

ੴ ਸਤਿਗੁਰ ਪ੍ਰਸਾਦਿ ॥

ਗੁਰ ਵਾਕੁ ਨਿਰਮਲੁ ਸਦਾ ਚਾਨਣੁ ਨਿਤ ਸਾਚੁ ਤੀਰਥੁ ਮਜਨਾ ॥



ੴ

## ਸੰਪ੍ਰਦਾਈ ਬਾਰਹਮਾਹਾ ਅਤੇ ਮੁਖਵਾਕ ਸਟੀਕ

# ਗੁਰਵਾਕ ਚਾਨਣ

## ਭਾਗ ਪਹਿਲਾ

ਸੰਤ ਹਰੀ ਸਿੰਘ 'ਰੰਧਾਵੇ ਵਾਲੇ'




੧ੴ ਸਤਿਗੁਰ ਪ੍ਰਸਾਦਿ॥




ਗੁਰ ਵਾਕੁ ਨਿਰਮਲੁ ਸਦਾ ਚਾਨਣੁ ਨਿਤ ਸਾਚੁ ਤੀਰਥੁ ਮਜਨਾ॥

## ਸੰਪ੍ਰਦਾਈ ਬਾਰਹਮਾਹਾ ਅਤੇ ਮੁਖਵਾਕ ਸਟੀਕ

# ਗੁਰਵਾਕ ਚਾਨਣ

(ਭਾਗ ਪਹਿਲਾ)

*ਲੇਖਕ :*

**ਬਾਬਾ ਹਰੀ ਸਿੰਘ 'ਰੰਧਾਵੇ ਵਾਲੇ'**

ਸੰਪ੍ਰਦਾ ਦਮਦਮੀ ਟਕਸਾਲ




*ਪ੍ਰਕਾਸ਼ਕ :*

**ਖ਼ਾਲਸਾ ਚੈਰੀਟੇਬਲ ਟਰੱਸਟ (ਰਜਿ:)**

ਗੁਰਮਤਿ ਵਿੱਦਿਆਲਾ, ਜੱਥਾ ਰੰਧਾਵਾ

ਮੋਬਾਈਲ : 98158-35035, 98551-03132, 99149-36036

SAMPARDAI BARAHMAHA ATE MUKH-VAK STEEK
GURVAK CHANAN Vol. I

*by :*

BABA HARI SINGH 'RANDHAWE WALE'

*Published by*

**KHALSA CHARITABLE TRUST (REGD.)**

**GURMAT VIDYALA, JATHA RANDHAWA**

CHANDIGARH ROAD, NEAR GURDWARA JYOTI SAROOP,
DISTT. FATEHGARH SAHIB, PUNJAB (INDIA)
(M) 98158-35035, 98551-03132, 99149-36036



੧ ਵੈਸਾਖ ਸੰਮਤ ੨੦੫੬ ਬਿਕ੍ਰਮੀ—ਨਾਨਕਸ਼ਾਹੀ ਸੰਮਤ ੫੩੧—ਖ਼ਾਲਸਾ ਸੰਮਤ ੩੦੧ ਨੂੰ
ਖ਼ਾਲਸਾ ਪੰਥ ਦੇ ੩੦੦ ਸਾਲਾ ਸਾਜਨਾ ਦਿਵਸ 'ਤੇ ਪਹਿਲੀ ਵਾਰ ਪੋਥੀ ਪ੍ਰਕਾਸ਼ਤ ਹੋਈ।

ਪਹਿਲੀ ਵਾਰ ਅਪਰੈਲ ੧੯੯੯
ਦੂਜੀ ਵਾਰ ਜੁਲਾਈ ੨੦੦੧
ਤੀਜੀ ਵਾਰ ਅਪਰੈਲ ੨੦੦੫
ਚੌਥੀ ਵਾਰ ਮਾਰਚ ੨੦੧੦
ਪੰਜਵੀਂ ਵਾਰ ਮਾਰਚ ੨੦੧੫

**ਭੇਟਾ : ੩੦੦-੦੦ ਰੁਪਏ**

*ਮਿਲਣ ਦਾ ਪਤਾ :*

**ਸਿੰਘ ਬ੍ਰਦਰਜ਼**

•

ਬਜ਼ਾਰ ਮਾਈ ਸੇਵਾਂ, ਅੰਮ੍ਰਿਤਸਰ - 143 006

•

S.C.O. 223-24, ਸਿਟੀ ਸੈਂਟਰ, ਅੰਮ੍ਰਿਤਸਰ - 143 001
*E-mail :* singhbro@vsnl.com *Website :* www.singhbrothers.com

*ਪ੍ਰਕਾਸ਼ਕ :*

**ਖ਼ਾਲਸਾ ਚੈਰੀਟੇਬਲ ਟਰੱਸਟ (ਰਜਿ:)**

**ਗੁਰਮਤਿ ਵਿੱਦਿਆਲਾ, ਜੱਥਾ ਰੰਧਾਵਾ**

ਚੰਡੀਗੜ੍ਹ ਰੋਡ, ਨੇੜੇ ਗੁਰਦੁਆਰਾ ਜੋਤੀ ਸਰੂਪ, ਜ਼ਿਲ੍ਹਾ ਫ਼ਤਹਿਗੜ੍ਹ ਸਾਹਿਬ, ਪੰਜਾਬ (ਭਾਰਤ)

*ਪ੍ਰਿੰਟਰ :*

ਪ੍ਰਿੰਟਵੈੱਲ, 146, ਇੰਡਸਟ੍ਰੀਅਲ ਫ਼ੋਕਲ ਪੁਆਇੰਟ, ਅੰਮ੍ਰਿਤਸਰ

# ਸਮਰਪਣ

*ਖ਼ਾਲਸਾ ਜੀ ਦੇ ੩੦੦ ਸਾਲਾ ਸਾਜਨਾ ਦਿਵਸ ਦੇ ਪਵਿੱਤਰ ਦਿਹਾੜੇ 'ਤੇ*
*ਸਾਹਿਬ-ਏ-ਕਮਾਲ, ਸਰਬੰਸ ਦਾਨੀ, ਖ਼ਾਲਸਾ ਪੰਥ ਦੇ ਸਿਰਜਣਹਾਰ*
***ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ***
*ਨੂੰ*
*ਜਿਨ੍ਹਾਂ ਨੇ ਗੁਰੂ ਕੀ ਕਾਂਸ਼ੀ ਤਖ਼ਤ ਸ੍ਰੀ ਦਮਦਮਾ ਸਾਹਿਬ (ਸਾਬੋ ਕੀ ਤਲਵੰਡੀ)*
*ਵਿਖੇ ਅੰਮ੍ਰਿਤ ਮਈ ਗੁਰਬਾਣੀ ਦੇ ਅਰਥਾਂ ਦੀ ਟਕਸਾਲ ਆਰੰਭ ਕੀਤੀ*
*ਸ਼ਹੀਦ ਬਾਬਾ ਦੀਪ ਸਿੰਘ ਜੀ*
*ਅਤੇ*
*ਸ਼ਹੀਦ ਭਾਈ ਮਨੀ ਸਿੰਘ ਜੀ*
*ਨੂੰ*
*ਜਿਨ੍ਹਾਂ ਨੇ ਗੁਰੂ ਦੀ ਬਖ਼ਸ਼ਿਸ਼ ਪ੍ਰਾਪਤ ਕਰਕੇ ਗੁਰਬਾਣੀ ਦੇ ਅਰਥਾਂ*
*ਦੇ ਸੋਮੇ ਨੂੰ ਅੱਗੇ ਜਾਰੀ ਰੱਖਿਆ।*

***—ਹਰੀ ਸਿੰਘ ਰੰਧਾਵਾ***

੧ੴ ਸਤਿਗੁਰ ਪ੍ਰਸਾਦਿ ॥

# ਤਤਕਰਾ ਸਟੀਕ

## ਬਾਰਹਮਾਹਾ



## ਮੁਖਵਾਕ

ੴ ਸਤਿਗੁਰ ਪ੍ਰਸਾਦਿ॥

# ਤਤਕਰਾ ਸਾਖੀਆਂ

## ਬਾਰਹਮਾਹਾ



## ਮੁਖਵਾਕ

# ਦੋ ਸ਼ਬਦ

**ਬਾਣੀ ਬਿਰਲਉ ਬੀਚਾਰਸੀ ਜੇ ਕੋ ਗੁਰਮੁਖਿ ਹੋਇ॥**
**ਇਹ ਬਾਣੀ ਮਹਾ ਪੁਰਖ ਕੀ ਨਿਜ ਘਰਿ ਵਾਸਾ ਹੋਇ॥** [ਅੰਗ ੯੩੫]

ਗੁਰੂ ਸਾਹਿਬ ਜੀ ਦੇ ਕਹੇ ਹੋਏ ਇਹ ਬਚਨ ਵਿਚਾਰਨ ਯੋਗ ਹਨ। ਅਜੋਕੇ ਸਮੇਂ ਵਿੱਚ ਸਿੱਖੀ ਅੰਦਰ ਜੇ ਕੋਈ ਘਾਟ ਹੈ ਤਾਂ ਉਹ ਗੁਰਬਾਣੀ ਦੇ ਵਿਚਾਰਨ ਦੀ ਹੈ। ਸਿੱਖ ਬਾਣੀ ਪੜ੍ਹਦਾ ਵੀ ਹੈ, ਸੁਣਦਾ ਵੀ ਹੈ ਤੇ ਕੀਰਤਨ ਰੂਪ ਵਿੱਚ ਗਾਇਨ ਵੀ ਕਰਦਾ ਹੈ ਪਰ ਵਿਚਾਰ ’ਤੇ ਅਮਲ ਨਹੀਂ ਕਰਦਾ। ਬਾਣੀ ਇੱਕ ਗਹਿਰੇ ਸਾਗਰ ਦੀ ਤਰ੍ਹਾਂ ਹੈ। ਜਿਸ ਪ੍ਰਥਾਇ ਸਤਿਗੁਰੂ ਜੀ ਦੇ ਕਹੇ ਹੋਏ ਬਚਨ ਹਨ ਕਿ **“ਗੁਹਜ ਰਤਨ ਵਿਚਿ ਲੁਕਿ ਰਹੇ ਕੋਈ ਗੁਰਮੁਖਿ ਸੇਵਕੁ ਕਢੈ ਖੋਤਿ॥** [ਅੰਗ ੩੦੯] ਗੁਰੂ ਜੀ ਦਾ ਇਹ ਵੀ ਫ਼ੁਰਮਾਨ ਹੈ ਕਿ **“ਰਤਨਾ ਰਤਨ ਪਦਾਰਥ ਬਹੁ ਸਾਗਰੁ ਭਰਿਆ ਰਾਮ॥ ਬਾਣੀ ਗੁਰਬਾਣੀ ਲਾਗੇ ਤਿਨ੍ ਹਥਿ ਚੜਿਆ ਰਾਮ॥”** [ਅੰਗ ੪੪੨] ਗੁਰਬਾਣੀ ਨਾਲ ਲੱਗਣ ਤੋਂ ਮੁਰਾਦ ਬਾਣੀ ਪੜ੍ਹਨ ਤੋਂ ਨਹੀਂ ਬਲਕਿ ਗੁਰਬਾਣੀ ਦੇ ਸਿਧਾਂਤ ਨੂੰ ਸਮਝਣ ਤੋਂ ਹੈ। ਬਾਣੀ ਦੇ ਸਿਧਾਂਤ ਨੂੰ ਜਾਣੇ ਤੋਂ ਬਿਨਾਂ ਮਨੁੱਖ ਇਹ ਨਹੀਂ ਜਾਣ ਸਕਦਾ ਕਿ ਸੰਸਾਰ ਕੀ ਹੈ? ਵਿਕਾਰ ਕੀ ਹਨ, ਨਿਰੰਕਾਰ ਕੀ ਹੈ, ਮੈਂ ਕੌਣ ਹਾਂ? ਸਗੋਂ ਗੁਰਬਾਣੀ ਤੋਂ ਕੋਰਾ ਮਨੁੱਖ ਵਿਕਾਰਾਂ ਤੇ ਸੰਸਾਰ ਵਿਚ ਫਸ ਕੇ ਰਹਿ ਜਾਂਦਾ ਹੈ। ਈਸ਼ਵਰੀ ਗਿਆਨ ਪ੍ਰਾਪਤ ਕਰਨ ਲਈ ਜਿਥੇ ਮਨੁੱਖ ਨੂੰ ਬਾਣੀ ਪੜ੍ਹਨੀ ਜ਼ਰੂਰੀ ਹੈ, ਉਥੇ ਬਾਣੀ ਦੇ ਗੁੱਝੇ ਭੇਦਾਂ ਤੋਂ ਜਾਣੂ ਹੋਣਾ ਵੀ ਜ਼ਰੂਰੀ ਹੈ। ਈਸ਼ਵਰੀ ਗਿਆਨ ਪ੍ਰਾਪਤ ਕਰਨ ਦੀ ਸੋਝੀ ਮਨੁੱਖ ਨੂੰ ਗੁਰਬਾਣੀ ਵਿੱਚੋਂ ਹੀ ਪ੍ਰਾਪਤ ਹੋ ਸਕਦੀ ਹੈ ਜਿਸ ਪ੍ਰਕਾਰ ਗੁਰੂ ਜੀ ਦੇ ਪਾਵਨ ਬਚਨ ਹਨ।

**“ਗੁਰੂ ਦੁਆਰੈ ਹੋਇ ਸੋਝੀ ਪਾਇਸੀ॥** [ਅੰਗ ੭੩੦] ਬੇਸ਼ੱਕ ਅਜੋਕੇ ਯੁੱਗ ਵਿੱਚ ਮਨੁੱਖ ਸੰਸਾਰ ਦੀ ਖੋਜ ਵਿੱਚ ਬਹੁਤ ਅੱਗੇ ਲੰਘ ਚੁੱਕਾ ਹੈ। ਪਰ ਅਧਿਆਤਮ ਦੀ ਖੋਜ ਵਿੱਚ ਬਹੁਤ ਪੱਛੜ ਗਿਆ ਹੈ। ਸੰਸਾਰਕ ਖੋਜ ਦੀ ਦੌੜ ਮਨੁੱਖ ਨੂੰ ਅਸ਼ਾਂਤੀ ਦਿੰਦੀ ਹੈ ਤੇ ਅਧਿਆਤਮ ਦੀ ਖੋਜ ਇਸ ਨੂੰ ਟਿਕਾਉ ਦਿੰਦੀ ਹੈ। ਗੁਰੂ ਸਾਹਿਬ ਜੀ ਦਾ ਪਵਿੱਤਰ ਬਾਣੀ ਵਿਚ ਬਚਨ ਹੈ। **ਰਸਨਾ ਗੁਣ ਗੋਪਾਲ ਨਿਧਿ ਗਾਇਣ॥ ਸਾਂਤਿ ਸਹਜੁ ਰਹਸੁ ਮਨਿ ਉਪਜਿਓ ਸਗਲੇ ਦੂਖ ਪਲਾਇਣ॥੧॥ਰਹਾਉ॥** [ਅੰਗ ੭੧੩]

ਪਰਮ ਸਤਿਕਾਰ ਯੋਗ ਸੰਤ ਹਰੀ ਸਿੰਘ ਜੀ ਰੰਧਾਵੇ ਵਾਲਿਆਂ ਨੇ *“ਗੁਰਵਾਕ ਚਾਨਣ”* ਗ੍ਰੰਥ ਲਿਖ ਕੇ ਗੁਰਮਤਿ ਦੇ ਪਾਂਧੀਆਂ ਨੂੰ ਬਹੁਤ ਵੱਡੀ ਦੇਣ ਦਿੱਤੀ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸਮੁੱਚੀ ਬਾਣੀ ਭਾਵੇਂ ਅਸੀਂ ਰੋਜ਼ਾਨਾ ਨਹੀਂ ਪੜ੍ਹ ਸਕਦੇ, ਪਰ ਸਤਿਗੁਰੂ ਜੀ ਦੇ ਪ੍ਰਕਾਸ਼ ਹੋਣ ਵੇਲੇ ਮੁਖਵਾਕ ਜ਼ਰੂਰ ਪੜ੍ਹਦੇ ਜਾਂ ਸੁਣਦੇ ਹਾਂ। ਵੈਸੇ ਤਾਂ ਸਾਰੀ ਬਾਣੀ ਹੀ ਸ੍ਰੀ ਮੁਖਵਾਕ ਹੈ। ਪਰ ਅਸੀਂ ਗੁਰੂ ਗ੍ਰੰਥ ਸਾਹਿਬ ਜੀ ਦੇ ਪ੍ਰਕਾਸ਼ ਸਮੇਂ ਜੋ ਸ਼ਬਦ ਪੜ੍ਹਦੇ ਹਾਂ ਉਸਨੂੰ ਹੁਕਮਨਾਮਾਂ ਜਾਂ ਮੁਖਵਾਕ ਆਖਦੇ ਹਾਂ। ਸੰਤ ਹਰੀ ਸਿੰਘ ਜੀ ਨੇ ਮੁਖਵਾਕਾਂ ਸਬੰਧੀ ਗ੍ਰੰਥ ਦੇ ਇਸ ਪਹਿਲੇ ਭਾਗ ਵਿੱਚ ੧੧੯ ਸ਼ਬਦਾਂ ਦੀ ਵਿਆਖਿਆ ਲਿਖੀ ਹੈ। ਜਿਹੜੇ ਰੋਜ਼ਾਨਾ ਅਸੀਂ ਸਤਿਗੁਰੂ ਜੀ ਦੇ ਪ੍ਰਕਾਸ਼ ਸਮੇਂ ਪੜ੍ਹਦੇ ਹਾਂ। ਇਸ ਵਿਆਖਿਆ ਵਿੱਚ ਉਹਨਾਂ ਨੇ ਗੁਰਬਾਣੀ ਦੇ ਗੁੱਝੇ ਭੇਦਾਂ ਤੋਂ ਸੰਸਾਰੀ ਲੋਕਾਂ ਨੂੰ ਜਾਣੂ ਕਰਾਉਣ ਦਾ

ਉਪਰਾਲਾ ਕੀਤਾ ਹੈ। ਇਹ ਗ੍ਰੰਥ ਜਨ ਸਧਾਰਣ ਤੇ ਗੁਰਮਤਿ ਪਾਂਧੀਆਂ ਲਈ ਅਤੇ ਗੁਰਸਿੱਖ ਪ੍ਰਚਾਰਕਾਂ ਲਈ ਬਹੁਤ ਲਾਹੇਵੰਦ ਸਾਬਤ ਹੋਵੇਗਾ। ਮੇਰੀ ਸਤਿਗੁਰੂ ਜੀ ਅੱਗੇ ਅਰਦਾਸ ਹੈ ਕਿ ਉਹ ਮਹਾਂਪੁਰਸ਼ ਸੰਤ ਬਾਬਾ ਹਰੀ ਸਿੰਘ ਜੀ ਰੰਧਾਵੇ ਵਾਲਿਆਂ ਦੇ ਸਿਰ 'ਤੇ ਮਿਹਰ ਭਰਿਆ ਹੱਥ ਰੱਖ ਕੇ ਗੁਰਮਤਿ ਵਿੱਦਿਆ ਦੀ ਐਸੀ ਸੇਵਾ ਲੈਂਦੇ ਰਹਿਣ, ਤਾਂਕਿ ਸੰਸਾਰ ਦੇ ਅਨੇਕਾਂ ਹੀ ਉਹ ਲੋਕ ਜਿਹੜੇ ਗੁਰਮਤਿ ਤੋਂ ਦੂਰ ਜਾ ਚੁੱਕੇ ਹਨ, ਸਹੀ ਢੰਗ ਦਾ ਜੀਵਨ ਜਿਉਣ ਵੱਲ ਅਤੇ ਆਤਮਕ ਗਿਆਨ ਪ੍ਰਾਪਤ ਕਰਨ ਵੱਲ ਤੁਰਨ। ਜਿਸ ਨਾਲ ਸਮੁੱਚੀ ਮਨੁੱਖਤਾ ਅੱਜ ਦੇ ਯੁੱਗ ਵਿੱਚ ਨਸ਼ਿਆਂ, ਜੂਆ, ਚੋਰੀ ਆਦਿਕ ਭੈੜੀਆਂ ਵਾਦੀਆਂ ਤੋਂ ਛੁਟਕਾਰਾ ਪਾ ਕੇ ਆਪਣੇ ਨਿੱਜ ਘਰ ਤੱਕ ਪਹੁੰਚ ਸਕੇ।

*ਗੁਰੂ ਪੰਥ ਦਾ ਦਾਸ :—*

**ਮੱਖਣ ਸਿੰਘ "ਸੇਵਾ ਪੰਥੀ"**

ਮੁੱਖ ਸੇਵਾਦਾਰ :—ਟਕਸਾਲ ਭਾਈ ਮਨੀ ਸਿੰਘ ਜੀ ਸ਼ਹੀਦ,

ਡੇਰਾ ਸੰਤ ਅਮੀਰ ਸਿੰਘ ਜੀ, ਬਜ਼ਾਰ ਸੱਤੋਵਾਲਾ, ਸ੍ਰੀ ਅੰਮ੍ਰਿਤਸਰ ਸਾਹਿਬ।

# ਅਤਿ ਸ਼ਲਾਘਾ ਯੋਗ ਕਾਰਜ

ਸੰਤ ਹਰੀ ਸਿੰਘ ਜੀ ਰੰਧਾਵੇ ਵਾਲਿਆਂ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਮੁਖਵਾਕਾਂ ਦਾ ਅਨੁਵਾਦ ਕਰਕੇ ਅਤਿ ਸ਼ਲਾਘਾ ਯੋਗ ਕਾਰਜ ਕੀਤਾ ਹੈ। ਉਨ੍ਹਾਂ ਗੁਰੂ ਗ੍ਰੰਥ ਸਾਹਿਬ ਜੀ ਦੇ ੫੦੯ ਅੰਗ ਤੋਂ ੮੫੮ ਤਕ ਆਉਣ ਵਾਲੇ ਮੁਖਵਾਕਾਂ ਦਾ ਸਾਖੀਆਂ ਸਹਿਤ ਅਨੁਵਾਦ ਕੀਤਾ ਹੈ। ਇਹ ਏਨਾ ਸਰਲ ਅਤੇ ਸਪੱਸ਼ਟ ਹੈ ਕਿ ਹਰ ਪ੍ਰਾਣੀ ਇਸ ਨੂੰ ਸਹਿਜੇ ਹੀ ਸਮਝ ਜਾਂਦਾ ਹੈ। ਇਨ੍ਹਾਂ ਮੁਖਵਾਕਾਂ ਦਾ ਸੰਪਰਦਾਈ ਅਨੁਵਾਦ ਕੀਤਾ ਹੈ ਅਤੇ ਹਰ ਵਾਕ ਨੂੰ ਰੋਚਕ ਸਾਖੀਆਂ ਦੇ ਕੇ ਹੋਰ ਵੀ ਸਪੱਸ਼ਟ ਅਤੇ ਦਿਲਚਸਪ ਬਣਾ ਦਿੱਤਾ ਹੈ। ਸਾਡੇ ਗੁਰੂ ਸਾਹਿਬ ਵੇਦਾਂ ਸ਼ਾਸ਼ਤਰਾਂ ਅਤੇ ਇਤਿਹਾਸ ਦਾ ਉੱਚਾ ਗਿਆਨ ਰੱਖਦੇ ਸਨ। ਇਸ ਲਈ ਗੁਰਬਾਣੀ ਵਿਚ ਕਈ ਅਜਿਹੀਆਂ ਤੁਕਾਂ ਵੀ ਆਉਂਦੀਆਂ ਹਨ ਜਿਹੜੀਆਂ ਇਤਿਹਾਸ ਦੀ ਕਿਸੇ ਨਾ ਕਿਸੇ ਕਹਾਣੀ ਨੂੰ ਸੰਕੇਤ ਕਰਦੀਆਂ ਹਨ। ਸੰਤ ਜੀ ਨੇ ਅਜਿਹੀਆਂ ਤੁਕਾਂ ਨੂੰ ਇਤਿਹਾਸ ਵਿਚੋਂ ਅਸਲੀ ਅਤੇ ਢੁਕਵੀਆਂ ਸਾਖੀਆਂ ਵਰਣਨ ਕਰਕੇ ਇਕ ਅਦਭੁਤ ਕਾਰਜ ਕੀਤਾ ਹੈ।

ਇਸ ਗ੍ਰੰਥ ਨੂੰ ਪੜ੍ਹਨ ਨਾਲ ਹੁਣ ਕਥਾ-ਵਾਚਕਾਂ, ਪ੍ਰਚਾਰਕਾਂ ਅਤੇ ਗ੍ਰੰਥੀਆਂ ਨੂੰ ਬਹੁਤੇ ਗ੍ਰੰਥ ਵਾਚਣ ਦੀ ਲੋੜ ਨਹੀਂ ਰਹੇਗੀ। ਹੁਣ ਉਹ ਇਸ ਗ੍ਰੰਥ ਦਾ ਅਧਿਐਨ ਕਰਕੇ ਹੀ ਹਰ ਮੁਖਵਾਕ ਦੀ ਵਿਆਖਿਆ ਕਰ ਸਕਦੇ ਹਨ।

ਆਮ ਕਥਾ-ਵਾਚਕ ਅਤੇ ਪ੍ਰਚਾਰਕ ਕਈ ਵਾਰ ਮੁਖਵਾਕ ਲੈਣ ਤੋਂ ਬਾਅਦ ਉਸ ਦੇ ਅਰਥ ਸਮਝਾਉਣ ਲਈ ਮਨ ਘੜਤ ਅਤੇ ਅਢੁੱਕਵੀਆਂ ਸਾਖੀਆਂ ਦਾ ਆਸਰਾ ਲੈਂਦੇ ਹਨ, ਪਰ ਅਜਿਹਾ ਕਰਨ ਯੋਗ ਨਹੀਂ। ਇਕ ਪਾਸੇ ਤਾਂ ਅਸੀਂ ਰੋਜ਼ ਪੜ੍ਹਦੇ ਹਾਂ ਕਿ **"ਆਵਹੁ ਸਿਖ ਸਤਿਗੁਰੂ ਕੇ ਪਿਆਰਿਹੋ ਗਾਵਹੁ ਸਚੀ ਬਾਣੀ॥"** [ਅੰਗ ੯੨੦] ਪਰ ਦੂਸਰੇ ਪਾਸੇ ਵਿਆਖਿਆ ਕਰਨ ਲੱਗੇ, ਕਥਾ ਕਰਨ ਲੱਗੇ ਕਈ ਅਜਿਹੀਆਂ ਸਾਖੀਆਂ ਸੁਣਾ ਕੇ ਸ੍ਰੋਤਿਆਂ ਨੂੰ ਗੁਰਬਾਣੀ ਦੇ ਸਿਧਾਂਤ ਤੋਂ ਦੂਰ ਲੈ ਜਾਂਦੇ ਹਨ ਜੋ ਗੁਰਮਤਿ ਸਿਧਾਂਤ ਦੇ ਨਾਲ ਮੇਲ ਨਹੀਂ ਖਾਂਦੀਆਂ।

ਸੰਤ ਹਰੀ ਸਿੰਘ ਜੀ ਨੇ ਮੁਖਵਾਕਾਂ ਦਾ ਇਹ ਟੀਕਾ ਲਿਖ ਕੇ ਬੜਾ ਉਪਕਾਰ ਕੀਤਾ ਹੈ, ਹੁਣ ਕਿਸੇ ਨੂੰ ਝੂਠੀਆਂ ਮਨਘੜਤ ਸਾਖੀਆਂ ਬਣਾਉਣ ਦੀ ਲੋੜ ਨਹੀਂ ਰਹੇਗੀ ਉਨ੍ਹਾਂ ਹਰ ਸ਼ਬਦ ਨਾਲ ਢੁਕਵੀਆਂ ਸਾਖੀਆਂ ਦੇ ਕੇ ਸਾਡੇ ਮਨ ਵਿਚੋਂ ਇਹ ਸੰਸਾ ਨਵਿਰਤ ਕਰ ਦਿੱਤਾ ਹੈ ਕਿ ਸ਼ਬਦ ਕੁਝ ਹੋਰ ਹੈ ਅਤੇ ਸਾਖੀ ਕੁਝ ਹੋਰ ਹੈ।

ਪਰ ਮਹਾਂਪੁਰਸ਼ਾਂ ਦੀ ਇਹ ਘਾਲਣਾ ਤਦ ਹੀ ਮੁੱਲ ਪਵਾਉਂਦੀ ਹੈ ਕਿ ਜੇ ਕਥਾ ਵਾਚਕ, ਗ੍ਰੰਥੀ, ਰਾਗੀ ਅਤੇ ਪ੍ਰਚਾਰਕ ਗੁਰ ਮਰਯਾਦਾ ਨੂੰ ਵੀ ਧਿਆਨ ਵਿਚ ਰੱਖਣ। ਵੇਖਣ ਵਿਚ ਇਹ ਆਇਆ ਹੈ ਗ੍ਰੰਥੀ ਆਮ ਤੌਰ 'ਤੇ ਗੁਰੂ ਗ੍ਰੰਥ ਸਾਹਿਬ ਵਿਚੋਂ ਉਹੋ ਮੁਖਵਾਕ ਸੁਣਾਉਂਦੇ ਹਨ ਜਿਹੜਾ ਕਿ ਸਮੇਂ ਅਨੁਸਾਰ ਹੋਵੇ। ਭਾਵੇਂ ਵਿਆਹ ਹੋਵੇ, ਕੁੜਮਾਈ, ਸੋਗ, ਮਰਗ, ਦੁਕਾਨ ਦਾ ਉਦਘਾਟਨ ਹੋਵੇ ਉਨ੍ਹਾਂ ਨੇ ਕੁਝ ਸ਼ਬਦ ਢੂੰਡ ਕੇ ਰਖੇ ਹੁੰਦੇ ਹਨ। ਉਨ੍ਹਾਂ ਨੂੰ ਪਤਾ ਹੁੰਦਾ ਹੈ ਕਿ ਕਿਹੜਾ ਸ਼ਬਦ ਕਿਹੜੇ ਅੰਗ ਉਤੇ ਹੈ। ਇਸ ਤਰ੍ਹਾਂ ਢੁਕਵੇਂ ਸ਼ਬਦ ਨੂੰ ਉਹ ਮੁਖਵਾਕ ਬਣਾ ਲੈਂਦੇ ਹਨ। ਪਰ ਇਹ ਠੀਕ ਨਹੀਂ। ਸਾਰੀ ਸੰਗਤ ਬੜੇ ਆਦਰ ਸਤਿਕਾਰ ਨਾਲ ਇਹ ਇੰਤਜ਼ਾਰ ਕਰ ਰਹੀ ਹੁੰਦੀ ਹੈ ਕਿ ਉਸ ਸਮੇਂ ਕਿਹੜਾ ਮੁਖਵਾਕ ਨਿਕਲਦਾ ਹੈ। ਪਰ ਕਿਉਂਕਿ ਕਈਆਂ ਗ੍ਰੰਥੀਆਂ ਨੇ ਉਸ ਮੁਖਵਾਕ ਦੇ ਅਰਥਾਂ ਨੂੰ ਚੰਗੀ ਤਰ੍ਹਾਂ ਪੜ੍ਹਿਆ ਵਿਚਾਰਿਆ ਹੁੰਦਾ ਹੈ ਕਿ ਇਸ ਲਈ ਉਹ ਆਪਣੀ ਮਰਜ਼ੀ ਅਨੁਸਾਰ ਅਨੁਵਾਦ ਵੀ ਸਮੇਂ ਮੁਤਾਬਿਕ ਹੀ ਕਰ ਦਿੰਦੇ ਹਨ।

ਮੇਰੀ ਤਾਂ ਇਹ ਸਪੱਸ਼ਟ ਰਾਏ ਹੈ ਕਿ ਸਾਨੂੰ ਮੁਖਵਾਕ ਗੁਰੂ ਦੀ ਓਟ ਲੈ ਕੇ ਹੀ ਲੈਣਾ ਚਾਹੀਦਾ ਹੈ। ਜੋ ਵੀ ਮੁਖਵਾਕ ਨਿਕਲ ਆਵੇ ਉਹ ਹੀ ਧੁਰ ਕੀ ਬਾਣੀ ਹੈ ਅਤੇ ਉਸ ਨੂੰ ਹੀ ਵਿਚਾਰ ਕੇ ਉਸ ਦਾ ਅਨੁਵਾਦ ਅਤੇ ਵਿਆਖਿਆ ਕਰਨੀ ਚਾਹੀਦੀ ਹੈ।

ਇਹ ਠੀਕ ਹੈ ਕਿ ਹੁਣ ਤੱਕ ਅਨਜਾਣ ਗ੍ਰੰਥੀਆਂ ਵਾਸਤੇ ਅਜਿਹਾ ਕੋਈ ਗ੍ਰੰਥ ਉਪਲੱਬਧ ਨਹੀਂ ਸੀ ਜਿਹੜਾ ਕਿ ਉਨ੍ਹਾਂ ਨੂੰ ਹਰ ਮੁਖਵਾਕ ਦੀ ਵਿਆਖਿਆ ਕਰਨ ਦੇ ਸਮਰਥ ਬਣਾ ਸਕਦਾ। ਪਰ ਸੰਤ ਹਰੀ ਸਿੰਘ ਜੀ ਨੇ ਅਜਿਹਾ ਗ੍ਰੰਥ ਲਿਖ ਕੇ ਉਨ੍ਹਾਂ ਦੀ ਇਸ ਕਠਨਾਈ ਨੂੰ ਦੂਰ ਕਰ ਦਿੱਤਾ ਹੈ।

ਜਿਹੜਾ ਵੀ ਵਿਅਕਤੀ ਇਸ ਗ੍ਰੰਥ ਨੂੰ ਇਕ ਦੋ ਵਾਰ ਪੜ੍ਹੇਗਾ ਉਹ ਕਿਸੇ ਵੀ ਮੁਖਵਾਕ ਦੀ ਵਿਆਖਿਆ ਸੰਗਤਾਂ ਨੂੰ ਸੁਣਾਉਣ ਦੇ ਸਮਰਥ ਹੋ ਸਕੇਗਾ।

ਇਸ ਤੱਥ ਨੂੰ ਮੁਖ ਰੱਖ ਕੇ ਮੈਂ ਸਮਝਦਾ ਹਾਂ ਇਹ ਗ੍ਰੰਥ ਹਰ ਗ੍ਰੰਥੀ, ਰਾਗੀ, ਪ੍ਰਚਾਰਕ ਅਤੇ ਗੁਰਸਿੱਖ ਪਾਸ ਹੋਣਾ ਚਾਹੀਦਾ ਹੈ। ਜਿਥੇ ਸੰਤ ਹਰੀ ਸਿੰਘ ਜੀ ਨੇ ਗ੍ਰੰਥ ਲਿਖਣ ਦਾ ਬਹੁਤ ਵੱਡਾ ਪਰਉਪਕਾਰ ਕੀਤਾ ਹੈ ਉਥੇ ਨਾਲ ਹੀ ਆਪ ਜੀ ਸਾਡੀ ਸੰਸਥਾ ਸੰਤ ਸਮਾਜ ਜਦ ਤੋਂ ਹੋਂਦ ਵਿੱਚ ਆਈ ਹੈ, ਬਤੌਰ ਜਨਰਲ ਸਕੱਤਰ ਦੀ ਸੇਵਾ ਬੜੇ ਸੁਲਝੇ ਢੰਗ ਨਾਲ ਨਿਭਾਉਂਦੇ ਆ ਰਹੇ ਹਨ, ਸਾਡੀ ਸੰਸਥਾ ਆਪ ਜੀ 'ਤੇ ਬੜਾ ਮਾਣ ਕਰਦੀ ਹੈ।

**ਬਾਬਾ ਸਰਬਜੋਤ ਸਿੰਘ ਬੇਦੀ** (ਊਨਾ ਸਾਹਿਬ ਵਾਲੇ)
ਪ੍ਰਧਾਨ, ਗੁਰਮਤਿ ਸਿਧਾਂਤ ਪ੍ਰਚਾਰਕ ਸੰਤ ਸਮਾਜ

# ਸ੍ਰੀ ਮੁਖਵਾਕ ਲੈਣ ਸਬੰਧੀ ਕੁਝ ਜ਼ਰੂਰੀ ਬੇਨਤੀਆਂ

ਵਾਹਿਗੁਰੂ ਜੀ ਕਾ ਖ਼ਾਲਸਾ॥ ਵਾਹਿਗੁਰੂ ਜੀ ਕੀ ਫ਼ਤਹਿ॥

ਗੁਰਬਾਣੀ 'ਤੇ ਭਰੋਸਾ ਰੱਖਣ ਵਾਲੇ, ਗੁਰਬਾਣੀ ਨੂੰ ਗੁਰੂ ਸਰੂਪ ਮੰਨਣ ਵਾਲੇ, ਗੁਰਮਤਿ ਵਿਸ਼ਵਾਸ਼ੀਆਂ ਸਮੂੰਹ ਗੁਰਮੁਖਾਂ ਦੇ ਚਰਨਾਂ ਵਿਚ ਬੇਨਤੀ ਹੈ ਕਿ ਜੋ ਇਹ ਨਿਮਾਣਾ ਜਿਹਾ ਉੱਦਮ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚੋਂ ਵਾਰ-ਵਾਰ ਆਉਣ ਵਾਲੇ ਮੁਖਵਾਕਾਂ ਦੀ ਵਿਆਖਿਆ ਦਾ ਕੀਤਾ ਗਿਆ ਹੈ, ਇਹ ਉੱਦਮ ਦਾਸ ਜਾਂ ਜੱਥੇ ਵਿਚ ਰਹਿੰਦੇ ਵਿਦਿਆਰਥੀਆਂ ਦਾ ਨਹੀਂ, ਬਲਕਿ ਸਤਿਗੁਰੂ ਜੀ ਨੇ ਆਪ ਹੀ ਬਖਸ਼ਿਸ਼ ਕਰਕੇ ਇਹ ਕਾਰਜ ਨੇਪਰੇ ਚਾੜ੍ਹਿਆ ਹੈ। ਜੱਥੇ ਵਿੱਚ ਪੜ੍ਹੇ ਸਮੂਹ ਗਿਆਨੀ ਸਿੰਘਾਂ ਦੀ ਪ੍ਰੇਰਨਾ ਸਦਕਾ ਕਿ ਕੋਈ ਅਜਿਹੀ ਪੋਥੀ ਹੋਵੇ ਜਿਸ ਵਿਚ ਚੋਣਵੇਂ ਮੁਖਵਾਕਾਂ ਦੀ ਵਿਆਖਿਆ ਹੋਵੇ। ਇਸ ਗੱਲ ਨੂੰ ਮੱਦੇ ਨਜ਼ਰ ਰੱਖ ਕੇ ਇਹ ਪੋਥੀ ਲਿਖਣਾ ਕੀਤੀ ਹੈ। ਜੋ ਇਸ ਵਿੱਚ ਤਰੁੱਟੀਆਂ ਹਨ ਉਹ ਤਾਂ ਸਾਡੇ ਵੱਲੋਂ ਹੋ ਸਕਦੀਆਂ ਹਨ। ਜੋ ਇਸ ਵਿਆਖਿਆ ਵਿਚ ਉੱਤਮ ਵਿਚਾਰ ਨਜ਼ਰ ਆਵੇ, ਉਹ ਸਾਰੀ ਗੁਰੂ ਦੀ ਬਖਸ਼ਿਸ਼ ਸਮਝਣੀ। ਇਸ ਗ੍ਰੰਥ ਦਾ ਨਾਮ ਜੋ *"ਗੁਰਵਾਕ ਚਾਨਣ"* ਰੱਖਿਆ ਗਿਆ ਹੈ ਉਹ ਇਸ ਆਸ਼ੇ ਨੂੰ ਲੈ ਕੇ ਰੱਖਿਆ ਗਿਆ ਹੈ ਕਿ ਗੁਰੂ ਦੇ ਬਚਨਾਂ ਦਾ ਅਰਥ ਰੂਪ ਗਿਆਨ ਦਾ ਚਾਨਣਾ, ਜਿਸ ਚਾਨਣ ਵਿੱਚ ਅਸੀਂ ਭਗਤੀ ਮਾਰਗ 'ਤੇ ਤੁਰ ਕੇ ਪ੍ਰਭੂ ਪ੍ਰਾਪਤੀ ਰੂਪ ਮੰਜ਼ਲ 'ਤੇ ਪਹੁੰਚ ਸਕੀਏ। ਦਾਸਾਂ ਨੇ ਹਮੇਸ਼ਾ ਇਸ ਗੱਲ ਨੂੰ ਮੁੱਖ ਰੱਖਿਆ ਹੈ ਕਿ ਵਿਆਖਿਆ ਵਿਚ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਜੀ ਦੇ ਪੜ੍ਹਾਏ ਅਰਥ ਜੋ ਸੰਪਰਦਾਈ ਗਿਆਨੀਆਂ ਰਾਹੀਂ ਸੀਨਾ-ਬਸੀਨਾ ਚੱਲੇ ਆਏ ਹਨ ਉਹਨਾਂ ਅਰਥਾਂ ਨੂੰ ਮੁੱਖ ਰੱਖ ਕੇ ਹੀ ਇਹ ਵਿਆਖਿਆ ਲਿਖੀ ਜਾਵੇ। ਪਰ ਫਿਰ ਵੀ ਇਸ ਵਿਚ ਗਲਤੀਆਂ ਰਹਿਣੀਆਂ ਕੋਈ ਅਣਹੋਣੀ ਗੱਲ ਨਹੀਂ, ਕਿਉਂਕਿ ਮਨੁੱਖ ਸਦਾ ਹੀ ਭੁੱਲਣਹਾਰ ਹੈ।

ਇਸ ਥਾਂ 'ਤੇ ਇਹ ਦੱਸਣਾ ਵੀ ਜ਼ਰੂਰੀ ਹੋਵੇਗਾ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬੀੜ ਸਥਾਪਤ ਕਰਨ ਸਮੇਂ ਤੋਂ ਹੀ (ਫ਼ੁਰਮਾਨ) ਹੁਕਮਨਾਮਾ ਲੈਣ ਦੀ ਮਰਯਾਦਾ ਪ੍ਰਚਲਤ ਹੈ। ਅੰਮ੍ਰਿਤ ਵੇਲੇ ਪ੍ਰਕਾਸ਼ ਸਮੇਂ ਜਾਂ ਦੀਵਾਨ ਦੀ ਸਮਾਪਤੀ ਸਮੇਂ ਮੁਖਵਾਕ ਲਿਆ ਜਾਂਦਾ ਹੈ ਜਾਂ ਕਿਸੇ ਕਾਰਜ ਦੇ ਆਰੰਭ ਸਮੇਂ ਮਨੋਰਥ ਦੀ ਪੂਰਤੀ ਲਈ ਅਰਦਾਸ ਉਪਰੰਤ ਵੀ ਮੁਖਵਾਕ ਲਿਆ ਜਾਂਦਾ ਹੈ।

ਗੁਰੂ ਗ੍ਰੰਥ ਸਾਹਿਬ ਜੀ ਤੋਂ ਮੁਖਵਾਕ ਲੈਣਾ ਤੇ ਹੁਕਮ ਸੁਣਨਾ ਕਿਸੇ ਕਰਮ ਕਾਂਡ ਜਾਂ ਰੀਤ ਰਸਮ ਦਾ ਹਿੱਸਾ ਨਹੀਂ ਹੈ। ਇਹ ਤਾਂ ਸਾਨੂੰ ਸੱਚੇ ਪਾਤਸ਼ਾਹ ਦਾ ਹੁਕਮ ਹੁੰਦਾ ਹੈ ਜੋ ਸੰਤ ਤੇ ਸਿਪਾਹੀ ਵਾਂਗ ਨਿਭਾਉਣਾ ਹੁੰਦਾ ਹੈ। ਕਨਿੰਘਮ ਨੇ ਠੀਕ ਕਿਹਾ ਸੀ ਕਿ ਸਿੱਖ ਨੂੰ ਕਿਸੇ ਦੁਨਿਆਵੀ ਆਗੂ ਦੀ ਲੋੜ ਨਹੀਂ ਕਿਉਂਕਿ ਗੁਰੂ ਗ੍ਰੰਥ ਸਾਹਿਬ ਦੇ ਰੂਪ ਵਿੱਚ ਇਹਨਾਂ ਨੂੰ ਜਾਗਤਾ ਦੇਵ (ਲਿਵੰਗ ਡੀਵਾਈਨ) ਮਿਲ ਗਿਆ ਹੈ। ਸਿੱਖਾਂ ਵਿਚ ਜੇ ਕਦੇ ਦੁਬਿਧਾ, ਦੁਚਿੱਤਾਪਣ, ਨਿਮੋਝੂਣਤਾ, ਜਾਂ ਮਾਯੂਸੀ ਆਈ ਤਾਂ ਗੁਰੂ ਗ੍ਰੰਥ ਸਾਹਿਬ ਜੀ ਦੇ ਵਾਕ ਨੇ ਨਿਰਣਾ ਕਰ ਦਿੱਤਾ। ਪ੍ਰਾਚੀਨ ਪੰਥ ਪ੍ਰਕਾਸ ਦਾ ਕਹਿਣਾ ਹੈ ਕਿ ਸਿੱਖ ਤਾਂ ਕਹਿੰਦੇ ਹੀ ਇਹ ਸਨ : **"ਦਈ ਗੁਰੂ ਗ੍ਰੰਥ ਅਵਾਜ਼॥ ਸੋਊ ਕਰੈਗੋ ਹਮਰੈ ਕਾਜ॥** [ਪੰਥ ਪ੍ਰਕਾਸ਼]

ਸ੍ਰੀ ਗੁਰੂ ਅਰਜਨ ਦੇਵ ਜੀ ਨੇ ਜਦ ਗੁਰੂ ਗ੍ਰੰਥ ਸਾਹਿਬ ਜੀ ਦੀ ਬੀੜ ਬੰਨ੍ਹਣ ਦਾ ਚਿੱਤ ਧਾਰਿਆ ਤਾਂ ਉਸ ਵੇਲੇ ਦੀ ਸਾਡੇ ਪਾਸ ਗਵਾਹੀ ਹੈ ਕਿ ਉਨ੍ਹਾਂ ਇਹ ਸੋਚਿਆ ਕਿ ਪੰਥ ਨੂੰ ਸਹੀ ਅਗਵਾਈ ਮਿਲਦੀ ਰਹੇ। ਇਸ ਲਈ ਗ੍ਰੰਥ ਰਚਿਆ ਜਾਵੇ। ਜੈਸਾ ਕਿ ਮਹਿਮਾ ਪ੍ਰਕਾਸ਼ ਵਿੱਚ ਕਥਨ ਹੈ :—

**ਏਕ ਦਿਵਸ ਪ੍ਰਭ ਪ੍ਰਾਤਹ ਕਾਲ॥ ਦਇਆ ਭਰੇ ਪ੍ਰਭ ਦੀਨ ਦਿਆਲ॥**
**ਯਹ ਮਨ ਉਪਜੀ ਪਰਗਟਿਓ ਜਗ ਪੰਥ॥ ਤਿਹ ਕਾਰਨ ਕੀਜੈ ਅਬ ਗ੍ਰੰਥ॥**

[ਮਹਿਮਾ ਪ੍ਰਕਾਸ਼, ਭਾਗ II, ਪੰਨਾ ੩੪੮]

ਜਦੋਂ ਬੀੜ ਰਾਮਸਰ ਵਿਖੇ ਤਿਆਰ ਹੋ ਗਈ ਤਾਂ ਆਪ ਜੀ ਨੇ ਬਾਬਾ ਬੁੱਢਾ ਜੀ ਕੋਲੋਂ ਪੁੱਛਿਆ ਕਿ ਇਸ ਦਾ ਪ੍ਰਕਾਸ਼ ਕਿਥੇ ਕਰੀਏ ? ਤਾਂ ਨਿਮਰਤਾ ਵਿਚ ਬਾਬਾ ਜੀ ਨੇ ਕਿਹਾ ਕਿ ਆਪ ਜੀ ਤੋਂ ਸਿਆਣਾ ਕੌਣ ਹੈ ? ਪਰ ਮਹਾਰਾਜ ਸਾਡੀ ਨਾਚੀਜ਼ ਰਾਇ ਹੈ। ਜੈਸਾ ਕਿ :—

**ਸ੍ਰੀ ਗ੍ਰਿੰਥ ਲਾਇਕ ਦਰਬਾਰਾ॥ ਔਰ ਅਸਥਾਨ ਨ ਕੋਇ ਮੁਰਾਰਾ॥੪॥**

[ਗੁਰ ਬਿਲਾਸ ਪਾ: ੬, ਪੰਨਾ ੯੨੦]

ਸ਼੍ਰੀ ਦਰਬਾਰ ਸਾਹਿਬ (ਸ਼੍ਰੀ ਹਰਿਮੰਦਰ ਸਾਹਿਬ) ਤੋਂ ਬਿਨਾਂ ਕੋਈ ਹੋਰ ਥਾਂ ਸ਼ੋਭਨੀਕ ਨਹੀਂ ਹੈ।

**ਸਮ ਜਹਾਜ਼ ਬਨਿ ਹੈ ਦਰਬਾਰਾ॥ ਤਹੈਂ ਜੀਵ ਭਵਸਿੰਧੁ ਅਪਾਰਾ॥...॥੬॥**

[ਗੁਰ ਬਿਲਾਸ ਪਾ: ੬, ਪੰਨਾ ੯੨੦]

ਇਹ ਦਰਬਾਰ ਸਾਹਿਬ ਜਹਾਜ਼ ਦੀ ਨਿਆਈਂ ਹੈ ਅਤੇ ਖੇਵਟ ਦੀ ਲੋੜ ਹੈ। ਤੇ ਇਹ ਗੁਰੂ ਸ਼ਬਦ ਤੋ ਸਿਵਾਇ ਹੋਰ ਕੋਈ ਨਹੀਂ। ਸੋ ਨਿਰਣਾ ਲੈ ਲਿਆ ਕਿ ਪ੍ਰਕਾਸ਼ ਉੱਥੇ ਹੀ ਕਰਨਾ ਹੈ। ਰਾਮਸਰ ਉਸ ਰਾਤ ਆਪ ਜੀ ਸੰਗਤਾਂ ਸਮੇਤ ਭੁੰਜੇ ਹੀ ਸੁੱਤੇ ਤੇ ਗੁਰੂ ਗ੍ਰੰਥ ਸਾਹਿਬ ਜੀ ਨੂੰ ਮੰਜੀ 'ਤੇ ਬਿਸਰਾਮ ਕਰਾਇਆ। ਜੈਸਾ ਕਿ :—

**ਭੂਮਿ ਸੈਨ ਸਭਿ ਤਹਾਂ ਬਿਰਾਜੇ॥ ਗੁਰੂ ਗ੍ਰਿੰਥ ਮੰਜੀ ਪਰਿ ਰਾਜੇ॥** [ਗੁਰ ਬਿਲਾਸ ਪਾ: ੬, ਪੰਨਾ ੧੨੧]

ਗੁਰੂ ਬਿਲਾਸ ਵਿੱਚ ਲਿਖਿਆ ਹੈ ਕਿ ਸਭ ਸੌਂ ਗਏ ਪਰ ਗੁਰੂ ਜੀ ਜਾਗ ਰਹੇ ਸਨ। ਉਹਨਾਂ ਦੀ ਸੋਚ ਦਾ ਧੁਰਾ ਸੀ ਕਿ ਗਰੰਥੀ-ਸੇਵਾਦਾਰ ਗੁਰੂ ਗਰੰਥ ਸਾਹਿਬ ਜੀ ਦਾ ਕਿਸ ਨੂੰ ਥਾਪੀਏ ? ਭਾਈ ਗੁਰਦਾਸ ਜੀ ਨੇ ਬਾਣੀ ਲਿਖੀ ਸੀ। ਬਾਬਾ ਬੁੱਢਾ ਜੀ ਨੇ ਆਪਣਾ ਜੀਵਨ ਗੁਰਬਾਣੀ ਅਨੁਸਾਰ ਢਾਲਿਆ ਸੀ। ਜੈਸਾ ਕਿ :—

**ਨਿਜ ਨਿਜ ਆਸਨ ਸਭ ਹੀ ਬੈਠਾਏ॥ ਦਯਾਸਿੰਧ ਮਨ ਐਸੀ ਪਾਏ॥**
**ਨਿਜ ਮਨਿ ਐਸ ਵਿਚਾਰਤ ਭਏ॥ ਗੁਰੂ ਗ੍ਰਿੰਥ ਸੇਵਕ ਕਿਹ ਕਏ॥**

ਆਪ ਜੀ ਨੇ ਨਿਰਣਾ ਲੈ ਲਿਆ ਕਿ ਬਾਬਾ ਬੁੱਢਾ ਜੀ ਸਭ ਤੋਂ ਢੁੱਕਵੇਂ ਹਨ :—

**ਚੌਪਈ॥ ਚਾਰਿ ਗੁਰੂ ਸੇਵਾ ਕਰੀ ਪਾਯੋ ਪਰਮ ਨਿਧਾਨੁ॥**
**ਸੇਵਕ ਕੀ ਇਹ ਚੀਜ ਹੈ, ਸ੍ਰੀ ਮੁਖਿ ਕੀਨ ਬਖਾਨੁ॥੧੩॥** [ਗੁਰ ਬਿਲਾਸ ਪਾ: ੬, ਪੰਨਾ ੯੨੧]

ਸਵੇਰੇ ਬੀੜ ਦੀ ਜ਼ਿਮੇਵਾਰੀ ਬਾਬਾ ਬੁੱਢਾ ਜੀ ਨੂੰ ਸੌਂਪੀ। ਉਨ੍ਹਾਂ ਦੇ ਸਿਰ 'ਤੇ ਬੀੜ ਟਿਕਾਈ ਤੇ ਆਪੂੰ ਹੱਥੀਂ ਚੌਰ ਕਰਦੇ ਦਰਬਾਰ ਲੈ ਆਏ :—

**ਸਾਹਿਬ ਬੁੱਢੇ ਅਗ੍ਰਜ ਕੀਨਾ॥ ਤਿਹ ਪਾਛੇ ਸ੍ਰੀ ਗੁਰ ਸੁਖ ਲੀਨਾ॥...॥੨੨॥** [ਪੰਨਾ ੧੨੨]

ਜਦ ਪ੍ਰਕਾਸ਼ ਹੋ ਗਿਆ ਤਾਂ ਮਹਾਰਾਜ ਜੀ ਨੇ ਕਿਹਾ। ਜੈਸਾ ਕਿ :—

**ਬੁਢਾ ਸਾਹਿਬ ਖੋਲਹੁ ਗਰੰਥ॥ ਲੇਹੁ ਆਵਾਜ਼ ਸੁਨਹਿ ਸਭ ਪੰਥ॥੩੨॥**
**ਅਦਬ ਸੰਗ ਤਬਿ ਗਰੰਥ ਸੋ ਖੋਲ੍ਹਾ॥ ਲੇ ਆਵਾਜ਼ ਬੁੱਢਾ ਮੁੱਖ ਬੋਲਾ॥...॥੩੩॥** [ਰਾਸਿ ੩ ਅੰਸੂ ੫੦]

ਇਸ ਸਮੇਂ ਦਾ ਵਾਕ ਸੀ :

**ਸੂਹੀ ਮਹਲਾ ੫ ॥ ਸੰਤਾ ਕੇ ਕਾਰਜਿ ਆਪਿ ਖਲੋਇਆ ਹਰਿ ਕੰਮੁ ਕਰਾਵਣਿ ਆਇਆ ਰਾਮ॥**
**ਧਰਤਿ ਸੁਹਾਵੀ ਤਾਲੁ ਸੁਹਾਵਾ ਵਿਚਿ ਅੰਮ੍ਰਿਤ ਜਲੁ ਛਾਇਆ ਰਾਮ ॥**

**ਅੰਮ੍ਰਿਤ ਜਲੁ ਛਾਇਆ ਪੂਰਨ ਸਾਜੁ ਕਰਾਇਆ ਸਗਲ ਮਨੋਰਥ ਪੂਰੇ ॥**
**ਜੈ ਜੈ ਕਾਰੁ ਭਇਆ ਜਗ ਅੰਤਰਿ ਲਾਥੇ ਸਗਲ ਵਿਸੂਰੇ ॥**
**ਪੂਰਨ ਪੁਰਖ ਅਚੁਤ ਅਬਿਨਾਸੀ ਜਸੁ ਵੇਦ ਪੁਰਾਣੀ ਗਾਇਆ ॥**
**ਅਪਨਾ ਬਿਰਦੁ ਰਖਿਆ ਪਰਮੇਸਰਿ ਨਾਨਕ ਨਾਮੁ ਧਿਆਇਆ ॥੧॥** [ਅੰਗ ੭੮੩]

## ਹੁਕਮਨਾਮਾ ਚੰਗਾ ਜਾਂ ਮਾੜਾ—ਬਾਰੇ ਵਿਚਾਰ :—

ਆਮ ਵੇਖਣ ਵਿੱਚ ਆਉਂਦਾ ਹੈ ਕਿ ਜਦੋਂ ਕੋਈ ਪਰਿਵਾਰ ਵਲੋਂ ਕਿਸੇ ਕਾਰਜ ਦੀ ਸਫਲਤਾ ਲਈ ਗੁਰਦੁਆਰੇ ਜਾਂ ਘਰ ਵਿਖੇ ਸ੍ਰੀ ਅਖੰਡ ਪਾਠ ਸਾਹਿਬ ਜਾਂ ਸਹਿਜ ਪਾਠ ਸਾਹਿਬ ਕਰਵਾਇਆ ਜਾਂਦਾ ਹੈ। ਅਰਦਾਸ ਤੋਂ ਉਪਰੰਤ ਜੇਕਰ ਐਸਾ ਮੁਖਵਾਕ ਆ ਜਾਵੇ ਜਿਸ ਵਿਚ ਆਪਣੇ ਮਨੋਰਥ ਦੇ ਨਾਲ ਸਿਧਾਂਤ ਮਿਲਦਾ ਹੋਵੇ। ਤਾਂ ਸਾਰੇ ਸੰਬੰਧੀ ਬਹੁਤ ਖੁਸ਼ ਹੁੰਦੇ ਹਨ ਕਿ ਬਹੁਤ ਚੰਗਾ ਮੁੱਖਵਾਕ ਆਇਆ ਹੈ। ਗ੍ਰੰਥੀ ਸਿੰਘ ਵੀ ਪਰਿਵਾਰ ਵਾਲਿਆਂ ਦੀ ਤਸੱਲੀ ਲਈ ਪਹਿਲਾਂ ਹੀ ਇਸ ਤਰ੍ਹਾਂ ਦਾ ਅੰਗ ਕੱਢ ਰੱਖਦੇ ਹਨ। ਜਾਂ ਨਿਸ਼ਾਨੀ ਲਾ ਰੱਖਦੇ ਹਨ, ਗੁਰਬਾਣੀ ਲਈ ਮਾੜਾ ਵਿਸ਼ੇਸ਼ਣ ਵਰਤਣਾ ਗੁਰਬਾਣੀ ਤੋਂ ਅਨਜਾਣ ਵੀਰਾਂ ਦਾ ਬਹੁਤ ਵੱਡਾ ਭਰਮ ਹੈ। ਗੁਰਬਾਣੀ ਦੇ ਅਰਥਾਂ ਤੋਂ ਵਾਂਝੇ ਬਹੁਤ ਸਾਰੇ ਵਿਅਕਤੀਆਂ ਨੂੰ ਸਤਿਗੁਰਾਂ ਦੀ ਬਾਣੀ ਵੀ ਚੰਗੀ ਮਾੜੀ ਦਿਸਣ ਲੱਗ ਪਈ। ਕੁਝ ਵਹਿਮੀ ਕਿਸਮ ਦੇ ਗੁਰਮਤਿ ਤੋਂ ਅਨਜਾਣ ਲੋਕ ਆਪਣੀ ਮਰਜ਼ੀ ਅਨੁਸਾਰ ਲੱਭ ਕੇ ਵਾਕ ਲੈਂਦੇ ਹਨ। ਜਿਸ ਤਰ੍ਹਾਂ ਇਕ ਸੰਤ ਜੀ ਨੇ ਗ੍ਰੰਥੀ ਨੂੰ ਹੁਕਮਨਾਮਾ ਲੈਣ ਲਈ ਕਿਹਾ। ਜਦੋਂ ਹੁਕਮਨਾਮਾ ਲਿਆ ਉਹ ਸੰਤ ਜੀ ਨੂੰ ਚੰਗਾ ਨਹੀਂ ਲੱਗਾ ਤੇ ਕਹਿਣ ਲੱਗਾ ਕਿ ਮੈਂ ਤੈਨੂੰ ਚੰਗਾ ਨਹੀਂ ਲੱਗਦਾ ? ਜੇ ਮੇਰਾ ਐਕਸੀਡੈਂਟ ਹੋ ਗਿਆ ਮੈਂ ਮਰ ਗਿਆ ਫਿਰ ! ਗ੍ਰੰਥੀ ਸਿੰਘ ਕਹਿਣ ਲੱਗਾ ਕਿ ਬਾਬਾ ਜੀ ! ਇਸ ਵਿਚ ਮੇਰਾ ਕੀ ਕਸੂਰ ਹੈ। ਸੰਤ ਕਹਿਣ ਲੱਗਾ ਕਿ ਤੂੰ ਜਾਣਕੇ ਹੁਕਮਨਾਮਾ ਗਲਤ ਲਿਆ ਹੈ ਕੋਈ ਚੰਗਾ ਹੁਕਮਨਾਮਾ ਲੈਣਾ ਕਰ। ਫਿਰ ਗ੍ਰੰਥੀ ਸਿੰਘ ਨੇ ਦੁਬਾਰਾ ਹੁਕਮਨਾਮਾ ਲਿਆ ਤਾਂ ਵਿਚਾਰੇ ਦਾ ਖਹਿੜਾ ਛੁਟਿਆ। ਸੋ ਮੇਰੇ ਲਿਖਣ ਤੋਂ ਭਾਵ ਹੈ ਕਿ ਗੁਰਬਾਣੀ ਦੇ ਅਰਥਾਂ ਤੋਂ ਕੋਰੇ ਅਗਿਆਨਤਾ ਵਿਚ ਫਸੇ ਹੋਏ ਲੋਕਾਂ ਨੇ ਗੁਰਬਾਣੀ ਨੂੰ ਵੀ ਚੰਗੀ ਜਾਂ ਮਾੜੀ ਸਮਝਿਆ ਹੋਇਆ ਹੈ। ਐਸੀ ਹਾਲਤ ਨੂੰ ਦੇਖ ਕੇ ਪੰਥ ਨੇ ਫੈਸਲਾ ਕੀਤਾ ਕਿ ਪੁਰਾਤਨ ਸਮੇਂ ਭਾਵੇਂ ਸਿੱਖ ਕਿਸੇ ਤਰ੍ਹਾਂ ਵੀ ਹੁਕਮ ਲੈਂਦੇ ਸੀ। ਬਾਣੀ ਸਾਰੀ ਰੱਬੀ ਹੁਕਮ ਹੀ ਹੈ। ਪਰ ਇਹ ਰੀਤ ਸਾਰੇ ਪੰਥ ਦੀ ਇਕ ਹੋਵੇ। ਇਸ ਨੂੰ ਮੁੱਖ ਰੱਖ ਕੇ ਸ਼੍ਰੋਮਣੀ ਕਮੇਟੀ ਨੇ ਸਮੂਹ ਵਿਦਵਾਨਾਂ ਦੀ ਰਾਇ ਲੈ ਕੇ ਹੁਕਮਨਾਮੇ ਦੀ ਮਰਿਆਦਾ ਕਾਇਮ ਕੀਤੀ ਤਾਂ ਕਿ ਕੋਈ ਅਪਣੀ ਮਰਜ਼ੀ ਨਾ ਕਰੇ। ਜਦੋਂ ਸੰਤ ਸਮਾਜ ਦਾ ੮ ਅਗਸਤ ੧੯੯੪ ਨੂੰ ਜੋਧਾਂ ਮਨਸੂਰਾਂ ਵਿਚ ਪਹਿਲਾ ਇਕੱਠ ਹੋਇਆ, ਉਸ ਵਿਚ ਸਰਬ ਸੰਮਤੀ ਨਾਲ ਮਰਯਾਦਾ ਇਕ ਕਰਨ ਦੀ ਗੱਲ ਚੱਲੀ। ਫਿਰ ਸੰਤ ਸਮਾਜ ਵੱਲੋਂ ਇਕ ਖਰੜਾ ਤਿਆਰ ਹੋਇਆ। ਸਮੂੰਹ ਸੰਪ੍ਰਦਾਵਾਂ ਜਿਨ੍ਹਾਂ ਵਿਚ ਨਿਹੰਗ ਸਿੰਘ, ਨਿਰਮਲੇ, ਸੇਵਾ ਪੰਥੀ, ਸੰਪ੍ਰਦਾਇ ਭਾਈ ਮਨੀ ਸਿੰਘ, ਸੰਪ੍ਰਦਾਇ ਰਾੜੇ ਵਾਲੀ, ਕਲੇਰਾਂ, ਭਿੰਡਰਾਂ ਵਾਲੀ ਟਕਸਾਲ ਤੇ ਹਿੰਦੋਸਤਾਨ ਦੇ ਕੋਨੇ-ਕੋਨੇ ਵਿਚੋਂ ਆਏ ਸਾਧੂ ਮਹਾਤਮਾਂ ਨੇ ਰਲਕੇ ਚੌਦਾਂ ਗਿਆਨੀ ਮਹਾਤਮਾਂ ਦੀ ਡਿਊਟੀ ਖਰੜਾ ਤਿਆਰ ਕਰਨ ਲਈ ਲਾਈ। ਤਾਂ ਉਸ ਮਰਯਾਦਾ ਦੇ ਖਰੜੇ ਮੁਤਾਬਕ ਮੁੱਖਵਾਕ ਲੈਣ ਦੀ ਰੀਤ ਉਹੀ ਹੈ। ਜੋ ਪੰਥ ਵਿਚ ਪਹਿਲਾਂ ਹੀ ਪ੍ਰਮਾਣਿਤ ਕੀਤੀ ਹੋਈ ਹੈ ਕਿ ਜਦੋਂ ਸਤਿਗੁਰੂ ਜੀ ਦਾ ਪ੍ਰਕਾਸ਼ ਕੀਤਾ ਜਾਵੇ ਤਾਂ ਜੋ ਸਾਹਮਣੇ ਗੁਰੂ ਗ੍ਰੰਥ ਸਾਹਿਬ ਜੀ ਦੇ ਖੱਬੇ ਭਾਵ ਜਪੁਜੀ ਸਾਹਿਬ ਵਾਲੇ ਪਾਸੇ ਉਪਰੋਂ ਨਜ਼ਰ ਮਾਰ ਕੇ ਵੇਖੀਦਾ ਹੈ। ਜਿਹੜਾ ਸ਼ਬਦ ਖੱਬੇ ਪਾਸੇ ਦੇ ਅੰਗ ’ਤੇ ਪਹਿਲੀ ਲਾਇਨ ਤੋਂ ਸ਼ੁਰੂ ਹੁੰਦਾ ਹੈ ਤਾਂ ਉਹ ਉਸ ਵੇਲੇ ਦਾ ਹੁਕਮਨਾਮਾ ਹੈ। ਜੇਕਰ ਉਹ ਸ਼ਬਦ ਪਿਛਲੇ ਪਾਸੇ ਤੋਂ ਆਰੰਭ ਹੁੰਦਾ ਹੈ ਤਾਂ ਅੰਗ ਪਰਤ ਕੇ ਉਹ ਹੁਕਮਨਾਮਾ ਲਿਆ ਜਾਂਦਾ ਹੈ ਤੇ ਖੱਬੇ ਪਾਸੇ ਆ ਕੇ ਸਮਾਪਤ ਹੁੰਦਾ ਹੈ। ਇਸ ਦਾ ਅਰਥ ਵੀ ਸਪਸ਼ਟ ਹੁੰਦਾ ਹੈ ਕਿ ਵਾਕ ਤਾਂ ਸਾਰੇ ਹੀ ਗੁਰੂ ਜੀ ਦੇ ਹਨ। ਪਰ ਜੋ ਪ੍ਰਕਾਸ਼ ਕਰਨ ਵੇਲੇ ਸਭ ਤੋਂ ਪਹਿਲਾਂ ਮੁਢੋਂ ਸ਼ਬਦ ਆਵੇ ਉਹ ਹੀ ਮੁਖਵਾਕ ਹੈ। ਜਿਵੇਂ ਸਵੇਰੇ, ਦੁਪਹਿਰੇ ਤੇ ਸ਼ਾਮ ਨੂੰ ਕਿਸੇ ਬਿਰਛ ਦਾ ਮੁੱਢ ਨਹੀਂ ਬਦਲਦਾ ਤੇ ਮਨੁੱਖ

ਦਾ ਆਪਣਾ ਮੂੰਹ ਵੀ ਸਵੇਰੇ-ਸ਼ਾਮ ਹੋਣ ਨਾਲ ਬਦਲ ਨਹੀਂ ਜਾਂਦਾ। ਫਿਰ ਸਮੇਂ ਨਾਲ ਗੁਰੂ ਦਾ ਹੁਕਮ ਭਾਵ ਮੁੱਖਵਾਕ ਕਿਸ ਤਰ੍ਹਾਂ ਬਦਲ ਜਾਵੇਗਾ। ਜੋ ਸਾਧੂ ਮੱਤ ਵਿਚ ਇਹ ਵਿਚਾਰ ਆਉਂਦੀ ਹੈ ਕਿ ਸਵੇਰ ਦਾ ਹੋਰ, ਦੁਪਹਿਰ ਦਾ ਹੋਰ, ਤੇ ਸ਼ਾਮ ਦਾ ਹੋਰ ਹੁਕਮਨਾਮਾ ਹੈ। ਇਹ ਰੀਤ ਠੀਕ ਨਹੀਂ ਹੈ ਸਮੇਂ ਦੇ ਨਾਲ ਸਾਡੀ ਹੁਕਮਨਾਮੇ ਦੀ ਰੀਤ ਕਿਉਂ ਬਦਲੇ ਇਹ ਖਰੜੇ ਦੀ ਲਿਖਾਈ ਸੁਧਾਈ ਦੇ ਹਰ ਸਮੇਂ ਦਾਸ ਇਹਨਾਂ ਚੌਦਾਂ ਮਹਾਂਪੁਰਸ਼ਾਂ ਗਿਆਨੀ ਸਿੰਘਾਂ ਵਿਚ ਹਾਜ਼ਰ ਸੀ। ਇਹ ਖਰੜਾ ਬਾਬਾ ਸਰਬਜੋਤ ਸਿੰਘ ਜੀ ਅਤੇ ਬਾਬਾ ਠਾਕੁਰ ਸਿੰਘ ਜੀ ਦੀ ਸਰਪ੍ਰਸਤੀ ਹੇਠ ਤਿਆਰ ਹੋਇਆ। ਇਸ ਲਈ ਸਾਰੇ ਸਿੱਖ ਜਗਤ ਦੀ ਇਕ ਹੀ ਰੀਤ ਹੈ। ਜੇ ਕੋਈ ਸ਼ੰਕਾ ਕਰੇ ਤਾਂ ਭਰਮ ਵਿਚ ਨਹੀਂ ਪੈਣਾ। ਇਸ ਪੋਥੀ ਵਿਚ ਸੰਤ ਸਮਾਜ ਤੇ ਸ਼੍ਰੋਮਣੀ ਕਮੇਟੀ ਦੇ ਪ੍ਰਮਾਣ ਨਾਲ ਕੋਈ ਸ਼ੰਕਾ ਬਾਕੀ ਨਹੀਂ ਰਹਿ ਜਾਂਦੀ। ਇਸ ਲਈ ਇਹ ਸਰਬ ਪ੍ਰਮਾਣਤ ਰੀਤ ਹੈ। ਇਸ ਦੇ ਮੁਤਾਬਕ ਇਹ ੧੧੯ ਹੁਕਮਨਾਮੇ ਪਹਿਲੇ ਭਾਗ ਵਿਚ ਹਨ ਅਤੇ ੧੨੦ ਤੋਂ ੧੯੮ ਤੱਕ ੭੯ ਮੁਖਵਾਕ ਦੂਜੇ ਭਾਗ ਵਿਚ ਛਪ ਚੁਕੇ ਹਨ। ਕੁਝ ਅਜਿਹੀਆਂ ਮਜਬੂਰੀਆਂ ਸਨ, ਵੈਸਾਖੀ ਤੱਕ ਰੀਲੀਜ਼ ਕਰਨ ਲਈ ਪਹਿਲਾ ਭਾਗ ਹੀ ਤਿਆਰ ਹੋ ਸਕਿਆ ਸੀ। ਗੁਰੂ ਕਿਰਪਾ ਨਾਲ ਦੂਜਾ ਭਾਗ, ਪਹਿਲੇ ਭਾਗ ਦੀ ਦੂਜੀ ਐਡੀਸ਼ਨ ਨਾਲ ਛਪ ਚੁੱਕਾ ਹੈ। ਅੰਤ ਵਿਚ ਬੇਨਤੀ ਹੈ ਕਿ ਗੁਣੀ ਗਿਆਨੀ ਜਿਥੇ ਵੀ ਕਮੀ ਵੇਖਣ ਉਹ ਦਾਸਾਂ ਨੂੰ ਲਿਖ ਭੇਜਣ ਤਾਂ ਕਿ ਆਉਣ ਵਾਲੀ ਐਡੀਸ਼ਨ ਵਿਚ ਹੋਰ ਸੁਧਾਰ ਹੋ ਸਕੇ।

ਅਖੀਰ ਵਿਚ ਦਾਸ ਆਪਣੇ ਵਿਦਿਆ ਦਾਤੇ ਸੰਤ ਗਿਆਨੀ ਗੁਰਬਚਨ ਸਿੰਘ ਜੀ ਬ੍ਰਹਮਵੇਤੇ ਮਹਾਂਪੁਰਖ ਦਮਦਮੀ ਟਕਸਾਲ ਦੇ ਬਾਰ੍ਹਵੇਂ ਮੁੱਖੀ ਤੋਂ ਵਰੋਸਾਏ ਹੋਏ ਮਹਾਨ ਵਿਦਵਾਨ ਸੰਤ ਗਿਆਨੀ ਇੰਦਰਜੀਤ ਸਿੰਘ ਜੀ (ਰਕਬੇ ਵਾਲਿਆਂ) ਦਾ ਧੰਨਵਾਦੀ ਹੈ ਜਿਨ੍ਹਾਂ ਨੇ ਗੁਰਮਤਿ ਦੀ ਵਿਦਿਆ ਦੇ ਅੱਖਰਾਂ ਦਾ ਦਾਸ ਨੂੰ ਜਾਣੂ ਕਰਵਾਇਆ, ਬੜੀ ਉਦਾਰਤਾ ਨਾਲ ਖੁੱਲ੍ਹਾ ਸਮਾਂ ਦੇ ਕੇ ਦਾਸ ਅਨਅਧਿਕਾਰੀ ਨੂੰ ਵੀ ਉਤਸ਼ਾਹਤ ਕਰਕੇ ਸੰਗਤਾਂ ਦੇ ਦਰਸ਼ਨ ਕਰਨ ਦੇ ਯੋਗ ਕੀਤਾ। ਜੱਥੇ ਦੇ ਵਿਦਿਆਰਥੀ ਸਿੰਘਾਂ ਦਾ ਜਿਨ੍ਹਾਂ ਨੇ ਰਾਤ ਦਿਨ ਦਾਸ ਦੇ ਨਾਲ ਲਿਖਣ ਵਿੱਚ ਸਹਾਇਤਾ ਕੀਤੀ, ਦਾਸ ਧੰਨਵਾਦੀ ਹੈ। ਧੰਨਵਾਦੀ ਹੈ।

*ਗੁਰੂ ਪੰਥ ਦਾ ਦਾਸ :—*

**ਹਰੀ ਸਿੰਘ**

*ਜਨਰਲ ਸਕੱਤਰ*

ਗੁਰਮਤਿ ਸਿਧਾਂਤ ਪ੍ਰਚਾਰਕ ਸੰਤ ਸਮਾਜ

ਗੁਰਮਤਿ ਵਿਦਿਆਲਾ ਜੱਥਾ ਰੰਧਾਵਾ
ਪਿੰਡ ਰੰਧਾਵਾ
ਤਹਿਸੀਲ, ਜ਼ਿਲ੍ਹਾ ਫਤਹਿਗੜ੍ਹ ਸਾਹਿਬ (ਪੰਜਾਬ)

# ਰਾਗਾਂ ਦੀ ਵਿਆਖਿਆ

ਕਈ ਮੱਤਾਂ ਵਿਚ ਰਾਗ ਗਾਉਣ ਦੀ ਮਨਾਹੀ ਹੈ। ਉਨ੍ਹਾਂ ਦਾ ਐਸਾ ਵਿਸ਼ਵਾਸ ਹੈ ਕਿ ਰਾਗ ਮਨ ਨੂੰ ਚੰਚਲ ਕਰਦਾ ਹੈ। ਪਰ ਐਸਾ ਨਹੀਂ। ਵਾਸਤਵ ਵਿਚ ਰਾਗ ਇਕ ਸੋਨੇ ਦੇ ਬਰਤਨ ਦੀ ਨਿਆਈਂ ਹੈ। ਜੇ ਸੋਨੇ ਦੇ ਬਰਤਨ ਵਿਚ ਕੋਈ ਪੁਰਸ਼ ਜ਼ਹਿਰ ਪਾ ਕੇ ਪੀ ਲਵੇ ਤਾਂ ਉਸ ਦੀ ਮੌਤ ਹੋ ਜਾਵੇਗੀ। ਇਸ ਵਿਚ ਬਰਤਨ ਦਾ ਕਸੂਰ ਨਹੀਂ, ਕਸੂਰ ਉਸ ਵਿਚ ਜ਼ਹਿਰ ਪਾਉਣ ਵਾਲੇ ਦਾ ਹੈ। ਜੇ ਕੋਈ ਸੋਨੇ ਦੇ ਬਰਤਨ ਵਿਚ ਅੰਮ੍ਰਿਤ ਪਾ ਕੇ ਪੀਵੇ ਤਾਂ ਉਸਨੂੰ ਅਮਰ ਜੀਵਨ ਮਿਲਦਾ ਹੈ। ਇਸੇ ਤਰ੍ਹਾਂ ਰਾਗ ਦੀ ਗੱਲ ਹੈ। ਜੋ ਰਾਗ ਵਿਚ ਮਨ ਨੂੰ ਚੰਚਲ ਕਰਨ ਵਾਲੇ, ਵਿਸ਼ੇ ਵਿਕਾਰਾਂ ਦੀ ਵਾਸ਼ਨਾ ਨੂੰ ਭੜਕਾਉਣ ਵਾਲੇ ਗੀਤ ਗਾਉਣੇ ਹਨ ਇਹ ਜ਼ਹਿਰ ਦੀ ਨਿਆਈਂ ਹੈ ਜਿਸ ਨਾਲ ਮਨੁੱਖ ਦੀ ਆਤਮਿਕ ਮੌਤ ਹੋ ਜਾਦੀ ਹੈ ਤੇ ਐਸੇ ਗੀਤ ਜੀਵ ਨੂੰ ਨਰਕਾਂ ਵਿਚ ਲਿਜਾਣ ਦਾ ਕਾਰਨ ਬਣਦੇ ਹਨ। ਜੇ ਇਨ੍ਹਾਂ ਹੀ ਰਾਗਾਂ ਵਿਚ ਪ੍ਰਭੂ ਦੀ ਉਸਤਤ ਦੇ ਗੀਤ ਗਾਏ ਜਾਣ ਤਾਂ ਆਤਮਿਕ ਜੀਵਨ ਦੀ ਪ੍ਰਾਪਤੀ ਹੋ ਜਾਂਦੀ ਹੈ। ਸਤਿਗੁਰੂ ਜੀ ਨੇ ਬਾਣੀ ਰਾਗਾਂ ਵਿਚ ਉਚਾਰਨ ਕੀਤੀ ਹੈ ਜਿਸਨੂੰ ਸੁਣਨ ਨਾਲ ਮਨ ਚੰਚਲ ਨਹੀਂ ਹੁੰਦਾ ਸਗੋਂ ਚੰਚਲ ਹੋਇਆ ਮਨ ਵੀ ਇਕਾਗਰ ਹੋ ਜਾਂਦਾ ਤੇ ਜੀਵ ਸੰਸਾਰ-ਸਮੁੰਦਰ ਤੋਂ ਪਾਰ ਹੋ ਜਾਂਦਾ ਹੈ। ਜੈਸਾ ਕਿ :

**ਨਾਨਕ ਭਉਜਲੁ ਪਾਰਿ ਪਰੈ ਜਉ ਗਾਵੈ ਪ੍ਰਭ ਕੇ ਗੀਤ ॥** [ਦੇਵਗੰਧਾਰੀ ਮਹਲਾ ੯ ਅੰਗ ੫੩੬ ]

ਸੋ ਰਾਗ ਦਾ ਖੰਡਨ ਨਹੀਂ ਖੰਡਨ ਇਸ ਦੇ ਗਾਏ ਜਾਣ ਵਾਲੇ ਪ੍ਰਭੂ ਤੋਂ ਤੋੜਨ ਦੇ ਗੀਤਾਂ ਦਾ ਹੈ।

**ਰਾਗੁ ਮਾਝ**—੧. ਮਾਝ ਰਾਗ ਇੱਕ ਸੰਪੂਰਨ ਜਾਤੀ ਦਾ ਰਾਗ ਹੈ, ਇਸ ਵਿੱਚ ਰਿਸ਼ਭ, ਮੱਧਮ, ਪੰਚਮ ਅਤੇ ਧੈਵਤ ਸ਼ੁੱਧ, ਗਾਂਧਾਰ ਅਤੇ ਨਿਸ਼ਾਦ ਦੋਵੇਂ ਸ਼ੁੱਧ ਅਤੇ ਕੋਮਲ ਲੱਗਦੇ ਹਨ, ਗ੍ਰਹਸੁਰ ਅਤੇ ਵਾਦੀ ਸ਼ੜਜ, ਸੰਵਾਦੀ ਰਿਸ਼ਵ ਅਤੇ ਅਨੁਵਾਦੀ ਗਾਂਧਾਰ ਹੈ। ਗਾਉਣ ਦਾ ਵੇਲਾ ਦਿਨ ਦਾ ਚੌਥਾ ਪਹਿਰ ਹੈ, ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਮਾਝ ਰਾਗ ਦਾ ਦੂਜਾ ਅਸਥਾਨ ਹੈ। ਬਾਣੀ ਬਿਉਰੇ ਵਿੱਚੋਂ 'ਬੁੱਧ ਪ੍ਰਕਾਸ਼ ਦਰਪਨ' ਦਾ ਹਵਾਲਾ ਦੇ ਕੇ ਲਿਖਿਆ ਹੈ :

**ਸਿਰੀਰਾਗ ਮਧੁ ਮਾਧਵੀ ਅਰ ਮਲਾਰ ਸੁਰ ਜਾਨ।**
**ਇਨ ਮਿਲ ਮਾਝ ਬਖਾਨਹੀ ਲੀਜੋ ਮੁਨਿਜਨ ਮਾਨ।** [ਮਹਾਨ ਕੋਸ਼]

ਇਸ ਸਰੋਤ ਵਿੱਚ ਮਾਝ ਰਾਗ ਦਾ ਸਰੂਪ ਇਹ ਮੰਨਿਆ ਹੈ।

੨. 'ਸੁਰ ਤਾਲ ਸੰਬੂਹ' ਵਿੱਚ ਮਾਝ ਰਾਗ ਦਾ ਸਰੂਪ ਉਪਰੋਕਤ ਵਿਚਾਰਧਾਰਾ ਤੋਂ ਥੋੜਾ ਵੱਖਰਾ ਮੰਨਿਆ ਹੈ, ਉਹ ਇਸ ਪ੍ਰਕਾਰ ਹੈ ਕਿ ਸੋਰਠ, ਬਿਲਾਵਲ, ਸਾਰੰਗ, ਧਨਾਸਰੀ, ਨਟ ਇਹ ਪੰਜੇ ਮਿਲਣੇ ਕਰਕੇ 'ਮਾਝ ਰਾਗ' ਬਣਦਾ ਹੈ, ਇਸ ਦਾ ਆਪਣਾ ਵੱਖਰਾ ਸਰੂਪ ਨਾ ਹੋਣ ਕਰਕੇ ਸਤਿਗੁਰਾਂ ਨੇ ਰਾਗ ਮਾਲਾ ਵਿੱਚ ਇਸ ਦਾ ਨਾਂ ਨਹੀਂ ਦਿੱਤਾ। ਪਰ ਮਾਝੇ ਵਿੱਚ ਇਸ ਦਾ ਗਾਇਨ ਕੀਤਾ ਜਾਂਦਾ ਸੀ, ਜਿਸ ਕਰਕੇ ਸਤਿਗੁਰਾਂ ਨੇ ਮਾਝੇ ਦੇਸ਼ ਦਾ ਰਾਗ ਮੰਨ ਅਤੇ ਹੋਰ ਰਾਗਾਂ ਦਾ ਮਿਸ਼ਰਤ ਹੋਣ ਕਰਕੇ ਬਾਣੀ ਵਿੱਚ ਅੰਕਿਤ ਕੀਤਾ ਹੈ ਅਤੇ ਇਸ ਰਾਗ ਨੂੰ ਸਤਿਕਾਰ ਦੇਣ ਵਾਸਤੇ ਸਤਿਗੁਰੂ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਨੇ ਇਸ ਰਾਗ ਦੀ ਇਥੇ ਵਰਤੋਂ ਕੀਤੀ ਹੈ। ਕਈ ਇਸ ਨੂੰ ਰਾਗਣੀ ਭੀ ਕਹਿੰਦੇ ਹਨ। ਪੁਰਾਤਨ ਸਮੇਂ ਵਿੱਚ ਪੂਰੇ ਹਿੰਦੁਸਤਾਨ ਵਿੱਚ ਜਿਤਨੇ ਵੀ ਗਵੱਈਏ ਲੋਕ

ਰਾਗ ਗਾਉਂਦੇ ਸਨ। ਇਨ੍ਹਾਂ ਪੁਰਾਣੇ ਰਾਗਾਂ ਵਿੱਚ ਮਾਝ ਰਾਗ ਵੀ ਗਾਇਆ ਜਾਂਦਾ ਸੀ। ਸੋ ਜਿਥੇ ਇਹ ਰਾਗ ਪੁਰਾਣਾ ਹੈ, ਉਸ ਦੇ ਨਾਲ ਨਾਲ ਇਹ ਰਾਗ ਦੇਸੀ ਵੀ ਹੈ। ਇਸ ਤੋਂ ਬਿਨਾਂ ਤੁਖਾਰੀ ਰਾਗ ਵੀ ਇਸ ਤਰ੍ਹਾਂ ਹੀ ਗਾਇਆ ਜਾਂਦਾ ਸੀ। ਸੋ ਮਾਝ ਅਤੇ ਤੁਖਾਰੀ ਰਾਗ ਦੇਸ਼ ਦੇ ਉਸ ਵੇਲੇ ਦੀ ਚਾਲ ਦੇ ਰਾਗ ਸਨ, ਜਿਸ ਵਕਤ ਗੁਰੂ ਸਾਹਿਬ ਜੀ ਨੇ ਜਗਤ ਕਲਿਆਣ ਹਿਤ ਅੰਮ੍ਰਿਤ ਨਾਮ ਦਾ ਪ੍ਰਚਾਰ ਕੀਤਾ ਹੈ। ਦੂਸਰਾ ਉਸ ਵਕਤ ਆਮ ਲੋਕ ਦੇਸੀ ਰਾਗ ਮਾਝੇ ਵਿੱਚ ਗਾਇਆ ਕਰਦੇ ਸਨ।

**ਆਰੋਹ** : ਸ ਰੇ, ਮ ਪ, ਨੀ ਸਂ।
**ਅਵਰੋਹ** : ਸਂ ਨੁੀ ਧ ਪ, ਧ ਗ ਮ, ਰੇ ਪ ਗੁ ਰੇ ਗੁ ਸ ਰੇ ਨੀ ਸ।

**ਰਾਗ ਗੂਜਰੀ**—ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਅੰਕਿਤ ਗੂਜਰੀ ਇਕ ਪੁਰਾਤਨ ਅਤੇ ਲੋਕਪ੍ਰਿਯ ਰਾਗ ਹੈ, ਜਿਸ ਅਧੀਨ ਸਮੂਹ ਮਹਲਾ ੧, ੩, ੪, ੫ ਅਤੇ ਭਗਤ ਕਬੀਰ ਜੀ, ਭਗਤ ਨਾਮਦੇਵ ਜੀ, ਭਗਤ ਰਵਿਦਾਸ ਜੀ ਅਤੇ ਭਗਤ ਜੈਦੇਵ ਜੀ ਦੀ ਬਾਣੀ ਅੰਕਿਤ ਹੈ, ਪੁਰਾਤਨ ਰਾਗ ਹੋਣ ਕਰਕੇ ਭਾਰਤੀ ਸੰਗੀਤ ਦੇ ਗ੍ਰੰਥਾਂ ਵਿੱਚੋਂ ਇਸ ਦਾ ਜ਼ਿਕਰ ਆਮ ਮਿਲਦਾ ਹੈ, ਇਸ ਰਾਗ ਸੰਬੰਧੀ ਸ੍ਰੀ ਗੁਰੂ ਅਮਰਦਾਸ ਜੀ ਦਾ ਫ਼ੁਰਮਾਨ ਹੈ। ਜੈਸਾ ਕਿ :

**ਗੂਜਰੀ ਜਾਤਿ ਗਵਾਰਿ ਜਾ ਸਹੁ ਪਾਏ ਆਪਣਾ ॥**
**ਗੁਰ ਕੈ ਸਬਦਿ ਵੀਚਾਰਿ ਅਨਦਿਨੁ ਹਰਿ ਜਪ ਜਾਪਣਾ ॥** [ਅੰਗ ੫੧੬]

ਗੂਜਰੀ ਰਾਗ ਨੂੰ ਵਿਦਵਾਨਾਂ ਨੇ ਗੁਜਰ ਲੋਕ ਸੰਗੀਤ ਤੋਂ ਵਿਕਸਿਤ ਪ੍ਰਵਾਨਿਆ ਹੈ, ਜੋ ਭਗਤੀ ਭਾਵ ਦੀਆਂ ਰਚਨਾਵਾਂ ਲਈ ਵਿਸ਼ੇਸ਼ ਰੂਪ ਵਿੱਚ ਪ੍ਰਯੁਕਤ ਹੈ ਅਥਵਾ ਗੁਰਮਤਿ ਸੰਗੀਤ ਅਨੁਸਾਰ ਇਹ ਦੀਪਕ ਰਾਗ ਦੀ ਰਾਗਨੀ ਕਹੀ ਹੈ; ਜੈਸਾ ਕਿ :

**ਕਾਮੋਦੀ ਅਉ ਗੂਜਰੀ ਸੰਗ ਦੀਪਕ ਕੇ ਥਾਪਿ ॥੧॥** [ਅੰਗ ੧੪੩੦]

ਭੈਰਵ ਅਤੇ ਰਾਮਕਲੀ ਮਿਲ ਕੇ ਗੂਜਰੀ ਬਣਦੀ ਹੈ ਤੇ ਦੀਪਕ ਦੀ ਛਾਇਆ ਸਮੇਤ ਹੈ ਪਰ 'ਸ਼ਿਵ ਮਤ' ਤੇ 'ਕਾਲੀ ਨਾਥ ਮਤ' ਵਿੱਚ ਭੈਰਵ ਦੀ ਰਾਗਨੀ ਕਹੀ ਹੈ। 'ਸਿੱਧ ਸਾਰਸੁਤ' ਦੇ ਮਤ ਵਿੱਚ ਮਾਲਕੌਂਸ ਦੀ ਰਾਗਨੀ ਕਹੀ ਹੈ ਅਤੇ 'ਗਗਾਰਣਵ' ਦੇ ਮਤ ਵਿੱਚ ਪੰਚਮ ਦੀ ਰਾਗਨੀ ਹੈ ਤੇ ਮੇਲ ਵੀ ਲਲਿਤ ਅਤੇ ਰਾਮਕਲੀ ਦਾ ਮੰਨਿਆ ਹੈ। ਇਸ ਦਾ ਅੰਸ਼ ਨਿਆਸ ਗੁਰ ਧੈਵਤ ਅਤੇ ਸੰਪੂਰਨ ਹੈ, ਪਰ ਕਈ ਪੰਚਮ ਵਰਜਿਤ ਦੱਸਦੇ ਹਨ ਕਿ ਧੈਵਤ ਵਾਦੀ ਅਤੇ ਰਿਸ਼ਵ ਸੰਵਾਦੀ ਹੈ। ਰਿਸ਼ਵ ਗਾਂਧਾਰ, ਧੈਵਤ ਕੋਮਲ, ਮੱਧਮ ਤੀਵ੍ਰ, ਨਿਸ਼ਾਦ ਸ਼ੁੱਧ ਹੈ।

**ਆਰੋਹੀ** : ਸ਼ ਰਾ ਗਾ ਮੀ ਧਾ ਨ ਸ਼।
**ਅਵਰੋਹੀ** : ਸ਼ ਨ ਧਾ ਮੀ ਗਾ ਰਾ ਸ਼।

ਇਸ ਦੇ ਗਾਉਣ ਦਾ ਵੇਲਾ ਚਾਰ ਘੜੀ ਦਿਨ ਚੜ੍ਹੇ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਇਹ ਪੰਜਵੇਂ ਸਥਾਨ 'ਤੇ ਹੈ।

ਬੁੱਧ ਪ੍ਰਕਾਸ਼ ਦਰਪਣ ਵਿੱਚ ਇਸ ਦੇ ਅੱਠ ਭੇਦ ਕਹੇ ਹਨ : ੧. ਦੱਖਣੀ ਗੂਜਰੀ, ੨. ਦ੍ਰਾਵੜੀ ਗੂਜਰੀ, ੩. ਗੰਧਾਰੀ ਗੂਜਰੀ, ੪. ਸੌਰਾਸ਼ਟ੍ਰ ਗੂਜਰੀ, ੫. ਮੰਗਲ ਗੂਜਰੀ, ੬. ਰਾਮਕਲੀ ਗੂਜਰੀ, ੭. ਬਹੁਲਾ ਗੂਜਰੀ, ੮. ਸਿਆਮ ਗੂਜਰੀ।

**ਰਾਗ ਦੇਵਗੰਧਾਰੀ**—ਮੱਧਕਾਲ ਦੇ ਸੰਗੀਤ ਗ੍ਰੰਥਾਂ ਵਿੱਚ ਦੇਵਗੰਧਾਰੀ ਦਾ ਉਲੇਖ ਕਿਸੇ ਨਾ ਕਿਸੇ ਰੂਪ ਵਿਚ ਜ਼ਰੂਰ ਹੋਇਆ ਹੈ ਇਹ ਇਕ ਪ੍ਰਾਚੀਨ ਰਾਗ ਹੈ, ਇਹ ਰਾਗ ਆਸਾ ਅਤੇ ਆਸਾਵਰੀ ਦੀਆਂ ਵਿਸ਼ਿਸ਼ਟ ਸੁਰਾਵਾਲੀਆਂ ਦੇ ਸੰਜੋਗ ਤੋਂ ਉਤਪੰਨ ਹੁੰਦਾ ਹੈ, ਕਿਤੇ ਕਿਤੇ ਇਸ ਦਾ ਨਾਮ ਦੇਵਗੰਧਾਰੀ ਤੋੜੀ ਵੀ ਮਿਲਦਾ ਹੈ। ਇਸ ਰਾਗ ਅਧੀਨ ਮਹਲਾ ੪, ੫ ਅਤੇ ੯ ਦੀ ਬਾਣੀ ਉਪਲੱਬਧ ਹੈ। ਗੁਰਮਤਿ ਸੰਗੀਤ ਵਿੱਚ ਦੇਵਗੰਧਾਰੀ ਮਾਲਕੌਂਸ ਦੀ ਰਾਗਨੀ (ਇਸਤਰੀ) ਕਹੀ ਹੈ; ਜੈਸਾ ਕਿ :

**ਦੁਤੀਆ ਮਾਲਕਉਸਕ ਆਲਾਪਹਿ ॥ ਸੰਗ ਰਾਗਨੀ ਪਾਂਚਉ ਥਾਪਹਿ ॥**
**ਗੋਂਡਕਰੀ ਅਰ ਦੇਵਗੰਧਾਰੀ ॥** [ਰਾਗਮਾਲਾ, ਅੰਗ ੧੪੩੦]

ਇਹ ਬਿਲਾਵਲ ਠਾਟ ਦੀ ਪੂਰਨ ਰਾਗਨੀ ਹੈ, ਸਾਰੇ ਸੁਰ ਸ਼ੁੱਧ ਹਨ, ਸ਼ੜਜ ਵਾਦੀ ਤੇ ਪੰਚਮ ਸੰਵਾਦੀ ਹੈ, ਗਾਂਧਾਰ ਦੁਰਬਲ ਹੋ ਕੇ ਲੱਗਦਾ ਹੈ, ਚਾਰ ਘੜੀ ਦਿਨ ਚੜ੍ਹੇ ਇਸ ਦੇ ਗਾਉਣ ਦਾ ਸਮਾਂ ਹੈ।

**ਆਰੋਹੀ** : ਸ ਰ ਮ ਪ ਧ ਸ
**ਅਵਰੋਹ** : ਸ ਨ ਧ ਮ ਗ ਰ ਸ

ਕਈਆਂ ਨੇ ਦੇਵਗੰਧਾਰੀ ਵਿੱਚ ਸ਼ੜਜ, ਪੰਚਮ, ਮੱਧਮ ਸ਼ੁੱਧ, ਰਿਸ਼ਭ ਗਾਂਧਾਰ ਧੈਵਤ ਅਤੇ ਨਿਸ਼ਾਦ ਕੋਮਲ ਮੰਨੇ ਹਨ, ਨ੍ਰਿਤਯ ਨਿਰਣਯ ਗ੍ਰੰਥ ਵਿੱਚ ਸਿਰੀਰਾਗ ਦਾ ਪੁੱਤਰ ਕਰਕੇ ਲਿਖਿਆ ਹੋਇਆ ਹੈ। ਸੰਪੂਰਣ ਹੈ ਤੇ ਦੁਪਹਿਰ ਵੇਲੇ ਗਾਵੀਂਦਾ ਹੈ, ਇਵੇਂ ਹੀ ਮਾਨ ਕੰਤੂਹਲ ਵਿੱਚ ਲਿਖਿਆ ਹੈ, ਗੋਰੀ ਸ਼ੁੱਧ ਆਸਾਵਰੀ ਭੈਰਉ ਦੇਵਗਿਰੀ ਦੇ ਮਿਲਣ 'ਤੇ ਦੇਵਗੰਧਾਰੀ ਬਣਦਾ ਮੰਨਿਆ ਹੈ। ਕਾਲੀਨਾਥ ਮਤ ਵਿੱਚ ਸਿਰੀਰਾਗੁ ਦੀ ਰਾਗਣੀ ਕਹੀ ਹੈ। ਸੰਗੀਤ ਬਿਨੋਦ ਅਤੇ ਰਾਗ ਦੀਪਕ ਵਿੱਚ ਮਾਲਕੌਂਸ ਦੀ ਇਸਤਰੀ ਕਰਕੇ ਲਿਖਿਆ ਹੈ, ਇਸ ਦੇਵਗੰਧਾਰੀ ਦੇ ਦੋ ਪੁੱਤਰ 'ਮਸਤਾਂਗ' ਤੇ 'ਰਬਲ' ਕਰਕੇ ਲਿਖੇ ਹਨ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਇਸ ਦਾ ਛੇਵਾਂ ਅਸਥਾਨ ਹੈ।

**ਰਾਗ ਬਿਹਾਗੜਾ**—ਬਿਹਾਗੜਾ ਇਕ ਰਾਗ ਦਾ ਨਾਮ ਹੈ, ਇਹ ਉੱਤਰੀ ਭਾਰਤ ਸੰਗੀਤ ਦਾ ਮਧੁਰ ਰਾਗ ਹੈ, ਪਰ ਇਹ ਗੁਰਮਤਿ ਸੰਗੀਤ ਵਿੱਚ ਭਿੰਨ ਰਾਗ ਹੈ, ਕੇਦਾਰੇ ਨਾਲ ਗੌੜੀ ਤੇ ਥੋੜਾ ਜਿਹਾ ਸਿਆਮ ਮਿਲੇ ਤਾਂ ਬਿਹਾਗੜਾ ਹੁੰਦਾ ਹੈ, ਪਰੰਤੂ ਹੋਰਨਾਂ ਮੱਤਾਂ ਵਿੱਚ, ਜੈਸਾ ਕਿ ਕਾਲੀਨਾਥ ਦੇ ਮਤ ਵਿੱਚ ਭੈਰਵ ਦੀ ਰਾਗਨੀ ਹੈ, ਭਰਤ ਮਤ ਵਿੱਚ ਦੀਪਕ ਦਾ ਪੁੱਤਰ ਹੈ, ਸੁਰਤਾਲ ਸਮੂਹ ਵਿੱਚ ਸਿਰੀਰਾਗ ਦਾ ਪੁੱਤਰ ਲਿਖਿਆ ਹੈ ਇਨ੍ਹਾਂ ਦੇ ਮੇਲ ਵੀ ਵੱਖੋ ਵੱਖਰੇ ਹਨ, ਜੈਸਾ ਕਿ ਕੇਦਾਰਾ, ਮਾਰਵਾ, ਸਰਸੂਤੀ ਦੇ ਮਿਲਿਆਂ ਬਿਹਾਗ ਬਣਦਾ ਹੈ ਅਤੇ ਜਿਸ ਰਾਗ ਨਾਲ ਮਿਲੇ, ਉਸੇ ਰਾਗ ਦਾ ਬਿਹਾਗੜਾ ਬਣਦਾ ਹੈ, ਜਿਵੇਂ ਪੰਚ ਬਿਹਾਗੜਾ, ਸੰਗਰੌਨ ਬਿਹਾਗੜਾ ਆਦਿ। ਇਸ ਦੇ ਗਾਉਣ ਦਾ ਵੇਲਾ ਅੱਧੀ ਰਾਤ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਇਸ ਦਾ ਸੱਤਵਾਂ ਅਸਥਾਨ ਹੈ। ਇਸ ਰਾਗ ਵਿੱਚ ਮਹਲਾ ੩, ੪, ੫ ਅਤੇ ੯ ਦੀ ਬਾਣੀ ਦਰਜ ਹੈ।

**ਵਾਦੀ** : ਗ/ਥਾਟ—ਬਿਲਾਵਲ/ਸਮਾਂ—ਰਾਤ ਦਾ ਦੂਜਾ ਪਹਿਰ।
**ਸੰਵਾਦੀ** : ਨ/ਜਾਤੀ—ਓਡਵ ਸੰਪੂਰਨ/ਵਿਸ਼ੇਸ਼—ਦੋਹਾਂ ਨਿਖਾਦਾਂ ਦਾ ਪ੍ਰਯੋਗ।
**ਆਰੋਹੀ** : ਨੀ ਸ ਗ ਮ ਪ ਨੀ ਸ।
**ਅਵਰੋਹੀ** : ਸ ਨੀ ਧ ਪ ਧ ਨ੍ਹੀ ਧ ਪ ਮ ਗ ਰ ਸ।

**ਰਾਗੁ ਵਡਹੰਸੁ**—ਗੁਰਮਤਿ ਸੰਗੀਤ ਵਿੱਚ ਸਨਾਤਨੀ ਅਤੇ ਦੇਸੀ ਰਾਗਾਂ ਦੀ ਭਰਪੂਰ ਵਰਤੋਂ ਕੀਤੀ ਗਈ ਹੈ। ਇਸ ਪ੍ਰਯੋਗ ਅਧੀਨ ਰਾਗ ਵਡਹੰਸ ਲੋਕ ਸੰਗੀਤ ਤੋਂ ਵਿਕਸਤ ਪ੍ਰਸਿੱਧ ਰਾਗ ਹੈ ਜਿਸ ਵਿੱਚ ਘੋੜੀਆਂ ਅਤੇ ਅਲਾਹਣੀਆਂ ਵਰਗੀ ਲੋਕ ਕਾਵਿ ਰੂਪਾਂ ਦੀ ਧਾਰਨੀ ਬਾਣੀ ਵਿਸ਼ੇਸ਼ ਰੂਪ ਵਿੱਚ ਦਰਜ ਹੈ। ਇਸ ਰਾਗ ਦਾ ਪ੍ਰਯੋਗ ਮਹਲਾ ੧, ਮਹਲਾ ੩, ਮਹਲਾ ੪ ਅਤੇ ਮਹਲਾ ੫ ਨੇ ਆਪਣੀ ਬਾਣੀ ਲਈ ਕੀਤਾ ਹੈ। ਸ੍ਰੀ ਗੁਰੂ ਅਮਰਦਾਸ ਜੀ ਨੇ ਇਸ ਰਾਗ ਦੀ ਮਹਿਮਾ ਨੂੰ ਆਪਣੀ ਬਾਣੀ ਵਿੱਚ ਇਉਂ ਕਥਨ ਕੀਤਾ ਹੈ। ਜੈਸਾ ਕਿ :

**ਸਬਦਿ ਰਤੇ ਵਡ ਹੰਸ ਹੈ ਸਚੁ ਨਾਮੁ ਉਰਿ ਧਾਰਿ ॥**
**ਸਚੁ ਸੰਗ੍ਰਹਹਿ ਸਦ ਸਚਿ ਰਹਹਿ ਸਚੈ ਨਾਮਿ ਪਿਆਰਿ ॥** [ਅੰਗ ੫੮੫]

ਵਡਹੰਸ ਰਾਗ ਵਿੱਚ ਤਿਲਕ ਕਾਮੋਦ, ਬਰਵਾ ਅਤੇ ਦੇਸ ਰਾਗਾਂ ਦੀ ਝਲਕ ਮਿਲਦੀ ਹੈ। ਦੂਸਰੇ ਸਾਰੇ ਸੁਰ ਸ਼ੁੱਧ ਹੋਣ ਦੇ ਨਾਲ ਨਾਲ ਰਾਗ ਵਡਹੰਸ ਵਿੱਚ ਦੋਵੇਂ ਨਿਸ਼ਾਦ ਲੱਗਦੇ ਹਨ ਅਤੇ ਇਸ ਦੇ ਆਰੋਹ ਵਿੱਚ ਗੰਧਾਰ ਵਰਜਿਤ ਹੈ **ਅਥਵਾ** ਇਹ ਰਾਗ ਕਮਾਦ ਠਾਟ ਦਾ ਸੰਪੂਰਨ ਰਾਗ ਹੈ, ਸੰਸਕ੍ਰਿਤ ਵਿੱਚ ਇਸ ਦਾ ਨਾਮ ਵਡਹੰਸਿਕਾ

ਕਰਕੇ ਲਿਖਿਆ ਹੋਇਆ ਹੈ ਅਤੇ ਰਾਗ ਦੀ ਥਾਂ ਰਾਗਣੀ ਮੰਨਿਆ ਹੋਇਆ ਹੈ, ਵੱਖ-ਵੱਖ ਸੰਗੀਤ ਆਚਾਰਯ ਕਈ ਇਸ ਨੂੰ ਰਾਗ ਤੇ ਕਈ ਰਾਗਣੀ ਮੰਨਦੇ ਹਨ। ਇਸ ਦੀ ਅਰੋਹੀ ਅਤੇ ਅਵਰੋਹੀ ਇਸ ਪ੍ਰਕਾਰ ਹੈ:

**ਆਰੋਹੀ** : ਸਾ ਰੇ ਮ ਪ, ਧ ਨੁ ਪ ਨੀ ਸਾਂ

**ਅਵਰੋਹੀ** : ਸਾਂ ਨੁੀ ਪ, ਧ ਮ, ਗ ਰੇ, ਸ ਨੀ ਸ।

ਇਸ ਦੇ ਗਾਉਣ ਦਾ ਸਮਾਂ ਦੁਪਹਿਰ ਵੇਲਾ (ਦਿਨ ਦਾ ਦੂਜਾ ਤੀਜਾ ਪਹਿਰ) ਤੇ ਰਾਤ ਦਾ ਦੂਜਾ ਪਹਿਰ ਹੈ। ਕਿਸੇ ਪ੍ਰਾਣੀ ਦੇ ਚਲਾਣੇ 'ਤੇ ਵਡਹੰਸ ਤੇ ਮਾਰੂ ਰਾਗ ਗਾਈਦੇ ਹਨ ਪਰ ਹੋਰਨਾਂ ਮਤਾਂ ਵਿੱਚ ਨਹੀਂ ਗਾਉਂਦੇ। ਭਰਤ ਮਤ ਵਿੱਚ ਸਿਰੀਰਾਗ ਦਾ ਪੁੱਤਰ ਕਿਹਾ ਹੈ, ਸ਼ਿਵ ਮਤ ਵਿੱਚ ਪੰਚਮ ਦੀ ਰਾਗਨੀ ਕਹੀ ਹੈ, ਰਾਗਾਰਣਵ ਵਿੱਚ ਮੇਘ ਦੀ ਰਾਗਨੀ ਹੈ, ਸੁਰਤਾਲ ਸਮੂਹ ਵਿੱਚ ਮਾਲਕੌਂਸ ਦਾ ਪੁੱਤਰ ਕਿਹਾ ਹੈ ਤੇ ਮੇਲ ਵੀ ਦੇਵਗਿਰੀ, ਗੌਰੀ, ਮਾਲਵ, ਸੰਕੀਰਣ ਤੇ ਧਨਾਸਰੀ ਦੇ ਮਿਲਣ ਤੋਂ ਬਣਦਾ ਹੈ, ਗੁਰਮਤਿ ਸੰਗੀਤ ਵਿੱਚ ਵਡਹੰਸ ਦਖਣੀ ਵੀ ਹੈ, ਜੋ ਕਿ ਹੋਰਨਾਂ ਵਿੱਚ ਨਹੀਂ ਹੈ। ਰਾਗਮਾਲਾ ਵਿੱਚ ਇਸ ਦਾ ਨਾਮ ਨਹੀਂ ਆਉਂਦਾ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਇਸ ਦਾ ਅੱਠਵਾਂ ਸਥਾਨ ਹੈ।

**ਰਾਗੁ ਸੋਰਠਿ**—ਰਾਗ ਸੋਰਠਿ ਗੁਰਮਤਿ ਸੰਗੀਤ ਪਰੰਪਰਾ ਵਿਚ ਪ੍ਰਚਲਿਤ ਅਤੇ ਪ੍ਰਿਯ ਰਾਗ ਹੈ, ਇਸ ਰਾਗ ਦੇ ਮਹੱਤਵ ਨੂੰ ਸ੍ਰੀ ਗੁਰੂ ਨਾਨਕ ਦੇਵ ਜੀ ਆਪਣੀ ਬਾਣੀ ਵਿੱਚ ਇਸ ਪ੍ਰਕਾਰ ਫ਼ੁਰਮਾਉਂਦੇ ਹਨ। ਜੈਸਾ ਕਿ:

**ਸੋਰਠਿ ਸੋ ਰਸੁ ਪੀਜੀਐ ਕਬਹੂ ਨ ਫੀਕਾ ਹੋਇ ॥**
**ਨਾਨਕ ਰਾਮ ਨਾਮ ਗੁਨ ਗਾਈਅਹਿ ਦਰਗਹ ਨਿਰਮਲ ਸੋਇ ॥** [ਅੰਗ ੧੪੨੫]

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਇਸ ਰਾਗ ਅਧੀਨ ਮਹਲਾ ੧, ੩, ੪, ੫, ੯, ਭਗਤ ਕਬੀਰ ਜੀ, ਭਗਤ ਨਾਮਦੇਵ ਜੀ, ਭਗਤ ਰਵਿਦਾਸ ਜੀ ਅਤੇ ਭਗਤ ਭੀਖਣ ਜੀ ਦੀ ਬਾਣੀ ਦਰਜ ਹੈ। ਸੰਪ੍ਰਦਾਈ ਵਿਦਵਾਨ ਸੋਰਠਿ ਨੂੰ ਇਕ ਰਾਗਣੀ ਮੰਨਦੇ ਹਨ ਕਿਉਂਕਿ (ਰਾਗਮਾਲਾ ਵਿੱਚ) ਗੁਰੂ ਸਾਹਿਬ ਜੀ ਨੇ ਇਹ ਮੇਘ ਰਾਗ ਦੀ ਰਾਗਣੀ ਲਿਖੀ ਹੈ। ਜੈਸਾ ਕਿ:

**ਖਸਟਮ ਮੇਘ ਰਾਗ ਵੈ ਗਾਵਹਿ ॥ ਪਾਂਚਉ ਸੰਗਿ ਬਰੰਗਨ ਲਾਵਹਿ ॥**
**ਸੋਰਠਿ ਗੋਂਡ ਮਲਾਰੀ ਧੁਨੀ ॥ ਪੁਨਿ ਗਾਵਹਿ ਆਸਾ ਗੁਨ ਗੁਨੀ ॥** [ਰਾਗਮਾਲਾ, ਅੰਗ ੧੪੩੦]

ਇਹ ਸਿੰਧਵੀ, ਕਾਨੜਾ, ਕਾਫੀ ਮਲਾਰ ਦੇ ਮੇਲ ਤੋਂ ਬਣਦੀ ਹੈ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਇਸ ਦਾ ਨੌਂਵਾਂ ਅਸਥਾਨ ਹੈ। ਇਸ ਰਾਗ ਵਿੱਚ ਦੋਵੇਂ ਨਿਸ਼ਾਦ, ਬਾਕੀ ਸੁਰ ਸ਼ੁੱਧ ਆਰੋਹ ਵਿੱਚ ਗੰਧਾਰ ਧੈਵਤ ਵਰਜਿਤ ਪਰੰਤੂ ਅਵਰੋਹ ਵਿੱਚ ਮਧਿਅਮ ਤੇ ਰਿਸ਼ਭ ਦੀ ਮੀਂਡ ਦੁਆਰਾ ਗੰਧਾਰ ਦਾ ਪ੍ਰਯੋਗ ਕੀਤਾ ਜਾਂਦਾ ਹੈ। ਇਸ ਦਾ ਵਾਦੀ ਰਿਸ਼ਭ, ਸੰਵਾਦੀ ਧੈਵਤ, ਥਾਟ ਖਮਾਲ ਸਮਾਂ ਰਾਤ ਦਾ ਦੂਜਾ ਪਹਿਰ ਅਤੇ ਜਾਤੀ ਔੜਵ-ਸੰਪੂਰਣ ਹੈ।

**ਆਰੋਹੀ** : ਸ ਰੇ, ਮ ਪ, ਨੀ ਸੰ।

**ਅਵਰੋਹੀ** : ਸੰ ਰੇਂ ਨੁੀ ਧ, ਮ ਪ ਧ ਮ ਗ ਰੇ, ਨੁੀ ਸ।

**ਰਾਗ ਧਨਾਸਰੀ**—ਸੰਸਕ੍ਰਿਤ ਵਿੱਚ ਧਨਾਸਰੀ ਇਕ ਰਾਗਨੀ ਦਾ ਨਾਮ ਹੈ। ਇਹ ਰਾਗਨੀ ਗੁਰਮਤਿ ਸੰਗੀਤ ਵਿਚ ਮਾਲਕੌਂਸ ਦੀ ਰਾਗਨੀ ਹੈ, ਜੈਸਾ ਕਿ:

**ਧਨਾਸਰੀ ਏ ਪਾਚਉ ਗਾਈ ॥ ਮਾਲ ਰਾਗ ਕਉਸਕ ਸੰਗਿ ਲਾਈ ॥** [ਅੰਗ ੧੪੩੦]

ਆਸਾਵਰੀ ਤੇ ਮਾਲਵਾ ਮਿਲ ਕੇ ਮਾਲਕੌਂਸ ਦੀ ਵਾਇਆ ਸਮੇਤ ਹੈ। ਪਰੰਤੂ ਹੋਰਨਾਂ ਮਤਾਂ ਵਿਚ ਜੇਹਾ ਕਿ ਕਾਲੀ ਨਾਥ ਮਤ ਵਿੱਚ ਮੇਘ ਦੀ ਰਾਗਨੀ ਹੈ। ਸੁਰਤਾਲ ਸਮੂਹ ਵਿਚ ਮਾਲਕੌਂਸ ਦੀ ਨੂੰਹ ਲਿਖੀ ਹੈ। ਨਾਦ ਬਿਨੋਦ ਵਿੱਚ ਦੀਪਕ ਦੀ ਰਾਗਨੀ ਲਿਖੀ ਹੈ। ਹੋਰ ਮੁਲਤਾਨੀ ਧਨਾਸਰੀ ਪਹਾੜੀ ਸੰਕੀਰਣ ਦੇ ਮੇਲ ਕਰਕੇ ਹੁੰਦੀ ਹੈ। ਆਸਾ ਮਾਰੂ ਮਿਲੇ ਤਾਂ ਜੈਤਸਿਰੀ ਟੰਕਾਰ **ਅਥਵਾ** ਧਨਾਸਰੀ ਗੁਰਮਤਿ ਸੰਗੀਤ ਪਰੰਪਰਾ ਦਾ ਵਿਸ਼ੇਸ਼ ਲੋਕਪ੍ਰਿਯ ਰਾਗ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਇਸ ਰਾਗ ਅਧੀਨ ਮਹਲਾ ੧, ਮ: ੩, ਮ: ੪, ਮ: ੫, ਭਗਤ ਕਬੀਰ ਜੀ, ਭਗਤ ਨਾਮਦੇਵ ਜੀ, ਭਗਤ ਰਵਿਦਾਸ ਜੀ, ਭਗਤ ਤਰਲੋਚਨ ਜੀ, ਭਗਤ ਸੈਣ ਜੀ, ਭਗਤ ਪੀਪਾ ਜੀ ਅਤੇ ਭਗਤ ਧੰਨਾ ਜੀ ਦੀ ਬਾਣੀ ਅੰਕਤ ਹੈ। ਇਸ ਰਾਗ ਬਾਰੇ ਗੁਰ ਫ਼ੁਰਮਾਨ ਹੈ, ਜੈਸਾ ਕਿ :

**ਧਨਾਸਰੀ ਧਨਵੰਤੀ ਜਾਣੀਐ ਭਾਈ ਜਾਂ ਸਤਿਗੁਰ ਕੀ ਕਾਰ ਕਮਾਇ ॥** [ਅੰਗ ੧੪੨੮]

ਧਨਾਸਰੀ ਉੱਤਰ ਭਾਰਤ ਲੋਕ ਸੰਗੀਤ ਵਿਸ਼ੇਸ਼ ਕਰਕੇ ਪੰਜਾਬੀ ਲੋਕ ਸੰਗੀਤ ਪਰੰਪਰਾ ਵਿੱਚੋਂ ਵਿਕਸਤ ਇੱਕ ਮਧੁਰ ਰਾਗ ਹੈ, ਜਿਸ ਦਾ ਪ੍ਰਚਲਨ ਵਰਤਮਾਨ ਸ਼ਾਸਤਰੀ ਸੰਗੀਤ ਵਿਸ਼ੇਸ਼ ਰਾਗ ਵਜੋਂ ਹੈ। ਭਾਰਤੀ ਸੰਗੀਤ ਦੇ ਕੁਝ ਪੁਰਾਣੇ ਕਲਾਕਾਰ ਧਨਾਸਰੀ ਤੋਂ ਭਾਵ ਪੂਰਵੀ ਥਾਟ ਦੀ ਪੂਰੀਆ ਧਨਾਸਰੀ ਤੋਂ ਹੀ ਲੈਂਦੇ ਹਨ ਪਰ ਗੁਰਮਤਿ ਸੰਗੀਤ ਵਿਚ ਧਨਾਸਰੀ ਦਾ ਇਹੋ ਸਰੂਪ ਪ੍ਰਚਾਰ ਵਿੱਚ ਹੈ। ਇਸ ਰਾਗ ਵਿੱਚ ਗੰਧਾਰ, ਨਿਸ਼ਾਦ, ਕੋਮਲ ਹਨ ਅਤੇ ਆਰੋਹ ਵਿਚ ਰਿਸ਼ਭ ਤੇ ਧੈਵਤ ਵਰਜਿਤ ਹਨ। ਇਸ ਦਾ ਵਾਦੀ ਪੰਚਮ, ਸੰਵਾਦੀ ਸ਼ੜਜ, ਥਾਟ, ਕਾਫ਼ੀ, ਸਮਾਂ ਦਿਨ ਦਾ ਤੀਜਾ ਪਹਿਰ ਅਤੇ ਜਾਤੀ ਔੜਵ ਸੰਪੂਰਨ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਧਨਾਸਰੀ ਰਾਗ ਦਾ ਦਸਵਾਂ ਅਸਥਾਨ ਹੈ।

**ਆਰੋਹੀ** : ਸ ਗ, ਮ ਪ, ਨ਼ੀ ਸਂ।

**ਅਵਰੋਹੀ** : ਸਂ ਨੀ ਧ ਪ, ਮ ਗੁ ਰੇ ਸ।

**ਰਾਗ ਜੈਤਸਰੀ—**ਜੈਤਸਰੀ ਭਾਰਤੀ ਸੰਗੀਤ ਦਾ ਪੁਰਾਤਨ, ਆਸਾਧਰਣ ਅਤੇ ਕਠਿਨ ਰਾਗ ਹੈ, ਇਸ ਰਾਗ ਵਿਚ ਸ੍ਰੀ ਗੁਰੂ ਰਾਮਦਾਸ ਜੀ, ਸ੍ਰੀ ਗੁਰੂ ਅਰਜਨ ਦੇਵ ਜੀ, ਸ੍ਰੀ ਗੁਰੂ ਤੇਗ਼ ਬਹਾਦਰ ਜੀ ਅਤੇ ਭਗਤ ਰਵਿਦਾਸ ਜੀ ਨੇ ਬਾਣੀ ਉਚਾਰਣ ਕੀਤੀ ਹੈ। ਜੈਤਸਰੀ ਦੇ ਸਰੂਪ ਬਾਰੇ ਸੰਗੀਤ ਆਚਾਰੀਆਂ ਦੇ ਕਈ ਮਤ ਪਾਏ ਜਾਂਦੇ ਹਨ ਅਤੇ ਇਸ ਰਾਗ ਵਿੱਚ ਤੀਵਰ ਧੈਵਤ ਦੀ ਵਰਤੋਂ ਕਰਦਿਆਂ ਮਾਲਵਾ ਦੇਸ਼ ਦੇ ਅੰਤਰਗਤ, ਪੂਰਵੀ ਥਾਟ ਦੇ ਅੰਤਰਗਤ ਧੈਵਤ ਸਹਿਤ ਅਤੇ ਪੂਰਬੀ ਥਾਟ ਦੇ ਅੰਤਗਰਤ ਹੀ ਧੈਵਤ ਵਰਜਿਤ ਕਰ ਕੇ ਵਿਭਿੰਨ ਸਰੂਪਾਂ ਦਾ ਨਿਰਧਾਰਣ ਕੀਤਾ ਜਾਂਦਾ ਹੈ ਪਰੰਤੂ ਵਰਤਮਾਨ ਸਰਬ ਪ੍ਰਵਾਨਿਤ ਮਤ ਸੰਗੀਤ ਪਾਰਿਜਾਤਿ ਗ੍ਰੰਥ ਦੇ ਕਰਤਾ ਪੰਡਤ ਅਹੋਬਲ ਦੀ ਵਿਆਖਿਆ ਦਾ ਧਾਰਣੀ ਹੈ ਜਿਸ ਅਨੁਸਾਰ ਜੈਤਸਰੀ ਰਾਗ ਵਿੱਚ ਰਿਸ਼ਭ ਧੈਵਤ ਕੋਮਲ, ਗੰਧਾਰ, ਮਧਿਅਮ ਨਿਸ਼ਾਦ ਤੀਵਰ ਅਤੇ ਅਰੋਹ ਵਿੱਚ ਰਿਸ਼ਭ ਧੈਵਤ ਵਰਜਿਤ ਕੀਤੇ ਜਾਂਦੇ ਹਨ। ਵਰਤਮਾਨ ਸਮੇਂ ਵਿਦਵਾਨ ਇਸ ਰਾਗ ਨੂੰ ਪੂਰਬੀ ਥਾਟ ਦੇ ਅੰਤਰਗਤ ਵਰਗੀਕ੍ਰਿਤ ਕਰਦਿਆਂ ਪੰਚਮ ਸੁਰ ਉੱਤੇ ਵਿਸ਼ੇਸ਼ ਨਿਆਸ ਅਤੇ ਸ, ਗ, ਗ, ਪ ਦੁਆਰਾ ਨਿਕਟਵਰਤੀ ਰਾਗ ਪੂਰੀਆਂ ਧਨਾਸਰੀ ਤੋਂ ਅਲੱਗ ਕਰ ਕੇ ਸਰੂਪ ਨਿਖਾਰਦੇ ਹਨ। ਸੰਧਿਆ ਸਮੇਂ ਦਾ ਇਹ ਰਾਗ ਜਟਿਲ ਪਰੰਤੂ ਮਧੁਰ ਰਾਗ ਹੈ। ਜੈਤਸਰੀ ਰਾਗ ਵਿੱਚ ਕੋਮਲ ਰਿਸ਼ਭ, ਕੋਮਲ ਧੈਵਤ ਅਤੇ ਬਾਕੀ ਸੁਰ ਸ਼ੁੱਧ ਤੀਵਰ ਮਧਿਅਮ ਪ੍ਰਯੋਗ ਹੁੰਦੇ ਹਨ। ਇਸ ਦੇ ਅਰੋਹ ਵਿੱਚ ਧੈਵਤ ਵਰਜਿਤ ਹੈ। ਇਸ ਦਾ ਵਾਦੀ ਗੰਧਾਰ, ਸੰਵਾਦੀ ਨਿਸ਼ਾਦ, ਥਾਟ ਪੂਰਵੀ, ਸਮਾਂ ਦਿਨ ਦਾ ਚੌਥਾ ਪਹਿਰ ਅਤੇ ਜਾਤੀ ਔੜਵ-ਸੰਪੂਰਣ ਹੈ।

ਇਸ ਰਾਗ ਦਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਗਿਆਰ੍ਵਾਂ ਸਥਾਨ ਹੈ।

**ਆਰੋਹ** : ਸ ਗ, ਮੇ ਪ ਨੀ ਸਂ।

**ਅਵਰੋਹ** : ਸਂ ਨੀ ਧੁ ਪ, ਮੇ ਗ, ਰੁ ਸ।

**ਰਾਗੁ ਟੋਡੀ—**(ਸੰ: ਦੇਸ਼ ਭਾਸ਼ਾ) ਗੁਰਮਤਿ ਸੰਗੀਤ ਵਿਚ ਦੀਪਕ ਦੀ ਰਾਗਨੀ ਹੈ, ਜੈਸਾ ਕਿ :

**ਕਛੇਲੀ ਪਟਮੰਜਰੀ ਟੋਡੀ ਕਹੀ ਅਲਾਪਿ ॥**
**ਕਾਮੋਦੀ ਅਉ ਗੂਜਰੀ ਸੰਗਿ ਦੀਪਕ ਕੇ ਥਾਪਿ ॥** [ਰਾਗਮਾਲਾ, ਅੰਗ ੧੪੩੦]

ਆਸਾਵਰੀ ਤੇ ਆਸਾ ਦੇ ਮੇਲ ਤੋਂ ਬਣਦੀ ਹੈ। ਦੀਪਕ ਦੀ ਛਾਇਆ ਸਮੇਤ ਹੈ। ਪਰੰਤੂ ਹੋਰਨਾਂ ਮੱਤਾਂ ਵਿਚ ਜੇਹਾ ਕਿ ਭਾਰਤ ਅਤੇ ਹਨਵੰਤ ਮਤ ਵਿਚ ਮਾਲਕੌਂਸ ਦੀ ਰਾਗਨੀ ਹੈ, ਸ਼ਿਵ ਮਤ ਅਤੇ ਸਿਧ ਸਾਰਸੁਤ ਦੇ ਮਤ

ਵਿਚ ਬਸੰਤ ਦੀ ਰਾਗਨੀ ਲਿਖੀ ਹੈ ਅਤੇ ਮੇਲ ਵੀ ਹੋਰ ਹੀ ਲਿਖੇ ਹਨ, ਪਰ ਭਾਰਤੀ ਸੰਗੀਤ ਵਿਚ ਤੋੜੀ ਦੇ ਨਾਮ ਨਾਲ ਪ੍ਰਚਲਿਤ ਰਾਗ ਟੋਡੀ, ਗੁਰਮਤਿ ਸੰਗੀਤ ਵਿਚ ਵੀ ਪ੍ਰਚਲਿਤ ਤੇ ਮਧੁਰ ਰਾਗ ਹੈ। ਰਾਗਾਂਗ ਰਾਸ ਹੋਣ ਕਰਕੇ ਇਸ ਦੇ ਕਈ ਪ੍ਰਕਾਰ ਪ੍ਰਚਾਰ ਵਿਚ ਹਨ। ਉੱਤਰੀ ਭਾਰਤੀ ਸੰਗੀਤ ਪੱਧਤੀ ਦੇ ਦਸਾਂ ਥਾਟਾਂ ਵਿੱਚੋਂ ਇਹ ਰਾਗ ਤੋੜੀ ਥਾਟ ਦਾ ਆਸ਼ਰਯ ਰਾਗ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਟੋਡੀ ਰਾਗ ਅਧੀਨ ਮਹਲਾ ੪, ੫, ੯ ਅਤੇ ਭਗਤ ਨਾਮਦੇਵ ਜੀ ਦੀ ਬਾਣੀ ਅੰਕਿਤ ਹੈ। ਇਸ ਰਾਗ ਦਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਬਾਰ੍ਹਵਾਂ ਅਸਥਾਨ ਹੈ।

ਇਸ ਰਾਗ ਵਿਚ ਰਿਸ਼ਭ, ਗੰਧਾਰ, ਧੈਵਤ ਕੋਮਲ, ਮਧਿਅਮ ਤੀਵਰ ਅਤੇ ਬਾਕੀ ਸੁਰ ਸ਼ੁੱਧ ਲੱਗਦੇ ਹਨ। ਇਸ ਦਾ ਵਾਦੀ ਧੈਵਤ, ਸੰਵਾਦੀ ਗੰਧਾਰ, ਥਾਟ ਤੋੜੀ, ਸਮਾਂ ਦਿਨ ਦਾ ਦੂਜਾ ਪਹਿਰ ਅਤੇ ਜਾਤੀ ਸੰਪੂਰਣ ਹੈ।

**ਆਰੋਹ** : ਸ ਰੇ ਗੁ, ਮੰ ਪ ਮੰ ਧੁ, ਨੀ ਸਂ।

**ਅਵਰੋਹੀ** : ਸਂ ਰੇਂ ਨੀ ਧ, ਮ ਪ ਧ ਮੰ ਰੇ, ਨੀ ਸ।

**ਰਾਗੁ ਬੈਰਾੜੀ—**ਬੈਰਾੜੀ ਪ੍ਰਾਚੀਨ ਤੇ ਪ੍ਰਸਿੱਧ ਰਾਗ ਹੈ। ਪੁਰਾਤਨ ਸੰਗੀਤ ਗ੍ਰੰਥਾਂ ਵਿਚ ਇਸ ਦਾ ਉਲੇਖ ਬੈਰਾੜੀ, ਵਰਾਟੀ, ਬਰਾਰੀ ਆਦਿ ਨਾਵਾਂ ਨਾਲ ਕੀਤਾ ਗਿਆ ਹੈ। ਇਹਰਾਗ ਦੋਵੇਂ ਸੰਗੀਤ ਪੱਧਤੀਆਂ ਵਿਚ ਪ੍ਰਚਲਿਤ ਹੈ । ਇਸ ਰਾਗ ਵਿਚ ਚੌਥੇ ਤੇ ਪੰਜਵੇਂ ਸਤਿਗੁਰੂ ਸਾਹਿਬ ਜੀ ਦੀ ਬਾਣੀ ਅੰਕਿਤ ਹੈ। ਗੁਰਮਤਿ ਸੰਗੀਤ ਵਿਚ ਸਿਰੀਰਾਗੁ ਦੀ ਰਾਗਨੀ ਲਿਖੀ ਹੈ। ਜੈਸਾ ਕਿ :

**ਬੈਰਾੜੀ ਚਰਨਾਟੀ ਧਰੀ ॥** [ਰਾਗਮਾਲਾ, ਅੰਗ ੧੪੩੦]

ਸਾਰੰਗ ਤੇ ਸਿਰੀਰਾਗ ਮਿਲ ਕੇ ਬੈਰਾੜੀ ਹੁੰਦੀ ਹੈ ਪਰੰਤੂ ਹੋਰਨਾਂ ਮਤਾਂ ਵਿਚ ਜਿਹਾ ਕਿ ਸਿੱਧ ਸਾਰਸੁਤ ਦੇ ਮਤ ਵਿਚ ਮਾਲਕੌਂਸ ਦੀ ਰਾਗਣੀ ਹੈ। ਸ਼ਿਵ ਮਤ ਵਿਚ ਬਸੰਤ ਦੀ ਰਾਗਣੀ ਹੈ। ਕਾਲੀਨਾਥ ਦੇ ਮਲ ਵਿਚ ਪੰਚਮ ਦੀ ਰਾਗਣੀ ਹੈ। ਭਰਤ ਅਤੇ ਹਨੂੰਮਾਨ ਮਤ ਵਿਚ ਭੈਰਵ ਦੀ ਰਾਗਣੀ ਹੈ, ਮੇਲ ਭੀ ਹੋਰ ਹੀ ਹਨ।

ਬੈਰਾੜੀ ਰਾਗ ਆਮ ਪ੍ਰਚਲਿਤ ਨਹੀਂ। ਇਸ ਰਾਗ ਦੇ ਗਾਇਨ ਹਿਤ ਪ੍ਰੌਢਤਾ ਅਤੇ ਪਰਿਪੱਕਤਾ ਜ਼ਰੂਰੀ ਹੈ। ਬੈਰਾੜੀ ਰਾਗ ਵਿਚ ਰਿਸ਼ਭ ਕੋਮਲ, ਮਧਿਅਮ ਤੀਵਰ, ਅਤੇ ਬਾਕੀ ਸਾਰੇ ਸੁਰ ਸ਼ੁੱਧ ਪ੍ਰਯੋਗ ਕੀਤੇ ਜਾਂਦੇ ਹਨ। ਇਸ ਦਾ ਵਾਦੀ ਗੰਧਾਰ, ਸੰਵਾਦੀ ਧੈਵਤ, ਥਾਟ ਮਾਰਵਾ, ਸਮਾਂ ਦਿਨ ਦਾ ਚੌਥਾ ਪਹਿਰ ਅਤੇ ਜਾਤੀ ਵਕਰ ਸੰਪੂਰਣ ਹੈ।

**ਆਰੋਹ** : ਨੀ ਰੇ ਗ ਪ, ਮੰ ਰ ਗ, ਮੰ ਧ ਸਂ।

**ਅਵਰੋਹੀ** : ਸਂ ਨੀ ਧ ਪ, ਮੰ ਗ, ਪ ਗ ਰੇ ਸ।

## ‘ਮਹਲਾ’ ਪਦ ਬਾਰੇ ਵਿਚਾਰ

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ‘ਮਹਲਾ’ ਸ਼ਬਦ ਬਹੁਤ ਵਾਰ ਆਇਆ ਹੈ। ਜਿਸ ਦਾ ਸੰਪ੍ਰਦਾਇ ਸ਼ੁੱਧ ਉਚਾਰਣ ਅੱਧਕ ਸਹਿਤ ‘ਮਹੱਲਾ’ ਹੈ। ਮਹਿਲਾ ਨਹੀਂ ਕਰਨਾ। ਕਿਉਂਕਿ ‘ਮਹੱਲਾ’ ਸ਼ਬਦ ਪੁਲਿੰਗ ਹੈ ਤੇ ਇਸ ਨਾਲ ਪਹਿਲਾ, ਦੂਜਾ, ਤੀਜਾ, ਚੌਥਾ, ਪੰਜਵਾਂ ਅਤੇ ਨਾਵਾਂ ਸ਼ਬਦ ਪੁਲਿੰਗ ਹੀ ਠੀਕ ਬੈਠਦੇ ਹਨ। ਜੋ ‘ਮਹਲਾ’ ਸ਼ਬਦ ਉੱਪਰ ਅੱਧਕ ਨਾ ਲੱਗੀ ਹੋਣ ਦੀ ਗੱਲ ਹੈ, ਉਹ ਅੱਧਕ ਸਾਰੀ ਗੁਰਬਾਣੀ ਵਿਚ ਉਚਰਣ ਸਮੇਂ ਲੋੜ ਅਨੁਸਾਰ ਲਗਾਈ ਜਾਂਦੀ ਹੈ, ਲੱਗੀ ਹੋਈ ਨਹੀਂ ਹੈ। ਗੁਰਬਾਣੀ ਵਿਚ ਐਸੇ ਬੇਅੰਤ ਸ਼ਬਦ ਆਏ ਹਨ, ਜਿਵੇਂ ‘ਮਸਕਤਿ’ ਨੂੰ ‘ਮਸੱਕਤਿ’ ਪੜ੍ਹਿਆ ਜਾਂਦਾ ਹੈ।

**ਜਿਨੀ ਨਾਮੁ ਧਿਆਇਆ ਗਏ ‘ਮਸਕਤਿ’ ਘਾਲਿ ॥** [ਅੰਗ ੮]

**ਨਾਨਕ ਹੁਕਮੈ ਜੇ ‘ਬੁਝੈ’ ਤ ਹਉਮੈ ਕਹੈ ਨ ਕੋਇ ॥** [ਅੰਗ ੧]

**‘ਮਲਿ’ ਤਖਤੁ ਬੈਠਾ ਸੈ ਡਾਲੀ ॥** [ਅੰਗ ੯੬]

**‘ਸੁਮਤਿ’ ਪਾਏ ਨਾਮੁ ਧਿਆਏ ਗੁਰਮੁਖਿ ਹੋਏ ਮੇਲਾ ਜੀਉ ॥** [ਅੰਗ ੧੦੨]

**...'ਸਠੀ' ਕੇ ਬੇਢੇਪਾ ਆਵੈ ॥** [ਅੰਗ ੧੩੮]

**...ਸੁਖਿ 'ਰਜਾ' ਜਾ ਤੁਧੁ ਭਾਇਆ ॥** [ਅੰਗ ੧੩੮]

**'ਸਤਰਿ' ਦਾ ਮਤਿ ਹੀਣੁ 'ਅਸੀਹਾ' ਕਾ ਵਿਉਹਾਰ ਨ ਪਾਵੈ ॥** [ਅੰਗ ੧੩੮]

**ਮਿਹਰ ਮਸੀਤਿ ਸਿਦਕੁ 'ਮੁਸਲਾ' ਹਕੁ ਹਲਾਲੁ ਕੁਰਾਣੁ ॥** [ਅੰਗ ੧੪੦]

ਜਿਵੇਂ ਇਨ੍ਹਾਂ ਉਪਰੋਕਤ ਪਦਾਂ ਉਪਰ ਅੱਧਰ ਨਹੀਂ ਲੱਗਿਆ ਪਰ ਇਨ੍ਹਾਂ ਨੂੰ ਅੱਧਕ ਸਹਿਤ ਪੜ੍ਹਨ ਨਾਲ ਹੀ ਇਨ੍ਹਾਂ ਦਾ ਅਰਥ ਸਪੱਸ਼ਟ ਹੁੰਦਾ ਹੈ, ਏਸੇ ਤਰ੍ਹਾਂ 'ਮਹਲਾ' ਨੂੰ 'ਮਹੱਲਾ' ਉਚਾਰਣ ਕਰਨਾ ਹੈ। ਮਹਲਾ ਪਦ ਦਾ ਅਰਥ ਸੰਸਕ੍ਰਿਤ ਵਿਚ 'ਸਰੂਪ' ਹੈ ਅਰਥਾਤ 'ਮਹਲਾ ੧' ਤੋਂ ਭਾਵ ਹੈ ਪਹਿਲਾ ਸਰੂਪ ਜਾਂ ਪਹਿਲੇ ਪਾਤਸਾਹ (ਸ੍ਰੀ ਗੁਰੂ ਨਾਨਕ ਦੇਵ ਜੀ)। ਏਸੇ ਤਰ੍ਹਾਂ ਹੋਰ ਸਾਰੀਆਂ ਥਾਵਾਂ ਉੱਤੇ ਮਹਲਾ ੨, ਮਹਲਾ ੩ ਆਦਿ ਸ਼ਬਦ ਨੂੰ ਦੂਜਾ ਸਰੂਪ, ਤੀਜਾ ਸਰੂਪ ਜਾਂ ਦੂਜੇ ਪਾਤਸ਼ਾਹ, ਤੀਜੇ ਪਾਤਸ਼ਾਹ ਸਮਝਣਾ ਹੈ।

ਜਿਹੜੇ ਲੋਕ 'ਮਹਿਲਾ' ਉਚਾਰਣ ਕਰ ਕੇ ਗੁਰੂ ਸਾਹਿਬ ਨੂੰ ਇਸਤਰੀ ਸਾਬਤ ਕਰਨ ਦਾ ਯਤਨ ਕਰਦੇ ਹਨ, ਉਹ ਸ਼ਾਇਦ ਇਸ ਦੇ ਨਾਲ ਪਹਿਲਾ, ਦੂਜਾ, ਤੀਜਾ ਉਚਾਰਣ ਕਰਦੇ ਸਮੇਂ ਇਹ ਭੁੱਲ ਜਾਂਦੇ ਹਨ ਕਿ ਜੇਕਰ ਇਸਤਰੀ ਲਿੰਗ ਵਿਚ ਮਹਿਲਾ ਕਹਾਂਗੇ ਤਾਂ ਸੰਬੰਧਿਤ ਅੰਕਾਂ ਨੂੰ ਵੀ ਪਹਿਲੀ, ਦੂਜੀ, ਤੀਜੀ ਪੜ੍ਹਨਾ ਪਵੇਗਾ ਪਰ ਐਸਾ ਹੋ ਨਹੀਂ ਸਕਦਾ ਕਿਉਂਕਿ ਇਨ੍ਹਾਂ ਅੰਕਾਂ ਦਾ ਉਚਾਰਣ ਸਾਫ਼ ਤੌਰ 'ਤੇ ਕਈ ਥਾਈਂ ਸਤਿਗੁਰਾਂ ਨੇ ਅੱਖਰਾਂ ਦੁਆਰਾ ਲਿਖ ਕੇ ਸਪੱਸ਼ਟ ਕੀਤਾ ਹੈ, ਜਿਵੇਂ ਕਿ :

**ਰਾਗੁ ਸਿਰੀਰਾਗੁ ਮਹਲਾ ਪਹਿਲਾ ੧ ਘਰੁ ੧ ॥** [ਅੰਗ ੧੪]

**ਗਉੜੀ ਗੁਆਰੇਰੀ ਮਹਲਾ ੪ ਚਉਥਾ ਚਉਪਦੇ ॥** [ਅੰਗ ੧੬੩]

**ਵਡਹੰਸ ਮਹਲਾ ੩ ਮਹਲਾ ਤੀਜਾ ॥** [ਅੰਗ ੫੮੨]

**ਸੋਰਠਿ ਮਹਲਾ ੪ ਚਉਥਾ ॥** [ਅੰਗ ੬੦੪]

**ਸੋਰਠਿ ਮਹਲਾ ੧ ਪਹਿਲਾ ਦੁਤੁਕੀ ॥** [ਅੰਗ ੬੩੬]

**ਧਨਾਸਰੀ ਮਹਲਾ ੩ ਤੀਜਾ ॥** [ਅੰਗ ੬੬੪]

**ਬਸੰਤ ਮਹਲਾ ੩ ਤੀਜਾ ॥** [ਅੰਗ ੧੧੬੯]

ਆਦਿ ਬਹੁਤ ਸਾਰੀਆਂ ਥਾਵਾਂ ਉੱਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਅਨੇਕਾਂ ਵਾਰੀ ਅੱਖਰਾਂ ਦੁਆਰਾ ਪਹਿਲਾ, ਦੂਜਾ, ਤੀਜਾ, ਚੌਥਾ ਆਦਿ ਲਿਖ ਕੇ ਇਨ੍ਹਾਂ (੧, ੨, ੩, ੪, ੫ ਅਤੇ ੯) ਅੰਕਾਂ ਦਾ ਉਚਾਰਣ ਸਪੱਸ਼ਟ ਕੀਤਾ ਗਿਆ ਹੈ। ਇਸ ਵਾਸਤੇ ਸਿੱਖਾਂ ਨੇ ਕਿਸੇ ਵੀ ਭਰਮ ਵਿਚ ਨਹੀਂ ਪੈਣਾ। 'ਮਹਲਾ ੧' ਦਾ ਸ਼ੁੱਧ ਉਚਾਰਣ 'ਮਹੱਲਾ ਪਹਿਲਾ' ਹੀ ਕਰਨਾ ਹੈ। ਇਸੇ ਤਰ੍ਹਾਂ ਮਹੱਲਾ ਦੂਜਾ, ਮਹੱਲਾ ਤੀਜਾ, ਮਹੱਲਾ ਚੌਥਾ, ਮਹੱਲਾ ਪੰਜਵਾਂ ਅਤੇ ਮਹੱਲਾ ਨਾਵਾਂ ਉਚਾਰਣ ਕਰਨਾ ਹੈ। ਦੂਜੀ ਗੱਲ ਇਹ ਹੈ ਕਿ ਅਰਬੀ ਭਾਸ਼ਾ ਦਾ ਸ਼ਬਦ 'ਮਹੱਲਹ' ਹੈ, ਜਿਸ ਦਾ ਉਚਾਰਣ 'ਮਹੱਲਾ' ਹੀ ਬਣਦਾ ਹੈ, ਜਿਵੇਂ 'ਅੱਲਹ' ਨੂੰ 'ਅੱਲ੍ਹਾ' ਪੜ੍ਹਿਆ ਜਾਂਦਾ ਹੈ। ਅਰਬੀ ਵਿਚ 'ਮਹੱਲਹ' ਜਾਂ 'ਮਹੱਲਾ' ਸ਼ਬਦ ਦੇ ਅਰਥ ਹਨ ਹਲੂਲ ਦੀ ਥਾਂ ਜਾਂ ਉੱਤਰਨ ਦੀ ਥਾਂ ਭਾਵ ਜਿਸ ਸਰੂਪ (ਸਰੀਰ) ਵਿਚ ਉਸ ਵਾਹਿਗੁਰੂ ਦੀ ਅਗੰਮੀ ਜੋਤ ਉੱਤਰੀ (ਹਲੂਲ) ਹੋਈ), ਉਸ ਸਰੂਪ ਨੂੰ ਮਹਲਾ ੧ (ਪਹਿਲਾ) ਕਿਹਾ ਗਿਆ ਹੈ। ਫਿਰ ਜਦੋਂ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਉਸੇ ਰੱਬੀ (ਅਗੰਮੀ) ਜੋਤ ਨੂੰ ਭਾਈ ਲਹਿਣਾ ਜੀ (ਸ੍ਰੀ ਗੁਰੂ ਅੰਗਦ ਦੇਵ ਜੀ) ਦੇ ਸਰੂਪ (ਸਰੀਰ) ਵਿਚ ਉਤਾਰਿਆ ਤਾਂ ਉਨ੍ਹਾਂ ਨੂੰ ਮਹਲਾ ੨ (ਦੂਜਾ) ਕਿਹਾ ਗਿਆ। ਫੇਰ ਇਹੋ ਅਗੰਮੀ (ਰੱਬੀ) ਜੋਤ ਤੀਜੇ, ਚੌਥੇ, ਪੰਜਵੇਂ ਆਦਿ ਦਸਾਂ ਸਰੂਪਾਂ 'ਚ ਉੱਤਰੀ ਅਤੇ ਉਹ ਗੁਰੂ ਸਰੂਪ ਵੀ ਮਹਲਾ ੩ (ਤੀਜਾ), ਮਹਲਾ ੪ (ਚੌਥਾ), ਮਹਲਾ ੫ (ਪੰਜਵਾਂ) ਆਦਿ ਕਹਾਏ। ਏਸੇ ਤਰ੍ਹਾਂ ਧੁਰ ਕੀ ਬਾਣੀ ਜਾਂ ਅਗੰਮੀ ਬਾਣੀ ਸ੍ਰੀ ਗੁਰੂ ਨਾਨਕ

ਦੇਵ ਜੀ ਦੇ ਸਰੂਪ ਵਿਚ ਉੱਤਰੀ ਤਾਂ ਉਹ ਮਹੱਲਾ ੧ (ਪਹਿਲਾ) ਕਹਾਏ। ਜਦੋਂ ਸ੍ਰੀ ਗੁਰੂ ਅੰਗਦ ਦੇਵ ਜੀ, ਸ੍ਰੀ ਗੁਰੂ ਅਮਰਦਾਸ ਜੀ, ਆਦਿ ਦਸਾਂ ਸਰੂਪਾਂ ਵਿਚ ਉੱਤਰੀ ਤਾਂ ਉਹ ਵੀ ਮਹਲਾ ਦੂਜਾ, ਮਹਲਾ ਤੀਜਾ ਆਦਿ ਕਹਾਏ।

ਏਸੇ ਸੰਬੰਧ ਵਿਚ ਸੰਨ ੧੯੮੦ ਵਿਚ ਉਸ ਸਮੇਂ ਦੇ ਮੌਜੂਦਾ ਸ੍ਰੀ ਅਕਾਲ ਤਖ਼ਤ ਸਾਹਿਬ ਜੀ ਦੇ ਜਥੇਦਾਰ ਅਤੇ ਸ੍ਰੀ ਹਰਿਮੰਦਰ ਸਾਹਿਬ ਜੀ ਦੇ ਮੁੱਖ ਗ੍ਰੰਥੀ ਤੇ ਸਿੰਘ ਸਾਹਿਬਾਨਾਂ ਦੇ ਹੁਕਮ ਅਨੁਸਾਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਤੇ ਪ੍ਰਧਾਨ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਸਮੂਹ ਗੁਰਦੁਆਰਾ ਸਾਹਿਬਾਨ ਦੇ ਪ੍ਰਬੰਧਕ ਮੈਨੇਜਰਾਂ ਨੂੰ ਚਿੱਠੀ ਕੱਢ ਕੇ ਮਹੱਲਾ ਸ਼ਬਦ ਉਚਾਰਨ ਦੀ ਸਭਨਾਂ ਨੂੰ ਹਦਾਇਤ ਕਰਨ ਲਈ ਕਿਹਾ।

ਚਿੱਠੀ ਅੱਗੇ ਜਿਉਂ ਦੀ ਤਿਉਂ ਦੇ ਰਹੇ ਹਾਂ, ਧੰਨਵਾਦ ਸਹਿਤ ਦ੍ਰਿਸ਼ਟੀਗੋਚਰ ਕਰਨ ਲਈ:

ਦਫ਼ਤਰ ਸ਼੍ਰੋਮਣੀ ਗੁ.ਪ੍ਰ. ਕਮੇਟੀ ਦੀ ਪਤ੍ਰਿਕਾ ਨੰਬਰ ੨੪੭੮/੮-੩
ਮਿਤੀ ੧੯-੭-੮੦ ਦਾ ਉਤਾਰਾ
ਸਮੂਹ ਮੈਨੇਜਰ ਸਾਹਿਬਾਨ,
ਗੁ. ਸਾਹਿਬਾਨ ਸੈਕਸ਼ਨ ੮੫,

ਪ੍ਰਯੋਜਨ: ਗੁਰਬਾਣੀ ਮਹੱਲਾ ਪਦ ਦਾ ਉਚਾਰਣ

ਸਿੰਘ ਸਾਹਿਬ ਗਿਆਨੀ ਕਿਰਪਾਲ ਸਿੰਘ ਜੀ ਹੈੱਡ ਗ੍ਰੰਥੀ ਸਾਹਿਬ ਸ੍ਰੀ ਹਰਿਮੰਦਰ ਸਾਹਿਬ ਸ੍ਰੀ ਅੰਮ੍ਰਿਤਸਰ, ਸਿੰਘ ਸਾਹਿਬ ਗਿਆਨੀ ਗੁਰਦਿਆਲ ਸਿੰਘ 'ਅਜਨੋਹਾ' ਜਥੇਦਾਰ ਸ੍ਰੀ ਅਕਾਲ ਤਖ਼ਤ ਸਾਹਿਬ ਸ੍ਰੀ ਅੰਮ੍ਰਿਤਸਰ ਅਤੇ ਸਿੰਘ ਸਾਹਿਬ ਗਿਆਨੀ ਮਨੀ ਸਿੰਘ ਜੀ ਗ੍ਰੰਥੀ ਸ੍ਰੀ ਹਰਿਮੰਦਰ ਸਾਹਿਬ ਵੱਲੋਂ ਰਿਪੋਰਟਨ ਪੁੱਜੀ ਹੈ ਕਿ ਕਈ ਗ੍ਰੰਥੀ ਸਿੰਘ ਜਾਂ ਪਾਠੀ ਸਿੰਘ ਗੁਰਬਾਣੀ ਵਿਚ ਗੁਰੂ ਸਾਹਿਬਾਨਾਂ ਲਈ ਵਰਤਿਆ ਮਹੱਲਾ ਪਦ ਦੀ ਥਾਂ ਮਹਿਲਾ ਪਦ ਦਾ ਉਚਾਰਨ ਕਰਦੇ ਹਨ, ਜੋ ਸ਼ੁੱਧ ਨਹੀਂ ਹੈ। ਪੁਰਾਤਨ ਸਮੇਂ ਤੋਂ ਹੀ ਸ੍ਰੀ ਹਰਿਮੰਦਰ ਸਾਹਿਬ, ਸਮੂਹ ਤਖ਼ਤ ਸਾਹਿਬਾਨ, ਇਤਿਹਾਸਕ ਗੁਰਦੁਆਰਾ ਸਾਹਿਬਾਨ ਅਥਵਾ ਸਿੱਖ ਸੰਪਰਦਾਵਾਂ ਦੇ ਅਸਥਾਨਾਂ ਵਿਚ ਮਹੱਲਾ ਉਚਾਰਨ ਦੀ ਪਰੰਪਰਾ ਚਲੀ ਆ ਰਹੀ ਹੈ। ਇਸ ਲਈ ਪਰਧਾਨ ਸਾਹਿਬ ਨੇ ਲਿਖਣੇ ਦੀ ਆਗਿਆ ਕੀਤੀ ਹੈ ਕਿ ਸਿੰਘ ਸਾਹਿਬਾਨ ਦੇ ਵਿਚਾਰ ਅਨੁਸਾਰ ਮਹੱਲਾ ਉਚਾਰਨ ਹੀ ਰਹਿਣਾ ਚਾਹੀਦਾ ਹੈ। ਸੋ ਆਪ ਜੀ ਨੇ ਸਮੂਹ ਗ੍ਰੰਥੀ ਸਿੰਘ/ ਪਾਠੀ ਸਿੰਘ ਨੂੰ ਹਦਾਇਤ ਕਰਨ ਦੀ ਖੇਚਲ ਕਰਨੀ ਕਿ ਗੁਰਬਾਣੀ ਦਾ ਵਾਕ ਲੈਣ ਤੇ ਪਾਠ ਕਰਨ ਸਮੇਂ ਮਹੱਲਾ ਉਚਾਰਨ ਕਰਿਆ ਕਰਨ।

ਸਹੀ/—ਸਕੱਤਰ
ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ।
ਮਿਤੀ ੨੧-੮-੮੦

ਉਤਾਰਾ: ਸਮੂਹ ਗ੍ਰੰਥੀ ਸਿੰਘਾਂ ਪਾਸ ਤੁਰੰਤ ਅਮਲ ਕਰਨ ਹਿਤ।

ਮੈਨੇਜਰ
ਸ੍ਰੀ ਦਰਬਾਰ ਸਾਹਿਬ, ਸ੍ਰੀ ਅੰਮ੍ਰਿਤਸਰ

(***ਨੋਟ***—ਸਿੰਘ ਸਾਹਿਬ ਗਿਆਨੀ ਮੱਲ ਸਿੰਘ ਜੀ ਨੇ ਆਪਣੀ 'ਮੁਖਵਾਕ ਪ੍ਰਕਾਸ਼' ਭਾਗ ਪਹਿਲਾ ਪੁਸਤਕ ਵਿਚ ੪੫ ਪੰਨੇ ਉਪਰ ਵੀ ਇਹੋ ਹੀ ਹਵਾਲਾ ਦਿੱਤਾ ਹੈ।[੧]) ਉਪਰੋਕਤ ਵਿਚਾਰਾਂ ਤੋਂ ਸਪਸ਼ਟ ਹੈ ਕਿ ਸ਼ਬਦ 'ਮਹਲਾ' ਨੂੰ ਅਰਬੀ ਦੇ ਉਚਾਰਣ ਮੁਤਾਬਿਕ 'ਮਹੱਲਾ' ਹੀ ਪੜ੍ਹਨਾ ਹੈ, ਜਿਸ ਦੇ ਅਰਥ ਹਨ ਪਾਤਸ਼ਾਹ ਜਾਂ ਉਤਰਨ (ਹਲੂਲ)

*੧. ਜਿਵੇਂ ਕਿ ਸ. ਸ਼ਮਸ਼ੇਰ ਸਿੰਘ ਜੀ ਅਸ਼ੋਕ ਨੇ ਵੀ 'ਮਹਲਾ' ਅੱਧਕ ਸਹਿਤ ਉਚਾਰਨ ਕਰਨਾ ਸ਼ੁੱਧ ਦਰਸਾਇਆ ਹੈ, ਉਹ ਜ਼ਿਕਰ ਕਰਦੇ ਹਨ ਕਿ ਸ੍ਰੀ ਆਦਿ ਗ੍ਰੰਥ ਜੀ ਦੀ ਸਭ ਤੋਂ ਪਹਿਲੀ ਕਰਤਾਰਪੁਰੀ ਬੀੜ ਦੇ (੯੩੧/੧) ਪਰ ਫ਼ਾਰਸੀ ਅੱਖਰਾਂ ਵਿਚ ਪ੍ਰਾਣ ਸੰਗਲੀ ਵਿਚ ਮਹਲਾ ੧ ਲਿਖਿਆ ਹੋਇਆ ਹੈ। ਇਸ ਗੱਲ ਦੀ ਸਾਖ ਭਰਦਾ ਹੈ ਕਿ ਇਹ ਸ਼ਬਦ 'ਮਹੱਲਾ' ਹੈ ਮਹਿਲਾ ਜਾਂ ਮੇਹਲਾ ਨਹੀਂ, ਇਸ ਲਈ ਅਸ਼ੋਕ ਜੀ ਨੇ ਮਹਲਾ ਹੀ ਸ਼ੁੱਧ ਉਚਾਰਣ ਕੀਤਾ ਹੈ।*

ਦੀ ਥਾਂ ਅਤੇ ਸੰਸਕ੍ਰਿਤ ਭਾਸ਼ਾ ਵਿਚ 'ਮਹਲਾ' ਦਾ ਅਰਥ ਸਰੂਪ ਹੈ। ਉਪਰੋਕਤ ਕਿਸੇ ਵੀ ਨਜ਼ਰੀਏ ਨਾਲ ਪੜ੍ਹੀਏ ਤਾਂ 'ਮਹਲਾ' ਸ਼ਬਦ ਦਾ ਸ਼ੁੱਧ ਉਚਾਰਣ 'ਮਹੱਲਾ' ਹੀ ਹੈ। ਨਾਲ ਲੱਗੇ ਅੰਕਾਂ (੧, ੨, ੩ ਆਦਿ) ਨੂੰ ਪਹਿਲਾ, ਦੂਜਾ, ਤੀਜਾ ਹੀ ਪੜ੍ਹਨਾ ਸ਼ੁੱਧ ਹੈ। ਇਸ ਲਈ ਸਾਰੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਇਸ ਪਦ ਨੂੰ 'ਮਹੱਲਾ' ਹੀ ਪੜ੍ਹਨਾ ਹੈ।

## ਰਹਾਉ ਪਦ ਬਾਰੇ ਵਿਚਾਰ

**ਰਹਾਉ**—ਰਹਾਉ ਸ਼ਬਦ ਦੀ ਵਰਤੋਂ ਗੁਰਬਾਣੀ ਵਿਚ ਬਹੁਤ ਸ਼ਬਦਾਂ ਦੇ ਵਿਚ ਕੀਤੀ ਗਈ ਹੈ ਅਤੇ ਕਈ ਪ੍ਰਕਾਰ ਨਾਲ ਇਸ ਦੇ ਅਰਥਾਂ ਨੂੰ ਸਮਝਿਆ ਜਾਂਦਾ ਹੈ। ਇਸ ਨੂੰ ਅੱਗੇ ਲਿਖੇ ਅਨੁਸਾਰ ਵਿਚਾਰਿਆ ਜਾ ਸਕਦਾ ਹੈ :

੧. ਸੰਗੀਤ ਵਿਦਿਆ ਵਿਚ 'ਰਹਾਉ' ਨਾਮ ਅਸਥਾਈ ਦਾ ਹੈ। ਰਾਗਾਂ ਜਾਂ ਸੰਗੀਤ ਦੇ ਚਾਰ ਮੁੱਖ ਭੇਦ ਮੰਨੇ ਹਨ : (ੳ) ਅਸਥਾਈ (ਅ) ਸੰਚਾਈ (ੲ) ਅੰਤਰਾ (ਸ) ਭੋਗ। ਆਮ ਤੌਰ 'ਤੇ ਦੋ ਭੇਦ (ਅਸਥਾਈ ਤੇ ਅੰਤਰਾ) ਮੁੱਖ ਰੂਪ ਵਿਚ ਵਰਤੇ ਜਾਂਦੇ ਹਨ। ਸ਼ਬਦ 'ਰਹਾਉ' ਦਾ ਅਰਥ ਅਸਥਾਈ ਹੈ, ਜਿਸ ਨੂੰ ਟੇਕ ਵੀ ਆਖਦੇ ਹਨ। ਭਾਵ ਸੰਗੀਤ ਗਾਉਣ ਸਮੇਂ ਰਾਗੀ ਲੋਕ ਜਿਸ ਤੁਕ ਨੂੰ ਟੇਕ ਬਣਾਉਂਦੇ ਹਨ, ਉਹ ਅਸਥਾਈ ਹੁੰਦੀ ਹੈ। ਗੁਰਬਾਣੀ ਸੰਗੀਤ ਰੂਪ ਹੈ ਤੇ ਰਾਗਾਂ ਵਿਚ ਗਾਈ ਜਾਣ ਵਾਲੀ ਹੈ। ਇਸ ਲਈ ਸੰਗੀਤ ਦੇ ਨਜ਼ਰੀਏ ਨਾਲ ਸਤਿਗੁਰਾਂ ਨੇ 'ਰਹਾਉ' ਸ਼ਬਦ ਲਿਖ ਕੇ ਰਾਗੀਆਂ ਜਾਂ ਗਵੱਈਆਂ ਨੂੰ ਹਦਾਇਤ ਕੀਤੀ ਹੈ ਕਿ ਰਹਾਉ ਦੀ ਤੁਕ ਨੂੰ ਅਸਥਾਈ ਬਣਾ ਕੇ ਸ਼ਬਦ ਗਾਇਆ ਜਾਵੇ। ਇਹੋ ਹੀ ਸ਼ਬਦ ਮੁੱਖ ਰੂਪ ਵਿਚ ਉਪਦੇਸ਼ ਦਿੱਤਾ ਗਿਆ ਹੁੰਦਾ ਹੈ।

੨. ਕਾਵਯ ਰਚਨਾ ਅਨੁਸਾਰ 'ਰਹਾਉ' ਦੀ ਪੰਗਤੀ ਸਿਧਾਂਤਕ ਪੰਗਤੀ ਹੁੰਦੀ ਹੈ, ਭਾਵ ਇਸ ਤੁਕ ਵਿਚ ਸਾਰੇ ਸ਼ਬਦ ਦਾ ਸਿਧਾਂਤ ਰੱਖਿਆ ਗਿਆ ਹੁੰਦਾ ਹੈ। ਇਸੇ ਕਰਕੇ ਗਿਆਨੀ ਜਨ ਸ਼ਬਦ ਨੂੰ ਵਿਚਾਰਨ ਸਮੇਂ ਸਭ ਤੋਂ ਪਹਿਲਾਂ 'ਰਹਾਉ' ਵਾਲੀ ਪੰਗਤੀ ਦੇ ਅਰਥ ਕਰਦੇ ਹਨ ਤੇ ਬਾਕੀ ਸ਼ਬਦ ਦੀ ਵਿਚਾਰ ਇਸੇ ਰਹਾਉ ਵਾਲੀ ਸਿਧਾਂਤਕ ਪੰਗਤੀ ਦੇ ਚੌਗਿਰਦ ਹੀ ਕੀਤੀ ਜਾਂਦੀ ਹੈ। ਇਸ ਲਈ ਗੁਰਬਾਣੀ ਨੂੰ ਵਿਚਾਰਨ ਵਾਲਿਆਂ ਲਈ ਵੀ 'ਰਹਾਉ' ਲਿਖ ਕੇ ਸਤਿਗੁਰਾਂ ਨੇ ਇਹ ਦਿਸ਼ਾ ਨਿਰਦੇਸ਼ ਬਖ਼ਸ਼ੇ ਹਨ ਕਿ ਇਸ ਨੂੰ ਸਿਧਾਂਤ ਸਮਝ ਕੇ ਸ਼ਬਦ ਦੀ ਵਿਚਾਰ ਕੀਤੀ ਜਾਵੇ।

੩. ਰਹਾਉ ਦਾ ਅਰਥ ਰਹਿਣਾ ਵੀ ਹੈ ਭਾਵ ਇਹ ਸਮਝ ਲਵੋ ਕਿ ਸੰਸਾਰ ਸਾਰਾ ਹੀ ਨਾਸ਼ਵੰਤ ਹੈ ਤੇ ਕੇਵਲ ਉਹ ਪਰਮਾਤਮਾ ਹੀ ਰਹਿਣ ਵਾਲਾ ਹੈ ਜਿਸ ਦਾ ਜੱਸ ਸ਼ਬਦ ਦੁਆਰਾ ਗਾਇਆ ਜਾ ਰਿਹਾ ਹੈ।

੪. 'ਰਹਾਉ' ਦਾ ਅਰਥ ਵਿਸ਼ਰਾਮ (;) ਵੀ ਹੈ। ਅਰਥਾਤ ਵਿਸ਼ਰਾਮ (ਠਹਿਰਾਉ) ਦੇ ਸਹਿਤ ਗੁਰਬਾਣੀ ਨੂੰ ਪੜ੍ਹਿਆ ਗਾਇਆ ਤੇ ਵਿਚਾਰਿਆ ਜਾਵੇ।

੫. 'ਰਹਾਉ' ਦਾ ਅਰਥ 'ਟਿਕਾਅ ਜਾਂ ਅਟਕਾਅ' ਵੀ ਹੈ, ਭਾਵ ਹਦਾਇਤ ਕੀਤੀ ਗਈ ਹੈ ਕਿ ਇਥੇ ਟਿਕੋ ਜਾਂ ਅਟਕੋ।

੬. 'ਰਹਾਉ' ਦਾ ਅਰਥ ਬੀਜਣਾ ਵੀ ਹੈ, ਭਾਵ ਹਿਰਦੇ ਰੂਪੀ ਖੇਤੀ ਵਿਚ ਨਾਮ ਸਰੂਪ, ਸ਼ਬਦ ਰੂਪੀ ਬੀਜ ਨੂੰ ਬੀਜਣਾ ਕਰੋ।

੭. 'ਰਹਾਉ' ਦਾ ਅਰਥ ਨਾਭੀ ਦੀ ਤਰ੍ਹਾਂ ਹੈ ਭਾਵ ਜਿਵੇਂ ਸਰੀਰ ਦਾ ਕੇਂਦਰ ਨਾਭੀ ਹੈ **ਵਾ** ਗੱਡੇ ਦੇ ਪਹੀਏ ਦੀ ਨਾਭੀ ਵਾਂਗ, ਜਿਸ ਦੇ ਉਦਾਲੇ ਸਾਰਾ ਪਹੀਆ ਘੁੰਮਦਾ ਹੈ ਉਵੇਂ ਸ਼ਬਦ ਦਾ ਕੇਂਦਰ 'ਰਹਾਉ' ਵਾਲੀ ਪੰਗਤੀ ਦੇ ਚੌਗਿਰਦੇ ਹੀ ਘੁੰਮਦਾ ਹੈ।

੮. 'ਰਹਾਉ' ਦਾ ਅਰਥ 'ਰਹਿ ਆਉਣਾ' ਵੀ ਹੈ, ਭਾਵ ਇਸ ਗੁਰਬਾਣੀ ਨੂੰ ਪੜ੍ਹਨ, ਗਾਉਣ ਤੇ ਵਿਚਾਰਨ ਵਾਲਿਆਂ ਦੀ ਲੋਕ ਪ੍ਰਲੋਕ ਵਿਚ ਇੱਜ਼ਤ ਰਹਿ ਆਵੇਗੀ।

੯. 'ਰਹਾਉ' (ਰ + ਹਾ + ਉ) ਜੋ ਰ = ਰਮਿਆ ਹੋਇਆ, ਹਾ = ਪ੍ਰਗਟ ਹੈ ਉ = ਓਅੰਕਾਰ ਸਰੂਪ ਹੈ ਭਾਵ ਜਿਹੜਾ ਸਾਰੇ ਸੰਸਾਰ ਵਿਚ ਰਮਿਆ ਹੋਇਆ ਹੈ, ਪ੍ਰਗਟ ਓਅੰਕਾਰ = ਪ੍ਰਭੂ ਹੈ, ਉਸ ਨੂੰ ਮਨ ਵਿਚ ਟਿਕਾਉ। ਇਸ ਪ੍ਰਕਾਰ 'ਰਹਾਉ' ਦੇ ਅਨੇਕਾਂ ਅਰਥ ਹੁੰਦਿਆਂ ਵੀ ਦੋ ਗੱਲਾਂ ਬਿਲਕੁਲ ਸਪੱਸ਼ਟ ਹਨ ਕਿ ਗਾਉਣ ਵਾਲਿਆਂ ਲਈ ਇਹ ਅਸਥਾਈ ਜਾਂ ਟੇਕ ਦਾ ਸੂਚਕ ਹੈ ਅਤੇ ਵਿਚਾਰਨ ਵਾਲਿਆਂ ਲਈ ਇਹ ਸਿਧਾਂਤਕ ਪੰਗਤੀ ਦਾ ਸੂਓਕ ਹੈ। ਆਮ ਸ਼ਬਦਾਂ ਵਿਚ ਇਕੋ ਹੀ 'ਰਹਾਉ' ਹੁੰਦਾ ਹੈ ਪਰ ਕਈ ਸ਼ਬਦਾਂ ਵਿਚ ਦੋ ਸਿਧਾਂਤ ਰੱਖੇ ਹੁੰਦੇ ਹਨ। ਇਸ ਕਰਕੇ ਉਥੇ ਰਹਾਉ ਦੂਜਾ ਨੂੰ ਉਵੇਂ ਲਿਖੇ ਅਨੁਸਾਰ 'ਰਹਾਉ ਦੂਜਾ' ਪੜ੍ਹਨਾ ਜ਼ਰੂਰੀ ਹੈ। ਛੇ ਰਹਾਉ ਹਨ। ਅੰਗ ੯੬ ਉੱਤੇ 'ਮਾਝ ਮਹਲਾ ੫ ਚਉਪਦੇ ਘਰੁ ੧॥ ਮੇਰਾ ਮਨੁ ਲੋਚੈ ਗੁਰ ਦਰਸਨ ਤਾਈਂ॥' 'ਚਖ ਚਾਰ ਰਹਾਉ ਹਨ। ਇਤਨੇ ਹੀ ਸਿਧਾਂਤ ਸਮਝੋ।

**ਰਹਾਉ ਦੂਜਾ** : ਇਕ ਸ਼ਬਦ ਵਿਚ ਜਿਥੇ ਸਥਾਈ ਲਈ ਦੋ ਤੁਕਾਂ ਰਚੀਆਂ ਹੋਣ ਉਥੇ ਇਹ ਪਦ ਵਰਤਿਆ ਹੈ। ਗਾਉਣ ਵਾਲੇ ਦੀ ਮਰਜ਼ੀ ਹੈ ਦੋਹਾਂ ਵਿਚੋਂ ਜਿਸ ਟੇਕ ਨੂੰ ਚਾਹੇ ਵਰਤੇ। ਜੈਸੇ ਸੋਰਠਿ ਰਾਗ ਦੀਆਂ ਅਸਟਪਦੀਆਂ ਵਿਚ ਅੰਗ ੬੪੧ 'ਤੇ 'ਪਾਠੁ ਪੜਿਓ ਅਰੁ ਬੇਦੁ ਬੀਚਾਰਿਓ' ਵਾਲੇ ਸ਼ਬਦ ਵਿਚ ਦੋ ਰਹਾਉ ਹਨ।

ਯਥਾ— ੧. **'ਤੇਰੋ ਸੇਵਕੁ ਇਹ ਰੰਗਿ ਮਾਤਾ॥ ਭਇਓ ਕ੍ਰਿਪਾਲੁ ਦੀਨ ਦੁਖ ਭੰਜਨੁ;**
**ਹਰਿ ਹਰਿ ਕੀਰਤਨਿ ਇਹੁ ਮਨੁ ਰਾਤਾ॥ ਰਹਾਉ ਦੂਜਾ॥** [ਅੰਗ ੬੪੨]

੨. **ਰਾਗੁ ਸੋਰਠਿ ਮਹਲਾ ੫॥ ਦਹ ਦਿਸ ਛਤ੍ਰ ਮੇਘ ਘਟਾ ਘਟ; ਦਾਮਨਿ ਚਮਕਿ ਡਰਾਇਓ॥**
**ਸਰਬ ਗੁਨਾ ਨਿਧਿ ਰਾਇਓ॥ ਰਹਾਉ ਦੂਜਾ॥** [ਅੰਗ ੬੨੪]

੩. **ਸਫਲ ਸਫਲ ਭਈ ਸਫਲ ਜਾਤ੍ਰਾ॥**
**ਆਵਣ ਜਾਣ ਰਹੇ ਮਿਲੇ ਸਾਧਾ॥੧॥ ਰਹਾਉ॥** [ਅੰਗ ੬੮੭]

## ਰਹਾਉ ਉਚਾਰਨ ਬਾਰੇ ਵਿਚਾਰ

ਜਿਥੇ ਵੀ ਗੁਰਬਾਣੀ ਵਿਚ॥੧॥ਰਹਾਉ॥ ਆਵੇ ਉਥੇ ਇਕ 'ਰਹਾਉ' ਨਹੀਂ ਸਗੋਂ ਨਿਰਾ ਰਹਾਉ ਹੀ ਪੜ੍ਹਨਾ ਹੈ। ਇਕ ਅੰਗ ਹੱਦਾਂ ਦੇ ਅੰਦਰ ਹੈ। ਏਕਾ ਰਹਾਉ ਦੀ ਤੁਕ ਦੀ ਗਿਣਤੀ ਦਾ ਵਾਚਕ ਹੁੰਦਾ ਹੈ। ਜੇ ਇਕ ਰਹਾਉ ਪੜ੍ਹੀਏ ਤਾਂ ਜਿਨ੍ਹਾਂ ਸ਼ਬਦਾਂ ਵਿਚ ਚਾਰ ਜਾਂ ਛੇ ਵਾਰੀ ਜਿਵੇਂ ਮਾਝ ਮਹਲਾ ੫ ਚਉਪਦੇ ਘਰੁ ੧ [ਅੰਗ ੯੬] ਸਿਰੀਰਾਗੁ ਮਹਲਾ ੪ ਵਣਜਾਰਾ [ਅੰਗ ੮੧] ਆਦਿ 'ਤੇ ਰਹਾਉ ਆਉਂਦਾ ਹੈ। ਉਹਨਾਂ ਨਾਲ ਤਰਤੀਬ ਵਾਰ ਅੰਕ ਵੀ ਚਾਰ ਜਾਂ ਛੇ ਤੱਕ ਆਉਣੇ ਚਾਹੀਦੇ ਹਨ। ਪਰ ਉਥੇ ਸਭ ਥਾਈਂ ਏਕਾ [॥੧॥] ਹੀ ਆਇਆ ਹੈ। ਇਸ ਵਾਸਤੇ ਇਕ ਰਹਾਉ ਨਹੀਂ ਕਹਿਣਾ।

ਅਤੇ ਜਿਥੇ ਅੱਖਰਾਂ ਵਿਚ 'ਰਹਾਉ ਦੂਜਾ' ਆਵੇ ਉਥੇ 'ਰਹਾਉ ਦੂਜਾ' ਜ਼ਰੂਰ ਪੜ੍ਹਨਾ ਹੈ। ਜੇ ਹੁਕਮਨਾਮਾ ਆਵੇ ਤਾਂ 'ਰਹਾਉ ਦੂਜਾ' ਪੜ੍ਹ ਕੇ ਫਤਹ ਬੁਲਾਉਣੀ ਚਾਹੀਦੀ ਹੈ ਕਿਉਂਕਿ ਉਸ ਦਾ ਸਬੰਧ ਉਸੇ ਸ਼ਬਦ ਨਾਲ ਹੀ ਹੁੰਦਾ ਹੈ।

੧. ੧ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ
ਅਜੂਨੀ ਸੈਭੰ ਗੁਰਪ੍ਰਸਾਦਿ ॥
॥ ਜਪੁ ॥
ਆਦਿ ਸਚੁ ਜੁਗਾਦਿ ਸਚੁ ॥
ਹੈ ਭੀ ਸਚੁ ਨਾਨਕ ਹੋਸੀ ਭੀ ਸਚੁ ॥੧॥ [ਆਦਿ ਅੰਗ ੧]

੨. ਚਕ੍ਰ ਚਿਹਨ ਅਰੁ ਬਰਨ ਜਾਤ ਅਰੁ ਪਾਤ ਨਹਿਨ ਜਿਹ ॥
ਰੂਪ ਰੰਗ ਅਰੁ ਰੇਖ ਭੇਖ ਕੋਊ ਕਹਿ ਨ ਸਕਤਿ ਕਿਹ ॥
ਅਚਲ ਮੂਰਤਿ ਅਨਭਉ ਪ੍ਰਕਾਸ ਅਮਿਤੋਜਿ ਕਹਿਜੈ ॥
ਕੋਟਿ ਇੰਦ੍ਰ ਇੰਦ੍ਰਾਣਿ ਸਾਹਿ ਸਾਹਾਣਿ ਗਣਿਜੈ ॥
ਤ੍ਰਿਭਵਣ ਮਹੀਪ ਸੁਰ ਨਰ ਅਸੁਰ ਨੇਤ ਨੇਤ ਬਣ ਤ੍ਰਿਣ ਕਹਤ ॥
ਤੂ ਸਰਬ ਨਾਮ ਕਥੈ ਕਵਨ ਕਰਮ ਨਾਮ ਬਰਣਤ ਸੁਮਤਿ ॥੧॥ [ਸ੍ਰੀ ਦਸਮ ਗ੍ਰੰਥ ਪੰਨਾ ੧]

੩. ਇਕ ਮਨਿ ਪੁਰਖੁ ਧਿਆਇ ਬਰ ਦਾਤਾ ॥
ਸੰਤ ਸਹਾਰੁ ਸਦਾ ਬਿਖਿਆਤਾ ॥
ਤਾਸੁ ਚਰਨ ਲੇ ਰਿਦੈ ਬਸਾਵਉ ॥
ਤਉ ਪਰਮ ਗੁਰੂ ਨਾਨਕ ਗੁਨ ਗਾਵਉ ॥੧॥ [ਅੰਗ ੧੩੮੯]

੪. ਗਾਵਉ ਗੁਨ ਪਰਮ ਗੁਰੂ ਸੁਖ ਸਾਗਰ ਦੁਰਤ ਨਿਵਾਰਨ ਸਬਦ ਸਰੇ ॥
ਗਾਵਹਿ ਗੰਭੀਰ ਧੀਰ ਮਤਿ ਸਾਗਰ ਜੋਗੀ ਜੰਗਮ ਧਿਆਨੁ ਧਰੇ ॥
ਗਾਵਹਿ ਇੰਦ੍ਰਾਦਿ ਭਗਤ ਪ੍ਰਹਿਲਾਦਿਕ ਆਤਮ ਰਸੁ ਜਿਨਿ ਜਾਣਿਓ ॥
ਕਬਿ ਕਲ ਸੁਜਸੁ ਗਾਵਉ ਗੁਰ ਨਾਨਕ ਰਾਜੁ ਜੋਗੁ ਜਿਨਿ ਮਾਣਿਓ ॥੨॥ [ਅੰਗ ੧੩੮੯]

੫. ਪ੍ਰਭ ਦਾਤਉ ਦਾਤਾਰ ਪਰ੍ਹਿਉ ਜਾਚਕੁ ਇਕੁ ਸਰਨਾ ॥
ਮਿਲੈ ਦਾਨੁ ਸੰਤ ਰੇਨ ਜੇਹ ਲਗਿ ਭਉਜਲੁ ਤਰਨਾ ॥
ਬਿਨਤਿ ਕਰਉ ਅਰਦਾਸਿ ਸੁਨਹੁ ਜੇ ਠਾਕੁਰ ਭਾਵੈ ॥
ਦੇਹੁ ਦਰਸੁ ਮਨਿ ਚਾਉ ਭਗਤਿ ਇਹੁ ਮਨੁ ਠਹਰਾਵੈ ॥
ਬਲਿਓ ਚਰਾਗੁ ਅੰਧ੍ਹਾਰ ਮਹਿ ਸਭ ਕਲਿ ਉਧਰੀ ਇਕ ਨਾਮ ਧਰਮ ॥
ਪ੍ਰਗਟੁ ਸਗਲ ਹਰਿ ਭਵਨ ਮਹਿ ਜਨੁ ਨਾਨਕੁ ਗੁਰੁ ਪਾਰਬ੍ਰਹਮ ॥੯॥ [ਅੰਗ ੧੩੮੬]

੬. ਕਵਨੁ ਜੋਗੁ ਕਉਨੁ ਗ੍ਯ੍ਯਾਨੁ ਧ੍ਯ੍ਯਾਨੁ ਕਵਨ ਬਿਧਿ ਉਸ੍ਤਤਿ ਕਰੀਐ ॥
ਸਿਧ ਸਾਧਿਕ ਤੇਤੀਸ ਕੋਰਿ ਤਿਰੁ ਕੀਮ ਨ ਪਰੀਐ ॥
ਬ੍ਰਹਮਾਦਿਕ ਸਨਕਾਦਿ ਸੇਖ ਗੁਣ ਅੰਤੁ ਨ ਪਾਏ ॥
ਅਗਹੁ ਗਹਿਓ ਨਹੀ ਜਾਇ ਪੂਰਿ ਸ੍ਰਬ ਰਹਿਓ ਸਮਾਏ ॥
ਜਿਹ ਕਾਟੀ ਸਿਲਕ ਦਯਾਲ ਪ੍ਰਭਿ ਸੇਇ ਜਨ ਲਗੇ ਭਗਤੇ ॥
ਹਰਿ ਗੁਰੁ ਨਾਨਕੁ ਜਿਨਿ ਪਰਸਿਓ ਤੇ ਇਤ ਉਤ ਸਦਾ ਮੁਕਤੇ ॥੮॥ [ਅੰਗ ੧੩੮੬]

੭. ਆਪਿ ਨਰਾਇਣੁ ਕਲਾ ਧਾਰਿ ਜਗ ਮਹਿ ਪਰਵਰਿਯਉ ॥
ਨਿਰੰਕਾਰਿ ਆਕਾਰੁ ਜੋਤਿ ਜਗ ਮੰਡਲਿ ਕਰਿਯਉ ॥
ਜਹ ਕਹ ਤਹ ਭਰਪੂਰੁ ਸਬਦੁ ਦੀਪਕਿ ਦੀਪਾਯਉ ॥
ਜਿਹ ਸਿਖਹ ਸੰਗ੍ਰਹਿਓ ਤਤੁ ਹਰਿ ਚਰਣ ਮਿਲਾਯਉ ॥
ਨਾਨਕ ਕੁਲਿ ਨਿੰਮਲੁ ਅਵਤਰ੍ਯਿਉ ਅੰਗਦ ਲਹਣੇ ਸੰਗਿ ਹੁਅ ॥
ਗੁਰ ਅਮਰਦਾਸ ਤਾਰਣ ਤਰਣ ਜਨਮ ਜਨਮ ਪਾ ਸਰਣਿ ਤੁਅ ॥੧੬॥ [ਅੰਗ ੧੩੯੫]

੮. ਦ੍ਰਿਸਟਿ ਧਰਤ ਤਮ ਹਰਨ ਦਹਨ ਅਘ ਪਾਪ ਪ੍ਰਨਾਸਨ ॥
ਸਬਦ ਸੂਰ ਬਲਵੰਤ ਕਾਮ ਅਰੁ ਕ੍ਰੋਧ ਬਿਨਾਸਨ ॥
ਲੋਭ ਮੋਹ ਵਸਿ ਕਰਣ ਸਰਣ ਜਾਚਿਕ ਪ੍ਰਤਿਪਾਲਣ ॥
ਆਤਮ ਰਤ ਸੰਗ੍ਰਹਣ ਕਹਣ ਅੰਮ੍ਰਿਤ ਕਲ ਢਾਲਣ ॥
ਸਤਿਗੁਰੂ ਕਲ ਸਤਿਗੁਰ ਤਿਲਕੁ ਸਤਿ ਲਾਗੈ ਸੋ ਪੈ ਤਰੈ ॥
ਗੁਰੁ ਜਗਤ ਫਿਰਣ ਸੀਹ ਅੰਗਰਉ ਰਾਜੁ ਜੋਗੁ ਲਹਣਾ ਕਰੈ ॥੫॥ [ਅੰਗ ੧੩੯੧]

੯. ਅਮਿਅ ਦ੍ਰਿਸਟਿ ਸੁਭ ਕਰੈ ਹਰੈ ਅਘ ਪਾਪ ਸਕਲ ਮਲ ॥
ਕਾਮ ਕ੍ਰੋਧ ਅਰੁ ਲੋਭ ਮੋਹ ਵਸਿ ਕਰੈ ਸਭੈ ਬਲ ॥
ਸਦਾ ਸੁਖੁ ਮਨਿ ਵਸੈ ਦੁਖੁ ਸੰਸਾਰਹ ਖੋਵੈ ॥
ਗੁਰੁ ਨਵ ਨਿਧਿ ਦਰੀਆਉ ਜਨਮ ਹਮ ਕਾਲਖ ਧੋਵੈ ॥
ਸੁ ਕਹੁ ਟਲ ਗੁਰੁ ਸੇਵੀਐ ਅਹਿ ਨਿਸਿ ਸਹਜਿ ਸੁਭਾਇ ॥
ਦਰਸਨਿ ਪਰਸਿਐ ਗੁਰੂ ਕੈ ਜਨਮ ਮਰਣ ਦੁਖੁ ਜਾਇ ॥੧੦॥ [ਅੰਗ ੧੩੯੨]

੧੦. ਚਰਣ ਤ ਪਰ ਸਕਯਥ ਚਰਣ ਗੁਰ ਅਮਰ ਪਵਲਿ ਰਯ ॥
ਹਥ ਤ ਪਰ ਸਕਯਥ ਹਥ ਲਗਹਿ ਗੁਰ ਅਮਰ ਪਯ ॥
ਜੀਹ ਤ ਪਰ ਸਕਯਥ ਜੀਹ ਗੁਰ ਅਮਰੁ ਭਣਿਜੈ ॥
ਨੈਣ ਤ ਪਰ ਸਕਯਥ ਨਯਣਿ ਗੁਰੁ ਅਮਰੁ ਪਿਖਿਜੈ ॥
ਸ੍ਰਵਣ ਤ ਪਰ ਸਕਯਥ ਸ੍ਰਵਣਿ ਗੁਰੁ ਅਮਰੁ ਸੁਣਿਜੈ ॥
ਸਕਯਥੁ ਸੁ ਹੀਉ ਜਿਤੁ ਹੀਅ ਬਸੈ ਗੁਰ ਅਮਰਦਾਸੁ ਨਿਜ ਜਗਤ ਪਿਤ ॥
ਸਕਯਥੁ ਸੁ ਸਿਰੁ ਜਾਲਪੁ ਭਣੈ ਜੁ ਸਿਰੁ ਨਿਵੈ ਗੁਰ ਅਮਰ ਨਿਤ ॥੧॥੧੦॥ [ਅੰਗ ੧੩੯੪]

੧੧. ਗੁਰੁ ਅਮਰਦਾਸੁ ਪਰਸੀਐ ਪੁਹਮਿ ਪਾਤਿਕ ਬਿਨਾਸਹਿ ॥
ਗੁਰੁ ਅਮਰਦਾਸੁ ਪਰਸੀਐ ਸਿਧ ਸਾਧਿਕ ਆਸਾਸਹਿ ॥
ਗੁਰੁ ਅਮਰਦਾਸੁ ਪਰਸੀਐ ਧਿਆਨੁ ਲਹੀਐ ਪਉ ਮੁਕਿਹਿ ॥
ਗੁਰੁ ਅਮਰਦਾਸੁ ਪਰਸੀਐ ਅਭਉ ਲਭੈ ਗਉ ਚੁਕਿਹਿ ॥
ਇਕੁ ਬਿੰਨਿ ਦੁਗਣ ਜੁ ਤਉ ਰਹੈ ਜਾ ਸੁਮੰਤ੍ਰਿ ਮਾਨਵਹਿ ਲਹਿ ॥
ਜਾਲਪਾ ਪਦਾਰਥ ਇਤੜੇ ਗੁਰ ਅਮਰਦਾਸਿ ਡਿਠੈ ਮਿਲਹਿ ॥੫॥੧੪॥ [ਅੰਗ ੧੩੯੪]

੧੨. ਘਨਹਰ ਬੂੰਦ ਬਸੁਅ ਰੋਮਾਵਲਿ ਕੁਸਮ ਬਸੰਤ ਅਨੰਤ ਨ ਆਵੈ ॥
ਰਵਿ ਸਸਿ ਕਿਰਣਿ ਉਦਰੁ ਸਾਗਰ ਕੋ ਗੰਗ ਤਰੰਗ ਅੰਤੁ ਕੋ ਪਾਵੈ ॥
ਰੁਦ੍ਰ ਧਿਆਨ ਗਿਆਨ ਸਤਿਗੁਰ ਕੇ ਕਬਿ ਜਨ ਭਲ੍ ਉਨਹ ਜੁੋ ਗਾਵੈ ॥
ਭਲੇ ਅਮਰਦਾਸ ਗੁਣ ਤੇਰੇ ਤੇਰੀ ਉਪਮਾ ਤੋਹਿ ਬਨਿ ਆਵੈ ॥੧॥੨੨॥ [ਅੰਗ ੧੩੯੬]

੧੩. ਧੰਨੁ ਧੰਨੁ ਰਾਮਦਾਸ ਗੁਰੁ ਜਿਨਿ ਸਿਰਿਆ ਤਿਨੈ ਸਵਾਰਿਆ ॥
ਪੂਰੀ ਹੋਈ ਕਰਾਮਾਤਿ ਆਪਿ ਸਿਰਜਣਹਾਰੈ ਧਾਰਿਆ ॥
ਸਿਖੀ ਅਤੈ ਸੰਗਤੀ ਪਾਰਬ੍ਰਹਮੁ ਕਰਿ ਨਮਸਕਾਰਿਆ ॥
ਅਟਲੁ ਅਥਾਹੁ ਅਤੋਲੁ ਤੂ ਤੇਰਾ ਅੰਤੁ ਨ ਪਾਰਾਵਾਰਿਆ ॥
ਜਿਨ੍ਹੀ ਤੂੰ ਸੇਵਿਆ ਭਾਉ ਕਰਿ ਸੇ ਤੁਧੁ ਪਾਰਿ ਉਤਾਰਿਆ ॥
ਲਬੁ ਲੋਭੁ ਕਾਮੁ ਕ੍ਰੋਧੁ ਮੋਹੁ ਮਾਰਿ ਕਢੇ ਤੁਧੁ ਸਪਰਵਾਰਿਆ ॥
ਧੰਨੁ ਸੁ ਤੇਰਾ ਥਾਨੁ ਹੈ ਸਚੁ ਤੇਰਾ ਪੈਸਕਾਰਿਆ ॥
ਨਾਨਕੁ ਤੂ ਲਹਣਾ ਤੂਹੈ ਗੁਰੁ ਅਮਰੁ ਤੂ ਵੀਚਾਰਿਆ ॥
ਗੁਰੁ ਡਿਠਾ ਤਾਂ ਮਨੁ ਸਾਧਾਰਿਆ ॥੭॥ [ਅੰਗ ੯੬੮]

੧੪. ਸੇਵਕ ਕੈ ਭਰਪੂਰ ਜੁਗੁ ਜੁਗੁ ਵਾਹਗੁਰੂ ਤੇਰਾ ਸਭੁ ਸਦਕਾ ॥
ਨਿਰੰਕਾਰੁ ਪ੍ਰਭੁ ਸਦਾ ਸਲਾਮਤਿ ਕਹਿ ਨ ਸਕੈ ਕੋਊ ਤੂ ਕਦ ਕਾ ॥
ਬ੍ਰਹਮਾ ਬਿਸਨੁ ਸਿਰੇ ਤੈ ਅਗਨਤ ਤਿਨ ਕਉ ਮੋਹੁ ਭਯਾ ਮਨ ਮਦ ਕਾ ॥
ਚਵਰਾਸੀਹ ਲਖ ਜੋਨਿ ਉਪਾਈ ਰਿਜਕੁ ਦੀਆ ਸਭ ਹੂ ਕਉ ਤਦ ਕਾ ॥
ਸੇਵਕ ਕੈ ਭਰਪੂਰ ਜੁਗੁ ਜੁਗੁ ਵਾਹਗੁਰੂ ਤੇਰਾ ਸਭੁ ਸਦਕਾ ॥੧॥੧੧॥ [ਅੰਗ ੧੪੦੩]

੧੫. ਨਾਨਕਿ ਨਾਮੁ ਨਿਰੰਜਨ ਜਾਨ੍ਉ ਕੀਨੀ ਭਗਤਿ ਪ੍ਰੇਮ ਲਿਵ ਲਾਈ ॥
ਤਾ ਤੇ ਅੰਗਦੁ ਅੰਗ ਸੰਗਿ ਭਯੋ ਸਾਇਰੁ ਤਿਨਿ ਸਬਦ ਸੁਰਤਿ ਕੀ ਨੀਵ ਰਖਾਈ ॥
ਗੁਰ ਅਮਰਦਾਸ ਕੀ ਅਕਥ ਕਥਾ ਹੈ ਇਕ ਜੀਹ ਕਛੁ ਕਹੀ ਨ ਜਾਈ ॥
ਸੋਢੀ ਸ੍ਰਿਸ੍ਟਿ ਸਕਲ ਤਾਰਣ ਕਉ ਅਬ ਗੁਰ ਰਾਮਦਾਸ ਕਉ ਮਿਲੀ ਬਡਾਈ ॥੩॥ [ਅੰਗ ੧੪੦੬]

੧੬. ਹਮ ਅਵਗੁਣਿ ਭਰੇ ਏਕੁ ਗੁਣੁ ਨਾਹੀ ਅੰਮ੍ਰਿਤੁ ਛਾਡਿ ਬਿਖੈ ਬਿਖੁ ਖਾਈ ॥
ਮਾਯਾ ਮੋਹ, ਭਰਮ ਪੈ ਭੂਲੇ ਸੁਤ ਦਾਰਾ ਸਿਉ ਪ੍ਰੀਤਿ ਲਗਾਈ ॥
ਇਕੁ ਉਤਮ ਪੰਥੁ ਸੁਨਿਓ ਗੁਰ ਸੰਗਤਿ ਤਿਹ ਮਿਲੰਤ ਜਮ ਤ੍ਰਾਸ ਮਿਟਾਈ ॥
ਇਕ ਅਰਦਾਸਿ, ਭਾਟ ਕੀਰਤਿ ਕੀ ਗੁਰ ਰਾਮਦਾਸ ਰਾਖਹੁ ਸਰਣਾਈ ॥੪॥੫੮॥ [ਅੰਗ ੧੪੦੬]

੧੭. ਜੋਤਿ ਰੂਪਿ ਹਰਿ ਆਪਿ ਗੁਰੂ ਨਾਨਕੁ ਕਹਾਯਉ ॥
ਤਾ ਤੇ ਅੰਗਦੁ ਭਯਉ ਤਤ ਸਿਉ ਤਤੁ ਮਿਲਾਯਉ ॥
ਅੰਗਦਿ ਕਿਰਪਾ ਧਾਰਿ ਅਮਰੁ ਸਤਿਗੁਰੁ ਥਿਰੁ ਕੀਅਉ ॥
ਅਮਰਦਾਸਿ ਅਮਰਤੁ ਛਤ੍ਰੁ ਗੁਰ ਰਾਮਹਿ ਦੀਅਉ ॥
ਗੁਰ ਰਾਮਦਾਸ ਦਰਸਨੁ ਪਰਸਿ ਕਹਿ ਮਥੁਰਾ ਅੰਮ੍ਰਿਤ ਬਯਣ ॥
ਮੂਰਤਿ ਪੰਚ ਪ੍ਰਮਾਣ ਪੁਰਖੁ ਗੁਰੁ ਅਰਜੁਨੁ ਪਿਖਹੁ ਨਯਣ ॥੧॥ [ਅੰਗ ੧੪੦੮]

੧੮. ਅੰਤੁ ਨ ਪਾਵਤ ਦੇਵ ਸਬੈ ਮੁਨਿ ਇੰਦ੍ਰ ਮਹਾ ਸਿਵ ਜੋਗ ਕਰੀ ॥
ਫੁਨਿ ਬੇਦ ਬਿਰੰਚਿ ਬਿਚਾਰਿ ਰਹਿਓ ਹਰਿ ਜਾਪੁ ਨ ਛਾਡ੍ਉ ਏਕ ਘਰੀ ॥
ਮਥੁਰਾ ਜਨ ਕੋ ਪ੍ਰਭੁ ਦੀਨ ਦਯਾਲੁ ਹੈ ਸੰਗਤਿ ਸ੍ਰਿਸ੍ਟਿ ਨਿਹਾਲੁ ਕਰੀ ॥
ਰਾਮਦਾਸਿ ਗੁਰੂ ਜਗ ਤਾਰਨ ਕਉ ਗੁਰ ਜੋਤਿ ਅਰਜੁਨ ਮਾਹਿ ਧਰੀ ॥੪॥ [ਅੰਗ ੧੪੦੯]

੧੯. ਜਗ ਅਉਰੁ ਨ ਯਾਹਿ ਮਹਾਤਮ ਮੈ ਅਵਤਾਰੁ ਉਜਾਗਰੁ ਆਨਿ ਕੀਅਉ ॥
ਤਿਨ ਕੇ ਦੁਖ ਕੋਟਿਕ ਦੂਰਿ ਗਏ ਮਥੁਰਾ ਜਿਨ੍ਹ ਅੰਮ੍ਰਿਤ ਨਾਮੁ ਪੀਅਉ ॥

ਇਹ ਪਧਤਿ ਤੇ ਮਤ ਚੂਕਹਿ ਰੇ ਮਨ ਭੇਦੁ ਬਿਭੇਦੁ ਨ ਜਾਨ ਬੀਅਉ ॥
ਪਰਤਛਿ ਰਿਦੈ ਗੁਰ ਅਰਜੁਨ ਕੈ ਹਰਿ ਪੂਰਨ ਬ੍ਰਹਮਿ ਨਿਵਾਸੁ ਲੀਅਉ ॥੫॥ [ਅੰਗ ੧੪੦੯]

੨੦. ਜਬ ਲਉ ਨਹੀ ਭਾਗ ਲਿਲਾਰ ਉਦੈ ਤਬ ਲਉ ਭ੍ਰਮਤੇ ਫਿਰਤੇ ਬਹੁ ਧਾਯਉ ॥
ਕਲਿ ਘੋਰ ਸਮੁਦ੍ਰ ਮੈ ਬੂਡਤ ਥੇ ਕਬਹੂ ਮਿਟਿ ਹੈ ਨਹੀ ਰੇ ਪਛੁਤਾਯਉ ॥
ਤਤੁ ਬਿਚਾਰੁ ਯਹੈ ਮਥੁਰਾ ਜਗ ਤਾਰਨ ਕਉ ਅਵਤਾਰੁ ਬਨਾਯਉ ॥
ਜਪ੍ਯਉ ਜਿਨ੍ ਅਰਜੁਨ ਦੇਵ ਗੁਰੂ ਫਿਰਿ ਸੰਕਟ ਜੋਨਿ ਗਰਭ ਨ ਆਯਉ ॥੬॥ [ਅੰਗ ੧੪੦੯]

੨੧. ਦੇਵ ਪੁਰੀ ਮਹਿ ਗਯਉ ਆਪਿ ਪਰਮੇਸ੍ਵਰ ਭਾਯਉ ॥
ਹਰਿ ਸਿੰਘਾਸਣੁ ਦੀਅਉ ਸਿਰੀ ਗੁਰੁ ਤਹ ਬੈਠਾਯਉ ॥
ਰਹਸੁ ਕੀਅਉ ਸੁਰਦੇਵ ਤੋਹਿ ਜਸੁ ਜਯ ਜਯ ਜੰਪਹਿ ॥
ਅਸੁਰ ਗਏ ਤੇ ਭਾਗਿ ਪਾਪ ਤਿਨ੍ ਭੀਤਰਿ ਕੰਪਹਿ ॥
ਕਾਟੇ ਸੁ ਪਾਪ ਤਿਨ੍ ਨਰਹੁ ਕੇ ਗੁਰੁ ਰਾਮਦਾਸੁ ਜਿਨ੍ ਪਾਇਯਉ ॥
ਛਤ੍ਰੁ ਸਿੰਘਾਸਨੁ, ਪਿਰਥਮੀ ਗੁਰ ਅਰਜੁਨ ਕਉ ਦੇ ਆਇਅਉ ॥੨॥ [ਅੰਗ ੧੪੦੯]

੨੨. ਸ੍ਰੀ ਨਾਨਕ ਅੰਗਦਿ ਕਰਿ ਮਾਨਾ ॥ ਅਮਰਦਾਸ ਅੰਗਦ ਪਹਿਚਾਨਾ ॥
ਅਮਰਦਾਸ ਰਾਮਦਾਸ ਕਹਾਯੋ ॥ ਸਾਧਨਿ ਲਖਾ ਮੂੜ ਨਹਿ ਪਾਯੋ ॥੯॥
ਭਿੰਨ ਭਿੰਨ ਸਭਹੂੰ ਕਰਿ ਜਾਨਾ ॥ ਏਕ ਰੂਪ ਕਿਨਹੂੰ ਪਹਿਚਾਨਾ ॥
ਜਿਸ ਜਾਨਾ ਤਿਨ ਹੀ ਸਿਧ ਪਾਈ ॥ ਬਿਨ ਸਮਝੇ ਸਿਧ ਹਾਥ ਨ ਆਈ ॥੧੦॥
ਰਾਮਦਾਸ ਹਰਿ ਸੋਂ ਮਿਲ ਗਏ ॥ ਗੁਰਤਾ ਦੇਤ ਅਰਜਨਹਿ ਭਏ ॥
ਜਬ ਅਰਜਨ ਪ੍ਰਭੁ ਲੋਕ ਸਿਧਾਏ ॥ ਹਰਿਗੋਬਿੰਦ ਤਿਹ ਠਾਂ ਠਹਰਾਏ ॥੧੧॥
ਹਰਿਗੋਬਿੰਦ ਪ੍ਰਭੁ ਲੋਕ ਸਿਧਾਰੇ ॥ ਹਰੀ ਰਾਇ ਤਿਹ ਠਾਂ ਬੈਠਾਰੇ ॥
ਹਰੀ ਕ੍ਰਿਸ਼ਨਿ ਤਿਨ ਕੇ ਸੁਤ ਵਏ ॥ ਤਿਨ ਤੇ ਤੇਗ ਬਹਾਦਰ ਭਏ ॥੧੨॥
ਤਿਲਕ ਜੰਞੂ ਰਾਖਾ ਪ੍ਰਭ ਤਾਕਾ ॥ ਕੀਨੋ ਬਡੋ ਕਲੂ ਮਹਿ ਸਾਕਾ ॥
ਸਾਧਨ ਹੇਤਿ ਇਤੀ ਜਿਨਿ ਕਰੀ ॥ ਸੀਸੁ ਦੀਆ ਪਰ ਸੀ ਨ ਉਚਰੀ ॥੧੩॥
ਧਰਮ ਹੇਤ ਸਾਕਾ ਜਿਨਿ ਕੀਆ ॥ ਸੀਸੁ ਦੀਆ ਪਰ ਸਿਰਰੁ ਨ ਦੀਆ ॥
ਨਾਟਕ ਚੇਟਕ ਕੀਏ ਕੁਕਾਜਾ ॥ ਪ੍ਰਭ ਲੋਗਨ ਕਹ ਆਵਤ ਲਾਜਾ ॥੧੪॥
ਦੋਹਰਾ ॥ ਠੀਕਰਿ ਫੋਰਿ ਦਿਲੀਸਿ ਸਿਰਿ ਪ੍ਰਭ ਪੁਰ ਕੀਆ ਪਯਾਨ ॥
ਤੇਗ ਬਹਾਦਰ ਸੀ ਕ੍ਰਿਆ ਕਰੀ ਨ ਕਿਨਹੂੰ ਆਨ ॥੧੫॥
ਤੇਗ ਬਹਾਦਰ ਕੇ ਚਲਤ ਭਯੋ ਜਗਤ ਕੋ ਸੋਕ ॥
ਹੈ ਹੈ ਹੈ ਸਭ ਜਗ ਭਯੋ ਜੈ ਜੈ ਜੈ ਸੁਰ ਲੋਕ ॥੧੬॥ [ਦਸਮ ਅੰਗ ੫੪]

੨੩. ਤੇਗ ਬਹਾਦਰ ਸਿਮਰੀਐ ਘਰ ਨਉਨਿਧਿ ਆਵੈ ਧਾਇ ॥
ਸਭ ਥਾਈਂ ਹੋਇ ਸਹਾਇ ॥੧॥ [ਦਸਮ ਅੰਗ ੧੧੯]

੨੪. ਗੁਰੂ ਨਾਨਕ ਸਭ ਕੇ ਸਿਰ ਤਾਜਾ ॥ ਜਿਹ ਕਉ ਸਿਮਰਿ ਸਰੇ ਸਭ ਕਾਜਾ ॥
ਗੁਰ ਤੇਗ ਬਹਾਦਰ ਸ੍ਵਾਂਗ ਰਚਾਯੰ ॥ ਜਿਹ ਅਪਨ ਸੀਸ ਦੇ ਜਗ ਠਹਰਾਯੰ ॥
[ਦੂਸਰੇ ਭਾ: ਗੁਰਦਾਸ ਵਾਰ ੪੧, ਪਉੜੀ ੨੩]

## ਮੁਖਵਾਕ ਲੈਣ ਸਮੇਂ ਦੇ ਮੰਗਲ

੧. ਸੁ ਕਹੁ ਟਲ ਗੁਰੁ ਸੇਵੀਐ ਅਹਿ ਨਿਸਿ ਸਹਜਿ ਸੁਭਾਇ ॥
ਦਰਸਨਿ ਪਰਸਿਐ ਗੁਰੂ ਕੈ ਜਨਮ ਮਰਣ ਦੁਖੁ ਜਾਇ ॥੧੦॥
[ਸਵਈਏਂ ਮਹਲੇ ਦੂਜੇ ਕੇ, ਅੰਗ ੧੩੯੨]

੨. ਹੋਵੈ ਸਿਫਤਿ ਖਸੰਮ ਦੀ ਨੂਰੁ ਅਰਸਹੁ ਕੁਰਸਹੁ ਝਟੀਐ ॥
ਤੁਧੁ ਡਿਠੇ ਸਚੇ ਪਾਤਿਸਾਹ ਮਲੁ ਜਨਮ ਜਨਮ ਦੀ ਕਟੀਐ ॥ [ਵਾਰ ਰਾਮਕਲੀ ਅੰਗ ੯੬੭]

੩. ਸਜਣੁ ਸਚਾ ਪਾਤਿਸਾਹੁ ਸਿਰਿ ਸਾਂਹਾਂ ਦੈ ਸਾਹੁ ॥
ਜਿਸੁ ਪਾਸਿ ਬਹਿਠਿਆ ਸੋਹੀਐ ਸਭਨਾ ਦਾ ਵੇਸਾਹੁ ॥੨੨॥ [ਸਲੋਕ ਮਹਲਾ ੫, ਅੰਗ ੧੪੨੬]

੪. ਦੀਦਨੇ ਦੀਦਾਰ ਸਾਹਿਬ ਕਛੁ ਨਹੀ ਇਸ ਕਾ ਮੋਲੁ ॥
ਪਾਕ ਪਰਵਦਗਾਰ ਤੂ ਖੁਦਿ ਖਸਮੁ ਵਡਾ ਅਤੋਲੁ ॥੧॥ [ਤਿਲੰਗ ਮਹਲਾ ੫, ਅੰਗ ੭੨੪]

੫. ਸਗਲ ਗੁਣਾ ਕੇ ਦਾਤੇ ਸੁਆਮੀ ਬਿਨਉ ਸੁਨਹੁ ਇਕ ਦੀਨਾ ॥
ਦੇਹੁ ਦਰਸੁ ਨਾਨਕ ਬਲਿਹਾਰੀ ਜੀਅੜਾ ਬਲਿ ਬਲਿ ਕੀਨਾ ॥੧॥ [ਤੁਖਾਰੀ ਮਹਲਾ ੫, ਅੰਗ ੧੧੧੭]

੬. ਸੋਇ ਸੁਣੰਦੜੀ ਮੇਰਾ ਤਨੁ ਮਨੁ ਮਉਲਾ ਨਾਮੁ ਜਪੰਦੜੀ ਲਾਲੀ ॥
ਪੰਧਿ ਜੁਲੰਦੜੀ ਮੇਰਾ ਅੰਦਰੁ ਠੰਢਾ ਗੁਰ ਦਰਸਨੁ ਦੇਖਿ ਨਿਹਾਲੀ ॥੧॥
[ਰਾਮਕਲੀ ਕੀ ਵਾਰ ਮਃ ੫, ਅੰਗ ੯੬੪]

੭. ਤੂ ਚਉ ਸਜਣ ਮੈਡਿਆ ਡੇਈ ਸਿਸੁ ਉਤਾਰਿ ॥
ਨੈਣ ਮਹਿੰਜੇ ਤਰਸਦੇ ਕਦਿ ਪਸੀ ਦੀਦਾਰੁ ॥੧॥ [ਵਾਰ ਮਾਰੂ ਮਹਲਾ ੫, ਅੰਗ ੧੦੯੪]

੮. ਤੇਰੇ ਦਰਸਨ ਵਿਟਹੁ ਖੰਨੀਐ ਵੰਞਾ ਤੇਰੇ ਨਾਮ ਵਿਟਹੁ ਕੁਰਬਾਣੋ ॥
ਜਾ ਤੂ ਤਾ ਮੈ ਮਾਣੁ ਕੀਆ ਹੈ ਤੁਧੁ ਬਿਨੁ ਕੇਹਾ ਮੇਰਾ ਮਾਣੋ ॥ [ਵਡਹੰਸ ਮਹਲਾ ੧, ਅੰਗ ੫੫੭]

੯. ਮੈ ਗਰੀਬ ਸਚੁ ਟੇਕ ਤੂੰ ਮੇਰੇ ਸਤਿਗੁਰ ਪੂਰੇ ॥
ਦੇਖਿ ਤੁਮਾਰਾ ਦਰਸਨੋ ਮੇਰਾ ਮਨੁ ਧੀਰੇ ॥੧॥ [ਆਸਾ ਮਃ ੫, ਅੰਗ ੩੯੮]

੧੦. ਦਰ ਮਾਦੇ ਠਾਢੇ ਦਰਬਾਰਿ ॥
ਤੁਝ ਬਿਨੁ ਸੁਰਤਿ ਕਰੈ ਕੋ ਮੇਰੀ ਦਰਸਨੁ ਦੀਜੈ ਖੋਲ੍ਹਿ ਕਿਵਾਰ ॥੧॥
[ਬਿਲਾਵਲੁ ਕਬੀਰ ਜੀ, ਅੰਗ ੮੫੬]

੧੧. ਦਰਸਨ ਪਿਆਸੀ ਦਿਨਸੁ ਰਾਤਿ ਚਿਤਵਉ ਅਨਦਿਨੁ ਨੀਤ ॥
ਖੋਲ੍ਹਿ ਕਪਟ ਗੁਰਿ ਮੇਲੀਆ ਨਾਨਕ ਹਰਿ ਸੰਗਿ ਮੀਤ ॥੧॥ [ਜੈਤਸਰੀ ਮਹਲਾ ੫, ਅੰਗ ੭੦੩]

੧੨. ਦਰਸਨੁ ਦੇਖਿ ਜੀਵਾ ਗੁਰ ਤੇਰਾ ॥ ਪੂਰਨ ਕਰਮੁ ਹੋਇ ਪ੍ਰਭ ਮੇਰਾ ॥੧॥
ਇਹ ਬੇਨੰਤੀ ਸੁਣਿ ਪ੍ਰਭ ਮੇਰੇ ॥ ਦੇਹਿ ਨਾਮੁ ਕਰਿ ਅਪਣੇ ਚੇਰੇ ॥੧॥ [ਸੂਹੀ ਮਹਲਾ ੫, ਅੰਗ ੭੪੨]

੧੩. ਧੰਨੁ ਸੁ ਵੇਲਾ ਘੜੀ ਧੰਨੁ ਧਨੁ ਮੂਰਤੁ ਪਲੁ ਸਾਰੁ ॥
ਧੰਨੁ ਸੁ ਦਿਨਸੁ ਸੰਜੋਗੜਾ ਜਿਤੁ ਡਿਠਾ ਗੁਰ ਦਰਸਾਰੁ ॥ [ਰਾਮਕਲੀ ਕੀ ਵਾਰ ਮਃ ੫, ਅੰਗ ੯੫੮]

੧੪. ਮੈ ਮੂਰਖ ਕੀ ਕੇਤਕ ਬਾਤ ਹੈ ਕੋਟਿ ਪਰਾਧੀ ਤਰਿਆ ਰੇ ॥
ਗੁਰੁ ਨਾਨਕੁ ਜਿਨ ਸੁਣਿਆ ਪੇਖਿਆ ਸੇ ਫਿਰਿ ਗਰਭਾਸਿ ਨ ਪਰਿਆ ਰੇ ॥੪॥
[ਸੋਰਠਿ ਮਃ ੫, ਅੰਗ ੬੧੨]

## ਕਥਾ ਸ਼ੁਰੂ ਕਰਨ ਤੋਂ ਪਹਿਲਾਂ ਪੜ੍ਹੇ ਜਾਣ ਵਾਲੇ ਮੰਗਲ

੧. ਜਿਉ ਬੋਲਾਵਹਿ ਤਿਉ ਬੋਲਹ ਸੁਆਮੀ ਕੁਦਰਤਿ ਕਵਨ ਹਮਾਰੀ ॥
ਸਾਧਸੰਗਿ ਨਾਨਕ ਜਸੁ ਗਾਇਓ ਜੋ ਪ੍ਰਭ ਕੀ ਅਤਿ ਪਿਆਰੀ ॥੮॥ [ਗੂਜਰੀ ਮਹਲਾ ੫, ਅੰਗ ੫੦੮]

੨. ਬਾਣੀ ਗੁਰੂ ਗੁਰੂ ਹੈ ਬਾਣੀ ਵਿਚਿ ਬਾਣੀ ਅੰਮ੍ਰਿਤੁ ਸਾਰੇ ॥
ਗੁਰੁ ਬਾਣੀ ਕਹੈ ਸੇਵਕੁ ਜਨੁ ਮਾਨੈ ਪਰਤਖਿ ਗੁਰੂ ਨਿਸਤਾਰੇ ॥੫॥ [ਨਟ ਮਹਲਾ ੪, ਅੰਗ ੯੮੨]

੩. ਮੂਕ ਉਚਰੈ ਸ਼ਾਸਤ੍ਰ ਖਟਿ ਪਿੰਗੁ ਗਿਰਨ ਚੜਿ ਜਾਇ ॥
ਅੰਧ ਲਖੈ ਬਧਰੋ ਸੁਨੈ ਜੌ ਕਾਲ ਕ੍ਰਿਪਾ ਕਰਾਇ ॥੨॥ [ਦਸਮ ਅੰਗ ੪੭]

੪. ਕਹਾ ਬੁਧਿ ਪ੍ਰਭ ਤੁੱਛ ਹਮਾਰੀ ॥ ਬਰਨਿ ਸਕੈ ਮਹਿਮਾ ਜੁ ਤਿਹਾਰੀ ॥
ਹਮ ਨ ਸਕਤ ਕਰਿ ਸਿਫਤ ਤੁਮਾਰੀ ॥ ਆਪ ਲੇਹੁ ਤੁਮ ਕਥਾ ਸੁਧਾਰੀ ॥੩॥ [ਦਸਮ ਅੰਗ ੪੭]

੫. ਡੰਡਉਤਿ ਬੰਦਨ ਅਨਿਕ ਬਾਰ ਸਰਬ ਕਲਾ ਸਮਰਥ ॥
ਡੋਲਨ ਤੇ ਰਾਖਹੁ ਪ੍ਰਭੂ ਨਾਨਕ ਦੇ ਕਰਿ ਹਥ ॥੧॥ [ਗਉੜੀ ਮਹਲਾ ੫, ਅੰਗ ੨੫੬]

## ਪ੍ਰਮਾਰਥੀ ਵਿਚਾਰਾਂ ਸ਼ੁਰੂ ਕਰਨ ਤੋਂ ਪਹਿਲਾਂ ਪੜ੍ਹੇ ਜਾਣ ਵਾਲੇ ਮੰਗਲ

੧. ਜੇਤਾ ਜੀਉ ਪਿੰਡੁ ਸਭੁ ਤੇਰਾ ਤੂੰ ਅੰਤਰਜਾਮੀ ਪੁਰਖੁ ਭਗਵਾਨੁ ॥
ਦਾਸਨਿ ਦਾਸੁ ਕਹੈ ਜਨੁ ਨਾਨਕੁ ਜੇਹਾ ਤੂੰ ਕਰਾਇਹਿ ਤੇਹਾ ਹਉ ਕਰੀ ਵਖਿਆਨੁ ॥੪॥
[ਸੂਹੀ ਮਃ ੪, ਅੰਗ ੭੩੪]

੨. ਬੇਸੁਮਾਰ ਅਥਾਹ ਅਗਨਤ ਅਤੋਲੈ ॥
ਜਿਉ ਬੁਲਾਵਹੁ ਤਿਉ ਨਾਨਕ ਦਾਸ ਬੋਲੈ ॥ [ਗਉੜੀ ਸੁਖਮਨੀ ਮਃ ੫, ਅੰਗ ੨੯੨]

## ਕਥਾ ਦੀ ਸਮਾਪਤੀ ਵੇਲੇ ਪੜ੍ਹੇ ਜਾਣ ਵਾਲੇ ਅਸਤੋਤ੍ਰ

੧. ਹੇ ਗੋਬਿੰਦ ਹੇ ਗੋਪਾਲ ਹੇ ਦਇਆਲ ਲਾਲ ॥੧॥ਰਹਾਉ॥
ਪ੍ਰਾਨ ਨਾਥ ਅਨਾਥ ਸਖੇ ਦੀਨ ਦਰਦ ਨਿਵਾਰ ॥੧॥
ਹੇ ਸਮ੍ਰਥ ਅਗਮ ਪੂਰਨ ਮੋਹਿ ਮਇਆ ਧਾਰਿ ॥੨॥
ਅੰਧ ਕੂਪ ਮਹਾ ਭਇਆਨ ਨਾਨਕ ਪਾਰਿ ਉਤਾਰ ॥੩॥੮॥੩੦॥ [ਮਲਾਰ ਮਃ ੫, ਅੰਗ ੧੨੭੩]

੨. ਪਉੜੀ ॥ ਹੇ ਅਚੁਤ ਹੇ ਪਾਰਬ੍ਰਹਮ ਅਬਿਨਾਸੀ ਅਘਨਾਸ ॥
ਹੇ ਪੂਰਨ ਹੇ ਸਰਬ ਮੈ ਦੁਖ ਭੰਜਨ ਗੁਣਤਾਸ ॥
ਹੇ ਸੰਗੀ ਹੇ ਨਿਰੰਕਾਰ ਹੇ ਨਿਰਗੁਣ ਸਭ ਟੇਕ ॥
ਹੇ ਗੋਬਿਦ ਹੇ ਗੁਣ ਨਿਧਾਨ ਜਾ ਕੈ ਸਦਾ ਬਿਬੇਕ ॥
ਹੇ ਅਪਰੰਪਰ ਹਰਿ ਹਰੇ ਹਹਿ ਭੀ ਹੋਵਨਹਾਰ ॥
ਹੇ ਸੰਤਹ ਕੈ ਸਦਾ ਸੰਗਿ ਨਿਧਾਰਾ ਆਧਾਰ ॥
ਹੇ ਠਾਕੁਰ ਹਉ ਦਾਸਰੋ ਮੈ ਨਿਰਗੁਨ ਗੁਨੁ ਨਹੀ ਕੋਇ ॥
ਨਾਨਕ ਦੀਜੈ ਨਾਮ ਦਾਨੁ ਰਾਖਹੁ ਹੀਐ ਪਰੋਇ ॥੫੫॥ [ਗਉੜੀ ਮਃ ੫, ਅੰਗ ੨੬੧]

੩. **ਸਲੋਕੁ ॥ ਆਏ ਪ੍ਰਭ ਸਰਨਾਗਤੀ ਕਿਰਪਾ ਨਿਧਿ ਦਇਆਲ ॥**
**ਏਕ ਅਖਰੁ ਹਰਿ ਮਨਿ ਬਸਤ ਨਾਨਕ ਹੋਤ ਨਿਹਾਲ ॥੧॥** [ਗਉੜੀ ਮਃ ੫, ਅੰਗ ੨੬੧]

੪. **"ਵਾਹਿਗੁਰੂ ਨਾਮੁ ਜਹਾਜ ਹੈ ਚੜ੍ਹੇ ਸੁ ਉਤਰੈ ਪਾਰ ॥**
**ਜੋ ਸ਼ਰਧਾ ਕਰਿ ਸੇਂਵਦੇ ਗੁਰ ਪਾਰਿ ਉਤਾਰਨਿ ਹਾਰ ॥"** [ਸ੍ਰੀ ਗੁਰਮੁਖ ਪ੍ਰਕਾਸ਼, ਅੰਗ ੮੫੦]

## ਕਥਾ, ਪ੍ਰਚਾਰ, ਵਖਿਆਨ ਅਤੇ ਪ੍ਰਮਾਰਥੀ ਬਚਨ ਸੰਗਤ ਵਿਚ ਸੁਣਾਉਣ ਵੇਲੇ ਵਾਹਿਗੁਰੂ ਗੁਰ ਪ੍ਰਮੇਸ਼ਰ ਦੀ ਸਿਫਤ-ਸਲਾਹ ਵਿਚ ਕੁਝ ਚੋਣਵੇਂ, ਸੁਭਾਇਮਾਨ ਗੁਰਮਤਿ ਅਨੁਸਾਰ ਸ਼ਬਦ :—

ਵਾਹਿਗੁਰੂ ਜੀ ਕਾ ਖ਼ਾਲਸਾ ॥ ਵਾਹਿਗੁਰੂ ਜੀ ਕੀ ਫ਼ਤਹਿ ॥

ਅਕਾਲ ਪੁਰਖ, ਅੰਤਰਯਾਮੀ, ਪਤਿਤ ਪਾਵਨ, ਦੀਨਾ ਬੰਧੂ, ਭਗਤ ਵਛਲ, ਨਿਰਗੁਣ ਤੋਂ ਸਰਗੁਣ ਸਰੂਪ ਧਾਰਨ ਵਾਲੇ ਧੰਨ ਗੁਰੂ ਨਾਨਕ ਸਾਹਿਬ ਜੀ :—

ਯਥਾ— ੧. **ਆਪਿ ਨਰਾਇਣੁ ਕਲਾ ਧਾਰਿ ਜਗ ਮਹਿ ਪਰਵਰਿਯਉ ॥** [ਸਵਈਏ ਮਃ ੩, ਅੰਗ ੧੩੯੫]

੨. **ਜੋਤਿ ਰੂਪਿ ਹਰਿ ਆਪਿ ਗੁਰੂ ਨਾਨਕੁ ਕਹਾਯਉ ॥** [ਸਵਈਏ ਮਃ ੫, ਅੰਗ ੧੪੦੮]

ਨੇ ਦਸਵੇਂ ਜਾਮੇ ਵਿਚ ਗੁਰਤਾ ਗੱਦੀ ਜੋਤਿ ਜੁਗਤਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਸੌਂਪੀ। ਇਸ ਲਈ ਜਗਤ ਗੁਰੂ ਦਸ ਪਾਤਸ਼ਾਹੀਆਂ ਦੀ ਆਤਮਿਕ ਜੋਤਿ ਸ਼ਬਦ ਗੁਰੂ ਦੀ ਹਜ਼ੂਰੀ ਵਿਚ ਬੈਠੀ ਗੁਰੂ ਰੂਪ ਸਾਧ ਸੰਗਤ ਜੀ! ਮਨ ਬਿਰਤੀਆਂ ਇਕਾਗਰ ਕਰਕੇ ਬੈਠੀਏ ਜਿਸ ਕਰਕੇ ਗੁਰੂ ਉਪਦੇਸ਼ ਦੀ ਸੋਝੀ ਆਵੇ, ਆਤਮਿਕ ਸ਼ਾਂਤੀ ਪ੍ਰਾਪਤ ਹੋਵੇ, ਗੁਰਮਤਿ ਨਾਮ ਦੀ ਸੋਝੀ ਹੋਵੇ! ਹਾਜ਼ਰ ਸ਼ਬਦ ਗੁਰੂ ਦਾ ਆਇਆ ਮੁਖਵਾਕ ਉਪਦੇਸ਼ ਸੁਣੀਏ!

# ਸੰਪ੍ਰਦਾਈ ਬਾਰਹਮਾਹਾ ਸਟੀਕ

**ਸੰਗਰਾਂਦ—**ਬਾਰਹਮਾਹਾ ਦੀ ਕਥਾ ਆਰੰਭ ਕਰਨ ਤੋਂ ਪਹਿਲਾਂ ਸੰਗਰਾਂਦ ਸ਼ਬਦ ਦੀ ਵੀਚਾਰ ਕਰਨੀ ਅਤੀ ਜ਼ਰੂਰੀ ਹੈ। ਸੰਗਰਾਂਦ ਦੀ ਪਰਿਭਾਸ਼ਾ ਇਸ ਪ੍ਰਕਾਰ ਸਮਝੀ ਜਾਂਦੀ ਹੈ—ਇਹ ਸ਼ਬਦ ਸੰਸਕ੍ਰਿਤ ਘਰਾਣੇ ਵਿੱਚੋਂ ਗੁਰਮੁਖੀ ਭਾਸ਼ਾ ਵਿੱਚ ਆਇਆ ਹੈ। ਇਸ ਦਾ ਸੰਸਕ੍ਰਿਤ ਵਿੱਚ ਰੂਪ ਸੰਕ੍ਰਾਂਤਿ ਹੈ, ਜਿਸਦਾ ਅਰਥ—ਸੰ=ਭਲੀ ਪ੍ਰਕਾਰ, ਕ੍ਰਾਂਤਿ=ਤਬਦੀਲੀ, **ਵਾ:** ਉਹ ਰੇਖਾ ਜਿਸ ਉਪਰ ਸੂਰਜ ਫਿਰਦਾ ਹੈ, ਇਸ ਨੂੰ ਕ੍ਰਾਂਤਿਵ੍ਰਿਤ ਕਹਿੰਦੇ ਹਨ। ਭਾਵ ਜਿਸ ਦਿਨ ਧਰਤੀ ਦੇ ਚੱਕਰ ਨਾਲ ਸੂਰਜ ਨਵੀਂ ਰਾਸ ਵਿੱਚ ਤਬਦੀਲ ਹੁੰਦਾ ਹੈ, ਜਿਸ ਦਾ ਪ੍ਰਭਾਵ ਨਿੱਕੇ ਫੁੱਲਾਂ ਤੋਂ ਲੈ ਕੇ ਵੱਡੇ ਬਿਰਛਾਂ ਤੱਕ ਸਾਰੀ ਪ੍ਰਕ੍ਰਿਤੀ 'ਤੇ ਪ੍ਰਤੱਖ ਦੇਖਿਆ ਜਾਂਦਾ ਹੈ। ਸੰਗਰਾਂਦ ਪਦ ਸੰਸਕ੍ਰਿਤ ਦੇ ਪਦ ਸਾਂਕ੍ਰਾਂਤਿ (सांक्रांन्ति) ਦਾ ਪ੍ਰਾਕ੍ਰਿਤ ਅਤੇ ਪੰਜਾਬੀ ਰੂਪ ਹੈ। ਇਸ ਦਾ ਅਰਥ ਹੈ—ਸੂਰਜ ਦਾ ਇੱਕ ਰਾਸਿ ਤੋਂ ਦੂਜੀ ਰਾਸਿ ਵਿੱਚ ਜਾਣਾ। ਸਾਂਕ੍ਰਾਂਤਿ ਉਹ ਦਿਨ ਹੈ, ਜਦੋਂ ਸੂਰਜ ਨਵੀਂ ਰਾਸ ਵਿੱਚ ਦਾਖ਼ਲ ਹੁੰਦਾ ਹੈ। ਬਿਕ੍ਰਮਾਜੀਤ ਸਾਲ ਦੇ ਇਨ੍ਹਾਂ ਬਾਰਾਂ ਮਹੀਨਿਆਂ ਦਾ ਸੰਬੰਧ ਸੂਰਜ ਦੀ ਚਾਲ ਦੇ ਨਾਲ ਹੈ। ਹਰ ਦੇਸੀ ਮਹੀਨੇ ਦੀ ਪਹਿਲੀ ਤਰੀਕ ਨੂੰ ਸੂਰਜ ਇੱਕ ਰਾਸ ਨੂੰ ਛੱਡ ਕੇ ਦੂਜੀ ਰਾਸ ਵਿੱਚ ਪੈਰ ਧਰਦਾ ਹੈ। ਬਾਰਾਂ ਮਹੀਨੇ ਹਨ ਅਤੇ ਬਾਰਾਂ ਹੀ ਰਾਸਾਂ ਹਨ। ਜੋ ਲੋਕ ਸੂਰਜ ਦੇਵਤੇ ਦੇ ਉਪਾਸ਼ਕ ਹਨ, ਉਨ੍ਹਾਂ ਲਈ ਹਰੇਕ ਸੰਗਰਾਂਦ ਦਾ ਦਿਨ ਪਵਿੱਤਰ ਹੈ, ਕਿਉਂਕਿ ਉਸ ਦਿਨ ਸੂਰਜ ਦੇਵਤਾ ਇੱਕ ਰਾਸ ਨੂੰ ਛੱਡ ਕੇ ਦੂਜੀ ਰਾਸ ਵਿੱਚ ਆਉਂਦਾ ਹੈ। ਉਸ ਦਿਨ ਖ਼ਾਸ ਉਚੇਚਾ ਪੂਜਾ-ਪਾਠ ਕੀਤਾ ਜਾਂਦਾ ਹੈ, ਤਾਂ ਜੋ ਸੂਰਜ ਦੇਵਤਾ ਉਸ ਨਵੀਂ ਰਾਸ ਵਿੱਚ ਰਹਿ ਕੇ ਉਪਾਸ਼ਕ ਲਈ ਸਾਰਾ ਮਹੀਨਾ ਚੰਗਾ ਲੰਘਾਏ। ਇਸ ਤੋਂ ਉਲਟ ਗੁਰਮਤਿ ਵਿੱਚ ਸੂਰਜ ਦੇ ਥਾਂ ਅਕਾਲ ਪੁਰਖ ਦੀ ਪੂਜਾ ਪ੍ਰਮਾਣ ਕੀਤੀ ਗਈ ਹੈ। ਜੈਸਾ ਕਿ ਗੁਰੂ ਗੋਬਿੰਦ ਸਿੰਘ ਜੀ ਨੇ ਜਾਪ ਸਾਹਿਬ ਵਿੱਚ ਅਕਾਲ ਪੁਰਖ ਨੂੰ ਸੂਰਜਾਂ ਦਾ ਸੂਰਜ ਅਤੇ ਚੰਦ੍ਰਮਿਆਂ ਦਾ ਚੰਦ੍ਰਮਾਂ ਮੰਨ ਕੇ ਨਮਸਕਾਰ ਕੀਤਾ ਹੈ। ਜੈਸਾ ਕਿ :

ਯਥਾ— **ਨਮੋ ਸੂਰਜ ਸੂਰਜੇ ਨਮੋ ਚੰਦ੍ਰ ਚੰਦ੍ਰੇ॥** [ਸ੍ਰੀ ਦਸਮ ਗ੍ਰੰਥ, ਪੰਨਾ ੧੦]

ਦੂਸਰਾ ਸਿੱਖਾਂ ਨੂੰ ਸਤਿਗੁਰੂ ਜੀ ਨੇ ਬਾਣੀ ਰੂਪ ਸੂਰਜ ਦੀ ਪੂਜਾ ਵਿੱਚ ਜੋੜਿਆ ਹੈ। ਜੈਸਾ ਕਿ :

**ਗੁਰਬਾਣੀ ਇਸੁ ਜਗ ਮਹਿ ਚਾਨਣੁ ਕਰਮਿ ਵਸੈ ਮਨਿ ਆਏ॥੧॥**

[ਸਿਰੀਰਾਗੁ ਮਹਲਾ ੩, ਅੰਗ ੬੭]

ਬ੍ਰਾਹਮਣ ਦਾ ਵਿਸ਼ਵਾਸ ਬਾਹਰਲੇ ਪ੍ਰਕਾਸ਼ ਰੂਪ ਸੂਰਜ ਨਾਲ ਜੁੜਿਆ ਹੈ। ਸਿੱਖ ਦਾ ਵਿਸ਼ਵਾਸ ਅੰਤਰੀਵ ਭਾਵ ਵਿੱਚ ਗੁਰੂ ਰੂਪ ਸੂਰਜ ਨਾਲ ਜੁੜਿਆ ਹੈ। ਜੋ ਸਿੱਖ ਦੇ ਅੰਤਸ਼ਕਰਣ ਦੀ ਬਿਰਤੀ ਰੂਪ ਰਾਸ ਵਿੱਚ ਪ੍ਰਵੇਸ਼ ਕਰਕੇ ਆਪਣੀਆਂ ਉਪਦੇਸ਼ ਰੂਪ ਕਿਰਨਾਂ ਨਾਲ ਬੁੱਧੀ ਰੂਪ ਪ੍ਰਕ੍ਰਿਤੀ ਵਿੱਚ ਤਬਦੀਲੀ ਲਿਆ ਦਿੰਦਾ ਹੈ। ਭਾਵ ਸਿੱਖ ਦੀ ਵਿਸ਼ੇ ਵਿਸ਼ੈਣੀ ਬੁੱਧੀ ਨੂੰ ਬਦਲ ਕੇ ਆਤਮ ਵਿਸ਼ੈਣੀ ਬਣਾ ਦਿੰਦਾ ਹੈ। ਜੈਸਾ ਕਿ :

**ਕਹਿ ਕਬੀਰ ਬੁਧਿ ਹਰਿ ਲਈ ਮੇਰੀ ਬੁਧਿ ਬਦਲੀ ਸਿਧਿ ਪਾਈ॥੨॥**

[ਗਉੜੀ ਕਬੀਰ ਜੀ, ਅੰਗ ੩੩੯]

ਇਸ ਦਿਨ ਗੁਰੂ ਨਾਨਕ ਸਾਹਿਬ ਦੇ ਵੇਲੇ ਤੋਂ ਬ੍ਰਾਹਮਣੀ ਮਤ ਦਾ ਪ੍ਰਭਾਵ ਚੁੱਕਣ ਲਈ, ਸੂਰਜ ਦੀ ਪੂਜਾ ਛੱਡ ਕੇ ਅਕਾਲ ਪੁਰਖ ਦੀ ਪੂਜਾ ਕਰਕੇ ਪ੍ਰਮਾਤਮਾ ਅੱਗੇ ਗੁਰਸਿੱਖ ਅਰਦਾਸ ਕਰਦੇ ਹਨ ਕਿ ਹੇ ਪ੍ਰਭੂ ! ਸਾਰਾ ਮਹੀਨਾ ਆਪ ਦਾ ਨਾਮ ਜਪਦਿਆਂ ਸੁਖ-ਸ਼ਾਂਤੀ ਨਾਲ ਬਤੀਤ ਹੋਵੇ। ਗੁਰੂ ਸਾਹਿਬ ਦਾ ਮੁਖ ਨਿਸ਼ਾਨਾ ਕਿਰਤਮ ਪੂਜਾ ਨੂੰ ਛੱਡ ਕੇ ਕਰਤੇ ਦੀ ਪੂਜਾ ਕਰਾਉਣਾ ਹੈ।

[ਆਦਿ ਅੰਗ ੧੩੩]

***ਬਾਰਹ ਮਾਹਾ ਮਾਂਝ ਮਹਲਾ ੫ ਘਰੁ ੪ ੧ੴ ਸਤਿਗੁਰ ਪ੍ਰਸਾਦਿ ॥***

***ਕਿਰਤਿ ਕਰਮ ਕੇ ਵੀਛੁੜੇ ਕਰਿ ਕਿਰਪਾ ਮੇਲਹੁ ਰਾਮ ॥ ਚਾਰਿ ਕੁੰਟ ਦਹ ਦਿਸ ਭ੍ਰਮੇ ਥਕਿ ਆਏ ਪ੍ਰਭ ਕੀ ਸਾਮ ॥ ਧੇਨੁ ਦੁਧੈ ਤੇ ਬਾਹਰੀ ਕਿਤੈ ਨ ਆਵੈ ਕਾਮ ॥ ਜਲ ਬਿਨੁ ਸਾਖ ਕੁਮਲਾਵਤੀ ਉਪਜਹਿ ਨਾਹੀ ਦਾਮ ॥ ਹਰਿ ਨਾਹ ਨ ਮਿਲੀਐ ਸਾਜਨੈ ਕਤ ਪਾਈਐ ਬਿਸਰਾਮ ॥ ਜਿਤੁ ਘਰਿ ਹਰਿ ਕੰਤੁ ਨ ਪ੍ਰਗਟਈ ਭਠਿ ਨਗਰ ਸੇ ਗ੍ਰਾਮ ॥ ਸ੍ਰਬ ਸੀਗਾਰ ਤੰਬੋਲ ਰਸ ਸਣੁ ਦੇਹੀ ਸਭ ਖਾਮ ॥ ਪ੍ਰਭ ਸੁਆਮੀ ਕੰਤ ਵਿਹੂਣੀਆ ਮੀਤ ਸਜਣ ਸਭਿ ਜਾਮ ॥ ਨਾਨਕ ਕੀ ਬੇਨੰਤੀਆ ਕਰਿ ਕਿਰਪਾ ਦੀਜੈ ਨਾਮੁ ॥ ਹਰਿ ਮੇਲਹੁ ਸੁਆਮੀ ਸੰਗਿ ਪ੍ਰਭ ਜਿਸ ਕਾ ਨਿਹਚਲ ਧਾਮ ॥੧॥***

## ਬਾਰਹ ਮਾਹਾ ਮਾਂਝ ਮਹਲਾ ੫ ਘਰੁ ੪ ੧ੴ ਸਤਿਗੁਰ ਪ੍ਰਸਾਦਿ ॥

**ਉਥਾਨਕਾ—ਬਾਰਹਮਾਹਾ—**ਉਥਾਨਕਾ ਲਿਖਣ ਤੋਂ ਪਹਿਲਾਂ ਉਥਾਨਕਾ ਦੇ ਅੱਖਰੀ ਅਰਥ ਵੀ ਸਮਝਣੇ ਜ਼ਰੂਰੀ ਹਨ। ਉਥਾਨਕਾ ਦਾ ਸੰਸਕ੍ਰਿਤ ਵਿੱਚ ਰੂਪ ਉੱਥਾਨਿਕਾ, ਸੰਗਯਾ—ਕਿਸੇ ਪ੍ਰਸੰਗ ਨੂੰ ਉਥਾਨ (ਉਠਾਉਣ) ਤੋਂ ਪਹਿਲਾਂ ਕਥਨ ਕੀਤੀ ਵਜਾਖਯਾ, ਭੂਮਿਕਾ, ਦੀਬਾਚਾ, ਤਮਹੀਦ ਇਸ ਨੂੰ ਉਥਾਨਕਾ ਕਹਿੰਦੇ ਹਨ। ਗੁਰਬਾਣੀ ਵਿੱਚ ਜਪੁਜੀ ਸਾਹਿਬ ਤੋਂ ਲੈ ਕੇ ਰਾਗਮਾਲਾ ਤਕ ਬਾਣੀ ਅਤੇ ਸ਼ਬਦਾਂ ਦੀਆਂ ਉਥਾਨਕਾਵਾਂ ਦੀ ਪਰੰਪਰਾ ਸੰਪ੍ਰਦਾਈ ਗਿਆਨੀਆਂ ਵਿੱਚ ਚੱਲੀ ਆ ਰਹੀ ਹੈ। ਕੁਝ ਬਾਣੀਆਂ ਕੁਝ ਸ਼ਬਦਾਂ ਨੂੰ ਛੱਡ ਕੇ ਬਹੁਤ ਸਾਰੇ ਸ਼ਬਦਾਂ ਅਤੇ ਬਾਣੀਆਂ ਦੀਆਂ ਉਥਾਨਕਾ ਦੇ ਸੰਪ੍ਰਦਾਈ ਗਿਆਨੀਆਂ ਦੀਆਂ ਲਿਖਤਾਂ ਤੋਂ ਅਤੇ ਸੰਪ੍ਰਦਾਈ ਗਿਆਨੀਆਂ ਦੇ ਜ਼ੁਬਾਨੀ ਪ੍ਰਮਾਣ ਮਿਲਦੇ ਹਨ। ਕੁਝ ਗੁਰੂ ਘਰ ਦੇ ਵਿਦਵਾਨ, ਜੋ ਸੰਪ੍ਰਦਾ ਨਾਲ ਸੰਬੰਧਿਤ ਨਹੀਂ ਹਨ, ਪਰ ਪ੍ਰਮੇਸ਼ਰ ਨੇ ਬੁੱਧ ਅਤੇ ਵਿਦਿਆ ਦਾ ਬਲ ਬਖ਼ਸ਼ਿਸ਼ ਕੀਤਾ ਹੋਇਆ ਹੈ। ਉਨ੍ਹਾਂ ਨੇ ਉਥਾਨਕਾ ਦਾ ਪੁਰਜ਼ੋਰ ਸ਼ਬਦਾਂ ਵਿੱਚ ਖੰਡਨ ਕੀਤਾ ਹੈ। ਖੰਡਨ ਕਰਨ ਦਾ ਰਿਵਾਜ ਇਤਨਾ ਜ਼ੋਰ ਫੜ ਗਿਆ ਹੈ ਕਿ ਬਹੁਤ ਸਾਰੇ ਵਿਦਵਾਨ ਜੇ ਕਿਸੇ ਗੱਲ ਦਾ ਖੰਡਨ ਨਹੀਂ ਕਰਦੇ ਤਾਂ ਆਪਣਾ ਗਿਆਨ ਅਧੂਰਾ ਸਮਝਦੇ ਹਨ। ਉਥਾਨਕਾ ਦਾ ਬੇਲੋੜਾ ਖੰਡਨ ਕਰਨ ਤੋਂ ਪਹਿਲਾਂ ਇਸਦੇ ਮਨੋਰਥ ਨੂੰ ਸਮਝਣ ਦੀ ਲੋੜ ਸੀ। ਇਹ ਠੀਕ ਹੈ ਕਿ ਬਹੁਤ ਸਾਰੀਆਂ ਉਥਾਨਕਾ ਕਲਪਿਤ ਹੋਇਆ ਕਰਦੀਆਂ ਹਨ, ਪਰ ਉਨ੍ਹਾਂ ਦਾ ਮਨੋਰਥ ਸ਼ਬਦ ਦੇ ਭਾਵ ਨੂੰ ਸਮਝਣ ਵਿੱਚ ਬਹੁਤ ਵੱਡਾ ਸਹਾਇਕ ਹੁੰਦਾ ਹੈ ਅਤੇ ਪ੍ਰੇਮਾ ਭਗਤੀ ਦੀ ਸੁੰਦਰਤਾ ਨੂੰ ਪ੍ਰਗਟਾਉਣਾ ਹੈ।

ਸੋ, ਬਾਰਹਮਾਹਾ ਦੀ ਉਥਾਨਕਾ ਵੀ ਇਸੇ ਵਿਚਾਰਧਾਰਾ ਦਾ ਹਿੱਸਾ ਹੈ। ਇੱਕ ਬਾਰਹਮਾਹਾ ਗੁਰੂ ਨਾਨਕ ਸਾਹਿਬ ਨੇ ਤੁਖਾਰੀ ਰਾਗ ਵਿੱਚ ਉਚਾਰਨ ਕੀਤਾ। ਦੂਜਾ ਬਾਰਹਮਾਹਾ ਗੁਰੂ ਨਾਨਕ ਨੇ ਪੰਜਵੇਂ ਸਰੂਪ ਵਿੱਚ ਉਚਾਰਨ ਕੀਤਾ। ਦੋਨਾਂ ਬਾਰਹਮਾਹਾ ਦੀ ਉਥਾਨਕਾ ਮੂਲ ਰੂਪ ਵਿੱਚ ਇੱਕੋ ਹੀ ਹੈ। ਸਾਰੀ ਗੁਰਬਾਣੀ ਦਾ ਸਿਧਾਂਤ ਅਕਾਲ ਪੁਰਖ ਨਾਲ ਜੋੜਨਾ ਹੈ ਤੇ ਵਹਿਮਾਂ, ਭਰਮਾਂ, ਪਾਖੰਡਾਂ ਤੋਂ ਦੂਰ ਕਰਨਾ ਹੈ। ਬਹੁਤ ਪੁਰਾਣੇ ਸਮੇਂ ਤੋਂ ਧਰਮ ਦੇ ਆਗੂ ਕਹਾਉਣ ਵਾਲੇ ਬ੍ਰਾਹਮਣਾਂ ਨੇ ਇੱਕ ਐਸਾ ਭਰਮ ਪਾਇਆ ਹੋਇਆ ਸੀ ਕਿ ਜਦੋਂ ਮਹੀਨਾ ਚੜ੍ਹੇ, ਉਸ ਮਹੀਨੇ ਦਾ ਉਤਨੀ ਦੇਰ ਕੋਈ ਨਾਮ ਨਾ ਲਵੇ, ਜਿਤਨੀ ਦੇਰ ਤਕ ਧਰਮ ਦੇ ਆਗੂ ਭਲੇ ਪੁਰਸ਼ ਤੋਂ ਮਹੀਨੇ ਦਾ ਨਾਮ ਨਾ ਸੁਣ ਲਿਆ ਜਾਵੇ। ਅਗਿਆਨਤਾ ਦੇ ਕਾਰਨ ਲੋਕਾਂ ਨੇ ਇਹ ਗੱਲ ਜੁਗਾਂ ਅਤੇ ਸਦੀਆਂ ਤੋਂ ਸਵੀਕਾਰ ਕੀਤੀ ਹੋਈ ਸੀ। ਦਿਮਾਗ਼ੀ ਗ਼ੁਲਾਮੀ ਦਾ ਇਸ ਤੋਂ ਵੱਡਾ ਹੋਰ ਕੀ ਸਬੂਤ ਮਿਲ ਸਕਦਾ ਹੈ ਕਿ ਬ੍ਰਾਹਮਣਾਂ ਦੀ ਇਸ ਕਲਪਿਤ ਵਿਚਾਰਧਾਰਾ ਨੂੰ ਲੋਕਾਂ ਨੇ ਅਪਣਾਈ ਰੱਖਿਆ। ਆਪਣੇ ਸੁਆਰਥ ਲਈ ਬ੍ਰਾਹਮਣਾਂ ਨੇ ਲੋਕਾਂ ਵਿੱਚ ਪ੍ਰਚਾਰਿਆ ਹੋਇਆ ਸੀ ਕਿ ਜੋ ਪੁਰਸ਼ ਮਹੀਨਾ ਚੜ੍ਹੇ ਤੋਂ ਆਪਣੇ ਆਪ ਹੀ ਇਸਦਾ ਨਾਮ ਲਵੇਗਾ, ਉਸਦੀ ਉਮਰ ਘਟ ਜਾਵੇਗੀ, ਵਪਾਰ

ਵਿੱਚ ਘਾਟਾ ਪੈ ਜਾਵੇਗਾ, ਪਸ਼ੂ ਮਰ ਜਾਣਗੇ, ਘਰ ਵਿੱਚੋਂ ਬੀਮਾਰੀ ਨਹੀਂ ਨਿਕਲੇਗੀ ਆਦਿ ਇਨ੍ਹਾਂ ਗੱਲਾਂ ਤੋਂ ਭੈ-ਭੀਤ ਹੋ ਕੇ ਬ੍ਰਾਹਮਣਾਂ ਦੀ ਇਸ ਚਲਾਕੀ ਨੂੰ ਨਾ ਸਮਝਦੇ ਹੋਏ ਘਰ ਬੈਠੇ ਬ੍ਰਾਹਮਣਾਂ ਦੀ ਪੂਜਾ ਕਰਨ ਲੱਗੇ। ਬ੍ਰਾਹਮਣ ਭਾਵੇਂ ਕਿਸੇ ਪਿੰਡ ਵਿੱਚ ਸੀ ਜਾਂ ਸ਼ਹਿਰ ਵਿੱਚ ਸੰਗਰਾਂਦ ਵਾਲੇ ਦਿਨ ਨਕਦੀ ਜਾਂ ਪਦਾਰਥ ਭੇਟਾ ਦੇ ਕੇ ਬ੍ਰਾਹਮਣ ਨੂੰ ਨਮਸ਼ਕਾਰ ਕਰਕੇ ਪੁੱਛਣਾ ਕਿ ਅੱਜ ਕਿਹੜਾ ਮਹੀਨਾ ਚੜ੍ਹਿਆ ਹੈ। ਜਿਸ ਮਹੀਨੇ ਦੀ ਸੰਗਰਾਂਦ ਹੋਣੀ ਬ੍ਰਾਹਮਣ ਨੇ ਉਸੇ ਮਹੀਨੇ ਦਾ ਨਾਂ ਭੇਟਾ ਲੈ ਕੇ ਦੱਸਣਾ। ਹਾਲਾਂਕਿ ਉਸ ਮਹੀਨੇ ਦੇ ਨਾਂ ਬਾਰੇ ਲੋਕਾਂ ਨੂੰ ਪਹਿਲਾਂ ਹੀ ਪਤਾ ਹੁੰਦਾ ਸੀ। ਇਹ ਪ੍ਰਭਾਵ ਹੋਰਨਾਂ ਉੱਤੇ ਤਾਂ ਹੈ ਹੀ ਸੀ, ਕੁਝ ਭੋਲੇ ਭਾਲੇ ਸਿੱਖਾਂ ਉੱਤੇ ਵੀ ਗੁਰੂ ਸਾਹਿਬ ਨੇ ਵੇਖਿਆ ਤੇ ਗੁਰੂ ਸਾਹਿਬ ਦੇ ਪੂਰਨ ਗੁਰਸਿੱਖਾਂ—ਬਾਬਾ ਬੁੱਢਾ ਤੇ ਭਾਈ ਗੁਰਦਾਸ ਜੀ ਵਰਗਿਆਂ ਨੇ ਵੀ ਮਹਿਸੂਸ ਕੀਤਾ। ਇੱਕ ਦਿਨ ਸਾਹਿਬ ਸ੍ਰੀ ਗੁਰੂ ਅਰਜਨ ਦੇਵ ਜੀ ਸ੍ਰੀ ਅੰਮ੍ਰਿਤਸਰ ਸਾਹਿਬ ਦੀ ਪਵਿੱਤਰ ਧਰਤੀ ਵਿੱਚ ਸਿੱਖ ਸੰਗਤਾਂ ਦੇ ਸਜੇ ਦਰਬਾਰ ਵਿੱਚ ਸੁਸ਼ੋਭਿਤ ਸਨ। ਜੈਸਾ ਕਿ :

**ਸਿਖ ਹੰਸ ਸਰਵਰਿ ਇਕਠੇ ਹੋਏ ਸਤਿਗੁਰ ਕੈ ਹੁਕਮਾਵੈ ॥**

[ਵਾਰ ਰਾਮਕਲੀ ਮਃ ੫, ਅੰਗ ੯੬੦]

ਸਿੱਖ ਹੰਸਾਂ ਦੀ ਨਿਆਈਂ ਤੇ ਗੁਰੂ ਸਾਹਿਬ ਮਾਨ ਸਰੋਵਰ ਦੀ ਨਿਆਈਂ ਹਨ, ਜਿਥੇ ਸਿੱਖ ਸਾਧ ਸੰਗਤ ਵਿੱਚ ਬਹਿ ਕੇ ਨਾਮ ਗਿਆਨ ਦੇ ਮੋਤੀ ਚੁਗਦੇ ਹਨ, ਜੈਸਾ ਕਿ :

੧. **ਧਰਮਸਾਲ ਹੈ ਮਾਨਸਰੁ ਹੰਸ ਗੁਰਸਿਖ ਵਾਹੁ ॥**
**ਰਤਨ ਪਦਾਰਥ ਗੁਰ ਸਬਦੁ ਕਰਿ ਕੀਰਤਨੁ ਖਾਹੁ ॥** [ਭਾ: ਗੁਰਦਾਸ ਜੀ, ਵਾਰ ੯, ਪਉੜੀ ੧੪]

੨. **ਸਰਵਰ ਹੰਸ ਧੁਰੇ ਹੀ ਮੇਲਾ ਖਸਮੈ ਏਵੈ ਭਾਣਾ ॥**
**ਸਰਵਰ ਅੰਦਰਿ ਹੀਰਾ ਮੋਤੀ ਸੋ ਹੰਸਾ ਕਾ ਖਾਣਾ ॥** [ਵਾਰ ਰਾਮਕਲੀ ਮਃ ੩, ਅੰਗ ੯੫੬]

ਅੱਜ ਕੱਲ੍ਹ ਜਿਸ ਜਗ੍ਹਾ ਸ਼੍ਰੀ ਅੰਮ੍ਰਿਤਸਰ ਸਾਹਿਬ ਸਰੋਵਰ ਦੇ ਕੰਢੇ ਮਾਰਬਲ ਦਾ ਮੰਜੀ ਸਾਹਿਬ ਛੱਤਰੀ ਵਾਲਾ ਸੁਸ਼ੋਭਿਤ ਹੈ, ਉਸ ਜਗ੍ਹਾ ੧੬੬੧ ਬਿਕ੍ਰਮੀ ਸੰਮਤ ਚੇਤਰ ਦੇ ਮਹੀਨੇ ਦੀ ਸੰਗਰਾਂਦ ਵਾਲੇ ਦਿਨ ਗੁਰੂ ਕਾ ਦਰਬਾਰ ਐਸਾ ਸਜਿਆ ਹੋਇਆ ਸੀ, ਜਿਸ ਨੂੰ ਦੇਖ ਕੇ ਇੰਦ੍ਰਪੁਰੀ ਦਾ ਸਮਰਾਟ ਇੰਦ੍ਰ ਵੀ ਸ਼ਰਮਾਉਂਦਾ ਸੀ ਕਿ ਮੇਰੀ ਦੇਵਪੁਰੀ ਦੀ ਸ਼ੋਭਾ ਇਤਨੀ ਸੋਭਨੀਕ ਨਹੀਂ ਹੈ, ਜਿਤਨੀ ਗੁਰੂ ਦਰਬਾਰ ਦੀ ਸੋਭਾ ਹੈ, ਕਿਉਂਕਿ ਦੇਵਤਿਆਂ ਵਿੱਚ ਅਸਹਿਤਾ, ਖਹਿਤਾ, ਖੀਣਤਾ, ਹੰਕਾਰ, ਈਰਖਾ, ਕ੍ਰੋਧ ਆਦਿ ਦੋਸ਼ ਹਨ, ਪਰ ਗੁਰੂ ਕੇ ਸਿੱਖਾਂ ਵਿੱਚ ਸਦ ਭਾਵਨਾ ਹੈ, ਇੱਕ ਦੂਜੇ ਦਾ ਪਿਆਰ ਸਤਿਕਾਰ ਹੈ। ਸਿੱਖਾਂ ਦੀ ਸਭਾ ਵਿੱਚ ਵੱਡੇ-ਵੱਡੇ ਤੱਤ ਬੇਤੇ ਬ੍ਰਹਮ ਗਿਆਨੀ ਬਾਬਾ ਬੁੱਢਾ ਜੀ, ਭਾਈ ਗੁਰਦਾਸ ਜੀ, ਭਾਈ ਬਹਿਲੋ ਜੀ, ਭਾਈ ਸਾਲੋ ਜੀ, ਭਾਈ ਮੰਝ ਤੇ ਭਾਈ ਭਗਤੂ ਜੀ ਆਦਿ ਬੇਅੰਤ ਗੁਰਸਿੱਖ ਸੁਸ਼ੋਭਿਤ ਹਨ। ਵੇਖਣ ਵਾਲੇ ਨੂੰ ਐਸਾ ਲੱਗ ਰਿਹਾ ਹੈ ਕਿ ਜਿਵੇਂ ਅਕਾਸ਼ ਦੇ ਤਾਰਾ ਮੰਡਲ ਵਿੱਚ ਚੰਦਰਮਾ ਸ਼ੋਭਾ ਪਾ ਰਿਹਾ ਹੈ, ਤਾਰਿਆਂ ਦੀ ਤਰ੍ਹਾਂ ਗੁਰਸਿੱਖਾਂ ਦੀ ਕਰਨੀ ਚਮਕ ਰਹੀ ਹੈ। ਚੰਦ੍ਰਮਾਂ ਵਤ ਗੁਰੂ ਅਰਜਨ ਸਾਹਿਬ ਜੀ ਸ਼ੋਭਾ ਪਾ ਰਹੇ ਹਨ। ਭਾਵੇਂ ਚੰਦ੍ਰਮਾਂ ਦਾ ਪ੍ਰਮਾਣ ਪੂਰਨ ਰੂਪ ਵਿੱਚ ਨਹੀਂ ਘਟਦਾ, ਕਿਉਂਕਿ ਚੰਦ੍ਰਮਾਂ ਕਲੰਕੀ ਹੈ ਤੇ ਗੁਰੂ ਸਾਹਿਬ ਜੀ ਕਲੰਕ ਤੋਂ ਬਿਨਾਂ ਹਨ। ਜੈਸਾ ਕਿ :

**ਕਲੰਕੰ ਬਿਨਾ ਨੇਕਲੰਕੀ ਸਰੂਪੇ ॥** [ਦਸਮ ਗ੍ਰੰਥ, ਅੰਗ ੩]

ਚੰਦ੍ਰਮਾਂ ਦੀ ਚਾਨਣੀ ਵਿੱਚ ਠੰਢ ਅਤੇ ਪ੍ਰਕਾਸ਼ ਹੈ। ਸਤਿਗੁਰੂ ਜੀ ਭਗਤੀ ਰੂਪ ਚਾਨਣੇ ਦਾ ਪ੍ਰਕਾਸ਼ ਦੇ ਕੇ ਅਗਿਆਨ ਰੂਪ ਸੂਰਜ ਦੀਆਂ ਰਾਗ ਦਵੈਸ਼ ਰੂਪ ਕਿਰਨਾਂ ਦੀ ਤ੍ਰਿਸ਼ਨਾ ਰੂਪ ਧੁੱਪ ਕਰਕੇ ਸੜਦੇ ਹੋਏ ਹਿਰਦਿਆਂ ਨੂੰ ਸ਼ਾਂਤੀ ਪ੍ਰਦਾਨ ਕਰਦੇ ਹਨ। ਜੈਸਾ ਕਿ :

੧. **ਦਿਨੀਅਰੁ ਸੂਰੁ ਤ੍ਰਿਸਨਾ ਅਗਨਿ ਬੁਝਾਨੀ ਸਿਵ ਚਰਿਓ ਚੰਦੁ ਚੰਦਾਕੀ ॥੩॥**

[ਧਨਾਸਰੀ ਮਹਲਾ ੪, ਅੰਗ ੬੬੮]

**੨. ਜੈਸੇ ਸਕਤਿ ਸੂਰੁ ਬਹੁ ਜਲਤਾ ਗੁਰ ਸਸਿ ਦੇਖੇ ਲਹਿ ਜਾਇ ਸਭ ਤਪਨਾ॥੧॥**

[ਗੋਂਡ ਮਹਲਾ ੪, ਅੰਗ ੮੬੦]

ਸਤਿਗੁਰੂ ਜੀ ਬਾਣੀ ਰੂਪ ਚਾਨਣਾ ਦੇ ਕੇ ਗੁਰਸਿੱਖਾਂ ਦੀਆਂ ਬੁੱਧੀਆਂ ਰੂਪ ਕਵੀਆਂ ਨੂੰ ਖਿੜਾ ਰਹੇ ਹਨ। ਨਿੰਦਕ ਲੋਕ ਚਕਵਿਆਂ ਦੀ ਨਿਆਈਂ ਦੁਖ ਪਾ ਰਹੇ ਹਨ। ਗੁਰਮੁਖ ਚਕੋਰਾਂ ਦੀ ਨਿਆਈਂ ਆਪਣੇ ਨੇਤਰਾਂ ਨੂੰ ਸਫਲਾਉਣ ਲਈ ਅਖੰਡ ਦਰਸ਼ਨਾਂ ਦਾ ਅਕਹਿ ਰਸ ਮਾਣ ਰਹੇ ਹਨ। ਸਤਿਗੁਰੂ ਜੀ ਸੂਰਜਾਂ ਦੇ ਸੂਰਜ ਤੇ ਚੰਦ੍ਰਮਾਂ ਦੇ ਚੰਦ੍ਰਮਾਂ ਹਨ। ਜੈਸਾ ਕਿ :

**ਨਮੋ ਸੂਰਜ ਸੂਰਜੇ ਨਮੋ ਚੰਦ੍ਰ ਚੰਦ੍ਰੇ॥** [ਦਸਮ ਗ੍ਰੰਥ, ਪੰਨਾ ੧੦]

ਜਿਸ ਤਰ੍ਹਾਂ ਉਪਰ ਗੁਰੂ ਨੂੰ ਚੰਦ੍ਰਮਾਂ ਨਾਲ ਉਪਮਾ ਦਿੱਤੀ ਹੈ, ਇਸੇ ਤਰ੍ਹਾਂ ਇੱਕ ਪੱਖ ਵਿੱਚ ਗੁਰੂ ਨੂੰ ਸੂਰਜ ਨਾਲ ਵੀ ਉਪਮਾ ਦਿੱਤੀ ਜਾਂਦੀ ਹੈ। ਜਿਸ ਤਰ੍ਹਾਂ ਸੂਰਜ ਆਪਣੇ ਪ੍ਰਕਾਸ਼ ਦਾ ਭਾਵ ਚੰਦ੍ਰਮਾਂ 'ਤੇ ਪਾ ਕੇ ਉਸਦੀ ਚਮਕ ਨੂੰ ਮੱਧਮ ਕਰ ਦਿੰਦਾ ਹੈ। ਸੂਰਜ ਦੇ ਚਾਨਣੇ ਵਿੱਚ ਚੰਦ੍ਰਮਾਂ ਦਿਸਣ ਤੋਂ ਹਟ ਜਾਂਦਾ ਹੈ ਤੇ ਇਸੇ ਤਰ੍ਹਾਂ ਸਤਿਗੁਰੂ ਜੀ ਆਪਣੀਆਂ ਗਿਆਨ ਰੂਪ ਕਿਰਨਾਂ ਦਾ ਪ੍ਰਕਾਸ਼ ਸਿੱਖਾਂ ਦੇ ਹਿਰਦਿਆਂ ਵਿੱਚ ਦੇ ਕੇ ਮੋਹ ਰੂਪ ਚੰਦ੍ਰਮਾਂ ਦੀ ਚਾਨਣੀ, ਅਵਿਦਿਆ ਰੂਪ ਰਾਤ ਨੂੰ ਸਮੇਟ ਰਹੇ ਹਨ। ਗੁਰਸਿੱਖਾਂ ਦੇ ਮਨਾਂ ਰੂਪ ਕਮਲਾਂ ਨੂੰ ਖਿੜਾ ਰਹੇ ਹਨ। ਜਗਿਆਸੂ ਰੂਪ ਚਕਵੀਆਂ ਦਾ ਬ੍ਰਹਮ ਰੂਪ ਚਕਵੇ ਨਾਲ ਮਿਲਾਪ ਕਰਾ ਕੇ ਜਨਮਾਂ-ਜਨਮਾਂਤਰਾਂ ਦੇ ਵਿਛੋੜੇ ਦਾ ਦੁਖ ਖ਼ਤਮ ਕਰ ਰਹੇ ਹਨ। ਮਨਮੁਖ ਲੋਕ ਕਵੀਆਂ ਦੀ ਬਗ਼ੀਚੀ ਵਤ ਮੁਰਝਾ ਰਹੇ ਹਨ, ਕਿਉਂਕਿ ਉਹ ਗੁਰੂ ਰੂਪ ਸੂਰਜ ਦਾ ਚਾਨਣਾ ਨਹੀਂ ਸਹਾਰ ਸਕਦੇ। ਨਿੰਦਕ ਲੋਕ ਉੱਲੂਆਂ ਵਾਂਗ ਆਪਣੇ ਘਰਾਂ ਰੂਪ ਖੁੱਡਾਂ ਵਿੱਚ ਵੜੇ ਬੈਠੇ ਹਨ। ਦੰਭੀ ਪਾਖੰਡੀ ਰੂਪ ਤਾਰੇ ਛਿਪ ਰਹੇ ਹਨ। ਅਗਿਆਨ ਦਾ ਹਨੇਰਾ ਉਡ ਗਿਆ ਹੈ। ਇਸ ਪ੍ਰਕਾਰ ਸਾਰੀਆਂ ਸਿੱਖ ਸੰਗਤਾਂ ਉਸ ਸਮੇਂ ਦੀ ਉਡੀਕ ਕਰ ਰਹੀਆਂ ਹਨ ਕਿ ਜਦੋਂ ਗੁਰੂ ਰੂਪ ਬੱਦਲ ਅਭੇਦ ਨਿਸ਼ਚੇ ਦੀ ਵਰਖਾ ਕਰਕੇ ਸ਼ਾਂਤੀ ਰੂਪ ਸ੍ਵਾਂਤੀ ਬੂੰਦ ਦੀ ਬਖ਼ਸ਼ਿਸ਼ ਕਰਨ।

ਸੰਪ੍ਰਦਾ ਦੇ ਗਿਆਨੀ ਮਹਾਂਪੁਰਸ਼ਾਂ ਵਿੱਚ ਬਾਰਹਮਾਹਾ ਦੀ ਉਥਾਨਕਾ ਦਾ ਰੂਪ ਭਾਵੇਂ ਵੱਖਰਾ-ਵੱਖਰਾ ਨਜ਼ਰ ਆਉਂਦਾ ਹੈ, ਜੈਸਾ ਕਿ ਟੀਕਾ ਫ਼ਰੀਦਕੋਟ, ਟੀਕਾ ਸੰਤ ਕਿਰਪਾਲ ਸਿੰਘ ਜੀ (ਸੰਪ੍ਰਦਾ ਭਾਈ ਮਨੀ ਸਿੰਘ ਜੀ), ਸੰਤ ਗਿਆਨੀ ਗੁਰਬਚਨ ਸਿੰਘ ਜੀ ਆਦਿ ਦੇ ਕਥਨ ਵੱਖਰੇ-ਵੱਖਰੇ ਹਨ, ਪਰ ਸਿਧਾਂਤ ਰੂਪ ਵਿੱਚ ਸਭ ਦੀ ਏਕਤਾ ਹੈ, ਕਿਉਂਕਿ ਸਾਰੇ ਸੰਪ੍ਰਦਾਈ ਗਿਆਨੀਆਂ ਦਾ ਵੀਚਾਰ ਸਿਧਾਂਤਕ ਰੂਪ ਵਿੱਚ ਇੱਕ ਵਾਹਿਗੁਰੂ ਪ੍ਰਮੇਸ਼ਰ ਨਾਲ ਜੋੜਨ ਦਾ ਹੀ ਹੈ, ਸਾਰੀਆਂ ਉਥਾਨਕਾ ਵਿੱਚ ਬ੍ਰਾਹਮਣਾਂ ਦੇ ਭਰਮ ਜਾਲ ਤੋਂ ਬਚਣ ਦੀ ਹੀ ਭਾਵਨਾ ਹੈ। ਸੰਗਤ ਦੇ ਪ੍ਰੇਰੇ ਹੋਏ ਬਾਬਾ ਬੁੱਢਾ ਸਾਹਿਬ ਨੇ ਪਰਉਪਕਾਰ ਹਿਤ ਬੇਨਤੀ ਕੀਤੀ ਕਿ ਮਹਾਰਾਜ ਜੀ ! ਜਿਵੇਂ ਆਪ ਜੀ ਨੇ ਪਹਿਲੇ ਜਾਮੇ ਵਿੱਚ ਇਸ ਭਰਮ ਜਾਲ ਨੂੰ ਤੋੜਨ ਲਈ ਬਾਰਹਮਾਹਾ ਦਾ ਉਚਾਰਨ ਕੀਤਾ ਹੈ। ਕਿਰਪਾ ਕਰਕੇ ਸੁਖੈਨ ਰੂਪ ਵਿੱਚ ਬਾਰਹਮਾਹਾ ਦੀ ਐਸੀ ਬਾਣੀ ਬਖ਼ਸ਼ਿਸ ਕਰੋ, ਜਿਸ ਕਰਕੇ ਸਰਲ ਸੁਭਾਅ ਵਾਲੇ ਗੁਰਸਿੱਖ ਤੇ ਭੋਲੀਆਂ ਭਾਲੀਆਂ ਸੰਗਤਾਂ ਬਿਨਾਂ ਅਰਥਾਂ ਤੋਂ ਬਾਣੀ ਨੂੰ ਸਮਝ ਕੇ ਅਨੰਦ ਮਾਣ ਸਕਣ। ਜਿਥੇ ਬ੍ਰਾਹਮਣ ਸੰਗਰਾਂਦ ਨੂੰ ਸੂਰਜ ਦਾ ਦਿਨ ਮੰਨ ਕੇ ਸੂਰਜ ਦੇਵਤਾ ਦੀ ਪੂਜਾ ਕਰਦੇ ਹਨ। ਸਿੱਖ ਇੱਕ ਅਕਾਲ ਪੁਰਖ ਦੀ ਪੂਜਾ ਕਰਨ। ਇਸ ਪਰਉਪਕਾਰ ਹਿਤ ਸਤਿਗੁਰੂ ਜੀ ਨੇ ਬਾਬਾ ਬੁੱਢਾ ਸਾਹਿਬ ਦੀ ਬੇਨਤੀ ਨੂੰ ਮੰਨ ਕੇ ਬਾਰਹਮਾਹਾ ਦਾ ਉਚਾਰਨ ਕੀਤਾ ਅਤੇ ਸਿੱਖਾਂ ਦਾ ਭਰੋਸਾ ਬ੍ਰਾਹਮਣਾਂ ਨੂੰ ਛੱਡ ਕੇ ਗੁਰੂ ਸਾਹਿਬ ਦੇ ਉਚਾਰਨ ਕੀਤੇ ਅੰਮ੍ਰਿਤ ਬਚਨਾਂ 'ਤੇ ਬੱਝਿਆ। ਸਤਿਗੁਰੂ ਜੀ ਨੇ ਹੁਕਮ ਕੀਤਾ ਕਿ ਮੇਰੇ ਸਿੱਖਾਂ ਨੂੰ ਬ੍ਰਾਹਮਣ ਕੋਲੋਂ ਫਲਾਦੇਸ਼ ਸੁਨਣ ਦੀ ਲੋੜ ਨਹੀਂ। ਧੁਰ ਕੀ ਬਾਣੀ ਤੋਂ ਵੱਡਾ ਉਪਦੇਸ਼ ਕਿਤੋਂ ਵੀ ਪ੍ਰਾਪਤ ਨਹੀਂ ਹੋ ਸਕਦਾ। ਬ੍ਰਾਹਮਣ ਦੀ ਪ੍ਰੇਰਨਾ ਅਨੁਸਾਰ ਲੋਕ ਸੂਰਜ ਦੀ ਪੂਜਾ ਲਈ ਇਕੱਠੇ ਹੁੰਦੇ ਸਨ। ਸਤਿਗੁਰੂ ਜੀ ਦੀ ਪ੍ਰੇਰਨਾ ਅਨੁਸਾਰ ਅਕਾਲ ਪੁਰਖ ਦੀ ਪੂਜਾ ਵਾਸਤੇ ਮਹੀਨੇ ਵਿੱਚ ਦੋ ਦਿਨ ਮੱਸਿਆ ਤੇ ਸੰਗਰਾਂਦ ਨੀਯਤ ਕੀਤੇ ਗਏ। ਜੈਸਾ ਕਿ ਇਸ ਦਾ ਪ੍ਰਮਾਣ ਭਾਈ ਨੰਦ ਲਾਲ ਦੇ ਇਸ ਇਸ਼ਾਰੇ ਤੋਂ ਵੀ ਮਿਲਦਾ

ਹੈ। ਭਾਈ ਸਾਹਿਬ "ਜ਼ਿੰਦਗੀਨਾਮਾ" ਵਿੱਚ ਲਿਖਦੇ ਹਨ ਕਿ ਜੁੰਮੇ (ਸ਼ੁਕਰਵਾਰ) ਵਾਲੇ ਦਿਨ ਭਲੇ ਪ੍ਰਹੇਜ਼ਗਾਰ ਮੁਸਲਮਾਨ ਰੱਬ ਦੀ ਨਮਾਜ਼ ਲਈ ਇਕੱਠੇ ਹੁੰਦੇ ਹਨ। ਤਿਵੇਂ ਸਾਡੇ ਧਰਮ ਵਿੱਚ ਵੀ ਸਾਧ ਸੰਗਤ ਵਿੱਚ ਜੁੜਨ ਦਾ ਰਿਵਾਜ਼ ਪੈ ਗਿਆ ਹੈ। ਮਹੀਨੇ ਵਿੱਚ ਦੋ ਵਾਰ ਉਸ ਪਰਵਦਗਾਰ ਦੀ ਉਚੇਚੀ ਯਾਦ ਲਈ ਇਕੱਠੇ ਹੁੰਦੇ ਹਨ। ਪਹਿਲਾਂ ੧੯ਵੇਂ ਸ਼ੇਅਰ ਵਿੱਚ ਭਾਈ ਸਾਹਿਬ ਲਿਖਦੇ ਹਨ। ਜੈਸਾ ਕਿ :

**ਰੂਜ਼ਿ ਜੁਮਅਾ ਮੋਮਨਾਨਿ ਪਾਕਬਾਜ਼॥ ਗਿਰਦ ਮੀ ਆਇੰਦ ਅਜ਼ ਬਹਿਰਿ ਨਿਮਾਜ਼॥੧੯॥**

(ਸ਼ੁਕਰਵਾਰ ਵਾਲੇ ਦਿਨ ਪਾਕ ਪਰਹੇਜ਼ਗਾਰ ਮੁਸਲਮਾਨ ਰੱਬ ਦੀ ਨਿਮਾਜ਼ ਲਈ ਇਕੱਠੇ ਹੁੰਦੇ ਹਨ)

ਇਸੇ ਤਰ੍ਹਾਂ ਸਾਡੇ ਧਰਮ ਵਿੱਚ ਰੱਬ ਦੇ ਪਿਆਰੇ ਸਾਧ ਸੰਗਤ ਵਿੱਚ ਜੁੜਦੇ ਹਨ ਅਤੇ ਵਾਹਿਗੁਰੂ ਦੇ ਪ੍ਰੇਮ ਵਿੱਚ ਰੰਗ ਮਾਣਦੇ ਹਨ। ਜੈਸਾ ਕਿ :

**ਹਮ ਚੁਨਾ ਦਰ ਮਜ਼ਹਬ ਮਹ ਸਾਧ ਸੰਗ॥**
**ਕਜ਼ ਮਹਬਤ ਬਾ ਖ਼ੁਦਾ ਦਾਰੰਦ ਰੰਗ॥੨੦॥**

ਫਿਰ ਅਗਲੇ ਹੀ ਸ਼ੇਅਰ ਵਿੱਚ ਭਾਈ ਸਾਹਿਬ ਕਹਿੰਦੇ ਹਨ ਕਿ ਮਹੀਨੇ ਵਿੱਚ ਦੋ ਵਾਰ ਉਸ ਪਰਵਦਗਾਰ ਦੀ ਉਚੇਚੀ ਯਾਦ ਲਈ ਗੁਰੂ ਦੇ ਸਿੱਖ ਇਕੱਠੇ ਹੁੰਦੇ ਹਨ। ਇਹ ਦੋ ਵਾਰ ਸੰਗਰਾਂਦ ਤੇ ਮੱਸਿਆ ਹੀ ਹੈ। ਜੈਸਾ ਕਿ :

**ਗਿਰਦ ਮੀ ਆਇੰਦ ਦਰ ਮਾਹੇ ਦੋ ਬਾਰ॥**
**ਬਹਿਰਿ ਜ਼ਿਕਰਿ ਖਾਸਾਇ ਪਰਵਦਗਾਰ॥੨੧॥**

ਨਾਲ ਹੀ ਇਹ ਵੀ ਭਰਮ ਸਤਿਗੁਰੂ ਜੀ ਨੇ ਕੱਢ ਦਿੱਤਾ ਕਿ ਮਹੀਨੇ ਦਾ ਨਾਮ ਸੁਣ ਕੇ ਮਹੀਨੇ ਭਰ ਸ਼ਾਂਤੀ ਰਹੇਗੀ ਤੇ ਸੁਖ ਮਿਲਣਗੇ। ਸੁਖ ਦੁਖ ਵਿੱਚ ਬਿਰਤੀ ਸਮਾਨ ਕਰਕੇ ਵਿਚਰਨ ਦਾ ਢੰਗ ਦੱਸਿਆ ਹੈ। ਜਿਹੜਾ ਪਦਾਰਥ ਸ਼ਖ਼ਸੀ ਪੂਜਾ ਵਾਸਤੇ ਜਾਂਦਾ ਸੀ, ਉਹ ਪਰਉਪਕਾਰ ਹਿਤ ਵਰਤਿਆ ਜਾਣ ਲੱਗਾ ਤੇ ਸਿੱਖਾਂ ਵਿੱਚ ਅਕਾਲ ਪੁਰਖ ਦੀ ਪੂਜਾ ਸ਼ੁਰੂ ਹੋਈ। ਉਹਨਾਂ ਬ੍ਰਾਹਮਣਾਂ ਨੂੰ ਇਸ ਗੱਲ ਦੀ ਭਾਰੀ ਤਕਲੀਫ਼ ਹੋਈ, ਜਿਨ੍ਹਾਂ ਨੂੰ ਸੰਗਰਾਂਦ ਵਾਲੇ ਦਿਨ ਬਿਨਾਂ ਕੋਈ ਕੰਮ ਕੀਤਿਆਂ ਮਹੀਨੇ ਭਰ ਦੀ ਤਨਖ਼ਾਹ ਪਹਿਲਾਂ ਹੀ ਮਿਲ ਜਾਂਦੀ ਸੀ, ਜਦੋਂ ਕਿ ਲੋਕਾਂ ਨੂੰ ਮਹੀਨਾ ਭਰ ਕੰਮ ਕਰਕੇ ਫਿਰ ਤਨਖ਼ਾਹ ਮਿਲਦੀ ਸੀ। ਇਸ ਈਰਖਾ ਨੇ ਅੱਗੇ ਚੱਲ ਕੇ ਬੜੇ ਚਮਤਕਾਰ ਦਿਖਾਏ, ਜੋ ਇਥੇ ਵਰਨਣ ਕਰਨ ਦੀ ਲੋੜ ਨਹੀਂ ਹੈ। ਕੁਝ ਸ਼ੰਕਾਵਾਦੀਆਂ, ਨਵੀਨ ਗਿਆਨੀਆਂ ਦਾ ਜੋ ਵੀਚਾਰ ਹੈ ਕਿ ਮੱਸਿਆ, ਸੰਗਰਾਂਦ, ਪੂਰਨਮਾਸ਼ੀ ਆਦਿ ਦਿਹਾੜੇ ਮਨਾਉਣੇ ਮਨਮੱਤ ਹਨ, ਉਨ੍ਹਾਂ ਦੇ ਚਰਨਾਂ ਵਿੱਚ ਸਨਿਮਰ ਬੇਨਤੀ ਹੈ ਕਿ ਕੀ ਇਨ੍ਹਾਂ ਦਿਹਾੜਿਆਂ ਵਿੱਚ ਅਕਾਲ ਪੁਰਖ ਨੂੰ ਮੰਨਣਾ ਵੀ ਮਨਮੱਤ ਹੈ ? ਸੰਸਾਰ ਦੇ ਧੰਧਿਆਂ ਵਿੱਚ ਫਸੇ ਲੋਕਾਂ ਨੂੰ ਹਰ ਰੋਜ਼ ਸੰਗਤ ਵਿੱਚ ਇਕੱਠੇ ਹੋਣਾ ਮੁਸ਼ਕਲ ਸੀ, ਕਿਉਂਕਿ ਉਨ੍ਹਾਂ ਸਮਿਆਂ ਵਿੱਚ ਅੱਜ-ਕੱਲ੍ਹ ਵਰਗੇ ਸਾਧਨ ਨਹੀਂ ਸਨ, ਇਸ ਲਈ ਸਤਿਗੁਰੂ ਜੀ ਨੇ ਮਹੀਨੇ ਵਿੱਚ ਦੋ ਵਾਰ ਇਕੱਠੇ ਹੋਣ ਦੀ ਗੱਲ ਨੂੰ ਪਰਪੱਕ ਕਰ ਦਿੱਤਾ ਅਤੇ ਨਾਲ ਇਹ ਵੀ ਕਿਹਾ ਹੈ ਕਿ ਜਿਹੜੇ ਹਰ ਰੋਜ਼ ਸੰਗਤ ਵਿੱਚ ਆ ਸਕਦੇ ਹਨ ਉਹ ਦੋ ਵੇਲੇ ਆਉਣ, ਜਿਹੜੇ ਦੂਰ ਰਹਿੰਦੇ ਉਹ ਮਹੀਨੇ ਵਿੱਚ ਦੋ ਵਾਰ ਆਉਣ, ਜਿਹੜੇ ਬਹੁਤੀ ਦੂਰ ਪ੍ਰਦੇਸ਼ ਵਿੱਚ ਰਹਿੰਦੇ ਹਨ, ਉਹ ਸਾਲ ਵਿੱਚ ਦੋ ਵਾਰ ਜਾਂ ਇਕ ਵਾਰ ਆਪਣਾ ਦਸਵੰਧ ਲੈ ਕੇ ਗੁਰਮਤਿ ਉਪਦੇਸ਼ ਸੁਨਣ ਵਾਸਤੇ ਆਉਣ। ਮਹੀਨੇ ਵਿੱਚ ਦੋ ਵਾਰ ਗੁਰਮਤਿ ਸਿਖਾਉਣ ਲਈ ਕੋਈ ਤਾਂ ਸਮਾਂ ਨਿਸਚਿਤ ਕਰਨਾ ਹੀ ਸੀ। ਉਸ ਸਮੇਂ ਦੀ ਅਨਪੜ੍ਹਤਾ, ਸੰਗਤਾਂ ਵਿੱਚ ਭੋਲਾਪਣ ਵਿਚਾਰਦੇ ਹੋਏ ਸਤਿਗੁਰੂ ਜੀ ਨੇ ਜਿਹੜੇ ਦਿਹਾੜੇ ਲੋਕਾਂ ਦੀ ਜ਼ੁਬਾਨ 'ਤੇ ਚੜ੍ਹੇ ਹੋਏ ਸਨ ਅਤੇ ਯਾਦ ਰਹਿ ਸਕਦੇ ਹਨ ਉਹ ਮੱਸਿਆ, ਸੰਗਰਾਂਦ, ਪੂਰਨਮਾਸ਼ੀ ਸਨ। ਬਾਰਾਂ ਮਹੀਨਿਆਂ ਦੁਆਰਾ ਉਪਦੇਸ਼ ਬਖ਼ਸ਼ ਕੇ ਹੁਕਮ ਕੀਤਾ ਕਿ ਜਦੋਂ ਮਹੀਨਾ ਚੜ੍ਹੇ ਸੰਗਰਾਂਦ ਵਾਲੇ ਦਿਨ ਇਸ ਅੰਮ੍ਰਿਤ ਮਈ ਬਾਣੀ ਦੁਆਰਾ ਪ੍ਰਮਾਤਮਾ ਦਾ ਚਿੰਤਨ ਕਰਨਾ। ਇਸ ਬਾਰਹਮਾਹਾ ਵਿੱਚ ਪਹਿਲੀ ਪਉੜੀ ਮੰਗਲ ਰੂਪ ਹੈ, ਜਿਸ ਵਿੱਚ ਵਾਹਿਗੁਰੂ ਨੂੰ ਨਿਰਦੋਸ਼ ਕਿਹਾ ਹੈ। ਜੀਵਾਂ ਨੂੰ ਆਪਣੇ ਕਰਮਾਂ ਅਨੁਸਾਰ ਫਲ ਭੋਗਦੇ ਦੱਸ ਕੇ ਸਾਨੂੰ ਆਪਣੇ ਗੁਨਾਹ ਬਖ਼ਸ਼ਾਉਣ ਦਾ ਤਰੀਕਾ

ਦੱਸਿਆ ਹੈ। ਅਖ਼ੀਰਲੀ ਪਉੜੀ ਵਿੱਚ ਨਾਮ ਦਾ ਫਲ ਦੱਸਿਆ ਹੈ ਕਿ ਜਿਸ ਨੇ ਨਾਮ ਨੂੰ ਧਿਆਇਆ ਹੈ, ਉਸਦੇ ਸਾਰੇ ਕਾਰਜ ਪੂਰੇ ਹੋ ਗਏ ਹਨ। ਜੈਸਾ ਕਿ :

੧. **ਚਲਿਆ ਪਤਿ ਸਿਉ ਜਨਮੁ ਸਵਾਰਿ ਵਾਜਾ ਵਾਇਸੀ॥** [ਸੂਹੀ ਮਹਲਾ ੧, ਅੰਗ ੭੩੦]

੨. **ਜਿਨੀ ਨਾਮੁ ਧਿਆਇਆ ਗਏ ਮਸਕਤਿ ਘਾਲਿ॥**
**ਨਾਨਕ ਤੇ ਮੁਖ ਉਜਲੇ ਕੇਤੀ ਛੁਟੀ ਨਾਲਿ॥** [ਜਪੁਜੀ ਸਾਹਿਬ, ਅੰਗ ੮]

**ਬਾਰਹਮਾਹਾ—**ਇਕ ਕਾਵਿ ਰੂਪ ਬਾਣੀ ਜਿਸ ਵਿੱਚ ਸਾਲ ਦੇ ਬਾਰਾਂ ਮਹੀਨਿਆਂ ਦੇ ਆਧਾਰ 'ਤੇ ਰਚਨਾ ਕੀਤੀ ਗਈ ਹੈ। ਇਹ ਵਿਸ਼ੇਸ਼ ਕਰਕੇ ਮਹੀਨਿਆਂ ਦੇ ਮੁਤਾਬਿਕ ਬਦਲਦੇ ਪ੍ਰਕ੍ਰਿਤੀ ਦੇ ਰੰਗਾਂ 'ਤੇ ਆਧਾਰਿਤ ਬਿਰਹੋਂ ਦੀਆਂ ਸੁਰਾਂ ਛੇੜਦਾ ਹੈ, ਅੰਤ ਮਿਲਾਪ ਦਾ ਨਗਮਾ ਗਾਉਂਦਾ ਹੈ। ਇਸ ਦਾ ਤਾਣਾ ਪੇਟਾ ਵਧੇਰੇ ਬਿਰਹੋਂ ਵਿਯੋਗ ਦਾ ਹੁੰਦਾ ਹੈ, ਅਖ਼ੀਰ ਬਸਤਰ ਮਿਲਾਪ ਦਾ ਬੁਣਿਆ ਜਾਂਦਾ ਹੈ। ਮਾਸਊਦ ਸਾਅਦ ਸੁਲਮੇਾਨ ਲਾਹੌਰੀ (੧੦੪੭-੧੧੨੨ ਈ:) ਦਾ ਲਿਖਿਆ ਪ੍ਰਾਪਤ ਫ਼ਾਰਸੀ ਬਾਰਾਮਾਹਾ ਇਸ ਗੱਲ ਦਾ ਪ੍ਰਮਾਣ ਪੇਸ਼ ਕਰਦਾ ਹੈ ਕਿ ਭਾਰਤੀ ਸਾਹਿਤ ਵਿੱਚ ਇਸ ਦੀ ਪਰੰਪਰਾ ਪੁਰਾਣੀ ਰਹੀ ਹੈ। ਜਿਸ ਤੋਂ ਪ੍ਰਭਾਵਿਤ ਹੋ ਕੇ ਇਕ ਫ਼ਾਰਸੀ ਕਵੀ ਨੇ ਬਾਰਾਮਾਹ ਲਿਖਿਆ, ਕਿਉਂਕਿ ਈਰਾਨੀ ਸ਼ਾਇਰੀ ਵਿੱਚ ਤਾਂ ਇਸ਼ਦਾ ਰਿਵਾਜ਼ ਨਹੀਂ ਸੀ। ਇਸ ਤੋਂ ਪਿੱਛੋਂ ਦੇ ਲਿਖੇ ਹਿੰਦੀ ਬਾਰਾਮਾਹ ਆਮ ਮਿਲਦੇ ਹਨ ਤੇ ਸੰਤ, ਭਗਤ, ਕਵੀਆਂ ਨੇ ਵੀ ਇਸ ਕਾਵਿ-ਰੂਪ ਦਾ ਪ੍ਰਯੋਗ ਕੀਤਾ ਹੈ। ਗੁਰੂ ਸਾਹਿਬਾਨਾਂ ਨੇ ਸ੍ਰੀ ਗ੍ਰੰਥ ਸਾਹਿਬ ਵਿੱਚ ਤੁਖਾਰੀ ਤੇ ਮਾਝ ਰਾਗ ਵਿੱਚ ਬਾਰਹਮਾਹੇ ਉਚਾਰਨ ਕੀਤੇ ਹਨ। 'ਬਾਰਹ ਮਾਹਾ' ਬਾਣੀ ਵਿੱਚ ਅੰਕਿਤ ਭਾਵਾਂ ਨੂੰ ਛੇ ਹਿੱਸਿਆਂ ਵਿੱਚ ਵੰਡਿਆ ਜਾ ਸਕਦਾ ਹੈ :

੧. **ਉਪਦੇਸ਼ਾਤਮਿਕ** — ਚੇਤਿ, ਗੋਵਿੰਦੁ ਅਰਾਧੀਐ, ਹੋਵੈ ਅਨੰਦੁ ਘਣਾ॥
੨. **ਪ੍ਰੇਮਾਤਮਿਕ** — ਅਸੁਨਿ, ਪ੍ਰੇਮ ਉਮਾਹੜਾ, ਕਿਉ ਮਿਲੀਐ ਹਰਿ ਜਾਇ॥
੩. **ਵਿਜੋਗਾਤਮਿਕ** — ਵੇਮੁਖ ਹੋਇ ਰਾਮ ਤੇ, ਲਗਨਿ ਜਨਮ ਵਿਜੋਗ॥
੪. **ਸੰਜੋਗਾਤਮਿਕ** — ਇਛ ਪੁਨੀ ਵਡਭਾਗਣੀ, ਵਰੁ ਪਾਇਆ ਹਰਿ ਰਾਇ॥
੫. **ਹਲੀਮੀਭਾਵਾਤਮਿਕ** — ਮਾਘਿ ਮਜਨੁ ਸੰਗਿ ਸਾਧੂਆ ਧੂੜੀ ਕਰਿ ਇਸਨਾਨੁ॥
੬. **ਅਨੰਦਾਤਮਿਕ** — ਫਲਗੁਣਿ ਅਨੰਦ ਉਪਾਰਜਨਾ ਹਰਿ ਸਜਣ ਪ੍ਰਗਟੇ ਆਇ॥

## *ਬਾਰਹ ਮਾਹਾ ਮਾਂਝ ਮਹਲਾ ੫ ਘਰੁ ੪ ੧ੴ ਸਤਿਗੁਰ ਪ੍ਰਸਾਦਿ ॥*

ਬਾਰਹ=ਬਾਰਾਂ ਮਾਹਾ=ਮਹੀਨੇ, ਭਾਵ ਜਿਸ ਵਿੱਚ ਬਾਰਾਂ ਮਹੀਨਿਆਂ ਦਾ ਕਥਨ ਹੈ। ਰਾਗ ਮਾਝ ਹੈ ਅਤੇ ਉਚਾਰਨ ਕਰਨ ਵਾਲੇ ਗੁਰੂ ਅਰਜਨ ਸਾਹਿਬ ਜੀ ਹਨ, ਘਰੁ ੪=ਰਾਗ ਦਾ ਚੌਥਾ ਸੁਰ ਤਾਲ। ਘਰ ਚੌਥੇ ਵਿਚ ਗਾਉਣ ਦਾ ਹੁਕਮ ਦੱਸਦਾ ਹੈ ਕਿ ਇਹ ਵੀ ਇੱਕ ਅਸ਼ਟਪਦੀ ਵਾਂਗ ਹੈ, ਜਿਸ ਦੇ ੧੪ ਪਦ ਹਨ। ਜੋ **੧**=ਅਦ੍ਵੈਤ ਸਰੂਪ ਹੈ, ਸਜਾਤੀ, ਬਿਜਾਤੀ, ਸ੍ਵਗਤ ਭੇਦ ਤੋਂ ਰਹਿਤ ਹੈ। ਦੇਸ਼ ਕਾਲ ਵਸਤੂ ਪ੍ਰਛੇਦ ਰਹਿਤ ਹੈ। ਜੋ ੴ=ਸਰਬ ਦਾ ਪ੍ਰਕਾਸ਼ਕ ਹੈ। ਉਚਾਰਨੇ ਮਾਤਰ ਤੋਂ ਰੱਖਿਆ ਕਰਨ ਵਾਲਾ ਹੈ। ਜੈਸਾ ਕਿ :

**ਦੋਹਰਾ॥ ਅਕਾਰ ਉਕਾਰ ਮਕਾਰ ਪੁਨ ਅਰਧ ਬਿੰਦੁ ਪਹਿਚਾਨ॥**
**ਚਾਰੋਂ ਕੋ ਸਮੁਦਾਇ ਜੋ ਓਅੰਕਾਰ ਪਹਿਚਾਨ॥**

ਜੋ **ਸਤਿ**=ਤਿੰਨਾਂ ਕਾਲਾਂ ਵਿੱਚ ਨਾਸ ਤੋਂ ਰਹਿਤ ਹੈ, ਸਭ ਨੂੰ ਸਤਾ ਸਫੁਰਤੀ ਦੇਣ ਵਾਲਾ ਹੈ। **ਗੁਰ**=ਚੇਤਨ ਸਰੂਪ, ਅਗਿਆਨ ਦੇ ਹਨੇਰੇ ਨੂੰ ਦੂਰ ਕਰਕੇ ਗਿਆਨ ਦਾ ਪ੍ਰਕਾਸ਼ ਕਰਨ ਵਾਲਾ ਹੈ। **ਪ੍ਰਸਾਦਿ**=ਅਨੰਦ ਸਰੂਪ ਹੈ, ਸੁਆਦਾਂ ਤੋਂ ਪਰੇ ਹੈ। ਐਸਾ ਜੋ ਅਕਾਲ ਪੁਰਖ ਪ੍ਰਮੇਸ਼ਰ ਹੈ, ਉਸਦੀ ਪ੍ਰਾਪਤੀ ਕਿਸ ਤਰ੍ਹਾਂ ਹੋਵੇ ? ਸਤਿਗੁਰ=ਸੱਚੇ ਸਤਿਗੁਰਾਂ ਦੀ ਪ੍ਰਸਾਦਿ=ਕ੍ਰਿਪਾ ਕਰਕੇ ਪ੍ਰਾਪਤੀ ਹੁੰਦੀ ਹੈ। ਬਾਰਹਮਾਹਾ ਦੇ ੧੪ ਪਦਾਂ ਵਿੱਚ ਪਹਿਲੀ ਮੰਗਲ ਰੂਪ

ਪਉੜੀ ਵਿੱਚ ਅਭਿਮਾਨ ਸਹਿਤ ਕੀਤੇ ਹੋਏ ਆਪਣੇ ਕਰਮਾਂ ਦਾ ਦੋਸ਼ ਜਾਣ ਕੇ ਆਪ ਨੂੰ ਬਖ਼ਸ਼ਾਉਣ ਵਾਸਤੇ ਵਾਹਿਗੁਰੂ ਅੱਗੇ ਬੇਨਤੀ ਕਰਨ ਦਾ ਢੰਗ ਦੱਸਦੇ ਹਨ।

## *ਕਿਰਤਿ ਕਰਮ ਕੇ ਵੀਛੁੜੇ;*

ਹੇ ਵਾਹਿਗੁਰੂ! ਅਸੀਂ ਆਪਣੇ ਕਿਰਤਿ ਕਰਮ=ਕੀਤੇ ਕਰਮਾਂ ਕਰਕੇ ਆਪ ਜੀ ਤੋਂ ਅਨੇਕਾਂ ਜਨਮਾਂ ਵਿੱਚ ਵਿਛੜੇ ਰਹੇ ਹਾਂ, ਇਸ ਵਿੱਚ ਸਾਡੇ ਆਪਣੇ ਕੀਤੇ ਕਰਮਾਂ ਦਾ ਹੀ ਦੋਸ਼ ਹੈ। ਜੈਸਾ ਕਿ :

**ਦਦੈ ਦੋਸੁ ਨ ਦੇਊ ਕਿਸੈ ਦੋਸੁ ਕਰੰਮਾ ਆਪਣਿਆ॥**
**ਜੋ ਮੈ ਕੀਆ ਸੋ ਮੈ ਪਾਇਆ ਦੋਸੁ ਨ ਦੀਜੈ ਅਵਰ ਜਨਾ॥੨੯॥** [ਆਸਾ ਮਹਲਾ ੧, ਅੰਗ ੪੩੩]

ਆਪ ਜੀ ਤੋਂ ਵਿਛੜ ਕੇ ਅਸੀਂ ਅਨੇਕਾਂ ਟੇਢੀਆਂ ਜੂਨਾਂ ਵਿੱਚ ਭਟਕਦੇ ਫਿਰਦੇ ਹਾਂ, ਜੈਸਾ ਕਿ :

**ਕਈ ਜਨਮ ਭਏ ਕੀਟ ਪਤੰਗਾ॥**
**ਕਈ ਜਨਮ ਗਜ ਮੀਨ ਕੁਰੰਗਾ॥** [ਗਉੜੀ ਗੁਆਰੇਰੀ ਮਹਲਾ ੫, ਅੰਗ ੧੭੬]

ਇਹ ਜੂਨਾਂ ਪ੍ਰਾਪਤ ਕੀਤੀਆਂ। ਕਰਮ ਇੱਕ ਐਸੀ ਵਸਤੂ ਹੈ, ਜਿਸ ਨੂੰ ਕਰਨ ਨਾਲ ਜੀਵ ਉੱਚੀ ਤੋਂ ਉੱਚੀ ਪਦਵੀ 'ਤੇ ਪਹੁੰਚ ਸਕਦਾ ਹੈ। ਜੈਸਾ ਕਿ ਧ੍ਰੂਅ ਨੇ ਤਪ ਆਦਿ ਚੰਗੇ ਕਰਮ ਕਰਕੇ ਅਟੱਲ ਪਦਵੀ ਨੂੰ ਪ੍ਰਾਪਤ ਕੀਤਾ। ਜੈਸਾ ਕਿ :

੧. **ਅਟਲ ਭਇਓ ਧ੍ਰੂਅ ਜਾ ਕੈ ਸਿਮਰਨਿ ਅਰੁ ਨਿਰਭੈ ਪਦੁ ਪਾਇਆ॥**
[ਸੋਰਠਿ ਮਹਲਾ ੯, ਅੰਗ ੬੩੨]

੨. **ਪਾਂਚ ਬਰਖ ਕੋ ਅਨਾਥੁ ਧ੍ਰੂ ਬਾਰਿਕੁ ਹਰਿ ਸਿਮਰਤ ਅਮਰ ਅਟਾਰੇ॥**
[ਮਾਰੂ ਮਹਲਾ ੫, ਅੰਗ ੯੯੯]

ਇਸੇ ਪ੍ਰਕਾਰ ਬਾਲਮੀਕ ਨੇ ਭੈੜੇ ਕਰਮ ਤਿਆਗ ਕੇ ਰਿਸ਼ੀ ਦੀ ਉਤਮ ਪਦਵੀ ਹਾਸਲ ਕੀਤੀ ਸੀ। ਜੈਸਾ ਕਿ :

**ਬਾਲਮੀਕੁ ਸੁਪਚਾਰੋ ਤਰਿਓ ਬਧਿਕ ਤਰੇ ਬਿਚਾਰੇ॥** [ਮਾਰੂ ਮਹਲਾ ੫, ਅੰਗ ੯੯੯]

ਬਿਧੀਚੰਦ ਨੇ ਚੋਰੀਆਂ ਛੱਡ ਕੇ ਪਰਉਪਕਾਰ, ਭਗਤੀ ਵਾਲੇ ਕਰਮ ਕਰਕੇ ਗੁਰੂ ਕਾ ਸੀਨਾ ਹੋਣ ਦਾ ਮਾਣ ਪ੍ਰਾਪਤ ਕੀਤਾ। ਜੈਸਾ ਕਿ :

**ਬਿਧੀ ਚੰਦ ਛੀਨਾ ਗੁਰੂ ਕਾ ਸੀਨਾ॥**

ਐਸੇ ਅਨੇਕਾਂ ਹੀ ਸੰਤਾਂ, ਭਗਤਾਂ, ਮਹਾਂਪੁਰਸ਼ਾਂ ਨੇ ਸ੍ਰੇਸ਼ਟ ਕਰਮ ਕੀਤੇ ਤੇ ਉੱਚ ਪਦਵੀ ਪ੍ਰਾਪਤ ਕੀਤੀ। ਜੈਸਾ ਕਿ :

**ਬੁਨਨਾ ਤਨਨਾ ਤਿਆਗਿ ਕੈ ਪ੍ਰੀਤਿ ਚਰਨ ਕਬੀਰਾ॥**
**ਨੀਚ ਕੁਲਾ ਜੋਲਾਹਰਾ ਭਇਓ ਗੁਨੀਯ ਗਹੀਰਾ॥੧॥**
**ਰਵਿਦਾਸੁ ਢੁਵੰਤਾ ਢੋਰ ਨੀਤਿ ਤਿਨਿ੍ ਤਿਆਗੀ ਮਾਇਆ॥**
**ਪਰਗਟੁ ਹੋਆ ਸਾਧਸੰਗਿ ਹਰਿ ਦਰਸਨੁ ਪਾਇਆ॥੨॥** [ਮਹਲਾ ੫, ਅੰਗ ੪੮੭]

ਐਸੇ ਮਹਾਤਮਾ ਜਗਤ ਵਿੱਚ ਸ੍ਰੇਸ਼ਟ ਕਰਮ ਕਰਕੇ ਲੋਕਾਂ ਨੂੰ ਸਿਖਿਆ ਦਾ ਚਾਨਣ ਦੇਣ ਰੂਪ ਰੌਸ਼ਨ ਮੁਨਾਰੇ ਵਾਂਗ ਹੋ ਗਏ ਅਤੇ ਦੂਜੇ ਮਾੜੇ ਕਰਮ ਹਨ, ਜਿਨ੍ਹਾਂ ਨੂੰ ਕਰਕੇ ਰਾਜੇ ਨੌਖ ਵਰਗੇ ਸਵਰਗ ਵਿੱਚੋਂ ਹੇਠਾਂ ਸੁੱਟੇ ਗਏ। ਅਜ ਰਾਜੇ ਵਰਗਿਆਂ ਨੂੰ ਲਿਦ ਦੇ ਦਿੱਤੇ ਹੋਏ ਦਾਨ ਨੂੰ ਰੋ-ਰੋ ਕੇ ਖਾਣਾ ਪਿਆ। ਚੰਦ੍ਰਮਾਂ ਕਲੰਕੀ ਹੋਇਆ, ਵਿਸ਼ਨੂੰ ਵ੍ਰਿੰਦਾ ਰਾਖਸ਼ਣੀ ਤੋਂ ਸਰਾਪ ਲੈ ਕੇ ਪੱਥਰ ਬਣਿਆ। ਇੰਦਰ ਸਰਾਪ ਲੈ ਕੇ ਹਜ਼ਾਰ ਭਗਾਂ ਵਾਲੇ ਸਰੀਰ ਨੂੰ ਪ੍ਰਾਪਤ ਹੋਇਆ। ਰਾਵਨ ਜੈਸੇ ਵਿਦਵਾਨ ਨੂੰ ਮੰਦੇ ਕਰਮ ਕਰਨ ਕਰਕੇ ਲੰਕਾ ਨੂੰ ਗਵਾ ਕੇ ਸੰਸਾਰ ਤੋਂ ਜਾਣਾ ਪਿਆ ਤੇ

ਮੂਰਖ ਦੀ ਪਦਵੀ ਪ੍ਰਾਪਤ ਹੋਈ। ਸਾਡੇ ਇਨ੍ਹਾਂ ਨਾਲੋਂ ਵੀ ਨੀਚ ਕਰਮ ਹਨ, ਜਿਨ੍ਹਾਂ ਕਰਕੇ ਅਸੀਂ ਆਪ ਤੋਂ ਵਿਛੜੇ ਹੋਏ ਹਾਂ, ਉਹ ਕਰਮ ਕੈਸੇ ਹਨ ? ਜੈਸਾ ਕਿ :

੧. **ਜਿਹ ਘਰਿ ਕਥਾ ਹੋਤ ਹਰਿ ਸੰਤਨ ਇਕ ਨਿਮਖ ਨ ਕੀਨੋੰ ਮੈ ਫੇਰਾ॥**
**ਲੰਪਟ ਚੋਰ ਦੂਤ ਮਤਵਾਰੇ ਤਿਨ ਸੰਗਿ ਸਦਾ ਬਸੇਰਾ॥੩॥**
**ਕਾਮ ਕ੍ਰੋਧ ਮਾਇਆ ਮਦ ਮਤਸਰ ਏ ਸੰਪੈ ਮੋ ਮਾਹੀ॥**
**ਦਇਆ ਧਰਮੁ ਅਰੁ ਗੁਰ ਕੀ ਸੇਵਾ ਏ ਸੁਪਨੰਤਰਿ ਨਾਹੀ॥੪॥** [ਰਾਮਕਲੀ ਕਬੀਰ ਜੀ, ਅੰਗ ੯੭੧]

੨. **ਕੂੜਿ ਕਪਟਿ ਅਹੰਕਾਰਿ ਰੀਝਾਨਾ॥ ਨਾਮ ਸੁਨਤ ਜਨੁ ਬਿਛੂਅ ਡਸਾਨਾ॥**
[ਰਾਮਕਲੀ ਮਹਲਾ ੫, ਅੰਗ ੮੯੩]

੩. **ਸਾਧਸੰਗਤਿ ਕਬਹੂ ਨਹੀ ਕੀਨੀ ਰਚਿਓ ਧੰਧੈ ਝੂਠ॥**
**ਸੁਆਨ ਸੂਕਰ ਬਾਇਸ ਜਿਵੈ ਭਟਕਤੁ ਚਾਲਿਓ ਊਠਿ॥੧॥** [ਮਾਰੂ ਕਬੀਰ ਜੀ, ਅੰਗ ੧੧੦੫]

ਇਨ੍ਹਾਂ ਕਰਮਾਂ ਕਰਕੇ ਅਸੀਂ ਆਪ ਜੀ ਤੋਂ ਵਿਛੜੇ ਹਾਂ।

## *ਕਰਿ ਕਿਰਪਾ ਮੇਲਹੁ ਰਾਮ ॥*

ਹੇ ਸਾਰਿਆਂ ਥਾਵਾਂ ਵਿੱਚ ਰਾਮ=ਰਮੇ ਹੋਏ ਵਾਹਿਗੁਰੂ! ਆਪ ਜੀ ਕਿਰਪਾ ਕਰਕੇ ਆਪਣੇ ਸਰੂਪ ਨਾਲ ਮੇਲਹੁ=ਮੇਲ ਲੈਣਾ ਕਰੋ ਪਰ ਮਿਲਾਪ ਕਰਨ ਲੱਗਿਆਂ ਮੇਰੇ ਔਗੁਣਾਂ ਵੱਲ ਨਾ ਦੇਖਣਾ ਅਤੇ ਨਾਂ ਹੀ ਮੇਰੇ ਅਉਗੁਣਾਂ ਦੀ ਗਿਣਤੀ ਕਰਨੀ, ਕਿਉਂਕਿ ਮੇਰੇ ਅਉਗੁਣ ਅਣਗਿਣਤ ਹਨ, ਤੋਲੇ ਮਾਪੇ ਨਹੀਂ ਜਾ ਸਕਦੇ। ਜੈਸਾ ਕਿ :

੧. **ਮੇਰੇ ਦੋਖ ਗਨੇ ਨ ਜਾਹਿ॥ ਹਰਿ ਬਿਨਾ ਕਤਹਿ ਸਮਾਹਿ॥**
[ਬਿਲਾਵਲੁ ਮਹਲਾ ੫, ਅੰਗ ੮੩੮]

੨. **ਕਾਗਦ ਲੇਖਾ ਜੌ ਕਰੋ, ਕਹਾਂ ਪੁਜਾਵੌਂ ਨਾਥ॥**
**ਔਗਣ ਮੇਰੇ ਬਖਸੀਏ ਮਾਥੇ ਧਰੀਏ ਹਾਥ॥੯੧॥** [ਭਾਵਰਸਾਮ੍ਰਿਤ]

੩. **ਸਭਿ ਅਵਗਣ ਮੈ ਗੁਣੁ ਨਹੀ ਕੋਈ॥**
**ਕਿਉ ਕਰਿ ਕੰਤ ਮਿਲਾਵਾ ਹੋਈ॥੧॥** [ਸੂਹੀ ਮਹਲਾ ੧, ਅੰਗ ੭੫੦]

੪. **ਜੇਤਾ ਸਮੁੰਦੁ ਸਾਗਰੁ ਨੀਰਿ ਭਰਿਆ ਤੇਤੇ ਅਉਗਣ ਹਮਾਰੇ॥**
**ਦਇਆ ਕਰਹੁ ਕਿਛੁ ਮਿਹਰ ਉਪਾਵਹੁ ਡੁਬਦੇ ਪਥਰ ਤਾਰੇ॥੫॥**
[ਗਉੜੀ ਮਹਲਾ ੧, ਅੰਗ ੧੫੬]

੫. **ਹਮਰੀ ਗਣਤ ਨ ਗਣੀਆ ਕਾਈ ਅਪਣਾ ਬਿਰਦੁ ਪਛਾਣਿ॥**
[ਸੋਰਠਿ ਮਹਲਾ ੫, ਅੰਗ ੬੧੯]

ਉਪਰੋਕਤ ਤੁਕ ਵਿੱਚ ਜੋ ਰਾਮ ਸ਼ਬਦ ਆਇਆ ਹੈ, ਇਹ ਰਮੇ ਹੋਏ ਪ੍ਰਮਾਤਮਾ ਦਾ ਵਾਚਕ ਹੈ। ਜੈਸਾ ਕਿ :

੧. **ਰਮਤ ਰਾਮ ਘਟ ਘਟ ਆਧਾਰ॥** [ਰਾਮਕਲੀ ਮਹਲਾ ੫, ਅੰਗ ੮੯੭]

ਸਤਪੁਰਸ਼ਾਂ ਨੇ ਚਾਰ ਤਰ੍ਹਾਂ ਕਰਕੇ ਰਾਮ ਦਾ ਕਥਨ ਕੀਤਾ ਹੈ। ਜੈਸਾ ਕਿ :

**ਏਕ ਰਾਮ ਦਸਰਥ ਕਾ ਬੇਟਾ॥ ਏਕ ਰਾਮ ਘਟ ਘਟ ਮੈ ਲੇਟਾ॥**
**ਏਕ ਰਾਮ ਕਾ ਸਗਲ ਪਸਾਰਾ॥ ਏਕ ਰਾਮ ਸਭਹੂੰ ਤੇ ਨਿਆਰਾ॥** [ਭਗਤ ਜੱਲ੍ਹਣ ਜੀ]

## *ਚਾਰਿ ਕੁੰਟ ਦਹ ਦਿਸ ਭ੍ਰਮੇ;*

ਚਾਰ ਕੁੰਟ=ਉੱਤਰ, ਦੱਖਣ, ਪੂਰਬ, ਪੱਛਮ ਤੇ ਚਾਰ ਉਪਦਿਸ਼ਾ ਈਸ਼ਾਨ, ਨੈਰਤ, ਵੈਵ ਤੇ ਅਗਨਿ, ਚਾਰ ਦਿਸ਼ਾ ਅਤੇ ਚਾਰ ਉਪ-ਦਿਸ਼ਾ ਇਹ ਚਾਰ ਅਤੇ ਚਾਰ ਅੱਠ ਦਿਸ਼ਾ ਬਣੀਆ। ਨੌਵਾਂ ਪਾਤਾਲ ਤੇ ਦਸਵਾਂ ਆਕਾਸ਼। ਇਹ ਦਸ ਦਿਸ਼ਾਂ ਹਨ। **ਵਾ**: ਚਾਰ ਕੁੰਟ=ਭਾਵ ਚਾਰ ਖਾਣੀਆਂ, ਦਸੋ ਦਿਸ਼ਾ ਅਤੇ ਚੁਰਾਸੀ ਲੱਖ ਜੂਨਾਂ ਵਿੱਚ ਭ੍ਰਮਣ ਕਰਦੇ ਆਏ ਹਾਂ, **ਵਾ**: ਚਾਰ ਕੁੰਟ ਭਾਵ ਮਨ, ਬੁੱਧ, ਚਿੱਤ, ਅਹੰਕਾਰ ਅਤੇ ਦਹ ਦਿਸ=ਦਸੇ ਇੰਦ੍ਰੀਆਂ ਦੇ ਵਿਸ਼ਿਆਂ ਨੂੰ ਪ੍ਰਾਪਤ ਕਰਨ ਵਾਸਤੇ ਅਨੇਕਾਂ ਜੂਨਾਂ ਵਿੱਚ ਭਰਮਦੇ ਆਏ ਹਾਂ। **ਕੁੰਟ**=[ਸੰਸਕ੍ਰਿਤ ਕੂਟ=ਪਹਾੜ ਦੀ ਚੋਟੀ, ਕੋਣ=ਕੂਣਾ] ਕੂਣਾ=ਕੋਣਾ, ਚਾਰ ਕੋਣਾਂ। ਪਹਿਲੋਂ ਚਾਰ ਦਿਸ਼ਾ ਹਨ—ਪੂਰਬ, ਪੱਛਮ, ਉੱਤਰ, ਦੱਖਣ। ਇਨ੍ਹਾਂ ਚੋਹਾਂ ਦੇ ਵਿਚਕਾਰ ਚਾਰ ਕੋਣਾਂ ਯਾ ਕੁੰਟਾਂ ਹਨ। ਪੂਰਬ ਤੇ ਉੱਤਰ ਦੇ ਵਿਚਕਾਰ ਈਸ਼ਾਨ ਕੋਣ ਹੈ। ਪੂਰਬ ਤੇ ਦੱਖਣ ਦੇ ਵਿਚਕਾਰ ਅਗਨ ਕੋਣ ਹੈ। ਦੱਖਣ ਤੇ ਪੱਛਮ ਦੇ ਵਿਚਕਾਰ ਨੈਰਿਤ ਕੋਣ ਹੈ। ਪੱਛਮ ਤੇ ਉੱਤਰ ਦੇ ਵਿਚਕਾਰ ਵਾਯਵ ਕੋਣ ਹੈ। ਇਨ੍ਹਾਂ ਅੱਠਾਂ ਤੋਂ ਛੁੱਟ ਹੋਰ ਵੀ ਦੋ ਦਿਸ਼ਾ ਹਨ। ਸਿਰ ਦੇ ਉਪਰ ਦੀ ਦਿਸ਼ਾ ਊਰਧਵ ਹੈ ਤੇ ਪੈਰਾਂ ਦੇ ਹੇਠ ਵੱਲ ਦੀ ਦਿਸ਼ਾ ਅਧੋ ਹੈ। ਇਹ ਸਾਰੀਆਂ ਰਲ ਕੇ ਦਸ ਹਨ। ਚਾਰ ਕੁੰਟ ਤੋਂ ਮਤਲਬ ਚਾਰ ਕੋਣ ਹਨ, ਜੋ ਉਪਰ ਗਿਣੇ ਹਨ। ਦਸ ਦਿਸ਼ਾ ਤੋਂ ਮੁਰਾਦ ਚਾਰੇ ਉਹ ਕੋਣਾਂ, ਚਾਰੇ ਦਿਸ਼ਾ ਤੇ ਦੋ ਦੂਸਰੀਆਂ ਦਿਸ਼ਾ ਹਨ। ਨਵੀਂ ਯੂਰਪੀ ਵੰਡ ਮੂਜ਼ਬ ਚਾਰ ਦਿਸ਼ਾ ਹਨ ਤੇ ਇਨ੍ਹਾਂ ਦੇ ਵਿਚਕਾਰ ਅੱਠ ਤੇ ਫੇਰ ਅੱਗੋਂ ਕਿੰਨੀਆਂ ਹੋਰ ਵੰਡ ਲੈਂਦੇ ਹਨ। ਜੀਵ ਦੇ ਚਾਰੇ ਕੁੰਟਾਂ ਵਿੱਚ ਭ੍ਰਮਣ ਦੇ ਹੋਰ ਵੀ ਪ੍ਰਮਾਣ ਮਿਲਦੇ ਹਨ। ਜੈਸਾ ਕਿ :

੧. **ਚਾਰੇ ਕੁੰਡਾਂ ਭਵਿ ਥਕੇ ਅੰਦਰਿ ਤਿਖ ਤਤੇ॥** [ਵਾਰ ਮਾਰੂ ਮਃ ੩, ਅੰਗ ੧੦੯੩]

੨. **ਕੁੰਟ ਚਾਰਿ ਦਹ ਦਿਸਿ ਭ੍ਰਮੇ ਕਰਮ ਕਿਰਤਿ ਕੀ ਰੇਖ॥**
**ਸੂਖ ਦੂਖ ਮੁਕਤਿ ਜੋਨਿ ਨਾਨਕ ਲਿਖਿਓ ਲੇਖ॥੧॥** [ਗਉੜੀ ਮਹਲਾ ੫, ਅੰਗ ੨੫੩]

੩. **ਸਗਲ ਜਨਮ ਭਰਮ ਹੀ ਭਰਮ ਖੋਇਓ ਨਹ ਅਸਥਿਰੁ ਮਤਿ ਪਾਈ॥**
[ਸੋਰਠਿ ਮਹਲਾ ੯, ਅੰਗ ੬੩੨]

## *ਥਕਿ ਆਏ ਪ੍ਰਭ ਕੀ ਸਾਮ ॥*

ਹੇ ਪ੍ਰਮੇਸ਼ਰ! ਇਨ੍ਹਾਂ ਥਾਂਵਾਂ ਤੋਂ ਅੱਕ-ਥੱਕ ਕੇ ਆਪ ਜੀ ਦੀ ਸ਼ਰਨ ਵਿੱਚ ਆਏ ਹਾਂ। ਆਪ ਜੀ ਦੀ ਸ਼ਰਨ ਆਉਣ ਨਾਲ ਇਹ ਆਸ ਬੱਝੀ ਹੈ ਕਿ ਹਰ ਪ੍ਰਕਾਰ ਦੇ ਜੋ ਭੈਅ ਸਨ, ਉਨ੍ਹਾਂ ਤੋਂ ਛੁਟਕਾਰਾ ਹੋ ਜਾਵੇਗਾ। ਜੈਸਾ ਕਿ :

੧. **ਪ੍ਰਭ ਕੀ ਸਰਣਿ ਸਗਲ ਭੈ ਲਾਥੇ ਦੁਖ ਬਿਨਸੇ ਸੁਖੁ ਪਾਇਆ॥**
[ਸੋਰਠਿ ਮਹਲਾ ੫, ਅੰਗ ੬੧੫]

੨. **ਸਗਲ ਤਿਆਗਿ ਹਰਿ ਸਰਣੀ ਆਇਆ॥**
**ਤਿਸੁ ਜਨ ਕਹਾ ਬਿਆਪੈ ਮਾਇਆ॥੨॥** [ਆਸਾ ਮਹਲਾ ੫, ਅੰਗ ੩੮੮]

੩. **ਸਰਨਿ ਪਰੇ ਕੀ ਰਾਖੁ ਦਇਆਲਾ॥** [ਗਉੜੀ ਮਹਲਾ ੫, ਅੰਗ ੨੬੦]

੪. **ਫਿਰਤ ਫਿਰਤ ਪ੍ਰਭ ਆਇਆ ਪਰਿਆ ਤਉ ਸਰਨਾਇ॥** [ਗਉੜੀ ਮਹਲਾ ੫, ਅੰਗ ੨੮੯]

੫. **ਦੀਨ ਦਰਦ ਦੁਖ ਭੰਜਨਾ ਘਟਿ ਘਟਿ ਨਾਥ ਅਨਾਥ॥**
**ਸਰਣਿ ਤੁਮ੍ਾਰੀ ਆਇਓ ਨਾਨਕ ਕੇ ਪ੍ਰਭ ਸਾਥ॥੧॥** [ਗਉੜੀ ਮਹਲਾ ੫, ਅੰਗ ੨੬੩]

## *ਧੇਨੁ ਦੁਧੈ ਤੇ ਬਾਹਰੀ; ਕਿਤੈ ਨ ਆਵੈ ਕਾਮ ॥*

ਧੇਨੁ=ਗਊ, ਜੋ ਦੁੱਧ ਤੋਂ ਬਾਹਰੀ=ਬਿਨਾਂ ਹੈ, ਭਾਵ ਜੋ ਗਊ ਦੁੱਧ ਨਹੀਂ ਦੇ ਰਹੀ, ਉਹ ਹਲ, ਖੂਹ ਆਦਿ

ਨੂੰ ਜੋੜਨ ਦੇ ਕਿਸੇ ਕੰਮ ਨਹੀਂ ਆਉਂਦੀ। ਗਊ ਦੀ ਕੀਮਤ ਦੁੱਧ 'ਤੇ ਨਿਰਭਰ ਕਰਦੀ ਹੈ। ਗਊ ਜਿਤਨਾ ਵੱਧ ਦੁੱਧ ਦੇਣ ਵਾਲੀ ਹੋਵੇਗੀ, ਉਤਨਾ ਹੀ ਕੀਮਤ ਵਿੱਚ ਵਾਧਾ ਹੋਵੇਗਾ। ਇਸੇ ਲਈ ਗਊਆਂ ਖ਼ਰੀਦਣ ਵਾਲੇ ਦੁੱਧ ਤੋਲ ਨਾਪ ਕੇ ਹੀ ਪਸ਼ੂ ਖ਼ਰੀਦਦੇ ਹਨ। ਗਊ ਅਤੇ ਦੁੱਧ ਦੋਨਾਂ ਦਾ ਸੰਬੰਧ ਹੈ, ਪਰ ਇਹ ਦੋਵੇਂ ਪ੍ਰਕ੍ਰਿਤੀ ਵਿੱਚੋਂ ਲਏ ਗਏ ਪ੍ਰਮਾਣ ਹਨ, ਇਨ੍ਹਾਂ ਦੁਆਰਾ ਹੀ ਸਤਿਗੁਰੂ ਉਪਦੇਸ਼ ਦਿੰਦੇ ਹਨ। ਇਸੇ ਪ੍ਰਕਾਰ ਹੀ ਨਿਸ਼ਕਾਮ ਕਰਮਾਂ ਰੂਪ ਦੁੱਧ ਤੋਂ ਬਿਨਾਂ ਜੋ ਦੇਹ ਰੂਪ ਗਊ ਹੈ, ਉਹ ਕਿਸੇ ਵੀ ਕੰਮ ਨਹੀਂ ਆਉਂਦੀ। ਅਥਵਾ ਜਿਸ ਪਾਸੋਂ ਧਰਮ, ਅਰਥ, ਕਾਮ, ਮੋਖ ਚਾਰੇ ਫਲਾਂ ਰੂਪ ਦੁੱਧ ਪ੍ਰਾਪਤ ਨਹੀਂ ਹੁੰਦਾ, **ਵਾ:** ਨਾਮ ਪਦਾਰਥ, ਪ੍ਰੇਮ ਪਦਾਰਥ, ਗਿਆਨ ਪਦਾਰਥ ਅਤੇ ਮੁਕਤਿ ਪਦਾਰਥ ਰੂਪ ਦੁੱਧ ਪ੍ਰਾਪਤ ਨਹੀਂ ਹੁੰਦਾ, ਉਹ ਦੇਹ ਰੂਪ ਗਊ ਕਿਸ ਕੰਮ ਹੈ। ਅਥਵਾ ਬੁੱਧੀ ਰੂਪ ਗਊ ਜੋ ਸਰੂਪ ਗਿਆਨ ਰੂਪ ਦੁੱਧ ਤੋਂ ਬਿਨਾਂ ਹੈ ਅਤੇ ਮਿਥਿਆ ਪਦਾਰਥਾਂ ਨੂੰ ਨਿਸ਼ਚੇ ਕਰਨ ਵਿੱਚ ਲੱਗੀ ਰਹਿੰਦੀ ਹੈ। ਉਹ ਬੁੱਧੀ ਸਾਡੇ ਕਿਸ ਕੰਮ ਹੈ। ਜੈਸਾ ਕਿ :

**ਦੁਧ ਬਿਨੁ ਧੇਨੁ ਪੰਖ ਬਿਨੁ ਪੰਖੀ ਜਲ ਬਿਨੁ ਉਤਭੁਜ ਕਾਮਿ ਨਾਹੀ ॥**

[ਆਸਾ ਮਹਲਾ ੧, ਅੰਗ ੩੫੪]

ਇਸ ਪ੍ਰਕਾਰ ਪਾਖੰਡੀ ਲੋਕਾਂ ਦੀਆਂ ਦੇਹਾਂ ਤੋਂ ਬਚਣ ਵਾਸਤੇ, ਜਿਨ੍ਹਾਂ ਦੇਹਾਂ ਰੂਪ ਗਊਆਂ ਕੋਲ ਸ਼ੁਭ ਕਰਮਾਂ ਰੂਪੀ ਦੁੱਧ ਨਹੀਂ ਹੈ, ਉਹਨਾਂ ਤੋਂ ਬਚਣ ਲਈ ਜਗਿਆਸੂ ਨੂੰ ਸਾਵਧਾਨ ਕੀਤਾ ਹੈ। ਜੈਸਾ ਕਿ :

**ਭੇਖ ਦੇਖ ਨਹਿ ਭੂਲੀਐ ਜਹਾ ਨ ਗੁਣ ਕੋ ਨਾਮ ॥**
**ਜਿਉਂ ਘੰਟਾ ਗਲ ਗਊ ਕੇ ਦੂਧ ਬਿਨਾ ਕਿਹ ਕਾਮ ॥੨॥** [ਰਾਜਨੀਤ ਚਾਣਕਾ, ਅਧਿ: ੧੦]

## *ਜਲ ਬਿਨੁ ਸਾਖ ਕੁਮਲਾਵਤੀ; ਉਪਜਹਿ ਨਾਹੀ ਦਾਮ ॥*

ਜਿਸ ਪ੍ਰਕਾਰ ਜਲ=ਪਾਣੀ ਤੋਂ ਬਿਨਾ ਸਾਖ=ਖੇਤੀ ਕੁਮਲਾਵਤੀ=ਮੁਰਝਾ ਜਾਂਦੀ ਹੈ ਅਤੇ ਫਿਰ ਉਸ ਤੋਂ ਦਾਮ=ਦਮੜਿਆਂ, ਰੁਪਇਆਂ ਰੂਪ ਲਾਭ ਉਪਜਹਿ=ਪੈਦਾ ਨਹੀਂ ਹੋ ਸਕਦਾ। ਇਸੇ ਤਰ੍ਹਾਂ ਹੀ ਸਾਡੀ ਸ਼ੁਭ ਗੁਣਾਂ ਰੂਪ ਸਾਖ=ਖੇਤੀ ਆਪ ਜੀ ਦੇ ਪ੍ਰੇਮ ਰੂਪੀ ਜਲ ਤੋਂ ਬਿਨਾਂ ਸੁੱਕ ਰਹੀ ਹੈ। ਇਸ ਨੂੰ ਗਾਹੁਣ ਰੂਪ ਭਾਵੇਂ ਕਿਤਨੇ ਸਾਧਨ ਕਰੀਏ, ਪਰ ਇਸ ਵਿੱਚ ਵੈਰਾਗ, ਬਿਬੇਕ ਆਦਿ ਰੂਪ ਦਾਣੇ ਨਹੀਂ ਨਿਕਲ ਸਕਦੇ। ਇਨ੍ਹਾਂ ਦਾਣਿਆਂ ਤੋਂ ਬਿਨਾਂ ਮੁਕਤੀ ਰੂਪ ਦਾਮ=ਦਮੜੇ ਪੈਦਾ ਨਹੀਂ ਹੋ ਸਕਦੇ, **ਵਾ:** ਪ੍ਰਮੇਸ਼ਰ ਪ੍ਰਾਪਤ ਨਹੀਂ ਹੋ ਸਕਦਾ। ਪਾਣੀ ਤੋਂ ਬਿਨਾਂ ਖੇਤੀ ਦਾ ਨਾਸ ਹੋਣ ਬਾਰੇ ਸਤਿਗੁਰੂ ਜੀ ਨੇ ਸੁਖਮਨੀ ਸਾਹਿਬ ਬਾਣੀ ਵਿੱਚ ਵੀ ਦੱਸਿਆ ਹੈ। ਜੈਸਾ ਕਿ :

**ਮੇਘ ਬਿਨਾ ਜਿਉ ਖੇਤੀ ਜਾਇ ॥** [ਗਉੜੀ ਮਹਲਾ ੫, ਅੰਗ ੨੬੯]

ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਇਸ ਪ੍ਰਕਾਰ ਇਸੇ ਸਿਧਾਂਤ ਨੂੰ ਸਿੱਧ ਕਰਨ ਵਾਲਾ ਇੱਕ ਪ੍ਰਮਾਣ ਦਿੰਦੇ ਹਨ। ਸੰਸਾਰ ਨੂੰ ਤਾਰਦੇ ਹੋਏ ਇੱਕ ਸੁਕੇ ਤਲਾਅ ਵਿੱਚ ਕਵਲਾਂ ਦੀ ਹਾਲਤ ਨੂੰ ਵੇਖ ਕੇ ਪ੍ਰਸ਼ਨ ਦੀ ਕਲਪਨਾ ਕਰਦੇ ਹਨ। ਫਿਰ ਕਵਲਾਂ ਵਲੋਂ ਆਪ ਹੀ ਉੱਤਰ ਕਲਪ ਕੇ ਪਾਣੀ ਤੋਂ ਬਿਨਾਂ ਕਮਲ ਦੇ ਮੁਰਝਾਉਣ ਦੇ ਸਿਧਾਂਤ ਦੁਆਰਾ ਜਗਿਆਸੂ ਨੂੰ ਉਪਦੇਸ਼ ਬਖ਼ਸ਼ਦੇ ਹਨ। ਜੈਸਾ ਕਿ :

**ਪਬਰ ਤੂੰ ਹਰੀਆਵਲਾ ਕਵਲਾ ਕੰਚਨ ਵੰਨਿ ॥**
**ਕੈ ਦੋਖੜੈ ਸੜਿਓਹਿ ਕਾਲੀ ਹੋਈਆ ਦੇਹੁਰੀ ਨਾਨਕ ਮੈ ਤਨਿ ਭੰਗੁ ॥**
**ਜਾਣਾ ਪਾਣੀ ਨਾ ਲਹਾਂ ਜੈ ਸੇਤੀ ਮੇਰਾ ਸੰਗੁ ॥**
**ਜਿਤੁ ਡਿਠੈ ਤਨੁ ਪਰਫੁੜੈ ਚੜੈ ਚਵਗਣਿ ਵੰਨੁ ॥** [ਸਲੋਕ ਮਹਲਾ ੧, ਅੰਗ ੧੪੧੨]

ਪਾਣੀ ਤੋਂ ਬਿਨਾਂ ਬਨਸਪਤੀ ਦਾ ਸੁਕਣਾ ਨਿਸਚਿਤ ਹੈ ਅਤੇ ਇਹ ਵੀ ਨਿਸਚਿਤ ਹੈ ਕਿ ਫਿਰ ਉਸ ਤੋਂ ਦਮੜੇ ਵੱਟੇ ਜਾਣ ਰੂਪ ਕੋਈ ਲਾਭ ਨਹੀਂ ਹੁੰਦਾ। ਸੋ ਪ੍ਰੇਮ ਰੂਪ ਜਲ ਤੋਂ ਬਿਨਾਂ ਪ੍ਰਮਾਰਥ ਖੇਤੀ ਵਿੱਚ ਵੀ ਕੋਈ

ਲਾਭ ਨਹੀਂ ਹੁੰਦਾ। ਪ੍ਰੇਮ ਰੂਪ ਪਾਣੀ ਨਾਲ ਸ਼ੁਭ ਗੁਣਾਂ ਰੂਪੀ ਹਰੀਆਵਲਤਾ, ਧਰਮ ਰੂਪੀ ਫੁਲ ਅਤੇ ਗਿਆਨ ਵਾ: ਪ੍ਰਮਾਤਮਾ ਦੀ ਪ੍ਰਾਪਤੀ ਰੂਪ ਫਲ ਪ੍ਰਾਪਤ ਹੁੰਦਾ ਹੈ। ਭਗਵਾਨ ਕ੍ਰਿਸ਼ਨ ਜੀ ਦਾ ਦੁਰਯੋਧਨ ਆਦਿ ਨੂੰ ਤਿਆਗ ਕੇ ਬਿਦਰ ਦੇ, ਭਗਵਾਨ ਰਾਮ ਜੀ ਦਾ ਰਿਸ਼ੀਆਂ ਦੇ ਆਸ਼ਰਮ ਨੂੰ ਛੱਡ ਕੇ ਭੀਲਣੀ ਦੇ, ਗੁਰੂ ਨਾਨਕ ਸਾਹਿਬ ਦਾ ਮਲਕ ਭਾਗੋ ਨੂੰ ਤਿਆਗ ਕੇ ਭਾਈ ਲਾਲੋ ਦੇ ਘਰ ਜਾ ਕੇ, ਅਲੂਣਾ ਸਾਗ, ਜੂਠੇ ਬੇਰ ਅਤੇ ਕੋਧਰੇ ਦੀ ਰੋਟੀ ਖਾਣੀ ਇਸੇ ਹਰਿਆਵਲਤਾ ਦਾ ਪ੍ਰਤੀਕ ਹੈ। **ਵਾ:** ਜੈਸੇ ਸਾਖ=ਵੇਲਾਂ ਪਾਣੀ ਤੋਂ ਬਿਨਾਂ ਸੁਕੀਆਂ ਰਹਿ ਜਾਂਦੀਆਂ ਹਨ ਤੇ ਫੇਰ ਤਾਰਾਂ ਭਾਵ ਸੂਤ ਨਹੀਂ ਕਤਦੀਆਂ ਅਤੇ ਨਾ ਹੀ ਉਨ੍ਹਾਂ ਵੇਲਾਂ ਨੂੰ ਚੂੰਏਂ ਫੁੱਲ ਆਦਿ ਲੱਗਦੇ ਹਨ ਅਤੇ ਫਿਰ ਦਮੜੇ ਵੀ ਨਹੀਂ ਵੱਟੇ ਜਾਂਦੇ। ਇਸੇ ਤਰ੍ਹਾਂ ਹੀ ਜਗਿਆਸੂਆਂ ਦੀਆਂ ਬੁੱਧੀਆਂ ਰੂਪ ਵੇਲਾਂ ਆਪ ਜੀ ਦੇ ਉਪਦੇਸ਼ ਰੂਪ ਜਲ ਤੋਂ ਬਿਨਾਂ ਸੁਕ ਤੇ ਕੁਮਲਾ ਗਈਆਂ ਹਨ ਤਾਂ ਹੀ ਸਿਫ਼ਤ ਸਾਲਾਹ, ਸੱਚ ਰੂਪ ਸੂਤ ਨਹੀਂ ਕਤਦੀਆਂ ਜਾਂ ਸ੍ਰਵਣ ਕਰਨ ਰੂਪੀ ਸੂਤ ਨਹੀਂ ਕਤਦੀਆਂ। ਮੰਨਣ ਰੂਪ ਫੁਲ, ਨਿਧਿਆਸਣ ਰੂਪ ਚੂੰਏਂ ਅਤੇ ਗਿਆਨ ਰੂਪ ਫਲ ਨਹੀਂ ਲਗਦਾ। ਜਿਸ ਕਰਕੇ ਮੁਕਤੀ ਰੂਪ ਦਮੜੇ ਪੈਦਾ ਨਹੀਂ ਹੁੰਦੇ, ਭਾਵ ਮੁਕਤੀ ਪ੍ਰਾਪਤ ਨਹੀਂ ਹੁੰਦੀ।

## *ਹਰਿ ਨਾਹ ਨ ਮਿਲੀਐ ਸਾਜਨੈ; ਕਤ ਪਾਈਐ ਬਿਸਰਾਮ ॥*

ਹਰਿ=ਪ੍ਰਮੇਸ਼ਰ ਰੂਪ ਨਾਹ=ਪਤੀ, ਜੋ ਅੰਤ ਸਮੇਂ ਦਾ ਸਾਜਨੈ=ਮਿੱਤਰ ਹੈ, ਉਸਦੇ ਨਾ ਮਿਲਣ ਕਰਕੇ ਕਤ=ਕਦੋਂ, ਵਾ: ਕਿਥੇ ਬਿਸਰਾਮ=ਇਸਥਿਤੀ ਨੂੰ ਪਾਈਐ=ਪ੍ਰਾਪਤ ਕਰੀਏ, ਕਿਉਂਕਿ ਕਾਲ ਕਿਤੇ ਵੀ ਟਿਕਣ ਨਹੀਂ ਦਿੰਦਾ। ਭਾਵੇਂ ਚੁਰਾਸੀ ਲੱਖ ਜੂਨਾਂ ਹਨ, ਭਾਵੇਂ ਇੰਦ੍ਰਪੁਰੀ, ਸ਼ਿਵਪੁਰੀ, ਬ੍ਰਹਮਪੁਰੀ ਆਦਿ ਹਨ। ਸਾਰੀਆਂ ਜਗ੍ਹਾਂ ਵਿੱਚ ਕਾਲ ਪੋਂਹਦਾ ਹੈ। ਜੈਸਾ ਕਿ :

੧. **ਸਿਵ ਪੁਰੀ ਬ੍ਰਹਮ ਇੰਦ੍ਰ ਪੁਰੀ ਨਿਹਚਲੁ ਕੋ ਥਾਉ ਨਾਹਿ ॥** [ਅੰਗ ੨੧੪]

੨. **ਇੰਦ੍ਰ ਪੁਰੀ ਮਹਿ ਸਰਪਰ ਮਰਣਾ ॥ ਬ੍ਰਹਮ ਪੁਰੀ ਨਿਹਚਲੁ ਨਹੀ ਰਹਣਾ ॥**
**ਸਿਵ ਪੁਰੀ ਕਾ ਹੋਇਗਾ ਕਾਲਾ ॥ ਤ੍ਰੈ ਗੁਣ ਮਾਇਆ ਬਿਨਸਿ ਬਿਤਾਲਾ ॥੨॥**
[ਗਉੜੀ ਮਹਲਾ ੫, ਅੰਗ ੨੩੭]

੩. **ਸਿਵ ਬਿਰੰਚਿ ਅਸੁਰ ਸੁਰ ਜੇਤੇ ਕਾਲ ਅਗਨਿ ਮਹਿ ਜਰਤੇ ॥**
[ਮਲਾਰ ਮਹਲਾ ੫, ਅੰਗ ੧੨੬੭]

੪. **ਜਹਾ ਜਹਾ ਇਹ ਦੇਹੀ ਧਾਰੀ ਰਹਨੁ ਨ ਪਾਇਓ ਕਬਹੂੰ ॥੧॥** [ਦੇਵਗੰਧਾਰੀ ਮਹਲਾ ੫, ਅੰਗ ੫੨੯]

## *ਜਿਤੁ ਘਰਿ ਹਰਿ ਕੰਤੁ ਨ ਪ੍ਰਗਟਈ ਭਠਿ ਨਗਰ ਸੇ ਗ੍ਰਾਮ ॥*

ਨਗਰ=ਸ਼ਹਿਰਾਂ ਗ੍ਰਾਮ=ਪਿੰਡਾਂ ਦੇ ਘਰਾਂ ਵਿੱਚ ਰਹਿੰਦੀਆਂ, ਜਿਨ੍ਹਾਂ ਇਸਤਰੀਆਂ ਨੂੰ ਪਤੀ ਪ੍ਰਾਪਤ ਨਹੀਂ ਹੁੰਦਾ, ਭਾਵ ਪਤੀ ਤੋਂ ਵਿਛੜਿਆਂ ਰਹਿੰਦੀਆਂ ਹਨ। ਉਹ ਪਿੰਡ ਅਤੇ ਕਸਬੇ ਉਨ੍ਹਾਂ ਨੂੰ ਭੱਠਿਆਂ ਵਾਂਗ ਦੁਖਦਾਈ ਲੱਗਦੇ ਹਨ ਜੋ ਪਤੀ ਦੇ ਵਿਛੋੜੇ ਕਰਕੇ ਤਪ ਰਹੀਆਂ ਹਨ। ਇਸ ਤਰ੍ਹਾਂ ਹੀ ਜਿਸ ਸਰੀਰ ਰੂਪ ਘਰ ਦੇ ਅੰਦਰ ਹਰੀ ਰੂਪ ਪਤੀ ਦੀ ਪ੍ਰਾਪਤੀ ਨਹੀਂ ਹੋਈ, ਉਹ ਨਗਰ=ਵੱਡੇ ਸਰੀਰ ਤੇ ਗ੍ਰਾਮ=ਛੋਟੇ ਸਰੀਰ ਭੱਠਿਆਂ ਦੀ ਤਰ੍ਹਾਂ ਸੜਦੇ ਹਨ। ਭਾਵੇਂ ਨਗਰਾਂ ਦੀ ਤਰ੍ਹਾਂ ਦੇਵਤਿਆਂ ਦੀਆਂ ਦੇਹਾਂ ਹਨ, ਚਾਹੇ ਗ੍ਰਾਮ ਦੀ ਤਰ੍ਹਾਂ ਮਨੁੱਖਾਂ ਦੀਆਂ ਦੇਹਾਂ ਹਨ, ਉਹ ਪ੍ਰਾਣਾਂ ਰੂਪ ਪੌਣ ਨਾਲ ਪਾਪਾਂ ਰੂਪ ਕੋਇਲੇ ਧੁਖਣ ਤੋਂ ਭੱਠ ਦੀ ਤਰ੍ਹਾਂ ਸੜਦੀਆਂ ਰਹਿੰਦੀਆਂ ਹਨ। ਜੈਸਾ ਕਿ :

**ਕਬੀਰ ਸੰਤਨ ਕੀ ਝੁੰਗੀਆ ਭਲੀ ਭਠਿ ਕੁਸਤੀ ਗਾਉ ॥**
**ਆਗਿ ਲਗਉ ਤਿਹ ਧਉਲਹਰ ਜਿਹ ਨਾਹੀ ਹਰਿ ਕੋ ਨਾਉ ॥੧੫॥** [ਸਲੋਕ ਕਬੀਰ ਜੀ, ਅੰਗ ੧੩੬੫]

ਸੰਤਾਂ ਦਾ ਸਰੀਰ ਝੁੱਗੀ ਦੀ ਤਰ੍ਹਾਂ ਛੋਟਾ (ਕਮਜ਼ੋਰ) ਵੀ ਚੰਗਾ ਹੈ, ਜਿਸ ਵਿੱਚ ਹਰੀ ਵਸਦਾ ਹੈ। ਕੁਸਤੀ=ਉਲਟੇ ਹਠ ਵਾਲੇ ਪ੍ਰਮੇਸ਼ਰ ਤੋਂ ਬੇਮੁਖਾਂ ਦੇ ਸਰੀਰ ਭਾਵੇਂ ਧੌਲਰਾਂ ਦੀ ਨਿਆਈਂ ਵੱਡੇ-ਵੱਡੇ ਵੀ ਹੋਣ, ਉਹ ਵਿਕਾਰਾਂ ਨਾਲ

ਭੱਠ ਦੀ ਤਰ੍ਹਾਂ ਹੀ ਸੜਦੇ ਰਹਿੰਦੇ ਹਨ। ਇਸ ਤੁਕ ਵਿੱਚ ਆਏ ਹੋਏ ਨਗਰ ਅਤੇ ਗ੍ਰਾਮ ਦੋ ਪਦ ਭਾਵੇਂ ਅਰਥ ਭਾਵ ਤੋਂ ਬਹੁਤੀ ਗਹਿਰਾਈ ਤਾਂ ਨਹੀਂ ਰਖਦੇ, ਪਰ ਫੇਰ ਵੀ ਖੋਲ੍ਹਣੇ ਜ਼ਰੂਰੀ ਹਨ। **ਨਗਰ**—ਸ਼ਹਿਰ, ਉਹ ਵਸੋਂ ਦਾ ਥਾਂ, ਜੋ ਪਿੰਡ, ਕਸਬਾ, ਬਸਤੀ ਤੋਂ ਵੱਡਾ ਹੋਵੇ। ਜਿਥੇ ਵਪਾਰ, ਮੰਡੀਆਂ, ਰਾਜਾਂ ਦਾ ਨਿਆਂ ਕਰਨ ਵਾਲਾ ਹਾਕਮ ਆਦਿ ਰਹਿੰਦੇ ਹੋਣ। **ਗ੍ਰਾਮ**—ਗਾਂਵ—ਪਿੰਡ, ਜਿਥੇ ਥੋੜ੍ਹੀ ਵਸੋਂ ਹੋਵੇ।

## *ਸ੍ਰਬ ਸੀਗਾਰ ਤੰਬੋਲ ਰਸ; ਸਣੁ ਦੇਹੀ ਸਭ ਖਾਮ ॥*

ਜਿਸ ਇਸਤਰੀ ਦੇ ਘਰ ਵਿੱਚ ਪਤੀ ਦਰਸ਼ਨ ਨਹੀਂ ਦਿੰਦਾ, ਉਸਦੇ ਸ੍ਰਬ=ਸਾਰੇ ਸ਼ਿੰਗਾਰ=ਸਜਾਵਟ ਦੇ ਸਮਾਨ, ਜਿਨ੍ਹਾਂ ਨਾਲ ਸੁੰਦਰਤਾ ਵਿੱਚ ਵਾਧਾ ਹੋਵੇ, ਇਹੋ ਜਿਹੇ ਬਸਤ੍ਰ ਗਹਿਣੇ ਆਦਿਕ ਸਮਾਨ ਜੋ ਅਕਸਰ ੧੬ ਹੁੰਦੇ ਹਨ। ਇਹ ਸਾਰੇ ਸ਼ਿੰਗਾਰ, ਚੱਬੇ ਹੋਏ ਪਾਨਾਂ ਦੇ ਬੀੜੇ ਅਤੇ ਖਾਧੇ ਹੋਏ ਰਸ-ਕਸ, ਦੇਹੀ ਦੇ ਸਮੇਤ ਖਾਮ[੧]=ਕੱਚੇ, ਬਿਨਸਨਹਾਰ ਹਨ। ਜੈਸਾ ਕਿ :

**ਕਰਿ ਆਭਰਣ ਸਵਾਰੀ ਸੇਜਾ ਕਾਮਨਿ ਥਾਟੁ ਬਨਾਇਆ ॥**
**ਸੰਗੁ ਨ ਪਾਇਓ ਅਪੁਨੇ ਭਰਤੇ ਪੇਖਿ ਪੇਖਿ ਦੁਖੁ ਪਾਇਆ ॥੨॥** [ਟੋਡੀ ਮਹਲਾ ੫, ਅੰਗ ੭੧੨]

ਇਸ ਤਰ੍ਹਾਂ ਹੀ ਪ੍ਰਮਾਤਮਾ ਦੀ ਪ੍ਰਾਪਤੀ ਤੋਂ ਬਿਨਾਂ ਜਿਸ ਜੀਵ ਰੂਪ ਇਸਤਰੀ ਨੇ ਜੋ ਸ਼ਾਸ਼ਤ੍ਰ ਗਿਆਨ ਰੂਪ ਸੁਰਮਾ ਪਾਇਆ ਹੈ, ਮਹਾਂਵਾਕਾਂ ਦਾ ਉਚਾਰਨ ਰੂਪ ਪਾਨਾਂ ਦੇ ਬੀੜੇ ਚੱਬੇ ਹਨ, ਜੋਗਾ ਰਸ ਚੁਆਉਣ ਰੂਪ ਰਸ ਲਿਆ ਹੈ, ਸਮੇਤ ਦੇਹ ਦੇ ਇਹ ਸਾਰੇ ਸਾਧਨ ਖਾਮ=ਕਚਿਆਈ ਵਾਲੇ ਹਨ। ਭਾਵ ਇਨ੍ਹਾਂ ਦਾ ਕੋਈ ਲਾਭ ਨਹੀਂ ਹੈ। ਸਗੋਂ ਸੁਖਦਾਈ ਹੋਣ ਦੀ ਥਾਂ ਦੁਖਦਾਈ ਬਣ ਜਾਂਦੇ ਹਨ।

## *ਪ੍ਰਭ ਸੁਆਮੀ ਕੰਤ ਵਿਹੂਣੀਆ; ਮੀਤ ਸਜਣ ਸਭਿ ਜਾਮ ॥*

ਸੁਆਮੀ ਅਕਾਲ ਪੁਰਖ ਕੰਤ=ਪਤੀ ਤੋਂ ਬਿਨਾਂ ਸਾਰੇ ਮੀਤ=ਮਿੱਤਰ ਸਜਣ=ਪਿਆਰੇ ਜਮਾਂ ਦੀ ਤਰ੍ਹਾਂ ਹਨ। ਇਹ ਸਾਰੇ ਉਤਨਾਂ ਚਿਰ ਹੀ ਪਿਆਰ ਕਰਦੇ ਹਨ, ਜਿਤਨਾ ਚਿਰ ਪੁਰਸ਼ ਪਾਸ ਕੁਝ ਪਦਾਰਥ ਹੋਵੇ। ਜੇ ਕੋਈ ਮਾਇਆ ਆਦਿ ਤੋਂ ਜੀਵ ਖ਼ਾਲੀ ਹੈ ਤਾਂ ਸਭ ਸੰਬੰਧੀ, ਭਰਾ, ਮਾਤਾ-ਪਿਤਾ ਆਦਿ ਮੁਖ ਫੇਰ ਜਾਂਦੇ ਹਨ ਤੇ ਜਮਾਂ ਦੀ ਨਿਆਈਂ ਦਿਖਾਈ ਦਿੰਦੇ ਹਨ। ਜਿਵੇਂ ਜਮ ਦੁਖ ਦੇਂਦਾ ਹੈ, ਇਹ ਭੀ ਦੁਖ ਦੇਂਦੇ ਹਨ। ਭਾਵ ਜਮ ਦੀ ਨਿਆਈਂ ਦੁਖਦਾਇਕ ਹਨ। ਜੈਸਾ ਕਿ :

੧. **ਜਿਚਰੁ ਪੈਨਨਿ ਖਾਵਨੇ ਤਿਚਰੁ ਰਖਨਿ ਗੰਢੁ ॥**
**ਜਿਤੁ ਦਿਨਿ ਕਿਛੁ ਨ ਹੋਵਈ ਤਿਤੁ ਦਿਨਿ ਬੋਲਨਿ ਗੰਧੁ ॥**
[ਵਾਰ ਰਾਮਕਲੀ ਮਹਲਾ ੫, ਅੰਗ ੯੫੯]

੨. **ਜੋ ਸੰਸਾਰੈ ਕੇ ਕੁਟੰਬ ਮਿਤ੍ਰ ਭਾਈ ਦੀਸਹਿ ਮਨ ਮੇਰੇ ਤੇ ਸਭਿ ਅਪਨੈ ਸੁਆਇ ਮਿਲਾਸਾ ॥**
**ਜਿਤੁ ਦਿਨਿ ਉਨਿ ਕਾ ਸੁਆਉ ਹੋਇ ਨ ਆਵੈ ਤਿਤੁ ਦਿਨਿ ਨੇੜੈ ਕੋ ਨ ਢੁਕਾਸਾ ॥**
[ਗੋਂਡ ਮਹਲਾ ੪, ਅੰਗ ੮੬੦]

ਇਸ ਵਾਸਤੇ ਤੁਸੀਂ ਆਪਣੇ ਅਕਾਲ ਪੁਰਖ ਨੂੰ ਪਤੀ ਬਣਾਉਣਾ ਕਰੋ। ਉਸ ਪ੍ਰਮੇਸ਼ਰ ਮਾਲਕ ਤੋਂ ਬਿਨਾਂ ਹੋਰ ਸਭ ਮਿੱਤਰ ਪਿਆਰੇ ਜਾਮ=ਚਲੇ ਜਾਣਗੇ। ਜੈਸਾ ਕਿ :

੧. **ਰਹਣੁ ਨ ਪਾਵਹਿ ਸੁਰਿ ਨਰ ਦੇਵਾ ॥**
**ਊਠਿ ਸਿਧਾਰੇ ਕਰਿ ਮੁਨਿ ਜਨ ਸੇਵਾ ॥੧॥** [ਸੂਹੀ ਮਹਲਾ ੫, ਅੰਗ ੭੪੦]

---

੧. ਫ਼ਾਰਸੀ ਵਿਚ 'ਖਾਮ' ਕੱਚੇ ਨੂੰ ਕਹਿੰਦੇ ਹਨ।

੨. **ਪੀਰ ਪੈਕਾਬਰ ਅਉਲੀਏ ਕੋ ਥਿਰੁ ਨ ਰਹਾਸੀ॥** [ਵਾਰ ਮਾਰੂ ਮਃ ੫, ਅੰਗ ੧੧੦੦]

ਜਿਸ ਇਸਤਰੀ ਦਾ ਪਤੀ ਸਿਰ 'ਤੇ ਨਾ ਹੋਵੇ, ਉਸਦੇ ਮਿੱਤਰ ਸੱਜਣ ਵੀ ਜਮਾਂ ਵਤ ਦੁਖਦਾਈ ਹੋ ਜਾਂਦੇ ਹਨ। ਇਸੇ ਤਰ੍ਹਾਂ ਹੀ ਪ੍ਰਭੂ ਸੁਆਮੀ ਤੋਂ ਬਿਨਾਂ ਜੋ ਦੇਵੀ-ਦੇਵਤੇ ਹਨ, ਇਹ ਜਮਾਂ ਦੀ ਨਿਆਈਂ ਦੁਖ ਦੇਣ ਵਾਲੇ ਹੋ ਕੇ ਸਰਾਪ ਦੇਣ ਲੱਗ ਜਾਂਦੇ ਹਨ।

## *ਨਾਨਕ ਕੀ ਬੇਨੰਤੀਆ; ਕਰਿ ਕਿਰਪਾ ਦੀਜੈ ਨਾਮੁ ॥*

ਸਤਿਗੁਰੂ ਜੀ ਫ਼ੁਰਮਾਨ ਕਰਦੇ ਹਨ ਕਿ ਇਸ ਤਰ੍ਹਾਂ ਬੇਨਤੀਆਂ ਕਰੋ ਕਿ ਹੇ ਵਾਹਿਗੁਰੂ ! ਕਿਰਪਾ ਕਰਕੇ ਸਾਨੂੰ ਆਪਣਾ ਨਾਮ ਦੇਣਾ ਕਰੋ। ਮੈਂ ਆਪ ਜੀ ਤੋਂ ਇਹੀ ਦਾਨ ਮੰਗਦਾ ਹਾਂ। ਜੈਸਾ ਕਿ :

੧. **ਜਾਚਕ ਜਨੁ ਜਾਚੈ ਪ੍ਰਭ ਦਾਨੁ॥ ਕਰਿ ਕਿਰਪਾ ਦੇਵਹੁ ਹਰਿ ਨਾਮੁ॥**
[ਗਉੜੀ ਸੁਖਮਨੀ ਮਃ ੫, ਅੰਗ ੨੮੯]

੨. **ਮੈ ਕਿਆ ਮਾਗਉ ਕਿਛੁ ਥਿਰੁ ਨ ਰਹਾਈ ਹਰਿ ਦੀਜੈ ਨਾਮੁ ਪਿਆਰੀ ਜੀਉ॥੧॥**
[ਸੋਰਠਿ ਮਹਲਾ ੧, ਅੰਗ ੫੯੭]

੩. **ਵਿਣੁ ਤੁਧੁ ਹੋਰ ਜਿ ਮੰਗਣਾ ਸਿਰਿ ਦੁਖਾ ਕੈ ਦੁਖ॥**
**ਦੇਹਿ ਨਾਮੁ ਸੰਤੋਖੀਆ ਉਤਰੈ ਮਨ ਕੀ ਭੁਖ॥** [ਵਾਰ ਰਾਮਕਲੀ ਮਹਲਾ ੫, ਅੰਗ ੯੫੮]

ਕਿਉਂਕਿ ਪ੍ਰਮਾਤਮਾ ਦਾ ਨਾਮ ਈਰਖਾ, ਦਵੈਸ਼, ਤ੍ਰਿਸ਼ਨਾ, ਕਾਮ, ਕ੍ਰੋਧ ਆਦਿ ਨਾਲ ਤਪਦੇ ਹਿਰਦਿਆਂ ਨੂੰ ਸ਼ਾਂਤ ਕਰਨ ਵਾਲਾ ਹੈ। ਜੈਸਾ ਕਿ :

੧. **ਆਤਸ ਦੁਨੀਆ ਖੁਨਕ ਨਾਮੁ ਖੁਦਾਇਆ॥੨॥** [ਵਾਰ ਮਲਾਰ ਮਹਲਾ ੧, ਅੰਗ ੧੨੯੧]

੨. **ਕਲਿ ਤਾਤੀ ਠਾਂਢਾ ਹਰਿ ਨਾਉ॥** [ਗਉੜੀ ਸੁਖਮਨੀ ਮਃ ੫, ਅੰਗ ੨੮੮]

੩. **ਤਪਤ ਕੜਾਹਾ ਬੁਝਿ ਗਇਆ ਗੁਰਿ ਸੀਤਲ ਨਾਮੁ ਦੀਓ॥**
[ਮਾਰੂ ਮਹਲਾ ੫, ਅੰਗ ੧੦੦੨]

## *ਹਰਿ ਮੇਲਹੁ ਸੁਆਮੀ ਸੰਗਿ ਪ੍ਰਭ; ਜਿਸ ਕਾ ਨਿਹਚਲ ਧਾਮ ॥੧॥*

ਹੇ ਹਰਿ=ਵਾਹਿਗੁਰੂ ਸਰੂਪ ਸੁਆਮੀ ਸਤਿਗੁਰੂ ਜੀ ! ਸਾਨੂੰ ਅਕਾਲ ਪੁਰਖ ਵਾਹਿਗੁਰੂ ਦੇ ਸੰਗਿ=ਨਾਲ ਮੇਲਹੁ=ਮੇਲ ਦੇਵੋ ਜੀ। ਜਿਸ ਵਾਹਿਗੁਰੂ ਦਾ ਸੱਚਖੰਡ, **ਵਾ:** ਸਰੂਪ ਰੂਪੀ ਘਰ ਨਿਹਚਲ=ਅਚੱਲ ਹੈ। ਜੈਸਾ ਕਿ :

੧. **ਕਹੁ ਨਾਨਕ ਨਿਹਚਲ ਘਰੁ ਬਾਧਿਓ ਗੁਰਿ ਕੀਓ ਬੰਧਾਨੀ॥੪॥੫॥**
[ਧਨਾਸਰੀ ਮਹਲਾ ੫, ਅੰਗ ੬੭੨]

੨. **ਨਾਨਕ ਬਧਾ ਘਰੁ ਤਹਾਂ ਜਿਥੈ ਮਿਰਤੁ ਨ ਜਨਮੁ ਜਰਾ॥** [ਸਿਰੀਰਾਗੁ ਮਹਲਾ ੫, ਅੰਗ ੪੪]

ਬਾਕੀ ਤਾਂ ਸਾਰੇ ਘਰ ਘੁੰਮਣ ਵਾਲੇ ਹਨ। ਜੈਸਾ ਕਿ :

**ਘਰ ਘੁੰਮਣਵਾਣੀ ਭਾਈ॥** [ਮਾਰੂ ਮਹਲਾ ੧, ਅੰਗ ੯੮੯-੯੦]

ਇੱਕ ਆਪ ਜੀ ਦਾ ਸਰੂਪ ਰੂਪੀ ਘਰ ਹੀ ਐਸਾ ਹੈ, ਜੋ ਕਾਲ ਦੀ ਗਰਦਿਸ਼, ਚੱਕਰ ਵਿੱਚ ਨਹੀਂ ਆਉਂਦਾ। ਹੇ ਵਾਹਿਗੁਰੂ ! ਸਾਡੇ 'ਤੇ ਐਸੀ ਬਖ਼ਸ਼ਿਸ਼ ਕਰੋ, ਜੋ ਆਪਣੇ ਨਾਲ ਮੇਲ ਲਵੋ।

ਵਾਹਿਗੁਰੂ ਜੀ ਕਾ ਖ਼ਾਲਸਾ॥ ਵਾਹਿਗੁਰੂ ਜੀ ਕੀ ਫ਼ਤਹਿ॥

[ਆਦਿ ਅੰਗ ੧੩੩]

***ਚੇਤਿ ਗੋਵਿੰਦੁ ਅਰਾਧੀਐ ਹੋਵੈ ਅਨੰਦੁ ਘਣਾ ॥ ਸੰਤ ਜਨਾ ਮਿਲਿ ਪਾਈਐ ਰਸਨਾ ਨਾਮੁ ਭਣਾ ॥ ਜਿਨਿ ਪਾਇਆ ਪ੍ਰਭੁ ਆਪਣਾ ਆਏ ਤਿਸਹਿ ਗਣਾ ॥ ਇਕੁ ਖਿਨੁ ਤਿਸੁ ਬਿਨੁ ਜੀਵਣਾ ਬਿਰਥਾ ਜਨਮੁ ਜਣਾ ॥ ਜਲਿ ਥਲਿ ਮਹੀਅਲਿ ਪੂਰਿਆ ਰਵਿਆ ਵਿਚਿ ਵਣਾ ॥ ਸੋ ਪ੍ਰਭੁ ਚਿਤਿ ਨ ਆਵਈ ਕਿਤੜਾ ਦੁਖੁ ਗਣਾ ॥ ਜਿਨੀ ਰਾਵਿਆ ਸੋ ਪ੍ਰਭੂ ਤਿੰਨਾ ਭਾਗੁ ਮਣਾ ॥ ਹਰਿ ਦਰਸਨ ਕੰਉ ਮਨੁ ਲੋਚਦਾ ਨਾਨਕ ਪਿਆਸ ਮਨਾ ॥ ਚੇਤਿ ਮਿਲਾਏ ਸੋ ਪ੍ਰਭੂ ਤਿਸ ਕੈ ਪਾਇ ਲਗਾ ॥੨॥***

**ਚੇਤ—**ਮੰਗਲ ਦੀ ਪਉੜੀ ਸਮਾਪਤ ਕਰਕੇ ਹੁਣ ਚੇਤ ਦੇ ਮਹੀਨੇ ਦੁਆਰਾ ਉਪਦੇਸ਼ ਬਖ਼ਸ਼ਦੇ ਹਨ। ਇਹ ਛੇ ਰੁੱਤਾਂ ਵਿੱਚੋਂ ਬਸੰਤ ਰੁੱਤ ਦਾ ਪਹਿਲਾ ਮਹੀਨਾ ਹੈ। ਦੋ ਮਹੀਨਿਆਂ ਦੀ ਇੱਕ ਰੁੱਤ ਹੁੰਦੀ ਹੈ। ਇੱਕ ਚੇਤ ਦਾ ਮਹੀਨਾ ਸੰਸਾਰ ਨਾਲ ਸੰਬੰਧਤ ਹੈ। ਦੇਵ ਪੂਜਾ ਵਾਲਿਆਂ ਨੇ, ਸੂਰਜ ਉਪਾਸ਼ਕਾਂ ਨੇ, ਜੁਗਾਂ ਸਦੀਆਂ ਤੋਂ ਸੂਰਜ ਦਾ ਪੂਜਨ ਕੀਤਾ। ਸਤਿਗੁਰੂ ਜੀ ਨੇ ਗਿਆਨ ਦਾ ਸੂਰਜ ਰੂਪ ਹੋ ਕਰਕੇ ਸੰਸਾਰ ਦੇ ਅੰਧਕਾਰ ਨੂੰ ਮੇਟਣ ਲਈ ਆਪਣੇ ਉਪਦੇਸ਼ ਦੁਆਰਾ ਦੱਸਿਆ ਹੈ ਕਿ ਚੇਤ ਦਾ ਅਸਲੀ ਮਹੀਨਾ ਮਨੁੱਖਾ ਸਰੀਰ ਹੈ। ਮਨੁੱਖਾ ਸਰੀਰ ਵਿੱਚ ਸਾਨੂੰ ਕੀ ਕਰਨਾ ਚਾਹੀਦਾ ਹੈ ? ਉਸਦੇ ਉੱਤਰ ਵਿੱਚ ਦਸਦੇ ਹਨ ਕਿ ਵਾਹਿਗੁਰੂ ਨੂੰ ਚੇਤੇ ਕਰਨਾ ਚਾਹੀਦਾ ਹੈ।

## ***ਚੇਤਿ ਗੋਵਿੰਦੁ ਅਰਾਧੀਐ; ਹੋਵੈ ਅਨੰਦੁ ਘਣਾ ॥***

ਮਨੁੱਖਾ ਸਰੀਰ ਰੂਪੀ ਚੇਤ ਦੇ ਮਹੀਨੇ ਵਿੱਚ ਗੋਵਿੰਦੁ (ਗੋ+ਵਿੰਦੁ) ਗੋ=ਗਿਆਨ ਕਰਕੇ ਵਿੰਦੁ=ਪ੍ਰਾਪਤ ਹੋਣ ਯੋਗ ਵਾਹਿਗੁਰੂ ਨੂੰ, ਵਾ—ਗੋ=ਪ੍ਰਿਥਵੀ ਦੀ ਵਿੰਦ=ਰੱਖਿਆ, **ਵਾ**: ਪਾਲਣਾ ਕਰਨ ਵਾਲੇ ਪ੍ਰਮੇਸ਼ਰ ਨੂੰ, **ਵਾ**: ਗੋ=ਗੁਰਬਾਣੀ ਕਰਕੇ ਜੋ ਵਿੰਦੁ=ਲੱਭਿਆ ਜਾਵੇ, ਐਸੇ ਪ੍ਰਮੇਸ਼ਰ ਨੂੰ ਅਰਾਧੀਐ=ਚੇਤੇ ਕਰੀਏ, ਭਾਵ ਸਿਮਰੀਏ, ਯਾਦ ਕਰੀਏ ਤਾਂ ਘਣਾ=ਬਹੁਤਾ ਹੀ ਅਨੰਦ ਪ੍ਰਾਪਤ ਹੋਵੇਗਾ, ਭਾਵ ਹਰ ਪ੍ਰਕਾਰ ਕਰਕੇ ਸੁਖ ਮਿਲੇਗਾ, ਐਸਾ ਅਨੰਦ ਜੋ ਤੋਲਿਆ ਮਾਪਿਆ ਨਾ ਜਾਵੇ।

[**ਘਣਾ—**ਇਹ ਪਦ ਸਿੰਧੀ ਬੋਲੀ ਦਾ ਹੈ, ਜਿਸ ਦਾ ਅਰਥ ਹੈ—ਬਹੁਤਾ, ਅਧਿਕ] ਸੰਸਾਰ ਦੇ ਅੰਦਰ ਜਿਤਨੇ ਜੀਵ ਆਏ ਹੋਏ ਹਨ, ਉਹ ਕਿਸੇ ਨਾ ਕਿਸੇ ਨੂੰ ਜ਼ਰੂਰ ਚੇਤੇ ਕਰਦੇ ਹਨ। ਜਿਸ ਨੂੰ ਚੇਤੇ ਕਰੀਏ ਉਸ ਦੇ ਮਨ ਉੱਤੇ ਚਿੰਤਨ ਆਪਣਾ ਪਿਆਰ ਦਾ ਅਸਰ ਕਰਦਾ ਹੈ, ਕਿਉਂਕਿ ਮਨਾਂ ਦਾ ਮਨਾਂ ਵਿੱਚ ਰਾਹ ਹੁੰਦਾ ਹੈ। ਇਸ ਲਈ ਲੌਕਿਕ ਗਾਥਾ ਪ੍ਰਸਿੱਧ ਹੈ—"ਦਿਲ ਦਿਲ ਦੀ ਬਾਤ ਨੂੰ ਬੁੱਝ ਲੈਂਦੇ ਦਿਲ ਜਾਣਦੇ ਅੰਗਰੇਜ਼ ਦੀ ਤਾਰ ਮੀਆਂ।" ਪਰ ਉਨ੍ਹਾਂ ਚੀਜ਼ਾਂ ਨੂੰ ਛੱਡ ਕੇ ਜਿਨ੍ਹਾਂ ਵਿੱਚ ਮਨ ਨਹੀਂ ਹੈ। ਜਿਸ ਤਰ੍ਹਾਂ ਪਪੀਹਾ ਸ੍ਵਾਂਤੀ ਬੂੰਦ ਨੂੰ ਚੇਤੇ ਕਰਦਾ ਹੈ, ਪਤੰਗਾ ਦੀਵੇ ਦੀ ਲਾਟ ਉੱਤੇ ਆਪਣਾ ਜੀਵਨ ਭੇਟ ਕਰ ਦਿੰਦਾ ਹੈ, ਮੱਛੀ ਪਾਣੀ ਨੂੰ ਚੇਤੇ ਕਰਦੀ ਹੈ, ਪਰ ਇਨ੍ਹਾਂ ਜੀਵਾਂ ਨੂੰ ਇਹ ਚਿੰਤਨ ਕਰਨ ਦਾ ਕੋਈ ਲਾਭ ਪ੍ਰਾਪਤ ਨਹੀਂ ਹੁੰਦਾ। ਕਿਉਂਕਿ ਜਿਨ੍ਹਾਂ ਨੂੰ ਉਹ ਚੇਤੇ ਕਰਦੇ ਹਨ, ਉਨ੍ਹਾਂ ਵਿੱਚ ਮਨ ਨਹੀਂ ਹੈ। ਇਸੇ ਲਈ ਉਨ੍ਹਾਂ ਵਿੱਚ ਪਿਆਰ ਦੀ ਖਿੱਚ ਪੈਦਾ ਨਹੀਂ ਹੁੰਦੀ। ਜਿਹੜੇ ਜੀਵਾਂ ਵਿੱਚ ਮਨ ਹੈ ਅਤੇ ਸੰਸਾਰੀ ਹਨ, ਉਨ੍ਹਾਂ ਨੂੰ ਚੇਤੇ ਕਰਨ ਨਾਲ ਘਣਾ ਅਨੰਦ ਪ੍ਰਾਪਤ ਨਹੀਂ ਹੁੰਦਾ, ਬਲਕਿ ਸ਼ੋਕ, ਗਮ ਪੈਦਾ ਹੋ ਜਾਂਦੇ ਹਨ। ਜਿਵੇਂ ਕੋਈ ਆਪਣੇ ਪੁੱਤਰ, ਇਸਤਰੀ ਅਤੇ ਭਰਾਵਾਂ ਆਦਿ ਨੂੰ ਚੇਤੇ ਕਰਦਾ ਹੈ। ਇਹ ਸਭ ਕੂੰਜ ਦੀ ਨਿਆਈਂ ਮਾਇਕੀ ਚਿੰਤਨ ਹੈ। ਜੈਸਾ ਕਿ :

**ਕਬੀਰ ਚੁਗੈ ਚਿਤਾਰੈ ਭੀ ਚੁਗੈ ਚੁਗਿ ਚੁਗਿ ਚਿਤਾਰੇ ॥**
**ਜੈਸੇ ਬਚਰਹਿ ਕੂੰਜ ਮਨ ਮਾਇਆ ਮਮਤਾ ਰੇ ॥੧੨੩॥** [ਸਲੋਕ ਕਬੀਰ ਜੀ, ਅੰਗ ੧੩੭੧]

ਐਸਾ ਚਿੰਤਨ ਤਾਂ ਕੂੰਜ ਨੇ ਭੀ ਕੀਤਾ ਹੈ। ਇਸ ਤਰ੍ਹਾਂ ਦਾ ਚਿੰਤਨ ਮਨੁੱਖ ਨੇ ਭੀ ਕੀਤਾ ਹੈ। ਇਸ ਦਾ

ਲਾਭ ਕੀ ਪ੍ਰਾਪਤ ਹੋਇਆ ? ਜੀਵ ਜਿਨ੍ਹਾਂ ਨੂੰ ਆਪਣੇ ਸਮਝ ਕੇ ਯਾਦ ਕਰਦਾ ਹੈ, ਉਹ ਵੇਖਦਿਆਂ-ਵੇਖਦਿਆਂ ਬੇਗਾਨੇ ਹੋ ਜਾਂਦੇ ਹਨ। ਇਥੋਂ ਤਕ ਕਿ ਬੋਲਣ ਦਾ ਭਾਵ ਵੀ ਨਹੀਂ ਰਹਿੰਦਾ। ਜੋ ਮਿੱਤਰਾਂ ਸੰਬੰਧੀਆਂ ਨੂੰ ਚੇਤੇ ਕਰਨਾ ਹੈ, ਉਸ ਬਾਰੇ ਐਸਾ ਫ਼ੁਰਮਾਨ ਹੈ। ਜੈਸਾ ਕਿ :

**੧. ਕਬੀਰ ਸੁਖੁ ਨ ਏਂਹ ਜੁਗਿ ਕਰਹਿ ਜੁ ਬਹੁਤੈ ਮੀਤ॥** [ਸਲੋਕ ਕਬੀਰ ਜੀ, ਅੰਗ ੧੩੬੫]

**੨. ਜਬ ਹੀ ਨਿਰਧਨ ਦੇਖਿਓ ਨਰ ਕਉ ਸੰਗੁ ਛਾਡਿ ਸਭ ਭਾਗੇ॥੧॥**

[ਸੋਰਠਿ ਮਹਲਾ ੯, ਅੰਗ ੬੩੩]

**੩. ਬਿਪਤਿ ਪਰੀ ਸਭ ਹੀ ਸੰਗੁ ਛਾਡਿਤ ਕੋਊ ਨ ਆਵਤ ਨੇਰੈ॥੧॥**

[ਸੋਰਠਿ ਮਹਲਾ ੯, ਅੰਗ ੬੩੪]

**੪. ਇਹ ਜਗਿ ਮੀਤੁ ਨ ਦੇਖਿਓ ਕੋਈ॥** [ਸੋਰਠਿ ਮਹਲਾ ੯, ਅੰਗ ੬੩੩]

ਜੇ ਕੋਈ ਦੇਵੀ-ਦੇਵਤਿਆਂ ਨੂੰ ਮਿੱਤਰ ਬਣਾਵੇ, ਇਸ ਦਾ ਉੱਤਰ ਬਾਣੀ ਵਿੱਚ ਇਸ ਪ੍ਰਕਾਰ ਹੈ। ਜੈਸਾ ਕਿ :

**ਸੰਪੈ ਕਉ ਈਸਰੁ ਧਿਆਈਐ॥ ਸੰਪੈ ਪੁਰਬਿ ਲਿਖੇ ਕੀ ਪਾਈਐ॥**

[ਰਾਮਕਲੀ ਮਹਲਾ ੧, ਅੰਗ ੯੩੭]

ਸੋ, ਜਦੋਂ ਮਾਇਆ ਪੂਰਬਲੇ ਲੇਖਾਂ ਅਨੁਸਾਰ ਹੀ ਪ੍ਰਾਪਤ ਹੋਣੀ ਹੈ ਤਾਂ ਦੇਵਤਿਆਂ ਦੀ ਅਰਾਧਨਾ ਨਿਸਫਲ ਹੈ।

**ਸਾਖੀ ਸ਼ਿਵ ਉਪਾਸ਼ਕਾਂ ਦੀ—**ਇਕ ਪਰਿਵਾਰ ਦੇ ਤਿੰਨ ਜੀਅ ਸਨ—ਪਤੀ, ਪਤਨੀ ਅਤੇ ਉਨ੍ਹਾਂ ਦਾ ਪੁੱਤਰ। ਤਿੰਨਾਂ ਨੇ ਸ਼ਿਵਜੀ ਦੀ ਅਰਾਧਨਾ ਕੀਤੀ। ਤਪੱਸਿਆ ਪੂਰੀ ਹੋਣ 'ਤੇ ਸ਼ਿਵਜੀ ਨੇ ਦਰਸ਼ਨ ਦਿੱਤੇ। ਬੀਬੀ ਨੂੰ ਵਰ ਮੰਗਣ ਲਈ ਕਿਹਾ ਤਾਂ ਉਸ ਬੀਬੀ ਨੇ ਵਰ ਮੰਗਿਆ ਕਿ ਮੇਰਾ ਅਤੀ ਸੁੰਦਰ ਸਰੂਪ ਹੋ ਜਾਵੇ। ਸੋ, ਸ਼ਿਵਜੀ ਦੇ ਵਰ ਨਾਲ ਉਸ ਨੂੰ ਸੁੰਦਰ ਸਰੀਰ ਅਤੇ ਜਵਾਨ ਅਵਸਥਾ ਪ੍ਰਾਪਤ ਹੋ ਗਈ। ਜੰਗਲ ਵਿੱਚ ਸ਼ਿਕਾਰ ਖੇਡਣ ਆਇਆ ਰਾਜਾ ਉਸਦੇ ਸਰੂਪ 'ਤੇ ਮੋਹਿਤ ਹੋ ਕੇ ਉਸਨੂੰ ਜ਼ਬਰਦਸਤੀ ਘੋੜੇ 'ਤੇ ਬਿਠਾ ਕੇ ਲੈ ਚੱਲਿਆ। ਉਸ ਦੇ ਘਰਵਾਲੇ ਦੀ ਉਪਾਸ਼ਨਾ ਵੀ ਪੂਰੀ ਹੋ ਚੁੱਕੀ ਸੀ। ਜਦੋਂ ਉਸ ਨੇ ਬਿਪਤ ਕਾਲ ਵਿੱਚ ਸ਼ਿਵਜੀ ਨੂੰ ਚੇਤੇ ਕੀਤਾ ਤਾਂ ਸ਼ਿਵਜੀ ਨੇ ਦਰਸ਼ਨ ਕਰਕੇ ਕਿਹਾ ਕਿ ਵਰ ਮੰਗ ਤਾਂ ਉਹ ਕਹਿਣ ਲੱਗਾ ਕਿ ਮੇਰੇ ਘਰਵਾਲੀ ਨੂੰ ਸੂਰੀ ਬਣਾ ਦਿਓ, ਤਾਂ ਉਹ ਤੁਰੰਤ ਘੋੜੇ 'ਤੇ ਬੈਠੀ ਹੀ ਸੂਰੀ ਬਣ ਗਈ। ਜਦੋਂ ਘੁਰ-ਘੁਰ ਦੀ ਆਵਾਜ਼ ਦਿੱਤੀ ਤਾਂ ਰਾਜਾ ਨੇ ਭੈ-ਭੀਤ ਹੋ ਕੇ ਉਸ ਨੂੰ ਘੋੜੇ ਤੋਂ ਹੇਠਾਂ ਸੁੱਟ ਦਿੱਤਾ। ਮਮਤਾ ਦੀ ਮਾਰੀ ਉਸੇ ਨਿਵਾਸ ਅਸਥਾਨ 'ਤੇ ਆ ਕੇ ਪਤੀ ਪੁੱਤਰ ਦੇ ਦੁਆਲੇ ਬਦਲੀ ਹੋਈ ਆਵਾਜ਼ ਵਿੱਚ ਜਣਾ ਰਹੀ ਸੀ ਕਿ ਮੈਂ ਬਹੁਤ ਦੁਖੀ ਹਾਂ। ਪੁੱਤਰ ਨੂੰ ਦਇਆ ਆਈ। ਤਪੱਸਿਆ ਪੂਰੀ ਹੋਣ ਤੋਂ ਉਸ ਨੂੰ ਸ਼ਿਵਜੀ ਨੇ ਦਰਸ਼ਨ ਦਿੱਤੇ ਤੇ ਕਿਹਾ ਕਿ ਵਰ ਮੰਗ। ਤਾਂ ਕਹਿਣ ਲੱਗਾ ਕਿ ਮੇਰੀ ਮਾਂ ਨੂੰ ਪਹਿਲਾਂ ਵਰਗੀ ਸ਼ਕਲ ਵਿੱਚ ਬਦਲ ਦੇਵੋ ਤਾਂ ਇਸੇ ਤਰ੍ਹਾਂ ਹੋ ਗਿਆ। ਸੋ, ਦੇਵਤੇ ਦੀ ਮਿੱਤਰਤਾ ਤੋਂ ਕੀ ਪ੍ਰਾਪਤ ਹੋਇਆ। ਜਿਵੇਂ ਪਹਿਲਾਂ ਸੀ, ਉਵੇਂ ਹੀ ਵਰ ਮੰਗਣ ਤੋਂ ਪਿੱਛੋਂ ਰਹੇ, ਪੱਲੇ ਕੁਝ ਵੀ ਨਾ ਪਿਆ।

ਇਸੇ ਤਰ੍ਹਾਂ ਰਾਜਾ ਪੀਪਾ, ਜੋ ਬਾਅਦ ਵਿੱਚ ਪੀਪਾ ਭਗਤ ਦੇ ਨਾਂ ਨਾਲ ਪ੍ਰਸਿੱਧ ਹੋਇਆ। ਦੇਵੀ ਦੀ ਉਪਾਸ਼ਨਾ ਕੀਤੀ, ਦੇਵੀ ਨੇ ਪ੍ਰਗਟ ਹੋ ਕੇ ਕਿਹਾ ਕਿ ਵਰ ਮੰਗੋ। ਇਸਨੇ ਮੁਕਤੀ ਦਾ ਵਰ ਮੰਗਿਆ ਤਾਂ ਦੇਵੀ ਅਲੋਪ ਹੋ ਗਈ, ਜਿਸ ਦਾ ਬਿਆਨ ਭਗਤ ਨਾਮਦੇਵ ਜੀ ਆਪਣੀ ਬਾਣੀ ਵਿੱਚ ਕਰਦੇ ਹਨ। ਜੈਸਾ ਕਿ :

**ਤੂ ਕਹੀਅਤ ਹੀ ਆਦਿ ਭਵਾਨੀ॥ ਮੁਕਤਿ ਕੀ ਬਰੀਆ ਕਹਾ ਛਪਾਨੀ॥੪॥**

[ਗੋਂਡ ਨਾਮਦੇਵ ਜੀ, ਅੰਗ ੮੭੪]

ਬਾਲਮੀਕ ਦੇ ਸੰਬੰਧੀ ਪਾਪਾਂ ਦਾ ਹਿੱਸਾ ਲੈਣ ਤੋਂ ਮੁਨਕਰ ਹੋ ਗਏ ਸਨ। ਇਸ ਲਈ ਸਤਿਗੁਰੂ ਜੀ ਕਹਿੰਦੇ ਹਨ ਕਿ ਸੰਸਾਰੀ ਸੰਬੰਧੀ ਤੇ ਦੇਵੀ-ਦੇਵਤਿਆਂ ਦੀ ਆਰਾਧਨਾ ਛੱਡ ਕੇ ਇੱਕ ਪ੍ਰਮੇਸ਼ਰ ਦੀ ਆਰਾਧਨਾ ਕਰੋ, ਜਿਸ ਦੇ ਚਿੰਤਨ ਨਾਲ ਸਦੀਵੀ ਅਨੰਦ ਪ੍ਰਾਪਤ ਹੁੰਦਾ ਹੈ। ਜੈਸਾ ਕਿ :

**ਚੇਤਨਾ ਹੈ ਤਉ ਚੇਤ ਲੈ ਨਿਸਿ ਦਿਨਿ ਮੈ ਪ੍ਰਾਨੀ॥** [ਤਿਲੰਗ ਮਹਲਾ ੯, ਅੰਗ ੭੨੬]

ਇਹ ਮਨੁੱਖਾ ਸਰੀਰ ਸਾਨੂੰ ਕੇਵਲ ਬ੍ਰਹਮ ਦੇ ਚਿੰਤਨ ਵਾਸਤੇ ਪ੍ਰਾਪਤ ਹੋਇਆ ਹੈ। ਜੈਸਾ ਕਿ :

**ਤਨ ਚੇਤਨ ਚੇਤਨ ਹੇਤ ਭਯੋ। ਭਵ ਭੋਗਨ ਹੇਤ ਨ ਦੈਵ ਦਯੋ॥**
**ਇਤ ਹੇਤ ਜਨੋ ਤੁਮ ਭੋਗ ਤਜੋ। ਤਨ ਮਾਨਸ ਮੋ ਨਿਜ ਬ੍ਰਹਮ ਭਜੋ॥੪੭॥**

[ਵੈਰਾਗ ਸ਼ਤਕ, ਅਧਿ: ੧੦]

ਜੇ ਪ੍ਰਮਾਤਮਾ ਸਾਨੂੰ ਬਿਰਛ ਪੱਥਰ ਆਦਿ ਜੜ੍ਹ ਜੂਨੀਆਂ ਵਿੱਚ ਪਾ ਦਿੰਦਾ ਤਾਂ ਫਿਰ ਚਿੰਤਨ ਕਿਥੇ ਹੋਣਾ ਸੀ। ਜਾਂ ਹੁਣ ਮਨੁੱਖਾ ਜੂਨ ਵਿੱਚ ਚਿੰਤਨ ਨਾ ਕਰਕੇ ਗੂੰਗੇ ਮੁਖ ਵਾਲੇ ਪਸ਼ੂ ਆਦਿਕ ਬਣ ਗਏ ਤਾਂ ਫਿਰ ਚਿੰਤਨ ਕਿਸ ਤਰ੍ਹਾਂ ਕਰਾਂਗੇ। ਭਾਵ ਫਿਰ ਚਿੰਤਨ ਨਹੀਂ ਹੋ ਸਕਦਾ। ਜੈਸਾ ਕਿ :

**ਚਾਰਿ ਪਾਵ ਦੁਇ ਸਿੰਗ, ਗੁੰਗ ਮੁਖ, ਤਬ ਕੈਸੇ ਗੁਨ ਗਈ ਹੈ॥** [ਗੂਜਰੀ ਕਬੀਰ ਜੀ, ਅੰਗ ੫੨੪]

ਐਸੀਆਂ ਜੂਨਾਂ ਵਿੱਚ ਕੇਵਲ ਦੁਖ ਹੀ ਦੁਖ ਹਨ। ਇਸ ਲਈ ਘਣਾ ਅਨੰਦ ਪ੍ਰਾਪਤ ਕਰਨ ਵਾਸਤੇ ਮਨੁੱਖਾ ਜਨਮ ਵਿੱਚ ਬ੍ਰਹਮ ਚਿੰਤਨ ਕਰੀਏ। ਅਨੰਦ ਵੀ ਲੋਕਾਂ ਨੇ ਕਈ ਪ੍ਰਕਾਰ ਦੇ ਮੰਨੇ ਹਨ। ਕਿਸੇ ਨੇ ਖਾਣ-ਪੀਣ ਵਾਲੇ ਪਦਾਰਥਾਂ ਵਿੱਚ ਅਨੰਦ ਮੰਨਿਆ ਹੈ। ਕਈਆਂ ਨੇ ਦਿਸਣ ਵਾਲੇ ਸੁੰਦਰ ਪਦਾਰਥਾਂ ਨੂੰ ਦੇਖਣ ਵਿੱਚ ਹੀ ਅਨੰਦ ਮੰਨਿਆ ਹੈ। ਕਈਆਂ ਨੇ ਵਿਸ਼ਿਆਂ ਵਿੱਚ ਹੀ ਅਨੰਦ ਮੰਨਿਆ ਹੈ। ਕਿਸੇ ਨੇ ਸੁਣਨ ਵਿੱਚ ਹੀ ਅਨੰਦ ਮੰਨਿਆ ਹੈ। ਨਿਆਇਕ ਵਾਲਿਆਂ ਨੇ ਸਖੋਪਤੀ ਵਿੱਚ ਹੀ ਅਨੰਦ ਮੰਨਿਆ ਹੈ। ਸੋ, ਸਾਰੀ ਦੁਨੀਆ ਅਨੰਦ ਦੀ ਗੱਲ ਤਾਂ ਕਰਦੀ ਹੈ, ਪਰ ਅਸਲੀ ਅਨੰਦ ਗੁਰੂ ਦੁਆਰਾ ਅਕਾਲ ਪੁਰਖ ਦੇ ਚਿੰਤਨ ਵਿੱਚ ਹੀ ਹੈ। ਜੈਸਾ ਕਿ :

**੧. ਆਨੰਦੁ ਆਨੰਦੁ ਸਭੁ ਕੋ ਕਹੈ ਆਨੰਦੁ ਗੁਰੂ ਤੇ ਜਾਣਿਆ॥**

[ਰਾਮਕਲੀ ਮਹਲਾ ੩, ਅੰਗ ੯੧੭]

**੨. ਸੁਖੁ ਨਾਹੀ ਬਹੁਤੈ ਧਨਿ ਖਾਟੇ॥ ਸੁਖੁ ਨਾਹੀ ਪੇਖੇ ਨਿਰਤਿ ਨਾਟੇ॥**
**ਸੁਖੁ ਨਾਹੀ ਬਹੁ ਦੇਸ ਕਮਾਏ॥ ਸਰਬ ਸੁਖਾ ਹਰਿ ਹਰਿ ਗੁਣ ਗਾਏ॥੧॥**

[ਭੈਰਉ ਮਹਲਾ ੫, ਅੰਗ ੧੧੪੭]

ਇਸੇ ਸੁਖ ਅਨੰਦ ਦੇ ਪ੍ਰਮਾਣ ਹੋਰ ਵੀ ਧਰਮ ਸ਼ਾਸ਼ਤ੍ਰਾਂ ਵਿੱਚ ਮਿਲਦੇ ਹਨ। ਜਿਤਨਾ ਚਿਰ ਵਿਸ਼ਿਆਂ ਵਿੱਚੋਂ ਅਨੰਦ ਆ ਰਿਹਾ ਹੈ। ਉਤਨਾ ਚਿਰ ਸੰਸਾਰੀ ਹੈ, ਜਦੋਂ ਪ੍ਰਮਾਤਮਾ ਦੇ ਭਜਨ ਵਿੱਚੋਂ ਅਨੰਦ ਆਉਣ ਲੱਗ ਜਾਵੇ ਤਾਂ ਸਮਝੋ ਜੀਵ ਵਿਸ਼ਿਆਂ ਦਾ ਦਾਸ ਨਹੀਂ ਰਹਿੰਦਾ ਬਲਕਿ ਪ੍ਰਮੇਸ਼ਰ ਦਾ ਦਾਸ ਹੋ ਜਾਂਦਾ ਹੈ। ਜਦੋਂ ਸਾਰੀਆਂ ਵਾਸ਼ਨਾ ਦਾ ਨਾਸ਼ ਹੋ ਕੇ ਬ੍ਰਹਮ ਦਾ ਅਨੰਦ ਆਉਣ ਲੱਗ ਜਾਂਦਾ ਹੈ ਤਾਂ ਫਿਰ ਜੀਵਨ ਮੁਕਤ ਹੁੰਦਾ ਹੈ। ਜੈਸਾ ਕਿ :

**ਬਿਖਿਆਨੰਦ ਸੰਸਾਰ ਹੈ ਭਜਨਾਨੰਦ ਹਰਿਦਾਸ॥**
**ਬ੍ਰਹਮਾਨੰਦ ਜੀਵਨ ਮੁਕਤ ਭਈ ਬਾਸ਼ਨਾ ਨਾਸ॥੧੨॥** [ਵਿਚਾਰਮਾਲਾ, ਅਧਿ: ੮]

ਭੋਗਾਂ ਦਾ ਅਨੰਦ ਕਟੋਰੇ ਦੇ ਪਾਣੀ ਦੀ ਨਿਆਈਂ ਹੈ, ਜਿਸ ਤਰ੍ਹਾਂ ਕਟੋਰੇ ਦਾ ਪਾਣੀ ਜੂਠਾ ਹੋ ਜਾਂਦਾ ਹੈ। ਇਉਂ ਜੀਵ ਵਿਸ਼ਿਆਂ ਵਿੱਚ ਅਪਵਿੱਤਰ ਰਹਿੰਦਾ ਹੈ। ਕਟੋਰੇ ਦਾ ਪਾਣੀ ਸੁੱਕ ਜਾਂਦਾ ਹੈ। ਇਉਂ ਜੀਵ ਨੂੰ ਵਿਸ਼ੇ ਉਪਰੰਤ ਸ਼ੋਕ ਹੁੰਦਾ ਹੈ। ਕਟੋਰੇ ਦਾ ਪਾਣੀ ਡੁਲ ਵੀ ਜਾਂਦਾ ਹੈ। ਇਉਂ ਦੋਵਾਂ ਵਿੱਚੋਂ ਭਾਵ ਵਿਸ਼ੇ ਜਾਂ ਵਿਸ਼ੇ ਨੂੰ ਭੋਗਣ ਵਾਲੇ ਵਿੱਚੋਂ ਇੱਕ ਦਾ ਨਾਸ਼ ਹੋ ਜਾਂਦਾ ਹੈ। ਜੋ ਵਿਸ਼ਿਆਂ ਵਿੱਚ ਫਸੇ ਹਨ ਉਨ੍ਹਾਂ ਦੀ ਹਾਲਤ ਦੱਸਦੇ ਹਨ। ਜੈਸਾ ਕਿ :

**੧. ਪਰ ਤ੍ਰਿਅ ਰਾਵਣਿ ਜਾਹਿ ਸੇਈ ਤਾਲਾਜੀਅਹਿ॥** [ਫੁਨਹੇ ਮਹਲਾ ੫, ਅੰਗ ੧੩੬੨]

**੨. ਪਰ ਨਾਰੀ ਕੇ ਭਜੇ ਸਹਸ ਬਾਸਵ ਭਗ ਪਾਏ।**
**ਪਰ ਨਾਰੀ ਕੇ ਭਜੇ ਚੰਦ੍ਰ ਕਾਲੰਕ ਲਗਾਏ॥**
**ਪਰ ਨਾਰੀ ਕੇ ਹੇਤ ਸੀਸ ਦਸ ਸੀਸ ਗਵਾਯੋ॥**
**ਹੋ ਪਰ ਨਾਰੀ ਕੇ ਹੇਤ ਕਟਕ ਕਵਰਨ ਕੌ ਘਾਯੋ॥**
**ਪਰ ਨਾਰੀ ਸੌ ਨੇਹੁ ਛੁਰੀ ਪੈਨੀ ਕਰ ਜਾਨਹੁ॥**
**ਪਰ ਨਾਰੀ ਕੇ ਭਜੇ ਕਾਲ ਬਯਾਪਯੋ ਤਨ ਮਾਨਹੁ॥**
**ਅਧਿਕ ਹਰੀਫੀ ਜਾਨਿ ਭੋਗ ਪਰ ਤ੍ਰਿਯ ਜੋ ਕਰਤੀ॥**
**ਹੋ ਅੰਤ ਸੁਆਨ ਕੀ ਮ੍ਰਿਤੁ ਹਾਥ ਲੇਂਡੀ ਕੇ ਮਰਹੀ॥** [ਸ੍ਰੀ ਦਸਮ ਗ੍ਰੰਥ, ਚਰਿਤ੍ਰ ੨੧]

ਵਿਸ਼ਿਆਂ ਅਧੀਨ ਹੋਣ ਕਰਕੇ ਬ੍ਰਹਮਾ ਦੇ ਚਾਰ ਮੁਖ ਲੱਗੇ ਸਨ। ਵਿਸ਼ਨੂੰ ਪੱਥਰ ਬਣਿਆ। ਵਿਸ਼ਿਆਂ ਵਿੱਚ ਜੋ ਸੁਖ ਸਾਨੂੰ ਦਿਸਦਾ ਹੈ, ਵਾਸਤਵ ਵਿੱਚ ਉਹ ਦੁਖ ਰੂਪ ਹੀ ਹੁੰਦਾ ਹੈ। ਜੈਸਾ ਕਿ :

**ਸੁਖੁ ਮਾਂਗਤ ਦੁਖੁ ਆਗੈ ਆਵੈ॥ ਸੋ ਸੁਖੁ ਹਮਹੁ ਨ ਮਾਂਗਿਆ ਭਾਵੈ॥੧॥**
[ਗਉੜੀ ਕਬੀਰ ਜੀ, ਅੰਗ ੩੩੦]

ਜਿਸ ਤਰ੍ਹਾਂ ਸਿੰਬਲ ਦੇ ਫਲ ਨੂੰ ਪ੍ਰਾਪਤ ਕਰਨ ਵਾਸਤੇ ਤੋਤਾ ਫਸ ਜਾਂਦਾ ਹੈ, ਇਸੇ ਤਰ੍ਹਾਂ ਜੀਵ ਵਿਸ਼ਿਆਂ ਵਿੱਚ ਫਸ ਜਾਂਦਾ ਹੈ। ਜੈਸਾ ਕਿ :

**ਘਰ ਕੀ ਨਾਰਿ ਤਿਆਗੈ ਅੰਧਾ॥ ਪਰ ਨਾਰੀ ਸਿਉ ਘਾਲੈ ਧੰਧਾ॥**
**ਜੈਸੇ ਸਿੰਬਲੁ ਦੇਖਿ ਸੂਆ ਬਿਗਸਾਨਾ॥ ਅੰਤ ਕੀ ਬਾਰ ਮੂਆ ਲਪਟਾਨਾ॥੧॥**
[ਭੈਰਉ ਨਾਮਦੇਵ ਜੀ, ਅੰਗ ੧੧੬੫]

ਜੋ ਜੋਗੀ ਨੂੰ ਅਨੰਦ ਹੈ ਇਹ ਬਰਸਾਤੀ ਨਾਲੇ ਵਾਂਗ ਹੈ। ਜਿਤਨੀ ਦੇਰ ਸੁਆਸ ਦਸਵੇਂ ਦੁਆਰ ਵਿੱਚ ਰਹਿਣ ਉਤਨੀ ਦੇਰ ਅਨੰਦ ਹੈ। ਜਦੋਂ ਪ੍ਰਾਣ ਦਸਵੇਂ ਦੁਆਰ ਵਿੱਚੋਂ ਥੱਲੇ ਉਤਰ ਆਉਂਦੇ ਹਨ ਤਾਂ ਸ਼ਬਦ ਦਾ ਪਰਚਾ ਨਾ ਹੋਣ ਕਰਕੇ ਆਮ ਲੋਕਾਂ ਜੈਸਾ ਹੀ ਹੋ ਜਾਂਦਾ ਹੈ। ਜਿਸ ਤਰ੍ਹਾਂ ਗੋਰਖ ਦਾ ਗੁਰੂ ਮਛਿੰਦਰ ਨਾਥ ਰਾਜੇ ਅਮਰੂ ਦੀ ਦੇਹ ਵਿੱਚ ਵਿਸ਼ੇ ਭੋਗਣ ਦੇ ਲਾਲਚ ਕਰਕੇ ਚਲਾ ਗਿਆ ਸੀ, ਫਿਰ ਜਾ ਕੇ ਉਸਨੂੰ ਉਥੋਂ ਗੋਰਖ ਲੈ ਕੇ ਆਇਆ। ਫਿਰ ਇਸ ਨੂੰ ਗੁਰੂ ਜੀ ਨੇ ਉਪਦੇਸ਼ ਦਿੱਤਾ। ਜੈਸਾ ਕਿ :

**ਸੁਣਿ ਮਾਛਿੰਦ੍ਰਾ ਨਾਨਕੁ ਬੋਲੈ॥ ਵਸਗਤਿ ਪੰਚ ਕਰੇ ਨਹ ਡੋਲੈ॥** [ਰਾਮਕਲੀ ਮਹਲਾ ੧, ਅੰਗ ੮੭੭]

ਪਰ ਜੋ ਬ੍ਰਹਮਾਨੰਦ ਹੈ ਇਹ ਸਮੁੰਦਰ ਦੀ ਤਰ੍ਹਾਂ ਹੈ। ਨਾ ਡੁਲਦਾ ਹੈ, ਨਾ ਹੀ ਸੁਕਦਾ ਹੈ ਅਤੇ ਨਾ ਹੀ ਜੂਠਾ ਹੁੰਦਾ ਹੈ, ਇੱਕ ਰਸ ਰਹਿੰਦਾ ਹੈ। ਇਸ ਅਨੰਦ ਦੇ ਮਾਨਣ ਵਾਲਿਆਂ ਨੂੰ ਇਤਨੀ ਮਸਤੀ ਆਉਂਦੀ ਹੈ ਕਿ ਕਈ ਵਾਰ ਜਾਗਦੇ ਹੋਏ ਵੀ ਦੇਹ ਦਾ ਪਤਾ ਨਹੀਂ ਰਹਿੰਦਾ। ਤੁਰੀਆ, ਅਤੀਤ ਅਵਸਥਾ ਨੂੰ ਅਨੰਦ ਘਣਾ ਕਿਹਾ ਜਾਂਦਾ ਹੈ। ਜੈਸਾ ਕਿ :

**੧. ਤੁਧੁ ਚਿਤਿ ਆਏ ਮਹਾ ਅਨੰਦਾ...॥** [ਸੂਹੀ ਮਹਲਾ ੫, ਅੰਗ ੭੪੯]

**੨. ਅਨਦੋ ਅਨਦੁ ਘਣਾ ਮੈ ਸੋ ਪ੍ਰਭੁ ਡੀਠਾ ਰਾਮ॥** [ਆਸਾ ਮਹਲਾ ੫, ਅੰਗ ੪੫੨]

ਸੋ, ਬ੍ਰਹਮਾਨੰਦ ਹੀ ਘਣਾ ਅਨੰਦ ਹੋ ਸਕਦਾ ਹੈ। ਦ=ਦ੍ਵੈਤ ਤੋਂ ਅਨ=ਰਹਿਤ ਹੋਣ ਦਾ ਨਾਮ ਹੀ ਅਨੰਦ ਹੈ। ਜੈਸਾ ਕਿ :

**੧. ਹਉ ਹਉ ਮੈ ਮੈ ਵਿਚਹੁ ਖੋਵੈ॥ ਦੂਜਾ ਮੇਟੈ ਏਕੋ ਹੋਵੈ॥** [ਰਾਮਕਲੀ ਮਹਲਾ ੧, ਅੰਗ ੯੪੩]

**੨. ਨਾਨਕ ਚੇਤਿ ਸਹਜਿ ਸੁਖੁ ਪਾਵੈ ਜੇ ਹਰਿ ਵਰੁ ਘਰਿ ਧਨ ਪਾਏ॥੫॥**

[ਤੁਖਾਰੀ ਮਹਲਾ ੧, ਅੰਗ ੧੧੦੮]

## *ਸੰਤ ਜਨਾ ਮਿਲਿ ਪਾਈਐ; ਰਸਨਾ ਨਾਮੁ ਭਣਾ॥*

ਸੰਤ ਜਨਾ ਨਾਲ ਮਿਲ ਕੇ ਜੀਭ ਨਾਲ ਨਾਮ ਦਾ ਉਚਾਰਨ ਕਰਨਾ ਪਾਈਐ=ਪਾਉਣਾ ਕਰੀਦਾ ਹੈ। ਸੰਤਾਂ ਦੇ ਲਖਸ਼ਣ ਦਸਦੇ ਹੋਏ, ਸਤਿਗੁਰੂ ਜੀ ਕਥਨ ਕਰਦੇ ਹਨ। ਜੈਸਾ ਕਿ :

**੧. ਜਿਨਾ ਸਾਸਿ ਗਿਰਾਸਿ ਨ ਵਿਸਰੈ ਸੇ ਹਰਿ ਜਨ ਪੂਰੇ ਸਹੀ ਜਾਣਿ॥**

[ਵਾਰ ਸੋਰਠਿ ਮਹਲਾ ੩, ਅੰਗ ੬੫੧]

**੨. ਜਿਨਾ ਸਾਸਿ ਗਿਰਾਸਿ ਨ ਵਿਸਰੈ ਹਰਿ ਨਾਮਾਂ ਮਨਿ ਮੰਤੁ॥**
**ਧੰਨੁ ਸਿ ਸੇਈ ਨਾਨਕਾ ਪੂਰਨੁ ਸੋਈ ਸੰਤੁ॥੧॥** [ਵਾਰ ਗਉੜੀ ਮਹਲਾ ੫, ਅੰਗ ੩੧੯]

ਸਤਿਪੁਰਸ਼ਾਂ ਨਾਲ ਮਿਲ ਕੇ ਨਾਮ ਜਪਣ ਦਾ ਬਹੁਤ ਵੱਡਾ ਫਲ ਹੈ। ਜੈਸਾ ਕਿ :

**ਸੰਤ ਜਨਾ ਮਿਲਿ ਹਰਿ ਜਸੁ ਗਾਇਓ॥ ਕੋਟਿ ਜਨਮ ਕੇ ਦੂਖ ਗਵਾਇਓ॥**

[ਬੈਰਾੜੀ ਮਹਲਾ ੫, ਅੰਗ ੭੨੦]

ਇਕੱਲੇ ਪੁਰਸ਼ ਉੱਤੇ ਤਾਂ ਮਨ ਦਾ ਹੀ ਅਸਰ ਪਿਆ ਰਹਿੰਦਾ ਹੈ, ਭਾਵ ਸੰਕਲਪ-ਵਿਕਲਪ ਫੁਰਦੇ ਰਹਿੰਦੇ ਹਨ। ਮਹਾਤਮਾ ਦੀ ਸੰਗਤ ਵਿੱਚ ਮਿਲਣ ਕਰਕੇ ਵਿਕਾਰਾਂ ਦਾ ਨਾਸ ਹੁੰਦਾ ਹੈ। ਜਿਵੇਂ ਗਨਕਾ ਨੇ ਸੰਤਾਂ ਦੀ ਸੰਗਤ ਵਿੱਚ ਮਿਲ ਕੇ ਤੋਤੇ ਪਾਸੋਂ ਰਾਮ ਨਾਮ ਅਖਵਾਉਣਾ ਕੀਤਾ। ਅਜਾਮਲ ਨੂੰ ਮਹਾਤਮਾ ਨੇ ਉਪਦੇਸ਼ ਦਿੱਤਾ ਸੀ ਕਿ ਆਪਣੇ ਪੁੱਤਰ ਦਾ ਨਾਮ ਨਾਰਾਇਣ ਰੱਖੀਂ, ਇਸ ਜੁਗਤੀ ਨਾਲ ਉਸ ਦਾ ਪਾਰ ਉਤਾਰਾ ਹੋਇਆ। ਬਾਲਮੀਕ ਨੂੰ ਮਰਾ-ਮਰਾ ਦਾ ਉਪਦੇਸ਼ ਦਿੱਤਾ ਸੀ। ਸੁਆਮੀ ਰਾਮਾਨੰਦ ਜੀ ਨੇ ਕਬੀਰ ਸਾਹਿਬ ਨੂੰ ਕਿਹਾ ਸੀ ਕਿ "ਰਾਮ ਕੋ ਰਾਮ ਕਹੁ"। ਜੈਸਾ ਕਿ :

**੧. ਕਬੀਰ ਸੇਵਾ ਕਉ ਦੁਇ ਭਲੇ ਏਕੁ ਸੰਤੁ ਇਕੁ ਰਾਮੁ॥**
**ਰਾਮੁ ਜੁ ਦਾਤਾ ਮੁਕਤਿ ਕੋ ਸੰਤੁ ਜਪਾਵੈ ਨਾਮੁ॥** [ਸਲੋਕ ਕਬੀਰ ਜੀ, ਅੰਗ ੧੩੭੩]

**੨. ਆਵੈ ਸਾਹਿਬੁ ਚਿਤਿ ਤੇਰਿਆ ਭਗਤਾ ਡਿਠਿਆ॥**
**ਮਨ ਕੀ ਕਟੀਐ ਮੈਲੁ ਸਾਧਸੰਗਿ ਵੁਠਿਆ॥** [ਵਾਰ ਗੂਜਰੀ ਮਹਲਾ ੫, ਅੰਗ ੫੨੦]

**੩. ਜਨ ਆਵਨ ਕਾ ਇਹੈ ਸੁਆਉ॥ ਜਨ ਕੈ ਸੰਗਿ ਚਿਤਿ ਆਵੈ ਨਾਉ॥**

[ਗਉੜੀ ਮਹਲਾ ੫, ਅੰਗ ੨੯੫]

ਆਪਣੇ ਆਪ ਨਾਮ ਤਾਂ ਭਾਵੇਂ ਸਾਰੀ ਦੁਨੀਆ ਜਪਦੀ ਹੈ, ਪਰ ਪੂਰੇ ਗੁਰਾਂ ਦੀ ਕਿਰਪਾ ਕਰਕੇ ਹੀ ਪ੍ਰਮੇਸ਼ਰ ਦਾ ਨਾਮ ਹਿਰਦੇ ਵਿੱਚ ਵੱਸਦਾ ਹੈ। ਜੈਸਾ ਕਿ :

**੧. ਰਾਮ ਰਾਮ ਸਭੁ ਕੋ ਕਹੈ ਕਹਿਐ ਰਾਮੁ ਨ ਹੋਇ॥**
**ਗੁਰ ਪਰਸਾਦੀ ਰਾਮੁ ਮਨ ਵਸੈ ਤਾ ਫਲੁ ਪਾਵੈ ਕੋਇ॥੧॥** [ਗੂਜਰੀ ਮਹਲਾ ੩, ਅੰਗ ੪੯੧]

**੨. ਮਨਮੁਖ ਹਰਿ ਹਰਿ ਕਰਿ ਥਕੇ ਮੈਲੁ ਨ ਸਕੀ ਧੋਇ॥** [ਸਿਰੀਰਾਗੁ ਮਹਲਾ ੩, ਅੰਗ ੩੯]

ਕਿਉਂਕਿ ਜਿਸ ਤਰੀਕੇ ਨਾਲ ਸੰਤਾਂ ਨੇ ਆਪ ਨਾਮ ਜਪਿਆ ਹੈ। ਨਿਸ਼ਕਾਮ ਸੇਵਾ ਕਰਕੇ ਮਲ ਦੋਸ਼ ਦੀ ਨਵਿਰਤੀ ਕੀਤੀ ਹੈ, ਇਸ ਜੁਗਤੀ ਨਾਲ ਜਗਿਆਸੂ ਨੂੰ ਮਹਾਂਪੁਰਸ਼ ਨਾਮ ਦਾ ਚਿੰਤਨ ਬਖ਼ਸ਼ਦੇ ਹਨ।

## ਜਿਨਿ ਪਾਇਆ ਪ੍ਰਭੁ ਆਪਣਾ; ਆਏ ਤਿਸਹਿ ਗਣਾ ॥

ਜਿਨ੍ਹਾਂ ਜੀਵਾਂ ਨੇ ਆਪਣੇ ਪ੍ਰਭੁ=ਮਾਲਕ, ਪ੍ਰਮੇਸ਼ਰ ਨੂੰ ਪਾਇਆ=ਪ੍ਰਾਪਤ ਕੀਤਾ ਹੈ, ਉਨ੍ਹਾਂ ਦਾ ਹੀ ਸੰਸਾਰ ਵਿੱਚ ਆਉਣਾ ਸਫਲ ਗਿਣਿਆ ਗਿਆ ਹੈ। ਜਿਸ ਤਰ੍ਹਾਂ ਕੋਈ ਪਿਤਾ ਆਪਣੇ ਪੁੱਤਰਾਂ ਨੂੰ ਘਰ ਵਿੱਚੋਂ ਪੂੰਜੀ ਦੇ ਕੇ ਵਪਾਰ ਕਰਨ ਹਿਤ ਬਾਹਰ ਭੇਜੇ ਕਿ ਜਾਉ ਲਾਭ ਖੱਟ ਕੇ ਲਿਆਉ ਤਾਂ ਜੋ ਨਫ਼ਾ ਖੱਟ ਕੇ ਘਰ ਆਵੇ ਉਸਦਾ ਆਉਣਾ ਹੀ ਸਫਲਾ ਹੈ। ਇਸ ਤਰ੍ਹਾਂ ਪ੍ਰਮਾਤਮਾ ਨੇ ਸਭ ਜੀਵਾਂ ਨੂੰ ਸੁਆਸਾਂ ਰੂਪੀ ਪੂੰਜੀ ਦੇ ਕੇ ਨਾਮ ਦਾ ਲਾਭ ਖੱਟਣ ਵਾਸਤੇ ਸੰਸਾਰ ਵਿੱਚ ਭੇਜਿਆ। ਸੋ ਜਿਨ੍ਹਾਂ ਨੇ ਆਪਣੇ ਪਿਤਾ ਪ੍ਰਮਾਤਮਾ ਦੇ ਬਚਨਾਂ ਨੂੰ ਯਾਦ ਰਖਦੇ ਹੋਏ ਨਾਮ ਦਾ ਵਪਾਰ ਕੀਤਾ ਹੈ, ਉਨ੍ਹਾਂ ਦਾ ਸੰਸਾਰ ਵਿੱਚ ਆਉਣਾ ਸਫਲਾ ਹੋਇਆ ਹੈ। ਜੈਸਾ ਕਿ :

੧. **ਆਇਆ ਸਫਲ ਤਾਹੂ ਕੋ ਗਨੀਐ॥ ਜਾਸੁ ਰਸਨ ਹਰਿ ਹਰਿ ਜਸੁ ਭਨੀਐ॥**
[ਗਉੜੀ ਮਹਲਾ ੫, ਅੰਗ ੨੫੨]

੨. **ਹਰਿ ਹਰਿ ਨਾਮੁ ਜੋ ਜਨੁ ਜਪੈ ਸੋ ਆਇਆ ਪਰਵਾਣੁ॥**
**ਤਿਸੁ ਜਨ ਕੈ ਬਲਿਹਾਰਣੈ ਜਿਨਿ ਭਜਿਆ ਪ੍ਰਭੁ ਨਿਰਬਾਣੁ॥**
[ਵਾਰ ਗਉੜੀ ਮਹਲਾ ੫, ਅੰਗ ੩੧੮]

੩. **ਆਇਆ ਤਿਨ ਕਾ ਸਫਲੁ ਭਇਆ ਹੈ ਇਕ ਮਨਿ ਜਿਨੀ ਧਿਆਇਆ॥**
[ਵਡਹੰਸ ਮਹਲਾ ੧, ਅੰਗ ੫੭੯]

ਸੁਆਸਾਂ ਦੀ ਪੂੰਜੀ ਦੁਆਰਾ ਨਾਮ ਦਾ ਲਾਭ ਕੇਵਲ ਮਨੁੱਖਾ ਜਨਮ ਵਿੱਚ ਹੀ ਪ੍ਰਾਪਤ ਕੀਤਾ ਜਾ ਸਕਦਾ ਹੈ। ਇਸ ਮਨੁੱਖਾ ਦੇਹ ਤੋਂ ਬਿਨਾਂ ਹੋਰ ਜਿਤਨੀਆਂ ਵੀ ਜੂਨਾਂ ਹਨ, ਉਨ੍ਹਾਂ ਵਿੱਚ ਵੀ ਸੁਆਸ ਸਾਨੂੰ ਪ੍ਰਾਪਤ ਹੋਣਗੇ, ਪਰ ਉਨ੍ਹਾਂ ਸੁਆਸਾਂ ਦੁਆਰਾ ਅਸੀਂ ਨਾਮ ਦਾ ਲਾਭ ਪ੍ਰਾਪਤ ਨਹੀਂ ਕਰ ਸਕਦੇ। ਜੋ ਮਨੁੱਖਾ ਜਨਮ ਦੇ ਅਮੋਲਕ ਸੁਆਸ ਅਸੀਂ ਖਾਣ-ਪੀਣ, ਸੌਣ ਅਤੇ ਭੋਗਣ ਵਿੱਚ ਗਵਾ ਰਹੇ ਹਾਂ। ਇਹ ਸਭ ਤਾਂ ਹਰੇਕ ਜੂਨ ਵਿੱਚ ਪ੍ਰਾਪਤ ਹੋ ਜਾਣਗੇ। ਪਰ ਨਾਮ ਕਿਸੇ ਵੀ ਹੋਰ ਜੂਨੀ ਵਿੱਚ ਪ੍ਰਾਪਤ ਨਹੀਂ ਹੋਵੇਗਾ। ਜੈਸਾ ਕਿ :

**ਨਿੰਦ੍ਰਾ ਭੋਜਨ ਭੋਗ ਭੈ ਏਹ ਪਸੁ ਪੁਰਖ ਸਮਾਨ॥**
**ਨਰਨ ਗ੍ਯਾਨ ਨਿਜ ਅਧਿਕਤਾ ਗ੍ਯਾਨ ਬਿਨਾ ਪਸੁ ਜਾਨ॥੧੩॥** [ਸਾਰੁਕਤਾਵਲੀ, ਅਧਿ: ੩]

ਸੋ ਜੇ ਅਸੀਂ ਆਪਣੀ ਜ਼ਿੰਦਗੀ ਇਨ੍ਹਾਂ ਚੀਜ਼ਾਂ ਨੂੰ ਹੀ ਸਮਰਪਿਤ ਕਰ ਦਿੱਤੀ ਤਾਂ ਫਿਰ ਸਾਡਾ ਅਤੇ ਪਸ਼ੂਆਂ ਦਾ ਕੋਈ ਫ਼ਰਕ ਨਹੀਂ ਰਿਹਾ। ਐਸੇ ਮਨੁੱਖਾਂ ਨੂੰ ਸਤਿਗੁਰੂ ਜੀ ਕਹਿੰਦੇ ਹਨ। ਜੈਸਾ ਕਿ :

੧. **ਆਵਨ ਆਏ ਸ੍ਰਿਸਟਿ ਮਹਿ ਬਿਨੁ ਬੂਝੇ ਪਸੁ ਢੋਰ॥** [ਗਉੜੀ ਮਹਲਾ ੫, ਅੰਗ ੨੫੧]

੨. **ਏਕ ਭਗਤਿ ਭਗਵਾਨ ਜਿਹ ਪ੍ਰਾਨੀ ਕੈ ਨਾਹਿ ਮਨਿ॥**
**ਜੈਸੇ ਸੂਕਰੁ ਸੁਆਨ ਨਾਨਕ ਮਾਨੋ ਤਾਹਿ ਤਨ॥੪੪॥** [ਸਲੋਕ ਮਹਲਾ ੯, ਅੰਗ ੧੪੨੮]

ਸਗੋਂ ਸਤਿਗੁਰੂ ਜੀ ਤਾਂ ਐਸਾ ਵੀ ਕਥਨ ਕਰਦੇ ਹਨ ਕਿ ਜੋ ਨਾਮ ਤੋਂ ਹੀਣੀ ਦੇਹ ਹੈ, ਉਸ ਨਾਲੋਂ ਪਸ਼ੂ ਉੱਤਮ ਹਨ, ਜਿਸ ਤਰ੍ਹਾਂ ਉਪਰ ਸਤਿਗੁਰੂ ਜੀ ਨੇ ਕੁੱਤੇ ਅਤੇ ਸੂਰ ਦੀ ਕਰਨੀ ਦੀ ਨਿਖੇਧੀ ਕੀਤੀ ਹੈ, ਉਥੇ ਉਨ੍ਹਾਂ ਦੇ ਗੁਣ ਦੱਸ ਕੇ ਮਨੁੱਖਾਂ ਤੋਂ ਉੱਤਮ ਦੱਸਿਆ ਹੈ ਕਿ ਕੁੱਤਾ ਮਾਲਕ ਦਾ ਵਫ਼ਾਦਾਰ ਰਹਿੰਦਾ ਹੈ, ਜਿਸ ਦੇ ਘਰੋਂ ਉਹ ਰੋਟੀ ਖਾਂਦਾ ਹੈ, ਉਸ ਮਾਲਕ ਲਈ ਆਪਣੀ ਜਾਨ ਤੱਕ ਦੇ ਦਿੰਦਾ ਹੈ, ਪਰ ਜਿਸ ਮਾਲਕ ਪ੍ਰਮੇਸ਼ਰ ਦਾ ਦਿੱਤਾ ਹੋਇਆ, ਅਸੀਂ ਸਭ ਕੁਝ ਹੰਢਾ ਰਹੇ ਹਾਂ, ਜੇ ਅਸੀਂ ਉਸ ਪ੍ਰਭੂ ਨੂੰ ਚੇਤੇ ਨਾ ਕਰੀਏ ਤਾਂ ਸਾਡੀ ਜ਼ਿੰਦਗੀ ਕੁੱਤੇ ਨਾਲੋਂ ਵੀ ਭੈੜੀ ਹੋਵੇਗੀ। ਸਤਿਗੁਰੂ ਜੀ ਪਾਵਨ ਉਪਦੇਸ਼ ਦੁਆਰਾ ਸਾਨੂੰ ਚੇਤੇ ਕਰਾਉਂਦੇ ਹਨ ਕਿ ਤੂੰ ਕੁੱਤੇ ਕੋਲੋਂ ਹੀ ਕੁਝ ਸਿਖਿਆ ਲੈ ਕੇ ਪ੍ਰਮਾਤਮਾ ਦਾ ਸਿਮਰਨ ਕਰ। ਜੈਸਾ ਕਿ :

**ਸੁਆਮੀ ਕੋ ਗ੍ਰਿਹੁ ਜਿਉ ਸਦਾ ਸੁਆਨ ਤਜਤ ਨਹੀ ਨਿਤ ॥**
**ਨਾਨਕ ਇਹ ਬਿਧਿ ਹਰਿ ਭਜਉ ਇਕ ਮਨ ਹੁਇ ਇਕਿ ਚਿਤ ॥੪੫॥**
[ਸਲੋਕ ਮਹਲਾ ੯, ਅੰਗ ੧੪੨੮]

ਕਬੀਰ ਸਾਹਿਬ ਨਾਮ ਤੋਂ ਹੀਣੇ ਸਾਕਤ ਪੁਰਸ਼ਾਂ ਤੋਂ ਸੂਰ ਨੂੰ ਚੰਗਾ ਕਥਨ ਕਰਦੇ ਹਨ। ਜੈਸਾ ਕਿ :

**ਕਬੀਰ ਸਾਕਤ ਤੇ ਸੂਕਰ ਭਲਾ ਰਾਖੈ ਆਛਾ ਗਾਉ ॥**
**ਉਹੁ ਸਾਕਤੁ ਬਪੁਰਾ ਮਰਿ ਗਇਆ ਕੋਇ ਨ ਲੈਹੈ ਨਾਉ ॥** [ਸਲੋਕ ਕਬੀਰ ਜੀ, ਅੰਗ ੧੩੭੨]

ਗੁਰਬਾਣੀ ਵਿੱਚ ਹੋਰ ਵੀ ਅਨੇਕਾਂ ਥਾਂਵਾਂ 'ਤੇ ਐਸੇ ਪੁਰਸ਼ਾਂ ਨਾਲੋਂ ਪਸ਼ੂਆਂ ਨੂੰ ਉੱਤਮਤਾ ਦਿੱਤੀ ਹੈ, ਜਿਨ੍ਹਾਂ ਨੇ ਸੰਸਾਰ ਵਿੱਚ ਆ ਕੇ ਪ੍ਰਭੂ ਦਾ ਨਾਮ ਨਹੀਂ ਜਪਣਾ ਕੀਤਾ। ਜੈਸਾ ਕਿ :

੧. **ਪਸੂ ਮਿਲਹਿ ਚੰਗਿਆਈਆ ਖੜੁ ਖਾਵਹਿ ਅੰਮ੍ਰਿਤੁ ਦੇਹਿ ॥**
**ਨਾਮ ਵਿਹੂਣੇ ਆਦਮੀ ਧ੍ਰਿਗੁ ਜੀਵਣ ਕਰਮ ਕਰੇਹਿ ॥੩॥** [ਗੂਜਰੀ ਮਹਲਾ ੧, ਅੰਗ ੪੮੯]

੨. **ਨਰੂ ਮਰੈ ਨਰੁ ਕਾਮਿ ਨ ਆਵੈ ॥ ਪਸੂ ਮਰੈ ਦਸ ਕਾਜ ਸਵਾਰੈ ॥੧॥**
[ਗੋਂਡ ਕਬੀਰ ਜੀ, ਅੰਗ ੮੭੦]

ਸੰਸਾਰ ਦੀ ਰੀਤ ਅਨੁਸਾਰ ਹਰ ਇੱਕ ਲੜਕੀ ਸਹੁਰੇ ਘਰ ਜਾਂਦੀ ਹੈ, ਪਰ ਸਤਿਗੁਰੂ ਜੀ ਕਹਿੰਦੇ ਹਨ ਕਿ ਉਹ ਇਸਤਰੀ ਧੰਨ ਹੈ, ਜਿਸਦਾ ਆਪਣੇ ਪਤੀ ਨਾਲ ਪ੍ਰੇਮ ਹੈ, ਐਸੇ ਹੀ ਸੰਸਾਰ ਰੂਪੀ ਪੇਕੇ ਘਰ ਵਿੱਚੋਂ ਹਰ ਇੱਕ ਜੀਵ ਰੂਪ ਇਸਤਰੀ ਨੇ ਪ੍ਰਲੋਕ ਰੂਪ ਸਹੁਰੇ ਘਰ ਵਿੱਚ ਜਾਣਾ ਹੀ ਜਾਣਾ ਹੈ। ਪਰ ਉਹ ਜੀਵ ਰੂਪ ਇਸਤਰੀਆਂ ਧੰਨਤਾ ਦੇ ਯੋਗ ਹਨ, ਜਿਨ੍ਹਾਂ ਦਾ ਆਪਣੇ ਪਤੀ ਪ੍ਰਮਾਤਮਾ ਨਾਲ ਹਿਰਦੇ ਵਿੱਚੋਂ ਪ੍ਰੇਮ ਹੈ। ਜੈਸਾ ਕਿ :

**ਸਭਨਾ ਸਾਹੁਰੈ ਵੰਞਣਾ ਸਭਿ ਮੁਕਲਾਵਣਹਾਰ ॥**
**ਨਾਨਕ ਧੰਨੁ ਸੋਹਾਗਣੀ ਜਿਨ ਸਹ ਨਾਲਿ ਪਿਆਰੁ ॥** [ਸਿਰੀਰਾਗੁ ਮਹਲਾ ੫, ਅੰਗ ੫੦]

ਜਿਸ ਜੀਵ ਰੂਪ ਇਸਤਰੀ ਦੇ ਹਿਰਦੇ ਵਿੱਚ ਪਤੀ ਪ੍ਰਮਾਤਮਾ ਦਾ ਪ੍ਰੇਮ ਨਹੀਂ, ਉਹ ਪ੍ਰਮਾਤਮਾ ਨੂੰ ਨਹੀਂ ਭਾਉਂਦੀ। ਜਪ-ਤਪ ਰੂਪੀ ਸ਼ਿੰਗਾਰ ਕਰਕੇ ਸੁਹਾਗਣ (ਪ੍ਰਮਾਤਮਾ ਦੀ ਪ੍ਰਾਪਤੀ ਵਾਲੀ) ਤਾਂ ਅਖਵਾ ਸਕਦੀ ਹੈ, ਪਰ ਐਸੀ ਸੁਹਾਗਣ ਬਾਰੇ ਫ਼ਰੀਦ ਜੀ ਵਿਅੰਗ ਢੰਗ ਨਾਲ ਕਹਿੰਦੇ ਹਨ। ਜੈਸਾ ਕਿ :

**ਸਾਹੁਰੈ ਢੋਈ ਨਾ ਲਹੈ ਪੇਈਐ ਨਾਹੀ ਥਾਉ ॥**
**ਪਿਰੁ ਵਾਤੜੀ ਨ ਪੁਛਈ ਧਨ ਸੋਹਾਗਣਿ ਨਾਉ ॥੩੧॥** [ਸਲੋਕ ਫਰੀਦ ਜੀ, ਅੰਗ ੧੩੭੯]

ਜਿਨਾਂ ਮਹਾਂਪੁਰਸ਼ਾਂ ਨੇ ਸੰਸਾਰ ਵਿੱਚ ਆ ਕੇ ਆਪਣੇ ਆਉਣ ਦੇ ਮਨੋਰਥ ਨੂੰ ਪੂਰਾ ਕਰਦਿਆਂ ਪ੍ਰਭੂ ਦੇ ਨਾਮ ਨਾਲ ਲਿਵ ਲਾਈ ਹੈ, ਉਨ੍ਹਾਂ ਨੇ ਆਪਣਾ ਜਨਮ ਸਫਲ ਕੀਤਾ ਹੈ। ਐਸੇ ਮਹਾਂਪੁਰਸ਼ਾਂ ਦਾ ਸੰਸਾਰ ਤਾਂ ਸਤਿਕਾਰ ਕਰਦਾ ਹੀ ਹੈ, ਉਨ੍ਹਾਂ ਦਾ ਤਾਂ ਪ੍ਰਲੋਕ ਵਿੱਚ ਵੀ ਆਦਰ ਹੁੰਦਾ ਹੈ। ਜੈਸਾ ਕਿ :

੧. **ਰੇ ਰੇ ਦਰਗਹ ਕਹੈ ਨ ਕੋਊ ॥ ਆਉ ਬੈਠੁ ਆਦਰੁ ਸੁਭ ਦੇਊ ॥**
[ਗਉੜੀ ਮਹਲਾ ੫, ਅੰਗ ੨੫੨]

੨. **ਭਗਵੰਤ ਭਗਤ ਕਉ ਭਉ ਕਿਛੁ ਨਾਹੀ ਆਦਰੁ ਦੇਵਤ ਜਾਮ ॥੧॥**
[ਜੈਤਸਰੀ ਮਹਲਾ ੫, ਅੰਗ ੭੦੨]

੩. **ਨਾਮੁ ਧਿਆਇਨਿ ਸਾਜਨਾ ਜਨਮ ਪਦਾਰਥੁ ਜੀਤਿ ॥**
**ਨਾਨਕ ਧਰਮ ਐਸੇ ਚਵਹਿ ਕੀਤੋ ਭਵਨੁ ਪੁਨੀਤ ॥੧੦॥** [ਸਲੋਕ ਮਹਲਾ ੫, ਅੰਗ ੧੪੨੫]

## ਇਕੁ ਖਿਨੁ ਤਿਸੁ ਬਿਨੁ ਜੀਵਣਾ; ਬਿਰਥਾ ਜਨਮੁ ਜਣਾ ॥

ਇੱਕ ਛਿਨ ਮਾਤਰ ਵੀ ਜੋ ਪ੍ਰਮੇਸ਼ਰ ਦੇ ਨਾਮ ਤੋਂ ਬਿਨਾਂ ਜੀਉਣਾ ਕਰਦੇ ਹਨ, ਉਨ੍ਹਾਂ ਜਣਾ=ਜਣਿਆ ਭਾਵ ਪੁਰਸ਼ਾਂ ਦਾ ਜਨਮ ਬਿਰਥਾ=ਨਿਸਫਲ ਹੈ, **ਅਥਵਾ** ਜਣਾ=ਜਾਨਣਾ ਕਰੋ ਕਿ ਉਨ੍ਹਾਂ ਦਾ ਜਨਮ ਵਿਅਰਥ ਹੈ। ਕਿਉਂਕਿ ਜਿਨ੍ਹਾਂ ਦੀ ਪ੍ਰਮੇਸ਼ਰ ਦੇ ਨਾਮ ਨਾਲ ਪ੍ਰੀਤੀ ਪੈ ਜਾਂਦੀ ਹੈ, ਉਹਨਾਂ ਦੀ ਅਵਸਥਾ ਅਜਿਹੀ ਬਣ ਜਾਂਦੀ ਹੈ ਕਿ ਉਹ ਪ੍ਰਮੇਸ਼ਰ ਦੀ ਯਾਦ ਨੂੰ ਆਪਣਾ ਜੀਵਨ ਸਮਝਦੇ ਹਨ ਤੇ ਨਾਮ ਤੋਂ ਬਿਨਾਂ ਜ਼ਿੰਦਗੀ ਨੂੰ ਮਰਿਆਂ ਦੇ ਤੁਲ ਮੰਨਦੇ ਹਨ। ਜੈਸਾ ਕਿ :

੧. **ਆਖਾ ਜੀਵਾ ਵਿਸਰੈ ਮਰਿ ਜਾਉ ॥** [ਆਸਾ ਮਹਲਾ ੧, ਅੰਗ ੯]

੨. **ਜਿਉ ਮਛੁਲੀ ਵਿਣੁ ਪਾਣੀਐ ਰਹੈ ਨ ਕਿਤੈ ਉਪਾਇ ॥**
**ਤਿਉ ਹਰਿ ਬਿਨੁ ਸੰਤੁ ਨ ਜੀਵਈ ਬਿਨੁ ਹਰਿ ਨਾਮੈ ਮਰਿ ਜਾਇ ॥੭॥**
[ਸੂਹੀ ਮਹਲਾ ੪, ਅੰਗ ੭੫੯]

ਇਸ ਲਈ ਸਤਿਗੁਰੂ ਜੀ ਉਪਦੇਸ਼ ਕਰਦੇ ਹਨ ਕਿ ਆਪਣਾ ਇੱਕ ਵੀ ਸੁਆਸ ਨਾਮ ਤੋਂ ਬਿਨਾਂ ਖ਼ਾਲੀ ਨਾ ਜਾਣ ਦਿਓ। ਮਨੁੱਖਾ ਜਨਮ ਦਾ ਜੋ ਸੁਆਸ, ਜੋ ਛਿਨ ਨਾਮ ਤੋਂ ਬਿਨਾਂ ਲੰਘ ਗਿਆ, ਉਹ ਅਮੋਲਕ ਸੁਆਸ ਵਿਅਰਥ ਹੀ ਗਿਣਿਆ ਜਾਵੇਗਾ।

## ਜਲਿ ਥਲਿ ਮਹੀਅਲਿ ਪੂਰਿਆ; ਰਵਿਆ ਵਿਚਿ ਵਣਾ ॥

ਉਹ ਪ੍ਰਮਾਤਮਾ ਜਲਾਂ ਵਿੱਚ ਥਲਿ=ਥਲਾਂ (ਖ਼ੁਸ਼ਕ ਜਗ੍ਹਾ) ਵਿੱਚ, ਮਹੀ=ਧਰਤੀ ਵਿੱਚ ਅਲਿ=ਅਕਾਸ਼ ਵਿੱਚ ਪਰੀ ਪੂਰਨ ਹੋ ਰਿਹਾ ਹੈ। ਵਣਾ=ਬਿਰਛਾਂ ਵਿੱਚ ਵੀ ਰਵਿਆ=ਮਿਲਿਆ ਹੋਇਆ ਹੈ। **ਅਥਵਾ** ਜਲਿ ਭਾਵ ਗਿਆਨ ਇੰਦ੍ਰੀਆਂ, ਥਲਿ ਭਾਵ ਕਰਮ ਇੰਦ੍ਰੀਆਂ, ਮਹੀ ਭਾਵ ਸਥੂਲ ਦੇਹੀ, ਅਲਿ ਭਾਵ ਅੰਤਸ਼ਕਰਨ ਵਿੱਚ ਪ੍ਰਮਾਤਮਾ ਪੂਰੀ ਪੂਰਨ ਹੈ ਅਤੇ ਸੰਸਾਰ ਰੂਪੀ ਵਣਾ=ਜੰਗਲ ਵਿੱਚ ਵੀ ਮਿਲਿਆ ਹੋਇਆ ਹੈ। ਜੈਸਾ ਕਿ :

੧. **ਜਲਿ ਥਲਿ ਮਹੀਅਲਿ ਪੂਰਿਆ ਸੁਆਮੀ ਸਿਰਜਨਹਾਰੁ ॥**
**ਅਨਿਕ ਭਾਂਤਿ ਹੋਇ ਪਸਰਿਆ ਨਾਨਕ ਏਕੰਕਾਰੁ ॥੧॥** [ਗਉੜੀ ਮਹਲਾ ੫, ਅੰਗ ੨੯੬]

੨. **ਜਿਥੈ ਜਾਈਐ ਜਗਤ ਮਹਿ ਤਿਥੈ ਹਰਿ ਸਾਈ ॥** [ਵਾਰ ਬਿਲਾਵਲ ਮਹਲਾ ੪, ਅੰਗ ੮੫੧]

੩. **ਘਟਿ ਘਟਿ ਮੈ ਹਰਿ ਜੂ ਬਸੈ ਸੰਤਨ ਕਹਿਓ ਪੁਕਾਰਿ ॥** [ਸਲੋਕ ਮਹਲਾ ੯, ਅੰਗ ੧੪੨੭]

੪. **ਜਿਮੀ ਜਮਾਨ ਕੇ ਬਿਖੈ ਸਮੱਸਤ ਏਕ ਜੋਤ ਹੈ ॥**
**ਨਾ ਘਾਟ ਹੈ ਨ ਬਾਢਿ ਹੈ ਨ ਘਾਟ ਬਾਢਿ ਹੋਤ ਹੈ ॥** [ਦਸਮ, ਅੰਗ ੨੯੩]

ਕੋਈ ਵੀ ਥਾਂ ਅਜਿਹੀ ਨਹੀਂ, ਜਿਥੇ ਪ੍ਰਮਾਤਮਾ ਵਿਆਪਕ ਨਾ ਹੋਵੇ, ਜਦੋਂ ਪ੍ਰਹਿਲਾਦ ਤੇ ਹਰਨਾਖ਼ਸ਼ ਦਾ ਝਗੜਾ ਹੋਇਆ ਤਾਂ ਅਖ਼ੀਰ ਵਿੱਚ ਹਰਨਾਖ਼ਸ਼ ਨੇ ਪੁੱਛਿਆ ਕਿ ਬੋਲ ਤੇਰਾ ਪ੍ਰਮੇਸ਼ਰ ਇਸ ਥੰਮ ਵਿੱਚ ਵੀ ਹੈ। ਤਾਂ ਪ੍ਰਹਿਲਾਦ ਕਹਿਣ ਲੱਗਾ ਕਿ ਜੋ ਪ੍ਰਮਾਤਮਾ ਹਰ ਇੱਕ ਚੀਜ਼ ਵਿੱਚ ਹੈ, ਉਹ ਇਸ ਥੰਮ ਵਿੱਚ ਵੀ ਹੈ ਤਾਂ ਪ੍ਰਮਾਤਮਾ ਨੇ ਥੰਮ ਵਿੱਚੋਂ ਨਰਸਿੰਘ ਦੇ ਰੂਪ ਵਿੱਚ ਪ੍ਰਗਟ ਹੋ ਕੇ ਹਰਨਾਖ਼ਸ਼ ਦਾ ਨਾਸ ਕੀਤਾ। ਪ੍ਰਮਾਤਮਾ ਸੰਸਾਰ ਵਿੱਚ ਕਿਸ ਤਰ੍ਹਾਂ ਵਿਆਪਕ ਹੈ, ਦ੍ਰਿਸ਼ਟਾਂਤ ਦੇ ਕੇ ਸਤਿਗੁਰੂ ਜੀ ਸਮਝਾਉਂਦੇ ਹਨ। ਜੈਸਾ ਕਿ :

੧. **ਸਗਲ ਬਨਸਪਤਿ ਮਹਿ ਬੈਸੰਤਰੁ ਸਗਲ ਦੂਧ ਮਹਿ ਘੀਆ ॥**
**ਊਚ ਨੀਚ ਮਹਿ ਜੋਤਿ ਸਮਾਣੀ ਘਟਿ ਘਟਿ ਮਾਧਉ ਜੀਆ ॥**
[ਸੋਰਠਿ ਮਹਲਾ ੫, ਅੰਗ ੬੧੭]

**੨. ਪੁਹਪ ਮਧਿ ਜਿਉ ਬਾਸੁ ਬਸਤੁ ਹੈ ਮੁਕਰ ਮਾਹਿ ਜੈਸੇ ਛਾਈ॥**
**ਤੈਸੇ ਹੀ ਹਰਿ ਬਸੇ ਨਿਰੰਤਰਿ ਘਟ ਹੀ ਖੋਜਹੁ ਭਾਈ॥੧॥** [ਧਨਾਸਰੀ ਮਹਲਾ ੯, ਅੰਗ ੬੮੪]

ਉਹ ਪ੍ਰਮਾਤਮਾ ਵਿਆਪਕ ਤਾਂ ਹਰ ਇੱਕ ਥਾਂ 'ਤੇ ਹੈ, ਪਰ ਨਜ਼ਰ ਨਹੀਂ ਆਉਂਦਾ, ਕਿਉਂਕਿ ਉਹ ਇਹਨਾਂ ਅੱਖੀਆਂ ਦਾ ਵਿਸ਼ਾ ਨਹੀਂ। ਉਸਨੂੰ ਦੇਖਣ ਵਾਲੇ ਵੈਰਾਗ ਤੇ ਬਿਬੇਕ ਦੇ ਨੇਤਰ ਹੋਰ ਹਨ। ਜੈਸਾ ਕਿ :

**ਨਾਨਕ ਸੇ ਅਖੜੀਆਂ ਬਿਅੰਨਿ ਜਿਨੀ ਡਿਸੰਦੋ ਮਾ ਪਿਰੀ॥** [ਵਡਹੰਸ ਮਹਲਾ ੫, ਅੰਗ ੫੭੭]

ਪਰ ਇਹ ਅੱਖਾਂ ਉਨ੍ਹਾਂ ਨੂੰ ਪ੍ਰਾਪਤ ਹੁੰਦੀਆਂ ਹਨ, ਜਿਨ੍ਹਾਂ ਉਪਰ ਪ੍ਰਭੂ ਦੀ ਬਖ਼ਸ਼ਿਸ਼ ਹੋਵੇ ਫਿਰ ਨਾਮਦੇਵ ਦੀ ਤਰ੍ਹਾਂ ਕੁੱਤੇ ਵਿੱਚ ਵੀ ਪ੍ਰਮਾਤਮਾ ਨਜ਼ਰ ਆਉਣ ਲੱਗ ਜਾਂਦਾ ਹੈ। ਧੰਨੇ ਨੂੰ ਇਹ ਅੱਖਾਂ ਪ੍ਰਾਪਤ ਹੋਈਆਂ ਤਾਂ ਉਸਨੂੰ ਪ੍ਰਮਾਤਮਾ ਦਿਸਣ ਲੱਗ ਪਿਆ, ਪਰ ਕੋਲ ਖੜੇ ਤਿਰਲੋਚਨ ਨੂੰ ਦ੍ਰਿਸ਼ਟੀ ਨਹੀਂ ਆਇਆ। ਜਿਸ ਤਰ੍ਹਾਂ ਦੁੱਧ ਵਿੱਚ ਘਿਉ ਹੈ, ਪਰ ਉਹ ਦ੍ਰਿਸ਼ਟੀ ਨਹੀਂ ਆਉਂਦਾ, ਉਸਨੂੰ ਪ੍ਰਾਪਤ ਕਰਨ ਵਾਸਤੇ ਦੁੱਧ ਨੂੰ ਜਾਗ ਲਾ ਕੇ ਦਹੀਂ ਬਣਾਉਣਾ ਪਵੇਗਾ। ਫਿਰ ਦਹੀਂ ਨੂੰ ਰਿੜਕ ਕੇ ਮੱਖਣ ਪ੍ਰਾਪਤ ਹੋਵੇਗਾ। ਇਸੇ ਤਰ੍ਹਾਂ ਪ੍ਰਮਾਤਮਾ ਦੀ ਪ੍ਰਾਪਤੀ ਲਈ ਜਦੋਂ ਅਸੀਂ ਆਪਣੀ ਦੇਹ ਨੂੰ ਮਟਕੀ ਬਣਾਵਾਂਗੇ। ਜੈਸਾ ਕਿ :

**ਤਨੁ ਕਰਿ ਮਟੁਕੀ ਮਨ ਮਾਹਿ ਬਿਲੋਈ॥** [ਆਸਾ ਕਬੀਰ ਜੀ, ਅੰਗ ੪੭੮]

ਵਿਚਾਰ ਰੂਪੀ ਕੂਚੇ ਨਾਲ ਪ੍ਰੇਮ ਰੂਪ ਪਾਣੀ ਪਾ ਕੇ ਇਸ ਨੂੰ ਸਾਫ਼ ਕਰਕੇ, ਭਗਤੀ ਰੂਪੀ ਧੁੱਪ ਵਿੱਚ ਸੁਕਾ ਕੇ, ਵਾਹਿਗੁਰੂ ਦਾ ਜਸ ਕਰਨ ਰੂਪ ਧੂਪ ਦੇ ਕੇ, ਨਿਸ਼ਕਾਮ ਕਰਮਾਂ ਰੂਪੀ ਦੁੱਧ ਨੂੰ ਤਤ ਮਿਥਿਆ ਦਾ ਬਿਵੇਚਨ ਕਰਨ ਰੂਪ ਜਾਗ ਲਾ ਕੇ, ਬਿਬੇਕ ਰੂਪ ਮਧਾਣੀ ਨੂੰ ਸਮ ਦਮ ਸਾਧਨਾਂ ਰੂਪੀ ਗੁਲੀਆਂ ਪਾ ਕੇ ਸ਼ਰਧਾ ਰੂਪੀ ਕੁੜ ਪਾ ਕੇ ਅਭਿਆਸ ਕਰਨ ਰੂਪ ਸਹਿਜੇ-ਸਹਿਜੇ ਰਿੜਕਣਾ ਕਰਾਂਗੇ। ਜੈਸਾ ਕਿ :

**ਹਰਿ ਕਾ ਬਿਲੋਵਨਾ ਬਿਲੋਵਹੁ ਮੇਰੇ ਭਾਈ॥**
**ਸਹਜਿ ਬਿਲੋਵਹੁ ਜੈਸੇ ਤਤੁ ਨ ਜਾਈ॥** [ਆਸਾ ਕਬੀਰ ਜੀ, ਅੰਗ ੪੭੮]

ਤਾਂ ਫਿਰ ਸਾਨੂੰ ਗਿਆਨ ਰੂਪ ਮੱਖਣ ਪ੍ਰਾਪਤ ਹੋ ਜਾਵੇਗਾ। ਜਿਸ ਮੱਖਣ ਤੋਂ ਫਿਰ ਪ੍ਰਮੇਸ਼ਰ ਰੂਪ ਘਿਉ ਦੀ ਪ੍ਰਾਪਤੀ ਹੋਵੇਗੀ। ਇਉਂ ਵਾਹਿਗੁਰੂ ਸਾਰੇ ਵਿਆਪਕ ਹੈ, ਪਰ ਦੇਖਣ ਵਾਸਤੇ ਕਮਾਈ ਦੀ ਲੋੜ ਹੈ।

## *ਸੋ ਪ੍ਰਭੁ ਚਿਤਿ ਨ ਆਵਈ; ਕਿਤੜਾ ਦੁਖੁ ਗਣਾ ॥*

ਜਿਨਾਂ ਪੁਰਸ਼ਾਂ ਨੂੰ ਉਹ ਪ੍ਰਮਾਤਮਾ ਚਿਤਿ=ਚੇਤੇ ਨਹੀਂ ਆਉਂਦਾ, ਉਨ੍ਹਾਂ ਨੂੰ ਪਤਾ ਨਹੀਂ ਕਿਤਨਾ ਕੁ ਦੁਖ ਹੋਵੇਗਾ। ਭਾਵ ਵਿਚਾਰਿਆ ਨਹੀਂ ਜਾਂਦਾ ਕਿ ਜਮ ਉਨ੍ਹਾਂ ਨੂੰ ਕਿਤਨੀਆਂ ਕੁ ਸਜਾਵਾਂ ਦੇ ਕੇ ਦੁਖ ਦੇਣਗੇ। ਉਹਨਾਂ ਦੇ ਸਿਰ 'ਤੇ ਜੰਮਣ ਮਰਣ ਦਾ ਗਣਾ=ਗਿਣਤੀ ਤੋਂ ਰਹਿਤ ਦੁਖ ਖੜ੍ਹਾ ਹੈ, ਭਾਵ ਪਤਾ ਨਹੀਂ ਕਿਤਨੀ ਵਾਰ ਜੰਮਣਾ-ਮਰਣਾ ਪਵੇਗਾ। ਜੈਸਾ ਕਿ :

**ਨਾਨਕ ਹਰਿ ਬਿਸਰਾਇ ਕੈ ਪਉਦੇ ਨਰਕ ਅੰਧ੍ਹਾਰ॥੧੮॥** [ਸਲੋਕ ਮਹਲਾ ੫, ਅੰਗ ੧੪੨੬]

## *ਜਿਨੀ ਰਾਵਿਆ ਸੋ ਪ੍ਰਭੂ; ਤਿੰਨਾ ਭਾਗੁ ਮਣਾ ॥*

ਹੇ ਭਾਈ! ਜਿਨ੍ਹਾਂ ਨੇ ਉਸ ਪ੍ਰਭੂ=ਵਾਹਿਗੁਰੂ ਨੂੰ ਰਾਵਿਆ=ਉਚਾਰਿਆ ਹੈ, ਭਾਵ ਉਸਦਾ ਸਿਮਰਨ ਕੀਤਾ ਹੈ, ਉਹਨਾਂ ਦੇ ਮਣਾ=ਉਤਮ, ਸ਼ਿਰੋਮਣੀ ਭਾਗ ਹਨ। **ਵਾ:** ਉਹਨਾਂ ਦੇ ਮਣਾ=ਮਣਾਂ ਮੂੰਹੀ ਭਾਗ ਹਨ। **ਵਾ:** ਜੋ ਇਸਤਰੀ ਆਪਣੇ ਪਤੀ ਦੇ ਅਨੰਦ ਤਾਈਂ ਮਾਣਦੀ ਹੈ। ਉਸਦੇ ਵੱਡੇ ਭਾਗ ਹੁੰਦੇ ਹਨ, ਨਹੀਂ ਤਾਂ ਭਾਗਾਂ ਤੋਂ ਬਗ਼ੈਰ ਕਈ ਝੁਰਦੀਆਂ ਹੀ ਰਹਿੰਦੀਆਂ ਹਨ। ਐਸੇ ਹੀ ਜਿਨਾਂ ਜਗਿਆਸੂ ਤੱਤ ਬੇਤਿਆਂ ਨੇ ਪਤੀ ਪ੍ਰਮੇਸ਼ਰ ਰੂਪ ਗੁਰੂ ਦੀ ਪ੍ਰਾਪਤੀ ਦੇ ਅਨੰਦ ਨੂੰ ਰਾਵਿਆ=ਮਾਨਣਾ ਕੀਤਾ ਹੈ, ਉਹਨਾਂ ਦੇ ਵੱਡੇ ਭਾਗ ਹਨ। ਜੈਸਾ ਕਿ :

**੧. ਗੁਰੁ ਪੂਰਾ ਭੇਟਿਓ ਬਡਭਾਗੀ ਅੰਤਰਜਾਮੀ ਸੁਘੜੁ ਸੁਜਾਨੁ ॥**
[ਬਿਲਾਵਲੁ ਮਹਲਾ ੫, ਅੰਗ ੮੨੫]

**੨. ਵਡੈ ਭਾਗਿ ਗੁਰੁ ਅਪੁਨਾ ਪਾਇਓ ॥** [ਟੋਡੀ ਮਹਲਾ ੫, ਅੰਗ ੭੧੫]

**੩. ਵਡਭਾਗੁ ਹੋਵੈ ਸਤਿਗੁਰੁ ਮਿਲੈ ਹਉਮੈ ਤਜੈ ਵਿਕਾਰ ॥** [ਸਲੋਕ ਮਹਲਾ ੩, ਅੰਗ ੧੪੧੭]

## *ਹਰਿ ਦਰਸਨ ਕੰਉ ਮਨੁ ਲੋਚਦਾ; ਨਾਨਕ ਪਿਆਸ ਮਨਾ ॥*

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਹਰਿ=ਪ੍ਰਮੇਸ਼ਰ ਦੇ ਦਰਸ਼ਨਾਂ ਨੂੰ ਮੇਰਾ ਮਨ ਲੋਚਦਾ=ਚਾਹੁੰਦਾ ਹੈ, ਕਿਉਂਕਿ ਮੇਰੇ ਮਨ ਵਿੱਚ ਉਸ ਪ੍ਰਮਾਤਮਾ ਦੇ ਦਰਸ਼ਨਾਂ ਦੀ ਪਿਆਸ ਲੱਗ ਰਹੀ ਹੈ। ਪ੍ਰਮੇਸ਼ਰ ਦੇ ਪਿਆਰਿਆਂ ਦੀ ਐਸੀ ਦਸ਼ਾ ਨੂੰ ਗੁਰਬਾਣੀ ਵਿੱਚ ਇਸ ਪ੍ਰਕਾਰ ਕਥਨ ਕੀਤਾ ਹੈ। ਜੈਸਾ ਕਿ :

**੧. ਜੈਸੀ ਭੂਖੇ ਪ੍ਰੀਤਿ ਅਨਾਜ ॥ ਤ੍ਰਿਖਾਵੰਤ ਜਲ ਸੇਤੀ ਕਾਜ ॥**
**ਜੈਸੀ ਮੂੜ ਕੁਟੰਬ ਪਰਾਇਣ ॥ ਐਸੀ ਨਾਮੇ ਪ੍ਰੀਤਿ ਨਰਾਇਣ ॥**
[ਭੈਰਉ ਨਾਮਦੇਉ, ਅੰਗ ੧੧੬੪]

**੨. ਜਨ ਨਾਨਕ ਕੀ ਹਰਿ ਆਸ ਪੁਜਾਵਹੁ ਹਰਿ ਦਰਸਨਿ ਸਾਂਤਿ ਸਰੀਰ ॥**
[ਗੋਂਡ ਮਹਲਾ ੪, ਅੰਗ ੮੬੨]

**੩. ਮੇਰਾ ਮਨੁ ਲੋਚੈ ਗੁਰ ਦਰਸਨ ਤਾਈ ॥ ਬਿਲਪ ਕਰੇ ਚਾਤ੍ਰਿਕ ਕੀ ਨਿਆਈ ॥**
**ਤ੍ਰਿਖਾ ਨ ਉਤਰੈ ਸਾਂਤਿ ਨ ਆਵੈ ਬਿਨੁ ਦਰਸਨ ਸੰਤ ਪਿਆਰੇ ਜੀਉ ॥੧॥**
[ਮਾਝ ਮਹਲਾ ੫, ਅੰਗ ੯੬]

੧. ਭਾਈ ਰਾਮ ਕੁਇਰ ਜੀ (ਭਾਈ ਗੁਰਬਖ਼ਸ਼ ਸਿੰਘ ਜੀ) ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਦਰਸ਼ਨ ਕਰਕੇ ਜਲ-ਪਾਣੀ ਛਕਦੇ ਸਨ।
੨. ਬੇਬੇ ਨਾਨਕੀ ਜੀ ਨੂੰ ਜਦੋਂ ਦਰਸ਼ਨਾਂ ਦੀ ਪਿਆਸ ਲਗਦੀ, ਪਕੇ ਫੁਲਕੇ ਵੱਲ ਤੱਕ ਕੇ ਛਕਾਉਣ ਦੀ ਇੱਛਾ ਕਰਨ ਨਾਲ ਹੀ ਗੁਰੂ ਨਾਨਕ ਸਾਹਿਬ ਆ ਪਹੁੰਚਦੇ।
੩. ਮਾਤਾ ਸਾਹਿਬ ਕੌਰ ਜੀ ਵੀ ਪਤੀ ਸਤਿਗੁਰਾਂ ਦੇ ਦਰਸ਼ਨ ਕਰਕੇ ਹੀ ਜਲ ਪਾਣੀ ਛਕਦੇ ਸਨ।
੪. ਜਿਸ ਤਰ੍ਹਾਂ ਭਾਈ ਰੂਪ ਚੰਦ ਅਤੇ ਭਾਈ ਸਾਧੂ ਨੂੰ ਛੇਵੇਂ ਪਾਤਸ਼ਾਹ ਜੀ ਦੇ ਦਰਸ਼ਨਾਂ ਦਾ ਪ੍ਰੇਮ ਸੀ।

## *ਚੇਤਿ ਮਿਲਾਏ ਸੋ ਪ੍ਰਭੂ; ਤਿਸ ਕੈ ਪਾਇ ਲਗਾ ॥੨॥*

ਸਤਿਗੁਰੂ ਜੀ ਫ਼ੁਰਮਾਨ ਕਰਦੇ ਹਨ ਕਿ ਹੇ ਭਾਈ ! ਨਿਮਰਤਾ ਨਾਲ ਇਉਂ ਬੇਨਤੀ ਕਰੋ ਕਿ ਜੇ ਸਾਨੂੰ ਮਹਾਂਪੁਰਸ਼ ਮਨੁੱਖਾ ਜਨਮ ਰੂਪ ਚੇਤ ਦੇ ਮਹੀਨੇ ਵਿੱਚ ਅਕਾਲ ਪੁਰਖ ਵਾਹਿਗੁਰੂ ਨਾਲ ਮਿਲਾ ਦੇਣ ਤਾਂ ਅਸੀਂ ਉਨ੍ਹਾਂ ਦੇ ਚਰਨੀਂ ਲਗਾਂਗੇ। **ਵਾ:** ਪ੍ਰਤੱਖ ਵੀ ਚੇਤ ਦਾ ਮਹੀਨਾ ਉਨ੍ਹਾਂ ਦਾ ਸਫਲਾ ਹੈ, ਜਿਨ੍ਹਾਂ ਨੂੰ ਮਹਾਂਪੁਰਸ਼ਾਂ ਨੇ ਪ੍ਰਮਾਤਮਾ ਨਾਲ ਮਿਲਾ ਦਿੱਤਾ ਹੈ, ਮੈਂ ਐਸੇ ਪ੍ਰਮਾਤਮਾ ਨਾਲ ਮਿਲਾਉਣ ਵਾਲੇ ਮਹਾਂਪੁਰਖਾਂ ਦੇ ਚਰਨੀ ਲੱਗਣਾ ਕਰਦਾ ਹਾਂ। ਜੈਸਾ ਕਿ :

**੧. ਕੋਈ ਜਨੁ ਹਰਿ ਸਿਉ ਦੇਵੈ ਜੋਰਿ ॥**
**ਚਰਨ ਗਹਉ ਬਕਉ ਸੁਭ ਰਸਨਾ ਦੀਜੈ ਪ੍ਰਾਨ ਅਕੋਰਿ ॥** [ਜੈਤਸਰੀ ਮਹਲਾ ੫, ਅੰਗ ੭੦੧]

**੨. ਪ੍ਰਭ ਮਿਲਬੇ ਕਉ ਪ੍ਰੀਤਿ ਮਨਿ ਲਾਗੀ ॥**
**ਪਾਇ ਲਗਉ ਮੋਹਿ ਕਰਉ ਬੇਨਤੀ ਕੋਊ ਸੰਤੁ ਮਿਲੈ ਬਡਭਾਗੀ ॥**
[ਗਉੜੀ ਮਹਲਾ ੫, ਅੰਗ ੨੦੪]

**੩. ਜੋ ਹਰਿ ਪ੍ਰਭ ਕਾ ਮੈ ਦੇਇ ਸਨੇਹਾ ਤਿਸੁ ਮਨੁ ਤਨੁ ਅਪਣਾ ਦੇਵਾ॥**

[ਵਡਹੰਸੁ ਮਹਲਾ ੪, ਅੰਗ ੫੬੧]

ਜਿਨ੍ਹਾਂ ਮਹਾਤਮਾ ਨੂੰ ਚੇਤ ਦੇ ਮਹੀਨੇ ਵਿੱਚ **ਵਾ:** ਮਨੁੱਖਾ ਸਰੀਰ ਰੂਪੀ ਚੇਤ ਦੇ ਮਹੀਨੇ ਵਿੱਚ ਵਾਹਿਗੁਰੂ ਸਾਖ਼ਯਾਤ ਹੋ ਕੇ ਮਿਲਿਆ ਹੈ, ਉਨ੍ਹਾਂ ਦੇ ਚਰਨੀ ਲੱਗਦੇ ਹਾਂ। ਜਦੋਂ ਇਸ ਤਰ੍ਹਾਂ ਨਿਰਮਤਾ ਧਾਰਨ ਕਰੋਗੇ ਤਾਂ ਆਪ ਹੀ ਵਾਹਿਗੁਰੂ ਤੁਹਾਡੀ ਭਾਵਨਾ ਨੂੰ ਦੇਖ ਕੇ ਆਪਣੇ ਦਰਸ਼ਨ ਬਖ਼ਸ਼ ਕੇ ਤੁਹਾਨੂੰ ਨਿਹਾਲ ਕਰ ਦੇਣਗੇ। ਇਹ ਉਪਦੇਸ਼ ਸੁਣ ਕੇ ਬਾਬਾ ਬੁੱਢਾ ਸਾਹਿਬ ਜੀ ਅਤੇ ਸਿੱਖ ਸੰਗਤਾਂ ਅਤਿਅੰਤ ਹੀ ਪ੍ਰਸੰਨ ਹੋਈਆਂ ਤੇ ਧੰਨ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਦਾ ਜੱਸ ਗਾਉਣ ਲੱਗੀਆਂ। ਇਉਂ ਆਪਾਂ ਵੀ ਇਸ ਪਵਿੱਤਰ ਉਪਦੇਸ਼ ਨੂੰ ਸੁਣ ਕੇ ਧਾਰਨ ਕਰੀਏ, ਮਨ ਵਿੱਚ ਵਸਾਈਏ ਜਿਸ ਕਰਕੇ ਲੋਕ ਸੁਖੀ ਪ੍ਰਲੋਕ ਸੁਹੇਲੇ ਹੋ ਸਕੀਏ।

ਵਾਹਿਗੁਰੂ ਜੀ ਕਾ ਖ਼ਾਲਸਾ॥ ਵਾਹਿਗੁਰੂ ਜੀ ਕੀ ਫ਼ਤਹਿ॥

[ਆਦਿ ਅੰਗ ੧੩੩-੩੪]

***ਵੈਸਾਖਿ ਧੀਰਨਿ ਕਿਉ ਵਾਢੀਆ ਜਿਨਾ ਪ੍ਰੇਮ ਬਿਛੋਹੁ ॥ ਹਰਿ ਸਾਜਨੁ ਪੁਰਖੁ ਵਿਸਾਰਿ ਕੈ ਲਗੀ ਮਾਇਆ ਧੋਹੁ ॥ ਪੁਤ੍ਰ ਕਲਤ੍ਰ ਨ ਸੰਗਿ ਧਨਾ ਹਰਿ ਅਵਿਨਾਸੀ ਓਹੁ ॥ ਪਲਚਿ ਪਲਚਿ ਸਗਲੀ ਮੁਈ ਝੂਠੈ ਧੰਧੈ ਮੋਹੁ ॥ ਇਕਸੁ ਹਰਿ ਕੇ ਨਾਮ ਬਿਨੁ ਅਗੈ ਲਈਅਹਿ ਖੋਹਿ ॥ ਦਯੁ ਵਿਸਾਰਿ ਵਿਗੁਚਣਾ ਪ੍ਰਭ ਬਿਨੁ ਅਵਰੁ ਨ ਕੋਇ ॥ ਪ੍ਰੀਤਮ ਚਰਣੀ ਜੋ ਲਗੇ ਤਿਨ ਕੀ ਨਿਰਮਲ ਸੋਇ ॥ ਨਾਨਕ ਕੀ ਪ੍ਰਭ ਬੇਨਤੀ ਪ੍ਰਭ ਮਿਲਹੁ ਪਰਾਪਤਿ ਹੋਇ ॥ ਵੈਸਾਖੁ ਸੁਹਾਵਾ ਤਾਂ ਲਗੈ ਜਾ ਸੰਤੁ ਭੇਟੈ ਹਰਿ ਸੋਇ ॥੩॥***

**ਵੈਸਾਖ**—ਸਤਿਗੁਰੂ ਜੀ ਵੈਸਾਖ ਦੇ ਮਹੀਨੇ ਦੁਆਰਾ ਉਪਦੇਸ਼ ਬਖ਼ਸ਼ਿਸ਼ ਕਰ ਰਹੇ ਹਨ। ਵੈਸਾਖੀ ਦਾ ਦਿਹਾੜਾ ਖ਼ਾਲਸਾ ਪੰਥ ਵਿੱਚ ਬੜੀ ਮਹਾਨਤਾ ਰਖਾਉਂਦਾ ਹੈ। ਸਭ ਤੋਂ ਪਹਿਲਾਂ ਸਿੱਖ ਸੰਗਤਾਂ ਦੀ ਇਕੱਤਰਤਾ ਵਾਸਤੇ ਬਾਬਾ ਬੁੱਢਾ ਜੀ ਨੇ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਪਾਸ ਬੇਨਤੀ ਕੀਤੀ ਕਿ ਹੇ ਸਤਿਗੁਰੂ ਜੀ ! ਸਿੱਖ ਸੰਗਤਾਂ ਵੱਖੋ-ਵੱਖ ਇਲਾਕਿਆਂ ਵਿੱਚੋਂ ਆਉਂਦੀਆਂ ਹਨ ਤੇ ਆਪ ਜੀ ਦੇ ਦਰਸ਼ਨ ਕਰਕੇ ਮੁੜ ਜਾਂਦੀਆਂ ਹਨ। ਨਾ ਤਾਂ ਆਪਸ ਵਿੱਚ ਸੰਗਤਾਂ ਦੀ ਪਹਿਚਾਣ ਪੈਂਦੀ ਹੈ ਤੇ ਨਾ ਹੀ ਸੰਗਤਾਂ ਦਾ ਪਰਸਪਰ ਪਿਆਰ ਵਧਦਾ ਹੈ। ਸੰਗਤਾਂ ਦਾ ਕੁਝ ਐਸਾ ਵੀਚਾਰ ਹੈ ਕਿ ਸੰਗਤਾਂ ਦੇ ਜੋੜ ਮੇਲੇ ਲਈ ਸਾਲ ਵਿੱਚ ਕੋਈ ਅਜਿਹਾ ਦਿਨ ਨੀਅਤ ਹੋਣਾ ਚਾਹੀਦਾ ਹੈ, ਜਿਸ ਦਿਨ ਸੰਗਤਾਂ ਵਿਸ਼ੇਸ਼ ਤੌਰ ਉੱਤੇ ਇਕੱਠੀਆਂ ਹੋ ਸਕਨ। ਬਾਬਾ ਬੁੱਢਾ ਜੀ ਦੁਆਰਾ ਕੀਤੀ ਸੰਗਤਾਂ ਦੀ ਬੇਨਤੀ ਨੂੰ ਪ੍ਰਵਾਨ ਕਰਦਿਆਂ ਵੈਸਾਖੀ ਦਾ ਦਿਹਾੜਾ ਨੀਅਤ ਕੀਤਾ। ਇਸ ਦਿਨ ਸੰਗਤਾਂ ਦਾ ਜੋੜ ਮੇਲਾ ਹੋਣ ਕਰਕੇ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਨੇ ਬਾਉਲੀ ਸਾਹਿਬ ਦੀ ਚੱਠ ਕੀਤੀ ਸੀ।

ਫੇਰ ਸਤਿਗੁਰੂ ਰਾਮਦਾਸ ਸਾਹਿਬ ਜੀ ਨੇ ਜੋ ਤਲਾਅ ਪਟਾਉਣਾ ਸ਼ੁਰੂ ਕੀਤਾ ਸੀ, ਉਸ ਥਾਂ ’ਤੇ ਬਰਸਾਤ ਦਾ ਪਾਣੀ ਖੜ੍ਹਾ ਸੀ। ਸਤਿਗੁਰੂ ਰਾਮਦਾਸ ਸਾਹਿਬ ਜੀ ਜੋਤੀ ਜੋਤਿ ਸਮਾ ਗਏ ਸਨ ਤੇ ਗੁਰੂ ਅਰਜਨ ਸਾਹਿਬ ਜੀ ਸੰਤੋਖਸਰ ਦੀ ਸੇਵਾ ਕਰਾ ਰਹੇ ਸਨ। ਪੱਟੀ ਦੇ ਰਾਜੇ ਦੁਨੀ ਚੰਦ ਨੇ ਆਪਣੀ ਛੋਟੀ ਲੜਕੀ ਪ੍ਰਮਾਤਮਾ ’ਤੇ ਭਰੋਸਾ ਰੱਖਣ ਕਾਰਨ ਆਪਣੇ ਹਠ ਕਰਕੇ ਪਿੰਗਲੇ ਨੂੰ ਵਿਆਹ ਦਿੱਤੀ। ਉਸ ਦਾ ਨਾਮ ਬੀਬੀ ਰਜਨੀ (ਰਾਜ ਕੌਰ) ਸੀ। ਉਹ ਆਪਣੇ ਪਿੰਗਲੇ ਪਤੀ ਨੂੰ ਖਾਰੀ ਵਿੱਚ ਸਿਰ ਉੱਤੇ ਚੁੱਕੀ ਫਿਰਦੀ ਤੇ ਪ੍ਰਮਾਤਮਾ ਦੇ ਭਾਣੇ ਨੂੰ ਸੱਤ ਕਰਕੇ ਮੰਨਦੀ ਸੀ। ਉਸ ਖਾਰੀ ਨੂੰ ਵੈਸਾਖੀ ਵਾਲੇ ਦਿਨ ਦੁਖ ਭੰਜਨੀ ਬੇਰੀ ਥੱਲੇ ਰੱਖ ਕੇ ਆਪ ਪਿੰਡ ਵਿੱਚ ਰੋਟੀ ਲੈਣ ਵਾਸਤੇ ਚਲੀ ਗਈ। ਉਸਦੇ ਜਾਣ ਤੋਂ ਬਾਅਦ ਪਿੰਗਲੇ ਨੇ ਦੇਖਿਆ ਕਿ ਨੇੜੇ ਜੋ ਥੋੜ੍ਹਾ ਜਿਹਾ ਪਾਣੀ ਖੜ੍ਹਾ ਹੈ, ਉਸ ਵਿੱਚ ਇਸ਼ਨਾਨ ਕਰਕੇ ਕਾਲੇ ਕਾਂ ਚਿੱਟੇ ਹੋ-ਹੋ ਕੇ ਨਿਕਲਦੇ ਹਨ। ਪਿੰਗਲਾ ਖਾਰੀ ਵਿੱਚੋਂ ਨਿਕਲ ਕੇ ਹੌਲੀ-ਹੌਲੀ ਆਪ ਵੀ ਇਸ਼ਨਾਨ ਕਰਨ ਲੱਗਾ ਤਾਂ ਸਤਿਗੁਰੂ ਜੀ ਦੀ ਕਿਰਪਾ ਨਾਲ ਉਸਦਾ ਸਰੀਰ ਕੰਚਨ ਵਰਗਾ ਹੋ ਗਿਆ। ਜਦੋਂ ਇਸਦੀ ਪਤਨੀ ਵਾਪਸ ਆਈ ਤਾਂ ਉਸ ਨੂੰ ਆਪਣੇ ਪਤੀ ’ਤੇ ਸ਼ੰਕਾ ਉਤਪੰਨ ਹੋਈ ਕਿ ਇਹ ਉਹ ਨਹੀਂ ਹੈ। ਫਿਰ ਦੋਵੇਂ ਪੰਚਮ ਪਾਤਸ਼ਾਹ ਕੋਲ ਪੁੱਜੇ ਤਾਂ ਸਤਿਗੁਰੂ ਜੀ ਨੇ ਸ਼ੰਕਾ ਨਵਿਰਤ ਕੀਤੀ ਤੇ ਉਸ ਪਵਿੱਤਰ ਅੰਮ੍ਰਿਤ ਸਰੋਵਰ, ਜਿਸ ਦਾ ਨਾਮ ਸੁਧਾ ਰਸ ਹੈ, ਰਚਨਾ ਕਰਕੇ ਇਹ ਮਹਾਨ ਤੀਰਥ ਪ੍ਰਗਟ ਕੀਤਾ। ਸੋ, ਇਹ ਤੀਰਥ ਵੀ ਵੈਸਾਖੀ ਵਾਲੇ ਦਿਨ ਹੀ ਪ੍ਰਗਟ ਹੋਇਆ ਸੀ।

ਇਸ ਵੈਸਾਖੀ ਵਾਲੇ ਦਿਨ ਹੀ ਜਲ੍ਹਿਆਂਵਾਲੇ ਬਾਗ਼ ਵਿੱਚ ਅੰਗਰੇਜ਼ਾਂ ਨੇ ਸਿੱਖਾਂ ’ਤੇ ਗੋਲੀਆਂ ਚਲਾਈਆਂ, ਜਿਸ ਕਰਕੇ ਬੇਅੰਤ ਸਿੰਘਾਂ ਨੇ ਸ਼ਹੀਦੀਆਂ ਪਾਈਆਂ। ੧੯੭੮ ਵਿੱਚ ਵੈਸਾਖੀ ਵਾਲੇ ਦਿਨ ੧੩ ਸਿੰਘ ਨਿਰੰਕਾਰੀਆਂ ਹੱਥੋਂ ਸ਼ਹੀਦ ਹੋਏ।

ਜਿਸ ਵੇਲੇ ਔਰੰਗਜ਼ੇਬ ਗ਼ਰੀਬਾਂ, ਅਨਾਥ ਹਿੰਦੂਆਂ ਨੂੰ ਜ਼ੁਲਮ ਦੀ ਤੇਗ ਦੇ ਘਾਟ ਉਤਾਰ ਰਿਹਾ ਸੀ। ਉਹ ਹਰ ਰੋਜ਼ ਸਵਾ-ਸਵਾ ਮਣ ਜਨੇਊ ਲਾਹ ਕੇ ਦੀਨ ਤੋਂ ਬੇਦੀਨ ਕਰ ਰਿਹਾ ਸੀ ਤੇ ਉਹਨਾਂ ਦੇ ਮੰਦਿਰਾਂ, ਮੂਰਤੀਆਂ ਨੂੰ ਢਾਹ ਕੇ ਮਿੱਟੀ ਵਿੱਚ ਮਿਲਾ ਰਿਹਾ ਸੀ। ਫਿਰ ਇਹਨਾਂ ਮਜ਼ਲੂਮ, ਕਸ਼ਮੀਰੀ ਪੰਡਿਤਾਂ ਦੀ ਫ਼ਰਿਆਦ ਸੁਣ ਕੇ

ਗੁਰੂ ਤੇਗ ਬਹਾਦਰ ਸਾਹਿਬ ਨੇ ਆਪਣੀ ਸ਼ਹਾਦਤ ਦਿੱਤੀ ਤੇ ਔਰੰਗਜ਼ੇਬ ਨੂੰ ਦੱਸ ਦਿੱਤਾ ਕਿ ਤੂੰ ਦੋ ਮੱਤਾਂ ਤੋਂ ਇੱਕ ਕਰਨਾ ਚਾਹੁੰਦਾ ਹੈਂ, ਪਰ ਕਰਤਾਰ ਦੇ ਭਾਣੇ ਅੰਦਰ ਇਹ ਦੋ ਤੋਂ ਤਿੰਨ ਹੋ ਜਾਣਗੇ। ਜਦੋਂ ਸਤਿਗੁਰੂ ਜੀ ਨੇ ਸ਼ਹੀਦੀ ਦਿੱਤੀ ਤਾਂ ਸਤਿਗੁਰੂ ਜੀ ਦਾ ਸੀਸ ਭਾਈ ਜੈਤਾ (ਜੋ ਬਾਅਦ ਵਿੱਚ ਅੰਮ੍ਰਿਤ ਛੱਕ ਕੇ ਜੀਵਨ ਸਿੰਘ ਬਣੇ) ਦੀ ਝੋਲੀ ਆ ਪਿਆ ਤੇ ਉਹ ਸੀਸ ਲੈ ਕੇ ਅਨੰਦਪੁਰ ਸਾਹਿਬ ਨੂੰ ਚੱਲ ਪਿਆ। ਔਰੰਗਜ਼ੇਬ ਨੇ ਸੀਸ ਗੁੰਮ ਹੋਣ ਤੋਂ ਅਸਚਰਜ ਹੋ ਕੇ ਕਿਹਾ ਕਿ ਜੇ ਕੋਈ ਗੁਰੂ ਦਾ ਸਿੱਖ ਹੈ ਤਾਂ ਇਸ ਧੜ ਦਾ ਸਸਕਾਰ ਕਰ ਦੇਵੇ। ਭਾਵੇਂ ਉਸ ਵੇਲੇ ਦਿੱਲੀ ਵਿੱਚ ਸਿੱਖਾਂ ਦੀ ਚੌਦਾਂ ਸੌ ਦੇਹਲੀ ਸੀ, ਪਰ ਡਰਦੇ ਮਾਰੇ ਕਿਸੇ ਨੇ ਇਉਂ ਨਹੀਂ ਕਿਹਾ ਕਿ ਮੈਂ ਗੁਰੂ ਕਾ ਸਿੱਖ ਹਾਂ ਤੇ ਗੁਰੂ ਦੇ ਧੜ ਦਾ ਸਸਕਾਰ ਕਰਾਂਗਾ। ਅਖ਼ੀਰ ਲੱਖੀ ਸ਼ਾਹ ਵਣਜਾਰੇ ਨੇ ਪ੍ਰੇਮ ਵਿੱਚ ਆ ਕੇ ਬੈਲਾਂ ਦਾ ਸਮੁਦਾਅ ਚਾਂਦਨੀ ਚੌਂਕ ਵਿੱਚ ਦੀ ਲੰਘਾ ਕੇ ਬੜੀ ਫੁਰਤੀ ਦੇ ਨਾਲ ਗੁਰੂ ਜੀ ਦੇ ਧੜ ਨੂੰ ਲਿਜਾ ਕੇ ਸਸਕਾਰ ਕੀਤਾ। ਇਹ ਸਾਰੀ ਸਾਖੀ ਸ੍ਰੀ ਕਲਗ਼ੀਧਰ ਪਾਤਸ਼ਾਹ ਨੇ ਦਿੱਲੀ ਵਾਲੀ ਸੰਗਤ ਜੋ ਦਰਸ਼ਨ ਕਰਨ ਆਈ ਸੀ ਤੋਂ ਸੁਣੀ। ਸਾਰੀ ਸਾਖੀ ਸੁਣ ਕੇ ਸਤਿਗੁਰੂ ਜੀ ਕਹਿਣ ਲੱਗੇ ਕਿ ਮਹਾਰਾਜ ਨੌਂਵੇਂ ਪਾਤਸ਼ਾਹ ਨੇ ਤਾਂ ਪਰਉਪਕਾਰ ਹਿਤ ਸ਼ਹਾਦਤ ਦਿੱਤੀ ਹੈ। ਜੈਸਾ ਕਿ :

**ਤਿਲਕ ਜੰਞੂ ਰਾਖਾ ਪ੍ਰਭ ਤਾਕਾ॥ ਕੀਨੋ ਬਡੋ ਕਲੂ ਮਹਿ ਸਾਕਾ॥**
**ਸਾਧਨ ਹੇਤ ਇਤੀ ਜਿਨਿ ਕਰੀ॥ ਸੀਸੁ ਦੀਯਾ ਪਰੁ ਸੀ ਨ ਉਚਰੀ॥੧੩॥**
**ਧਰਮ ਹੇਤ ਸਾਕਾ ਜਿਨਿ ਕੀਆ॥ ਸੀਸ ਦੀਆ ਪਰੁ ਸਿਰਰੁ ਨ ਦੀਆ॥**

[ਬਚਿੱਤ੍ਰ ਨਾਟਕ ਪਾ: ੧੦]

ਪਰ ਇਹਨਾਂ ਸਿੱਖ ਕਹਾਉਣ ਵਾਲਿਆਂ ਤੋਂ ਇਤਨਾਂ ਭੀ ਨਾ ਸਰਿਆ ਕਿ ਸਤਿਗੁਰੂ ਜੀ ਦੇ ਧੜ ਦਾ ਸਸਕਾਰ ਕਰ ਦੇਣ। ਸ੍ਰੀ ਕਲਗ਼ੀਧਰ ਜੀ ਜੋਸ਼ ਵਿੱਚ ਆ ਕੇ ਜਿਸ ਤਰ੍ਹਾਂ ਬੱਦਲ, **ਵਾ:** ਸ਼ੇਰ ਗਰਜਦਾ ਹੈ, ਇਸ ਪ੍ਰਕਾਰ ਗੰਭੀਰਤਾ ਵਾਲੀ ਬੁਲੰਦ ਆਵਾਜ਼ ਵਿੱਚ ਕਹਿਣ ਲੱਗੇ ਕਿ ਮੈਂ ਐਸਾ ਪੰਥ ਪ੍ਰਗਟ ਕਰਾਂਗਾ ਕਿ ਜੇ ਕੋਈ ਸਿੱਖ ਆਪਣੇ ਮੁਖ ਤੋਂ ਕਹੇ ਕਿ ਮੈਂ ਸਿੱਖ ਨਹੀਂ ਹਾਂ, ਪਰ ਸਭ ਲੋਕ ਕਹਿਣਗੇ ਕਿ ਇਹ ਸਿੱਖ ਹੈ। ਐਸਾ ਤੇਜ ਭਰਾਂਗਾ ਕਿ ਬਾਜਾਂ ਨਾਲ ਚਿੜੀਆਂ ਨੂੰ ਲੜਾਵਾਂਗਾ। ਸਭ ਦੁਸ਼ਟ ਦੋਖੀ ਪਕੜ ਕੇ ਉਹਨਾਂ ਦਾ ਨਾਸ ਕਰਾਂਗਾ। ਆਪਣੇ ਇਸ ਬਚਨ ਨੂੰ ਸਕਾਰਾਤਮਕ ਰੂਪ ਦੇਣ ਲਈ ੧੭੫੬ ਬਿਕ੍ਰਮੀ ਸੰਮਤ ਵੈਸਾਖੀ ਵਾਲੇ ਦਿਨ ਇੱਕ ਮਹਾਨ ਸਮਾਗਮ ਕੀਤਾ। ਜਿਸ ਵਿੱਚ ਦੂਰ-ਦੂਰ ਤੋਂ ਸੰਗਤਾਂ ਪੱਤ੍ਰਕਾ ਭੇਜ ਕੇ ਬੁਲਾਈਆਂ। ਸਾਰੀ ਸੰਗਤ ਦੀ ਇਕੱਤਰਤਾ ਸਾਢੇ ਨੌਂ ਲੱਖ ਸੀ। ਕਈ ਇਤਿਹਾਸਕਾਰਾਂ ਨੇ ਦਸ ਲੱਖ, ਕਈਆਂ ਨੇ ੮੦ ਹਜ਼ਾਰ ਵੀ ਲਿਖੀ ਹੈ। ਕਾਬਲ, ਕੰਧਾਰ, ਪੋਠੋਹਾਰ, ਧੰਨੀ, ਘੇਮ, ਮਾਝਾ, ਮਾਲਵਾ, ਦੁਆਬਾ ਆਦਿ ਤੋਂ ਬੇਅੰਤ ਦੇਸ਼ਾਂ ਤੋਂ ਸੰਗਤਾਂ ਆਈਆਂ ਤੇ ਸਤਿਗੁਰੂ ਜੀ ਦੇ ਦਰਸ਼ਨ ਕਰਕੇ ਨਿਹਾਲ ਹੋਈਆਂ। ਸੰਗਤਾਂ ਮਨ ਵਿੱਚ ਵੀਚਾਰ ਕਰਦੀਆਂ ਸਨ ਕਿ ਸਾਨੂੰ ਗੁਰੂ ਸਾਹਿਬ ਜੀ ਨੇ ਚਿੱਠੀਆਂ ਭੇਜ ਕੇ ਬੁਲਾਇਆ ਹੈ, ਪਤਾ ਨਹੀਂ ਕੀ ਕੌਤਕ ਕਰਨਗੇ ? ਵੈਸਾਖੀ ਵਾਲੇ ਦਿਨ ਤੋਂ ਪਹਿਲਾਂ ਹੀ ਬੇਅੰਤ ਸੰਗਤਾਂ ਅਨੰਦਪੁਰ ਸਾਹਿਬ ਪੁੱਜਣੀਆਂ ਸ਼ੁਰੂ ਹੋ ਗਈਆਂ। ਵੈਸਾਖੀ ਵਾਲੇ ਦਿਨ ਨਿੱਤ ਦੀ ਤਰ੍ਹਾਂ ਸਤਿਗੁਰੂ ਜੀ ਅਤੇ ਸਰਬੱਤ ਸੰਗਤਾਂ ਨੇ ਇਸ਼ਨਾਨ ਕੀਤਾ। ਕੇਸਗੜ੍ਹ ਸਾਹਿਬ ਵਾਲੀ ਥਾਂ 'ਤੇ ਦੀਵਾਨ ਸਜਿਆ ਤੇ ਆਸਾ ਦੀ ਵਾਰ ਆਰੰਭ ਹੋ ਗਈ। ਸਭ ਸੰਗਤਾਂ ਆ ਕੇ ਦੀਵਾਨ ਵਿੱਚ ਬੈਠਣ ਲੱਗੀਆਂ। ਜਿਸ ਵੇਲੇ ਸੂਰਜ ਨਿਕਲ ਆਇਆ ਤਾਂ ਸਤਿਗੁਰੂ ਜੀ ਨਿਵਾਸ ਅਸਥਾਨ ਤੋਂ ਨੀਲੇ ਘੋੜੇ 'ਤੇ ਸਵਾਰ ਹੋ ਕੇ ਸ੍ਰੀ ਕੇਸਗੜ੍ਹ ਸਾਹਿਬ ਨੂੰ ਚੱਲ ਪਏ। ਜਦੋਂ ਦੀਵਾਨ ਵਿੱਚ ਪਹੁੰਚੇ ਤਾਂ ਸਾਰੀਆਂ ਸੰਗਤਾਂ ਨੇ ਦਰਸ਼ਨ ਕਰਕੇ ਨਮਸ਼ਕਾਰ ਕੀਤੀ ਤੇ ਸਤਿਗੁਰੂ ਜੀ ਸਿੰਘਾਸਨ 'ਤੇ ਸੁਸ਼ੋਭਿਤ ਹੋ ਗਏ। ਬੇਅੰਤ ਹੀ ਤੰਬੂ ਕਨਾਤਾਂ ਲੱਗੀਆਂ ਹੋਈਆਂ ਹਨ ਤੇ ਪੰਡਾਲ ਖਚਾਖਚ ਭਰਿਆ ਹੋਇਆ ਹੈ। ਆਸਾ ਦੀ ਵਾਰ ਦੇ ਕੀਰਤਨ ਦੀ ਸਮਾਪਤੀ ਤੋਂ ਉਪਰੰਤ ਸਤਿਗੁਰੂ ਜੀ ਸਿੰਘਾਸਨ ਤੋਂ ਉਠੇ ਤੇ ਭਰੇ ਦੀਵਾਨ ਵਿੱਚ ਬਿਜਲੀ ਨਾਲੋਂ ਵੀ ਚਮਕੀਲੀ ਸ੍ਰੀ ਸਾਹਿਬ ਮਿਆਨ ਵਿੱਚੋਂ ਕੱਢੀ ਤੇ ਸੰਗਤ ਵੱਲ ਮਿਹਰ ਦੀ ਨਿਗ੍ਹਾ ਨਾਲ ਤੱਕਿਆ ਤੇ ਉੱਚੀ ਬੀਰ-ਰਸ ਵਾਲੀ ਆਵਾਜ਼ ਨਾਲ ਬਚਨ ਕੀਤਾ ਕਿ ਅਸੀਂ ਬੀਰ ਰਸ ਵਾਲਾ, ਧਰਮ ਰਖਿਅਕ, ਸਵਾ-ਸਵਾ

ਲੱਖ ਨਾਲ ਲੜਨ ਵਾਲਾ ਖ਼ਾਲਸਾ ਪੈਦਾ ਕਰਨਾ ਹੈ, ਇਸ ਲਈ ਸਾਨੂੰ ਇੱਕ ਸੀਸ ਦੀ ਲੋੜ ਹੈ। ਇਸ ਲਈ ਕੋਈ ਐਸਾ ਗੁਰੂ ਕਾ ਪਿਆਰਾ ਹੈ, ਜੋ ਧਰਮ ਵਾਸਤੇ ਆਪਣਾ ਸੀਸ ਭੇਟਾ ਕਰੇ। ਸਤਿਗੁਰੂ ਜੀ ਦੇ ਇਨ੍ਹਾਂ ਬਚਨਾਂ ਨੂੰ ਸੁਣਦੇ ਸਾਰ ਹੀ ਦੀਵਾਨ ਵਿੱਚ ਸਨਾਟਾ ਛਾ ਗਿਆ। ਉਸ ਵੇਲੇ ਸੰਗਤਾਂ ਵਿੱਚ ਗੁਰੂ ਸਾਹਿਬ ਦੇ ਬਚਨ ਸੁਣਨ ਦਾ ਉਤਸ਼ਾਹ ਤੇ ਉਤਾਵਲਾਪਣ ਸੀ, ਪਰ ਜਦੋਂ ਸਤਿਗੁਰਾਂ ਨੇ ਸੀਸ ਦੀ ਮੰਗ ਕੀਤੀ ਤਾਂ ਸਾਰਿਆਂ ਨੇ ਇਸ ਪ੍ਰਕਾਰ ਨੀਵੀਆਂ ਪਾ ਲਈਆਂ, ਜਿਵੇਂ ਗੜਿਆਂ ਦੀ ਭੰਨੀ ਖੇਤੀ ਹੁੰਦੀ ਹੈ, ਗਰਮੀ ਪੈਣ ਤੋਂ ਅੱਕਾਂ ਦੀਆਂ ਕਰੂੰਬਲਾਂ ਮੁੜ ਜਾਂਦੀਆਂ ਹਨ। ਸਭ ਦੇ ਦਿਲਾਂ ਵਿੱਚ ਇਉਂ ਝਰਨਾਟਾਂ ਸ਼ੁਰੂ ਹੋ ਗਈਆਂ, ਜਿਵੇਂ ਸਰੀਰ ਨੂੰ ਬਿਜਲੀ ਦਾ ਕਰੰਟ ਲਗਦਾ ਹੈ ਅਤੇ ਰੌਲਾ ਇਸ ਪ੍ਰਕਾਰ ਬੰਦ ਹੋ ਗਿਆ, ਜਿਸ ਤਰ੍ਹਾਂ ਮੀਂਹ ਪੈਣ ਤੋਂ ਮਿੱਟੀ ਘੱਟਾ ਦਬ ਜਾਂਦਾ ਹੈ। ਸਤਿਗੁਰਾਂ ਦਾ ਬਚਨ ਸੁਣ ਕੇ ਜਦੋਂ ਕੋਈ ਨਾ ਉਠਿਆ ਤਾਂ ਸ੍ਰੀ ਕਲਗ਼ੀਧਰ ਜੀ ਨੇ ਦੂਜੀ ਆਵਾਜ਼ ਫਿਰ ਜੋਸ਼ ਵਿੱਚ ਆਣ ਕੇ ਦਿੱਤੀ ਤਾਂ ਫੇਰ ਵੀ ਕੋਈ ਨਾ ਉਠਿਆ। ਬਹੁਤੇ ਧਰਤੀ ਨੂੰ ਹੀ ਇਸ਼ਟ ਦੇਵਤਾ ਮੰਨ ਕੇ ਹੇਠਾਂ ਵੱਲ ਧਿਆਨ ਧਰੀ ਬੈਠੇ ਹਨ। ਜੋ ਬਹੁਤ ਕਮ-ਦਿਲੇ ਅਤੇ ਕਾਇਰ ਮਨ ਵਾਲੇ ਸਨ, ਉਨ੍ਹਾਂ ਨੇ ਤਾਂ ਭੱਜਣ ਲਗਿਆਂ ਹਿਰਨਾਂ ਨੂੰ ਮਾਤ ਪਾ ਦਿੱਤੀ। ਸਭ ਦੌੜ ਗਏ ਤਾਂ ਹੀ ਲਿਖਿਆ ਹੈ। ਜੈਸਾ ਕਿ :

**ਜੋ ਛਕੂਏ ਕੁਣਕੇ ਕੇ॥ ਭਾਗ ਗਏ ਇਕ ਠੁਣਕੇ ਸੇ॥** [ਤਵਾਰੀਖ਼]

ਅਖ਼ੀਰ ਤੀਜੀ ਵਾਰ ਫੇਰ ਆਪ ਜੀ ਨੇ ਬੁਲੰਦ ਆਵਾਜ਼ ਵਿੱਚ ਸੀਸ ਦੀ ਮੰਗ ਕੀਤੀ। ਭਾਈ ਦਇਆ ਰਾਮ ਨੇ ਕਿਹਾ ਕਿ ਹੇ ਮਨ! ਇਹ ਸੀਸ ਤਾਂ ਪਹਿਲਾਂ ਹੀ ਗੁਰੂ ਸਾਹਿਬ ਨੂੰ ਦਿੱਤਾ ਹੋਇਆ ਹੈ। ਫਿਰ ਤੂੰ ਢਿਲ ਕਿਉਂ ਕੀਤੀ ਹੈ? ਇਸ ਤੋਂ ਹੋਰ ਸੁਭਾਗ ਸਮਾਂ ਕਿਹੜਾ ਹੈ? ਕਿ ਅੱਜ ਮੇਰਾ ਸੀਸ ਲੈ ਕੇ ਸਤਿਗੁਰੂ ਜੀ ਪੰਥ ਦਾ ਨੀਂਹ ਪੱਥਰ ਰੱਖ ਰਹੇ ਹਨ। ਭਾਈ ਦਇਆ ਰਾਮ ਜੀ ਨੂੰ ਇਤਨੀ ਮਸਤੀ ਚੜ੍ਹ ਗਈ, ਜਿਸ ਤਰ੍ਹਾਂ ਬੀਨ ਸੁਣ ਕੇ ਵਰਮੀ ਵਿੱਚੋਂ ਸੱਪ ਨਿਕਲ ਕੇ ਮੇਲ੍ਹਣ ਲੱਗ ਜਾਂਦਾ ਹੈ। ਇਸੇ ਤਰ੍ਹਾਂ ਭਾਈ ਸਾਹਿਬ ਨੇ ਖੜ੍ਹੇ ਹੋ ਕੇ ਬੇਨਤੀ ਕੀਤੀ ਕਿ ਹਜ਼ੂਰ! ਮੇਰਾ ਸੀਸ ਹਾਜ਼ਰ ਹੈ ਤਾਂ ਸਤਿਗੁਰੂ ਜੀ ਪੁੱਛਣ ਲੱਗੇ ਕਿ ਭਾਈ! ਤੂੰ ਕਿਸੇ ਗੱਲੋਂ ਦੁਖੀ ਹੋ ਕੇ ਮਰਨ ਵਾਸਤੇ ਤਾਂ ਨਹੀਂ ਆਇਆ। ਤਾਂ ਭਾਈ ਦਇਆ ਰਾਮ ਕਹਿਣ ਲੱਗੇ ਕਿ ਨਹੀਂ ਸਤਿਗੁਰੂ ਜੀ! ਮੈਂ ਤਾਂ ਆਪ ਜੀ ਦੀ ਖ਼ੁਸ਼ੀ ਲੈਣ ਵਾਸਤੇ ਹਾਜ਼ਰ ਹੋਇਆ ਹਾਂ। ਫਿਰ ਸਤਿਗੁਰੂ ਜੀ ਭਾਈ ਦਇਆ ਰਾਮ ਨੂੰ ਤੰਬੂ ਵਿੱਚ ਲੈ ਗਏ ਤੇ ਸੀਸ ਧੜ ਤੋਂ ਵੱਖਰਾ ਕਰ ਦਿੱਤਾ। ਇਹ ਲਾਹੌਰ ਦੇ ਰਹਿਣ ਵਾਲੇ ਖੱਤਰੀ ਸਨ। ਜਦੋਂ ਦਇਆ ਰਾਮ ਦਾ ਸੀਸ ਵੱਢ ਕੇ ਸਤਿਗੁਰੂ ਜੀ ਨੇ ਬਾਹਰ ਆ ਕੇ ਫਿਰ ਸੀਸ ਦੀ ਮੰਗ ਕੀਤੀ ਤਾਂ ਭਾਈ ਧਰਮ ਚੰਦ ਜੀ ਨੇ ਆਪਣਾ ਸੀਸ ਭੇਟ ਕੀਤਾ। ਇਹ ਹਸਤਿਨਾਪੁਰ ਦੇ ਰਹਿਣ ਵਾਲੇ ਜੱਟ ਸਨ। ਤੀਜੀ ਵਾਰ ਜਦੋਂ ਸੀਸ ਮੰਗਿਆ ਤਾਂ ਭਾਈ ਹਿੰਮਤ ਚੰਦ ਜੀ ਨੇ ਸੀਸ ਭੇਟ ਕੀਤਾ। ਇਹ ਜਗਨਨਾਥ ਦੇ ਰਹਿਣ ਵਾਲੇ ਝੀਵਰ ਸਨ। ਚੌਥੀ ਵਾਰ ਭਾਈ ਮੁਹਕਮ ਚੰਦ ਜੀ ਨੇ ਸੀਸ ਭੇਟ ਕੀਤਾ। ਇਹ ਦਵਾਰਕਾ ਦੇ ਰਹਿਣ ਵਾਲੇ ਛੀਂਬੇ ਸਨ। ਪੰਜਵੀਂ ਵਾਰ ਜਦੋਂ ਸਤਿਗੁਰਾਂ ਨੇ ਸੀਸ ਮੰਗਿਆ ਤਾਂ ਭਾਈ ਸਾਹਿਬ ਚੰਦ ਜੀ ਨੇ ਆਪਣਾ ਸੀਸ ਹਾਜ਼ਰ ਕੀਤਾ। ਇਹ ਬਿਦਰ ਦੇ ਰਹਿਣ ਵਾਲੇ ਨਾਈ ਸਨ। ਪੰਜਾਂ ਦੇ ਸੀਸ ਧੜ ਨਾਲੋਂ ਵੱਖਰੇ ਕਰਕੇ ਸਤਿਗੁਰੂ ਜੀ ਨੇ ਆਪਣੀ ਆਤਮਿਕ ਸ਼ਕਤੀ ਨਾਲ ਪੰਜਾਂ ਨੂੰ ਸੁਰਜੀਤ ਕਰਕੇ ਖੰਡੇ ਬਾਟੇ ਦਾ ਅੰਮ੍ਰਿਤ ਤਿਆਰ ਕਰਕੇ ਪੰਜਾਂ ਨੂੰ ਛਕਾਇਆ ਤੇ ਸਾਰਿਆਂ ਦੀ ਜਾਤ-ਪਾਤ ਮੇਟ ਕੇ ਖ਼ਾਲਸਾ ਬਣਾਇਆ ਤੇ ਨਾਮ ਸਿੰਘ ਰੱਖਿਆ। ਇਨ੍ਹਾਂ ਨੂੰ ਸਤਿਗੁਰੂ ਜੀ ਨੇ ਪਿਆਰਿਆਂ ਦੀ ਪਦਵੀ ਦਿੱਤੀ। ਫਿਰ ਇਨ੍ਹਾਂ ਪੰਜਾਂ ਤੋਂ ਆਪ ਅੰਮ੍ਰਿਤ ਛੱਕ ਕੇ ਗੋਬਿੰਦ ਰਾਏ ਤੋਂ ਗੋਬਿੰਦ ਸਿੰਘ ਬਣੇ। ਜੈਸਾ ਕਿ :

**ਵਹ ਪ੍ਰਗਟਿਓ ਮਰਦ ਅਗੰਮੜਾ ਵਰਿਆਮ ਅਕੇਲਾ॥**
**ਵਾਹ ਵਾਹ ਗੋਬਿੰਦ ਸਿੰਘ ਆਪੇ ਗੁਰੁ ਚੇਲਾ॥** [ਭਾ: ਗੁਰਦਾਸ ਸਿੰਘ ਜੀ, ਵਾਰ ੪੧, ਪਉੜੀ ੧੭]

ਆਪਣੇ ਸਰੂਪ ਵਿੱਚ ਅਭੇਦਤਾ ਦਰਸਾਉਂਦਿਆਂ ਸਤਿਗੁਰਾਂ ਨੇ ਬਚਨ ਕੀਤਾ। ਜੈਸਾ ਕਿ :

**ਖਾਲਸਾ ਮੇਰੋ ਰੂਪ ਹੈ ਖਾਸ॥ ਖਾਲਸੇ ਮਹਿ ਹੌ ਕਰੌਂ ਨਿਵਾਸ॥੧॥**

[ਸ੍ਰੀ ਸਰਬ ਲੋਹ ਗ੍ਰੰਥ ਸਾਹਿਬ ਜੀ, ਪੰਨਾ ੬੬੧]

ਇਥੇ ਇੱਕ ਗੱਲ ਵਿਚਾਰਨ ਯੋਗ ਹੈ ਕਿ ਕਲਗ਼ੀਧਰ ਪਾਤਸ਼ਾਹ ਦੀ ਇਸ ਇਤਿਹਾਸਕ ਘਟਨਾ ਨੂੰ ਕਈ ਲਿਖਾਰੀਆਂ ਨੇ ਕੋਝੀ ਸ਼ਰਾਰਤ ਨਾਲ, ਭੋਲੇ-ਭਾਅ ਵਿੱਚ, ਬਿਨਾਂ ਵਿਚਾਰੇ ਜਾਂ ਕੁਝ ਲਿਖਾਰੀਆਂ ਨੇ ਪਹਿਲੇ ਲਿਖਾਰੀਆਂ ਦੀ ਰੀਸ ਕਰਦਿਆਂ ਜਿਉਂ ਦਾ ਤਿਉਂ ਲਿਖ ਦਿੱਤਾ ਕਿ ਵੈਸਾਖੀ ਵਾਲੇ ਦਿਨ ਬੱਕਰੇ ਝਟਕਾਏ ਸਨ। ਇਹ ਲਿਖਣ ਲੱਗਿਆਂ ਇਹ ਸੋਚਿਆ ਹੀ ਨਹੀਂ ਕਿ ਇਹ ਸਿਧਾਂਤ ਗੁਰਬਾਣੀ ਤੋਂ ਉਲਟ ਹੈ। ਗੁਰਬਾਣੀ ਵਿੱਚ ਆਇਆ ਸਿਧਾਂਤ ਸਤਿਗੁਰਾਂ ਦੀ ਮਾਰ ਕੇ ਜੀਵਾਲਣ ਦੀ ਸਮਰੱਥਾ ਨੂੰ ਪ੍ਰਗਟਾਉਂਦਾ ਹੈ। ਜੈਸਾ ਕਿ :

**੧. ਸਤਿਗੁਰੁ ਮੇਰਾ ਮਾਰਿ ਜੀਵਾਲੈ ॥** [ਭੈਰਉ ਮਹਲਾ ੫, ਅੰਗ ੧੧੪੨]

**੨. ਮਿਰਤਕ ਕਉ ਪਾਇਓ ਤਨਿ ਸਾਸਾ ਬਿਛੁਰਤ ਆਨਿ ਮਿਲਾਇਆ ॥** [ਸੋਰਠਿ ਮਹਲਾ ੫, ਅੰਗ ੬੧੪]

ਇਹੋ ਜਿਹੇ ਹੋਰ ਪ੍ਰਮਾਣ ਵੀ ਗੁਰਬਾਣੀ ਵਿੱਚ ਬੇਅੰਤ ਹਨ। ਸੋ, ਲੇਖਕਾਂ ਦੀ ਇਹ ਗ਼ਲਤੀ ਹੈ। ਇਤਿਹਾਸ ਉਹੀ ਮੰਨਣਯੋਗ ਹੈ, ਜੋ ਗੁਰਬਾਣੀ ਦੀ ਕਸੌਟੀ 'ਤੇ ਪੂਰਾ ਉਤਰੇ। ਬੱਕਰੇ ਝਟਕਾਉਣ ਦੀ ਗੱਲ ਨੂੰ ਮੰਨਣਾ ਗੁਰਬਾਣੀ ਦੇ ਸਿਧਾਂਤ ਤੋਂ ਮੁਨਕਰ ਹੋਣਾ ਹੈ। ਇੱਕ ਗ਼ਲਤੀ ਸੈਂਕੜੇ ਗ਼ਲਤੀਆਂ ਨੂੰ ਜਨਮ ਦਿੰਦੀ ਹੈ। ਬੱਕਰਿਆਂ ਦੀ ਗੱਲ ਨੂੰ ਸਹੀ ਮੰਨਣ ਨਾਲ ਇਤਿਹਾਸ ਦੇ ਇਹ ਤੱਥ ਵੀ ਗ਼ਲਤ ਹੋ ਜਾਣਗੇ।

੧. ਜੈਸਾ ਕਿ ਦਿੱਲੀ ਜਮਨਾ ਦੇ ਕਿਨਾਰੇ ਰਾਜੇ ਦੇ ਇੱਕ ਹਾਥੀ ਮਰੇ ਉੱਤੇ ਭਾਈ ਮਰਦਾਨੇ ਦੁਆਰਾ ਸਤਿਨਾਮ ਕਹਾ ਕੇ ਜਲ ਦਾ ਛਿੱਟਾ ਮਰਵਾਇਆ ਤੇ ਹਾਥੀ ਜਿਉਂਦਾ ਕੀਤਾ।

੨. ਤੀਸਰੇ ਪਾਤਸ਼ਾਹ ਦੇ ਪਵਿੱਤਰ ਚਰਨਾਂ ਨਾਲ ਹੱਡੀ ਛੋਹਣ ਤੋਂ ਨਰਕੀ ਜੀਵ ਪ੍ਰਗਟ ਹੋ ਕੇ ਬੈਕੁੰਠ ਨੂੰ ਜਾਣ ਦੀ ਸਾਖੀ ਇਤਿਹਾਸ ਵਿੱਚ ਪ੍ਰਸਿੱਧ ਹੈ। ਇੱਕ ਵਿਧਵਾ ਔਰਤ, ਜਿਸਦਾ ਬੇਟਾ ਮਿਰਤੂ ਨੂੰ ਪ੍ਰਾਪਤ ਹੋ ਗਿਆ ਸੀ, ਉਸਨੂੰ ਸਤਿਗੁਰਾਂ ਨੇ ਜਿਉਂਦਾ ਕੀਤਾ।

੩. ਪੰਜਵੇਂ ਪਾਤਸ਼ਾਹ ਨੇ ਲਾਹੌਰ ਵਿੱਚ ਭਾਈ ਸੰਮਨ ਦੇ ਪੁੱਤਰ ਮੂਸਨ ਨੂੰ ਜਿਊਂਦਾ ਕੀਤਾ।

੪. ਛੇਵੇਂ ਪਾਤਸ਼ਾਹ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਸਪੁੱਤਰ ਬਾਬਾ ਅਟੱਲ ਰਾਇ ਜੀ ਨੇ ਆਪਣੇ ਸਾਥੀ ਮੋਹਨ ਨੂੰ ਖੂੰਡੀ ਨਾਲ ਜਿਉਂਦਾ ਕੀਤਾ।

੫. ਸਤਵੇਂ ਪਾਤਿਸ਼ਾਹ ਸ੍ਰੀ ਗੁਰੂ ਹਰਿਰਾਇ ਸਾਹਿਬ ਨੇ ਇੱਕ ਮਾਈ ਦਾ ਲੜਕਾ ਜਿਊਂਦਾ ਕੀਤਾ।

੬. ਬਾਬਾ ਗੁਰਦਿੱਤਾ ਜੀ ਨੇ ਪਹਾੜੀਆਂ ਦੀ ਗਊ ਜੀਊਂਦੀ ਕੀਤੀ।

ਇਹ ਇਤਿਹਾਸਕ ਘਟਨਾਵਾਂ ਸਾਹਮਣੇ ਹਨ। ਜਦੋਂ ਪਹਿਲਿਆਂ ਜਾਮਿਆਂ ਵਿੱਚ ਮੁਇਆਂ ਨੂੰ ਜਿਉਂਦੇ ਕਰਨ ਦੇ ਪ੍ਰਮਾਣਾਂ 'ਤੇ ਕੋਈ ਟੀਕਾ ਟਿੱਪਣੀ ਨਹੀਂ ਤਾਂ ਫਿਰ ਸ੍ਰੀ ਕਲਗ਼ੀਧਰ ਜੀ ਦੇ ਇਸ ਇਤਿਹਾਸਕ ਕੌਤਕ 'ਤੇ ਟੀਕਾ ਟਿੱਪਣੀ ਕਿਉਂ ? ਇਸ ਘਟਨਾ ਨੂੰ ਅੱਖੀਂ ਦੇਖਣ ਵਾਲਾ ਚਸ਼ਮਦੀਦ ਗਵਾਹ, ਜੋ ਔਰੰਗਜ਼ੇਬ ਦਾ ਗੁਪਤਚਰ ਸੀ। ਤਿਲਕ, ਜੰਞੂ, ਧੋਤੀ ਪਹਿਣ ਕੇ ਬ੍ਰਾਹਮਣੀ ਲਿਬਾਸ ਵਿੱਚ ਕਈ ਸਾਲ ਸੀ.ਆਈ.ਡੀ. ਕਰਦਾ ਰਿਹਾ, ਉਸਦੀ ਆਖ਼ਰੀ ਰਿਪੋਰਟ ਵੈਸਾਖੀ ਵਾਲੀ ਸੀ, ਜਿਸ ਵਿੱਚ ਉਸਨੇ ਕਿਹਾ ਕਿ ਪੈਂਤੀ ਤੋਂ ਚਾਲੀ ਹਜ਼ਾਰ ਦੇ ਲਗਭਗ ਲੋਕਾਂ ਦਾ ਇਕੱਠ ਅਨੰਦਪੁਰ ਸਾਹਿਬ ਹੋਇਆ। ਮੁਗ਼ਲਾਂ ਦੇ ਚਾਰੇ ਤਖ਼ਤ ਦਿਲੀ, ਲਾਹੌਰ, ਆਗਰਾ ਤੇ ਕਲਾਨੌਰ ਜੋ ਹਨ। ਗੁਰੂ ਦਾ ਤਖ਼ਤ ਜੋ ਅਨੰਦਪੁਰ ਸਾਹਿਬ ਸੁਸ਼ੋਭਿਤ ਹੈ, ਇਸ ਦੇ ਮੂਹਰੇ ਤੁਛ ਲਗਦੇ ਹਨ। ਗੁਰੂ ਜੀ ਨੇ ਇੱਕ ਇੱਕ ਕਰਕੇ ਪੰਜ ਸੀਸ ਲਏ। ਦੀਵਾਨ ਵਿੱਚ ਮੌਤ ਵਰਗੀ ਚੁੱਪ ਛਾ ਗਈ। ਇਸ ਸੱਜਣ ਦਾ ਨਾਮ ਅਬੂਉਲ ਤਰਾਨੀ ਸੀ। ਇਸਦੀ ਸਾਰੀ ਰਿਪੋਰਟ ਅਲੀਗੜ੍ਹ ਯੂਨੀਵਰਸਿਟੀ ਵਿੱਚ ਪਈ ਸੁਣੀਦੀ ਹੈ। ਜਿਥੇ ਔਰੰਗਜ਼ੇਬ ਦਾ ਰਿਕਾਰਡ ਮੌਜੂਦ ਹੈ। ਉਹ ਕਹਿੰਦਾ ਹੈ ਕਿ ਹੇ ਔਰੰਗਜ਼ੇਬ ! ਮੈਂ ਅੱਜ ਤੋਂ ਤੇਰਾ ਨੌਕਰ ਨਹੀਂ ਰਿਹਾ, ਬਲਕਿ ਗੁਰੂ ਦਾ ਸੇਵਕ ਹੋ ਗਿਆ ਹਾਂ। ਵੈਸਾਖੀ ਵਾਲੀ ਘਟਨਾ ਨੇ ਮੈਨੂੰ ਤਨੋਂ ਮਨੋਂ ਬਦਲ ਦਿੱਤਾ ਹੈ। ਇਸ ਦੇ ਕਹਿਣ ਮੁਤਾਬਿਕ ਸਤਿਗੁਰੂ ਨੇ ਭਰੇ ਦਰਬਾਰ ਵਿੱਚ ਹੀ ਸਿੱਖਾਂ ਦੇ ਸੀਸ ਧੜ ਨਾਲੋਂ ਵਖਰੇ ਕੀਤੇ। ਇਸ ਨੇ ਤੰਬੂ ਦਾ ਕਿਤੇ ਕੋਈ ਜ਼ਿਕਰ ਨਹੀਂ ਕੀਤਾ।

ਫਿਰ ਇਹ ਕਹਿੰਦਾ ਹੈ ਕਿ ਗੁਰੂ ਨੇ ਬਿਨਾਂ ਕੂੰਡਿਆਂ ਤੋਂ ਕੜਾਹੀ ਲਈ (ਜਿਸ ਦਾ ਭਾਵ ਹੈ ਸਰਬ ਲੋਹ ਦਾ ਬਾਟਾ), ਉਸ ਕੜਾਹੀ ਵਿੱਚ ਅੰਮ੍ਰਿਤ ਤਿਆਰ ਕੀਤਾ ਤੇ ਅੰਮ੍ਰਿਤ ਨੂੰ ਪੰਜਾਂ ਸਿੰਘਾਂ ਦੇ ਮੁਖ ਵਿੱਚ ਪਾ ਕੇ ਉਨ੍ਹਾਂ ਨੂੰ ਸੁਰਜੀਤ ਕੀਤਾ। ਫਿਰ ਇਸ ਨੇ ਇਸ ਘਟਨਾ ਤੋਂ ਪ੍ਰਭਾਵਿਤ ਹੋ ਕੇ ਅੰਮ੍ਰਿਤ ਛਕਿਆ ਤੇ ਨਾਮ ਅਜਮੇਰ ਸਿੰਘ ਹੋਇਆ। ਜੋ ਸਤਿਗੁਰਾਂ ਨਾਲ ਹੋ ਕੇ ਕਈ ਜੰਗਾਂ ਵਿੱਚ ਲੜਦਾ ਰਿਹਾ। ਸੋ, ਇਹ ਗੁਰਮੁਖ ਸਾਡੇ ਲਿਖਾਰੀਆਂ ਨਾਲੋਂ ਵਧੇਰੇ ਸੱਚ ਪ੍ਰਗਟ ਕਰਦਾ ਹੈ। ਫਿਰ ਅੰਮ੍ਰਿਤ ਛਕਾ ਕੇ ਸਤਿਗੁਰਾਂ ਨੇ ਰਹਿਤ ਦੱਸੀ ਕਿ ਪੰਜ ਕਕਾਰਾਂ ਵਿੱਚ ਤਿਆਰ-ਬਰ-ਤਿਆਰ ਰਹਿਣਾ, ਘੱਟ ਤੋਂ ਘੱਟ ਅੰਮ੍ਰਿਤ ਵੇਲੇ ਪੰਜ ਬਾਣੀਆਂ ਦਾ ਨਿਤਨੇਮ, ਸ਼ਾਮ ਨੂੰ ਰਹਿਰਾਸ ਤੇ ਸੌਣ ਲੱਗੇ ਕੀਰਤਨ ਸੋਹਿਲੇ ਦਾ ਪਾਠ। ਗੁਰ ਮੰਤ੍ਰ, ਮੂਲ ਮੰਤ੍ਰ ਦਾ ਅਭਿਆਸ ਕਰਨਾ, ਚਾਰ ਬੱਜਰ ਕੁਰਹਿਤਾਂ ਤੋਂ ਬਚ ਕੇ ਰਹਿਣਾ, ਚੋਰੀ ਯਾਰੀ ਨਹੀਂ ਕਰਨੀ, ਝੂਠ ਨਹੀਂ ਬੋਲਣਾ, ਸਰੀਰ ਦੀ ਉਪਜੀਵਕਾ ਧਰਮ ਕਿਰਤ ਨਾਲ ਕਰਨੀ, ਸਰਬੱਤ ਦਾ ਭਲਾ ਲੋਚਣਾ, ਧਰਮ ਦੀ ਪਾਲਣਾ ਕਰਦੇ ਹੋਏ ਸਰੀਰ ਕੁਰਬਾਨ ਕਰ ਦੇਣਾ। ਜੋ ਐਸੀ ਰਹਿਤ ਰਖੇਗਾ, ਉਹ ਮੇਰਾ ਤੇ ਮੈਂ ਉਸਦਾ ਹਾਂ। ਮੈਨੂੰ ਰਹਿਤ ਪਿਆਰੀ ਹੈ ਸਿੱਖ ਪਿਆਰਾ ਨਹੀਂ ਹੈ। ਜੈਸਾ ਕਿ :

**੧. ਰਹਿਤ ਪਿਆਰੀ ਮੁਝ ਕਉ ਸਿਖ ਪਿਆਰਾ ਨਾਹਿ ॥**
**ਸਿਖ ਪਿਆਰਾ ਨਾਹਿ ਮਮ ਰਹਿਤ ਪਿਆਰੀ ਆਹਿ ॥**

**੨. ਰਹਿਣੀ ਰਹੈ ਸੋਈ ਸਿਖ ਮੇਰਾ ॥**
**ਓਹੁ ਸਾਹਿਬ ਮੈਂ ਉਸ ਕਾ ਚੇਰਾ ॥**

**੩. ਇਹੈ ਮੋਰ ਆਗਿਆ ਸੁਨੋ ਲੈ ਪਿਆਰੇ ॥**
**ਬਿਨਾ ਤੇਗ ਕੇਸੰ ਦਿਵੋਂ ਨ ਦਿਦਾਰੇ ॥** [ਗੁਰਬਿਲਾਸ ਪਾ: ੧੦, ਅਧਿ: ੨੩, ਪੰਨਾ ੪੯੨]

**੪. ੧ੴ ਸ੍ਰੀ ਵਾਹਿਗੁਰੂ ਜੀ ਕੀ ਫਤਹ ॥ ਸ੍ਰੀ ਮੁਖਵਾਕ ਪਾਤਿਸ਼ਾਹੀ ੧੦ ॥**
**ਨਿਸ਼ਾਨੇ ਸਿਖੀ ਪੰਜ ਹਰਫ਼ ਅਸਤ ਕਾਫ਼ ॥ ਹਰਗਿਜ਼ ਨ ਬਾਸ਼ਦ ਅਜ਼ੀਂ ਪੰਜ ਮੁਆਫ਼ ॥੧॥**
**ਕੜਾ ਕਾਰਦੋ ਕੱਛ ਕੰਘੇ ਬਿਦਾਂ ॥ ਬਿਲਾ ਕੇਸ ਹੇਚ ਅਸਤ ਜ਼ੁਮਲੇ ਨਿਸ਼ਾਂ ॥੨॥**
**ਹਰਫ ਹਾਇਕਾਤ ਅਸਤ ਅਜ਼ੀਂ ਪੰਜ ਕਾਫ਼ ॥ ਬਿਦਾਨੰਦ ਬਾਵਰ ਨ ਗੋਯਮ ਖਿਲਾਫ਼ ॥੩॥**
**ਹੁਕਾ ਹਜਾਮਤ ਹਲਾਲੋ ਹਰਾਮ ॥ ਬਾਰੀਸ਼ੇ ਹਿਨਾਂ ਕਰਦ ਰੂ ਸਿਯਾ ਫਾਮ ॥੪॥੧॥**

ਸੋ, ਉਸ ਸਮੇਂ ਦੀ ਘਟਨਾ ਦਾ ਦੇਖਣ ਵਾਲਿਆਂ 'ਤੇ ਇਤਨਾ ਅਸਰ ਹੋਇਆ ਕਿ ੨੦ ਹਜ਼ਾਰ ਪ੍ਰਾਣੀਆਂ ਨੇ ਅੰਮ੍ਰਿਤ ਪਾਨ ਕੀਤਾ। ਜਿਨ੍ਹਾਂ ਵਿੱਚ ਸਤਿਗੁਰਾਂ ਦਾ ਆਪਣਾ ਪਰਿਵਾਰ, ਗੁਰੂ ਕੇ ਮਹਿਲ, ਚਾਰੇ ਸਾਹਿਬਜ਼ਾਦੇ ਅਤੇ ਪਰਮ ਪੂਜਨੀਕ ਮਾਤਾ ਗੁਜਰ ਕੌਰ ਜੀ ਸਾਰੇ ਪਰਿਵਾਰ ਨੇ ਅੰਮ੍ਰਿਤ ਛਕਿਆ। ਜੋ ਕਈ ਲੇਖਕ ਇਸ ਗੱਲ ਦਾ ਵਿਰੋਧ ਕਰਦੇ ਹਨ ਕਿ ਇਤਿਹਾਸ ਵਿੱਚ ਇਹ ਕਿਤੇ ਲਿਖਿਆ ਨਹੀਂ ਮਿਲਦਾ ਕਿ ਗੁਰੂ ਕੇ ਪਰਿਵਾਰ ਨੇ ਅੰਮ੍ਰਿਤਪਾਨ ਕੀਤਾ। ਪਹਿਲੀ ਗੱਲ ਇਹ ਗੁਰੂ ਦੇ ਸੁਭਾਅ ਤੋਂ ਉਲਟ ਹੈ ਕਿ ਜਿਸ ਅੰਮ੍ਰਿਤ ਨਾਲ ਗੁਰੂ ਨੇ ਐਨਾ ਪਿਆਰ ਕੀਤਾ ਕਿ ਜਿਸ ਦੇ ਛਕਣ ਦੇ ਬਦਲੇ ਸਰਬੰਸ ਕੁਰਬਾਨ ਕੀਤਾ। ਜੋ ਗੁਰੂ ਲੋਕਾਂ ਨੂੰ ਅੰਮ੍ਰਿਤ ਛਕਣ ਦੀ ਪ੍ਰੇਰਣਾ ਕਰਦਾ ਹੈ ਕਿ ਉਸ ਸਤਿਗੁਰੂ ਨੇ ਆਪਣੇ ਪਰਿਵਾਰ ਨੂੰ ਅੰਮ੍ਰਿਤ ਛਕਣ ਦੀ ਪ੍ਰੇਰਨਾ ਕਿਉਂ ਨਹੀਂ ਕੀਤੀ ਹੋਵੇਗੀ। ਸਿਦਕ ਤੋਂ ਹੀਣ ਪ੍ਰਚਾਰਕਾਂ ਦੇ ਪ੍ਰਚਾਰ ਨੂੰ ਸੁਣ ਕੇ ਸ਼ੰਕਾ ਨਹੀਂ ਧਾਰਨੀ।

ਸ੍ਰੀ ਕੇਸਗੜ੍ਹ ਸਾਹਿਬ ਦੀ ਪੁਰਾਣੀ ਇਮਾਰਤ ਜੋ ਖਸਤਾ ਹੋਣ ਪਿੱਛੋਂ ਵਧਾਈ ਗਈ ਨਵੀਂ ਇਮਾਰਤ ਦੀਆਂ ਨੀਹਾਂ ਖੋਦਣ ਵੇਲੇ ਤਾਂਬਰ ਪੱਤਰ ਮਿਲੇ, ਜਿਨ੍ਹਾਂ ਉੱਤੇ ਗੁਰੂ ਕੇ ਮਹਿਲ ਅਤੇ ਸਾਹਿਬਜ਼ਾਦਿਆਂ ਦੇ ਅੰਮ੍ਰਿਤ ਪਾਨ ਕਰਨ ਦੀ ਤਾਰੀਖ਼ ਉਕਰੀ ਹੋਈ ਸੀ। ਉਦੋਂ ਪੰਜ ਪਿਆਰਿਆਂ ਦੀ ਸੇਵਾ ਵਿੱਚ ਸੰਤ ਬਾਬਾ ਅਤਰ ਸਿੰਘ ਜੀ ਮਸਤੂਆਣੇ ਵਾਲੇ, ਸੰਤ ਗਿਆਨੀ ਸੁੰਦਰ ਸਿੰਘ ਜੀ ਭਿੰਡਰਾਂਵਾਲੇ, ਸੰਤ ਮੱਘਰ ਸਿੰਘ ਜੀ ਰਾਮਗੜ੍ਹ ਵਾਲੇ, ਸੰਤ ਜਵਾਲਾ ਸਿੰਘ ਜੀ ਹਰਖੋਵਾਲ ਵਾਲੇ ਅਤੇ ਸੰਤ ਹਰੀ ਸਿੰਘ ਜੀ ਕਹਾਰਪੁਰ ਵਾਲੇ ਹਾਜ਼ਰ ਸਨ। ਗਿਆਨੀ ਚੰਦਾ ਸਿੰਘ ਜੀ ਫ਼ਿਰੋਜ਼ਪੁਰੀ

ਨੇ ੧੭੯੦ ਈ: ਵਿੱਚ, ਜੋ ਸਤਿਗੁਰੂ ਜੀ ਦੀ ਤਵਾਰੀਖ਼ ਲਿਖੀ ਹੈ, ਉਸ ਵਿੱਚ ਵੀ ਮਾਤਾ ਗੁਜਰ ਕੌਰ ਜੀ ਦਾ, ਸਤਿਗੁਰਾਂ ਦੇ ਮਹਿਲਾਂ ਦਾ ਅਤੇ ਸਾਹਿਬਜ਼ਾਦਿਆਂ ਦਾ ਅੰਮ੍ਰਿਤ ਛਕਣਾ ਲਿਖਿਆ ਹੈ। ਸੋ, ਇਸ ਪ੍ਰਕਾਰ ਵੈਸਾਖੀ ਵਾਲਾ ਦਿਨ ਸਿੱਖ ਜਗਤ ਵਿੱਚ ਬੜੀ ਮਹੱਤਤਾ ਵਾਲਾ ਦਿਨ ਹੈ।

ਵੈਸਾਖ ਮਹੀਨੇ ਦੇ ਅਰਥ ਕਰਨ ਤੋਂ ਪਹਿਲਾਂ ਇਹ ਗੱਲ ਦੱਸਣੀ ਬੜੀ ਜ਼ਰੂਰੀ ਹੈ ਕਿ ਦੋ ਮਹੀਨਿਆਂ ਦੀ ਇੱਕ ਰੁੱਤ ਹੋਇਆ ਕਰਦੀ ਹੈ। ਸੋ ਇਥੇ ਪਹਿਲੀ ਰੁੱਤ ਜਿਸ ਨੂੰ ਬਸੰਤ ਰੁੱਤ ਕਿਹਾ ਗਿਆ ਹੈ। ਜਿਸ ਵਿੱਚ ਫੁੱਲ ਆਦਿ ਖਿੜਦੇ ਹਨ, ਬਨਸਪਤੀ ਪ੍ਰਫੁਲਤ ਹੁੰਦੀ ਹੈ। ਸੋ ਸਤਿਗੁਰੂ ਜੀ ਨੇ ਖਟ ਰੁੱਤਾਂ ਬਾਬਤ ਫ਼ੁਰਮਾਇਆ ਹੈ ਕਿ ਇਹ ਸਭ ਤਾਂ ਸਫਲੀਆਂ ਹਨ। ਜੈਸਾ ਕਿ :

**੧. ਸਾ ਰੁਤਿ ਸੁਹਾਵੀ ਜਿਤੁ ਹਰਿ ਚਿਤਿ ਆਵੈ ॥** [ਬਸੰਤੁ ਮਹਲਾ ੫, ਅੰਗ ੧੧੮੩]

**੨. ਸਭੇ ਰੁਤੀ ਚੰਗੀਆ ਜਿਤੁ ਸਚੇ ਸਿਉ ਨੇਹੁ ॥** [ਮਾਰੂ ਮਹਲਾ ੧, ਅੰਗ ੧੦੧੫]

**੩. ਬੇ ਦਸ ਮਾਹ ਰੁਤੀ ਥਿਤੀ ਵਾਰ ਭਲੇ ॥**
**ਘੜੀ ਮੂਰਤ ਪਲ ਸਾਚੇ ਆਏ ਸਹਜਿ ਮਿਲੇ ॥** [ਤੁਖਾਰੀ ਮਹਲਾ ੧, ਅੰਗ ੧੧੦੯]

ਸੋ ਵੈਸਾਖ, ਬਸੰਤ ਰੁਤ ਦਾ ਦੂਜਾ ਮਹੀਨਾ ਹੈ। ਬਸੰਤ ਚੜ੍ਹਣ ਤੋਂ ਬਨਸਪਤੀ ਤਰ੍ਹਾਂ-ਤਰ੍ਹਾਂ ਦੇ ਵੇਸ ਕਰਕੇ ਆਪਣੇ ਉਤਸ਼ਾਹ ਨੂੰ ਪ੍ਰਗਟਾਉਂਦੀ ਹੈ। ਜੈਸਾ ਕਿ :

**ਵੈਸਾਖੁ ਭਲਾ ਸਾਖਾ ਵੇਸ ਕਰੇ ॥** [ਤੁਖਾਰੀ ਮਹਲਾ ੧, ਅੰਗ ੧੧੦੮]

ਬਸੰਤ ਰੁੱਤ ਵਿੱਚ ਵੈਸਾਖ ਦਾ ਮਹੀਨਾ ਅਤਿਅੰਤ ਸੋਭਨੀਕ ਹੈ। ਸੰਤ ਭਗਤ ਵੀ ਇਸ ਬਸੰਤ ਰੁੱਤ ਨੂੰ ਖਿੜੀ ਹੋਈ ਦੇਖ ਕੇ, ਪ੍ਰਮੇਸ਼ਰ ਦੀ ਰਚਨਾ ਨੂੰ ਦੇਖ ਕੇ ਆਪਣੇ ਮਨ ਵਿੱਚ ਪ੍ਰਸੰਨ ਹੁੰਦੇ ਹਨ।

## *ਵੈਸਾਖਿ ਧੀਰਨਿ ਕਿਉ ਵਾਢੀਆ; ਜਿਨਾ ਪ੍ਰੇਮ ਬਿਛੋਹੁ ॥*

ਸਤਿਗੁਰੂ ਜੀ ਵੈਸਾਖ ਦੇ ਮਹੀਨੇ ਦੁਆਰਾ ਉਪਦੇਸ਼ ਕਰਦੇ ਹਨ ਕਿ ਜਿਸ ਤਰ੍ਹਾਂ ਪਤੀ ਤੋਂ ਵਿਛੜੀਆਂ ਹੋਈਆਂ ਇਸਤਰੀਆਂ ਨੂੰ ਧੀਰਜ ਨਹੀਂ ਆਉਂਦਾ। ਇਸੇ ਤਰ੍ਹਾਂ ਮਨੁੱਖਾ ਸਰੀਰ ਰੂਪੀ ਵੈਸਾਖ ਦੇ ਮਹੀਨੇ ਵਿੱਚ ਵਾਢੀਆ=ਵਿਛੁੜੀਆਂ ਹੋਈਆਂ ਜਗਿਆਸੂ ਰੂਪ ਇਸਤਰੀਆਂ ਨੂੰ ਕਿਵੇਂ ਧੀਰਜ ਹੋ ਸਕਦਾ ਹੈ ਭਾਵ ਨਹੀਂ ਹੋ ਸਕਦਾ, ਜਿਨਾਂ ਨੂੰ ਵਾਹਿਗੁਰੂ ਦੇ ਪ੍ਰੇਮ ਦਾ ਬਿਛੋਹੁ=ਵਿਛੋੜਾ ਹੋ ਰਿਹਾ ਹੈ। ਜਿਸ ਤਰ੍ਹਾਂ ਚਕਵੀ ਵਾਸਤੇ ਅਨੇਕਾਂ ਚੰਦ ਚੜ੍ਹ ਜਾਣ ਤੇ ਚਕੋਰ ਵਾਸਤੇ ਅਨੇਕਾਂ ਸੂਰਜ ਚੜ ਜਾਣ ਪਰ ਉਹਨਾਂ ਨੂੰ ਆਪਣੇ ਪਿਆਰੇ ਤੋਂ ਬਿਨਾਂ ਕਿਸੇ ਪ੍ਰਕਾਰ ਵੀ ਧੀਰਜ ਨਹੀਂ ਆਉਂਦੀ। ਇਸੇ ਪ੍ਰਕਾਰ ਪ੍ਰੇਮੀ ਜਗਿਆਸੂ ਨੂੰ ਪ੍ਰਮੇਸ਼ਰ ਤੋਂ ਵਿਛੜਨ ਕਰਕੇ ਚੰਦ ਵਾਂਗ ਆਸਾਂ ਦਾ ਚੰਦਰਮਾ ਕਿਉਂ ਨਾ ਪ੍ਰਕਾਸ਼ ਪਵੇ, ਸੂਰਜ ਵਾਂਗ ਘਰ-ਘਰ ਜਸ ਭੀ ਕਿਉਂ ਨਾ ਹੋਣ ਲੱਗ ਜਾਵੇ। ਅੰਨ੍ਹੇ ਅੱਗੇ ਕਰੋੜਾਂ ਦੀਵੇ ਬਾਲਣ ਵਾਂਗ ਉਨ੍ਹਾਂ ਨੂੰ ਅਨੇਕਾਂ ਬੇਦਾਂ ਸ਼ਾਸ਼ਤ੍ਰਾਂ ਦਾ ਗਿਆਨ ਕਿਉਂ ਨਾ ਕਥਨ ਕਰਕੇ ਸੁਣਾਇਆ ਜਾਵੇ, ਪਰ ਉਨ੍ਹਾਂ ਪ੍ਰੇਮੀ ਜਗਿਆਸੂਆਂ ਨੂੰ ਫੇਰ ਵੀ ਧੀਰਜ ਨਹੀਂ ਆਉਂਦੀ ਅਤੇ ਉਹ ਆਪਣੇ ਪਿਆਰੇ ਪ੍ਰਮੇਸ਼ਰ ਤੋਂ ਬਿਨਾਂ ਇਉਂ ਜਾਣਦੇ ਹਨ। ਜੈਸਾ ਕਿ:

**ਜੇ ਸਉ ਚੰਦਾ ਉਗਵਹਿ ਸੂਰਜ ਚੜਹਿ ਹਜਾਰ ॥**
**ਏਤੇ ਚਾਨਣ ਹੋਦਿਆਂ ਗੁਰ ਬਿਨੁ ਘੋਰ ਅੰਧਾਰ ॥੨॥** [ਵਾਰ ਆਸਾ ਮਹਲਾ ੨, ਅੰਗ ੪੬੩]

**ਅਥਵਾ** ਵੈਸਾਖ (ਵੈ+ਸਾਖ) ਵੈ=ਉਹ ਜੋ ਬ੍ਰਹਮ ਸਾਖਿ=ਵੇਦਾਂ ਸ਼ਾਸ਼ਤ੍ਰਾਂ ਕਰਕੇ ਪ੍ਰਤੀਪਾਦਨ ਯੋਗ ਹੈ। **ਵਾ:** ਵੈ=ਉਹ ਜੋ ਸਾਖਿ=ਚੇਤਨ ਸਰੂਪ ਹੈ, ਉਸ ਦੇ ਪ੍ਰੇਮ ਤੋਂ ਬਿਨਾਂ, ਉਸਦੇ ਵਿਛੜਨੇ ਕਰਕੇ ਕਿਵੇਂ ਧੀਰਜ ਆਵੇ, ਭਾਵ ਧੀਰਜ ਨਹੀਂ ਆਉਂਦੀ। ਪ੍ਰਮੇਸ਼ਰ ਨੂੰ ਚਿੰਤਨ ਕਰਨ ਤੋਂ ਬਿਨਾਂ ਭਾਵੇਂ ਬਸੰਤ ਰੁਤ ਕਿਉਂ ਨਾ ਹੋਵੇ, ਉਹ ਵੀ ਧ੍ਰਿਕਾਰ ਯੋਗ ਹੈ। ਜੈਸਾ ਕਿ :

**ਜਿਤੁ ਦਿਨਿ ਵਿਸਰੈ ਪਾਰਬ੍ਰਹਮ ਫਿਟੁ ਭਲੇਰੀ ਰੁਤਿ ॥੧॥** [ਵਾਰ ਗਉੜੀ ਮ: ੫, ਅੰਗ ੩੧੮]

ਉਨ੍ਹਾਂ ਜਗਿਆਸੂਆਂ ਨੂੰ ਬਸੰਤ ਚੰਗਾ ਸੋਭਨੀਕ ਹੈ, ਜਿਨ੍ਹਾਂ ਦੇ ਹਿਰਦੇ ਰੂਪੀ ਘਰ ਵਿੱਚ ਪਤੀ ਪ੍ਰਮੇਸ਼ਰ ਵਸਿਆ, ਭਾਵ ਸਾਖਯਾਤ ਹੋਇਆ ਹੈ। ਜੈਸਾ ਕਿ :

**ਨਾਨਕ ਤਿਨਾ ਬਸੰਤ ਹੈ ਜਿਨ੍ ਘਰਿ ਵਸਿਆ ਕੰਤੁ ॥** [ਵਾਰ ਸੂਹੀ ਮਹਲਾ ੨, ਅੰਗ ੭੯੧]

ਜਿਨ੍ਹਾਂ ਦਾ ਪਤੀ ਦੂਜੇ ਦੇਸ ਗਿਆ ਹੋਇਆ ਹੈ, ਭਾਵ ਪ੍ਰਮੇਸ਼ਰ ਸਾਖਯਾਤ ਨਹੀਂ ਹੋਇਆ, ਉਨ੍ਹਾਂ ਨੂੰ ਧੀਰਜ ਨਹੀਂ ਆਉਂਦੀ ਅਤੇ ਉਹ ਵਾਹਿਗੁਰੂ ਪਤੀ ਨਾਲੋਂ ਵਿਛੜ ਕੇ ਰਾਤ ਦਿਨ ਸੜਦੇ ਹੀ ਰਹਿੰਦੇ ਹਨ। ਜੈਸਾ ਕਿ :

**ਜਿਨ ਕੇ ਕੰਤ ਦਿਸਾਪੁਰੀ ਸੇ ਅਹਿ ਨਿਸਿ ਫਿਰਹਿ ਜਲੰਤ ॥੨॥**

[ਵਾਰ ਸੂਹੀ ਮਹਲਾ ੨, ਅੰਗ ੭੯੧]

ਸਤਿਗੁਰੂ ਮਹਾਰਾਜ ਜੀ ਨੂੰ ਗੁਰਸਿੱਖਾਂ ਨੇ ਪ੍ਰਸ਼ਨ ਕੀਤਾ ਕਿ ਆਪ ਤਾਂ ਵਾਹਿਗੁਰੂ ਨੂੰ ਸਾਰੇ ਵਿਆਪਕ ਕਥਨ ਕਰਦੇ ਹੋ। ਜੈਸਾ ਕਿ :

**੧. ਜਲਿ ਥਲਿ ਪੂਰਿ ਰਹਿਆ ਮਿਹਰਵਾਨਾ ॥** [ਮਾਝ ਮਹਲਾ ੫, ਅੰਗ ੧੦੫]

**੨. ਜਲਿ ਥਲਿ ਮਹੀਅਲਿ ਰਵਿਆ ਸ੍ਰਬ ਠਾਈ ਅਗਮ ਰੂਪ ਗਿਰਧਾਰੇ ॥੩॥**

[ਧਨਾਸਰੀ ਮਹਲਾ ੫, ਅੰਗ ੬੭੦]

ਜੇ ਪ੍ਰਮੇਸ਼ਰ ਸਾਰੇ ਵਿਆਪਕ ਹੈ ਤਾਂ ਫਿਰ ਜੀਵ ਪ੍ਰਮਾਤਮਾ ਤੋਂ ਵਿਛੜੇ ਹੋਏ ਕਿਵੇਂ ਹਨ। ਤਾਂ ਸਤਿਗੁਰੂ ਜੀ ਕਹਿਣ ਲੱਗੇ ਕਿ ਉਹ ਪ੍ਰਮੇਸ਼ਰ ਹੈ ਤਾਂ ਸਾਰੇ ਵਿਆਪਕ ਪਰ ਜਿਸ ਤਰ੍ਹਾਂ ਬਰੀਕ ਪੜਦੇ ਕਰਕੇ ਨੇੜੇ ਦੀ ਚੀਜ਼ ਵੀ ਵਿਖਾਈ ਨਹੀਂ ਦਿੰਦੀ, ਇਸੇ ਤਰ੍ਹਾਂ, ਜੈਸਾ ਕਿ :

**ਭਾਂਭੀਰੀ ਕੇ ਪਾਤ ਪਰਦੋ ਬਿਨੁ ਪੇਖੇ ਦੂਰਾਇਓ ॥੩॥** [ਸੋਰਠਿ ਮਹਲਾ ੫, ਅੰਗ ੬੨੪]

ਮਾਇਆ, ਵਾ—ਤ੍ਰਿਸ਼ਨਾ, ਵਾ—ਹੰਕਾਰ ਰੂਪੀ ਜੋ ਭੰਭੀਰੀ ਦੇ ਖੰਭ ਦੀ ਤਰ੍ਹਾਂ ਬਾਰੀਕ ਪਰਦਾ ਹੈ, ਉਸ ਕਰਕੇ ਨੇੜੇ ਹੁੰਦਾ ਹੋਇਆ ਪ੍ਰਮੇਸ਼ਰ ਦਿਸਦਾ ਨਹੀਂ ਤੇ ਦੂਰ ਜਾਪਦਾ ਹੈ। ਜਿਸ ਉੱਤੇ ਗੁਰੂ ਦੀ ਕਿਰਪਾ ਹੋਵੇ, ਉਹ ਜਗਿਆਸੂ ਪਰਦੇ ਨੂੰ ਦੂਰ ਕਰਕੇ ਪ੍ਰਮੇਸ਼ਰ ਦੇ ਸਰੂਪ ਨੂੰ ਦੇਖਦਾ ਹੈ। ਜੈਸਾ ਕਿ :

**ਸਭਨਾ ਪਿਰੁ ਵਸੈ ਸਦਾ ਨਾਲੇ ॥ ਗੁਰ ਪਰਸਾਦੀ ਕੋ ਨਦਰਿ ਨਿਹਾਲੇ ॥**

[ਮਾਝ ਮਹਲਾ ੩, ਅੰਗ ੧੧੨]

ਉਸ ਵਾਹਿਗੁਰੂ ਤੋਂ ਬਿਨਾਂ : ਜੈਸਾ ਕਿ :

**ਸੇਜੜੀਆ ਸੋਇੰਨ ਹੀਰੇ ਲਾਲ ਜੜੰਦੀਆ ॥**
**ਸੁਭਰ ਕਪੜ ਭੋਗ ਨਾਨਕ ਪਿਰੀ ਵਿਹੂਣੀ ਤਤੀਆ ॥੩॥** [ਡਖਣੇ ਮਹਲਾ ੫, ਅੰਗ ੧੧੦੨]

ਭਾਵੇਂ ਜਪ ਤਪ ਰੂਪੀ ਹੀਰੇ ਲਾਲਾਂ ਦੀ ਜੜ੍ਹਤੀ ਵਾਲੀਆਂ ਅੰਤਸ਼ਕਰਨ ਰੂਪੀ ਸੋਭਨੀਕ ਸੇਜਾ ਕਿਉਂ ਨਾ ਹੋਣ, ਵੈਰਾਗ ਰੂਪੀ ਸੁਭਰ=ਉਜਲ ਕਪੜੇ ਹੋਣ ਤੇ ਹੋਰ ਅਨੇਕਾਂ ਭੋਗ=ਪਦਾਰਥ ਹੋਣ ਪਰ ਵਾਹਿਗੁਰੂ ਦੀ ਸਖਯਾਤਤਾ ਤੋਂ ਬਿਨਾਂ ਉਹ ਵੀ ਦੁਖਦਾਈ ਹਨ, ਕਿਉਂਕਿ ਸਖਿਆਤਤਾ ਤੋਂ ਬਿਨਾਂ ਉਹਨਾਂ ਦੇ ਹਿਰਦੇ ਨੂੰ ਧੀਰਜ ਨਹੀਂ ਆਉਂਦੀ। ਉਹ ਅਕਾਲ ਪੁਰਖ ਪ੍ਰੇਮ ਨਾਲ ਹੀ ਪ੍ਰਾਪਤ ਹੋ ਸਕਦਾ ਹੈ। ਜੈਸਾ ਕਿ :

**ਸਾਚ ਕਹੌਂ ਸੁਨ ਲੇਹੁ ਸਭੈ ਜਿਨ ਪ੍ਰੇਮ ਕੀਓ ਤਿਨ ਹੀ ਪ੍ਰਭੁ ਪਾਇਓ ॥**

[ਸ੍ਰੀ ਦਸਮ ਗ੍ਰੰਥ, ਅੰਗ ੧੪]

ਜੋ ਪ੍ਰੇਮ ਤੋਂ ਵਿਛੜੇ ਹਨ, ਉਨ੍ਹਾਂ ਨੂੰ ਪ੍ਰਮਾਤਮਾ ਪ੍ਰਾਪਤ ਨਹੀਂ ਹੋ ਸਕਦਾ। ਜੋ ਪ੍ਰੇਮੀ ਹਨ, ਉਹ ਨਿਰ ਵਿਕਾਰ

ਹੋ ਕੇ ਪ੍ਰਮਾਤਮਾ ਨਾਲ ਇੱਕ-ਮਿਕ ਹੋ ਕੇ ਸਮਾਅ ਜਾਂਦੇ ਹਨ। ਜਿਵੇਂ ਨਾਲਿਆਂ ਦਾ ਪਾਣੀ ਗੰਗਾ ਵਿੱਚ ਪੈ ਕੇ ਗੰਗਾ ਦਾ ਰੂਪ ਹੋ ਜਾਂਦਾ ਹੈ, ਇਸੇ ਤਰ੍ਹਾਂ ਜੀਵ ਰੂਪ ਨਾਲੇ ਵਾਹਿਗੁਰੂ ਰੂਪ ਗੰਗਾ ਵਿੱਚ ਸਮਾਅ ਕਰਕੇ ਅਭੇਦ ਹੋ ਜਾਂਦੇ ਹਨ। ਜੈਸਾ ਕਿ :

**ਜਿਉ ਜਲੁ ਜਲ ਮਹਿ ਪੈਸਿ ਨ ਨਿਕਸੈ ਤਿਉ ਢੁਰਿ ਮਿਲਿਓ ਜੁਲਾਹੋ ॥੧॥**

[ਧਨਾਸਰੀ ਕਬੀਰ ਜੀ, ਅੰਗ ੬੯੨]

ਗੁਰਸਿੱਖਾਂ ਨੇ ਪ੍ਰਸ਼ਨ ਕੀਤਾ ਕਿ ਹੇ ਸਤਿਗੁਰੂ ਜੀ ! ਜੀਵ ਉਸ ਪ੍ਰਮੇਸ਼ਰ ਦੇ ਪ੍ਰੇਮ ਤੋਂ ਕਿਸ ਕਾਰਨ ਕਰਕੇ ਵਿਛੜੇ ਹਨ ਤਾਂ ਸਤਿਗੁਰੂ ਜੀ ਕਹਿਣ ਲੱਗੇ

## *ਹਰਿ ਸਾਜਨੁ ਪੁਰਖੁ ਵਿਸਾਰਿ ਕੈ;*

ਹਰਿ=ਪ੍ਰਮੇਸ਼ਰ ਜੋ ਸਾਰਿਆਂ ਦਾ ਸੱਜਣ ਹੈ ਅਤੇ ਪੁਰਖੁ=ਵਿਆਪਕ ਹੈ, ਉਸ ਪ੍ਰਮੇਸ਼ਰ ਨੂੰ ਵਿਸਾਰਿ=ਭੁਲਾ ਕੇ ਧੋਹੁ=ਛਲ ਰੂਪ ਮਾਇਆ ਵਿੱਚ ਬੁੱਧੀ ਲੱਗੀ ਹੋਈ ਹੈ। ਸੰਸਾਰ ਵਿੱਚ ਤਿੰਨ ਮਿੱਤਰ ਮੰਨੇ ਹਨ—(੧) ਧਨ, (੨) ਇਸਤਰੀ, (੩) ਸੰਬੰਧੀ ਆਦਿ ਮੰਨੇ ਹਨ। (੧) ਧਨ ਤਾਂ ਕੇਵਲ ਉਤਨੀ ਦੇਰ ਹੀ ਸੰਗੀ ਰਹਿੰਦਾ ਹੈ, ਜਿਤਨੀ ਦੇਰ ਪਰਾਲਬਧ ਹੈ, ਜਦੋਂ ਪਰਾਰਬਧ ਰੂਪੀ ਸੂਰਜ ਦਾ ਰੱਥ ਫਿਰ ਕੇ ਪੁੰਨੀ ਪੁਰਖਾਂ ਵੱਲ ਚਲਾ ਜਾਂਦਾ ਹੈ ਤਾਂ ਫਿਰ ਜੀਵ ਰੂਪੀ ਬ੍ਰਿਛ ਦੀ ਪਦਾਰਥਾਂ ਰੂਪੀ ਛਾਂ ਚਲੀ ਜਾਂਦੀ ਹੈ ਅਤੇ ਕੇਵਲ ਜੀਵ ਰੂਪ ਬ੍ਰਿਛ ਰਹਿ ਜਾਂਦਾ ਹੈ। (੨) ਇਸਤਰੀ ਵੀ ਜੀਵ ਦੀ ਮ੍ਰਿਤੂ ਤੱਕ ਮਿੱਤਰ ਹੈ। ਮ੍ਰਿਤੂ ਸਮੇਂ ਪਤੀ-ਪਤੀ ਕਰਦੀ ਖੜ੍ਹੀ ਰਹਿ ਜਾਂਦੀ ਹੈ, ਕੋਈ ਸਹਾਇਤਾ ਨਹੀਂ ਕਰਦੀ। ਸਗੋਂ ਉਸ ਬਾਰੇ ਐਸਾ ਕਥਨ ਹੈ। ਜੈਸਾ ਕਿ :

**ਘਰ ਕੀ ਨਾਰਿ ਉਰਹਿ ਤਨ ਲਾਗੀ ॥**
**ਉਹ ਤਉ ਭੂਤੁ ਭੂਤੁ ਕਰਿ ਭਾਗੀ ॥੩॥** [ਸੂਹੀ ਰਵਿਦਾਸ ਜੀ, ਅੰਗ ੭੯੪]

(੩) ਪੁੱਤਰ, ਸੰਬੰਧੀ ਆਦਿ ਵੀ ਸ਼ਮਸ਼ਾਨ ਭੂਮੀ ਤਕ ਹੀ ਨਾਲ ਜਾਂਦੇ ਹਨ। ਜੈਸਾ ਕਿ :

**ਮਰਘਟ ਲਉ ਸਭੁ ਲੋਗੁ ਕੁਟੰਬੁ ਭਇਓ ਆਗੈ ਹੰਸੁ ਅਕੇਲਾ ॥** [ਸੋਰਠਿ ਕਬੀਰ ਜੀ, ਅੰਗ ੬੫੪]

ਅੰਤ ਨੂੰ ਕੋਈ ਸਾਥੀ ਬਣ ਕੇ ਪ੍ਰਲੋਕ ਵਿੱਚ ਸਹਾਇਤਾ ਨਹੀਂ ਕਰਦਾ। ਇਹ ਸੰਸਾਰ ਦੇ ਤਿੰਨ ਮਿੱਤਰ ਹਨ। ਚੌਥਾ ਪ੍ਰਲੋਕ ਦਾ ਮਿੱਤਰ ਕਰਮ ਹੈ, ਜੋ ਚੰਗੇ ਮਾੜੇ ਕਰਮ ਪ੍ਰਲੋਕ ਵਿੱਚ ਜਾ ਕੇ ਅਗਵਾਈ ਕਰਦੇ ਹਨ। ਪਰ ਜੀਵ ਏਥੇ ਮਾੜੇ ਕਰਮ ਹੀ ਕਰਦੇ ਹਨ। ਪ੍ਰਮੇਸ਼ਰ ਦੀ ਪ੍ਰਾਪਤੀ ਵਾਲੇ ਕਰਮ ਕਰਕੇ ਮਿੱਤਰ ਨਹੀਂ ਬਣਾਏ। ਪਰ ਇਹਨਾਂ ਸਾਰਿਆਂ ਨਾਲੋਂ ਵਾਹਿਗੁਰੂ ਸ਼੍ਰੋਮਣੀ ਸੱਜਣ, ਮਿੱਤਰ ਹੈ। ਜੈਸਾ ਕਿ :

**ਈਤ ਊਤ ਨਹੀ ਬੀਛੁੜੈ ਸੋ ਸੰਗੀ ਗਨੀਐ ॥** [ਧਨਾਸਰੀ ਮਹਲਾ ੫, ਅੰਗ ੬੭੭]

ਪ੍ਰਮੇਸ਼ਰ ਈਤ=ਇਸ ਲੋਕ ਵਿੱਚ ਅਤੇ ਊਤ=ਉਸ ਲੋਕ ਭਾਵ ਪ੍ਰਲੋਕ ਦਾ ਸਹਾਈ ਹੁੰਦਾ ਹੈ। ਜੋ ਪ੍ਰਮੇਸ਼ਰ ਪੁ=ਨਰਕਾਂ ਤੋਂ ਰਖ=ਰਖਿਆ ਕਰਦਾ ਹੈ, ਸੋਈ ਪੁਰਖ ਹੈ। ਐਸਾ ਸੱਜਣ, ਮਿੱਤਰ ਪੂਰਨ ਪੁਰਖ ਵਾਹਿਗੁਰੂ, ਜੋ ਧਨ, ਇਸਤਰੀ ਆਦਿ ਪਦਾਰਥਾਂ ਨੂੰ ਬਖ਼ਸ਼ਣ ਵਾਲਾ ਹੈ, ਉਸ ਨੂੰ ਜੀਵ ਨੇ ਆਪਣੇ ਮਨ ਤੋਂ ਭੁਲਾ ਦਿੱਤਾ ਹੈ।

## *ਲਗੀ ਮਾਇਆ ਧੋਹੁ ॥*

ਪ੍ਰਮੇਸ਼ਰ ਨੂੰ ਭੁਲਾ ਕੇ ਜੋ ਧੋਹੁ=ਧੋਖਾ ਦੇਣ ਵਾਲੀ ਮਾਇਆ ਹੈ, ਉਸ ਵਿੱਚ ਜੀਵ ਦੀ ਬਿਰਤੀ ਲੱਗੀ ਹੋਈ ਹੈ। ਇਹ ਮਾਇਆ ਹੀ ਜੀਵ ਨੂੰ ਠੱਗਣ ਵਾਲੀ ਹੈ। ਜੈਸਾ ਕਿ :

**ਮੁਖਿ ਬੇਰਾਵੈ ਅੰਤਿ ਠਗਾਵੈ ॥ ਇਕਤੁ ਠਉਰ ਓਹ ਕਹੀ ਨ ਸਮਾਵੈ ॥**

[ਰਾਮਕਲੀ ਮਹਲਾ ੫, ਅੰਗ ੮੯੨]

ਵਾ—ਜੋ ਮਾਇਆ ਧੋਖਾ ਦੇ ਕੇ ਸੱਪਣੀ ਵਾਂਗ ਲੜਨ ਵਾਲੀ ਹੈ, ਉਹ ਜੀਵਾਂ ਦੇ ਪਿੱਛੇ ਲਗੀ ਹੈ ਤੇ ਮਾਇਆ ਇਤਨੀ ਸ਼ਕਤੀ ਵਾਲੀ ਹੈ ਕਿ ਵੱਡੇ-ਵੱਡੇ ਵੀ ਇਸ ਦੇ ਪ੍ਰਕੋਪ ਤੋਂ ਨਹੀਂ ਬਚ ਸਕੇ। ਜੈਸਾ ਕਿ :

**ਸਰਪਨੀ ਤੇ ਊਪਰਿ ਨਹੀ ਬਲੀਆ॥ ਜਿਨਿ ਬ੍ਰਹਮਾ ਬਿਸਨੁ ਮਹਾਦੇਉ ਛਲੀਆ॥੧॥**

[ਆਸਾ ਕਬੀਰ ਜੀ, ਅੰਗ ੪੮੦]

ਇਸ ਕਾਰਨ ਕਰਕੇ ਜੀਵ ਉਸ ਪ੍ਰਮੇਸ਼ਰ ਦੇ ਪ੍ਰੇਮ ਅਤੇ ਪ੍ਰਾਪਤੀ ਤੋਂ ਵਿਛੜੇ ਹੋਏ ਹਨ।

## *ਪੁਤ੍ਰ ਕਲਤ੍ਰ ਨ ਸੰਗਿ ਧਨਾ; ਹਰਿ ਅਵਿਨਾਸੀ ਓਹੁ ॥*

ਪੁੱਤਰ, ਕਲਤ੍ਰ=ਇਸਤਰੀ ਤੇ ਧਨ ਨੂੰ ਜਿਸਨੇ ਆਪਣਾ ਸੰਗੀ ਮੰਨਿਆ ਹੈ, ਇਹ ਸਭ ਕੁਝ ਜੀਵ ਦੇ ਨਾਲ ਪ੍ਰਲੋਕ ਵਿੱਚ ਨਹੀਂ ਜਾਣੇ, **ਅਥਵਾ** :—ਪੁੱਤਰ ਕਲਤ੍ਰ=ਇਸਤਰੀ ਆਦਿਕ ਕਿਸੇ ਸੰਬੰਧੀ ਅਤੇ ਧਨ ਨੇ ਜੀਵ ਦੇ ਨਾਲ ਪ੍ਰਲੋਕ ਵਿੱਚ ਨਹੀਂ ਜਾਣਾ, ਇਹ ਸਭ ਇਥੇ ਹੀ ਧੋਖਾ ਦੇਣ ਵਾਲੇ ਹਨ। ਇਸ ਲਈ ਹੇ ਜੀਵ! ਉਹ ਜੋ ਸਾਰਿਆਂ ਨੂੰ ਹਰਿ=ਹਰੇ-ਭਰੇ ਕਰਨ ਵਾਲਾ ਅਵਿਨਾਸੀ=ਨਾਸ ਤੋਂ ਰਹਿਤ ਪ੍ਰਮੇਸ਼ਰ ਹੈ, ਉਸ ਨੂੰ ਮਿੱਤਰ ਬਨਾਉਣਾ ਕਰ। ਉਹ ਹੀ ਸਚਾ ਸੰਗੀ ਤੇਰਾ ਪ੍ਰਲੋਕ ਵਿੱਚ ਸਹਾਇਤਾ ਕਰਨ ਵਾਲਾ ਹੈ। ਜੈਸਾ ਕਿ :

**ਜਿਥੈ ਪੁਤ੍ਰੁ ਕਲਤ੍ਰੁ ਨ ਬੇਲੀ ਕੋਈ ਤਿਥੈ ਹਰਿ ਆਪਿ ਛਡਾਇਦਾ॥੧੧॥** [ਮਾਰੂ ਮਹਲਾ ੫, ਅੰਗ ੧੦੭੬]

ਤੂੰ ਹੋਰ ਕਿਸੇ ਮਿੱਤਰ ਦਾ ਭਰੋਸਾ ਨਾ ਕਰ ਕਿ ਉਹ ਤੇਰੀ ਕੋਈ ਅੰਤ ਨੂੰ ਸਹਾਇਤਾ ਕਰੇਗਾ। ਇਨ੍ਹਾਂ ਸੰਬੰਧੀਆਂ ਨੇ ਤਾਂ ਤੇਰੀ ਮ੍ਰਿਤੂ ਹੋਣ ਤੋਂ ਡੱਕੇ ਤੋੜ ਕੇ ਤੇਰੇ ਨਾਲੋਂ ਸੰਬੰਧ ਖ਼ਤਮ ਕਰਨ ਦਾ ਸੰਕਲਪ ਕਰ ਦੇਣਾ ਹੈ। ਜੈਸਾ ਕਿ :

੧. **ਮੇਰੇ ਮਨ ਹਰਿ ਊਪਰਿ ਕੀਜੈ ਭਰਵਾਸਾ॥** [ਗੋਂਡ ਮਹਲਾ ੪, ਅੰਗ ੮੬੦]

੨. **ਤਿਸ ਕਾ ਭਰਵਾਸਾ ਕਿਉ ਕੀਜੈ ਮਨ ਮੇਰੇ ਜੋ ਅੰਤੀ ਅਉਸਰਿ ਰਖਿ ਨ ਸਕਾਸਾ॥**

[ਗੋਂਡ ਮਹਲਾ ੪, ਅੰਗ ੮੬੦]

੩. **ਜੋ ਸੰਸਾਰੈ ਕੇ ਕੁਟੰਬ ਮਿਤ੍ਰ ਭਾਈ ਦੀਸਹਿ ਮਨ ਮੇਰੇ ਤੇ ਸਭਿ ਅਪਨੈ ਸੁਆਇ ਮਿਲਾਸਾ॥**
**ਜਿਤੁ ਦਿਨਿ ਉਨ੍ਹ ਕਾ ਸੁਆਉ ਹੋਇ ਨ ਆਵੈ ਤਿਤੁ ਦਿਨਿ ਨੇੜੈ ਕੋ ਨ ਢੁਕਾਸਾ॥**

[ਗੋਂਡ ਮਹਲਾ ੪, ਅੰਗ ੮੬੦]

੪. **ਜਨ ਨਾਨਕ ਅਨਦਿਨੁ ਨਾਮ ਜਪਹੁ ਹਰਿ ਸੰਤਹੁ ਇਹੁ ਛੂਟਣ ਕਾ ਸਾਚਾ ਭਰਵਾਸਾ॥੪॥੨॥**

[ਗੋਂਡ ਮਹਲਾ ੪, ਅੰਗ ੮੬੦]

ਇਸ ਲਈ ਹੇ ਜੀਵ! ਤੂੰ ਇੱਕ ਅਕਾਲ ਪੁਰਖ ਨੂੰ ਹੀ ਸਚਾ ਸੰਗੀ ਜਾਣਨਾ ਕਰ।

## *ਪਲਚਿ ਪਲਚਿ ਸਗਲੀ ਮੁਈ; ਝੂਠੈ ਧੰਧੈ ਮੋਹੁ ॥*

ਇਹ ਸਾਰੀ ਸ੍ਰਿਸ਼ਟੀ ਮੋਹ ਦੇ ਅਧੀਨ ਹੋ ਕੇ ਝੂਠੇ ਸੰਬੰਧੀਆਂ, ਝੂਠੇ ਧੰਧਿਆਂ ਅਤੇ ਪਦਾਰਥਾਂ ਵਿੱਚ ਪਲਚਿ ਪਲਚਿ=ਫਸ ਫਸ ਕੇ, ਵਾ: ਖੱਪ-ਖੱਪ ਕੇ, ਵਾ: ਹੰਭ-ਹੰਭ ਕੇ, ਵਾ: ਪਰਚ-ਪਰਚ ਕੇ ਮਰ ਰਹੀ ਹੈ। ਅਥਵਾ ਸਾਰੀ ਸ੍ਰਿਸ਼ਟੀ ਦੇ ਜੀਵ ਝੂਠੇ ਧੰਧਿਆਂ ਦੇ ਮੋਹ ਵਿੱਚ ਲਗ ਕੇ ਪਲਚਿ-ਪਲਚਿ ਕੇ ਮਰ ਰਹੇ ਹਨ। ਜਿਸ ਤਰ੍ਹਾਂ ਮੱਖੀ ਮਿੱਠੇ ਵਿੱਚ ਲਗ ਕੇ ਮਰ ਜਾਂਦੀ ਹੈ। ਹਾਥੀ ਟੋਏ ਵਿੱਚ ਪਿਆ ਕਿਵੇਂ ਤਰ ਸਕਦਾ ਹੈ। ਜੈਸਾ ਕਿ :

੧. **ਮਿਠੈ ਮਖੁ ਮੁਆ ਕਿਉ ਲਏ ਓਡਾਰੀ॥**
**ਹਸਤੀ ਗਰਤਿ ਪਇਆ ਕਿਉ ਤਰੀਐ ਤਾਰੀ॥** [ਆਸਾ ਮਹਲਾ ੫, ਅੰਗ ੪੬੦]

੨. **ਘਰ ਕਾ ਕਾਜੁ ਨ ਜਾਣੀ ਰੂੜਾ॥ ਝੂਠੈ ਧੰਧੈ ਰਚਿਓ ਮੂੜਾ॥** [ਸੂਹੀ ਮਹਲਾ ੫, ਅੰਗ ੭੪੪]

## *ਇਕਸੁ ਹਰਿ ਕੇ ਨਾਮ ਬਿਨੁ; ਅਗੈ ਲਈਅਹਿ ਖੋਹਿ ॥*

ਇੱਕ ਪ੍ਰਮੇਸ਼ਰ ਦੇ ਨਾਮ ਤੋਂ ਬਿਨਾ ਹੋਰ ਜੋ ਸਕਾਮ ਕਰਮ ਕੀਤੇ ਹਨ, ਉਹ ਸਾਰੇ ਅਗੈ=ਪ੍ਰਲੋਕ ਵਿੱਚ ਜਮ ਇਸ ਜੀਵ ਪਾਸੋਂ ਖੋਹ ਲੈਂਦੇ ਹਨ। ਗਰੁੜ ਪੁਰਾਣ ਵਿੱਚ ਲਿਖਿਆ ਹੈ, ਜੈਸਾ ਕਿ :

**ਸਹਸ ਅਠਾਸੀ ਜੋਜਨ ਭੂਰੀ॥ ਮ੍ਰਿਤ ਲੋਕ ਤੇ ਜਮਪੁਰ ਦੂਰੀ॥**
**ਆਠ ਹੈਂ ਠੌਰ ਮਗ ਮੈ ਭਾਰੀ॥ ਘੋਰਿ ਕਸ਼ਟ ਪਾਵਹਿੰ ਨਰ ਨਾਰੀ॥**

ਜਦੋਂ ਜਮ ਜੀਵ ਨੂੰ ਪ੍ਰਲੋਕ ਰਸਤੇ ਲੈ ਕੇ ਤੁਰਦੇ ਹਨ ਤਾਂ ਰਸਤੇ ਵਿੱਚ ਅਨੇਕਾਂ ਤਰ੍ਹਾਂ ਦੇ ਕਸ਼ਟਾਂ ਦਾ ਸਾਹਮਣਾ ਕਰਨਾ ਪੈਂਦਾ ਹੈ। ਜੈਸਾ ਕਿ ਪਹਿਲਾਂ ਰਸਤੇ ਵਿੱਚ ਬੈਤਰਨੀ ਨਦੀ ਆਉਂਦੀ ਹੈ, ਜੋ ਲਹੂ ਪਾਕ ਦੀ ਭਰੀ ਹੋਈ ਹੈ, ਜਿਸ ਨੂੰ ਪਾਪੀ ਜੀਵ ਤਰ ਨਹੀਂ ਸਕਦਾ। ਉਸ ਵਿੱਚ ਗੋਤੇ ਖਾਂਦਾ ਜੀਵ ਜਮਾਂ ਦੀ ਮਾਰ ਤੋਂ ਬਹੁਤ ਦੁਖ ਪਾਉਂਦਾ ਹੈ। ਉਸ ਤੋਂ ਅੱਗੇ ਅਸਪੱਤਰ ਬਨ ਹੈ। ਜਿਸਦੇ ਬ੍ਰਿਛਾਂ ਦੇ ਪੱਤੇ ਤਲਵਾਰ ਦੀ ਤਰ੍ਹਾਂ ਤਿਖੇ ਹੁੰਦੇ ਹਨ। ਜੀਵ ਉਸ ਵਿੱਚੋਂ ਲੰਘਦਾ ਹੈ ਤਾਂ ਉਨ੍ਹਾਂ ਪੱਤਰਾਂ ਨਾਲ ਸਰੀਰ ਲਹੂ-ਲੁਹਾਨ ਹੋ ਜਾਂਦਾ ਹੈ। ਇਸ ਤੋਂ ਅੱਗੇ ਅਗਨੀ ਬਨ ਵਿੱਚੋਂ ਲੰਘਣਾ ਪੈਂਦਾ ਹੈ। ਐਸੇ ਔਖੇ ਰਸਤਿਆਂ ਵਿੱਚ ਜੀਵ ਅਤਿਅੰਤ ਦੁਖੀ ਹੋ ਕੇ ਭੁਖ ਪਿਆਸ ਨਾਲ ਤੜਫਦਾ ਹੋਇਆ ਜਮਾਂ ਤੋਂ ਰੋਟੀ-ਪਾਣੀ ਮੰਗਦਾ ਹੈ। ਤਾਂ ਜਮ ਉਸ ਤੋਂ ਥੋੜ੍ਹੇ ਬਹੁਤ ਉਸਦੇ ਕੀਤੇ ਹੋਏ ਪੁੰਨਾਂ ਦਾ ਫਲ ਲੈ ਕੇ ਪਾਣੀ ਦਾ ਪਿਆਲਾ ਜਾਂ ਰੋਟੀ ਦੀ ਗ੍ਰਾਹੀ ਦਿੰਦੇ ਹਨ। ਸਤਿਗੁਰੂ ਜੀ ਕਹਿੰਦੇ ਹਨ ਕਿ ਇਸ ਮਾਰਗ ਦੀਆਂ ਕੋਹਾਂ ਨਹੀਂ ਗਿਣੀਆਂ ਜਾ ਸਕਦੀਆਂ। ਇਤਨੇ ਲੰਮੇ ਰਸਤੇ ਵਿੱਚ ਧਰਮਰਾਜ ਦੀ ਕਚਹਿਰੀ ਤੱਕ ਜਾਂਦੇ ਸਾਰੇ ਪੁੰਨ ਕੁਝ ਸਹੂਲਤਾ ਬਦਲੇ ਖੋਹ ਲਏ ਜਾਂਦੇ ਹਨ। ਜੈਸਾ ਕਿ :

**ਕਰਮ ਧਰਮ ਪਾਖੰਡ ਜੋ ਦੀਸਹਿ ਤਿਨ ਜਮੁ ਜਾਗਾਤੀ ਲੂਟੈ॥**
**ਨਿਰਬਾਣ ਕੀਰਤਨੁ ਗਾਵਹੁ ਕਰਤੇ ਕਾ ਨਿਮਖ ਸਿਮਰਤ ਜਿਤੁ ਛੂਟੈ॥੧॥**

[ਸੂਹੀ ਮਹਲਾ ੫, ਅੰਗ ੭੪੭]

ਉਸ ਪ੍ਰਲੋਕ ਵਿੱਚ ਜਿਥੇ ਭਾਵੇਂ ਕ੍ਰੋੜਾਂ ਬਾਹਾਂ ਹੋਣ, ਫਿਰ ਵੀ ਛੁਟਕਾਰਾ ਨਹੀਂ ਹੁੰਦਾ, ਉਥੇ ਕੇਵਲ ਪ੍ਰਮੇਸ਼ਰ ਦੇ ਨਾਮ ਦੁਆਰਾ ਹੀ ਪਾਰ ਉਤਾਰਾ ਹੁੰਦਾ ਹੈ। ਜੈਸਾ ਕਿ :

**ਛੂਟਤ ਨਹੀ ਕੋਟਿ ਲਖ ਬਾਹੀ॥ ਨਾਮੁ ਜਪਤ ਤਹ ਪਾਰਿ ਪਰਾਹੀ॥**

[ਗਉੜੀ ਸੁਖਮਨੀ ਮਃ ੫, ਅੰਗ ੨੬੪]

ਮ੍ਰਿਤੂ ਤੋਂ ਬਾਅਦ ਐਸੇ ਭਿਆਨਕ ਸਮੇਂ ਵਿੱਚ ਕੇਵਲ ਪ੍ਰਮਾਤਮਾ ਦਾ ਨਾਮ ਹੀ ਸਹਾਇਤਾ ਕਰਦਾ ਹੈ। ਜੈਸਾ ਕਿ :

੧. **ਜਹ ਮਹਾ ਭਇਆਨ ਦੂਤ ਜਮ ਦਲੈ॥ ਤਹ ਕੇਵਲ ਨਾਮੁ ਸੰਗਿ ਤੇਰੈ ਚਲੈ॥**
**ਜਹ ਮੁਸਕਲ ਹੋਵੈ ਅਤਿ ਭਾਰੀ॥ ਹਰਿ ਕੋ ਨਾਮੁ ਖਿਨ ਮਾਹਿ ਉਧਾਰੀ॥**

[ਗਉੜੀ ਸੁਖਮਨੀ ਮਃ ੫, ਅੰਗ ੨੬੪]

੨. **ਜਿਹ ਮਾਰਗ ਕੇ ਗਨੇ ਜਾਹਿ ਨ ਕੋਸਾ॥ ਹਰਿ ਕਾ ਨਾਮੁ ਊਹਾ ਸੰਗਿ ਤੋਸਾ॥**
**ਜਿਹ ਪੈਡੈ ਮਹਾ ਅੰਧ ਗੁਬਾਰਾ॥ ਹਰਿ ਕਾ ਨਾਮੁ ਸੰਗਿ ਉਜੀਆਰਾ॥**

[ਗਉੜੀ ਸੁਖਮਨੀ ਮਃ ੫, ਅੰਗ ੨੬੪]

ਜੋ ਪ੍ਰਮੇਸ਼ਰ ਦਾ ਨਾਮ ਜਪਣ ਵਾਲੇ ਸਤਿਪੁਰਸ਼ ਹਨ, ਉਹ ਇਸ ਰਸਤੇ ਹੀ ਨਹੀਂ ਜਾਂਦੇ, ਸਗੋਂ ਇਹ ਰਸਤਾ ਉਹਨਾਂ ਤੋਂ ਬਹੁਤ ਦੂਰ ਰਹਿ ਜਾਂਦਾ ਹੈ। ਜੈਸਾ ਕਿ :

**੧. ਜਿਹ ਪੈਡੈ ਲੂਟੀ ਪਨਿਹਾਰੀ॥ ਸੋ ਮਾਰਗੁ ਸੰਤਨ ਦੂਰਾਰੀ॥੧॥** [ਆਸਾ ਮਹਲਾ ੫, ਅੰਗ ੩੯੩]

**੨. ਜਹ ਲਾਲਚ ਜਾਗਾਤੀ ਘਾਟ॥ ਦੂਰਿ ਰਹੀ ਉਹ ਜਨ ਤੇ ਬਾਟ॥੨॥** [ਆਸਾ ਮਹਲਾ ੫, ਅੰਗ ੩੯੩]

## *ਦਯੁ ਵਿਸਾਰਿ ਵਿਗੁਚਣਾ; ਪ੍ਰਭ ਬਿਨੁ ਅਵਰੁ ਨ ਕੋਇ ॥*

ਜਿਸ ਨੇ ਉਸ ਦਯੁ=ਪ੍ਰੇਰਕ ਵਾਹਿਗੁਰੂ ਨੂੰ ਵਿਸਾਰਿ=ਵਿਸਾਰਨਾ, ਭੁਲਾਉਣਾ ਕੀਤਾ ਹੈ, ਉਸ ਨੂੰ ਲੋਕ ਪ੍ਰਲੋਕ ਵਿੱਚ ਵਿਗੁਚਣਾ=ਖ਼ਰਾਬ ਹੋਣਾ ਪੈਂਦਾ ਹੈ। ਹੇ ਜੀਵ! ਉਸ ਪ੍ਰਭੂ ਤੋਂ ਬਿਨਾਂ ਅਵਰੁ=ਹੋਰ ਕੋਈ ਦੂਜਾ ਤੇਰੀ ਸਹਾਇਤਾ ਨਹੀਂ ਕਰ ਸਕਦਾ। ਜੈਸਾ ਕਿ:

**ਹਰਿ ਮੇਰਾ ਸਾਥੀ ਸੰਗਿ ਸਖਾਈ॥**
**ਦੁਖਿ ਸੁਖਿ ਸਿਮਰੀ ਤਹ ਮਉਜੂਦੁ ਜਮੁ ਬਪੁਰਾ ਮੋਕਉ ਕਹਾ ਡਰਾਈ॥** [ਆਸਾ ਮਹਲਾ ੫, ਅੰਗ ੩੭੫]

ਇਸ ਲਈ ਹੇ ਜੀਵ! ਤੂੰ ਜੂਨਾਂ ਤੋਂ ਛੁਟਣ ਵਾਸਤੇ ਉਸ ਵਾਹਿਗੁਰੂ ਨੂੰ ਯਾਦ ਕਰ, ਜੋ ਤੇਰਾ ਸਦਾ ਹੀ ਸਹਾਇਕ ਹੈ।

## *ਪ੍ਰੀਤਮ ਚਰਣੀ ਜੋ ਲਗੇ; ਤਿਨ ਕੀ ਨਿਰਮਲ ਸੋਇ ॥*

ਜੋ ਜੀਵ ਆਪਣੇ ਪ੍ਰੀਤਮ=ਪਿਆਰੇ ਵਾਹਿਗੁਰੂ ਦੀ ਚਰਨੀਂ ਲੱਗੇ ਹਨ, ਉਨ੍ਹਾਂ ਦੀ ਬਹੁਤ ਹੀ ਨਿਰਮਲ=ਉਜਲ ਸੋਭਾ ਹੁੰਦੀ ਹੈ। ਵਾ: ਉਨ੍ਹਾਂ ਦੀ ਸੋਇ=ਖ਼ਬਰ ਸੁਨਣੀ ਬਹੁਤ ਹੀ ਉਜਲ ਹੈ। ਅਥਵਾ ਜੋ ਗੁਰੂ ਦੇ ਚਰਨੀ ਲਗਦਾ ਹੈ, ਉਸਦੀ ਲੋਕ-ਪ੍ਰਲੋਕ ਵਿੱਚ ਨਿਰਮਲ=ਉਜਲ ਸੋਭਾ ਹੁੰਦੀ ਹੈ। ਜੇ ਸਤਿਗੁਰੂ ਦੇ ਚਰਨੀ ਲਗਣਾ ਕਰੀਏ ਤਾਂ ਸਤਿਗੁਰੂ ਜੀ ਇਤਨਾ ਪ੍ਰੇਮ ਕਰਦੇ ਹਨ। ਜੈਸਾ ਕਿ:

**ਚਰਨ ਸਰਨਿ ਗੁਰ ਏਕ ਪੈਡਾ ਜਾਇ ਚਲਿ ਸਤਿਗੁਰ ਕੋਟਿ ਪੈਡਾ ਆਗੇ ਹੋਇ ਲੇਤ ਹੈ॥**
**ਏਕ ਬਾਰ ਸਤਿਗੁਰ ਮੰਤ੍ਰ ਸਿਮਰਨ ਮਾਤ੍ਰ ਸਿਮਰਨ ਤਾਹਿ ਬਾਰੰਬਾਰ ਗੁਰ ਹੇਤ ਹੈ॥**
**ਭਾਵਨੀ ਭਗਤਿ ਭਾਇ ਕਉਡੀ ਅਗ੍ਰਭਾਗਿ ਰਾਖੈ ਤਾਹਿ ਗੁਰ ਸਰਬ ਨਿਧਾਨ ਦਾਨ ਦੇਤ ਹੈ॥**
**ਸਤਿਗੁਰ ਦਇਆ ਨਿਧਿ ਮਹਿਮਾ ਅਗਾਧਿ ਬੋਧਿ ਨਮੋ ਨਮੋ ਨਮੋ ਨਮੋ ਨੇਤ ਨੇਤ ਨੇਤ ਹੈ॥੧੧੧॥**
[ਕਬਿਤ ਸਵਯੇ ਭਾਈ ਗੁਰਦਾਸ ਜੀ]

## *ਨਾਨਕ ਕੀ ਪ੍ਰਭ ਬੇਨਤੀ; ਪ੍ਰਭ ਮਿਲਹੁ ਪਰਾਪਤਿ ਹੋਇ ॥*

ਸਤਿਗੁਰੂ ਜੀ ਫ਼ੁਰਮਾਨ ਕਰਦੇ ਹਨ ਕਿ ਹੇ ਜੀਵ! ਸਮਰੱਥ ਪ੍ਰਭੂ ਅੱਗੇ ਇਸ ਤਰ੍ਹਾਂ ਬੇਨਤੀ ਕਰ ਕਿ ਹੇ ਪ੍ਰਭ=ਵਾਹਿਗੁਰੂ ਮੇਰੀ ਦਾਸ ਦੀ ਬੇਨਤੀ=ਅਰਦਾਸ ਹੈ ਕਿ ਆਪ ਜਿਸ ਤਰ੍ਹਾਂ ਸੰਤਾਂ ਭਗਤਾਂ ਨੂੰ ਪ੍ਰਾਪਤ ਹੋਏ ਹੋ, ਇਸੇ ਤਰ੍ਹਾਂ ਮੈਨੂੰ ਵੀ ਮਿਲਣਾ ਕਰੋ ਤਾਂ ਕਿ ਸਾਡੀ ਲੋਕ ਪ੍ਰਲੋਕ ਵਿੱਚ ਪਤ ਰਹਿ ਜਾਵੇ। ਜੈਸਾ ਕਿ:

**ਪਤਿ ਪਰਵਾਣਾ ਪਿਛੈ ਪਾਈਐ ਤਾ ਨਾਨਕ ਤੋਲਿਆ ਜਾਪੈ॥**
[ਵਾਰ ਆਸਾ ਮਹਲਾ ੧, ਅੰਗ ੪੬੯]

**ਅਥਵਾ** :—ਆਪ ਅੰਤਸ਼ਕਰਨ ਵਿੱਚ ਪ੍ਰਾਪਤ ਤਾਂ ਹੋ, ਪਰ ਮੈਨੂੰ ਸਾਖਿਆਤ=ਪ੍ਰਤੱਖ, ਪ੍ਰਗਟ ਹੋ ਕੇ ਮਿਲਣਾ ਕਰੋ।

## *ਵੈਸਾਖੁ, ਸੁਹਾਵਾ ਤਾਂ ਲਗੈ; ਜਾ ਸੰਤੁ ਭੇਟੈ ਹਰਿ ਸੋਇ ॥੩॥*

ਵੈਸਾਖ ਦਾ ਮਹੀਨਾ ਤਾਂ ਹੀ ਸੁਹਾਵਾ=ਸੋਭਨੀਕ ਲਗਦਾ ਹੈ, ਜੇ ਸੋਇ=ਉਸ ਹਰਿ=ਪ੍ਰਮੇਸ਼ਰ ਦੇ ਪ੍ਰੇਮ ਵਾਲੇ

ਸੰਤੁ=ਸ਼ਾਂਤ ਆਤਮਾ ਮਹਾਂਪੁਰਸ਼ ਭੇਟੈ=ਮਿਲ ਜਾਣ। **ਅਥਵਾ** ਵੈ=ਉਹ ਜੋ ਸਾਖੁ=ਸਾਖੀ ਰੂਪ ਚੇਤਨ ਵੇਦਾਂ ਸ਼ਾਸ਼ਤ੍ਰਾਂ ਕਰਕੇ ਪ੍ਰਤੀਪਾਦਯ (ਕਥਨ ਕਰਨ ਯੋਗ) ਰੂਪ ਹੈ। ਉਸਦੀ ਪ੍ਰਾਪਤੀ ਦਾ ਅਨੰਦ ਤਾਂ ਹੀ ਹੋ ਸਕਦਾ ਹੈ, ਜੇ ਹਰਿ=ਪ੍ਰਮੇਸ਼ਰ ਨੂੰ ਸੋਇ=ਜਾਨਣ ਵਾਲੇ ਸੰਤ ਭੇਟੈ=ਮਿਲ ਜਾਣ ਤਾਂ ਵੈਸਾਖ ਦਾ ਮਹੀਨਾ ਸੁਹਾਵਣਾ ਲਗਦਾ ਹੈ। **ਵਾ:** ਵੈਸਾਖ ਦਾ ਮਹੀਨਾ ਉਨ੍ਹਾਂ ਜਗਿਆਸੂਆਂ ਨੂੰ ਸੁਹਾਵਾ=ਸੋਭਨੀਕ ਹੈ, ਜਿਨ੍ਹਾਂ ਨੂੰ ਹਰਿ=ਪ੍ਰਮੇਸ਼ਰ ਦੀ ਸੋਇ=ਖ਼ਬਰ ਜਾਨਣ ਵਾਲੇ ਸੰਤ ਮਿਲ ਜਾਣ, **ਵਾ:** ਹਰੀ ਦੀ ਸੋਭਾ ਕਰਨ ਵਾਲੇ ਸੰਤ ਮਿਲ ਜਾਣ, **ਵਾ:** ਮਨੁੱਖਾ ਸਰੀਰ ਰੂਪੀ ਵੈਸਾਖ ਦਾ ਮਹੀਨਾ ਉਹਨਾਂ ਜਗਿਆਸੂ ਰੂਪ ਇਸਤਰੀਆਂ ਦਾ ਸੁਹਾਵਾ=ਸਫਲਾ ਹੈ, ਜਿਨ੍ਹਾਂ ਨੂੰ ਸੋਇ=ਉਸ ਪ੍ਰਮੇਸ਼ਰ ਦੇ ਸੰਤ ਭੇਟੈ=ਮਿਲੇ ਹਨ। ਭਾਵ ਮਨੁੱਖਾ ਸਰੀਰ ਦੀ ਸਫਲਤਾ ਮਹਾਂਪੁਰਸ਼ਾਂ ਦੁਆਰਾ ਹੀ ਹੈ।੩॥

ਵਾਹਿਗੁਰੂ ਜੀ ਕਾ ਖ਼ਾਲਸਾ॥ ਵਾਹਿਗੁਰੂ ਜੀ ਕੀ ਫ਼ਤਹਿ॥

[ਆਦਿ ਅੰਗ ੧੩੪]

***ਹਰਿ ਜੇਠਿ ਜੁੜੰਦਾ ਲੋੜੀਐ ਜਿਸੁ ਅਗੈ ਸਭਿ ਨਿਵੰਨਿ ॥ ਹਰਿ ਸਜਣ ਦਾਵਣਿ ਲਗਿਆ ਕਿਸੈ ਨ ਦੇਈ ਬੰਨਿ ॥ ਮਾਣਕ ਮੋਤੀ ਨਾਮੁ ਪ੍ਰਭ ਉਨ ਲਗੈ ਨਾਹੀ ਸੰਨਿ੍ ॥ ਰੰਗ ਸਭੇ ਨਾਰਾਇਣੈ ਜੇਤੇ ਮਨਿ ਭਾਵੰਨਿ ॥ ਜੋ ਹਰਿ ਲੋੜੇ ਸੋ ਕਰੇ ਸੋਈ ਜੀਅ ਕਰੰਨਿ ॥ ਜੋ ਪ੍ਰਭਿ ਕੀਤੇ ਆਪਣੇ ਸੇਈ ਕਹੀਅਹਿ ਧੰਨਿ ॥ ਆਪਣ ਲੀਆ ਜੇ ਮਿਲੈ ਵਿਛੁੜਿ ਕਿਉ ਰੋਵੰਨਿ ॥ ਸਾਧੂ ਸੰਗੁ ਪਰਾਪਤੇ ਨਾਨਕ ਰੰਗ ਮਾਣੰਨਿ ॥ ਹਰਿ ਜੇਠੁ ਰੰਗੀਲਾ ਤਿਸੁ ਧਣੀ ਜਿਸ ਕੈ ਭਾਗੁ ਮਥੰਨਿ ॥੪॥***

**ਜੇਠ**—ਬਾਰਹਮਾਹਾ ਦੀ ਵਿਆਖਿਆ ਵਿੱਚ ਜੋ ਹਰ ਮਹੀਨੇ ਦੇ ਸ਼ਬਦ ਦੁਆਰਾ ਸਤਿਗੁਰੂ ਜੀ ਨੇ ਉਪਦੇਸ਼ ਬਖ਼ਸ਼ਿਸ਼ ਕੀਤਾ ਹੋਇਆ ਹੈ। ਜੈਸਾ ਕਿ ਪਿੱਛੇ ਵੀ ਦੱਸਿਆ ਗਿਆ ਹੈ ਕਿ ਦੋ ਮਹੀਨਿਆਂ ਦੀ ਇੱਕ ਰੁੱਤ ਹੋਇਆ ਕਰਦੀ ਹੈ। ਛੇ ਰੁੱਤਾਂ ਵਿਚੋਂ ਪਹਿਲੀ ਬਸੰਤ ਰੁੱਤ ਹੈ—ਚੇਤ, ਵੈਸਾਖ ਸਮਾਪਤ ਹੋ ਕੇ ਧਰਤੀ ਅਤੇ ਸੂਰਜ ਦੇ ਸੰਬੰਧ ਦੁਆਰਾ ਰੁੱਤ ਬਦਲਦੀ ਹੈ, ਜਿਸ ਦਾ ਅਸਰ ਬਨਸਪਤੀ, ਜੀਵ ਜੰਤੂਆਂ ਅਤੇ ਮਨੁੱਖੀ ਮਨ 'ਤੇ ਬਹੁਤ ਗਹਿਰਾ ਹੁੰਦਾ ਹੈ। ਜਿਥੇ ਰੁੱਤ ਦਾ ਅਸਰ ਪ੍ਰਕ੍ਰਿਤੀ ਦੇ ਬਣੇ ਸਰੀਰਾਂ 'ਤੇ ਹੁੰਦਾ ਹੈ, ਉੱਥੇ ਮਨ ਤੇ ਇਸਦਾ ਅਸਰ ਹੁੰਦਾ ਹੈ। ਜੇਠ ਦਾ ਮਹੀਨਾ ਚੜ੍ਹਦਿਆਂ ਹੀ ਗ੍ਰੀਖਮ ਰੁੱਤ ਸ਼ੁਰੂ ਹੁੰਦੀ ਹੈ, ਜੋ ਹਾੜ ਦੇ ਮਹੀਨੇ ਦੀ ਸਮਾਪਤੀ ਤਕ ਰਹਿੰਦੀ ਹੈ। ਇਸ ਰੁੱਤ ਨੂੰ ਅਤਿਅੰਤ ਤਪਸ਼ ਕਾਰਨ ਕਠਿਨ ਕੀਤਾ ਹੈ ਕਿਉਂਕਿ ਇਸ ਵਿੱਚ ਸੂਰਜ ਦੀ ਤਪਸ਼ ਦਾ ਪ੍ਰਭਾਵ ਬਹੁਤ ਜ਼ਿਆਦਾ ਹੁੰਦਾ ਹੈ। ਜੈਸਾ ਕਿ :

**ਗ੍ਰੀਖਮ ਰੁਤਿ ਅਤਿ ਗਾਖੜੀ ਜੇਠ ਅਖਾੜੈ ਘਾਮ ਜੀਉ ॥** [ਰਾਮਕਲੀ ਮਹਲਾ ੫, ਅੰਗ ੯੨੮]

ਸੋ ਇਸ ਰੁੱਤ ਦੇ ਪਹਿਲੇ ਮਹੀਨੇ ਦੁਆਰਾ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸ੍ਰੀ ਅੰਮ੍ਰਿਤਸਰ ਸਾਹਿਬ ਦੀ ਪਾਵਨ ਧਰਤੀ ਗੁਰੂ ਕੇ ਬਾਗ਼ ਮੰਜੀ ਸਾਹਿਬ ਵਿਖੇ ਉਪਦੇਸ਼ ਬਖ਼ਸ਼ਿਆ ਹੈ। ਜੇਠ ਦੇ ਮਹੀਨੇ ਵਿੱਚ ਕਈ ਇਤਿਹਾਸਕ ਘਟਨਾ ਦਾ ਵੀ ਸੰਜੋਗ ਰਲਦਾ ਹੈ, ਜੈਸਾ ਕਿ ਸ੍ਰੀ ਗੁਰੂ ਅਰਜਨ ਦੇਵ ਜੀ ਦੀ ਸ਼ਹੀਦੀ ੧੬੬੩ ਬਿਕ੍ਰਮੀ ਸੰਮਤ ਜੇਠ ਸੁਦੀ ਚੌਥ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਨੂੰ ਆਖੰਡ ਰੱਖਣ ਲਈ ਜੋ ਬਾਣੀ ਧੁਰਾ ਰੂਪ ਪ੍ਰਮੇਸ਼ਰ ਤੋਂ ਆਈ ਹੋਈ ਹੈ ਜੋ ਜੀਵਾਂ ਦੀ ਜੰਮਣ ਮਰਣ ਰੂਪ ਚਿੰਤਾਂ ਨੂੰ ਮੇਟਣ ਵਾਲੀ ਹੈ। ਜੈਸਾ ਕਿ :

**ਧੁਰ ਕੀ ਬਾਣੀ ਆਈ॥ ਤਿਨਿ ਸਗਲੀ ਚਿੰਤ ਮਿਟਾਈ॥** [ਸੋਰਠਿ ਮਹਲਾ ੫, ਅੰਗ ੬੨੮]

ਸੋ ਇਸ ਬਾਣੀ ਦੇ ਸਤਿਕਾਰ ਨੂੰ ਮੁਖ ਰੱਖਦਿਆਂ ਅਤੇ ਦਿੱਲੀ ਦੀਆਂ ਸੰਗਤਾਂ ਦੀ ਬੇਨਤੀ ਨੂੰ ਪ੍ਰਵਾਨ ਕਰਕੇ ਮੌਕੇ ਦੀ ਸਰਕਾਰ ਦੇ ਜ਼ੁਲਮ ਨੂੰ ਬੜੇ ਸਬਰ ਸੰਤੋਖ ਨਾਲ ਸਹਿ ਕੇ ਸ਼ਹੀਦੀ ਪ੍ਰਾਪਤ ਕੀਤੀ ਅਤੇ ਸ਼ਹੀਦਾਂ ਦੇ ਸਿਰਤਾਜ ਬਣੇ। ਫਿਰ ਗੁਰੂ ਅਰਜਨ ਸਾਹਿਬ ਜੀ ਦੇ ਸ਼ਹੀਦੀ ਦਿਵਸ ਤੇ ਸੰਨ ੧੯੮੪ ਨੂੰ ਦਰਬਾਰ ਸਾਹਿਬ ਸ੍ਰੀ ਅੰਮ੍ਰਿਤਸਰ ਜੀ ਦਾ ਖ਼ੂਨੀ ਸਾਕਾ ਸਦੀਆਂ ਤਕ ਜੁਗ ਬਦਲਣ ਨਾਲ ਵੀ ਸਿੱਖ ਧਰਮ ਨੂੰ ਭੁੱਲ ਨਹੀਂ ਸਕਦਾ। ਸੋ ਮੁਖ ਵੀਚਾਰ ਸਾਨੂੰ ਜੇਠ ਦੇ ਮਹੀਨੇ ਦੀ ਹੀ ਕਰਨੀ ਬਣਦੀ ਹੈ। ਸ੍ਰੀ ਗੁਰੂ ਅਰਜਨ ਦੇਵ ਜੀ ਨੂੰ ਸਿੱਖ ਸੰਗਤਾਂ ਨੇ ਬੇਨਤੀ ਕੀਤੀ ਕਿ, ਹੇ ਵਾਹਿਗੁਰੂ ਜੀ ! ਸੰਸਾਰ ਦਾ ਹਰ ਮਨੁੱਖ ਆਪਣੇ ਸੁੱਖ ਅਤੇ ਭਲੇ ਲਈ ਕਿਸੇ ਨਾ ਕਿਸੇ ਨਾਲ ਜੁੜਦਾ ਹੈ, ਸੋ ਆਪ ਬਖ਼ਸ਼ਿਸ਼ ਕਰੋ ਕਿ ਸਾਨੂੰ ਕਿਸ ਨਾਲ ਜੁੜਨਾ ਚਾਹੀਦਾ ਹੈ ਸੋ ਸਤਿਗੁਰੂ ਜੀ ਨੇ ਅੰਮ੍ਰਿਤ ਬਚਨ ਉਚਾਰਨ ਕਰਕੇ ਉਪਦੇਸ਼ ਬਖ਼ਸ਼ਿਆ :

## ***ਹਰਿ ਜੇਠਿ ਜੁੜੰਦਾ ਲੋੜੀਐ; ਜਿਸੁ ਅਗੈ ਸਭਿ ਨਿਵੰਨਿ ॥***

ਜੇਠ ਦੇ ਮਹੀਨੇ ਦੁਆਰਾ ਸਤਿਗੁਰੂ ਜੀ ਫ਼ੁਰਮਾਉਂਦੇ ਹਨ ਕਿ ਅਕਾਲ ਪੁਰਖ ਨਾਲ ਜੋ ਹਰਿ=ਹਰ ਇੱਕ ਦੇ

ਦੁੱਖਾਂ ਨੂੰ ਹਰਨ ਵਾਲਾ, ਵਾ—ਸਾਰਿਆਂ ਨੂੰ ਹਰਿ=ਹਰੇ ਭਰਨ ਕਰਨ ਵਾਲਾ ਹੈ, ਉਸ ਨਾਲ ਜੁੜਨਾ ਲੋੜੀਐ= ਚਾਹੀਦਾ ਹੈ। ਅਰਥਾਤ ਜੋ ਦੁਸ਼ਟ ਚਿਤ ਵਾਲਾ ਵੀ ਉਸ ਪ੍ਰਮੇਸ਼ਰ ਨੂੰ ਸਿਮਰੇ ਤਾਂ ਉਸ ਦੇ ਪਾਪਾਂ ਨੂੰ ਨਾਸ ਕਰਦਾ ਹੈ, ਜੈਸਾ ਕਿ **ਹਰੀ ਹਰਤੀ ਪਾਪਾਨੀ ਦੁਸ਼ਟ ਚਿਤ੍ਰ ਭੀ ਸਿਮ੍ਰਤਾਹ॥** ਜਿਵੇਂ ਜਹਾਂਗੀਰ ਵੇਲੇ ਛੇਵੇਂ ਪਾਤਸ਼ਾਹ ਨੇ ਇੱਕ ਸ਼ੇਰ ਦਾ ਸ਼ਿਕਾਰ ਕੀਤਾ ਸੀ, ਉਸ ਸ਼ੇਰ ਦੀ ਰੂਹ ਨੇ ਦੱਸਿਆ ਸੀ ਕਿ ਉਸ ਨੇ ਅਕਬਰ ਨਾਲ ਜਾ ਕੇ ਤੀਜੇ ਸਰੂਪ ਦੇ ਦਰਸ਼ਨ ਕੀਤੇ ਸਨ ਤੇ ਨਿੰਦਿਆਂ ਕਰਦਿਆਂ ਸਰੀਰ ਛੁਟਿਆ ਸੀ। ਛੇਵੇਂ ਸਰੂਪ ਵਿੱਚ ਉਸ ਨਿੰਦਕ ਦੁਸ਼ਟ ਚਿਤ ਵਾਲੇ ਦੀ ਪਿਛਲੇ ਜਾਮੇ ਵਿੱਚ ਜੋ ਦੁਸ਼ਟ ਚਿਤ ਦੀ ਸਿਮ੍ਰਤੀ ਸੀ, ਉਸ ਨੂੰ ਮੁਖ ਰੱਖਕੇ ਕਲਿਆਣ ਕੀਤੀ। ਪਰ ਜੇ ਗੁਰਮੁਖ ਬਣ ਕੇ ਉਸ ਨਾਲ ਜੁੜੀਏ ਤਾਂ ਬੇਅੰਤ ਲਾਭ ਪ੍ਰਾਪਤ ਹੁੰਦਾ ਹੈ।

ਅੰਤ੍ਰੀਵ ਜੇਠ ਦਾ ਮਹੀਨਾ ਮਨੁੱਖਾ ਸਰੀਰ ਸਮਝਣਾ। ਮਨੁੱਖਾ ਸਰੀਰ ਵਿੱਚ ਹਰੀ ਪ੍ਰਮੇਸ਼ਰ ਨਾਲ ਜੁੜਨਾ ਲੋੜੀਐ=ਚਾਹੀਦਾ ਹੈ। ਜਿਸ ਵਾਹਿਗੁਰੂ ਅੱਗੇ ਵੱਡੀਆਂ ਵੱਡੀਆਂ ਸ਼ਕਤੀਆਂ ਭਾਵੇਂ ਉਹ ਦੇਵ ਸ਼ਕਤੀ ਹੈ ਭਾਵੇਂ ਦੈਂਤ ਸ਼ਕਤੀ ਸਭਿ=ਸਾਰੀਆਂ ਨਿਵੰਨਿ=ਨਿਵਦੀਆਂ ਹਨ। ਪ੍ਰਤੱਖ ਜੇਠ ਦੇ ਮਹੀਨੇ ਵਿੱਚ ਸੂਰਜ ਦੀ ਤਪਸ਼ ਜੋਬਨ 'ਤੇ ਹੁੰਦੀ ਹੈ। ਅੰਤ੍ਰੀਵ ਜੇਠ ਦੇ ਥਾਂ ਵੈਰਾਗ ਸਮਝਣਾ ਜੋ ਵੈਰਾਗਵਾਨ ਹੋ ਕੇ ਸਾਰੇ ਭੋਗਾਂ ਦਾ ਤਿਆਗ ਕਰਨਾ ਹੈ ਇਹ ਗਰਮੀ ਦੀ ਰੁੱਤ ਹੈ ਸੋ ਇਸ ਮਹੀਨੇ ਵਿੱਚ ਤਰਤੀਬਰ ਤਰ ਤਮ ਵੈਰਾਗ ਸਹਿਤ ਹੋ ਕੇ ਪ੍ਰਮੇਸ਼ਰ ਨਾਲ ਜੁੜਨਾ ਚਾਹੀਦਾ ਹੈ। ਕਿਉਂਕਿ ਜੋ ਪ੍ਰਮੇਸ਼ਰ ਨਾਲ ਜੁੜਿਆ ਹੈ, ਉਸ ਬਾਰੇ ਕਥਨ ਹੈ। ਜੈਸਾ ਕਿ:

**ਹਰਿ ਸਿਉ ਜੁਰੈ ਤ ਸਭੁ ਕੋ ਮੀਤੁ॥ ਹਰਿ ਸਿਉ ਜੁਰੈ ਤ ਨਿਹਚਲੁ ਚੀਤੁ॥**
**ਹਰਿ ਸਿਉ ਜੁਰੈ ਨ ਵਿਆਪੈ ਕਾੜ੍ਹਾ॥ ਹਰਿ ਸਿਉ ਜੁਰੈ ਤ ਹੋਇ ਨਿਸਤਾਰਾ॥੧॥**
**ਰੇ ਮਨ ਮੇਰੇ ਤੂੰ ਹਰਿ ਸਿਉ ਜੋਰੁ॥ ਕਾਜਿ ਤੁਹਾਰੈ ਨਾਹੀ ਹੋਰੁ॥੧॥ਰਹਾਉ॥**

[ਗਉੜੀ ਮਹਲਾ ੫, ਅੰਗ ੨੩੮]

ਜਿਸ ਤਰ੍ਹਾਂ ਧ੍ਰੂ ਭਗਤ ਪ੍ਰਮਾਤਮਾ ਨਾਲ ਜੁੜਿਆ ਤਾਂ ਪ੍ਰਮਾਤਮਾ ਨੇ ਉਸ ਨੂੰ ਇਸ ਲੋਕ ਦਾ ਰਾਜ ਅਤੇ ਅਚੱਲ ਪਦਵੀ ਦੀ ਪ੍ਰਾਪਤੀ ਕਰਵਾਈ। ਸੋ ਇਸ ਤਰ੍ਹਾਂ ਦੇ ਹੋਰ ਵੀ ਬੇਅੰਤ ਪ੍ਰਮਾਣ ਹਨ ਇਸ ਲਈ ਉਸ ਸਮਰਥ ਪ੍ਰਮੇਸ਼ਰ ਨਾਲ ਜੁੜਨਾ ਕਰੀਏ ਜੋ ਸਰਬ ਕਲਾ ਸਮਰੱਥ ਹੈ, ਜਿਸ ਦੀ ਸਮਰੱਥਾ ਦਾ ਕੋਈ ਅੰਤ ਨਹੀਂ, ਜੇ ਪ੍ਰਮਾਤਮਾ ਚਾਹੇ ਤਾਂ ਆਪਣੀ ਸਮਰੱਥਾ ਵਿੱਚੋਂ ਥੋੜ੍ਹਾ ਜਿਹਾ ਕਿਣਕਾ ਕਿਸੇ ਛੋਟੇ ਜੀਵ ਨੂੰ ਦੇ ਕੇ ਵੱਡੇ-ਵੱਡੇ ਕੰਮ ਕਰਾ ਸਕਦਾ ਹੈ। ਜੈਸਾ ਕਿ:

੧. **ਨੀਕੀ ਕੀਰੀ ਮਹਿ ਕਲ ਰਾਖੈ॥ ਭਸਮ ਕਰੈ ਲਸਕਰ ਕੋਟਿ ਲਾਖੈ॥**

[ਗਉੜੀ ਮਹਲਾ ੫, ਅੰਗ ੨੮੫]

੨. **ਕੀੜਾ ਥਾਪਿ ਦੇਇ ਪਾਤਿਸਾਹੀ ਲਸਕਰ ਕਰੇ ਸੁਆਹ॥** [ਵਾਰ ਮਾਝ ਮਹਲਾ ੧, ਅੰਗ ੧੪੪]

ਜਿਸ ਦੀ ਸ਼ਕਤੀ ਅੱਗੇ ਫ਼ੌਜਾਂ ਦੀ, ਧਨ ਦੀ ਤਾਕਤ, ਬਿਭੂਤੀ ਦੀ ਤਾਕਤ, ਜਿਸਮਾਨੀ ਤਾਕਤ, ਰੂਹਾਨੀ ਤਾਕਤ, ਬਿਵਹਾਰਕ ਆਦਿਕ ਵਿਦਿਆ ਦਾ ਬਲ ਤੇ ਸਿਧੀਆਂ ਆਦਿ ਦੇ ਬਲ ਵਾਲੇ ਸਿਧ, ਭਗਤ, ਸੰਤ, ਫ਼ਕੀਰ ਸਾਰੇ ਹੀ ਨਿਵਦੇ ਹਨ। ਜੈਸਾ ਕਿ:

੧. **ਸਤਰਿ ਸੈਇ ਸਲਾਰ ਹੈ ਜਾ ਕੇ॥ ਸਵਾ ਲਾਖੁ ਪੈਕਾਬਰ ਤਾਕੇ॥**

[ਭੈਰਉ ਕਬੀਰ ਜੀ, ਅੰਗ ੧੧੬੧]

੨. **ਐਸੋ ਧਣੀ ਗੁਵਿੰਦੁ ਹਮਾਰਾ॥ ਬਰਨਿ ਨ ਸਾਕਉ ਗੁਣ ਬਿਸਥਾਰਾ॥**

[ਭੈਰਉ ਮਹਲਾ ੫, ਅੰਗ ੧੧੫੬]

ਸੋ ਸਾਨੂੰ ਉਸ ਪ੍ਰਮੇਸ਼ਰ ਨਾਲ ਜੁੜਕੇ ਉਸ ਦੇ ਚਰਨੀਂ ਪਏ ਰਹਿਣਾ ਚਾਹੀਦਾ ਹੈ ਤਾਂ ਹੀ ਇਹ ਜੇਠ ਦਾ ਮਹੀਨਾ ਭਲਾ ਹੈ ਜੇ ਸਾਨੂੰ ਪ੍ਰਮੇਸ਼ਰ ਚੇਤੇ ਰਹੇਗਾ। ਜੈਸਾ ਕਿ:

**ਮਾਹੁ ਜੇਠੁ ਭਲਾ ਪ੍ਰੀਤਮੁ ਕਿਉ ਬਿਸਰੈ ॥** [ਤੁਖਾਰੀ ਮਹਲਾ ੧, ਅੰਗ ੧੧੦੮]

ਗੁਰਸਿਖਾਂ ਨੇ ਸਤਿਗੁਰਾਂ ਨੂੰ ਪ੍ਰਸ਼ਨ ਕੀਤਾ ਕਿ ਪ੍ਰਮੇਸ਼ਰ ਨਾਲ ਜੁੜਨ ਕਰਕੇ ਕੀ ਲਾਭ ਹੋਵੇਗਾ ? ਤਾਂ ਉੱਤਰ ਵਿੱਚ ਕਹਿੰਦੇ ਹਨ :

## *ਹਰਿ, ਸਜਣ ਦਾਵਣਿ ਲਗਿਆ; ਕਿਸੈ ਨ ਦੇਈ ਬੰਨਿ ॥*

ਹਰਿ=ਪ੍ਰਮੇਸ਼ਰ ਜੋ ਲੋਕ ਪ੍ਰਲੋਕ ਅਤੇ ਮਾਤਾ ਦੇ ਉਦਰ ਦਾ ਸਜਣ=ਮਿੱਤਰ ਭਾਵ ਸਹਾਇਕ ਹੈ, ਉਸ ਦੇ ਦਾਵਣਿ=ਪੱਲੇ ਲੱਗਣ ਨਾਲ (ਦਾਵਣਿ=ਸੰਃ/ਫ਼ਾਰਸੀ-ਦਾਮਨ ਪੱਲਾ ਭਾਵ ਸ਼ਰਣ) ਭਾਵ ਉਸ ਦੀ ਸ਼ਰਣ ਵਿੱਚ ਆਉਣ ਨਾਲ ਫਿਰ ਪ੍ਰਮੇਸ਼ਰ ਸਾਨੂੰ ਬੰਨ੍ਹ ਕੇ ਕਿਸੇ ਦੇ ਹਵਾਲੇ ਇਉਂ ਨਹੀਂ ਕਰੇਗਾ ਜਿਵੇਂ ਕੋਈ ਛੋਟਾ ਰਾਜਾ ਬੰਨ੍ਹ ਕੇ ਵੱਡੇ ਰਾਜੇ ਅੱਗੇ ਪੇਸ਼ ਕਰੇ। ਉਹ ਪ੍ਰਮੇਸ਼ਰ ਕਿਸੇ ਨੂੰ ਵੀ ਬੰਨ੍ਹ ਕੇ ਨਹੀਂ ਦਿੰਦਾ। ਜਿਸ ਤਰ੍ਹਾਂ ਸ਼ੇਰ ਦੀ ਸ਼ਰਣ ਪਿਆਂ ਗਿੱਦੜ ਬਘਿਆੜ ਆਦਿ ਪੋਹ ਨਹੀਂ ਸਕਦੇ। ਲੱਖਾਂ ਪਾਤਸ਼ਾਹ ਫ਼ੌਜਾਂ ਸਮੇਤ ਪ੍ਰਮੇਸ਼ਰ ਦੀ ਸ਼ਰਣ ਪਏ ਨੂੰ ਕੁਝ ਨਹੀਂ ਕਹਿ ਸਕਦੇ, ਕੋਈ ਦੇਵਤੇ ਦੈਂਤ ਵੀ ਭੈ ਨਹੀਂ ਦੇ ਸਕਦੇ। ਇਥੋਂ ਤਕ ਕਿ ਜਮਦੂਤ ਵੀ ਬੰਨ੍ਹ ਕੇ ਧਰਮਰਾਜ ਦੇ ਹਵਾਲੇ ਨਹੀਂ ਕਰ ਸਕਦੇ। ਜੋ ਪ੍ਰਮੇਸ਼ਰ ਦੀ ਸ਼ਰਨ ਆਉਂਦਾ ਹੈ। ਪ੍ਰਮੇਸ਼ਰ ਆਪਣੇ ਧਰਮ ਅਨੁਸਾਰ ਉਸਨੂੰ ਕੰਠ ਲਾ ਲੈਂਦਾ ਹੈ। ਜੈਸਾ ਕਿ :

੧. **ਜੋ ਸਰਣਿ ਆਵੈ ਤਿਸੁ ਕੰਠਿ ਲਾਵੈ ਇਹੁ ਬਿਰਦੁ ਸੁਆਮੀ ਸੰਦਾ ॥**
[ਬਿਹਾਗੜਾ ਮਹਲਾ ੫, ਅੰਗ ੫੪੪]

੨. **ਮਾਨਸ ਕੀ ਕਹੁ ਕੇਤਕ ਬਾਤ ॥ ਜਮ ਤੇ ਰਾਖੈ ਦੇ ਕਰਿ ਹਾਥ ॥੩॥**
[ਭੈਰਉ ਮਹਲਾ ੫, ਅੰਗ ੧੧੪੯]

੩. **ਜੋ ਸਰਣਿ ਪਰੈ ਤਿਸ ਕੀ ਪਤਿ ਰਾਖੈ ਜਾਇ ਪੂਛਹੁ ਵੇਦ ਪੁਰਾਣੀ ਹੇ ॥੯॥**
[ਮਾਰੂ ਮਹਲਾ ੪, ਅੰਗ ੧੦੭੦]

੪. **ਜਮਕੰਕਰੁ ਨੇੜਿ ਨਾ ਆਇਆ ॥ ਸੁਖੁ ਨਾਨਕ ਸਰਣੀ ਪਾਇਆ ॥**
[ਸੋਰਠਿ ਮਹਲਾ ੫, ਅੰਗ ੬੨੩]

## *ਮਾਣਕ ਮੋਤੀ ਨਾਮੁ ਪ੍ਰਭ;*

ਜੋ ਪ੍ਰਭ=ਪ੍ਰਮੇਸ਼ਰ ਦਾ ਨਾਮ ਹੈ ਉਹ ਮਾਣਕ ਅਤੇ ਮੋਤੀਆਂ ਦੀ ਨਿਆਈਂ ਅਮੋਲਕ ਹੈ, **ਵਾ:** ਉਹ ਗੁਰਮੁਖ ਜਿਨ੍ਹਾਂ ਨੇ ਤਰ ਤੀਬਰ, ਤਰਤੀਬਰ ਤਰ ਤਮ ਵੈਰਾਗ ਨੂੰ ਜੇਠ ਦਾ ਮਹੀਨਾ ਸਮਝਿਆ ਹੈ, ਉਨ੍ਹਾਂ ਨੇ ਵਾਹਿਗੁਰੂ ਦੇ ਨਾਮ ਨੂੰ ਹੀ ਹੀਰੇ ਮੋਤੀ ਜਾਣਿਆ ਹੈ, ਜਿਸ ਨਾਮ ਦਾ ਹੀਰੇ ਮੋਤੀ ਵੀ ਮੁੱਲ ਨਹੀਂ ਪਾ ਸਕਦੇ, **ਵਾ:** ਵੈਰਾਗ ਰੂਪੀ ਮੋਤੀ, ਸ੍ਰਵਣ, ਮੰਨਣ, ਨਿਧਿਆਸਣ ਰੂਪ ਮਾਣਕ ਹਨ। ਜਿਸ ਤਰ੍ਹਾਂ ਜਿਥੇ ਪਾਤਸ਼ਾਹ ਜਾਵੇ ਉੱਥੇ ਸਭ ਵਜ਼ੀਰ-ਅਹਿਲਕਾਰ ਵੀ ਜਾਂਦੇ ਹਨ। ਇਸ ਤਰ੍ਹਾਂ ਜਿਸ ਹਿਰਦੇ ਵਿੱਚ ਪ੍ਰਮੇਸ਼ਰ ਦਾ ਨਾਮ ਵਸਦਾ ਹੈ। ਉੱਥੇ ਇਹ ਸ੍ਰਵਣ ਆਦਿਕ ਸਾਰੇ ਸ਼ੁਭ ਗੁਣ ਜਾ ਕੇ ਨਿਵਾਸ ਕਰਦੇ ਹਨ। ਇਹ ਨਾਮ ਦਾ ਖ਼ਜ਼ਾਨਾ ਐਸਾ ਹੈ :

## *ਉਨ ਲਗੈ ਨਾਹੀ ਸੰਨ੍ਹਿ ॥*

ਜਿਸਨੂੰ ਨਿਸ਼ਰਧਕ ਪੁਣੇ ਰੂਪ ਚੋਰ ਵਾਸ਼ਨਾ ਰੂਪ ਸੰਨ੍ਹ ਲਾ ਕੇ ਭਾਵ ਪਾੜ ਲਾ ਕੇ ਨਹੀਂ ਚੁਰਾ ਸਕਦੇ। ਵਾ—ਹੋਰ ਬਾਦਸ਼ਾਹਾਂ ਦੇ ਧਨ ਦੇ ਤਾਂ ਖ਼ਜ਼ਾਨਿਆਂ ਦੇ ਖ਼ਜ਼ਾਨੇ ਲੁੱਟੇ ਜਾਂਦੇ ਹਨ ਪਰ ਇਸ ਧਨ ਨੂੰ ਕਾਮ ਆਦਿ ਚੋਰ ਲੁੱਟ ਨਹੀਂ ਸਕਦੇ, ਵਿਕਾਰਾਂ ਦੀ ਅੱਗ ਸਾੜ ਨਹੀਂ ਸਕਦੀ, ਪਦਾਰਥਾਂ ਦਾ ਜਲ ਡੋਬ ਨਹੀਂ ਸਕਦਾ। ਜੈਸਾ ਕਿ :

**ਹਰਿ ਧਨੁ ਨਿਰਭਉ ਸਦਾ ਸਦਾ ਅਸਥਿਰੁ ਹੈ ਸਾਚਾ; ਇਹੁ ਹਰਿ ਧਨੁ ਅਗਨੀ,**
**ਤਸਕਰੈ ਪਾਣੀਐ ਜਮਦੂਤੈ, ਕਿਸੈ ਕਾ ਗਵਾਇਆ ਨਾ ਜਾਈ ॥**

[ਸੂਹੀ ਮਹਲਾ ੪, ਅੰਗ ੭੩੪]

## *ਰੰਗ ਸਭੇ ਨਾਰਾਇਣੈ; ਜੇਤੇ ਮਨਿ ਭਾਵੰਨਿ ॥*

ਜਿਤਨੇ ਮਨ ਭਾਵੰਨਿ=ਮਨ ਨੂੰ ਭਾਉਣ ਵਾਲੇ ਰੰਗ=ਅਨੰਦ ਹਨ ਸਭੇ=ਸਾਰੇ ਹੀ ਨਾਰਾਇਣੈ=ਵਾਹਿਗੁਰੂ ਦੇ ਸਿਮਰਨ ਵਿੱਚ ਹਨ। ਨਾਰਾਇਣੈ=ਨਾ+ਰਾਇਣੈ=ਜਿਸ ਵਿੱਚ ਅਵਿਦਿਆ ਰੂਪ ਰਾਇਣੈ=ਰਾਤ ਨਾ=ਨਹੀਂ ਹੈ, ਸੋ ਕਹੀਐ ਨਾਰਾਇਣ, ਵਾ: ਜੇਤੇ=ਜਿਤਨੇ ਵੀ ਸੰਤ ਭਗਤ ਪ੍ਰਮੇਸ਼ਰ ਦੇ ਭਾਣੇ ਨੂੰ ਮੰਨ ਕੇ ਉਸ ਵਾਹਿਗੁਰੂ ਨੂੰ ਭਾਅ ਗਏ ਹਨ ਉਹ ਸਭੇ=ਸਾਰੇ ਹੀ ਨਾਰਾਇਣੈ=ਅਕਾਲ ਪੁਰਖ ਵਾਹਿਗੁਰੂ ਨੇ ਆਪਣੇ ਪ੍ਰੇਮ ਰੰਗ ਵਿੱਚ ਰੰਗ ਲਏ ਹਨ। ਜੈਸਾ ਕਿ :

**ਜਿਨੀ ਪਛਾਤਾ ਹੁਕਮੁ ਤਿਨ੍ ਕਦੇ ਨ ਰੋਵਣਾ ॥** [ਵਾਰ ਗੂਜਰੀ ਮਹਲਾ ੫, ਅੰਗ ੫੨੩]

ਵਾ: ਪ੍ਰਮੇਸ਼ਰ ਦੇ ਅਨੇਕਾਂ ਤਰ੍ਹਾਂ ਦੇ ਰੰਗ=ਕੌਤਕ ਹਨ ਇਹ ਕੌਤਕ ਉਨ੍ਹਾਂ ਸੱਤ ਪੁਰਸ਼ਾਂ ਨੂੰ ਭਾਉਂਦੇ ਹਨ, ਜੋ ਪ੍ਰਮੇਸ਼ਰ ਦੇ ਰੰਗ ਵਿੱਚ ਰੰਗੇ ਹਨ। ਸ਼ਾਤਕੀ, ਰਾਜਸੀ, ਤਾਮਸੀ ਸੁਭਾਵਾਂ ਵਾਲੇ ਕੌਤਕ ਅਤੇ ਗਰਮੀ ਸਰਦੀ ਸਭ ਉਸ ਦੇ ਹੀ ਕੌਤਕ ਹਨ ਤਰ੍ਹਾਂ ਤਰ੍ਹਾਂ ਦੇ ਪੁਰਸ਼ ਪੈਦਾ ਕੀਤੇ ਹਨ। ਵੈਰਾਗ ਦਾ ਪੀਲਾ ਰੰਗ, ਪ੍ਰੇਮ ਦਾ ਹਰਾ ਰੰਗ, ਵਿਛੋੜੇ ਦਾ ਕਾਲਾ ਰੰਗ, ਭਗਤੀ ਦਾ ਲਾਲ ਰੰਗ, ਸਤੋ ਗੁਣ ਦਾ ਸਫ਼ੈਦ ਰੰਗ ਇਸ ਤਰ੍ਹਾਂ ਦੇ ਜੋ ਨਾਨ੍ਹਾਂ ਤਰ੍ਹਾਂ ਦੇ ਸੁਭਾਅ ਪ੍ਰਤੀਤ ਹੁੰਦੇ ਹਨ ਇਹਨਾਂ ਸਭ ਨੂੰ ਉਹ ਪ੍ਰਮੇਸ਼ਰ ਦੇ ਕੌਤਕ ਜਾਣਦੇ ਹਨ। ਜੋ ਉਸ ਪ੍ਰਮੇਸ਼ਰ ਦੇ ਮਨ ਨੂੰ ਭਾਅ ਗਏ ਹਨ ਪ੍ਰਮੇਸ਼ਰ ਨੇ ਉਨ੍ਹਾਂ ਨੂੰ ਭਗਤੀ ਰੂਪੀ ਰੰਗ ਵਿੱਚ ਰੰਗ ਲਿਆ ਹੈ। ਫਿਰ ਉਹ ਇਉਂ ਜਾਣਦੇ ਹਨ;

## *ਜੋ ਹਰਿ ਲੋੜੇ, ਸੋ ਕਰੇ; ਸੋਈ ਜੀਅ ਕਰੰਨਿ ॥*

ਜੋ ਹਰਿ=ਵਾਹਿਗੁਰੂ ਲੋੜੇ=ਚਾਹੁੰਦਾ ਹੈ, ਉਹ ਕੰਮ ਆਪਣੀ ਇੱਛਾ ਅਨੁਸਾਰ ਕਰਦਾ ਹੈ ਅਤੇ ਉਸਦੇ ਹੁਕਮ ਅਨੁਸਾਰ ਹੀ ਜੀਵ ਕੰਮ ਕਰਦੇ ਹਨ। ਵਾ: 'ਸੋਈ=ਉਹੀ ਜੀਵ ਵਾਹਿਗੁਰੂ ਦੀ ਭਗਤੀ ਕਰਦੇ ਹਨ ਜਿਨ੍ਹਾਂ ਨੂੰ ਪ੍ਰਮੇਸ਼ਰ ਆਪਣੇ ਵਿੱਚ ਅਭੇਦ ਕਰਨਾ ਚਾਹੁੰਦਾ ਹੈ। ਵਾ: ਉਹੀ ਜੀਵ ਪ੍ਰਮਾਤਮਾ ਦੀ ਭਗਤੀ ਕਰਦਾ ਹੈ ਜੋ ਹਰਿ=ਵਾਹਿਗੁਰੂ ਨੂੰ ਲੋੜੇ=ਪ੍ਰਾਪਤ ਕਰਨਾ ਚਾਹੁੰਦਾ ਹੈ।

## *ਜੋ ਪ੍ਰਭਿ ਕੀਤੇ ਆਪਣੇ; ਸੇਈ ਕਹੀਅਹਿ ਧੰਨਿ ॥*

ਜੋ ਗੁਰਮੁਖ ਪਿਆਰੇ ਸੰਤ ਭਗਤ ਪ੍ਰਭਿ=ਵਾਹਿਗੁਰੂ ਨੇ ਆਪਣੇ ਬਣਾ ਲਏ ਹਨ, ਵਾਹਿਗੁਰੂ ਨੇ ਕ੍ਰਿਪਾ ਦ੍ਰਿਸ਼ਟੀ ਕਰਕੇ ਉਨ੍ਹਾਂ ਦੀ ਨਾਮ ਵਿੱਚ ਲਿਵ ਲਾ ਦਿੱਤੀ ਹੈ, ਉਹ ਧੰਨਤਾ ਦੇ ਯੋਗ ਕਹੇ ਜਾਂਦੇ ਹਨ। ਜੈਸਾ ਕਿ :

੧. **ਨਾਨਕ ਧਨਿ ਧਨਿ ਧੰਨਿ ਜਨ ਆਏ ਤੇ ਪਰਵਾਣੁ ॥੧॥** [ਗਉੜੀ ਮਹਲਾ ੫, ਅੰਗ ੨੫੨]

੨. **ਜਿਨਾ ਸਾਸਿ ਗਿਰਾਸਿ ਨ ਵਿਸਰੈ ਹਰਿ ਨਾਮਾਂ ਮਨਿ ਮੰਤੁ ॥**
**ਧੰਨੁ ਸਿ ਸੇਈ ਨਾਨਕਾ ਪੂਰਨੁ ਸੋਈ ਸੰਤੁ ॥** [ਵਾਰ ਗਉੜੀ ਮਹਲਾ ੫, ਅੰਗ ੩੧੯]

ਉਹ ਆਪ ਵੀ ਧੰਨਤਾ ਦੇ ਯੋਗ ਹਨ ਅਤੇ ਉਨ੍ਹਾਂ ਦੀ ਮਾਤਾ ਵੀ ਧੰਨਤਾ ਦੇ ਯੋਗ ਹੈ। ਜੈਸਾ ਕਿ :

**ਤਿਨ ਧੰਨੁ ਜਣੇਦੀ ਮਾਉ ਆਏ ਸਫਲੁ ਸੇ ॥੨॥** [ਆਸਾ ਫ਼ਰੀਦ ਜੀ ਅੰਗ ੪੮੮]

## ਆਪਣ ਲੀਆ ਜੇ ਮਿਲੈ; ਵਿਛੁੜਿ ਕਿਉ ਰੋਵੰਨਿ ॥

ਜੀਵ ਦੇ ਆਪਣੇ ਕੀਤੇ ਹੋਏ ਯਤਨਾਂ ਦੇ ਅਨੁਸਾਰ ਲੀਆ=ਪ੍ਰਾਪਤ ਕੀਤਾ ਹੋਇਆ ਭਾਵ ਆਪਣੀ ਕੋਸ਼ਿਸ਼ ਕੀਤੇ ਤੋਂ ਜੇ ਵਾਹਿਗੁਰੂ ਮਿਲਦਾ ਹੋਵੇ ਤਾਂ ਜੀਵ ਵਿਛੁੜ ਕੇ ਕਿਉਂ ਰੋਵੰਨਿ=ਰੋ ਰਹੇ ਹਨ ? ਭਾਵ ਜੀਵ ਆਪਣੇ ਆਪ ਕੁਝ ਨਹੀਂ ਕਰ ਸਕਦਾ ਜੀਵ ਦੀ ਅਗਿਆਨ ਵੱਸ ਹੋ ਕੇ ਕੇਵਲ ਹੰਗਤਾ ਹੈ, ਐਸਾ ਭਾਵ ਹਮੇਸ਼ਾ ਬਣਿਆ ਰਹਿੰਦਾ ਹੈ। ਜੈਸਾ ਕਿ ਸਤਿਗੁਰੂ ਜੀ ਫ਼ੁਰਮਾਉਂਦੇ ਹਨ, ਕਿ ਜੀਵ ਦੀ ਐਸੀ ਹਾਲਤ ਹੈ। ਜੈਸਾ ਕਿ :

**ਹਮ ਕੀਆ ਹਮ ਕਰਹਗੇ ਹਮ ਮੂਰਖ ਗਾਵਾਰ ॥**
**ਕਰਣੈ ਵਾਲਾ ਵਿਸਰਿਆ ਦੂਜੈ ਭਾਇ ਪਿਆਰੁ ॥** [ਸਿਰੀ ਰਾਗ ਮਹਲਾ ੩, ਅੰਗ ੩੯]

ਜਿਵੇਂ ਕਿ ਨਾਸਤਕ ਭਾਵਨਾ ਵਿੱਚ ਆ ਕੇ ਬਹੁਤ ਸਾਰੇ ਜੀਵ ਕਹਿੰਦੇ ਹਨ, ਕਿ ਅਸੀਂ ਮਿਹਨਤ ਕਰਕੇ ਧਨ ਇਕੱਠਾ ਕਰਦੇ ਹਾਂ ਅਤੇ ਆਪਣੇ ਕੰਮ ਸਵਾਰਦੇ ਹਾਂ, ਪਰ ਜਦੋਂ ਵਣਜ ਵਿੱਚ ਘਾਟਾ ਪੈਂਦਾ ਹੈ, ਕੋਈ ਕੰਮ ਵਿੱਚ ਨੁਕਸਾਨ ਹੁੰਦਾ ਹੈ, ਫਿਰ ਇਹ ਐਸਾ ਕਿਉਂ ਹੋ ਗਿਆ ? ਜੀਵ ਨੇ ਤਾਂ ਘਾਟੇ ਲਈ ਕੋਈ ਵੀ ਕੰਮ ਨਹੀਂ ਕੀਤਾ ਸੀ। ਇਥੋਂ ਇਹ ਸਪਸ਼ਟ ਹੈ ਕਿ ਜੋ ਕੁਝ ਹੋ ਰਿਹਾ ਹੈ, ਉਹ ਉਸ ਦੇ ਹੁਕਮ ਵਿੱਚ ਹੋ ਰਿਹਾ ਹੈ। ਜੈਸਾ ਕਿ :

**ਹੁਕਮੈ ਅੰਦਰਿ ਸਭੁ ਕੋ ਬਾਹਰਿ ਹੁਕਮ ਨਾ ਕੋਇ ॥** [ਜਪੁਜੀ ਸਾਹਿਬ, ਅੰਗ ੧]

ਜੇ ਆਪ ਕਾਮਨਾਂ ਤੇ ਹੰਗਤਾ ਸਾਹਿਤ ਪ੍ਰਮੇਸ਼ਰ ਨੂੰ ਪ੍ਰਾਪਤ ਕਰਨਾ ਚਾਹੇ ਜੇ ਪ੍ਰਾਪਤੀ ਇਸ ਪ੍ਰਕਾਰ ਜੀਵ ਦੀ ਸੋਚ ਮੁਤਾਬਿਕ ਹੋ ਜਾਵੇ ਤਾਂ ਪ੍ਰਮਾਤਮਾ ਤੋਂ ਵਿਛੁੜ ਕੇ ਰੋਣ ਦੀ ਗੱਲ ਵਿਚਕਾਰ ਕਿਉਂ ਆ ਗਈ ? ਇਥੇ ਕਬੀਰ ਜੀ ਸੰਖ ਦਾ ਪ੍ਰਮਾਣ ਦੇ ਕੇ ਇਸ ਸਿਧਾਂਤ ਨੂੰ ਹੋਰ ਸਪਸ਼ਟ ਕਰਦੇ ਹਨ। ਜੈਸਾ ਕਿ :

**ਕਬੀਰ ਰੈਨਾਇਰ ਬਿਛੋਰਿਆ ਰਹੁ ਰੇ ਸੰਖ ਮਝੂਰਿ ॥**
**ਦੇਵਲ ਦੇਵਲ ਧਾਹੜੀ ਦੇਸਹਿ ਉਗਵਤ ਸੂਰ ॥੧੨੬॥** [ਸਲੋਕ ਕਬੀਰ ਜੀ, ਅੰਗ ੧੩੭੧]

ਭਗਤ ਕਬੀਰ ਜੀ ਫ਼ੁਰਮਾਉਂਦੇ ਹਨ ਕਿ ਹੇ ਜੀਵ ਰੂਪੀ ਸੰਖ! ਤੂੰ ਆਪਣੇ ਚਿੱਤ ਨੂੰ ਪ੍ਰਮਾਤਮਾ ਰੂਪੀ ਰੈਨਾਇਰ=ਸਮੁੰਦਰ ਤੋਂ ਵਿਛੋੜਿਆ ਹੈ ਇਸ ਲਈ ਤੂੰ ਤਿਸ ਸਮੁੰਦਰ ਦੇ ਮਝੂਰਿ=ਵਿੱਚ ਰਹਿਣਾ ਕਰ, ਨਹੀਂ ਤਾਂ ਕਾਲ ਰੂਪੀ ਸੂਰਜ ਦੇ ਉਗਵਤ=ਉਦੇ ਭਾਵ ਪ੍ਰਗਟ ਹੋਣ ਤੋਂ ਦੇਹ ਰੂਪ ਦੇਵਲ ਦੇਵਲ=ਦੇਵਾਲੇ-ਦੇਵਾਲੇ ਭਾਵ ਦੇਵ ਮੰਦਰ ਵਿੱਚ ਧਾਹੜੀ=ਧਾਹਾਂ ਮਾਰਦਾਂ ਫਿਰੇਂਗਾ, ਤੂੰ ਜਨਮਾਂ ਨੂੰ ਧਾਰ-ਧਾਰ ਕੇ ਦੁਖੀ ਰਹੇਂਗਾ, ਪ੍ਰਮੇਸ਼ਰ ਨਾਲ ਨਹੀਂ ਮਿਲੇਂਗਾ। ਜੇਕਰ ਜੀਵ ਆਪਣੇ ਸਾਧਨਾਂ ਦਾ ਕੀਤਾ ਹੋਇਆ ਫਲ ਲੈਣਾ ਚਾਹੇ ਭਾਵ ਪ੍ਰਮੇਸ਼ਰ ਨੂੰ ਮਿਲਣਾ ਚਾਹੇ, ਇਸਦੀ ਇੱਛਾ ਅਨੁਸਾਰ ਹੀ ਮਿਲੇ ਤਾਂ ਇਹ ਵਿਛੜ ਕੇ ਚੌਰਾਸੀ ਲੱਖ ਜੂਨਾਂ ਵਿੱਚ ਕਿਉਂ ਚੱਕਰ ਕੱਟਦਾ ਹੈ ? ਅਤੇ ਤ੍ਰਿਗਦ ਜੂਨਾਂ ਵਿੱਚ ਦੁੱਖ ਦਾ ਸਤਾਇਆ ਹੋਇਆ ਕਿਉਂ ਰੋਂਦਾ ਹੈ ? ਸਿੱਖਾਂ ਨੇ ਪੁੱਛਿਆ ਕਿ ਮਹਾਰਾਜ ਪ੍ਰਾਪਤੀ ਕਿਵੇਂ ਹੋਵੇਗੀ ? ਗੁਰ ਉੱਤਰ :

## ਸਾਧੂ ਸੰਗੁ ਪਰਾਪਤੇ; ਨਾਨਕ ਰੰਗ ਮਾਣੰਨਿ ॥

ਸਤਿਗੁਰੂ ਜੀ ਨੇ ਉੱਤਰ ਦਿੱਤਾ ਕਿ ਸਾਧੂ=ਸ੍ਰੇਸ਼ਟ ਗੁਣਾ ਵਾਲੇ ਗੁਰਮੁਖਾਂ ਦੀ ਸੰਗੁ=ਸੰਗਤ ਪ੍ਰਾਪਤ ਹੋਵੇ ਤਾਂ ਵਾਹਿਗੁਰੂ ਪਰਾਪਤੇ=ਮਿਲਦਾ ਹੈ। ਸਾਧੂਆਂ ਦੀ ਸੰਗਤ ਦੁਆਰਾ ਵਾਹਿਗੁਰੂ ਦੀ ਪ੍ਰਾਪਤੀ ਤੋਂ ਭਾਵ ਹੈ। ਵਾਹਿਗੁਰੂ ਵਿੱਚ ਅਭੇਦਤਾ ਰੂਪ ਵਾ ਮੁਕਤ ਹੋਣ ਰੂਪ ਰੰਗ=ਅਨੰਦ ਨੂੰ ਮਾਣੰਨਿ=ਮਾਣਦੇ ਹਨ, ਭਾਵ ਹੰਢਾਉਂਦੇ ਹਨ। ਜੈਸਾ ਕਿ :

**੧. ਮਹਾ ਪਵਿਤ੍ਰ ਸਾਧ ਕਾ ਸੰਗੁ ॥ ਜਿਸੁ ਭੇਟਤ ਲਾਗੈ ਪ੍ਰਭ ਰੰਗੁ ॥੧॥**
[ਆਸਾ ਮਹਲਾ ੫, ਅੰਗ ੩੯੨-੯੩]

**੨. ਨਾਨਕ ਲੀਨ ਭਇਓ ਗੋਬਿੰਦ ਸਿਉ ਜਿਉ ਪਾਨੀ ਸੰਗਿ ਪਾਨੀ ॥**
[ਸੋਰਠਿ ਮਹਲਾ ੯, ਅੰਗ ੬੩੩]

ਤੇ ਉਹ ਸਾਧਸੰਗਤਿ ਨੂੰ ਪ੍ਰਾਪਤ ਕਰਕੇ ਪ੍ਰਮੇਸ਼ਰ ਦੀ ਏਕਤਾ ਦਾ ਆਨੰਦ ਮਾਣਦੇ ਹਨ ਉਨ੍ਹਾਂ ਦੀ (ਪਰਾ+ਪਤੇ) ਪਰਾ=ਉਤਕ੍ਰਿਸ਼ਟ ਪਤੇ=ਇੱਜ਼ਤ ਹੁੰਦੀ ਹੈ।

ਜਿਵੇਂ ਇੱਕ ਵਾਰੀ ਧਰੂ ਭਗਤ ਵਿਸ਼ਨੂੰ ਭਗਵਾਨ ਜੀ ਨੂੰ ਮਿਲਿਆ ਤੇ ਕਹਿਣ ਲੱਗਾ ਤੁਹਾਡੇ ਵਿੱਚ ਏਕਤਾ ਕਿਵੇਂ ਹੁੰਦੀ ਹੈ ? ਤਾਂ ਵਿਸ਼ਨੂੰ ਜੀ ਨੇ ਕਿਹਾ ਸਤਸੰਗਤਿ ਦੱਸ ਸਕਦੀ ਹੈ ਜਦੋਂ ਧਰੂ ਭਗਤ ਵਿਚਰਦਾ ਹੋਇਆ ਸਾਧੂਆਂ-ਰਿਸ਼ੀਆਂ ਦੇ ਆਸ਼ਰਮ ਵਲ ਗਿਆ ਤੇ ਰਿਸ਼ੀਆਂ ਨੂੰ ਕਿਹਾ ਕਿ ਮੈਂ ਭਗਵਾਨ ਵਿਸ਼ਨੂੰ ਤੋਂ ਏਕਤਾ ਬਾਰੇ ਪੁੱਛਿਆ ਸੀ, ਉਨ੍ਹਾਂ ਨੇ ਤੁਹਾਡੇ ਵੱਲ ਇਸ਼ਾਰਾ ਕੀਤਾ ਹੈ। ਤਾਂ ਰਿਸ਼ੀਆਂ ਨੇ ਕਿਹਾ ਜੇ ਭਗਵਾਨ ਜੀ ਏਕਤਾ ਦੱਸ ਦਿੰਦੇ ਤਾਂ ਉਨ੍ਹਾਂ ਦਾ ਭਗਵਾਨ ਪਣਾ ਨਹੀਂ ਸੀ ਰਹਿਣਾ। ਤੇਰੇ ਅੰਦਰ ਅਚੱਲ ਪਦਵੀ ਦਾ ਹੰਕਾਰ ਸੀ ਇਸ ਕਰਕੇ ਨਹੀਂ ਦੱਸਿਆ। ਜੋ ਸਾਰੇ ਰਿਸ਼ੀਆਂ ਦੇ ਬਚਨ ਸੁਣਕੇ ਧਰੂ ਰੋਣ ਲੱਗ ਪਿਆ। ਐਸਾ ਨਿਮਰਤਾ ਭਾਵ ਵਿੱਚ ਆਇਆ ਆਪਣੇ ਆਪ ਨੂੰ ਸਭ ਦੀ ਚਰਣ ਧੂੜ ਜਾਨਣ ਲੱਗਾ। ਮਹਾਂਪੁਰਸ਼ਾਂ ਵਿੱਚ ਹੰਕਾਰ ਨੂੰ ਮੇਟ ਕੇ ਏਕਤਾ ਕਰਾਉਣ ਦੀ ਸਮੱਰਥਾ ਹੈ। ਇਸ ਲਈ ਸਤਿਗੁਰੂ ਜੀ ਨੇ ਅਖ਼ੀਰਲੀ ਤੁਕ ਵਿੱਚ ਸਾਧੂਆਂ ਦੀ ਸੰਗਤ ਦੇ ਮਿਲਾਪ ਦਾ ਫਲ ਦੱਸਿਆ ਹੈ। ਜੈਸਾ ਕਿ :

**ਖੋਜਤ ਖੋਜਤ ਸੁਨੀ ਇਹ ਸੋਇ॥**
**ਸਾਧਸੰਗਤਿ ਬਿਨੁ ਤਰਿਓ ਨ ਕੋਇ॥** [ਆਸਾ ਮਹਲਾ ੫, ਅੰਗ ੩੭੩]

ਭਾਵੇਂ ਸਾਰੀ ਸ੍ਰਿਸ਼ਟੀ ਦਾ ਰਾਜਾ ਹੋਵੇ ਉਹ ਵੀ ਦੁਖੀ ਹੈ। ਜੈਸਾ ਕਿ :

**ਸਗਲ ਸ੍ਰਿਸਟਿ ਕੋ ਰਾਜਾ ਦੁਖੀਆ॥**

ਸੁਖੀ ਹੋਣ ਲਈ ਪ੍ਰਮਾਤਮਾ ਦੇ ਨਾਮ ਦਾ ਚਿੰਤਨ ਜ਼ਰੂਰੀ ਹੈ। ਜੈਸਾ ਕਿ :

**ਹਰਿ ਕਾ ਨਾਮੁ ਜਪਤ ਹੋਇ ਸੁਖੀਆ॥** [ਗਉੜੀ ਮਹਲਾ ੫, ਅੰਗ ੨੬੪]

**ਸਾਖੀ ਇੱਕ ਸੰਤ ਤੇ ਰਾਜੇ ਦੀ—**ਇਕ ਸ਼ਹਿਰ ਦੇ ਬਾਹਰ ਕੋਈ ਪੂਰਨ ਸੰਤ ਰਹਿਣ ਲੱਗ ਪਏ, ਸੰਤਾਂ ਦੀ ਮਹਿਮਾ ਸੁਣਕੇ ਬਹੁਤ ਲੋਕ ਦਰਸ਼ਨ ਕਰਨ ਆਉਣ ਲੱਗ ਪਏ। ਇੱਕ ਦਿਨ ਸ਼ਹਿਰ ਦੇ ਲੋਕਾਂ ਨੇ ਰਾਜੇ ਨੂੰ ਭੀ ਪ੍ਰੇਰਨਾ ਕੀਤੀ ਕਿ ਤੂੰ ਦਰਸ਼ਨ ਕਰਨ ਚੱਲ। ਮਹਾਂਪੁਰਸ਼ ਬਹੁਤ ਸੋਹਣੇ ਪ੍ਰਵਚਨ ਅਤੇ ਕਥਾ ਕਰਦੇ ਹਨ ਤੇ ਆਪ ਜੀ ਵੀ ਸੁਣੋ। ਤਾਂ ਰਾਜੇ ਨੇ ਕਿਹਾ ਮੈਂ ਤਾਂ ਸਭ ਕੁਝ ਜਾਣਦਾ ਹਾਂ, ਮੈਂ ਕਥਾ ਨਹੀਂ ਸੁਣਨੀ। ਫਿਰ ਭੀ ਸਿਆਣੇ-ਸਿਆਣੇ ਪੁਰਸ਼ਾਂ ਦੇ ਕਹਿਣ ਤੋਂ ਰਾਜਾ ਦਰਸ਼ਨ ਕਰਨ ਚਲਾ ਗਿਆ। ਤਾਂ ਸੰਤ ਕਥਾ ਸਮਾਪਤ ਕਰਕੇ ਇੱਕ ਖੂਹ ਪਾਸ ਖੜ੍ਹੇ ਸਨ। ਇਹ ਰਾਜਾ ਟਿੰਡ ਵਿੱਚ ਹੱਥ ਪਾ ਕੇ ਫਰਸ਼ 'ਤੇ ਘਸਾਈ ਜਾਵੇ। ਜੈਸਾ ਕਿ :

**ਕੂਚੇ ਕਾਚੇ ਬਹੁਤ ਘਸਾਵਹਿ ਪੁਨਹਿ ਲਗਾਵਹਿ ਪਾਣੀ॥**
**ਜਿਸ ਕਾਰਣ ਤੂੰ ਬਹੁਤ ਘਸਾਵਹਿ ਸੋਈ ਬਾਤ ਹਮ ਜਾਨੀ॥** [ਲੋਕਿਕ ਪ੍ਰਮਾਣ]

ਇਹ ਸੰਤਾਂ ਦੇ ਬਹੁਤ ਰਸੀਲੇ ਬਚਨ ਰਾਜੇ ਨੇ ਕੰਠ ਕਰ ਲਏ, ਕੁਝ ਸਮਾਂ ਪਾਕੇ ਰਾਜੇ ਦੀਆਂ ਰਗਾਂ ਵਿੱਚ ਫੋੜਾ ਨਿਕਲ ਆਇਆ। ਅਨੇਕਾਂ ਇਲਾਜ ਕੀਤੇ ਪਰ ਆਰਾਮ ਨਾ ਆਇਆ ਤਾਂ ਕਿਸੇ ਹਕੀਮ ਨੇ ਦੱਸਿਆ ਕਿ ਕਿਸੇ ਨਾਈ ਪਾਸੋਂ ਚੀਰਾ ਦੁਆ, ਫਿਰ ਰਾਜੀ ਹੋ ਜਾਏਂਗਾ। ਰਾਜੇ ਨੇ ਨਾਈ ਨੂੰ ਬੁਲਾ ਕੇ ਹੁਕਮ ਕੀਤਾ ਕਿ ਕੱਲ੍ਹ ਨੂੰ ਮੇਰੇ ਫੋੜੇ ਨੂੰ ਚੀਰਾ ਦੇਣਾ ਹੈ। ਨਾਈ ਨੇ ਹੁਕਮ ਪ੍ਰਵਾਨ ਕਰ ਲਿਆ ਤੇ ਚਲਾ ਗਿਆ। ਰਾਜੇ ਦੇ ਛੋਟੇ ਭਰਾ ਨੂੰ ਪਤਾ ਲੱਗਾ ਕਿ ਕਲ੍ਹ ਨੂੰ ਰਾਜੇ ਦੇ ਫੋੜੇ ਨੂੰ ਨਾਈ ਨੇ ਚੀਰਾ ਦੇਣ ਹੈ। ਉਸ ਨੇ ਨਾਈ ਨੂੰ ਪੰਜਾਹ ਰੁਪਏ ਦਿੱਤੇ ਕਿਹਾ ਕਿ, ਥੋੜ੍ਹੀ ਜਿਹੀ ਸਾਹ ਰਗ ਵੱਢ ਦੇਣੀ ਤੈਨੂੰ ਕਿਹੜਾ ਕਿਸੇ ਨੇ ਪੁੱਛਣਾ ਹੈ। ਰਾਜੇ ਨੂੰ ਮਾਰ ਦੇਈਂ ਫੇਰ ਮੈਂ ਤੈਨੂੰ ਹੋਰ ਵੀ ਬਹੁਤ ਧਨ ਦੇਵਾਂਗਾ। ਤਾਂ ਨਾਈ ਨੇ ਲੋਭ ਵਿੱਚ ਆ ਕੇ ਮੰਨ ਲਿਆ। ਦੂਜੇ ਦਿਨ ਰਾਜੇ ਪਾਸ ਨਾਈ ਆਇਆ ਅਤੇ ਲੱਗਾ ਆਪਣੇ ਉਸਤਰੇ ਨੂੰ ਚਮੜੇ ਤੇ ਤਿੱਖਾ ਕਰਨ, ਇੱਕ ਵਾਰੀ ਘਸਾਇਆ ਤੇ ਫੇਰ ਦੂਜੀ

ਵਾਰ ਘਸਾਇਆ, ਰਾਜੇ ਨੂੰ ਸੁਭਾਵਿਕ ਹੀ ਸੰਤਾਂ ਦਾ ਕੀਤਾ ਬਚਨ ਯਾਦ ਆਇਆ ਤੇ ਮੁਖੋਂ ਬੋਲਣ ਲੱਗਾ। ਜੈਸਾ ਕਿ :

**ਕੂਚੇ ਕਾਚੇ ਬਹੁਤ ਘਸਾਵਹਿ ਪੁਨਹਿ ਲਗਾਵਹਿ ਪਾਨੀ॥**
**ਜਿਸ ਕਾਰਣ ਨੂੰ ਬਹੁਤ ਘਸਾਵਹਿ ਸੋਈ ਬਾਤ ਹਮ ਜਾਨੀ॥**

ਤਾਂ ਨਾਈ ਦਾ ਦਿਲ ਕੰਬ ਗਿਆ ਤੇ ਫਿਰ ਆਪਣੇ ਦਿਲ ਨੂੰ ਕਾਇਮ ਕਰਕੇ ਘਸਾਉਣ ਲੱਗਾ ਤਾਂ ਰਾਜਾ ਉਸੇ ਤਰ੍ਹਾਂ ਮੁਖ ਤੋਂ ਬੋਲਣ ਲੱਗਾ ਤਾਂ ਨਾਈ ਠਠੰਬਰ (ਭੈ-ਭੀਤ) ਹੋ ਗਿਆ ਤੇ ਕਿਹਾ, "ਰਾਜਨ ਮੇਰਾ ਕੋਈ ਕਸੂਰ ਨਹੀਂ, ਕਸੂਰ ਤੁਹਾਡੇ ਭਰਾ ਦਾ ਹੈ। ਉਸਨੇ ਮੈਨੂੰ ਕਿਹਾ ਹੈ ਕਿ ਫੋੜਾ ਕੱਟਣ ਵੇਲੇ ਸਾਹ ਰਗ ਵੱਢ ਦੇਣੀ। ਇਹ ਗੱਲ ਸੁਣ ਕੇ ਰਾਜਾ ਹੈਰਾਨ ਹੋ ਗਿਆ ਤੇ ਆਪਣੇ ਭਰਾ ਨੂੰ ਹੁਕਮ ਦੇ ਕੇ ਕੈਦ ਕਰ ਲਿਆ। ਕੁਝ ਦਿਨਾਂ ਬਾਅਦ ਰਾਜਾ ਤੰਦੁਰਸਤ ਹੋ ਗਿਆ। ਫੇਰ ਰਾਜੇ ਨੇ ਆਪਣੀ ਸਭਾ ਦੇ ਸਾਰੇ ਮੁਖੀ ਸਿਆਣਿਆਂ ਦੀ ਸਭਾ ਬੁਲਾਈ ਅਤੇ ਸਾਰੀ ਵਾਰਤਾ ਦੱਸੀ ਅਤੇ ਹੁਕਮ ਕੀਤਾ ਕਿ ਤੁਸੀਂ ਹਰ ਰੋਜ਼ ਸਤਸੰਗਤਿ ਮਿਲਕੇ ਕਰਿਆ ਕਰੋ ਕਿਉਂਕਿ ਸਤਸੰਗਤ ਦੇ ਸੁਤੇ ਸਿੱਧ ਵਚਨ ਵੀ ਲੋਕ, ਪ੍ਰਲੋਕ ਵਿੱਚ ਕੰਮ ਆਉਂਦੇ ਹਨ। ਸਤਸੰਗਤਿ ਬਿਨਾਂ; ਮੁਕਤੀ ਤੇ ਗਿਆਨ ਪ੍ਰਾਪਤ ਨਹੀਂ ਹੁੰਦਾ। ਜੈਸਾ ਕਿ :

**ਬੇਦ ਸਿੰਮ੍ਰਿਤਿ ਕਥੈ ਸਾਸਤ ਭਗਤ ਕਰਹਿ ਬੀਚਾਰੁ॥**
**ਮੁਕਤਿ ਪਾਈਐ ਸਾਧਸੰਗਤਿ ਬਿਨਸਿ ਜਾਇ ਅੰਧਾਰੁ॥੩॥** [ਧਨਾਸਰੀ ਮਹਲਾ ੫, ਅੰਗ ੬੭੫]

ਇਸ ਲਈ ਪ੍ਰਮੇਸ਼ਰ ਅਤੇ ਉਸ ਦੇ ਗੁਣ ਸਾਧਸੰਗਤਿ ਵਿੱਚ ਹੀ ਪ੍ਰਾਪਤ ਹੁੰਦੇ ਹਨ।
ਪ੍ਰਸ਼ਨ : ਉਹ ਧਨੀ ਪ੍ਰਮੇਸ਼ਰ ਮਨੁੱਖਾ ਸਰੀਰ ਰੂਪੀ ਜੇਠ ਦੇ ਮਹੀਨੇ ਵਿੱਚ ਕਿਸਨੂੰ ਪ੍ਰਾਪਤ ਹੁੰਦਾ ਹੈ।
ਗੁਰ ਉੱਤਰ :

## *ਹਰਿ, ਜੇਠੁ ਰੰਗੀਲਾ ਤਿਸੁ ਧਣੀ; ਜਿਸ ਕੈ ਭਾਗੁ ਮਥੰਨਿ ॥੪॥*

ਹਰੀ ਪ੍ਰਮੇਸ਼ਰ ਧਣੀ=ਸੁਆਮੀ, ਮਾਲਕ (ਇਹ ਸਿੰਧੀ ਬੋਲੀ ਵਿੱਚ ਧਨੀ ਦਾ ਅਰਥ ਮਾਲਕ ਹੈ) ਰੰਗੀਲਾ=ਅਨੰਦਾਇਕ ਭਾਵ ਅਨੰਦ ਦਾ ਘਰ ਹੈ। ਵਾ—ਉਹੀ ਅਨੰਦ ਦਾ ਘਰ ਹੁੰਦਾ ਹੈ, ਜਿਸਦੇ ਮੱਥੇ ਦੇ ਚੰਗੇ ਭਾਗ ਹਨ। ਮਨੁੱਖਾ ਸਰੀਰ ਰੂਪੀ ਜੇਠ ਦਾ ਮਹੀਨਾ ਰੰਗੀਲਾ=ਅਨੰਦ ਦੇਣ ਵਾਲਾ ਹੈ। ਜਿਸ ਕੋਲ ਨਾਮ ਰੂਪੀ ਧਨ ਹੈ, ਜਿਸ ਦੇ ਮੱਥੇ ਦੇ ਭਾਗ ਸ੍ਰੇਸ਼ਟ ਹਨ, ਉਹੀ ਸੱਚੇ ਨਾਮ ਰੂਪੀ ਧਨ ਨੂੰ ਪਾ ਕੇ ਧਨੀ ਹੋਇਆ ਹੈ। ਜੈਸਾ ਕਿ :

**੧. ਭਾਗਠੜੇ ਹਰਿ ਸੰਤ ਤੁਮ੍ਾਰੇ ਜਿਨ੍ ਘਰਿ ਧਨੁ ਹਰਿ ਨਾਮਾ॥**
**ਪਰਵਾਣੁ ਗਣੀ ਸੇਈ ਇਹ ਆਏ ਸਫਲ ਤਿਨਾ ਕੇ ਕਾਮਾ॥੧॥** [ਸੂਹੀ ਮਹਲਾ ੫, ਅੰਗ ੭੪੯]

**੨. ਨਾਮ ਧਨੁ ਜਿਸੁ ਜਨ ਕੈ ਪਾਲੈ ਸੋਈ ਪੂਰਾ ਸਾਹਾ॥**
**ਨਾਮੁ ਬਿਉਹਾਰਾ ਨਾਨਕ ਆਧਾਰਾ ਨਾਮੁ ਪਰਾਪਤਿ ਲਾਹਾ॥**
[ਧਨਾਸਰੀ ਮਹਲਾ ੫, ਅੰਗ ੬੮੦]

**ਅਥਵਾ** ਮਨੁੱਖੀ ਸਰੀਰ ਰੂਪੀ ਜੇਠ ਦਾ ਮਹੀਨਾ ਉਨ੍ਹਾਂ ਦਾ ਸਫਲਾ ਹੈ, **ਵਾ**—ਅਨੰਦਾਇਕ ਹੈ, ਜਿਨ੍ਹਾਂ ਪਾਸ ਬੈਰਾਗ ਰੂਪੀ ਧਨ ਹੈ। ਬੈਰਾਗ ਉਨ੍ਹਾਂ ਦੇ ਪਾਸ ਹੈ, ਜਿਨ੍ਹਾਂ ਦੇ ਮੱਥੇ ਦੇ ਭਾਗ ਸ੍ਰੇਸ਼ਟ ਹਨ। ਜੈਸਾ ਕਿ :

**ਜਿਹਿ ਬਿਖਿਆ ਸਗਲੀ ਤਜੀ ਲੀਓ ਭੇਖ ਬੈਰਾਗ॥**
**ਕਹੁ ਨਾਨਕ ਸੁਨੁ ਰੇ ਮਨਾ ਤਿਹ ਨਰ ਮਾਥੈ ਭਾਗੁ॥੧੭॥** [ਸਲੋਕ ਮਹਲਾ ੯, ਅੰਗ ੧੪੨੭]

ਜੋ ਜੇਠ ਦੇ ਮਹੀਨੇ ਰੂਪ ਤਰ-ਤੀਬਰ ਤਰ ਤਮ-ਬੈਰਾਗ ਦੇ ਸਹਿਤ ਹਨ। ਜੈਸਾ ਕਿ :

**ਬਿਨੁ ਮਿਲਬੇ ਨਾਹੀ ਸੰਤੋਖਾ ਪੇਖਿ ਦਰਸਨੁ ਨਾਨਕੁ ਜੀਜੈ ॥੨॥੧॥** [ਕਲਿਆਨੁ ਮਹਲਾ ੫, ਅੰਗ ੧੩੨੧]

ਉਹ ਬੇਸਬਰ, ਬੇਚੈਨ ਹਨ। ਪਰਮਾਤਮਾ ਦੀ ਪ੍ਰਾਪਤੀ ਤੋਂ ਬਿਨਾਂ ਕਿਸੇ ਪਦਾਰਥ ਤੇ ਲੁਭਾਇਮਾਨ ਨਹੀਂ ਹੁੰਦੇ ਉਨ੍ਹਾਂ ਦੀ ਬਾਬਤ ਕਥਨ ਹੈ। ਜੈਸਾ ਕਿ :

**ਜੇ ਧਰਤੀ ਸਭ ਕੰਚਨੁ ਕਰਿ ਦੀਜੈ ਬਿਨੁ ਨਾਵੈ ਅਵਰੁ ਨਾ ਭਾਇਆ ਰਾਮ ॥**

[ਆਸਾ ਮਹਲਾ ੪, ਅੰਗ ੪੪੪]

ਸੋ ਇਸ ਲਈ ਸਤਿਗੁਰੂ ਜੀ ਨੇ ਅਖ਼ੀਰਲੀ ਤੁਕ ਵਿੱਚ ਸਾਧਸੰਗਤਿ ਕਰਨ ਦੀ ਸਿਖਿਆ ਦੇ ਕੇ ਔਰ ਸਾਧਸੰਗਤਿ ਦੁਆਰਾ ਪ੍ਰਮੇਸ਼ਰ ਦੀ ਪ੍ਰਾਪਤੀ ਦਾ ਅਨੰਦ ਮੱਥੇ ਦੇ ਵੱਡੇ ਭਾਗਾਂ ਦੀ ਨਿਸ਼ਾਨੀ ਦੱਸ ਕੇ; ਜੇਠ ਦੇ ਮਹੀਨੇ ਦੁਆਰਾ ਆਪਣੀ ਅੰਮ੍ਰਿਤ ਰੂਪ ਸਿਖਿਆ ਦੀ ਸਮਾਪਤੀ ਕੀਤੀ ਹੈ ਅਤੇ ਦੱਸਿਆ ਹੈ ਕਿ ਹਰ ਜੀਵ ਨੂੰ ਸਤਸੰਗਤਿ ਕਰਨੀ ਚਾਹੀਦੀ ਹੈ।

ਵਾਹਿਗੁਰੂ ਜੀ ਕਾ ਖ਼ਾਲਸਾ॥ ਵਾਹਿਗੁਰੂ ਜੀ ਕੀ ਫ਼ਤਹਿ॥

[ਆਦਿ ਅੰਗ ੧੩੪]

***ਆਸਾੜੁ ਤਪੰਦਾ ਤਿਸੁ ਲਗੈ ਹਰਿ ਨਾਹੁ ਨ ਜਿੰਨ੍ਾ ਪਾਸਿ ॥ ਜਗਜੀਵਨ ਪੁਰਖੁ ਤਿਆਗਿ ਕੈ ਮਾਣਸ ਸੰਦੀ ਆਸ ॥ ਦੁਯੈ ਭਾਇ ਵਿਗੁਚੀਐ ਗਲਿ ਪਈਸੁ ਜਮ ਕੀ ਫਾਸ ॥ ਜੇਹਾ ਬੀਜੈ ਸੋ ਲੁਣੈ ਮਥੈ ਜੋ ਲਿਖਿਆਸੁ ॥ ਰੈਣਿ ਵਿਹਾਣੀ ਪਛੁਤਾਣੀ ਉਠਿ ਚਲੀ ਗਈ ਨਿਰਾਸ ॥ ਜਿਨ ਕੌ ਸਾਧੂ ਭੇਟੀਐ ਸੋ ਦਰਗਹ ਹੋਇ ਖਲਾਸੁ ॥ ਕਰਿ ਕਿਰਪਾ ਪ੍ਰਭ ਆਪਣੀ ਤੇਰੇ ਦਰਸਨ ਹੋਇ ਪਿਆਸ ॥ ਪ੍ਰਭ ਤੁਧੁ ਬਿਨੁ ਦੂਜਾ ਕੋ ਨਹੀ ਨਾਨਕ ਕੀ ਅਰਦਾਸਿ ॥ ਆਸਾੜੁ ਸੁਹੰਦਾ ਤਿਸੁ ਲਗੈ ਜਿਸੁ ਮਨਿ ਹਰਿ ਚਰਣ ਨਿਵਾਸ ॥੫॥***

**ਹਾੜ—**ਸਾਹਿਬ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਬਾਰਹਮਾਹ ਵਿੱਚ ਹਾੜ ਦੇ ਮਹੀਨੇ ਦੁਆਰਾ ਉਪਦੇਸ਼ ਬਖ਼ਸ਼ਿਸ਼ ਕਰਨ ਲੱਗੇ ਹਨ। ਗ੍ਰੀਖਮ ਰੁੱਤ ਦਾ ਦੂਸਰਾ ਮਹੀਨਾ ਹਾੜ ਹੈ। ਜੈਸਾ ਕਿ :

**ਗ੍ਰੀਖਮ ਰੁਤਿ ਅਤਿ ਗਾਖੜੀ ਜੇਠ ਅਖਾੜੈ ਘਾਮ ਜੀਉ ॥** [ਰਾਮਕਲੀ ਮਹਲਾ ੫, ਅੰਗ ੯੨੮]

ਹਾੜ ਦਾ ਮਹੀਨਾ ਸੂਰਜ ਦੀ ਤਪਸ਼ ਦਾ ਜੋਬਨ ਹੈ। ਤਪਸ਼ ਦੋ ਤਰ੍ਹਾਂ ਦੀ ਹੈ, ਇੱਕ ਬਾਹਝ ਤੇ ਇੱਕ ਅੰਤ੍ਰੀਵ। ਇਸ ਤਪਸ਼ ਤੋਂ ਛੁਟਕਾਰਾ ਕਿਵੇਂ ਹੋਵੇ ? ਇਸ ਪ੍ਰਸ਼ਨ ਦੇ ਉੱਤਰ ਵਿੱਚ ਪਾਵਨ ਉਪਦੇਸ਼ ਕਥਨ ਕਰਦੇ ਹਨ।

## *ਆਸਾੜੁ ਤਪੰਦਾ ਤਿਸੁ ਲਗੈ; ਹਰਿ ਨਾਹੁ ਨ ਜਿੰਨ੍ਾ ਪਾਸਿ ॥*

ਹਾੜ ਦੇ ਮਹੀਨੇ ਦੀ ਬਾਹਰੀ ਤਪਸ਼ ਨੂੰ ਲੈ ਕੇ ਸਤਿਗੁਰੂ ਜੀ ਫ਼ੁਰਮਾਨ ਕਰਦੇ ਹਨ ਕਿ ਹਾੜ ਦੇ ਮਹੀਨੇ ਦੀ ਤਪਸ਼ ਉਹਨਾਂ ਨੂੰ ਤਪਾਉਂਦੀ ਹੈ, ਜਿਨ੍ਹਾਂ ਕੋਲ ਹਰਿ=ਪ੍ਰਮੇਸ਼ਰ, ਵਾਹਿਗੁਰੂ ਰੂਪ ਨਾਹੁ=ਪਤੀ ਪ੍ਰਮੇਸ਼ਰ ਦਾ ਨਾਮ ਹਿਰਦੇ ਵਿੱਚ ਨਹੀਂ ਹੈ। ਜਿਨ੍ਹਾਂ ਦੇ ਹਿਰਦੇ ਵਿੱਚ ਨਾਮ ਹੈ, ਉਹਨਾਂ ਨੂੰ ਬਾਹਰਲੀ ਤਪਸ਼ ਸਾੜ ਨਹੀਂ ਸਕਦੀ, ਜੈਸਾ ਕਿ ਹਰਨਾਖਸ਼ ਦੇ ਅਨੇਕਾਂ ਜਤਨ ਪ੍ਰਹਲਾਦ ਨੂੰ ਅੱਗ ਵਿੱਚ ਸਾੜਨ ਦੇ ਅਸਫਲ ਹੋ ਗਏ ਕਿਉਂਕਿ ਉਸ ਦੇ ਹਿਰਦੇ ਵਿੱਚ ਪਤੀ ਪ੍ਰਮਾਤਮਾ ਦਾ ਨਾਮ ਸੀ। ਜੈਸਾ ਕਿ :

**ਜਲ ਅਗਨੀ ਵਿਚਿ ਘਤਿਆ ਜਲੈ ਨ ਡੂਬੈ ਗੁਰ ਪਰਸਾਦਿ ॥**

[ਭਾਈ ਗੁਰਦਾਸ ਜੀ ਵਾਰ ੧੦, ਪਉੜੀ ੨]

ਇਸੇ ਤਰ੍ਹਾਂ ਸੀਤਾ ਦਾ ਅਗਨ ਪ੍ਰੀਖਸ਼ਾ ਦੌਰਾਨ ਨਾ ਸੜਨਾ ਵੀ ਇਸ ਗੱਲ ਦਾ ਸਬੂਤ ਹੈ ਕਿ ਉਸ ਦੇ ਹਿਰਦੇ ਵਿੱਚ ਪਤੀ ਪ੍ਰਮੇਸ਼ਰ ਦਾ ਨਾਮ ਸੀ। ਭਾਈ ਮਰਦਾਨਾ ਕੌਡੇ ਦੇ ਤਪਦੇ ਕੜਾਹੇ ਤੋਂ ਬਚਿਆ ਤਾਂ ਹਿਰਦੇ ਵਿੱਚ ਗੁਰੂ ਨਾਨਕ ਦੇ ਨਾਮ ਦੀ ਹੀ ਸ਼ਕਤੀ ਸੀ ਇਸ ਲਈ ਨਾਮ ਦੀ ਲਾਜ ਪਾਲਦੇ ਹੋਏ। ਜੈਸਾ ਕਿ :

**ਤਪਤ ਕੜਾਹਾ ਬੁਝਿ ਗਇਆ ਗੁਰਿ ਸੀਤਲ ਨਾਮੁ ਦੀਓ ॥** [ਮਾਰੂ ਮਹਲਾ ੫, ਅੰਗ ੧੦੦੨]

ਭਾਈ ਬਿਧੀ ਚੰਦ ਦਾ ਭੱਠ ਵਿੱਚ ਬੈਠਣਾ ਜੋ ਇਤਿਹਾਸ ਵਿੱਚ ਪ੍ਰਸਿੱਧ ਹੈ, ਕਿ ਭੱਠ ਵਿੱਚ ਬੈਠ ਕੇ ਵੀ ਅਗਨ ਦਾ ਸੇਕ ਨਾ ਲਗਣਾ ਹਿਰਦੇ ਵਿੱਚ ਪ੍ਰਮੇਸ਼ਰ ਦੇ ਨਾਮ ਦੀ ਸ਼ਕਤੀ ਨੂੰ ਪ੍ਰਗਟਾਉਂਦਾ ਹੈ। ਜੈਸਾ ਕਿ :

੧. **ਕਲਿ ਤਾਤੀ ਠਾਂਢਾ ਹਰਿ ਨਾਉ ॥** [ਗਉੜੀ ਸੁਖਮਨੀ ਮਹਲਾ ੫, ਅੰਗ ੨੮੮]

੨. **ਗੁਰ ਕਾ ਬਚਨੁ ਬਸੈ ਜੀਅ ਨਾਲੇ ॥**
**ਜਲਿ ਨਹੀ ਡੂਬੈ ਤਸਕਰੁ ਨਹੀ ਲੇਵੈ ਭਾਹਿ ਨ ਸਾਕੈ ਜਾਲੇ ॥**

[ਧਨਾਸਰੀ ਮਹਲਾ ੫, ਅੰਗ ੬੭੯]

**੩. ਆਤਸ ਦੁਨੀਆ ਖੁਨਕ ਨਾਮੁ ਖੁਦਾਇਆ ॥** [ਵਾਰ ਮਲਾਰ ਮਹਲਾ ੧, ਅੰਗ ੧੨੯੧]

ਇਸ ਤੋਂ ਉਲਟ ਬਾਹਰ ਦੀ ਤਪਸ਼ ਉਨ੍ਹਾਂ ਨੂੰ ਸਾੜ ਰਹੀ ਹੈ, ਜਿਨ੍ਹਾਂ ਦੇ ਹਿਰਦੇ ਵਿੱਚ ਪਤੀ-ਪ੍ਰਮੇਸ਼ਰ ਦਾ ਨਾਮ ਨਹੀਂ ਹੈ। ਜੈਸਾ ਕਿ :

**ਹਰਿ ਬਿਨੁ ਜੀਉ ਜਲਿ ਬਲਿ ਜਾਉ ॥** [ਸਿਰੀਰਾਗੁ ਮਹਲਾ ੧, ਅੰਗ ੧੪]

ਹਾੜ ਦਾ ਮਹੀਨਾ ਐਸਾ ਤਪਸ਼ ਦਾ ਮਹੀਨਾ ਹੈ ਕਿ ਤਲਾਵਾਂ, ਖੂਹਾਂ, ਸੋਮਿਆਂ ਦਾ ਪਾਣੀ ਸੁਕ ਜਾਂਦਾ ਹੈ। ਜਲ ਵਿੱਚ ਰਹਿਣ ਵਾਲੇ ਜੀਵ ਮੱਛੀ ਆਦਿਕ ਦੁਖੀ ਹੋ ਜਾਂਦੇ ਹਨ। ਜੈਸਾ ਕਿ :

**ਆਸਾੜੁ ਭਲਾ ਸੂਰਜੁ ਗਗਨਿ ਤਪੈ ॥** [ਤੁਖਾਰੀ ਮਹਲਾ ੧, ਅੰਗ ੧੧੦੮]

ਇਸ ਮਹੀਨੇ ਵਾਵਰੋਲੇ ਉਡਦੇ ਹਨ। ਸਾਰੇ ਪਾਸੇ ਤਪਸ਼ ਕਰਕੇ ਭਖਲਾਉਂਦੇ ਨਜ਼ਰ ਆਉਂਦੇ ਹਨ, ਇਸ ਲਈ ਇਸ ਨੂੰ ਅਸਾੜ ਕਿਹਾ ਕਿ ਸਾਰੇ ਪਾਸੇ ਤੋਂ ਆ-ਆ ਕਰਕੇ ਸਾੜ ਪੈ ਰਿਹਾ ਹੈ। ਇਸ ਤਪਸ਼ ਤੋਂ ਬਚਣ ਵਾਸਤੇ ਲੋਕ ਠੰਢ ਦੀ ਪ੍ਰਾਪਤੀ ਲਈ ਬਰਫਾਨੀ ਇਲਾਕਿਆਂ ਵਿੱਚ ਚਲੇ ਜਾਂਦੇ ਹਨ। ਸੂਰਜ ਦੀਆਂ ਕਿਰਨਾਂ ਨਾਲ ਰੇਤ ਚਮਕਦਾ ਅਤੇ ਅੱਗ ਵਾਂਗ ਤਪਦਾ ਹੈ, ਜੋ ਮਿਰਗ ਨੂੰ ਪਾਣੀ ਦਾ ਭੁਲੇਖਾ ਪਾਉਂਦਾ ਹੈ। ਪਿਆਸ ਬੁਝਾਉਣ ਲਈ ਮਿਰਗ ਦੌੜਦੇ ਹਨ। ਦੌੜਦੇ-ਦੌੜਦੇ ਮਰ ਜਾਂਦੇ ਹਨ ਪਰ ਪਾਣੀ ਪ੍ਰਾਪਤ ਨਹੀਂ ਹੁੰਦਾ।

ਅੰਤ੍ਰੀਵ : ਮਨੁੱਖਾ ਸਰੀਰ ਰੂਪੀ ਹਾੜ ਦੇ ਮਹੀਨੇ ਵਿੱਚ ਅਗਿਆਨ ਰੂਪ ਸੂਰਜ ਚਮਕ ਰਿਹਾ ਹੈ। ਪਾਣੀ ਥੋੜ੍ਹਾ ਹੋਣ ਦੀ ਤਰ੍ਹਾਂ ਥੋੜ੍ਹੀ ਵੀਚਾਰ ਵਾਲੇ ਜੀਵ ਘਬਰਾਉਂਦੇ ਹਨ। ਸ਼ਾਂਤੀ ਰੂਪੀ ਪਾਣੀ ਸੁਕ ਗਿਆ ਹੈ। ਵਰੋਲਿਆਂ ਦੀ ਤਰ੍ਹਾਂ ਗੁਰਮਤਿ ਤੋਂ ਬਿਨਾਂ ਮਨਮਤ ਵਿੱਚ ਭਰਮਦੇ ਹਨ। ਆਸਾਂ ਦੇ ਭੱਖ ਲੱਗ ਰਹੇ ਹਨ। ਰਾਗ ਦਵੈਸ਼ ਰੂਪੀ ਧੁੱਪ ਤੋਂ ਬਚਣ ਵਾਸਤੇ ਜਗਿਆਸੂ ਜਨ ਸਤਿਸੰਗਤਿ ਦੀ ਸ਼ਰਨ ਰੂਪੀ ਛਾਂ ਲੈ ਕੇ ਸ਼ਾਂਤੀ ਰੂਪੀ ਠੰਢ ਨੂੰ ਪ੍ਰਾਪਤ ਕਰਦੇ ਹਨ। ਅਗਿਆਨ ਰੂਪ ਸੂਰਜ ਆਸਾ ਰੂਪੀ ਕਿਰਨਾਂ ਨੂੰ ਜੋਬਣ ਨਾਲ ਜੀਵਾਂ ਉੱਤੇ ਪਾ ਕੇ ਜੀਵਾਂ ਨੂੰ ਘਾਇਲ ਕਰ ਰਿਹਾ ਹੈ। ਆਸਾ ਰੂਪ ਕਿਰਨਾਂ ਜਦੋਂ ਪਦਾਰਥਾਂ ਰੂਪ ਰੇਤ 'ਤੇ ਪੈਂਦੀਆਂ ਹਨ ਤਾਂ ਉਹ ਚਮਕਦੇ ਹਨ ਤੇ ਜੀਵ ਨੂੰ ਤ੍ਰਿਸ਼ਨਾ ਰੂਪ ਪਿਆਸ ਲੱਗੀ ਹੋਣ ਕਰਕੇ ਸੱਚੇ ਜਾਪਦੇ ਹਨ ਤੇ ਪਦਾਰਥਾਂ ਦੀ ਪ੍ਰਾਪਤੀ ਵਾਸਤੇ ਦੌੜਦੇ-ਦੌੜਦੇ ਮਰ ਜਾਂਦੇ ਹਨ ਪਰ ਪਦਾਰਥਾਂ ਰੂਪ ਪਾਣੀ ਉਨ੍ਹਾਂ ਨੂੰ ਪ੍ਰਾਪਤ ਨਹੀਂ ਹੁੰਦਾ। ਪਰ ਜੇ ਹਾੜ ਦੇ ਮਹੀਨੇ ਬਾਰਸ਼ ਹੋ ਜਾਵੇ ਤਾਂ ਸਾਰੇ ਲੋਕ ਸੁਖੀ ਹੋ ਜਾਂਦੇ ਹਨ। ਸੋ ਜੀਵਾਂ ਨੂੰ ਤਪਦੇ ਦੇਖਕੇ ਅਕਾਲ ਪੁਰਖ ਨੇ ਆਪ ਗੁਰੂ ਨਾਨਕ ਦਾ ਰੂਪ ਧਾਰਨ ਕੀਤਾ। ਜੈਸਾ ਕਿ :

**੧. ਸੁਣੀ ਪੁਕਾਰਿ ਦਾਤਾਰ ਪ੍ਰਭੁ ਗੁਰੁ ਨਾਨਕ ਜਗ ਮਾਹਿ ਪਠਾਇਆ ॥**
[ਭਾਈ ਗੁਰਦਾਸ ਵਾਰ ੧, ਪਉੜੀ ੨੩]

**੨. ਘਨੁ ਗਰਜਤ ਗੋਬਿੰਦ ਰੂਪ ॥** [ਮਲਾਰ ਮਹਲਾ ੫, ਅੰਗ ੧੨੭੨]

ਇਸ ਤਰ੍ਹਾਂ ਪ੍ਰਮੇਸ਼ਰ ਬਦਲ ਦੀ ਨਿਆਈਂ ਹੋ ਕੇ ਸੰਸਾਰ ਵਿੱਚ ਆਇਆ। ਬੱਦਲ ਗਰਜਦੇ ਹਨ ਇਸੇ ਤਰ੍ਹਾਂ ਰਬਾਬ ਸਹਿਤ ਕੀਰਤਨ ਦੀ ਗਰਜ ਪੈ ਰਹੀ ਹੈ। ਜਿਵੇਂ ਬੱਦਲ ਵਿੱਚ ਬਿਜਲੀ ਚਮਕਦੀ ਹੈ ਇਸੇ ਤਰ੍ਹਾਂ ਸਤਿਗੁਰੂ ਜੀ ਸਤੋ ਮਈ ਬਿਰਤੀ ਵਿੱਚ ਭਗਤੀ ਦਾ ਪ੍ਰਕਾਸ਼ ਕਰਦੇ ਹਨ। ਕਾਲੇ ਸੱਪ ਬਿਜਲੀ ਤੋਂ ਭੈ-ਭੀਤ ਹੁੰਦੇ ਹਨ, ਇਉਂ ਕਾਲੇ ਮਨਾਂ ਵਾਲੇ ਵਿਸ਼ਿਆਂ ਰੂਪ ਜ਼ਹਿਰ ਵਾਲੇ **ਵਾ:** ਜੋ ਕਾਲੇ ਜੰਤਰਾਂ-ਮੰਤਰਾਂ ਵਾਲੇ ਪੁਰਸ਼ ਹਨ ਉਹ ਭਗਤੀ ਰੂਪ ਕੀਰਤਨ ਨੂੰ ਸੁਣ ਕੇ ਭੈ-ਭੀਤ ਹੋ ਜਾਂਦੇ ਹਨ। ਸਤਿਗੁਰੂ ਜੀ ਨੇ ਨਾਮ ਰੂਪ ਬਾਣੀ ਦੀ ਵਰਖਾ ਕੀਤੀ। ਜਿਵੇਂ ਜਲ ਨੀਵੇਂ ਥਾਵਾਂ 'ਤੇ ਰਹਿੰਦਾ ਹੈ। ਇਸ ਤਰ੍ਹਾਂ ਇਹ ਬਾਣੀ ਵੀ ਨੀਵੇਂ ਮਨਾਂ ਵਾਲੇ ਗੁਰਮੁਖਾਂ ਦੇ ਹਿਰਦਿਆਂ ਵਿੱਚ ਨਿਵਾਸ ਕਰਦੀ ਹੈ। ਜਿਨ੍ਹਾਂ ਦੇ ਹਿਰਦੇ ਵਿੱਚ ਨਾਮ ਰੂਪ ਬਾਣੀ ਵਸਦੀ ਹੈ, ਉਹਨਾਂ ਦੇ ਹਿਰਦੇ ਸੀਤਲ, ਸ਼ਾਂਤ ਹੋ ਜਾਂਦੇ ਹਨ। ਜੈਸਾ ਕਿ :

**ਸੀਤਲੁ ਥੀਵੈ ਨਾਨਕਾ ਜਪੰਦੜੋ ਹਰਿ ਨਾਮੁ ॥੨॥** [ਵਾਰ ਜੈਤਸਰੀ ਮਹਲਾ ੫, ਅੰਗ ੭੦੯]

ਪਰ ਜੋ ਪੁਰਸ਼ ਮਨ ਨੀਵਾਂ ਕਰਕੇ ਨਾਮ ਵਿੱਚ ਨਹੀਂ ਜੁੜਦੇ ਹਨ ਉਹਨਾਂ ਨੂੰ ਸਾਰੇ ਪਾਸੇ ਤੋਂ ਸਾੜ ਪੈ ਰਿਹਾ ਹੈ। ਉਨ੍ਹਾਂ ਦੇ ਹਿਰਦੇ ਵਾਸ਼ਨਾ ਰੂਪੀ ਅੱਗ ਨਾਲ ਸੜ ਰਹੇ ਹਨ।

## *ਹਰਿ ਨਾਹੁ ਨ ਜਿੰਨ੍ਾ ਪਾਸਿ ॥*

ਉਹ ਪੁਰਸ਼ ਜਿਉਂਦੇ ਨਹੀਂ ਹਨ ਜਿਨ੍ਹਾਂ ਨੂੰ ਹਰਿ=ਪ੍ਰਮੇਸ਼ਰ ਪ੍ਰਾਪਤ ਨਹੀਂ ਹੈ। ਬਾਹਰਲੇ ਪਤੀ ਤਾਂ ਨਿਤ ਹੀ ਮਰ-ਮਰ ਕੇ ਤੁਰੇ ਜਾ ਰਹੇ ਹਨ। ਕੋਈ ਅਸਥਿਰ ਰਹਿਣ ਵਾਲਾ ਨਹੀਂ। ਜੋ ਜਗਿਆਸੂ ਰੂਪ ਇਸਤ੍ਰੀਆਂ ਪਤੀ-ਪ੍ਰਮਾਤਮਾ ਤੋਂ ਵਿਛੜੀਆਂ ਹੋਈਆਂ ਹਨ ਉਨ੍ਹਾਂ ਨੂੰ ਸੰਸਾਰ ਦੀ ਕੋਈ ਚੀਜ਼ ਚੰਗੀ ਨਹੀਂ ਲਗਦੀ। ਚਾਂਦਨੀ ਰਾਤ ਦੀਆਂ ਕਿਰਨਾਂ ਜੋ ਸਭ ਨੂੰ ਚੰਗੀਆਂ ਲਗਦੀਆਂ ਹਨ ਪਰ ਜਿਨ੍ਹਾਂ ਨੂੰ ਪਤੀ-ਪ੍ਰਮੇਸ਼ਰ ਪ੍ਰਾਪਤ ਨਹੀਂ ਹੋਇਆ ਹੈ ਉਨ੍ਹਾਂ ਨੂੰ ਉਹ ਕਿਰਨਾਂ ਦੁਖਦਾਈ ਪ੍ਰਤੀਤ ਹੁੰਦੀਆਂ ਹਨ। ਜਿਸ ਤਰ੍ਹਾਂ ਪਤੀਬ੍ਰਤਾ ਔਰਤ ਦਾ ਜਸ ਦਾਦਕੇ-ਸਹੁਰੇ ਕਰਦੇ ਹਨ, ਇਸੇ ਤਰ੍ਹਾਂ ਸੱਚੀ ਜਗਿਆਸੂ ਰੂਪ ਇਸਤਰੀ ਦਾ ਲੋਕ ਪ੍ਰਲੋਕ ਵਿੱਚ ਜਸ ਹੁੰਦਾ ਹੈ। ਐਸੀ ਜਗਿਆਸੂ ਰੂਪ ਇਸਤਰੀ ਆਸਾ ਰੂਪੀ ਦਿਰਾਣੀ ਤੇ ਤ੍ਰਿਸ਼ਨਾ ਰੂਪ ਜਿਠਾਣੀ ਨੂੰ ਮੇਟ ਕੇ ਸੰਤੋਖ ਸਹਿਤ ਹੋ ਕੇ ਨਾਸ ਤੋਂ ਰਹਿਤ ਪਤੀ-ਪ੍ਰਮਾਤਮਾ ਨੂੰ ਪ੍ਰਾਪਤ ਕਰਦੀ ਹੈ। ਜੈਸਾ ਕਿ :

**ਅਕਾਲ ਮੂਰਤਿ ਵਰੁ ਪਾਇਆ ਅਬਿਨਾਸੀ ਨਾ ਕਦੇ ਮਰੈ ਨ ਜਾਇਆ ॥**
[ਸਿਰੀਰਾਗੁ ਮਹਲਾ ੪, ਅੰਗ ੭੮]

ਪਤੀ-ਪ੍ਰਮਾਤਮਾ ਆਤਮਾ ਰੂਪ ਹੋ ਕੇ ਹਿਰਦੇ ਵਿੱਚ ਹੀ ਵੱਸ ਰਿਹਾ ਹੈ ਪਰ

**ਤੂ ਹਿਰਦੈ ਗੁਪਤੁ ਵਸਹਿ ਦਿਨੁ ਰਾਤੀ ਤੇਰਾ ਭਾਉ ਨ ਬੁਝਹਿ ਗਵਾਰੀ ॥**
[ਸੋਰਠਿ ਮਃ ੪, ਅੰਗ ੬੦੭]

ਜਿਨ੍ਹਾਂ ਨੂੰ ਪ੍ਰਮਾਤਮਾ ਪ੍ਰਾਪਤ ਨਹੀਂ ਹੋਇਆ ਉਨ੍ਹਾਂ ਦੇ ਦੁੱਖ ਦਾ ਵਰਨਣ ਫ਼ਰੀਦ ਸਾਹਿਬ ਕਰਦੇ ਹਨ। ਜੈਸਾ ਕਿ :

**ਫਰੀਦਾ ਚਿੰਤ ਖਟੋਲਾ ਵਾਣੁ ਦੁਖੁ ਬਿਰਹਿ ਵਿਛਾਵਣ ਲੇਫੁ ॥**
**ਏਹੁ ਹਮਾਰਾ ਜੀਵਣਾ ਤੂ ਸਾਹਿਬ ਸਚੇ ਵੇਖੁ ॥੩੫॥** [ਸਲੋਕ ਫਰੀਦ ਜੀ, ਅੰਗ ੧੩੭੯]

ਸਤਿਗੁਰੂ ਜੀ ਵਿਛੋੜੇ ਦੇ ਦੁੱਖ ਨੂੰ ਇਸ ਪ੍ਰਕਾਰ ਕਥਨ ਕਰਦੇ ਹਨ। ਜੈਸਾ ਕਿ :

**ਵਿਛੋੜਾ ਸੁਣੇ ਡੁਖੁ ਵਿਣੁ ਡਿਠੇ ਮਰਿਓਦਿ ॥**
**ਬਾਝੁ ਪਿਆਰੇ ਆਪਣੇ ਬਿਰਹੀ ਨ ਧੀਰੋਦਿ ॥੩॥** [ਵਾਰ ਮਾਰੂ ਮਹਲਾ ੫, ਅੰਗ ੧੧੦੦]

ਜਿਨ੍ਹਾਂ ਨੂੰ ਪਤੀ-ਪ੍ਰਮੇਸ਼ਰ ਪ੍ਰਾਪਤ ਨਹੀਂ ਹੋਇਆ ਉਨ੍ਹਾਂ ਨੂੰ ਪ੍ਰਤੱਖ, **ਵਾ—**ਮਨੁੱਖਾ ਸਰੀਰ ਰੂਪ ਹਾੜ ਦਾ ਮਹੀਨਾ ਤਪਾਉਂਦਾ ਹੈ।

## *ਜਗਜੀਵਨ ਪੁਰਖੁ ਤਿਆਗਿ ਕੈ; ਮਾਣਸ ਸੰਦੀ ਆਸ ॥*

ਜੋ ਸਾਰੇ ਜਗ=ਸੰਸਾਰ ਦਾ ਜੀਵਨ ਰੂਪ ਹੈ ਐਸੇ ਪੁਰਖੁ=ਵਿਆਪਕ ਅਕਾਲ ਪੁਰਖ ਨੂੰ ਤਿਆਗਿ ਕੈ=ਛੱਡ ਕੇ ਜੋ ਮਾਣਸ=ਮਨੁੱਖ ਸੰਦੀ=ਦੀ ਸਹਾਇਤਾ ਦੀ ਆਸ=ਇੱਛਾ ਰੱਖਦਾ ਹੈ। ਉਸ ਦੀ ਇਹ ਆਸਾ ਬਿਅਰਥ ਹੈ। ਜੈਸਾ ਕਿ :

੧. **ਮਾਨੁਖ ਕੀ ਟੇਕ ਬ੍ਰਿਥੀ ਸਭ ਜਾਨੁ ॥ ਦੇਵਨ ਕਉ ਏਕੈ ਭਗਵਾਨੁ ॥** [ਗਉੜੀ ਮਹਲਾ ੫, ਅੰਗ ੨੮੧]

**੨. ਕਬੀਰ ਆਸਾ ਕਰੀਐ ਰਾਮ ਕੀ ਅਵਰੈ ਆਸ ਨਿਰਾਸ॥** [ਸਲੋਕ ਕਬੀਰ ਜੀ, ਅੰਗ ੧੩੬੯]

**੩. ਸਤਿਗੁਰ ਸਾਹਿਬੁ ਛਡਿ ਕੈ ਮਨਮੁਖੁ ਹੋਇ ਬੰਦੇ ਦਾ ਬੰਦਾ॥**

[ਭਾਈ ਗੁਰਦਾਸ ਜੀ, ਵਾਰ ੧੫, ਪਉੜੀ ੪]

**੪. ਸਚੁ ਦਾਤਾਰੁ ਵਿਸਾਰ ਕੈ ਮੰਗਤਿਆਂ ਨੋ ਮੰਗਣ ਜਾਹੀ॥**

[ਭਾਈ ਗੁਰਦਾਸ ਜੀ, ਵਾਰ ੧੫, ਪਉੜੀ ੬]

ਮਨੁੱਖ ਜਿਨ੍ਹਾਂ ਨੂੰ ਆਪਣੇ ਬਹੁਤ ਪਿਆਰੇ ਸੰਬੰਧੀ ਜਾਣ ਕੇ ਸਨੇਹ ਕਰਦਾ ਹੈ ਅਤੇ ਉਨ੍ਹਾਂ ਤੋਂ ਸਹਾਇਤਾ ਦੀ ਆਸ ਰੱਖਦਾ ਹੈ, ਇਹ ਸਭ ਮਤਲਬੀ ਲੋਗ ਹਨ। ਜੈਸਾ ਕਿ।

**੧. ਜੋ ਸੰਸਾਰੈ ਕੇ ਕੁਟੰਬ ਮਿਤ੍ਰ ਭਾਈ ਦੀਸਹਿ ਮਨ ਮੇਰੇ ਤੇ ਸਭਿ ਅਪਨੈ ਸੁਆਇ ਮਿਲਾਸਾ॥**
**ਜਿਤੁ ਦਿਨਿ ਉਨ੍ਹ ਕਾ ਸੁਆਉ ਹੋਇ ਨਾ ਆਵੈ ਤਿਤੁ ਦਿਨਿ ਨੇੜੈ ਕੋ ਨ ਢੁਕਾਸਾ॥**

[ਗੋਂਡ ਮਹਲਾ ੪, ਅੰਗ ੮੬੦]

**੨. ਮਨਮੁਖਾ ਕੇਰੀ ਦੋਸਤੀ ਮਾਇਆ ਕਾ ਸਨਬੰਧੁ॥**
**ਵੇਖਦਿਆ ਹੀ ਭਜਿ ਜਾਨਿ ਕਦੇ ਨਾ ਪਾਇਨਿ ਬੰਧੁ॥**
**ਜਿਚਰੁ ਪੈਨਨਿ ਖਾਵਨੇ ਤਿਚਰੁ ਰਖਨਿ ਗੰਢੁ॥**
**ਜਿਤੁ ਦਿਨਿ ਕਿਛੁ ਨਾ ਹੋਵਈ ਤਿਤੁ ਦਿਨਿ ਬੋਲਨਿ ਗੰਧੁ॥**

[ਵਾਰ ਰਾਮਕਲੀ ਮਹਲਾ ੫, ਅੰਗ ੯੫੯]

ਦੋ ਬੇੜੀਆਂ ਤੇ ਪੈਰ ਰੱਖਣ ਵਾਲਾ ਤਰ ਨਹੀਂ ਸਕਦਾ। ਇਸੇ ਤਰ੍ਹਾਂ ਇੱਕ ਪ੍ਰਮੇਸ਼ਰ ਨੂੰ ਛੱਡ ਕੇ ਬਹੁਤਿਆਂ ਮਨੁੱਖਾਂ, ਦੇਵੀ ਦੇਵਤਿਆਂ, ਪੀਰਾਂ-ਫ਼ਕੀਰਾਂ, ਤੇ ਆਸਾ ਰੱਖਣ ਵਾਲਾ, ਉਨ੍ਹਾਂ ਨੂੰ ਪੂਜਣ ਵਾਲਾ ਹਮੇਸ਼ਾਂ ਡੁਬਦਾ ਹੈ, ਦੁੱਖ ਪਾਉਂਦਾ ਹੈ।

**ਸਾਖੀ**—ਲਹੌਰ ਦੇ ਰਹਿਣ ਵਾਲਾ ਸਿੱਖ ਭਾਈ ਪਤੰਗ ਜਿਸ ਪਾਸ ਪਠਾਣ ਜਮਾਲੁਦੀਨ ਨੇ ਅਮਾਨਤ ਰੱਖੀ ਤੇ ਸਿੱਖ ਭੁੱਲ ਗਿਆ ਸਿੱਖ ਦੀ ਪੰਜਵੇਂ ਪਾਤਿਸ਼ਾਹ ਨੇ ਪੈਜ ਰੱਖੀ ਕਿਉਂਕਿ ਉਸ ਦਾ ਭਰੋਸਾ ਕੇਵਲ ਗੁਰੂ 'ਤੇ ਸੀ। ਪਠਾਣ ਦਾ ਭਰੋਸਾ ਇੱਕ ਤੇ ਨਾਂ ਹੋਣ ਕਰਕੇ ਉਸ ਦਾ ਹੱਥ ਸੜਿਆ। ਇਸ ਕਰਕੇ ਮਨੁੱਖਾਂ, ਦੇਵੀ ਦੇਵਤਿਆਂ ਵਲੋਂ ਸਹਾਇਤਾ ਦੀ ਆਸ ਛੱਡ ਕੇ ਇੱਕ ਪ੍ਰਮਾਤਮਾ ਦੀ ਆਸ ਰੱਖਣੀ ਚਾਹੀਦੀ ਹੈ।

## *ਦੂਐ ਭਾਇ ਵਿਗੁਚੀਐ; ਗਲਿ ਪਈ ਸੁ ਜਮ ਕੀ ਫਾਸ ॥*

ਦੁਯੈ=ਦ੍ਵੈਤ ਭਾਇ=ਭਾ ਵਿੱਚ ਪੈ ਕੇ ਹੋਰਨਾਂ ਨਾਲ ਪ੍ਰੇਮ ਪਾ ਕੇ ਵਿਗੁਚੀਐ=ਖਰਾਬ ਹੋਣਾ, ਖੁਆਰ ਹੋਣਾ ਹੁੰਦਾ ਹੈ। [ਵਿਗੁਚੀਐ=ਵਿਗੋਈ (ਕ੍ਰਿ: ਸੰਸਕ੍ਰਿਤ, ਵਿਗਤ=ਗੁਆਚੀ ਹੋਈ। ਪੰਜਾਬੀ—ਵਿਗੁਤ, ਵਿਗੁਤੀ, ਵਿਗੁਚ, ਕ੍ਰਿਯਾ, ਵਿਗੁਚਣਾ, ਇਸ ਤੋਂ ਵਿਗੋਚਾ, ਵਿਗੁਚਣਾ ਦਾ ਸੰਖੇਪ ਵਿਗੋਣਾ, ਇਸ ਤੋਂ ਵਿਗੋਈ ਆਦਿ) ਗੁਆਚੀ, ਖ਼ੁਆਰ ਹੋਈ, ਰੁਲੀ] ਐਸੇ ਪੁਰਸ਼ਾਂ ਦੇ ਅੰਤ ਨੂੰ ਗਲ ਵਿੱਚ ਜਮਾਂ ਦੀ ਫਾਸ=ਫਾਹੀ ਪੈਂਦੀ ਹੈ। ਜੋ ਮਾਇਆ ਵਾਸਤੇ ਦੇਵੀ ਦੇਵਤਿਆਂ ਦੀ ਭਾਵਨਾ ਵਿੱਚ ਲਗਦੇ ਹਨ ਉਹ ਲੋਕ-ਪ੍ਰਲੋਕ ਵਿੱਚ ਖੱਜਲ ਖੁਆਰ ਹੁੰਦੇ ਹਨ ਪਰ ਮਾਇਆ ਫਿਰ ਵੀ ਪੂਰਬਲੇ ਲਿਖੇ ਕਰਮਾਂ ਅਨੁਸਾਰ ਹੀ ਮਿਲਦੀ ਹੈ। ਜੈਸਾ ਕਿ:

**ਸੰਪੈ ਕਉ ਈਸਰੁ ਧਿਆਈਐ॥ ਸੰਪੈ ਪੁਰਬਿ ਲਿਖੇ ਕੀ ਪਾਈਐ॥**

[ਰਾਮਕਲੀ ਮਹਲਾ ੧, ਅੰਗ ੯੩੭]

ਅਜਿਹੇ ਮਾਇਆ ਦੇ ਇਛੁਕ ਦੁਨੀਆਦਾਰਾਂ ਲਈ ਇਸ ਪ੍ਰਕਾਰ ਫ਼ੁਰਮਾਇਆ ਹੈ। ਜੈਸਾ ਕਿ:

**ਵਡਾ ਹੋਆ ਦੁਨੀਦਾਰੁ ਗਲਿ ਸੰਗਲੁ ਘਤਿ ਚਲਾਇਆ॥** [ਵਾਰ ਆਸਾ ਮਹਲਾ ੧, ਅੰਗ ੪੬੪]

## ਜੇਹਾ ਬੀਜੈ ਸੋ ਲੁਣੈ;

ਜਿਹੋ ਜਿਹਾ ਕੋਈ ਬੀਜ ਧਰਤੀ ਵਿੱਚ ਬੀਜਦਾ ਹੈ ਉਹੋ ਜਿਹੀ ਹੀ ਫਸਲ ਲੁਣੈ=ਵਢਦਾ ਹੈ ਜਿਵੇਂ ਕਣਕ ਬੀਜ ਕੇ ਮੱਕੀ ਨਹੀਂ ਵੱਢੀਦੀ। ਮੱਕੀ ਬੀਜ ਕੇ ਕਣਕ ਪੈਦਾ ਨਹੀਂ ਹੁੰਦੀ ਭਾਵ ਕਿ ਜੋ ਬੀਜ ਬੀਜੋ ਸੋਈ ਧਰਤੀ ਨੇ ਕਈ ਗੁਣਾ ਕਰਕੇ ਬੀਜਣ ਵਾਲੇ ਨੂੰ ਦੇਣਾ ਹੁੰਦਾ ਹੈ। ਜੈਸਾ ਕਿ ਇਨ੍ਹਾਂ ਪ੍ਰਮਾਣਾ ਤੋਂ ਭੀ ਸਪਸ਼ਟ ਹੈ ਅਤੇ ਪ੍ਰਤੱਖ ਵੀ ਦੇਖੀਦਾ ਹੈ। ਜੈਸਾ ਕਿ :

੧. **ਆਪੇ ਬੀਜਿ ਆਪੇ ਹੀ ਖਾਹੁ ॥ ਨਾਨਕ ਹੁਕਮੀ ਆਵਹੁ ਜਾਹੁ ॥** [ਜਪੁਜੀ ਸਾਹਿਬ, ਅੰਗ ੪]

੨. **ਜੈਸਾ ਬੀਜਹਿ ਤੈਸਾ ਖਾਸਾ ॥੩॥** [ਗਉੜੀ ਮਹਲਾ ੫, ਅੰਗ ੧੭੬]

੩. **ਜੈਸਾ ਬੀਜੈ ਸੋ ਲੁਣੇ ਜੋ ਖਟੇ ਸੁੋ ਖਾਇ ॥** [ਸੂਹੀ ਮਹਲਾ ੧, ਅੰਗ ੭੩੦]

੪. **ਫਰੀਦਾ ਲੋੜੈ ਦਾਖ ਬਿਜਉਰੀਆਂ ਕਿਕਰਿ ਬੀਜੈ ਜਟੁ ॥**
**ਹੰਢੈ ਉਂਨ ਕਤਾਇਦਾ ਪੈਧਾ ਲੋੜੈ ਪਟੁ ॥੨੩॥** [ਸਲੋਕ ਫਰੀਦ ਜੀ, ਅੰਗ ੧੩੭੯]

ਇਸੇ ਤਰ੍ਹਾਂ ਸਰੀਰ ਰੂਪੀ ਧਰਤੀ ਵਿੱਚ ਜਿਹੋ ਜਿਹਾ ਕੋਈ ਸ਼ੁਭਾਸ਼ੁਭ ਕਰਮ ਰੂਪੀ ਬੀਜ ਬੀਜਦਾ ਹੈ ਉਸੇ ਤਰ੍ਹਾਂ ਦਾ ਹੀ ਦੁੱਖ, ਵਾ—ਸੁਖ ਰੂਪੀ ਫਲ ਵੱਢਦਾ ਹੈ, ਜਿਸ ਤਰ੍ਹਾਂ ਅਜ ਰਾਜੇ ਨੇ ਮਹਾਤਮਾ ਨੂੰ ਲਿੱਦ ਦੀ ਭੀਖਿਆ ਦਿੱਤੀ ਸੀ ਤੇ ਫਿਰ ਉਸ ਨੂੰ ਲਿਦ ਖਾਣੀ ਪਈ। ਜੈਸਾ ਕਿ :

**ਅਜੈ ਸੁ ਰੋਵੈ ਭੀਖਿਆ ਖਾਇ ॥** [ਵਾਰ ਰਾਮਕਲੀ ਮਹਲਾ ੧, ਅੰਗ ੯੫੩]

ਜ਼ਕਰੀਆ ਖ਼ਾਨ ਵਰਗੇ ਪਾਪੀਆਂ ਨੂੰ ਭਾਈ ਤਾਰੂ ਸਿੰਘ ਜੀ ਦੀ ਜੁੱਤੀ ਅੱਗੇ ਲੱਗ ਕੇ ਜਾਣਾ ਪਿਆ ਅਤੇ ਛੇਵੇਂ ਪਾਤਿਸ਼ਾਹ ਨੇ ਚੰਦੂ ਦੇ ਨੱਕ ਵਿੱਚ ਨਕੇਲ ਪਾ ਕੇ ਉਸ ਦੇ ਕਰਮਾਂ ਦਾ ਫਲ ਭੁਗਤਾਇਆ ਤੇ ਅੰਤ ਨੂੰ ਪਾਪੀ ਟਕਾ-ਟਕਾ ਮੰਗ ਕੇ ਮਰਿਆ। ਜੈਸਾ ਕਿ :

੧. **ਜੇਹਾ ਬੀਜੈ ਸੋ ਲੁਣੈ ਕਰਮਾ ਸੰਦੜਾ ਖੇਤੁ ॥** [ਬਾਰਹ ਮਾਹਾ ਮਾਂਝ ਮਹਲਾ ੫, ਅੰਗ ੧੩੪]

੨. **ਮਤੁ ਕੋ ਜਾਣੈ ਜਾਇ ਅਗੈ ਪਾਇਸੀ ॥ ਜੇਹੇ ਕਰਮ ਕਮਾਇ ਤੇਹਾ ਹੋਇਸੀ ॥**
[ਸੂਹੀ ਮਹਲਾ ੧, ਅੰਗ ੭੩੦]

੩. **ਕਰਮ ਧਰਤੀ ਸਰੀਰੁ ਜੁਗ ਅੰਤਰਿ ਜੋ ਬੋਵੈ ਸੋ ਖਾਤਿ ॥** [ਸਿਰੀਰਾਗੁ ਮਹਲਾ ੫, ਅੰਗ ੭੮]

੪. **ਖੇਤਿ ਸਰੀਰਿ ਜੋ ਬੀਜੀਐ ਸੋ ਅੰਤਿ ਖਲੋਆ ਆਇ ॥** [ਸਲੋਕ ਮਹਲਾ ੩, ਅੰਗ ੧੪੧੭]

੫. **ਮੰਦਾ ਚੰਗਾ ਆਪਣਾ ਆਪੇ ਹੀ ਕੀਤਾ ਪਾਵਣਾ ॥** [ਵਾਰ ਆਸਾ ਮਹਲਾ ੧, ਅੰਗ ੪੭੦]

## ਮਥੈ ਜੋ ਲਿਖਿਆਸੁ ॥

ਮਥੈ=ਮਸਤਕਿ ਉਪਰ ਜੋ ਲੇਖ ਕਰਮਾਂ ਅਨੁਸਾਰ ਲਿਖੇ ਹਨ ਉਨ੍ਹਾਂ ਅਨੁਸਾਰ ਹੀ ਧਨ ਦੀ ਪ੍ਰਾਪਤੀ ਹੁੰਦੀ ਹੈ। ਜੈਸਾ ਕਿ :

੧. **ਮਸਤਕਿ ਲਿਖਿਅੜਾ ਲੇਖੁ ਪੁਰਬਿ ਕਮਾਇਆ ਜੀਉ ॥**
**ਲੇਖੁ ਨ ਮਿਟਈ ਪੁਰਬਿ ਕਮਾਇਆ ਕਿਆ ਜਾਣਾ ਕਿਆ ਹੋਸੀ ॥**
(ਧਨਾਸਰੀ ਮਹਲਾ ੧, ਅੰਗ ੬੮੯]

੨. **ਵਿਣੁ ਕਰਮਾ ਕਿਛੁ ਪਾਈਐ ਨਾਹੀ ਜੇ ਬਹੁਤੇਰਾ ਧਾਵੈ ॥** [ਤਿਲੰਗ ਮਹਲਾ ੧, ਅੰਗ ੭੨੨]

੩. **ਲੇਖੁ ਨ ਮਿਟਈ ਹੇ ਸਖੀ ਜੋ ਲਿਖਿਆ ਕਰਤਾਰਿ ॥** [ਰਾਮਕਲੀ ਮਹਲਾ ੧, ਅੰਗ ੯੩੭]

**ਸਾਖੀ ਮਾਇਆ ਅਤੇ ਕਰਮਾਂ ਦੀ**—ਇਕ ਵਾਰ ਕਰਮਾਂ ਦਾ ਅਤੇ ਮਾਇਆ ਦਾ ਸੰਬਾਦ ਹੋਇਆ ਮਾਇਆ ਕਹਿਣ ਲੱਗੀ ਕਿ ਮੈਂ ਤਾਕਤਵਾਰ ਹਾਂ, ਕੰਗਾਲ ਤੋਂ ਧਨੀ ਬਣਾ ਸਕਦੀ ਹਾਂ। ਕਰਮ ਕਹਿਣ ਲੱਗੇ ਧਨੀ ਜਾਂ ਕੰਗਾਲ ਬਣਾਉਣਾ ਸਾਡੇ ਵਸ ਹੈ। ਇਸ ਝਗੜੇ ਦਾ ਅੰਤ ਇਸ ਗੱਲ ਤੇ ਹੋਇਆ ਕਿ ਮਾਇਆ ਕਹਿਣ ਲੱਗੀ ਕਿ ਜੋ ਉਹ ਸਾਹਮਣੇ ਗ਼ਰੀਬ ਲੱਕੜਹਾਰਾ ਹੈ ਮੈਂ ਉਸ ਨੂੰ ਧਨੀ ਬਣਾਉਂਦੀ ਹਾਂ, ਫਿਰ ਇਸ ਨੂੰ ਮਿਹਨਤ ਨਹੀਂ ਕਰਨੀ ਪਵੇਗੀ। ਜੇ ਤੁਹਾਡੇ ਵਿੱਚ ਕੋਈ ਸ਼ਕਤੀ ਹੈ ਤਾਂ ਇਸ ਨੂੰ ਅਮੀਰ ਬਣਨ ਤੋਂ ਰੋਕਣਾ ਕਰੋ। ਕਰਮ ਕਹਿਣ ਲਗੇ ਕਿ ਸਾਡੀ ਸ਼ਕਤੀ ਬਿਨਾਂ ਇਹ ਧਨੀ ਨਹੀਂ ਬਣ ਸਕਦਾ। ਮਾਇਆ ਨੇ ਲੱਕੜਹਾਰੇ ਨੂੰ ਇੱਕ ਅਮੋਲਕ ਲਾਲ ਦਿੱਤਾ, ਇਹ ਲਾਲ ਲੈ ਕੇ ਇਸ ਨੇ ਜੇਬ ਵਿੱਚ ਪਾ ਲਿਆ, ਜਦੋਂ ਨਦੀ ਵਿੱਚ ਪਾਣੀ ਪੀਣ ਲੱਗਾ ਤਾਂ ਨਦੀ ਵਿੱਚ ਡਿੱਗ ਪਿਆ। ਦੂਜੇ ਦਿਨ ਫਿਰ ਲੱਕੜਾਂ ਕੱਟਣ ਗਿਆ ਤਾਂ ਮਾਇਆ ਨੇ ਲਾਲ ਬਾਬਤ ਪੁੱਛਿਆ ਤਾਂ ਇਸ ਨੂੰ ਦੱਸ ਦਿੱਤਾ ਕਿ ਉਹ ਨਦੀ ਵਿੱਚ ਡਿੱਗ ਪਿਆ ਹੈ। ਫਿਰ ਮੋਹਰਾਂ ਦੀ ਥੈਲੀ ਦਿੱਤੀ ਤਾਂ ਇਹ ਥੈਲੀ ਘਰ ਲੈ ਆਇਆ ਥੈਲੀ ਰੱਖ ਦਿੱਤੀ ਤੇ ਥਕਿਆ ਹੋਇਆ ਪਾਣੀ ਪੀਣ ਲੱਗਾ ਤਾਂ ਥੈਲੀ ਗੁਆਂਢਣ ਲੈ ਗਈ। ਫਿਰ ਲੱਕੜਾਂ ਕੱਟਣ ਗਿਆ ਤਾਂ ਇੱਕ ਬਹੁਮੁਲਾ ਹਾਰ ਦਿੱਤਾ, ਉਸ ਨੇ ਪੱਗ 'ਤੇ ਟੰਗ ਲਿਆ, ਜਿਸ ਨੂੰ ਇੱਕ ਇੱਲ ਨੇ ਚਮਕੀਲਾ ਪਦਾਰਥ ਵੇਖ ਕੇ ਝਪਟ ਮਾਰੀ ਤੇ ਹਾਰ ਨੂੰ ਉਡਾ ਕੇ ਆਲ੍ਹਣੇ ਵਿੱਚ ਲੈ ਗਈ। ਕਰਮਾਂ ਨੇ ਕਿਹਾ ਕਿ ਤੂੰ ਦੱਸ ਕਿਵੇਂ ਧਨੀ ਬਣਾ ਸਕਦੀ ਹੈਂ। ਮਾਇਆ ਨੇ ਆਖਿਆ ਤੁਸੀਂ ਬਣਾਉ ਮੈਂ ਵੇਖਣਾ ਚਾਹੁੰਦੀ ਹਾਂ ਕਰਮ ਦੇਵਤੇ ਨੇ ਦੋ ਪੈਸੇ ਦਿੱਤੇ, ਲੱਕੜਹਾਰੇ ਨੇ ਉਸ ਦੀ ਮੱਛੀ ਖ਼ਰੀਦੀ। ਜਦੋਂ ਲੱਕੜਹਾਰੇ ਨੇ ਮੱਛੀ ਨੂੰ ਪਾੜ੍ਹਿਆ ਵਿੱਚੋਂ ਲਾਲ ਨਿਕਲ ਆਇਆ। ਕਿਉਂਕਿ ਨਦੀ ਵਿੱਚ ਡਿਗਿਆ ਲਾਲ ਇਸ ਨੇ ਹੀ ਨਿਗਲਿਆ ਸੀ ਕਿਉਂਕਿ ਕਰਮ ਦੇਵਤੇ ਦਾ ਪ੍ਰੇਰਿਆ ਹੋਇਆ ਮਛੇਰਾ ਇਸ ਮੱਛੀ ਨੂੰ ਪਕੜ ਲਿਆਇਆ ਜਿਸ ਤੋਂ ਲੱਕੜਹਾਰੇ ਨੇ ਖ਼ਰੀਦੀ। ਜਦੋਂ ਮੱਛੀ ਦੇ ਪੇਟ ਵਿੱਚੋਂ ਲਾਲ ਨਿਕਲਿਆ ਤਾਂ ਖ਼ੁਸ਼ ਹੋ ਕੇ ਉੱਚੀ-ਉੱਚੀ ਕਹਿਣ ਲੱਗਾ ਕਿ ਗੁਆਚੀ ਹੋਈ ਵਸਤੂ ਲੱਭ ਗਈ। ਇਹ ਗੱਲ ਨੂੰ ਸੁਣਕੇ ਗੁਆਂਢਣ ਭੈ-ਭੀਤ ਹੋ ਗਈ ਕਿ ਇਹਨਾਂ ਨੂੰ ਮੋਹਰਾਂ ਦੀ ਥੈਲੀ ਦਾ ਪਤਾ ਲੱਗ ਗਿਆ ਤੇ ਸੋਚਿਆ ਕਿ ਪੁਲਿਸ ਦੇ ਆਉਣ ਤੋਂ ਪਹਿਲਾਂ ਥੈਲੀ ਗਾਇਬ ਕਰ ਦਈਏ। ਜਦੋਂ ਮੋਹਰਾਂ ਮੇਰੇ ਘਰ ਦੀ ਬਜਾਇ ਇਹਨਾਂ ਦੇ ਘਰ ਤੋਂ ਮਿਲੀਆਂ ਤਾਂ ਆਪੇ ਝੂਠੇ ਪੈਣਗੇ। ਇਹ ਸੋਚ ਕੇ ਮੋਘੇ ਦੇ ਵਿੱਚ ਦੀ ਮੋਹਰਾਂ ਦੀ ਥੈਲੀ ਉਹਨਾਂ ਦੇ ਘਰ ਸੁੱਟ ਦਿੱਤੀ। ਲੱਕੜਹਾਰਾ ਬੜਾ ਖ਼ੁਸ਼ ਹੋਇਆ ਕਿ ਰੱਬ ਜਦੋਂ ਖ਼ੁਸ਼ ਹੁੰਦਾ ਹੈ ਤਾਂ ਮੋਘਾ ਪਾੜ ਕੇ ਦਿੰਦਾ ਹੈ। ਫਿਰ ਉਹ ਮੱਛੀ ਨੂੰ ਰਿੰਨ੍ਹਣ ਵਾਸਤੇ ਲੱਕੜਾਂ ਕੱਟਣ ਲਈ ਪਿਪਲ 'ਤੇ ਚੜ੍ਹਿਆ ਤੇ ਆਲ੍ਹਣੇ ਵਿੱਚ ਪਿਆ ਹਾਰ ਭੀ ਮਿਲ ਗਿਆ। ਸੋ ਇਉਂ ਮੱਥੇ ਦੇ ਕਰਮਾਂ ਅਨੁਸਾਰ ਹੀ ਪਦਾਰਥ ਪ੍ਰਾਪਤ ਹੋਇਆ ਕਰਦੇ ਹਨ। ਇਹੋ ਜਿਹੀਆਂ ਸਾਖੀਆਂ ਭਾਵੇਂ ਆਮ ਕਰਕੇ ਕਲਪਿਤ ਹੀ ਹੋਇਆ ਕਰਦੀਆਂ ਹਨ ਪਰ ਇਨ੍ਹਾਂ ਦਾ ਸਿਧਾਂਤ ਸਰਲ ਰੂਪ ਨੂੰ ਪ੍ਰਗਟ ਕਰਨਾ ਹੁੰਦਾ ਹੈ ਜੈਸਾ ਕਿ ਕਰਮਾਂ ਤੇ ਲੱਛਮੀ ਦੇ ਸੰਵਾਦ ਦਾ ਭਾਵ ਗੁਰਬਾਣੀ ਦੀ ਇਸ ਤੁਕ ਨੂੰ ਸਰਲ ਰੂਪ ਵਿੱਚ ਪ੍ਰਗਟ ਕਰਦਾ ਹੈ ਕਿ ਮੱਥੇ ਦੇ ਲੇਖ ਜੋ ਲਿਖੇ ਹਨ ਉਹ ਅਮੇਟ ਹਨ। ਉਨ੍ਹਾਂ ਨੂੰ ਕੇਵਲ ਗੁਰੂ ਪੀਰ ਹੀ ਸੂਲੀ ਤੋਂ ਸੂਲ, ਸੈਂਕੜੇ ਜਨਮਾਂ ਤੋਂ ਇੱਕ ਰਾਤ ਵਿੱਚ ਸੈਂਕੜੇ ਜਨਮ ਭੁਗਤਾਉਣ ਦੀ ਸਮਰੱਥਾ ਰੱਖਦੇ ਹਨ।

## *ਰੈਣਿ ਵਿਹਾਣੀ ਪਛੁਤਾਣੀ; ਉਠਿ ਚਲੀ ਗਈ ਨਿਰਾਸ ॥*

ਜਦੋਂ ਉਮਰ ਰੂਪੀ ਰੈਣਿ=ਰਾਤ ਪ੍ਰਭੂ ਪ੍ਰਾਪਤੀ ਤੋਂ ਬਿਨਾਂ ਵਿਹਾਣੀ=ਬਤੀਤ ਹੋ ਗਈ ਤਾਂ ਪਿੱਛੋਂ ਜੀਵ ਰੂਪ ਇਸਤਰੀ ਪਛੁਤਾਣੀ=ਪਛਤਾਉਂਦੀ ਹੋਈ ਅੰਤ ਨੂੰ ਹੱਥ ਝਾੜ ਕੇ ਹਾਰੇ ਹੋਏ ਜੁਆਰੀ ਦੀ ਤਰ੍ਹਾਂ ਸੰਸਾਰ ਤੋਂ ਉਠ ਕੇ ਪ੍ਰਲੋਕ ਨੂੰ ਨਿਰਾਸ ਹੋ ਕੇ ਚਲੀ ਗਈ, ਕੁਝ ਵੀ ਪੱਲੇ ਨਹੀਂ ਪਿਆ। ਜੈਸਾ ਕਿ :

**ਚਲੇ ਜੁਆਰੀ ਦੁਇ ਹਥ ਝਾਰਿ ॥੪॥੨॥** [ਭੈਰਉ ਕਬੀਰ ਜੀ, ਅੰਗ ੧੧੫੮]

ਸਾਕਤ ਪੁਰਸ਼ਾਂ ਦੀ ਜਿੰਦ ਸਾਰੀ ਉਮਰ, ਜਿਨ੍ਹਾਂ ਪਦਾਰਥਾਂ, ਵਿਸ਼ਿਆਂ ਦੇ ਭੋਗਣ ਵਿੱਚ, ਸੁੱਖ ਦੇ ਸਾਧਨਾਂ

ਵਿੱਚ ਗ੍ਰਸੀ ਹੋਈ ਸੀ, ਅੰਤ ਨੂੰ ਕਾਲ ਤੋਂ, ਜਮਾਂ ਦੀ ਫਾਹੀ ਤੋਂ, ਸਭ ਸੰਬੰਧੀ, ਮਿੱਤਰ ਆਦਿ ਵੀ ਨਹੀਂ ਛੁਡਾ ਸਕਦੇ ਇਹ ਵੇਖ ਕੇ ਸਭ ਤੋਂ ਨਿਰਾਸ ਹੋ ਕੇ, ਪਸ਼ਚਾਤਾਪ ਕਰਦੀ ਹੋਈ ਸਾਕਤ ਪੁਰਸ਼ਾਂ ਦੀ ਨਿਮਾਣੀ ਜਿੰਦ ਜਮਾਂ ਦੇ ਵੱਸ ਪੈ ਕੇ ਚਲੀ ਗਈ ਤੇ ਮਨੁੱਖਾ ਜਨਮ ਰੂਪੀ ਰਾਤ ਵਿਅਰਥ ਬਤੀਤ ਹੋ ਗਈ। ਸੰਬੰਧੀ, ਸਰੀਰ ਅਤੇ ਇੰਦ੍ਰੇ ਸਭ ਇਥੇ ਹੀ ਰਹਿ ਗਏ। ਜੈਸਾ ਕਿ :

**ਸੰਗਿ ਨ ਸਾਥੀ ਗਵਨੁ ਇਕੇਲਾ ॥੨॥** [ਸੂਹੀ ਰਵਿਦਾਸ ਜੀ, ਅੰਗ ੭੯੩]

ਅੱਗੇ ਜਾ ਕੇ ਮੁਕਤੀ ਪ੍ਰਾਪਤ ਨਹੀਂ ਹੁੰਦੀ, ਜਮਾਂ ਦੀ ਫਾਹੀ ਪੈ ਜਾਂਦੀ ਹੈ। ਸਤਿਗੁਰਾਂ ਨੂੰ ਗੁਰਸਿਖਾਂ ਨੇ ਪ੍ਰਸ਼ਨ ਕੀਤਾ ਕਿ ਸਤਿਗੁਰੂ ਜੀ ! ਫਿਰ ਮੁਕਤੀ ਕਿਸਨੂੰ ਪ੍ਰਾਪਤ ਹੁੰਦੀ ਹੈ ਤਾਂ ਸਤਿਗੁਰੂ ਜੀ ਨੇ ਪਾਵਨ ਫ਼ੁਰਮਾਨ ਕੀਤਾ।

## *ਜਿਨ ਕੌ ਸਾਧੂ ਭੇਟੀਐ; ਸੋ ਦਰਗਹ ਹੋਇ ਖਲਾਸੁ ॥*

ਜਿਨ ਕੌ=ਜਿਨ੍ਹਾਂ ਜਗਿਆਸੂਆਂ ਨੂੰ ਸਾਧੂ=ਸਤਪੁਰਸ਼ਾਂ ਦੀ ਸੰਗਤ ਭੇਟੀਐ=ਮਿਲੀ ਹੈ, ਸੋ=ਉਹ ਪੁਰਸ਼ ਦਰਗਹ=ਪ੍ਰਮੇਸ਼ਰ ਦੇ ਨਿਆਂ ਅਸਥਾਨ ਭਾਵ ਧਰਮਰਾਜ ਦੀ ਕਚਹਿਰੀ ਵਿੱਚ ਜਮਾਂ ਦੀ ਬੰਦੀ ਤੋਂ ਖਲਾਸੁ=ਛੁਟ ਗਏ ਹਨ। ਜੈਸਾ ਕਿ :

੧. **ਸੰਤਨ ਮੋਕਉ ਪੂੰਜੀ ਸਉਪੀ ਤਉ ਉਤਰਿਆ ਮਨ ਕਾ ਧੋਖਾ ॥**
**ਧਰਮ ਰਾਇ ਅਬ ਕਹਾ ਕਰੈਗੋ ਜਉ ਫਾਟਿਓ ਸਗਲੋ ਲੇਖਾ ॥** [ਸੋਰਠਿ ਮਹਲਾ ੫, ਅੰਗ ੬੧੪]

੨. **ਇਹ ਨੀਸਾਣੀ ਸਾਧ ਕੀ ਜਿਸੁ ਭੇਟਤ ਤਰੀਐ ॥** [ਗਉੜੀ ਕੀ ਵਾਰ ਮਃ ੫, ਅੰਗ ੩੨੦]

ਐਸੇ ਸਤ ਪੁਰਸ਼ ਜੋ ਸੰਸਾਰ ਵਿੱਚ ਜੀਵਨ ਮੁਕਤ ਹਨ, ਤਿਨਾਂ ਦੀ ਸੰਗਤ ਵਿੱਚ ਮਿਲ ਕੇ ਹੀ ਮਾਇਆ ਦੇ ਬੰਦੀਖਾਨੇ ਤੋਂ, ਜਨਮ ਮਰਨ ਦੇ ਬੰਦੀਖਾਨੇ ਤੋਂ, ਹਉਮੈ ਦੇ ਬੰਦੀਖਾਨੇ ਤੋਂ ਖਲਾਸੁ=ਮੁਕਤ ਹੋਈਦਾ ਹੈ।

## *ਕਰਿ ਕਿਰਪਾ ਪ੍ਰਭ ਆਪਣੀ; ਤੇਰੇ ਦਰਸਨ ਹੋਇ ਪਿਆਸ ॥*

ਹੇ ਪ੍ਰਭ=ਸਮਰਥ ਵਾਹਿਗੁਰੂ ! ਆਪਣੀ ਕਿਰਪਾ ਕਰੋ, ਆਪਣੇ ਦਰਸ਼ਨ ਬਖ਼ਸ਼ੋ, ਮੇਰੇ ਮਨ ਵਿੱਚ ਆਪ ਜੀ ਦੇ ਦਰਸ਼ਨਾਂ ਦੀ ਪਿਆਸ ਲੱਗੀ ਹੋਈ ਹੈ।

ਕਿਰਪਾ ਪੰਜ ਤਰ੍ਹਾਂ ਦੀ ਹੈ—੧. ਪ੍ਰਮੇਸ਼ਰ ਦੀ ਕਿਰਪਾ ਕਿ ਮਨੁੱਖਾ ਜਨਮ ਦੀ ਬਖ਼ਸ਼ਿਸ਼ ਹੋਈ ਹੈ। ੨. ਗੁਰੂ ਦੀ ਕਿਰਪਾ ਕਿ ਨਾਮ ਦੀ ਪ੍ਰਾਪਤੀ ਹੋਈ। ੩, ਕਰਮਾਂ ਦੀ ਕਿਰਪਾ ਕਿ ਚੰਗੀ ਬੁੱਧੀ ਹੋਵੇ। ੪. ਸਾਧਸੰਗਤਿ ਦੀ ਕਿਰਪਾ ਰਹਿਣੀ ਬਹਿਣੀ ਸਹਿਣੀ ਤੇ ਕਹਿਣੀ ਦਾ ਪਤਾ ਲੱਗਣਾ। ੫. ਜੀਵਾਂ ਦੀ ਆਪਣੀ ਕ੍ਰਿਪਾ ਕਿ ਉਦਮ ਧਾਰ ਕੇ ਨਾਮ ਜਪਣਾ। ਇਸੇ ਤਰ੍ਹਾਂ ਦਰਸ਼ਨ ਚਾਰ ਤਰ੍ਹਾਂ ਦੇ ਹਨ—੧. ਚਿਤਰ ਦਰਸ਼ਨ, ੨, ਸੁਪਨ ਦਰਸ਼ਨ, ੩. ਸ੍ਰਵਣ ਦਰਸ਼ਨ, ੪. ਪ੍ਰਤੱਖ ਦਰਸ਼ਨ। ਹੇ ਪ੍ਰਮੇਸ਼ਰ ਕਿਰਪਾ ਕਰਕੇ ਪ੍ਰਤੱਖ ਹੋ ਕੇ ਦਰਸ਼ਨ ਦੇਣਾ ਕਰੋ, ਜਿਸ ਤਰ੍ਹਾਂ ਧੰਨੇ ਭਗਤ ਨੂੰ ਬਖ਼ਸ਼ੇ ਸਨ। ਭਾਵੇਂ ਆਪ ਬਿਆਪਕ ਹੋ ਪਰ ਸਾਡੇ ਮਨ ਬੁੱਧ ਨੇਤਰਾਂ ਵਿੱਚ ਭਰਮ ਦੇ ਫੋਲੇ ਪਏ ਹਨ, ਆਪ ਕਿਰਪਾ ਕਰਕੇ ਵੈਰਾਗ ਬਿਬੇਕ ਰੂਪ ਨੇਤਰ ਬਖ਼ਸ਼ੋ ਤਾਂ ਕਿ ਮੈਂ ਘਟਾਂ-ਘਟਾਂ ਵਿੱਚ ਆਪ ਜੀ ਦੇ ਦਰਸ਼ਨ ਕਰ ਸਕਾਂ, ਮੇਰੇ ਮਨ ਵਿੱਚ ਆਪ ਜੀ ਦੇ ਦਰਸ਼ਨਾਂ ਦੀ ਪਿਆਸ ਲੱਗੀ ਹੋਈ ਹੈ। ਜੈਸਾ ਕਿ :

੧. **ਦਰਸਨ ਪਿਆਸੀ ਦਿਨਸੁ ਰਾਤਿ ਚਿਤਵਉ ਅਨਦਿਨੁ ਨੀਤ ॥**
[ਜੈਤਸਰੀ ਮਹਲਾ ੫, ਅੰਗ ੭੦੩]

੨. **ਬਿਨੁ ਮਿਲਬੇ ਨਾਹੀ ਸੰਤੋਖਾ ਪੇਖਿ ਦਰਸਨੁ ਨਾਨਕ ਜੀਜੈ ॥੨॥੧॥**
[ਕਲਿਆਨੁ ਮਹਲਾ ੫, ਅੰਗ ੧੩੨੧]

੩. **ਦਰਸਨ ਕੀ ਪਿਆਸਾ ਘਣੀ ਭਾਣੈ ਮਨਿ ਭਾਈਐ ॥** [ਆਸਾ ਮਹਲਾ ੧, ਅੰਗ ੪੨੧]

## *ਪ੍ਰਭ, ਤੁਧੁ ਬਿਨੁ ਦੂਜਾ ਕੋ ਨਹੀ; ਨਾਨਕ ਕੀ ਅਰਦਾਸਿ ॥*

ਸਤਿਗੁਰੂ ਦੀ ਫ਼ੁਰਮਾਨ ਕਰਦੇ ਹਨ ਕਿ ਹੇ ਪ੍ਰਭ=ਮਾਲਕ ਵਾਹਿਗੁਰੂ ਮੈਨੂੰ ਆਪ ਜੀ ਤੋਂ ਬਿਨਾਂ ਹੋਰ ਕੋਈ ਦੂਜਾ ਸਮਰਥ ਨਹੀਂ ਦਿੱਸਦਾ ਹੈ, ਇਸ ਲਈ ਤੁਹਾਡੇ ਹੀ ਚਰਨਾਂ ਵਿੱਚ ਮੇਰੀ ਅਰਦਾਸ ਬੇਨਤੀ ਹੈ ਕਿ ਕਿਰਪਾ ਕਰਕੇ ਦਰਸ਼ਨ ਦੇਣਾ ਕਰੋ। **ਵਾ:** ਹੇ ਪ੍ਰਭੂ ਤੇਰੇ ਤੋਂ ਬਿਨਾਂ ਹੋਰ ਕੋਈ ਰੱਖਿਆ ਕਰਨ ਵਾਲਾ ਨਹੀਂ ਹੈ, ਇਸ ਲਈ ਆਪ ਜੀ ਦੇ ਚਰਨਾਂ ਵਿੱਚ ਅਰਦਾਸ ਹੈ ਕਿ ਆਪ ਮੇਰੀ ਲੋਕ ਪ੍ਰਲੋਕ ਵਿੱਚ ਰੱਖਿਆ ਕਰੋ, ਜੋ ਸੰਸਾਰ ਦੇ ਸੰਬੰਧੀ ਹਨ, ਇਨ੍ਹਾਂ ਨੇ ਪ੍ਰਲੋਕ ਵਿੱਚ ਤਾਂ ਸਹਾਇਤਾ ਕੀ ਕਰਨੀ ਹੈ, ਸਗੋਂ ਉਹ ਤਾਂ ਇਥੇ ਹੀ ਸਾਥ ਛੱਡ ਜਾਂਦੇ ਹਨ। ਜੈਸਾ ਕਿ :

**ਮਾਤ ਪਿਤਾ ਬਨਿਤਾ ਸੁਤ ਬੰਧਪ ਇਸਟ ਮੀਤ ਅਰੁ ਭਾਈ॥**
**ਪੂਰਬ ਜਨਮ ਕੇ ਮਿਲੇ ਸੰਜੋਗੀ ਅੰਤਹਿ ਕੋ ਨ ਸਹਾਈ॥** [ਜੈਤਸਰੀ ਮਹਲਾ ੫, ਅੰਗ ੭੦੦]

## *ਆਸਾੜੁ ਸੁਹੰਦਾ ਤਿਸੁ ਲਗੈ; ਜਿਸੁ ਮਨਿ ਹਰਿ ਚਰਣ ਨਿਵਾਸ ॥੫॥*

ਪ੍ਰਤੱਖ, **ਵਾ:** ਮਨੁੱਖਾ ਸਰੀਰ ਰੂਪ ਹਾੜ ਦਾ ਮਹੀਨਾ ਉਸ ਨੂੰ ਸ਼ੋਭਨੀਕ ਹੈ ਜਿਸ ਦੇ ਮਨ ਵਿੱਚ ਹਰਿ=ਵਾਹਿਗੁਰੂ ਦੇ ਚਰਨਾਂ ਦਾ ਨਿਵਾਸ ਹੈ।

੧. ਜਿਸ ਤਰ੍ਹਾਂ ਭਾਈ ਗੋਂਦਾ ਜੀ ਨੇ ਕਾਬਲ ਵਿੱਚ ਬੈਠ ਕੇ ਚਰਨਾਂ ਦਾ ਧਿਆਨ ਕਰਕੇ ਲਿਵ ਲਾਈ ਸੀ। ਜਿਸ ਕਰਕੇ ਸਤਿਗੁਰੂ ਹਰਿ ਰਾਇ ਸਾਹਿਬ ਜੀ ਇੱਕ ਰਸ ਅਡੋਲ ਸਿੰਘਾਂਸਨ ਉੱਤੇ ਬਿਰਾਜਮਾਨ ਰਹੇ।

੨. ਭੀਮ ਚੰਦ ਪਹਾੜੀ ਰਾਜੇ ਦੇ ਵਜੀਰ ਦੇਵੀ ਦਾਸ ਨੂੰ ਸਤਿਗੁਰਾਂ ਦੀ ਉਸਤਤਿ ਕਰਨ ਕਰਕੇ ਲੋਹੇ ਦੇ ਤੋੜ (ਸਲਾਈਆਂ) ਫੇਰ ਕੇ ਪਹਾੜੀ ਤੋਂ ਸੁੱਟਿਆ ਤਾਂ ਸਤਿਗੁਰੂ ਜੀ ਨੇ ਰੱਖਿਆ ਕੀਤੀ। ਕਿਉਂਕਿ ਇਸ ਨੇ ਗੁਰੂ ਕਲਗੀਧਰ ਪਾਤਿਸ਼ਾਹ ਜੀ ਦੇ ਚਰਨਾਂ ਦਾ ਧਿਆਨ ਧਰਿਆ ਹੋਇਆ ਸੀ। ਤੇ ਤੋੜ ਸਤਿਗੁਰਾਂ ਦੇ ਚਰਨਾਂ ਵਿੱਚ ਹੀ ਫਿਰ ਗਏ। ਸਤਿਗੁਰੂ ਜੀ, ਵਾ—ਪ੍ਰਮੇਸ਼ਰ ਦੇ ਅੰਤ੍ਰੀਵ ਚਰਨ ਕਿਹੜੇ ਹਨ ? ਇਸ ਦਾ ਉੱਤਰ ਬਾਣੀ ਵਿੱਚ ਕਥਨ ਹੈ। ਜੈਸਾ ਕਿ :

**੧. ਚਿਤ ਚਰਨ ਨਾਮ॥** [ਦਸਮ, ਅੰਗ ੪]

**੨. ਹਿਰਦੈ ਚਰਣ ਸਬਦੁ ਸਤਿਗੁਰ ਕੋ ਨਾਨਕ ਬਾਂਧਿਓ ਪਾਲ॥**
[ਧਨਾਸਰੀ ਮਹਲਾ ੫, ਅੰਗ ੬੮੦]

ਐਸੇ ਚਰਨਾਂ ਨਾਲ ਜੁੜੇ ਗੁਰਮੁਖਾਂ ਨੂੰ ਫੇਰ ਜਮਾਨੇ ਦੀ ਆਸਾ ਤ੍ਰਿਸ਼ਨਾ ਰੂਪ ਧੁੱਪ ਨਹੀਂ ਲੱਗਦੀ ਇਹ ਗੁਰੂ ਜੀ ਦੇ ਚਰਨਾਂ ਨਾਲ ਜੁੜਕੇ ਸਦਾ ਬ੍ਰਹਮਾਨੰਦ ਵਿੱਚ ਲੀਨ ਰਹਿੰਦੇ ਹਨ, ਸਭ ਜਗਤ ਉਨ੍ਹਾਂ ਨੂੰ ਨਮਸਕਾਰ ਕਰਦਾ ਹੈ।

ਵਾਹਿਗੁਰੂ ਜੀ ਕਾ ਖ਼ਾਲਸਾ॥ ਵਾਹਿਗੁਰੂ ਜੀ ਕੀ ਫ਼ਤਹਿ॥

[ਆਦਿ ਅੰਗ ੧੩੪]

***ਸਾਵਣਿ ਸਰਸੀ ਕਾਮਣੀ ਚਰਨ ਕਮਲ ਸਿਉ ਪਿਆਰੁ ॥ ਮਨੁ ਤਨੁ ਰਤਾ ਸਚ ਰੰਗਿ ਇਕੋ ਨਾਮੁ ਅਧਾਰੁ ॥ ਬਿਖਿਆ ਰੰਗ ਕੂੜਾਵਿਆ ਦਿਸਨਿ ਸਭੇ ਛਾਰੁ ॥ ਹਰਿ ਅੰਮ੍ਰਿਤ ਬੂੰਦ ਸੁਹਾਵਣੀ ਮਿਲਿ ਸਾਧੂ ਪੀਵਣਹਾਰੁ ॥ ਵਣੁ ਤਿਣੁ ਪ੍ਰਭ ਸੰਗਿ ਮਉਲਿਆ ਸੰਮ੍ਰਥ ਪੁਰਖ ਅਪਾਰੁ ॥ ਹਰਿ ਮਿਲਣੈ ਨੋ ਮਨੁ ਲੋਚਦਾ ਕਰਮਿ ਮਿਲਾਵਣਹਾਰੁ ॥ ਜਿਨੀ ਸਖੀਏ ਪ੍ਰਭੁ ਪਾਇਆ ਹੰਉ ਤਿਨ ਕੈ ਸਦ ਬਲਿਹਾਰ ॥ ਨਾਨਕ ਹਰਿ ਜੀ ਮਇਆ ਕਰਿ ਸਬਦਿ ਸਵਾਰਣਹਾਰੁ ॥ ਸਾਵਣੁ ਤਿਨਾ ਸੁਹਾਗਣੀ ਜਿਨ ਰਾਮ ਨਾਮੁ ਉਰਿ ਹਾਰੁ ॥੬॥***

**ਸਾਵਣ**—ਬਾਰਹਮਾਹਾ ਦੀ ਚਲ ਰਹੀ ਵੀਚਾਰ ਵਿੱਚ ਸਾਹਿਬ ਸ੍ਰੀ ਗੁਰੂ ਅਰਜਨ ਦੇਵ ਜੀ ਸਾਵਣ ਦੇ ਮਹੀਨੇ ਦੁਆਰਾ ਬਖ਼ਸ਼ਿਸ਼ ਕਰ ਰਹੇ ਹਨ। ਖਟ ਰੁੱਤਾਂ ਵਿੱਚੋਂ ਸਾਵਣ ਭਾਦਰੋਂ ਪਾਵਸ ਰੁੱਤ ਦੇ ਦੋ ਮਹੀਨੇ ਹਨ। ਇਸ ਨੂੰ ਵਰਖਾ ਰੁੱਤ ਵੀ ਕਿਹਾ ਜਾਂਦਾ ਹੈ। ਇਸ ਰੁੱਤ ਵਿੱਚ ਬਹੁਤੀ ਵਰਖਾ ਹੋਣ ਕਰਕੇ ਧਰਤੀ ਵਿੱਚ ਹਰਿਆਵਲਤਾ ਅਤੇ ਬਨਸਪਤੀ ਵਿੱਚ ਖੇੜਾ ਆਉਂਦਾ ਹੈ। ਜੈਸਾ ਕਿ :

**ਜਿਉ ਧਰਤੀ ਸੋਭ ਕਰੇ ਜਲੁ ਬਰਸੈ ਤਿਉ ਸਿਖੁ ਗੁਰ ਮਿਲਿ ਬਿਗਸਾਈ॥੧੬॥**

[ਸੂਹੀ ਮਹਲਾ ੪, ਅੰਗ ੭੫੮]

ਇਸੇ ਤਰ੍ਹਾਂ ਗੁਰੂ ਨੂੰ ਮਿਲ ਕੇ ਸਿੱਖ ਦੀ ਬੁਧ ਰੂਪ ਧਰਤੀ ਸ਼ੁਭ ਗੁਣਾਂ ਦੀ ਹਰਿਆਵਲਤਾ ਸਹਿਤ ਹੁੰਦੀ ਹੈ। ਜੈਸਾ ਕਿ :

**ਰੁਤਿ ਬਰਸੁ ਸੁਹੇਲੀਆ ਸਾਵਣ ਭਾਦਵੇ ਆਨੰਦ ਜੀਉ॥** [ਰਾਮਕਲੀ ਮਹਲਾ ੫, ਅੰਗ ੯੨੮]

ਸੋ, ਪਾਵਸ ਰੁੱਤ ਦਾ ਪਹਿਲਾ ਮਹੀਨਾ ਜੋ ਸਾਵਣ ਹੈ। ਸ੍ਰੀ ਗੁਰੂ ਅਰਜਨ ਦੇਵ ਜੀ ਨੇ ਇਸ ਮਹੀਨੇ ਦੁਆਰਾ ਜੋ ਸਿਖਿਆ ਬਖ਼ਸ਼ਿਸ਼ ਕੀਤੀ ਹੈ, ਉਸ ਨੂੰ ਸਮਝਣ ਤੋਂ ਪਹਿਲਾਂ ਜੇ ਕੁਝ ਪ੍ਰਕ੍ਰਿਤਕ ਵੀਚਾਰਾਂ ਸਮਝੀਆਂ ਜਾਣ ਤਾਂ ਸਾਵਣ ਦੇ ਮਹੀਨੇ ਦੀ ਸਿਖਿਆ ਨੂੰ ਸਮਝਣ ਵਿੱਚ ਕੋਈ ਕਠਿਨਤਾ ਨਹੀਂ ਆਵੇਗੀ। ਹਾੜ ਤੋਂ ਬਾਅਦ ਸਾਵਣ ਦਾ ਮਹੀਨਾ ਹੈ। ਜਿਵੇਂ ਹਾੜ ਦੇ ਮਹੀਨੇ ਵਿੱਚ ਔੜ ਲੱਗੀ ਹੁੰਦੀ ਹੈ। ਧਰਤੀ ਅਤੇ ਧਰਤੀ ਉੱਤੇ ਰਹਿਣ ਵਾਲੇ ਜੀਵਾਂ ਨੂੰ ਬੱਦਲ ਦੀ ਬਹੁਤ ਲੋੜ ਹੁੰਦੀ ਹੈ। ਗਰਮੀ ਦੀ ਤੇਜ਼ੀ ਕਰਕੇ ਥੋੜ੍ਹੇ ਜਲ ਵਿੱਚ ਜਲ-ਜੰਤੂ ਮੱਛੀਆਂ ਆਦਿ ਦੁਖੀ ਹੋ ਕੇ ਤੜਫਦੇ ਹਨ। ਗਰਮੀ ਤੋਂ ਬਚਣ ਵਾਸਤੇ ਧਨਵਾਨ ਪੁਰਸ਼ ਕਸ਼ਮੀਰ ਸ਼ਿਮਲੇ ਆਦਿ ਠੰਡੀਆਂ ਅਸਥਾਨਾਂ ਵਿੱਚ ਚਲੇ ਜਾਂਦੇ ਹਨ। ਕੋਈ ਪੁਰਸ਼ ਬ੍ਰਿਛਾਂ ਦੀ ਓਟ ਲੈਂਦਾ ਹੈ। ਪਸ਼ੂ ਪੰਛੀ ਵੀ ਤਲਾਵਾਂ ਵਿੱਚ ਪਾਣੀ ਲੱਭਦੇ ਫਿਰਦੇ ਹਨ। ਪਾਣੀ ਦੀ ਅਧਿਕ ਲੋੜ ਕਰਕੇ ਜਦੋਂ ਸਾਰੇ ਮਿਲ ਕੇ ਪ੍ਰਮੇਸ਼ਰ ਨੂੰ ਯਾਦ ਕਰਦੇ ਹਨ ਕਿ ਹੇ ਪ੍ਰਮੇਸ਼ਰ! ਕਿਰਪਾ ਕਰਕੇ ਵਰਖਾ ਕਰਨ ਲਈ ਮੇਘ ਨੂੰ ਭੇਜਣਾ ਕਰੋ ਤਾਂ ਫਿਰ ਬਰਸਾਤ ਹੁੰਦੀ ਹੈ। ਪ੍ਰਮੇਸ਼ਰ ਦੀ ਐਸੀ ਰਚਨਾ ਹੈ। ਪ੍ਰਕ੍ਰਿਤੀ ਵਿੱਚ ਵੀ ਬਹੁਤ ਸਾਰੇ ਥਾਂਵਾਂ 'ਤੇ ਵਿਰੋਧਾਭਾਸ਼ ਹੈ, ਜੈਸਾ ਕਿ ਵਰਖਾ ਪੈਣ ਤੋਂ ਹੋਰ ਤਾਂ ਸਾਰੇ ਖੇੜੇ ਵਿੱਚ ਆਉਂਦੇ ਹਨ, ਪਰ ਜਵਾਹਾਂ ਅਤੇ ਅੱਕ ਮੁਰਝਾ ਜਾਂਦੇ ਹਨ, ਇਨ੍ਹਾਂ ਨੂੰ ਵਰਖਾ ਦੁਖਦਾਇਕ ਹੈ। ਅੱਕ ਦੇ ਪੱਤੇ ਝੜ ਜਾਂਦੇ ਹਨ ਤੇ ਜਵਾਹਾਂ ਜੜ੍ਹਾਂ ਤਕ ਸੜ ਜਾਂਦਾ ਹੈ। ਅੱਕ ਦਾ ਦੁੱਧ ਸੁਕ ਜਾਂਦਾ ਹੈ, ਪੱਤੇ ਝੜ ਜਾਂਦੇ ਹਨ। **ਜਵਾਹਾਂ**—ਜਵਾਹਾਂ ਗਰਮੀ ਵਿੱਚ ਹੋਣ ਵਾਲਾ ਇੱਕ ਪੌਦਾ, ਜੋ ਛੋਟੇ ਅਕਾਰ ਦਾ ਹੁੰਦਾ ਹੈ। ਇਹ ਆਮ ਕਰਕੇ ਮਾਰੂ ਇਲਾਕਿਆਂ ਵਿੱਚ ਦੇਖਿਆ ਜਾਂਦਾ ਹੈ। ਇਸ ਦੇ ਪੱਤੇ ਵੀ ਬਹੁਤ ਨਿੱਕੇ ਹੁੰਦੇ ਹਨ। ਪਟਿਆਲੇ ਦੇ ਪੂਰਬ ਦੱਖਣ ਵਾਲੇ ਪਾਸੇ ਇਹ ਪੌਦਾ ਦੇਖਿਆ ਜਾਂਦਾ ਹੈ। ਇੱਕ ਵਾਰ ਦਾਸ ਨੇ ਇਸ ਬੂਟੇ 'ਤੇ ਪਾਣੀ ਛਿੜਕ ਕੇ ਅਜਮਾਇਸ਼ ਕੀਤੀ ਸੀ, ਜੋ ਪਾਣੀ ਲੱਗਣ ਨਾਲ ਤੁਰੰਤ ਹੀ ਮੁਰਝਾ ਗਿਆ ਸੀ ਅਤੇ ਕੋਲ ਖੜ੍ਹੇ ਜਥੇ ਦੇ ਸਿੰਘ ਹੈਰਾਨ ਹੋ ਗਏ

ਸਨ ਕਿ ਇਤਨੀ ਜਲਦੀ ਇਸ ਬੂਟੇ 'ਤੇ ਪਾਣੀ ਦਾ ਅਸਰ ਹੁੰਦਾ ਹੈ। ਜਵਾਹੇ ਅਤੇ ਅੱਕ ਦੇ ਬਾਰੇ ਭਾਈ ਗੁਰਦਾਸ ਜੀ ਕਥਨ ਕਰਦੇ ਹਨ। ਜੈਸਾ ਕਿ :

**੧. ਸਾਵਣਿ ਵਣਿ ਹਰੀਆਵਲੇ ਸੁਕੈ ਜਾਵਾਹਾ॥** [ਭਾ: ਗੁਰਦਾਸ ਜੀ, ਵਾਰ ੩੪, ਪਉੜੀ ੫]

**੨. ਸਾਵਣਿ ਵਣਿ ਹਰੀਆਵਲੇ ਅਕੁ ਜੰਮੈ ਅਉੜੀ॥** [ਭਾ: ਗੁਰਦਾਸ ਜੀ, ਵਾਰ ੩੪, ਪਉੜੀ ੫]

ਅੱਕ ਤੇ ਜਵਾਹਾਂ ਆਦਿ ਨੂੰ ਛੱਡ ਕੇ ਬਾਕੀ ਸਾਰੀ ਧਰਤੀ ਦੀ ਬਨਸਪਤੀ ਇਤਨੀ ਖੇੜੇ ਵਿੱਚ ਆਉਂਦੀ ਹੈ। ਜੈਸਾ ਕਿ :

**ਧਰਣਿ ਸੁਵੰਨੀ ਖੜ ਰਤਨ ਜੜਾਵੀ ਹਰਿ ਪ੍ਰੇਮ ਪੁਰਖੁ ਮਨਿ ਵੁਠਾ॥**
**ਸਭੇ ਕਾਜ ਸੁਹੇਲੜੇ ਥੀਏ ਗੁਰੁ ਨਾਨਕੁ ਸਤਿਗੁਰੁ ਤੁਠਾ॥੧॥** [ਅੰਗ ੩੨੨]

ਇਸੇ ਤਰ੍ਹਾਂ ਮਨੁੱਖਾ ਸਰੀਰ ਰੂਪ ਸਉਣ ਦਾ ਮਹੀਨਾ ਹੈ। ਜਿਸ ਵਿੱਚ ਵਿਕਾਰਾਂ ਦੀ ਬਹੁਲਤਾ ਹੋਣ ਕਰਕੇ ਔੜ ਲੱਗ ਰਹੀ ਹੈ। ਜੋ ਪ੍ਰੇਮ ਜਲ ਨਾਲ ਦੂਰ ਹੁੰਦੀ ਹੈ। ਇਸ ਜਲ ਨੂੰ ਪ੍ਰਾਪਤ ਕਰਨ ਲਈ ਕਈ ਜਗਿਆਸੂ ਕਸ਼ਮੀਰ ਜਾਣ ਦੀ ਤਰ੍ਹਾਂ ਮਹਾਤਮਾ ਦੀ ਸੰਗਤ ਪ੍ਰਾਪਤ ਕਰਦੇ ਹਨ। ਸ਼ਿਮਲੇ ਜਾਣ ਦੀ ਤਰ੍ਹਾਂ ਜਪੀ-ਤਪੀ, ਨੇਮੀ ਪੁਰਸ਼ਾਂ ਦੀ ਸੰਗਤ ਵਿੱਚੋਂ ਠੰਢਕ ਭਾਲਦੇ ਹਨ। ਹਰਨਾਂ ਦੀ ਨਿਆਈਂ ਮਨ ਹੈ। ਭਰਮ ਦੇ ਭਖਲੌਂਦੇ ਵੇਖ ਕੇ ਭਰਮਦੇ ਹਨ। ਦਰਖਤਾਂ ਦੀ ਓਟ ਦੀ ਤਰ੍ਹਾਂ ਬਜ਼ੁਰਗਾਂ ਦੀ ਓਟ ਲੈਂਦੇ ਹਨ, ਪਰ ਸੰਗਤ ਰੂਪ ਸਰੋਵਰ ਤੋਂ ਹੀ ਪ੍ਰੇਮ ਰੂਪ ਜਲ ਪ੍ਰਾਪਤ ਹੁੰਦਾ ਹੈ। ਜਵਾਹੇ ਦੀ ਤਰ੍ਹਾਂ ਜੋ ਗੁਰੂ ਪ੍ਰਮੇਸ਼ਰ ਤੋਂ ਵਿਛੜੇ ਹੋਏ ਅਤੇ ਅੱਕ ਦੀ ਨਿਆਈਂ ਕੌੜੇ ਬਚਨ ਬੋਲਣ ਵਾਲੇ ਜੋ ਸਾਕਤ ਪੁਰਸ਼ ਹਨ, ਉਹ ਸਤਿਗੁਰੂ ਰੂਪ ਬੱਦਲ ਦੇ ਬਰਸਣੇ ਕਰਕੇ ਸੜਦੇ ਹਨ। ਜੈਸਾ ਕਿ :

**ਚੁਗਲ ਨਿੰਦਕ ਭੁਖੇ ਰੁਲਿ ਮੁਏ ਏਨਾ ਹਥੁ ਨ ਕਿਥਾਊ ਪਾਇ॥**

[ਸਲੋਕ ਮਹਲਾ ੩, ਅੰਗ ੧੪੧੭]

ਸਤਿਗੁਰੂ ਜੀ ਬੱਦਲ ਦੀ ਤਰ੍ਹਾਂ ਉਪਦੇਸ਼ ਰੂਪ ਵਰਖਾ ਕਰਦੇ ਹਨ ਅਤੇ ਕੀਰਤਨ ਦੀ ਉੱਚੀ ਆਵਾਜ਼ ਵਿੱਚ ਕੀਰਤਨ ਰੂਪ ਗਰਜਣਾ ਕਰਦੇ ਹਨ। ਜੈਸਾ ਕਿ :

**੧. ਘਨੁ ਗਰਜਤ ਗੋਬਿੰਦ ਰੂਪ॥** [ਮਲਾਰ ਮਹਲਾ ੫, ਅੰਗ ੧੨੭੨]

**੨. ਝਿਮਿ ਝਿਮਿ ਵਰਸੈ ਅੰਮ੍ਰਿਤ ਧਾਰਾ॥ ਮਨੁ ਪੀਵੈ ਸੁਨਿ ਸਬਦੁ ਬੀਚਾਰਾ॥**

[ਮਾਝ ਮਹਲਾ ੫, ਅੰਗ ੧੦੨]

ਸੋ, ਐਸੀ ਉਪਦੇਸ਼ ਰੂਪ ਵਰਖਾ ਕਰਕੇ ਜਨਮਾਂ-ਜਨਮਾਂਤਰਾਂ ਦੇ ਵਿਛੋੜੇ ਦੀ ਗਰਮੀ ਮਿਟ ਜਾਂਦੀ ਹੈ। ਬੁੱਧੀ ਰੂਪ ਧਰਤੀ ਵਿੱਚ ਖਟ ਸੰਪਤੀ ਰੂਪ ਹਰਿਆਵਲ ਆ ਜਾਦੀ ਹੈ। ਜੈਸਾ ਕਿ :

**ਸਮ ਦਮ ਸਰਧਾ ਤੀਸਰੀ ਸਮਾਧਾਨ ਉਪਰਾਮ॥**
**ਛਠੀ ਤਤਿਖਸ਼ਾ ਜਾਨੀਏ ਭਿੰਨ ਭਿਨ ਯਹ ਨਾਮ॥** [ਵਿਚਾਰ ਸਾਗਰ, ਤਰੰਗ ੧]

੧. **ਸਮ**—ਮਨ ਦੀਆਂ ਵਾਸ਼ਨਾਵਾਂ ਰੋਕਣੀਆਂ ਭਾਵ ਸੂਖਮ ਕਰਨੀਆਂ।
੨. **ਦਮ**—ਇੰਦ੍ਰੀਆਂ ਦਾ ਦਮਨ ਕਰਨਾ।
੩. **ਸ਼ਰਧਾ**—ਸਤਿਗੁਰਾਂ ਉਪਰ ਨਿਸ਼ਚਾ ਰੱਖਣਾ ਕਿ ਸਤਿਗੁਰੂ ਜੀ ਹੀ ਸਭ ਤੋਂ ਸ਼ਿਰੋਮਣ ਹਨ।
੪. **ਸਮਾਧਾਨ**—ਮਨ ਨੂੰ ਵਿਕਾਰਾਂ ਵਲੋਂ ਸਾਵਧਾਨ ਰਖਣਾ, ਇਕਾਗਰ ਮਨ ਹੋ ਕੇ ਸਮਾਧੀ ਵਿੱਚ ਇਸਥਿਤ ਹੋਣਾ।
੫. **ਉਪਰਾਮ**—ਸੰਸਾਰ ਦੇ ਪਦਾਰਥਾਂ ਵਲੋਂ ਮਨ ਨੂੰ ਉਪਰਾਮ ਰੱਖਣਾ।

੬. **ਤਤਿਖਸ਼ਾ**—ਸਰਦੀ, ਗਰਮੀ, ਭੁਖ-ਪਿਆਸ, ਸੁਖ-ਦੁਖ ਵਿੱਚ ਬਿਰਤੀ ਸਮਾਨ ਰਖਣੀ।

ਜੋ ਪਹਿਲਾਂ ਚਾਰ ਅੱਗ ਦੀਆਂ ਨਦੀਆਂ ਵਿੱਚ ਪੈ ਕੇ ਸੜ ਰਹੇ ਹਨ। ਜੈਸਾ ਕਿ :

**ਹੰਸੁ ਹੇਤੁ ਲੋਭੁ ਕੋਪੁ ਚਾਰੇ ਨਦੀਆ ਅਗਿ ॥**
**ਪਵਹਿ ਦਝਹਿ ਨਾਨਕਾ ਤਰੀਐ ਕਰਮੀ ਲਗਿ ॥** [ਵਾਰ ਮਾਝ ਮਃ ੧, ਅੰਗ ੧੪੭]

ਗੁਰੂ ਦੇ ਉਪਦੇਸ਼ ਰੂਪੀ ਵਰਖਾ ਨਾਲ ਹਿਰਦੇ ਵਿੱਚ ਕਰੁਣਾ, ਮੁਦਤਾ, ਮੈਤਰੀ ਤੇ ਉਪੇਖਿਆ ਰੂਪ ਸੀਤਲ ਜਲ ਦੀਆਂ ਚਾਰ ਨਦੀਆਂ ਚਲ ਪਈਆਂ ਹਨ, ਜਿਨ੍ਹਾਂ ਨੇ ਹੰਸ ਹੇਤ ਲੋਭ, ਕੋਪ ਰੂਪ ਨਦੀਆਂ ਨੂੰ ਭਖਸ਼ਣ ਕਰਕੇ ਇਹਨਾਂ ਦੇ ਸਾੜ ਨੂੰ ਦੂਰ ਕਰ ਦਿੱਤਾ ਹੈ। ਸ਼ਾਂਤੀ, ਖਿਮਾ, ਧੀਰਜ, ਗਿਆਨ, ਪ੍ਰੇਮਾ ਭਗਤੀ ਨਿੰਮਰਤਾ ਆਦਿ ਬ੍ਰਿਛ ਹਰੇ ਹੋ ਜਾਂਦੇ ਹਨ। ਮੀਂਹ ਜਦੋਂ ਪੈਂਦਾ ਹੈ ਤਾਂ ਉਹ ਉੱਚਾ ਜਾਂ ਨੀਵਾਂ ਥਾਂ ਨਹੀਂ ਦੇਖਦਾ। ਉਹ ਨੀਵੇਂ ਥਾਵਾਂ ਅਤੇ ਟਿਬਿਆਂ ’ਤੇ ਇਕੋ ਜਿਹਾ ਵਰਸਦਾ ਹੈ ਅਤੇ ਸਭ ਥਾਵਾਂ ’ਤੇ ਹਰਿਆਵਲਤਾ ਹੋ ਜਾਂਦੀ ਹੈ। ਜਿਸ ਤਰ੍ਹਾਂ ਸਿੱਧਾਂ ਵਿੱਚ ਜਿਹੜੇ ਹੰਕਾਰੀ ਮਨ ਵਾਲੇ ਖ਼ੁਸ਼ਕ ਟਿਬਿਆਂ ਦੀ ਤਰ੍ਹਾਂ ਸਨ, ਸਤਿਗੁਰੂ ਜੀ ਨੇ ਸੁਮੇਰ ਪਰਬਤ ’ਤੇ ਜਾ ਕੇ ਸਭ ਸਿੱਧਾਂ ਨੂੰ ਸ਼ਾਂਤੀ ਬਖ਼ਸ਼ੀ। ਵਲੀ ਕੰਧਾਰੀ ਵਰਗਿਆਂ ਨੂੰ ਤਾਰਿਆ। ਉੱਚੇ ਨੀਂਵੇ ਮਧਮ ਕਨਿਸ਼ਟਾਂ ਨੂੰ ਤਾਰਨਾ ਕੀਤਾ। ਉਹ ਪੁਰਸ਼ ਧੰਨ ਹਨ, ਜਿਨ੍ਹਾਂ ਦੇ ਹਿਰਦੇ ਵਿੱਚ ਮਨੁੱਖਾ ਜਨਮ ਰੂਪੀ, **ਵਾ:** ਸ਼ੌਂਕ ਅਵਸਥਾ ਰੂਪੀ ਸਉਣ ਦੇ ਮਹੀਨੇ ਵਿੱਚ ਸਤਿਗੁਰੂ ਜੀ ਦੇ ਉਪਦੇਸ਼ ਰੂਪ ਬਾਰਸ਼ ਨੂੰ ਪ੍ਰਾਪਤ ਕਰਨ ਦੀ ਇਛਾ ਪੈਦਾ ਹੁੰਦੀ ਹੈ। ਉਨ੍ਹਾਂ ਦੇ ਚਿਤ ਰੂਪ ਪਪੀਹੇ ਸਤਿਗੁਰੂ ਜੀ ਦੀ ਸਿਖਿਆ ਰੂਪੀ ਸ੍ਵਾਤੀ ਬੂੰਦ ਨੂੰ ਧਾਰ ਕੇ ਜਨਮਾਂ-ਜਨਮਾਂ ਦੀ ਵਿਛੋੜੇ ਰੂਪ ਤੇਹ (ਤਪਸ਼) ਨੂੰ ਮੇਟ ਲੈਂਦੇ ਹਨ, ਉਹ ਸ੍ਵਾਤੀ ਬੂੰਦ ਐਸੀ ਹੈ ਕਿ ਜੇ ਕੇਲੇ ਉਪਰ ਪੈ ਜਾਵੇ ਤਾਂ ਕਪੂਰ ਪੈਦਾ ਹੁੰਦਾ ਹੈ, ਜੇ ਸਿਪੀ, ਹਾਥੀ, ਕੱਛੂ, ਸੂਰ, ਬਾਂਸ, ਸੱਪ ਉੱਤੇ ਪੈ ਜਾਵੇ ਤਾਂ ਮੋਤੀ ਪੈਦਾ ਹੋ ਜਾਂਦੇ ਹਨ, ਜਿਨ੍ਹਾਂ ਦੀ ਬਜੰਤੀ ਮਾਲਾ ਬਣਦੀ ਹੈ। ਜੈਸਾ ਕਿ :

**ਬੰਸੀ ਸਿਪੀ ਸੂਕਰੀ ਕਰੀ ਨਾਗ ਮਠ ਸਾਲ ॥**
**ਇਹ ਖਟ ਮੋਤੀ ਪਾਈਐ ਬਨੈ ਬਜੰਤੀ ਮਾਲ ॥**

ਇਉਂ ਜੇ ਪੰਜੇ ਗਿਆਨ ਇੰਦ੍ਰੇ ਛੇਵਾਂ ਮਨ ਉਪਦੇਸ਼ ਰੂਪ ਸ੍ਵਾਤੀ ਬੂੰਦ ਨੂੰ ਧਾਰਨ ਕਰੇ ਤਾਂ ਮੁਕਤੀ ਰੂਪ ਮੋਤੀ ਨੂੰ ਪ੍ਰਾਪਤ ਕਰ ਲੈਂਦਾ ਹੈ। ਪੰਜੇ ਗਿਆਨ ਇੰਦ੍ਰੇ ਵੀ ਸਫਲ ਹੋ ਜਾਂਦੇ ਹਨ। ਅੱਖਾਂ ਵਿੱਚੋਂ ਬਗਲਾ ਦ੍ਰਿਸ਼ਟੀ ਦੂਰ ਹੋ ਕੇ ਸਮ ਦ੍ਰਿਸ਼ਟੀ ਪ੍ਰਮੇਸ਼ਰ ਨੂੰ ਤੱਕਣ ਵਾਲੀ ਪ੍ਰਾਪਤ ਹੋ ਜਾਂਦੀ ਹੈ। ਜੈਸਾ ਕਿ :

**ਜਹ ਜਹ ਦੇਖਾ ਤਹ ਜੋਤਿ ਤੁਮਾਰੀ ਤੇਰਾ ਰੂਪੁ ਕਿਨੇਹਾ ॥** [ਸੋਰਠਿ ਮਹਲਾ ੧, ਅੰਗ ੫੯੬]

ਇਸੇ ਤਰ੍ਹਾਂ ਕੰਨ ਨਿੰਦਿਆ ਅਤੇ ਸੰਸਾਰ ਦੀ ਉਸਤਤਿ ਵਲੋਂ ਹਟ ਕੇ ਪ੍ਰਮੇਸ਼ਰ ਦੀ ਉਸਤਤਿ ਸੁਣ ਲੱਗ ਜਾਂਦੇ ਹਨ। ਰਸਨਾ ਝੂਠ ਅਤੇ ਨਿੰਦਾ ਵਾਲੇ ਬਚਨ ਬੋਲਣ ਤੋਂ ਹਟ ਕੇ ਪ੍ਰਮੇਸ਼ਰ ਦੇ ਜਸ ਰੂਪੀ ਬਚਨਾਂ ਨੂੰ ਬੋਲਦੀ ਹੈ। ਜੈਸਾ ਕਿ :

**ਸ੍ਰਵਣੀ ਸੁਣੀਐ ਰਸਨਾ ਗਾਈਐ ਹਿਰਦੈ ਧਿਆਈਐ ਸੋਈ ॥** [ਸੋਰਠਿ ਮਹਲਾ ੫, ਅੰਗ ੬੧੧]

ਇਹੀ ਸ੍ਵਾਤੀ ਬੂੰਦ ਜੇ ਟਾਹਲੀ ਅਤੇ ਬੇਰੀ ’ਤੇ ਪੈ ਜਾਏ ਤਾਂ ਚੰਦਨ ਪੈਦਾ ਕਰ ਦਿੰਦੀ ਹੈ। ਇਸੇ ਤਰ੍ਹਾਂ ਜੋ ਬੇਰੀ ਦੀ ਨਿਆਈਂ ਮਿਠਾਸ ਵਾਲੇ ਅਤੇ ਟਾਹਲੀ ਦੀ ਨਿਆਈਂ ਦ੍ਰਿੜ੍ਹ ਨਿਸ਼ਚੇ ਵਾਲੇ ਹਨ, ਉਹਨਾਂ ਅੰਦਰ ਸਤਿਗੁਰੂ ਜੀ ਦੀ ਸਿਖਿਆ ਰੂਪ ਸ੍ਵਾਤੀ ਬੂੰਦ ਪ੍ਰੇਮ ਰੂਪੀ ਚੰਦਨ ਪੈਦਾ ਕਰ ਦਿੰਦੀ ਹੈ। ਧਰਤੀ ਵਿੱਚੋਂ ਕੁੜੱਤਣ ਕੱਢਣ ਦੀ ਤਰ੍ਹਾਂ ਬੁੱਧੀ ਵਿੱਚੋਂ ਵਿਸ਼ਿਆਂ ਰੂਪੀ ਕੁੜੱਤਣ ਚੁੱਕੀ ਜਾਂਦੀ ਹੈ। ਬੁੱਧੀ ਮਿਥਿਆ ਪਦਾਰਥਾਂ ਨੂੰ ਨਿਸ਼ਚੇ ਕਰਨ ਵਲੋਂ ਹਟ ਕੇ ਬ੍ਰਹਮਾ ਕਾਰ ਹੋ ਜਾਂਦੀ ਹੈ। ਫਿਰ ਇਸ ਦਾਤ ਨੂੰ ਕੋਈ ਮੇਟ ਨਹੀਂ ਸਕਦਾ। ਜੈਸਾ ਕਿ :

**ਕਬੀਰ ਨਿਰਮਲ ਬੂੰਦ ਅਕਾਸ ਕੀ ਲੀਨੀ ਭੂਮਿ ਮਿਲਾਇ॥**
**ਅਨਿਕ ਸਿਆਨੇ ਪਚਿ ਗਏ ਨਾ ਨਿਰਵਾਰੀ ਜਾਇ॥੧੯੬॥** [ਸਲੋਕ ਕਬੀਰ ਜੀ, ਅੰਗ ੧੩੭੫]

ਅਨੇਕਾਂ ਨਿਆਇਕ ਜੁਗਤੀਆਂ ਵਾਲੇ ਭੇਦ ਦੀਆਂ ਜੁਗਤੀਆਂ ਵਾਲੇ ਮੇਟਣ ਨੂੰ ਸਮਰੱਥ ਨਹੀਂ। ਮੀਂਹ ਪੈਣ ਤੋਂ ਜਿਵੇਂ ਅੱਕਾਂ ਦੇ ਪੱਤੇ ਡਿੱਗ ਪੈਂਦੇ ਹਨ, ਦੁੱਧ ਚੋ ਜਾਂਦਾ ਹੈ। ਇਸੇ ਤਰ੍ਹਾਂ ਜੋ ਸਾਧਕ ਹਨ, ਜਿਨ੍ਹਾਂ ਦੇ ਮਨ ਸਾਧਨਾ ਕਰਕੇ ਅੱਕ ਜਾਂਦੇ ਹਨ, ਉਪਦੇਸ਼ ਰੂਪ ਵਰਖਾ ਤੋਂ ਅਉਗਣਾਂ ਰੂਪੀ ਪੱਤੇ ਡਿੱਗ ਜਾਂਦੇ ਹਨ, ਕਰਮਾਂ ਰੂਪੀ ਦੁੱਧ ਸੁੱਕ ਜਾਂਦਾ ਹੈ। ਪ੍ਰਤੱਖ ਸਾਵਣ ਦੇ ਮਹੀਨੇ ਵਿੱਚ ਵਰਖਾ ਪੈਣ ਤੋਂ ਚਾਰ ਪ੍ਰਕਾਰ ਦੇ ਜੀਵਾਂ ਨੂੰ ਅਤਿਅੰਤ ਖ਼ੁਸ਼ੀ ਮਿਲਦੀ ਹੈ। ਜੈਸਾ ਕਿ:

**ਨਾਨਕ ਸਾਵਣਿ ਜੇ ਵਸੈ ਚਹੁ ਓਮਾਹਾ ਹੋਇ॥**
**ਨਾਗਾਂ ਮਿਰਗਾਂ ਮਛੀਆਂ ਰਸੀਆਂ ਘਰਿ ਧਨੁ ਹੋਇ॥** [ਵਾਰ ਮਲਾਰ ਮਃ ੧, ਅੰਗ ੧੨੭੯]

**ਨਾਗਾਂ**=ਸੱਪਾਂ ਨੂੰ ਇਤਨੀ ਖ਼ੁਸ਼ੀ ਹੁੰਦੀ ਹੈ ਕਿ ਉਹ ਧਰਤੀ ਵਿੱਚੋਂ ਖੁਡਾਂ ਤੋਂ ਬਾਹਰ ਨਿਕਲ ਕੇ ਤਪਸ਼ ਨੂੰ ਮੇਟਦੇ ਹਨ। **ਮਿਰਗਾਂ**=ਹਰਨਾਂ ਨੂੰ ਤਾਲਾਬਾਂ ਵਿੱਚ ਪਾਣੀ ਭਰ ਜਾਣ ਕਾਰਨ ਉਤਸ਼ਾਹ ਹੁੰਦਾ ਹੈ, ਕਿਉਂਕਿ ਪਾਣੀ ਪੀ ਕੇ ਸੰਤੁਸ਼ਟ ਹੁੰਦੇ ਹਨ। **ਮਛੀਆਂ**=ਮੱਛੀਆਂ ਵਿਸ਼ਾਲ ਪਾਣੀ ਵਿੱਚ ਸੁਖ ਅਨੁਭਵ ਕਰਦੀਆਂ ਹਨ। **ਰਸੀਆਂ ਘਰਿ ਧਨੁ ਹੋਇ**=ਵਿਸ਼ੇ ਦਾ ਰਸ ਲੈਣ ਵਾਲੇ ਉਹ ਰਸੀਏ ਜਿਨ੍ਹਾਂ ਦੇ ਘਰ ਵਿੱਚ ਧਨ ਹੋਇ=ਹੋਵੇ ਇਨ੍ਹਾਂ ਚਾਰਾਂ ਨੂੰ ਵਰਖਾ ਸੁਖਦਾਇਕ ਹੈ। ਇਨ੍ਹਾਂ ਦੇ ਮੁਕਾਬਲੇ ਵਿੱਚ ਚਾਰ ਜੀਵਾਂ ਨੂੰ ਇਹ ਵਰਖਾ ਦੁਖਦਾਇਕ ਹੈ। ਜੈਸਾ ਕਿ:

**ਨਾਨਕ ਸਾਵਣਿ ਜੇ ਵਸੈ ਚਹੁ ਵੇਛੋੜਾ ਹੋਇ॥**
**ਗਾਈ ਪੁਤਾ ਨਿਰਧਨਾ ਪੰਥੀ ਚਾਕਰੁ ਹੋਇ॥੨॥** [ਵਾਰ ਮਲਾਰ ਮਹਲਾ ੧, ਅੰਗ ੧੨੭੯]

**ਗਾਈ ਪੁਤਾ**=ਗਾਵਾਂ ਦੇ ਪੁੱਤਰ ਬਲਦਾਂ ਨੂੰ ਚਰਾਂਦਾ ਵਿੱਚ ਚਰਦਿਆਂ ਨੂੰ ਫੜ ਕੇ ਜ਼ਿਮੀਂਦਾਰ ਲੋਕ ਵਰਖਾ ਹੋਈ ਤੋਂ ਹਲ ਵਿੱਚ ਜੋੜ ਲੈਂਦੇ ਹਨ।

**ਨਿਰਧਨਾ**=ਜੋ ਲੋਕ ਧਨ ਤੋਂ ਹੀਣ, ਗ਼ਰੀਬ ਲੋਕ ਨਿਤ ਦੀ ਨਿਤ ਕਮਾ ਕੇ ਖਾਣ ਵਾਲੇ ਹਨ, ਵਰਖਾ ਪੈਂਦੀ ਤੋਂ ਵੀ ਕੰਮ ਕਰਨਾ ਪੈਂਦਾ ਹੈ।

**ਪੰਥੀ**=ਰਾਹੀਆਂ ਨੂੰ ਝੜੀ ਲੱਗੀ ਤੋਂ ਨਦੀਆਂ ਦਾ ਪਾਣੀ ਚੜ੍ਹ ਜਾਣ ਤੋਂ ਰਸਤੇ ਦੀ ਬਿਪਤਾ ਖੜ੍ਹੀ ਹੋ ਜਾਂਦੀ ਹੈ। ਪਰਿਵਾਰ ਦੇ ਜੀਆਂ ਤੋਂ ਵਿਛੜਨਾ ਪੈਂਦਾ ਹੈ।

**ਚਾਕਰੁ**=ਨੌਕਰ, ਜਿਸ ਨੂੰ ਮਾਲਕ ਹੁਕਮ ਕਰਕੇ ਕੰਮਾਂ ਵਿੱਚ ਜੋੜ ਦਿੰਦਾ ਹੈ। ਇਸ ਲਈ ਨੌਕਰੀ ਕਰਨ ਵਾਲੇ ਨੌਕਰਾਂ ਨੂੰ ਸਾਵਣ ਮਹੀਨੇ ਦੀ ਵਰਖਾ ਦੁਖਦਾਇਕ ਹੈ।

ਇਸੇ ਪ੍ਰਕਾਰ ਮਨੁੱਖਾ ਜਨਮ ਰੂਪੀ ਸਾਵਣ ਦੇ ਮਹੀਨੇ ਵਿੱਚ ਗੁਰੂ ਰੂਪ ਬੱਦਲ ਦੁਆਰਾ ਉਪਦੇਸ਼ ਰੂਪ ਵਰਖਾ ਪੈਣ ਤੋਂ ਚਾਰ ਪ੍ਰਕਾਰ ਦੇ ਮਨੁੱਖਾਂ ਦਾ ਪ੍ਰਮੇਸ਼ਰ ਨਾਲੋਂ ਵਿਛੋੜਾ ਹੁੰਦਾ ਹੈ।

**ਗਾਈ ਪੁਤਾ**=ਜੋ ਬਲਦਾਂ ਦੀ ਨਿਆਈਂ ਆਲਸੀ ਹਨ ਤੇ ਉਪਦੇਸ਼ ਧਾਰਨ ਨਹੀਂ ਕਰਦੇ।

**ਨਿਰਧਨਾ**=ਜੋ ਨਾਮ ਰੂਪੀ ਧਨ ਤੋਂ ਹੀਣੇ ਹਨ। ਜੈਸਾ ਕਿ:

**ਕਹਿ ਕਬੀਰ ਨਿਰਧਨੁ ਹੈ ਸੋਈ॥ ਜਾ ਕੇ ਹਿਰਦੈ ਨਾਮੁ ਨ ਹੋਈ॥੪॥੮॥**

[ਭੈਰਉ ਕਬੀਰ ਜੀ, ਅੰਗ ੧੧੫੯]

**ਪੰਥੀ**=ਰਾਹੀ ਜੋ ਪ੍ਰਮੇਸ਼ਰ ਨੂੰ ਛੱਡ ਕੇ ਹੋਰ ਕਿਰਤਮ ਪੂਜਾ ਦੇ ਰਾਹ ਪਏ ਹੋਏ ਹਨ, ਉਹ ਸੰਸਾਰ-ਸਮੁੰਦਰ ਵਿੱਚ ਡੁੱਬ ਜਾਂਦੇ ਹਨ। ਜੈਸਾ ਕਿ:

**ਖਸਮੁ ਛੋਡਿ ਦੂਜੈ ਲਗੇ ਡੁਬੇ ਸੇ ਵਣਜਾਰਿਆ॥** [ਵਾਰ ਆਸਾ ਮਹਲਾ ੧, ਅੰਗ ੪੭੦]

**ਚਾਕਰੁ**=ਜੋ ਦੇਵੀ ਦੇਵਤਿਆਂ ਦੀ ਪੂਜਾ ਰੂਪ ਛਿਆਨੀ ਭਰਦੇ ਹਨ।

ਜਿਨ੍ਹਾਂ ਚਾਰ ਤਰ੍ਹਾਂ ਦੇ ਮਨੁੱਖਾਂ ਨੂੰ ਗੁਰੂ ਰੂਪ ਬੱਦਲ ਤੋਂ ਉਪਦੇਸ਼ ਰੂਪ ਵਰਖਾ ਤੋਂ ਸੁਖ ਹੁੰਦਾ ਹੈ, ਉਹ ਇਹ ਹਨ :

**ਨਾਗਾਂ**=ਨਾਗਾਂ ਦੀ ਨਿਆਈਂ ਜੋ ਤਿਆਗ ਬਿਰਤੀ ਵਾਲੇ ਮਹਾਂਪੁਰਸ਼ ਹਨ। ਜੈਸਾ ਕਿ :

**੧. ਨਾਗਨਿ ਹੋਵਾ ਧਰ ਵਸਾ ਸਬਦੁ ਵਸੈ ਭਉ ਜਾਇ॥** [ਗਉੜੀ ਮਹਲਾ ੧, ਅੰਗ ੧੫੭]

**੨. ਰੇ ਮਨ ਐਸੋ ਕਰਿ ਸੰਨਿਆਸਾ॥**
**ਬਨ ਸੇ ਸਦਨ ਸਬੈ ਕਰ ਸਮਝਹੁ ਮਨ ਹੀ ਮਾਹਿ ਉਦਾਸਾ॥** [ਦਸਮ ਗ੍ਰੰਥ, ਪੰਨਾ ੭੦੯]

**੩. ਜਿਹ ਘਰੁ ਬਨੁ ਸਮਸਰਿ ਕੀਆ ਤੇ ਪੂਰੇ ਸੰਸਾਰ॥੧॥** [ਮਾਰੂ ਕਬੀਰ ਜੀ, ਅੰਗ ੧੧੦੩]

**ਮਿਰਗਾਂ**=ਜਿਹੜੇ ਮਿਰਗਾਂ ਦੀ ਨਿਆਈਂ ਜੰਗਲ ਵਿੱਚ ਰਹਿਣ ਵਾਲੇ ਬਾਨਪ੍ਰਸਤੀ ਹਨ। ਜੈਸਾ ਕਿ :

**੧. ਦਰ ਘਰ ਮਹਲਾ ਹਸਤੀ ਘੋੜੇ ਛੋਡਿ ਵਿਲਾਇਤਿ ਦੇਸ ਗਏ॥**
**ਪੀਰ ਪੇਕਾਂਬਰ ਸਾਲਿਕ ਸਾਦਿਕ ਛੋਡੀ ਦੁਨੀਆ ਥਾਇ ਪਏ॥੨॥**
[ਆਸਾ ਮਹਲਾ ੧, ਅੰਗ ੩੫੮]

**੨. ਕਬੀਰ ਹੈ ਗਇ ਬਾਹਨ ਸਘਨ ਘਨ ਲਾਖ ਧਜਾ ਫਹਰਾਹਿ॥**
**ਇਆ ਸੁਖ ਤੇ ਭਿਖ੍ਯਾ ਭਲੀ ਜਉ ਹਰਿ ਸਿਮਰਤ ਦਿਨ ਜਾਹਿ॥੧੧੨॥**
[ਸਲੋਕ ਕਬੀਰ ਜੀ, ਅੰਗ ੧੩੭੦]

**੩. ਹਰਿ ਰੁਖੀ ਰੋਟੀ ਖਾਇ ਸਮਾਲੇ॥** [ਮਾਝ ਮਹਲਾ ੫, ਅੰਗ ੧੦੫]

**੪. ਬਸਤਾ ਤੂਟੀ ਝੁੰਪੜੀ ਚੀਰ ਸਭਿ ਛਿੰਨਾ॥**
**ਜਾਤਿ ਨ ਪਤਿ ਨ ਆਦਰੋ ਉਦਿਆਨ ਭ੍ਰਮਿੰਨਾ॥**
**ਮਿਤ੍ਰ ਨ ਇਠ ਧਨ ਰੂਪ ਹੀਣ ਕਿਛੁ ਸਾਕੁ ਨ ਸਿੰਨਾ॥**
**ਰਾਜਾ ਸਗਲੀ ਸ੍ਰਿਸਟਿ ਕਾ ਹਰਿ ਨਾਮਿ ਮਨੁ ਭਿੰਨਾ॥**
**ਤਿਸ ਕੀ ਧੂੜਿ ਮਨੁ ਉਧਰੈ ਪ੍ਰਭੁ ਹੋਇ ਸੁਪ੍ਰਸੰਨਾ॥੭॥** [ਵਾਰ ਜੈਤਸਰੀ ਮਹਲਾ ੫, ਅੰਗ ੭੦੭]

**੫. ਹਰਣੀ ਹੋਵਾ ਬਨਿ ਬਸਾ ਕੰਦ ਮੂਲ ਚੁਣਿ ਖਾਉ॥** [ਗਉੜੀ ਮਹਲਾ ੧, ਅੰਗ ੧੫੭]

**ਮਛੀਆਂ**=ਜੋ ਮਛੀਆਂ ਦੀ ਨਿਆਈਂ ਗ੍ਰਹਿਸਥੀ ਗੁਰਮੁਖ ਸੰਗਤ ਰੂਪੀ ਸਰੋਵਰ ਤੇ ਪ੍ਰੇਮ ਰੂਪੀ ਜਲ ਵਿੱਚ ਕਲੋਲਾਂ ਕਰਨ ਵਾਲੇ ਹਨ। ਜੈਸਾ ਕਿ :

**ਮਛੁਲੀ ਹੋਵਾ ਜਲਿ ਬਸਾ ਜੀਅ ਜੰਤ ਸਭਿ ਸਾਰਿ॥** [ਗਉੜੀ ਮਹਲਾ ੧, ਅੰਗ ੧੫੭]

**ਰਸੀਆਂ ਘਰਿ ਧਨੁ ਹੋਇ**=ਜਿਹੜੇ ਬਿਬੇਕ ਬੁੱਧ ਵਾਲੇ ਪ੍ਰੇਮ ਅੰਮ੍ਰਿਤ ਰੂਪ ਰਸ ਦੇ ਚੱਖਣ ਵਾਲੇ ਰਸੀਏ ਹਨ ਅਤੇ ਜਿਨ੍ਹਾਂ ਦੇ ਹਿਰਦੇ ਰੂਪ ਖ਼ਜ਼ਾਨੇ ਵਿੱਚ ਨਾਮ ਦਾ ਧਨ ਹੈ। ਜੈਸਾ ਕਿ :

**ਭਾਗਠੜੇ ਹਰਿ ਸੰਤ ਤੁਮ੍ਾਰੇ ਜਿਨ੍ ਘਰਿ ਧਨੁ ਹਰਿ ਨਾਮਾ॥** [ਸੂਹੀ ਮਹਲਾ ੫, ਅੰਗ ੭੪੯]

ਸੋ ਇਹੋ ਜਿਹਾ ਮਨੁੱਖਾ ਸਰੀਰ ਰੂਪ ਸਾਵਣ ਦਾ ਮਹੀਨਾ, ਜਿਨ੍ਹਾਂ ਜੀਵਾਂ ਨੂੰ ਪ੍ਰਾਪਤ ਹੋਇਆ ਹੈ :

## ***ਸਾਵਣਿ, ਸਰਸੀ ਕਾਮਣੀ; ਚਰਨ ਕਮਲ ਸਿਉ ਪਿਆਰੁ॥***

ਉਹ ਜਗਿਆਸੂ ਰੂਪ ਕਾਮਣੀ=ਪਤੀ ਪ੍ਰਮੇਸ਼ਰ ਦੀ ਚਾਹਵਾਨ ਇਸਤਰੀ ਜੋ ਮਨੁੱਖਾ ਸਰੀਰ, **ਵਾ:** ਸ਼ੌਕ ਅਵਸਥਾ

ਰੂਪੀ ਸਾਵਣ ਦੇ ਮਹੀਨੇ ਵਿੱਚ ਸਰਸੀ=ਭਗਤੀ ਰੂਪ ਰਸ ਦੇ ਸਹਿਤ ਹੈ, ਜਿਸਦਾ ਪਤੀ ਪ੍ਰਮੇਸ਼ਰ ਦੇ ਚਰਨਾਂ ਕਮਲਾਂ ਨਾਲ ਪਿਆਰ ਹੈ ਅਤੇ ਚਿੱਤ ਉਨ੍ਹਾਂ ਦੇ ਦਰਸ਼ਨ ਕਰਨ ਵਿੱਚ ਲੱਗਾ ਹੋਇਆ ਹੈ। ਜੈਸਾ ਕਿ :

**ਪੈਰੀ ਥਕਾਂ ਸਿਰਿ ਜੁਲਾਂ ਜੇ ਮੂੰ ਪਿਰੀ ਮਿਲੰਨਿ੍ ॥੧੧੯॥** [ਸਲੋਕ ਫਰੀਦ ਜੀ, ਅੰਗ ੧੩੮੪]

ਪ੍ਰਮੇਸ਼ਰ ਦੇ ਚਰਨ ਜੋ ਪੂਜਨੀਕ ਹਨ, ਚਰਨ ਜੋ ਅਧਿਸਠਾਨ ਰੂਪ ਹਨ, **ਵਾ:** ਨਾਮ ਰੂਪ ਹਨ ਅਤੇ (ਚਰ+ਨ) ਮਨ ਨੂੰ ਸੰਕਲਪਾਂ ਵਿਕਲਪਾਂ ਵੱਲ ਚਰ=ਵਿਚਰਨ ਨ=ਨਹੀਂ ਦਿੰਦੇ ਭਾਵ ਮਨ ਨੂੰ ਸੰਕਲਪਾਂ ਵਿਕਲਪਾਂ ਵੱਲ ਜਾਣ ਤੋਂ ਹਟਾਉਣ ਵਾਲੇ ਹਨ, **ਵਾ:** ਜਹਾਜ਼ ਰੂਪ ਚਰਨ ਹਨ, **ਵਾ:** ਕਮਲ ਦੀ ਤਰ੍ਹਾਂ ਨਿਰਲੇਪ, ਭਗਤੀ ਰੂਪੀ ਖ਼ੁਸ਼ਬੂ ਬਖ਼ਸਣ ਵਾਲੇ ਚਰਨ, ਕਰਮਾਂ ਰੂਪੀ ਪਾਣੀ ਤੋਂ ਨਿਰਲੇਪ ਰੱਖਣ ਵਾਲੇ ਐਸੇ ਚਰਨਾਂ ਕਮਲਾਂ ਨਾਲ ਜਿਨ੍ਹਾਂ ਗੁਰਮੁਖ ਜਗਿਆਸੂਆਂ ਦਾ ਹਿਰਦੇ ਕਰਕੇ ਪਿਆਰ ਹੈ, ਉਹ ਨਾਮ ਰਸ ਦੇ ਸਹਿਤ ਹਨ।

## *ਮਨੁ ਤਨੁ ਰਤਾ ਸਚ ਰੰਗਿ; ਇਕੋ ਨਾਮੁ ਅਧਾਰੁ ॥*

ਐਸੇ ਸਤਿਪੁਰਸ਼ਾਂ ਦਾ ਤਨ ਅਤੇ ਮਨ ਸੱਚੇ ਪ੍ਰਮੇਸ਼ਰ ਦੇ ਪ੍ਰੇਮ ਰੂਪ ਰੰਗ ਵਿੱਚ ਰੰਗਿਆ ਹੋਇਆ ਹੈ, ਉਨ੍ਹਾਂ ਨੂੰ ਕੇਵਲ ਇੱਕ ਨਾਮ ਦਾ ਹੀ ਅਧਾਰੁ=ਆਸਰਾ ਹੈ। ਮਨ ਵਿੱਚ ਵਿਕਾਰ ਨਹੀਂ, ਵੈਰਾਗ ਦੇ ਸਹਿਤ ਹਨ, ਮਨ ਵਿੱਚ ਚਾਹਨਾ ਹੈ ਕਿ ਕਿਸ ਵੇਲੇ ਸਾਖਿਆਤਤਾ ਹੋਵੇ। ਤਨ ਦੇ ਰੋਮ-ਰੋਮ ਵਿੱਚੋਂ ਝਰਨਾਟੇ ਉਠਦੇ ਹਨ। ਜਿਵੇਂ ਭਾਈ ਧੰਨਾ ਸਿੰਘ ਜੀ ਨੂੰ ਸਤਿਗੁਰੂ ਜੀ ਨੇ ਕਿਹਾ ਕਿ ਵਾਹਿਗੁਰੂ ਦਾ ਰੋਮ-ਰੋਮ ਕਰਕੇ ਸਿਮਰਣ ਹੋਇਆ ਕਰਦਾ ਹੈ। ਜੈਸਾ ਕਿ :

**ਗੁਰਮੁਖਿ ਰੋਮਿ ਰੋਮਿ ਹਰਿ ਧਿਆਵੈ ॥** [ਰਾਮਕਲੀ ਮਃ ੧, ਅੰਗ ੯੪੧]

ਇਹ ਗੁਰਮੁਖਾਂ ਦੀ ਅਵਸਥਾ ਜਦੋਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਪ੍ਰਗਟ ਕੀਤੀ ਤਾਂ ਭਾਈ ਧੰਨਾ ਸਿੰਘ ਜੀ ਨੇ ਪੁੱਛਿਆ ਕਿ ਇਹ ਕਿਸ ਤਰ੍ਹਾਂ ਹੋਇਆ ਕਰਦਾ ਹੈ, ਕਿਉਂਕਿ ਆਪ ਜੀ ਦਾ ਕਥਨ ਸਤਿ ਰੂਪ ਹੈ। ਪਹਿਲੇ ਗੁਰੂਆਂ ਦੀ ਉਚਾਰਨ ਕੀਤੀ ਬਾਣੀ ਵਿੱਚ ਅਸੀਂ ਪੜ੍ਹਦੇ ਸੁਣਦੇ ਹਾਂ, ਪਰ ਮਨ ਵਿੱਚ ਸੰਸਾ ਹੈ ਕਿ ਇਹ ਕਿਵੇਂ ਸੰਭਵ ਹੈ ਤਾਂ ਸਤਿਗੁਰੂ ਜੀ ਨੇ ਕਿਹਾ ਕਿ ਕੇਵਲ ਆਪਣੀ ਮਿਹਨਤ ਨਾਲ ਨਹੀਂ, ਜਦੋਂ ਸਿੱਖ ਦੀ ਸ਼ਰਧਾ ਭਾਵਨਾ ਦੇਖ ਕੇ ਸਤਿਗੁਰੂ ਜੀ ਕਿਰਪਾ ਕਰਨ। ਜੈਸਾ ਕਿ :

**ਗੁਰ ਕਿਰਪਾ ਜਿਹ ਨਰ ਕਉ ਕੀਨੀ ਤਿਹ ਇਹ ਜੁਗਤਿ ਪਛਾਨੀ ॥**

[ਸੋਰਠਿ ਮਹਲਾ ੯, ਅੰਗ ੬੩੩]

ਸੋ ਰੋਮ-ਰੋਮ ਦੀ ਅਵਸਥਾ ਤਾਂ ਇੱਕ ਪਾਸੇ ਰਹੀ ਪ੍ਰਮੇਸ਼ਰ ਦੇ ਵਿੱਚ ਇਉਂ ਲੀਨ ਹੋ ਜਾਂਦਾ ਹੈ, ਜਿਵੇਂ ਪਾਣੀ ਨਾਲ ਪਾਣੀ ਮਿਲ ਕੇ ਇੱਕ ਰੂਪ ਹੋ ਜਾਂਦਾ ਹੈ। ਜੈਸਾ ਕਿ :

**ਨਾਨਕ ਲੀਨ ਭਇਓ ਗੋਬਿੰਦ ਸਿਉ ਜਿਉ ਪਾਨੀ ਸੰਗਿ ਪਾਨੀ ॥**

ਤਾਂ ਧੰਨਾ ਸਿੰਘ ਨੇ ਕਿਹਾ ਕਿ ਮਹਾਰਾਜ ! ਇਤਨੇ ਸਮੇਂ ਦਾ ਆਪ ਜੀ ਦੇ ਚਰਨਾਂ ਨਾਲ ਲੱਗਾ ਹਾਂ, ਕਿਰਪਾ ਕਰਕੇ ਮੇਰੇ 'ਤੇ ਰੋਮ-ਰੋਮ ਵਾਲੀ ਅਵਸਥਾ ਦੀ ਬਖ਼ਸ਼ਿਸ਼ ਕਰੋ। ਤਾਂ ਸਤਿਗੁਰਾਂ ਨੇ ਕਿਰਪਾ ਸਹਿਤ ਨਾਮ ਦੀ ਬਖ਼ਸ਼ਿਸ ਕੀਤੀ। ਜਿਸ ਕਰਕੇ ਵਾਹਿਗੁਰੂ ਸ਼ਬਦ ਦੀ ਧੁਨ ਸਾਰੇ ਰੋਮ-ਰੋਮ ਵਿੱਚੋਂ ਆਉਣ ਲੱਗੀ। ਸੋ ਇਸ ਪ੍ਰਕਾਰ ਸਿਮਰਨ ਕਰਦਿਆਂ ਇਹ ਅਵਸਥਾ ਹੋ ਜਾਂਦੀ ਹੈ ਕਿ ਜਿਵੇਂ ਪਹੁ ਫੁਟਣ ਤੋਂ ਸੂਰਜ ਦੇ ਚੜ੍ਹਣ ਦਾ ਵੇਲਾ ਹੁੰਦਾ ਹੈ। ਚਿੜੀਆਂ ਜਾਨਵਰ ਭੀ ਖ਼ੁਸ਼ੀ ਦੇ ਗੀਤ ਗਾਉਣ ਲੱਗ ਜਾਂਦੀਆਂ ਹਨ। ਚੁਹੂ-ਚੁਹੂ ਕਰਕੇ ਸੂਰਜ ਦੇ ਪ੍ਰਗਟ ਹੋਣ ਦੀ ਖ਼ੁਸ਼ੀ ਪ੍ਰਗਟ ਕਰਦੀਆਂ ਹਨ। ਜੈਸਾ ਕਿ :

**ਚਿੜੀ ਚੁਹਕੀ ਪਹੁ ਫੁਟੀ ਵਗਨਿ ਬਹੁਤੁ ਤਰੰਗ ॥** [ਵਾਰ ਗਉੜੀ ਮਃ ੫, ਅੰਗ ੩੧੯]

ਸੋ, ਇਸੇ ਤਰ੍ਹਾਂ ਨਾਮ ਅਭਿਆਸੀ ਗੁਰਮੁਖ ਉਹਨਾਂ ਦੀ ਬਿਰਤੀ ਰੂਪ ਚਿੜੀ ਪ੍ਰਮੇਸ਼ਰ ਦੇ ਦਰਸ਼ਨਾਂ ਨੂੰ ਕੂਕਦੀ ਹੈ। ਪਹੁ ਫੁਟੀ=ਮਾਨੋ ਗਿਆਨ ਦਾ ਪ੍ਰਕਾਸ਼ ਹੋਣ ਵਾਲਾ ਹੈ। ਵਗਨਿ ਬਹੁਤੁ ਤਰੰਗ=ਉਹਨਾਂ ਦੇ ਅਨੇਕਾਂ ਪ੍ਰਕਾਰ ਦੇ ਫੁਰਨੇ ਵਗ=ਚਲੇ ਗਏ ਹਨ। ਜੈਸਾ ਕਿ :

**ਅਚਰਜ ਰੂਪ ਸੰਤਨ ਰਚੇ ਨਾਨਕ ਨਾਮਹਿ ਰੰਗ ॥** [ਵਾਰ ਗਉੜੀ ਮਃ ੫, ਅੰਗ ੩੧੯]

ਅਚਰਜ=ਅਸਚਰਜ ਰੂਪ ਪ੍ਰਮੇਸ਼ਰ ਦੇ ਰੰਗ=ਅਨੰਦ ਵਿੱਚ ਸੰਤਨ=ਸ਼ਾਂਤ ਆਤਮਾ ਵਾਲੇ ਗੁਰਮੁਖ ਰਚੇ=ਤਦਾਕਾਰ ਰਹਿੰਦੇ ਹਨ। ਨਾਨਕ ਨਾਮਹਿ ਰੰਗ=ਨਾਮ ਦੇ ਰੰਗ ਵਿੱਚ ਲੀਨ ਹੋ ਕੇ ਮਨ ਕਰਕੇ ਭੀ ਜਪਦੇ ਹਨ ਤੇ ਤਨ ਕਰਕੇ ਵੀ ਜਪਦੇ ਹਨ ਅਤੇ ਤਨ=ਸਰੀਰ ਕਰਕੇ ਕੁਸੰਗਤ ਵਿੱਚ ਨਹੀਂ ਜਾਂਦੇ ਝੂਠੇ ਰੰਗ ਨਹੀਂ ਮਾਣਦੇ ਤੇ ਹੋਰ ਮਾਇਕੀ ਰੰਗ ਕਸੁੰਭੇ ਦੀ ਨਿਆਈਂ ਕੱਚਾ ਤੇ ਭਗਤੀ ਰੰਗ ਮਜੀਠੇ ਦੀ ਨਿਆਈਂ ਪੱਕਾ ਹੈ। ਜੈਸਾ ਕਿ :

**ਕਾਇਆ ਰੰਙਣਿ ਜੇ ਥੀਐ ਪਿਆਰੇ ਪਾਈਐ ਨਾਉ ਮਜੀਠ ॥** [ਤਿਲੰਗ ਮਃ ੧, ਅੰਗ ੭੨੨]

**ਮਜੀਠ**—ਇਕ ਪ੍ਰਕਾਰ ਦੀ ਵੇਲ ਜਿਸ ਦੀ ਡੰਡੀ ਵਿੱਚੋਂ ਲਾਲ ਅਤੇ ਪੱਕਾ ਰੰਗ ਨਿਕਲਦਾ ਹੈ। ਇਸ ਦਾ ਪ੍ਰਮਾਣ ਗੁਰਬਾਣੀ ਅਤੇ ਬੇਦ ਸ਼ਾਸ਼ਤ੍ਰਾਂ ਵਿੱਚ ਭਗਤੀ ਦੇ ਪ੍ਰਥਾਇ ਕਥਨ ਕੀਤਾ ਗਿਆ ਹੈ ਅਤੇ ਮਾਇਕੀ ਪਦਾਰਥਾਂ, ਵਿਸ਼ੇ ਵਿਕਾਰਾਂ ਦੇ ਰੰਗ ਨੂੰ ਕਸੁੰਭਾ ਰੰਗ ਕਿਹਾ ਹੈ। ਜੈਸਾ ਕਿ :

**ਕਚਾ ਰੰਗੁ ਕਸੁੰਭ ਕਾ ਥੋੜੜਿਆ ਦਿਨ ਚਾਰਿ ਜੀਉ ॥** [ਸੂਹੀ ਮਹਲਾ ੧, ਅੰਗ ੭੫੧]

ਸੋ ਐਸੇ ਇੱਕ ਨਾਮ ਰੰਗ ਦਾ ਉਹਨਾਂ ਨੂੰ ਅਧਾਰੁ=ਆਸਰਾ ਹੈ। ਜੈਸਾ ਕਿ :

**ਏਕੁ ਸਬਦੁ ਮੇਰੈ ਪ੍ਰਾਨਿ ਬਸਤੁ ਹੈ ਬਾਹੁੜਿ ਜਨਮਿ ਨ ਆਵਾ ॥੧॥** [ਬਿਲਾਵਲੁ ਮਹਲਾ ੧, ਅੰਗ ੭੯੫]

ਕਿਉਂਕਿ ਕਲਜੁਗਿ ਦੇ ਵਿੱਚ ਨਾਮ ਦਾ ਹੀ ਮਹਾਤਮ ਦਰਸਾਇਆ ਹੈ। ਜੈਸਾ ਕਿ :

**ਜਤੁ ਸੰਜਮ ਤੀਰਥ ਓਨਾ ਜੁਗਾ ਕਾ ਧਰਮੁ ਹੈ ਕਲਿ ਮਹਿ ਕੀਰਤਿ ਹਰਿ ਨਾਮਾ ॥੨॥**
[ਬਿਲਾਵਲੁ ਮਹਲਾ ੩, ਅੰਗ ੭੯੭]

ਮੁਸਲਮਾਨਾਂ ਦੀਆਂ ਪੰਜ ਨਿਮਾਜ਼ਾਂ, ਹਿੰਦੂਆਂ ਦੀਆਂ ਤਿੰਨ ਸੰਧਿਆ ਦੀ ਥਾਂ ਗੁਰਸਿੱਖਾਂ ਨੇ ਇਕੋ ਨਾਮ ਦਾ ਹੀ ਆਸਰਾ ਲਿਆ ਹੈ। ਕਿਸੇ ਨੇ ਧਨ ਨੂੰ, ਕਿਸੇ ਨੇ ਮਿੱਤਰਾਂ ਨੂੰ, ਕਿਸੇ ਰਾਜੇ ਨੂੰ, ਮਾਤਾ-ਪਿਤਾ ਅਤੇ ਭਰਾਵਾਂ ਆਦਿ ਨੂੰ ਆਸਰਾ ਮੰਨਿਆ ਹੈ, ਪਰ ਗੁਰਸਿੱਖਾਂ ਨੇ ਇੱਕ ਸੱਚੇ ਨਾਮ ਦਾ ਹੀ ਆਸਰਾ ਲਿਆ ਹੈ। ਮਨ ਬਾਣੀ ਕਰਕੇ ਹਰ ਵੇਲੇ ਨਾਮ ਦੇ ਆਸਰੇ ਰਹਿੰਦੇ ਹਨ।

## *ਬਿਖਿਆ ਰੰਗ ਕੂੜਾਵਿਆ;*

ਬਿਖਿਆ=ਵਿਸ਼ਿਆਂ ਦਾ ਰੰਗ=ਅਨੰਦ ਕੂੜਾਵਿਆ=ਝੂਠਾ ਹੈ। ਇਹ ਗੱਲ ਤਤ ਮਿਥਿਆ ਦਾ ਵਿਵੇਚਨ ਕਰਨ ਵਾਲੇ ਸਤਿਪੁਰਖਾਂ ਨੇ ਜਾਣੀ ਹੈ।

## *ਦਿਸਨਿ ਸਭੇ ਛਾਰੁ ॥*

ਇਹ ਸਭੇ=ਸਭ ਛਾਰੁ=ਨਾਸ ਰੂਪ ਦਿਸਨਿ=ਦਿਸ ਰਹੇ ਹਨ। ਸੋ, ਇਸੇ ਲਈ ਫ਼ੁਰਮਾਨ ਕੀਤਾ ਹੈ। ਜੈਸਾ ਕਿ :

**ਹਥੁ ਨ ਲਾਇ ਕਸੁੰਭੜੈ ਜਲਿ ਜਾਸੀ ਢੋਲਾ ॥** [ਸੂਹੀ ਸੇਖ ਫਰੀਦ ਜੀ, ਅੰਗ ੭੯੪]

ਇਹ ਵਿਸ਼ੇ ਭੋਗਣ ਵਾਲੇ ਸਭ ਸੁਆਹ ਰੂਪ ਹੋਏ ਦੇਖੀਦੇ ਹਨ ਅਤੇ ਲੋਕ ਪ੍ਰਲੋਕ ਵਿੱਚ ਲਾਹਨਤਾਂ ਰੂਪ ਸੁਆਹ ਪੈਂਦੀ ਹੈ। ਪ੍ਰਮੇਸ਼ਰ ਦਾ ਗਿਆਨ ਤੇ ਮੁਕਤੀ ਦੀ ਪ੍ਰਾਪਤੀ ਨਹੀਂ ਹੁੰਦੀ। ਜੂਨਾਂ ਵਿੱਚ ਖੇਹ-ਖ਼ਰਾਬ ਹੁੰਦੇ ਹਨ। ਗੁਰਮੁਖਾਂ ਨੇ ਜਾਣਿਆ ਹੈ ਕਿ ਵਿਸ਼ੇ ਸੁਖ ਸੁਆਹ ਰੂਪ ਹੀ ਹਨ।

**ਮਾਇਆ ਕਾ ਰੰਗੁ ਸਭੁ ਫਿਕਾ ਜਾਤੋ ਬਿਨਸਿ ਨਿਦਾਨਿ॥** [ਸ੍ਰੀਰਾਗੁ ਮਹਲਾ ੫, ਅੰਗ ੪੫]

ਜੋ ਇਥੇ ਧਨੀ ਲੋਕ ਸੰਸਾਰਕ ਪਦਾਰਥਾਂ ਦਾ ਅਨੰਦ ਮਾਣਦੇ ਦਿਸਦੇ ਹਨ, ਅੰਤ ਨੂੰ ਫਿਰ ਉਹ :

**ਰੰਗ ਤਮਾਸੇ ਬਹੁ ਬਿਧੀ ਚਾਇ ਲਗਿ ਰਹਿਆ॥**
**ਚਿਤਿ ਨ ਆਇਓ ਪਾਰਬ੍ਰਹਮੁ ਤਾ ਸਰਪ ਕੀ ਜੂਨਿ ਗਇਆ॥੬॥** [ਸਿਰੀਰਾਗੁ ਮਃ ੫, ਅੰਗ ੭੦]

ਸੋ ਮਾਇਕੀ ਪਦਾਰਥਾਂ ਦੇ ਜੋ ਝੂਠੇ ਰੰਗ ਨਾਸ ਰੂਪ ਹਨ, ਇਸ ਤੋਂ ਉਲਟ ਜੋ ਭਗਤੀ ਦੇ ਮਜੀਠੇ ਪੱਕੇ ਰੰਗ ਵਾਲੇ ਹਨ, ਉਹਨਾਂ ਨੂੰ ਗੁਰਬਾਣੀ ਵਿੱਚ ਹੰਸ ਕਹਿ ਕੇ ਭੀ ਨਿਵਾਜਿਆ ਹੈ। ਜੈਸਾ ਕਿ :

**ਹੰਸਾ ਹੀਰਾ ਮੋਤੀ ਚੁਗਣਾ ਬਗੁ ਡਡਾ ਭਾਲਣ ਜਾਵੈ॥** [ਵਾਰ ਰਾਮਕਲੀ ਮਃ ੫, ਅੰਗ ੯੬੦]

ਹੰਸ ਰੂਪ ਤੱਤ ਬੇਤੇ ਮਹਾਂਪੁਰਖ ਸਾਧ ਸੰਗਤ ਰੂਪੀ ਮਾਨ ਸਰੋਵਰ ਤੋਂ ਨਾਮ ਰੂਪ ਹੀਰਾ ਤੇ ਵੈਰਾਗ ਰੂਪ ਮੋਤੀ ਖਾਂਦੇ ਹਨ। ਉਹ ਉਜਲ ਨਿਸ਼ਕਾਮ ਕਰਮ ਕਰਦੇ ਹਨ। ਅਤੇ ਜੋ ਦੰਭੀ ਪਾਖੰਡੀ ਹਨ, ਉਹ ਬਗਲਿਆਂ ਦੀ ਤਰ੍ਹਾਂ ਪਰਾਈਆਂ ਇਸਤਰੀਆਂ ਰੂਪ ਡੱਡਾਂ ਨੂੰ ਤੱਕਦੇ ਹਨ। ਮਹਾਂਪੁਰਖ ਜਾਣਦੇ ਹਨ ਕਿ ਵਿਸ਼ਿਆਂ ਦਾ ਰੰਗ ਕੱਚਾ ਤੇ ਛਾਰੁ=ਸੁਆਹ ਰੂਪ ਭਾਵ ਨਾਸ਼ਵਾਨ ਹੈ।

## *ਹਰਿ ਅੰਮ੍ਰਿਤ ਬੂੰਦ ਸੁਹਾਵਣੀ; ਮਿਲਿ ਸਾਧੂ ਪੀਵਣਹਾਰੁ ॥*

ਸਤਿਗੁਰੂ ਰੂਪ ਬੱਦਲ ਹਰਿ=ਪਰਮੇਸ਼ਰ ਦੇ ਨਾਮ ਰੂਪ ਅੰਮ੍ਰਿਤ ਦੀ ਸੁਹਾਵਣੀ=ਸੋਭਨੀਕ ਬੂੰਦਾਂ ਦੀ ਬਖ਼ਸ਼ਿਸ਼ ਕਰਦੇ ਹਨ **ਵਾ** ਇਹ ਹਰਿ=ਵਾਹਿਗੁਰੂ ਦੀ ਨਾਮ ਰੂਪ ਅੰਮ੍ਰਿਤ ਦੀ ਸੁਆਂਤੀ ਬੂੰਦ ਨੂੰ ਗੁਰਮੁਖ ਪਪੀਹੇ ਦੀ ਨਿਆਈਂ ਪੀਵਣਹਾਰੁ=ਪੀਣ ਵਾਲੇ ਹੋ ਕੇ ਸਾਧੂ=ਸ੍ਰੇਸ਼ਟ ਗੁਣਾਂ ਵਾਲੇ ਸਤਪੁਰਸ਼ਾਂ ਦੀ ਸੰਗਤ ਵਿੱਚ ਮਿਲਿ=ਮਿਲ ਕਰਕੇ ਭਜਨ ਸਿਮਰਨ ਕਰਨ ਰੂਪ ਪੀਂਦੇ ਹਨ। ਕਿਉਂਕਿ ਕੁਸੰਗੀਆਂ ਨਾਲ ਮਿਲਣ ਕਰਕੇ ਅੰਮ੍ਰਿਤ ਨਾਮ ਦੀ ਪ੍ਰਾਪਤੀ ਨਹੀਂ ਹੁੰਦੀ। ਸਗੋਂ ਵਿਕਾਰਾਂ ਰੂਪ ਦਾਗ ਲੱਗ ਜਾਂਦੇ ਹਨ। ਸਤਿਗੁਰਾਂ ਦੀ ਰਸਨਾ ਤੋਂ ਅੰਮ੍ਰਿਤ ਬੂੰਦ ਸੁਹਾਵਣੀ ਦੇ ਪ੍ਰਮਾਣ ਹੋਰ ਥਾਂਵਾਂ 'ਤੇ ਭੀ ਮਿਲਦੇ ਹਨ। ਜੈਸਾ ਕਿ :

**ਗੁਰ ਰਸਨਾ ਅੰਮ੍ਰਿਤੁ ਬੋਲਦੀ ਹਰਿ ਨਾਮਿ ਸੁਹਾਵੀ॥**
**ਜਿਨ ਸੁਣਿ ਸਿਖਾ ਗੁਰੁ ਮੰਨਿਆ ਤਿਨਾ ਭੁਖ ਸਭ ਜਾਵੀ॥੧੮॥** [ਤਿਲੰਗ ਮਹਲਾ ੪, ਅੰਗ ੭੨੬]

ਜਿਨ੍ਹਾਂ ਗੁਰਸਿੱਖ ਸਾਧੂਆਂ ਨਾਲ ਮਿਲ ਕੇ ਨਾਮ ਅੰਮ੍ਰਿਤ ਨੂੰ ਪੀਣ ਦੀ ਗੱਲ ਕੀਤੀ ਹੈ, ਉਹਨਾਂ ਸਾਧੂਆਂ ਦਾ ਸਰੂਪ ਭਾਈ ਗੁਰਦਾਸ ਜੀ ਦੀ ਰਚਨਾ ਅਤੇ ਗੁਰਬਾਣੀ ਵਿੱਚ ਅਨੇਕਾਂ ਪ੍ਰਮਾਣਾਂ ਦੁਆਰਾ ਸਪੱਸ਼ਟ ਹੈ। ਜੈਸਾ ਕਿ :

੧. **ਗੁਰਮੁਖਿ ਸਾਧਿ ਅਸਾਧੁ ਸਾਧੁ ਵਖਾਣੀਐ॥** [ਭਾ: ਗੁਰਦਾਸ ਜੀ, ਵਾਰ ੧੯, ਪਉੜੀ ੧੫]

੨. **ਸਾਧ ਨਾਮ ਨਿਰਮਲ ਤਾ ਕੇ ਕਰਮ॥** [ਗਉੜੀ ਮਃ ੫, ਅੰਗ ੨੯੬]

੩. **ਸਾਧ ਹੋਏ ਮਨ ਸਾਧਿ ਕੈ ਚਰਣ ਕਵਲ ਗੁਰ ਚਿਤਿ ਵਸਾਇਆ॥**
**ਉਪਮਾ ਸਾਧ ਅਗਾਧਿ ਬੋਧ ਕੋਟ ਮਧੇ ਕੋ ਸਾਧੁ ਸੁਣਾਇਆ॥**
[ਭਾ: ਗੁਰਦਾਸ ਜੀ, ਵਾਰ ੨੩, ਪਉੜੀ ੨]

੪. **ਸ੍ਵੈ ਕਾਰਜ ਸਿਧਤੀ ਪਰ ਕਾਰਜ ਧਾਇਤੀ ਸਾ ਸਾਧਾ॥**

ਸੋ, ਐਸੇ ਮਹਾਂਪੁਰਸ਼ਾਂ ਨੂੰ ਸਦਾ ਨਮਸਕਾਰ ਹੈ, ਜੋ ਆਪ ਮੁਕਤ ਹਨ ਤੇ ਸੰਸਾਰ ਨੂੰ ਉਪਦੇਸ਼ ਦੇ ਕੇ ਤਾਰ ਰਹੇ ਹਨ। ਜੈਸਾ ਕਿ :

**ਆਪਿ ਮੁਕਤੁ ਮੁਕਤੁ ਕਰੈ ਸੰਸਾਰੁ ॥**
**ਨਾਨਕ ਤਿਸੁ ਜਨ ਕਉ ਸਦਾ ਨਮਸਕਾਰੁ ॥** [ਗਉੜੀ ਮਹਲਾ ੫, ਅੰਗ ੨੯੫]

## *ਵਣੁ ਤਿਣੁ, ਪ੍ਰਭ ਸੰਗਿ ਮਉਲਿਆ; ਸੰਮ੍ਰਥ ਪੁਰਖ ਅਪਾਰੁ ॥*

ਵਣੁ=ਜੰਗਲ ਤਿਣੁ=ਘਾਹ ਆਦਿ ਹਰਿਆਵਲਤਾ ਦੇ ਸਾਹਿਤ ਮਉਲਿਆ=ਪ੍ਰਫੁਲਤ ਹੋ ਜਾਂਦੇ ਹਨ, ਇਹ ਸਭ, ਵਾਰਸ਼ ਭਾਵ ਮੀਂਹ ਦੇ ਪੈਣ ਕਰਕੇ ਬਨਸਪਤੀ 'ਤੇ ਪ੍ਰਫੁਲਤ ਹੋਣ ਦਾ ਅਸਰ ਹੁੰਦਾ ਹੈ। ਸੋ, ਇਸੇ ਤਰ੍ਹਾਂ ਸਤਿਗੁਰੂ ਰੂਪ ਬੱਦਲ ਦੀ ਸੰਗਿ=ਸੰਗਤ ਕਰਕੇ ਜਦੋਂ ਉਪਦੇਸ਼ ਰੂਪ ਵਰਖਾ ਹੁੰਦੀ ਹੈ। ਤਾਂ ਗੁਰਮੁਖਾਂ ਦੇ ਵਣੁ ਦੀ ਨਿਆਈਂ ਸਰੀਰ ਤਿਣੁ ਇੰਦਰੇ ਆਦਿਕ ਪ੍ਰਭੂ ਪ੍ਰਮੇਸ਼ਰ ਦੀ ਭਗਤੀ ਰੂਪ ਹਰਿਆਵਲਤਾ ਦੇ ਸਹਿਤ ਮਉਲਿਆ=ਪ੍ਰਫੁਲਤ ਹੁੰਦੇ ਹਨ। ਸੋ, ਪ੍ਰਮੇਸ਼ਰ ਕੈਸਾ ਹੈ ਉਸ ਦੇ ਉੱਤਰ ਵਿੱਚ ਕਹਿੰਦੇ ਹਨ ਕਿ ਸੰਮ੍ਰਥ=ਸਰਬ ਸ਼ਕਤੀਮਾਨ ਹੈ। ਜਿਸ ਵਿੱਚ ਸਾਰੀਆਂ ਸ਼ਕਤੀਆਂ ਦੀ ਸਮਰੱਥਾ ਹੈ। ਪੁਰਖ=ਬਿਆਪਕ ਹੈ। ਅਪਾਰੁ=ਪਾਰਾਵਾਰ ਤੋਂ ਰਹਿਤ ਹੈ। ਜੈਸਾ ਕਿ :

**ਹਰਨ ਭਰਨ ਜਾ ਕਾ ਨੇਤ੍ਰ ਫੋਰੁ ॥** [ਗਉੜੀ ਮਃ ੫, ਅੰਗ ੨੮੪]

ਪੁਰਖ (ਪੁ+ਰਖ) ਪੁ=ਨਰਕ ਤੋਂ ਰਖ=ਰੱਖਿਆ ਕਰਨ ਵਾਲਾ। ਪੁਰਖ=ਜੋ ਪੁਰੀਆਂ ਦੀ (ਰੱਖ) ਰੱਖਿਆ ਕਰਨ ਵਾਲਾ ਹੈ। ਖ=ਅਕਾਸ਼ ਵਤ ਜੋ ਪੁਰ=ਪੂਰਨ ਹੈ, ਜਿਵੇਂ ਅਕਾਸ਼ ਵਿਆਪਕ ਹੈ ਇਸੇ ਤਰ੍ਹਾਂ ਪ੍ਰਮੇਸ਼ਰ ਵਿਆਪਕ ਹੈ। ਅਪਾਰੁ=ਪ੍ਰਕ੍ਰਿਤੀ ਤੋਂ ਜੋ ਪਰੇ ਹੈ, ਜਿਸ ਦਾ ਪਾਰ ਉਰਾਰ ਨਹੀਂ ਪਾਇਆ ਜਾਂਦਾ। ਉਰਾਰ=ਆਦਿ ਪਾਰ=ਅੰਤ ਨਹੀਂ ਪਾਇਆ ਜਾਂਦਾ। ਭਾਵ ਆਦਿ ਅੰਤ ਤੋਂ ਰਹਿਤ ਹੋਣ ਕਰਕੇ ਅਪਾਰ ਹੈ। ਸ੍ਰਿਸ਼ਟੀ ਕਦੋਂ ਰਚੀ ਤੇ ਕਦ ਤੱਕ ਰਹੇਗੀ ਇਹ ਪ੍ਰਮੇਸ਼ਰ ਹੀ ਜਾਣਦਾ ਹੈ, ਤਿੰਨੇ ਕਾਲਾਂ ਵਿੱਚ ਉਤਪਤ, ਲੈਤਾ ਤੇ ਪਾਲਨਾ ਕਰਨ ਵਾਲਾ ਸਮਰੱਥ ਪੁਰਖ ਵਾਹਿਗੁਰੂ ਹੈ। ਔਗੁਣ ਮੇਟਣ ਨੂੰ ਸਮੱਰਥ ਹੈ। ਸ਼ੁਭ ਗੁਣਾਂ ਵਿੱਚ ਪੂਰਨ ਕਰਨ ਵਾਲਾ ਹੈ ਅਪਾਰ=ਬਿਅੰਤ, ਜੋ ਯਾਦ ਕਰਨ ਵਾਲੇ ਨੂੰ ਮੁਕਤ ਕਰਨ ਵਾਲਾ ਹੈ। ਐਸਾ ਜੋ ਵਾਹਿਗੁਰੂ ਹੈ, ਉਸਨੂੰ ਯਾਦ ਕਰਨ ਨਾਲ ਸਰੀਰ ਅਤੇ ਇੰਦਰੇ ਪ੍ਰਫੁੱਲਤ ਹੁੰਦੇ ਹਨ, ਜ਼ੁਬਾਨ ਸੋਹਣੇ ਵੈਰਾਗ ਵਾਲੇ ਬਚਨ ਬੋਲਦੀ ਹੈ। ਜੋ ਗੁਰਮੁਖ ਸਰੀਰ ਦੁਆਰਾ ਪਰਉਪਕਾਰ ਕਰਦੇ ਹਨ ਅਤੇ ਹਿਰਦੇ ਵਿੱਚ ਐਸੀ ਲੋਚ ਹੈ।

## *ਹਰਿ ਮਿਲਣੈ ਨੋ, ਮਨੁ ਲੋਚਦਾ; ਕਰਮਿ ਮਿਲਾਵਣਹਾਰੁ ॥*

ਹਰਿ=ਹਰੀ ਜੋ ਸਭ ਨੂੰ ਹਰਿਆਂ ਭਰਿਆਂ ਕਰਨਾ ਵਾਲਾ ਹੈ, ਹਰਿ=ਪਾਪਾਂ ਦੇ ਨਾਸ ਕਰਨ ਵਾਲਾ ਹੈ ਤੇ ਜੋ ਹਰਿ=ਹਰ ਇੱਕ ਹਿਰਦੇ ਵਿੱਚ ਰਹਿਣ ਵਾਲਾ ਹੈ, ਉਸ ਦੇ ਮਿਲਣ ਨੂੰ ਮਨੁ ਲੋਚਦਾ=ਚਾਹੁੰਦਾ ਹੈ ਤਾਂ ਹਰ ਇੱਕ ਦਾ ਮਨ ਹੈ, ਪਰ ਕਰਮਿ ਮਿਲਾਵਣਹਾਰੁ=ਪੂਰਬਲੇ ਨਿਸ਼ਕਾਮ ਕਰਮ ਹੀ ਪ੍ਰਮੇਸ਼ਰ ਵਾਹਿਗੁਰੂ ਨਾਲ ਮਿਲਾਉਣ ਵਾਲੇ ਹਨ।

## *ਜਿਨੀ ਸਖੀਏ ਪ੍ਰਭੁ ਪਾਇਆ; ਹੰਉ ਤਿਨ ਕੈ ਸਦ ਬਲਿਹਾਰ ॥*

ਜਿਨੀ=ਜਿਨ੍ਹਾਂ ਸਖੀਏ=ਸੰਤ ਰੂਪ ਸਖੀਆਂ, ਸਹੇਲੀਆਂ ਨੇ ਪ੍ਰਭੁ=ਮਾਲਕ ਪਤੀ ਪ੍ਰਮੇਸ਼ਰ ਨੂੰ ਪਾਇਆ=ਪ੍ਰਾਪਤ ਕਰ ਲਿਆ ਹੈ। ਹੰਉ=ਮੈਂ ਤਿਨ=ਤਿਨਾਂ ਤੋਂ ਸਦ=ਹਮੇਸ਼ਾ ਹੀ ਬਲਿਹਾਰ=ਕੁਰਬਾਨ ਜਾਣਾ ਕਰਦਾ ਹਾਂ। ਹਉਮੈਂ ਦਾ ਤਿਆਗ ਕਰਕੇ ਉਹਨਾਂ ਦੇ ਚਰਨੀ ਲਗਣਾ ਹੀ ਬਣਦਾ ਹੈ। ਉਹਨਾਂ ਦੀ ਬਰਾਬਰੀ ਕਰਨੀ ਨਹੀਂ ਬਣਦੀ। ਜਿਨ੍ਹਾਂ ਦੀ ਪਤੀ ਪ੍ਰਮੇਸ਼ਰ ਮੰਨਦਾ ਹੈ, ਉਹਨਾਂ ਦੀ ਰੀਸ ਕਰਨੀ ਤਾਂ ਝੂਠੀ ਹੈ। ਜੈਸਾ ਕਿ :

**੧. ਜੋ ਪ੍ਰਿਅ ਮਾਨੇ ਤਿਨ੍ ਕੀ ਰੀਸਾ ॥ ਕੂੜੇ ਮੂਰਖ ਕੀਹਾ ਠੀਸਾ ॥**
[ਸੂਹੀ ਮਹਲਾ ੫, ਅੰਗ ੭੩੮]

੨. **ਕਰਉ ਬਰਾਬਰਿ ਜੋ ਪ੍ਰਿਅ ਸੰਗਿ ਰਾਤੀ ਇਹ ਹਉਮੈ ਕੀ ਢੀਠਾਈ ॥੧॥**

[ਰਾਗ ਮਲਾਰ ਮਹਲਾ ੫, ਅੰਗ ੧੨੬੭]

ਜਗਿਆਸੂ ਦੇ ਮਨ ਵਿੱਚ ਇਤਨਾ ਚਾਉ ਹੋਵੇ। ਜੈਸਾ ਕਿ :

**ਜਿਨੀ ਮੈਡਾ ਲਾਲੁ ਰੀਝਾਇਆ ਹਉ ਤਿਸੁ ਆਗੈ ਮਨੁ ਡੇਂਹੀਆ ॥**
**ਨਾਨਕੁ ਕਹੈ ਸੁਣਿ ਬਿਨਉ ਸੁਹਾਗਣਿ ਮੂ ਦਸਿ ਡਿਖਾ ਪਿਰੁ ਕੇਹੀਆ ॥੨॥**

[ਜੈਤਸਰੀ ਮਹਲਾ ੫, ਅੰਗ ੭੦੩]

ਪ੍ਰਭੂ ਪ੍ਰਾਪਤੀ ਵਾਲੀਆਂ ਸੁਹਾਗਣਾਂ ਭਾਵੇਂ ਵੇਪਰਵਾਹ ਹੋਇਆ ਕਰਦੀਆਂ ਹਨ। ਪਤੀ ਪ੍ਰਮਾਤਮਾ ਦੇ ਮਿਲਾਪ ਦੀ ਗੱਲ ਪੁੱਛਣ ਤੋਂ ਉਹ ਅਨੰਦ ਵਿੱਚ ਬਿਸਮਾਦੀ ਰੰਗ ਆਉਣ 'ਤੇ ਚੁੱਪ ਹੋ ਜਾਂਦੀਆਂ ਹਨ, ਕਿਉਂਕਿ ਮਿਲਾਪ ਦੀ ਯਾਦ ਆਉਂਦਿਆਂ ਹੀ ਗੂੰਗੇ ਦੇ ਗੁੜ ਖਾਣ ਵਾਲੀ ਬਿਸਮਾਦੀ ਅਨੰਦ ਦੀ ਅਵਸਥਾ ਹੋ ਜਾਂਦੀ ਹੈ। ਜੈਸਾ ਕਿ :

**ਓਇ ਵੇਪਰਵਾਹ ਨ ਬੋਲਨੀ ਹਉ ਮਲਿ ਮਲਿ ਧੋਵਾ ਤਿਨ ਪਾਇ ॥੧॥** [ਸਿਰੀਰਾਗੁ ਮਃ ੪, ਅੰਗ ੪੧]

ਈਰਖਾ, ਦਵੈਸ਼ ਕਰਨੀ ਛੱਡ ਕੇ ਐਸੇ ਸਤਿਪੁਰਸ਼ਾਂ ਦੇ ਧੰਨਵਾਦ ਦੇ ਭਾਵ ਵਿੱਚ ਆ ਕੇ ਹਰ ਤਰ੍ਹਾਂ ਦਾ ਅਭਿਮਾਨ ਧਨ ਦਾ, ਵਿਦਿਆ ਦਾ, ਸਰੀਰ ਦਾ, ਭਰਾਵਾਂ ਦਾ, ਬਾਣੀ ਦਾ, ਤੀਖਣ ਬੁੱਧ ਦਾ, ਰਿਧੀਆਂ-ਸਿੱਧੀਆਂ ਦਾ ਅਤੇ ਰੂਹਾਨੀ ਸ਼ਕਤੀ ਆਦਿ ਦਾ ਹੰਕਾਰ ਤਿਆਗ ਕੇ ਪ੍ਰਭੂ ਪ੍ਰਾਪਤੀ ਵਾਲੀਆਂ ਸੰਤ ਰੂਪ ਸਖੀਆਂ ਤੋਂ ਸ੍ਰੇਸ਼ਟ ਗੁਣ ਧਾਰਨ ਕਰਕੇ ਪ੍ਰਭੂ ਪ੍ਰਾਪਤੀ ਵਾਲੇ ਬਣੀਏ। ਜੈਸਾ ਕਿ :

**ਤਿਨ ਹੀ ਜੈਸੀ ਥੀ ਰਹਾਂ ਜਪਿ ਜਪਿ ਰਿਦੈ ਮੁਰਾਰਿ ॥** [ਰਾਮਕਲੀ ਮਹਲਾ ੧, ਅੰਗ ੯੩੬]

ਇਸ ਤਰ੍ਹਾਂ ਦੇ ਭਾਵ ਵਿੱਚ ਆ ਕੇ ਬੇਨਤੀ ਕਰੀਏ :

## *ਨਾਨਕ, ਹਰਿ ਜੀ ਮਇਆ ਕਰਿ; ਸਬਦਿ ਸਵਾਰਣਹਾਰੁ ॥*

ਸਤਿਗੁਰੂ ਜੀ ਫ਼ੁਰਮਾਨ ਕਰਦੇ ਹਨ ਕਿ ਹੇ ਹਰਿ=ਵਾਹਿਗੁਰੂ ਜੀ ਮਇਆ=ਕਿਰਪਾ ਕਰਨੀ ਕਰਿ=ਕਰੋ, ਜਿਸ ਤਰ੍ਹਾਂ ਉਨ੍ਹਾਂ ਸੰਤ ਰੂਪ ਸਖੀਆਂ ਨੂੰ ਸ਼ੁਭ ਗੁਣਾਂ ਨਾਲ ਸਵਾਰਿਆ ਹੈ, ਉਨ੍ਹਾਂ ਦੀ ਤਰ੍ਹਾਂ ਸਬਦਿ=ਉਪਦੇਸ਼ ਰਾਹੀਂ ਸਾਡੇ ਅੰਤਸ਼ਕਰਨ ਨੂੰ ਸਵਾਰਨਾ ਕਰੋ, ਕਿਉਂਕਿ ਆਪ ਸਵਾਰਣਹਾਰੁ=ਸਵਾਰਨ ਵਾਲੇ ਹੋ। ਸਾਡੇ ਮਨ ਕਾਮ, ਕ੍ਰੋਧ ਆਦਿ ਵਿਕਾਰਾਂ ਦੇ ਵਿਗਾੜੇ ਹੋਏ ਹਨ। ਜੈਸਾ ਕਿ :

**ਇਨ ਪੰਚਨ ਮੇਰੋ ਮਨੁ ਜੁ ਬਿਗਾਰਿਓ ॥**
**ਪਲੁ ਪਲੁ ਹਰਿ ਜੀ ਤੇ ਅੰਤਰੁ ਪਾਰਿਓ ॥੨॥** [ਜੈਤਸਰੀ ਰਵਿਦਾਸ ਜੀ, ਅੰਗ ੭੧੦]

ਹੇ ਵਾਹਿਗੁਰੂ ! ਆਪ ਜੀ ਦੀ ਕਿਰਪਾ ਤੋਂ ਬਿਨਾਂ ਇਨ੍ਹਾਂ ਵਿਸ਼ਿਆਂ ਦੀ ਸੰਗਤ ਤੋਂ ਖਹਿੜਾ ਨਹੀਂ ਛੁਟ ਸਕਦਾ। ਵਿਸ਼ਿਆਂ ਤੋਂ ਰਹਿਤ ਹੋਣਾ ਆਪਣੇ ਆਪ ਸੰਭਵ ਨਹੀਂ। ਐਸਾ ਕਦੇ ਅੱਜ ਤਕ ਨਹੀਂ ਹੋਇਆ ਕਿ ਕੋਈ ਆਪਣੇ ਆਪ ਵਿਸ਼ਿਆਂ ਤੋਂ ਰਹਿਤ ਹੋਇਆ ਹੋਵੇ, ਜੋ ਰਹਿਤ ਹੋਇਆ ਹੈ, ਉਹ ਆਪ ਜੀ ਦੀ ਕਿਰਪਾ ਨਾਲ ਹੀ ਹੋਇਆ ਹੈ। ਇਸ ਲਈ ਬੇਨਤੀ ਹੈ। ਜੈਸਾ ਕਿ :

**ਕਾਮ ਕ੍ਰੋਧ ਅਰੁ ਲੋਭ ਮੋਹ ਬਿਨਸਿ ਜਾਇ ਅਹੰਮੇਵ ॥**
**ਨਾਨਕ ਪ੍ਰਭ ਸਰਣਾਗਤੀ ਕਰਿ ਪ੍ਰਸਾਦੁ ਗੁਰਦੇਵ ॥** [ਗਉੜੀ ਮਹਲਾ ੫, ਅੰਗ ੨੬੯]

## *ਸਾਵਣੁ ਤਿਨਾ ਸੁਹਾਗਣੀ; ਜਿਨ ਰਾਮ ਨਾਮੁ ਉਰਿ ਹਾਰੁ ॥੬॥*

ਪ੍ਰਤੱਖ ਸਾਵਣ ਦਾ ਮਹੀਨਾ ਅਥਵਾ :—ਮਨੁੱਖਾ ਜਨਮ ਰੂਪ ਸਾਵਣ ਦਾ ਮਹੀਨਾ, **ਵਾ** ਸ਼ੌਕ ਅਵਸਥਾ ਰੂਪ

ਸਾਵਣ ਦਾ ਮਹੀਨਾ ਤਿਨਾ=ਉਨ੍ਹਾਂ ਪਤੀ ਪ੍ਰਮਾਤਮਾ ਦੀ ਪ੍ਰਾਪਤੀ ਵਾਲੀਆਂ ਸੰਤ ਰੂਪ ਸੁਹਾਗਣਾਂ ਦਾ ਸੋਭਨੀਕ ਹੈ, ਜਿਨ੍ਹਾਂ ਨੂੰ ਪ੍ਰਮੇਸ਼ਰ ਦੇ ਮਿਲਾਪ ਦਾ ਅਨੰਦ ਪ੍ਰਾਪਤ ਹੋਇਆ ਹੈ ਅਤੇ ਜਿਨ=ਜਿਨ੍ਹਾਂ ਨੇ ਰਾਮ=ਰਮੇ ਹੋਏ ਪ੍ਰਮੇਸ਼ਰ ਦੇ ਨਾਮ ਦਾ ਉਰਿ=ਹਿਰਦੇ ਵਿੱਚ ਹਾਰ ਪਹਿਨਿਆ ਹੋਇਆ ਹੈ। ਸੁਆਸਾਂ ਰੂਪੀ ਧਾਗੇ ਵਿੱਚ ਨਾਮ ਰੂਪ ਮਣਕਿਆਂ ਨੂੰ ਪਰੋਇਆ ਹੈ ਅਤੇ ਰਿਦੇ ਰੂਪ ਕੰਠ ਵਿੱਚ ਪਹਿਰਿਆ ਹੈ। ਜੈਸਾ ਕਿ :

**੧. ਹਰਿ ਹਰਿ ਅਖਰ ਦੁਇ ਇਹ ਮਾਲਾ॥ ਜਪਤ ਜਪਤ ਭਏ ਦੀਨ ਦਇਆਲਾ॥**

[ਆਸਾ ਮਹਲਾ ੫, ਅੰਗ ੩੮੮]

**੨. ਹਰਿ ਨਾਮੁ ਰਿਦੈ ਪਰੋਇਆ॥ ਸਭੁ ਕਾਜੁ ਹਮਾਰਾ ਹੋਇਆ॥** [ਸੋਰਠਿ ਮਹਲਾ ੫, ਅੰਗ ੬੨੭]

ਹੇ ਵਾਹਿਗੁਰੂ ! ਇਹੋ ਜਿਹੇ ਮਹਾਂਪੁਰਸ਼ਾਂ ਦੀ ਸੰਗਤ ਬਖ਼ਸ਼ ਕੇ ਮਨੁੱਖਾ ਸਰੀਰ ਰੂਪ ਸਾਵਣ ਦਾ ਮਹੀਨਾ ਸਫਲਾ ਕਰੋ।

ਵਾਹਿਗੁਰੂ ਜੀ ਕਾ ਖ਼ਾਲਸਾ॥ ਵਾਹਿਗੁਰੂ ਜੀ ਕੀ ਫ਼ਤਹਿ॥

[ਆਦਿ ਅੰਗ ੧੩੪]

***ਭਾਦੁਇ ਭਰਮਿ ਭੁਲਾਣੀਆ ਦੂਜੈ ਲਗਾ ਹੇਤੁ ॥ ਲਖ ਸੀਗਾਰ ਬਣਾਇਆ ਕਾਰਜਿ ਨਾਹੀ ਕੇਤੁ ॥ ਜਿਤੁ ਦਿਨਿ ਦੇਹ ਬਿਨਸਸੀ ਤਿਤੁ ਵੇਲੈ ਕਹਸਨਿ ਪ੍ਰੇਤੁ ॥ ਪਕੜਿ ਚਲਾਇਨਿ ਦੂਤਜਮ ਕਿਸੈ ਨ ਦੇਨੀ ਭੇਤੁ ॥ ਛਡਿ ਖੜੋਤੇ ਖਿਨੈ ਮਾਹਿ ਜਿਨ ਸਿਉ ਲਗਾ ਹੇਤੁ ॥ ਹਥ ਮਰੋੜੈ ਤਨੁ ਕਪੇ ਸਿਆਹਹੁ ਹੋਆ ਸੇਤੁ ॥ ਜੇਹਾ ਬੀਜੈ ਸੋ ਲੁਣੈ ਕਰਮਾ ਸੰਦੜਾ ਖੇਤੁ ॥ ਨਾਨਕ ਪ੍ਰਭ ਸਰਣਾਗਤੀ ਚਰਣ ਬੋਹਿਥ ਪ੍ਰਭ ਦੇਤੁ ॥ ਸੇ ਭਾਦੁਇ ਨਰਕਿ ਨ ਪਾਈਅਹਿ ਗੁਰੁ ਰਖਣ ਵਾਲਾ ਹੇਤੁ ॥੭॥***

**ਭਾਦਰੋਂ**—ਭਾਦਰੋਂ ਦਾ ਮਹੀਨਾ ਪਾਵਸ ਭਾਵ ਵਰਖਾ ਰੁੱਤ ਦਾ ਦੂਜਾ ਮਹੀਨਾ ਹੈ। ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਭਾਦਰੋਂ ਦੇ ਮਹੀਨੇ ਦੁਆਰਾ ਉਪਦੇਸ਼ ਬਖ਼ਸ਼ਿਸ ਕਰ ਰਹੇ ਹਨ। ਜਿਸ ਪ੍ਰਕਾਰ ਜੀਵ ਨੂੰ ਭਰਮ ਸਤ ਵਸਤੂ ਤੋਂ ਦੂਰ ਲੈ ਜਾਂਦਾ ਹੈ, ਜੀਵ ਭਰਮ ਕਰਕੇ ਭੁਲਦਾ ਹੈ।

## *ਭਾਦੁਇ ਭਰਮਿ ਭੁਲਾਣੀਆ; ਦੂਜੈ ਲਗਾ ਹੇਤੁ ॥*

ਭਾਦਰੋਂ ਦੇ ਮਹੀਨੇ ਦੁਆਰਾ ਇਸ ਸ਼ਬਦ ਵਿੱਚ ਰੂਪਕ ਅਲੰਕਾਰ ਦੁਆਰਾ ਉਪਦੇਸ਼ ਦਿੰਦੇ ਹਨ ਕਿ ਜਿਵੇਂ ਉਹ ਔਰਤ ਜਿਸ ਦਾ ਆਪਣੇ ਪਤੀ ਦੇ ਪ੍ਰੇਮ ਨੂੰ ਛੱਡ ਕੇ ਭਰਮ ਦੇ ਕਾਰਨ ਕਿ ਪਤੀ ਨਾਲੋਂ ਦੂਸਰਾ ਪੁਰਸ਼ ਸੁਖਦਾਇਕ ਹੈ, ਇਸ ਭਰਮ ਦੀ ਭੁਲਾਉਣੀ ਵਿੱਚ ਆ ਕੇ ਦੂਜੇ=ਦੂਸਰੇ ਪੁਰਸ਼ ਨਾਲ ਹੇਤੁ=ਪ੍ਰੇਮ ਲਗਾ=ਲੱਗ ਗਿਆ ਹੈ। ਉਹ ਪਤੀਬ੍ਰਤਾ ਇਸਤਰੀ ਨਹੀਂ ਕਹਾ ਸਕਦੀ, ਬਲਕਿ ਵਿਭਚਾਰਨੀ ਅਖਵਾਏਗੀ। ਜੈਸਾ ਕਿ :

**ਸੂਹੈ ਵੇਸਿ ਦੋਹਾਗਣੀ ਪਰ ਪਿਰੁ ਰਾਵਣ ਜਾਇ॥**
**ਪਿਰੁ ਛੋਡਿਆ ਘਰਿ ਆਪਣੈ ਮੋਹੀ ਦੂਜੈ ਭਾਇ॥** [ਵਾਰ ਸੂਹੀ ਮਹਲਾ ੩, ਅੰਗ ੭੮੫]

## *ਲਖ ਸੀਗਾਰ ਬਣਾਇਆ; ਕਾਰਜਿ ਨਾਹੀ ਕੇਤੁ ॥*

ਐਸੀਆਂ ਜੋ ਵਿਭਚਾਰੀ ਇਸਤਰੀਆਂ ਹਨ, ਉਹ ਭਾਵੇਂ ਆਪਣੇ ਸਰੀਰ 'ਤੇ ਲੱਖਾਂ ਸ਼ਿੰਗਾਰ ਬਣਾ ਲੈਣ, ਭਾਵ ਕਰ ਲੈਣ ਪਰ ਲਖ=ਜਾਨਣਾ ਕਰੋ ਉਹ ਕੇਤੁ=ਕਿਸੇ ਵੀ ਕੰਮ ਨਹੀਂ ਹਨ। (ਸੁਹੱਪਣ ਦੀ ਸਮੱਗਰੀ ਨੂੰ ਸ਼ਿੰਗਾਰ ਕਹਿੰਦੇ ਹਨ, ਜਿਸ ਨਾਲ ਸਰੀਰ ਦੀ ਸੋਭਾ ਵਧੇ।) ਉਹ ਭਾਵੇਂ ਬਸਤਰ, ਸੋਨੇ ਚਾਂਦੀ ਦੇ ਬਣੇ ਗਹਿਣੇ, ਬੁਲ੍ਹਾਂ 'ਤੇ ਮਲਣ ਵਾਲੇ, ਦੰਦਾਸਾ, ਸਰੀਰ 'ਤੇ ਮਲਣ ਵਾਲੇ ਵਟਣਾ ਆਦਿ ਪਦਾਰਥ ਹੋਣ। ਜਦੋਂ ਹਾਰ ਸ਼ਿੰਗਾਰ, ਸੁਹੱਪਣ ਦੀ ਸਮੱਗਰੀ ਵੱਲ ਝਾਤ ਮਾਰੀਏ ਕਿ ਐਸਾ ਕਿਉਂ ਤੇ ਕਿਵੇਂ ਆਰੰਭ ਹੋਇਆ ਤਾਂ ਇਹ ਗੱਲ ਸਪੱਸ਼ਟ ਨਜ਼ਰ ਆਉਂਦੀ ਹੈ ਕਿ ਅਨਾਦਿ ਕਾਲ ਵਿੱਚ ਜਿਥੋਂ ਇਸ ਦੀ ਆਰੰਭਤਾ ਹੋਈ ਹੈ ਉਸਦੇ ਪਿੱਛੇ ਇੱਕ ਭਾਵਨਾ ਲੁਕੀ ਹੋਈ ਸੀ। ਔਰਤ ਜਾਤੀ ਵਿੱਚ ਜਿਸਦੇ ਕੋਲ ਕੁਦਰਤ ਦੀ ਦਿੱਤੀ ਸੁੰਦਰਤਾ ਨਹੀਂ ਸੀ ਅਤੇ ਪਤੀ ਨੂੰ ਪ੍ਰਵਾਨ ਹੋਣਾ ਚਾਹੁੰਦੀ ਸੀ। ਇਸ ਬੇਵਸੀ ਨੇ ਬਨਾਉਟੀ ਸ਼ਿੰਗਾਰ ਨੂੰ ਜਨਮ ਦਿੱਤਾ, ਕਿਉਂਕਿ ਬਹੁਤ ਸਾਰੇ ਕਾਮੀ ਪੁਰਸ਼ ਸੁੰਦਰ ਸਰੂਪ 'ਤੇ ਮੋਹਿਤ ਹੁੰਦੇ ਹਨ। ਇਸ ਲਈ ਗੁਰਬਾਣੀ ਦਾ ਕਥਨ ਹੈ। ਜੈਸਾ ਕਿ :

**ਰੂਪੈ ਕਾਮੈ ਦੋਸਤੀ ਭੁਖੈ ਸਾਦੈ ਗੰਢੁ॥** [ਵਾਰ ਮਲਾਰ ਮਹਲਾ ੧, ਅੰਗ ੧੨੮੮]

ਸੋ ਕੋਝੇ ਸਰੂਪ ਵਾਲੀਆਂ ਔਰਤਾਂ ਨੇ ਬਨਾਉਟੀ ਸੁੰਦਰਤਾ ਦਾ ਸਹਾਰਾ ਲੈ ਕੇ ਪਤੀਆਂ ਨੂੰ ਪ੍ਰਸੰਨ ਕਰਨਾ ਆਰੰਭ ਕੀਤਾ। ਸ਼ੁਰੂ-ਸ਼ੁਰੂ ਵਿੱਚ ਭਾਵੇਂ ਇਸ ਭਾਵਨਾ ਦਾ ਰੂਪ ਠੀਕ ਨਜ਼ਰ ਆਉਂਦਾ ਹੈ। ਜੇ ਭਾਵਨਾ ਪਤੀ ਨੂੰ ਪ੍ਰਸੰਨ ਕਰਨ ਤਕ ਸੀਮਿਤ ਰਹਿੰਦੀ, ਫਿਰ ਤਾਂ ਇਸ ਵਿੱਚ ਕੋਈ ਬੁਰਾਈ ਨਹੀਂ ਸੀ, ਪਰ ਜਦੋਂ ਇਹ ਸ਼ਿੰਗਾਰ ਕਾਮ ਉਤੇਜਿਤ ਸਮੱਗਰੀ ਲੋਕਾਂ ਲਈ ਪ੍ਰਦਰਸ਼ਨੀ ਬਣੀ ਤਾਂ ਮੰਦ ਵਾਸ਼ਨਾ ਇੱਕ ਅਗਨੀ ਦੀ ਚਿੰਗਾੜੀ ਵਾਂਗ ਸੰਸਾਰ

ਰੂਪੀ ਰੂੰ ਨੂੰ ਲੱਗ ਗਈ। ਅੰਤ ਇੱਕ ਬਹੁਤ ਵੱਡੀ ਸਮਾਜਿਕ ਬੁਰਾਈ ਸਾਬਤ ਹੋ ਨਿਬੜੀ। ਕਿਉਂਕਿ ਅੱਜ ਵੀਚਾਰ ਕੇ ਵੇਖੀਏ ਕਿ ਕਿਹੜੀ ਔਰਤ ਹੈ, ਜੋ ਪਤੀ ਲਈ ਸ਼ਿੰਗਾਰ ਕਰਦੀ ਹੈ। ਬਲਕਿ ਸ਼ਿੰਗਾਰ ਉਦੋਂ ਕੀਤਾ ਜਾਂਦਾ ਹੈ, ਜਦੋਂ ਘਰ ਛੱਡ ਕੇ ਕਿਤੇ ਬਾਹਰ ਵਿਆਹ-ਸ਼ਾਦੀਆਂ, ਮੇਲੇ ਆਦਿ ਉੱਤੇ ਜਾਣਾ ਹੋਵੇ। ਇਸ ਦਾ ਭਾਵ ਸਪੱਸ਼ਟ ਹੈ ਕਿ ਇਹ ਸ਼ਿੰਗਾਰ ਹੋਰਾਂ ਲੋਕਾਂ ਨੂੰ ਆਪਣੇ ਉੱਤੇ ਮੋਹਿਤ ਕਰਨ ਤੋਂ ਬਿਨਾ ਹੋਰ ਕੁਝ ਵੀ ਨਹੀਂ ਹੈ। ਪਰ ਗੁਰਮਤਿ ਵਿੱਚ ਬਨਾਉਟੀ ਗੱਲ ਨੂੰ ਕਿਤੇ ਵੀ ਕੋਈ ਥਾਂ ਨਹੀਂ ਹੈ। ਭਾਵੇਂ ਬਨਾਵਟ ਛੋਟੀ ਜਾਂ ਵੱਡੀ ਹੋਵੇ। ਸੋ ਸੰਸਾਰਕ ਪੱਖ ਵਿੱਚ ਵੀ ਸਤਿਗੁਰੂ ਜੀ ਨੇ ਸਮਾਜਿਕ ਬੁਰਾਈਆਂ ਦੂਰ ਕਰਨ ਲਈ ਉਪਦੇਸ਼ ਦਿੱਤਾ ਹੈ। ਤਾਂ ਕਿ ਲੋਕਾਂ ਦਾ ਖਾਣਾ ਅਤੇ ਪਹਿਨਣਾ ਸਾਦਗੀ ਵਾਲਾ ਹੋਵੇ ਤਾਂ ਕਿ ਮਨੁੱਖੀ ਮਨ ਇੱਕ ਸਰਲ ਭਾਵਨਾ ਵਿੱਚ ਰਹੇ। ਜਿਥੇ ਬਨਾਉਟੀ ਸ਼ਿੰਗਾਰ ਦੂਜੇ ਪੁਰਖ ਨਾਲ ਹਿਤ ਕਰਨ ਦਾ ਕਾਰਨ ਬਣਿਆ ਹੈ ਅਤੇ ਸਮਾਜ ਵਿੱਚ ਬਹੁਤ ਵੱਡਾ ਨਿੰਦਤ ਕਰਮ ਸਾਬਤ ਹੋਇਆ ਹੈ। ਉਥੇ ਉਸ ਨੂੰ ਲੋਕ ਪ੍ਰਲੋਕ ਵਿੱਚ ਅਪਜਸ, ਨਿੰਦਿਆ ਦਾ ਅਤੇ ਹੋਰ ਵੀ ਸਜਾਵਾਂ ਦਾ ਦੁਖ ਸਹਾਰਨਾ ਪੈਂਦਾ ਹੈ। ਜੈਸਾ ਕਿ :

**ਆਗੈ ਨਰਕੁ ਈਹਾ ਭੋਗ ਬਿਲਾਸ ॥** [ਗੋਂਡ ਕਬੀਰ ਜੀ, ਅੰਗ ੮੭੧]

ਐਸੇ ਬਨਾਉਟੀ ਸ਼ਿੰਗਾਰ ਨੂੰ ਸਤਿਗੁਰੂ ਜੀ ਖੰਡਨ ਕਰਦੇ ਹੋਏ ਫ਼ੁਰਮਾਨ ਕਰਦੇ ਹਨ ਕਿ ਪਤੀ ਤੋਂ ਬਿਨਾਂ ਇਸ ਸ਼ਿੰਗਾਰ ਦਾ ਅਰਥ ਹੀ ਕੀ ਹੈ ਭਾਵ ਕੋਈ ਅਰਥ ਨਹੀਂ। ਜੈਸਾ ਕਿ :

**ਸਖੀ ਕਾਜਲ ਹਾਰ ਤੰਬੋਲ ਸਭੈ ਕਿਛੁ ਸਾਜਿਆ ॥**
**ਸੋਲਹ ਕੀਏ ਸੀਗਾਰ ਕਿ ਅੰਜਨੁ ਪਾਜਿਆ ॥**
**ਜੇ ਘਰਿ ਆਵੈ ਕੰਤੁ ਤ ਸਭੁ ਕਿਛੁ ਪਾਈਐ ॥**
**ਹਰਿਹਾਂ ਕੰਤੈ ਬਾਝੁ ਸੀਗਾਰੁ ਸਭੁ ਬਿਰਥਾ ਜਾਈਐ ॥** [ਫੁਨਹੇ ਮਹਲਾ ੫, ਅੰਗ ੧੩੬੧]

ਇਹ ਲਾਉਣ ਪਾਉਣ ਵਾਲੇ ਨਕਲੀ ਸ਼ਿੰਗਾਰ ਤੋਂ ਵਿਵਰਜਿਤ ਕਰਕੇ ਸਮਾਜ ਵਿੱਚ ਸ੍ਰੇਸ਼ਟ ਗੁਣਾਂ ਦਾ ਪ੍ਰਭਾਵ ਪੈਦਾ ਕਰਨ ਲਈ ਅਤੇ ਨਾਲ ਮਰਦ ਜਾਤੀ ਨੂੰ ਵੀ ਇਹ ਉਪਦੇਸ਼ ਬਖ਼ਸ਼ਿਆ ਕਿ ਅਸਲੀ ਸ਼ਿੰਗਾਰ ਸ਼ੁਭ ਗੁਣਾਂ ਦਾ ਹੁੰਦਾ ਹੈ। ਜਿਸ ਔਰਤ ਕੋਲ ਸ਼ੁਭ ਗੁਣ ਹਨ, ਉਨ੍ਹਾਂ ਗੁਣਾਂ ਦੀ ਕਦਰ ਕਰਨੀ ਸਿਖੋ। ਚਿਹਰੇ ਦਾ ਸੁੰਦਰ ਹੋਣਾ ਵੀ ਭਾਵੇਂ ਸੁੰਦਰਤਾ ਹੈ, ਪਰ ਜੇ ਸੁੰਦਰ ਚਿਹਰੇ ਵਿੱਚ ਬੁਰਾ ਸੁਭਾਅ ਲੁਕਿਆ ਬੈਠਾ ਹੋਵੇ ਤਾਂ ਉਹ ਸੁਭਾਅ ਸੁੰਦਰ ਚਿਹਰੇ ਲਈ ਇੱਕ ਅਪਜਸ ਦਾ ਕਾਰਨ ਬਣ ਜਾਂਦਾ ਹੈ। ਇਸ ਲਈ ਸੁਭਾਅ ਵਿੱਚ ਸੁੰਦਰਤਾ ਪੈਦਾ ਕਰਨ ਵਾਸਤੇ ਸਤਿਗੁਰੂ ਜੀ ਫ਼ੁਰਮਾਨ ਕਰਦੇ ਹਨ ਕਿ ਔਰਤ ਕੋਲ ਸੱਤ, ਸੰਤੋਖ, ਦਇਆ, ਧਰਮ ਆਦਿ ਦਾ ਸ਼ਿੰਗਾਰ ਹੋਵੇ, ਉਸ ਔਰਤ ਦਾ ਸੁਹਾਗਵੰਤੀ ਹੋਣਾ ਸਫਲਤਾ ਦੇ ਸਹਿਤ ਹੈ। ਉਹ ਆਪਣੇ ਸੰਸਾਰੀ ਪਤੀ ਨੂੰ ਤਾਂ ਕੀ ਤਿੰਨਾਂ ਲੋਕਾਂ ਦੇ ਪਤੀ ਪ੍ਰਮਾਤਮਾ ਨੂੰ ਵੀ ਭਾ ਜਾਵੇਗੀ। ਜੈਸਾ ਕਿ :

੧. **ਸਤੁ ਸੰਤੋਖੁ ਦਇਆ ਧਰਮੁ ਸੀਗਾਰੁ ਬਨਾਵਉ ॥**
**ਸਫਲ ਸੋਹਾਗਣਿ ਨਾਨਕਾ ਅਪੁਨੇ ਪ੍ਰਭ ਭਾਵਉ ॥** [ਬਿਲਾਵਲੁ ਮਹਲਾ ੫, ਅੰਗ ੮੧੨]

੨. **ਮਨੁ ਮੋਤੀ ਜੇ ਗਹਣਾ ਹੋਵੈ ਪਉਣੁ ਹੋਵੈ ਸੂਤ ਧਾਰੀ ॥**
**ਖਿਮਾ ਸੀਗਾਰੁ ਕਾਮਣਿ ਤਨਿ ਪਹਿਰੈ ਰਾਵੈ ਲਾਲ ਪਿਆਰੀ ॥੧॥**
**ਲਾਲ ਬਹੁ ਗੁਣਿ ਕਾਮਣਿ ਮੋਹੀ ॥ ਤੇਰੇ ਗੁਣ ਹੋਹਿ ਨ ਅਵਰੀ ॥੧॥ਰਹਾਉ॥**
**ਹਰਿ ਹਰਿ ਹਾਰੁ ਕੰਠਿ ਲੇ ਪਹਿਰੈ ਦਾਮੋਦਰੁ ਦੰਤੁ ਲੇਈ ॥**
**ਕਰ ਕਰਿ ਕਰਤਾ ਕੰਗਨ ਪਹਿਰੈ ਇਨ ਬਿਧਿ ਚਿਤੁ ਧਰੇਈ ॥੨॥**
**ਮਧੁਸੂਦਨੁ ਕਰ ਮੁੰਦਰੀ ਪਹਿਰੈ ਪਰਮੇਸਰੁ ਪਟੁ ਲੇਈ ॥**
**ਧੀਰਜੁ ਧੜੀ ਬੰਧਾਵੈ ਕਾਮਣਿ ਸ੍ਰੀ ਰੰਗੁ ਸੁਰਮਾ ਦੇਈ ॥੩॥**

**ਮਨ ਮੰਦਰਿ ਜੇ ਦੀਪਕੁ ਜਾਲੇ ਕਾਇਆ ਸੇਜ ਕਰੇਈ ॥**
**ਗਿਆਨ ਰਾਉ ਜਬ ਸੇਜੈ ਆਵੈ ਤ ਨਾਨਕ ਭੋਗੁ ਕਰੇਈ ॥੪॥੧॥੩੫॥**

[ਆਸਾ ਮਹਲਾ ੧, ਅੰਗ ੩੫੯]

ਪਤੀ ਨੂੰ ਅਧੀਨ (ਵਸ) ਕਰਨ ਦੀ ਇੱਛਾ ਹਰ ਇੱਕ ਔਰਤ ਵਿੱਚ ਬਣੀ ਰਹਿੰਦੀ ਹੈ। ਜਦੋਂ ਵਸ ਕਰਨ ਦੇ ਤਰੀਕੇ ਗ਼ਲਤ ਹੋ ਜਾਣ ਤਾਂ ਧਾਰਮਿਕ ਤੇ ਸਮਾਜਿਕ ਬਹੁਤ ਵੱਡਾ ਨੁਕਸਾਨ ਹੁੰਦਾ ਹੈ। ਵਸਦੇ ਘਰ ਉਜੜ ਜਾਂਦੇ ਹਨ। ਪਤੀ ਨੂੰ ਵਸ ਕਰਨ ਦੀ ਜੁਗਤੀ ਬਾਬਾ ਫ਼ਰੀਦ ਜੀ ਬਹੁਤ ਸੁੰਦਰ ਦਸਦੇ ਹਨ। ਜਿਸ ਔਰਤ ਕੋਲ ਨਿਮਰਤਾ ਭਾਵ ਦਾ ਗੁਣ, ਦੂਸਰੇ ਦੇ ਕੌੜੇ ਬਚਨਾਂ ਨੂੰ ਸਹਾਰਨ ਦਾ ਗੁਣ ਹੈ ਤੇ ਤੀਸਰਾ ਜਿਹਵਾ ਤੋਂ ਮੋਹਣੀ ਮੰਤ੍ਰ ਵਾਂਗੂੰ ਅਸਰ ਕਰਨ ਵਾਲਾ ਮਿਠੇ ਵਚਨਾਂ ਨਾਲ ਮਿਠਾਸ ਭਾਵਨਾ ਵਾਲਾ ਗੁਣ ਹੈ ਐਸੇ ਗੁਣਾਂ ਦਾ ਲਿਵਾਸ ਪਹਿਨਣ ਨਾਲ ਜਿਥੇ ਸੰਸਾਰਕ ਪਤੀ ਵਸ ਹੁੰਦਾ ਹੈ, ਉਥੇ ਤਿੰਨੇ ਲੋਕਾਂ ਦਾ ਪਤੀ ਪ੍ਰਮੇਸ਼ਰ ਵੀ ਵਸ ਆ ਜਾਂਦਾ ਹੈ। ਜੈਸਾ ਕਿ :

**ਨਿਵਣੁ ਸੁ ਅਖਰੁ ਖਵਣੁ ਗੁਣੁ ਜਿਹਬਾ ਮਣੀਆ ਮੰਤੁ ॥**
**ਏ ਤ੍ਰੈ ਭੈਣੇ ਵੇਸ ਕਰਿ ਤਾ ਵਸਿ ਆਵੀ ਕੰਤੁ ॥** [ਸਲੋਕ ਫਰੀਦ ਜੀ, ਅੰਗ ੧੩੮੪]

## *ਭਾਦੁਇ ਭਰਮਿ ਭੁਲਾਣੀਆ; ਦੂਜੈ ਲਗਾ ਹੇਤੁ ॥*

ਅੰਤਰੀਵ ਭਾਵ ਵਿੱਚ ਮਨੁੱਖਾ ਸਰੀਰ ਰੂਪ ਭਾਦਰੋਂ ਦਾ ਮਹੀਨਾ ਹੈ। ਇਸ ਵਿੱਚ ਜਿਨ੍ਹਾਂ ਜੀਵ ਰੂਪ ਇਸਤਰੀਆਂ ਨੂੰ (ਭਾ+ਦੁਇ) ਦੁਇ=ਦ੍ਵੈਤ ਭਾਵਨਾ ਦਾ ਭਾ=ਪ੍ਰਕਾਸ਼ ਹੋ ਰਿਹਾ ਹੈ। **ਵਾ:** ਦ੍ਵੈਤ ਭਾਵਨਾ ਜਿਨ੍ਹਾਂ ਨੂੰ ਭਾ ਗਈ ਹੈ, ਭਾਵ ਚੰਗੀ ਲੱਗੀ ਹੈ, ਉਹ ਭਰਮ ਵਿੱਚ ਭੁਲਾਣੀਆ=ਭੁਲ ਗਈਆਂ ਹਨ। ਭਰਮ ਉਸਨੂੰ ਕਹਿੰਦੇ ਹਨ, ਜੋ ਅਸਲੀਅਤ ਤੋਂ ਉਲਟ ਹੋਵੇ, ਜਿਹੋ ਜਿਹਾ ਵਸਤੂ ਦਾ ਸਰੂਪ ਮੰਨੀਏ, ਉਸ ਤਰ੍ਹਾਂ ਦਾ ਨਾ ਹੋਵੇ। ਜੈਸਾ ਕਿ :

**ਮਾਧਵੇ ਕਿਆ ਕਹੀਐ ਭ੍ਰਮੁ ਐਸਾ ॥ ਜੈਸਾ ਮਾਨੀਐ ਹੋਇ ਨ ਤੈਸਾ ॥੧॥ਰਹਾਉ॥**
**ਨਰਪਤਿ ਏਕੁ ਸਿੰਘਾਸਨਿ ਸੋਇਆ ਸੁਪਨੇ ਭਇਆ ਭਿਖਾਰੀ ॥**
**ਅਛਤ ਰਾਜ ਬਿਛੁਰਤ ਦੁਖੁ ਪਾਇਆ ਸੋ ਗਤਿ ਭਈ ਹਮਾਰੀ ॥**

[ਸੋਰਠਿ ਰਵਿਦਾਸ ਜੀ, ਅੰਗ ੬੫੭]

ਸੋ, ਇਸੇ ਭਰਮ ਨੇ ਮਨੁੱਖ ਤੋਂ ਬਿਨਾਂ ਹੋਰ ਜੀਵਾਂ 'ਤੇ ਵੀ ਆਪਣਾ ਅਸਰ ਕੀਤਾ ਹੈ, ਜਿਨ੍ਹਾਂ ਵਿੱਚੋਂ ਮਿਰਗ ਦਾ ਪ੍ਰਮਾਣ ਪ੍ਰਸਿੱਧ ਹੈ। ਜੈਸਾ ਕਿ :

**ਜਿਉ ਕਸਤੂਰੀ ਮਿਰਗੁ ਨ ਜਾਣੈ ਭ੍ਰਮਦਾ ਭਰਮਿ ਭੁਲਾਇਆ ॥** [ਵਾਰ ਸੋਰਠਿ ਮ: ੩, ਅੰਗ ੬੪੪]

ਇਸ ਭਰਮ ਦੇ ਕਾਰਨ ਜੋ ਵਸਤੂ ਖੁਦ ਮਿਰਗ ਦੇ ਕੋਲ ਹੈ, ਉਸ ਕਸਤੂਰੀ ਰੂਪ ਵਸਤੂ ਨੂੰ ਪ੍ਰਾਪਤ ਕਰਨ ਵਾਸਤੇ ਝਾੜਾਂ ਵਿੱਚੋਂ ਲੱਭਦਾ ਫਿਰਦਾ ਹੈ। ਜੈਸਾ ਕਿ :

**ਜੈਸੇ ਕੁਰੰਕ ਨਹੀ ਪਾਇਓ ਭੇਦੁ ॥ ਤਨਿ ਸੁਗੰਧ ਢੂਢੈ ਪ੍ਰਦੇਸੁ ॥**

[ਬਸੰਤ ਰਵਿਦਾਸ ਜੀ, ਅੰਗ ੧੧੯੬]

ਧਰਮ ਸ਼ਾਸ਼ਤ੍ਰਾਂ ਵਿੱਚ ਪੰਜ ਪ੍ਰਕਾਰ ਦਾ ਭਰਮ ਮੰਨਿਆ ਹੈ। ਜੈਸਾ ਕਿ :

**ਭੇਦ ਭਰਮ ਕਰਤੱਤ੍ਰ ਭਰਮ ਪੁਨ ਸੰਗਿ ਭਰਮ ਵਿਕਾਰ ॥**
**ਬ੍ਰਹਮ ਇਤ੍ਰ ਜਗ ਸਤ ਹੈ ਪਾਂਚੋ ਭਰਮ ਸੰਸਾਰ ॥**

ਇਸੇ ਭਰਮ ਨੇ ਵੱਡਿਆਂ-ਵੱਡਿਆਂ ਨੂੰ ਸ੍ਵੈ ਸਰੂਪ ਤੋਂ ਭੁਲਾਇਆ ਹੈ, ਜੈਸਾ ਕਿ :

**ਸਾਖੀ ਰਾਜੇ ਜਨਕ ਦੀ**—ਮਿਥਲਾਪੁਰੀ ਦਾ ਰਾਜਾ ਜਨਕ ਆਪਣੇ ਸਰਦ ਖ਼ਾਨਿਆਂ ਵਿੱਚ ਆਰਾਮ ਨਾਲ ਸੌਂ ਰਿਹਾ ਸੀ। ਉਸ ਨੂੰ ਸੁਪਨਾ ਆਇਆ ਕਿ ਕੋਈ ਦੂਜਾ ਰਾਜਾ ਮੇਰੇ ਰਾਜ 'ਤੇ ਚੜ੍ਹ ਕੇ ਆ ਗਿਆ ਹੈ। ਸੁਪਨੇ ਵਿੱਚ ਹੀ ਵੈਰੀ ਰਾਜੇ ਨੇ ਰਾਜੇ ਜਨਕ ਨੂੰ ਜਿੱਤ ਲਿਆ। ਰਾਜ ਕਾਜ ਆਪਣੇ ਕਬਜ਼ੇ ਵਿੱਚ ਕਰਕੇ ਇਸ ਨੂੰ ਸਜ਼ਾ ਦਿੱਤੀ। ਸਾਰੀ ਪਰਜਾ ਦੇ ਲੋਕਾਂ ਤੋਂ ਨਿਰਾਦਰ ਕਰਵਾਇਆ, ਤੱਤੇ ਰੇਤੇ ਉੱਤੇ ਘਸੀਟਿਆ, ਫਿਰ ਇਸ ਨੂੰ ਦੇਸ਼ ਨਿਕਾਲਾ ਦੇ ਦਿੱਤਾ। ਥੱਕਿਆ-ਟੁੱਟਿਆ ਭੁੱਖ ਦਾ ਸਤਾਇਆ ਹੋਇਆ ਹਰਿਦੁਆਰ ਪਹੁੰਚਿਆ। ਇੱਕ ਛੇਤਰ ਵਿੱਚ ਗਿਆ ਤਾਂ ਭੰਡਾਰੀ ਨੇ ਕਿਹਾ ਕਿ ਕੋਈ ਭਾਂਡਾਂ ਲੈ ਕੇ ਆ। ਉਸ ਛੇਤਰ ਵਿੱਚ ਖਿਚੜੀ ਵਰਤ ਰਹੀ ਸੀ, ਪਰ ਇਸ ਕੋਲ ਕੋਈ ਪੈਸਾ ਨਹੀਂ ਸੀ। ਜਿਸਦਾ ਕੋਈ ਬਰਤਨ ਖ਼ਰੀਦ ਸਕਦਾ। ਇਸ ਨੇ ਮੰਗ ਮੰਗ ਕੇ ਦੋ ਪੈਸੇ ਪ੍ਰਾਪਤ ਕੀਤੇ। ਫੇਰ ਦੋ ਪੈਸੇ ਦਾ ਘੁਮਿਆਰ ਬਰਤਨ ਨਾ ਦੇਵੇ। ਅਖ਼ੀਰ ਇੱਕ ਬਰਤਨ ਨਿਕੰਮਾ ਜਾਣ ਕੇ ਦੇ ਦਿੱਤਾ। ਜਦੋਂ ਬਰਤਨ ਲੈ ਕੇ ਛੇਤਰ ਵਿੱਚ ਗਿਆ ਤਾਂ ਅੱਗੇ ਖਿਚੜੀ ਵਰਤ ਚੁੱਕੀ ਸੀ। ਰਾਜਾ ਕੁਰਲਾਇਆ ਕਿ ਮੈਂ ਬਹੁਤ ਭੁੱਖਾ ਹਾਂ। ਲਾਂਗਰੀ ਨੇ ਤਰਸ ਕਰ ਕੇ ਕੁਝ ਖਿਚੜੀ ਬਰਤਨਾਂ ਨਾਲੋਂ ਖੁਰਚ ਕੇ ਦੇ ਦਿੱਤੀ ਤੇ ਚਮਚਾ ਘਿਓ ਦਾ ਪਾਇਆ। ਜਦੋਂ ਛੇਤਰ ਤੋਂ ਦੂਰ ਬੈਠ ਕੇ ਖਾਣ ਲੱਗਾ ਤਾਂ ਝੋਟੇ ਭਿੜਦੇ ਹੋਏ ਇਸ ਦੇ ਉੱਤੇ ਆ ਚੜ੍ਹੇ। ਉਨ੍ਹਾਂ ਝੋਟਿਆਂ ਦੀ ਫੇਟ ਵਿੱਚ ਖਿਚੜੀ ਕਿਤੇ ਅਤੇ ਰਾਜਾ ਕਿਤੇ, ਬਰਤਨ ਟੁੱਟ ਕੇ ਖਿਚੜੀ ਰੇਤ ਵਿੱਚ ਮਿਲ ਗਈ। ਘਬਰਾਏ ਹੋਏ ਰਾਜੇ ਦੀ ਚੀਕ ਨਿਕਲ ਗਈ। ਉਸੇ ਚੀਕ ਦੇ ਨਾਲ ਰਾਜੇ ਦੀ ਜਾਗ ਖੁਲ੍ਹ ਗਈ। ਐਸਾ ਭਰਮ ਦਾ ਚੱਕਰ ਆਇਆ ਕਿ ਰਾਜੇ ਨੂੰ ਇਹ ਪਤਾ ਨਾ ਲੱਗੇ ਕਿ ਮੈਨੂੰ ਹੁਣ ਸੁਪਨਾ ਸ਼ੁਰੂ ਹੋਇਆ ਹੈ ਜਾਂ ਭਿਖਾਰੀ ਬਣਨ ਦਾ ਸੁਪਨਾ ਹੈ। ਨਿਰਣਾ ਨਾ ਹੋਵੇ ਕਿ ਦੋਵਾਂ ਵਿੱਚੋਂ ਸੱਚਾ ਕਿਹੜਾ ਹੈ। ਸਵੇਰੇ ਸਿੰਘਾਸਨਿ 'ਤੇ ਬੈਠਦਿਆਂ ਵਿਦਵਾਨ, ਰਿਸ਼ੀ ਮੁਨੀ ਬੁਲਾ ਕੇ ਪ੍ਰਸ਼ਨ ਕੀਤਾ ਕਿ 'ਯੇ ਸਚ ਕਿ ਵੋ ਸਚ'। ਬਸ ਇਤਨਾ ਸ਼ਬਦ ਕਹੇ ਤੇ ਆਪਣਾ ਸੁਪਨਾ ਨਾ ਦੱਸੇ। ਹਰ ਵਿਦਵਾਨ ਤੋਂ ਇਹੀ ਪੁਛੇ ਤੇ ਉਤਰ ਨਾ ਮਿਲਣ 'ਤੇ ਅਨੇਕਾਂ ਵਿਦਵਾਨ ਰਿਸ਼ੀ ਮੁਨੀ ਕੈਦ ਕਰ ਦਿੱਤੇ। ਉਨ੍ਹਾਂ ਵਿੱਚ ਅਸ਼ਟਾਬਕਰ ਦਾ ਪਿਤਾ ਕੋਹਲ ਰਿਸ਼ੀ ਵੀ ਕੈਦ ਹੋਇਆ, ਅਸ਼ਟਾਬਕਰ ਨਾਨਕੇ ਪਲਦਾ ਸੀ। ਬੱਚਿਆਂ ਦੇ ਮਖੌਲ ਕਰਨ ਤੋਂ ਇੱਕ ਸਿਆਣੇ ਬੱਚੇ ਦੇ ਮੂੰਹੋਂ ਨਿਕਲਿਆ ਕਿ ਇਸ ਵਿਚਾਰੇ ਨੂੰ ਨਾ ਸਤਾਵੋ ਇਸਦਾ ਪਿਤਾ ਤਾਂ ਪਹਿਲਾ ਹੀ ਇਸ ਤੋਂ ਦੂਰ ਹੋਇਆ ਹੈ। ਇਸ ਤੋਂ ਅਸ਼ਟਾਬਕਰ ਦੇ ਮਨ ਵਿੱਚ ਪਿਤਾ ਨੂੰ ਬੰਧਨ ਤੋਂ ਮੁਕਤ ਕਰਵਾਉਣ ਦੀ ਇੱਛਾ ਪੈਦਾ ਹੋਈ। ਮਾਤਾ ਦੇ ਮਨ੍ਹਾ ਕਰਨ 'ਤੇ ਵੀ ਨਹੀਂ ਰੁਕੇ। ਆਪਣੇ ਆਤਮਿਕ ਗਿਆਨ ਤੇ ਵਿਸ਼ਵਾਸ ਕਰਦੇ ਹੋਏ ਨੇ ਕਿਹਾ ਕਿ ਤੂੰ ਇਹ ਸੰਸਾ ਨਾ ਕਰ ਕਿ ਰਾਜਾ ਮੈਨੂੰ ਵੀ ਕੈਦ ਕਰ ਲਵੇਗਾ। ਆਪਣੇ ਮਾਮੇ ਸ਼ਵੇਤ ਕੇਤੂ ਨਾਲ ਅਸ਼ਟਾਬਕਰ ਮਿਥਲਾਪੁਰੀ ਨੂੰ ਚੱਲ ਪਿਆ। ਜਦੋਂ ਰਾਜੇ ਦੇ ਦਵਾਰੇ 'ਤੇ ਪਹੁੰਚੇ ਤਾਂ ਪਹਿਰੇਦਾਰ ਨੇ ਰੋਕ ਲਿਆ ਤੇ ਪੁੱਛਿਆ ਕਿ ਕਿਥੇ ਜਾਣਾ ਹੈ ? ਅਸ਼ਟਾਬਕਰ ਕਹਿਣ ਲੱਗਾ ਕਿ ਰਾਜੇ ਨੂੰ ਗਿਆਨ ਕਰਾਉਣਾ ਹੈ। ਰਾਜੇ ਨੇ ਵਿਦਵਾਨਾਂ ਦੀ ਸਭਾ ਵਿੱਚ ਇਸਨੂੰ ਅੰਦਰ ਸੱਦਿਆ। ਸਭਾ ਵਿੱਚ ਅਸ਼ਟਾਬਕਰ ਜੀ ਪਹੁੰਚੇ, ਇਨ੍ਹਾਂ ਦੇ ਸਰੀਰ ਵਿੱਚ ਅੱਠ ਵਲ ਪੈਂਦੇ ਸਨ, ਜਿਨ੍ਹਾਂ ਕਰਕੇ ਇਨ੍ਹਾਂ ਦਾ ਇਹ ਨਾਮ ਪ੍ਰਸਿੱਧ ਹੋਇਆ। (ਅਸਟਾ=ਅੱਠ ਬਕਰ=ਵਲ, ਅੱਠ ਵਲਾਂ ਵਾਲਾ।) ਇਸਦੇ ਐਸੇ ਸਰੀਰ ਨੂੰ ਦੇਖ ਕੇ ਸਭ ਰਿਸ਼ੀ ਮੁਨੀ ਵਿਦਵਾਨ ਹੱਸ ਪਏ। ਆਪਣੇ ਆਸਨ 'ਤੇ ਬੈਠ ਕੇ ਰਾਜੇ ਨੂੰ ਪੁੱਛਿਆ ਕਿ ਇਹ ਸਭਾ ਕਿਸ ਦੀ ਹੈ ? ਤਾਂ ਰਾਜਾ ਕਹਿਣ ਲੱਗਾ ਕਿ ਇਹ ਵਿਦਵਾਨਾਂ ਦੀ ਸਭਾ ਹੈ। ਅਸ਼ਟਾਬਕਰ ਜੀ ਕਹਿਣ ਲੱਗੇ ਕਿ ਇਹ ਵਿਦਵਾਨਾਂ ਦੀ ਨਹੀਂ ਚਮਾਰਾਂ ਦੀ ਸਭਾ ਹੈ, ਕਿਉਂਕਿ ਇਨ੍ਹਾਂ ਨੇ ਮੇਰੇ ਚੰਮ ਦੀ ਪਰਖ ਕੀਤੀ ਹੈ। ਇਸ ਨੂੰ ਸੁਣ ਕੇ ਸਾਰੇ ਹੈਰਾਨ ਰਹਿ ਗਏ ਕਿ ਇਹ ਛੋਟੀ ਉਮਰ ਦਾ ਕੈਸਾ ਬੁੱਧੀਵਾਨ ਬਾਲਕ ਰਿਸ਼ੀ ਹੈ। ਸਾਰੇ ਇਕਾਗਰ ਮਨ ਹੋ ਕੇ ਅਸ਼ਟਾਬਕਰ ਦੀ ਗੱਲ ਸੁਨਣ ਲੱਗੇ। ਅਸ਼ਟਾਬਕਰ ਜੀ ਨੇ ਮਹਾਰਾਜੇ ਜਨਕ ਨੂੰ ਪ੍ਰਸ਼ਨ ਕਰਨ ਦੀ ਆਗਿਆ ਦਿੱਤੀ। ਉਸਨੇ ਪਿਛਲੇ ਰਟਨ ਦੀ ਤਰ੍ਹਾਂ 'ਯੇ ਸਚ ਕਿ ਵੋ ਸਚ' ਦਾ ਵਚਨ ਬੋਲਿਆ। ਗੁਪਤ ਰੀਤ ਦੇ ਪ੍ਰਸ਼ਨ ਦਾ ਉੱਤਰ ਗੁਪਤ ਰੀਤ ਨਾਲ ਦਿੰਦੇ ਹੋਏ ਅਸ਼ਟਾਬਕਰ ਜੀ ਨੇ ਕਿਹਾ ਕਿ 'ਨਾ ਯੇ ਸਚ ਨਾ ਵੋ ਸਚ'। ਜਨਕ ਨੇ ਕਿਹਾ ਕਿ ਮਹਾਰਾਜ ! ਮੈਂ ਸਮਝਿਆ ਨਹੀਂ। ਤਾਂ ਅਸ਼ਟਾਬਕਰ ਜੀ ਨੇ ਕਿਹਾ ਕਿ ਹੇ ਰਾਜਨ ! ਤੂੰ ਲੱਜਾ ਦੇ ਕਾਰਨ ਵਿਦਵਾਨਾਂ ਦੇ ਕੋਲੋਂ ਛੁਪਾ ਕੇ ਪ੍ਰਸ਼ਨ ਕਰਦਾ ਰਿਹਾ, ਜਿਸ ਕਾਰਨ ਕੋਈ ਵਿਦਵਾਨ ਉੱਤਰ ਨਹੀਂ ਦੇ ਸਕਿਆ। ਵਰਨਾਂ ਤੇਰੀ ਇਸ ਸਭਾ

ਵਿੱਚ ਉਪਸਥਿਤ ਹਰ ਇੱਕ ਵਿਦਵਾਨ ਤੇਰੇ ਪ੍ਰਸ਼ਨ ਦਾ ਉੱਤਰ ਦੇਣ ਨੂੰ ਸਮਰੱਥ ਹੈ। ਕਸੂਰ ਤੇਰਾ ਤੇ ਕੈਦ ਵਿਦਵਾਨਾਂ ਨੂੰ ਕੀਤਾ। ਇਸ ਦਾ ਪਾਪ ਵੀ ਤੇਰੇ ਜ਼ਿੰਮੇ ਹੈ, ਜਿਸਦਾ ਤੈਨੂੰ ਪ੍ਰਾਸ਼ਚਿਤ ਕਰਨਾ ਪਵੇਗਾ। ਰਹੀ ਗੱਲ ਤੇਰੇ ਪ੍ਰਸ਼ਨ ਦੇ ਉੱਤਰ ਦੀ, ਜੇ ਤੂੰ ਆਪਣਾ ਪ੍ਰਸ਼ਨ ਪ੍ਰਗਟ ਨਹੀਂ ਕੀਤਾ ਤਾਂ ਮੈਂ ਤੇਰੇ ਗੁਪਤ ਪ੍ਰਸ਼ਨ ਨੂੰ ਸਾਰੇ ਵਿਦਵਾਨਾਂ ਵਿੱਚ ਪ੍ਰਗਟ ਕਰਦਾ ਹਾਂ। ਹੇ ਵਿਦਵਾਨੋਂ, ਰਿਸ਼ੀਓ ! ਰਾਜੇ ਨੂੰ ਅੱਜ ਤੋਂ ਅੱਠ ਵਰ੍ਹੇ ਪਹਿਲਾਂ ਇੱਕ ਭਿਆਨਕ ਸੁਪਨਾ ਆਇਆ ਸੀ। ਉਸ ਸੁਪਨੇ ਦੀ ਸਾਰੀ ਵਾਰਤਾ ਅਸ਼ਟਾਬਕਰ ਜੀ ਨੇ ਕਹਿ ਸੁਣਾਈ। ਜਿਸ ਨੂੰ ਸੁਣ ਕੇ ਰਾਜਾ ਅਸਚਰਜ ਰਹਿ ਗਿਆ ਕਿ ਰਿਸ਼ੀ ਪੁੱਤਰ ਕਿਤਨਾ ਅੰਤਰਜਾਮੀ, ਗਿਆਨਵਾਨ ਹੈ। ਅਸ਼ਟਾਬਕਰ ਜੀ ਨੇ ਦੱਸਿਆ ਕਿ ਰਾਜੇ ਨੂੰ ਉਦੋਂ ਦਾ ਜਾਗ੍ਰਤ ਵਿੱਚ ਸੁਪਨ ਦਾ ਭਰਮ ਪਿਆ ਹੋਇਆ ਹੈ। ਰਾਜਾ ਸੱਚ ਦੀ ਤਲਾਸ਼ ਵਿੱਚ ਹੈ ਕਿ ਦੋਹਾਂ ਵਿੱਚ ਸੱਚ ਕੀ ਹੈ ? ਜਿਸ ਦਾ ਮੈਂ ਯਥਾਰਥ ਉੱਤਰ ਇਹ ਦਿੱਤਾ ਹੈ ਕਿ ਨਾ ਯੇ ਸਚ ਨਾ ਵੋ ਸਚ। ਇਸ ਸਿਧਾਂਤ ਨੂੰ ਗੁਰਬਾਣੀ ਵਿੱਚ ਵੀ ਦਰਸਾਇਆ ਹੈ। ਜੈਸਾ ਕਿ :

**ਜੈਸਾ ਸੁਪਨਾ ਰੈਨਿ ਕਾ ਤੈਸਾ ਸੰਸਾਰ ॥**
**ਦ੍ਰਿਸਟਿਮਾਨ ਸਭੁ ਬਿਨਸੀਐ ਕਿਆ ਲਗਹਿ ਗਵਾਰ ॥** [ਬਿਲਾਵਲੁ ਮਹਲਾ ੫, ਅੰਗ ੮੦੮]

ਸੋ, ਵਾਸਤਵ ਵਿੱਚ ਜਾਗ੍ਰਤ ਸੁਪਨ ਦੋਨੋਂ ਹੀ ਨਾਸਵਾਨ ਹਨ। ਜਿਸ ਤਰ੍ਹਾਂ ਜਾਗ੍ਰਤ ਵਿੱਚ ਸੁਪਨ ਦੇ ਸੰਬੰਧੀਆਂ ਦਾ ਅਭਾਵ ਹੈ। ਸੁਪਨ ਵਿੱਚ ਜਾਗ੍ਰਤ ਦੇ ਸੰਬੰਧੀਆਂ ਅਤੇ ਪਦਾਰਥਾਂ ਦਾ ਅਭਾਵ ਹੈ। ਇੱਕ ਅਵਸਥਾ ਦੂਜੀ ਅਵਸਥਾ ਨੂੰ ਮਿਥਿਆ ਸਿੱਧ ਕਰਦੀ ਹੈ। ਸੁਖੋਪਤੀ ਵਿੱਚ ਦੋਵੇਂ ਮਿਥਿਆ ਸਿੱਧ ਹੋ ਜਾਂਦੀਆਂ ਹਨ। ਤੁਰੀਆ ਅਵਸਥਾ ਵਿੱਚ ਜਾਗ੍ਰਤ, ਸੁਪਨ, ਸੁਖੋਪਤੀ ਤਿੰਨੇ ਮਿਥਿਆ ਸਿੱਧ ਹੋ ਜਾਂਦੀਆਂ ਹਨ। ਸੋ, ਮਹਾਰਾਜੇ ਜਨਕ ਨੂੰ ਤੁਰੀਆ ਪਦ ਵਿੱਚ ਲਿਜਾਣ ਵਾਸਤੇ ਇੱਕ ਬੜੀ ਸਾਧਾਰਨ ਜਿਹੀ ਉਦਾਹਰਣ ਦੇ ਕੇ ਦੋਨਾਂ ਹੀ ਅਵਸਥਾ ਨੂੰ ਮਿਥਿਆ ਸਿੱਧ ਕੀਤਾ। ਅਸ਼ਟਾਬਕਰ ਕਹਿਣ ਲੱਗੇ ਕਿ ਹੇ ਰਾਜਨ ! ਮੈਨੂੰ ਇੱਕ ਪ੍ਰਸ਼ਨ ਦਾ ਉੱਤਰ ਦੇਣਾ ਕਰ ਕਿ ਦੋ ਮਨੁੱਖ ਸਨ ਦੋਹਾਂ ਦੀ ਖ਼ੁਰਾਕ ਸੇਰ ਸੱਤੂ ਹਰ ਰੋਜ਼ ਦੀ ਸੀ। ਇੱਕ ਕੋਲ ਸੇਰ ਸੱਤੂ ਸਨ ਅਤੇ ਦੂਜੇ ਕੋਲ ਚਾਲੀ ਸੇਰ। ਹੁਣ ਇਹ ਦੱਸ ਕਿ ਕਿਸ ਦੇ ਸੱਤੂ ਮੁੱਕੇ ਅਤੇ ਕਿਸ ਦੇ ਨਹੀਂ ਮੁੱਕੇ ? ਤਾਂ ਮਹਾਰਾਜ ਜਨਕ ਨੇ ਉੱਤਰ ਦਿੱਤਾ ਕਿ ਮਹਾਰਾਜ ਇਹ ਤਾਂ ਸਿੱਧੀ ਜਿਹੀ ਗੱਲ ਹੈ ਕਿ ਸੱਤੂ ਦੋਨਾਂ ਦੇ ਹੀ ਮੁੱਕੇ ਸਿਰਫ਼ ਫ਼ਰਕ ਇਨਤਾ ਕੁ ਹੈ ਕਿ ਸੇਰ ਸੱਤੂ ਵਾਲੇ ਦੇ ਇੱਕ ਦਿਨ ਵਿੱਚ ਹੀ ਮੁੱਕ ਗਏ ਅਤੇ ਚਾਲੀ ਸੇਰ ਵਾਲੇ ਦੇ ਚਾਲੀਵੇਂ ਦਿਨ। ਇੱਕ ਦਿਨ ਅਤੇ ਚਾਲੀ ਦਿਨ ਦਾ ਸਿਰਫ਼ ਸਮੇਂ ਦਾ ਭੇਦ ਹੈ, ਜਿਥੋਂ ਤੱਕ ਸੱਤੂਆਂ ਦੇ ਖ਼ਤਮ ਹੋਣ ਦੀ ਗੱਲ ਹੈ ਖ਼ਤਮ ਦੋਨਾਂ ਦੇ ਹੀ ਹੋ ਗਏ। ਤਾਂ ਅਸ਼ਟਾਬਕਰ ਜੀ ਨੇ ਕਿਹਾ ਕਿ ਹੇ ਰਾਜਨ ! ਧਿਆਨ ਕਰ। ਇਸੇ ਤਰ੍ਹਾਂ ਰਾਤ ਦਾ ਸੁਪਨਾ ਸੇਰ ਸੱਤੂਆਂ ਦੀ ਨਿਆਈਂ ਹੈ ਅਤੇ ਜਾਗ੍ਰਿਤ ਦਾ ਸੁਪਨਾ ਚਾਲੀ ਸੇਰ ਸੱਤੂਆਂ ਦੀ ਨਿਆਈਂ। ਜਿਥੋਂ ਤੱਕ ਮਿਥਿਆ ਦਾ ਸਵਾਲ ਹੈ ਦੋਨੋਂ ਮਿਥਿਆ ਰੂਪ ਹਨ। ਫੇਰ ਰਾਜੇ ਦੀ ਇਹ ਗੱਲ ਸੀ ਕਿ ਮੈਨੂੰ ਕੋਈ ਘੋੜੇ 'ਤੇ ਚੜ੍ਹਦੇ-ਚੜ੍ਹਦੇ ਨੂੰ ਗਿਆਨ ਕਰਾਵੇ ਤੇ ਮੈਂ ਫੇਰ ਉਸਨੂੰ ਗੁਰੂ ਮੰਨਾਂਗਾ। ਤਾਂ ਅਸ਼ਟਾਬਕਰ ਜੀ ਨੇ ਕਿਹਾ ਕਿ ਪਹਿਲਾਂ ਗੁਰੂ ਦੱਛਣਾ ਦੇਣ ਦੀ ਸ਼ਾਸ਼ਤਰਿਕ ਮਰਿਆਦਾ ਪੂਰੀ ਕਰ। ਤਨ, ਮਨ, ਧਨ ਤਿੰਨੇ ਚੀਜ਼ਾਂ ਗੁਰੂ ਨੂੰ ਸੌਂਪਣ ਦੀ ਮਰਿਆਦਾ ਹੈ। ਪਰ ਮੈਂ ਤੇਰੇ ਕੋਲੋਂ ਤਿੰਨਾਂ ਵਿੱਚੋਂ ਇੱਕ ਵਸਤੂ ਭੇਟਾ ਵਜੋਂ ਸਵੀਕਾਰ ਕਰਾਂਗਾ ਅਤੇ ਤੇਰੇ 'ਤੇ ਛੱਡਦਾ ਹਾਂ, ਜੋ ਤੂੰ ਖ਼ੁਸ਼ ਹੋ ਕੇ ਭੇਟ ਕਰਨੀ ਚਾਹੁੰਦਾ ਹੈਂ, ਉਹ ਇੱਕ ਵਸਤੂ ਭੇਟ ਕਰ ਦੇ। ਰਾਜੇ ਨੇ ਮੰਤਰੀਆਂ ਅਤੇ ਰਾਣੀਆਂ ਨਾਲ ਸਲਾਹ ਕੀਤੀ ਤਾਂ ਮੰਤਰੀਆਂ ਨੇ ਕਿਹਾ ਕਿ ਜੇ ਧਨ ਰਿਸ਼ੀ ਨੂੰ ਸੌਂਪ ਦਿੱਤਾ ਤਾਂ ਰਾਜ ਦਾ ਸਾਰਾ ਕੰਮ ਖੜ੍ਹ ਜਾਵੇਗਾ। ਰਾਜੇ ਨੇ ਸੋਚਿਆ ਕਿ ਫਿਰ ਤਨ ਦੇ ਦਿੰਦਾ ਹਾਂ ਤਾਂ ਰਾਣੀਆਂ ਨੇ ਰੌਲਾ ਪਾਇਆ ਕਿ ਸਾਡਾ ਸੰਬੰਧ ਤੇਰੇ ਤਨ ਨਾਲ ਹੈ। ਬਾਕੀ ਕੇਵਲ ਤਿੰਨਾਂ ਵਿੱਚੋਂ ਮਨ ਬਚਿਆ। ਮਹਾਰਾਜੇ ਜਨਕ ਨੇ ਮਨ ਦਾ ਸੰਕਲਪ ਅਸ਼ਟਾਬਕਰ ਜੀ ਨੂੰ ਕਰ ਦਿੱਤਾ। ਤੇ ਫਿਰ ਅਸ਼ਟਾਬਕਰ ਜੀ ਨੇ ਕਿਹਾ ਕਿ ਹੁਣ ਘੋੜੇ ਉੱਤੇ ਚੜ੍ਹਨਾ ਕਰ, ਤੈਨੂੰ ਗਿਆਨ ਦਿੰਦਾ ਹਾਂ। ਅਸ਼ਟਾਬਕਰ ਜੀ ਨੇ ਇੱਕ ਸੁਰਤੀ ਬੋਲੀ—**ਬ੍ਰਹਮ ਸਤਿਯੰ ਜਗਤ ਮਿਥਿਆ ॥** ਜਦੋਂ ਘੋੜੇ 'ਤੇ ਚੜ੍ਹਨ ਲੱਗਾ ਤਾਂ ਅਸ਼ਟਾਬਕਰ ਜੀ ਨੇ ਬਾਂਹੋ ਫੜ੍ਹ ਲਿਆ ਤੇ ਕਿਹਾ ਕਿ ਜਿਹੜਾ ਮਨ ਤੈਨੂੰ ਘੋੜੇ 'ਤੇ ਚੜ੍ਹਨ

ਦੀ ਪ੍ਰੇਰਨਾ ਦੇ ਰਿਹਾ ਹੈ, ਇਹ ਮਨ ਤੇਰਾ ਨਹੀਂ ਮੇਰਾ ਹੋ ਚੁੱਕਾ ਹੈ। ਗੁਰੂ ਨੂੰ ਅਰਪੀ ਹੋਈ ਵਸਤੂ ਗੁਰੂ ਦੀ ਹੈ, ਤੇਰੀ ਨਹੀਂ, ਤੂੰ ਕੌਣ ਹੁੰਦਾ ਹੈ ਇਸ ਨੂੰ ਵਰਤਣ ਵਾਲਾ। ਤਾਂ ਰਾਜੇ ਜਨਕ ਨੂੰ ਗਿਆਨ ਹੋ ਗਿਆ। ਜੈਸਾ ਕਿ :

**ਜੋ ਕਿਛੁ ਕੀਆ ਸੋ ਮਨ ਕੀਆ ਮੂੰਡਾ ਮੂੰਡੁ ਅਜਾਂਇ ॥** [ਸਲੋਕ ਕਬੀਰ ਜੀ, ਅੰਗ ੧੩੬੯]

ਸੋ, ਇਉਂ ਭਰਮ ਦੇ ਪਰਦੇ ਖੋਲ੍ਹਣ ਨੂੰ ਗੁਰੂ ਹੀ ਸਮਰੱਥ ਹੈ ਨਹੀਂ ਤਾਂ ਜੀਵ ਭਰਮ ਦਾ ਭੁਲਿਆ ਚੁਰਾਸੀ ਦੇ ਚੱਕਰ ਵਿੱਚ ਪਿਆ ਰਹਿੰਦਾ ਹੈ। ਜੈਸਾ ਕਿ :

**ਭ੍ਰਮ ਕੇ ਪਰਦੇ ਸਤਿਗੁਰ ਖੋਲ੍ੇ ॥** [ਆਸਾ ਮਹਲਾ ੫, ਅੰਗ ੩੮੫]

ਸੋ ਇਉਂ ਦ੍ਵੈਤ ਭਾਵਨਾ ਦੇ ਪ੍ਰਕਾਸ਼ਨ ਦੇ ਕਾਰਨ ਭਰਮ ਵਿੱਚ ਭੁਲਾਣੀਆ=ਭੁਲਣ ਕਰਕੇ ਦੂਜੈ ਪਦਾਰਥਾਂ ਵਿੱਚ ਹੇਤ=ਪ੍ਰੇਮ ਲੱਗ ਰਿਹਾ ਹੈ। ਪਤੀ ਪ੍ਰਮਾਤਮਾ ਨੂੰ ਛੱਡ ਕੇ ਜੋ ਦੂਜੇ ਪਦਾਰਥਾਂ ਵਿੱਚ ਲੱਗ ਰਹੇ ਹਨ, ਉਨ੍ਹਾਂ ਦਾ ਸੰਸਾਰ ਸਮੁੰਦਰ ਵਿੱਚ ਡੁੱਬਣਾ ਹੁੰਦਾ ਹੈ। ਜੈਸਾ ਕਿ :

**ਖਸਮੁ ਛੋਡਿ ਦੂਜੈ ਲਗੇ ਡੁਬੇ ਸੇ ਵਣਜਾਰਿਆ ॥** [ਵਾਰ ਆਸਾ ਮਃ ੧, ਅੰਗ ੪੭੦]

**ਵਾ:** ਜੋ ਜੀਵ ਰੂਪ ਇਸਤਰੀਆਂ ਪਦਾਰਥਾਂ ਦੇ ਰਸਾਂ ਵਿੱਚ ਭਰਮ ਗਈਆਂ ਹਨ ਤੇ ਪਤੀ ਪ੍ਰਮੇਸ਼ਰ ਵਲੋਂ ਭੁਲ ਗਈਆਂ ਹਨ, **ਵਾ:** ਜਾਗ੍ਰਤ, ਸੁਪਨ, ਸਖੋਪਤ ਤਿੰਨਾਂ ਅਵਸਥਾ ਦੇ ਪ੍ਰਕਾਸ਼ਤਾ ਸਾਖੀ ਚੇਤਨ ਪਤੀ ਨੂੰ ਸਾਭਾਸ ਬਿਰਤੀ ਦ੍ਵੈਤ ਭਾਵ ਹੋਣ ਕਰਕੇ ਭੁਲ ਗਈ ਹੈ ਤੇ ਦੂਜੈ ਭਾਵ ਦੇਵੀ-ਦੇਵਤਿਆਂ ਨਾਲ ਪ੍ਰੇਮ ਲੱਗ ਰਿਹਾ ਹੈ। ਐਸੀਆਂ ਜੀਵ ਰੂਪ ਇਸਤਰੀਆਂ ਪਤੀ ਪ੍ਰਮਾਤਮਾ ਨੂੰ ਪ੍ਰਵਾਨ ਨਹੀਂ ਹੋ ਸਕਦੀਆਂ। ਕਿਉਂਕਿ ਗੁਰਮਤਿ ਵਿੱਚ ਐਸੀਆਂ ਔਰਤਾਂ ਨੂੰ ਸਤੀਆਂ ਨਹੀਂ ਕਿਹਾ ਗਿਆ, ਜੋ ਆਪਣੇ ਪਤੀ ਨਾਲ ਸੜ ਕੇ ਆਪਣੀ ਜਾਨ ਦੇ ਦਿੰਦੀਆਂ ਹਨ। ਜਿਸ ਤਰ੍ਹਾਂ ਇੱਕ ਇਸਤਰੀ ਅੱਠ ਪਤੀ ਮਰਵਾ ਕੇ ਨੌਂਵੇਂ ਨਾਲ ਸਤੀ ਹੋ ਗਈ ਸੀ। ਜੈਸਾ ਕਿ :

**ਸਤੀਆ ਏਹਿ ਨ ਆਖੀਅਨਿ ਜੋ ਮੜਿਆ ਲਗਿ ਜਲੰਨਿ੍ ॥** [ਵਾਰ ਸੂਹੀ ਮਹਲਾ ੩, ਅੰਗ ੭੮੭]

ਸਤੀ ਉਸਨੂੰ ਕਿਹਾ ਜਾਂਦਾ ਹੈ, ਜਿਸਦੇ ਪਲੇ ਸਤ ਹੋਵੇ। ਸਤ ਤੋਂ ਬਿਨਾਂ ਸਤੀ ਨਹੀਂ ਹੋ ਸਕਦੀ। ਜੈਸਾ ਕਿ :

**ਬਿਨੁ ਸਤ ਸਤੀ ਹੋਇ ਕੈਸੇ ਨਾਰਿ ॥**
**ਪੰਡਿਤ ਦੇਖਹੁ ਰਿਦੈ ਬੀਚਾਰਿ ॥** [ਗਉੜੀ ਕਬੀਰ ਜੀ, ਅੰਗ ੩੨੮]

ਸੰਸਾਰ ਵਿੱਚ ਐਸੀਆਂ ਚਾਰ ਪ੍ਰਕਾਰ ਦੀਆਂ ਸਤੀਆਂ ਮੰਨੀਆਂ ਹਨ :

੧. ਪਹਿਲੇ ਦਰਜੇ ਦੀਆਂ ਸਤੀਆਂ ਉਹ ਹਨ ਜੋ ਆਪਣੇ ਪਤੀ ਤੋਂ ਬਿਨਾਂ ਹੋਰ ਕਿਸੇ ਪੁਰਖ ਨੂੰ ਪੁਰਖ ਨਹੀਂ ਮੰਨਦੀਆਂ। ਉਨ੍ਹਾਂ ਦੀ ਦ੍ਰਿਸ਼ਟੀ ਵਿੱਚ ਸਾਰੀਆਂ ਹੀ ਇਸਤਰੀਆਂ ਹਨ ਅਤੇ ਪਤੀ ਨੂੰ ਪ੍ਰਮੇਸ਼ਰ ਕਰਕੇ ਜਾਣਦੀਆਂ ਹਨ। ਜੈਸਾ ਕਿ :

**੧. ਇਸੁ ਜਗ ਮਹਿ ਪੁਰਖੁ ਏਕੁ ਹੈ ਹੋਰ ਸਗਲੀ ਨਾਰਿ ਸਬਾਈ ॥**
[ਵਾਰ ਵਡਹੰਸ ਮਹਲਾ ੩, ਅੰਗ ੫੯੧]

**੨. ਠਾਕੁਰੁ ਏਕੁ ਸਬਾਈ ਨਾਰਿ ॥** [ਰਾਮਕਲੀ ਮਹਲਾ ੧, ਅੰਗ ੯੩੩]

**੩. ਕਹੁ ਨਾਨਕ ਜਿਨਿ ਪ੍ਰਿਉ ਪ੍ਰਮੇਸਰੁ ਕਰਿ ਜਾਨਿਆ ॥**
**ਧੰਨੁ ਸਤੀ ਦਰਗਹ ਪਰਵਾਨਿਆ ॥** [ਗਉੜੀ ਮਹਲਾ ੫, ਅੰਗ ੧੮੫]

੨. ਜੋ ਮਾਪਿਆਂ ਨੇ ਪਤੀ ਲੱਭ ਕੇ ਦਿੱਤਾ, ਉਸਨੂੰ ਹੀ ਪਤੀ ਮੰਨਦੀਆਂ ਹਨ ਅਤੇ ਘਰ ਵਿੱਚ ਹੋਰ ਬਜ਼ੁਰਗਾਂ ਨੂੰ ਪਿਤਾ ਸਮਾਨ, ਬਰਾਬਰ ਦਿਆਂ ਨੂੰ ਭਰਾ ਸਮਾਨ ਅਤੇ ਛੋਟਿਆਂ ਨੂੰ ਪੁੱਤਰਾਂ ਸਮਾਨ ਸਮਝਦੀਆਂ ਹਨ। ਭਾਵ ਸਭ ਦਾ ਸਤਿਕਾਰ ਕਰਦੀਆਂ ਹਨ। ਉਹ ਦੂਜੇ ਦਰਜੇ ਦੀਆਂ ਸਤੀਆਂ ਹਨ।

੩. ਤੀਜੇ ਦਰਜੇ ਦੀਆਂ ਸਤੀਆਂ ਉਹ ਹਨ, ਜੋ ਸਰੀਰ ਕਰਕੇ ਕੇਵਲ ਪਤੀ ਦੀ ਹੀ ਸੰਗਤ ਕਰਦੀਆਂ ਹਨ। ਪਰਾਏ ਪੁਰਸ਼ਾਂ ਤੋਂ ਸਰੀਰ ਕਰਕੇ ਬਚੀਆਂ ਹਨ, ਪਰ ਮਨ ਡੋਲਦਾ ਹੈ, ਫੇਰ ਵੀ ਜਤ-ਸਤ ਵਿੱਚ ਰਹਿੰਦੀਆਂ ਹਨ।

੪. ਚੌਥੀਆਂ ਸਤੀਆਂ ਉਹ ਹਨ, ਮਨ ਕਰਕੇ ਵੀ ਡੋਲਦੀਆਂ ਹਨ ਅਤੇ ਤਨ ਕਰਕੇ ਵੀ ਡੋਲ ਜਾਂਦੀਆਂ ਹਨ, ਪਰ ਪਰਿਵਾਰ ਵਿੱਚ ਰਹਿੰਦਿਆਂ ਜਾਂ ਹੋਰ ਕਾਰਨ ਕਰਕੇ ਵਿਕਾਰ ਭੋਗਣ ਦਾ ਸਮਾਂ ਨਹੀਂ ਮਿਲਦਾ। ਐਸੀ ਔਰਤ ਕਦੇ ਵੀ ਸਮਾਂ ਮਿਲਣ 'ਤੇ ਆਪਣੇ ਧਰਮ ਤੋਂ ਡੋਲ ਸਕਦੀ ਹੈ। ਕੇਵਲ ਲੋਕ-ਲਾਜ ਕਰਕੇ ਬਚੀ ਹੋਈ ਹੈ।

**ਅੰਤਰੀਵ :—**

ਇਸੇ ਪ੍ਰਕਾਰ ਚਾਰ ਤਰ੍ਹਾਂ ਦੀਆਂ ਜਗਿਆਸੂ ਰੂਪ ਸਤੀਆਂ ਹਨ।

੧. ਪਹਿਲੇ ਉਹ ਜਗਿਆਸੂ ਹਨ, ਜੋ

**ਇਕਸੁ ਬਿਨੁ ਨਾਹੀ ਦੂਜਾ ਕੋਇ ॥** [ਗਉੜੀ ਮਹਲਾ ੫, ਅੰਗ ੧੯੨]

ਬਿਨਾਂ ਅਕਾਲ ਪੁਰਖ ਤੋਂ ਦੂਜੇ ਨੂੰ ਜਾਣਦੇ ਹੀ ਨਹੀਂ ਹਨ, ਹੋਰ ਕਿਸੇ ਦੀ ਉਪਾਸ਼ਨਾ ਤਾਂ ਕੀ ਕਰਨੀ ਹੈ। ਬਾਕੀ ਸਾਰਿਆਂ ਨੂੰ ਆਪਣੇ ਵਾਂਗ ਜੀਵ ਰੂਪ ਇਸਤਰੀਆਂ ਹੀ ਸਮਝਦੇ ਹਨ। ਜੈਸਾ ਕਿ :

**ਬਿਨੁ ਪਿਰ ਪੁਰਖੁ ਨ ਜਾਣਈ ਸਾਚੇ ਗੁਰ ਕੈ ਹੇਤਿ ਪਿਆਰਿ ॥** [ਸਿਰੀਰਾਗੁ ਮਹਲਾ ੧, ਅੰਗ ੫੪]

੨. ਦੂਜੇ ਦਰਜੇ ਦੇ ਉਹ ਜਗਿਆਸੂ ਜੋ ਅਕਾਲ ਪੁਰਖ 'ਤੇ ਦ੍ਰਿੜ੍ਹ ਨਿਸ਼ਚਾ ਰਖਦੇ ਹਨ। ਦੇਵੀ-ਦੇਵਤਿਆਂ ਦਾ ਯਥਾਯੋਗ ਸਤਿਕਾਰ ਕਰਦੇ ਹਨ। ਆਪ ਤੋਂ ਵਡਿਆਂ ਗੁਣਾਂ ਵਾਲਿਆਂ ਨੂੰ ਪਿਤਾ ਸਮਾਨ, ਬਰਾਬਰ ਦੇ ਗੁਣਾਂ ਵਾਲਿਆਂ ਨੂੰ ਭਰਾਵਾਂ ਸਮਾਨ, ਆਪਣੇ ਤੋਂ ਘਟ ਗੁਣਾਂ ਵਾਲਿਆਂ ਨੂੰ ਪੁੱਤਰਾਂ ਸਮਾਨ ਸਮਝਦੇ ਹਨ ਤੇ ਘੱਟ ਗੁਣਾਂ ਵਾਲਿਆਂ 'ਤੇ ਪਰਉਪਕਾਰ ਕਰਕੇ ਉਨ੍ਹਾਂ ਦੇ ਗੁਣ ਵਧਾਉਣ ਦੀ ਕੋਸ਼ਿਸ਼ ਕਰਦੇ ਹਨ।

੩. ਤੀਜੇ ਉਹ ਜਗਿਆਸੂ ਹਨ, ਜੋ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਆਗਿਆ ਮੰਨਦੇ ਹਨ। ਸਰੀਰ ਕਰਕੇ ਕਿਸੇ ਪ੍ਰਕਾਰ ਡੋਲਦੇ ਨਹੀਂ। ਦੇਵੀ-ਦੇਵਤਿਆਂ ਦੀ ਪੂਜਾ ਵਿੱਚ ਮਨ ਕਰਕੇ ਡੋਲਦੇ ਫਿਰਦੇ ਹਨ ਕਿ ਸ਼ਾਇਦ ਦੇਵੀ-ਦੇਵਤਿਆਂ ਦੀ ਪੂਜਾ ਕਰਕੇ ਹੀ ਧਨ ਮਿਲੇਗਾ। ਪਰ ਫਿਰ ਵੀ ਗੁਰੂ ਗ੍ਰੰਥ ਸਾਹਿਬ ਜੀ ਤੋਂ ਬਿਨਾਂ ਕਿਸੇ ਦੀ ਪੂਜਾ ਨਹੀਂ ਕਰਦੇ।

੪. ਉਹ ਜਗਿਆਸੂ ਜਿਨ੍ਹਾਂ ਦਾ ਨਾ ਤਨ ਅਤੇ ਨਾ ਹੀ ਮਨ ਵੱਸ ਵਿੱਚ ਹੈ, ਪਰ ਸੰਗਤ ਵਿੱਚ ਰਹਿੰਦਿਆਂ ਸਰੀਰ ਦੁਆਰਾ ਵਿਕਾਰ ਭੋਗਣ, **ਵਾ:** ਦੇਵੀ-ਦੇਵਤਿਆਂ ਦੀ ਪੂਜਾ ਕਰਨ ਨੂੰ ਸਮਾਂ ਨਹੀਂ ਮਿਲਦਾ। ਪਰ ਅਜਿਹੇ ਜਗਿਆਸੂਆਂ ਦਾ ਪਤਾ ਨਹੀਂ ਕਿ ਸੰਗਤ ਤੋਂ ਪਰ੍ਹੇ ਹੋਣ ਕਰਕੇ ਕਦੋਂ ਡੋਲ ਜਾਣ। ਅਜਿਹੇ ਜਗਿਆਸੂ ਕੇਵਲ ਲੋਕ-ਲਾਜ ਲਈ ਹੀ ਗੁਰੂ ਨਾਲ ਜੁੜੇ ਹਨ, ਪਰ ਜਦੋਂ ਤੱਕ ਜੁੜੇ ਹਨ ਸਤਿਕਾਰਯੋਗ ਹਨ।

ਐਸੀਆਂ ਜਗਿਆਸੂ ਰੂਪ ਇਸਤਰੀਆਂ ਤੋਂ ਬਿਨਾਂ ਜੋ ਜੀਵ ਰੂਪ ਇਸਤਰੀਆਂ ਹਨ, ਪ੍ਰਮੇਸ਼ਰ ਨੂੰ ਛੱਡ ਕੇ ਦੇਵੀ-ਦੇਵਤਿਆਂ ਦੀ ਪੂਜਾ ਕਰਦੀਆਂ ਹਨ। ਉਹ ਕਨਿਸ਼ਟ ਜਗਿਆਸੂ ਹਨ। ਐਸੇ ਜਗਿਆਸੂ ਪ੍ਰਮੇਸ਼ਰ ਦੀ ਪ੍ਰਾਪਤੀ ਨਹੀਂ ਪਾ ਸਕਦੇ, ਸਗੋਂ ਹੋਰ ਬੰਧਨ ਵਿੱਚ ਪੈ ਜਾਂਦੇ ਹਨ। ਜੈਸਾ ਕਿ :

**ਰੇ ਮਨ ਬਿਨੁ ਹਰਿ ਜਹ ਰਚਹੁ ਤਹ ਤਹ ਬੰਧਨ ਪਾਹਿ ॥** [ਗਉੜੀ ਮਹਲਾ ੫, ਅੰਗ ੨੫੨]

ਪ੍ਰਮੇਸ਼ਰ ਸੂਰਜ ਰੂਪ ਹੈ, ਉਸਦੀਆਂ ਸੱਤਾ ਰੂਪ ਕਿਰਨਾਂ ਸੰਸਾਰ ਰੂਪ ਰੇਗਿਸਤਾਨ ਉਪਰ ਪੈ ਰਹੀਆਂ ਹਨ। ਜੀਵ ਭਰਮ ਕਰਕੇ ਪਦਾਰਥਾਂ ਰੂਪ ਮ੍ਰਿਗ ਤ੍ਰਿਸ਼ਨਾ ਦੇ ਜਲ ਵਿੱਚ ਹੀ ਲੱਗੇ ਰਹਿੰਦੇ ਹਨ। ਭਾਵ ਦ੍ਵੈਤ ਭਾਵ ਵਿੱਚ ਲੱਗੇ ਰਹਿੰਦੇ ਹਨ ਕਿ ਸ਼ਾਇਦ ਸਾਨੂੰ ਭੈਰੋਂ ਹੀ ਕੁਝ ਦੇਵੇਗਾ ਜਾਂ ਦੇਵੀ ਹੀ ਕੁਝ ਦੇਵੇਗੀ। ਜੈਸਾ ਕਿ :

**ਦੇਵੀ ਦੇਵਾ ਪੂਜੀਐ ਭਾਈ ਕਿਆ ਮਾਗਉ ਕਿਆ ਦੇਹਿ ॥** [ਸੋਰਠਿ ਮਹਲਾ ੧, ਅੰਗ ੬੩੭]

ਕੋਈ ਪਦਾਰਥਾਂ ਲਈ ਪੱਥਰਾਂ ਨੂੰ ਪੂਜਦਾ ਹੈ ਅਤੇ ਕੋਈ ਗਲੇ ਵਿੱਚ ਲਿੰਗ ਲਟਕਾਉਂਦਾ ਹੈ। ਜੈਸਾ ਕਿ :

**ਕਾਹੂ ਲੈ ਪਾਹਨ ਪੂਜ ਧਰਿਓ ਸਿਰ ਕਾਹੂ ਲੈ ਲਿੰਗੁ ਗਰੇ ਲਟਕਾਇਓ॥**
**ਕਾਹੂ ਲਖਿਓ ਹਰਿ ਅਵਾਚੀ ਦਿਸਾ ਮਹਿ ਕਾਹੂ ਪਛਾਹ ਕੋ ਸੀਸ ਨਿਵਾਇਓ॥**
**ਕੋਊ ਬੁਤਾਨ ਕੌ ਪੂਜਤ ਹੈ ਪਸੁ ਕੋਊ ਮ੍ਰਿਤਾਨ ਕੌ ਪੂਜਨ ਧਾਇਓ॥**
**ਕੂਰ ਕ੍ਰਿਆ ਉਰਝਿਓ ਸਭ ਹੀ ਜਗ ਸ੍ਰੀ ਭਗਵਾਨ ਕੋ ਭੇਦੁ ਨਾ ਪਾਇਓ॥**

[ਦਸਮ, ਅੰਗ ੧੫]

ਇਸ ਪ੍ਰਕਾਰ ਭਰਮ ਕਰਕੇ ਦੂਜੇ ਭਾਵ ਵਿੱਚ ਹੀ ਲੱਗੇ ਰਹਿੰਦੇ ਹਨ। ਪ੍ਰਮੇਸ਼ਰ ਦੀ ਪ੍ਰਾਪਤੀ ਨਹੀਂ ਹੁੰਦੀ।

## *ਲਖ ਸੀਗਾਰ ਬਣਾਇਆ; ਕਾਰਜਿ ਨਾਹੀ ਕੇਤੁ॥*

ਭਾਵੇਂ ਕੋਈ ਇਸਤਰੀ ਆਪਣੇ ਸਰੀਰ 'ਤੇ ਅਨੇਕਾਂ ਸ਼ਿੰਗਾਰ ਕਰ ਲਵੇ, ਪਰ ਪਤੀ ਦੀ ਪ੍ਰਾਪਤੀ ਤੋਂ ਬਿਨਾਂ ਕਿਸੇ ਵੀ ਕੰਮ ਨਹੀਂ। ਇਸੇ ਤਰ੍ਹਾਂ ਜੀਵ ਰੂਪ ਇਸਤਰੀ ਭਾਵੇਂ ਲੱਖਾਂ ਸਾਧਨਾ ਰੂਪੀ ਸ਼ਿੰਗਾਰ ਬਣਾਉਣਾ ਕਰੇ। ਭਾਵ ਕਰਨਾ ਕਰੇ ਪਰ ਜੇ ਪਤੀ ਪ੍ਰਮੇਸ਼ਰ ਦੀ ਪ੍ਰਾਪਤੀ ਨਹੀਂ ਹੋਈ ਤਾਂ ਇਹ ਸਾਰੇ ਸਾਧਨਾ ਰੂਪੀ ਸ਼ਿੰਗਾਰ ਕਿਸੇ ਵੀ ਕੰਮ ਨਹੀਂ ਹਨ। ਜੈਸਾ ਕਿ :

**ਕਰਿ ਆਭਰਣ ਸਵਾਰੀ ਸੇਜਾ ਕਾਮਨਿ ਥਾਟੁ ਬਨਾਇਆ॥**
**ਸੰਗੁ ਨ ਪਾਇਓ ਅਪੁਨੇ ਭਰਤੇ ਪੇਖਿ ਪੇਖਿ ਦੁਖੁ ਪਾਇਆ॥** [ਟੋਡੀ ਮਹਲਾ ੫, ਅੰਗ ੭੧੨]

ਅਥਵਾ :—ਜੇ ਕੋਈ ਇਸਤਰੀ ਆਪਣੇ ਸਰੀਰ 'ਤੇ ਸ਼ਿੰਗਾਰ ਕਰਨਾ ਕਰੇ, ਪਰ ਜੇ ਪਤੀ ਉਸ ਨੂੰ ਖ਼ੁਸ਼ੀ ਨਾਲ ਨਾ ਦੇਖੇ ਤਾਂ ਉਹ ਕਿਸੇ ਕੰਮ ਨਹੀਂ, ਭਾਵ ਵਿਅਰਥ ਹੋ ਜਾਂਦਾ ਹੈ। ਇਸੇ ਤਰ੍ਹਾਂ ਲਖ=ਜਾਨਣਾ ਕਰੋ ਕਿ ਜਿਸ ਜੀਵ ਦੇ ਜਪ-ਤਪ, **ਵਾ** ਸਾਧਨਾ ਰੂਪ ਕੀਤੇ ਸ਼ਿੰਗਾਰਾਂ ਨੂੰ ਪ੍ਰਮਾਤਮਾ ਖ਼ੁਸ਼ੀ ਨਾਲ ਨਹੀਂ ਦੇਖਦਾ ਤਾਂ ਉਹ ਸਾਧਨ ਕਿਸੇ ਕੰਮ ਨਹੀਂ। ਜੈਸਾ ਕਿ :

**ਜੈਸੇ ਸੁੰਦਰ ਸੁੰਦਰੀ ਖੋੜਸ ਕਰੇ ਸੀਗਾਰ॥**
**ਤਦਪਿ ਨਿਹਫਲ ਸਭ ਸਹੀ ਜੋ ਦ੍ਰਿਗ ਬਿਨ ਭਰਤਾਰ॥**

## *ਜਿਤੁ ਦਿਨਿ, ਦੇਹ ਬਿਨਸਸੀ; ਤਿਤੁ ਵੇਲੈ ਕਹਸਨਿ ਪ੍ਰੇਤੁ॥*

['ਬਿਨਸ-ਸੀ' ਉਚਾਰਣ ਹੈ]

ਜਿਸ ਦਿਨ ਇਹ ਮਨੁੱਖਾ ਦੇਹੀ ਬਿਨਸਸੀ=ਨਾਸ ਹੋ ਜਾਣੀ ਹੈ, ਭਾਵ ਮੌਤ ਹੋ ਜਾਣੀ ਹੈ। ਤਿਤੁ=ਉਸ ਵੇਲੇ ਸਾਰੇ ਸੰਬੰਧੀ ਇਸ ਨੂੰ ਪ੍ਰੇਤੁ=ਭੂਤ ਕਹਸਨਿ=ਕਹਿਣਗੇ। ਜਿਸ ਦੇਹ ਨੂੰ ਅਸੀਂ ਪਾਲਣ ਵਿੱਚ ਹੀ ਲੱਗੇ ਹੋਏ ਹਾਂ, ਇਸਦੀ ਸੁੰਦਰਤਾ ਨੂੰ ਵਧਾਉਣ ਲਈ ਹੀ ਹਮੇਸ਼ਾ ਯਤਨ ਕਰਦੇ ਰਹਿੰਦੇ ਹਾਂ ਤੇ ਪ੍ਰਮੇਸ਼ਰ ਦਾ ਭਜਨ ਨਹੀਂ ਕਰਦੇ, ਇਸਨੇ ਇੱਕ ਦਿਨ ਨਾਸ ਹੋ ਜਾਣਾ ਹੈ ਤੇ ਇਹ ਸੁੰਦਰ ਦੇਹ ਮਿੱਟੀ ਦੀ ਢੇਰੀ ਬਣ ਜਾਵੇਗੀ। ਜੈਸਾ ਕਿ :

**ਅਨਿਕ ਜਤਨ ਕਰਿ ਕਾਇਆ ਪਾਲੀ॥ ਮਰਤੀ ਬਾਰ ਅਗਨਿ ਸੰਗ ਜਾਲੀ॥੨॥**
**ਚੋਆ ਚੰਦਨੁ ਮਰਦਨ ਅੰਗਾ॥ ਸੋ ਤਨੁ ਜਲੈ ਕਾਠ ਕੈ ਸੰਗਾ॥੩॥**
**ਕਹੁ ਕਬੀਰ ਸੁਨਹੁ ਰੇ ਗੁਨੀਆ॥ ਬਿਨਸੈਗੋ ਰੂਪੁ ਦੇਖੈ ਸਭ ਦੁਨੀਆ॥੪॥੧੧॥**

[ਗਉੜੀ ਕਬੀਰ ਜੀ, ਅੰਗ ੩੨੫]

ਜਦੋਂ ਇਸ ਦੇਹ ਦਾ ਨਾਸ ਹੋ ਗਿਆ, ਭਾਵ ਮੌਤ ਹੋ ਗਈ ਤਾਂ ਜਿਨ੍ਹਾਂ ਸੰਬੰਧੀਆਂ ਨੂੰ ਇਹ ਆਪਣੇ ਸਮਝਦਾ ਸੀ, ਜਿਨ੍ਹਾਂ ਵਾਸਤੇ ਅਨੇਕਾਂ ਤਰ੍ਹਾਂ ਦੇ ਵਲ-ਛਲ ਕਰਕੇ, ਕਸ਼ਟ ਸਹਾਰ ਕੇ ਧਨ ਲਿਆਉਂਦਾ ਸੀ। ਉਹ ਮਾਤਾ-ਪਿਤਾ,

ਪੁੱਤਰ, ਧੀਆਂ ਅਤੇ ਘਰਵਾਲੀ ਆਦਿ ਜੋ ਸਾਰੇ ਕਹਿੰਦੇ ਸਨ ਕਿ ਤੂੰ ਸਾਡਾ ਹੈਂ ਅਤੇ ਅਸੀਂ ਤੇਰੇ ਹਾਂ, ਉਹੀ ਸੰਬੰਧੀ ਫਿਰ ਇਸਨੂੰ ਪ੍ਰੇਤ ਕਹਿੰਦੇ ਹਨ। ਇਥੋਂ ਤਕ ਜੋ ਸਭ ਤੋਂ ਨੇੜੇ ਘਰਵਾਲੀ ਸੀ, ਉਹ ਵੀ ਇਸਨੂੰ ਪ੍ਰੇਤ ਹੀ ਕਹਿੰਦੀ ਹੈ। ਜੈਸਾ ਕਿ :

**੧. ਸਭ ਕਿਛੁ ਜੀਵਤ ਕੋ ਬਿਵਹਾਰ ॥**
**ਮਾਤ ਪਿਤਾ ਭਾਈ ਸੁਤ ਬੰਧਪ ਅਰੁ ਫੁਨਿ ਗ੍ਰਿਹ ਕੀ ਨਾਰਿ ॥੧॥ਰਹਾਉ॥**
**ਤਨ ਤੇ ਪ੍ਰਾਨ ਹੋਤ ਜਬ ਨਿਆਰੇ ਟੇਰਤ ਪ੍ਰੇਤਿ ਪੁਕਾਰਿ ॥**

[ਦੇਵਗੰਧਾਰੀ ਮਹਲਾ ੯, ਅੰਗ ੫੩੬]

**੨. ਘਰ ਕੀ ਨਾਰਿ ਬਹੁਤੁ ਹਿਤੁ ਜਾ ਸਿਉ ਸਦਾ ਰਹਤ ਸੰਗ ਲਾਗੀ ॥**
**ਜਬ ਹੀ ਹੰਸ ਤਜੀ ਇਹ ਕਾਂਇਆ ਪ੍ਰੇਤ ਪ੍ਰੇਤ ਕਰਿ ਭਾਗੀ ॥**

[ਸੋਰਠਿ ਮਹਲਾ ੯, ਅੰਗ ੬੩੪]

ਫਿਰ ਇਸ ਜੀਵ ਦੀ ਮਿਰਤਕ ਦੇਹ ਨਾਲ ਕੋਈ ਪ੍ਰੇਮ ਨਹੀਂ ਕਰਦਾ ਤੇ ਸੁੰਦਰ ਦੇਹ, ਸੁੰਦਰ ਬਸਤਰ ਤੇ ਸੁੰਦਰ ਸਰੂਪ ਸੜ ਕੇ ਸੁਆਹ ਹੋ ਜਾਂਦੇ ਹਨ। ਗੁਰਸਿੱਖਾਂ ਨੇ ਸਤਿਗੁਰਾਂ ਨੂੰ ਪ੍ਰਸ਼ਨ ਕੀਤਾ ਕਿ ਸਤਿਗੁਰੂ ਜੀ ! ਪ੍ਰਭੂ ਦਾ ਨਾਮ ਜਪਣ ਤੋਂ ਬਿਨਾਂ ਜੋ ਜੀਵ ਹਨ, ਉਨ੍ਹਾਂ ਦੀ ਹਾਲਤ ਕਿਸ ਤਰ੍ਹਾਂ ਦੀ ਰਹਿੰਦੀ ਹੈ ? ਤਾਂ ਸਤਿਗੁਰੂ ਜੀ ਕਹਿਣ ਲੱਗੇ :

## *ਪਕੜਿ ਚਲਾਇਨਿ ਦੂਤਜਮ; ਕਿਸੈ ਨ ਦੇਨੀ ਭੇਤੁ ॥*

ਜੋ ਨਾਮ ਤੋਂ ਹੀਣੇ ਪੁਰਸ਼ ਹਨ, ਉਨ੍ਹਾਂ ਨੂੰ ਜਮ=ਧਰਮ ਰਾਜਾ ਦੇ ਭਿਆਨਕ ਦੂਤ, **ਵਾ:** ਭਿਆਨਕ ਜਮਦੂਤ ਆ ਕੇ ਪਕੜ ਲੈਣਗੇ ਤੇ ਆਪਣੇ ਨਾਲ ਚਲਾਇਨਿ=ਚਲਾਉਣਾ ਕਰਨਗੇ, ਭਾਵ ਆਪਣੇ ਨਾਲ ਲੈ ਕੇ ਪ੍ਰਲੋਕ ਨੂੰ ਚਲੇ ਜਾਣਗੇ, ਉਹ ਆਪਣੇ ਆਉਣ ਦਾ ਕਿਸੇ ਨੂੰ ਵੀ ਭੇਤ=ਪਤਾ ਨਹੀਂ ਦਿੰਦੇ, ਭਾਵ ਪਹਿਲਾਂ ਸੁਨੇਹਾ ਨਹੀਂ ਭੇਜਦੇ ਕਿ ਅਸੀਂ ਆ ਰਹੇ ਹਾਂ। ਸਗੋਂ ਜਿਸ ਤਰ੍ਹਾਂ ਅਚਾਨਕ ਬਾਜ ਆਪਣੇ ਸ਼ਿਕਾਰ 'ਤੇ ਪੈਂਦਾ ਹੈ। ਇਸੇ ਤਰ੍ਹਾਂ ਅੱਖ ਫ਼ਰਕਣ ਦੇ ਸਮੇਂ ਵਿੱਚ ਜਮ ਆ ਕੇ ਲੈ ਜਾਂਦੇ ਹਨ ਤੇ ਜੀਵ ਨੂੰ ਆਪਣੀ ਮੌਤ ਦਾ ਚਿਤ ਚੇਤਾ ਵੀ ਨਹੀਂ ਹੁੰਦਾ ਤੇ ਆਪਣੀ ਮਸਤੀ ਵਿੱਚ ਕਲੋਲਾਂ ਕਰਦਾ ਫਿਰ ਰਿਹਾ ਹੁੰਦਾ ਹੈ। ਜੈਸਾ ਕਿ :

**ਫਰੀਦਾ ਦਰੀਆਵੈ ਕੰਨੈ੍ ਬਗੁਲਾ ਬੈਠਾ ਕੇਲ ਕਰੇ ॥**
**ਕੇਲ ਕਰੇਦੇ ਹੰਝ ਨੋ ਅਚਿੰਤੇ ਬਾਜ ਪਏ ॥**
**ਬਾਜ ਪਏ ਤਿਸੁ ਰਬ ਦੇ ਕੇਲਾਂ ਵਿਸਰੀਆਂ ॥**
**ਜੋ ਮਨਿ ਚਿਤਿ ਨ ਚੇਤੇ ਸਨਿ ਸੋ ਗਾਲੀ ਰਬ ਕੀਆ ॥** [ਸਲੋਕ ਫਰੀਦ ਜੀ, ਅੰਗ ੧੩੮੩]

ਅਥਵਾ :—ਜਦੋਂ ਜਮਦੂਤ ਪਕੜ ਕੇ ਪ੍ਰਲੋਕ ਨੂੰ ਚਲਾਇਨਿ=ਤੋਰਦੇ ਹਨ ਤਾਂ ਇਹ ਭੇਤ ਕਿਸੇ ਵੀ ਸੰਬੰਧੀ ਨੂੰ ਨਹੀਂ ਦਿੰਦੇ ਕਿ ਅਸੀਂ ਇਸਨੂੰ ਕਿਸ ਨਰਕ ਵਿੱਚ ਪਾਉਣਾ ਕਰਾਂਗੇ। ਜੈਸਾ ਕਿ :

**ਜਾ ਜਮਿ ਪਕੜਿ ਚਲਾਇਆ ਵਣਜਾਰਿਆ ਮਿਤ੍ਰਾ ਕਿਸੈ ਨ ਮਿਲਿਆ ਭੇਤੁ ॥**
**ਭੇਤੁ ਚੇਤੁ ਹਰਿ ਕਿਸੈ ਨ ਮਿਲਿਓ ਜਾ ਜਮਿ ਪਕੜਿ ਚਲਾਇਆ ॥**

[ਸਿਰੀਰਾਗੁ ਮਹਲਾ ੧, ਅੰਗ ੭੫]

## *ਛਡਿ ਖੜੋਤੇ ਖਿਨੈ ਮਾਹਿ; ਜਿਨ ਸਿਉ ਲਗਾ ਹੇਤੁ ॥*

ਜਿਨ੍ਹਾਂ ਸੰਬੰਧੀਆਂ ਮਾਤਾ-ਪਿਤਾ, ਪੁੱਤਰ-ਧੀਆਂ ਅਤੇ ਘਰਵਾਲੀ ਆਦਿ ਨਾਲ ਬਹੁਤਾ ਹੀ ਹੇਤੁ=ਪ੍ਰੇਮ ਲਗਾ=ਲੱਗਿਆ ਹੋਇਆ ਹੈ। ਉਹ ਇਸਦੇ ਸਾਰੇ ਹੀ ਸੰਬੰਧੀ ਮੌਤ ਆਈ ਤੋਂ ਇਕ ਛਿਨ ਵਿੱਚ ਛੱਡ ਕੇ ਖੜੋ ਜਾਂਦੇ

ਹਨ, ਫਿਰ ਕੋਈ ਸਹਾਇਤਾ ਨਹੀਂ ਕਰਦਾ। ਜਿਨ੍ਹਾਂ ਸੰਬੰਧੀਆਂ ਵਾਸਤੇ ਜੀਵ ਰਾਤ ਦਿਨ ਕਸ਼ਟ ਸਹਾਰ ਕੇ, ਚੋਰੀਆਂ ਕਰ ਕੇ, ਠੱਗੀਆਂ ਮਾਰ ਕੇ, ਅਨੇਕਾਂ ਤਰ੍ਹਾਂ ਦੇ ਪਾਪ ਕਰਕੇ ਧਨ ਲਿਆਉਂਦਾ ਸੀ, ਫਿਰ ਉਹ ਸੰਬੰਧੀ ਇਸਦਾ ਸਾਥ ਛੱਡ ਜਾਂਦੇ ਹਨ ਤੇ ਪਾਪਾਂ ਦਾ ਲੇਖਾ ਪ੍ਰਲੋਕ ਵਿੱਚ ਇਸ ਜੀਵ ਕੋਲੋਂ ਲਿਆ ਜਾਂਦਾ ਹੈ, ਜਿਥੇ ਇਸ ਦਾ ਕਮਾਇਆ ਧਨ ਖਾਣ ਵਾਲਾ ਕੋਈ ਸੰਬੰਧੀ ਇਸਦੀ ਰੱਖਿਆ ਨਹੀਂ ਕਰ ਸਕਦਾ। ਜੈਸਾ ਕਿ :

**੧. ਬਹੁ ਪਰਪੰਚ ਕਰਿ ਪਰ ਧਨੁ ਲਿਆਵੈ ॥ ਸੁਤ ਦਾਰਾ ਪਹਿ ਆਨਿ ਲੁਟਾਵੈ ॥੧॥**
**ਮਨ ਮੇਰੇ ਭੂਲੇ ਕਪਟੁ ਨ ਕੀਜੈ ॥ ਅੰਤਿ ਨਿਬੇਰਾ ਤੇਰੇ ਜੀਅ ਪਹਿ ਲੀਜੈ ॥੧॥ਰਹਾਉ॥**

[ਸੋਰਠਿ ਕਬੀਰ ਜੀ, ਅੰਗ ੬੫੬]

**੨. ਜਗਤ ਮੈ ਝੂਠੀ ਦੇਖੀ ਪ੍ਰੀਤਿ ॥**
**ਅਪਨੇ ਹੀ ਸੁਖ ਸਿਉ ਸਭ ਲਾਗੇ ਕਿਆ ਦਾਰਾ ਕਿਆ ਮੀਤ ॥੧॥ਰਹਾਉ॥**
**ਮੇਰਉ ਮੇਰਉ ਸਭੈ ਕਹਤ ਹੈ ਹਿਤ ਸਿਉ ਬਾਧਿਓ ਚੀਤ ॥**
**ਅੰਤਿ ਕਾਲਿ ਸੰਗੀ ਨਹ ਕੋਊ ਇਹ ਅਚਰਜ ਹੈ ਰੀਤਿ ॥੧॥**

[ਦੇਵਗੰਧਾਰੀ ਮਹਲਾ ੯, ਅੰਗ ੫੩੬]

**੩. ਮਾਤ ਪਿਤਾ ਬਨਿਤਾ ਸੁਤ ਬੰਧਪ ਇਸਟ ਮੀਤ ਅਰੁ ਭਾਈ ॥**
**ਪੂਰਬ ਜਨਮ ਕੇ ਮਿਲੇ ਸੰਜੋਗੀ ਅੰਤਹਿ ਕੋ ਨ ਸਹਾਈ ॥** [ਜੈਤਸਰੀ ਮਹਲਾ ੫, ਅੰਗ ੭੦੦]

ਇੱਕ ਪ੍ਰਮੇਸ਼ਰ ਦਾ ਨਾਮ ਹੀ ਹੈ, ਜੋ ਪ੍ਰਲੋਕ ਵਿੱਚ ਜੀਵ ਦੀ ਸਹਾਇਤਾ ਕਰਦਾ ਹੈ ਤੇ ਜਮਾਂ ਦੀ ਮਾਰ ਤੋਂ ਬਚਾ ਕੇ ਮੁਕਤੀ ਪ੍ਰਦਾਨ ਕਰਦਾ ਹੈ। ਜੈਸਾ ਕਿ :

**੧. ਮਾਤ ਪਿਤਾ ਕਲਤ੍ਰ ਸੁਤ ਬੇਲੀ ਨਾਹੀ ਬਿਨੁ ਹਰਿ ਰਸ ਮੁਕਤਿ ਕੀਨਾ ਹੇ ॥੧੦॥**

[ਮਾਰੂ ਸੋਲਹੇ ਮਹਲਾ ੧, ਅੰਗ ੧੦੨੮]

**੨. ਹਰਿ ਬਿਨੁ ਕਉਨੁ ਸਹਾਈ ਮਨ ਕਾ ॥**
**ਮਾਤਾ ਪਿਤਾ ਭਾਈ ਸੁਤ ਬਨਿਤਾ ਹਿਤੁ ਲਾਗੋ ਸਭ ਫਨਕਾ ॥**

[ਸਾਰੰਗ ਕਬੀਰ ਜੀ, ਅੰਗ ੧੨੫੩]

## *ਹਥ ਮਰੋੜੈ, ਤਨੁ ਕਪੇ; ਸਿਆਹਹੁ ਹੋਆ ਸੇਤੁ ॥*

ਜਵਾਨ ਉਮਰ ਵਿੱਚ ਹੱਥਾਂ ਨੂੰ ਮਰੋੜਦਾ ਹੈ ਕਿ ਮੇਰੇ ਬਰਾਬਰ ਦਾ ਬਲ ਕਿਸੇ ਵਿੱਚ ਨਹੀਂ। ਸਿਆਹਹੁ=ਕਾਲਾ ਦਾਗ ਨਹੀਂ ਲੱਗਣ ਦਿੰਦਾ। ਬਹੁਤ ਹੀ ਸੇਤੁ=ਚਿੱਟਾ ਬਣ ਕੇ ਰਹਿੰਦਾ ਹੈ ਤੇ ਸੇਤੁ=ਉੱਜਲ ਬਸਤਰ ਪਹਿਨਦਾ ਹੈ, ਪਰ ਜਦੋਂ ਬਿਰਧ ਅਵਸਥਾ ਆ ਜਾਂਦੀ ਹੈ ਤਾਂ ਸਰੀਰ ਵਿੱਚ ਬਲ ਨਹੀਂ ਰਹਿੰਦਾ ਤੇ ਤਨੁ=ਸਰੀਰ ਕਪੇ=ਕੰਬਣ ਲੱਗ ਜਾਂਦਾ ਹੈ। **ਅਥਵਾ** ਜਦੋਂ ਜੀਵ ਦਾ ਅੰਤ ਸਮਾਂ ਆਉਂਦਾ ਹੈ ਤਾਂ ਜਦੋਂ ਜਮ-ਸੂਖਮ ਸਰੀਰ ਨੂੰ ਕਪੇ=ਕਟ ਕੇ ਜੀਵ ਆਤਮਾ ਨੂੰ ਵਖਰਾ ਕਰਦੇ ਹਨ ਤਾਂ ਹੱਥਾਂ ਨੂੰ ਮਰੋੜ ਕੇ ਆਪਣੀ ਪੀੜਾ ਦਸਦਾ ਹੈ। ਜਿਥੇ ਪਹਿਲਾਂ ਸਰੀਰ ਦਾ ਸੇਤੁ=ਗੋਰਾ ਚਿੱਟਾ ਰੰਗ ਸੀ, ਉਥੇ ਉਹ ਸਿਆਹਹੁ=ਕਾਲਾ ਸਿਆਹ ਹੋ ਜਾਂਦਾ ਹੈ। ਜੈਸਾ ਕਿ :

**ਹਾਥ ਪਛੋੜੈ ਸਿਰੁ ਧੁਣੈ ਜਬ ਰੈਣਿ ਵਿਹਾਣੀ ॥** [ਤਿਲੰਗ ਮਹਲਾ ੧, ਅੰਗ ੭੨੫]

ਜਿਸ ਵੇਲੇ ਜੀਵ ਨੂੰ ਧਰਮ ਰਾਜ ਦੇ ਜਮ ਗਣ ਪਕੜ ਕੇ ਲੈ ਜਾਂਦੇ ਹਨ ਤਾਂ ਇਸ ਦੇ ਹੱਥਾਂ ਨੂੰ ਮਰੋੜਦੇ ਹਨ ਕਪੇ=ਕੱਟਦੇ ਹਨ, ਭਾਵ ਮਾਰਦੇ ਕੁੱਟਦੇ ਹਨ, ਉਸ ਵੇਲੇ ਸਾਰਾ ਸਿਆਹਹੁ=ਹਨੇਰਾ ਦੂਰ ਹੋ ਜਾਂਦਾ ਹੈ ਅਤੇ ਸੇਤੁ=ਚਾਨਣਾ ਹੋ ਆਉਂਦਾ ਹੈ, ਭਾਵ ਇਹ ਗਿਆਨ ਹੋ ਜਾਂਦਾ ਹੈ ਕਿ ਮੇਰੇ ਹੀ ਕਰਮਾਂ ਦਾ ਫਲ ਮਿਲ ਰਿਹਾ ਹੈ ਕਿ ਹੇ ਜੀਵ

## ਜੇਹਾ ਬੀਜੈ, ਸੋ ਲੁਣੈ; ਕਰਮਾ ਸੰਦੜਾ ਖੇਤੁ ॥

ਇਹ ਸਰੀਰ ਰੂਪ ਧਰਤੀ ਵਿੱਚ ਜੇਹਾ=ਜਿਹੋ ਜਿਹਾ ਕੋਈ ਕਰਮਾ ਸੰਦੜਾ=ਦਾ ਬੀਜ ਬੀਜੈ=ਬੀਜਦਾ ਹੈ, ਉਹੋ ਜਿਹਾ ਹੀ ਦੁਖ ਸੁਖ ਰੂਪ ਫਲ ਲੁਣੈ=ਵਢਦਾ ਹੈ। ਜੈਸਾ ਕਿ :

**ਫਰੀਦਾ ਲੋੜੈ ਦਾਖ ਬਿਜਉਰੀਆਂ ਕਿਕਰਿ ਬੀਜੈ ਜਟੁ ॥**
**ਹੰਢੈ ਉਂਨ ਕਤਾਇਦਾ ਪੈਧਾ ਲੋੜੈ ਪਟੁ ॥੨੩॥** [ਸਲੋਕ ਫਰੀਦ ਜੀ, ਅੰਗ ੧੩੭੯]

ਜਿਸ ਤਰ੍ਹਾਂ ਜ਼ਿਮੀਂਦਾਰ ਖੇਤ ਵਿੱਚ ਜਿਹੋ ਜਿਹਾ ਬੀਜ ਬੀਜਦਾ ਹੈ, ਉਸ ਤਰ੍ਹਾਂ ਦਾ ਹੀ ਫਲ ਪ੍ਰਾਪਤ ਹੁੰਦਾ ਹੈ। ਜੇ ਜ਼ਿਮੀਂਦਾਰ ਖੇਤ ਵਿੱਚ ਕਿੱਕਰਾਂ ਦੇ ਬੀਜ ਬੀਜ ਕੇ ਬਿਜੌਰ ਦੇਸ਼ ਦੀਆਂ ਦਾਖਾਂ ਪ੍ਰਾਪਤ ਕਰਨਾ ਚਾਹੇ ਤਾਂ ਨਹੀਂ ਪ੍ਰਾਪਤ ਹੋ ਸਕਦੀਆ। ਜੇ ਅੱਕ ਬੀਜ ਕੇ ਕਲਮੀ ਅੰਬ ਚਾਹੇ ਤਾਂ ਨਹੀਂ ਪ੍ਰਾਪਤ ਹੋ ਸਕਦੇ। ਜੇ ਕੋਈ ਊਠਾਂ ਦੀ ਉੱਨ ਕਤਾ ਕੇ ਰੇਸ਼ਮ ਦੇ ਬਸਤਰ ਪਹਿਨਣਾ ਚਾਹੇ ਤਾਂ ਬਸਤਰ ਪ੍ਰਾਪਤ ਨਹੀਂ ਹੋ ਸਕਦਾ। ਇਸ ਤਰ੍ਹਾਂ ਹੀ ਜੇ ਕੋਈ ਐਸੇ ਨਖਿਧ ਕਰਮ ਕਰੇ, ਜੋ ਬੇਦਾਂ ਸ਼ਾਸ਼ਤ੍ਰਾਂ ਵਲੋਂ ਵਿਵਰਜਿਤ ਹਨ ਤੇ ਐਸੇ ਕਰਮ ਕਰਨ ਰੂਪ ਕਿੱਕਰਾਂ ਦੇ ਬੀਜ ਬੀਜੇ ਅਤੇ ਬੈਕੁੰਠ ਦੀਆਂ ਚਾਰ ਮੁਕਤੀਆਂ (ਸਲੋਕ, ਸਰੂਪ, ਸਮੀਪ, ਸਾਯੁਜ) ਰੂਪ ਦਾਖਾਂ ਪ੍ਰਾਪਤ ਕਰਨਾ ਚਾਹੇ ਤਾਂ ਨਹੀਂ ਮਿਲ ਸਕਦੀਆਂ। ਕੋਈ ਊਠਾਂ ਦੀ ਉੱਨ ਕਤਾਉਣ ਵਾਂਗ ਸਕਾਮ ਕਰਮ ਕਰਦਾ ਹੈ ਤੇ ਜੀਵਨ ਮੁਕਤ ਜਾਂ ਬ੍ਰਹਮ ਗਿਆਨੀ ਵਾਲੀ ਅਸਵਥਾ ਪ੍ਰਾਪਤ ਕਰਨੀ ਚਾਹੁੰਦਾ ਹੈ। ਐਸਾ ਕਿਵੇਂ ਹੋ ਸਕਦਾ ਹੈ, ਭਾਵ ਇਹ ਅਵਸਥਾ ਪ੍ਰਾਪਤ ਨਹੀਂ ਹੋ ਸਕਦੀ। ਇਸ ਪ੍ਰਕਾਰ ਜਿਹੋ ਜਿਹਾ ਕੋਈ ਕਰਮਾਂ ਰੂਪੀ ਬੀਜ ਬੀਜਣਾ ਕਰਦਾ ਹੈ, ਤਿਸ ਤਰਾਂ ਦਾ ਹੀ ਫਲ ਪ੍ਰਾਪਤ ਹੁੰਦਾ ਹੈ। ਮੰਦੇ ਕਰਮਾਂ ਦਾ ਫਲ ਦੁਖ ਤੇ ਚੰਗੇ ਕਰਮਾਂ ਦਾ ਫਲ ਸੁਖ ਹੁੰਦਾ ਹੈ। ਕਲਿਜੁਗ ਦੇ ਸਮੇਂ ਨੂੰ ਗੁਰਬਾਣੀ ਵਿੱਚ ਨਾਮ ਰੂਪ ਬੀਜ ਬੀਜਣ ਦੀ ਰੁਤ ਦੱਸਿਆ ਹੈ। ਜੇ ਕੋਈ ਨਾਮ ਤੋਂ ਬਿਨਾਂ ਪਿਛਲੇ ਜੁਗਾਂ ਦੇ ਜੋ ਜੁਗ ਪ੍ਰਧਾਨ ਕਰਮ ਸਨ, ਉਹ ਕਰਮ ਰੂਪ ਬੀਜ ਬੀਜੇ ਤਾਂ ਫਲਦਾਇਕ ਨਹੀਂ। ਜੈਸਾ ਕਿ :

੧. **ਜਤੁ ਸੰਜਮੁ ਤੀਰਥ ਓਨਾ ਜੁਗਾ ਕਾ ਧਰਮੁ ਹੈ ਕਲਿ ਮਹਿ ਕੀਰਤਿ ਹਰਿ ਨਾਮਾ ॥੨॥**
**ਜੁਗਿ ਜੁਗਿ ਆਪੋ ਆਪਣਾ ਧਰਮੁ ਹੈ ਸੋਧਿ ਦੇਖਹੁ ਬੇਦ ਪੁਰਾਨਾ ॥**
[ਬਿਲਾਵਲੁ ਮਹਲਾ ੩, ਅੰਗ ੭੯੭]

੨. **ਸਤਜੁਗਿ ਸਤੁ ਤੇਤਾ ਜਗੀ ਦੁਆਪਰਿ ਪੂਜਾਚਾਰ ॥**
**ਤੀਨੌ ਜੁਗ ਤੀਨੌ ਦਿੜੇ ਕਲਿ ਕੇਵਲ ਨਾਮ ਅਧਾਰ ॥** [ਗਉੜੀ ਰਵਿਦਾਸ ਜੀ, ਅੰਗ ੩੪੬]

੩. **ਅਬ ਕਲੂ ਆਇਓ ਰੇ ॥ ਇਕੁ ਨਾਮੁ ਬੋਵਹੁ ਬੋਵਹੁ ॥**
**ਅਨ ਰੂਤਿ ਨਾਹੀ ਨਾਹੀ ॥ ਮਤੁ ਭਰਮਿ ਭੂਲਹੁ ਭੂਲਹੁ ॥** [ਬਸੰਤੁ ਮਹਲਾ ੫, ਅੰਗ ੧੧੮੫]

ਕੋਈ ਵੀ ਬੀਜ ਬੀਜਣ ਤੋਂ ਪਹਿਲਾਂ ਅਗਰ ਦੋ ਗੱਲਾਂ ਦਾ ਖ਼ਿਆਲ ਨਾ ਰਖਿਆ ਜਾਵੇ ਤਾਂ ਬੀਜ ਬੀਜਿਆ ਨਿਸਫਲ ਹੋ ਜਾਵੇਗਾ। ਇੱਕ ਤਾਂ ਉਸ ਬੀਜ ਦੀ ਰੁੱਤ ਹੋਵੇ, ਦੂਜਾ ਧਰਤੀ ਵਿੱਚ ਗਿੱਲ ਦਾ ਹੋਣਾ ਵੀ ਉਤਨਾ ਹੀ ਜ਼ਰੂਰੀ ਹੈ। ਜੇ ਕੁਰੁਤਾ ਬੀਜ, ਬੀਜ ਦਿੱਤਾ ਤਾਂ ਵੀ ਨਹੀਂ ਜੰਮੇਗਾ ਅਤੇ ਜੇ ਦਾਣਾ ਸੁੱਕੇ ਥਾਂ ਪਿਆ ਰਿਹਾ ਤਾਂ ਵੀ ਦਾਣਾ ਨਹੀਂ ਜੰਮੇਗਾ। ਜੇ ਕਰ ਕੋਈ ਐਸਾ ਲਾਪਰਵਾਹੀ ਨਾਲ ਬੀਜਦਾ ਹੈ ਤਾਂ ਲਾਭ ਤਾਂ ਕੀ ਪ੍ਰਾਪਤ ਹੋਣਾ। ਸਗੋਂ ਮੂਲ ਵੀ ਚਲਾ ਜਾਂਦਾ ਹੈ। ਜੈਸਾ ਕਿ :

੧. **ਕੁਰੁਤਾ ਬੀਜੁ ਬੀਜੇ ਨਹੀ ਜੰਮੈ ਸਭੁ ਲਾਹਾ ਮੂਲੁ ਗਵਾਇਦਾ ॥**
[ਮਾਰੂ ਮਹਲਾ ੫, ਅੰਗ ੧੦੭੫]

੨. **ਆਨ ਰੂਤੀ ਆਨ ਬੋਈਐ ਫਲੁ ਨ ਫੂਲੈ ਤਾਹਿ ॥** [ਮਾਰੂ ਮਹਲਾ ੫, ਅੰਗ ੧੦੦੨]

ਹੁਣ ਪ੍ਰਮੇਸ਼ਰ ਦਾ ਨਾਮ ਬੀਜਣ ਦੀ ਵੱਤ੍ਰ ਹੈ। ਜੈਸਾ ਕਿ :

**੧. ਰੇ ਮਨ ਵਤ੍ਰ ਬੀਜਣ ਨਾਉ॥**
**ਬੋਇ ਖੇਤੀ ਲਾਇ ਮਨੂਆ ਭਲੋ ਸਮਉ ਸੁਆਉ॥੧॥ਰਹਾਉ॥** [ਮਾਰੂ ਮਹਲਾ ੫, ਅੰਗ ੧੦੦੨]

**੨. ਵਤ ਲਗੀ ਸਚੇ ਨਾਮ ਕੀ ਜੋ ਬੀਜੇ ਸੋ ਖਾਇ॥** [ਵਾਰ ਗਉੜੀ ਮਹਲਾ ੫, ਅੰਗ ੩੨੧]

**੩. ਹੁਣਿ ਵਤੈ ਹਰਿ ਨਾਮੁ ਨ ਬੀਜਿਓ ਅਗੈ ਭੁਖਾ ਕਿਆ ਖਾਏ॥**
[ਆਸਾ ਮਹਲਾ ੪, ਅੰਗ ੪੫੦]

ਬੁਧੀ ਰੂਪ ਧਰਤੀ ਵਿੱਚ ਨਾਮ ਰੂਪ ਬੀਜ ਬੀਜਣ ਲਈ ਪਹਿਲਾਂ ਇਸ ਧਰਤੀ ਨੂੰ ਤਿਆਰ ਕਰਨਾ ਜ਼ਰੂਰੀ ਹੈ। ਪਾਪਾਂ ਰੂਪ ਪਿਆਜੀ ਕਢਣਾ ਕਰੋ, ਮਮਤਾ ਰੂਪੀ ਮੋਥੇ ਨੂੰ ਪੁਟਣਾ ਕਰੋ, ਈਰਖਾ ਰੂਪੀ ਇੱਟਾਂ ਨੂੰ ਪੁੱਟ ਕੇ ਵਿਕਾਰਾਂ ਰੂਪ ਅੱਕ ਨੂੰ ਵੱਢਣਾ ਕਰੋ। ਵੀਚਾਰ ਰੂਪੀ ਖੁਰਪੇ ਨਾਲ ਪਾਪਾਂ ਰੂਪੀ ਅਤੇ ਕਾਮਨਾ ਰੂਪ ਕੱਖ ਕੱਢ ਕੇ ਉਦਮ ਰੂਪ ਹਲ ਲੈ ਕੇ, ਦਇਆ, ਧਰਮ ਰੂਪ ਦੋ ਬਲਦਾਂ ਨੂੰ ਜੋੜ ਕੇ ਇਹ ਧਰਤੀ ਤਿਆਰ ਕਰਕੇ ਨਾਮ ਦਾ ਬੀਜ ਬੀਜਣਾ ਕਰੀਏ। ਸਾਧ ਸੰਗਤ ਰੂਪ ਖੂਹ ਹੈ। ਸ੍ਰਵਣ ਮੰਨਣ ਦਾ ਹਲਟ ਬਣਾ ਕੇ ਪ੍ਰੀਤੀ ਰੂਪੀ ਮਾਲ ਪਾ ਕੇ, ਕਰੁਣਾ, ਮੈਤ੍ਰੀ, ਮੁਦਤਾ ਤੇ ਉਪੇਖਿਆ ਰੂਪ ਟਿੰਡਾਂ ਪਾ ਕੇ ਤਰ ਤੀਬਰ, ਤਰਤਮ ਬੈਰਾਗ ਦੇ ਬੂੜੀਏ ਪਾਉਣਾ ਕਰੀਏ। ਉਪਾਸ਼ਨਾ ਰੂਪ ਗਰਧਲ ਪਾ ਕੇ, ਮੋਖ ਇਛਾ ਰੂਪ ਲੱਠੇ ਪਾ ਕੇ ਮਨ ਰੂਪੀ ਬੈਲ ਨੂੰ ਬਿਰਤੀ ਰੂਪ ਡੋਰੀ ਨਾਲ ਜੋੜ ਕੇ ਸ਼ੁਭ ਗੁਣਾਂ ਰੂਪ ਜਲ ਕੱਢ ਕੇ ਨਾਮ ਰੂਪ ਖੇਤੀ ਨੂੰ ਸਿੰਜਣਾ ਕਰਾਂਗੇ ਤਾਂ ਫਿਰ ਪ੍ਰੇਮ ਰੂਪ ਅੰਕੁਰ ਤੇ ਸ਼ਰਧਾ ਰੂਪ ਲਗਰਾਂ ਪੈਦਾ ਹੋਣਗੀਆਂ। ਸਤਿ ਸੰਤੋਖ ਰੂਪ ਪੱਤੇ ਲੱਗ ਕੇ ਬ੍ਰਹਮ ਵਿਦਿਆ ਰੂਪ ਡੱਡੇ ਭਾਵ ਹਰੀਆਂ ਫਲੀਆਂ ਲਗਦੀਆਂ ਹਨ। ਆਪਣੇ ਸਰੂਪ ਦੀ ਲੱਖਤਾ ਰੂਪ ਅਨਾਜ ਪੈਦਾ ਹੁੰਦਾ ਹੈ, ਜਿਸ ਵਿੱਚ ਬ੍ਰਹਮਾਨੰਦ ਰੂਪ ਰਸ ਪੈਣਾ ਹੈ। ਜਿਸ ਨੂੰ ਧਾਰਨ ਕਰਕੇ ਜੀਵ ਪੁਣੇ ਦੀ ਅਲਪਗਤਾ ਰੂਪ ਕਮਜ਼ੋਰੀ ਦੂਰ ਹੋ ਜਾਂਦੀ ਹੈ ਅਤੇ ਬ੍ਰਹਮ ਵਿੱਚ ਅਭੇਦ ਹੋਣ ਰੂਪ ਪੁਸ਼ਟੀ ਹੋ ਆਉਂਦੀ ਹੈ। ਐਸੀ ਖੇਤੀ ਦੇ ਫਲ ਨੂੰ ਪ੍ਰਾਪਤ ਕਰਕੇ ਮਨ ਰੱਜ ਜਾਂਦਾ ਹੈ, ਭਾਵ ਕਿਸੇ ਵੀ ਸੰਸਾਰੀ ਪਦਾਰਥ ਦੀ ਇੱਛਾ ਨਹੀਂ ਰਹਿੰਦੀ। ਜੈਸਾ ਕਿ :

**ਸਹਜੇ ਖੇਤੀ ਰਾਹੀਐ ਸਚੁ ਨਾਮੁ ਬੀਜੁ ਪਾਇ॥**
**ਖੇਤੀ ਜੰਮੀ ਅਗਲੀ ਮਨੂਆ ਰਜਾ ਸਹਜਿ ਸੁਭਾਇ॥** [ਸਿਰੀਰਾਗੁ ਮਹਲਾ ੩, ਅੰਗ ੩੫]

**ਨੋਟ** :—'ਰਜਾ' ਇਹ ਪਾਠ ਅੱਧਕ ਲਾ ਕੇ ਕਰੋ ਜੀ।

ਐਸੀ ਗਿਆਨ ਦੀ ਅਵਸਥਾ ਨੂੰ ਪ੍ਰਾਪਤ ਕਰਕੇ ਹੰਕਾਰ ਤੋਂ ਬਚਣ ਲਈ ਇਸ ਪ੍ਰਕਾਰ ਬੇਨਤੀਆਂ ਕਰੇ।

## *ਨਾਨਕ ਪ੍ਰਭ ਸਰਣਾਗਤੀ; ਚਰਣ ਬੋਹਿਥ ਪ੍ਰਭ ਦੇਤੁ॥*

ਸਤਿਗੁਰੂ ਜੀ ਫ਼ੁਰਮਾਨ ਕਰਦੇ ਹਨ ਕਿ ਜੋ ਜਗਿਆਸੂ ਪ੍ਰਭ=ਮਾਲਕ ਪ੍ਰਮੇਸ਼ਰ ਦੀ ਸ਼ਰਨ ਵਿੱਚ ਆਗਤੀ=ਆਉਂਦਾ ਹੈ ਪ੍ਰਮਾਤਮਾ ਉਸ ਨੂੰ ਆਪਣੇ ਚਰਨ ਕਮਲਾਂ ਦਾ ਆਸਰਾ, **ਵਾ**: ਧਿਆਨ ਰੂਪ ਜਹਾਜ਼ 'ਤੇ ਸਵਾਰ ਕਰਕੇ ਸੰਸਾਰ ਸਮੁੰਦਰ ਤੋਂ ਪਾਰ ਕਰ ਦਿੰਦਾ ਹੈ, ਇਸ ਕਰਕੇ ਇਸ ਪ੍ਰਕਾਰ ਦੀਨ ਮਨ ਹੋ ਕੇ ਬੇਨਤੀ ਕਰੇ ਕਿ ਹੇ ਪ੍ਰਭੂ ! ਐਸੀ ਕਿਰਪਾ ਕਰੋ ਕਿ ਆਪਣੇ ਚਰਨਾਂ ਕਮਲਾਂ ਦਾ ਧਿਆਨ ਰੂਪ, **ਵਾ**: ਆਸਰਾ ਰੂਪ ਬੋਹਿਥ=ਜਹਾਜ਼ ਬਖ਼ਸ਼ਣਾ ਕਰੋ। ਆਪ ਜੀ ਦੇ ਚਰਨ ਸੰਸਾਰ ਰੂਪ ਸਮੁੰਦਰ ਵਿੱਚ ਪਦਾਰਥਾਂ ਰੂਪ ਪਾਣੀ ਤੋਂ ਕਵਲ ਦੀ ਨਿਆਈਂ ਨਿਰਲੇਪ ਰਖਣ ਵਾਲੇ ਹਨ। ਜਿਨ੍ਹਾਂ ਚਰਨਾਂ ਨਾਲ ਤੁਲਸਾਂ ਦਾਸੀ ਨੇ ਕੇਵਲ ਰਸਨਾ ਸਪਰਸ਼ ਕੀਤੀ ਤੇ ਸੰਸਾਰ ਸਮੁੰਦਰ ਤੋਂ ਪਾਰ ਹੋ ਗਈ। ਸੁਲਤਾਨਪੁਰ ਵਿੱਚ ਗੁਰੂ ਨਾਨਕ ਸਾਹਿਬ ਮੋਦੀਖ਼ਾਨੇ ਦਾ ਕੰਮ ਛੱਡ ਕੇ ਕਬਰਾਂ ਵਿੱਚ ਜਾ ਬੈਠੇ, ਜਿਸ ਵੀ ਮਨੁੱਖ ਦੀ ਕਬਰ ਉਪਰ ਆਪ ਜੀ ਆਪਣਾ ਮੁਬਾਰਕ ਚਰਨ ਟਿਕਾਉਂਦੇ, ਉਸੇ ਹੀ ਜੀਵ ਦਾ ਉਧਾਰ ਕਰੀ ਜਾਂਦੇ। ਇਸੇ ਪ੍ਰਕਾਰ ਤੀਜੇ ਸਰੂਪ ਵਿੱਚ ਚਰਨਾਂ ਨਾਲ ਹੱਡੀ ਛੂਹਣ ਤੋਂ ਨਰਕਾਂ ਵਿੱਚ ਪਏ ਪਾਪੀ

ਜੀਵ ਦਾ ਉਧਾਰ ਹੋਇਆ। ਐਸੇ ਆਪ ਜੀ ਦੇ ਜੋ ਚਰਨ ਜਹਾਜ਼ ਦੀ ਨਿਆਈਂ ਹਨ, ਉਨ੍ਹਾਂ ਦਾ ਆਸਰਾ ਬਖ਼ਸ਼ੋ। ਪ੍ਰਮੇਸ਼ਰ ਦੇ ਚਰਨ ਗੁਰੂਸ਼ਬਦ ਤੇ ਨਾਮ ਹਨ। ਜੈਸਾ ਕਿ :

੧. **ਹਿਰਦੈ ਚਰਣ ਸਬਦੁ ਸਤਿਗੁਰ ਕੋ ਨਾਨਕ ਬਾਂਧਿਓ ਪਾਲ॥**

[ਧਨਾਸਰੀ ਮਹਲਾ ੫, ਅੰਗ ੬੮੦]

੨. **ਚਿਤ ਚਰਨ ਨਾਮ॥** [ਦਸਮ, ਅੰਗ ੯]

ਇਸ ਸਿਧਾਂਤ 'ਤੇ ਲੱਗਣ ਵਾਲੀ ਭਾਈ ਗੁਰਦਾਸ ਜੀ ਦੀ ਬਿਆਸ ਤੋਂ ਪਾਰ ਹੋਣ ਦੀ ਸਾਖੀ ਮੁਖਵਾਕ ਨੰਬਰ ੧੩੨ 'ਤੇ ਪੜ੍ਹੋ ਜੀ।

## *ਸੇ ਭਾਦੁਇ, ਨਰਕਿ ਨ ਪਾਈਅਹਿ; ਗੁਰੁ ਰਖਣ ਵਾਲਾ ਹੇਤੁ ॥੭॥*

ਭਾਦਰੋਂ ਦੇ ਮਹੀਨੇ ਦੁਆਰਾ ਕਥਨ ਕਰਦੇ ਹਨ ਕਿ ਉਹ ਜਗਿਆਸੂ ਨਰਕਾਂ ਵਿੱਚ ਨਹੀਂ ਪਾਏ ਜਾਣਗੇ, ਜੋ ਸਤਿਗੁਰਾਂ ਨਾਲ ਹੇਤੁ=ਪ੍ਰੇਮ ਰੱਖਣ ਵਾਲੇ ਹਨ। **ਅਥਵਾ** ਜਿਨ੍ਹਾਂ ਨੇ ਮਨੁੱਖਾ ਸਰੀਰ ਰੂਪ ਭਾਦਰੋਂ ਦੇ ਮਹੀਨੇ ਵਿੱਚ ਸਤਿਗੁਰਾਂ ਨਾਲ ਹੇਤੁ=ਪ੍ਰੇਮ ਕਰਨਾ ਕੀਤਾ ਹੈ, ਉਨ੍ਹਾਂ ਦੀ ਗੁਰੂ ਰੱਖਣ ਵਾਲਾ ਹੋ ਕੇ ਰਖਿਆ ਕਰਦਾ ਹੈ, ਫਿਰ ਉਹ ਮਾਤਾ ਦੇ ਗਰਭ ਰੂਪ ਨਰਕਾਂ ਵਿੱਚ ਨਹੀਂ ਪਾਇਆ ਜਾਂਦਾ, **ਵਾ:** ਜੂਨਾਂ ਰੂਪ ਨਰਕ ਵਿੱਚ ਨਹੀਂ ਪੈਂਦਾ ਤੇ ਉਸਨੂੰ ਸਤਿਗੁਰੂ ਜੀ ਵਿਸ਼ੇ ਭੋਗਣ ਰੂਪ ਨਰਕਾਂ ਤੋਂ ਵੀ ਰੱਖ ਲੈਂਦੇ ਹਨ। ਜੈਸਾ ਕਿ :

੧. **ਗੁਰਿ ਰਾਖੇ ਸੇ ਉਬਰੇ ਸਾਚੇ ਸਿਉ ਲਿਵ ਲਾਇ॥** [ਸਿਰੀ ਮਹਲਾ ੧, ਅੰਗ ੫੪]

੨. **ਗੁਰਿ ਰਾਖੇ ਸੇ ਉਬਰੇ ਸਚਾ ਸਬਦੁ ਵੀਚਾਰਿ॥** [ਮਾਰੂ ਮਹਲਾ ੧, ਅੰਗ ੧੦੧੦]

ਵਾਹਿਗੁਰੂ ਜੀ ਕਾ ਖ਼ਾਲਸਾ॥ ਵਾਹਿਗੁਰੂ ਜੀ ਕਾ ਫ਼ਤਹਿ॥

[ਆਦਿ ਅੰਗ ੧੩੪-੩੫]

***ਅਸੁਨਿ ਪ੍ਰੇਮ ਉਮਾਹੜਾ ਕਿਉ ਮਿਲੀਐ ਹਰਿ ਜਾਇ ॥ ਮਨਿ ਤਨਿ ਪਿਆਸ ਦਰਸਨ ਘਣੀ ਕੋਈ ਆਣਿ ਮਿਲਾਵੈ ਮਾਇ ॥ ਸੰਤ ਸਹਾਈ ਪ੍ਰੇਮ ਕੇ ਹਉ ਤਿਨ ਕੈ ਲਾਗਾ ਪਾਇ ॥ ਵਿਣੁ ਪ੍ਰਭ ਕਿਉ ਸੁਖੁ ਪਾਈਐ ਦੂਜੀ ਨਾਹੀ ਜਾਇ ॥ ਜਿੰਨ੍ਹੀ ਚਾਖਿਆ ਪ੍ਰੇਮ ਰਸੁ ਸੇ ਤ੍ਰਿਪਤਿ ਰਹੇ ਆਘਾਇ ॥ ਆਪੁ ਤਿਆਗਿ ਬਿਨਤੀ ਕਰਹਿ ਲੇਹੁ ਪ੍ਰਭੂ ਲੜਿ ਲਾਇ ॥ ਜੋ ਹਰਿ ਕੰਤਿ ਮਿਲਾਈਆ ਸਿ ਵਿਛੁੜਿ ਕਤਹਿ ਨ ਜਾਇ ॥ ਪ੍ਰਭ ਵਿਣੁ ਦੂਜਾ ਕੋ ਨਹੀ ਨਾਨਕ ਹਰਿ ਸਰਣਾਇ ॥ ਅਸੂ ਸੁਖੀ ਵਸੰਦੀਆ ਜਿਨਾ ਮਇਆ ਹਰਿ ਰਾਇ ॥੮॥***

**ਅੱਸੂ**—ਸਾਹਿਬ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਹੁਣ ਆਪਣੇ ਅੰਮ੍ਰਿਤ ਬਚਨਾਂ ਦੁਆਰਾ ਅੱਸੂ ਦੇ ਮਹੀਨੇ ਨੂੰ ਮੁਖ ਰਖਦਿਆਂ ਆਪਣੀਆਂ ਪਿਆਰੀਆਂ ਸੰਗਤਾਂ ਨੂੰ ਗਿਆਨ ਜਨਕ ਉਪਦੇਸ਼ ਬਖ਼ਸ਼ਿਸ਼ ਕਰ ਰਹੇ ਹਨ। ਸੋ ਇਹ ਅੱਸੂ ਦਾ ਮਹੀਨਾ ਖਟ ਰੁੱਤਾਂ ਵਿੱਚ ਪਾਵਸ ਰੁੱਤ ਤੋਂ ਬਾਅਦ ਸਰਦ ਰੁੱਤ ਦਾ ਪਹਿਲਾ ਮਹੀਨਾ ਹੈ। ਸਰਦ ਰੁੱਤ ਦਾ ਦੂਜਾ ਮਹੀਨਾ ਕੱਤਕ ਹੈ। ਜੈਸਾ ਕਿ :

**ਰੁਤਿ ਸਰਦ ਅਡੰਬਰੋ ਅਸੂ ਕਤਕੇ ਹਰਿ ਪਿਆਸ ਜੀਉ ॥** [ਰਾਮਕਲੀ ਮਹਲਾ ੫, ਅੰਗ ੯੨੮]

ਸਾਰਿਆਂ ਮਹੀਨਿਆਂ ਦੀ ਵਿਚਾਰ ਬਾਹਜ਼ ਤੇ ਅੰਤ੍ਰੀਵ ਦੋ ਤਰ੍ਹਾਂ ਦੀ ਚਲੀ ਆ ਰਹੀ ਹੈ। ਸੂਰਜ ਦੇ ਮਹੀਨੇ ਦਾ ਬਾਹਜ਼ ਦ੍ਰਿਸ਼ਟਾਂਤ ਲੈ ਕੇ ਉਸੇ ਦਾ 'ਦਾ ਦ੍ਰਿਸ਼ਟਾਂਤ' ਅੰਤ੍ਰੀਵ ਭਾਵ ਵਿੱਚ ਲਿਆ ਹੈ।

## *ਅਸੁਨਿ ਪ੍ਰੇਮ ਉਮਾਹੜਾ; ਕਿਉ ਮਿਲੀਐ ਹਰਿ ਜਾਇ ॥*

ਸਤਿਗੁਰੂ ਜੀ ਕਿਰਪਾ ਕਰਕੇ ਫ਼ੁਰਮਾਨ ਕਰਦੇ ਹਨ ਕਿ ਉਹ ਪੁਰਸ਼ ਧੰਨਤਾ ਦੇ ਯੋਗ ਹਨ ਜਿਨ੍ਹਾਂ ਦੇ ਅੱਸੂ ਦੇ ਮਹੀਨੇ ਹਿਰਦੇ ਵਿੱਚ ਪ੍ਰਮੇਸ਼ਰ ਦੇ ਮਿਲਣ ਦਾ ਉਮਾਹੜਾ=ਉਤਸ਼ਾਹ ਪੈਦਾ ਹੋਇਆ ਹੈ। ਪ੍ਰੇਮ ਐਸਾ ਹੋਣਾ ਚਾਹੀਦਾ ਹੈ ਕਿ ਹਰ ਸਮੇਂ ਮਨ ਵਿੱਚ ਖਿੱਚ ਬਣੀ ਰਹੇ ਕਿ ਹਰਿ=ਪ੍ਰਮੇਸ਼ਰ ਨੂੰ ਜਾਇ=ਜਾ ਕੇ ਕਿਉ ਮਿਲੀਐ=ਕਿਵੇਂ ਮਿਲਣਾ ਕਰੀਏ। ਪ੍ਰਸ਼ਨ—ਉਹ ਪ੍ਰਮੇਸ਼ਰ ਕਿਥੇ ਰਹਿੰਦਾ ਹੈ ? ਉੱਤਰ—ਹਰਿ ਜਾਇ=ਹਰੇਕ ਜਗ੍ਹਾ ਵਿੱਚ ਹੈ। **ਅਥਵਾ** ਮਨੁੱਖਾ ਸਰੀਰ ਰੂਪ ਅੱਸੂ ਦੇ ਮਹੀਨੇ ਵਿੱਚ ਸਾਰੇ ਸੰਸਾਰ ਧੰਧਿਆਂ ਨੂੰ ਤਿਆਗ ਕੇ ਸੰਗਤਿ ਵਿੱਚ (ਅ+ਸੁਨਿ) ਅ=ਆ ਕਰਕੇ ਪ੍ਰਮੇਸ਼ਰ ਦੀ ਸਿਫ਼ਤਿ-ਸਾਲਾਹ ਨੂੰ ਸੁਨਿ=ਸੁਨਣਾ ਕਰ। ਜਿਵੇਂ ਜਿਵੇਂ ਪ੍ਰਮਾਤਮਾ ਦੀ ਸਿਫ਼ਤ ਸਾਲਾਹ ਸੁਣੇਗਾ ਤੇਰੇ ਹਿਰਦੇ ਵਿੱਚ ਪ੍ਰਮਾਤਮਾ ਨੂੰ ਮਿਲਣ ਦਾ ਉਮਾਹੜਾ=ਉਤਸ਼ਾਹ ਪੈਦਾ ਹੋ ਜਾਵੇਗਾ। ਜੈਸਾ ਕਿ :

**੧. ਸੋਇ ਸੁਣੰਦੜੀ ਮੇਰਾ ਤਨੁ ਮਨੁ ਮਉਲਾ ਨਾਮੁ ਜਪੰਦੜੀ ਲਾਲੀ ॥**
[ਵਾਰ ਰਾਮਕਲੀ ਮਃ ੫, ਅੰਗ ੯੬੪]

**੨. ਸ੍ਰਵਣੀ ਸੁਨਣਾ ਗੁਰ ਨਾਉ ॥** [ਵਾਰ ਗੂਜਰੀ ਮਹਲਾ ੫, ਅੰਗ ੫੧੭]

ਸੁਨਣਾ ਗਿਆਨ ਦੇ ਅੰਤ੍ਰੀਵ ਸਾਧਨਾਂ ਵਿੱਚ ਇੱਕ ਸਾਧਨ ਹੈ ਜੋ ਸਭ ਤੋਂ ਪਹਿਲਾ ਸਾਧਨ ਕਥਨ ਕੀਤਾ ਹੈ। ਸ੍ਰਣਵ, ਮੰਨਣ, ਨਿਧਿਆਸਣ, ਤਤ ਤ੍ਵੰ ਪਦ ਦਾ ਸ਼ੰਸ਼ੋਧਨ। ਜਪੁਜੀ ਸਾਹਿਬ ਵਿੱਚ ਵੀ ਸਤਿਗੁਰੂ ਜੀ ਨੇ ਇਨ੍ਹਾਂ ਅੰਤ੍ਰੀਵ ਸਾਧਨਾਂ ਨੂੰ ਇਸੇ ਤਰ੍ਹਾਂ ਰੱਖਿਆ ਹੈ। ਪਹਿਲਾਂ ਚਾਰ ਪਉੜੀਆਂ ਸੁਨਣ ਦੀਆਂ, ਚਾਰ ਮੰਨਣ ਦੀਆਂ, ਇੱਕ ਪਉੜੀ ਨਿਧਿਆਸਣ ਦੀ ਤੇ ਚਾਰ ਪਉੜੀਆਂ ਦੇ ਅੰਤ ਵਿੱਚ "ਤੂ ਸਦਾ ਸਲਾਮਤ ਨਿਰੰਕਾਰ" ਇਹ ਤਤ ਤ੍ਵੰ ਪਦ ਦਾ ਸ਼ੰਸ਼ੋਧਨ ਕੀਤਾ ਹੈ। ਜਿਥੇ ਸੁਨਣ ਦੇ ਨਾਲ ਸਤ ਸੰਤੋਖ ਦੀ ਪ੍ਰਾਪਤੀ ਹੁੰਦੀ ਹੈ ਉਥੇ ਗਿਆਨ ਦੀ ਪ੍ਰਾਪਤੀ ਵੀ ਸੁਨਣ ਨਾਲ ਹੀ ਕਥਨ ਕੀਤੀ ਹੈ। ਜੈਸਾ ਕਿ :

**ਸੁਣਿਐ ਸਤੁ ਸੰਤੋਖੁ ਗਿਆਨੁ ॥** [ਜਪੁਜੀ ਸਾਹਿਬ, ਅੰਗ ੩]

ਸੋ ਨਾਮ ਦੇ ਸੁਨਾਉਣ ਦੀ ਸ਼ਕਤੀ ਵੀ ਉਨ੍ਹਾਂ ਮਹਾਂਪੁਰਸ਼ਾਂ ਵਿੱਚ ਹੀ ਹੁੰਦੀ ਹੈ ਜਿਨ੍ਹਾਂ ਨੇ ਆਪ ਪ੍ਰਮੇਸ਼ਰ ਦੇ ਨਾਮ ਨੂੰ ਸੁਣਕੇ ਮੰਨਣਾ ਅਤੇ ਨਿਧਿਆਸਣ ਕੀਤਾ ਹੈ। ਜੈਸਾ ਕਿ :

**ਸੁਣਿਆ ਮੰਨਿਆ ਮਨਿ ਕੀਤਾ ਭਾਉ ॥**
**ਅੰਤਰਗਤਿ ਤੀਰਥਿ ਮਲਿ ਨਾਉ ॥** [ਜਪੁਜੀ ਸਾਹਿਬ, ਅੰਗ ੪]

ਸੋ ਇਸ ਕਰਕੇ ਮਹਾਂਪੁਰਸ਼ਾਂ ਦੀ ਸੇਵਾ ਪ੍ਰਮੇਸ਼ਰ ਦਾ ਨਾਮ ਜਪਾਉਣ 'ਤੇ ਲੱਗੀ ਹੈ। ਜੈਸਾ ਕਿ :

**ਰਾਮੁ ਜੁ ਦਾਤਾ ਮੁਕਤਿ ਕੋ ਸੰਤੁ ਜਪਾਵੈ ਨਾਮੁ ॥** [ਸਲੋਕ ਕਬੀਰ ਜੀ, ਅੰਗ ੧੩੭੩]

ਸੱਤ ਪੁਰਸ਼ਾਂ ਵਿੱਚ ਨਾਮ ਦੇ ਸੁਨਣ ਤੋਂ ਅੱਗੇ ਸੁਣਾਉਣ ਦੀ ਇਤਨੀ ਸ਼ਕਤੀ ਹੋ ਜਾਂਦੀ ਹੈ ਕਿ ਸਿੱਖ ਜਗਤ ਦੇ ਪ੍ਰਸਿੱਧ ਮਹਾਂਪੁਰਸ਼ ਸੰਤ ਬਾਬਾ ਸੁੰਦਰ ਸਿੰਘ ਜੀ ਨੇ ਭਿੰਡਰ ਕਲਾਂ ਵਿਖੇ ਹਿਰਦੇ ਅਤੇ ਰਸਨਾਂ ਤੋਂ ਨਾਮ ਸੁਣਾਉਣ ਦੀ ਗੱਲ ਤੋਂ ਅੱਗੇ ਕੰਧਾਂ ਵਿੱਚੋਂ ਵੀ ਪ੍ਰਮੇਸ਼ਰ ਦਾ ਨਾਮ ਸਿੰਘਾਂ ਵਲੋਂ ਬਾਣੀ ਦੀ ਤੁਕ ਦਾ ਅਰਥ ਪੁੱਛਣ ਤੇ ਸੁਣਾ ਦਿੱਤਾ ਸੀ। ਉਨ੍ਹਾਂ ਨੇ ਕਿਹਾ ਸੀ ਕਿ ਜੋ ਬਾਣੀ ਵਿੱਚ ਤੁਕ ਹੈ। ਜੈਸਾ ਕਿ :

**ਧਰਤਿ ਪਾਤਾਲੁ ਆਕਾਸੁ ਹੈ ਮੇਰੀ ਜਿੰਦੁੜੀਏ ਸਭ ਹਰਿ ਹਰਿ ਨਾਮੁ ਧਿਆਵੈ ਰਾਮ ॥**
[ਬਿਹਾਗੜਾ ਮਹਲਾ ੪, ਅੰਗ ੫੪੦]

ਕਿ ਧਰਤੀ, ਪਾਤਾਲ ਤੇ ਆਕਾਸ਼ ਵੀ ਪ੍ਰਮੇਸ਼ਰ ਦਾ ਨਾਮ ਜਪਦੇ ਹਨ। ਸੋ ਇਸ ਦਾ ਉੱਤਰ ਮਹਾਂਪੁਰਸ਼ਾਂ ਨੇ ਪ੍ਰਤੱਖ ਹੀ ਦੇ ਦਿੱਤਾ। ਧਰਤੀ ਅਤੇ ਆਕਾਸ਼ ਵਿੱਚ ਆਵਾਜ਼ ਨੂੰ ਪਕੜਨ ਦੀ ਸ਼ਕਤੀ ਹੈ। ਜਿਥੇ ਜੰਗ-ਜੁਧ ਹੋਏ ਹੋਣ ਉਸ ਥਾਂ ਵਿੱਚ ਹੜ੍ਹ-ਹੜ੍ਹ ਦੀਆਂ ਆਵਾਜ਼ਾਂ ਬਹੁਤ ਲੋਕਾਂ ਨੇ ਬਹੁਤ ਥਾਵਾਂ ਤੋਂ ਸੁਣੀਆਂ ਹਨ, ਜਿਨ੍ਹਾਂ ਨੂੰ ਕਿਹਾ ਜਾਂਦਾ ਹੈ ਕਿ ਹਾੜ ਬੋਲਦਾ ਹੈ। ਬੋਲੀ ਹੋਈ ਆਵਾਜ਼ ਆਕਾਸ਼ ਵਿੱਚ ਜਮ੍ਹਾਂ ਹੋ ਜਾਂਦੀ ਹੈ ਇਸੇ ਲਈ ਰੇਡੀਓ ਟੈਲੀਵਿਜ਼ਨ ਦੁਆਰਾ ਇਸ ਨੂੰ ਪਕੜ ਕੇ ਲੋਕਾਂ ਵਿੱਚ ਪਹੁੰਚਾਇਆ ਜਾਂਦਾ ਹੈ। ਕਾਫ਼ੀ ਸਮਾਂ ਪਹਿਲਾਂ ਪਸ਼ਚਿਮ ਦੇ ਵਿਗਿਆਨੀਆਂ ਨੇ ਅਜਿਹੇ ਯੰਤਰ ਤਿਆਰ ਕੀਤੇ ਜਿਸ ਦੁਆਰਾ ਉਨ੍ਹਾਂ ਦੇ ਪੈਗੰਬਰ ਈਸਾ ਜੀ ਦੁਆਰਾ ਉਚਾਰੀ ਹੋਈ ਅੰਜੀਲ ਪ੍ਰਾਪਤ ਕਰ ਸਕਣ ਪਰ ਬਹੁਤੀਆਂ ਆਵਾਜ਼ਾਂ ਦਾ ਰੋਲ੍ਹਾ ਹੋਣ ਕਰਕੇ ਈਸਾ ਜੀ ਦੀ ਆਵਾਜ਼ ਵੱਖਰੀ ਨਹੀਂ ਹੋ ਸਕੀ। ਜਿਵੇਂ ਵਿਗਿਆਨਕ ਤਰੀਕਿਆਂ ਨੇ ਦੂਰ ਦੀ ਆਵਾਜ਼ ਪਕੜਨ ਦੀ ਗੱਲ ਸਿੱਧ ਕਰ ਦਿੱਤੀ ਹੈ, ਇਸੇ ਤਰ੍ਹਾਂ ਬੇਦ ਸ਼ਾਸਤਰਾਂ ਸਤ ਪੁਰਸ਼ਾਂ ਅਤੇ ਗੁਰਬਾਣੀ ਨੇ ਦੂਰ ਵੀ ਆਵਾਜ਼ ਸੁਨਣ ਅਤੇ ਦੂਰ ਆਵਾਜ਼ ਸੁਣਾਉਣ ਨੂੰ ਮਨ ਦੀ ਇਕਾਗਰਤਾ ਦੀ ਸ਼ਕਤੀ ਦੱਸਿਆ ਹੈ। ਜੈਸਾ ਕਿ :

**ਇਹੁ ਮਨੁ ਲੇ ਜਉ ਉਨਮਨਿ ਰਹੈ ॥ ਤਉ ਤੀਨਿ ਲੋਕ ਕੀ ਬਾਤੈ ਕਹੈ ॥**
[ਗਉੜੀ ਕਬੀਰ ਜੀ, ਅੰਗ ੩੪੨]

ਜਿਨ੍ਹਾਂ ਨੇ ਮਨ ਵਿੱਚ ਪ੍ਰਮੇਸ਼ਰ ਦੇ ਪ੍ਰੇਮ ਦਾ ਉਤਸ਼ਾਹ ਪੈਦਾ ਹੋਇਆ ਹੈ, ਉਨਾਂ ਦੀਆਂ ਅਨੇਕਾਂ ਗਾਥਾ ਜਗਤ ਵਿੱਚ ਪ੍ਰਸਿੱਧ ਹਨ।

**ਸਾਖੀ ਕਾਜੀ ਦੀ ਨਵਾਜ਼ ਕਜਾ ਹੋਣ ਦੀ—**ਇਕ ਕਾਜੀ ਜੋ ਆਪਣੇ ਧਰਮ ਦੇ ਨਿਯਮਾਂ ਵਿੱਚ ਪੱਕਾ ਸੀ। ਬਹੁਤ ਸਾਰੇ ਧਰਮੀ ਪੁਰਸ਼ ਦੇਖਣ ਵਿੱਚ ਆਪਣੇ ਧਰਮ ਦੇ ਕਰਮ ਵਿੱਚ ਬੜੇ ਪੱਕੇ ਨਜ਼ਰ ਆਉਂਦੇ ਹਨ ਪਰ ਧਰਮ ਦਾ ਅਸਰ ਉਨ੍ਹਾਂ ਦੇ ਤਨ 'ਤੇ ਉੱਕਾ ਹੀ ਨਹੀਂ ਹੋਇਆ ਹੁੰਦਾ। ਅਜਿਹੇ ਲੋਕ ਰਸਮੀ ਤੌਰ 'ਤੇ ਪਾਠ, ਪੂਜਾ, ਨਿਵਾਜ ਸਭ ਕੁਝ ਮਨ ਦੇ ਖਿੰਡਾਅ ਨਾਲ ਕਰਦੇ ਹਨ, ਜਿਸ ਕਰਕੇ ਕੋਈ ਵੀ ਪ੍ਰਾਪਤੀ ਨਹੀਂ ਹੁੰਦੀ। ਐਸਾ ਹੀ ਇਹ ਕਾਜੀ ਸੀ। ਜਿਸ ਜਗ੍ਹਾ ਉਪਰ ਇਹ ਨਿਵਾਜ ਕਰਦਾ ਉੱਥੇ ਇੱਕ ਇੱਟ ਰੱਖਕੇ ਉਤਨੀ ਜਗ੍ਹਾ ਨੂੰ ਦਾਇਰੇ ਵਿਚ ਲੈ ਲੈਂਦਾ। ਜੋ ਕੋਈ ਵਿੱਚ ਦੀ ਲੰਘ ਜਾਵੇ ਤਾਂ ਨਿਵਾਜ ਨੂੰ ਕਜਾ ਹੋਈ ਮੰਨਦਾ ਸੀ। ਇੱਕ ਦਿਨ ਇੱਕ ਬੀਬੀ ਜੋ ਪਤੀਬ੍ਰਤਾ ਧਰਮ ਵਿੱਚ ਪੱਕੀ ਸੀ। ਆਪਣੇ ਪਤੀ ਨੂੰ ਪ੍ਰਮੇਸ਼ਰ ਦਾ ਰੂਪ ਮੰਨਦੀ ਸੀ ਤੇ ਹਰ ਵੇਲੇ ਉਸਦੇ ਪ੍ਰੇਮ ਵਿੱਚ ਭਿੱਜੀ ਰਹਿੰਦੀ ਸੀ। ਉਹ ਆਪਣੇ ਪਤੀ ਪ੍ਰੇਮ ਦੇ ਰਸ ਵਿੱਚ ਭਿੱਜੀ ਇਸ ਕਾਜੀ ਦੇ ਅੱਗੇ ਦੀ ਲੰਘ ਗਈ। ਉਨ੍ਹਾਂ ਸਮਿਆਂ ਵਿੱਚ

ਕਾਜੀ ਕੋਲ ਲੋਕਾਂ ਨੂੰ ਸਜ਼ਾ ਦੇਣ ਦੀ ਜੱਜ ਨਾਲ ਦੀ ਸ਼ਕਤੀ ਸੀ। ਕਾਜੀ ਨੇ ਉਸ ਬੀਬੀ ਦੇ ਕੋਰੜੇ ਮਰਵਾਏ ਤੇ ਕਿਹਾ ਕਿ ਤੂੰ ਮੇਰੀ ਨਮਾਜ਼ ਕਜਾ ਕਰ ਦਿੱਤੀ। ਬਾਅਦ ਵਿੱਚ ਕਾਜੀ ਨੇ ਸੋਚਿਆ ਕਿ ਇੱਕ ਪਾਸੇ ਮੈਂ ਖ਼ੁਦਾ ਦੀ ਇਬਾਦਤ ਕਰਦਾ ਸੀ। ਦੂਜੇ ਪਾਸੇ ਇਸ ਬੀਬੀ ਨੂੰ ਕੋਰੜੇ ਮਰਵਾਏ, ਜਿਸਦੇ ਨੇਕ ਸੁਭਾ ਦੀ ਚਰਚਾ ਸਾਰੀ ਬਸਤੀ ਵਿੱਚ ਹੈ। ਕਾਜੀ ਦੇ ਮਨ ਵਿੱਚ ਮੁਸਲਮਾਨ ਸੁਭਾਅ ਜਾਗ ਪਿਆ, ਜਿਸ ਸੁਭਾਅ ਨੂੰ ਸਤਿਗੁਰੂ ਜੀ ਕਥਨ ਕਰਦੇ ਹਨ। ਜੈਸਾ ਕਿ :

**ਮੁਸਲਮਾਣੁ ਮੋਮ ਦਿਲਿ ਹੋਵੈ ॥ ਅੰਤਰ ਕੀ ਮਲੁ ਦਿਲ ਤੇ ਧੋਵੈ ॥** [ਮਾਰੂ ਮਹਲਾ ੫, ਅੰਗ ੧੦੮੪]

ਜਦੋਂ ਦਿਲ ਨਿਮਰਤਾ ਵਾਲੇ ਭਾਵ ਵਿੱਚ ਅਇਆ ਤਾਂ ਲੜਕੀ ਤੋਂ ਇਸ ਗੱਲ ਦੀ ਮੁਆਫ਼ੀ ਮੰਗੀ ਕਿ ਮੈਂ ਤੈਨੂੰ ਕੋਰੜੇ ਮਾਰ ਕੇ ਬਹੁਤ ਵੱਡੀ ਗ਼ਲਤੀ ਕੀਤੀ ਹੈ। ਜਿਤਨੀ ਵੱਡੀ ਮੈਂ ਤੈਨੂੰ ਸਜ਼ਾ ਦੇ ਬੈਠਾਂ ਹਾਂ ਉਤਨੀ ਵੱਡੀ ਤੇਰੀ ਗ਼ਲਤੀ ਨਹੀਂ ਸੀ। ਸਜ਼ਾ ਤਾਂ ਗ਼ਲਤੀ ਦੇ ਆਧਾਰ 'ਤੇ ਹੋਇਆ ਕਰਦੀ ਹੈ। ਜਦੋਂ ਇਹ ਬੀਬੀ ਪਤੀ ਪ੍ਰੇਮ ਦੀ ਅਵਸਥਾ ਰੂਪ ਗੁਫ਼ਾ ਤੋਂ ਬਾਹਰ ਨਿਕਲੀ ਤੇ ਸੋਝੀ ਵਿੱਚ ਆ ਕੇ ਕਹਿਣ ਲੱਗੀ, ਕਾਜੀ ਸਾਹਿਬ ਤੁਸੀਂ ਮੁਆਫ਼ੀ ਕਿਸ ਗੱਲ ਦੀ ਮੰਗ ਰਹੇ ਹੋ। ਤੁਹਾਡੇ ਕੋਰੜੇ ਜੋ ਮੇਰੇ ਜਿਸਮ 'ਤੇ ਲੱਗੇ ਹਨ, ਪਤੀ ਦੇ ਪ੍ਰੇਮ ਵਿੱਚ ਹੋਣ ਕਰਕੇ ਮੈਨੂੰ ਸੋਝੀ ਨਹੀਂ ਸੀ ਕਿ ਮੇਰੇ ਸਰੀਰ 'ਤੇ ਕੋਰੜੇ ਲੱਗ ਰਹੇ ਹਨ ਅਤੇ ਨਾਂ ਹੀ ਮੈਨੂੰ ਇਨ੍ਹਾਂ ਦੀ ਪੀੜ੍ਹਾ ਬਿਆਪੀ ਹੈ ਪਰ ਘੱਟ ਤੋਂ ਘੱਟ ਇਹ ਤਾਂ ਸਮਝਾ ਦਿਉ ਕਿ ਤੁਹਾਨੂੰ ਇਨ੍ਹਾਂ ਦੋਹਾਂ ਗੱਲਾਂ, ਕੋਰੜੇ ਮਾਰਨ ਅਤੇ ਮੁਆਫ਼ੀ ਮੰਗਣ ਦੀ ਜ਼ਰੂਰਤ ਕਿਉਂ ਪਈ। ਇਤਨੇ ਸਮਝਦਾਰ ਹੋਕੇ ਕੋਰੜੇ ਮਾਰਨ ਅਤੇ ਮੁਆਫ਼ੀ ਮੰਗਣ ਵਿੱਚ ਕਿਤਨੀ ਨਾਦਾਨੀ ਹੈ। ਮੈਨੂੰ ਤੁਹਾਡੀ ਇਸ ਗੱਲ ਤੇ ਹੈਰਾਨੀ ਹੋ ਰਹੀ ਹੈ। ਚਲੋ ਇਸ ਝੰਜਟ ਨੂੰ ਛੱਡੋ ਤੇ ਇਹ ਦੱਸੋ ਕਿ ਤੁਹਾਨੂੰ ਮੇਰਾ ਕੀ ਕਸੂਰ ਨਜ਼ਰ ਆਇਆ ਕਿ ਤੁਸੀਂ ਮੇਰੇ ਕੋਰੜੇ ਮਰਵਾਏ। ਤਾਂ ਕਾਜੀ ਕਹਿਣ ਲੱਗਾ ਕਿ ਬੀਬੀ ਮੈਂ ਜਦੋਂ ਨਿਮਾਜ ਪੜ੍ਹਦਾ ਹਾਂ ਤਾਂ ਮੇਰੀ ਨਿਸ਼ਾਨੀ ਲਾਈ ਹੁੰਦੀ ਹੈ ਜੇ ਉਸ ਨਿਸ਼ਾਨੀ ਵਿੱਚੋਂ ਕੋਈ ਲੰਘ ਜਾਵੇ ਤਾਂ ਮੇਰੀ ਨਮਾਜ ਕਜਾ ਹੋ ਜਾਂਦੀ ਹੈ। ਇਹ ਸੁਣ ਕੇ ਬੀਬੀ ਹੱਸ ਪਈ ਅਤੇ ਕਹਿਣ ਲੱਗੀ ਕਿ ਕਾਜੀ ਸਾਹਿਬ ਤੁਹਾਡੀ ਨਮਾਜ ਇੱਕ ਧੋਖਾ, ਫ਼ਰੇਬ ਲੋਕਾਂ ਲਈ ਤਾਂ ਹੈ ਹੀ ਪਰ ਤੁਹਾਡੇ ਲਈ ਵੀ ਇੱਕ ਧੋਖਾ ਹੈ। ਮੈਂ ਇੱਕ ਦੁਨਿਆਵੀ ਪਤੀ ਦੇ ਪ੍ਰੇਮ ਵਿੱਚ ਸੀ। ਮੈਨੂੰ ਇਹ ਨਹੀਂ ਪਤਾ ਲੱਗਿਆ ਕਿ ਕੋਈ ਇਥੇ ਮਨੁੱਖ ਨਮਾਜ ਪੜ੍ਹ ਰਿਹਾ ਹੈ ਤੇ ਕੋਈ ਮੇਰੇ ਕੋਰੜੇ ਮਾਰ ਰਿਹਾ ਹੈ। ਪਰ ਤੁਹਾਨੂੰ ਖ਼ੁਦਾ ਦੀ ਨਮਾਜ ਪੜ੍ਹਦੇ ਹੋਏ ਵੀ ਇਹ ਪਤਾ ਸੀ ਕਿ ਇਥੋਂ ਕੋਈ ਇਸਤਰੀ ਲੰਘ ਰਹੀ ਹੈ। ਇਹ ਕਿਹੋ ਜਿਹਾ ਪ੍ਰੇਮ ਹੈ। ਇਹੋ ਜਿਹੇ ਨਕਲੀ ਪ੍ਰੇਮ ਨਾਲ ਖ਼ੁਦਾ ਪ੍ਰਸੰਨ ਨਹੀਂ ਹੋਵੇਗਾ। ਜੈਸਾ ਕਿ :

**ਏਹ ਕਿਨੇਹੀ ਆਸਕੀ ਦੂਜੈ ਲਗੈ ਜਾਇ ॥**
**ਨਾਨਕ ਆਸਕੁ ਕਾਂਢੀਐ ਸਦ ਹੀ ਰਹੈ ਸਮਾਇ ॥** [ਵਾਰ ਆਸਾ ਮਹਲਾ ੨, ਅੰਗ ੪੭੪]

ਪ੍ਰਮਾਤਮਾ ਦਾ ਸੱਚਾ ਆਸ਼ਕ ਉਹ ਹੁੰਦਾ ਹੈ, ਜਿਸਨੂੰ ਸੰਸਾਰ ਦੀ ਕੋਈ ਵੀ ਆਸਾ ਨਾ ਹੋਵੇ। ਜੈਸਾ ਕਿ :

੧. **ਆਸਕੁ ਆਸਾ ਬਾਹਰਾ ॥** [ਡਖਣੇ ਮਹਲਾ ੫, ਅੰਗ ੧੧੦੦]

੨. **ਗੁਰਮੁਖਿ ਸਚੀ ਆਸਕੀ ਜਿਤੁ ਪ੍ਰੀਤਮੁ ਸਚਾ ਪਾਈਐ ॥** [ਸਲੋਕ ਮਹਲਾ ੪, ਅੰਗ ੧੪੨੨]

੩. **ਰਤੇ ਇਸਕ ਖੁਦਾਇ ਰੰਗਿ ਦੀਦਾਰ ਕੇ ॥** [ਆਸਾ ਫਰੀਦ ਜੀ, ਅੰਗ ੪੮੮]

ਸੋ ਐਸਾ ਪ੍ਰੇਮ ਦਾ ਉਮਾਹੜਾ ਭਾਈ ਮਤੀ ਦਾਸ ਦੇ ਮਨ ਵਿੱਚ ਸੀ। ਭਾਵੇਂ ਸਰੀਰ ਆਰੇ ਨਾਲ ਦੁਫਾੜ ਹੋ ਗਿਆ ਤੇ ਉਦੋਂ ਪੰਚ ਪਰਵਾਣ ਵਾਲੀ ਪਉੜੀ ਸਮਾਪਤ ਕੀਤੀ ਸੀ। ਅਸੰਖ ਜਪ ਤੋਂ ਕੇਤੀ ਛੁਟੀ ਨਾਲ ਤੱਕ ਦੋ ਫਾੜਿਆਂ ਵਿੱਚੋਂ ਇੱਕ ਹੀ ਆਵਾਜ਼ ਆਉਂਦੀ ਰਹੀ। ਜੈਸਾ ਕਿ :

**ਜਉ ਤਉ ਪ੍ਰੇਮ ਖੇਲਣ ਕਾ ਚਾਉ ॥**
**ਸਿਰੁ ਧਰਿ ਤਲੀ ਗਲੀ ਮੇਰੀ ਆਉ ॥** [ਸਲੋਕ ਮਹਲਾ ੧, ਅੰਗ ੧੪੧੨]

ਸੋ ਇਸ ਪ੍ਰਕਾਰ ਦਾ ਪ੍ਰੇਮ ਪ੍ਰਵਾਨੀਕ ਹੁੰਦਾ ਹੈ।

## *ਮਨਿ ਤਨਿ ਪਿਆਸ ਦਰਸਨ ਘਣੀ; ਕੋਈ ਆਣਿ ਮਿਲਾਵੈ ਮਾਇ ॥*

ਮੇਰੇ ਮਨ ਅਤੇ ਤਨ ਵਿੱਚ ਪ੍ਰਮੇਸ਼ਰ ਦੇ ਦਰਸ਼ਨ ਕਰਨ ਦੀ ਘਣੀ=ਬਹੁਤੀ ਪਿਆਸ=ਤ੍ਰੇਹ, ਇੱਛਾ ਲੱਗ ਰਹੀ ਹੈ। ਮਾਇ=ਹੇ ਭਾਈ ! ਕੋਈ ਐਸਾ ਸਤਪੁਰਸ਼ ਹੈ ? ਜੋ ਉਸ ਪ੍ਰਭੂ ਨੂੰ ਆਣਿ ਮਿਲਾਵੈ=ਲਿਆ ਕੇ ਮਿਲਾ ਦੇਵੇ। ਭਾਵ ਸਾਡਾ ਉਸ ਵਾਹਿਗੁਰੂ ਨਾਲ ਮਿਲਾਪ ਕਰਵਾ ਦੇਵੇ। ਜੈਸਾ ਕਿ :

**੧. ਬਿਨੁ ਦਰਸਨ ਕੈਸੇ ਜੀਵਉ ਮੇਰੀ ਮਾਈ ॥**
**ਹਰਿ ਬਿਨੁ ਜੀਅਰਾ ਰਹਿ ਨ ਸਕੈ ਖਿਨੁ ਸਤਿਗੁਰਿ ਬੂਝ ਬੁਝਾਈ ॥**
[ਬਿਲਾਵਲੁ ਮਹਲਾ ੧, ਅੰਗ ੭੯੬]

**੨. ਦਰਸਨ ਪਿਆਸੀ ਦਿਨਸੁ ਰਾਤਿ ਚਿਤਵਉ ਅਨਦਿਨੁ ਨੀਤ ॥**
[ਜੈਤਸਰੀ ਮਹਲਾ ੫, ਅੰਗ ੭੦੩]

**੩. ਮਾਈ ਮੋਰੋ ਪ੍ਰੀਤਮੁ ਰਾਮੁ ਬਤਾਵਹੁ ਰੀ ਮਾਈ ॥**
**ਹਉ ਹਰਿ ਬਿਨੁ ਖਿਨੁ ਪਲੁ ਰਹਿ ਨ ਸਕਉ ਜੈਸੇ ਕਰਹਲੁ ਬੇਲਿ ਰੀਝਾਈ ॥**
[ਆਸਾਵਾਰੀ ਮਹਲਾ ੪, ਅੰਗ ੩੬੯]

**੪. ਮੇਰੈ ਮਨਿ ਤਨਿ ਪ੍ਰੇਮੁ ਪਿਰੰਮ ਕਾ ਬਿਨੁ ਦਰਸਨ ਕਿਉ ਮਨੁ ਧੀਰੇ ॥੧॥**
[ਵਡਹੰਸੁ ਮਹਲਾ ੫, ਅੰਗ ੫੬੪]

**੫. ਹੋਹੁ ਦਇਆਲ ਦਰਸਨੁ ਦੇਹੁ ਅਪੁਨਾ ਐਸੀ ਬਖਸ ਕਰੀਜੈ ॥**
[ਧਨਾਸਿਰੀ ਮਹਲਾ ੩, ਅੰਗ ੬੬੬]

ਭੁੱਖ ਅਤੇ ਪਿਆਸ ਸਰੀਰਕ ਲੋੜ ਹੈ, ਇਸ ਦੇ ਪ੍ਰਮਾਣ ਪ੍ਰਮਾਰਥ ਵਿੱਚੋਂ ਅੰਤ੍ਰੀਵ ਭਾਵ ਲਈ ਬਹੁਤ ਸਾਰੇ ਥਾਵਾਂ ਤੇ ਵਰਤੇ ਹੋਏ ਮਿਲਦੇ ਹਨ, ਜਿਵੇਂ ਸੱਚੇ ਨਾਮ ਦੀ ਭੁੱਖ ਲੱਗਣ ਦਾ ਪ੍ਰਮਾਣ। ਜੈਸਾ ਕਿ :

**ਸਾਚੇ ਨਾਮ ਦੀ ਲਾਗੈ ਭੂਖ ॥** [ਆਸਾ ਮਹਲਾ ੧, ਅੰਗ ੯]

ਇਸੇ ਤਰ੍ਹਾਂ ਪਿਆਸ ਦੇ ਵੀ ਬਿਅੰਤ ਪ੍ਰਮਾਣ ਹਨ। ਜੈਸਾ ਕਿ :

**ਦਰਸ ਤੇਰੇ ਕੀ ਪਿਆਸ ਮਨਿ ਲਾਗੀ ॥** [ਆਸਾ ਮਹਲਾ ੫, ਅੰਗ ੩੮੯]

ਕਿਸੇ ਵੀ ਵਸਤੂ ਦੀ ਜਦੋਂ ਲੋੜ ਹੁੰਦੀ ਹੈ ਤਾਂ ਫਿਰ ਉਸ ਨੂੰ ਪ੍ਰਾਪਤ ਕਰਨ ਦੀ ਇੱਛਾ ਪੈਦਾ ਹੁੰਦੀ ਹੈ ਜੈਸਾ ਕਿ ਰੋਟੀ ਦੀ ਭੁੱਖ ਰੋਟੀ ਦੇ ਮਿਲਾਪ ਦਾ ਕਾਰਨ ਬਣਦੀ ਹੈ। ਪਾਣੀ ਦੀ ਪਿਆਸ ਪਾਣੀ ਦੇ ਮਿਲਾਪ ਦਾ ਕਾਰਨ ਬਣਦੀ ਹੈ। ਮੁਕਦੀ ਗੱਲ ਪਦਾਰਥਕ ਲੋੜਾਂ ਪਦਾਰਥਾਂ ਨਾਲ ਮੇਲਣ ਦਾ ਕਾਰਨ ਬਣਦੀਆਂ ਹਨ। ਪ੍ਰਮਾਤਮਾ ਦੀ ਭੁੱਖ ਅਤੇ ਪਿਆਸ ਭਾਵ ਲੋੜ ਪ੍ਰਮਾਤਮਾ ਦੇ ਮਿਲਾਪ ਦਾ ਕਾਰਨ ਬਣਦੀ ਹੈ।

## *ਸੰਤ ਸਹਾਈ ਪ੍ਰੇਮ ਕੇ; ਹਉ ਤਿਨ ਕੈ ਲਾਗਾ ਪਾਇ ॥*

ਜੋ ਸੰਤ=ਸ਼ਾਂਤ ਆਤਮਾ ਮਹਾਂਪੁਰਸ਼ ਹਨ, ਉਹ ਵਾਹਿਗੁਰੂ ਜੀ ਨਾਲ ਪ੍ਰੇਮ ਲਾਉਣ ਵਿੱਚ ਸਹਾਈ=ਸਹਾਇਕ ਹੁੰਦੇ ਹਨ। ਜਿਸ ਤਰ੍ਹਾਂ ਸੰਸਾਰਕ ਪੱਖ ਵਿੱਚ ਪਦਾਰਥਾਂ ਦੇ ਲਾਲਚੀ ਪਦਾਰਥਾਂ ਦੇ ਗੁਣ ਦੱਸ ਕੇ ਹੋਰਾਂ ਲੋਕਾਂ ਦਾ ਪਦਾਰਥਾਂ ਵਿੱਚ ਪ੍ਰੇਮ ਲਾਉਣ ਲਈ ਸਹਾਇਕ ਹੁੰਦੇ ਹਨ। ਵਿਸ਼ਈ ਪੁਰਸ਼ ਦੂਸਰੇ ਪੁਰਸ਼ ਨੂੰ ਵਿਸ਼ਿਆਂ ਦੇ ਗੁਣ ਦੱਸ ਦੇ ਵਿਸ਼ਿਆਂ ਦੇ ਮਿਲਾਪ ਲਈ ਸਹਾਈ ਹੁੰਦੇ ਹਨ। ਇਸੇ ਤਰ੍ਹਾਂ ਸੰਤ ਪ੍ਰਭੂ ਦੇ ਗੁਣ ਦੱਸ ਕੇ ਜਗਿਆਸੂ ਦਾ ਪ੍ਰੇਮ ਪ੍ਰਭੂ ਦੇ ਚਰਨਾਂ ਨਾਲ ਲਾਉਣ ਵਿੱਚ ਸਹਾਇਕ ਹੁੰਦੇ ਹਨ। ਜੈਸਾ ਕਿ :

**੧. ਜੀਅ ਦਾਨੁ ਦੇ ਭਗਤੀ ਲਾਇਨਿ ਹਰਿ ਸਿਉ ਲੈਨਿ ਮਿਲਾਏ॥** [ਸੂਹੀ ਮਹਲਾ ੫, ਅੰਗ ੭੪੯]

**੨. ਸੰਤ ਸਹਾਈ ਜੀਅ ਕੇ ਭਵਜਲ ਤਾਰਣਹਾਰ॥**
**ਸਭ ਤੇ ਊਚੇ ਜਾਣੀਅਹਿ ਨਾਨਕ ਨਾਮ ਪਿਆਰ॥** [ਰਾਮਕਲੀ ਮਹਲਾ ੫, ਅੰਗ ੯੨੯]

**ਸਾਖੀ ਇੱਕ ਰਾਜੇ ਦੀ ਰਾਣੀ ਨੂੰ ਪ੍ਰਮਾਤਮਾ ਦੇ ਲੜ ਲਾਉਣ ਦੀ—**ਇਕ ਭਾਉ ਭਗਤੀ ਵਾਲਾ ਰਾਜਾ ਸੀ। ਇਸ ਧਰਮਾਤਮਾ ਰਾਜੇ ਦੀ ਜਦੋਂ ਸ਼ਾਦੀ ਹੋਈ, ਉਸ ਦੇ ਘਰ ਜੋ ਇੱਕ ਰਾਣੀ ਬਣਕੇ ਇੱਕ ਰਾਜੇ ਦੀ ਧੀ ਆਈ। ਦੋਨਾਂ ਦਾ ਸੁਭਾਅ ਮਿਲਦਾ ਨਹੀਂ ਸੀ। ਕਿਉਂਕਿ ਰਾਣੀ ਦਾ ਸੁਭਾਅ ਐਸ਼ੋ ਇਸ਼ਰਤ ਵਾਲਾ ਸੀ। ਰਾਣੀ ਨੇ ਆਪ ਤਾਂ ਭਗਤੀ ਕੀ ਕਰਨੀ ਸੀ, ਬਲਕਿ ਰਾਜੇ ਨੂੰ ਭੀ ਹਟਾਉਣ ਦੀ ਕੋਸ਼ਿਸ਼ ਵਿੱਚ ਲੱਗ ਗਈ। ਕਿਉਂਕਿ ਹਰ ਇੱਕ ਦੀ ਸੋਚ ਵਿੱਚ ਇਹ ਭਾਵਨਾ ਹੁੰਦੀ ਹੈ ਕਿ ਮੈਂ ਆਪਣੇ ਸਾਥੀ ਨੂੰ ਆਪਣੇ ਜਿਹਾ ਬਣਾ ਲਵਾਂ। ਬਣਾਉਣ ਦਾ ਤਰੀਕਾ ਇਹੋ ਹੀ ਹੈ ਆਪਣੇ ਵਿਚਾਰਾਂ ਨਾਲ ਦੂਸਰੇ ਨੂੰ ਸਹਿਮਤ ਕਰਨਾ। ਜੇ ਵਿਚਾਰਾਂ ਦੀ ਸਹਿਮਤੀ ਨਾ ਹੋਵੇ ਤਾਂ ਮਿਲਾਪ ਵਿੱਚ ਫ਼ਰਕ ਪੈ ਜਾਂਦਾ ਹੈ। ਰਾਣੀ, ਰਾਜੇ ਨੂੰ ਆਪਣੇ ਵਿਚਾਰਾਂ ਨਾਲ ਸਹਿਮਤ ਕਰਨਾ ਚਾਹੁੰਦੀ ਸੀ ਤੇ ਰਾਜਾ ਰਾਣੀ ਨੂੰ। ਰਾਣੀ ਕਹਿੰਦੀ ਸੀ ਅਜੇ ਤੇਰੀ ਉਮਰ ਜੁਆਨ ਹੈ ਅਤੇ ਜੁਆਨ ਉਮਰ ਵਿੱਚ ਭੋਗਾਂ ਦਾ ਆਨੰਦ ਮਾਣੋ। ਬਾਅਦ ਵਿੱਚ ਬੰਦਗੀ ਕਰ ਲਵਾਂਗੇ। ਰਾਜਾ ਬਹੁਤ ਉਦਾਸ ਹੋਇਆ। ਇੱਕ ਪੂਰਨ ਮਹਾਂਪੁਰਸ਼ ਆਤਮਿਕ ਰਸੀਏ ਸਨ, ਉਨ੍ਹਾਂ ਦੀ ਸੰਗਤ ਨੇ ਹੀ ਰਾਜੇ ਨੂੰ ਪ੍ਰਮਾਤਮਾ ਦੇ ਪ੍ਰੇਮ ਦੀ ਲਗਨ ਲਾਈ ਸੀ। ਇੱਕ ਦਿਨ ਰਾਜੇ ਨੇ ਉਨ੍ਹਾਂ ਮਹਾਂਪੁਰਸ਼ਾਂ ਕੋਲ ਜਾ ਕੇ ਆਪਣੀ ਘਰੇਲੂ ਸਮੱਸਿਆ ਦੱਸੀ ਕਿ ਮੇਰੀ ਰਾਣੀ ਨੇ ਭਗਤੀ ਵਿੱਚ ਆਪ ਤਾਂ ਕੀ ਲੱਗਣਾ ਸੀ, ਸਗੋਂ ਮੈਨੂੰ ਵੀ ਵਿਘਨ ਪਾਉਂਦੀ ਹੈ। ਮਹਾਂਪੁਰਸ਼ਾਂ ਨੇ ਆਪਣੇ ਕਿਰਪਾਲੂ ਸੁਭਾਅ ਅਨੁਸਾਰ ਆਪਣਾ ਸੇਵਕ ਜਾਣਕੇ ਰਾਜੇ ਨੂੰ ਭਰੋਸਾ ਦਿਵਾਇਆ ਕਿ ਪ੍ਰਮੇਸ਼ਰ ਕਿਰਪਾ ਕਰੇਗਾ ਤੂੰ ਕੋਈ ਚਿੰਤਾ ਨਾ ਕਰ। ਸਿਰਫ਼ ਇੱਕ ਵਾਰ ਕੱਲ੍ਹ ਨੂੰ ਆਪਣੀ ਰਾਣੀ ਨੂੰ ਲੈ ਕੇ ਸੰਗਤ ਵਿੱਚ ਆਈਂ। ਮੈਂ ਤੇਰੀ ਰਾਣੀ ਨਾਲ ਗੱਲ ਕਰਾਂਗਾ। ਰਾਜਾ ਅਗਲੇ ਦਿਨ ਰਾਣੀ ਨੂੰ ਨਾਲ ਲੈ ਕੇ ਮਹਾਂਪੁਰਸ਼ਾਂ ਦੀ ਸੰਗਤ ਵਿੱਚ ਗਿਆ ਤੇ ਭੇਟਾ ਰੱਖ ਕੇ ਮੱਥਾ ਟੇਕਿਆ। ਸੰਤਾਂ ਨੇ ਉਪਦੇਸ਼ ਦਾ ਆਪਣਾ ਨਿਰਾਲਾ ਹੀ ਤਰੀਕਾ ਸੋਚਿਆ ਹੋਇਆ ਸੀ। ਮਹਾਂਪੁਰਸ਼ ਕਹਿਣ ਲੱਗੇ ਹੇ ਰਾਜਨ! ਅੱਜ ਸਾਡਾ ਸੈਰ ਕਰਨ ਨੂੰ ਜੀਅ ਕਰਦਾ ਹੈ। ਜੇ ਤੁਸੀਂ ਦੋਵੇਂ ਮੇਰੇ ਨਾਲ ਚਲੋ ਤਾਂ ਠੀਕ ਹੈ। ਰਾਜਾ ਤੇ ਰਾਣੀ ਹੁਕਮ ਮੰਨ ਕੇ ਮਹਾਂਪੁਰਸ਼ਾਂ ਦੇ ਨਾਲ ਤੁਰ ਪਏ। ਅੱਗੇ ਇੱਕ ਮੱਕੀ ਦਾ ਖੇਤ ਆ ਗਿਆ। ਸੋਹਣੀਆਂ ਛੱਲੀਆਂ ਲੱਗੀਆਂ ਹੋਈਆਂ ਸਨ। ਸੰਤਾਂ ਨੇ ਕਿਹਾ, "ਪੁੱਤਰੀ, ਅਸੀਂ ਖੇਤ ਦੇ ਦੂਜੇ ਪਾਸੇ ਖੜੋਵਾਂਗੇ, ਤੂੰ ਖੇਤ ਵਿੱਚੋਂ ਕੋਈ ਚੰਗੀ ਛੱਲੀ ਲੈ ਕੇ ਸਾਡੇ ਕੋਲ ਆਵੀਂ। ਇਹ ਕਹਿ ਕੇ ਮਹਾਂਪੁਰਸ਼ ਤੇ ਰਾਜਾ ਖੇਤ ਦੇ ਦੂਜੇ ਪਾਸੇ ਖੜੇ ਹੋ ਗਏ। ਰਾਣੀ ਛੱਲੀਆਂ ਪਸੰਦ ਕਰਦੀ-ਕਰਦੀ ਖੇਤ ਦੇ ਦੂਜੇ ਪਾਸੇ ਆਈ, ਜਿਥੇ ਰਾਜਾ ਤੇ ਮਹਾਂਪੁਰਸ਼ ਖੜੇ ਸਨ, ਪਰ ਉਹ ਖ਼ਾਲੀ ਹੱਥ ਸੀ। ਛੱਲੀ ਇੱਕ ਵੀ ਨਾ ਤੋੜ ਸਕੀ ਤਾਂ ਮਹਾਂਪੁਰਸ਼ਾਂ ਨੇ ਕਿਹਾ, ਕਿ ਬੇਟੀ ਤੂੰ ਤਾਂ ਖ਼ਾਲੀ ਹੱਥ ਆ ਗਈ" ਤਾਂ ਰਾਣੀ ਨੇ ਉੱਤਰ ਦਿੱਤਾ ਕਿ ਹਰ ਛੱਲੀ ਇੱਕ ਤੋਂ ਇੱਕ ਸੁੰਦਰ ਦਿਖਾਈ ਦਿੰਦੀ ਗਈ, ਮੈਂ ਸੋਚਦੀ ਸੋਚਦੀ ਕਿ ਆਹ ਵੀ ਤੋੜਦੀ ਹਾਂ, ਆਹ ਵੀ ਤੋੜਦੀ ਹਾਂ, ਸਾਰਾ ਖੇਤ ਲੰਘ ਗਈ ਤਾਂ ਮਹਾਂਪੁਰਸ਼ਾਂ ਨੇ ਕਿਹਾ, "ਹੇ ਪੁੱਤਰੀ ਇਹ ਸਭ ਕੁਝ ਤੈਨੂੰ ਉਪਦੇਸ਼ ਦੇਣ ਲਈ ਹੀ ਕੀਤਾ ਹੈ। ਜਿਵੇਂ ਇਹ ਮੱਕੀ ਦਾ ਖੇਤ ਹੈ ਇਸ ਤਰ੍ਹਾਂ ਸੰਸਾਰ ਭੀ ਇੱਕ ਖੇਤ ਹੈ। ਜਿਸ ਵਿੱਚ ਪਦਾਰਥਾਂ ਰੂਪ ਮੱਕੀ ਹੈ, ਇਨ੍ਹਾਂ ਭੋਗ ਪਦਾਰਥਾਂ ਦਾ ਰਸ ਲੈਂਦਿਆਂ-ਲੈਂਦਿਆਂ ਜਿਵੇਂ ਤੂੰ ਮੱਕੀ ਦੇ ਖੇਤ ਵਿੱਚੋਂ ਖ਼ਾਲੀ ਹੱਥ ਆ ਗਈ ਹੈ ਤਿਵੇਂ ਅਖ਼ੀਰ ਨੂੰ ਜੀਵ ਖ਼ਾਲੀ ਹੱਥ ਚਲਾ ਜਾਂਦਾ ਹੈ। ਪ੍ਰਮਾਤਮਾ ਦੀ ਪ੍ਰਾਪਤੀ ਰੂਪ ਛੱਲੀ ਤੋੜੇ ਤੋਂ ਬਿਨਾਂ ਉਮਰ ਬੀਤ ਜਾਂਦੀ ਹੈ। ਜੀਵ ਸੋਚਦਾ ਹੈ ਕਿ ਹੁਣ ਜੁਆਨ ਉਮਰ ਹੈ, ਸੁੱਖ ਭੋਗ ਲਵਾਂ, ਫੇਰ ਬਿਰਧ ਅਵਸਥਾ ਵਿੱਚ ਨਾਮ ਜਪ ਲਵਾਂਗੇ ਤੇ ਪ੍ਰਮੇਸ਼ਰ ਦੀ ਪ੍ਰਾਪਤੀ ਕਰ ਲਵਾਂਗੇ। ਇਉਂ ਜੀਵ ਵਿਅਰਥ ਆਪਣੇ ਸਮੇਂ ਨੂੰ ਬਤੀਤ ਕਰਕੇ ਸੰਸਾਰ ਤੋਂ ਖ਼ਾਲੀ ਚਲੇ ਜਾਂਦੇ ਹਨ।

ਇਸ ਲਈ ਹੇ ਪੁੱਤਰੀ ! ਨਾਮ ਜਪਣ ਲੱਗਿਆਂ ਕਦੇ ਵੀ ਢਿੱਲ ਨਹੀਂ ਕਰੀਦੀ ਕਿਉਂਕਿ ਇਸ ਜ਼ਿੰਦਗੀ ਦਾ ਇੱਕ ਪਲ ਦਾ ਵੀ ਭਰੋਸਾ ਨਹੀਂ। ਜੈਸਾ ਕਿ :

੧. **ਹਰਿ ਜਪਦਿਆ ਖਿਨੁ ਢਿਲ ਨ ਕੀਜਈ ਮੇਰੀ ਜਿੰਦੁੜੀਏ**
**ਮਤੁ ਕਿ ਜਾਪੈ ਸਾਹੁ ਆਵੈ ਕਿ ਨ ਆਵੈ ਰਾਮ ॥** [ਬਿਹਾਗੜਾ ਮਹਲਾ ੪, ਅੰਗ ੫੪੦]

੨. **ਕਹਾ ਬਿਸਾਸਾ ਇਸ ਭਾਂਡੇ ਕਾ ਇਤਨਕੁ ਲਾਗੈ ਠਨਕਾ ॥** [ਸਾਰੰਗ ਕਬੀਰ ਜੀ, ਅੰਗ ੧੨੫੩]

ਇਹ ਉਪਦੇਸ਼ ਸੁਣਕੇ ਰਾਣੀ ਮਹਾਂਪੁਰਸ਼ਾਂ ਦੇ ਚਰਨੀਂ ਡਿੱਗ ਪਈ ਤੇ ਪਿਛਲੀ ਭੁੱਲ ਦੀ ਮੁਆਫ਼ੀ ਮੰਗੀ। ਤੇ ਪ੍ਰੇਮਾ ਭਗਤੀ ਕਰਨ ਲੱਗ ਪਈ। ਰਾਜਾ ਵੀ ਆਪਣੇ ਨਿੱਜ ਸਰੂਪ ਦੇ ਆਨੰਦ ਨੂੰ ਮਾਨਣ ਲੱਗਾ। ਇਸ ਤਰ੍ਹਾਂ ਵਾਹਿਗੁਰੂ ਨਾਲ ਪ੍ਰੇਮ ਲਾਉਣ ਵਿੱਚ ਮਹਾਂਪੁਰਸ਼ ਸਹਾਇਕ ਹੁੰਦੇ ਹਨ।

## *ਵਿਣੁ ਪ੍ਰਭ ਕਿਉ ਸੁਖੁ ਪਾਈਐ; ਦੂਜੀ ਨਾਹੀ ਜਾਇ ॥*

ਬਿਨਾਂ ਪ੍ਰਭੂ ਦੇ ਮਿਲਾਪ ਤੋਂ ਕਿਉ=ਕਿਸ ਤਰਾਂ ਸੁੱਖ ਨੂੰ ਪਾਈਐ=ਪਾਉਣਾ ਕਰੀਏ, ਕਿਉਂਕਿ ਹੋਰ ਕੋਈ ਵੀ ਦੂਸਰੀ ਜਾਇ=ਜਗ੍ਹਾ ਹੀ ਨਹੀਂ ਹੈ, ਜਿਥੋਂ ਅਸੀਂ ਸੁੱਖ ਪ੍ਰਾਪਤ ਕਰ ਸਕੀਏ। ਸੰਸਾਰ ਦੇ ਹਰ ਇੱਕ ਜੀਵ ਨੂੰ ਸੁੱਖ ਦੀ ਇੱਛਾ ਹੈ। ਪਰ ਸੁੱਖ ਦੇ ਅਸਲੀ ਟਿਕਾਣੇ ਦਾ ਗਿਆਨ ਨਹੀਂ ਹੈ। ਜੇ ਵੱਡੇ-ਵੱਡੇ ਰਾਜਿਆਂ ਪਾਸੋਂ ਸੁੱਖ ਦੀ ਇੱਛਾ ਕਰੀਏ ਜਾਂ ਰਾਜੇ ਬਣ ਕੇ ਸੁੱਖ ਪ੍ਰਾਪਤ ਕਰਨਾ ਚਾਹੀਏ ਤਾਂ ਰਾਜਿਆਂ ਦੀ ਹਾਲਤ ਦੱਸਦੇ ਸਤਿਗੁਰੂ ਜੀ ਕਥਨ ਕਰਦੇ ਹਨ। ਜੈਸਾ ਕਿ :

੧. **ਛਤ੍ਰਧਾਰ ਬਾਦਿਸਾਹੀਆ ਵਿਚਿ ਸਹਸੇ ਪਰੀਆ ॥** [ਸਿਰੀਰਾਗੁ ਮਹਲਾ ੫, ਅੰਗ ੪੨]

੨. **ਸਗਲ ਸ੍ਰਿਸਟਿ ਕੋ ਰਾਜਾ ਦੁਖੀਆ ॥** [ਗਉੜੀ ਸੁਖਮਨੀ ਮਹਲਾ ੫, ਅੰਗ ੨੬੪]

ਜਾਰਜ ਪੰਚਮ ਨੂੰ ਜਰਮਨ ਦੀ ਲੜਾਈ ਵੇਲੇ ਨੀਂਦ ਨਹੀਂ ਸੀ ਆਉਂਦੀ ਤੇ ਨੀਂਦ ਲਈ ਉਸਨੂੰ ਬਿਜਲੀ ਲਾਈ ਜਾਂਦੀ ਸੀ। ਕਿਸੇ ਨੇ ਧਨ ਦੀ ਪ੍ਰਾਪਤੀ ਨੂੰ ਸੁੱਖ ਰੂਪ ਮੰਨਿਆ ਹੈ। ਕਿਸੇ ਨੇ ਤਮਾਸ਼ਿਆਂ ਦੇ ਰੰਗ ਦੇਖਣ ਨੂੰ ਸੁੱਖ ਰੂਪ ਅਨੁਭਵ ਕੀਤਾ ਹੈ। ਕਿਸੇ ਨੇ ਬਹੁਤੇ ਦੇਸ਼ਾਂ ਵਿੱਚ ਫਿਰਕੇ ਕਮਾਈ ਕਰਨ ਵਿੱਚ ਸੁੱਖ ਮੰਨਿਆ ਹੈ ਪਰ ਸਤਿਗੁਰੂ ਜੀ ਕਥਨ ਕਰਦੇ ਹਨ। ਜੈਸਾ ਕਿ :

**ਸੁਖੁ ਨਾਹੀ ਬਹੁਤੈ ਧਨਿ ਖਾਟੇ ॥ ਸੁਖੁ ਨਾਹੀ ਪੇਖੇ ਨਿਰਤਿ ਨਾਟੇ ॥**
**ਸੁਖੁ ਨਾਹੀ ਬਹੁ ਦੇਸ ਕਮਾਏ ॥ ਸਰਬ ਸੁਖਾ ਹਰਿ ਹਰਿ ਗੁਣ ਗਾਏ ॥**

[ਭੈਰਉ ਮਹਲਾ ੫, ਅੰਗ ੧੧੪੭]

ਇਸ ਪ੍ਰਕਾਰ ਅਸਲੀ ਸੁੱਖ ਕੇਵਲ ਪ੍ਰਮਾਤਮਾ ਦੇ ਨਾਮ ਵਿੱਚੋਂ ਆਏ ਬ੍ਰਹਮਾਨੰਦ ਵਿੱਚੋਂ ਹੀ ਪ੍ਰਾਪਤ ਹੁੰਦਾ ਹੈ। ਚਕਰਵਰਤੀ ਰਾਜੇ ਤੋਂ ਲੈ ਕੇ ਬ੍ਰਹਮਾ ਤੱਕ ਜੋ ਸੁੱਖ ਦੇ ਗਿਆਰਾਂ ਦਰਜੇ ਹਨ ਉਹਨਾਂ ਸਾਰਿਆਂ ਸੁੱਖਾਂ ਤੋਂ ਵਧ ਸੁੱਖ ਪ੍ਰਮਾਤਮਾ ਦੇ ਪਿਆਰੇ ਨੂੰ ਆਉਂਦਾ ਹੈ, ਇਹ ਸਾਰੇ ਸੁੱਖ ਬ੍ਰਹਮਾਨੰਦ ਦੇ ਸਾਹਮਣੇ ਤੁਛ ਹਨ ਕੀੜੀ ਤੋਂ ਲੈ ਕੇ ਹਾਥੀ ਤਕ। ਇੱਕ ਸਾਧਾਰਨ ਮਨੁੱਖ ਤੋਂ ਲੈ ਕੇ ਬ੍ਰਹਮਾ ਤਕ ਜਿਤਨੇ ਵੀ ਜੀਵ ਹਨ, ਭਾਵੇਂ ਉਹ ਜਲਾਂ ਥਲਾਂ ਕਿਤੇ ਵੀ ਰਹਿਣ ਵਾਲੇ ਹਨ ਸਭ ਨੂੰ ਸੁੱਖ ਦੀ ਤਲਾਸ਼ ਹੈ। ਮਨੁੱਖ ਨੂੰ ਜਨਮ ਸਮੇਂ ਤੋਂ ਹੀ ਖੋਜ ਬਿਰਤੀ ਪ੍ਰਾਪਤ ਹੈ, ਇਸ ਲਈ ਹਰ ਜੀਵ ਜਨਮ ਲੈਂਦਿਆਂ ਹੀ ਖੋਜ ਬਿਰਤੀ ਦੇ ਆਧਾਰ 'ਤੇ ਸੁੱਖ ਦੀ ਤਾਲਾਸ਼ ਕਰਦਾ ਹੈ। ਸੁੱਖ ਦੀ ਇੱਛਾ ਹਰ ਇੱਕ ਨੂੰ ਹੈ ਪਰ ਵੀਚਾਰ ਇਕੋ ਜਿਹੀ ਨਾ ਹੋਣ ਕਰਕੇ ਸੁੱਖ ਦੀ ਕਲਪਣਾ ਉਨ੍ਹਾਂ ਪਦਾਰਥਾਂ ਵਿੱਚ ਕਰ ਲਈ ਜਿਨ੍ਹਾਂ ਵਿੱਚ ਕੇਵਲ ਪ੍ਰਤੀਤੀ ਮਾਤਰ ਸੁੱਖ ਹੈ। ਇਸੇ ਲਈ ਜੀਵ ਜਦੋਂ ਕਿਸੇ ਵੀ ਪਦਾਰਥ ਨੂੰ ਸੁੱਖ ਰੂਪ ਮੰਨ ਕੇ ਪ੍ਰਾਪਤ ਕਰਦਾ ਹੈ ਤੇ ਸਮਝਦਾ ਹੈ ਕਿ ਮੈਨੂੰ ਇਸ ਤੋਂ ਸੁੱਖ ਮਿਲੇਗਾ ਤਾਂ ਉਦੋਂ ਅਤਿਅੰਤ ਦੁੱਖੀ ਹੋ ਜਾਂਦਾ ਹੈ ਜਦੋਂ ਉਸ ਪਦਾਰਥ ਵਿੱਚੋਂ ਲੁਕਿਆ ਹੋਇਆ ਦੁੱਖ ਸਾਹਮਣੇ ਆ ਜਾਂਦਾ ਹੈ। ਜੈਸਾ ਕਿ :

**ਸੁਖ ਕੈ ਹੇਤਿ ਬਹੁਤੁ ਦੁਖੁ ਪਾਵਤ ਸੇਵ ਕਰਤ ਜਨ ਜਨ ਕੀ॥** [ਆਸਾ ਮਹਲਾ ੯, ਅੰਗ ੪੧੧]

ਪੂਰੇ ਸੰਸਾਰ ਦੇ ਜੀਵਾਂ ਦਾ ਇਹ ਤਜਰਬਾ ਸਾਹਮਣੇ ਹੈ ਕਿ ਆਪਣੀ-ਆਪਣੀ ਅਕਲ ਦੇ ਅਨੁਸਾਰ ਸਾਰੇ ਸੁੱਖ ਦੇ ਥਾਂ ਤੇ ਦੁੱਖ ਪਾ ਰਹੇ ਹਨ, ਇਸ ਲਈ ਸਾਰੇ ਸੰਸਾਰ ਦੀ ਹਾਲਤ ਗੁਰੂ ਸਾਹਿਬ ਨੇ ਇਸ ਪ੍ਰਕਾਰ ਦੱਸੀ ਹੈ। ਜੈਸਾ ਕਿ :

**ਨਾਨਕ ਦੁਖੀਆ ਸਭੁ ਸੰਸਾਰੁ॥** [ਵਾਰ ਰਾਮਕਲੀ ਮਃ ੧, ਅੰਗ ੯੫੪]

ਸੋ ਦੀਨ ਦੁਖੀਆਂ ਦੀ ਪੁਕਾਰ ਸੁਣਕੇ ਨਿਰਾਕਾਰ ਪ੍ਰਮੇਸ਼ਰ ਸੰਸਾਰ ਵਿੱਚ ਗੁਰੂ ਨਾਨਕ ਰੂਪ ਹੋ ਕੇ ਪ੍ਰਗਟ ਹੋਇਆ। ਜੈਸਾ ਕਿ :

**ਸੁਣੀ ਪੁਕਾਰਿ ਦਾਤਾਰ ਪ੍ਰਭੁ ਗੁਰੁ ਨਾਨਕ ਜਗ ਮਾਹਿ ਪਠਾਇਆ॥**
[ਭਾਈ ਗੁਰਦਾਸ ਜੀ ਵਾਰ ੧, ਪਉੜੀ ੨੩]

ਸੰਸਾਰ ਦੇ ਦੁਖੀ ਹਿਰਦਿਆਂ ਨੂੰ ਸ਼ਾਂਤ ਕਰਨ ਲਈ ਇਹ ਉਪਦੇਸ਼ ਬਖ਼ਸ਼ਿਆ। ਜੈਸਾ ਕਿ :

੧. **ਸੁਖ ਸੇਵਾ ਅੰਦਰਿ ਰਖਿਐ ਆਪਣੀ ਨਦਰਿ ਕਰਹਿ ਨਿਸਤਾਰਿ ਜੀਉ॥**
[ਸਿਰੀਰਾਗੁ ਮਹਲਾ ੧, ਅੰਗ ੭੨]

੨. **ਹਰਿ ਕੋ ਨਾਮੁ ਸਦਾ ਸੁਖਦਾਈ॥** [ਮਾਰੂ ਮਹਲਾ ੯, ਅੰਗ ੧੦੦੮]

੩. **ਜਉ ਸੁਖ ਕਉ ਚਾਹੈ ਸਦਾ ਸਰਨਿ ਰਾਮ ਕੀ ਲੇਹ॥** [ਸਲੋਕ ਮਹਲਾ ੯, ਅੰਗ ੧੪੨੭]

ਕਿ ਸੁੱਖ ਸਤਿਗੁਰੂ ਜੀ ਦੀ ਨਿਸ਼ਕਾਮ ਸੇਵਾ ਵਿੱਚ, ਸਾਧੂਆਂ ਦੀ ਸੰਗਤ ਵਿੱਚ, ਨਾਮ ਸਿਮਰਨ ਅਤੇ ਪ੍ਰਭੂ ਦੀ ਸ਼ਰਨ ਵਿੱਚ ਪ੍ਰਾਪਤ ਹੁੰਦਾ ਹੈ। ਸਤਿਗੁਰੂਾਂ ਨੇ ਦਸ ਸਰੂਪ ਧਾਰਨ ਕਰਕੇ ਇਹ ਉਪਦੇਸ਼ ਬਖ਼ਸ਼ਿਆ।

## *ਜਿੰਨ੍ੀ ਚਾਖਿਆ ਪ੍ਰੇਮ ਰਸੁ; ਸੇ ਤ੍ਰਿਪਤਿ ਰਹੇ ਆਘਾਇ॥*

ਜਿੰਨ੍ੀ=ਜਿਨ੍ਹਾਂ ਨੇ ਪ੍ਰੇਮ ਦੇ ਰਸੁ=ਸੁਆਦ ਨੂੰ ਚਾਖਿਆ=ਮਾਣਿਆ ਹੈ, ਉਹ ਪੁਰਸ਼ ਸੰਸਾਰ ਦੇ ਪਦਾਰਥਾਂ ਵਲੋਂ ਤ੍ਰਿਪਤਿ ਹੋ ਗਏ ਹਨ ਭਾਵ ਸੰਤੁਸ਼ਟ ਹੋ ਗਏ ਹਨ ਅਤੇ ਪ੍ਰਲੋਕ ਪਦਾਰਥਾਂ ਦੇ ਵਲੋਂ ਵੀ ਰੱਜ ਗਏ ਹਨ। ਜੈਸਾ ਕਿ :

੧. **ਰਾਰਾ ਰਸੁ ਨਿਰਸ ਕਰਿ ਜਾਨਿਆ॥ ਹੋਇ ਨਿਰਸ ਸੁ ਰਸੁ ਪਹਿਚਾਨਿਆ॥**
**ਇਹ ਰਸ ਛਾਡੇ ਉਹ ਰਸੁ ਆਵਾ॥ ਉਹ ਰਸੁ ਪੀਆ ਇਹ ਰਸੁ ਨਹੀ ਭਾਵਾ॥**
[ਗਉੜੀ ਕਬੀਰ ਜੀ, ਅੰਗ ੩੪੨]

੨. **ਆਨ ਸਗਲ ਰਸ ਫੀਕੀ ਰੇ॥੧॥ਰਹਾਉ॥** [ਆਸਾ ਮਹਲਾ ੫, ਅੰਗ ੪੦੪]

ਪ੍ਰਸ਼ਨ : ਸਤਪੁਰਸ਼ਾਂ ਦੀ ਕੀ ਨਿਸ਼ਾਨੀ ਹੈ ?
ਉੱਤਰ :

## *ਆਪੁ ਤਿਆਗਿ ਬਿਨਤੀ ਕਰਹਿ; ਲੇਹੁ ਪ੍ਰਭੂ ਲੜਿ ਲਾਇ॥*

ਉਨ੍ਹਾਂ ਦੀ ਨਿਸ਼ਾਨੀ ਇਹ ਹੁੰਦੀ ਹੈ ਕਿ ਉਹ ਆਪੁ=ਆਪਾ ਭਾਵ ਹੰਕਾਰ ਨੂੰ ਤਿਆਗਿ=ਮੇਟ ਕੇ ਬੇਨਤੀਆਂ ਕਰਦੇ ਹਨ ਕਿ ਵਾਹਿਗੁਰੂ ਜੀ ਸਾਡੇ ਤਾਈਂ ਨਾਮ ਰੂਪ ਲੜਿ=ਪੱਲੇ **ਵਾ** ਉਪਦੇਸ਼ ਰੂਪ ਪੱਲੇ ਨਾਲ ਲਾਉਣਾ ਕਰੋ।

## *ਜੋ ਹਰਿ ਕੰਤਿ ਮਿਲਾਈਆ; ਸਿ ਵਿਛੁੜਿ ਕਤਹਿ ਨ ਜਾਇ॥*

ਜੋ ਜਗਿਆਸੂ ਰੂਪ ਇਸਤਰੀਆਂ ਹਰਿ=ਪ੍ਰਮੇਸ਼ਰ ਕੰਤਿ=ਪਤੀ ਨੇ ਆਪਣੇ ਸਰੂਪ ਨਾਲ ਮਿਲਾਈਆ=ਅਭੇਦ

ਕਰ ਲਈਆਂ ਹਨ ਫਿਰ ਉਹ ਵਿਛੜ ਕੇ ਕਦੇ ਵੀ ਜੂਨਾਂ ਦੇ ਵਿੱਚ ਨਹੀਂ ਜਾਂਦੀਆਂ। ਜਿਸ ਤਰ੍ਹਾਂ ਆਰੀਆ ਸਮਾਜ ਵਾਲੇ ਕਹਿੰਦੇ ਹਨ ਕਿ ਜੀਵ ਸਾਢੇ ਤਿੰਨ ਕਰੋੜ ਸਾਲ ਅਭੇਦ ਰਹਿ ਕੇ ਫਿਰ ਵੱਖਰਾ ਹੋ ਜਾਂਦਾ ਹੈ। ਪਰ ਐਸਾ ਨਹੀਂ ਕਿਉਂਕਿ ਬ੍ਰਹਮ ਗਿਆਨੀ ਦੇ ਪ੍ਰਾਨ ਕਿਸੇ ਦੇਸ਼ ਨੂੰ ਗਮਨ ਨਹੀਂ ਕਰਦੇ ਉਹਨਾਂ ਦੇ ਤਾਂ ਤੱਤਾਂ ਵਿੱਚ ਤੱਤ ਮਿਲ ਜਾਂਦੇ ਹਨ ਤੇ ਜੀਵਾਤਮਾ ਪ੍ਰਮਾਤਮਾ ਦਾ ਰੂਪ ਹੋ ਜਾਂਦੀ ਹੈ। ਜੈਸਾ ਕਿ :

੧. **ਜਿਉ ਜਲ ਮਹਿ ਜਲੁ ਆਇ ਖਟਾਨਾ॥**
**ਤਿਉ ਜੋਤੀ ਸੰਗਿ ਜੋਤਿ ਸਮਾਨਾ॥** [ਗਉੜੀ ਮਹਲਾ ੫, ਅੰਗ ੨੭੮]

੨. **ਪਵਨੈ ਮਹਿ ਪਵਨੁ ਸਮਾਇਆ॥ ਜੋਤੀ ਮਹਿ ਜੋਤਿ ਰਲਿ ਜਾਇਆ॥**
**ਮਾਟੀ ਮਾਟੀ ਹੋਈ ਏਕ॥** [ਰਾਮਕਲੀ ਮਹਲਾ ੫, ਅੰਗ ੮੮੫]

## *ਪ੍ਰਭ ਵਿਣੁ, ਦੂਜਾ ਕੋ ਨਹੀ; ਨਾਨਕ ਹਰਿ ਸਰਣਾਇ॥*

ਸਤਿਗੁਰੂ ਜੀ ਫ਼ੁਰਮਾਨ ਕਰਦੇ ਹਨ ਜੋ ਹਰਿ=ਵਾਹਿਗੁਰੂ ਦੀ ਸੁਰਣਾਇ=ਸਰਣ ਵਿੱਚ ਆਏ ਹਨ, ਉਨ੍ਹਾਂ ਨੂੰ ਪ੍ਰਭ=ਸਮਰਥ ਮਾਲਕ ਪ੍ਰਮੇਸ਼ਰ ਤੋਂ ਵਿਣੁ=ਬਿਨਾ ਦੂਜਾ=ਦੂਸਰਾ ਕੋਈ ਵੀ ਪ੍ਰਤੀਤ ਨਹੀਂ ਹੁੰਦਾ। ਜਿਸ ਤਰ੍ਹਾਂ ਸੁਨਿਆਰ ਦੀ ਦ੍ਰਿਸ਼ਟੀ ਵਿੱਚ ਸਾਰੇ ਭੂਖਣ, ਸੋਨਾ ਰੂਪ ਹੀ ਦਿੱਸਦੇ ਹਨ।

**ਸਾਖੀ ਸੋਨਾ ਵੇਚਣ ਵਾਲੇ ਪੁਜਾਰੀ ਦੀ—**ਇਕ ਮੰਦਿਰ ਦਾ ਪੁਜਾਰੀ ਸੀ। ਜਿਸ ਮੰਦਰ ਵਿੱਚ ਸੋਨੇ ਦੀਆਂ ਮੂਰਤੀਆਂ ਸਨ, ਉਨ੍ਹਾਂ ਸੋਨੇ ਦੀਆਂ ਮੂਰਤੀਆਂ ਨੂੰ ਪੁਜਾਰੀ ਚੋਰੀ ਕਰਕੇ ਜਦੋਂ ਸੁਨਿਆਰੇ ਦੀ ਦੁਕਾਨ 'ਤੇ ਲੈ ਕੇ ਗਿਆ ਤੇ ਮੁੱਲ ਕਰਾਇਆ ਤਾਂ ਸੀਤਾ ਦੀ ਮੂਰਤੀ ਛੋਟੀ ਹੋਣ ਕਰਕੇ ਮੁਲ ਥੋੜਾ ਪਿਆ ਤੇ ਗਨੇਸ਼ ਦੀ ਮੂਰਤੀ ਦਾ ਆਕਾਰ ਵੱਡਾ ਹੋਣ ਕਰਕੇ ਵੱਧ ਪਿਆ। ਪੁਜਾਰੀ ਸੁਨਿਆਰੇ ਨਾਲ ਲੜਨ ਲੱਗਾ ਕਿ ਸੀਤਾ ਮਾਤਾ ਦੀ ਮੂਰਤੀ ਦੇ ਘੱਟ ਤੇ ਗਣੇਸ਼ ਦੀ ਮੂਰਤੀ ਦੇ ਵੱਧ, ਗਣੇਸ਼ ਮਾਤਾ ਦੇ ਬਰਾਬਰ ਦਾ ਕਿਵੇਂ ਹੋ ਸਕਦਾ ਹੈ ? ਤਾਂ ਸੁਨਿਆਰਾ ਕਹਿਣ ਲੱਗਾ ਕਿ ਇਥੇ ਮਾਤਾ ਜਾਂ ਮਾਤਾ ਦੇ ਭਗਤਾਂ ਦੀ ਗੱਲ ਨਹੀਂ ਇਥੇ ਕੇਵਲ ਸੋਨਾ ਦੇਖਿਆ ਜਾਂਦਾ ਹੈ। ਦੇਵਤੇ ਤੇਰੀ ਦ੍ਰਿਸ਼ਟੀ ਵਿੱਚ ਹੋਣਗੇ ਮੇਰੀ ਦ੍ਰਿਸ਼ਟੀ ਵਿੱਚ ਤਾਂ ਕੇਵਲ ਸੋਨਾ ਹੈ। ਤੂੰ ਤਾਂ ਸੀਤਾ ਮਾਤਾ ਤੇ ਗਣੇਸ਼ ਦੀ ਗੱਲ ਕਰਦਾ ਹੈ ਪਰ ਮੇਰੀ ਦ੍ਰਿਸ਼ਟੀ ਵਿੱਚ ਤਾਂ ਇਨ੍ਹਾਂ ਦੋਹਾਂ ਵਿੱਚੋਂ ਚੂਹੇ ਦਾ ਮੁੱਲ ਜ਼ਿਆਦਾ ਹੈ ਇਸ ਲਈ ਤੇਰੀ ਸੀਤਾ ਦੀ ਮੂਰਤੀ ਦਾ ਮੁਲ ੨੦ ਰੁਪਏ ਗਣੇਸ਼ ਦਾ ੨੫ ਰੁਪਏ ਅਤੇ ਚੂਹੇ ਦਾ ੫੦ ਰੁਪਏ ਮੁਲ ਪਵੇਗਾ। ਸੋ ਇਸ ਤਰ੍ਹਾਂ ਸੁਨਿਆਰਾ ਕੇਵਲ ਸੋਨੇ ਨੂੰ ਹੀ ਦੇਖਦਾ ਹੈ ਇਸੇ ਤਰ੍ਹਾਂ ਬ੍ਰਹਮ ਬੇਤਾ ਜਿਧਰ ਵੀ ਦੇਖਦਾ ਹੈ, ਉਸਨੂੰ ਪ੍ਰਮਾਤਮਾ ਦਾ ਹੀ ਰੂਪ ਨਜ਼ਰ ਆਉਂਦਾ ਹੈ। ਜੈਸਾ ਕਿ :

੧. **ਜੋ ਦੀਸੈ ਸੋ ਤੇਰਾ ਰੂਪੁ॥ ਗੁਣ ਨਿਧਾਨ ਗੋਵਿੰਦ ਅਨੂਪ॥** [ਤਿਲੰਗ ਮਹਲਾ ੫, ਅੰਗ ੭੨੪]

੨. **ਜਹ ਜਹ ਦੇਖਾ ਤਹ ਜੋਤਿ ਤੁਮਾਰੀ ਤੇਰਾ ਰੂਪੁ ਕਿਨੇਹਾ॥** [ਸੋਰਠਿ ਮਹਲਾ ੧, ਅੰਗ ੫੯੬]

੩. **ਜਤ੍ਰ ਜਤ੍ਰ ਮਨੋ ਜਾਤੀ॥ ਤਤ੍ਰ ਤਤ੍ਰ ਬ੍ਰਹਮ ਦ੍ਰਿਸਟਾਤੀ॥**

## *ਅਸੁ, ਸੁਖੀ ਵਸੰਦੀਆ; ਜਿਨਾ ਮਇਆ ਹਰਿ ਰਾਇ ॥੮॥*

ਜਿਨ੍ਹਾਂ ਜਗਿਆਸੂ ਰੂਪ ਇਸਤਰੀਆਂ ਤੇ ਹਰਿ=ਵਾਹਿਗੁਰੂ ਰਾਇ=ਪ੍ਰਕਾਸ਼ ਰੂਪ ਦੀ ਮਇਆ=ਕਿਰਪਾ ਹੈ, ਉਹ ਪ੍ਰਤੱਖ ਅੱਸੂ ਦੇ ਮਹੀਨੇ, **ਵਾ** ਮਨੁੱਖਾ ਸਰੀਰ ਰੂਪੀ ਅੱਸੂ ਦੇ ਮਹੀਨੇ ਵਿੱਚ ਸੁੱਖ-ਆਨੰਦ ਨਾਲ ਵਸੰਦੀਆ=ਵੱਸ ਰਹੀਆਂ ਹਨ। ਸੋ ਇਹ ਅੱਸੂ ਦੇ ਮਹੀਨੇ ਦੁਆਰਾ ਸਤਿਗੁਰੂ ਜੀ ਨੇ ਪਾਵਨ ਉਪਦੇਸ਼ ਰੂਪ ਸਿਖਿਆ ਬਖ਼ਸ਼ਿਸ਼ ਕੀਤੀ ਹੈ। ਸਤਿਗੁਰਾਂ ਦੇ ਅੱਗੇ ਬੇਨਤੀ ਕਰੀਏ ਸਾਡੇ ਹਿਰਦੇ ਵਿੱਚ ਵੀ ਨਾਮ ਵੱਸ ਜਾਵੇ ਜਿਸ ਕਰਕੇ ਲੋਕ ਪ੍ਰਲੋਕ ਸੁਹੇਲੇ ਹੋ ਸਕਣ।

ਵਾਹਿਗੁਰੂ ਜੀ ਕਾ ਖ਼ਾਲਸਾ॥ ਵਾਹਿਗੁਰੂ ਜੀ ਕੀ ਫ਼ਤਹਿ॥

[ਆਦਿ ਅੰਗ ੧੩੫]

***ਕਤਿਕਿ ਕਰਮ ਕਮਾਵਣੇ ਦੋਸੁ ਨ ਕਾਹੂ ਜੋਗੁ ॥ ਪਰਮੇਸਰ ਤੇ ਭੁਲਿਆਂ ਵਿਆਪਨਿ ਸਭੇ ਰੋਗ ॥ ਵੇਮੁਖ ਹੋਏ ਰਾਮ ਤੇ ਲਗਨਿ ਜਨਮ ਵਿਜੋਗ ॥ ਖਿਨ ਮਹਿ ਕਉੜੇ ਹੋਇ ਗਏ ਜਿਤੜੇ ਮਾਇਆ ਭੋਗ ॥ ਵਿਚੁ ਨ ਕੋਈ ਕਰਿ ਸਕੈ ਕਿਸ ਥੈ ਰੋਵਹਿ ਰੋਜ ॥ ਕੀਤਾ ਕਿਛੂ ਨ ਹੋਵਈ ਲਿਖਿਆ ਧੁਰਿ ਸੰਜੋਗ ॥ ਵਡਭਾਗੀ ਮੇਰਾ ਪ੍ਰਭੁ ਮਿਲੈ ਤਾਂ ਉਤਰਹਿ ਸਭਿ ਬਿਓਗ ॥ ਨਾਨਕ ਕਉ ਪ੍ਰਭ ਰਾਖਿ ਲੇਹਿ ਮੇਰੇ ਸਾਹਿਬ ਬੰਦੀ ਮੋਚ ॥ ਕਤਿਕ ਹੋਵੈ ਸਾਧਸੰਗੁ ਬਿਨਸਹਿ ਸਭੇ ਸੋਚ ॥੯॥***

**ਕੱਤਕ—**ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਇਸ ਬਾਰਹਮਾਹਾ ਦੀ ਬਾਣੀ ਵਿੱਚ ਬ੍ਰਹਮ ਉਪਦੇਸ ਕੱਤਕ ਦੇ ਮਹੀਨੇ ਦੁਆਰਾ ਬਖ਼ਸ਼ਦੇ ਹਨ। ਬਾਰਾਂ ਮਹੀਨਿਆਂ ਵਿੱਚ ਕੱਤਕ ਅਤੇ ਪੋਹ ਦੇ ਦੋ ਮਹੀਨਿਆਂ ਨੂੰ ਬ੍ਾਹਮਣ ਦੇ ਭਰਮ ਜਾਲ ਨੇ ਆਪਣੇ ਕਾਬੂ ਕੀਤਾ ਹੋਇਆ ਸੀ। ਲੋਕਾਂ ਵਿੱਚ ਜਿਥੇ ਹੋਰ ਅਨੇਕ ਕਿਸਮ ਦੇ ਭਰਮ ਪਾਏ ਹੋਏ ਸਨ ਕਿ ਚੰਗੇ ਮਾੜੇ ਦਿਨ, ਚੰਗੀਆਂ ਮਾੜੀਆਂ ਥਿਤਾਂ, ਚੰਗੇ ਮਾੜੇ ਬਨਸਪਤੀ ਦੇ ਪੌਦੇ ਅਤੇ ਹੋਰ ਅਨੇਕਾਂ ਕਿਸਮ ਦੀਆਂ ਵਸਤੂਆਂ ਨੂੰ ਚੰਗੀਆਂ ਮਾੜੀਆਂ ਆਖਿਆ, ਉਥੇ ਕੱਤਕ ਅਤੇ ਪੋਹ ਇਨਾਂ ਦੋ ਮਹੀਨਿਆਂ ਨੂੰ ਵੀ ਮਾੜਾ ਮੰਨਿਆ ਗਿਆ। ਇਨ੍ਹਾਂ ਮਹੀਨਿਆਂ ਵਿੱਚ ਜੇ ਕਿਸੇ ਦੇ ਘਰੇ ਕੋਈ ਬੱਚਾ ਜਨਮ ਲੈਂਦਾ ਤਾਂ ਉਸਨੂੰ ਵੀ ਬਹੁਤ ਮਾੜਾ ਸਮਝਿਆ ਜਾਂਦਾ। ਇਸ ਭਰਮ ਵਿੱਚ ਲੋਕਾਂ ਨੇ ਕਦੇ ਵੀ ਇਹ ਵੀਚਾਰ ਨਹੀਂ ਕੀਤੀ ਕਿ ਜੰਮਣਾ ਮਰਨਾ ਕਿਸੇ ਦੇ ਆਪਣੇ ਵੱਸ ਨਹੀਂ। ਜੈਸਾ ਕਿ :

**ਜੋਰੁ ਨਾ ਜੀਵਣਿ ਮਰਣਿ ਨਹ ਜੋਰੁ ॥** [ਜਪੁਜੀ ਸਾਹਿਬ, ਅੰਗ ੭]

ਇਸ ਅਵਿਦਿਆ ਦੀ ਧੁੰਦ ਨੂੰ ਮੇਟਨ ਵਾਸਤੇ ਨਿਰਗੁਣ ਬ੍ਰਹਮ ਤੋਂ ਸਰਗੁਣ ਸਰੂਪ ਧਾਰਨ ਕਰਕੇ ਸੰਸਾਰ ਨੂੰ ਗਿਆਨ ਦਾ ਚਾਨਣਾ ਬਖ਼ਸ਼ਿਸ਼ ਕੀਤਾ। ਜੈਸਾ ਕਿ :

**੧. ਸਤਿਗੁਰੁ ਨਾਨਕੁ ਪ੍ਰਗਟਿਆ ਮਿਟੀ ਧੁੰਧੁ ਜਗਿ ਚਾਨਣ ਹੋਆ ॥**
[ਭਾਈ ਗੁਰਦਾਸ ਜੀ ਵਾਰ ੧, ਪਉੜੀ ੨੭]

**੨. ਆਪਿ ਨਰਾਇਣੁ ਕਲਾ ਧਾਰਿ ਜਗ ਮਹਿ ਪਰਵਰਿਯਉ ॥**
[ਸਵਈਏ ਮਹਲੇ ਤੀਜੇ ਕੇ, ਅੰਗ ੧੩੯੫]

ਸੋ ਗ਼ਰੀਬ ਨਿਵਾਜ ਸਤਿਗੁਰੂ ਜੀ ਨੇ ਜਿਥੇ ਉਨ੍ਹਾਂ ਲੋਕਾਂ ਨੂੰ ਗਲ ਲਾਇਆ, ਜਿਨ੍ਹਾਂ ਨੂੰ ਸ਼ੂਦਰ ਅਤੇ ਨੀਚ ਕਿਹਾ ਜਾਂਦਾ ਸੀ। ਜਿਥੇ ਮਨੁੱਖ ਜਾਤੀ 'ਤੇ ਉਪਕਾਰ ਕੀਤਾ, ਉੱਥੇ ਦਸਾਂ ਜਾਮਿਆਂ ਵਿੱਚੋਂ ਦੋ ਜਾਮੇ ਪਹਿਲਾਂ ਅਤੇ ਦਸਵਾਂ ਕ੍ਰਮਵਾਰ ਕੱਤਕ ਅਤੇ ਪੋਹ ਵਿੱਚ ਧਾਰਨ ਕਰਕੇ ਇਹਨਾਂ ਮਹੀਨਿਆਂ ਨੂੰ ਮਾਣ ਬਖ਼ਸ਼ਿਆ ਕਿਉਂਕਿ ਇਹ ਉਸ ਪ੍ਰੇਮਸ਼ਰ ਦਾ ਧਰਮ ਹੈ। ਜੈਸਾ ਕਿ :

**ਨੀਚਹ ਊਚ ਕਰੈ ਮੇਰਾ ਗੋਬਿੰਦੁ ॥** [ਮਾਰੂ ਰਵਿਦਾਸ ਜੀ, ਅੰਗ ੧੧੦੬]

ਕੱਤਕ ਦੇ ਮਹੀਨੇ ਹਾੜ੍ਹੀ ਦੀ ਫ਼ਸਲ ਬੀਜੀ ਜਾਂਦੀ ਹੈ। ਜਿਸ ਜਿਮੀਂਦਾਰ ਨੇ ਆਪਣੇ ਖੇਤ ਨੂੰ ਚੰਗੀ ਤਰ੍ਹਾਂ ਸਵਾਰਿਆ ਹੋਵੇ। ਪਾਣੀ ਦੇ ਕੇ ਠੰਢਾ ਕਰਕੇ ਰੱਖਿਆ ਹੋਵੇ। ਬਾਥੂ, ਅੱਕ, ਖੱਬਲ ਚੰਗੀ ਤਰ੍ਹਾਂ ਪੁੱਟਿਆ ਜਾਵੇ ਅਤੇ ਵੇਲੇ ਸਿਰ ਬੀਜਿਆ ਜਾਵੇ। ਰਾਖੀ ਵੀ ਰੱਖੀ ਜਾਵੇ। ਜੇ ਉਜੜਨ ਤੋਂ ਬਚ ਕੇ ਚੰਗੀ ਤਰ੍ਹਾਂ ਪੱਕ ਜਾਵੇ ਤਾਂ ਉਹ ਖੇਤੀ ਹਜ਼ਾਰ ਗੁਣਾਂ ਹੋ ਕੇ ਫਲਦੀ ਹੈ। ਘਰ ਦਾ ਸਾਰਾ ਦਲਿਦਰ ਚੁੱਕਿਆ ਜਾਂਦਾ ਹੈ। ਸਰਕਾਰੀ ਮਾਮਲਾ ਵੀ ਭਰਿਆ ਜਾਂਦਾ ਹੈ। ਸਭ ਤਰ੍ਹਾਂ ਕਰਕੇ ਤੋਟ ਤੋਂ ਰਹਿਤ ਹੋ ਜਾਈਦਾ ਹੈ। ਇਸੇ ਤਰ੍ਹਾਂ ਦੇਹ ਰੂਪ, **ਵਾ:** ਹਿਰਦੇ ਰੂਪ ਖੇਤ ਹੈ, ਜਿਸ ਦੇ ਵਿੱਚ ਨਾਮ ਦਾ ਬੀਜ ਬੀਜਣਾ ਹੈ। ਪਰ ਇਸ ਦੇਹ ਰੂਪ ਖੇਤ ਵਿੱਚ ਵਾਸ਼ਨਾ ਰੂਪ ਬਰੂ ਇਕ

ਪ੍ਰਕਾਰ ਦਾ ਘਾਹ ਹੈ। ਬਰੂ ਬਾਰੇ ਕਿਹਾ ਜਾਂਦਾ ਹੈ ਕਿ ਜੇ ਇਸਨੂੰ ਪੁੱਟ ਕੇ ਝਾੜੀਆਂ ਤੇ ਵੀ ਟੰਗ ਦੇਈਏ ਤਾਂ ਵੀ ਜਦੋਂ ਇਸ ਦੀ ਰੁੱਤ ਆਉਂਦੀ ਹੈ ਤਾਂ ਫਿਰ ਮੀਂਹ ਪੈ ਕੇ ਹਰਾ ਹੋ ਜਾਂਦਾ ਹੈ। ਇਸੇ ਤਰ੍ਹਾਂ ਜੋ ਵਾਸ਼ਨਾ ਰੂਪ ਬਰੂ ਹੈ। ਇਸ ਬਰੂ ਨੂੰ ਬਿਬੇਕ ਰੂਪ ਖੁਰਪਾ ਲੈ ਕੇ ਹਿਰਦੇ ਵਿੱਚੋਂ ਪੁੱਟਣਾ ਹੈ। ਇਹ ਵਾਸ਼ਨਾ ਰੂਪ ਬਰੂ ਜਨਮਾਂ ਜਨਮਾਂਤਰਾਂ ਤੋਂ ਆਪਣੀਆਂ ਜੜ੍ਹਾਂ ਲਾਈ ਬੈਠਾ ਹੈ। ਜੇ ਇਸਨੂੰ ਪੁੱਟ ਦਈਏ ਤਾਂ ਫਿਰ ਵੀ ਕੋਈ ਪਤਾ ਨਹੀਂ ਕਿ ਕਦੋਂ ਜੜ੍ਹਾਂ ਲਾ ਲਵੇ। ਲੋਕਾਂ ਤੋਂ ਵਡਿਆਈ ਕਰਾਉਣੀ ਧਨੀ ਬਣਨ ਦੀ ਇੱਛਾ, ਤੇ ਚੰਗਾ ਸਨਮਾਨ ਹੋਣ ਦੀ ਇੱਛਾ ਹੋਣੀ। ਇਸ ਸਥੂਲ ਵਾਸ਼ਨਾ ਰੂਪ ਬਰੂ ਨੂੰ ਜਿਸ ਨੇ ਪੁੱਟ ਕੇ ਸੁੱਟਿਆ ਹੈ, ਭਾਵ ਇਨ੍ਹਾਂ ਦਾ ਤਿਆਗ ਕਰ ਦਿੱਤਾ ਹੈ। ਇਨ੍ਹਾਂ ਦਾ ਤਿਆਗ ਕਰਕੇ ਕਹੇ ਕਿ ਮੈਂ ਵਾਸ਼ਨਾ ਤਿਆਗੀਆਂ ਹਨ ਤਾਂ ਇਹ ਦੁਬਾਰਾ ਵਾਸ਼ਨਾ ਰੂਪ ਬਰੂ ਨੂੰ ਹਰਾ ਕਰਨ ਦੇ ਤੁਲ ਹੈ। **ਵਾ:** ਸੂਖਮ ਵਾਸ਼ਨਾ, ਕਿ ਵੇਦਾਂ ਸ਼ਾਂਸਤਰਾਂ ਨੂੰ ਪੜ੍ਹ ਕੇ ਵਾਸ਼ਨਾ ਦਾ ਤਿਆਗ ਕਰ ਦੇਣਾ ਤੇ ਫਿਰ ਛਿਲੇ ਕਢਣੇ ਕਿ ਲੋਕਾਂ ਨੂੰ ਆਪਣੇ ਵੱਸ ਕਰੀਏ ਇਹ ਜੋ ਸੂਖ਼ਮ ਵਾਸ਼ਨਾ ਫੁਰੀ ਹੈ ਇਹ ਬਰੂ ਨੂੰ ਹਰਾ ਕਰਨਾ ਹੈ। ਸੋ ਬੇਨਤੀਆਂ ਕਰਕੇ ਇਸ ਬਰੂ ਦਾ ਨਾਸ ਕਰੀਏ। ਜੋ ਕਾਮ ਕ੍ਰੋਧ ਰੂਪ ਝਾੜੀਆਂ ਹਨ, ਇਨ੍ਹਾਂ ਨੂੰ ਧੀਰਜ ਰੂਪ ਕਹੀ ਨਾਲ ਪੁੱਟਿਆ ਜਾਵੇ ਜੋ ਸੰਸਾਰ ਦੇ ਪਦਾਰਥਾਂ ਨੂੰ ਮਿਥਿਆਂ ਸਮਝਣਾ ਹੈ ਇਹ ਰੂੜੀ ਮਸਾਲਾ ਹੈ। ਸਤ ਸੰਤੋਖ ਦੇ ਬਲਦ ਲੈ ਕੇ ਵਿਚਾਰ ਰੂਪ ਹਲ ਨਾਲ ਵਾਹੁਣਾ ਕਰੇ ਤੇ ਫਿਰ ਨਾਮ ਦਾ ਬੀਜ ਬੀਜੇ। ਸਤਸੰਗਤਿ ਰੂਪ ਖੂਹ ਵਿੱਚ ਜਪ ਤਪ ਦੇ ਸਾਧਨਾਂ ਨਾਲ ਪ੍ਰੇਮ ਦਾ ਪਾਣੀ ਕੱਢਕੇ ਇਸ ਖੇਤੀ ਨੂੰ ਸਿੰਚਣਾ ਕਰੇ। ਫਿਰ ਸੰਤੋਖ ਦਾ ਸੁਹਾਗਾ ਫੇਰਨਾ ਕਰੀਏ। ਗਰੀਬੀ ਵੇਸ ਰੱਖਣ ਰੂਪ ਰਾਖਾ ਬਿਠਾਉਣਾ ਹੈ। ਵਿਕਾਰਾਂ ਰੂਪ ਪੰਛੀ ਉਡਾਉਣੇ ਹਨ (ਗ਼ਰੀਬੀ ਵੇਸ ਤੇ ਲੱਗਣ ਵਾਲੀ ਭਾਈ ਗੜ੍ਹੀਆ ਜੀ ਦੀ ਸਾਖੀ ਦੇਖੋ, ਮੁਖਵਾਕ ਨੰ: ੪੫] ਫਿਰ ਉਹ ਖੇਤੀ ਬਹੁਤ ਉਗਦੀ ਹੈ। ਇਸ ਖੇਤੀ ਨੂੰ ਫਿਰ ਰਾਗ ਦ੍ਵੈਖ ਰੂਪ ਚੂਹਿਆਂ ਤੋਂ ਬਚਾਉਣਾ ਹੈ। ਹੰਕਾਰ ਰੂਪ ਕੁੰਗੀ ਨਹੀਂ ਲੱਗਣ ਦੇਣੀ। (ਪੱਤੇ ਇਕਠੇ ਹੋਣ ਦੇ ਰੋਗਾਂ ਨੂੰ ਕੁੰਗੀ ਲਗਣੀ ਕਹਿੰਦੇ ਹਨ) ਜੋ ਹਿਰਦੇ ਵਿੱਚ ਵਾਹਿਗੁਰੂ ਮੰਤਰ ਦੇ ਅੱਖਰ ਹਨ ਇਹ ਬਿਰਛਾਂ ਦੀ ਨਿਆਈਂ ਹਨ। ਜੈਸਾ ਕਿ :

**ਅਖਰ ਬਿਰਖ ਬਾਗ ਭੁਇ ਚੋਖੀ ਸਿੰਚਿਤ ਭਾਉ ਕਰੇਹੀ॥** [ਆਸਾ ਮਹਲਾ ੧, ਅੰਗ ੩੫੪]

ਇਹ ਜੋ ਖੇਤੀ ਹੈ ਇਸ ਨੂੰ ਸਤ ਸੰਤੋਖ, **ਵਾ:** ਨਿਸ਼ਕਾਮ ਸੇਵਾ ਰੂਪ ਪੱਤੇ ਹਨ। ਕਰਣਾ ਮੈਤ੍ਰੀ ਮੁਦਤਾ, ਅਪੇਖਿਆ, ਰੂਪ ਟਾਹਣੀਆਂ ਹਨ। ਫਿਰ ਇਸ ਨਾਮ ਰੂਪ ਖੇਤੀ ਨੂੰ ਗਿਆਨ ਰੂਪ ਫਲ ਲੱਗੇਗਾ, ਜਿਸ ਵਿੱਚ ਬ੍ਰਹਮਾਨੰਦ ਰੂਪ ਰਸ ਪਵੇਗਾ ਫਿਰ ਸਾਰਾ ਹੀ ਪਾਪਾਂ ਰੂਪ ਕਰਜਾ ਉਤਰ ਜਾਵੇਗਾ ਤੇ ਨਾਮ ਰੂਪ ਧਨ ਕਰਕੇ ਧਨਵਾਨ ਹੋ ਜਾਵਾਂਗੇ। ਸੋ ਜਿਸ ਪ੍ਰਕਾਰ ਲੋਕ ਕੱਤਕ ਦੇ ਮਹੀਨੇ ਹਾੜ੍ਹੀ ਦੀ ਫ਼ਸਲ ਬੀਜਦੇ ਹਨ ਇਸੇ ਤਰ੍ਹਾਂ ਆਪਾਂ ਵੀ ਮਨੁੱਖਾ ਸਰੀਰ ਰੂਪ ਕੱਤਕ ਦੇ ਮਹੀਨੇ ਵਿੱਚ ਉਪਰੋਕਤ ਖੇਤੀ ਬੀਜਣਾ ਕਰੀਏ।

ਕੱਤਕ ਸਰਦ ਰੁੱਤ ਦਾ ਦੂਸਰਾ ਮਹੀਨਾ ਹੈ, ਇਸ ਰੁੱਤ ਦਾ ਪਹਿਲਾ ਮਹੀਨਾ ਅੱਸੂ ਹੈ। ਜੈਸਾ ਕਿ :

**ਰੁਤਿ ਸਰਦ ਅਡੰਬਰੋ ਅਸੂ ਕਤਕੇ ਹਰਿ ਪਿਆਸ ਜੀਉ॥** [ਰਾਮਕਲੀ ਮਹਲਾ ੫, ਅੰਗ ੯੨੮]

## *ਕਤਿਕਿ, ਕਰਮ ਕਮਾਵਣੇ; ਦੋਸੁ ਨ ਕਾਹੂ ਜੋਗੁ ॥*

ਕੱਤਕ ਦੇ ਮਹੀਨੇ ਦੁਆਰਾ ਉਪਦੇਸ਼ ਬਖ਼ਸ਼ਦੇ ਹਨ ਕਿ ਜੋ ਵੀ ਚੰਗੇ ਜਾਂ ਮੰਦੇ ਕਰਮ ਕਮਾਵਣੇ=ਕਰਨੇ ਹਨ, ਉਸੇ ਅਨੁਸਾਰ ਹੀ ਮੰਦੇ ਕਰਮਾਂ ਦਾ ਫਲ ਦੁੱਖ ਅਤੇ ਚੰਗੇ ਕਰਮਾਂ ਦਾ ਫਲ ਸੁੱਖ ਪ੍ਰਾਪਤ ਹੁੰਦਾ ਹੈ। ਜੀਵ ਨੂੰ ਸਿਖਿਆ ਦਿੱਤੀ ਹੈ ਕਿ ਮੰਦੇ ਕਰਮ ਕਰਨ ਤੋਂ ਜੋ ਤੈਨੂੰ ਦੁੱਖ ਪ੍ਰਾਪਤ ਹੋ ਰਿਹਾ ਹੈ, ਇਸ ਦੁੱਖ ਦਾ ਦੋਸ਼ ਦੂਜੇ ਦੇ ਸਿਰ ਮੜ੍ਹਦਾ ਹੈਂ। ਕਾਹੂ=ਕਿਸੇ ਨੂੰ ਦੋਸ ਦੇਣਾ ਜੋਗੁ=ਉੱਚਿਤ, ਜਾਇਜ ਨਹੀਂ ਹੈ। ਜੈਸਾ ਕਿ :

੧. **ਦਦੈ ਦੋਸੁ ਨ ਦੇਊ ਕਿਸੈ ਦੋਸੁ ਕਰੰਮਾ ਆਪਣਿਆ॥**
**ਜੋ ਮੈ ਕੀਆ ਸੋ ਮੈ ਪਾਇਆ ਦੋਸੁ ਨ ਦੀਜੈ ਅਵਰ ਜਨਾ॥** [ਆਸਾ ਮਹਲਾ ੧, ਅੰਗ ੪੩੩]

੨. **ਦੋਸੁ ਨ ਦੀਜੈ ਕਾਹੂ ਲੋਗ॥ ਜੋ ਕਮਾਵਨੁ ਸੋਈ ਭੋਗ॥** [ਰਾਮਕਲੀ ਮਹਲਾ ੫, ਅੰਗ ੮੮੮]

ਜਦੋਂ ਜੀਵ ਪਦਾਰਥਾਂ ਦੇ ਸੁਆਦ ਵਿੱਚ ਲੱਗ ਕੇ ਅਤੇ ਅਹੰਕਾਰ ਵਿੱਚ ਆ ਕੇ ਮੰਦ ਕਰਮ ਕਰ ਬੈਠਦਾ ਹੈ ਤਾਂ ਜਦੋਂ ਉਸ ਦਾ ਫਲ ਦੁੱਖ ਰੂਪ ਹੋ ਕੇ ਪ੍ਰਾਪਤ ਹੁੰਦਾ ਹੈ ਤਾਂ ਸੰਸਾਰ ਦੀ ਰਚਨਾ ਕਰਨ ਵਾਲੇ ਵਾਹਿਗੁਰੂ ਨੂੰ ਦੋਸ਼ ਦਿੰਦਾ ਹੈ ਪਰ ਉਸ ਪ੍ਰਮੇਸ਼ਰ ਨੂੰ ਦੋਸ਼ ਦੇਣਾ ਯੋਗ ਨਹੀਂ। ਜੈਸਾ ਕਿ :

**ਸਾਦਿ ਮੋਹਿ ਲਾਦੀ ਅਹੰਕਾਰੇ ॥ ਦੋਸੁ ਨਾਹੀ ਪ੍ਰਭ ਕਰਣੈਹਾਰੇ ॥** [ਆਸਾ ਮਹਲਾ ੫, ਅੰਗ ੩੮੯]

ਗੁਰਬਾਣੀ ਦੇ ਇਸ ਸਿਧਾਂਤ ਦੇ ਨਾਲ ਮਿਲਦੀ ਇੱਕ ਪੁਰਾਤਨ ਸਮੇਂ ਦੀ ਸਾਖੀ ਹੈ :

**ਸਾਖੀ ਦਿਬਿਓ ਦਾਸ ਦੀ**—ਇਕ ਦਿਬਿਓ ਦਾਸ ਨਾਮ ਕਰਕੇ ਬ੍ਰਾਹਮਣ ਹੋਇਆ ਹੈ ਜੋ ਵਿਦਵਤਾ ਭਰਪੂਰ, ਚੰਗੇ ਆਚਰਣ ਵਾਲਾ ਸੀ। ਇਸ ਖਟ ਕਰਮੀ ਬ੍ਰਾਹਮਣ ਦੇ ਪ੍ਰਭਾਵ ਨੂੰ ਲੋਕੀ ਕਬੂਲਦੇ ਸਨ। ਪਰਿਵਾਰ ਵਿੱਚ ਵੀ ਇਸ ਦੇ ਜੀਵਨ ਦਾ ਭੈਅ ਸੀ। ਇਸ ਦੇ ਘਰ ਇੱਕ ਲੜਕੀ ਪੈਦਾ ਹੋਈ। ਪੈਦਾ ਹੋਣ ਵਾਲੇ ਹਰ ਬੱਚੇ ਦੇ ਆਪਣੇ ਸੰਸਕਾਰ ਹੋਇਆ ਕਰਦੇ ਹਨ, ਜੋ ਦੋ ਤਰ੍ਹਾਂ ਦੇ ਹੁੰਦੇ ਹਨ। ਇੱਕ ਉਹ ਸੰਸਕਾਰ ਹਨ, ਜਿਨ੍ਹਾਂ ਦਾ ਰੂਪ ਕੱਚਾ ਮੰਨਿਆ ਹੈ। ਦੂਜੇ ਉਹ ਸੰਸਕਾਰ ਹਨ ਜੋ ਦ੍ਰਿੜ੍ਹ ਭਾਵ ਪੱਕੇ ਸੰਸਕਾਰ ਕਹੇ ਜਾਂਦੇ ਹਨ। ਜੀਵ ਦਾ ਜਨਮਾਂ ਜਨਮਾਂਤਰਾਂ ਦਾ ਇਕੱਠਾ ਕੀਤਾ ਸੰਸਕਾਰਾਂ ਦਾ ਧਨ ਹੈ। ਦ੍ਰਿੜ੍ਹ ਸੰਸਕਾਰ ਪਿਛਲੇ ਜਨਮਾਂ ਦੇ ਭਾਵੇਂ ਚੰਗੇ ਹੋਣ ਭਾਵੇਂ ਮੰਦੇ ਪਰ ਇਹ ਬਦਲਿਆ ਨਹੀਂ ਕਰਦੇ। ਜਿਵੇਂ ਹਰ ਇੱਕ ਚੀਜ਼ ਦੇ ਪੈਦਾ ਹੋਣ ਵਿੱਚ ਵੱਖਰਾ-ਵੱਖਰਾ ਨਿਯਮ ਹੈ ਤੇ ਉਸ ਨਿਯਮ ਅਧੀਨ ਹੀ ਹਰ ਇੱਕ ਚੀਜ਼ ਪੈਦਾ ਹੁੰਦੀ ਹੈ। ਇਸੇ ਤਰ੍ਹਾਂ ਸੰਸਕਾਰ ਪੈਦਾ ਹੋਣ ਦੀ ਇਹ ਰੀਤ ਹੈ ਕਿ ਕਿਸੇ ਵੀ ਕਰਮ ਨੂੰ ਬਾਰ-ਬਾਰ ਕਰਨ ਨਾਲ ਸੁਭਾਅ ਬਣਦਾ ਹੈ। ਪਹਿਲਾਂ ਇਹ ਸੁਭਾਅ ਕੱਚੇ ਰੂਪ ਵਿੱਚ ਹੁੰਦਾ ਹੈ। ਉਦੋਂ ਉਸਨੂੰ ਕੱਚੇ ਸੰਸਕਾਰ ਕਿਹਾ ਜਾਂਦਾ ਹੈ। ਜਦੋਂ ਉਹ ਸੁਭਾਅ ਪੱਕ ਜਾਵੇ ਤਾਂ ਉਸਦੇ ਸੰਸਕਾਰ ਇਤਨੇ ਦ੍ਰਿੜ੍ਹ ਹੋ ਜਾਂਦੇ ਹਨ ਕਿ ਜਨਮ ਬਦਲਣ ਤੇ ਵੀ ਨਹੀਂ ਬਦਲਦੇ। ਗਿਆਨ ਦੀ ਸੂਖਮ ਅੰਸ਼ ਦਾ ਨਾਮ ਸੰਸਕਾਰ ਹੈ। ਇਹ ਸੰਸਕਾਰ ਇੱਕ ਜਨਮ ਤੋਂ ਦੂਸਰੇ, ਦੂਸਰੇ ਤੋਂ ਅਨੇਕਾਂ ਜਨਮਾਂ ਤਕ ਅਸਰ ਕਰਦੇ ਹਨ, ਇਸ ਲਈ ਜਦ ਜੀਵ ਜਨਮ ਲੈਂਦਾ ਹੈ, ਕੁਝ ਸੰਸਕਾਰ ਉਸ ਦੇ ਆਪਣੇ ਹੁੰਦੇ ਹਨ, ਕੁਝ ਮਾਤਾ ਦੇ ਪੇਟ ਵਿੱਚ ਕੁਝ ਪਿਤਾ ਦੇ ਆਂਗਣ (ਵਿਹੜੇ) ਵਿੱਚ, ਕੁਝ ਅਧਿਆਪਕਾਂ ਕੋਲੋਂ ਨਵੇਂ ਸੰਸਕਾਰ ਬਣਦੇ ਹਨ। ਸੋ ਇਸ ਬ੍ਰਾਹਮਣ ਦਿਬਿਓ ਦਾਸ ਨੇ ਯਤਨ ਕੀਤਾ ਕਿ ਮੈਂ ਆਪਣੀ ਲੜਕੀ ਨੂੰ ਧਾਰਮਿਕ ਸੰਸਕਾਰ ਦਿਆਂ ਜਿਸ ਕਰਕੇ ਮੇਰੀ ਬੇਟੀ ਧਰਮ ਵਿੱਚ ਪ੍ਰਪੱਕ ਹੋ ਕੇ ਲੋਕਾਂ ਲਈ ਇੱਕ ਮਿਸਾਲ ਬਣ ਜਾਏ ਕਿਉਂਕਿ ਨੇਕ ਸੰਤਾਨ ਦਾ ਜਸ ਮਾਤਾ ਪਿਤਾ ਨੂੰ ਜਾਇਆ ਕਰਦਾ ਹੈ ਅਤੇ ਭੈੜੀ ਸੰਤਾਨ ਦਾ ਅਪਜਸ ਵੀ ਮਾਤਾ ਪਿਤਾ ਨੂੰ ਹੀ ਜਾਂਦਾ ਹੈ। ਇਸ ਲਈ ਚੰਗੇ ਮਾਤਾ ਪਿਤਾ ਆਪਣੀ ਸੰਤਾਨ ਨੂੰ ਵੀ ਚੰਗੀ ਬਣਾਉਣ ਦੇ ਯਤਨਾਂ ਵਿੱਚ ਰਹਿੰਦੇ ਹਨ, ਇਸ ਬ੍ਰਾਹਮਣ ਨੇ ਭੀ ਇਹ ਯਤਨ ਆਰੰਭਿਆ ਤਾਂ ਪਿਛਲੇ ਜਨਮਾਂ ਦੇ ਭੇੜੈ ਦ੍ਰਿੜ੍ਹ ਸੰਸਕਾਰਾਂ ਦੇ ਕਾਰਨ ਇਹ ਲੜਕੀ ਉਪਰੋਂ-ਉਪਰੋਂ ਧਰਮੀ ਹੋਣ ਦਾ ਵਿਖਾਵਾ ਕਰਦੀ ਰਹੀ ਕਿ ਮੇਰਾ ਪਿਤਾ ਨਰਾਜ਼ ਨਾ ਹੋਵੇ, ਸਰੀਰ ਦੇ ਜੁਆਨ ਹੋਣ ਨਾਲ ਇਸ ਦੀਆਂ ਭੈੜੀਆਂ ਵਾਸ਼ਨਾਂ ਵੀ ਜੁਆਨ ਹੋ ਗਈਆਂ। ਇਸ ਦੀਆਂ ਹਰਕਤਾਂ ਨੂੰ ਵੇਖ ਕੇ ਇਸ ਦੇ ਪਿਤਾ ਨੇ ਇਸ ਦੀ ਸ਼ਾਦੀ ਕਰਨ ਦਾ ਵਿਚਾਰ ਮਨ ਵਿੱਚ ਲਿਆ ਕੇ ਇੱਕ ਘਰ ਵਿੱਚ ਇਸ ਦਾ ਰਿਸ਼ਤਾ ਪੱਕਾ ਕਰ ਦਿੱਤਾ। ਜਦੋਂ ਸ਼ਾਦੀ ਦਾ ਸਮਾਂ ਆਇਆ ਤਾਂ ਫੇਰਿਆਂ ਦੇ ਸਮੇਂ ਹੀ ਉਸਦਾ ਪਤੀ ਮ੍ਰਿਤੂ ਨੂੰ ਪ੍ਰਾਪਤ ਹੋ ਗਿਆ। ਫਿਰ ਹੋਰ ਜਗ੍ਹਾ ਰਿਸ਼ਤਾ ਕੀਤਾ ਤਾਂ ਉਹ ਵੀ ਫੇਰਿਆਂ ਦੇ ਸਮੇਂ ਹੀ ਮਰ ਗਿਆ। ਇਸ ਤਰ੍ਹਾਂ ਇਸਦੇ ਇੱਕੀ ਪਤੀ ਫੇਰਿਆਂ ਦੇ ਸਮੇਂ ਹੀ ਮ੍ਰਿਤੂ ਨੂੰ ਪ੍ਰਾਪਤ ਹੋਏ। ਤਾਂ ਵਿਦਵਾਨ ਬ੍ਰਾਹਮਣ ਨੇ ਸੋਚਿਆ ਕਿ ਇਸਦਾ ਕੋਈ ਪੂਰਬਲਾ ਪਾਪ ਹੀ ਐਸਾ ਕੀਤਾ ਹੋਇਆ ਹੈ, ਜਿਸ ਕਰਕੇ ਹੁਣ ਇਸਨੂੰ ਘਰ ਰੱਖਣਾ ਯੋਗ ਨਹੀਂ। ਸੋ ਬ੍ਰਾਹਮਣ ਨੇ ਇਹ ਲੜਕੀ ਜੰਗਲ ਵਿੱਚ ਛੱਡ ਦਿੱਤੀ ਕਿ ਤੂੰ ਪ੍ਰਭੂ ਦਾ ਨਾਮ ਜਪ ਤਾਂ ਕਿ ਤੇਰੇ ਪਾਪਾਂ ਦੀ ਨਵਿਰਤੀ ਹੋ ਸਕੇ। ਜਦੋਂ ਪਿਤਾ ਨੇ ਇਸ ਨੂੰ ਜੰਗਲ ਵਿੱਚ ਭੇਜ ਦਿੱਤਾ ਤਾਂ ਇਹ ਨਾਮ ਜਪਣ ਦੀ ਥਾਂ ਤੇ ਆਪਣੇ ਪਿਤਾ ਨੂੰ ਅਤੇ ਪ੍ਰਮਾਤਮਾ ਨੂੰ ਬੁਰਾ-ਭਲਾ ਕਹਿਣ ਲੱਗੀ ਤੇ ਉੱਚੀ-ਉੱਚੀ ਰੋਣ ਲੱਗੀ। ਤਾਂ ਇਸ ਦੇ ਨੇੜੇ ਦਰਖਤ ਉੱਤੇ ਇੱਕ ਤੋਤਾ-ਤੋਤੀ ਦਾ ਜੋੜਾ ਬੈਠਾ ਸੀ। ਜਿਨ੍ਹਾਂ ਨੂੰ ਪਿਛਲੇ ਜਨਮਾਂ ਦੀ ਗਿਆਤ ਸੀ ਪਰ ਕਿਸੇ ਪਾਪ ਕਰਕੇ ਇਹ ਜਨਮ ਮਿਲਿਆ ਸੀ, ਇਸਨੂੰ ਰੋਂਦੀ ਵੇਖ ਕੇ ਉਹ ਕਹਿਣ ਲੱਗੇ

ਕਿ ਜੋ ਤੈਨੂੰ ਇਹ ਦੁੱਖ ਮਿਲਿਆ ਹੈ, ਉਸ ਵਿੱਚ ਪ੍ਰਮਾਤਮਾ ਜਾਂ ਤੇਰੇ ਪਿਤਾ ਦਾ ਕੋਈ ਕਸੂਰ ਨਹੀਂ, ਇਹ ਤੇਰੇ ਕਰਮਾਂ ਦਾ ਦੋਸ਼ ਹੈ। ਤਾਂ ਇਹ ਕਹਿਣ ਲੱਗੀ ਕਿ ਮੈਂ ਸਾਰੀ ਉਮਰ ਕੋਈ ਅਜਿਹਾ ਪਾਪ ਨਹੀਂ ਕੀਤਾ, ਜਿਸਦੀ ਮੈਨੂੰ ਇਤਨੀ ਵੱਡੀ ਸਜ਼ਾ ਮਿਲੇ। ਤਾਂ ਤੋਤੇ ਨੇ ਕਿਹਾ ਕਿ ਇਸ ਜਨਮ ਦੀ ਗੱਲ ਨਹੀਂ ਇਹ ਤੇਰੇ ਪਿਛਲੇ ਜਨਮ ਵਿੱਚ ਕੀਤੇ ਹੋਏ ਪਾਪ ਦਾ ਫਲ ਹੈ। ਤੋਤੇ ਨੇ ਸਾਰੀ ਪਿਛਲੇ ਜਨਮ ਦੀ ਵਾਰਤਾ ਉਸ ਲੜਕੀ ਨੂੰ ਸੁਣਾਈ—ਪਿਛਲੇ ਜਨਮ ਵਿੱਚ ਵੀ ਇਹ ਇੱਕ ਬ੍ਰਾਹਮਣ ਦੀ ਲੜਕੀ ਸੀ, ਜਦੋਂ ਇਹ ਜਵਾਨ ਹੋਈ ਤਾਂ ਇਸ ਦੇ ਪਿਤਾ ਨੇ ਇਸ ਦਾ ਵਿਆਹ ਕਰ ਦਿੱਤਾ ਪਰ ਜਦੋਂ ਇਸਦਾ ਪਿਤਾ ਮਰ ਗਿਆ ਤਾਂ ਇਹ ਬਿਭਚਾਰਨ ਬਣ ਗਈ ਤੇ ਪਤੀ ਦਾ ਨਿਰਾਦਰ ਕਰਕੇ ਉਸਨੂੰ ਘਰੋਂ ਕੱਢ ਦਿੱਤਾ ਤੇ ਫਿਰ ਹੋਰ ਇਸਤਰੀਆਂ ਨੂੰ ਬਿਭਚਾਰਨ ਬਣਾਉਣ ਦੇ ਭੈੜੇ ਕਰਮਾਂ ਵਿੱਚ ਲੱਗੀ ਰਹੀ। ਇਸ ਭੈੜੇ ਕਰਮ ਰੂਪ ਅਗਨੀ ਨੇ ਕਈਆਂ ਦੇ ਘਰ ਸਾੜ ਦਿੱਤੇ। ਕਈ ਸਤੀਆਂ ਨੂੰ ਆਪਣੇ ਪਤੀਆਂ ਨਾਲੋਂ ਵਿਛੋੜ ਦਿੱਤਾ ਇਸ ਦਾ ਪਤੀ ਜੋ ਘਰੋਂ ਕੱਢਿਆ ਸੀ, ਇੱਕ ਚੰਗੇ ਸੁਭਾਅ ਵਾਲਾ ਬ੍ਰਾਹਮਣ ਸੀ। ਇਸ 'ਤੇ ਤਰਸ ਕਰਕੇ ਇਸ ਨੂੰ ਭੈੜੇ ਕਰਮ ਤੋਂ ਰੋਕਣ ਲਈ ਘਰ ਪਰਤ ਆਇਆ ਕਿ ਤੂੰ ਜੋ ਭੈੜੇ ਕਰਮ ਕਰਦੀ ਹੈਂ, ਇਸਦਾ ਫਲ ਲੋਕ ਪ੍ਰਲੋਕ ਵਿੱਚ ਬਹੁਤ ਭੈੜਾ ਹੈ। ਮੈਂ ਆਪਣੇ ਪਤੀ-ਪਤਨੀ ਦੇ ਸੰਬੰਧ ਨੂੰ ਮੁੱਖ ਰੱਖਕੇ ਤੇਰੇ ਕੋਲ ਵਾਪਸ ਆਇਆ ਹਾਂ ਤੇਰਾ ਪਿਤਾ ਇੱਕ ਧਰਮੀ ਸਮਾਜ ਵਿੱਚ ਸਤਕਾਰਿਆ ਹੋਇਆ ਪੁਰਸ਼ ਸੀ। ਮੇਰਾ ਭੀ ਸਮਾਜ ਵਿੱਚ ਚੰਗਾ ਸਤਿਕਾਰ ਹੈ। ਕਿਉਂ ਦੋਨਾਂ ਖ਼ਾਨਦਾਨਾਂ ਦੀ ਇੱਜ਼ਤ ਮਿੱਟੀ ਵਿੱਚ ਮਿਲਾਉਣ ਲੱਗੀ ਹੈਂ। ਤੂੰ ਮਨ ਵਿੱਚ ਕਪਟ ਰੱਖ ਕੇ ਉਪਰੋਂ-ਉਪਰੋਂ ਪਤੀ ਨੂੰ ਭਰੋਸੇ ਵਿੱਚ ਲੈ ਲਿਆ ਤੇ ਐਸਾ ਧੋਖਾ ਕੀਤਾ ਕਿ ਰਾਤ ਨੂੰ ਖਾਣੇ ਵਿੱਚ ਜ਼ਹਿਰ ਮਿਲਾ ਕੇ ਪਤੀ ਨੂੰ ਮਾਰ ਦਿੱਤਾ। ਜਦੋਂ ਧਰਮਰਾਜੇ ਕੋਲ ਲੇਖਾ ਹੋਇਆ ਤਾਂ ਤੇਰੇ ਕਰਮਾਂ ਅਨੁਸਾਰ ਧਰਮਰਾਜ ਨੇ ਸਜ਼ਾ ਦੇ ਦਿੱਤੀ ਕਿ ਆਉਂਦੇ ਜਨਮ ਵਿੱਚ ਤੂੰ ਪਤੀ ਨੂੰ ਤਰਸਦੀ ਰਹੇਂਗੀ ਪਤੀ ਪ੍ਰਾਪਤ ਨਹੀਂ ਹੋਵੇਗਾ। ਸੋ ਆਉਂਦੇ ਜਨਮ ਵਿੱਚ ਬ੍ਰਾਹਮਣ ਦੀ ਪੁੱਤਰੀ ਬਣੀ। ਇਹ ਜੋ ਤੇਰੇ ਪਤੀ ਮਰੇ ਹਨ ਇਹ ਉਹੀ ਪੁਰਸ਼ ਹਨ ਜਿਨ੍ਹਾਂ ਨਾਲ ਤੂੰ ਪਤੀ ਨੂੰ ਤਿਆਗ ਕੇ ਵਿਸ਼ੇ-ਰਸ ਨੂੰ ਮਾਣਨਾ ਕੀਤਾ। ਪਿਛਲੇ ਕਰਮ ਅਨੁਸਾਰ ਹੀ ਉਨ੍ਹਾਂ ਦੀ ਉਮਰ ਇਤਨੀ ਲਿਖੀ ਸੀ ਕਿ ਉਹ ਸ਼ਾਦੀ ਸਮੇਂ ਮਰਦੇ ਰਹੇ ਤੂੰ ਵੀ ਆਪਣੇ ਕਰਮਾਂ ਦੀ ਸਜ਼ਾ ਪਾ ਰਹੀ ਹੈਂ, ਹੁਣ ਕਿਸੇ ਨੂੰ ਦੋਸ਼ ਦੇਣ ਤੇ ਵੀ ਤੈਨੂੰ ਪਤੀ ਪ੍ਰਾਪਤ ਨਹੀਂ ਹੋਵੇਗਾ ਤੇ ਪਤੀ ਤੋਂ ਬਿਨਾਂ ਇਸੇ ਤਰ੍ਹਾਂ ਹੀ ਰੋਂਦੀ ਰਹੇਂਗੀ। ਜੈਸਾ ਕਿ :

**ਬਾਲੀ ਰੋਵੈ ਨਾਹਿ ਭਤਾਰੁ ॥ ਨਾਨਕ ਦੁਖੀਆ ਸਭੁ ਸੰਸਾਰੁ ॥** [ਵਾਰ ਰਾਮਕਲੀ ਮਃ ੧, ਅੰਗ ੯੫੪]

ਸੋ ਅੰਤ੍ਰੀਵ ਭਾਵ ਵਿੱਚ ਕੱਤਕ ਦਾ ਮਹੀਨਾ ਮਨੁੱਖਾ ਸਰੀਰ ਹੈ ਇਸ ਵਿੱਚ ਕੋਈ ਜਿਹੋ ਜਿਹੇ ਕਰਮਾਂ ਰੂਪ ਸੂਤ ਨੂੰ ਕਤਿਕਿ=ਕੱਤਣਾ ਕਰਦਾ ਹੈ, ਭਾਵ ਜਿਹੋ ਜਿਹੇ ਕਰਮ ਕਮਾਉਂਦਾ ਹੈ, ਉਸੇ ਤਰ੍ਹਾਂ ਦਾ ਹੀ ਫਲ ਪ੍ਰਾਪਤ ਹੁੰਦਾ ਹੈ। ਧਰਮ ਸ਼ਾਸਤ੍ਰਾਂ ਦੇ ਕਥਨ ਅਨੁਸਾਰ ਮਨ, ਬਾਣੀ, ਸਰੀਰ ਦੁਆਰਾ ਕੀਤੀ ਹੋਈ ਕਿਰਿਆ ਦਾ ਨਾਮ ਕਰਮ ਹੈ। ਜੋ ਦੋ ਪ੍ਰਕਾਰ ਦਾ ਹੈ, ਇੱਕ ਵਿਹਿਤ ਅਤੇ ਦੂਜਾ ਅਵਿਹਿਤ, ਭਾਵ ਨਿਖਿਧ। ਜਿਸ ਕਰਮ ਨੂੰ ਕਰਨ ਦੀ ਗੁਰੂ, **ਵਾ** ਵੇਦ ਨੇ ਆਗਿਆ ਦਿੱਤੀ ਹੋਵੇ ਸੋ ਵਿਹਿਤ ਕਰਮ ਅਤੇ ਜਿਸ ਨੂੰ ਕਰਨ ਦੀ ਆਗਿਆ ਨਾਂ ਦਿੱਤੀ ਹੋਵੇ ਸੋ ਨਖਿਧ ਕਰਮ ਹੈ।

ਅੱਗੇ ਵਿਹਿਤ ਕਰਮ ਚਾਰ ਪ੍ਰਕਾਰ ਦਾ ਹੈ: ੧. ਨਿਤ ਕਰਮ—ਜੋ ਹਰ ਰੋਜ਼ ਸੁਤੇ ਸਿੱਧ ਹੀ ਕਰੀਦੇ ਹਨ, ਜਿਵੇਂ ਇਸ਼ਨਾਨ ਕਰਨਾ, ਨਿੱਤ ਨੇਮ ਕਰਨਾ ਆਦਿ। ੨. ਨਮਿਤ ਕਰਮ—ਜਿਸ ਦਾ ਸਦਾ ਵਿਧਾਨ ਨਾ ਹੋਵੇ ਤੇ ਕਿਸੇ ਖ਼ਾਸ ਸਮੇਂ ਖ਼ਾਸ ਕਾਰਨ ਨੂੰ ਲੈ ਕੇ ਕਰਮ ਕਰਨਾ ਜਿਸ ਤਰ੍ਹਾਂ ਯਗ, ਵਿਆਹ, ਆਦਿਕ। ੩. ਕਾਮਯ ਕਰਮ—ਜੋ ਕਿਸੇ ਖ਼ਾਸ ਕਾਮਨਾ ਨੂੰ ਮੁਖ ਰੱਖ ਕੇ ਕਰਮ ਕੀਤਾ ਜਾਵੇ। ਜਿਸ ਤਰ੍ਹਾਂ ਕਰੀਰੀ ਜਗ=ਮੀਂਹ ਪੁਆਉਣ ਦੀ ਇੱਛਾ ਨਾਲ ਰਾਜੇ ਪ੍ਰਜਾ ਪਾਸੋ ਕਰ=ਟੈਕਸ ਲੈ ਕੇ ਯੱਗ ਕਰਦੇ ਸਨ। ੪. ਪ੍ਰਾਸ਼ਚਿਤ ਕਰਮ—ਜੋ ਪਾਪ ਦੀ ਨਵਿਰਤੀ ਲਈ ਕੀਤਾ ਜਾਵੇ। ਅੱਗੇ ਪ੍ਰਾਸ਼ਚਿਤ ਵੀ ਦੋ ਕਿਸਮ ਦਾ ਹੈ, ਸਾਧਾਰਨ ਤੇ ਆਸਾਧਾਰਨ। (ੳ) ਸਾਧਾਰਨ—ਜੋ ਜਨਮਾਂ-ਜਨਮਾਂਤਰਾਂ ਦੇ ਕੀਤੇ ਹੋਏ ਸਾਰੇ ਪਾਪਾਂ ਦੀ ਨਵਿਰਤੀ ਲਈ ਕਰਮ ਕੀਤਾ ਜਾਵੇ ਸੋ ਸਾਧਾਰਨ ਪ੍ਰਾਸ਼ਚਿਤ

ਕਰਮ ਹੈ। ਜਿਸ ਤਰ੍ਹਾਂ, ਪ੍ਰਮੇਸ਼ਰ ਦਾ ਨਾਮ ਜਪਣਾ, ਸੇਵਾ ਕਰਨੀ, ਤੀਰਥ ਇਸ਼ਨਾਨ ਕਰਨਾ ਆਦਿ (ਅ) ਆਸਾਧਾਰਣ ਜੋ ਕਿਸੇ ਵਿਸ਼ੇਸ਼ ਪਾਪ ਦੀ ਨਵਿਰਤੀ ਲਈ ਕੀਤਾ ਜਾਵੇ ਸੋ ਆਸਾਧਾਰਨ ਪ੍ਰਾਸ਼ਚਿਤ ਹੈ, ਜਿਸ ਤਰ੍ਹਾਂ ਬੱਜਰ ਕੁਰਹਿਤ ਹੋਣ ਤੋਂ ਪੰਜਾ ਪਿਆਰਿਆਂ ਵਲੋਂ ਲਾਈ ਗਈ ਸੇਵਾ ਆਦਿ। ੫. ਨਖਿਧ ਕਰਮ—ਭੈੜੇ ਕਰਮ ਬ੍ਰਹਮ ਹਤਿਆ ਭਾਵ ਬ੍ਰਹਮਗਿਆਨੀ ਦਾ ਮਾਰਨਾ, ਚੋਰੀ ਕਰਨੀ, ਜੀਵ ਹੱਤਿਆ ਕਰਨੀ, ਗਊ ਗ਼ਰੀਬ ਤੇ ਜ਼ੁਲਮ ਕਰਨਾ, ਕੰਨਿਆ ਦੇ ਪੈਸੇ ਲੈਣੇ, ਕਾਮ ਵੱਸ ਹੋ ਕੇ ਪਰਾਏ ਸਰੀਰ ਦੀ ਸੰਗਤ ਕਰਨੀ ਆਦਿ ਜੋ ਭੈੜੇ ਕਰਮ ਹਨ ਸੋ ਨਖਿਧ ਕਰਮ ਕਹੀਦੇ ਹਨ, ਜਿਨਾਂ ਦਾ ਫਲ ਦੁੱਖ ਮਿਲਦਾ ਹੈ: (ਕਰਮਾਂ ਤੇ ਲੱਗਣ ਵਾਲੀ ਧ੍ਰਿਤਰਾਸ਼ਟਰ ਦੀ ਸਾਖੀ ਮੁਖਵਾਕ ਨੰ: ੧੨੪ 'ਤੇ ਦੇਖੋ)।

**ਸਾਖੀ ਸ਼ਾਹੂਕਾਰ ਦੀ**—ਇਕ ਸ਼ਾਹੂਕਾਰ ਸੀ। ਉਸ ਨੇ ਲੋਕਾਂ ਵਿੱਚ ਆਪਣਾ ਜਸ ਕਰਵਾਉਣ ਦੀ ਭਾਵਨਾ ਨਾਲ ਇੱਕ ਤਲਾਬ ਲਗਵਾਇਆ। ਕਿਉਂਕਿ ਆਮ ਕਰਕੇ ਸ਼ਾਹੂਕਾਰਾਂ ਦਾ ਇਹ ਸੁਭਾਅ ਹੁੰਦਾ ਹੈ ਕਿ ਜਿਥੇ ਸੋਭਾ ਹੋਵੇ, ਜਸ ਮਿਲੇ ਉਥੇ ਮੂਹਰੇ ਹੋ ਕੇ ਦਾਨ ਕਰਦੇ ਹਨ। ਪੈਸੇ ਖ਼ਰਚਦੇ ਹਨ। ਜਿਥੇ ਕਿਸੇ ਨੇ ਸੋਭਾ, ਵਡਿਆਈ ਨਾ ਕਰਨੀ ਹੋਵੇ, ਉੱਥੇ ਇੱਕ ਧੇਲੀ ਖ਼ਰਚਨ ਨੂੰ ਤਿਆਰ ਨਹੀਂ ਹੁੰਦੇ। ਜਿ ਬਿਬੇਕ, ਬੁੱਧ ਨਾਲ ਵਿਚਾਰਕੇ ਵੇਖੀਏ ਤਾਂ ਇਹੋ ਜਿਹੀ ਭਾਵਨਾ ਨੂੰ ਬਣਜ ਵਿਰਤੀ ਤੋਂ ਬਿਨਾਂ ਕੁਝ ਨਹੀਂ ਕਿਹਾ ਜਾ ਸਕਦਾ। ਜਿਵੇਂ ਵਪਾਰੀ ਲੋਕ ਸੰਸਾਰਕ ਵਪਾਰ ਕਰਦੇ ਹਨ। ਆਪਣੀ ਹਉਮੈ ਨੂੰ ਪਾਲਣ ਵਾਸਤੇ ਇਹ ਭੀ ਇੱਕ ਵਪਾਰ ਹੀ ਹੈ। ਕਿਉਂਕਿ ਹਉਮੈ ਲੋਕਾਂ ਦੀ ਵਾਹ-ਵਾਹ ਤੇ ਪਲਦੀ ਹੈ। ਇਸ ਭੈੜੀ ਹਉਮੈ ਦੇ ਕਾਰਨ ਹਰ ਮਨੁੱਖ ਨੂੰ ਹਉਮੈ ਪਾਲਣ ਲਈ ਅਜਿਹੇ ਯਤਨ ਕਰਨੇ ਪੈਂਦੇ ਹਨ। ਇਨ੍ਹਾਂ ਦਾ ਅੱਗੇ ਪ੍ਰਲੋਕ ਵਿੱਚ ਕੋਈ ਲਾਭ ਨਹੀਂ ਹੁੰਦਾ। ਪਰ ਫਿਰ ਭੀ ਅਗਿਆਨੀ ਲੋਕ ਅਜਿਹੀ ਕਿਰਿਆ ਕਰਨ ਵਿੱਚ ਸਦਾ ਹੀ ਯਤਨਸ਼ੀਲ ਰਹਿੰਦੇ ਹਨ। ਉਸ ਸ਼ਾਹੂਕਾਰ ਨੇ ਅਜਿਹੇ ਯਤਨਾਂ ਵਿੱਚ ਇੱਕ ਤਲਾਅ ਲਾਉਣਾ ਭਾਵ ਹਉਮੈ ਪਾਲਣ ਦਾ ਯਤਨ ਕੀਤਾ। ਇਹ ਸ਼ਾਹੂਕਾਰ ਕਦੇ-ਕਦਾਈਂ ਕਥਾ ਭੀ ਸੁਣਨ ਜਾਇਆ ਕਰਦਾ ਸੀ। ਇੱਕ ਦਿਨ ਕਥਾ ਵਿੱਚ ਸੁਣਿਆ ਕਿ ਸਾਰੇ ਅੰਗਾਂ ਦੇ ਵੱਖਰੇ-ਵੱਖਰੇ ਦੇਵਤੇ ਹਨ। ਜੈਸਾ ਕਿ ਪੈਰਾਂ ਦਾ ਦੇਵਤਾ ਸ੍ਰੀ ਵਿਸ਼ਨੂੰ ਭਗਵਾਨ ਜੀ, ਅੱਖਾਂ ਦਾ ਦੇਵਤਾ ਸੂਰਜ, ਹੱਥਾਂ ਦਾ ਦੇਵਤਾ ਇੰਦਰ ਆਦਿ ਹਨ। ਇਹ ਕਥਾ ਦੇ ਸੰਸਾਰਕ ਇਸ ਨੂੰ ਪੈ ਗਏ। ਇੱਕ ਦਿਨ ਇੱਕ ਵੱਛੀ ਪਾਣੀ ਪੀਣ ਆਈ। ਇਸ ਨੇ ਬੇਰਹਿਮ ਹੋ ਕੇ ਕ੍ਰੋਧ ਵੱਸ ਹੋ ਕੇ ਐਸਾ ਡੰਡਾ ਪੁੜਪੁੜੀ ਵਿੱਚ ਮਾਰਿਆ ਕਿ ਵੱਛੀ ਥਾਂ ਹੀ ਮਰ ਗਈ। ਲੋਕੀਂ ਇੱਕੱਠੇ ਹੋ ਕੇ ਕਹਿਣ ਲੱਗੇ ਕਿ ਤੇਰੇ ਕੋਲੋਂ ਗਊ ਹੱਤਿਆ ਹੋ ਗਈ। ਬਹੁਤ ਵੱਡਾ ਪਾਪ ਕਰ ਬੈਠਾਂ ਹੈ। ਕਹਿਣ ਲੱਗਾ, ਮੈਨੂੰ ਪਾਪ ਨਹੀਂ ਲਗੇਗਾ, ਕਿਉਂਕਿ ਹੱਥਾਂ ਦਾ ਦੇਵਤਾ ਤਾਂ ਇੰਦਰ ਹੈ, ਪਾਪ ਇੰਦਰ ਨੂੰ ਲੱਗੇਗਾ। ਇੰਦਰ ਦੇਵਤੇ ਨੇ ਸੋਚਿਆ ਕਿ ਸ਼ਾਹੂਕਾਰ ਕਿਤਨਾ ਚਲਾਕ ਹੈ? ਪਾਪ ਆਪ ਕੀਤਾ ਤੇ ਦੋਸ਼ ਮੈਨੂੰ ਦੇ ਰਿਹਾ ਹੈ, ਇਸਨੂੰ ਸਿੱਧ ਕਰਨ ਵਾਸਤੇ ਕਿ ਮੈਨੂੰ ਦੋਸ਼ ਦੇਣਾ ਯੋਗ ਨਹੀਂ। ਇੰਦਰ ਨੇ ਬ੍ਰਾਹਮਣ ਦਾ ਰੂਪ ਧਾਰਨ ਕਰਕੇ ਆ ਕੇ ਤਲਾਬ ਦੀ ਸ਼ਲਾਘਾ ਕੀਤੀ, ਕਿਹਾ ਕਿ ਧੰਨ ਹੈ ਤੂੰ ਤਲਾਬ ਲਾਉਣ ਵਾਲਿਆਂ ਕਿੰਨਾਂ ਵੱਡਾ ਦਾਨੀ ਹੈ। ਕਿਤਨੇ ਜੀਵਾਂ ਦਾ ਭਲਾ ਹੋ ਰਿਹਾ ਹੈ, ਤਲਾਬ ਦੁਆਰਾ, ਵਡਿਆਈ ਇੱਕ ਮਨੁੱਖ ਦੀ ਐਸੀ ਕਮਜ਼ੋਰੀ ਹੈ ਕਿ ਇਸਨੂੰ ਸਹਾਰਣਾ ਔਖਾ ਹੈ, ਉਸੇ ਵੇਲੇ ਹੰਕਾਰ ਵਿੱਚ ਆ ਕੇ ਬੋਲਿਆ ਕਿ ਉਹ ਮੈਂ ਹੀ ਤਲਾਬ ਲਾਉਣ ਵਾਲਾ ਹਾਂ ਤਾਂ ਝੱਟ ਹੀ ਇੰਦਰ ਦੇਵਤਾ ਪ੍ਰਗਟ ਹੋ ਕੇ ਬੋਲਿਆ ਕਿ ਗਊ ਮਾਰਨ ਵਾਲਾ ਵੀ ਤੂੰ ਹੀ ਹੈਂ। ਇਸ ਦਾ ਪਾਪ ਵੀ ਤੈਨੂੰ ਹੀ ਲੱਗੇਗਾ ਜੋ ਗਊ ਮਾਰਨ ਦਾ ਦੋਸ਼ ਮੈਨੂੰ ਦੇ ਰਿਹਾ ਸੀ, ਇਹ ਉੱਚਿਤ ਨਹੀਂ ਪਾਪ ਤੂੰ ਕੀਤਾ ਤੇ ਫਲ ਵੀ ਤੂੰ ਹੀ ਭੋਗੇਗਾਂ। ਇਸੇ ਲਈ ਸਤਿਗੁਰੂ ਜੀ ਨੇ ਕਥਨ ਕੀਤਾ ਹੈ: **ਦੋਸ ਨਾ ਕਾਹੂ ਜੋਗ**—ਕਿ ਜਿਹੋ ਜਿਹੇ ਜੀਵ ਕਰਮ ਕਰਦਾ ਹੈ, ਉਸੇ ਤਰ੍ਹਾਂ ਦਾ ਹੀ ਫਲ ਮਿਲਦਾ ਹੈ, ਇਸ ਲਈ ਕਿਸੇ ਨੂੰ ਦੋਸ ਦੇਣਾ ਯੋਗ ਨਹੀਂ, ਸਗੋਂ ਕਰਮਾਂ ਦਾ ਦੋਸ਼ ਜਾਣਕੇ ਪ੍ਰਭੂ ਦਾ ਸਿਮਰਨ ਕਰਨਾ ਕਰੀਏ। ਜੈਸਾ ਕਿ:

੧. **ਦੋਸੁ ਨਾ ਕਾਹੂ ਦੀਜੀਐ ਪ੍ਰਭੁ ਅਪਨਾ ਧਿਆਈਐ॥** [ਬਿਲਾਵਲੁ ਮਹਲਾ ੫, ਅੰਗ ੮੦੯]

**੨. ਸੁਖੁ ਦੁਖੁ ਪੁਰਬ ਜਨਮ ਕੇ ਕੀਏ॥ ਸੋ ਜਾਣੈ ਜਿਨਿ ਦਾਤੈ ਦੀਏ॥**
**ਕਿਸ ਕਉ ਦੋਸੁ ਦੇਹਿ ਤੂ ਪ੍ਰਾਣੀ ਸਹੁ ਅਪਣਾ ਕੀਆ ਕਰਾਰਾ ਹੇ॥**

[ਮਾਰੂ ਮਹਲਾ ੧, ਅੰਗ ੧੦੩੦]

## *ਪਰਮੇਸਰ ਤੇ ਭੁਲਿਆਂ; ਵਿਆਪਨਿ੍ ਸਭੇ ਰੋਗ॥*

ਪਰਮੇਸਰ=ਪਰਮ ਈਸ਼ਵਰ ਵਾਹਿਗੁਰੂ ਤੋਂ ਭੁਲਿਆਂ=ਭੁੱਲਣ ਕਰਕੇ ਇਸ ਜੀਵ ਨੂੰ ਸਭੇ=ਸਾਰੇ ਹੀ ਰੋਗ ਵਿਆਪਨਿ=ਲੱਗਦੇ ਹਨ, **ਵਾ** ਸਭੇ=ਸਾਰਿਆਂ ਤੋਂ ਵੱਡਾ ਹਉਮੈ ਦਾ ਰੋਗ ਲਗਦਾ ਹੈ। ਜੈਸਾ ਕਿ:

**ਹਉਮੈ ਦੀਰਘ ਰੋਗੁ ਹੈ...॥** [ਵਾਰ ਆਸਾ ਮਹਲਾ ੨, ਅੰਗ ੪੬੬]

ਕਿਉਂਕਿ ਸਾਡੇ ਅੰਦਰ ਅਗਿਆਨ ਹੋਣ ਕਰਕੇ ਸਾਡੀ ਬੁੱਧੀ ਹੰਗਤਾ ਵਾਲੀ ਹੈ। ਜੈਸਾ ਕਿ:

**ਅੰਤਰਿ ਅਗਿਆਨੁ ਹਉ ਬੁਧਿ ਹੈ...॥** [ਆਸਾ ਮਹਲਾ ੩, ਅੰਗ ੪੪੧]

ਜਿਸ ਹੰਗਤਾ ਵਾਲੀ ਬੁੱਧੀ ਕਰਕੇ ਅਸੀਂ ਪਦਾਰਥਾਂ ਨੂੰ ਭੋਗਣ ਵਿੱਚ ਸ਼ਬਦ, ਸਪਰਸ਼, ਰੂਪ, ਰਸ, ਗੰਧ ਆਦਿਕ ਵਿਸ਼ਿਆਂ ਵਿੱਚ ਲੱਗੇ ਹੋਏ ਹਾਂ ਤੇ ਇਸੇ ਕਰਕੇ ਜਿਸ ਪ੍ਰਮੇਸ਼ਰ ਨੇ ਸਾਨੂੰ ਸਾਰੀਆਂ ਦਾਤਾਂ ਦਿੱਤੀਆਂ ਹਨ, ਉਸਨੂੰ ਮਨ ਵਿੱਚੋਂ ਭੁਲਾ ਦਿੱਤਾ ਹੈ ਤੇ ਦਾਤਾਂ ਨਾਲ ਸਾਡਾ ਪ੍ਰੇਮ ਲੱਗਿਆ ਹੋਇਆ ਹੈ। ਜੈਸਾ ਕਿ:

**ਦਾਤਿ ਪਿਆਰੀ ਵਿਸਰਿਆ ਦਾਤਾਰਾ॥** [ਧਨਾਸਰੀ ਮਹਲਾ ੫, ਅੰਗ ੬੭੬]

ਜਿਸ ਵਾਹਿਗੁਰੂ ਨੇ ਇਹ ਦਾਤਾਂ ਦਿੱਤੀਆਂ, ਉਸ ਪ੍ਰਮੇਸ਼ਰ ਨੂੰ ਚੇਤੇ ਕਰਨਾ ਕਰੀਏ। ਜੈਸਾ ਕਿ:

**ਪੇਖਨ ਕਉ ਨੇਤ੍ਰ ਸੁਨਨ ਕਉ ਕਰਨਾ॥ ਹਸਤ ਕਮਾਵਨ ਬਾਸਨ ਰਸਨਾ॥**
**ਚਰਨ ਚਲਨ ਕਉ ਸਿਰੁ ਕੀਨੋ ਮੇਰਾ॥ ਮਨ ਤਿਸੁ ਠਾਕੁਰ ਕੇ ਪੂਜਹੁ ਪੈਰਾ॥**

[ਰਾਮਕਲੀ ਮਹਲਾ ੫, ਅੰਗ ੯੧੩]

## *ਵੇਮੁਖ ਹੋਏ ਰਾਮ ਤੇ; ਲਗਨਿ ਜਨਮ ਵਿਜੋਗ॥*

ਜੋ ਜੀਵ ਰਾਮ=ਰਮੇ ਹੋਏ ਪ੍ਰਮੇਸ਼ਰ ਤੇ=ਤੋਂ ਬੇਮੁਖ ਹੋਏ ਹਨ, ਭਾਵ ਪ੍ਰਮੇਸ਼ਰ ਤੋਂ ਮੂੰਹ ਫੇਰ ਲਿਆ ਹੈ ਉਨ੍ਹਾਂ ਨੂੰ ਜਨਮਾਂ-ਜਨਮਾਂ ਦੇ ਵਿਜੋਗ=ਵਿਛੋੜੇ ਦੇ ਦੁੱਖ ਲਗਨਿ=ਲਗਦੇ, ਭਾਵ ਵਿਆਪਦੇ ਹਨ। ਚੌਰਾਸੀ ਲੱਖ ਜੂਨਾਂ ਭੋਗ ਕੇ ਫਿਰ ਮਨੁੱਖਾ ਸਰੀਰ ਮਿਲਦਾ ਹੈ। ਜੈਸਾ ਕਿ:

**ਕਈ ਜਨਮ ਭਏ ਕੀਟ ਪਤੰਗਾ॥ ਕਈ ਜਨਮ ਗਜ ਮੀਨ ਕੁਰੰਗਾ॥**
**ਕਈ ਜਨਮ ਪੰਖੀ ਸਰਪ ਹੋਇਓ॥ ਕਈ ਜਨਮ ਹੈਵਰ ਬ੍ਰਿਖ ਜੋਇਓ॥੧॥**
**ਮਿਲੁ ਜਗਦੀਸ ਮਿਲਨ ਕੀ ਬਰੀਆ॥ ਚਿਰੰਕਾਲ ਇਹ ਦੇਹ ਸੰਜਰੀਆ॥੧॥ਰਹਾਉ॥**

[ਗਉੜੀ ਮਹਲਾ ੫, ਅੰਗ ੧੭੬]

ਇਸ ਸਰੀਰ ਵਿੱਚ ਹੀ ਪ੍ਰਮੇਸ਼ਰ ਨੂੰ ਮਿਲਿਆ ਜਾ ਸਕਦਾ ਹੈ ਜੇ ਉਸਦੇ ਨਾਮ ਤੋਂ ਬੇਮੁਖ ਹੋ ਗਏ ਤਾਂ ਚੌਰਾਸੀ ਦਾ ਚੱਕਰ ਸ਼ੁਰੂ ਹੋ ਜਾਵੇਗਾ ਤੇ ਫਿਰ ਜਨਮਾਂ-ਜਨਮਤ੍ਰਾਂ ਦਾ ਵਿਛੋੜਾ ਪੈ ਜਾਵੇਗਾ। ਜੈਸਾ ਕਿ:

**ਹਰਿ ਪਦ ਬਿਮੁਖ ਤਿਨ ਨਹਿ ਬਿਸ੍ਰਾਮ॥ ਆਵਾ ਗਉਨ ਬਹੁ ਜੋਨਿ ਭ੍ਰਮਾਮ॥**

[ਸ੍ਰੀ ਸਰਬ ਲੋਹ ਪ੍ਰਕਾਸ਼, ਅੰਗ ੧੦੨੧]

## *ਖਿਨ ਮਹਿ ਕਉੜੇ ਹੋਇ ਗਏ; ਜਿਤੜੇ ਮਾਇਆ ਭੋਗ॥*

ਜਿਤੜੇ=ਜਿਤਨੇ ਵੀ ਮਾਇਆ ਦੇ ਭੋਗ=ਪਦਾਰਥ ਅਤੇ ਸੰਬੰਧੀ ਮਿੱਠੇ ਲਗ ਰਹੇ ਹਨ ਇਹ ਸਾਰੇ ਦੇ ਸਾਰੇ

ਹੀ ਅੰਤ ਸਮੇ ਵਿੱਚ ਇੱਕ ਛਿਨ ਵਿੱਚ ਕਉੜੇ=ਦੁਖਦਾਈ ਬਣ ਜਾਂਦੇ ਹਨ ਭਾਵ ਜਮਾਂ ਦੀ ਮਾਰ ਦਾ ਕਾਰਨ ਬਣਦੇ ਹਨ। ਜੈਸਾ ਕਿ :

੧. **ਦੇਖੁ ਫਰੀਦਾ ਜਿ ਥੀਆ ਸਕਰ ਹੋਈ ਵਿਸੁ ॥**
**ਸਾਂਈ ਬਾਝਹੁ ਆਪਣੇ ਵੇਦਣ ਕਹੀਐ ਕਿਸੁ ॥੧੦॥** [ਸਲੋਕ ਫ਼ਰੀਦ ਜੀ, ਅੰਗ ੧੩੭੮]

੨. **ਮਿਠਾ ਕਰਿ ਕੈ ਖਾਇਆ ਕਉੜਾ ਉਪਜਿਆ ਸਾਦੁ ॥** [ਸਿਰੀਰਾਗੁ ਮਹਲਾ ੫, ਅੰਗ ੫੦]

੩. **ਮਿਠਾ ਕਰਿ ਕੈ ਖਾਇਆ ਪਿਆਰੇ ਤਿਨਿ ਤਨਿ ਕੀਤਾ ਰੋਗੁ ॥**
**ਕਉੜਾ ਹੋਇ ਪਤਿਸਟਿਆ ਪਿਆਰੇ ਤਿਸ ਤੇ ਉਪਜਿਆ ਸੋਗੁ ॥** [ਸੋਰਠਿ ਮਹਲਾ ੫, ਅੰਗ ੬੪੧]

## *ਵਿਚੁ ਨ ਕੋਈ, ਕਰਿ ਸਕੈ; ਕਿਸ ਥੈ ਰੋਵਹਿ ਰੋਜ ॥*

ਹੇ ਜੀਵ ! ਪ੍ਰਲੋਕ ਵਿੱਚ ਕੋਈ ਵੀ ਤੇਰੀ ਵਿਚੁ=ਵਿਚੋਲਗੀ ਨਹੀਂ ਕਰ ਸਕੈ=ਸਕਦਾ ਇਸ ਲਈ ਕਿਸੇ ਥੈ=ਕਿਸ ਦੇ ਅੱਗੇ ਜਾ ਕੇ ਰੋਜ਼ ਰੋਵਹਿ=ਰੋਣਾ ਕਰੇਂਗਾ। ਕਿਉਂਕਿ ਗੁਰੂ ਤੋਂ ਬਿਨਾਂ ਹੋਰ ਕੋਈ ਪ੍ਰਲੋਕ ਦੀ ਵਿਚੋਲਗੀ ਕਰਕੇ ਜਮ੍ਹਾਂ ਤੋਂ ਨਹੀਂ ਛੁਡਾ ਸਕਦਾ। ਗੁਰੂ ਹੀ ਦਰਗਾਹ ਦਾ ਵਕੀਲ ਹੈ। ਗੁਰੂ ਦਾ ਕਹਿਣਾ ਹੀ ਦਰਗਾਹ ਵਿੱਚ ਚਲਦਾ ਹੈ। ਜੈਸਾ ਕਿ :

੧. **ਜੈਸਾ ਸਤਿਗੁਰੁ ਸੁਣੀਦਾ ਤੈਸੋ ਹੀ ਮੈ ਡੀਠੁ ॥**
**ਵਿਛੁੜਿਆ ਮੇਲੇ ਪ੍ਰਭੂ ਹਰਿ ਦਰਗਹ ਕਾ ਬਸੀਠੁ ॥** [ਵਾਰ ਰਾਮਕਲੀ ਮਃ ੫, ਅੰਗ ੯੫੭]

੨. **ਜਾ ਕਾ ਕਹਿਆ ਦਰਗਹ ਚਲੈ ॥** [ਗਉੜੀ ਮਹਲਾ ੫, ਅੰਗ ੧੮੬]

## *ਕੀਤਾ ਕਿਛੂ ਨ ਹੋਵਈ; ਲਿਖਿਆ ਧੁਰਿ ਸੰਜੋਗ ॥*

ਹੇ ਜੀਵ ! ਆਪਣਾ ਕੀਤਾ ਹੋਇਆ ਕਿਛੂ=ਕੁਝ ਵੀ ਨਹੀਂ ਹੁੰਦਾ ਕਿਉਂਕਿ ਸੰਜੋਗ ਅਤੇ ਵਿਜੋਗ ਧੁਰਾਂ ਤੋਂ ਹੀ ਲਿਖਿਆ ਹੋਇਆ ਹੁੰਦਾ ਹੈ। ਸੰਜੋਗੀ ਕਰਮ ਉਦੇ ਹੋਣ ਤੋਂ ਸੰਬੰਧੀਆਂ, **ਵਾ** ਪਦਾਰਥਾਂ ਦਾ ਮਿਲਾਪ ਹੁੰਦਾ ਹੈ ਤੇ ਵਿਜੋਗੀ ਕਰਮ ਉਦੇ ਹੋਣ ਤੋਂ ਵਿਛੋੜਾ ਹੁੰਦਾ ਹੈ। ਸੰਜੋਗ-ਵਿਜੋਗ ਰੂਪ ਦੋ ਸ਼ਕਤੀਆਂ ਸੰਸਾਰ ਦੀ ਕਾਰ ਨੂੰ ਚਲਾ ਰਹੀਆਂ ਹਨ। ਜੈਸਾ ਕਿ :

**ਸੰਜੋਗੁ ਵਿਜੋਗੁ ਦੁਇ ਕਾਰ ਚਲਾਵਹਿ ਲੇਖੇ ਆਵਹਿ ਭਾਗ ॥** [ਜਪੁਜੀ ਸਾਹਿਬ, ਅੰਗ ੬]

ਪਰ ਸੰਜੋਗ ਵਿਜੋਗ ਦੀ ਪ੍ਰਾਪਤੀ ਕਰਮਾਂ ਅਨੁਸਾਰ ਲਿਖੇ ਹੋਏ ਧੁਰਾਂ ਦੇ ਲੇਖ ਅਨੁਸਾਰ ਹੀ ਹੁੰਦੀ ਹੈ। ਜੈਸਾ ਕਿ :

੧. **ਸੰਜੋਗੁ ਵਿਜੋਗੁ ਧੁਰਹੁ ਹੀ ਹੂਆ ॥** [ਮਾਰੂ ਮਹਲਾ ੫, ਅੰਗ ੧੦੦੭]

੨. **ਜੀਅ ਜੰਤ ਸਭਿ ਤੇਰਾ ਖੇਲੁ ॥**
**ਵਿਜੋਗਿ ਮਿਲਿ ਵਿਛੁੜਿਆ ਸੰਜੋਗੀ ਮੇਲੁ ॥** [ਆਸਾ ਮਹਲਾ ੪, ਅੰਗ ੧੧]

੩. **ਸੰਜੋਗੁ ਵਿਜੋਗੁ ਕਰਤੈ ਲਿਖਿ ਪਾਏ ਕਿਰਤੁ ਨਾ ਚਲੈ ਚਲਾਹਾ ਹੇ ॥**
[ਮਾਰੂ ਮਹਲਾ ੩, ਅੰਗ ੧੦੫੮]

ਅਥਵਾ : ਸੰਸਾਰ ਵਿੱਚ ਰਹਿਣ ਦਾ ਕੀਤਾ ਹੋਇਆ ਕੋਈ ਵੀ ਯਤਨ ਸਫ਼ਲ ਨਹੀਂ ਹੋਵੇਗਾ ਕਿਉਂਕਿ ਧੁਰ ਤੋਂ ਹੀ ਪ੍ਰਮਾਤਮਾ ਨੇ ਸੰਸਾਰ ਵਿੱਚ ਰਹਿਣ ਦਾ ਸੰਜੋਗੁ ਲਿਖਿਆ ਹੋਇਆ ਹੈ ਕਿ ਕਿਹੜਾ ਜੀਵ ਕਿਤਨੀ ਦੇਰ ਸੰਸਾਰ ਵਿੱਚ ਰਹੇਗਾ। ਸੁਆਸ ਅਤੇ ਦਿਨ ਸਭ ਨੂੰ ਗਿਣ ਕੇ ਦਿੱਤੇ ਹੋਏ ਹਨ। ਜੈਸਾ ਕਿ :

**੧. ਛਿਨਿ ਘਾਲੇ ਸਭੁ ਦਿਵਸ ਸਾਸ ਨਹ ਬਢਨ ਘਟਨ ਤਿਲੁਸਾਰ॥**

[ਗਉੜੀ ਮਹਲਾ ੫, ਅੰਗ ੨੫੪]

**੨. ਸਰਬ ਜੀਆ ਸਿਰਿ ਲੇਖੁ ਧੁਰਾਹੂ ਬਿਨੁ ਲੇਖੈ ਨਹੀ ਕੋਈ ਜੀਉ॥**

[ਸੋਰਠਿ ਮਹਲਾ ੧, ਅੰਗ ੫੯੮]

## *ਵਡਭਾਗੀ ਮੇਰਾ ਪ੍ਰਭੁ ਮਿਲੈ; ਤਾਂ ਉਤਰਹਿ ਸਭਿ ਬਿਓਗ॥*

ਪੂਰਬਲੇ ਕੀਤੇ ਵੱਡਿਆਂ ਭਾਗਾਂ ਕਰਕੇ ਸਤਿਸੰਗਤਿ ਦੀ ਪ੍ਰਾਪਤੀ ਹੁੰਦੀ ਹੈ ਅਤੇ ਸਤਸੰਗਤਿ ਦੁਆਰਾ ਉਸ ਪ੍ਰਮੇਸ਼ਰ ਦੀ ਪ੍ਰਾਪਤੀ ਹੁੰਦੀ ਹੈ। ਵਾਹਿਗੁਰੂ ਦੀ ਪ੍ਰਾਪਤੀ ਹੋਣ ਕਰਕੇ ਜਨਮਾਂ-ਜਨਮਾਂਤਰਾ ਦੇ ਸਭਿ ਬਿਓਗ=ਵਿਛੋੜੇ ਉਤਰਹਿ=ਦੂਰ ਹੋ ਜਾਂਦੇ ਹਨ। **ਅਥਵਾ** ਜਦੋਂ ਵੱਡਿਆਂ ਭਾਗਾਂ ਕਰਕੇ ਮੇਰਾ ਪ੍ਰਭੂ ਮਿਲ ਜਾਵੇ ਤਾਂ ਸਾਰੇ ਬਿਓਗ=ਵਿਛੋੜੇ ਦੂਰ ਹੋ ਜਾਂਦੇ ਹਨ।

## *ਨਾਨਕ ਕਉ, ਪ੍ਰਭ ਰਾਖਿ ਲੇਹਿ; ਮੇਰੇ ਸਾਹਿਬ ਬੰਦੀ ਮੋਚ॥*

ਸਤਿਗੁਰੂ ਜੀ ਫ਼ੁਰਮਾਨ ਕਰਦੇ ਹਨ ਕਿ ਪ੍ਰਮੇਸ਼ਰ ਦੇ ਚਰਨਾਂ ਵਿੱਚ ਇਸ ਤਰ੍ਹਾਂ ਬੇਨਤੀ ਕਰੋ ਕਿ ਹੇ ਪ੍ਰਭ=ਵਾਹਿਗੁਰੂ ਮੈਂ ਦਾਸ ਨੂੰ ਨਰਕਾਂ ਵਿੱਚ ਪੈਣ ਤੋਂ, ਵਾ: ਮਾਤਾ ਦੇ ਗਰਭ ਵਿੱਚ ਪੈਣ ਤੋਂ ਵਾ: ਚੌਰਾਸੀ ਲੱਖ ਜੂਨਾਂ ਵਿੱਚ ਪੈਣ ਤੋਂ ਰਾਖਿ=ਰਖਣਾ ਕਰੋ ਭਾਵ ਬਚਾਉਣਾ ਕਰੋ। ਕਿਉਂਕਿ ਹੇ ਮੇਰੇ ਸਾਹਿਬ=ਮਾਲਕ ਤੂੰ ਬੰਦੀ=ਬੰਦੀਖ਼ਾਨੇ ਵਿੱਚੋਂ ਮੋਚ=ਛੁਡਾਉਣ ਵਾਲਾ ਹੈਂ। ਜਿਵੇਂ ਰਾਮ ਰੂਪ ਹੋ ਕੇ ਰਾਵਣ ਦੇ ਬੰਦੀਖ਼ਾਨੇ ਵਿੱਚੋਂ ਦੇਵਤਿਆਂ ਨੂੰ ਛੁਡਾਇਆ। ਦੁਆਪਰ ਯੁਗ ਵਿੱਚ ਕੰਸ ਦੀ ਕੈਦ ਤੋਂ ਅਨੇਕਾਂ ਸਾਧੂਆਂ ਅਤੇ ਉਗਰਸੈਨ ਵਰਗੇ ਭਗਤਾਂ ਨੂੰ ਛੁਡਾਇਆ। ਕਲਜੁਗ ਵਿੱਚ ਗੁਰੂ ਨਾਨਕ ਰੂਪ ਹੋ ਕੇ ਬਾਬਰ ਦੀ ਕੈਦ ਵਿੱਚੋਂ ਅਨੇਕਾਂ ਸਾਧੂਆਂ, ਦੁਖੀਆਂ-ਗ਼ਰੀਬਾਂ ਨੂੰ ਛੁਡਾਇਆ।

## *ਕਤਿਕ ਹੋਵੈ ਸਾਧਸੰਗੁ; ਬਿਨਸਹਿ ਸਭੇ ਸੋਚ॥੯॥*

ਸਤਿਗੁਰੂ ਜੀ ਕੱਤਕ ਦੇ ਮਹੀਨੇ ਦੀ ਵਿਚਾਰ ਸਮਾਪਤ ਕਰਦੇ ਹੋਏ ਅਖ਼ੀਰਲੀ ਤੁੱਕ ਵਿੱਚ ਫ਼ੁਰਮਾਨ ਕਰਦੇ ਹਨ ਕਿ ਉਨ੍ਹਾਂ ਦਾ ਪ੍ਰਤੱਖ **ਵਾ:** ਮਨੁੱਖਾ ਸਰੀਰ ਰੂਪ ਕੱਤਕ ਦਾ ਮਹੀਨਾ ਸਫਲਾ ਹੁੰਦਾ ਹੈ, ਜਿਨ੍ਹਾਂ ਨੂੰ ਇਸ ਮਹੀਨੇ ਸਾਧਸੰਗਤਿ ਦੀ ਪ੍ਰਾਪਤੀ ਹੋਵੇ। ਐਸੇ ਸਤ ਸੰਗੀਆਂ ਦੀਆਂ ਸਭੇ=ਸਾਰੀਆਂ ਹੀ ਸੋਚ=ਸੋਚਾਂ ਵਿਸਰ ਜਾਂਦੀਆਂ ਹਨ।

ਵਾਹਿਗੁਰੂ ਜੀ ਕਾ ਖ਼ਾਲਸਾ॥ ਵਾਹਿਗੁਰੂ ਜੀ ਕੀ ਫ਼ਤਹਿ॥

[ਆਦਿ ਅੰਗ ੧੩੫]

*ਮੰਘਿਰਿ ਮਾਹਿ ਸੋਹੰਦੀਆ ਹਰਿ ਪਿਰ ਸੰਗਿ ਬੈਠੜੀਆਹ ॥ ਤਿਨ੍ ਕੀ ਸੋਭਾ ਕਿਆ ਗਣੀ ਜਿ ਸਾਹਿਬਿ ਮੇਲੜੀਆਹ ॥ ਤਨੁ ਮਨੁ ਮਉਲਿਆ ਰਾਮ ਸਿਉ ਸੰਗਿ ਸਾਧ ਸਹੇਲੜੀਆਹ ॥ ਸਾਧ ਜਨਾ ਤੇ ਬਾਹਰੀ ਸੇ ਰਹਨਿ ਇਕੇਲੜੀਆਹ ॥ ਤਿਨ੍ ਦੁਖੁ ਨ ਕਬਹੂ ਉਤਰੈ ਸੇ ਜਮ ਕੈ ਵਸਿ ਪੜੀਆਹ ॥ ਜਿਨੀ ਰਾਵਿਆ ਪ੍ਰਭੁ ਆਪਣਾ ਸੇ ਦਿਸਨਿ ਨਿਤ ਖੜੀਆਹ ॥ ਰਤਨ ਜਵੇਹਰ ਲਾਲ ਹਰਿ ਕੰਠਿ ਤਿਨਾ ਜੜੀਆਹ ॥ ਨਾਨਕ ਬਾਂਛੈ ਧੂੜਿ ਤਿਨ੍ ਪ੍ਰਭ ਸਰਣੀ ਦਰਿ ਪੜੀਆਹ ॥ ਮੰਘਿਰਿ ਪ੍ਰਭੁ ਆਰਾਧਣਾ ਬਹੁੜਿ ਨ ਜਨਮੜੀਆਹ ॥੧੦॥*

**ਮੱਘਰ**—ਸਾਹਿਬ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਮਹੀਨਿਆਂ ਪ੍ਰਥਾਇ ਉਚਾਰਨ ਕੀਤੀ ਇਸ ਬਾਰਹਮਾਹੇ ਨਾਮੇ ਬਾਣੀ ਵਿੱਚ ਹਰ ਇੱਕ ਮਹੀਨੇ ਦੁਆਰਾ ਉਪਦੇਸ਼ ਬਖ਼ਸ਼ਦੇ ਆ ਰਹੇ ਹਨ। ਮੱਘਰ ਮਹੀਨਾ ਸਿਸੀਅਰ ਰੁੱਤ ਦਾ ਪਹਿਲਾ ਮਹੀਨਾ ਹੈ। ਇਥੋਂ ਸਿਸੀਅਰ ਰੁੱਤ ਦਾ ਆਰੰਭ ਹੁੰਦਾ ਹੈ। ਜਿਸ ਦਾ ਦੂਜਾ ਮਹੀਨਾ ਪੋਹ ਹੈ। ਜੈਸਾ ਕਿ :

**ਰੁਤਿ ਸਿਸੀਅਰ ਸੀਤਲ ਹਰਿ ਪ੍ਰਗਟੇ ਮੰਘਰ ਪੋਹਿ ਜੀਉ ॥** [ਰਾਮਕਲੀ ਮਹਲਾ ੫, ਅੰਗ ੯੨੯]

ਹੁਣ ਮੱਘਰ ਦੇ ਮਹੀਨੇ ਦੁਆਰਾ ਕਲਜੁਗੀ ਜੀਵਾਂ ’ਤੇ ਦਇਆ ਕਰਕੇ ਬੜੀ ਸਰਲ ਬੋਲੀ ਵਿੱਚ ਬੇਦਾਂ ਸ਼ਾਸ਼ਤ੍ਰਾਂ ਦੇ ਗੁਝੇ ਭੇਦ ਸਤਿਗੁਰੂ ਜੀ ਕਿਰਪਾ ਕਰਕੇ ਇੱਕ-ਇੱਕ ਤੁਕ ਵਿੱਚ ਬਖ਼ਸ਼ ਰਹੇ ਹਨ, ਕਿਉਂਕਿ ਇਸ ਜੁਗ ਵਿੱਚ ਉਮਰਾਂ ਛੋਟੀਆਂ ਤੇ ਬੁੱਧੀ ਮੰਦ ਹੈ। ਇਸ ਕਰਕੇ ਜਿਸ ਨਾਲ ਜਲਦੀ ਮੁਕਤੀ ਹੋਵੇ ਐਸਾ ਉਪਦੇਸ਼ ਦੇ ਕੇ ਗੁਰਮਤਿ ਦਾ ਭਾਉ ਭਗਤੀ ਦਾ ਰਸਤਾ ਬਖ਼ਸ਼ਿਸ਼ ਕੀਤਾ। ਅਜਿਹੀ ਬਾਣੀ ਉਚਾਰਨ ਕੀਤੀ ਕਿ ਜੋ ਨਾਮ ਰੂਪ ਵੀ ਹੈ ਤੇ ਨਾਮ ਜਪਣ ਦਾ ਉਪਦੇਸ਼ ਵੀ ਬਖ਼ਸ਼ ਰਹੀ ਹੈ। ਕਥਾ-ਕੀਰਤਨ, ਆਤਮਿਕ ਵੀਚਾਰਾਂ ਦੇ ਭੰਡਾਰੇ ਭਰੇ ਪਏ ਹਨ। ਸੋ ਇਸ ਸ਼ਬਦ ਵਿੱਚ ਰੂਪਕ ਅਲੰਕਾਰ ਦੁਆਰਾ ਸਾਡੀ ਅਭਾਸ ਬਿਰਤੀ ਨੂੰ ਪਟਰਾਣੀ ਅਤੇ ਅਕਾਲ ਪੁਰਖ ਨੂੰ ਪਾਤਸ਼ਾਹ ਬਣਾ ਕੇ ਵਾ—ਹਰੀ ਪ੍ਰਮੇਸ਼ਰ ਨੂੰ ਪਤੀ ਤੇ ਸਾਡੀ ਜਿੰਦ ਨੂੰ ਇਸਤਰੀ ਬਣਾ ਕੇ ਉਪਦੇਸ਼ ਬਖ਼ਸ਼ਦੇ ਹਨ।

## *ਮੰਘਿਰਿ ਮਾਹਿ ਸੋਹੰਦੀਆ; ਹਰਿ ਪਿਰ ਸੰਗਿ ਬੈਠੜੀਆਹ ॥*

ਮੱਘਰ ਦੇ ਮਹੀਨੇ ਦੁਆਰਾ ਸੰਸਾਰਕ ਪੱਖ ਵਿੱਚ ਸੰਸਾਰੀ ਔਰਤ ਨੂੰ ਇਹ ਉਪਦੇਸ਼ ਬਖ਼ਸ਼ਿਆ ਹੈ ਕਿ ਮੱਘਰ ਦੇ ਮਹੀਨੇ ਮਾਹਿ=ਵਿੱਚ ਉਹ ਪਤੀ ਬ੍ਰਤਾ ਇਸਤਰੀਆਂ ਸੋਹੰਦੀਆ=ਸੋਭਨੀਕ ਹਨ, ਭਾਵ ਸੋਭਾ ਵਿੱਚ ਫਬ ਰਹੀਆਂ ਹਨ। ਜੋ ਆਪਣੇ ਪਿਰ=ਪਤੀ ਨੂੰ ਹਰਿ=ਪ੍ਰਮੇਸ਼ਰ ਦਾ ਰੂਪ ਜਾਣ ਕੇ ਆਪਣੇ ਪਤੀ ਦੇ ਸੰਗਿ=ਨਾਲ ਮਿਲ ਕੇ ਬੈਠੜੀਆਹ=ਬੈਠਦੀਆਂ ਹਨ। ਨਾ ਤਾਂ ਸੰਸਾਰ ਦੇ ਦੂਸਰੇ ਮਨੁੱਖ ਨੂੰ ਵਿਕਾਰੀ ਦ੍ਰਿਸ਼ਟੀ ਨਾਲ ਦੇਖਦੀਆਂ ਹਨ ਅਤੇ ਨਾ ਹੀ ਉਸਦੇ ਬਚਨ ਸੁਣਦੀਆਂ ਹਨ। ਬਲਕਿ ਆਪਣੇ ਪਤੀ ਨੂੰ ਤਨ, ਮਨ, ਸਉਂਪ ਕੇ ਕੋਈ ਅੰਤਰਾ ਭੇਦ ਨਹੀਂ ਰੱਖਦੀਆਂ। ਭਾਵ ਕੋਈ ਓਹਲਾ ਨਹੀਂ ਰਖਦੀਆਂ, ਐਸੀਆਂ ਇਸਤਰੀਆਂ ਹੀ ਧੰਨਤਾ ਯੋਗ ਹਨ। ਜੈਸਾ ਕਿ :

**ਤਨੁ ਮਨੁ ਦੇਇ ਨ ਅੰਤਰੁ ਰਾਖੈ ॥**
**ਅਵਰਾ ਦੇਖਿ ਨ ਸੁਨੈ ਅਭਾਖੈ ॥੧॥** [ਸੂਹੀ ਰਵਿਦਾਸ ਜੀ, ਅੰਗ ੭੯੩]

ਸਤਿਗੁਰੂ ਜੀ ਨੇ ਇਹੋ ਜਿਹਾ ਸੁਭਾਅ ਸੰਸਾਰ ਦੀਆਂ ਔਰਤਾਂ ਨੂੰ ਬਖ਼ਸ਼ਿਆ ਹੈ ਕਿ ਜਿਸ ਨਾਲ ਕਦੇ ਵੀ ਘਰ ਵਿੱਚ ਝਗੜਾ, ਕਲੇਸ਼ ਨਾ ਹੋਵੇ ਅਤੇ ਪਤੀ ਪਤਨੀ ਦਾ ਪ੍ਰੇਮ ਬਣਿਆ ਰਹੇ। ਜਿਥੇ ਔਰਤਾਂ ਲਈ ਸਤਿਗੁਰੂ ਜੀ ਨੇ ਉਪਦੇਸ਼ ਬਖ਼ਸ਼ਿਸ ਕੀਤਾ ਹੈ, ਉਥੇ ਪੁਰਸ਼ਾਂ ਲਈ ਵੀ ਐਸਾ ਉਪਦੇਸ਼ ਹੈ ਕਿ ਆਪਣੀ ਪਤਨੀ ਨੂੰ ਆਪਣੇ ਹੀ ਸਰੀਰ ਦਾ ਅੱਧਾ ਹਿੱਸਾ ਮੰਨ ਕੇ ਉਸ ਨਾਲ ਪ੍ਰੇਮ ਕਰਨਾ ਕਰੇ। ਜੈਸਾ ਕਿ :

**ਅਰਧ ਸਰੀਰੀ ਨਾਰਿ ਨ ਛੋਡੈ...॥** [ਆਸਾ ਕਬੀਰ ਜੀ, ਅੰਗ ੪੭੭]

ਜੇ ਐਸੇ ਉਪਦੇਸ਼ ਨੂੰ ਧਾਰਨ ਕਰ ਲਿਆ ਜਾਵੇ ਤਾਂ ਕਦੇ ਤਲਾਕ ਦੀ ਨੌਬਤ ਨਹੀਂ ਆ ਸਕਦੀ। ਕਲਗ਼ੀਧਰ ਪਾਤਸ਼ਾਹ ਨੇ ਵੀ ਆਪਣੇ ਖ਼ਾਲਸੇ ਨੂੰ ਉਪਦੇਸ਼ ਬਖ਼ਸ਼ਦਿਆਂ ਬਚਨ ਕੀਤੇ ਕਿ ਮੇਰੇ ਪਿਤਾ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਨੇ ਮੇਰੇ ਤੋਂ ਇਹ ਬਚਨ ਕਰਾਇਆ ਸੀ। ਜੈਸਾ ਕਿ :

**ਸੁਧਿ ਜਬ ਤੇ ਹਮ ਧਰੀ ਬਚਨ ਗੁਰ ਦਏ ਹਮਾਰੇ॥**
**ਪੂਤ ਇਹੈ ਪ੍ਰਨ ਤੋਹਿ ਪ੍ਰਾਨ ਜਬ ਲਗ ਘਟ ਥਾਰੇ॥**
**ਨਿਜ ਨਾਰੀ ਕੇ ਸਾਥ ਨੇਹੁ ਤੁਮ ਨਿਤ ਬਢੈਯਹੁ॥**
**ਪਰ ਨਾਰੀ ਕੀ ਸੇਜ ਭੂਲਿ ਸੁਪਨੇ ਹੂ ਨ ਜੈਯਹੁ॥੫੧॥** [ਦਸਮ, ਅੰਗ ੮੪੨]

ਸੋ ਇਹੋ ਜਿਹਾ ਉਪਦੇਸ਼ ਸੰਸਾਰ ਦੇ ਭਲੇ ਹਿਤ ਉਚਾਰਨ ਕੀਤਾ। ਇਸ ਨੂੰ ਦ੍ਰਿਸ਼ਟਾਂਤ ਮੰਨ ਕੇ; ਦਾ ਦ੍ਰਿਸ਼ਟਾਂਤ, ਅੰਤਰੀਵ ਭਾਵ ਵਿੱਚ ਲੈਂਦੇ ਹਨ ਕਿ ਮਨੁੱਖਾ ਸਰੀਰ ਰੂਪ ਮੱਘਰ ਦੇ ਮਹੀਨੇ ਮਾਹਿ=ਵਿੱਚ ਉਹ ਜੀਵ ਰੂਪ ਇਸਤਰੀਆਂ ਲੋਕ ਪ੍ਰਲੋਕ ਵਿੱਚ ਸੋਹੰਦੀਆ=ਸੋਭਨੀਕ ਹਨ, ਭਾਵ ਲੋਕ ਪ੍ਰਲੋਕ ਵਿੱਚ ਜਸ ਦੇ ਨਾਲ ਸੋਭਦੀਆਂ ਹਨ। ਜੋ ਹਰਿ=ਪ੍ਰਮੇਸ਼ਰ ਪਿਰੁ=ਪਤੀ ਨਾਲ ਅੰਤਸ਼ਕਰਨ ਰੂਪ ਸੇਜਾ 'ਤੇ ਪ੍ਰਮੇਸ਼ਰ ਨਾਲ ਇੱਕ ਸਰੂਪ ਹੋਣ ਰੂਪ ਮਿਲ ਕੇ ਬੈਠੜੀਆਹ=ਬੈਠਦੀਆਂ ਹਨ। ਬੈਠਣ ਤੋਂ ਭਾਵ ਸਥਿਰਤਾ ਲੈਣਾ, ਭਾਵ ਉਨ੍ਹਾਂ ਦਾ ਮਨ ਇੱਕ ਅਕਾਲ ਪੁਰਖ ਵਾਹਿਗੁਰੂ ਨੂੰ ਪਤੀ ਮੰਨ ਕੇ ਜੁੜਿਆ ਹੋਇਆ ਹੈ। ਕਿਸੇ ਇੱਛਾ ਦੀ ਪੂਰਤੀ ਲਈ ਦੇਵੀ-ਦੇਵਤਿਆਂ ਵੱਲ ਵੇਖਦੀਆਂ ਵੀ ਨਹੀਂ ਅਤੇ ਨਾ ਹੀ ਦੇਵੀ-ਦੇਵਤਿਆਂ ਦੇ ਬਚਨ ਸੁਣਦੀਆਂ ਹਨ। ਆਪਣਾ ਤਨ, ਮਨ, ਧਨ ਪਤੀ ਪ੍ਰਮਾਤਮਾ ਨੂੰ ਦਿੱਤਾ ਹੋਇਆ ਹੈ ਤੇ ਹਉਮੈ ਦਾ ਬਰੀਕ ਪਰਦਾ ਵੀ ਨਹੀਂ ਰਖਦੀਆਂ।

[ਇਸੇ ਵੀਚਾਰ ਨੂੰ ਸਪੱਸ਼ਟ ਕਰਨ ਲਈ ਇੱਕ ਦ੍ਰਿਸ਼ਟਾਂਤ ਸਤਿਪੁਰਸ਼ਾਂ ਨੇ ਦਿੱਤਾ ਹੈ। ਇਹ ਦ੍ਰਿਸ਼ਟਾਂਤ ਪੜ੍ਹਨ ਲਈ ਦੇਖੋ ਮੁਖਵਾਕ ਨੰਬਰ ੫੫]

ਸੋ, ਇਸੇ ਵਿਚਾਰ ਦੇ ਉੱਤੇ ਇੱਕ ਦ੍ਰਿਸ਼ਟਾਂਤ ਤ੍ਰੇਤੇ ਯੁਗ ਦੇ ਇਤਿਹਾਸ ਵਿੱਚੋਂ ਲਗਦਾ ਹੈ :

**ਸਾਖੀ ਸੀਤਾ ਦੀ**—ਤ੍ਰੇਤੇ ਜੁਗ ਵਿੱਚ ਰਘੂਕੁਲ ਦੇ ਸ਼ਿਰੋਮਣ ਭਗਵਾਨ ਸ੍ਰੀ ਰਾਮਚੰਦਰ ਜੀ ਸੰਸਾਰ ਦਾ ਉੱਧਾਰ ਕਰਨ ਵਾਸਤੇ ਵਿਸ਼ਨੂੰ ਭਗਵਾਨ ਜੀ ਦੇ ਚੌਵੀ ਅਵਤਾਰਾਂ ਵਿੱਚੋਂ ਜੁਗ ਅਵਤਾਰ ਹੋਏ ਹਨ। ਜਿਸ ਕੁਲ ਵਿੱਚ ਆਪ ਜੀ ਦਾ ਅਵਤਾਰ ਹੋਇਆ, ਇਸ ਕੁਲ ਵਿੱਚ ਵੱਡੇ-ਵੱਡੇ ਧਰਮੀ ਰਾਜੇ ਸੂਰਜਵੰਸ਼ੀ ਹੋਏ ਹਨ। ਉਨ੍ਹਾਂ ਦੀ ਇੱਕ ਬਹੁਤ ਲੰਮੀ ਕਹਾਣੀ ਹੈ। ਇਥੇ ਕੇਵਲ ਭਗਵਾਨ ਰਾਮ ਚੰਦਰ ਜੀ ਦੇ ਜੀਵਨ ਚਰਿਤ੍ਰ ਦਾ ਦ੍ਰਿਸ਼ਟਾਂਤ ਲੈ ਰਹੇ ਹਾਂ। ਭਗਵਾਨ ਰਾਮ ਜੀ ਦੀ ਸ਼ਾਦੀ ਮਿਥਲਾ ਨਰੇਸ਼ ਮਹਾਰਾਜਾ ਜਨਕ ਦੀ ਸਪੁੱਤਰੀ ਸੀਤਾ ਨਾਲ ਹੋਈ। ਜਦੋਂ ਸੀਤਾ ਵਿਦਾ ਹੋ ਕੇ ਸਹੁਰੇ ਘਰ ਅਯੁਧਿਆ ਨੂੰ ਜਾਣ ਲੱਗੀ ਤਾਂ ਸੀਤਾ ਦੀ ਮਾਤਾ ਸੁਨੈਨਾ ਨੇ ਆਪਣੀ ਧੀ ਨੂੰ ਐਸੀ ਸ਼ੁਭ ਸਿਖਿਆ ਦਿੱਤੀ, ਜੋ ਅੱਜ ਸੰਸਾਰ ਦੀ ਔਰਤ ਨੂੰ ਭੁੱਲੀ ਹੋਈ ਹੈ। ਮਹਾਰਾਜਾ ਜਨਕ ਜਦੋਂ ਆਪਣੀ ਪੁੱਤਰੀ ਨੂੰ ਵਿਦਾ ਕਰਨ ਲੱਗਾ ਤਾਂ ਉਸਦੇ ਨੇਤਰਾਂ ਵਿੱਚ ਜਲ ਭਰ ਆਇਆ, ਜਿਨ੍ਹਾਂ ਨੂੰ ਦੇਖ ਕੇ ਮਹਾਰਾਜਾ ਦਸ਼ਰਥ ਕਹਿਣ ਲੱਗਾ ਕਿ ਮਹਾਰਾਜ! ਐਸਾ ਕਿਉਂ ? ਮੈਨੂੰ ਕੋਈ ਆਮ ਦੁਨੀਆ ਵਰਗੇ ਅਧਰਮੀ ਲੋਕਾਂ ਵਿੱਚ ਨਾ ਸਮਝੋ। ਸੀਤਾ ਨੂੰ ਮੈਂ ਨੂੰਹ ਨਹੀਂ ਧੀ ਬਣਾ ਕੇ ਲੈ ਚਲਿਆ ਹਾਂ। ਸੋ, ਮਹਾਰਾਜਾ ਜਨਕ ਕਹਿਣ ਲੱਗੇ ਕਿ ਮਹਾਰਾਜ ਦਸ਼ਰਥ! ਮੈਂ ਅੱਜ ਤੋਂ ਆਪਣੀ ਧੀ ਨੂੰ ਤੁਹਾਡੀ ਧੀ ਬਣਾਇਆ ਹੈ, ਇਸ ਦਾ ਤੁਸਾਂ ਨੇ ਹੀ ਖ਼ਿਆਲ ਰਖਣਾ। ਜਦੋਂ ਰਾਮ ਜੀ ਨੂੰ ਰਾਜ ਤਿਲਕ ਮਿਲਣ ਲੱਗਾ ਤਾਂ ਸੀਤਾ ਮਹਾਰਾਣੀ ਬਣ ਕੇ ਰਾਮ ਜੀ ਦੇ ਸਿੰਘਾਸਨ 'ਤੇ ਬੈਠਣ ਲਈ ਤਿਆਰ ਹੋ ਰਹੀ ਸੀ। ਅਚਾਨਕ ਅਯੁਧਿਆ ਦੇ ਰਾਜ ਮਹਿਲਾਂ ਵਿੱਚ ਐਸਾ ਤੂਫ਼ਾਨ ਉਠਿਆ ਕਿ ਕਕਈ ਦੇ ਬਚਨਾਂ ਅਨੁਸਾਰ ਰਾਮ ਜੀ ਨੂੰ ਰਾਜ ਮਿਲਣ ਦੀ ਥਾਂ ਚੌਦਾਂ ਸਾਲ ਦਾ ਬਨਵਾਸ ਹੋ ਗਿਆ। ਉਸ ਵੇਲੇ ਮਹਾਰਾਜੇ ਦਸ਼ਰਥ ਦੀ ਮਨ ਦੀ ਦਸ਼ਾ ਬਹੁਤ ਤਰਸਯੋਗ ਹੋ ਗਈ ਕਿ ਮੇਰੇ ਪੁੱਤਰ ਨੂੰ ਬਿਨਾਂ ਕਸੂਰ ਤੋਂ ਹੀ ਇਤਨੀ ਵੱਡੀ ਬਨਵਾਸ ਜਾਣ ਦੀ ਸਜ਼ਾ ਮਿਲ ਰਹੀ ਹੈ। ਪਰ ਦਿੱਤੇ ਬਚਨਾਂ ਦਾ ਧਰਮ ਪਾਲਦੇ ਹੋਏ ਮਹਾਰਾਜੇ ਨੇ ਸਭ ਕੁਝ ਜਰਿਆ। ਜਿਸ ਵੇਲੇ ਭਗਵਾਨ ਜੀ ਬਨਵਾਸ ਜਾਣ ਲਈ

ਤਿਆਰ ਹੋਏ ਤਾਂ ਉਨ੍ਹਾਂ ਦੇ ਛੋਟੇ ਭਰਾਤਾ ਲਛਮਣ ਵੀ ਨਾਲ ਤਿਆਰ ਹੋਏ। ਸੀਤਾ ਵੀ ਆਪਣੇ ਧਰਮ ਦੀ ਪਾਲਣਾ ਕਰਦੀ ਹੋਈ, ਜਿਸ ਤਰ੍ਹਾਂ ਭਗਵਾਨ ਜੀ ਨੇ ਮੁਨੀ ਵੇਸ ਧਾਰਨ ਕੀਤਾ। ਉਸੇ ਤਰ੍ਹਾਂ ਮੁਨੀ ਵੇਸ ਧਾਰਨ ਕਰਕੇ ਜਦੋਂ ਭਗਵਾਨ ਜੀ ਨਾਲ ਦਸ਼ਰਥ ਦੇ ਸਾਹਮਣੇ ਆਈ ਤਾਂ ਸੀਤਾ ਦਾ ਮੁਨੀ ਵੇਸ ਵਾਲਾ ਲਿਬਾਸ ਦੇਖ ਕੇ ਦਸ਼ਰਥ ਦੀਆਂ ਧਾਹਾਂ ਨਿਕਲ ਗਈਆਂ ਅਤੇ ਕਿਹਾ ਕਿ ਹੇ ਪੁੱਤਰੀ! ਬਨਵਾਸ ਜਾਣ ਲਈ ਤੈਨੂੰ ਕਿਸ ਨੇ ਕਿਹਾ ਹੈ? ਮੈਂ ਮਹਾਰਾਜੇ ਜਨਕ ਨੂੰ ਕੀ ਮੂੰਹ ਵਿਖਾਵਾਂਗਾ? ਕਿ ਜਿਸਨੂੰ ਆਪਣੀ ਪੁੱਤਰੀ ਬਣਾ ਕੇ ਘਰ ਲਿਆਉਣ ਵੇਲੇ ਬਚਨ ਕੀਤਾ ਸੀ ਕਿ ਮੈਂ ਤੇਰੇ ਨਾਲੋਂ ਵੀ ਜ਼ਿਆਦਾ ਪਿਤਾ ਵਾਲਾ ਪਿਆਰ ਦੇਵਾਂਗਾ, ਮੇਰੇ ਇਸ ਬਚਨ ਦਾ ਕੀ ਬਣੇਗਾ? ਤਾਂ ਸੀਤਾ ਕਹਿਣ ਲੱਗੀ ਕਿ ਹੇ ਪਿਤਾ ਜੀ! ਜਦੋਂ ਮੈਂ ਪੇਕੇ ਘਰ ਤੋਂ ਵਿਦਾ ਹੋਣ ਲੱਗੀ ਸੀ ਤਾਂ ਮੇਰੀ ਮਾਤਾ ਨੇ ਜੋ ਸਿਖਿਆ ਦਿੱਤੀ ਸੀ, ਮੈਂ ਉਸ ਵਿੱਚ ਦ੍ਰਿੜ੍ਹ ਰਹਿਣ ਦਾ ਬਚਨ ਦਿੱਤਾ ਸੀ। ਮਾਤਾ ਦੀ ਸਿਖਿਆ ਸੀ ਕਿ ਅੱਜ ਤੋਂ ਤੂੰ ਆਪਣੇ ਪਤੀ ਦਾ ਪਰਛਾਵਾਂ ਬਣ ਕੇ ਰਹੇਂਗੀ। ਜਿਥੇ ਰਾਮ ਉਥੇ ਤੂੰ। ਜੇ ਤੇਰਾ ਪਤੀ ਰਾਮ ਰਾਜ ਸਿੰਘਾਸਨ 'ਤੇ ਬਿਰਾਜੇ ਤਾਂ ਰਾਜ ਸੁਖ ਦੀ ਹਿੱਸੇਦਾਰ ਹੋਵੇਂਗੀ। ਜੇ ਰਾਮ ਬਨ ਵਿੱਚ ਹੋਵੇਗਾ ਤਾਂ ਤੂੰ ਵੀ ਬਨਵਾਸੀ ਹੋਵੇਂਗੀ। ਜੇ ਛੱਤੀ ਪ੍ਰਕਾਰ ਦੇ ਭੋਜਨਾਂ ਦਾ ਸੁਖ ਮਿਲੇ ਤਾਂ ਉਸਦਾ ਅਨੰਦ ਮਾਣੇਗੀ ਅਤੇ ਜੇ ਰੁਖਾ ਭੋਜਨ ਮਿਲੇ ਤਾਂ ਆਪਣੇ ਪਤੀ 'ਤੇ ਇਤਰਾਜ਼ ਨਹੀਂ ਕਰੇਂਗੀ। ਇਸ ਲਈ ਮੇਰਾ ਪਤੀ ਦੇ ਨਾਲ ਬੈਠਣਾ ਹੀ ਸ਼ੋਭਨੀਕ ਹੈ, ਭਾਵੇਂ ਪਤੀ ਰਾਜ ਸਿੰਘਾਸਨ 'ਤੇ ਬੈਠੇ ਅਤੇ ਭਾਵੇਂ ਬਨਾਂ ਵਿੱਚ। ਇਹ ਕਿਵੇਂ ਹੋ ਸਕਦਾ ਹੈ ਕਿ ਮੈਂ ਰਾਜ ਮਹਿਲਾਂ ਵਿੱਚ ਅਤੇ ਪਤੀ ਬਨਾਂ ਵਿੱਚ ਹੋਵੇ। ਇਹ ਮੇਰੇ ਲਈ ਨਿੰਦਤ ਕਰਮ ਹੋਵੇਗਾ। ਸੋ ਸੀਤਾ ੧੪ ਸਾਲ ਬਨਵਾਸ ਵਿੱਚ ਭਗਵਾਨ ਜੀ ਨਾਲ ਰਹੀ ਤੇ ਦੁਖ ਝੱਲ ਕੇ ਵੀ ਸੁਖ ਅਨੁਭਵ ਕਰਦੀ ਰਹੀ। ਜੈਸਾ ਕਿ :

**ਰੂਖੋ ਭੋਜਨੁ ਭੂਮਿ ਸੈਨ ਸਖੀ ਪ੍ਰਿਅ ਸੰਗਿ ਸੂਖਿ ਬਿਹਾਤ ॥** [ਕਾਨੜਾ ਮਹਲਾ ੫, ਅੰਗ ੧੩੦੬]

ਇਸੇ ਲਈ ਅੱਜ ਤੱਕ ਸੀਤਾ ਦੀ ਸ਼ੋਭਾ ਹੋ ਰਹੀ ਹੈ। ਇਹੀ ਸਿਧਾਂਤ ਸਤਿਗੁਰੂ ਜੀ ਨੇ ਮੱਘਰ ਮਹੀਨੇ ਦੀ ਪਹਿਲੀ ਤੁਕ ਵਿੱਚ ਦਿੱਤਾ ਹੈ ਕਿ ਜਿਹੜੀਆਂ ਇਸਤਰੀਆਂ ਆਪਣੇ ਪਤੀ ਦੇ ਨਾਲ ਮਿਲ ਕੇ ਬੈਠਦੀਆਂ ਹਨ, ਉਹ ਸੋਭਨੀਕ ਹਨ। ਇਸੇ ਤਰ੍ਹਾਂ ਜਗਿਆਸੂ ਰੂਪ ਸੀਤਾ ਪ੍ਰਮਾਤਮਾ ਰੂਪ ਰਾਮ ਨਾਲ ਮਿਲ ਕੇ ਹੀ ਸੋਭਨੀਕ ਹੈ।

## *ਤਿਨ੍ ਕੀ ਸੋਭਾ ਕਿਆ ਗਣੀ; ਜਿ ਸਾਹਿਬਿ ਮੇਲੜੀਆਹ ॥*

ਉਨ੍ਹਾਂ ਦੀ ਸੋਭਾ ਨੂੰ ਕਿਆ=ਕੀ ਗਣੀ=ਗਿਣਤੀ ਵਿੱਚ ਲਿਆਈਏ, ਜੋ ਜਗਿਆਸੂ ਰੂਪ ਇਸਤਰੀਆਂ ਸਾਹਿਬਿ=ਮਾਲਕ ਪਤੀ ਪ੍ਰਮਾਤਮਾ ਨੇ ਆਪਣੇ ਸਰੂਪ ਨਾਲ ਮੇਲੜੀਆਹ=ਮੇਲ ਲਈਆਂ ਹਨ, ਭਾਵ ਅਭੇਦ ਕਰ ਲਈਆਂ ਹਨ। ਉਹ ਵਾਹਿਗੁਰੂ ਦੇ ਐਸੇ ਅਨੰਦ ਵਿੱਚ ਰਹਿੰਦੀਆਂ ਹਨ ਕਿ ਉਨ੍ਹਾਂ ਨੂੰ ਕਦੇ ਵੀ ਵਿਕਾਰ ਨਹੀਂ ਫੁਰਦਾ ਅਤੇ ਨਾ ਹੀ ਕਦੇ ਵੈਰ, ਵਿਰੋਧ, ਰਾਗ ਦ੍ਵੈਖ ਫੁਰਦੇ ਹਨ। ਸੋ, ਐਸੇ ਸਤਿਪੁਰਸ਼ਾਂ ਰੂਪ ਸੁਹਾਗਣਾਂ ਦੀ ਮਹਿਮਾ ਨੂੰ ਗਿਣਿਆ ਨਹੀਂ ਜਾ ਸਕਦਾ।

## *ਤਨੁ ਮਨੁ ਮਉਲਿਆ ਰਾਮ ਸਿਉ; ਸੰਗਿ ਸਾਧ ਸਹੇਲੜੀਆਹ ॥*

ਜੋ ਜਗਿਆਸੂ ਰੂਪ ਇਸਤਰੀਆਂ ਸਾਧ=ਸ੍ਰੇਸ਼ਟ ਗੁਣਾਂ ਵਾਲੇ ਮਹਾਂਪੁਰਸਾਂ ਰੂਪ ਸਹੇਲੜੀਆਹ=ਸਹੇਲੀਆਂ ਦੇ ਸੰਗਿ=ਨਾਲ ਮਿਲੀਆਂ ਹਨ। ਉਹ ਸਾਧੂਆਂ ਦੀ ਸੰਗਤ ਦੇ ਪ੍ਰਤਾਪ ਕਰਕੇ ਰਾਮ=ਰਮੇਂ ਹੋਏ ਪ੍ਰਮੇਸ਼ਰ ਸਿਉ=ਨਾਲ ਮਿਲੀਆਂ ਹਨ। ਉਨ੍ਹਾਂ ਦਾ ਤਨੁ=ਸਰੀਰ ਅਤੇ ਮਨੁ=ਸੂਖਮ ਸਰੀਰ ਮਉਲਿਆ=ਪ੍ਰਫੁੱਲਤ ਹੋਇਆ ਹੈ। **ਅਥਵਾ** ਉਨ੍ਹਾਂ ਦਾ ਤਨ ਅਤੇ ਮਨ ਵਾਹਿਗੁਰੂ ਪ੍ਰਮੇਸ਼ਰ ਨਾਲ ਮਉਲਿਆ=ਮਿਲ ਗਿਆ ਹੈ। ਫਿਰ ਉਨ੍ਹਾਂ ਦੀ ਲੋਕ ਪ੍ਰਲੋਕ ਵਿੱਚ ਜੈ ਜੈ ਕਾਰੁ ਹੁੰਦੀ ਹੈ। ਜੈਸਾ ਕਿ :

**ਹਰਿ ਮਨਿ ਤਨਿ ਵਸਿਆ ਸੋਈ ॥ ਜੈ ਜੈ ਕਾਰੁ ਕਰੇ ਸਭੁ ਕੋਈ ॥**

[ਸੋਰਠਿ ਮਹਲਾ ੫, ਅੰਗ ੬੨੯]

## ਸਾਧ ਜਨਾ ਤੇ ਬਾਹਰੀ; ਸੇ ਰਹਨਿ ਇਕੇਲੜੀਆਹ ॥

ਜੋ ਜੀਵ ਰੂਪ ਇਸਤਰੀਆਂ ਸਾਧੂ ਜਨਾਂ ਦੀ ਸੰਗਤ ਤੇ=ਤੋਂ ਬਾਹਰੀ=ਬਾਹਰ ਰਹਿੰਦੀਆਂ ਹਨ, ਉਹ ਵਾਹਿਗੁਰੂ ਪਤੀ ਤੋਂ ਬਿਨਾਂ ਇਕੱਲੀਆਂ ਹੀ ਰਹਿੰਦੀਆਂ ਹਨ। ਭਾਵ ਭਟਕਦੀਆਂ ਹਨ ਅਤੇ ਖੱਜਲ-ਖੁਆਰ ਹੁੰਦੀਆਂ ਹਨ। ਜੈਸਾ ਕਿ :

**੧. ਜੋ ਜੀਅ ਹਰਿ ਤੇ ਵਿਛੁੜੇ ਸੇ ਸੁਖਿ ਨ ਵਸਨਿ ਭੈਣ ॥** [ਮਾਝ ਮਹਲਾ ੫, ਅੰਗ ੧੩੬]

**੨. ਬਾਝਹੁ ਪਿਆਰੇ ਕੋਇ ਨ ਸਾਰੇ ਏਕਲੜੀ ਕੁਰਲਾਏ ॥**
**ਨਾਨਕ ਸਾ ਧਨ ਮਿਲੈ ਮਿਲਾਈ ਬਿਨੁ ਪ੍ਰੀਤਮ ਦੁਖੁ ਪਾਏ ॥੧॥**

[ਗਉੜੀ ਮਹਲਾ ੧, ਅੰਗ ੨੪੩]

## ਤਿਨ੍ ਦੁਖੁ ਨ ਕਬਹੂ ਉਤਰੈ; ਸੇ ਜਮ ਕੈ ਵਸਿ ਪੜੀਆਹ ॥

ਐਸੀਆਂ ਪ੍ਰਮਾਤਮਾ ਤੋਂ ਬੇਮੁਖ ਜੀਵ ਰੂਪ ਇਸਤਰੀਆਂ ਦੇ ਸਿਰ ਤੋਂ ਚੁਰਾਸੀ ਲੱਖ ਜੂਨਾਂ ਵਿੱਚ ਆਵਾ ਗਉਣ ਦਾ, ਮਾਤਾ ਦੇ ਗਰਭ ਵਿੱਚ ਪੁੱਠੇ ਲਟਕਣ ਦਾ, ਜੰਮਣ ਮਰਣ ਦਾ, ਅਵਿਦਿਆ, ਅਸੰਮਤਾ, ਰਾਗ, ਦ੍ਵੈਖ, ਅਭਿਨਿਵੇਸ਼ ਪੰਜ ਕਲੇਸ਼ਾਂ ਦਾ ਦੁਖ ਕਬਹੂ=ਕਦੇ ਵੀ ਉਤਰੈ=ਉਤਰਦਾ ਨਹੀਂ, ਭਾਵ ਦੂਰ ਨਹੀਂ ਹੁੰਦਾ ਤੇ ਅੰਤ ਨੂੰ ਜਮਾਂ ਦੇ ਵਸ ਹੀ ਪੜੀਆਹ=ਪੈਂਦੀਆਂ ਹਨ। ਇਸੇ ਸਿਧਾਂਤ ਨੂੰ ਕਲਗ਼ੀਧਰ ਪਾਤਸ਼ਾਹ ਦੇ ਇਤਿਹਾਸ ਵਿੱਚੋਂ ਇਹ ਸਾਖੀ ਸਪੱਸ਼ਟ ਕਰਦੀ ਹੈ।

**ਸਾਖੀ ਗੰਗੂ ਬ੍ਰਾਹਮਣ**—ਇਕ ਗੰਗੂ ਨਾਮ ਦਾ ਬ੍ਰਾਹਮਣ ਜੋ ਗੁਰੂ ਘਰ ਵਿੱਚ ਨੌਕਰ ਸੀ। ਇਹ ਕਈ ਸਾਲ ਗੁਰੂ ਘਰ ਦਾ ਲੂਣ ਖਾਂਦਾ ਰਿਹਾ। ਅੰਤ ਇਸ ਕਪਟੀ ਅਤੇ ਛਲੀਏ ਨੇ ਉਸ ਵੇਲੇ ਧੋਖਾ ਕੀਤਾ, ਜਦੋਂ ਗੁਰੂ ਦੇ ਪਰਿਵਾਰ 'ਤੇ ਇੱਕ ਬਹੁਤ ਵਡੀ ਬਿਪਤਾ ਦਾ ਸਮਾਂ ਸੀ। ਜਦੋਂ ਸਤਿਗੁਰੂ ਜੀ ਨੇ ਅਨੰਦਪੁਰ ਸਾਹਿਬ ਤਿਆਗਿਆ ਤਾਂ ਸਰਸਾ ਦੇ ਕਿਨਾਰੇ 'ਤੇ ਪਰਿਵਾਰ ਦੀਆਂ ਤਿੰਨ ਹਿੱਸੇ ਬਣੇ। ਅਕਾਲ ਪੁਰਖ ਦੇ ਭਾਣੇ ਵਿੱਚ ਪਰਿਵਾਰ ਦਾ ਇੱਕ ਹਿੱਸਾ ਗੁਰੂ ਸਾਹਿਬ ਤੇ ਦੋਨੋਂ ਵੱਡੇ ਸਾਹਿਬਜ਼ਾਦੇ ਬਾਬਾ ਅਜੀਤ ਸਿੰਘ ਤੇ ਬਾਬਾ ਜੁਝਾਰ ਸਿੰਘ ਜੀ ਸਰਸਾ ਪਾਰ ਕਰ ਕੇ ਰੋਪੜ ਹੁੰਦੇ ਹੋਏ ਚਮਕੌਰ ਸਾਹਿਬ ਆ ਗਏ। ਜਿਥੇ ਘਮਸਾਨ ਦੇ ਜੰਗ ਵਿੱਚ ਦੋਵੇਂ ਸਾਹਿਬਜ਼ਾਦੇ ਸ਼ਹੀਦੀਆਂ ਪਾ ਗਏ ਅਤੇ ਗੁਰੂ ਸਾਹਿਬ ਖ਼ਾਲਸੇ ਦਾ ਬਚਨ ਮੰਨ ਕੇ ਮਾਲਵੇ ਵਾਲੇ ਪਾਸੇ ਨੂੰ ਪਧਾਰੇ। ਪਰਿਵਾਰ ਦਾ ਦੂਜਾ ਹਿੱਸਾ ਮਾਤਾ ਸੁੰਦਰ ਕੌਰ ਅਤੇ ਮਾਤਾ ਸਾਹਿਬ ਕੌਰ ਜੀ ਭਾਈ ਮਨੀ ਸਿੰਘ ਅਤੇ ਭਾਈ ਜਵਾਹਰ ਸਿੰਘ ਦਿੱਲੀ ਵਾਲੇ ਨਾਲ, ਪਹਾੜ ਦੀ ਕੱਛ-ਕੱਛ ਵਿੱਚੋਂ ਹੁੰਦੇ ਹੋਏ ਦਿੱਲੀ ਪਹੁੰਚੇ, ਜਿਨ੍ਹਾਂ ਦਾ ਮੇਲ ਫਿਰ ਦਮਦਮਾ ਸਾਹਿਬ ਗੁਰੂ ਸਾਹਿਬ ਨਾਲ ਹੋਇਆ ਅਤੇ ਅੰਤ ਦਿੱਲੀ ਵਿੱਚ ਸੱਚਖੰਡ ਗਮਨ ਕੀਤਾ। ਪਰਿਵਾਰ ਦਾ ਤੀਸਰਾ ਹਿੱਸਾ, ਜਿਸਦੀ ਵੰਡ ਕੁਦਰਤ ਨੇ ਬੜੀ ਅਜੀਬ ਜਿਹੀ ਕੀਤੀ। ਸੰਸਾਰ ਵਿੱਚ ਰਹਿੰਦਿਆਂ ਜਦੋਂ ਕੋਈ ਬਿਰਧ ਅਵਸਥਾ ਵਿੱਚ ਜਾਂਦਾ ਹੈ, ਉਦੋਂ ਵੀ ਉਸ ਨੂੰ ਕਿਸੇ ਸਹਾਰੇ ਦੀ ਲੋੜ ਪੈਂਦੀ ਹੈ ਅਤੇ ਜਦੋਂ ਕੋਈ ਬਚਪਨ ਵਿੱਚ ਹੈ, ਉਦੋਂ ਵੀ ਸਹਾਰੇ ਦੀ ਲੋੜ ਹੈ, ਪਰ ਇਥੇ ਕੁਦਰਤ ਨੇ ਸਾਰੇ ਸਹਾਰੇ ਖ਼ਤਮ ਕਰਕੇ ਗੁਰੂ ਪਰਿਵਾਰ ਦੇ ਇਸ ਤੀਸਰੇ ਹਿੱਸੇ ਨੂੰ ਇੱਕ ਬਹੁਤ ਵੱਡੇ ਇਮਤਿਹਾਨ ਵਿੱਚ ਪਾ ਦਿੱਤਾ। ਸਰਸਾ ਪਾਰ ਕਰਦਿਆਂ ਹੀ ਮਾਤਾ ਗੁਜਰ ਕੌਰ, ਬਾਬਾ ਜੋਰਾਵਰ ਸਿੰਘ, ਬਾਬਾ ਫ਼ਤਹਿ ਸਿੰਘ ਜੀ ਨੂੰ ਇਸ ਲੂਣ ਹਰਾਮੀ ਦੁਸ਼ਟ ਬ੍ਰਾਹਮਣ ਨੌਕਰ ਗੰਗੂ ਦਾ ਮਿਲਾਪ ਹੋ ਗਿਆ, ਜੋ ਮਿੱਠੀਆਂ-ਮਿੱਠੀਆਂ ਗੱਲਾਂ ਨਾਲ ਵਿਸ਼ਵਾਸ ਦੇ ਕੇ ਮਾਤਾ ਜੀ ਅਤੇ ਬੱਚਿਆਂ ਨੂੰ ਆਪਣੇ ਪਿੰਡ ਖੇੜੀ ਲੈ ਗਿਆ। ਜਿਥੇ ਲਿਜਾ ਕੇ ਮਾਇਆ ਦੇ ਲਾਲਚ ਵਿੱਚ ਆ ਕੇ ਆਪਣੀ ਮਾਤਾ ਸੋਭੀ ਨੂੰ ਪ੍ਰੇਰਦਾ ਰਿਹਾ ਕਿ ਤਿੰਨਾਂ ਨੂੰ ਜ਼ਹਿਰ ਦੇ ਦਈਏ। ਮਾਤਾ ਨੇ ਇਸ ਨੂੰ ਵਰਜਿਆ ਕਿ ਐਸਾ ਜ਼ੁਲਮ ਨਾ ਕਰ। ਜਿਨ੍ਹਾਂ ਨੂੰ ਲੋਕੀਂ ਮੱਥੇ ਟੇਕਦੇ ਹਨ, ਜਿਨ੍ਹਾਂ ਦੇ ਪੈਰ ਪੂਜਦੇ ਹਨ, ਉਨ੍ਹਾਂ 'ਤੇ ਐਸਾ ਜ਼ੁਲਮ ਕਰਨ ਨਾਲ ਆਪਣਾ ਘਰ ਤਾਂ ਕੀ ਸਾਰਾ ਪਿੰਡ ਹੀ ਉਜੜ ਜਾਵੇਗਾ। ਤੇਰੀ ਸ਼ੋਭਾ ਇਨ੍ਹਾਂ ਦੀ ਸੇਵਾ ਕਰਨ, ਪਿਉ, ਪੁੱਤਾਂ ਅਤੇ ਮਾਂ-ਪੁੱਤਾਂ ਦੇ ਮਿਲਾਪ ਕਰਾਉਣ ਵਿੱਚ ਹੈ। ਯਾਦ ਰੱਖੀਂ! ਜੇ ਤੂੰ ਐਸਾ

ਨਾ ਕਰਕੇ ਕੋਈ ਜ਼ੁਲਮ ਕੀਤਾ ਤਾਂ ਇਥੇ ਕਸ਼ਟ ਸਹਾਰ ਕੇ ਅੰਤ ਨੂੰ ਜਮਾਂ ਦੇ ਵਸ ਪਵੇਂਗਾ ਅਤੇ ਕਦੇ ਵੀ ਸੁਖੀ ਨਹੀਂ ਹੋ ਸਕੇਂਗਾ। ਪਰ ਇਸਨੇ ਲਾਲਚ ਵਿੱਚ ਆ ਕੇ ਆਪਣੀ ਮਾਂ ਦੀ ਇੱਕ ਵੀ ਗੱਲ ਨਾ ਮੰਨੀ ਤੇ ਰਾਤ ਨੂੰ ਮਾਇਆ ਦੀ ਖੁਰਜੀ ਚੁੱਕ ਕੇ ਇੱਕ ਪਾਸੇ ਲਾ ਦਿੱਤੀ ਤੇ ਚੋਰ-ਚੋਰ ਕਹਿ ਕੇ ਰੌਲਾ ਪਾਉਣ ਲੱਗਾ। ਮਾਤਾ ਗੁਜ਼ਰ ਕੌਰ ਜੋ ਜਾਗਦੇ ਪਏ ਸਨ, ਕਹਿਣ ਲੱਗੇ ਕਿ ਗੰਗਿਆ ਕਿਉਂ ਰੌਲਾ ਪਾਉਣ ਲੱਗਾ ਹੈਂ, ਇਥੇ ਕੋਈ ਚੋਰ ਨਹੀਂ ਆਇਆ। ਮੈਂ ਸਮਝਿਆ ਕਿ ਤੂੰ ਧਨ ਨੂੰ ਚੁੱਕ ਕੇ ਕਿਸੇ ਸੁਰੱਖਿਅਤ ਥਾਂ 'ਤੇ ਰੱਖ ਰਿਹਾਂ ਹੈਂ। ਜੇ ਤੈਨੂੰ ਧਨ ਦੀ ਲੋੜ ਹੈ ਤਾਂ ਤੂੰ ਬੇਸ਼ਕ ਰੱਖ ਲੈ, ਪਰ ਇਸ ਸਮੇਂ ਧਨ ਨਾਲੋਂ ਕੀਮਤੀ ਮੇਰੇ ਪੋਤਰਿਆਂ ਦੀਆਂ ਜਾਨਾਂ ਹਨ। ਪਰ ਇਸ ਦੁਸ਼ਟ 'ਤੇ ਸਿਖਿਆ ਦਾ ਉਲਟ ਅਸਰ ਹੋਇਆ ਤੇ ਕਹਿਣ ਲੱਗਾ ਕਿ ਮੈਂ ਆਪਣੀ ਜਾਨ ਦੀ ਬਾਜ਼ੀ ਲਾ ਕੇ ਤੁਹਾਨੂੰ ਘਰ ਵਿੱਚ ਪਨਾਹ ਦਿੱਤੀ ਤੇ ਤੁਸੀਂ ਮੈਨੂੰ ਚੋਰ ਬਣਾ ਕੇ ਮੇਰਾ ਚੰਗਾ ਅਹਿਸਾਨ ਚੁਕਵਾਉਣ ਲੱਗੇ ਹੋ। ਇਹ ਕਹਿ ਕੇ ਮੋਰਿੰਡੇ ਦੇ ਰੰਘੜਾਂ ਨੂੰ ਖ਼ਬਰ ਦੇ ਦਿੱਤੀ ਕਿ ਮੇਰੇ ਘਰ ਗੁਰੂ ਕੀ ਮਾਤਾ ਅਤੇ ਸਾਹਿਬਜ਼ਾਦੇ ਹਨ। ਤਾਂ ਮੋਰਿੰਡੇ ਦੇ ਰੰਘੜ ਮਾਤਾ ਜੀ ਸਮੇਤ ਸਾਹਿਬਜ਼ਾਦਿਆਂ ਨੂੰ ਪਕੜ ਕੇ ਲੈ ਗਏ। ਮੋਰਿੰਡੇ ਦੀ ਉਹ ਕੋਤਵਾਲੀ 'ਤੇ ਲੋਹੇ ਦਾ ਪੁਰਾਣਾ ਦਰਵਾਜ਼ਾ ਅਜੇ ਤਕ ਕਾਇਮ ਹੈ। ਜਿਥੇ ਗੁਰੂ ਕੇ ਸਾਹਿਬਜ਼ਾਦੇ ਕੈਦ ਰਖੇ ਸਨ। ਇਥੋਂ ਸਰਹਿੰਦ ਲਿਆਂਦੇ ਗਏ, ਜਿਥੇ ਠੰਢੇ ਬੁਰਜ ਵਿੱਚ ਕੈਦ ਰੱਖਿਆ ਤੇ ੧੧-੧੨ ਪੋਹ ਦੀ ਪੇਸ਼ੀ ਹੋਈ ਤੇ ੧੩ ਪੋਹ ਦੀ ਪੇਸ਼ੀ ਤੋਂ ਬਾਅਦ ਸ਼ਹੀਦ ਕਰ ਦਿੱਤੇ ਗਏ। ਸੋ ਐਸੇ ਸਾਧ ਰੂਪ ਸ੍ਰੇਸ਼ਟ ਗੁਣਾਂ ਵਾਲੇ ਪਰਿਵਾਰ ਤੋਂ ਬਾਹਰ ਹੋ ਕੇ ਗੰਗੂ ਦਾ ਬੁਰਾ ਹਾਲ ਹੋਇਆ। ਜਿਸ ਨੂੰ ਲੋਕੀ ਗੁਰੂ ਦਾ ਸੇਵਕ ਸਮਝ ਕੇ ਸਤਿਕਾਰ ਕਰਦੇ ਸਨ, ਅੰਤ ਪਰਿਵਾਰ ਵਿੱਚ ਇਕੱਲਾ ਹੀ ਰਹਿ ਗਿਆ। ਜਿਹੜੀ ਮਾਇਆ ਲਈ ਜ਼ੁਲਮ ਕੀਤਾ ਉਹ ਮਾਇਆ ਇਸ ਤੋਂ ਕੁਟ ਕੁਟ ਕੇ ਕਢਵਾ ਲਈ ਸੀ। ਇਸ ਗਮ ਵਿੱਚ ਕੰਧਾਂ ਨਾਲ ਟੱਕਰਾ ਮਾਰ-ਮਾਰ ਕੇ ਦੁਖੀ ਹੋਇਆ ਲੋਕਾਂ ਦਾ ਜੂਠੇ ਟੁਕੜ ਖਾ-ਖਾ ਕੇ ਗੁਜ਼ਾਰਾ ਕਰਦਾ। ਪਹਿਲਾਂ ਇਕੱਲੇਪਣ ਵਿੱਚ ਹੋ ਕੇ ਦੁਖੀ ਹੋਇਆ, ਫਿਰ ਜਮਾਂ ਦੇ ਵਸ ਪੈ ਕੇ ਦੁਖੀ ਹੋਇਆ। ਜਿਵੇਂ ਗੁਰੂ ਅਰਜਨ ਸਾਹਿਬ ਜੀ ਦਾ ਇਹ ਅੰਮ੍ਰਿਤ ਬਚਨ ਮੱਘਰ ਦੇ ਮਹੀਨੇ ਵਿੱਚ ਉਚਾਰਨ ਕੀਤਾ ਹੋਇਆ ਹੈ। ਉਸ ਦਾ ਸਿਧਾਂਤ ਇਸ ਸਾਖੀ ਨਾਲ ਢੁਕਦਾ ਹੈ। ਅੰਤ ਨੂੰ ਜਦੋਂ ਜੀਵ ਨੂੰ ਲੇਖਾ ਦੇਣਾ ਪੈਂਦਾ ਹੈ ਤਾਂ ਪਕੜਨ ਵਾਸਤੇ ਧਰਮਰਾਜੇ ਦੇ ਦੂਤ ਆ ਜਾਂਦੇ ਹਨ, ਜੋ ਆ ਕੇ ਕਹਿੰਦੇ ਹਨ ਕਿ ਜਲਦੀ ਚਲੋਂ, ਤੁਹਾਨੂੰ ਧਰਮਰਾਜ ਦੀ ਕਚਹਿਰੀ ਵਿੱਚ ਬੁਲਾਇਆ ਹੈ। ਜੈਸਾ ਕਿ :

੧. **ਅਮਲੁ ਸਿਰਾਨੋ ਲੇਖਾ ਦੇਨਾ॥ ਆਏ ਕਠਿਨ ਦੂਤ ਜਮ ਲੇਨਾ॥** [ਸੂਹੀ ਕਬੀਰ ਜੀ, ਅੰਗ ੭੯੨]

੨. **ਸੁਮਹਿ ਧਨੁ ਰਾਖਨ ਕਉ ਦੀਆ ਮੁਗਧੁ ਕਹੈ ਧਨੁ ਮੇਰਾ॥**
**ਜਮ ਕਾ ਡੰਡੁ ਮੂੰਡ ਮਹਿ ਲਾਗੈ ਖਿਨ ਮਹਿ ਕਰੈ ਨਿਬੇਰਾ॥੩॥**
[ਆਸਾ ਕਬੀਰ ਜੀ, ਅੰਗ ੪੭੯-੮੦]

੩. **ਸਤਿਗੁਰ ਕਾ ਭਉ ਛੋਡਿਆ ਮਨਹਠਿ ਕੰਮੁ ਨ ਆਵੈ ਰਾਸਿ॥**
**ਜਮ ਪੁਰਿ ਬਧੇ ਮਾਰੀਅਹਿ ਕੋ ਨ ਸੁਣੇ ਅਰਦਾਸਿ॥** [ਵਾਰ ਵਡਹੰਸ ਮਃ ੩, ਅੰਗ ੫੮੬]

੪. **ਸਤਿਗੁਰੁ ਛੋਡਿ ਦੂਜੈ ਲਗੇ ਕਿਆ ਕਰਨਿ ਅਗੈ ਜਾਇ॥**
**ਜਮ ਪੁਰਿ ਬਧੇ ਮਾਰੀਅਹਿ ਬਹੁਤੀ ਮਿਲੈ ਸਜਾਇ॥੩॥** [ਮਾਰੂ ਮਹਲਾ ੩, ਅੰਗ ੯੯੪]

## *ਜਿਨੀ ਰਾਵਿਆ ਪ੍ਰਭੁ ਆਪਣਾ; ਸੇ ਦਿਸਨਿ ਨਿਤ ਖੜੀਆਹ॥*

ਜਿਨੀ=ਜਿਨ੍ਹਾਂ ਜੀਵ ਰੂਪ ਇਸਤਰੀਆਂ ਨੇ ਆਪਣਾ=ਆਪਣੇ ਪ੍ਰਭੂ ਪ੍ਰਮੇਸ਼ਰ ਦੇ ਅਨੰਦ ਨੂੰ ਰਾਵਿਆ=ਮਾਣਿਆ, ਵਾ ਭੋਗਿਆ ਹੈ। ਸੇ=ਉਹ ਨਿਤ=ਹਮੇਸ਼ਾ ਹੀ ਗਿਆਨ ਰੂਪ, ਵਾ: ਵਿਚਾਰ ਰੂਪ ਅੱਖਾਂ ਨਾਲ ਵੇਖੀਏ, ਤਾਂ ਪ੍ਰਮਾਤਮਾ ਦੇ ਸਰੂਪ ਵਿੱਚ ਅਭੇਦਤਾ ਰੂਪ ਖੜੀਆਹ=ਅਚੱਲ ਦਿਸਨਿ=ਦਿਸ ਰਹੀਆਂ ਹਨ। ਭਾਵ ਅਚੱਲ ਰੂਪ ਪ੍ਰਮਾਤਮਾ ਦੇ ਸਰੂਪ ਵਿੱਚ ਖੜੀਆਹ=ਅਚੱਲ ਹੋਈਆ ਨਿਤ=ਹਮੇਸ਼ਾ ਹੀ ਦਿਸ ਰਹੀਆਂ ਹਨ। ਜੈਸਾ ਕਿ :

**ਹਰਿ ਦੁਆਰੈ ਖਰੀਆ॥ ਦਰਸਨੁ ਕਰੀਆ॥**
**ਨਾਨਕ ਗੁਰ ਮਿਰੀਆ॥ ਬਹੁਰਿ ਨ ਫਿਰੀਆ॥** [ਸੂਹੀ ਮਹਲਾ ੫, ਅੰਗ ੭੪੬]

[**ਰਾਵਿਆ**=ਗੁਰਬਾਣੀ ਵਿੱਚ ਆਇਆ ਇਹ (ਰਾਵਿਆ) ਪਦ ਥੋੜ੍ਹਾ ਜਿਹਾ ਸਪੱਸ਼ਟ ਕਰਨ ਵਾਲਾ ਹੈ। ਇਹ ਸ਼ਬਦ ਸੰਸਕ੍ਰਿਤ ਭਾਸ਼ਾ ਦਾ ਹੈ। ਜਿਸ ਦੇ ਅਰਥ ਹਨ—ਭੋਗਿਆ, ਮਾਣਿਆ, ਰਮਣਾ ਆਦਿ। ਉਚਾ ਰੂਹਾਨੀ ਰਸ ਮਾਣਨ ਲਈ ਬੀ 'ਰਾਵਣਾ' ਪਦ ਵਰਤਿਆ ਗਿਆ ਹੈ।]

## *ਰਤਨ ਜਵੇਹਰ ਲਾਲ ਹਰਿ; ਕੰਠਿ ਤਿਨਾ ਜੜੀਆਹ ॥*

ਜਿਹੜੀਆਂ ਜੀਵ ਰੂਪ ਇਸਤਰੀਆਂ ਪਤੀ ਪ੍ਰਮੇਸ਼ਰ ਦੇ ਸਨਮੁਖ ਹਨ, ਉਨ੍ਹਾਂ ਨੇ ਵੈਰਾਗ ਰੂਪੀ ਰਤਨ, ਗਿਆਨ ਰੂਪ ਜਵਾਹਰ, ਪ੍ਰੇਮ ਰੂਪੀ ਲਾਲ ਅਤੇ ਨਾਮ ਰੂਪ ਸੁੰਦਰ ਕੈਂਠਾ, ਕਰੁਣਾ, ਮੈਤ੍ਰੀ, ਮੁਦਤਾ ਤੇ ਉਪੇਖਿਆ ਰੂਪ ਲੜੀਆਂ ਵਿੱਚ ਪਰੋ ਕੇ ਅੰਤਸ਼ਕਰਨ ਰੂਪ ਕੰਠ ਵਿੱਚ ਜੜੀਆਹ=ਜੜਨਾ ਭਾਵ ਪਹਿਨਿਆ ਹੋਇਆ ਹੈ।

## *ਨਾਨਕ, ਬਾਂਛੈ ਧੂੜਿ ਤਿਨ੍; ਪ੍ਰਭ ਸਰਣੀ ਦਰਿ ਪੜੀਆਹ ॥*

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਜੋ ਮਹਾਤਮਾ ਰੂਪ ਸਖੀਆਂ ਪ੍ਰਭੂ ਦੇ ਦਰ ਦੀ ਸ਼ਰਨ ਵਿੱਚ ਪੜੀਆਹ=ਪਈਆਂ ਹਨ, ਮੈਂ ਦਾਸ ਉਨ੍ਹਾਂ ਦੀ ਚਰਨ ਧੂੜ ਨੂੰ ਬਾਂਛੈ=ਚਾਹੁੰਦਾ ਹਾਂ। **ਵਾ:** ਹੇ ਜਗਿਆਸੂ ! ਜੋ ਹੰਗਤਾ, ਮਮਤਾ, ਦੇਹ ਅਧਿਆਸ ਆਦਿ ਸਭ ਕੁਝ ਤਿਆਗ ਕੇ ਪ੍ਰਭੂ ਦੇ ਦਰ ਦੀ ਸ਼ਰਨ ਵਿੱਚ ਪਈਆਂ ਹਨ, ਤਿਨਾਂ ਸਤਿਪੁਰਸ਼ਾਂ ਰੂਪ ਸੁਹਾਗਣਾਂ ਦੇ ਚਰਨਾਂ ਦੀ ਧੂੜੀ ਨੂੰ ਬਾਂਛੈ=ਚਾਹੁਣਾ ਕਰ। ਕਿਉਂਕਿ ਚਰਨ ਧੂੜ ਵਿੱਚ ਇਤਨੀ ਸ਼ਕਤੀ ਹੈ ਕਿ ਕਰਮਾਂ ਦੇ ਪੁਠੇ ਲੇਖ ਨੂੰ ਵੀ ਮਿਟਾ ਸਕਦੀ ਹੈ। [ਇਸ 'ਤੇ ਲਗਣ ਵਾਲੀ ਭਾਈ ਸੁਬੇਗ ਸਿੰਘ ਦੀ ਸਾਖੀ ਦੇਖੋ ਮੁਖਵਾਕ ਨੰਬਰ ੧੭੩] ਸਤਿਪੁਰਸ਼ਾਂ ਦੀ ਚਰਨ ਧੂੜ ਦੀ ਮਹਿਮਾ ਕਥਨ ਕਰਦੇ ਹੋਏ ਫ਼ੁਰਮਾਨ ਕਰਦੇ ਹਨ। ਜੈਸਾ ਕਿ :

੧. **ਜਿਤਨੇ ਤੀਰਥ ਦੇਵੀ ਥਾਪੇ ਸਭਿ ਤਿਤਨੇ ਲੋਚਹਿ ਧੂਰਿ ਸਾਧੂ ਕੀ ਤਾਈ॥**
**ਹਰਿ ਕਾ ਸੰਤੁ ਮਿਲੈ ਗੁਰ ਸਾਧੂ ਲੈ ਤਿਸਕੀ ਧੂਰਿ ਮੁਖਿ ਲਾਈ॥੩॥**
[ਮਲਾਰ ਮਹਲਾ ੪, ਅੰਗ ੧੨੬੩]

੨. **ਦਾਨੁ ਮਹਿੰਡਾ ਤਲੀ ਖਾਕੁ ਜੇ ਮਿਲੈ ਤ ਮਸਤਕਿ ਲਾਈਐ॥**
[ਵਾਰ ਆਸਾ ਮਹਲਾ ੧, ਅੰਗ ੪੬੮]

## *ਮੰਘਿਰਿ ਪ੍ਰਭੁ ਆਰਾਧਣਾ; ਬਹੁੜਿ ਨ ਜਨਮੜੀਆਹ ॥੧੦॥*

ਮੱਘਰ ਦੇ ਮਹੀਨੇ ਦੀ ਵਿਆਖਿਆ ਸਮਾਪਤ ਕਰਦੇ ਹੋਏ ਸਤਿਗੁਰੂ ਜੀ ਮੱਘਰ ਦੇ ਮਹੀਨੇ ਦੀ ਅਖ਼ੀਰਲੀ ਤੁਕ ਵਿੱਚ ਮਹੀਨੇ ਦਾ ਨਾਂ ਲੈ ਕੇ ਦਸਦੇ ਹਨ ਕਿ ਉਹਨਾ ਦਾ ਮੱਘਰ ਦਾ ਮਹੀਨਾ ਸਫਲਾ ਹੋਇਆ ਹੈ, ਜਿਨ੍ਹਾਂ ਨੇ ਪ੍ਰਭੂ ਪ੍ਰਮੇਸ਼ਰ ਦੇ ਨਾਮ ਨੂੰ ਆਰਾਧਣਾ=ਸਿਮਰਨਾ ਕੀਤਾ ਹੈ। ਸਿਮਰਨ ਦੇ ਪ੍ਰਤਾਪ ਕਰਕੇ ਉਹ ਬਹੁੜਿ=ਮੁੜ ਕੇ ਜੀਵ ਰੂਪ ਇਸਤਰੀਆਂ ਜੰਮਦੀਆਂ ਮਰਦੀਆਂ ਨਹੀਂ ਹਨ, ਵਾ: ਮਨੁੱਖਾ ਸਰੀਰ ਰੂਪੀ ਮੱਘਰ ਦੇ ਮਹੀਨੇ ਵਿੱਚ ਪ੍ਰਭੂ ਪ੍ਰਮੇਸ਼ਰ ਨੂੰ ਜਿਸ ਨੇ ਯਾਦ, ਭਾਵ ਸਿਮਰਨਾ ਕੀਤਾ ਹੈ, ਉਹ ਫਿਰ ਇਸ ਸੰਸਾਰ ਵਿੱਚ ਮੁੜ ਕੇ ਜੀਵ ਰੂਪ ਇਸਤਰੀ ਦਾ ਜਨਮੜੀਆਹ=ਜਨਮ ਲੈਣਾ, ਭਾਵ ਗਰਭ ਵਿੱਚ ਆਉਣਾ ਨਾ=ਨਹੀਂ ਹੋਵੇਗਾ, ਭਾਵ ਉਹ ਜਗਿਆਸੂ ਰੂਪ ਇਸਤਰੀਆਂ ਜੰਮਣ ਮਰਨਗੀਆਂ ਨਹੀਂ। ਜੈਸਾ ਕਿ :

**ਪ੍ਰਭ ਕੈ ਸਿਮਰਨਿ ਗਰਭਿ ਨ ਬਸੈ॥**
**ਪ੍ਰਭ ਕੈ ਸਿਮਰਨਿ ਦੂਖੁ ਜਮੁ ਨਸੈ॥** [ਗਉੜੀ ਸੁਖਮਨੀ ਮ: ੫, ਅੰਗ ੨੬੨]

ਵਾਹਿਗੁਰੂ ਜੀ ਕਾ ਖ਼ਾਲਸਾ॥ ਵਾਹਿਗੁਰੂ ਜੀ ਕੀ ਫ਼ਤਹਿ॥

[ਆਦਿ ਅੰਗ ੧੩੫]

***ਪੋਖਿ ਤੁਖਾਰੁ ਨ ਵਿਆਪਈ ਕੰਠਿ ਮਿਲਿਆ ਹਰਿ ਨਾਹੁ ॥ ਮਨੁ ਬੇਧਿਆ ਚਰਨਾਰਬਿੰਦ ਦਰਸਨਿ ਲਗੜਾ ਸਾਹੁ ॥ ਓਟ ਗੋਵਿੰਦ ਗੋਪਾਲ ਰਾਇ ਸੇਵਾ ਸੁਆਮੀ ਲਾਹੁ ॥ ਬਿਖਿਆ ਪੋਹਿ ਨ ਸਕਈ ਮਿਲਿ ਸਾਧੂ ਗੁਣ ਗਾਹੁ ॥ ਜਹ ਤੇ ਉਪਜੀ ਤਹ ਮਿਲੀ ਸਚੀ ਪ੍ਰੀਤਿ ਸਮਾਹੁ ॥ ਕਰੁ ਗਹਿ ਲੀਨੀ ਪਾਰਬ੍ਰਹਮਿ ਬਹੁੜਿ ਨ ਵਿਛੁੜੀਆਹੁ ॥ ਬਾਰਿ ਜਾਉ ਲਖ ਬੇਰੀਆ ਹਰਿ ਸਜਣੁ ਅਗਮ ਅਗਾਹੁ ॥ ਸਰਮ ਪਈ ਨਾਰਾਇਣੈ ਨਾਨਕ ਦਰਿ ਪਈਆਹੁ ॥ ਪੋਖੁ ਸੋੁਹੰਦਾ ਸਰਬ ਸੁਖ ਜਿਸੁ ਬਖਸੇ ਵੇਪਰਵਾਹੁ ॥੧੧॥***

**ਪੋਹ**—ਸਾਹਿਬ ਸ੍ਰੀ ਗੁਰੂ ਅਰਜਨ ਦੇਵ ਜੀ, ਜੋ ਬਾਰਾਂ ਮਹੀਨਿਆਂ ਦੁਆਰਾ ਉਪਦੇਸ਼ ਬਖ਼ਸ਼ ਰਹੇ ਹਨ। ਹੁਣ ਪੋਹ ਦੇ ਮਹੀਨੇ ਦੁਆਰਾ ਪਰਮ ਪਵਿੱਤਰ ਉਪਦੇਸ਼ ਬਖ਼ਸ਼ਿਸ਼ ਕਰਨ ਲੱਗੇ ਹਨ। ਸਿਸੀਅਰ ਰੁੱਤ ਦਾ ਦੂਸਰਾ ਮਹੀਨਾ ਪੋਹ ਹੈ। ਜੈਸਾ ਕਿ :

**ਰੁਤਿ ਸਿਸੀਅਰ ਸੀਤਲ ਹਰਿ ਪ੍ਰਗਟੇ ਮੰਘਰ ਪੋਹਿ ਜੀਉ ॥** [ਰਾਮਕਲੀ ਮਹਲਾ ੫, ਅੰਗ ੯੨੯]

ਜੋ ਪੋਹ ਦਾ ਮਹੀਨਾ ਹੈ, ਇਸ ਮਹੀਨੇ ਨੂੰ ਬ੍ਰਾਹਮਣਾਂ ਦੇ ਭਰਮ ਜਾਲ ਨੇ ਗ੍ਰਸ ਰੱਖਿਆ ਸੀ। ਇਹ ਮਹੀਨਾ ਵੀ ਕੱਤਕ ਦੇ ਮਹੀਨੇ ਦੀ ਤਰ੍ਹਾਂ ਬਹੁਤ ਭੈੜਾ ਮੰਨਿਆ ਹੋਇਆ ਸੀ। ਦੋਨਾਂ ਮਹੀਨਿਆਂ ਨੂੰ ਸਫਲਾ ਕਰਨ ਵਾਸਤੇ ਸਤਿਗੁਰੂ ਜੀ ਨੇ ਪਹਿਲੇ ਜਾਮੇ ਵਿੱਚ ਕੱਤਕ ਦਾ ਮਹੀਨਾ ਅਤੇ ਦਸਮੇਂ ਜਾਮੇ ਵਿੱਚ ਪੋਹ ਦਾ ਮਹੀਨਾ ਅਵਤਾਰ ਧਾਰਨ ਲਈ ਚੁਣਿਆ। ਦੁਨੀਆਂ ਵਿੱਚ ਪਈ ਹੋਈ ਅਗਿਆਨਤਾ ਦੀ ਧੁੰਦ ਮੇਟੀ। ਇਨ੍ਹਾਂ ਮਹੀਨਿਆਂ ਵਿੱਚ ਪੈਦਾ ਹੋਣ ਵਾਲੇ ਬੱਚੇ ਜੋ ਨਫ਼ਰਤ ਦਾ ਸ਼ਿਕਾਰ ਹੁੰਦੇ ਸਨ, ਉਨ੍ਹਾਂ ਦਾ ਭਲਾ ਕੀਤਾ। ਸਤਿਗੁਰੂ ਜੀ ਦਾ ਇਹ ਸੁਭਾਅ ਰਿਹਾ ਕਿ ਜਿਨ੍ਹਾਂ ਨੂੰ ਲੋਕ ਨੀਚ ਅਤੇ ਡਿਗੇ ਹੋਏ ਸਮਝਦੇ ਸਨ, ਉਨ੍ਹਾਂ ਨੂੰ ਉਠਾਇਆ। ਜੈਸਾ ਕਿ :

**ਨੀਚਹ ਊਚ ਕਰੈ ਮੇਰਾ ਗੋਬਿੰਦੁ...॥** [ਮਾਰੂ ਰਵਿਦਾਸ ਜੀ, ਅੰਗ ੧੧੦੬]

ਪੋਹ ਦੇ ਮਹੀਨੇ ਪ੍ਰਤੀ ਗੁਰੂ ਨਾਨਕ ਸਾਹਿਬ ਤੁਖਾਰੀ ਰਾਗ ਵਿੱਚ ਐਸਾ ਬਚਨ ਕਰਦੇ ਹਨ। ਜੈਸਾ ਕਿ :

**ਪੋਖਿ ਤੁਖਾਰੁ ਪੜੈ ਵਣੁ ਤ੍ਰਿਣੁ ਰਸੁ ਸੋਖੈ ॥** [ਤੁਖਾਰੀ ਮਹਲਾ ੧, ਅੰਗ ੧੧੦੯]

ਇਸ ਮਹੀਨੇ ਵਿੱਚ ਸਰਦੀ ਜ਼ੋਰਾਂ 'ਤੇ ਹੁੰਦੀ ਹੈ ਤੇ ਬਰਫ਼ ਪੈਣ ਦੇ ਕਾਰਨ ਘਾਹ ਫੁਲ ਦਰੱਖਤ ਸਭ 'ਤੇ ਅਸਰ ਹੁੰਦਾ ਹੈ ਅਤੇ ਕੋਮਲ ਪੌਦੇ ਸੁੱਕ ਜਾਂਦੇ ਹਨ। ਇਸ ਮੌਸਮ ਦਾ ਜਿਥੇ ਸਾਰੀ ਬਨਸਪਤੀ 'ਤੇ ਅਸਰ ਹੁੰਦਾ ਹੈ, ਉਥੇ ਇਸਦਾ ਪਾਣੀ 'ਤੇ ਬਹੁਤਾ ਗਹਿਰਾ ਅਸਰ ਹੁੰਦਾ ਹੈ। ਪਾਣੀ ਆਪਣਾ ਸਰੂਪ ਬਦਲ ਕੇ ਅਤੇ ਆਪਣਾ ਸੁਭਾਅ ਤਿਆਗ ਕੇ ਜੜ੍ਹਤਾ ਨੂੰ ਪ੍ਰਾਪਤ ਹੋ ਜਾਂਦਾ ਹੈ। ਪਾਣੀ ਦੇ ਜਮੇਂ ਹੋਏ ਇਹਨਾਂ ਹਿੱਸਿਆਂ ਨੂੰ ਭਾਵੇਂ ਹੱਥਾਂ ਵਿੱਚ ਭਾਵੇਂ ਬਸਤਰਾਂ ਵਿੱਚ ਪਾ ਕੇ ਉਠਾ ਲਵੋ। ਕਿਉਂਕਿ ਪਾਣੀ ਵਿੱਚ ਜੋ ਦ੍ਰਵਣ ਦਾ ਗੁਣ ਹੈ, ਉਹ ਜੜ੍ਹਤਾ ਨੂੰ ਪ੍ਰਾਪਤ ਹੋਣ ਨਾਲ ਇੱਕ ਪੱਥਰ ਵਰਗਾ ਔਗੁਣ ਉਸ ਵਿੱਚ ਆ ਗਿਆ। ਪਰ ਜੇ ਵਿਚਾਰ ਕਰਕੇ ਦੇਖੀਏ ਤਾਂ ਜਦੋਂ ਪਾਣੀ ਬਰਫ਼ ਬਣਿਆ ਤਾਂ ਉਸ ਵਿੱਚ ਹੋਰ ਕੋਈ ਵੀ ਪਦਾਰਥ ਨਹੀਂ ਕੇਵਲ ਪਾਣੀ ਹੀ ਪਾਣੀ ਹੈ। ਪਰ ਉਸਨੂੰ ਪਾਣੀ ਕੋਈ ਵੀ ਨਹੀਂ ਕਹਿੰਦਾ ਤੇ ਬਰਫ਼-ਬਰਫ਼ ਸਾਰੀ ਦੁਨੀਆ ਕਹਿਣ ਲੱਗ ਜਾਂਦੀ ਹੈ। ਐਸਾ ਕਿਉਂ ਹੋਇਆ ? ਇਸ ਦਾ ਉਤਰ ਸਪੱਸ਼ਟ ਹੈ ਕਿ ਪਾਣੀ 'ਤੇ ਮੌਸਮ ਦਾ ਅਸਰ ਹੋਇਆ ਤੇ ਉਹ ਜੜ੍ਹਤਾ ਨੂੰ ਪ੍ਰਾਪਤ ਹੋ ਗਿਆ। ਇਹ ਪ੍ਰਕ੍ਰਿਤੀ 'ਤੇ ਮੌਸਮ ਦਾ ਪ੍ਰਤੱਖ ਪ੍ਰਭਾਵ ਹੈ। ਜਦੋਂ ਰੁੱਤ ਬਦਲੀ ਓਹੀ ਬਰਫ਼ ਪਾਣੀ ਬਣਨਾ ਸ਼ੁਰੂ ਹੋ ਜਾਂਦਾ ਹੈ ਅਤੇ ਪਾਣੀ ਆਪਣੇ ਵਾਸਤਵ ਸਰੂਪ ਵਿੱਚ ਆ ਜਾਂਦਾ ਹੈ ਤੇ ਫਿਰ ਉਸ ਨੂੰ ਕੋਈ ਵੀ ਬਰਫ਼ ਨਹੀਂ ਕਹਿੰਦਾ। ਸਗੋਂ

ਸਾਰੇ ਹੀ ਪਾਣੀ-ਪਾਣੀ ਕਹਿੰਦੇ ਹਨ। ਸੋ, ਜਿਸ ਤਰ੍ਹਾਂ ਇਹ ਦ੍ਰਿਸ਼ਟਾਂਤ ਹੈ। ਇਸ ਤਰ੍ਹਾਂ 'ਦਾ ਦ੍ਰਿਸ਼ਟਾਂਤ'—ਇਸੇ ਤਰ੍ਹਾਂ ਮਨੁੱਖਾ ਸਰੀਰ ਰੂਪ ਪੋਹ ਦਾ ਮਹੀਨਾ ਹੈ। ਕੁਸੰਗਤ ਰੂਪ ਮੌਸਮ ਦੇ ਅਸਰ ਨਾਲ ਜੀਵ ਰੂਪ ਪੌਦਿਆਂ ਦੇ ਸ਼ੁਭ ਗੁਣਾਂ ਰੂਪ ਪੱਤੇ ਝੜ ਗਏ ਤੇ ਪ੍ਰੇਮ ਭਾਵਨਾ ਰੂਪ ਕੋਮਲਤਾ ਨਸ਼ਟ ਹੋ ਗਈ। ਆਤਮਾ ਰੂਪੀ ਜਲ ਹੈ, ਉਸ ਵਿੱਚ ਸੰਸਾਰ ਦੀ ਸੱਤਯਤਾ ਰੂਪ ਜੜ੍ਹਤਾ ਤੇ ਸੀਤਲਤਾ ਹੈ, ਉਸ ਨਾਲ ਮਨ ਰੂਪੀ ਬਰਫ਼ ਦਾ ਪੁਤਲਾ ਬਣਿਆ ਹੈ। ਜਿਸ ਤਰ੍ਹਾ ਬਰਫ਼ ਨੂੰ ਬਸਤਰ ਵਿੱਚ ਪਾ ਕੇ ਕਿਤੇ ਮਰਜ਼ੀ ਲਿਜਾਇਆ ਜਾ ਸਕਦਾ ਹੈ, ਇਸੇ ਤਰ੍ਹਾਂ ਇਸ ਜੜ੍ਹਤਾ ਪ੍ਰਾਪਤ ਹੋਏ ਮਨ ਨੂੰ ਚੁਰਾਸੀ ਲੱਖ ਜੂਨਾਂ ਰੂਪ ਬਸਤਰ ਵਿੱਚ ਪਾ ਕੇ ਲਿਜਾਇਆ ਜਾ ਰਿਹਾ ਹੈ। ਜੋ ਮਨ ਵਿੱਚ ਪ੍ਰੇਮ ਰੂਪ ਢਲਣ ਦਾ ਗੁਣ ਸੀ, ਉਹ ਨਸ਼ਟ ਹੋ ਗਿਆ ਤੇ ਹੰਕਾਰ ਰੂਪ ਕਠੋਰਤਾ ਆ ਗਈ। ਜਦੋਂ ਗੁਰੂ ਰੂਪ ਸੂਰਜ ਦੀਆਂ ਉਪਦੇਸ਼ ਰੂਪ ਕਿਰਨਾਂ ਮਨ ਰੂਪ ਬਰਫ਼ ਦੇ ਪੁਤਲੇ 'ਤੇ ਪਈਆਂ ਤਾਂ ਉਸ ਵਿੱਚ ਪ੍ਰੇਮ ਰੂਪ ਦ੍ਰਵਣ ਦਾ ਗੁਣ ਪੈਦਾ ਹੋ ਗਿਆ। ਜਦੋਂ ਉਪਦੇਸ਼ ਰੂਪ ਕਿਰਨਾਂ ਨਾਲ ਅਗਿਆਨ ਰੂਪ ਜੜ੍ਹਤਾ ਤੇ ਸੀਤਲਤਾ, ਸੰਸਾਰ ਦੀ ਸੱਤਯਤਾ ਤੇ ਵਾਸ਼ਨਾ ਨਵਿਰਤ ਹੋ ਜਾਵੇਗੀ, ਤਦੋਂ ਮਨ ਨਸ਼ਟ ਹੋ ਜਾਵੇਗਾ। ਮਨ ਨਸ਼ਟ ਹੋਏ ਤੋਂ ਬ੍ਰਹਮ ਰੂਪ ਜਲ ਨਾਲ ਆਤਮਾ ਰੂਪ ਜਲ ਇਸ ਤਰ੍ਹਾਂ ਮਿਲ ਜਾਂਦਾ ਹੈ। ਜਿਸ ਤਰ੍ਹਾਂ ਸਤਿਗੁਰੂ ਜੀ ਫ਼ੁਰਮਾਨ ਕਰਦੇ ਹਨ। ਜੈਸਾ ਕਿ :

**੧. ਸੂਰਜ ਕਿਰਣਿ ਮਿਲੇ ਜਲ ਕਾ ਜਲੁ ਹੂਆ ਰਾਮ ॥**
**ਜੋਤੀ ਜੋਤਿ ਰਲੀ ਸੰਪੂਰਨੁ ਥੀਆ ਰਾਮ ॥** [ਬਿਲਾਵਲੁ ਮਹਲਾ ੫, ਅੰਗ ੮੪੬]

**੨. ਕਬੀਰ ਭਲੀ ਭਈ ਜੋ ਭਉ ਪਰਿਆ ਦਿਸਾ ਗਈਂ ਸਭ ਭੂਲਿ ॥**
**ਓਰਾ ਗਰਿ ਪਾਨੀ ਭਇਆ ਜਾਇ ਮਿਲਿਓ ਢਲਿ ਕੂਲਿ ॥੧੭੭॥**
[ਸਲੋਕ ਕਬੀਰ ਜੀ, ਅੰਗ ੧੩੭੪]

ਜਦੋਂ ਬ੍ਰਹਮ ਰੂਪ ਪਾਣੀ ਜੀਵ ਰੂਪ ਬਰਫ਼ ਦਾ ਗੋਲਾ ਬਣਿਆ ਤਾਂ ਉਦੋਂ ਵੀ ਪਾਣੀ ਹੀ ਸੀ। ਜੈਸਾ ਕਿ :

**ਨੀਰ ਮਾਝ ਓਰਾ ਭਏ ਯੌਂ ਜਗ ਆਤਮ ਰਾਮ ॥੨੦॥** [ਵਿਚਾਰ ਮਾਲਾ, ਅਧਿ: ੫]

ਜਦੋਂ ਗਿਆਨ ਰੂਪ ਸੂਰਜ ਨਾਲ ਢਲ ਕੇ ਜੀਵ ਪੁਣਾ ਨਸ਼ਟ ਹੋ ਗਿਆ ਤਾਂ ਵੀ ਬ੍ਰਹਮ ਹੀ ਰਹੇਗਾ। ਕੇਵਲ ਮਾਇਆ ਦੇ ਪ੍ਰਭਾਵ ਕਰਕੇ ਕੁਝ ਸਮੇਂ ਲਈ ਜੜ੍ਹਤਾ ਨੂੰ ਪ੍ਰਾਪਤ ਹੋਇਆ ਸੀ।

## *ਪੋਖਿ ਤੁਖਾਰੁ ਨ ਵਿਆਪਈ; ਕੰਠਿ ਮਿਲਿਆ ਹਰਿ ਨਾਹੁ ॥*

ਉਨ੍ਹਾਂ ਨੂੰ ਮਨੁੱਖਾ ਸਰੀਰ ਰੂਪ ਪੋਖਿ=ਪੋਹ ਦੇ ਮਹੀਨੇ ਵਿੱਚ ਜੜ੍ਹਤਾ ਰੂਪ ਤੁਖਾਰੁ=ਬਰਫ਼ ਨਹੀਂ ਵਿਆਪਦੀ, ਜਿਨ੍ਹਾਂ ਦੇ ਹਿਰਦੇ ਰੂਪੀ ਕੰਠ ਵਿੱਚ ਨਾਹੁ=ਪਤੀ ਹਰਿ=ਪ੍ਰਮੇਸ਼ਰ ਦਾ ਨਾਮ ਮਿਲਿਆ ਹੈ, ਭਾਵ ਪ੍ਰਾਪਤ ਹੋਇਆ ਹੈ। ਜੈਸਾ ਕਿ :

**ਪਾਲਾ ਤਾਊ ਕਛੂ ਨ ਬਿਆਪੈ ਰਾਮ ਨਾਮ ਗੁਨ ਗਾਇ ॥** [ਆਸਾ ਮਹਲਾ ੫, ਅੰਗ ੩੭੮]

[ਇਸ ਤੁਕ ਵਿੱਚ ਤੁਖਾਰ ਪਦ ਸੰਸਕ੍ਰਿਤ ਭਾਸ਼ਾ ਦਾ ਹੈ, ਸੰਸਕ੍ਰਿਤ ਵਿੱਚ **ਤੁਸ਼ਾਰ**=ਵਰਫ, ਕਕਰ] **ਵਾ:** ਅਗਿਆਨ ਰੂਪ ਪੋਹ ਦਾ ਜੜ੍ਹਤਾ ਰੂਪ ਪਾਲਾ ਉਸ 'ਤੇ ਨ ਵਿਆਪਈ=ਅਸਰ ਨਹੀਂ ਕਰਦਾ। **ਅਥਵਾ** ਪ੍ਰਤੱਖ ਭੀ ਪੋਹ ਦੇ ਮਹੀਨੇ ਦੀ ਸਰਦੀ ਉਹਨਾਂ ਨੂੰ ਦੁਖ ਦਾਇਕ ਨਹੀਂ, ਕਿਉਂਕਿ ਗਰਮੀ ਤੇ ਸਰਦੀ, ਸੁਖ ਤੇ ਦੁਖ, ਭੁਖ ਤੇ ਪਿਆਸ ਵਿੱਚ ਉਹਨਾਂ ਦੀ ਤਤਿਕਸ਼ਾ ਬਿਰਤੀ ਹੋ ਚੁੱਕੀ ਹੈ। ਪ੍ਰਮੇਸ਼ਰ ਆਪਣੇ ਨਾਮ ਦੀ ਐਸੀ ਲਾਜ ਪਾਲਦਾ ਹੈ, ਜੇ ਗਰਮੀ ਹੋਵੇ ਤਾਂ ਨਾਮ ਇਤਨੀ ਠੰਢ ਦੇ ਦਿੰਦਾ ਹੈ ਕਿ ਤੱਤੀਆਂ ਤਵੀਆਂ 'ਤੇ ਤੱਤਾ ਰੇਤਾ ਭੀ ਤੱਤਾ ਨਹੀਂ ਲਗਦਾ। ਨਾਮ ਦੀ ਠੰਢ ਦਾ ਅਨੰਦ ਬਣਿਆ ਰਹਿੰਦਾ ਹੈ ਤੇ ਠੰਢੀਆਂ ਬਰਫ਼ਾਨੀ ਪਹਾੜੀਆਂ ਵਿੱਚ ਬੈਠਿਆਂ ਨੂੰ ਨਾਮ ਐਸਾ ਅੰਦਰੋਂ ਨਿੱਘ ਦਿੰਦਾ ਹੈ ਕਿ ਠੰਢ ਦਾ ਪ੍ਰਤੱਖ ਦੁਖ ਨਹੀਂ ਵਿਆਪਦਾ। ਨਾਮ ਦੇ ਨਿਘ ਦਾ ਅਨੰਦ ਬਣਿਆ ਰਹਿੰਦਾ ਹੈ।

## ਮਨੁ ਬੇਧਿਆ ਚਰਨਾਰਬਿੰਦ;

ਪ੍ਰਮੇਸ਼ਰ ਵਾਹਿਗੁਰੂ ਦੇ ਚਰਨਾਰਬਿੰਦ (ਚਰਨ+ਅਰਬਿੰਦ) ਚਰਨਾਂ ਕਮਲਾਂ (ਅਰਬਿੰਦ=ਜਿਸ ਦੀਆਂ ਪੰਖੜੀਆਂ ਪਹੀਏ ਦੇ ਅਰ=ਗਜ ਦੀ ਤਰ੍ਹਾਂ ਹੋਣ ਦਿਨ ਨੂੰ ਖਿੜਨ ਵਾਲਾ ਭਾਵ ਕਮਲ) ਵਿੱਚ ਮਨ ਬੇਧਿਆ=ਵਿਨ੍ਹਿਆ ਗਿਆ ਹੈ। ਜੈਸਾ ਕਿ :

੧. **ਅਲਿ ਮਕਰੰਦ ਚਰਨ ਕਮਲ ਸਿਉ ਮਨੁ ਫੇਰਿ ਫੇਰਿ ਰੀਝੈ॥**
[ਕਲਿਆਨ ਮਹਲਾ ੫, ਅੰਗ ੧੩੨੧]

੨. **ਹਰਿ ਚਰਨ ਕਮਲ ਮਨੁ ਬੇਧਿਆ ਕਿਛੁ ਆਨ ਨ ਮੀਠਾ ਰਾਮ ਰਾਜੇ॥**
[ਆਸਾ ਮਹਲਾ ੪, ਅੰਗ ੪੫੩]

੩. **ਭਵਰੁ ਲੋਭੀ ਕੁਸਮ ਬਾਸੁ ਕਾ ਮਿਲਿ ਆਪੁ ਬੰਧਾਵੈ॥** [ਵਾਰ ਜੈਤਸਰੀ ਮਹਲਾ ੫, ਅੰਗ ੭੦੮]

੪. **ਪ੍ਰੀਤਿ ਪ੍ਰੇਮ ਤਨੁ ਖਚਿ ਰਹਿਆ ਬੀਚੁ ਨ ਰਾਈ ਹੋਤ॥**
**ਚਰਨ ਕਮਲ ਮਨੁ ਬੇਧਿਓ ਬੂਝਨੁ ਸੁਰਤਿ ਸੰਜੋਗ॥੨॥** [ਚਉਬੋਲੇ ਮਹਲਾ ੫, ਅੰਗ ੧੩੬੩]

੫. **ਚਰਨ ਕਮਲ ਮਨੁ ਬੇਧਿਆ ਜਿਉ ਰੰਗੁ ਮਜੀਠਾ॥** [ਵਾਰ ਜੈਤਸਰੀ ਮਹਲਾ ੫, ਅੰਗ ੭੦੮]

**ਸਾਖੀ ਬੀਬੀ ਕੌਲਾਂ ਦੀ—**ਲਾਹੌਰ ਸ਼ਹਿਰ ਦੇ ਰਹਿਣ ਵਾਲੀ ਇੱਕ ਕੌਲਾਂ ਨਾਮ ਦੀ ਲੜਕੀ ਸੀ। ਗੁਰੂ ਸਾਹਿਬ ਦੇ ਚਰਨਾਂ-ਕਮਲਾਂ ਦੇ ਪਿਆਰ ਦੀ ਇਹ ਸਾਖੀ ਲਿਖਣ ਤੋਂ ਪਹਿਲਾਂ ਇਹ ਲਿਖਣਾ ਅਤਿਅੰਤ ਜ਼ਰੂਰੀ ਹੈ ਕਿ ਕੌਲਾਂ ਕੌਣ ਸੀ ? ਗੁਰੂ ਘਰ ਦੇ ਮਹਾਨ ਵਿਦਵਾਨ 'ਭਾਈ ਕਾਨ੍ਹ ਸਿੰਘ ਨਾਭਾ' "ਮਹਾਨ ਕੋਸ਼' ਤੇ 'ਭਾਈ ਕਰਮ ਸਿੰਘ ਹਿਸਟੋਰੀਅਨ' ਇਤਿਹਾਸ ਦੇ ਕਈ ਸ਼ੰਕਿਆਂ ਦਾ ਉੱਤਰ ਦਿੰਦੇ ਹੋਏ ਲਗਭਗ ਇਨ੍ਹਾਂ ਦੋਨਾਂ ਵਿਦਵਾਨਾਂ ਦੀ ਕੌਲਾਂ ਬਾਰੇ ਲੱਗਭਗ ਇਕੋ ਹੀ ਰਾਇ ਹੈ ਕਿ ਇਹ ਮੁਸਲਮਾਨਾਂ ਦੀ ਲੜਕੀ ਨਹੀਂ ਸੀ, ਬਲਕਿ ਜਿਸ ਕਾਜ਼ੀ ਦੀ ਇਹ ਲੜਕੀ ਇਤਿਹਾਸ ਵਿੱਚ ਲਿਖੀ ਹੋਈ ਹੈ, ਐਸਾ ਨਹੀਂ ਹੈ। ਬਲਕਿ ਕੌਲਾਂ ਦੀ ਥਾਂ 'ਤੇ ਇਸ ਦਾ ਨਾਮ 'ਕਮਲਾ' ਨਾਮ ਕਰਕੇ ਹਿੰਦੂਆਂ ਦੀ ਲੜਕੀ ਸੀ, ਜਿਹੜੀ ਕਿ ਕਾਜ਼ੀ ਨੇ ਛੋਟੀ ਉਮਰ ਵਿੱਚ ਹੀ ਮੁੱਲ ਖ਼ਰੀਦੀ ਹੋਈ ਸੀ ਅਤੇ ਇਸਦਾ ਧਰਮ ਭ੍ਰਿਸ਼ਟ ਕਰਕੇ ਨਜਾਇਜ਼ ਤਰੀਕੇ ਨਾਲ ਇਸ ਨੂੰ ਆਪਣੇ ਵੱਸ ਵਿੱਚ ਰੱਖਿਆ ਹੋਇਆ ਸੀ ਅਤੇ ਇਸ ਕਾਜ਼ੀ ਦੇ ਜ਼ੁਲਮ ਦਾ ਸ਼ਿਕਾਰ ਹੋਈ ਇਸ ਲੜਕੀ ਨੇ ਪੀਰ ਮੀਆਂ ਮੀਰ ਦੀ ਸਹਾਇਤਾ ਨਾਲ ਗੁਰੂ ਸਾਹਿਬ ਦੀ ਸ਼ਰਨ ਤੱਕੀ ਅਰ ਗੁਰੂ ਜੀ ਨੇ ਸ਼ਰਨ ਪਾਲਕ ਧਰਮ ਵੀਚਾਰਦਿਆਂ ਇਸ ਨੂੰ ਆਪਣੀ ਸ਼ਰਨ ਵਿੱਚ ਰੱਖਿਆ ਤੇ ਪ੍ਰਮੇਸ਼ਰ ਦੇ ਨਾਮ ਨਾਲ ਜੋੜ ਕੇ ਮੁਕਤ ਕੀਤਾ। ਤੇ ਦੂਸਰਾ ਪੱਖ ਕੌਲਾਂ ਬਾਰੇ ਜੋ ਸਿੱਖ ਜਗਤ ਦੇ ਵੱਡੇ-ਵੱਡੇ ਲੇਖਕਾਂ ਤੋਂ ਇਲਾਵਾ ਨਾਮ ਬਾਣੀ ਦੇ ਰਸੀਏ ਮਹਾਨ ਵਿਦਵਾਨ ਭਾਈ ਵੀਰ ਸਿੰਘ ਜੀ, ਜਿਨ੍ਹਾਂ ਦੀ ਇਤਿਹਾਸ ਖੋਜ ਦੇ ਹਵਾਲਿਆਂ ਦੀ ਅੰਸ਼ ਲੈ ਕੇ ਅਸੀਂ ਇਹ ਸਾਖੀ ਲਿਖ ਰਹੇ ਹਾਂ। ਭਾਈ ਸਾਹਿਬ ਨੇ ਇਥੇ ਇਹ ਸਿੱਧ ਕੀਤਾ ਹੈ ਕਿ ਕੌਲਾਂ ਕਾਜ਼ੀ ਦੀ ਹੀ ਧੀ ਸੀ। ਉਥੇ ਨਾਲ ਪੁਰਾਣੇ ਲੇਖਕਾਂ ਦੇ ਹਵਾਲੇ ਦੇ ਕੇ ਇਹ ਭੀ ਸਿੱਧ ਕੀਤਾ ਕਿ ਪਿਛਲੇ ਜਨਮ ਦੀ ਇੰਦਰਪੁਰੀਆਂ ਦੀ ਅਪੱਛਰਾਂ ਦੇ ਵਿੱਚੋਂ ਉਰਵਸ਼ੀ ਨਾਮ ਕਰਕੇ ਅਪੱਛਰਾਂ ਸੀ, ਜੋ ਕਪਿਲ ਮੁਨੀ ਦੇ ਸ਼ਰਾਪ ਕਰਕੇ ਯਵਨਾਂ=ਯਵਨ ਤੋਂ ਭਾਵ ਮੁਸਲਮਾਨਾਂ ਦੇ ਘਰ ਪੈਦਾ ਹੋਈ। "ਸ੍ਰੀ ਗੁਰੂ ਸਿਧਾਂਤ ਪਾਰਜਾਤ ਗ੍ਰੰਥ" ਦੇ ਕਰਤਾ ਪੰਡਿਤ ਹਰਿ ਸਿੰਘ ਜੀ ਉਹ ੧੧ ਵਿਸ਼੍ਰਾਮ ਸਲੋਕ ੧੯੩ ਵਿੱਚ ਲਿਖਦੇ ਹਨ। ਜੈਸਾ ਕਿ :

**ਅੰਤ ਕਾਲੇ ਮਯਾ ਦ੍ਰਸ਼੍ਰੰ ਸ੍ਰੀ ਮਤਾਂ ਪਦ ਪੁਸ਼ਕਰਮ।**
**ਅਤੋ ਜਾਨੇ ਕ੍ਰਿਪਾ ਸਿੰਧੋ ਮੁਨੇ ਸ਼ਾਪੋ ਵਰਾਯਤੇ।**

ਜਿਸਦਾ ਅਰਥ—ਸ੍ਰੀ ਯੁਤ (ਸਤਿਗੁਰੂ ਜੀਉ !) ਮੈਂ ਅੰਤ ਵੇਲੇ ਆਪ ਜੀ ਦੇ ਚਰਨ ਕਵਲ ਦੇਖੇ ਹਨ, ਇਸ ਲਈ ਮੈਂ ਹੁਣ ਜਾਣ ਲੀਤਾ ਹੈ ਕਿ (ਕਪਿਲ ਮੁਨੀ ਦੇ) ਸ਼੍ਰਾਪ ਦਾ ਅੰਤ ਹੋ ਗਿਆ ਹੈ। ਜੈਸਾ ਕਿ :

**ਇਦੰਚੋਕਤਾ ਰਾਤਾ ਦੇਵੀ ਨਿਜੰ ਰੂਪੰ ਸਨਾਤਨਮ।** [ਸਲੋਕ ਦਾ ਪੂਰਵਾਰਕ, ੧੯੫]

ਭਾਵ—ਇਹ ਕਹਿ ਕੇ ਉਹ ਦੇਵੀ ਆਪਣੇ ਆਦਿ ਨਿਜ ਰੂਪ ਨੂੰ ਪ੍ਰਾਪਤ ਹੋ ਗਈ।

ਹੁਣ ਇਥੇ ਅਸੀਂ ਇਸ ਸਿੱਟੇ 'ਤੇ ਪਹੁੰਚੇ ਹਾਂ ਕਿ ਸਿੱਖ ਜਗਤ ਦੇ ਵੱਡੇ-ਵੱਡੇ ਲਿਖਾਰੀਆਂ ਦੇ ਲੇਖ ਭਾਵੇਂ ਆਪਸ ਵਿੱਚ ਨਹੀਂ ਮਿਲਦੇ, ਪਰ ਮੂਲ ਸਿਧਾਂਤ ਕੌਲਾਂ ਦਾ ਕਲਿਆਣ ਕਰਨਾ ਹੀ ਹੈ। ਸਾਰੇ ਗੁਰੂ ਸਾਹਿਬਾਨਾਂ ਦਾ ਆਦਿ ਗੁਰੂ ਨਾਨਕ ਸਾਹਿਬ ਤੋਂ ਲੈ ਕੇ ਦਸਵੇਂ ਗੁਰਾਂ ਤੱਕ ਇਹ ਬਿਰਦ ਰਿਹਾ ਹੈ ਕਿ ਜਿਥੇ ਕਿਸੇ ਨੇ ਪ੍ਰੀਤਵਾਨ ਹੋ ਕੇ ਜਾਂ ਪ੍ਰੇਮ ਵਸ ਹੋ ਕੇ ਆਪ ਨੂੰ ਯਾਦ ਕੀਤਾ, ਉਥੇ ਹੀ ਸਤਿਗੁਰੂ ਜੀ ਪਹੁੰਚੇ ਹਨ। ਜੈਸਾ ਕਿ ਗੁਰੂ ਨਾਨਕ ਸਾਹਿਬ ਦਾ ਰਾਇ ਬੁਲਾਰ ਦੇ, ਭਾਈ ਲਾਲੋ ਆਦਿ ਸਿੱਖਾਂ ਦੇ ਯਾਦ ਕਰਨ ਤੋਂ ਅਤੇ ਛੇਵੇਂ ਜਾਮੇ ਵਿੱਚ ਭਾਈ ਰੂਪੇ ਤੇ ਡਰੋਲੀ ਭਾਈ ਸਾਂਈ ਦਾਸ ਦੇ ਪਹੁੰਚਣਾ, ਨਾਨਕ ਮਤੇ ਅਲਮਸਤ ਸਾਧੂ ਦੇ ਯਾਦ ਕਰਨ 'ਤੇ ਕਸ਼ਮੀਰ ਦੀ ਮਾਈ ਭਾਗਪੁਰੀ ਦੀ ਖਿਚ 'ਤੇ ਪਹੁੰਚਣਾ ਇਤਿਆਦਿਕ ਪ੍ਰਸੰਗ ਹਨ। ਇਹ ਸੰਸਾਰ ਦਾ ਸੁਭਾਅ ਹੈ ਕਿ ਭਾਵੇਂ ਕੋਈ ਕਿਤਨਾ ਹੀ ਪਵਿੱਤਰ ਜੀਵਨ ਵਾਲਾ ਗੁਰਮੁਖ ਹੋਵੇ, ਸਾਧੂ-ਸੰਤ, ਰਿਸ਼ੀ-ਮੁਨੀ, ਅਵਤਾਰ, ਪੈਗ਼ੰਬਰ ਹੋਵੇ, ਜਿਥੇ ਸੰਸਾਰ ਦੇ ਜੁਆਨ ਉਮਰ ਵਿੱਚ ਪ੍ਰੀਤ ਕਰਨ ਵਾਲੀ ਕਿਸੇ ਔਰਤ ਜਾਤੀ ਵਿੱਚੋਂ ਵੇਖਿਆ, ਉਥੇ ਸੱਚੇ ਪ੍ਰੇਮ ਨੂੰ ਭੀ ਗੰਦੇ ਖ਼ਿਆਲਾਂ ਵਾਲੇ ਲੋਕਾਂ ਨੇ ਗੰਦੀ ਵੀਚਾਰ ਚਰਚਾ ਦਾ ਵਿਸ਼ਾ ਬਣਾ ਕੇ ਸਤਿਪੁਰਸ਼ਾਂ ਦੇ ਜੀਵਨ 'ਤੇ ਕਈ ਤਰ੍ਹਾਂ ਦੇ ਕਲੰਕ ਲਗਾਉਣ ਵਾਲੇ ਆਦਿ ਤੋਂ ਹੀ ਪ੍ਰਮਾਣ ਮਿਲਦੇ ਆ ਰਹੇ ਹਨ। ਐਥੇ ਇੱਕ ਗੱਲ ਸੋਚਣ ਵਾਲੀ ਹੈ ਕਿ ਸਤਿਗੁਰੂ ਮਾਈ ਭਾਗਪੁਰੀ ਦੇ ਘਰ ਪਹੁੰਚਦੇ ਹਨ, ਅੱਜ ਤੱਕ ਇਸ ਗੱਲ 'ਤੇ ਕੋਈ ਸ਼ੰਕਾ ਨਹੀਂ ਉਠੀ। ਕਾਰਨ ਇਹੀ ਹੈ ਕਿ ਮਾਈ ਭਾਗਪੁਰੀ ਦੀ ਉਮਰ ਬਿਰਧ ਅਵਸਥਾ ਵਿੱਚ ਹੈ। ਕੌਲਾਂ ਇੱਕ ਕਾਜ਼ੀ ਦੀ ਧੀ ਹੈ। ਕਾਜ਼ੀ ਵੀ ਉਹ ਜੋ ਆਪਣੇ ਮਜ਼੍ਹਬ ਵਿੱਚ ਬਹੁਤ ਤੁਅੱਸਵੀ ਹੈ। ਕੌਲਾਂ ਭਾਵੇਂ ਉਸਦੀ ਧੀ ਸੀ, ਭਾਵੇਂ ਰਖੇਲ ਹਿੰਦੂਆਂ ਦੀ ਲੜਕੀ ਸੀ, ਪਰ ਉਸਨੇ ਹੱਦ ਤੋਂ ਵੱਧ ਉਸ ਨੂੰ ਤੰਗ ਕੀਤਾ। ਭਾਈ ਵੀਰ ਸਿੰਘ ਜੀ ਦੇ ਅਨੁਸਾਰ ਇਹ ਲੜਕੀ ਕਾਜ਼ੀ ਦੀ ਸੀ। ਪੀਰ ਮੀਆਂ ਮੀਰ ਦੀ ਸੰਗਤ ਕਰਦੀ ਨੂੰ ਗੁਰਮਤਿ ਦਾ ਰੰਗ ਚੜ੍ਹ ਗਿਆ, ਜਿਥੋਂ ਇਹ ਗੁਰੂ ਸਾਹਿਬ ਦੀ ਗੁਰਬਾਣੀ ਦੀ ਪ੍ਰੇਮਣ ਹੋ ਗਈ। ਜਦੋਂ ਇੱਕ ਦਿਨ ਕਾਜ਼ੀ ਨੇ ਇਸਦੇ ਮੂੰਹੋਂ ਗੁਰੂ ਦੀ ਬਾਣੀ ਸੁਣੀ ਤੇ ਸੜ ਬਲ ਗਿਆ ਤੇ ਕਿਹਾ ਕਿ ਤੂੰ ਕਾਫ਼ਰਾਂ ਦੀ ਕਲਾਮ ਪੜ੍ਹਦੀ ਹੈਂ। ਝਗੜਾ ਵਧਣ ਤੋਂ ਖ਼ਫ਼ਾ ਹੋ ਕੇ ਹੋਰਨਾਂ ਕਾਜ਼ੀਆਂ ਤੋਂ ਕਤਲ ਕਰਨ ਦਾ ਫ਼ਤਵਾ ਦਿਵਾ ਦਿੱਤਾ। ਅਜੇ ਕਤਲ ਕਰਨ ਦਾ ਦਿਨ ਮੁਕੱਰਰ ਕਰਨਾ ਹੀ ਸੀ ਤਾਂ ਇਸਦੀ ਮਾਂ ਕਾਜ਼ੀ ਦੀ ਘਰਵਾਲੀ ਦੌੜ ਕੇ ਪੀਰ ਮੀਆਂ ਮੀਰ ਦੀ ਸ਼ਰਨ ਪਹੁੰਚੀ ਕਿ ਮੇਰੀ ਧੀ ਦੀ ਜਾਨ ਬਚਾਓ। ਤਾਂ ਪੀਰ ਮੀਆਂ ਮੀਰ ਨੇ ਉੱਤਰ ਦਿੱਤਾ ਕਿ ਤੇਰੀ ਧੀ ਦੀ ਜਾਨ ਬਚਾਉਣ ਨੂੰ ਮੈਂ ਅਸਮਰੱਥ ਹਾਂ, ਪਰ ਮੈਂ ਤੇਰੀ ਧੀ ਦੀ ਜਾਨ ਬਚਾਉਣ ਵਾਲਾ ਟਿਕਾਣਾ ਦੱਸ ਦਿੰਦਾ ਹਾ। ਕੌਲਾਂ ਦੀ ਮਾਂ ਨੇ ਕਾਹਲੀ ਨਾਲ ਪੁੱਛਿਆ ਤੇ ਸਾਂਈ ਮੀਆਂ ਮੀਰ ਨੇ ਗੁਰੂ ਹਰਿਗੋਬਿੰਦ ਸਾਹਿਬ ਦਾ ਟਿਕਾਣਾ ਦੱਸਿਆ ਤੇ ਆਪਣੀ ਸਿਫ਼ਾਰਸ਼ ਭੇਜੀ ਕਿ ਹੇ ਸਤਿਗੁਰੂ ਜੀ! ਸ਼ਰਨ ਆਈ ਦੀ ਲਾਜ ਰੱਖਣੀ। ਇਹ ਖ਼ੁਦਾ ਦੀ ਬੰਦਗੀ ਕਰਨ ਵਾਲੀ ਲੜਕੀ ਹੈ। ਸੰਸਾਰ ਦੀਆਂ ਵਾਸ਼ਨਾ ਮੁਕਾ ਕੇ ਖ਼ੁਦਾ ਨੂੰ ਪ੍ਰਾਪਤ ਕਰਨਾ ਚਾਹੁੰਦੀ ਹੈ ਤੇ ਪੀਰ ਮੀਆਂ ਮੀਰ ਨੇ ਆਪਣਾ ਚੇਲਾ ਤੇ ਕੌਲਾਂ ਦਾ ਗੁਰਭਾਈ 'ਅਬਦੁੱਲਾ ਸ਼ਾਹ' ਨਾਮ ਦਾ ਨਾਲ ਭੇਜਿਆ ਕਿ ਕੌਲਾਂ ਆਪਦੀ ਸ਼ਰਨ ਆਈ ਹੈ, ਇਸਦੀ ਜਾਨ ਬਚਾਉਣੀ ਤੁਹਾਡਾ ਤੇ ਸਾਡਾ ਧਰਮ ਹੈ। ਕੌਲਾਂ ਨੇ ਸਤਿਗੁਰੂ ਜੀ ਦੇ ਦਰਸ਼ਨ ਕੀਤੇ, ਹਿਰਦਾ ਸ਼ਾਂਤ ਹੋ ਗਿਆ। ਸਤਿਗੁਰੂ ਜੀ ਤੋਂ ਉਪਦੇਸ਼ ਲੈ ਕੇ ਕਵਲਾਂ ਦੀ ਬਗ਼ੀਚੀ ਵਾਲੇ ਛੱਪੜ ਦੇ ਕਿਨਾਰੇ ਜਿਥੇ ਸਤਿਗੁਰੂ ਜੀ ਨੇ ਉਸਦੇ ਰਹਿਣ ਲਈ ਨਿਵਾਸ ਬਣਾ ਦਿੱਤਾ, ਉਥੇ ਰਹਿ ਕੇ ਬੰਦਗੀ ਕਰਨ ਲੱਗੀ। ਸਤਿਗੂਰੂ ਜੀ ਦੀ ਕਿਰਪਾ ਨਾਲ ਥੋੜ੍ਹੇ ਸਮੇਂ ਹੀ ਯੋਗੀਸਰਾਂ ਵਾਲੀ ਪਦਵੀ 'ਤੇ ਪਹੁੰਚ ਗਈ। ਉਪਰਾਮਤਾ ਵਿੱਚ ਆ ਕੇ ਇੱਕ ਦਿਨ ਆਪਣੇ ਸਾਰੇ ਗਹਿਣੇ, ਜੋ ਇਸਦੀ ਮਾਤਾ ਨੇ ਇਸਨੂੰ ਤੁਰਨ ਵੇਲੇ ਦਿੱਤੇ ਸਨ, ਉਹ ਲਾਹ ਕੇ ਗੁਰੂ ਜੀ ਨੂੰ ਅਰਪਣ ਕਰ ਦਿੱਤੇ ਕਿ ਮਹਾਰਾਜ! ਇਸ ਨੂੰ ਕਿਸੇ ਅਜਿਹੇ ਥਾਂ 'ਤੇ ਲਾਓ, ਜਿਥੇ ਮੇਰਾ ਨਾਮ ਭੀ ਬਣਿਆ ਰਹੇ। ਸਤਿਗੁਰੂ ਜੀ ਨੇ ਉਸ ਮਾਇਆ ਨੂੰ ਖ਼ਰਚ ਕੇ ਉਸ ਛੱਪੜ ਨੂੰ ਸਰੋਵਰ ਦਾ ਨਾਮ ਦੇ ਦਿੱਤਾ ਤੇ ਕੌਲਾਂ ਦੇ ਨਾਮ ਉੱਤੇ ਹੀ ਇਸਦਾ ਨਾਮ 'ਕੌਲਸਰ' ਰੱਖ

ਦਿੱਤਾ। ਜਿਥੋਂ ਕਈ ਲੇਖਕਾਂ ਨੂੰ ਭੁਲੇਖਾ ਪਿਆ ਕਿ ਉਹ ਕਹਿੰਦੇ ਹਨ ਕਿ ਕਮਲਾਂ ਦੀ ਬਗ਼ੀਚੀ ਦੇ ਕਾਰਨ ਕੌਲਸਰ ਨਾਂ ਰੱਖਿਆ ਸੀ। ਪਰ ਅਸਲੀਅਤ ਇਹੀ ਹੈ ਕਿ ਕੌਲਾਂ ਦੇ ਨਾਂ 'ਤੇ ਇਹ ਸਰੋਵਰ ਲਾ ਕੇ ਮਹਾਰਾਜ ਜੀ ਨੇ ਕੌਲਾਂ ਨੂੰ ਮਾਣ ਬਖ਼ਸ਼ਿਆ। ਅਭਿਆਸ ਕਰਦਿਆਂ ਜਦੋਂ ਕੌਲਾਂ ਦਾ ਅੰਤ ਸਮਾਂ ਆ ਗਿਆ। ਗੁਰੂ ਸਰੂਪ ਦੇ ਧਿਆਨ ਵਿੱਚ ਮਗਨ ਹੋਈ ਨੇ ਗੁਰੂ ਸਾਹਿਬ ਜੀ ਨੂੰ ਯਾਦ ਕੀਤਾ। ਸਤਿਗੁਰੂ ਜੀ ਤੁਰੰਤ ਇਸ ਨੂੰ ਅੰਤਿਮ ਦਰਸ਼ਨ ਦੇਣ ਲਈ ਪਧਾਰ ਗਏ। ਧਿਆਨ ਵਿੱਚ ਇਤਨੀ ਮਗਨ ਸੀ ਕਿ ਸਤਿਗੁਰੂ ਜੀ ਦੇ ਪ੍ਰਤੱਖ ਸਾਹਮਣੇ ਆਉਣ 'ਤੇ ਭੀ ਧਿਆਨ ਵਾਲੇ ਦਰਸ਼ਨਾਂ ਦੀ ਸਮਾਧੀ ਲੱਗੀ ਰਹੀ। ਇਸਦੀ ਦਾਸੀ ਨੂੰ ਇਸਦੇ ਸਰੀਰ ਨੂੰ ਹਿਲਾ ਕੇ ਸਮਾਧੀ ਖੁਲ੍ਹਾਉਣੀ ਪਈ। ਕਿਹਾ ਕਿ ਜਿਨ੍ਹਾਂ ਨੂੰ ਯਾਦ ਕਰਦੀ ਹੈਂ, ਉਹ ਤਾਂ ਸਾਹਮਣੇ ਖੜ੍ਹੇ ਹਨ। ਫੇਰ ਸਤਿਗੁਰੂ ਜੀ ਦੇ ਚਰਣ ਪਰਸੇ ਤੇ ਬੀਬੀ ਕੌਲਾਂ ਗਦ ਗਦ ਹੋ ਗਈ, ਫੇਰ ਸਤਿਗੁਰੂ ਜੀ ਨੇ ਕਿਹਾ ਕਿ ਕੌਲਾਂ ਤੇਰਾ ਅੰਤ ਸਮਾਂ ਨੇੜੇ ਆ ਗਿਆ ਹੈ। ਸੋ, ਅੰਤ ਦੇ ਵੇਲੇ ਸਾਵਧਾਨ ਹੋ ਕੇ ਨੇਤ੍ਰ ਐਸੇ ਸਤਿਗੁਰੂ ਦੇ ਚਰਨਾਂ ਨਾਲ ਜੋੜੇ ਕਿ ਪਲਕਾਂ ਵੀ ਝਮਕੀਆਂ ਨਹੀਂ ਤੇ ਏਸੇ ਧਿਆਨ ਵਿੱਚ ਸਰੀਰ ਤਿਆਗ ਦਿੱਤਾ। ਸੋ ਜਿਵੇਂ ਗੁਰੂ ਅਰਜਨ ਸਾਹਿਬ ਮਹਾਰਾਜ ਨੇ ਪੋਹ ਦੇ ਮਹੀਨੇ ਵਿੱਚ ਉਪਦੇਸ਼ ਬਖ਼ਸ਼ਦੇ ਹੋਏ ਫ਼ੁਰਮਾਇਆ ਹੈ ਕਿ ਮਨ ਚਰਨਾਂ ਕਮਲਾਂ ਵਿੱਚ ਇਉਂ ਬਿੰਨ੍ਹਿਆ ਗਿਆ, ਜਿਵੇਂ ਭਵਰਾ ਫੁੱਲਾਂ ਦੀ ਵਾਸ਼ਨਾ ਵਿੱਚ ਬਿੰਨ੍ਹਿਆ ਜਾਂਦਾ ਹੈ। ਭਾਈ ਸੰਤੋਖ ਸਿੰਘ ਜੀ ਨੇ ਇਸ ਗਾਥਾ ਨੂੰ ਇਉਂ ਲਿਖਿਆ ਹੈ। ਜੈਸਾ ਕਿ :

੧. **ਗੂੜ ਗੁਪਤ ਤਤਕਾਲ ਜਨਾਯਹੁ॥ ਕੋਟ ਜਨਮ ਕੋ ਕਸ਼ਟ ਮਿਟਾਯਹੁ॥**
**ਹੇ ਸਤਿਗੁਰ ਮੈਂ ਭਈ ਸਨਾਥਾ॥ ਇਮ ਕਹਿ ਧਰਯੋ ਚਰਨ ਪਰ ਮਾਥਾ॥੫॥**

[ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ, ਰਾਸਿ ੬, ਅੰਸੂ ੨੪]

੨. **ਬੋਲਨਿ ਸ਼ਕਤਿ ਰਹੀ ਪੁਨ ਨਾਂਹੀ॥ ਚਖਨ ਪਲਕ ਗੁਰ ਦਰਸ਼ਨਿ ਮਾਂਹੀ॥**
**ਹੇਰਤਿ ਹੇਰਤਿ ਨਿਕਸੇ ਪ੍ਰਾਨਾ॥ ਭਈ ਧੰਨ ਪਦ ਪਾਇ ਮਹਾਨਾ॥੮॥**

[ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ, ਰਾਸਿ ੬, ਅੰਸੂ ੨੪]

## *ਦਰਸਨਿ ਲਗੜਾ ਸਾਹੁ ॥*

ਐਸੇ ਚਰਨਾਂ ਕਮਲਾਂ ਦੇ ਪ੍ਰੇਮੀ ਪੁਰਸ਼ਾਂ ਦੇ ਮਨ ਵਿੱਚ ਹਰ ਵੇਲੇ ਅਕਾਲ ਪੁਰਖ ਪ੍ਰਮੇਸ਼ਰ ਦੇ ਦਰਸ਼ਨਾਂ ਦਾ ਸਾਹੁ=ਉਤਸ਼ਾਹ ਭਾਵ ਚਾਅ ਲੱਗਿਆ ਰਹਿੰਦਾ ਹੈ। ਵਾ: ਉਹਨਾ ਨੂੰ ਸਾਹੁ=ਪ੍ਰਮਾਤਮਾ ਦਾ ਦਰਸ਼ਨ ਲਗੜਾ=ਪ੍ਰਾਪਤ ਹੋਇਆ ਹੈ, ਜਿਨ੍ਹਾਂ ਨੂੰ ਹਰ ਸਮੇਂ ਪ੍ਰਮੇਸ਼ਰ ਨੂੰ ਮਿਲਣ ਦਾ ਚਾਅ ਲਗਿਆ ਰਹਿੰਦਾ ਹੈ। ਉਹ ਇਸ ਪ੍ਰਕਾਰ ਬੇਨਤੀਆਂ ਕਰਦੇ ਹਨ। ਜੈਸਾ ਕਿ :

੧. **ਦਰਸਨ ਪਿਆਸੀ ਦਿਨਸੁ ਰਾਤਿ ਚਿਤਵਉ ਅਨਦਿਨੁ ਨੀਤ॥**

[ਜੈਤਸਰੀ ਮਹਲਾ ੫, ਅੰਗ ੭੦੩]

੨. **ਮੇਰੇ ਸਾਹਾ ਮੈ ਹਰਿ ਦਰਸਨ ਸੁਖੁ ਹੋਇ॥**
**ਹਮਰੀ ਬੇਦਨਿ ਤੂ ਜਾਨਤਾ ਸਾਹਾ ਅਵਰੁ ਕਿਆ ਜਾਨੈ ਕੋਇ॥**

[ਧਨਾਸਰੀ ਮਹਲਾ ੪, ਅੰਗ ੬੭੦]

੩. **ਹੋਹੁ ਦਇਆਲ ਦਰਸਨੁ ਦੇਹੁ ਅਪੁਨਾ ਐਸੀ ਬਖਸ ਕਰੀਜੈ॥** [ਧਨਾਸਿਰੀ ਮਹਲਾ ੩, ਅੰਗ ੬੬੬]

੪. **ਦਰਸਨੁ ਮਾਗਉ ਦੇਹਿ ਪਿਆਰੇ॥** [ਆਸਾ ਮਹਲਾ ੫, ਅੰਗ ੩੮੬]

੫. **ਤੇਰੇ ਦਰਸਨ ਵਿਟਹੁ ਖੰਨੀਐ ਵੰਞਾ ਤੇਰੇ ਨਾਮ ਵਿਟਹੁ ਕੁਰਬਾਣੋ॥**

[ਵਡਹੰਸੁ ਮਹਲਾ ੧, ਅੰਗ ੫੫੭]

## *ਓਟ ਗੋਵਿੰਦ ਗੋਪਾਲ ਰਾਇ;*

ਉਨ੍ਹਾਂ ਨੇ ਮਨ ਵਿੱਚ (ਗੋ=ਵਿੰਦ) ਗੋ=ਧਰਤੀ ਦੀ ਵਿੰਦ=ਰੱਖਿਆ ਕਰਨ ਵਾਲੇ (ਗੋ+ਪਾਲ) ਗੋ=ਧਰਤੀ, **ਵਾ:** ਸ੍ਰਿਸ਼ਟੀ ਦੀ ਪਾਲ=ਪਾਲਣਾ ਕਰਨ ਵਾਲੇ ਰਾਇ=ਪ੍ਰਕਾਸ਼ ਰੂਪ, **ਵਾ:** ਰਾਜਾ ਰੂਪ ਪ੍ਰਮੇਸ਼ਰ ਦਾ ਓਟ=ਆਸਰਾ ਤੱਕਿਆ ਹੈ। ਉਨ੍ਹਾਂ ਦਾ ਐਸਾ ਨਿਸ਼ਚਾ ਹੈ। ਜੈਸਾ ਕਿ :

**੧. ਤੂੰ ਮੇਰੋ ਮੇਰੁ ਪਰਬਤੁ ਸੁਆਮੀ ਓਟ ਗਹੀ ਮੈ ਤੇਰੀ॥**
**ਨਾ ਤੁਮ ਡੋਲਹੁ ਨਾ ਹਮ ਗਿਰਤੇ ਰਖਿ ਲੀਨੀ ਹਰਿ ਮੇਰੀ॥੧॥**

[ਰਾਮਕਲੀ ਕਬੀਰ ਜੀ, ਅੰਗ ੯੬੯]

**੨. ਤੂ ਮੇਰੀ ਓਟ ਬਲ ਬੁਧਿ ਧਨੁ ਤੁਮ ਹੀ ਤੁਮਹਿ ਮੇਰੈ ਪਰਵਾਰੈ॥**

[ਬਿਲਾਵਲੁ ਮਹਲਾ ੫, ਅੰਗ ੮੨੦]

## *ਸੇਵਾ ਸੁਆਮੀ ਲਾਹੁ ॥*

ਉਹ ਸਾਰੀ ਸ੍ਰਿਸ਼ਟੀ ਦੇ ਸੁਆਮੀ=ਮਾਲਕ ਪ੍ਰਮੇਸ਼ਰ ਦੀ ਸੇਵਾ ਕਰਕੇ ਲਾਹਾ ਖਟਦੇ ਹਨ, ਭਾਵ ਜਨਮ ਮਰਨ ਮੇਟ ਕੇ ਪ੍ਰਭੂ ਵਿੱਚ ਅਭੇਦ ਹੋ ਜਾਂਦੇ ਹਨ।

## *ਬਿਖਿਆ ਪੋਹਿ ਨ ਸਕਈ; ਮਿਲਿ ਸਾਧੂ ਗੁਣ ਗਾਹੁ ॥*

ਜੋ ਸਾਧੂ=ਸਤਿਪੁਰਸ਼, ਮਹਾਤਮਾ ਨਾਲ ਮਿਲ ਕੇ ਪ੍ਰਮੇਸ਼ਰ ਦੇ ਗੁਣਾਂ ਨੂੰ ਗਾਹੁ=ਗਾਇਨ ਕਰਦਾ ਹੈ, **ਵਾ:** ਪ੍ਰਮੇਸ਼ਰ ਦੇ ਗੁਣਾਂ ਦਾ ਗਾਹੁ=ਵਿਚਾਰ ਕਰਦਾ ਹੈ, ਉਸਨੂੰ ਬਿਖਿਆ=ਮਾਇਆ ਪੋਹਿ=ਗ੍ਰਸ ਨਹੀਂ ਸਕਦੀ, ਭਾਵ ਉਨ੍ਹਾਂ 'ਤੇ ਅਸਰ ਨਹੀਂ ਕਰਦੀ। ਜੈਸਾ ਕਿ :

**੧. ਕਬੀਰ ਆਈ ਮੁਝਹਿ ਪਹਿ ਅਨਿਕ ਕਰੇ ਕਰਿ ਭੇਸ॥**
**ਹਮ ਰਾਖੇ ਗੁਰ ਆਪਨੇ ਉਨਿ ਕੀਨੋ ਆਦੇਸੁ॥੮॥** [ਸਲੋਕ ਕਬੀਰ ਜੀ, ਅੰਗ ੧੩੬੪]

**੨. ਨਾਕਹੁ ਕਾਟੀ ਕਾਨਹੁ ਕਾਟੀ ਕਾਟਿ ਕੂਟਿ ਕੈ ਡਾਰੀ॥**
**ਕਹੁ ਕਬੀਰ ਸੰਤਨ ਕੀ ਬੈਰਨਿ ਤੀਨਿ ਲੋਕ ਕੀ ਪਿਆਰੀ॥**

[ਆਸਾ ਕਬੀਰ ਜੀ, ਅੰਗ ੪੭੬]

ਉਨ੍ਹਾਂ ਦੇ ਹਿਰਦੇ ਵਿੱਚ ਮਾਇਆ ਦਾ ਲੋਭ=ਲਾਲਚ ਨਹੀਂ ਰਹਿੰਦਾ। ਜਿਸ ਤਰ੍ਹਾਂ ਛੋਟੇ ਸਾਹਿਬਜ਼ਾਦੇ ਇਸੇ ਮਹੀਨੇ ਸੂਬੇ ਸਰਹਿੰਦ ਦੀ ਕਚਹਿਰੀ ਵਿੱਚ ਕਈ ਤਰ੍ਹਾਂ ਦੇ ਰਾਜ, ਨਵਾਬੀਆਂ, ਬੇਗਮਾਂ ਦੇ ਸੁਖਾਂ ਦੇ ਲਾਲਚ ਵੇਖ ਕੇ ਵੀ ਮੋਹਿਤ ਨਹੀਂ ਹੋਏ, ਸਗੋਂ ਆਪਣੇ ਧਰਮ 'ਤੇ ਪ੍ਰਪੱਕ ਰਹਿ ਕੇ ਫ਼ਤਹਿ ਬੁਲਾਉਂਦਿਆਂ ਸ਼ਹੀਦੀਆਂ ਪ੍ਰਾਪਤ ਕੀਤੀਆਂ। ਵਾ: ਜੋ ਸਾਧੂ=ਸ੍ਰੇਸ਼ਟ ਗੁਣਾਂ ਵਾਲੇ ਮਹਾਂਪੁਰਸ਼ ਹਨ, ਜੇ ਉਨ੍ਹਾਂ ਦੀ ਸੰਗਤ ਵਿੱਚ ਮਿਲ ਕੇ ਪ੍ਰਮੇਸ਼ਰ ਦੇ ਗੁਣਾਂ ਨੂੰ ਗਾਉਣਾ ਕਰੀਏ, ਫਿਰ ਬਿਖਿਆ=ਕਾਮ, ਕ੍ਰੋਧ ਆਦਿ ਵਿਸ਼ਾ, **ਵਾ:** ਸ਼ਬਦ ਸਪਰਸ਼ ਆਦਿ ਵਿਸ਼ੇ ਪੋਹ ਨਹੀਂ ਸਕਦੇ।

## *ਜਹ ਤੇ ਉਪਜੀ ਤਹ ਮਿਲੀ; ਸਚੀ ਪ੍ਰੀਤਿ ਸਮਾਹੁ ॥*

ਜਹ=ਜਿਸਦੇ ਅੰਦਰ ਵਾਹਿਗੁਰੂ ਦੀ ਸੱਚੀ ਪ੍ਰੀਤੀ ਦਾ ਸਮਾਹੁ=ਸਮਾਹੜਾ, ਅਨੰਦ ਪ੍ਰਾਪਤ ਹੋਇਆ ਹੈ, ਉਹ ਜੀਵ ਰੂਪ ਇਸਤਰੀ ਜਿਸ ਬ੍ਰਹਮ ਤੋਂ ਪੈਦਾ ਹੋਈ ਸੀ, ਮੁੜ ਉਸੇ ਬ੍ਰਹਮ ਵਿੱਚ ਹੀ ਜਾ ਕੇ ਮਿਲ ਗਈ ਹੈ। ਅਥਵਾ ਫਿਰ ਉਹ ਉਸ ਸਰੂਪ ਵਿੱਚ ਲੀਨ ਹੁੰਦੇ ਹਨ, ਜਿਥੋਂ ਅਗਿਆਨ ਕਰਕੇ, **ਵਾ:** ਭਰਮ ਕਰਕੇ, ਵਾ: ਮਾਇਆ ਕਰਕੇ

ਬਿਰਤੀ ਪੈਦਾ ਹੋ ਕੇ ਉਖੜੀ ਸੀ ਫਿਰ ਉਸ ਪ੍ਰਮੇਸ਼ਰ ਵਿੱਚ ਮਿਲ ਜਾਂਦੀ ਹੈ। **ਅਥਵਾ** ਸ੍ਰਿਸ਼ਟੀ ਜਿਸ ਬ੍ਰਹਮ ਤੋਂ ਉਤਪਨ ਹੋਈ ਹੈ, ਅਖ਼ੀਰ ਨੂੰ ਉਸ ਵਿੱਚ ਹੀ ਲੈਅ ਹੋ ਜਾਣੀ ਹੈ। **ਵਾ:** ਰੂਹ ਜਿਸ ਕਰਤੇ ਪੁਰਖ ਵਿੱਚੋਂ ਪੈਦਾ ਹੋਈ ਹੈ, ਉਸੇ ਵਿੱਚ ਹੀ ਮਿਲ ਜਾਂਦੀ ਹੈ। ਜੈਸਾ ਕਿ :

**ਜਿਉ ਜਲ ਮਹਿ ਜਲੁ ਆਇ ਖਟਾਨਾ॥**
**ਤਿਉ ਜੋਤੀ ਸੰਗਿ ਜੋਤਿ ਸਮਾਨਾ॥** [ਗਉੜੀ ਮਹਲਾ ੫, ਅੰਗ ੨੭੮]

## *ਕਰੁ ਗਹਿ ਲੀਨੀ ਪਾਰਬ੍ਰਹਮਿ; ਬਹੁੜਿ ਨ ਵਿਛੁੜੀਆਹੁ ॥*

ਜਿਸ ਜਗਿਆਸੂ ਰੂਪ ਇਸਤਰੀ ਦੇ ਮਨ ਰੂਪ ਕਰੁ=ਹਥ ਨੂੰ ਪਾਰਬ੍ਰਹਮਿ=ਪਾਰ-ਉਰਾਰ ਤੋਂ ਰਹਿਤ ਵਿਆਪਕ ਪ੍ਰਮੇਸ਼ਰ ਨੇ ਫੜ ਲਿਆ ਹੈ, ਫਿਰ ਉਹ ਉਸ ਪ੍ਰਮੇਸ਼ਰ ਦੇ ਨਾਲੋਂ ਕਦੇ ਵੀ ਵਿਛੜਦੀ ਨਹੀਂ। ਭਾਵ ਉਸਦੇ ਸਰੂਪ ਵਿੱਚ ਅਭੇਦ ਹੋ ਜਾਂਦੀ ਹੈ ਤੇ ਕਦੇ ਵੀ ਸਰੂਪ ਤੋਂ ਵੱਖ ਹੋ ਕੇ ਜੂਨਾਂ ਵਿੱਚ ਨਹੀਂ ਪੈਂਦੀ। ਜੈਸਾ ਕਿ :

**ਬ੍ਰਹਮੈ ਬ੍ਰਹਮੁ ਮਿਲਿਆ ਕੋਇ ਨ ਸਾਕੈ ਭਿੰਨ ਕਰਿ ਬਲਿ ਰਾਮ ਜੀਉ॥**
[ਸੂਹੀ ਮਹਲਾ ੫, ਅੰਗ ੭੭੮]

ਪ੍ਰਤੱਖ ਵੀ ਜਿਸਦੀ ਇੱਕ ਵਾਰ ਸਤਿਗੁਰੂ ਜੀ ਬਾਂਹ ਪਕੜ ਲੈਣ, ਫਿਰ ਉਸ ਨੂੰ ਕਦੇ ਵੀ ਛੱਡ ਕੇ ਵਿਛੋੜਦੇ ਨਹੀਂ। ਜਿਸ ਤਰ੍ਹਾਂ ਨੌਵੇਂ ਪਾਤਸ਼ਾਹ ਗੁਰੂ ਤੇਗ ਬਹਾਦਰ ਸਾਹਿਬ ਨੇ ਦੁਖੀ ਪੰਡਿਤਾਂ ਦੀ ਬਾਂਹ ਫੜੀ ਤੇ ਆਪਣਾ ਸੀਸ ਕੁਰਬਾਨ ਕਰਕੇ ਵੀ ਉਨ੍ਹਾਂ ਦਾ ਧਰਮ ਬਚਾਉਣਾ ਕੀਤਾ। ਜਿਸਦੀ ਗੁਰੂ ਨੇ ਬਾਂਹ ਫੜੀ ਹੈ, ਉਸਦੀ ਇਸ ਲੋਕ ਵਿੱਚ ਵੀ ਅਤੇ ਪ੍ਰਲੋਕ ਵਿੱਚ ਵੀ ਰੱਖਿਆ ਕਰਦੇ ਆਏ ਹਨ।

## *ਬਾਰਿ ਜਾਉ ਲਖ ਬੇਰੀਆ; ਹਰਿ ਸਜਣੁ ਅਗਮ ਅਗਾਹੁ ॥*

ਜੋ ਪ੍ਰਮੇਸ਼ਰ ਮਾਤਾ ਦੇ ਗਰਭ ਦਾ ਸਜਣ ਹੈ ਤੇ ਪ੍ਰਲੋਕ ਦਾ ਸਹਾਇਕ ਮਿੱਤਰ ਹੈ ਤੇ ਅਗਮ=ਮਨ-ਬਾਣੀ ਦੀ ਗਮਤਾ ਤੋਂ ਪਰੇ ਹੈ, **ਵਾ:** ਵੇਦਾਂ, ਸ਼ਾਸ਼ਤ੍ਰਾਂ ਦੀ ਗਮਤਾ ਤੋਂ ਪਰ੍ਹੇ ਹੈ, ਕਿਉਂਕਿ ਵੇਦ ਤਿੰਨਾਂ ਗੁਣਾਂ ਦਾ ਕਥਨ ਕਰਦਾ ਹੈ ਤੇ ਪ੍ਰਭੂ ਤਿੰਨਾ ਗੁਣਾਂ ਤੋਂ ਪਰੇ ਹੈ ਅਤੇ ਅਗਾਹੁ=ਅਗਾਧ, ਅਤਿਅੰਤ ਡੂੰਘਾ, ਜਿਸਦੀ ਥਾਹ ਨਾ ਪਾਈ ਜਾ ਸਕੇ, ਭਾਵ ਉਸ ਪ੍ਰਮੇਸ਼ਰ ਦੇ ਬੇਅੰਤ ਗੁਣ ਹਨ, ਜਿਨ੍ਹਾਂ ਦਾ ਕੋਈ ਅੰਤ ਨਹੀਂ ਪਾ ਸਕਦਾ। **ਵਾ:** ਜੋ ਅਗਾਹੁ=ਅਪਕੜ ਭਾਵ ਪਕੜ ਤੋਂ ਰਹਿਤ ਹੈ। ਐਸੇ ਪ੍ਰਮੇਸ਼ਰ ਤੋਂ ਮੈਂ ਲਖ ਬੇਰੀਆ=ਲੱਖਾਂ ਵਾਰੀ ਬਾਰਿ=ਬਲਿਹਾਰ, ਕੁਰਬਾਣ ਜਾਉ=ਜਾਂਦਾ ਹਾਂ। ਜੈਸਾ ਕਿ :

੧. **ਬਾਰਨੈ ਬਲਿਹਾਰਨੈ ਲਖ ਬਰੀਆ॥** [ਗਉੜੀ ਮਹਲਾ ੫, ਅੰਗ ੨੧੧]

੨. **ਬਾਰਿ ਜਾਉ ਲਖ ਬੇਰੀਆ ਦਰਸੁ ਪੇਖਿ ਜੀਵਾਵਉ ॥੧॥** [ਬਿਲਾਵਲੁ ਮਹਲਾ ੫, ਅੰਗ ੮੧੩]

## *ਸਰਮ ਪਈ ਨਾਰਾਇਣੈ; ਨਾਨਕ ਦਰਿ ਪਈਆਹੁ ॥*

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਜੋ ਮਾਣ ਤਿਆਗ ਕੇ ਪ੍ਰਭੂ ਦੇ ਦਰ ਦੀ ਸ਼ਰਨ ਵਿੱਚ ਪਈਆਹੁ=ਪਏ ਹਨ, ਤਾਂ ਫਿਰ ਨਾਰਾਇਣੈ=ਜਿਸ ਪ੍ਰਮੇਸ਼ਰ ਵਿੱਚ ਨਾ+ਰਾਇਣੈ=ਅਵਿਦਿਆ ਰੂਪ ਰਾਤ ਨਹੀਂ ਹੈ, **ਵਾ:** ਜੋ ਨਰਾਂ ਦੇ, ਭਾਵ ਜੀਵਾਂ ਦੇ ਹਿਰਦੇ ਵਿੱਚ ਆਇਣੈ=ਆਇਆ ਹੋਇਆ ਹੈ, ਉਸ ਪ੍ਰਮੇਸ਼ਰ ਨੂੰ ਸਰਮ=ਲੱਜਾ ਪੈ ਗਈ ਕਿ ਇਹ ਮੇਰੇ ਦਰ ਦੀ ਸ਼ਰਨ ਵਿੱਚ ਆਇਆ ਹੈ ਤੇ ਫਿਰ ਪ੍ਰਮੇਸ਼ਰ ਕਿਰਪਾ ਕਰਕੇ ਲੋਕ ਪ੍ਰਲੋਕ ਵਿੱਚ ਉਸਦੀ ਪੈਜ ਰਖਦਾ ਹੈ ਤੇ ਆਪਣੇ ਸਰੂਪ ਵਿੱਚ ਅਭੇਦ ਕਰ ਲੈਂਦਾ ਹੈ। ਜੈਸਾ ਕਿ :

੧. **ਸਗਲ ਦੁਆਰ ਕਉ ਛਾਡਿ ਕੈ ਗਹਿਓ ਤੁਹਾਰੋ ਦੁਆਰ॥**
**ਬਾਂਹਿ ਗਹੇ ਕੀ ਲਾਜ ਅਸ ਗੋਬਿੰਦ ਦਾਸ ਤੁਹਾਰ॥** [ਸ੍ਰੀ ਦਸਮ ਗ੍ਰੰਥ, ਪੰਨਾ ੨੫੪]

**੨. ਸਰਣਿ ਪਰੇ ਕੀ ਰਾਖਤਾ ਨਾਹੀ ਸਹਸਾਇਆ॥** [ਬਿਲਾਵਲੁ ਮਹਲਾ ੫, ਅੰਗ ੮੧੨]

**੩. ਜੋ ਸਰਣਿ ਪਰੈ ਤਿਸ ਕੀ ਪਤਿ ਰਾਖੈ ਜਾਇ ਪੂਛਹੁ ਵੇਦ ਪੁਰਾਣੀ ਹੇ॥੯॥** [ਮਾਰੂ ਮਹਲਾ ੪, ਅੰਗ ੧੦੭੦]

**੪. ਕਹੁ ਨਾਨਕ ਹਮ ਨੀਚ ਕਰੰਮਾ॥ ਸਰਣਿ ਪਰੇ ਕੀ ਰਾਖਹੁ ਸਰਮਾ॥੨॥੪॥** [ਆਸਾ ਮਹਲਾ ੫, ਅੰਗ ੧੨]

## *ਪੋਖੁ ਸੋੁਹੰਦਾ ਸਰਬ ਸੁਖ; ਜਿਸੁ ਬਖਸੇ ਵੇਪਰਵਾਹੁ ॥੧੧॥*

ਪੋਹ ਦੇ ਮਹੀਨੇ ਦੁਆਰਾ ਕਥਨ ਕਰਦੇ ਹਨ ਕਿ ਜਿਸ ਨੂੰ ਉਹ ਵੇਪਰਵਾਹ ਪ੍ਰਮਾਤਮਾ ਬਖਸੇ=ਬਖ਼ਸ਼ਿਸ਼ ਕਰਦਾ ਹੈ, ਉਸ ਨੂੰ ਹੀ ਸਾਰੇ ਸੁਖ ਸੋੁਹੰਦਾ=ਸੋਭਦੇ ਹਨ, ਭਾਵ ਉਨ੍ਹਾਂ ਨੂੰ ਲੋਕ ਪ੍ਰਲੋਕ ਦੇ ਸਾਰੇ ਸੁਖ ਪ੍ਰਾਪਤ ਹੋ ਜਾਂਦੇ ਹਨ। ਵਾ: ਉਨ੍ਹਾਂ ਜਗਿਆਸੂਆਂ ਦਾ ਮਨੁੱਖਾ ਸਰੀਰ ਰੂਪ ਪੋਹ ਦਾ ਮਹੀਨਾ ਸੋੁਹੰਦਾ=ਸੋਭਨੀਕ ਹੈ, ਜਿਨ੍ਹਾਂ ਦੇ ਸਰਬ=ਸਾਰੇ ਗੁਨਾਹ ਵੇਪਰਵਾਹ ਪ੍ਰਮੇਸ਼ਰ ਨੇ ਕਿਰਪਾ ਕਰਕੇ ਬਖਸੇ=ਬਖ਼ਸ਼ ਦਿੱਤੇ ਹਨ, ਫਿਰ ਉਨ੍ਹਾਂ ਨੂੰ ਅਭੇਦਤਾ ਰੂਪ ਸੁਖ ਪ੍ਰਾਪਤ ਹੁੰਦਾ ਹੈ।

ਵਾਹਿਗੁਰੂ ਜੀ ਕਾ ਖ਼ਾਲਸਾ॥ ਵਾਹਿਗੁਰੂ ਜੀ ਕੀ ਫ਼ਤਹਿ॥

[ਆਦਿ ਅੰਗ ੧੩੫-੩੬]

***ਮਾਘਿ ਮਜਨੁ ਸੰਗਿ ਸਾਧੂਆ ਧੂੜੀ ਕਰਿ ਇਸਨਾਨੁ ॥ ਹਰਿ ਕਾ ਨਾਮੁ ਧਿਆਇ ਸੁਣਿ ਸਭਨਾ ਨੋ ਕਰਿ ਦਾਨੁ ॥ ਜਨਮ ਕਰਮ ਮਲੁ ਉਤਰੈ ਮਨ ਤੇ ਜਾਇ ਗੁਮਾਨੁ ॥ ਕਾਮਿ ਕਰੋਧਿ ਨ ਮੋਹੀਐ ਬਿਨਸੈ ਲੋਭੁ ਸੁਆਨੁ ॥ ਸਚੈ ਮਾਰਗਿ ਚਲਦਿਆ ਉਸਤਤਿ ਕਰੇ ਜਹਾਨੁ ॥ ਅਠਸਠਿ ਤੀਰਥ ਸਗਲ ਪੁੰਨ ਜੀਅ ਦਇਆ ਪਰਵਾਨੁ ॥ ਜਿਸ ਨੋ ਦੇਵੈ ਦਇਆ ਕਰਿ ਸੋਈ ਪੁਰਖੁ ਸੁਜਾਨੁ ॥ ਜਿਨਾ ਮਿਲਿਆ ਪ੍ਰਭੁ ਆਪਣਾ ਨਾਨਕ ਤਿਨ ਕੁਰਬਾਨੁ ॥ ਮਾਘਿ ਸੁਚੇ ਸੇ ਕਾਂਢੀਅਹਿ ਜਿਨ ਪੂਰਾ ਗੁਰੁ ਮਿਹਰਵਾਨੁ ॥੧੨॥***

**ਮਾਘ—**ਸਤਿਗੁਰੂ ਸਾਹਿਬ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਹੁਣ ਮਾਘ ਦੇ ਮਹੀਨੇ ਦੁਆਰਾ ਉਪਦੇਸ਼ ਬਖ਼ਸ਼ ਰਹੇ ਹਨ, ਮਾਘ ਤੇ ਫਗਣ ਦਾ ਮਹੀਨਾ ਦੋਨਾਂ ਦੀ ਜੋ ਸਾਂਝੀ ਰੁੱਤ ਹੈ ਉਸਨੂੰ ਹਿਮਕਰ ਰੁੱਤ ਕਿਹਾ ਜਾਂਦਾ ਹੈ। ਸੋ ਰੁੱਤਾਂ ਦੀ ਬਾਬਤ ਸ੍ਰੀ ਗੁਰੂ ਅਰਜਨ ਸਾਹਿਬ ਜੀ ਰੁੱਤਾਂ ਦੀ ਬਾਣੀ ਵਿਚ ਕਥਨ ਕਰਦੇ ਹਨ। ਜੈਸਾ ਕਿ :

**ਹਿਮਕਰ ਰੁਤਿ ਮਨਿ ਭਾਵਤੀ ਮਾਘੁ ਫਗਣੁ ਗੁਣਵੰਤ ਜੀਉ ॥** [ਰਾਮਕਲੀ ਮਹਲਾ ੫, ਅੰਗ ੯੨੯]

ਇਸ ਮਹੀਨੇ ਦਾ ਸਿਖ ਜਗਤ ਵਿਚ ਬਹੁਤ ਵੱਡਾ ਇਤਿਹਾਸਕ ਮਹੱਤਵ ਹੈ। ਇਤਿਹਾਸ ਨਾਲ ਸਬੰਧਤ ਦੋ ਘਟਨਾਵਾਂ ਮਾਘੀ ਦੇ ਨਾਲ ਜੁੜੀਆਂ ਹੋਈਆਂ ਹਨ। ਪਹਿਲੀ ਘਟਨਾ ਸਿਖ ਜਗਤ ਦਾ ਸਭ ਤੋਂ ਸ਼ਿਰੋਮਣੀ ਧਾਰਮਿਕ ਅਸਥਾਨ ਸ੍ਰੀ ਹਰਿਮੰਦਰ ਸਾਹਿਬ ਹੈ। ਇਸ ਦੀ ਨੀਂਹ ਰਖਣ ਵਾਸਤੇ ਸਤਿਗੁਰੂ ਜੀ ਨੇ ਦੋ ਚੀਜ਼ਾਂ ਦੀ ਚੋਣ ਕੀਤੀ ੧. ਨੀਂਹ ਕਿਹੜੇ ਦਿਨ ਰੱਖੀ ਜਾਵੇ ੨. ਨੀਂਹ ਕਿਸ ਤੋਂ ਰਖਵਾਈ ਜਾਵੇ। ਸੋ ਸਤਿਗੁਰੂ ਜੀ ਨੇ ਧਾਰਮਿਕ ਵਿਵਾਦਾਂ ਵਿਚ ਗ੍ਰਸੇ ਜਗਤ ਨੂੰ ਸਹੀ ਰਸਤੇ ਪਾਉਣ ਲਈ ਜੋ ਧਰਮ ਦੇ ਨਾਂ ਤੇ ਬਹੁਤ ਸਾਰੇ ਝਗੜੇ ਵਿਰੋਧ ਵਧੇ ਹੋਏ ਸਨ ਉਨ੍ਹਾਂ ਤੋਂ ਉੱਪਰ ਉੱਠ ਕੇ ਗੁਰੂ ਨਾਨਕ ਦੇ ਘਰ ਦੀ ਮਹੱਤਤਾ ਦਰਸਾਉਣ ਲਈ ਜਿਸ ਘਰ ਵਿਚ ਹਿੰਦੂ ਤੇ ਮੁਸਲਮਾਨ ਦਾ ਇਕੋ ਜਿਹਾ ਸਤਿਕਾਰ ਹੈ ਉਸ ਗਲ ਨੂੰ ਅਸਲ ਵਿਚ ਲਿਆਂਦਾ ਜਿਵੇਂ ਗੁਰੂ ਨਾਨਕ ਦੇ ਸਮੇਂ ਤੋਂ ਆਪ ਜੀ ਤੱਕ ਚਲਿਆ ਆ ਰਿਹਾ ਸੀ। ਸੋ ਆਪ ਜੀ ਨੇ ਸ੍ਰੀ ਹਰਿਮੰਦਰ ਸਾਹਿਬ ਜੀ ਦੀ ਨੀਂਹ ਰੱਖਣ ਲਈ ਆਪਣੇ ਆਤਮਿਕ ਮਿੱਤਰ ਸਾਈਂ ਮੀਆਂ ਮੀਰ ਜੀ ਨੂੰ ਚੁਣਿਆ। ਜਿਨ੍ਹਾਂ ਦੇ ਹੱਥੋਂ ੧ ਮਾਘ ਸੰਮਤ ੧੬੪੫ ਨੂੰ ਸ੍ਰੀ ਹਰਿਮੰਦਰ ਸਾਹਿਬ ਦੀ ਨੀਂਹ ਰਖਵਾਈ। ਸ੍ਰੀ ਹਰਿਮੰਦਰ ਸਾਹਿਬ ਦੀ ਨੀਂਹ ਰੱਖਣ ਤੋਂ ਸਿਖ ਜਗਤ ਵਿਚ ਇਸ ਦਿਹਾੜੇ ਦੀ ਮਹੱਤਤਾ ਗੁਰਮਤਿ ਅਨੁਸਾਰ ਬਣ ਗਈ।

**ਸਾਖੀ ਭਾਈ ਮਹਾਂ ਸਿੰਘ ਜੀ ਦੀ—**ਸਿਖ ਇਤਿਹਾਸ ਦੀ ਦੂਜੀ ਘਟਨਾਂ ਮੁਕਤਸਰ ਸਾਹਿਬ ਦੇ ਪਵਿੱਤਰ ਅਸਥਾਨ ਨਾਲ ਜੁੜੀ ਹੋਈ ਹੈ। ਪੰਜਾਬ ਦੇ ਪ੍ਰਸਿੱਧ ਜੋੜ ਮੇਲਿਆਂ ਵਿਚ ਇਸ ਜੋੜ ਮੇਲੇ ਦਾ ਨਿਰਾਲਾ ਹੀ ਰੂਪ ਹੈ। ਇਹ ਜੋੜ ਮੇਲਾ ਭਾਈ ਮਹਾਂ ਸਿੰਘ ਜੀ ਸਮੇਤ ਚਾਲੀ ਮੁਕਤਿਆਂ ਨੂੰ ਸਮਰਪਤ ਹੈ ਇਹ ਜੰਗ ਭਾਵੇਂ ੨੨ ਵੈਸਾਖ ੧੭੬੨ ਬਿਕ੍ਰਮੀ ਸੰਮਤ ਨੂੰ ਹੋਇਆ ਸੀ ਪਰ ਭਾਈ ਲੰਗਰ ਸਿੰਘ ਨੇ (ਜੋ ਉਸ ਵੇਲੇ ਗੁਰੂ ਜੀ ਨਾਲ ਸਨ ਤੇ ਜਿਨ੍ਹਾਂ ਦਾ ਮਕਾਨ ਹੁਣ ਤਕ ਹਰੀਕੇ ਪਿੰਡ ਉਘਾ ਹੈ) ਕਈ ਵਰ੍ਹੇ ਪਿਛੋਂ ਇਸ ਅਸਥਾਨ ਦੇ ਪਤੇ ਸਿੰਘਾਂ ਦੇ ਦਲਾਂ ਨੂੰ ਦੱਸਕੇ, ਸਾਰੇ ਸਿੰਘਾਂ ਨਾਲ ਗੁਰਮਤਾ ਕਰਕੇ ਮਾਘੀ ਦਾ ਜੋੜ ਮੇਲਾ ਠਹਿਰਾਇਆ ਕਿਉਂਕਿ ਪਾਣੀ ਦੀ ਕਿਲਤ ਭਾਵ ਘਾਟ ਹੋਣ ਕਰਕੇ ਇਹ ਰੁੱਤ ਮਾਲਵੇ ਵਿਚ ਯਾਤਰਾ ਕਰਨ ਲਈ ਚੰਗੀ ਮੰਨੀ ਗਈ ਸੀ। ਵੈਸਾਖ ਵਿਚ ਜੰਗ ਹੋਣ ਸਬੰਧੀ ਬਹੁਤੇ ਵਿਦਵਾਨਾਂ ਦੀ ਇਕੋ ਹੀ ਰਾਇ ਹੈ, ਜੈਸਾ ਕਿ ਮਹਾਨ ਕੋਸ਼ (ਭਾਈ ਕਾਨ੍ਹ ਸਿੰਘ ਨਾਭਾ), ਤਵਾਰੀਖ ਗੁਰੂ ਖ਼ਾਲਸਾ (ਗਿਆਨੀ ਗਿਆਨ ਸਿੰਘ ਜੀ), ਮਾਲਵਾ ਇਤਿਹਾਸ (ਸੰਤ ਵਿਸਾਖਾ ਸਿੰਘ ਜੀ) ਇਨ੍ਹਾਂ ਨੇ ਕੇਵਲ ਵੈਸਾਖ ਦਾ ਮਹੀਨਾ ਲਿਖਿਆ ਪਰ ਦਸਮ ਗੁਰੂ ਚਮਤਕਾਰ ਵਿਚ ਸੋਢੀ ਤੇਜਾ ਸਿੰਘ ਜੀ ਨੇ ਨਾਲ ੨੨ ਵੈਸਾਖ ਵੀ ਲਿਖਿਆ ਹੈ। ਪ੍ਰਿੰਸੀਪਲ ਸਤਿਬੀਰ ਸਿੰਘ ਜੀ ਨੇ ੧੮ ਅਪ੍ਰੈਲ ੧੭੦੫ ਈ: ਨੂੰ ਹੋਇਆ ਲਿਖਿਆ

ਹੈ। ਬਹੁਤੇ ਵਿਦਵਾਨਾਂ ਦੀ ਇਕੋ ਹੀ ਰਾਇ ਵੈਸਾਖ ਦੇ ਮਹੀਨੇ ਦੀ ਗੱਲ ਨੂੰ ਮੰਨ ਕੇ ਇਹੋ ਹੀ ਨਤੀਜਾ ਨਿਕਲਿਆ ਕਿ ਇਹ ਯੁਧ ਗਰਮੀ ਰੁੱਤ ਵਿਚ ਹੋਇਆ ਜਿਸ ਨੂੰ ਸਮੇਂ ਦੀ ਲੋੜ ਨੇ ਤਬਦੀਲ ਕਰਕੇ ਸਰਦੀ ਦੀ ਰੁੱਤ ਵਿਚ ਲੈ ਆਂਦਾ ਪਰ ਯਾਦ ਉਹੀ ਮੁਕਤਸਰ ਸਾਹਿਬ ਦੇ ਸ਼ਹੀਦਾਂ ਦੀ ਹੈ। ਜਦੋਂ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਨੂੰ ਕਈ ਮਹੀਨੇ ਅਨੰਦਪੁਰ ਸਾਹਿਬ ਘੇਰਾ ਪਿਆ ਰਿਹਾ। ਭੁੱਖ ਦੇ ਦੁੱਖ ਤੋਂ ਤੰਗ ਹੋ ਕੇ ਜਿਹੜੇ ਮਾਝੇ ਦੇ ਸਿੰਘਾਂ ਨੇ ਬੇਦਾਵਾ ਲਿਖਿਆ ਸੀ ਉਨ੍ਹਾਂ ਵਿਚ ਭਾਈ ਮਹਾਂ ਸਿੰਘ ਇਨ੍ਹਾਂ ਸਿੰਘਾਂ ਦਾ ਆਗੂ ਸੀ। ਭੁੱਖ ਦਾ ਤੰਗ ਕੀਤਾ ਹੋਇਆ ਜਦੋਂ ਸਤਿਗੁਰੂ ਜੀ ਦੇ ਕਹਿਣ ਤੋਂ ਨਾ ਰੁਕਿਆ ਤਾਂ ਸਤਿਗੁਰੂ ਜੀ ਨੇ ਕਿਹਾ ਕਿ ਅੰਮ੍ਰਿਤ ਦੀ ਦਾਤ ਪ੍ਰਾਪਤ ਕਰਨ ਵੇਲੇ ਮੇਰੀ ਦਰਗਹ ਦੀ ਜਾਮਨੀ ਹੋ ਜਾਂਦੀ ਹੈ। ਜੇ ਤੁਸੀਂ ਹੁਣ ਬਚਨ ਤੋੜਨਾ ਹੀ ਹੈ ਤਾਂ ਲਿਖਤੀ ਰੂਪ ਵਿਚ ਤੋੜੋ ਤਾਂ ਕਿ ਮੇਰੀ ਦਰਗਹ ਦੀ ਜਾਮਨੀ ਸੁਰਖਰੂ ਹੋ ਸਕੇ। ਸਰਦਾਰ ਮਹਾਂ ਸਿੰਘ ਨੇ ਸਭ ਤੋਂ ਪਹਿਲਾਂ ਲਿਖਤ ਕੀਤੀ "ਕਿ ਮੈਂ ਅੱਜ ਤੋਂ ਤੁਹਾਡਾ ਸਿਖ ਨਹੀਂ ਤੇ ਤੁਸੀਂ ਸਾਡੇ ਗੁਰੂ ਨਹੀਂ" ਇਹ ਕਹਿ ਕੇ ਸਿਖੀ ਦਾ ਰਿਸਤਾ ਤੋੜ ਲਿਆ। ਜਦੋਂ ਘਰਾਂ ਵਿਚ ਪਰਤੇ ਤਾਂ ਸਿੰਘਣੀਆਂ ਨੇ ਪੁੱਛਿਆ ਕਿ ਅਨੰਦਪੁਰ ਸਾਹਿਬ ਦਾ ਯੁੱਧ ਜਿਤਿਆ ਗਿਆ ? ਉੱਤਰ ਸੀ—ਨਹੀਂ, ਕੀ ਜੰਗ ਸਮਾਪਤ ਹੋ ਗਿਆ ? ਫੇਰ ਵੀ ਉੱਤਰ ਨਹੀਂ ਸੀ। ਕਿ ਸੁਲ੍ਹਾ ਹੋ ਗਈ ? ਉੱਤਰ ਸੀ, ਨਹੀਂ। ਸਿੰਘਣੀਆਂ ਦਾ ਆਖ਼ਰੀ ਸਵਾਲ ਸੀ ਕਿ ਜੰਗ ਅਜੇ ਭੀ ਚੱਲ ਰਿਹਾ ਹੈ ? ਤਾਂ ਇਨ੍ਹਾਂ ਨੇ ਕਿਹਾ ਕਿ ਹਾਂ। ਸਿੰਘਣੀਆਂ ਨੇ ਪੁੱਛਿਆ ਕਿ ਇਹੋ ਜਿਹੀ ਬਿਪਤਾ ਵਿਚ ਗੁਰੂ ਨੂੰ ਇਕੱਲਿਆਂ ਛੱਡ ਕੇ ਤੁਸੀਂ ਬਾਹਰ ਕਿਉਂ ਆ ਗਏ ? ਤਾਂ ਉੱਤਰ ਸੀ ਕਿ ਭੁੱਖ ਤੋਂ ਦੁੱਖੀ ਹੋ ਕੇ। ਪ੍ਰਸ਼ਨ—ਗੁਰੂ ਸਾਹਿਬ ਨੇ ਛੁੱਟੀ ਕਿਵੇਂ ਦੇ ਦਿੱਤੀ ? ਮੁੱਕਦੀ ਗੱਲ ਕਹਿਣ ਲੱਗੇ ਅਸੀਂ ਤਾਂ ਸਿੱਖੀ ਦਾ ਰਿਸ਼ਤਾ ਤੋੜ ਕੇ (ਬੇਦਾਵਾ ਲਿਖ ਕੇ) ਆਏ ਹਾਂ। ਸਿੰਘਣੀਆਂ ਦੇ ਅੰਦਰ ਗੁਰੂ ਦੀ ਪ੍ਰੇਮ ਭਾਵਨਾ ਸਿੱਖੀ ਦਾ ਸਿਦਕ ਠਾਠਾਂ ਮਾਰ ਉਠਿਆ ਕਹਿਣ ਲੱਗੀਆਂ ਤੁਸੀਂ ਘਰਾਂ ਵਿਚ ਚੂੜੀਆਂ ਪਾ ਕੇ ਬੈਠ ਜਾਓ। ਇਸਤਰੀਆਂ ਵਾਲੇ ਬਸਤਰ ਪਹਿਨੋ। ਬੱਚਿਆਂ ਨੂੰ ਸੰਭਾਲੋ, ਮਰਦ ਹੋ ਕੇ ਜੋ ਕਾਇਰਤਾ ਦਾ ਕਲੰਕ ਮੱਥੇ ਤੇ ਲਾ ਕੇ ਆਏ ਹੋ ਉਸ ਕਲੰਕ ਨੂੰ ਅਸੀਂ ਲਾਹਵਾਂਗੀਆਂ। ਕਿਸੇ ਸਿੰਘਣੀ ਨੇ ਆਪਣੇ ਪਤੀ ਨੂੰ ਪਾਣੀ ਤੱਕ ਨਾ ਦਿੱਤਾ। ਬੀਬੀਆਂ ਦੇ ਜਥੇ ਦੀ ਆਗੂ ਬੀਬੀ ਭਾਗ ਕੌਰ ਜੋ ਮਾਝੇ ਦੇ ਵਿਚ ਝਬਾਲ ਪਿੰਡ ਦੀ ਸੀ ਇਨ੍ਹਾਂ ਬੀਬੀਆਂ ਦੀ ਆਗੂ ਬੀਬੀ ਹੋਣ ਕਰਕੇ ਮਰਦ ਚਿੰਨ੍ਹ ਦਸਤਾਰ ਸਜਾ ਕੇ ਜੰਗ ਜੂਝਣ ਲਈ ਤਿਆਰ ਹੋਈ। ਜਦੋਂ ਸਿੰਘਾਂ ਨੇ ਕਿਹਾ ਕਿ ਹੁਣ ਅਸੀਂ ਜਿਉਂਦੇ ਮੂੰਹ ਨਹੀਂ ਵਿਖਾਵਾਂਗੇ। ਤੁਸੀਂ ਸਾਡੀਆਂ ਅੱਖਾਂ ਖੋਲ੍ਹ ਦਿਤੀਆਂ ਫੇਰ ਭੀ ਬੀਬੀ ਨੇ ਕੋਈ ਇਤਬਾਰ ਨਾ ਕੀਤਾ ਅਤੇ ਆਪ ਆਗੂ ਬਣਕੇ ਨਾਲ ਆਈ। ਇਧਰ ਸਤਿਗੁਰੂ ਜੀ ਅਨੰਦਪੁਰ ਸਾਹਿਬ, ਰੋਪੜ, ਚਮਕੌਰ ਸਾਹਿਬ ਆਦਿ ਦੇ ਜੰਗਾਂ ਤੋਂ ਉਪਰੰਤ ਮਾਲਵੇ ਦੇ ਇਲਾਕੇ ਵਿਚ ਚਰਨ ਪਾਏ ਤਾਂ ਵਜੀਦੇ ਦੀ ੨੦ ਹਜ਼ਾਰ ਫ਼ੌਜ਼ ਸਤਿਗੁਰੂ ਜੀ ਨੂੰ ਸ਼ਹੀਦ ਕਰਨ ਦੀ ਨੀਯਤ ਨਾਲ ਪਿਛੇ ਲੱਗੀ ਹੋਈ ਸੀ। ਉਦੋਂ ਸਤ੍ਰਿਗੁਰੂ ਜੀ ਖਿਦਰਾਣੇ ਦੀ ਢਾਬ ਤੇ ਪਹੁੰਚ ਗਏ ਸਨ ਤਾਂ ਟਾਂਗੂ (ਬ੍ਰਿਛ ਤੇ ਉਤੇ ਚੜ੍ਹ ਕੇ ਦੂਰ ਦੀ ਰਿਪੋਟ ਦੇਣ ਵਾਲਾ ਵਿਅਕਤੀ) ਨੇ ਦੱਸਿਆਂ ਕਿ ਮਹਾਰਾਜ ਜੀ ! ਫ਼ੌਜ ਬਿਲਕੁਲ ਨੇੜੇ ਆ ਗਈ ਹੈ। ਜੰਗਲ ਦੇ ਇਲਾਕੇ ਦੇ ਜਾਣੂ ਸਿੰਘਾਂ ਦੇ ਦੱਸਣ ਤੋਂ ਕਿ ਇਥੇ ਕਿੰਨੀ-ਕਿੰਨੀ ਦੂਰ ਤੱਕ ਕਿਤੇ ਪਾਣੀ ਦੀ ਬੂੰਦ ਨਹੀਂ ਮਿਲਦੀ ਕੇਵਲ ਇਹੀ ਢਾਬ ਦਾ ਜਲ ਹੈ।

ਟਿੱਬੀ ਸਾਹਿਬ ਵਾਲੀ ਜਗ੍ਹਾ ਬੈਠ ਕੇ ਆਪ ਜੀ ਨੇ ਇਹ ਜੰਗ ਲੜਿਆ ਉੱਤਰ ਦਿੱਤਾ ਸੀ ਕਿ ਜੇ ਦੁਸ਼ਮਣ ਨੇੜੇ ਆ ਗਿਆ ਤਾਂ ਰੋਕਣ ਵਾਲੇ ਵੀ ਪਹੁੰਚ ਗਏ ਹਨ। ਇਨ੍ਹਾਂ ਸਿੰਘਾਂ ਨੇ ਇਹ ਸੋਚ ਕੇ ਕਿ ਜਿਊਂਦੇ ਗੁਰੂ ਦੇ ਮੱਥੇ ਨਹੀਂ ਲੱਗਣਾ ਐਸਾ ਹੀ ਹੋਇਆ। ਝਾੜਾਂ ਤੇ ਵਸਤਰ ਪਾ ਕੇ ਦੁਸ਼ਮਣ ਨੂੰ ਭੁਲੇਖਾ ਦੇ ਕੇ ਜੰਗ ਅਰੰਭਿਆ (ਕਿ ਇਹ ਸਤਿਗੁਰੂ ਤੱਕ ਨਾ ਪਹੁੰਚਣ) ਤੇ ਉਧਰ ਸਤਿਗੁਰੂ ਜੀ ਵੀ ਟਿਬੀ ਸਾਹਿਬ ਤੋਂ ਤੀਰ ਚਲਾਉਂਦੇ ਰਹੇ। ਤੁਰਕ ਵਿਆਕੁਲ ਹੋ ਗਏ। ਪਾਣੀ ਦੇ ਪਿਆਸੇ ਮਰਨ ਲੱਗੇ। ਇਸ ਸਮੇਂ ਨੂੰ ਵਜੀਦੇ ਦੇ ਸਹਿਯੋਗੀਆਂ ਨੇ ਕਿਹਾ ਕਿ ਸਾਡੇ ਲਈ ਤਾਂ ਕਿਆਮਤ ਦਾ ਦਿਨ ਆ ਗਿਆ। ਚੌਧਰੀ ਕਪੂਰੇ ਨੇ ਕਿਹਾ ਕਿ ਖਾਨ ਸਾਹਿਬ ਹੁਣ ਮੋਇਆਂ ਦੀ ਸੰਭਾਲ ਛੱਡ ਕੇ ਹੁਣ ਜਿਉਂਦਿਆਂ ਨੂੰ ਬਚਾਓ ਨਹੀਂ ਤਾਂ ਇਹ ਧਰਤੀ ਕਰਬਲਾ ਹੋ ਜਾਏਗੀ। ਦੱਬਣ ਤੇ ਫੂਕਣ

ਵਾਸਤੇ ਕੋਈ ਨਹੀਂ ਬਚੇਗਾ। ਜਦੋਂ ਵਜੀਦੇ ਨੇ ਪਾਣੀ ਬਾਰੇ ਕਪੂਰੇ ਨੂੰ ਪੁੱਛਿਆ ਕਿ ਤੂੰ ਇਸ ਦੇਸ਼ ਦਾ ਭੇਤੀ ਹੈਂ ਤਾਂ ਉਸ ਨੇ ਆਖਿਆ ਕਿ ਇਸ ਜੰਗਲ ਵਿਚ ੩੦-੩੦ ਕੋਹ ਪਾਣੀ ਨਹੀਂ ਜੇ ਪਿਛੇ ਹਟੀਏ ਤਾਂ ੧੦ ਕੋਹਾਂ 'ਤੇ ਪਾਣੀ ਮਿਲ ਜਾਏਗਾ। ਵਜੀਦ ਖ਼ਾਂ ਦੀ ਇੱਛਾ ਸੀ ਕਿ ਜਿਹੜੇ ਸਿੰਘ ਸ਼ਹੀਦ ਹੋ ਗਏ ਸ਼ਾਇਦ ਇਨ੍ਹਾਂ ਵਿਚ ਗੁਰੂ ਗੋਬਿੰਦ ਸਿੰਘ ਜੀ ਦੀ ਲੋਥ ਲੱਭ ਜਾਏ। ਤਾਂ ਬਾਦਸ਼ਾਹ ਪਾਸੋਂ ਇਨਾਮ ਪਾਵਾਂਗੇ ਤੇ ਸਾਰੀ ਦੁਨੀਆਂ ਤੇ ਜਸ ਹੋਵੇਗਾ। ਤਾਂ ਕਪੂਰਾ ਬੋਲਿਆ ਕਿ ਜਿਸ ਗੁਰੂ ਜੀ ਨੇ ਬਾਈਧਾਰ ਦੇ ਪਹਾੜੀ ਰਾਜੇ ਅਨੇਕਾਂ ਵਾਰ ਮਾਰ ਕੇ ਬਿਲ ਵਾੜ ਛੱਡੇ ਅਤੇ ਕਈ ਲੱਖ ਫ਼ੌਜ ਨੂੰ ਲੋਹੇ ਦੇ ਚਣੇ ਚਬਾ ਦਿੱਤੇ ਉਹ ਗੁਰੂ ਤੁਹਾਡੇ ਮਾਰਨ ਦਾ ਨਹੀਂ ਹੈ। ਇਥੋਂ ਹਾਰ ਖਾ ਕੇ ਵਾਪਿਸ ਮੁੜੇ। ਜੰਗ ਬੰਦ ਹੋਏ ਤੋਂ ਸਤਿਗੁਰੂ ਜੀ ਮੈਦਾਨੇ ਜੰਗ ਵਿਚ ਪਹੁੰਚੇ। ਇਤਨੀ ਕਾਹਲੀ ਨਾਲ ਚੱਲੇ ਕਿ ਜੋੜੇ ਤੇ ਘੋੜੇ ਦੀ ਭੀ ਪਰਵਾਹ ਨਹੀਂ ਕੀਤੀ। ਸਭ ਤੋਂ ਪਹਿਲਾਂ ਮਾਤਾ ਭਾਗ ਕੌਰ ਤੇ ਦ੍ਰਿਸ਼ਟੀ ਪਈ ਤੇ ਨਦਰੋ-ਨਦਰੀ ਨਿਹਾਲ ਕਰ ਦਿੱਤਾ ਤੇ ਸਿੰਘਾਂ ਦੀਆਂ ਲਾਸ਼ਾਂ ਨਾਲ ਪਿਆਰ ਕਰਦੇ ਹੋਏ ਜਿਹੋ ਜਿਹੀ ਕਿਸੇ ਨੇ ਬਹਾਦਰੀ ਕੀਤੀ ਸੀ ਉਹੋ ਜਿਹਾ ਹੀ ਵਰ ਦਿੰਦੇ ਹੋਏ, ਸਰਦਾਰੀਆਂ ਬਖ਼ਸ਼ੀਆਂ ਇਕ-ਇਕ ਸਿੰਘ ਦਾ ਮੁਖ ਆਪਣੇ ਰੁਮਾਲ ਨਾਲ ਸਾਫ਼ ਕੀਤਾ। ਕਿਸੇ ਨੂੰ ਪੰਜ ਹਜ਼ਾਰੀ, ਕਿਸੇ ਨੂੰ ਦਸ ਹਜ਼ਾਰੀ, ਬੀਸ ਹਜ਼ਾਰੀ, ਤੀਸ ਹਜ਼ਾਰੀ ਆਦਿ ਦੇ ਵਰ ਦਿੱਤੇ। ਉਧਰ ਭਾਈ ਮਹਾਂ ਸਿੰਘ ਜੋ ਅਜੇ ਸਹਿਕਦਾ ਸੀ ਜਿਸ ਨੂੰ ਸ਼ਹੀਦ ਹੋਏ ਸਿੰਘਾਂ ਦੀਆਂ ਰੂਹਾਂ ਨੇ ਆ ਕੇ ਬੇਨਤੀ ਕੀਤੀ ਕਿ ਧਰਮ ਯੁੱਧ ਵਿਚ ਸ਼ਹੀਦ ਹੋਣ ਕਰਕੇ ਜਮ ਤਾਂ ਸਾਡੇ ਵੈਸੇ ਹੀ ਨੇੜੇ ਨਹੀਂ ਆਉਂਦਾ ਤੇ ਸਚਖੰਡ ਵਿਚ ਸਾਨੂੰ ਕੋਈ ਇਸ ਲਈ ਥਾਂ ਨਹੀਂ ਦਿੱਤਾ ਕਿ ਤੁਸੀਂ ਗੁਰੂ ਤੋਂ ਬੇਮੁੱਖ ਹੋ। ਕਿਉਂਕਿ ਸਤਿਗੁਰੂ ਜੀ ਦਾ ਅਗੰਮੀ ਬਾਣੀ ਵਿਚ ਫ਼ੁਰਮਾਣ ਹੈ। ਜੈਸਾ ਕਿ :

**ਜੇ ਕੋ ਗੁਰ ਤੇ ਵੇਮੁਖੁ ਹੋਵੈ ਬਿਨੁ ਸਤਿਗੁਰ ਮੁਕਤਿ ਨ ਪਾਵੈ ॥**
**ਪਾਵੈ ਮੁਕਤਿ ਨ ਹੋਰਿਥੈ ਕੋਈ ਪੁਛਹੁ ਬਿਬੇਕੀਆ ਜਾਏ ॥** [ਰਾਮਕਲੀ ਮਹਲਾ ੩, ਅੰਗ ੯੨੦]

ਸ਼ਹੀਦ ਹੋਏ ਸਿੰਘਾਂ ਦੀਆਂ ਰੂਹਾਂ ਨੇ ਕਿਹਾ ਕਿ ਅਜੇ ਭੀ ਮੌਕਾ ਹੈ ਤੂੰ ਅਜੇ ਅਪਣੇ ਸਰੀਰ ਤੋਂ ਬਾਹਰ ਨਹੀਂ ਆਇਆ। ਫੇਰ ਮਹਾਂ ਸਿੰਘ ਬੈਰਾਗ ਵਿਚ ਆ ਕੇ ਸਤਿਗੁਰੂ ਜੀ ਨੂੰ ਯਾਦ ਕਰਨ ਲੱਗਾ। ਕਿ ਮਹਾਰਾਜ ਪੁੱਤਰ, ਕਪੁੱਤਰ ਹੋ ਜਾਂਦੇ ਹਨ ਪਰ ਮਾਪੇ ਕਦੇ ਕੁਮਾਪੇ ਨਹੀਂ ਹੁੰਦੇ। ਜੈਸਾ ਕਿ :

**ਸੁਤੁ ਅਪਰਾਧ ਕਰਤ ਹੈ ਜੇਤੇ ॥ ਜਨਨੀ ਚੀਤਿ ਨ ਰਾਖਸਿ ਤੇਤੇ ॥੧॥**
**ਰਾਮਈਆ ਹਉ ਬਾਰਿਕੁ ਤੇਰਾ ॥ ਕਾਹੇ ਨ ਖੰਡਸਿ ਅਵਗਨੁ ਮੇਰਾ ॥੧॥ਰਹਾਉ॥**

[ਆਸਾ ਕਬੀਰ ਜੀ, ਅੰਗ ੪੭੮]

ਬੈਰਾਗ ਵਿੱਚ ਆ ਕੇ ਬੇਨਤੀਆਂ ਕਰਦਾ ਹੈ ਕਿ ਸਤਿਗੁਰੂ ਜੀ ਇੱਕ ਵਾਰੀ ਦਰਸ਼ਨ ਜ਼ਰੂਰ ਦਿਓ। ਜੇ ਨਹੀਂ ਬਖ਼ਸ਼ਣਾ ਤਾਂ ਆਪ ਜੀ ਇੱਕ ਵਾਰੀ ਮੇਰੇ ਜਿਸਮ ਦੇ ਕੋਲ ਆ ਕੇ ਆਪਣੀ ਜੁੱਤੀ ਦੀਆਂ ਚਾਰ ਠੋਕਰਾਂ ਹੀ ਮਾਰ ਦੇਵੋ। ਜੁੱਤੀ ਦੀ ਨੋਕ ਨਾਲ ਠੁਕਰਾ ਕੇ ਕਹੋ ਕਿ ਨਲਾਇਕਾ ਤੂੰ ਹੀ ਹੈਂ ਜਿਹੜਾ ਕਹਿੰਦਾ ਸੀ ਤੂੰ ਮੇਰਾ ਗੁਰੂ ਨਹੀਂ ਤੇ ਮੈਂ ਤੇਰਾ ਸਿਖ ਨਹੀਂ ਅਗਰ ਇਸ ਬਹਾਨੇ ਹੀ ਆ ਜਾਓ ਤਾਂ ਮੇਰੀ ਜਾਨ ਸੌਖੀ ਹੀ ਸਰੀਰ ਵਿੱਚੋਂ ਨਿਕਲ ਜਾਏਗੀ। ਜਦੋਂ ਘਗਿਆਕੇ ਇਹ ਬੇਨਤੀਆਂ ਕਰਦਾ ਸੀ ਤਾਂ ਸਤਿਗੁਰੂ ਜੀ ਕੋਲ ਪਹੁੰਚੇ, ਪਰ ਉਦੋਂ ਇਹ ਬੇਨਤੀਆਂ ਕਰਦਾ ਬੇਹੋਸ਼ ਹੋ ਚੁੱਕਾ ਸੀ ਤਾਂ ਹਜ਼ੂਰ ਨੇ ਇਸਦਾ ਸਿਰ ਚੁੱਕ ਕੇ ਆਪਣੀ ਬੁੱਕਲ ਵਿੱਚ ਰੱਖਿਆ ਪਾਣੀ ਦੇ ਛਿੱਟੇ ਮਾਰੇ ਤੇ ਰੁਮਾਲ ਨਾਲ ਮੂੰਹ ਸਾਫ਼ ਕੀਤਾ ਤੇ ਆਵਾਜ਼ ਦੇ ਕੇ ਕਿਹਾ ਕਿ ਮਹਾਂ ਸਿੰਘ ਮੈਂ ਆ ਗਿਆ ਹਾਂ, ਅੱਖਾਂ ਖੋਲੀਆਂ, ਦੇਖਿਆ ਕਿ ਗੁਰੂ ਦੀ ਗੋਦ ਵਿੱਚ ਪਿਆ ਹਾਂ। ਔਗੁਣਾਂ ਦੇ ਭਰੇ ਸਿੱਖਾਂ ਨਾਲ ਭੀ ਤੇਰੇ ਤੋਂ ਬਿਨਾਂ ਕੌਣ ਪ੍ਰੇਮ ਕਰੇ। ਸ਼ਰਮ ਦੇ ਮਾਰੇ ਨੇਤਰ ਬੰਦ ਹੋ ਗਏ। ਕੰਠ ਰੁਕ ਗਿਆ ਤੇ ਬੋਲ ਨਾ ਸਕਿਆ। ਤਾਂ ਸਤਿਗੁਰੂ ਜੀ ਨੇ ਕਿਹਾ ਕਿ ਮਹਾਂ ਸਿੰਘ, ਅੱਜ ਤੂੰ ਜੋ ਵੀ ਮੰਗੇ ਉਹ ਮਿਲ ਜਾਵੇਗਾ। ਦੁਨੀਆਂ ਦੀ ਬਾਦਸ਼ਾਹੀ ਤਾਂ ਇੱਕ ਪਾਸੇ ਰਹੀ, ਭਾਵੇਂ ਇੰਦਰਪੁਰੀ ਦਾ ਰਾਜ ਮੰਗੇ ਉਹ ਵੀ ਤੈਨੂੰ ਦੇ ਸਕਦੇ ਹਾਂ। ਜੇ ਰਾਜ ਨਹੀਂ ਚਾਹੀਦਾ ਤਾਂ ਜੰਮਣ ਮਰਣ ਤੋਂ ਮੁਕਤ

ਪਦਵੀ ਵੀ ਦੇ ਦਿੰਦੇ ਹਾਂ ਤਾਂ ਸਰਦਾਰ ਮਹਾਂ ਸਿੰਘ ਨੇ ਗੁਰਬਾਣੀ ਦੀ ਤੁੱਕ ਬੋਲੀ, ਨੇਤਰ ਭਰ-ਭਰ ਕੇ ਡੁੱਲ ਰਹੇ ਸਨ, ਵੈਰਾਗ ਵਿੱਚ ਆ ਕੇ ਕਹਿਣ ਲੱਗਾ। ਜੈਸਾ ਕਿ :

**ਰਾਜੁ ਨ ਚਾਹਉ ਮੁਕਤਿ ਨ ਚਾਹਉ ਮਨਿ ਪ੍ਰੀਤਿ ਚਰਨ ਕਮਲਾਰੇ ॥**

[ਦੇਵਗੰਧਾਰੀ ੫, ਅੰਗ ੫੩੪]

ਜਦੋਂ ਮਹਾਂ ਸਿੰਘ ਨੇ ਦੁਨੀਆ ਦੇ ਪਦਾਰਥ ਅਤੇ ਮੁਕਤੀ ਨੂੰ ਵੀ ਸਵਕਾਰ ਨਹੀਂ ਕੀਤਾ ਤਾਂ ਸਤਿਗੁਰੂ ਜੀ ਨੇ ਕਿਹਾ ਕਿ ਮੇਰੀ ਖ਼ੁਸ਼ੀ ਵਾਸਤੇ ਕੁਝ ਤਾਂ ਮੰਗਣਾ ਹੋਵੇਗਾ ਤਾਂ ਇਸਨੇ ਹੱਥ ਜੋੜ ਕੇ ਕਿਹਾ ਕਿ ਮਹਾਰਾਜ ਭਾਵੇਂ ਮੈਂ ਇਸ ਲਾਇਕ ਤਾਂ ਨਹੀਂ ਹਾਂ, ਪਰ ਕ੍ਰਿਪਾ ਕਰਕੇ ਟੁੱਟੀ ਗੰਢ ਲਵੋ ਅਤੇ ਬੇਦਾਵਾ ਪਾੜ ਦਿਓ ਤਾਂ ਸਤਿਗੁਰੂ ਜੀ ਕਹਿਣ ਲੱਗੇ ਕਿ ਮਹਾਂ ਸਿੰਘ ਸਾਰਾ ਪਰਿਵਾਰ ਵਿਛੜ ਗਿਆ। ਕੀਮਤੀ ਗ੍ਰੰਥ ਸਰਸਾ ਦੀ ਭੇਟ ਹੋ ਗਏ, ਉਹ ਚਾਰ ਉਂਗਲ ਦਾ ਟੁਕੜਾ ਪਤਾ ਨਹੀਂ, ਕਿਥੇ ਹੋਵੇਗਾ। ਇਹ ਸੁਣਦੇ ਸਾਰ ਹੀ ਭਾਈ ਮਹਾਂ ਸਿੰਘ ਬੇਹੋਸ਼ ਹੋ ਗਿਆ। ਤਾਂ ਸਤਿਗੁਰੂ ਜੀ ਨੇ ਇਸਨੂੰ ਚੇਤਨਾ ਬਖ਼ਸ਼ੀ ਅਤੇ ਪ੍ਰਸੰਨ ਹੋ ਕੇ ਕਹਿਣ ਲੱਗੇ ਕਿ ਮੈਂ ਤੇਰਾ ਸਿਦਕ ਵੇਖਦਾ ਸੀ। ਸਤਿਗੁਰੂ ਜੀ ਨੇ ਕਮਰਕਸੇ ਵਿੱਚੋਂ ਬੇਦਾਵੇ ਦਾ ਕਾਗ਼ਜ਼ ਕੱਢ ਕੇ ਪਾੜ ਦਿੱਤਾ ਅਤੇ ਆਪਣੇ ਬਿਰਦ ਦੀ ਲਾਜ ਰੱਖੀ। ਜੈਸਾ ਕਿ :

**ਟੂਟੀ ਗਾਢਨਹਾਰ ਗੋੁਪਾਲ ॥** [ਗਉੜੀ ਮਹਲਾ ੫, ਅੰਗ ੨੮੨]

ਸਰਦਾਰ ਮਹਾਂ ਸਿੰਘ ਨੂੰ ਛਾਤੀ ਨਾਲ ਲਾ ਲਿਆ ਤੇ ਕਹਿਣ ਲੱਗੇ ਕਿ ਭਾਈ ਮਹਾਂ ਸਿੰਘ ਤੂੰ ਧੰਨ ਹੈਂ। ਫਿਰ ਸਿੰਘ ਸਾਹਿਬ ਦੀ ਜੋਤ ਵਿੱਚ ਜੋਤ ਰਲ ਗਈ। ਮਾਤਾ ਭਾਗ ਕੌਰ ਜਿਨ੍ਹਾਂ ਨੂੰ ਕਰਾਰੇ ਫਟ ਲੱਗੇ ਸਨ ਇਕੋ ਦ੍ਰਿਸ਼ਟੀ ਨਾਲ ਉਸਦੀ ਸਾਰੀ ਪੀੜਾ ਹਰ ਲਈ ਤੇ ਬ੍ਰਹਮ ਗਿਆਨ ਬਖ਼ਸ਼ ਦਿੱਤਾ। ਅਤੇ ਇਨ੍ਹਾਂ ਦਾਨੀ ਸ਼ਹੀਦ ਸਿੰਘਾਂ ਦੀਆਂ, ਦੇਹਾਂ ਨੂੰ ਇੱਕ ਥਾਂ ਇਕੱਠਾ ਕਰਕੇ ਆਪਣੇ ਹੱਥੀਂ ਅੰਤਮ ਸੰਸਕਾਰ ਦੀ ਰਹੁ ਰੀਤ ਕਰਦਿਆਂ ਆਪ ਹੀ ਅੰਤਮ ਅਰਦਾਸ ਕੀਤੀ। ਇਨ੍ਹਾਂ ਦੀ ਕੁਰਬਾਨੀ ਤੋਂ ਖ਼ੁਸ਼ ਹੋ ਕੇ ਇਸ ਧਰਤੀ ਨੂੰ ਵਰ ਦਿੱਤੇ ਕਿ ਜਿਹੜਾ ਕੋਈ ਸਿੰਘ ਭਾਵਨਾ ਧਾਰ ਕੇ ਇਸ ਥਾਂ ਉੱਤੇ ਇਸ਼ਨਾਨ ਕਰਕੇ ਜਪੁਜੀ ਸਾਹਿਬ ਦਾ ਪਾਠ ਕਰੇਗਾ। ਉਹ ਮੁਕਤੀ ਨੂੰ ਪ੍ਰਾਪਤ ਹੋ ਜਾਵੇਗਾ। ਅੱਜ ਤੋਂ ਇਹ ਢਾਬ ਨਹੀਂ ਮੁਕਤਿਆਂ ਦੇ ਨਾਲ ਜੁੜ ਕੇ ਮੁਕਤੀ ਦਾ ਸਰੋਵਰ ਕਹਾਏਗੀ। ਸੋ ਅੱਜ ਸਾਰਾ ਸਿੱਖ ਜਗਤ ਇਸ ਮਹਾਨ ਤੀਰਥ ਨੂੰ ਮੁਕਤਸਰ ਸਾਹਿਬ ਕਹਿੰਦਾ ਹੈ। ਮੁਕਤਸਰ ਸਾਹਿਬ ਦੇ ਮੁੱਖ ਗੁਰਦੁਆਰੇ ਇਹ ਹਨ : ੧. ਸ਼ਹੀਦ ਗੰਜ—ਇਥੇ ਸਤਿਗੁਰੂ ਜੀ ਨੇ ਚਾਲੀ ਸਿੰਘਾਂ ਦਾ ਆਪਣੇ ਹੱਥੀਂ ਸਸਕਾਰ ਕੀਤੀ। ੨. ਟਿਬੀ ਸਾਹਿਬ—ਸ਼ਹਿਰ ਤੋਂ ਅੱਧ ਮੀਲ ਉਹ ਟਿੱਬੀ ਜਿਥੋਂ ਸਤਿਗੁਰੂ ਜੀ ਤੁਰਕ ਫ਼ੌਜਾਂ ਤੇ ਤੀਰਾਂ ਦੀ ਵਰਖਾ ਕਰਦੇ ਰਹੇ। ੩. ਤੰਬੂ ਸਾਹਿਬ—ਜਿਥੇ ਸਿੰਘਾਂ ਦਾ ਡੇਰਾ ਸੀ। ੪. ਵਡਾ ਦਰਬਾਰ—ਜਿਥੇ ਸਤਿਗੁਰੂ ਜੀ ਬਿਰਾਜੇ ਸਨ। ੫. ਰਕਾਬ ਸਰ—ਜਿਥੇ ਸਤਿਗੁਰੂ ਜੀ ਨੇ ਕਾਹਲੀ ਨਾਲ ਘੋੜੇ ਦੀ ਰਕਾਬ ਵਿੱਚ ਪੈਰ ਰੱਖਿਆ ਤੇ ਰਕਾਬ ਟੁੱਟ ਗਈ। ਉਹ ਰਕਾਬ ਹੁਣ ਤਕ ਉੱਥੇ ਪਈ ਦੱਸੀ ਜਾਂਦੀ ਹੈ। ਇਸ ਲਈ ਮਾਘੀ ਦਾ ਦਿਹਾੜਾ ਪੰਜਾਬ ਦੀ ਧਰਤੀ ਵਿੱਚ ਇੱਕ ਮਹਾਨ ਇਤਿਹਾਸਕ ਦਿਹਾੜਾ ਮੰਨਿਆ ਜਾਂਦਾ ਹੈ।

ਸੋ ਇਸ ਮਹੀਨੇ ਦੁਆਰਾ ਸਤਿਗੁਰੂ ਜੀ ਪਰਮ ਪਵਿੱਤਰ ਉਪਦੇਸ਼ ਬਖ਼ਸ਼ਿਸ਼ ਕਰਦੇ ਹਨ।

## *ਮਾਘਿ, ਮਜਨੁ ਸੰਗਿ ਸਾਧੂਆ; ਧੂੜੀ ਕਰਿ ਇਸਨਾਨੁ ॥*

ਮਾਘ ਦੇ ਮਹੀਨੇ ਦੁਆਰਾ ਫ਼ੁਰਮਾਨ ਕਰਦੇ ਹਨ ਜਿਸ ਤਰ੍ਹਾਂ ਮਾਘ ਦੇ ਮਹੀਨੇ ਵਿੱਚ ਹਿੰਦੂ ਲੋਕ ਪ੍ਰਾਗ ਰਾਜ ਜਾ ਕੇ ਤ੍ਰਿਬੈਣੀ ਵਿੱਚ ਇਸ਼ਨਾਨ ਕਰਨ ਦਾ ਬਹੁਤ ਵੱਡਾ ਮਹਾਤਮ ਸਮਝਦੇ ਹਨ। ਇਸੇ ਤਰ੍ਹਾਂ ਜੋ ਸਾਧੂਆਂ=ਸ੍ਰੇਸ਼ਟ ਗੁਣਾਂ ਵਾਲੇ ਮਹਾਂਪੁਰਸ਼ਾਂ ਦੇ ਸੰਗਿ=ਨਾਲ ਮਿਲ ਕੇ ਉਨਾਂ ਦੀ ਚਰਨ ਧੂੜ ਵਿੱਚ ਇਸ਼ਨਾਨ ਕਰਦਾ ਹੈ। ਉਸਨੂੰ ਮਜਨੁ=ਪੁਰਬਾਂ ਦੇ ਇਸ਼ਨਾਨ ਤੋਂ ਵੀ ਵਧੇਰੇ ਫਲ ਪ੍ਰਾਪਤ ਹੁੰਦਾ ਹੈ, ਜਿਸ ਤਰ੍ਹਾਂ ਭਾਰਦਵਾਜ ਨੇ ਪਹਿਲਾਂ ਪ੍ਰਾਗ ਦਾ ਕੁੰਭ ਸ਼ੁਰੂ ਕੀਤਾ ਸੀ। ਇਹ ਤਾਂ ਬਾਰਾਂ ਸਾਲ ਬਾਅਦ ਆਉਂਦਾ ਹੈ ਪਰ ਜੋ ਸੰਤਾਂ ਦੀ ਧੂੜ ਦਾ ਕੁੰਭ ਹੈ ਉਹ

ਨਿਤ ਲੱਗਿਆ ਰਹਿੰਦਾ ਹੈ। ਜੋ ਮਨੁੱਖਾ ਸਰੀਰ ਵਿੱਚ ਸਤੋ ਗੁਣ ਪ੍ਰਧਾਨ ਹੋਣਾ ਹੈ ਇਹ ਮਾਘ ਦਾ ਮਹੀਨਾ ਹੈ। ਮਾਘ ਮਹੀਨੇ ਸੂਰਜ ਮਕਰ=ਮਗਰਮੱਛ ਦੀ ਸ਼ਕਲ ਦੀ ਦਸਵੀਂ ਰਾਸ ਵਿੱਚ ਪ੍ਰਵੇਸ਼ ਕਰਦਾ ਹੈ। ਸਤਸੰਗਤਿ ਵਿੱਚ ਜੋ ਸ਼ਰਧਾ ਬਣਨੀ ਹੈ ਇਹ ਮਕਰ ਰਾਸ਼ੀ ਹੈ, ਬ੍ਰਹਮ ਗਿਆਨ ਰੂਪ ਸੂਰਜ ਹੈ, ਸੰਗਤ ਰੂਪ ਤ੍ਰਿਵੈਣੀ ਹੈ, ਗੁਰੂ ਦੀ ਦੱਸੀ ਸਿਖਿਆ ਤੇ ਅਮਲ ਕਰਨਾ, ਮਨ ਨੂੰ ਵਿਕਾਰਾਂ ਵਲੋਂ ਰੋਕਣਾ ਤੇ ਉਸਨੂੰ ਸ਼ੁਭ ਉਪਦੇਸ਼ ਦੇਣਾ। ਜੈਸਾ ਕਿ :

**ਮਨ ਰੇ ਕਉਨੁ ਕੁਮਤਿ ਤੈ ਲੀਨੀ ॥**
**ਪਰ ਦਾਰਾ ਨਿੰਦਿਆ ਰਸ ਰਚਿਓ ਰਾਮ ਭਗਤਿ ਨਹਿ ਕੀਨੀ ॥** [ਸੋਰਠਿ ਮਹਲਾ ੯, ਅੰਗ ੬੩੧]

ਸ਼ੁਭ ਗੁਣ ਧਾਰਨ ਕਰਨੇ ਇਹ ਜਮਨਾ ਹੈ। ਜੋ ਭਗਤੀ ਦੇ ਬਚਨ ਸ੍ਰਵਣ ਕਰਨੇ ਹਨ, ਵਾ: ਜੋ ਪ੍ਰਭੂ ਦਾ ਨਾਮ ਜਪਣਾ ਹੈ ਇਹ ਗੰਗਾ ਹੈ। ਜੈਸਾ ਕਿ :

**ਗੰਗਾ ਜਲੁ ਗੁਰ ਗੋਬਿੰਦ ਨਾਮ ॥** [ਭੈਰਉ ਮਹਲਾ ੫, ਅੰਗ ੧੧੩੭]

ਜੋ ਗਿਆਨ ਦੀ ਪ੍ਰਾਪਤੀ ਕਰਨੀ ਹੈ। ਜੈਸਾ ਕਿ :

**ਆਤਮਾ ਪਰਾਤਮਾ ਏਕੋ ਕਰੈ ॥**
**ਅੰਤਰ ਕੀ ਦੁਬਿਧਾ ਅੰਤਰਿ ਮਰੈ ॥੧॥** [ਧਨਾਸਰੀ ਮਹਲਾ ੧, ਅੰਗ ੬੬੧]

ਇਹ ਸਰੁਸਤੀ ਹੈ। ਪ੍ਰਾਗ ਕੁੰਭ ਤੇ ਸਾਧੂਆਂ ਦੀਆਂ ਜਮਾਤਾਂ ਹੁੰਦੀਆਂ ਹਨ। ਇਥੇ ਸੰਗਤ ਵਿੱਚ ਨਿਰਮਲ ਕਰਮ ਵਾਲੇ ਸਿੱਖ ਨਿਰਮਲਿਆ ਦੀ ਜਮਾਤ ਹੈ। ਜਿਨ੍ਹਾਂ ਨੇ ਜਗਤ ਤੋਂ ਉਪਰਾਮਤਾ ਧਾਰੀ ਹੈ, ਭਾਵ ਸੰਸਾਰ ਨਾਸ਼ਵੰਤ ਜਾਣਿਆ ਹੈ, ਉਹ ਉਦਾਸੀਆਂ ਦੀ ਜਮਾਤ ਹੈ। ਜਿਨ੍ਹਾਂ ਨੇ ਵਿਸ਼ਿਆਂ ਦਾ ਤਿਆਗ ਕੀਤਾ ਹੈ, ਉਹ ਵੈਰਾਗੀਆਂ ਦੀ ਜਮਾਤ ਹੈ। ਤ੍ਰਿਬੈਣੀ ਤੇ ਮਾਧੋ ਦਾ ਸਰੀਰ ਰੂਪ ਮੰਦਰ ਬਣਿਆ ਹੈ, ਇਸ ਵਿੱਚ ਚੇਤਨਾ ਦੀ ਲਾਟ ਹੈ। ਸਰੀਰ ਵਿੱਚ ਅੰਤਰ ਮੁਖੀ ਬਿਰਤੀ ਕਰਕੇ ਆਪਣੇ ਸਰੂਪ ਦੀ ਪਛਾਣ ਕਰਨੀ ਧਿਆਨ ਕਰਨਾ, ਪੂਜਾ ਕਰਨੀ ਹੈ। ਇਸ ਸੰਗਤ ਰੂਪ ਤ੍ਰਿਬੈਣੀ ਵਿੱਚ ਸ੍ਰੇਸ਼ਟ ਗੁਰਸਿੱਖਾਂ ਦੀ ਚਰਨ ਧੂੜ ਵਿੱਚ ਇਸ਼ਨਾਨ ਕਰਨਾ ਹੈ, ਵਾ: ਸੰਗਤ ਵਿੱਚ ਗੁਰੂ ਦੀ ਉਪਦੇਸ਼ ਰੂਪ ਧੂੜੀ ਵਿੱਚ ਇਸ਼ਨਾਨ ਕਰਨਾ ਹੈ। ਪ੍ਰਤੱਖ ਵੀ ਗੁਰੂ ਦੇ, ਵਾ: ਗੁਰਸਿੱਖਾਂ ਦੀ ਚਰਨ ਧੂੜ ਵਿੱਚ ਇਤਨੀ ਸ਼ਕਤੀ ਹੈ ਕਿ ਉਹ ਮੱਥੇ ਤੇ ਲਿਖੇ ਕਾਲੇ ਲੇਖਾਂ ਨੂੰ ਵੀ ਮਿਟਾ ਦਿੰਦੀ ਹੈ।

**ਸਾਖੀ ਭਾਈ ਗੁਦੜ ਸਿੰਘ ਜੀ—**ਲਹੌਰ ਸ਼ਹਿਰ ਵਿੱਚ ਭਾਈ ਗੁਦੜ ਸਿੰਘ ਨਾਮ ਦਾ ਸਾਧੂ ਸਹਿਰ ਦੇ ਦਰਵਾਜ਼ੇ ਤੋਂ ਬਾਹਰ-ਵਾਰ ਰਿਹਾ ਕਰਦਾ ਸੀ। ਇਹ ਪੂਰਨ ਕਰਨੀ ਵਾਲਾ ਬ੍ਰਹਮਗਿਆਨੀ ਮਹਾਂਪੁਰਸ਼ ਹਮੇਸ਼ਾਂ ਪਰਉਪਕਾਰ ਕਰਦਾ ਰਹਿੰਦਾ। ਇੱਕ ਦਿਨ ਇਹ ਮਹਾਂਪੁਰਸ਼ ਸ਼ਹਿਰ ਵਿੱਚ ਗਿਆ ਤਾਂ ਇਸਨੇ ਕੀ ਦੇਖਿਆ ਕਿ ਇੱਕ ਸਿੱਖ ਬੀਬੀ ਕੋਠੇ 'ਤੇ ਕੇਸ ਹਰੇ ਕਰ ਰਹੀ ਹੈ, ਭਾਵ ਸੁਕਾ ਰਹੀ ਹੈ। ਕੁਝ ਦੂਰੀ 'ਤੇ ਹੀ ਇੱਕ ਨਵਾਬ ਦਾ ਘਰ ਸੀ। ਜਦੋਂ ਨਵਾਬ ਨੇ ਇਸ ਦੇ ਸੁੰਦਰ ਚਿਹਰੇ ਵਲ ਵੇਖਿਆ ਤਾਂ ਇਸ ਤੇ ਮੋਹਿਤ ਹੋ ਗਿਆ। ਉਸਦੀ ਅਜਿਹੀ ਦ੍ਰਿਸ਼ਟੀ ਵੇਖ ਕੇ ਸਿੱਖ ਬੀਬੀ ਮੁਸਕਰਾ ਪਈ ਤੇ ਸ਼ਰਮਾ ਕੇ ਹੇਠਾਂ ਉਤਰ ਗਈ ਤਾਂ ਭਾਈ ਗੁਦੜ ਸਿੰਘ ਜੀ ਨੇ ਇਹ ਸਭ ਕੁਝ ਆਪਣੇ ਅੱਖੀਂ ਦੇਖਿਆ ਤੇ ਮਨ ਵਿੱਚ ਸੋਚਿਆ ਕਿ ਸਿਖਣੀ ਹੋ ਕੇ ਫਿਰ ਮਨ ਵਿੱਚ ਵਿਕਾਰ ਆਉਣਾ ਇਹ ਬਹੁਤ ਅਯੋਗ ਗੱਲ ਹੈ। ਭਾਈ ਸਾਹਿਬ ਪਰਉਪਕਾਰ ਦਾ ਕਾਰਜ ਜਾਣ ਕੇ ਉਸ ਬੀਬੀ ਦੇ ਘਰ ਪਹੁੰਚੇ, ਜਦੋਂ ਉਸ ਬੀਬੀ ਦੇ ਮਸਤਕਿ ਵਲ ਦੇਖਿਆਂ ਤਾਂ ਮਸਤਕ ਦੇ ਉਪਰ ਲੇਖ ਹੀ ਐਸੇ ਲਿਖੇ ਸਨ ਕਿ ਇਹ ਇੱਕ ਵਾਰੀ ਆਪਣੇ ਧਰਮ ਤੋਂ ਡੋਲ ਜਾਵੇਗੀ। ਮਹਾਂਪੁਰਸ਼ਾਂ ਨੇ ਸੋਚਿਆ ਕਿ ਇਸਦੇ ਲੇਖ ਨੂੰ ਗੁਰੂ ਜਾਂ ਕਿਸੇ ਪੂਰਨ ਗੁਰਸਿੱਖ ਦੀ ਚਰਨ ਧੂੜ ਹੀ ਮਿਟਾ ਸਕਦੀ ਹੈ। ਪਰ ਹੁਣ ਇਥੇ ਐਸਾ ਨਹੀਂ ਹੋ ਸਕਦਾ। ਇਹ ਸੋਚ ਕੇ ਭਾਈ ਗੁਦੜ ਸਿੰਘ ਨੇ ਆਪਣੇ ਚਰਨਾਂ ਦੀ ਧੂੜ ਉਸ ਬੀਬੀ ਦੇ ਮਸਤਕ ਤੇ ਲਾਈ ਤਾਂ ਉਸਦੇ ਸਾਰੇ ਹੀ ਭੈੜੇ ਲੇਖ ਮੇਟ ਦਿੱਤੇ ਅਤੇ ਪੂਰਨ ਰੂਪ ਵਿੱਚ ਮਨ ਦੀ ਸ਼ੁਧਤਾ ਬਖ਼ਸ਼ ਦਿੱਤੀ। ਇਸ ਕਰਕੇ ਚਰਨ ਧੂੜ ਦੀ ਮਹਾਨਤਾ ਦੱਸਦੇ ਹੋਏ ਸਤਿਗੁਰੂ ਜੀ ਫ਼ੁਰਮਾਨ ਕਰਦੇ ਹਨ। ਜੈਸਾ ਕਿ :

**ਸਤਸੰਗਤਿ ਕੀ ਧੂਰਿ ਪਰੀ ਉਡਿ ਨੇਤ੍ਰੀ ਸਭ ਦੁਰਮਤਿ ਮੈਲੁ ਗਵਾਈ॥੧॥**

[ਮਲਾਰ ਮਹਲਾ ੪, ਅੰਗ ੧੨੬੩]

## *ਹਰਿ ਕਾ ਨਾਮੁ ਧਿਆਇ ਸੁਣਿ; ਸਭਨਾ ਨੋ ਕਰਿ ਦਾਨੁ ॥*

ਹੇ ਭਾਈ! ਸਤਪੁਰਸ਼ਾਂ ਦੀ ਸੰਗਤਿ ਵਿੱਚ ਬੈਠ ਕੇ ਪਹਿਲਾਂ ਪ੍ਰਮੇਸ਼ਰ ਦਾ ਨਾਮ ਕੰਨਾਂ ਨਾਲ ਸੁਨਣਾਂ ਤੇ ਫਿਰ ਉਸਨੂੰ ਹਿਰਦੇ ਵਿੱਚ ਧਿਆਉਣਾ ਕਰ। ਜੈਸਾ ਕਿ:

**ਸ੍ਰਵਣੀ ਸੁਣੀਐ ਰਸਨਾ ਗਾਈਐ ਹਿਰਦੈ ਧਿਆਈਐ ਸੋਈ॥** [ਸੋਰਠਿ ਮਹਲਾ ੫, ਅੰਗ ੬੧੧]

ਫਿਰ ਸਭਨਾ=ਸਾਰਿਆਂ ਅਧਿਕਾਰੀਆਂ ਨੂੰ ਯਥਾ ਸ਼ਕਤ ਦਾਨ ਦੇਣਾ ਕਰ। ਭੁੱਖੇ ਨੂੰ ਅੰਨ ਦਾ ਅਤੇ ਨੰਗੇ ਨੂੰ ਬਸਤਰ ਦਾ ਦਾਨ ਕਰੇ। ਜਦੋਂ ਸਤਿਗੁਰੂ ਜੀ ਅਨੰਦਪੁਰ ਸਾਹਿਬ ਵਿੱਚ ਤੁਰਕਾਂ ਅਤੇ ਪਹਾੜੀਆਂ ਨਾਲ ਲੜ ਰਹੇ ਸਨ, ਉਦੋਂ ਕਈ ਦੁਸ਼ਮਣ ਵੀ ਆ ਕੇ ਸਤਿਗੁਰੂ ਜੀ ਦੇ ਲੰਗਰ ਵਿੱਚ ਪ੍ਰਸ਼ਾਦ ਛਕ ਜਾਇਆ ਕਰਦੇ ਸਨ ਤੇ ਪ੍ਰਸ਼ਾਦੇ ਮੌਕੇ ਸਿੰਘ ਵੀ ਕਿਸੇ ਨੂੰ ਰੋਕਦੇ ਨਹੀਂ ਸਨ। ਭਾਈ ਘਨ੍ਹਈਆ ਜੀ ਤਾਂ ਮੋਰਚਿਆ ਵਿੱਚ ਵੀ ਦੁਸ਼ਮਣਾਂ ਨੂੰ ਪਾਣੀ ਪਿਲਾਉਂਦੇ। ਸਤਿਗੁਰਾਂ ਨੇ ਭਾਈ ਸਾਹਿਬ ਨੂੰ ਮਲ੍ਹਮ ਪੱਟੀ ਵੀ ਦਿੱਤੀ। ਇਥੋਂ ਇਹ ਸਿਖਿਆ ਲੈਣੀ ਕਿ ਲੰਗਰ ਵਰਤਾਉਣ ਵੇਲੇ ਕਿਸੇ ਦੀ ਜਾਤ ਪਾਤ ਨਹੀਂ ਵੇਖਣੀ ਚਾਹੀਦੀ, ਸਭ ਨੂੰ ਅੰਨ ਦੇਣਾ ਚਾਹੀਦਾ ਹੈ। ਪਹਿਲਾਂ ਪੁਰਾਤਨ ਗੁਰਸਿੱਖ ਨਵੇਂ ਗੁਰਸਿੱਖਾਂ ਨੂੰ ਚੋਹਾਂ ਤਖ਼ਤਾਂ ਦੀ ਯਾਤਰਾ ਤੁਰਕੇ ਕਰਵਾਇਆ ਕਰਦੇ ਕਿ ਇਹਨਾਂ ਨੂੰ ਪਤਾ ਲੱਗ ਜਾਵੇ ਕਿ ਕਿਵੇਂ ਕਿਸੇ ਜਗਾ ਥੱਕ ਟੁੱਟ ਕੇ ਜਾਈਦਾ ਹੈ ਤਾਂ ਉਸਨੂੰ ਬਸਤਰ ਅੰਨ ਪਾਣੀ ਦੀ ਕਿਤਨੀ ਲੋੜ ਪੈਂਦੀ ਹੈ। ਸੋ ਇਸ ਤਰ੍ਹਾਂ ਜੇ ਆਪਾਂ ਸੇਵਾ ਕਰਾਂਗੇ ਤੇ ਨਾਮ ਜਪਾਂਗੇ ਤਾਂ ਇਸਦਾ ਫਲ ਕੀ ਹੋਵੇਗਾ? ਤਾਂ ਅੱਗੇ ਦੱਸਦੇ ਹਨ:

## *ਜਨਮ ਕਰਮ ਮਲੁ ਉਤਰੈ; ਮਨ ਤੇ ਜਾਇ ਗੁਮਾਨੁ ॥*

ਕਰੋੜਾਂ ਜਨਮਾਂ ਦੇ ਕਰਮਾਂ ਦੀ ਮੈਲ, ਵਾ: ਜਨਮ ਦੇਣ ਵਾਲੇ ਸੰਚਤ ਕਰਮਾਂ ਦੀ ਮੈਲ ਉਤਰ ਜਾਂਦੀ ਹੈ ਅਤੇ ਮਨ ਵਿੱਚੋਂ ਜਾਤੀ ਦਾ, ਵਿਦਿਆ ਦਾ, ਧਨ ਦਾ, ਪ੍ਰਭੂ ਪ੍ਰਾਪਤੀ ਦੇ ਸਾਧਨਾਂ ਦਾ, ਨਾਮ ਜਪਣ ਦਾ, ਦੇਹ ਆਦਿਕ ਦਾ ਗੁਮਾਨੁ=ਹੰਕਾਰ ਚਲਿਆ ਜਾਂਦਾ ਹੈ। ਕਿਉਂਕਿ ਜਦੋਂ ਤਕ ਇਸ ਵਿੱਚ ਹੰਗਤਾ ਹੈ ਉਦੋਂ ਤਕ ਇਸ ਦੇ ਮਨ ਦੀ ਮੈਲ ਦੂਰ ਨਹੀਂ ਹੋ ਸਕਦੀ, ਇਸ ਲਈ ਸਾਧਕ ਨੂੰ ਸਾਧਨਾਂ ਦੀ ਹੰਗਤਾਂ ਵੀ ਨਾ ਹੋਵੇ ਤੇ ਸਭ ਪ੍ਰਮੇਸ਼ਰ ਦੀ ਕਿਰਪਾ ਜਾਣ ਕੇ ਉਸ ਦਾ ਧੰਨਵਾਦ ਕਰੇ ਤੇ ਦੇਹ ਦੀ ਹੰਗਤਾ ਨੂੰ ਵਿਸਟਾ ਕੀ ਟੋਕਰੀ ਚੁੱਕਣ ਦੀ ਤਰ੍ਹਾਂ ਜਾਣੇ। ਹਉਮੈ ਨਵਿਰਤੀ ਦੇ ਇਹ ਗੁਣ ਸੰਗਤ ਵਿੱਚੋਂ ਹੀ ਪ੍ਰਾਪਤ ਹੁੰਦੇ ਹਨ। ਜੈਸਾ ਕਿ:

**ਜਨਮ ਜਨਮ ਕੀ ਮੈਲੁ ਉਤਾਰੈ ਬੰਧਨ ਕਾਟਿ ਹਰਿ ਸੰਗਿ ਮਿਲਾਏ॥**

[ਭੈਰਉ ਮਹਲਾ ੫, ਅੰਗ ੧੧੪੯]

## *ਕਾਮਿ ਕਰੋਧਿ ਨ ਮੋਹੀਐ; ਬਿਨਸੈ ਲੋਭੁ ਸੁਆਨੁ ॥*

ਸਤਸੰਗਤਿ ਦੇ ਪ੍ਰਤਾਪ ਕਰਕੇ ਕਾਮ, ਕ੍ਰੋਧ ਅਤੇ ਮੋਹੀਐ=ਮੋਹ ਵੀ ਆਪਣੇ ਵੱਸ ਨਹੀਂ ਕਰ ਸਕਦੇ, ਵਾ: ਕਾਮ ਅਤੇ ਕ੍ਰੋਧ ਆਦਿ ਸ਼ਤਰੂ ਮੋਹੀਐ=ਮੋਂਹਦੇ ਨਹੀਂ ਅਤੇ ਲੋਭ ਰੂਪ ਸੁਆਨ=ਕੁੱਤਾ ਵੀ ਬਿਨਸੈ=ਬਿਨਸ ਜਾਂਦਾ ਭਾਵ ਨਾਸ ਹੋ ਜਾਂਦਾ ਹੈ। ਇਹ ਪੰਜੇ ਵਿਕਾਰ ਉਹ ਸ਼ਕਤੀਆਂ ਹਨ ਜਿਨ੍ਹਾਂ ਨੇ ਸੰਸਾਰ ਦੇ ਪੂਰੇ ਜੀਵਾਂ ਨੂੰ ਤਾਂ ਵੱਸ ਕੀਤਾ ਹੀ ਹੋਇਆ ਹੈ ਪਰ ਵੱਡੇ-ਵੱਡੇ ਦੇਵਤੇ ਵੀ ਇਨ੍ਹਾਂ ਦੀ ਮਾਰ ਤੋਂ ਬਚ ਨਹੀਂ ਸਕੇ। ਇਨ੍ਹਾਂ ਵਿੱਚ ਸਭ ਤੋਂ ਪਹਿਲਾ ਥਾਂ ਕਾਮ ਦਾ ਹੈ ਜਦੋਂ ਵੀ ਇਨ੍ਹਾਂ ਵਿਕਾਰਾਂ ਦੀ ਗਿਣਤੀ ਸ਼ੁਰੂ ਹੁੰਦੀ ਹੈ ਤਾਂ ਕਾਮ ਦਾ ਨਾਮ ਪਹਿਲੇ ਨੰਬਰ ਤੇ ਆਉਂਦਾ ਹੈ। ਕਾਮ ਕੀ ਹੈ? ਇਸ ਪ੍ਰਸ਼ਨ ਦੇ ਉੱਤਰ ਵਿੱਚ ਸਤ ਪੁਰਸ਼ਾਂ ਦਾ ਕਥਨ ਹੈ। ਜੈਸਾ ਕਿ:

**ਕਾਮ ਕਾਮ ਸਭ ਤੋ ਕਹੈ ਕਾਮ ਨ ਜਾਨੇ ਕੋਇ॥**
**ਜੇਤੀ ਮਨ ਕੀ ਕਾਮਨਾ ਕਾਮ ਕਹਾਵੈ ਸੋਇ॥**

**ਕਾਮ**—ਸੋ ਇਥੋਂ ਇਹ ਸਿੱਧ ਹੋਇਆ ਕਿ ਮਨ ਦੀ ਕਾਮਨਾ ਨੂੰ ਹੀ ਕਾਮ ਕਿਹਾ ਜਾਂਦਾ ਹੈ। ਇਥੇ ਇੱਕ ਸੁਆਲ ਪੈਦਾ ਹੁੰਦਾ ਹੈ ਕਿ ਜਦੋਂ ਅਸੀਂ ਕਹਿੰਦੇ ਹਾਂ ਕਿ ਫਲਾਣਾ ਪੁਰਸ਼ ਬੜਾ ਕਾਮੀ ਹੈ ਤਾਂ ਸਾਡਾ ਧਿਆਨ ਸਿੱਧਾ ਉਸਦੇ ਵਿਕਾਰੀ ਕਰਮ ਤੇ ਜਾਂਦਾ ਹੈ, ਜੇ ਮਨ ਦੀ ਸਾਰੀ ਕਾਮਨਾ ਹੀ ਕਾਮ ਹੈ। ਫਿਰ ਐਸਾ ਕਿਉਂ ? ਇਸ ਦਾ ਉੱਤਰ ਇਹ ਹੈ ਕਿ ਜਿਵੇਂ ਕਿਸੇ ਥਾਂ 'ਤੇ ਬਹੁਤ ਸਾਰੇ ਬ੍ਰਾਹਮਣਾਂ ਦੇ ਘਰ ਹੋਣ ਦੇ ਕਾਰਨ ਉਸ ਬਸਤੀ ਦਾ ਨਾਮ ਬ੍ਰਾਹਮਣ ਮਾਜਰਾ ਪੈ ਜਾਂਦਾ ਹੈ। ਸਰਹਿੰਦ ਦੇ ਨਾਲ ਹੀ ਐਸਾ ਨਗਰ ਦੇਖੀਦਾ ਹੈ ਤੇ ਹੋਰ ਥਾਵਾਂ 'ਤੇ ਵੀ ਐਸੇ ਨਗਰ ਹੋਣਗੇ। ਕੀ ਉੱਥੇ ਹੋਰ ਜਾਤਾਂ ਦੇ ਲੋਗ ਨਹੀਂ ਹਨ ? ਲੋਗ ਤਾਂ ਸਾਰੀਆਂ ਜਾਤਾਂ ਦੇ ਰਹਿੰਦੇ ਹਨ, ਪਰ ਬਹੁਤੀ ਵਸੋਂ ਬ੍ਰਾਹਮਣਾ ਦੀ ਹੋਣ ਕਰਕੇ ਨਾਮ ਬ੍ਰਾਹਮਣ ਮਾਜਰਾ ਪੈ ਗਿਆ। ਇਸੇ ਤਰ੍ਹਾਂ ਜਗਰਾਵਾਂ ਦੇ ਕੋਲ ਇੱਕ ਇਤਿਹਾਸਕ ਨਗਰ ਜਿਸਦਾ ਨਾਮ ਲੰਮਾ ਜਟਪੁਰਾ ਹੈ। ਪਿੰਡ ਬੱਝਣ ਵੇਲੇ ਲੰਮੇ-ਲੰਮੇ ਕੱਦਾਂ ਵਾਲੇ ਜੱਟਾਂ ਨੇ ਇਸ ਨੂੰ ਵਸਾਇਆ ਤੇ ਉਨ੍ਹਾਂ ਬਜ਼ੁਰਗਾਂ ਦੇ ਨਾਮ 'ਤੇ ਹੀ ਇਹ ਨਾਂ ਪ੍ਰਸਿੱਧ ਹੋਇਆ, ਉਸ ਵਿੱਚ ਮਧਰੇ ਕੱਦ ਦੇ ਜੱਟ ਵੀ ਹਨ ਤੇ ਹੋਰ ਜਾਤਾਂ ਦੇ ਲੋਕ ਵੀ ਵੱਸਦੇ ਹਨ, ਪਰ ਨਾਮ ਫਿਰ ਵੀ ਲੰਮਾ ਜੱਟ ਪੁਰਾ ਹੀ ਹੈ। ਸੋ ਜਿਵੇਂ ਬਹੁਤੇ ਬ੍ਰਾਹਮਣਾਂ ਦੇ ਕਾਰਨ ਬ੍ਰਾਹਮਣ ਮਾਜਰਾ, ਬਹੁਤੇ ਲੰਮੇ ਜੱਟਾਂ ਦੇ ਕਾਰਨ ਲੰਮਾ ਜੱਟ ਪੁਰਾ ਆਦਿ ਬਸਤੀਆਂ ਹਨ। ਇਥੇ ਇਹ ਗੱਲ ਸਿੱਧ ਹੋਈ ਕਿ ਜਿਹੜੀ ਚੀਜ਼ ਬਹੁਤੀ ਹੋਵੇ ਉਸਦੇ ਨਾਂ ਤੇ ਜਗ੍ਹਾ ਦੀ ਮਸ਼ਹੂਰੀ ਹੋ ਜਾਂਦੀ ਹੈ। ਇਸੇ ਤਰ੍ਹਾਂ ਮਨੁੱਖ ਦੇ ਮਨ ਵਿੱਚ ਉਠਣ ਵਾਲੀਆਂ ਕਾਮਨਾਵਾਂ ਵਿੱਚ ਸਭ ਤੋਂ ਵੱਧ ਵਿਸ਼ੇ ਦੀ ਗੰਦੀ ਵਾਸ਼ਨਾ ਦੀ ਬਹੁਲਤਾ ਹੈ। ਇਸਦੇ ਕਾਰਨ ਹੀ ਕਾਮ ਸ਼ਬਦ ਪ੍ਰਸਿੱਧ ਹੋ ਗਿਆ। ਜਦੋਂ ਚਿੱਤ ਵਿੱਚ ਵਿਸ਼ਾ ਭੋਗਣ ਦੀ ਇੱਛਾ ਪੈਦਾ ਹੋਵੇ, ਇਸਨੂੰ ਕਾਮ ਦੀ ਇੱਛਾ ਕਿਹਾ ਜਾਂਦਾ ਹੈ। ਇਹ ਪੰਜਾਂ ਵਿਕਾਰਾਂ ਵਿੱਚ ਐਸਾ ਵਿਕਾਰ ਹੈ, ਜਿਸਨੇ ਨਾਰਦ ਦੇ ਬਾਂਦਰ ਦਾ ਮੂੰਹ ਲਵਾ ਦਿੱਤਾ, ਸ਼ਿਵਜੀ ਦੇਵਤੇ ਨੂੰ ਮੋਹਣੀ ਅਵਤਾਰ ਦੇ ਮਗਰ ਦੁੜਾ ਕੇ ਬੇਪਤ ਕੀਤਾ, ਸ੍ਰਿੰਗੀ ਰਿਸ਼ੀ ਵਰਗੇ ਇਸ ਤੋਂ ਬਚ ਨਾ ਸਕੇ। ਕ੍ਰੀਚਕ ਵਰਗੇ ਸੂਰਮੇ ਮੌਤ ਦਾ ਸ਼ਿਕਾਰ ਹੋ ਗਏ, ਇੰਦ੍ਰ ਨੂੰ ਸਰੀਰ ਤੇ ਹਜ਼ਾਰ ਭਗਾਂ ਹੋਣ ਦਾ ਸਰਾਪ ਮਿਲਿਆ। ਚੰਦ੍ਰਮਾਂ ਕਲੰਕੀ ਹੋਇਆ। ਬ੍ਰਹਮਾ ਆਪਣੀ ਪੁੱਤਰੀ 'ਤੇ ਮੋਹਿਤ ਹੋਇਆ। ਜੈਸਾ ਕਿ :

**ਚਾਰੇ ਵੇਦ ਵਖਾਣਦਾ ਚਤੁਰਮੁਖੀ ਹੋਇ ਖਰਾ ਸਿਆਣਾ॥**
**ਲੋਕਾ ਨੋ ਸਮਝਾਇਦਾ ਵੇਖਿ ਸੁਰਸਤੀ ਰੂਪ ਲੋਭਾਣਾ॥** [ਭਾਈ ਗੁਰਦਾਸ ਜੀ ਵਾਰ ੧੨, ਪਉੜੀ ੭]

ਭਾਈ ਜੋਗਾ ਸਿੰਘ ਵਰਗਿਆਂ ਨੂੰ ਵੇਸਵਾ ਦੇ ਬੂਹੇ ਅੱਗੇ ਲਿਜਾ ਖੜਾਇਆ। ਸੋ ਅੰਤਸ਼ਕਰਨ ਦੀ ਬਿਰਤੀ ਵਿਸ਼ੇ ਅਧੀਨ ਹੋਣੀ ਕਾਮ ਹੈ। ਜੈਸਾ ਕਿ :

**ਹੇ ਕਾਮੰ ਨਰਕ ਬਿਸ੍ਰਾਮੰ ਬਹੁ ਜੋਨੀ ਭ੍ਰਮਾਵਣਹ॥**
**ਚਿਤ ਹਰਣੰ ਤ੍ਰੈ ਲੋਕ ਗੰਮ੍ਯ੍ੰ ਜਪ ਤਪ ਸੀਲ ਬਿਦਾਰਣਹ॥**

[ਸਲੋਕ ਸਹਸਕ੍ਰਿਤੀ ਮਹਲਾ ੫, ਅੰਗ ੧੩੫੮]

ਇਸਦੇ ਪ੍ਰਥਾਇ ਪੰਡਤ ਗੁਲਾਬ ਸਿੰਘ ਜੀ ਵੀ ਫ਼ੁਰਮਾਨ ਕਰਦੇ ਹਨ। ਜੈਸਾ ਕਿ :

**ਪਰ ਨਾਰਿ ਰਮੇ ਅਪਵਾਦ ਘਨੋ ਸਿਰ ਦੰਡ ਸਹੇ ਯਮ ਲੋਕ ਗਹੇਗੋ॥**

[ਪ੍ਰਬੋਧ ਚੰਦਰ ਨਾਟਕ, ਅੰਕ ਚੌਥਾ, ਸ੍ਵੈਯਾ ੭੮]

ਸੋ ਇਸ ਦੇ ਤਿਆਗ ਵਿੱਚ ਨਾਮਦੇਵ ਜੀ ਇਹ ਫ਼ੁਰਮਾਨ ਕਰਦੇ ਹਨ। ਜੈਸਾ ਕਿ :

**ਪਰ ਧਨ ਪਰ ਦਾਰਾ ਪਰਹਰੀ॥ ਤਾ ਕੈ ਨਿਕਟਿ ਬਸੈ ਨਰਹਰੀ॥੧॥**

[ਭੈਰਉ ਨਾਮਦੇਵ ਜੀ, ਅੰਗ ੧੧੬੩]

**ਕ੍ਰੋਧ**—ਅੰਤਸ਼ਕਰਣ ਦੀ ਤੀਖਸ਼ਣ ਹੋਈ ਵਿਰਤੀ ਨੂੰ ਕ੍ਰੋਧ ਕਹਿੰਦੇ ਹਨ। ਕਿਸੇ ਆਪਣੀ ਮੇਰ ਵਾਲੀ ਵਸਤੂ ਦਾ ਨੁਕਸਾਨ ਹੁੰਦਾ ਦੇਖ ਸੁਣ ਕੇ ਮਨ ਵਿੱਚ ਜੋ ਤੀਖਸ਼ਣ ਪਣ ਪੈਦਾ ਹੁੰਦਾ ਹੈ। ਉਸਦਾ ਨਾਮ ਕ੍ਰੋਧ ਹੈ। ਇਹ ਇਕ ਐਸੀ ਅਗਨੀ ਹੈ, ਜਿਸਨੇ ਆਪਣੇ ਅਤੇ ਪਰਾਇਆਂ ਦੇ ਘਰ ਫੂਕੇ ਹਨ। ਕਈ ਵਾਰ ਲਾਲਚ ਵੱਸ ਹੋ ਕੇ ਜਾਂ ਆਪਣੇ ਮਨ ਦੇ ਸੰਕਲਪ ਨੂੰ ਪੂਰਾ ਕਰਨ ਵਾਸਤੇ ਭੀ ਹਿਰਦੇ ਵਿੱਚ ਕ੍ਰੋਧ ਪੈਦਾ ਹੁੰਦਾ ਹੈ। ਦੁਰਬਾਸ਼ਾ ਰਿਸ਼ੀ ਕ੍ਰੋਧ ਵੱਸ ਹੋ ਕੇ ਸਾਰੀ ਉਮਰ ਸ਼ਰਾਪ ਦਿੰਦਾ ਰਿਹਾ, ਅੰਬਰੀਕ ਵਰਗੇ ਧਰਮਾਤਮਾ ਰਾਜਿਆਂ ਨੂੰ ਭੀ ਬਿਪਤਾ ਇਸਦੇ ਕ੍ਰੋਧ ਨੇ ਪਾਈ। ਇਸੇ ਕ੍ਰੋਧ ਦੇ ਵੱਸ ਹੋ ਕੇ ਸੋ ਗੁਨਾਹ ਕਰਨ ਤੋਂ ਆਪਦੀ ਹੀ ਇਸਤਰੀ ਨੂੰ ਸਰਾਪ ਦੇ ਕੇ ਭਸਮ ਕਰ ਦਿੱਤਾ ਸੀ। ਇਸੇ ਕ੍ਰੋਧ ਦੇ ਵੱਸ ਹੋ ਕੇ ਦੁਰਯੋਧਨ ਨੇ ਆਪਣੇ ਸਮੇਤ ੧੦੦ (ਸੌ) ਭਰਾ ਜੰਗ ਵਿੱਚ ਨਾਸ਼ ਕਰਾ ਲਏ। ਇਸੇ ਕ੍ਰੋਧ ਦੇ ਵੱਸ ਹੋ ਕੇ ਪਰਸ਼ਰਾਮ ੨੧ ਵਾਰੀ ਛੱਤਰੀਆਂ ਨੂੰ ਮਾਰ ਕੇ ਉਨ੍ਹਾਂ ਦੇ ਲਹੂ ਦੇ ਕੁੰਡ ਵਿੱਚ ਨਹਾਉਂਦਾ ਰਿਹਾ। ਇਸੇ ਕ੍ਰੋਧ ਦੇ ਵੱਸ ਵਿੱਚ ਹੋ ਕੇ ਰਿਸ਼ੀ ਵਿਆਸ ਜੀ ਨੇ ਗਣੇਸ਼ ਜੀ ਦੇ ਵਾਰ-ਵਾਰ ਪੁੱਛਣ ਤੋਂ ਕਿ ਜਿਹੜਾ ਇਥੇ ਮਰੇਗਾ ਕੀ ਬਣੇਗਾ? ਮਗਹਰ ਧਰਤੀ ਨੂੰ ਸ਼ਰਾਪ ਦਿੱਤਾ ਕਿ ਇਥੇ ਜੋ ਮਰੇਗਾ ਗਧਾ ਬਣੇਗਾ।

**ਮੋਹ**—ਕਿਸੇ ਭੀ ਜੜ ਚੇਤਨ ਪਦਾਰਥ ਦੀ ਮਨ ਵਿੱਚ ਖਿੱਚ ਪੈਦਾ ਹੋਣੀ ਮੋਹ ਹੈ। ਮੋਹ ਵਿੱਚ ਸੁਆਰਥ ਪੁਣਾ ਲੁਕਿਆ ਹੁੰਦਾ ਹੈ। ਇਸੇ ਮੋਹ ਵਿੱਚ ਤ੍ਰੇਤੇ ਯੁੱਗ ਵਿੱਚ ਭਗਵਾਨ ਰਾਮ ਜੀ ਦੇ ਗੁਰੂ ਵਸ਼ਿਸ਼ਟ ਮੁਨੀ ਜੀ ਪੁੱਤਰਾਂ ਦੇ ਮੋਹ ਕਰਕੇ ਗਲ ਵਿੱਚ ਫਾਹੀ ਪਾ ਕੇ ਮਰਨ ਲੱਗੇ ਤਾਂ ਫਾਹੀ ਟੁੱਟੀ ਉਸੇ ਨਦੀ ਦਾ ਨਾਮ ਬੇਪਾਸ਼ (ਭਾਵ, ਫਾਸੀ ਤੋਂ ਰਹਿਤ ਕਰਨ ਵਾਲੀ) ਪਿਆ। ਫੇਰ ਸਤਲੁਜ ਵਿੱਚ ਛਾਲ ਮਾਰੀ ਦਰਿਆ ਦਾ ਪਾਣੀ ਸੌ ਹਿੱਸਿਆ ਵਿੱਚ ਵੰਡਿਆ ਗਿਆ। ਸੰਸਕ੍ਰਿਤ ਵਿੱਚ ਸਤ=ਸੌ ਨੂੰ ਕਹਿੰਦੇ ਹਨ ਲੁਜ=ਲਹਿਰ ਨੂੰ ਕਹਿੰਦੇ ਹਨ। ਸੋ ਉਸਦਾ ਨਾਮ ਸਤਲੁਜ ਪਿਆ। ਫੇਰ ਕੇਸਗੜ੍ਹ ਸਾਹਿਬ ਵਾਲੀ ਪਹਾੜੀ ਨਾਲ ਟੱਕਰ ਮਾਰ ਕੇ ਮਰਨ ਲੱਗਾ ਤਾਂ ਅਕਾਸ਼ਬਾਣੀ ਹੋਈ, ਕਿ ਹੇ ਰਿਸ਼ੀ ਤੇਰੀ ਇਸਤਰੀ ਦੇ ਗਰਭ ਵਾਲੇ ਬੱਚੇ ਤੋਂ ਤੇਰੀ ਕੁਲ ਚੱਲੇਗੀ, ਤੂੰ ਮਰ ਨਾ। ਕੁਲ ਖੜ੍ਹਨ ਦਾ ਦੁੱਖ ਅਤੇ ਪੁੱਤਰਾਂ ਦੇ ਮੋਹ ਨੇ ਐਸੀ ਮੱਤ ਮਾਰ ਦਿੱਤੀ ਸੀ। ਇਸੇ ਮੋਹ ਦੇ ਵੱਸ ਹੋ ਕੇ ਇਬਰਾਹਿਮ ਪੈਗੰਬਰ ਖ਼ੁਦਾ ਨੂੰ ਪ੍ਰਸੰਨ ਕਰਨ ਲਈ ਪੁੱਤਰ ਦੀ ਬਲੀ ਦੇਣ ਲੱਗਾ। ਅੱਖਾਂ 'ਤੇ ਪੱਟੀ ਬੰਨ੍ਹੀ ਫੇਰ ਵੀ ਰੋਣ ਲੱਗ ਪਿਆ ਸੀ। ਪੁੱਤਰ ਦੇ ਥਾਂ ਬੱਕਰਾ ਹਲਾਲ ਕੀਤਾ। ਇੱਕ ਰਿਸ਼ੀ ਨੇ ਹਿਰਣ ਦਾ ਮੋਹ ਕੀਤਾ ਉਸੇ ਦੇ ਵਿਯੋਗ ਵਿੱਚ ਪ੍ਰਾਣ ਤਿਆਗੇ ਹਿਰਣ ਦੀ ਜੂਨ ਮਿਲੀ ਤੇ ਅਗਲੇ ਜਨਮ ਵਿੱਚ ਜੜਭਰਥ ਨਾਮ ਕਰਕੇ ਪ੍ਰਸਿੱਧ ਹੋਇਆ।

**ਲੋਭ**—ਅੰਤਸ਼ਕਰਣ ਵਿੱਚ ਪਦਾਰਥਾਂ ਦੇ ਇਕੱਠੇ ਕਰਨ ਦੀ ਬਿਰਤੀ ਵਾ ਕਿਸੇ ਵਸਤੂ ਦੀ ਇੱਛਾ ਦਾ ਨਾਮ ਲੋਭ ਹੈ। ਲੋਭੀ ਪੰਡਿਤ ਨੇ ਰਾਜ ਕੰਨਿਆ ਨੂੰ ਸੰਦੂਕ ਵਿੱਚ ਪਾ ਕੇ ਰੋੜ੍ਹ ਦਿੱਤਾ ਸੀ। ਉਸ ਪੰਡਿਤ ਨੂੰ ਰਿਛ ਨੇ ਖਾਧਾ ਸੀ। ਇਸ ਲਈ ਲੋਭੀ ਦੀ ਹਾਲਤ ਹਲਕੇ ਕੁੱਤੇ ਵਰਗੀ ਦੱਸੀ ਹੈ ਜਿਸ ਤਰ੍ਹਾਂ ਹਲਕਿਆ ਕੁੱਤਾ ਆਪਣੇ ਤੇ ਪਰਾਏ ਨੂੰ ਪਹਿਚਾਣਦਾ ਨਹੀਂ ਸਭ ਨੂੰ ਵੱਢ ਲੈਂਦਾ ਹੈ। ਜੈਸਾ ਕਿ :

**ਲੋਭ ਲਹਰਿ ਸਭੁ ਸੁਆਨੁ ਹਲਕੁ ਹੈ ਹਲਕਿਓ ਸਭਹਿ ਬਿਗਾਰੇ ॥**
**ਮੇਰੇ ਠਾਕੁਰ ਕੈ ਦੀਬਾਨਿ ਖਬਰਿ ਹੋਈ ਗੁਰਿ ਗਿਆਨੁ ਖੜਗੁ ਲੈ ਮਾਰੇ ॥੭॥**

[ਨਟ ਮਹਲਾ ੪, ਅੰਗ ੯੮੩]

ਲੋਭੀ ਪੁਰਸ਼ ਵਿੱਚ ਹਲਕੇ ਹੋਏ ਕੁੱਤੇ ਵਰਗੇ ਸਾਰੇ ਔਗੁਣ ਹੁੰਦੇ ਹਨ, ਜਿਸ ਤਰ੍ਹਾਂ ਹਲਕਿਆ ਕੁੱਤਾ ਆਪਣਾ ਪਰਾਇਆ ਨਹੀਂ ਪਹਿਚਾਣਦਾ ਸਭ ਨੂੰ ਕੱਟਦਾ ਹੈ। ਪੂਛ ਸਿੱਧੀ ਹੁੰਦੀ ਹੈ, ਮੂੰਹ ਵਿੱਚ ਝੱਗ ਜਾਂਦੀ ਹੈ ਅਤੇ ਪਾਣੀ ਤੋਂ ਡਰਦਾ ਹੈ। ਅਤੇ ਦਸੋ ਦਿਸ਼ਾ ਵਿੱਚ ਦੌੜਿਆ ਫਿਰਦਾ ਹੈ। ਇਸੇ ਤਰ੍ਹਾਂ ਲੋਭੀ ਆਦਮੀ ਪੂਛ ਸਿੱਧੀ ਦੀ ਨਿਆਈ ਹਰ ਅੱਗੇ ਹੱਥ ਅੱਡਦਾ ਹੈ ਤੇ ਮੰਗਦਿਆਂ ਸੰਗਾਣਾਂ ਨਹੀਂ ਕਰਦਾ, ਮੂੰਹ ਵਿੱਚੋਂ ਨਿੰਦਿਆਂ ਰੂਪੀ ਝੱਗ ਹਰ ਵਕਤ ਸੁੱਟਦਾ ਹੈ। ਸਾਧਸੰਗਤਿ ਤੋਂ ਡਰਦਾ ਹੈ, ਜਿਸ ਵਿੱਚ ਨਾਮ ਰੂਪੀ ਜਲ ਦਾ ਪਰਵਾਹ ਚਲਦਾ ਹੈ। ਤ੍ਰਿਸ਼ਨਾ ਕਰਕੇ ਦਸੋ ਦਿਸ਼ਾ ਵਿੱਚ ਦੌੜਿਆ ਫਿਰਦਾ ਹੈ, ਫਿਰ ਵੀ ਤ੍ਰਿਸ਼ਨਾ ਮਿਟਦੀ ਨਹੀਂ। ਇਸ ਪੰਗਤੀ ਵਿੱਚ ਚਾਰ ਦਾ ਨਾਮ ਆਇਆ ਹੈ ਤੇ ਉਪਰਲੀ ਪੰਗਤੀ ਤੋਂ ਗੁਮਾਨ=ਹੰਕਾਰ, ਜਿਸ ਦੇ ਵੱਸ ਹੋ ਕੇ ਰਾਵਣ, ਹਰਣਾਖਸ਼, ਕੰਸ ਦੁਰਯੋਧਨ ਵਰਗੇ ਨਾਸ

ਹੋਏ। ਸੋ ਇਨ੍ਹਾਂ ਪੰਜਾਂ ਨੂੰ ਸਾਧਸੰਗਤਿ ਵਿੱਚ ਮਿਲਕੇ ਗੁਰੂ ਦੇ ਉਪਦੇਸ਼ ਦੁਆਰਾ ਮਾਰਨਾ ਕੀਤਾ ਹੈ ਤੇ ਐਸਾ ਕੋਈ ਵਿਰਲਾ ਹੀ ਹੈ। ਜੈਸਾ ਕਿ :

**ਜਿਨਿ ਮਿਲਿ ਮਾਰੇ ਪੰਚ ਸੂਰਬੀਰ ਐਸੋ ਕਉਨੁ ਬਲੀ ਰੇ ॥**
**ਜਿਨਿ ਪੰਚ ਮਾਰਿ ਬਿਦਾਰਿ ਗੁਦਾਰੇ ਸੋ ਪੂਰਾ ਇਹ ਕਲੀ ਰੇ ॥** [ਆਸਾ ਮਹਲਾ ੫, ਅੰਗ ੪੦੪]

ਜਿਹੜੇ ਸਾਧਸੰਗਤਿ ਨਾਲ ਮਿਲਕੇ ਵਾਹਿਗੁਰੂ ਪ੍ਰਮੇਸ਼ਰ ਦੇ ਨਾਮ ਵਿੱਚ ਭਿੱਜੇ ਹਨ। ਉਨ੍ਹਾਂ ਤੇ ਇਨ੍ਹਾਂ ਵਿਕਾਰਾਂ ਦਾ ਅਸਰ ਨਹੀਂ ਹੁੰਦਾ। ਜੈਸਾ ਕਿ :

**ਕਾਮੁ ਕ੍ਰੋਧੁ ਨ ਲੋਭੁ ਬਿਆਪੈ ਜੋ ਜਨ ਪ੍ਰਭ ਸਿਉ ਰਾਤਿਆ ॥** [ਬਿਹਾਗੜਾ ਮਹਲਾ ੫, ਅੰਗ ੫੪੩]

ਬਲਕਿ ਉਨ੍ਹਾਂ ਨੇ ਸਾਧਸੰਗਤਿ ਅਤੇ ਗੁਰੂ ਦੀ ਕ੍ਰਿਪਾ ਨਾਲ ਇਨ੍ਹਾਂ ਵਿਕਾਰਾਂ ਨੂੰ ਇਉਂ ਵੱਸ ਕੀਤਾ ਹੈ। ਜੈਸਾ ਕਿ :

**ਮੋਹੁ ਮਲਿ ਬਿਵਸਿ ਕੀਅਉ ਕਾਮੁ ਗਹਿ ਕੇਸ ਪਛਾੜ੍ਉ ॥**
**ਕ੍ਰੋਧੁ ਖੰਡਿ ਪਰਚੰਡਿ ਲੋਭੁ ਅਪਮਾਨ ਸਿਉ ਝਾੜ੍ਉ ॥** [ਅੰਗ ੧੪੦੬]

ਸੋ ਇਨ੍ਹਾਂ ਸ਼ਕਤੀਆਂ ਨੂੰ ਕੋਈ ਆਪਣੇ-ਆਪ ਵੱਸ ਨਹੀਂ ਕਰ ਸਕਦਾ ਤੇ ਇਨ੍ਹਾਂ ਨੂੰ ਵੱਸ ਕਰਨ ਦੀ ਇਕੋ-ਇੱਕ ਜੁਗਤੀ ਹੈ, ਸਾਧਸੰਗਤਿ ਵਿੱਚ ਆ ਕੇ ਨਿਮਰਤਾ ਸਾਹਿਤ ਬੇਨਤੀ ਕਰੇ ਕਿ ਹੇ ਵਾਹਿਗੁਰੂ! ਮੇਰੇ ਸਾਰੇ ਦੁਸ਼ਮਣ ਨਾਸ਼ ਹੋ ਜਾਣ। ਜੈਸਾ ਕਿ :

**ਕਾਮ ਕ੍ਰੋਧ ਅਰੁ ਲੋਭ ਮੋਹ ਬਿਨਸਿ ਜਾਇ ਅਹੰਮੇਵ ॥**
**ਨਾਨਕ ਪ੍ਰਭ ਸਰਣਾਗਤੀ ਕਰਿ ਪ੍ਰਸਾਦੁ ਗੁਰਦੇਵ ॥੧॥** [ਗਉੜੀ ਮਹਲਾ ੫, ਅੰਗ ੨੯੯]

**ਸਾਖੀ ਲੋਭ ਦੇ ਪ੍ਰਥਾਇ—ਪਾਪ ਦਾ ਬਾਪ ਕੌਣ ਹੈ ?—**ਇਕ ਰਾਜੇ ਦੀ ਸਭਾ ਵਿੱਚ ਪੰਡਿਤ ਕਥਾ ਕਰਦਾ ਸੀ। ਇੱਕ ਹੋਰ ਪੰਡਿਤ ਸੀ ਜੋ ਇਸ ਨੂੰ ਈਰਖਾ ਕਰਕੇ ਕਢਵਾਉਣਾ ਚਾਹੁੰਦਾ ਸੀ। ਉਸ ਪੰਡਿਤ ਨੇ ਰਾਜੇ ਦੀ ਸਭਾ ਵਿੱਚ ਜਾ ਕੇ ਕਿਹਾ ਕਿ ਹੇ ਰਾਜਨ! ਜੋ ਪੰਡਿਤ ਆਪ ਜੀ ਦੀ ਸਭਾ ਵਿੱਚ ਕਥਾ ਕਰਦਾ ਹੈ ਉਹ ਵਿਦਵਾਨ ਨਹੀਂ, ਕੇਵਲ ਆਪ ਨੂੰ ਧੋਖਾ ਦੇ ਰਿਹਾ ਹੈ, ਜੇ ਤੁਸੀਂ ਉਸਦੀ ਵਿਦਵਤਾ ਪਰਖਣੀ ਚਾਹੁੰਦੇ ਹੋ ਤਾਂ ਇਨ੍ਹਾਂ ਪੰਜਾਂ ਸਵਾਲਾਂ ਦਾ ਉਸ ਪਾਸੋਂ ਉਤਰ ਪੁਛਣਾ ਕਰੋ।

੧. ਇਥੇ ਕਿਹੜਾ ਦੁਖੀ ਹੈ ਅਤੇ ਅੱਗੇ ਪ੍ਰਲੋਕ ਵਿੱਚ ਕਿਹੜਾ ਦੁਖੀ ਹੋਵੇਗਾ ?
੨. ਇਥੇ ਕਿਹੜਾ ਸੁਖੀ ਹੈ ਅਤੇ ਅੱਗੇ ਕਿਹੜਾ ਦੁਖੀ ਹੋਵੇਗਾ ?
੩. ਇਥੇ ਕਿਹੜਾ ਦੁਖੀ ਹੈ ਅਤੇ ਅੱਗੇ ਕਿਹੜਾ ਸੁਖੀ ਹੋਵੇਗਾ ?
੪. ਇਥੇ ਕਿਹੜਾ ਸੁਖੀ ਹੈ ਅਤੇ ਅੱਗੇ ਕਿਹੜਾ ਸੁਖੀ ਹੋਵੇਗਾ ?
੫. ਪਾਪ ਦਾ ਬਾਪ ਕੌਣ ਹੈ ?

ਰਾਜੇ ਨੇ ਉਸ ਈਰਖਾਲੂ ਪੰਡਿਤ ਦੀ ਗੱਲ ਮੰਨ ਕੇ ਆਪਣੇ ਪੰਡਿਤ ਪਾਸੋਂ ਇਹ ਪੰਜ ਪ੍ਰਸ਼ਨ ਪੁੱਛੇ। ਰਾਜ ਪੰਡਿਤ ਨੇ ਸੋਚਿਆ ਕਿ ਕਿਸੇ ਨੇ ਈਰਖਾ ਕੀਤੀ ਹੈ, ਚੰਗੀ ਰੋਜੀ ਲੱਗੀ ਸੀ, ਚੰਗਾ ਗੁਜ਼ਾਰਾ ਚਲ ਰਿਹਾ ਸੀ। ਮੈਨੂੰ ਇਨ੍ਹਾਂ ਪ੍ਰਸ਼ਨਾਂ ਦਾ ਉੱਤਰ ਨਹੀਂ ਆਉਣਾ, ਇਸ ਕਰਕੇ ਰਾਜੇ ਨੇ ਕਥਾ ਕਰਨ ਤੋਂ ਹਟਾ ਦੇਣਾ ਹੈ। ਇਸ ਤਰ੍ਹਾਂ ਸੋਚ ਕੇ ਪੰਡਿਤ ਨੇ ਰਾਜੇ ਪਾਸੋਂ ਅੱਠ ਦਿਨਾਂ ਦੀ ਮੋਹਲਤ ਮੰਗ ਲਈ। ਘਰ ਵਿੱਚ ਜਾ ਕੇ ਰੋਟੀ-ਪਾਣੀ ਨਹੀਂ ਖਾਧਾ। ਹਰ ਵਕਤ ਉਦਾਸ ਹੀ ਰਹਿੰਦਾ, ਉੱਤਰ ਕੋਈ ਵੀ ਨਹੀਂ ਫੁਰਦਾ। ਚਿਹਰੇ ਦਾ ਰੰਗ ਪੀਲਾ ਪੈ ਗਿਆ। ਰਾਜ ਪੰਡਿਤ ਦੀ ਲੜਕੀ ਨੇ ਪਿਤਾ ਦੀ ਐਸੀ ਹਾਲਤ ਦੇਖ ਕੇ ਉਦਾਸੀ ਦਾ ਕਾਰਨ ਪੁੱਛਿਆ ਤਾਂ ਪੰਡਿਤ ਨੇ ਸਭ ਕੁਝ ਦੱਸ

ਦਿੱਤਾ। ਲੜਕੀ ਬਹੁਤ ਸਿਆਣੀ ਦੇ ਵਿਦਵਾਨ ਸੀ। ਪੰਡਿਤ ਨੂੰ ਹੌਸਲਾ ਦਿੱਤਾ ਕਿ ਇਹ ਤਾਂ ਕੁਝ ਵੀ ਗੱਲ ਨਹੀਂ ਹੈ। ਰਾਜੇ ਦੀ ਸਭਾ ਵਿੱਚ ਮੈਂ ਇਸ ਦਾ ਉੱਤਰ ਦੇਵਾਂਗੀ। ਪੰਡਿਤ ਨੂੰ ਕੁਝ ਧੀਰਜ ਹੋਈ। ਲੜਕੀ ਨੇ ਸੋਚ ਕੇ ਉੱਤਰ ਦੇਣ ਦੀ ਸਕੀਮ ਬਣਾਈ, ਇੱਕ ਗ਼ਰੀਬ ਲੱਕੜਹਾਰਾ ਤਿਆਰ ਕੀਤਾ, ਦੂਜੀ ਵੇਸਵਾ ਤੇ ਤੀਜੇ ਇੱਕ ਮਹਾਂਪੁਰਖ ਨੂੰ ਬੇਨਤੀ ਕੀਤੀ ਕਿ ਮਹਾਰਾਜ! ਫਲਾਣੇ ਦਿਨ ਤੁਸੀਂ ਰਾਜੇ ਦੀ ਸਭਾ ਵਿੱਚ ਮੇਰੀ ਬੇਨਤੀ ਮੰਨ ਕੇ ਦਰਸ਼ਨ ਦੇਣੇ, ਚੌਥਾ ਸ਼ਾਹੂਕਾਰ ਤਿਆਰ ਕੀਤਾ। ਜਦੋਂ ਮੋਹਲਤ ਪੂਰੀ ਹੋ ਗਈ ਤਾਂ ਰਾਜ ਪੰਡਿਤ ਦੀ ਲੜਕੀ ਆਪਣੇ ਪਿਤਾ ਨਾਲ ਰਾਜ ਦਰਬਾਰ ਨੂੰ ਚਲ ਪਈ। ਜਿਸ ਪੰਡਿਤ ਨੇ ਪੰਜ ਪ੍ਰਸ਼ਨ ਰਾਜੇ ਨੂੰ ਦੱਸੇ ਸਨ, ਉਸਨੂੰ ੫੦੦ ਰੁਪਏ ਦਾ ਲਾਲਚ ਦੇ ਕੇ ਇੱਕ ਮਰਿਆ ਹੋਇਆ ਕਤੂਰਾ ਰੇਸ਼ਮੀ ਕਪੜੇ ਵਿੱਚ ਲਪੇਟ ਕੇ ਕੱਛ ਵਿੱਚ ਚੁਕਾ ਦਿੱਤਾ, ਪਰ ਪੰਡਿਤ ਨੂੰ ਪਤਾ ਨਾ ਲੱਗਣ ਦਿੱਤਾ ਕਿ ਇਸ ਕਪੜੇ ਵਿੱਚ ਕੀ ਹੈ, ਪੰਡਿਤ ਨੇ ਵੀ ਪੰਜ ਸੌ ਰੁਪਏ ਦੇ ਲੋਭ ਕਰਕੇ ਪੁੱਛਿਆ ਹੀ ਨਾ ਕਿ ਇਸ ਵਿੱਚ ਕੀ ਹੈ। ਜਦੋਂ ਲੜਕੀ ਇਨ੍ਹਾਂ ਪੰਜਾਂ (ਲੱਕੜਹਾਰਾ, ਵੇਸਵਾ, ਸੰਤ, ਸ਼ਾਹੂਕਾਰ ਤੇ ਈਰਖਾਲੂ ਪੰਡਿਤ) ਸਮੇਤ ਆਪਣੇ ਪਿਤਾ ਨੂੰ ਨਾਲ ਲੈ ਕੇ ਰਾਜੇ ਦੀ ਸਭਾ ਵਿੱਚ ਪਹੁੰਚੀ ਤਾਂ ਰਾਜੇ ਨੇ ਫਿਰ ਉਹੀ ਪ੍ਰਸ਼ਨ ਪੁੱਛਣਾ ਕੀਤੇ:

੧. ਇਥੇ ਕਿਹੜਾ ਦੁਖੀ ਹੈ ਅਤੇ ਅੱਗੇ ਪ੍ਰਲੋਕ ਵਿੱਚ ਕੌਣ ਦੁਖੀ ਹੋਵੇਗਾ? ਤਾਂ ਲੜਕੀ ਨੇ ਰਾਜੇ ਅੱਗੇ ਲੱਕੜਹਾਰਾ ਖੜਾ ਕਰ ਦਿੱਤਾ ਅਤੇ ਸਮਝਾਇਆ ਕਿ ਇਹ ਵਿਚਾਰਾ ਗ਼ਰੀਬ ਇਥੇ ਵੀ ਦੁਖੀ ਹੈ ਅਤੇ ਪ੍ਰਲੋਕ ਵਿੱਚ ਵੀ ਦੁਖੀ ਹੋਵੇਗਾ ਕਿਉਂਕਿ ਪੁੰਨ ਦਾਨ ਅਤੇ ਨਾਮ ਸਿਮਰਨ ਨਹੀਂ ਕਰਦਾ।

੨. ਇਥੇ ਕਿਹੜਾ ਸੁਖੀ ਹੈ ਅਤੇ ਅੱਗੇ ਕਿਹੜਾ ਦੁਖੀ ਹੈ? ਤਾਂ ਲੜਕੀ ਨੇ ਉੱਤਰ ਦੇਣ ਲਈ ਵੇਸਵਾ ਅੱਗੇ ਖੜੀ ਕਰ ਦਿੱਤੀ ਅਤੇ ਦੱਸਿਆ ਕਿ ਇਹ ਇਥੇ ਵਿਕਾਰ ਭੋਗਦੀ ਹੈ ਤੇ ਸੁਖੀ ਹੈ ਤੇ ਪੈਸਾ ਵੀ ਬਹੁਤ ਹੈ ਇਸ ਲਈ ਸੁਖੀ ਹੈ ਪਰ ਜਦੋਂ ਅੱਗੇ ਪ੍ਰਲੋਕ ਵਿੱਚ ਜਾ ਕੇ ਇਸ ਦੇ ਪਾਪਾਂ ਕਰਕੇ ਨਰਕਾਂ ਵਿੱਚ ਪਵੇਗੀ ਤਾਂ ਦੁਖੀ ਹੋਵੇਗੀ।

੩. ਇਥੇ ਕਿਹੜਾ ਦੁਖੀ ਹੈ ਤੇ ਅੱਗੇ ਕੌਣ ਸੁਖੀ ਰਹੇਗਾ। ਤਾਂ ਲੜਕੀ ਨੇ ਮਹਾਂਪੁਰਸ਼ਾਂ ਵਲ ਇਸ਼ਾਰਾ ਕੀਤਾ ਅਤੇ ਉੱਤਰ ਦਿੱਤਾ ਕਿ ਹੇ ਰਾਜਨ ਐਸੇ ਸੰਤ ਮਹਾਂਪੁਰਸ਼ ਇਸ ਸੰਸਾਰ ਵਿੱਚ ਆਪਣੇ ਸਰੀਰ ਨੂੰ ਕਸ਼ਟ ਅਤੇ ਦੁੱਖ ਦੇ ਕੇ ਤਪੱਸਿਆ ਕਰਦੇ ਹਨ ਪਰ ਅੱਗੇ ਪ੍ਰਲੋਕ ਵਿੱਚ ਇਨ੍ਹਾਂ ਨੂੰ ਸੁੱਖ ਮਿਲੇਗਾ।

੪. ਇਥੇ ਕਿਹੜਾ ਸੁਖੀ ਹੈ ਤੇ ਅੱਗੇ ਕਿਸ ਨੂੰ ਸੁੱਖ ਮਿਲੇਗਾ? ਤਾਂ ਪੰਡਿਤ ਦੀ ਲੜਕੀ ਨੇ ਉੱਤਰ ਦਿੱਤਾ ਕਿ ਇਸ ਸ਼ਾਹੂਕਾਰ ਕੋਲ ਬਹੁਤਾ ਧਨ ਹੋਣ ਕਰਕੇ ਇਹ ਇਥੇ ਵੀ ਸੁਖੀ ਹੈ ਅਤੇ ਧਨ ਕਰਕੇ ਬਹੁਤ ਪੁੰਨ-ਦਾਨ ਵੀ ਕਰਦਾ ਹੈ, ਜਿਸ ਕਰਕੇ ਅੱਗੇ ਵੀ ਸੁਖੀ ਰਹੇਗਾ।

੫. ਪਾਪ ਦਾ ਬਾਪ ਕੌਣ? ਇਸ ਪ੍ਰਸ਼ਨ ਦਾ ਉੱਤਰ ਦੇਣ ਲਈ ਲੜਕੀ ਨੇ ਈਰਖਾਲੂ ਪੰਡਿਤ ਨੂੰ ਕਿਹਾ—ਪੰਡਿਤ ਜੀ! ਆਪਣੀ ਕੱਛ ਵਿੱਚੋਂ ਮਰਿਆ ਹੋਇਆ ਕਤੂਰਾ ਕੱਢ ਦਿਓ ਜਿਹੜਾ ਤੁਸੀਂ ੫੦੦ ਰੁਪਏ ਦੇ ਲਾਲਚ ਵਿੱਚ ਆ ਕੇ ਬਿਨਾਂ ਦੇਖੇ ਤੋਂ ਹੀ ਚੁੱਕ ਲਿਆ ਸੀ। ਇਹ ਲੋਭ ਹੀ ਪਾਪਾਂ ਦਾ ਪਿਤਾ ਹੈ। ਉਸ ਪੰਡਿਤ ਦੀ ਹਾਰ ਹੋਈ। ਸੋ ਐਸਾ ਪਾਪਾਂ ਨੂੰ ਜਨਮ ਦੇਣ ਵਾਲਾ ਜੋ ਲੋਭ ਹੈ, ਉਹ ਵੀ ਨਾਸ ਹੋ ਜਾਂਦਾ ਹੈ।

## *ਸਚੈ ਮਾਰਗਿ ਚਲਦਿਆ; ਉਸਤਤਿ ਕਰੇ ਜਹਾਨੁ ॥*

ਜੋ ਮਹਾਂਪੁਰਸ਼ ਪ੍ਰੇਮਾ ਭਗਤੀ ਦੇ ਸੱਚੇ ਮਾਰਗਿ=ਰਸਤੇ ਉਪਰ ਚਲਦੇ ਹਨ, ਸਾਰਾ ਜਹਾਨੁ=ਸੰਸਾਰ ਉਨ੍ਹਾਂ ਦੀ ਉਸਤਤਿ=ਵਡਿਅਈ ਕਰਦਾ ਹੈ। ਇਸ ਸੰਸਾਰ ਦੇ ਅੰਦਰ ਪ੍ਰਮਾਤਮਾ ਤੋਂ ਬਿਨਾਂ ਕੁਝ ਵੀ ਸੱਚ ਨਹੀਂ ਹੈ, ਸੰਸਾਰ ਅਤੇ ਸੰਸਾਰ ਦੇ ਪਦਾਰਥ, ਸੰਬੰਧੀ ਸਭ ਮਿਥਿਆ ਰੂਪ ਹਨ। ਜੋ ਇਹਨਾਂ ਦੀ ਪ੍ਰਾਪਤੀ ਦੇ ਰਾਹ 'ਤੇ ਤੁਰਦੇ ਹਨ ਇਹ ਸਭ ਝੂਠ ਦਾ ਮਾਰਗ ਹੈ, ਜੋ ਪ੍ਰਮਾਤਮਾ ਦੀ ਪ੍ਰਾਪਤੀ ਦੇ ਰਾਹ 'ਤੇ ਤੁਰਦੇ ਹਨ ਇਹ ਸੱਚ ਦਾ ਮਾਰਗ ਹੈ। ਪ੍ਰਮਾਤਮਾ ਸੱਚਾ ਹੈ, ਇਸ ਲਈ ਉਸ ਦੀ ਪ੍ਰਾਪਤੀ ਪ੍ਰੇਮਾ ਭਗਤੀ ਦਾ ਮਾਰਗ ਵੀ ਸੱਚਾ ਹੈ। ਸੱਚ ਦੇ ਮਾਰਗ 'ਤੇ

ਚਲਣ ਵਾਲੇ ਬੇਅੰਤ ਮਹਾਂਪੁਰਸ਼ਾਂ ਦੀਆਂ ਸਾਖੀਆਂ ਲਾਈਆਂ ਜਾ ਸਕਦੀਆਂ ਹਨ, ਜੈਸਾ ਕਿ ਬਾਬਾ ਬੁਢਾ ਸਾਹਿਬ, ਭਾਈ ਗੁਰਦਾਸ, ਬਾਬਾ ਦੀਪ ਸਿੰਘ, ਭਾਈ ਮਨੀ ਸਿੰਘ, ਭਾਈ ਮਤੀ ਦਾਸ, ਭਾਈ ਦਿਆਲਾ, ਭਾਈ ਤਾਰੂ ਸਿੰਘ, ਭਾਈ ਸੁਬੇਗ ਸਿੰਘ, ਭਾਈ ਸ਼ਾਹਬਾਜ ਸਿੰਘ ਜੀ ਇਤਿਆਦਿਕ ਇਨ੍ਹਾਂ ਬੇਅੰਤ ਪੁਰਾਤਨ ਗੁਰਸਿੱਖਾਂ ਤੋਂ ਇਲਾਵਾ ਜੋ ਵੀ ਸਿੱਖ ਜਗਤ ਦੇ ਪ੍ਰਸਿੱਧ ਮਹਾਂਪੁਰਸ਼ ਸੱਚ ਦੇ ਮਾਰਗ 'ਤੇ ਚੱਲੇ ਉਨ੍ਹਾਂ ਦੀ ਸਾਰਾ ਸੰਸਾਰ ਹੀ ਉਸਤਤਿ ਕਰਦਾ ਹੈ।

## *ਅਠਸਠਿ ਤੀਰਥ ਸਗਲ ਪੁੰਨ; ਜੀਅ ਦਇਆ ਪਰਵਾਨੁ ॥*

ਜੋ ਸਾਰੇ ਜੀਵਾਂ ਉਪਰ ਦਇਆ ਕਰਨੀ ਹੈ ਇਹ ਅਠਸਠਿ=ਅਠਾਹਠ ਤੀਰਥਾਂ ਦੇ ਇਸ਼ਨਾਨ ਅਤੇ ਸਗਲ=ਸਾਰੇ ਪੁੰਨਾਂ ਦੇ ਪਰਵਾਨੁ=ਫਲ ਨਾਲੋਂ ਉੱਤਮ ਹੈ। ਧਰਮ ਨੂੰ ਜਨਮ ਦੇਣ ਵਾਲੀ ਸ਼ਕਤੀ ਦਇਆ ਹੈ। ਇਸ ਲਈ ਧਰਮ ਪੁੱਤਰ ਅਤੇ ਦਇਆ ਮਾਂ ਮੰਨੀ ਹੈ। ਜੈਸਾ ਕਿ :

੧. **ਧੌਲੁ ਧਰਮੁ ਦਇਆ ਕਾ ਪੂਤੁ ॥** [ਜਪੁਜੀ ਸਾਹਿਬ, ਅੰਗ ੩]

੨. **ਸਚੁ ਤਾ ਪਰੁ ਜਾਣੀਐ ਜਾ ਸਿਖ ਸਚੀ ਲੇਇ ॥**
**ਦਇਆ ਜਾਣੈ ਜੀਅ ਕੀ ਕਿਛੁ ਪੁੰਨੁ ਦਾਨੁ ਕਰੇਇ ॥** [ਵਾਰ ਆਸਾ ਮਹਲਾ ੧, ਅੰਗ ੪੬੮]

੩. **ਮਨਿ ਸੰਤੋਖੁ ਸਰਬ ਜੀਅ ਦਇਆ ॥ ਇਨ ਬਿਧਿ ਬਰਤੁ ਸੰਪੂਰਨ ਭਇਆ ॥**
[ਗਉੜੀ ਮਹਲਾ ੫੪, ਅੰਗ ੨੯੯]

ਰਹਿਬਾਂ ਦੇ ਜੀਵਨ ਵਿੱਚ ਦਇਆ ਦੇ ਪ੍ਰਥਾਇ ਐਸਾ ਲਿਖਿਆ ਮਿਲਦਾ ਹੈ। ਜੈਸਾ ਕਿ :

**ਸਿਰ ਕੀ ਸੋਭ ਉਤਾਰ ਕੈ ਚੀਨਯੋ ਆਤਮ ਰਾਮ ॥**
**ਸਾਠ ਕੋਸ ਮਕਾ ਮਿਲਿਓ, ਦੇਖ ਦਇਆ ਕੇ ਕਾਮ ॥**
[ਸ੍ਰੀ ਗੁਰੂ ਭਗਤ ਮਾਲ ਕ੍ਰਿਤ ਗਿਆਨੀ ਨਰੈਣ ਸਿੰਘ, ਪੰਨਾ ੩੭੯]

ਦਇਆ ਦੇ ਸੰਬੰਧ ਵਿੱਚੋਂ ਧਰਮ ਸ਼ਾਸਤ੍ਰਾਂ ਵਿੱਚ ਹੋਰ ਵੀ ਪ੍ਰਮਾਣ ਆਉਂਦੇ ਹਨ। ਜੈਸਾ ਕਿ :

੧. **ਦਇਆ ਧਰਮ ਕਾ ਮੂਲ ਹੈ, ਪਾਪ ਮੂਲ ਅਭਿਮਾਨ ॥**
**ਤੁਲਸੀ ਦਇਆ ਨ ਛੋਡੀਐ ਜਬ ਲਗ ਘਟ ਮੈ ਪ੍ਰਾਨ ॥** [ਤੁਲਸੀ ਜੀ]

੨. **ਸਮ ਸੰਤੋਖ ਨ ਔਰ ਸੁਖ, ਤਪ ਨ ਖਿਮਾ ਸਮ ਜਾਨ ॥**
**ਬ੍ਰਹਮ ਗਜਾਨ ਸਮਦਾਨ ਨਹਿ ਧਰਮ ਨ ਦਯਾ ਸਮਾਨ ॥੧੫॥** [ਸਾਰਕੁਤਵਲੀ ਅਧਿ : ੧]

## *ਜਿਸ ਨੋ ਦੇਵੈ, ਦਇਆ ਕਰਿ; ਸੋਈ ਪੁਰਖੁ ਸੁਜਾਨੁ ॥*

ਜਿਸਨੂੰ ਅਕਾਲ ਪੁਰਖ ਅੰਤਰਜਾਮੀ ਦਇਆ ਦ੍ਰਿਸ਼ਟੀ ਕਰਕੇ ਨਿਰ-ਹੰਕਾਰ ਹੋਕੇ ਨਾਮ ਜਪਣ ਦੀ ਦਾਤ ਦੇਵੈ= ਬਖ਼ਸ਼ੇ ਉਹੀ ਪ੍ਰਾਪਤ ਕਰਦਾ ਹੈ ਅਤੇ ਉਹ ਪੁਰਸ਼ ਸਭ ਤੋਂ ਸੁਜਾਨ=ਸ੍ਰੇਸ਼ਟ ਜਾਣਕਾਰੀ ਰੱਖਣ ਵਾਲਾ ਸਿਆਣਾ ਹੈ। ਜੈਸਾ ਕਿ :

**ਚਤੁਰ ਸਿਆਣਾ ਸੁਘੜੁ ਸੋਇ ਜਿਨਿ ਤਜਿਆ ਅਭਿਮਾਨੁ ॥** [ਗਉੜੀ ਮਹਲਾ ੫, ਅੰਗ ੨੯੭]

ਬਾਕੀ ਭਾਵੇਂ ਫ਼ਿਲਾਸਫ਼ਰ, ਇੰਜੀਨੀਅਰ, ਸਾਇੰਸਦਾਨ, ਵਕੀਲ, ਵਜ਼ੀਰ, ਭਾਵੇਂ ਚਾਰ ਵੇਦਾਂ ਦਾ ਬਕਤਾ ਹੋਵੇ, ਸ਼ਾਸਤ੍ਰ ਗਿਆਨੀ ਹੋਵੇ ਚੰਗੀ ਕੁਲ ਵਾਲਾ ਹੋਵੇ, ਪਰ ਉਹ ਹੰਕਾਰੀ ਹੋਣ ਕਰਕੇ ਮੂਰਖ ਗਿਣਿਆ ਜਾਂਦਾ ਹੈ। ਜੈਸਾ ਕਿ :

**ਪੜਿਆ ਮੂਰਖੁ ਆਖੀਐ ਜਿਸੁ ਲਬੁ ਲੋਭੁ ਅਹੰਕਾਰਾ ॥** [ਵਾਰ ਮਾਝ ਮਹਲਾ ੧, ਅੰਗ ੧੪੦]

## ਜਿਨਾ ਮਿਲਿਆ ਪ੍ਰਭੁ ਆਪਣਾ; ਨਾਨਕ ਤਿਨ ਕੁਰਬਾਨੁ ॥

ਸਤਿਗੁਰੂ ਜੀ ਫ਼ੁਰਮਾਨ ਕਰਦੇ ਹਨ ਕਿ ਜਿਨ੍ਹਾਂ ਗੁਰਮੁਖਾਂ ਨੂੰ ਆਪਣਾ ਪ੍ਰਭੁ=ਮਾਲਕ ਵਾਹਿਗੁਰੂ ਮਿਲਿਆ ਹੈ, ਮੈਂ ਉਨ੍ਹਾਂ ਤੋਂ ਕੁਰਬਾਨੁ=ਬਲਿਹਾਰ ਜਾਂਦਾ ਹਾਂ।

## ਮਾਘਿ, ਸੁਚੇ ਸੇ ਕਾਂਢੀਅਹਿ; ਜਿਨ ਪੂਰਾ ਗੁਰੁ ਮਿਹਰਵਾਨੁ ॥੧੨॥

ਮਾਘ ਦੇ ਮਹੀਨੇ ਵਿੱਚ ਉਹ ਮਨੁੱਖ ਸੁਚੇ=ਪਵਿੱਤਰ ਕਹੇ ਜਾਂਦੇ ਹਨ, ਜਿਨ੍ਹਾਂ ਉਪਰ ਪੂਰਨ ਸਤਿਗੁਰੂ ਜੀ ਮਿਹਰਵਾਨੁ=ਕਿਰਪਾਲੂ ਹੋਏ ਹਨ। ਐਸੇ ਗੁਰਮੁਖਾਂ ਦਾ ਫਿਰ ਰਜੋ, ਤਮੋ ਤੋ ਰਹਿਤ ਸ਼ਾਂਤਕੀ ਸੁਭਾਅ ਬਣ ਜਾਂਦਾ ਹੈ ਤੇ ਹਰ ਵੇਲੇ ਗੁਰੂ ਰੂਪ ਮਾਨ ਸਰੋਵਰ ਵਿੱਚ ਇਸ਼ਨਾਨ ਕਰਨ ਕਰਕੇ ਕਾਮ, ਕ੍ਰੋਧ, ਵਾ: ਪਾਪਾਂ ਦੀ ਮੈਲ ਤੋਂ ਰਹਿਤ ਹੋ ਕੇ ਪਵਿੱਤਰ ਹੋ ਜਾਂਦੇ ਹਨ।

ਵਾਹਿਗੁਰੂ ਜੀ ਕਾ ਖ਼ਾਲਸਾ॥ ਵਾਹਿਗੁਰੂ ਜੀ ਕੀ ਫ਼ਤਹਿ॥

[ਆਦਿ ਅੰਗ ੧੩੬]

*ਫਲਗੁਣਿ ਅਨੰਦ ਉਪਾਰਜਨਾ ਹਰਿ ਸਜਣ ਪ੍ਰਗਟੇ ਆਇ ॥ ਸੰਤ ਸਹਾਈ ਰਾਮ ਕੇ ਕਰਿ ਕਿਰਪਾ ਦੀਆ ਮਿਲਾਇ ॥ ਸੇਜ ਸੁਹਾਵੀ ਸਰਬ ਸੁਖ ਹੁਣਿ ਦੁਖਾ ਨਾਹੀ ਜਾਇ ॥ ਇਛ ਪੁਨੀ ਵਡਭਾਗਣੀ ਵਰੁ ਪਾਇਆ ਹਰਿ ਰਾਇ ॥ ਮਿਲਿ ਸਹੀਆ ਮੰਗਲੁ ਗਾਵਹੀ ਗੀਤ ਗੋਵਿੰਦ ਅਲਾਇ ॥ ਹਰਿ ਜੇਹਾ ਅਵਰੁ ਨ ਦਿਸਈ ਕੋਈ ਦੂਜਾ ਲਵੈ ਨ ਲਾਇ ॥ ਹਲਤੁ ਪਲਤੁ ਸਵਾਰਿਓਨੁ ਨਿਹਚਲ ਦਿਤੀਅਨੁ ਜਾਇ ॥ ਸੰਸਾਰ ਸਾਗਰ ਤੇ ਰਖਿਅਨੁ ਬਹੁੜਿ ਨ ਜਨਮੈ ਧਾਇ ॥ ਜਿਹਵਾ ਏਕ ਅਨੇਕ ਗੁਣ ਤਰੇ ਨਾਨਕ ਚਰਣੀ ਪਾਇ ॥ ਫਲਗੁਣਿ ਨਿਤ ਸਲਾਹੀਐ ਜਿਸ ਨੋ ਤਿਲੁ ਨ ਤਮਾਇ ॥੧੩॥*

**ਫੱਗਣਿ—**ਬਾਰਹਮਾਹਾ ਦੀ ਅੰਮ੍ਰਿਤ ਰੂਪ ਵਿਚਾਰ ਵਿੱਚ ਸਾਹਿਬ ਸ੍ਰੀ ਗੁਰੂ ਅਰਜਨ ਦੇਵ ਜੀ ਹਰ ਮਹੀਨੇ ਪ੍ਰਤੀ ਅਕਾਲ ਗੋ ਬਾਣੀ ਉਚਾਰਣ ਕਰਕੇ ਉਪਦੇਸ਼ ਦਿੰਦੇ ਆ ਰਹੇ ਹਨ। ਬਾਰਹਮਾਹਾ ਦੀ ਸਮਾਪਤੀ ਦਾ ਮਹੀਨਾ ਫੱਗਣਿ ਦਾ ਮਹੀਨਾ ਹੈ। ਰੁਤਾਂ ਦੇ ਹਿਸਾਬ ਨਾਲ ਹਿਮਕਰ ਰੁੱਤ ਦਾ ਦੂਸਰਾ ਮਹੀਨਾ ਹੈ। ਜੈਸਾ ਕਿ :

**ਹਿਮਕਰ ਰੁਤਿ ਮਨਿ ਭਾਵਤੀ ਮਾਘੁ ਫਗਣੁ ਗੁਣਵੰਤ ਜੀਉ ॥** [ਰਾਮਕਲੀ ਮਹਲਾ ੫, ਅੰਗ ੯੨੯]

## *ਫਲਗੁਣਿ ਅਨੰਦ ਉਪਾਰਜਨਾ; ਹਰਿ ਸਜਣ ਪ੍ਰਗਟੇ ਆਇ ॥*

ਫਲਗੁਣਿ=ਫੱਗਣਿ ਦੇ ਮਹੀਨੇ ਦੁਆਰਾ ਪਰਮ ਪਵਿੱਤਰ ਉਪਦੇਸ਼ ਬਖ਼ਸ਼ਦੇ ਹੋਏ ਸਤਿਗੁਰੂ ਜੀ ਫ਼ੁਰਮਾਉਂਦੇ ਹਨ ਕਿ ਜਿਨ੍ਹਾਂ ਦੇ ਹਿਰਦੇ ਵਿੱਚ ਹਰਿ=ਵਾਹਿਗੁਰੂ ਜੋ ਲੋਕ ਪ੍ਰਲੋਕ ਦੇ ਸਜਣ=ਮਿੱਤਰ ਹਨ, ਉਹ ਪ੍ਰਗਟੇ= ਸਖਿਆਤਾਕਾਰ ਹੋ ਆਏ ਹਨ, ਉਨ੍ਹਾਂ ਜਗਿਆਸੂਆਂ ਦੇ ਹਿਰਦੇ ਵਿੱਚ ਅਨੰਦ=ਖ਼ੁਸ਼ੀ ਉਪਾਰਜਨਾ=ਪ੍ਰਾਪਤ ਹੋਈ ਹੈ। [**ਉਪਾਰਜਨਾ**=(ਕ੍ਰਿ: ਸੰਸਕ੍ਰਿਤ, ਉਪਾਰਜਨ) ਪ੍ਰਾਪਤੀ, ਜਮ੍ਹਾ ਕਰਨਾ] ਪ੍ਰਮੇਸ਼ਰ ਵਾਹਿਗੁਰੂ ਐਸਾ ਸਜਣ=ਮਿੱਤਰ ਹੈ, ਜਿਸਨੂੰ ਸਾਰੇ ਦੇਸ਼ਾਂ ਅਤੇ ਸਾਰੇ ਧਰਮਾਂ ਦੇ ਲੋਕ ਆਪਣਾ ਮਿੱਤਰ ਸਮਝਦੇ ਹਨ। ਜੈਸਾ ਕਿ :

੧. **ਲੋੜੀਦੜਾ ਸਾਜਨੁ ਮੇਰਾ ॥**
**ਘਰਿ ਘਰਿ ਮੰਗਲ ਗਾਵਹੁ ਨੀਕੇ ਘਟਿ ਘਟਿ ਤਿਸਹਿ ਬਸੇਰਾ ॥**
[ਜੈਤਸਰੀ ਮਹਲਾ ੫, ਅੰਗ ੭੦੦]

੨. **ਸਜਣੁ ਮੈਡਾ ਚਾਈਆ ਹਭ ਕਹੀ ਦਾ ਮਿਤੁ ॥**
**ਹਭੇ ਜਾਣਨਿ ਆਪਣਾ ਕਹੀ ਨ ਠਾਹੇ ਚਿਤੁ ॥੨॥** [ਵਾਰ ਮਾਰੂ ਮਹਲਾ ੫, ਅੰਗ ੧੦੯੬]

੩. **ਸਜਣੁ ਸਚਾ ਪਤਿਸਾਹੁ ਸਿਰਿ ਸਾਹਾਂ ਦੈ ਸਾਹੁ ॥**
**ਜਿਸੁ ਪਾਸਿ ਬਹਿਠਿਆ ਸੋਹੀਐ ਸਭ ਦਾ ਵੇਸਾਹੁ ॥੨੨॥** [ਸਲੋਕ ਮਹਲਾ ੫, ਅੰਗ ੧੪੨੬]

੪. **ਸਾਜਨੜਾ ਮੇਰਾ ਸਾਜਨੜਾ ਨਿਕਟਿ ਖਲੋਇਅੜਾ ਮੇਰਾ ਸਾਜਨੜਾ ॥**
[ਰਾਮਕਲੀ ਮਹਲਾ ੫, ਅੰਗ ੯੨੪]

ਉਪਰਲੀ ਤੁਕ ਵਿੱਚ ਆਇਆ ਹੋਇਆ ਫਲਗੁਣਿ ਸ਼ਬਦ ਸੰਸਕ੍ਰਿਤ ਭਾਸ਼ਾ ਵਿੱਚੋਂ ਥੋੜ੍ਹੀ ਕਰਵਟ ਲੈ ਕੇ ਆਇਆ ਹੈ। ਸੰਸਕ੍ਰਿਤ=ਫਾਲਗੁਨ ਅਤੇ ਗੁਰਬਾਣੀ ਵਿੱਚ ਫਲਗੁਣਿ ਜਾਂ ਫੱਗਣ ਆਇਆ, ਪਰ ਅਰਥ ਸਾਰਿਆਂ ਦਾ ਇੱਕ ਹੀ ਹੈ। ਉਪਰੋਕਤ ਤੁਕਾਂ ਵਿੱਚ ਦੋਨੋਂ ਪਦ ਆਏ ਹਨ। ਵਾ: ਫਲਗੁਣਿ ਦਾ ਮਹੀਨਾ, ਜਿਸ ਦੀ ਪੂਰਨਮਾਸ਼ੀ ਨੂੰ ਚੰਦ੍ਰਮਾਂ, ਪੂਰਵਾਫਾਲਗੁਣੀ ਅਥਵਾ ਉਤਰਾ ਫਾਲਗੁਨੀ ਨਛਤ੍ਰ ਵਿੱਚ ਉਦੇ ਹੋਵੇ। ਫਲਗੁਣ ਫਲ ਦੇਣ ਵਾਲਾ ਮਹੀਨਾ ਹੈ। ਹਰ ਡਾਲੀ ਹਰੀ ਭਰੀ ਹੋ ਜਾਂਦੀ ਹੈ। ਵਾਤਾਵਰਣ ਖਿੜ ਉਠਦਾ ਹੈ ਤੇ ਗ਼ੁਲਾਬੀ ਭਾਅ ਮਾਰਦਾ ਹੈ। ਬਸੰਤ ਛਾ ਜਾਂਦੀ ਹੈ। ਸਖੀ ਸਹੇਲੀਆਂ ਮਿੱਤਰਾਂ ਪਿਆਰਿਆਂ ਨਾਲ ਹੋਲੀ ਖੇਡਣ ਨੂੰ ਚਿੱਤ ਕਰਦਾ ਹੈ। ਇਸੇ ਤਰ੍ਹਾਂ

ਜੀਵ-ਇਸਤਰੀ ਦੀ ਆਸ ਪੂਰੀ ਹੋਣ ਲੱਗੀ ਹੈ, ਕਿਉਂਕਿ ਬਾਰਹਮਾਹ ਦੇ ਅੰਤ ਪਿਆਰਾ ਪ੍ਰਭੂ ਮਿੱਤਰ ਹਿਰਦੇ ਵਿੱਚ ਪ੍ਰਗਟ ਹੋ ਉਠਿਆ ਹੈ। ਗਰਮੀ ਸਰਦੀ ਦੁਖ ਤਕਲੀਫ਼ ਤੇ ਹੋਰ ਖੇਚਲਾਂ ਬਾਅਦ ਟਿਕਾਅ ਜਿਹਾ ਮਿਲਦਾ ਮਹਿਸੂਸ ਹੁੰਦਾ ਹੈ। ਹਿੰਦੀ ਵਿੱਚ ਇਸ ਦਾ ਰੂਪ ਫਾਗ ਹੈ। ਬਸੰਤ ਰੁੱਤ ਤੇ ਹੋਲੀਆਂ ਹੋਣ ਕਰਕੇ ਫਾਗ ਦਾ ਅਰਥ ਹੋਲੀ 'ਤੇ ਖ਼ੁਸ਼ੀ ਮਨਾਉਣਾ ਵੀ ਹੈ, ਕਿਉਂਕਿ ਇੱਕ ਵਿਚਾਰ ਅਨੁਸਾਰ ਬਸੰਤ ਰੂਪ ਅੱਧ ਫੱਗਣ ਤੋਂ ਅੱਧ ਵਿਸਾਖ ਤੱਕ ਹੁੰਦੀ ਹੈ। ਫਾਗ=ਸੰਗਯਾ=ਫਾਗੁਨ ਮਹੀਨੇ ਦਾ ਉਤਸਵ ਹੋਲੀ, ਫਲਗੁ=ਗੁਲਾਲ, ਜਿਸ ਵਿੱਚ ਵਰਤਿਆ ਜਾਵੇ। ਫਲਗੁ=ਫਲਗੂ=ਲਾਲ ਰੰਗ ਦਾ ਚੂਰਨ ਗੁਲਾਲ, ਜੋ ਹੋਲੀ ਖੇਡਣ ਲਈ ਵਰਤਿਆ ਜਾਂਦਾ ਹੈ। ਹੋਲੀ ਦਾ ਤਿਉਹਾਰ ਇਸ ਮਹੀਨੇ ਦੀ ਪੂਰਨਮਾਸ਼ੀ ਨੂੰ ਮਨਾਇਆ ਜਾਂਦਾ ਹੈ। ਇਸਦੇ ਪਿੱਛੇ ਇੱਕ ਇਤਿਹਾਸਕ ਘਟਨਾ ਹੈ, ਭਾਵੇਂ ਉਹ ਘਟਨਾ ਜੁਗਾਂ ਪੁਰਾਣੀ ਹੈ, ਪਰ ਅੱਜ ਵੀ ਹਰ ਸਾਲ ਉਸਦੀ ਯਾਦ ਤਾਜਾ ਕੀਤੀ ਜਾਂਦੀ ਹੈ। ਦੈਂਤਾਂ ਦੀ ਕੁਲ ਵਿੱਚ ਹਰਨਾਖ਼ਸ਼ ਜੋ ਬਹੁਤ ਸ਼ਕਤੀਵਾਲਾ ਸੀ ਤੇ ਜਿਸਨੇ ਤਪੱਸਿਆ ਕਰਕੇ ਬਾਰਾਂ ਵਰ ਲਏ ਹੋਏ ਸਨ। ਆਪਣੀ ਸ਼ਕਤੀ ਨਾਲ ਤਿੰਨਾਂ ਲੋਕਾਂ ਵਿੱਚ ਰਾਜ ਕਾਇਮ ਕੀਤਾ। ਦੇਵਤਿਆਂ ਨੂੰ ਭਾਰੀ ਹਾਰ ਦਿੱਤੀ। ਤਿੰਨਾਂ ਲੋਕਾਂ ਦਾ ਰਾਜ ਪ੍ਰਾਪਤ ਕਰਕੇ ਇਤਨਾਂ ਹੰਕਾਰੀ ਹੋ ਗਿਆ ਕਿ ਸ਼ਕਤੀਆਂ ਦੇਣ ਵਾਲੇ ਪ੍ਰਮਾਤਮਾ ਨੂੰ ਵੀ ਭੁੱਲ ਬੈਠਾ। ਇਸ ਹੰਕਾਰੀ ਨੂੰ ਪਾਪਾਂ ਦਾ ਡੰਨ ਦੇਣ ਲਈ ਪ੍ਰਮੇਸ਼ਰ ਨੇ ਆਪਣਾ ਭਗਤ ਪ੍ਰਹਿਲਾਦ ਪੈਦਾ ਕਰ ਦਿੱਤਾ। ਜਦੋਂ ਪ੍ਰਹਿਲਾਦ ਨੂੰ ਅਨੇਕਾਂ ਜਤਨਾਂ ਨਾਲ ਮਾਰਨਾ ਚਾਹਿਆ, ਜੈਸਾ ਕਿ ਪਹਾੜ ਤੋਂ ਹੇਠਾਂ ਸੁਟਣਾ, ਪਾਣੀ ਵਿੱਚ ਡੋਬਣਾ, ਸੱਪਾਂ, ਠੂਹਿਆਂ ਦੇ ਕੋਠੇ ਵਿੱਚ ਰੱਖਣਾ ਆਦਿ ਇਨ੍ਹਾਂ ਵਿੱਚ ਵੱਡਾ ਯਤਨ ਅੱਗ ਵਿੱਚ ਫੂਕਣ ਦਾ ਸੀ। ਹਰਨਾਖ਼ਸ ਦੀ ਭੈਣ ਜਿਸਦੇ ਦੋ ਨਾਮ ਪ੍ਰਸਿੱਧ ਹਨ—ਹੋਲਿਕਾਂ ਅਤੇ ਢੂੰਡਾ ਹੋਲਿਕਾ ਨੇ ਤਪੱਸਿਆ ਕਰਕੇ ਸ਼ਿਵ ਜੀ ਤੋਂ ਇੱਕ ਚਾਦਰ ਲਈ ਹੋਈ ਸੀ, ਜਿਸਦੀ ਬੁੱਕਲ ਮਾਰ ਕੇ ਅੱਗ ਵਿੱਚ ਬੈਠ ਸਕਦੀ ਸੀ। ਉਸ ਚਾਦਰ ਦੇ ਪ੍ਰਤਾਪ ਕਰਕੇ ਅੱਗ ਸਾੜ ਨਹੀਂ ਸੀ ਸਕਦੀ। ਇਸਨੇ ਆਪਣੇ ਭਰਾ ਦਾ ਪੱਖ ਕਰਦਿਆਂ ਪ੍ਰਹਿਲਾਦ ਨੂੰ ਖ਼ਤਮ ਕਰਨ ਦੀ ਸਕੀਮ ਹਰਨਾਖ਼ਸ਼ ਨੂੰ ਦੱਸੀ ਕਿ ਮੈਂ ਇਸ ਨੂੰ ਬੁੱਕਲ ਵਿੱਚ ਲੈ ਕੇ ਅੱਗ ਵਿੱਚ ਬੈਠ ਜਾਵਾਂਗੀ। ਮੈਨੂੰ ਚਾਦਰ ਕਰਕੇ ਕੁਝ ਨਹੀਂ ਹੋਵੇਗਾ ਤੇ ਪ੍ਰਹਿਲਾਦ ਸੜ ਕੇ ਸੁਆਹ ਹੋ ਜਾਵੇਗਾ। ਲੱਕੜਾਂ ਇਕੱਠੀਆਂ ਕਰਕੇ ਪ੍ਰਹਿਲਾਦ ਨੂੰ ਜਿਉਂਦੇ ਨੂੰ ਫੂਕਣ ਦੀ ਵਿਉਂਤ ਬਣਾ ਲਈ। ਜਦੋਂ ਲੱਕੜਾਂ ਨੂੰ ਅਗਨੀ ਲਾਈ ਗਈ ਤਾਂ ਪ੍ਰਮਾਤਮਾ ਨੇ ਐਸੀ ਕਿਰਪਾ ਕੀਤੀ ਕਿ ਆਪਣੀ ਸ਼ਕਤੀ ਨਾਲ ਹੋਲਿਕਾ ਦੀ ਚਾਦਰ ਪ੍ਰਹਿਲਾਦ 'ਤੇ ਪਾ ਕੇ ਉਸ ਨੂੰ ਬਚਾ ਲਿਆ ਤੇ ਹੋਲਿਕਾਂ ਸੜ ਕੇ ਸੁਆਹ ਹੋ ਗਈ। ਇਸ ਦਿਨ ਨੂੰ ਹੋਲਿਕਾਂ ਦਹਨ ਦਿਨ ਵੀ ਕਿਹਾ ਜਾਂਦਾ ਹੈ। ਜਦੋਂ ਪ੍ਰਹਿਲਾਦ ਜਿਉਂਦਾ ਬਾਹਰ ਨਿਕਲਿਆ ਤਾਂ ਪ੍ਰਮਾਤਮਾ ਦੇ ਪਿਆਰਿਆਂ ਦੇ ਮਨ ਵਿੱਚ ਬੜੀ ਖ਼ੁਸ਼ੀ ਹੋਈ, ਅਨੰਦ ਹੋਇਆ। ਹਰਨਾਖ਼ਸ਼ ਦੇ ਮਰਨ ਤੋਂ ਬਾਅਦ ਇਸ ਖ਼ੁਸ਼ੀ ਨੂੰ ਮਨਾਉਣ ਦੀ ਸ਼ੁਰੂਆਤ ਮੁਲਤਾਨ ਤੋਂ ਹੋਈ। ਜਦੋਂ ਪ੍ਰਹਿਲਾਦ ਹਰਨਾਖ਼ਸ਼ ਦੀ ਥਾਂ ਰਾਜਾ ਬਣਿਆ ਤਾਂ ਉਸੇ ਦਿਨ ਹਰ ਸਾਲ ਪ੍ਰਹਿਲਾਦ ਦੀ ਖ਼ੁਸ਼ੀ ਵਾਸਤੇ, ਸੱਚ ਦੀ ਜਿੱਤ ਦਾ ਪ੍ਰਗਟਾਵਾ ਕਰਨ ਲਈ ਹੋਲਿਕਾਂ ਦੇ ਨਾਂ 'ਤੇ ਇੱਕ ਨਕਲੀ ਚਿਖਾ ਬਣਾ ਕੇ ਉਸਦੀ ਸੁਆਹ ਕਰਨੀ ਤੇ ਫਿਰ ਉਸ ਸੁਆਹ ਦੀਆਂ ਮੁੱਠੀਆਂ ਭਰ ਭਰ ਕੇ ਉਡਾਣੀਆਂ। ਫਿਰ ਇਸਦੇ ਵਿੱਚੋਂ ਹੀ ਇਸ ਰਿਵਾਜ ਨੇ ਜਨਮ ਲਿਆ ਕਿ ਲੋਕ ਸੁਆਹ ਦੀਆਂ ਮੁੱਠੀਆਂ ਭਰ-ਭਰ ਕੇ ਇੱਕ ਦੂਜੇ ਉਪਰ ਸੁੱਟਣ ਲਗੇ ਤੇ ਖ਼ੁਸ਼ੀ ਵਿੱਚ ਆਏ ਲੋਕ ਕਿਸੇ ਦਾ ਗ਼ੁੱਸਾ ਨਹੀਂ ਸੀ ਕਰਦੇ। ਫਿਰ ਇਹ ਖ਼ੁਸ਼ੀ ਮੁਲਤਾਨ ਤੱਕ ਹੀ ਸੀਮਿਤ ਨਾ ਰਹੀ, ਜਿਥੇ ਤੱਕ ਪ੍ਰਹਿਲਾਦ ਦਾ ਰਾਜ ਸੀ, ਉਥੇ ਤਕ ਫੈਲ ਗਈ, ਭਾਵ ਪੂਰੇ ਭਾਰਤ ਵਿੱਚ ਇੱਕ ਤਿਉਹਾਰ ਰੂਪ ਦੇ ਵਿੱਚ ਮਨਾਈ ਜਾਣ ਲੱਗੀ। ਤ੍ਰੇਤੇ ਜੁਗ ਵਿੱਚ ਇਸਦਾ ਥੋੜ੍ਹਾ ਰੂਪ ਬਦਲਿਆ। ਜਦੋਂ ਸਿਆਣੇ ਪੁਰਸ਼ਾਂ ਨੇ ਕਿਹਾ ਕਿ ਭਾਵੇਂ ਇਹ ਖ਼ੁਸ਼ੀ ਦਾ ਹੀ ਤਿਉਹਾਰ ਹੈ, ਪਰ ਕਿਸੇ ਦੇ ਮੂੰਹ 'ਤੇ ਜਾਂ ਸਿਰ ਵਿੱਚ ਸੁਆਹ ਪਾਉਣੀ ਨਿਰਾਦਰੀ ਦਾ ਪ੍ਰਤੀਕ ਹੈ। ਫਿਰ ਸੁਆਹ ਦੇ ਥਾਂ 'ਤੇ ਗ਼ੁਲਾਲ, ਲਾਲ ਰੰਗ ਦਾ ਧੂੜਾ ਵਰਤਣਾ ਸ਼ੁਰੂ ਕੀਤਾ। ਦੁਆਪੁਰ ਵਿੱਚ ਇਸੇ ਰੰਗ ਵਿੱਚ ਪਾਣੀ ਪਾ ਕੇ ਪਿਚਕਾਰੀਆਂ ਨਾਲ ਹੋਲੀ ਖੇਡਣ ਦਾ ਰਿਵਾਜ ਸ਼ੁਰੂ ਹੋਇਆ, ਜੋ ਭਗਵਾਨ ਕ੍ਰਿਸ਼ਨ ਦੇ ਜੀਵਨ ਵਿੱਚ ਇਸਦਾ ਪ੍ਰਤੱਖ ਰੂਪ ਦੇਖਿਆ ਜਾ ਸਕਦਾ ਹੈ। ਕਲਿਜੁਗ ਤੱਕ ਇਹ ਦੁਆਪਰ ਵਾਲਾ ਰਿਵਾਜ ਦੇਖਿਆ ਜਾ ਰਿਹਾ ਹੈ। ਸੋ ਇਸੇ ਤਿਉਹਾਰ ਨੂੰ ਕਲਿਜੁਗ ਦੇ ਰਾਖੇ

ਗੁਰੂ ਨਾਨਕ ਸਾਹਿਬ ਦੇ ਦਸਵੇਂ ਸਰੂਪ ਗੁਰੂ ਗੋਬਿੰਦ ਸਿੰਘ ਜੀ ਨੇ ਇਸ ਦਾ ਨਾਂ ਤੇ ਰੂਪ ਦੋਵੇਂ ਹੀ ਬਦਲ ਦਿੱਤੇ। ਹੋਲੀ ਦੀ ਥਾਂ 'ਤੇ ਹੋਲਾ ਅਤੇ ਹੋਲੀ ਖੇਡਣ ਦੇ ਥਾਂ 'ਤੇ ਮਹੱਲਾ ਖੇਡਣਾ। ਗੁਰਸਿੱਖਾਂ ਦਾ ਰਿਵਾਜ ਸ਼ਸ਼ਤਰ ਵਿਦਿਆ ਦੇ ਮੁਕਾਬਲੇ, ਘੋੜਸਵਾਰੀ ਅਤੇ ਦੋ ਧੜੇ ਬਣਾ ਕੇ ਜੰਗ ਦੀ ਟ੍ਰੇਨਿੰਗ ਅਰੰਭੀ ਅਤੇ ਇਹ ਤਿਉਹਾਰ ਹੁਣ ਗੁਰਸਿੱਖਾਂ ਦਾ ਬੜਾ ਪ੍ਰਸਿੱਧ ਤਿਉਹਾਰ ਹੈ, ਜੋ ਇਸੇ ਮਹੀਨੇ ਸ੍ਰੀ ਅਨੰਦਪੁਰ ਸਾਹਿਬ ਵਿੱਚ ਬੜੀ ਧੂਮ ਧਾਮ ਨਾਲ ਮਨਾਇਆ ਜਾਂਦਾ ਹੈ। ਮਨੁੱਖਾ ਸਰੀਰ ਰੂਪ ਫੱਗਣਿ ਦੇ ਮਹੀਨੇ ਨਿਸ਼ਕਾਮ ਸੇਵਾ ਕਰਕੇ ਅੰਤਸ਼ਕਰਨ ਦੀ ਸੁੱਧਤਾ ਹੋਈ ਤੋਂ ਨਾਮ ਬਾਣੀ ਦਾ ਅਭਿਆਸ ਕਰਕੇ ਜਿਨ੍ਹਾਂ ਨੂੰ ਹਰਿ=ਪ੍ਰਮੇਸ਼ਰ ਵਾਹਿਗੁਰੂ ਪ੍ਰਲੋਕ ਦਾ ਸਜਣੁ=ਮਿੱਤਰ ਆ ਕੇ ਪ੍ਰਗਟੇ= ਸਖਿਆਤਾਕਾਰ ਹੋਇਆ ਹੈ, ਉਨ੍ਹਾਂ ਦੇ ਹਿਰਦੇ ਅੰਦਰ ਅਨੰਦ ਉਪਾਰਜਨਾ=ਪ੍ਰਾਪਤ ਹੋਇਆ ਹੈ।

**ਸਾਖੀ ਭਾਈ ਅਨੰਦ ਸਿੰਘ ਜੀ ਦੀ**—ਇਕ ਭਾਈ ਅਨੰਦ ਸਿੰਘ ਨਾਮ ਦਾ ਗੁਰਮੁਖ ਸਤਿਗੁਰੂ ਜੀ ਦੀ ਸ਼ਰਨ ਆਇਆ ਤਾਂ ਸਤਿਗੁਰਾਂ ਨੇ ਪੁੱਛਿਆ ਕਿ ਗੁਰਮੁਖਾ ਕੁਝ ਪੜ੍ਹਿਆ ਹੈਂ ? ਤਾਂ ਕਹਿਣ ਲੱਗਾ ਕਿ ਜੀ ਨਹੀਂ ! ਮੈਂ ਕੁਝ ਪੜ੍ਹਿਆ ਨਹੀਂ। ਤਾਂ ਸਤਿਗੁਰੂ ਜੀ ਨੇ ਇੱਕ ਸਿੰਘ ਨੂੰ ਹੁਕਮ ਕੀਤਾ ਕਿ ਇਸ ਸਿੰਘ ਨੂੰ ਪੜ੍ਹਾਉ। ਜਦੋਂ ਪੰਜ ਗ੍ਰੰਥੀ ਪੜ੍ਹਦਿਆਂ ਅਨੰਦ ਸਾਹਿਬ ਦੀ ਪਹਿਲੀ ਤੁਕ ਪੜ੍ਹੀ ਤਾਂ ਇਹ ਤੁਕ ਪੜ੍ਹ ਕੇ ਅੱਗੇ ਪੜ੍ਹਨੋਂ ਹੀ ਹੱਟ ਗਿਆ। ਪੜ੍ਹਾਉਣ ਵਾਲੇ ਸਿੰਘ ਨੇ ਸਤਿਗੁਰਾਂ ਨੂੰ ਦੱਸਿਆ ਕਿ ਇਹ ਅਨੰਦ ਸਾਹਿਬ ਦੀ ਇੱਕ ਤੁਕ ਪੜ੍ਹਨ ਮਗਰੋਂ ਫੇਰ ਪੜ੍ਹਨ ਨਹੀਂ ਆਇਆ। ਤਾਂ ਸਤਿਗੁਰਾਂ ਜੀ ਨੇ ਅਨੰਦ ਸਿੰਘ ਨੂੰ ਬੁਲਾ ਕੇ ਪੁੱਛਿਆ ਕਿ ਤੂੰ ਪੜ੍ਹਦਾ ਕਿਉਂ ਨਹੀਂ ? ਤਾਂ ਸਿੱਖ ਨੇ ਬੇਨਤੀ ਕੀਤੀ ਕਿ ਸੱਚੇ ਪਾਤਸ਼ਾਹ ! ਜਦੋਂ ਸਤਿਗੁਰੂ ਜੀ ਆਪ ਪ੍ਰਾਪਤ ਹੋ ਗਏ ਤਾਂ ਅਨੰਦ ਹੋ ਗਿਆ, ਫਿਰ ਹੋਰ ਕੀ ਪੜ੍ਹਨਾ ਹੈ। ਇਹ ਸੁਣ ਕੇ ਸਤਿਗੁਰੂ ਜੀ ਬਹੁਤ ਪ੍ਰਸੰਨ ਹੋਏ। ਤੇ ਹੁਕਮ ਕੀਤਾ ਕਿ ਭਾਈ ਪਾਠ ਵਿਚਕਾਰ ਨਹੀਂ ਛੱਡਣਾ, ਇਸ ਦੀ ਸੰਪੂਰਨਤਾ ਕਰ। ਸੋ, ਉਸਨੇ ਹੁਕਮ ਮੰਨ ਕੇ ਪਾਠ ਪੂਰਾ ਕੀਤਾ। ਸੋ, ਗੁਰੂ ਦੀ ਬਾਣੀ ਪੜ੍ਹਨ ਤੋਂ ਉਸ ਨੂੰ ਐਸਾ ਅਨੰਦ ਪ੍ਰਾਪਤ ਹੋ ਗਿਆ। ਤੇ ਸਤਿਗੁਰੂ ਜੀ ਨੂੰ ਲੋਕ ਪ੍ਰਲੋਕ ਦਾ ਸੱਜਣ ਮੰਨ ਕੇ ਕਹਿੰਦਾ ਹੈ ਕਿ ਜਦੋਂ ਪ੍ਰਲੋਕ ਦੇ ਸੱਜਣ ਸਤਿਗੁਰੂ ਜੀ ਪ੍ਰਗਟ ਹੋ ਕੇ ਮਿਲ ਗਏ ਤਾਂ ਮਨੁੱਖਾ ਸਰੀਰ ਵਿੱਚ ਬ੍ਰਹਮਾਨੰਦ ਪ੍ਰਾਪਤ ਹੋ ਗਿਆ।

## *ਸੰਤ ਸਹਾਈ ਰਾਮ ਕੇ; ਕਰਿ ਕਿਰਪਾ ਦੀਆ ਮਿਲਾਇ ॥*

ਸੰਤ ਭਗਤ ਜਿਨ੍ਹਾਂ ਨੂੰ ਸਾਸ-ਗਿਰਾਸ ਪ੍ਰਭੂ ਦਾ ਨਾਮ ਨਹੀਂ ਵਿਸਰਦਾ, ਉਹ ਜਗਿਆਸੂਆਂ ਦੇ ਹਿਰਦੇ ਵਿੱਚ ਰਾਮ=ਵਾਹਿਗੁਰੂ ਦਾ ਪ੍ਰੇਮ ਪੈਦਾ ਕਰਨ ਵਿੱਚ ਸਹਾਇਕ ਹਨ। ਅਸੀਂ ਇਕੱਲੇ-ਇਕੱਲੇ ਪ੍ਰੇਮ ਨਹੀਂ ਕਰ ਸਕਦੇ। ਇਹ ਦਾਤ ਸਾਧ ਸੰਗਤ ਦੁਆਰਾ ਪ੍ਰਾਪਤ ਹੁੰਦੀ ਹੈ। ਜਿਸ ਤਰ੍ਹਾਂ ਜ਼ਹਿਰੀਲੇ ਸੁਭਾਅ ਦੀਆਂ ਮੱਖੀਆਂ ਸਭ ਮਿਲ ਕੇ ਫੁੱਲਾਂ ਵਿੱਚੋਂ ਰਸ ਲਿਆ ਕੇ ਸ਼ਹਿਦ ਪੈਦਾ ਕਰ ਲੈਂਦੀਆਂ ਹਨ। ਇਸੇ ਤਰ੍ਹਾਂ ਸਤਿਸੰਗਤ ਵਿੱਚ ਪੜ੍ਹੇ ਹੋਏ ਅਨਪੜ੍ਹ, ਊਚ-ਨੀਚ, ਮੂਰਖ, ਸਿਆਣੇ ਸਭ ਇਕੱਠੇ ਬੈਠ ਕੇ ਪ੍ਰਭੂ ਦੇ ਜਸ ਨੂੰ ਗਾਉਂਦੇ ਹਨ। ਗੁਰੂ ਸ਼ਬਦ ਨਾਲ ਮਿਲ ਕੇ ਸ਼ਹਿਦ ਇਕੱਠਾ ਕਰਨ ਦੀ ਤਰ੍ਹਾਂ ਚੰਗੇ ਖ਼ਿਆਲ ਇਕੱਠੇ ਕਰਦੇ ਹਨ। ਜਿਨ੍ਹਾਂ ਨੂੰ ਉਹ ਪ੍ਰਮੇਸ਼ਰ ਵਿਸਰਦਾ ਨਹੀਂ, ਉਹ ਅਰਬ ਦੇਸ਼ ਦੀਆਂ ਪੱਕੀਆਂ ਖਜੂਰਾਂ ਦੀ ਤਰ੍ਹਾਂ ਹਨ। ਜੈਸਾ ਕਿ :

**ਫਰੀਦਾ ਰਬ ਖਜੂਰੀ ਪਕੀਆਂ ਮਾਖਿਅ ਨਈ ਵਹੰਨਿ੍ ॥**
**ਜੋ ਜੋ ਵੰਞੈ ਡੀਹੜਾ ਸੋ ਉਮਰ ਹਥ ਪਵੰਨਿ ॥੮੯॥** [ਸਲੋਕ ਫਰੀਦ ਜੀ, ਅੰਗ ੧੩੮੨]

ਪੱਕੀਆਂ ਖਜੂਰਾਂ ਦੀ ਤਰ੍ਹਾਂ ਉਹ ਪੱਕੇ ਜੀਵਨ ਵਾਲੇ ਹਨ ਤੇ ਉਨ੍ਹਾਂ ਦੀ ਹੰਗਤਾ ਰੂਪ ਕਚਿਆਈ ਨਿਕਲ ਚੁੱਕੀ ਹੈ। ਜਦੋਂ ਉਹ ਪ੍ਰਭੂ ਦੇ ਗੁਣ ਗਾਉਂਦੇ ਹਨ ਤਾਂ ਅੰਮ੍ਰਿਤ ਰਸ ਦੀਆਂ ਨਦੀਆਂ ਵਗ ਪੈਂਦੀਆਂ ਹਨ। ਜੈਸਾ ਕਿ :

**ਬਾਣੀ ਉਚਰਹਿ ਸਾਧ ਜਨ ਅਮਿਉ ਚਲਹਿ ਝਰਣੇ ॥** [ਵਾਰ ਗਉੜੀ ਵਾਰ ਮਹਲਾ ੫, ਅੰਗ ੩੨੦]

ਇਸ ਤਰ੍ਹਾਂ ਪ੍ਰਮੇਸ਼ਰ ਨਾਲ ਮਨ ਨੂੰ ਜੋੜਨ ਵਿੱਚ ਸੰਤ ਸਹਾਇਕ ਹਨ, ਜਿਸ ਤਰ੍ਹਾਂ ਵੱਡਾ ਭਰਾ ਛੋਟੇ ਭਰਾ

ਨੂੰ ਉਪਦੇਸ਼ ਦੇ ਕੇ ਆਪਣੇ ਜੈਸਾ ਕਰ ਲੈਂਦਾ ਹੈ। ਇਸ ਤਰ੍ਹਾਂ ਜੋ ਐਸੇ ਮਹਾਂਪੁਰਸ਼ ਹਨ, ਉਹ ਕਿਰਪਾ ਕਰਕੇ ਪ੍ਰਮੇਸ਼ਰ ਨਾਲ ਮਿਲਾ ਦਿੰਦੇ ਹਨ।

## *ਸੇਜ ਸੁਹਾਵੀ ਸਰਬ ਸੁਖ;*

ਜਿਸ ਵੇਲੇ ਸ਼ਾਂਤ ਆਤਮਾ ਸੰਤ ਰੂਪ ਗੁਰੂ ਦੀ ਕਿਰਪਾ ਨਾਲ ਪਤੀ ਰੂਪ ਪ੍ਰਮਾਤਮਾ ਦਾ ਜੀਵ ਰੂਪ ਇਸਤਰੀ ਨੂੰ ਮਿਲਾਪ ਹੋ ਗਿਆ, ਉਸ ਮਿਲਾਪ ਦੀ ਭਾਵਨਾ ਇਸ ਤੁਕ ਵਿੱਚ ਪ੍ਰਗਟ ਕਰਦੇ ਹਨ। ਰੂਪਕ ਅਲੰਕਾਰ ਹੈ ਕਿ ਜਿਵੇਂ ਪਤੀਬਰਤਾ ਔਰਤ ਨੂੰ ਵਿਛੁੜਿਆ ਪਤੀ ਮਿਲ ਜਾਵੇ, ਉਹ ਐਸਾ ਅਨੁਭਵ ਕਰਦੀ ਹੈ ਕਿ ਮੈਨੂੰ ਹੁਣ ਸਰਬ=ਸਾਰੇ ਸੁਖ=ਅਨੰਦ ਮਿਲ ਗਏ ਹਨ। ਮੇਰੀ ਸੇਜਾ ਵੀ ਸ਼ੋਭਨੀਕ ਹੋ ਗਈ ਹੈ। ਤੇ ਹੁਣ ਦੁਖਾਂ ਨੂੰ ਕੋਈ ਜਾਇ=ਜਗ੍ਹਾ ਨਹੀਂ ਰਹੀ। ਸੋ ਇਸੇ ਤਰ੍ਹਾਂ ਅੰਤਰੀਵ ਭਾਵ ਵਿੱਚ ਸੇਜਾ, ਪਤੀ ਔਰ ਸੁਖ ਦਾ ਇਤਨਾ ਹੀ ਫ਼ਰਕ ਹੈ ਕਿ ਉਹ ਬਾਹਝ ਹਨ, ਇਹ ਅੰਤਰੀਵ ਹਨ। ਇਉਂ ਪ੍ਰਮੇਸ਼ਰ ਰੂਪ ਪਤੀ ਤੇ ਸੁਰਤ ਰੂਪ ਇਸਤਰੀ ਹੈ। ਦੇਹ ਦੀਆਂ ਇੰਦਰੀਆਂ ਸਾਰੀਆਂ ਗੋਲੀਆਂ ਹਨ। ਲਿਵ ਜੁੜਨ ਕਰਕੇ ਅਭੇਦਤਾ ਰੂਪੀ ਮਿਲਾਪ ਹੋਣ ਕਰਕੇ ਸੁਖ ਪ੍ਰਾਪਤ ਹੁੰਦਾ ਹੈ ਤੇ ਸ਼ਰਧਾ ਰੂਪੀ ਸੇਜਾ ਹੈ। ਮਨ, ਬੁਧ, ਚਿਤ, ਹੰਕਾਰ ਇਹ ਪਾਵੇ ਹਨ। ਅੰਤਹਕਰਣ ਦੀਆਂ ਚਾਰ ਬਿਰਤੀਆਂ ਰੂਪ ਬਾਹੀਆਂ ਤੇ ਸੇਰਵੇ ਹਨ। ਪ੍ਰੇਮ ਰੂਪੀ ਬਾਣ ਹੈ। ਤੁਲਤਾ ਰੂਪ ਤੁਲਾਈ ਹੈ। ਸਮਤਾ ਰੂਪ ਵਿਛਾਈ ਹੈ। ਸਤ, ਸੰਤੋਖ ਆਦਿ ਗੁਣਾਂ ਦੇ ਸਜਾਵਟ ਦੇ ਤੋਤਿਆਂ ਰੂਪ ਕਢਾਈ ਹੈ। ਵਿਸ਼ਿਆਂ ਦੇ ਤਿਆਗ ਰੂਪੀ ਫੁੱਲ ਹਨ। ਪ੍ਰਮੇਸ਼ਰ ਦੀ ਰਜ਼ਾ ਵਿੱਚ ਰਹਿਣ ਰੂਪ ਰਜਾਈ ਹੈ। ਹੰਕਾਰ ਦੀ ਨਵਿਰਤੀ ਰੂਪ ਸਿਰਹਾਣਾ ਹੈ। ਇਹ ਸੋਹਣੀ ਸੇਜ ਵਿਛ ਰਹੀ ਹੈ, ਜੋ ਬ੍ਰਹਿਮੰਡ ਨੂੰ ਪ੍ਰਕਾਸ਼ ਰਿਹਾ ਹੈ, ਸਾਰੀ ਕਿਰਿਆ ਜਿਸ ਕਰਕੇ ਹੋ ਰਹੀ ਹੈ ਅਤੇ ਜੋ ਸਭ ਨੂੰ ਦੇਖ ਰਿਹਾ ਹੈ, ਉਸਦੇ ਸਾਹਮਣੇ ਬਿਰਤੀ ਨੂੰ ਕਰੀਏ ਤਾਂ ਹਿਰਦੇ ਰੂਪ ਸੇਜਾ ਦੀ ਸ਼ਰਧਾ ਰੂਪ ਵਿਛਾਈ ਉੱਤੇ ਸਾਰੇ ਸੁਖ ਪ੍ਰਾਪਤ ਹੋ ਜਾਣਗੇ। ਭਾਵ ਅੰਤਸ਼ਕਰਨ ਦੀ ਸੇਜਾ 'ਤੇ ਪ੍ਰਭੂ ਦਾ ਮਿਲਾਪ ਹੋਵੇਗਾ। ਜੈਸਾ ਕਿ :

**ਪ੍ਰਗਟਿਆ ਸੂਰੁ ਜੋਤਿ ਉਜੀਆਰਾ॥ ਸੇਜ ਵਿਛਾਈ ਸਰਧ ਅਪਾਰਾ॥**
**ਨਵ ਰੰਗ ਲਾਲੁ ਸੇਜ ਰਾਵਣ ਆਇਆ॥ ਜਨ ਨਾਨਕ ਪਿਰ ਧਨ ਮਿਲਿ ਸੁਖੁ ਪਾਇਆ॥**

[ਸੂਹੀ ਮਹਲਾ ੫, ਅੰਗ ੭੩੭]

## *ਹੁਣਿ ਦੁਖਾ ਨਾਹੀ ਜਾਇ॥*

ਹੁਣ ਦੁਖਾਂ ਦੇ ਰਹਿਣ ਲਈ ਕੋਈ ਵੀ ਜਾਇ=ਥਾਂ ਨਹੀਂ ਹੈ, ਕਿਉਂਕਿ ਜਿਵੇਂ ਹਰ ਜੀਵ ਦੇ ਰਹਿਣ ਦਾ ਕੋਈ ਨਾ ਕੋਈ ਟਿਕਾਣਾ ਹੁੰਦਾ ਹੈ, ਦੁਖਾਂ ਦੇ ਰਹਿਣ ਦਾ ਵੀ ਇੱਕ ਟਿਕਾਣਾ ਹੈ। ਜਿਸ ਨੂੰ ਅਗਿਆਨ ਕਿਹਾ ਜਾਂਦਾ ਹੈ। ਜਿਥੇ ਪੂਰੇ ਸੰਸਾਰ ਦੇ ਦੁਖ ਵਸਦੇ ਹਨ। ਜਦੋਂ ਕੋਈ ਸੁਖੀ ਹੋਇਆ ਹੈ ਤਾਂ ਗੁਰੂ ਦੇ ਉਪਦੇਸ਼ ਦੀ ਪ੍ਰਬਲ ਸ਼ਕਤੀ ਦੁਆਰਾ ਇਸ ਟਿਕਾਣੇ ਨੂੰ ਭੰਨ ਕੇ ਹੀ ਸਦੀਵ ਸੁਖ ਮਿਲਦਾ ਹੈ। ਜੈਸਾ ਕਿ :

**ਪਰਮੇਸਰਿ ਦਿਤਾ ਬੰਨਾ॥ ਦੁਖ ਰੋਗ ਕਾ ਡੇਰਾ ਭੰਨਾ॥** [ਸੋਰਠਿ ਮਹਲਾ ੫, ਅੰਗ ੬੨੭]

## *ਇਛ ਪੁਨੀ ਵਡਭਾਗਣੀ; ਵਰੁ ਪਾਇਆ ਹਰਿ ਰਾਇ॥*

ਜਿਸ ਜਗਿਆਸੂ ਰੂਪ ਇਸਤਰੀ ਨੇ ਰਾਇ=ਰਾਜਾ, **ਵਾ:** ਪ੍ਰਕਾਸ਼ ਰੂਪ ਹਰਿ=ਪ੍ਰਮੇਸ਼ਰ ਵਰੁ=ਪਤੀ ਨੂੰ ਪਾਇਆ=ਪ੍ਰਾਪਤ ਕੀਤਾ ਹੈ, ਉਸ ਵਡਭਾਗਣੀ=ਵਡਿਆਂ ਭਾਗਾਂ ਵਾਲੀ ਦੀ ਪ੍ਰਭੂ ਮਿਲਾਪ ਦੀ ਇੱਛਾ ਪੂਰੀ ਹੋਈ ਹੈ। ਜੈਸਾ ਕਿ :

**ਅਕਾਲ ਮੂਰਤਿ ਵਰੁ ਪਾਇਆ ਅਬਿਨਾਸੀ ਨਾ ਕਦੇ ਮਰੈ ਨ ਜਾਇਆ॥**

[ਸਿਰੀਰਾਗੁ ਮਹਲਾ ੪, ਅੰਗ ੭੮]

ਮਨਮੁਖਾਂ ਦੀ ਜੋ ਦੇਹ, **ਵਾ**: ਬੁਧੀ ਹੈ, ਉਸਦਾ ਭਰਮ ਹੀ ਪਤੀ ਹੈ, ਜਿਸ ਕਰਕੇ ਉਨ੍ਹਾਂ ਨੂੰ ਸਦਾ ਹੀ ਦੁਖ ਪ੍ਰਾਪਤ ਹੁੰਦੇ ਹਨ। ਜੈਸਾ ਕਿ :

**ਮਨਮੁਖ ਦੇਹੀ ਭਰਮੁ ਭਤਾਰੋ॥ ਦੁਰਮਤਿ ਮਰੈ ਨਿਤ ਹੋਇ ਖੁਆਰੋ॥**
**ਕਾਮਿ ਕ੍ਰੋਧਿ ਮਨੁ ਦੂਜੈ ਲਾਇਆ ਸੁਪਨੈ ਸੁਖੁ ਨ ਤਾਹਾ ਹੇ॥੧੩॥** [ਮਾਰੂ ਮਹਲਾ ੩, ਅੰਗ ੧੦੫੯]

ਗੁਰਮੁਖਾਂ ਦੀ ਕੰਚਨ ਰੂਪ ਸੁਧ ਦੇਹੀ, **ਵਾ**: ਬੁੱਧੀ ਦਾ ਸ਼ਬਦ=ਬ੍ਰਹਮ ਹੀ ਪਤੀ ਹੈ। ਜੈਸਾ ਕਿ :

**ਕੰਚਨ ਦੇਹੀ ਸਬਦੁ ਭਤਾਰੋ॥ ਅਨਦਿਨੁ ਭੋਗ ਭੋਗੇ ਹਰਿ ਸਿਉ ਪਿਆਰੋ॥**
[ਮਾਰੂ ਮਹਲਾ ੩, ਅੰਗ ੧੦੫੯]

ਐਸੇ ਪ੍ਰਮੇਸ਼ਰ ਰੂਪ ਪਤੀ ਨੂੰ ਪ੍ਰਾਪਤ ਕਰਕੇ ਉਨ੍ਹਾਂ ਦੀਆਂ ਸਾਰੀਆਂ ਇੱਛਾਂ ਪੂਰੀਆਂ ਹੋ ਜਾਂਦੀਆਂ ਹਨ।

## *ਮਿਲਿ ਸਹੀਆ ਮੰਗਲੁ ਗਾਵਹੀ; ਗੀਤ ਗੋਵਿੰਦ ਅਲਾਇ॥*

ਉਹ ਜਗਿਆਸੂ ਰੂਪ ਇਸਤਰੀਆਂ ਮਹਾਤਮਾ ਰੂਪ, ਵਾ: ਇੰਦਰੀਆਂ ਰੂਪ ਸਖੀਆਂ ਨਾਲ ਮਿਲ ਕੇ ਪ੍ਰਭੂ ਦੇ ਮੰਗਲਾਂ ਨੂੰ ਗਾਉਂਦੀਆਂ ਹਨ ਅਤੇ ਗੋ=ਧਰਤੀ ਦੀ ਵਿੰਦ=ਪਾਲਣਾ ਕਰਨ ਵਾਲੇ ਪ੍ਰਮੇਸ਼ਰ ਦੇ ਗੀਤ=ਜਸ ਨੂੰ ਕਥਨ ਕਰਦੀਆਂ ਹਨ। ਜੈਸਾ ਕਿ :

੧. **ਹਰਿ ਮੰਗਲੁ ਗਾਉ ਸਖੀ ਗ੍ਰਿਹੁ ਮੰਦਰੁ ਬਣਿਆ॥** [ਰਾਮਕਲੀ ਮਹਲਾ ੩, ਅੰਗ ੯੨੧]

੨. **ਆਵਹੁ ਭੈਣੇ ਗਲਿ ਮਿਲਹ ਅੰਕਿ ਸਹੇਲੜੀਆਹ॥**
**ਮਿਲਿ ਕੈ ਕਰਹ ਕਹਾਣੀਆ ਸੰਮ੍ਰਥ ਕੰਤ ਕੀਆਹ॥** [ਸਿਰੀਰਾਗੁ ਮਹਲਾ ੧, ਅੰਗ ੧੭]

ਭਾਵ ਉਹ ਜਗਿਆਸੂ ਸਤਿਸੰਗਤ ਵਿੱਚ ਮਿਲ ਕੇ ਪ੍ਰਮੇਸ਼ਰ ਦੇ ਜਸ ਨੂੰ ਉਚਾਰਦੇ ਹਨ, ਕਿਉਂਕਿ ਉਨ੍ਹਾਂ ਨੂੰ :

## *ਹਰਿ ਜੇਹਾ ਅਵਰੁ ਨ ਦਿਸਈ; ਕੋਈ ਦੂਜਾ ਲਵੈ ਨ ਲਾਇ॥*

ਹਰਿ=ਪ੍ਰਮੇਸ਼ਰ ਵਰਗਾ ਹੋਰ ਕੋਈ ਵੀ ਦਿਸਦਾ ਨਹੀਂ ਹੈ, ਬਾਕੀ ਸਭ ਦੇਵੀ-ਦੇਵਤਿਆਂ ਆਦਿ ਨੂੰ ਉਹ ਪ੍ਰਮੇਸ਼ਰ ਦੇ ਬਣਾਏ ਹੋਏ ਨਾਸ਼ਵੰਤ ਜਾਣਦੇ ਹਨ। ਉਨ੍ਹਾਂ ਦੀ ਇੱਕ ਅਕਾਲ ਪੁਰਖ ਤੋਂ ਬਿਨਾਂ ਹੋਰ ਕਿਸੇ 'ਤੇ ਨਿਗ੍ਹਾ ਨਹੀਂ ਜਾਂਦੀ ਅਤੇ ਹੋਰ ਕਿਸੇ ਦੂਜੇ ਨੂੰ ਉਸ ਪ੍ਰਮੇਸ਼ਰ ਦੇ ਲਵੈ=ਬਰਾਬਰ ਦਾ ਨਹੀਂ ਸਮਝਦੇ ਅਤੇ ਹੋਰ ਕੋਈ ਵੀ ਉਸਦੇ ਬਰਾਬਰ ਲਾਇ=ਲਗ ਨਹੀਂ ਸਕਦਾ, ਭਾਵ ਹੋ ਨਹੀਂ ਸਕਦਾ। ਜੈਸਾ ਕਿ :

੧. **ਜੈਸਾ ਤੂ ਤੈਸਾ ਤੁਹੀ ਕਿਆ ਉਪਮਾ ਦੀਜੈ॥੩॥੧॥** [ਬਿਲਾਵਲੁ ਰਵਿਦਾਸ ਜੀ, ਅੰਗ ੮੫੮]

੨. **ਲਲਾ ਤਾ ਕੈ ਲਵੈ ਨ ਕੋਊ॥ ਏਕਹਿ ਆਪਿ ਅਵਰ ਨਹ ਹੋਊ॥**
[ਗਉੜੀ ਮਹਲਾ ੫, ਅੰਗ ੨੫੨]

ਜੇਕਰ ਸੂਰਜ ਨੂੰ ਉਸ ਵਰਗਾ ਕਹੀਏ ਤਾਂ ਸੂਰਜ ਤਪਦਾ ਹੈ। ਚੰਦ੍ਰਮਾਂ ਨੂੰ ਉਸ ਵਰਗਾ ਕਹੀਏ ਤਾਂ ਚੰਦ੍ਰਮਾਂ ਘਟਦਾ ਵਧਦਾ ਰਹਿੰਦਾ ਹੈ, ਕਲੰਕੀ ਹੈ, ਪਰ ਉਹ ਪ੍ਰਮੇਸ਼ਰ, ਜੈਸਾ ਕਿ :

**ਝਿਲਮਿਲਿ ਝਿਲਕੈ ਚੰਦੁ ਨ ਤਾਰਾ॥ ਸੂਰਜ ਕਿਰਣਿ ਨ ਬਿਜੁਲਿ ਗੈਣਾਰਾ॥**
**ਅਕਥੀ ਕਥਉ ਚਿਹਨੁ ਨਹੀ ਕੋਈ ਪੂਰਿ ਰਹਿਆ ਮਨਿ ਭਾਇਦਾ॥੮॥**
[ਮਾਰੂ ਮਹਲਾ ੧, ਅੰਗ ੧੦੩੩]

**ਪ੍ਰਸ਼ਨ**—ਫਿਰ ਐਸੇ ਪ੍ਰਮੇਸ਼ਰ ਦਾ ਚਿੰਤਨ ਕਰਨ ਵਾਲੇ ਜਗਿਆਸੂਆਂ ਨੂੰ ਕੀ ਲਾਭ ਪ੍ਰਾਪਤ ਹੁੰਦਾ ਹੈ ਤਾਂ ਦੱਸਦੇ ਹਨ :

## ਹਲਤੁ ਪਲਤੁ ਸਵਾਰਿਓਨੁ; ਨਿਹਚਲ ਦਿਤੀਅਨੁ ਜਾਇ ॥

ਉਸ ਪ੍ਰਮੇਸ਼ਰ ਨੇ ਐਸੇ ਗੁਰਮੁਖਾਂ ਦਾ ਹਲਤੁ ਪਲਤੁ=ਲੋਕ-ਪ੍ਰਲੋਕ ਸਵਾਰ ਦਿੱਤਾ ਹੈ ਅਤੇ ਰਹਿਣ ਲਈ ਸਰੂਪ ਰੂਪੀ, **ਵਾ:** ਸਚਖੰਡ ਰੂਪੀ ਜਾਇ=ਜਗ੍ਹਾ ਬਖ਼ਸ਼ ਦਿੱਤੀ ਹੈ। ਜੈਸਾ ਕਿ :

**ਦੋਵੈ ਥਾਵ ਰਖੇ ਗੁਰ ਸੂਰੇ ॥**
**ਹਲਤ ਪਲਤ ਪਾਰਬ੍ਰਹਮਿ ਸਵਾਰੇ ਕਾਰਜ ਹੋਏ ਸਗਲੇ ਪੂਰੇ ॥** [ਬਿਲਾਵਲੁ ਮਹਲਾ ੫, ਅੰਗ ੮੨੫]

ਇਥੇ ਮਾਤ ਲੋਕ ਵਿੱਚ ਸਿਮਰਨ ਦੀ ਦਾਤ ਬਖ਼ਸ਼ ਕੇ ਜੀਵਨ ਮੁਕਤ ਬਣਾ ਦਿੱਤੇ ਸਾਰੇ ਬੰਧਨਾਂ ਤੋਂ ਰਹਿਤ ਕਰ ਦਿੱਤੇ ਤੇ, ਜੈਸਾ ਕਿ :

**ਬ੍ਰਹਮ ਗਿਆਨੀ ਬੰਧਨ ਤੇ ਮੁਕਤਾ ॥** [ਗਉੜੀ ਮਹਲਾ ੫, ਅੰਗ ੨੭੩]

ਵਾਲੀ ਅਵਸਥਾ ਬਖ਼ਸ਼ ਦਿੱਤੀ ਅਤੇ ਪ੍ਰਲੋਕ ਵਿੱਚ ਵੀ ਐਸੀ ਵਡਿਆਈ ਮਿਲੀ। ਜੈਸਾ ਕਿ :

**ਨਾਨਕ ਧਰਮ ਐਸੇ ਚਵਹਿ ਕੀਤੋ ਭਵਨੁ ਪੁਨੀਤ ॥੧੦॥** [ਸਲੋਕ ਮਹਲਾ ੫, ਅੰਗ ੧੪੨੫]

ਅਚੱਲ ਪਦਵੀ, ਕੈਵਲ ਮੋਖ਼ਸ਼ ਬਖ਼ਸ਼ ਕੇ ਇਸਥਿਤ ਕਰ ਦਿੱਤੇ। ਜਿਸ ਤਰ੍ਹਾਂ ਧ੍ਰੂਅ ਭਗਤ ਨੇ ਜਿਥੇ ੩੬ ਹਜ਼ਾਰ ਸਾਲ ਰਾਜ ਕੀਤਾ ਤੇ ਫਿਰ ਅਚੱਲ ਪਦਵੀ ਪ੍ਰਾਪਤ ਕੀਤੀ। ਜੈਸਾ ਕਿ :

**ਧ੍ਰੂਅ ਅਟਲੁ ਅਜਹੂ ਨ ਟਰਿਓ ॥** [ਮਾਰੂ ਨਾਮਦੇਵ ਜੀ, ਅੰਗ ੧੧੦੫]

## ਸੰਸਾਰ ਸਾਗਰ ਤੇ ਰਖਿਅਨੁ;

ਸੰਸਾਰ=ਜੋ ਸੰਸਿਆਂ ਦਾ ਘਰ ਹੈ। ਸਾਗਰ=ਸਮੁੰਦਰ ਦੀ ਨਿਆਈਂ ਹੈ। ਜਿਸ ਵਿੱਚ ਪਦਾਰਥਾਂ ਦਾ ਪਾਣੀ, ਲੋਭ ਦੀਆਂ ਲਹਿਰਾਂ, ਤ੍ਰਿਸ਼ਨਾ ਦੀ ਬੜਵਾ ਅਗਨੀ, ਜੰਮਣ ਤੇ ਮਰਣ ਰੂਪ ਦੋ ਕਿਨਾਰੇ। ਭਰਮ ਦੀਆਂ ਘੁੰਮਣ-ਘੇਰੀਆਂ। ਐਸੇ ਭਿਆਨਕ ਸੰਸਾਰ ਸਮੁੰਦਰ ਤੋਂ ਜਦੋਂ ਵਾਹਿਗੁਰੂ ਨੇ ਕਿਰਪਾ ਕਰਕੇ ਗੁਰੂ ਦੁਆਰਾ ਰਖਿਅਨੁ=ਰਖਿਆ ਕੀਤੀ। ਬਹੁੜਿ=ਭੀ ਬਹੁੜੋ ਮੁੜ ਕੇ ਕਦੇ ਭੀ ਜਨਮਾਂ ਦੇ ਵਿੱਚ ਧਾਇ=ਦੌੜਨਾ ਨ=ਨਹੀਂ ਹੋਵੇਗਾ। ਜੈਸਾ ਕਿ :

**ਸੰਸਾਰ ਸਾਗਰ ਤੇ ਕਢੁ ਦੇ ਹਾਥੀ ॥** [ਵਡਹੰਸੁ ਮਹਲਾ ੫, ਅੰਗ ੫੬੩]

ਇਹੋ ਜਿਹੇ ਭਿਆਨਕ ਸੰਸਾਰ ਸਮੁੰਦਰ ਵਿੱਚ ਗੋਤੇ ਖਾਂਦੇ ਜੀਵਾਂ 'ਚੋਂ ਕਿਰਪਾ ਕਰਕੇ ਇਕਨਾ-ਨੂੰ ਤੂ ਸਤਿਸੰਗਤ ਦੁਆਰਾ ਆਪਣੇ ਨਾਲ ਮਿਲਾ ਲਿਆ ਹੈ। ਜੈਸਾ ਕਿ :

**ਇਕਿ ਵਿਚਹੁ ਹੀ ਤੁਧੁ ਰਖਿਆ ਜੋ ਸਤਸੰਗਿ ਮਿਲਾਈਆ ॥** [ਮਾਰੂ ਵਾਰ ਮਹਲਾ ੫, ਅੰਗ ੧੦੯੬]

## ਬਹੁੜਿ ਨ ਜਨਮੈ ਧਾਇ ॥

ਉਹ ਮੁੜ ਕੇ ਜਨਮ ਨਹੀਂ ਧਾਰਨਗੇ, ਕਿਉਂਕਿ ਸੰਸਾਰ ਵਿੱਚ ਹੀ ਆਸਾ ਤੇ ਵਾਸ਼ਨਾ ਮਿਟ ਚੁੱਕੀਆਂ ਹਨ। ਮਨ ਬ੍ਰਹਮਾਨੰਦ ਵਿੱਚ ਲੀਨ ਹੋ ਗਿਆ ਹੈ। ਜੈਸਾ ਕਿ :

**ਸਹਜੇ ਹੋਤਾ ਜਾਇ ਸੁ ਹੋਇ ॥** [ਗਉੜੀ ਮਹਲਾ ੫, ਅੰਗ ੨੩੬]

ਵਾਲੀ ਅਵਸਥਾ ਪ੍ਰਾਪਤ ਹੋ ਚੁੱਕੀ ਹੈ। ਉਨ੍ਹਾਂ ਦਾ ਮਨ ਧਾਇ=ਧਾਵਨ, ਦੌੜਨ ਤੋਂ ਰੁਕ ਗਿਆ ਹੈ। ਭਾਵ ਸੰਕਲਪ-ਵਿਕਲਪ ਨਹੀਂ ਉਠਦੇ। ਮਨ ਦਾ ਟਿਕਾਅ ਭਾਵ ਮਨ ਦੀ ਇਸਥਤੀ ਹੋ ਗਈ ਹੈ। ਜੈਸਾ ਕਿ :

**ਮਨੁ ਮੇਰੋ ਧਾਵਨ ਤੇ ਛੂਟਿਓ ਕਰਿ ਬੈਠੋ ਬਿਸਰਾਮੁ ॥** [ਬਸੰਤੁ ਮਹਲਾ ੯, ਅੰਗ ੧੧੮੬]

ਕਿਉਂਕਿ ਉਨ੍ਹਾਂ ਦਾ ਕੰਮ ਕੋਈ ਅਧੂਰਾ ਨਹੀਂ ਰਿਹਾ। ਜਿਸ ਦੀ ਪੂਰਤੀ ਲਈ ਮਨ ਦੌੜੇ। ਜੈਸਾ ਕਿ :

**ਜਨ ਕੇ ਪੂਰਨ ਹੋਏ ਕਾਮ ॥**
**ਕਲੀ ਕਾਲ ਮਹਾ ਬਿਖਿਆ ਮਹਿ ਲਜਾ ਰਾਖੀ ਰਾਮ ॥** [ਧਨਾਸਰੀ ਮਹਲਾ ੫, ਅੰਗ ੬੮੨]

## *ਜਿਹਵਾ ਏਕ, ਅਨੇਕ ਗੁਣ;*

ਸਤਿਗੁਰੂ ਜੀ ਫ਼ੁਰਮਾਨ ਕਰਦੇ ਹਨ ਕਿ ਉਸ ਪ੍ਰਮੇਸ਼ਰ ਦੇ ਗੁਣ ਅਨੇਕ=ਬੇਅੰਤ ਹਨ ਅਤੇ ਸਾਡੀ ਜਿਹਵਾ=ਜੀਭਾ ਇੱਕ ਹੈ, ਇਸ ਲਈ ਅਸੀਂ ਉਸਦੇ ਗੁਣਾਂ ਨੂੰ ਕਥਨ ਨਹੀਂ ਕਰ ਸਕਦੇ। ਜੈਸਾ ਕਿ :

੧. **ਏਕ ਜੀਹ ਗੁਣ ਕਵਨ ਬਖਾਨੈ ॥**
**ਸਹਸ ਫਨੀ ਸੇਖ ਅੰਤੁ ਨ ਜਾਨੈ ॥** [ਮਾਰੂ ਮਹਲਾ ੫, ਅੰਗ ੧੦੮੩]

੨. **ਜਿਹਵਾ ਏਕ ਕਵਨ ਗੁਨ ਕਹੀਐ ॥**
**ਬੇਸੁਮਾਰ ਬੇਅੰਤ ਸੁਆਮੀ ਤੇਰੋ ਅੰਤੁ ਨ ਕਿਨ ਹੀ ਲਹੀਐ ॥**
[ਧਨਾਸਰੀ ਮਹਲਾ ੫, ਅੰਗ ੬੭੪]

## *ਤਰੇ ਨਾਨਕ ਚਰਣੀ ਪਾਇ ॥*

ਜੋ ਪੁਰਸ਼ ਐਸੇ ਬੇਅੰਤ ਗੁਣਾਂ ਵਾਲੇ ਪ੍ਰਮੇਸ਼ਰ ਦੇ ਚਰਨੀਂ ਪਏ ਹਨ, ਉਹ ਸੰਸਾਰ ਸਮੁੰਦਰ ਤੋਂ ਤਰ ਗਏ ਹਨ। ਪ੍ਰਮੇਸ਼ਰ ਦੇ ਨਾਮ ਰੂਪ ਚਰਨ ਸੰਸਾਰ ਸਮੁੰਦਰ ਤੋਂ ਤਾਰਨ ਵਾਲੇ ਹਨ। ਜੈਸਾ ਕਿ :

**ਚਰਨ ਕਮਲ ਬੋਹਿਥ ਭਏ ਲਗਿ ਸਾਗਰੁ ਤਰਿਓ ਤੇਹ ॥** [ਆਸਾਵਰੀ ਮਹਲਾ ੫, ਅੰਗ ੪੩੧]

## *ਫਲਗੁਣਿ, ਨਿਤ ਸਲਾਹੀਐ; ਜਿਸ ਨੋ ਤਿਲੁ ਨ ਤਮਾਇ ॥੧੩॥*

ਫਲਗੁਣਿ=ਫੱਗਣਿ ਦੇ ਮਹੀਨੇ ਦੁਆਰਾ ਕਥਨ ਕਰਦੇ ਹਨ ਕਿ ਐਸੇ ਪ੍ਰਮੇਸ਼ਰ ਨੂੰ ਨਿਤ=ਹਮੇਸ਼ਾਂ ਹੀ ਸਲਾਹੀਐ=ਸਲਾਹੁਣਾ ਕਰੀਏ, ਜਿਸ ਨੂੰ ਤਿਲ ਮਾਤਰ ਵੀ ਤਮਾਇ=ਤਮੋ ਗੁਣ ਨਹੀਂ ਹੈ। **ਅਥਵਾ** ਮਨੁੱਖਾ ਸਰੀਰ ਰੂਪ ਫੱਗਣਿ ਦੇ ਮਹੀਨੇ ਵਿੱਚ ਹਮੇਸ਼ਾ ਹੀ ਉਸ ਪ੍ਰਮੇਸ਼ਰ ਦੀ ਸਿਫ਼ਤ ਸਾਲਾਹ ਕਰੀਏ, ਜਿਸ ਪ੍ਰਮੇਸ਼ਰ ਨੂੰ ਤਿਲ ਮਾਤਰ ਵੀ ਆਪਣੀ ਵਡਿਆਈ ਕਰਵਾਉਣ ਦੀ ਤਮਾਇ=ਇੱਛਾ ਨਹੀਂ ਹੈ। ਜੈਸਾ ਕਿ :

**ਵਡਾ ਦਾਤਾ ਤਿਲੁ ਨ ਤਮਾਇ ॥** [ਜਪੁਜੀ ਸਾਹਿਬ, ਅੰਗ ੫]

ਜੇਕਰ ਆਪਾਂ ਕਹੀਏ ਕਿ ਪ੍ਰਮਾਤਮਾ ਵੀ ਆਪਣੀ ਵਡਿਆਈ ਕਰਵਾਉਣਾ ਚਾਹੁੰਦਾ ਹੈ ਤੇ ਜੋ ਵਡਿਆਈ ਕਰਦਾ ਹੈ, ਉਸ ਨੂੰ ਪ੍ਰਲੋਕ ਵਿੱਚ ਸੁਖ ਮਿਲਦਾ ਹੈ ਤੇ ਜੋ ਨਹੀਂ ਕਰਦਾ, ਉਸਨੂੰ ਦੁਖ ਮਿਲਦਾ ਹੈ। ਤਾਂ ਇਹ ਗੱਲ ਯੋਗ ਨਹੀਂ। ਜੈਸਾ ਕਿ :

**ਤੁਧਨੋ ਸੇਵਹਿ ਤੁਝੁ ਕਿਆ ਦੇਵਹਿ ਮਾਂਗਹਿ ਲੇਵਹਿ ਰਹਹਿ ਨਹੀ ॥** [ਮਲਾਰ ਮਹਲਾ ੧, ਅੰਗ ੧੨੫੪]

ਕਿਉਂਕਿ ਉਸ ਉੱਤੇ ਨਿੰਦਿਆ ਜਾਂ ਵਡਿਆਈ ਦਾ ਅਸਰ ਨਹੀਂ ਹੁੰਦਾ, ਜੇ ਸਾਰਾ ਸੰਸਾਰ ਮਿਲ ਕੇ ਉਸਦੀ ਸਿਫ਼ਤ ਕਰਨ ਲੱਗ ਜਾਵੇ ਤਾਂ ਉਹ ਵੱਡਾ ਨਹੀਂ ਹੁੰਦਾ, ਜੇ ਸਾਰੇ ਹੀ ਉਸ ਦੀ ਨਿੰਦਿਆ ਕਰਨ ਲੱਗ ਜਾਣ ਤਾਂ ਉਸਦਾ ਕੁਝ ਘਟਦਾ ਨਹੀਂ ਹੈ। ਜੈਸਾ ਕਿ :

**ਜੇ ਸਭਿ ਮਿਲਿ ਕੈ ਆਖਣ ਪਾਹਿ ॥ ਵਡਾ ਨ ਹੋਵੈ ਘਾਟਿ ਨ ਜਾਇ ॥**
[ਆਸਾ ਮਹਲਾ ੧, ਅੰਗ ੯]

ਪਰ ਜਿਸ ਤਰ੍ਹਾਂ ਕਿਸੇ ਸਰੀਰਕ ਰੋਗ ਨੂੰ ਮੇਟਣ ਲਈ ਦਵਾਈ ਖਾਈਦੀ ਹੈ, ਇਸੇ ਤਰ੍ਹਾਂ ਹਉਮੈ ਦਾ ਰੋਗ ਕੱਟਣ ਲਈ ਅਤੇ ਸੰਸਾਰ ਸਮੁੰਦਰ ਤੋਂ ਤਰਨ ਲਈ ਉਸ ਪ੍ਰਮੇਸ਼ਰ ਦੀ ਸਿਫ਼ਤਿ-ਸਾਲਾਹ ਕਰੀਏ, ਜਿਸ ਨੂੰ ਇਹ ਦਾਤ ਪ੍ਰਾਪਤ ਹੋ ਜਾਂਦੀ ਹੈ, ਭਾਵ ਨਾਮ ਦੀ ਪ੍ਰਾਪਤੀ ਹੋ ਜਾਂਦੀ ਹੈ। ਉਸ ਨੂੰ ਫਿਰ ਤਿਲ ਮਾਤਰ ਵੀ ਸੰਸਾਰ ਦੇ ਪਦਾਰਥਾਂ ਦੀ ਤਮਾਇ=ਇੱਛਾ ਨਹੀਂ ਰਹਿੰਦੀ। ਉਹ ਪ੍ਰਮੇਸ਼ਰ ਦਾ ਸਰੂਪ ਬਣ ਜਾਂਦਾ ਹੈ। ਜੈਸਾ ਕਿ :

**ਜਿਨ ਹਰਿ ਜਪਿਆ ਸੇ ਹਰਿ ਹੋਏ ਹਰਿ ਮਿਲਿਆ ਕੇਲ ਕੇਲਾਲੀ॥੩॥**

[ਧਨਾਸਰੀ ਮਹਲਾ ੪, ਅੰਗ ੬੬੭]

**ਨੋਟ** :—ਕਥਾਵਾਚਕ, ਪ੍ਰਚਾਰਕ, ਗਿਆਨੀ ਮਹਾਪੁਰਸ਼ਾਂ ਨੂੰ ਸਨਿਮਰ ਬੇਨਤੀ ਹੈ ਕਿ ਇਸ ਅੰਤਲੇ ਸ਼ਬਦ "ਜਿਨਿ ਜਿਨਿ ਨਾਮੁ ਧਿਆਇਆ" ਦੀ ਅਰਥ ਵੀਚਾਰ ਫੱਗਣ ਦੇ ਮਹੀਨੇ ਦੇ ਨਾਲ ਹੀ ਕਰਕੇ ਕਥਾ ਦੀ ਸਮਾਪਤੀ ਕਰਨੀ ਜੀ।

[ਆਦਿ ਅੰਗ ੧੩੬]

*ਜਿਨਿ ਜਿਨਿ ਨਾਮੁ ਧਿਆਇਆ ਤਿਨ ਕੇ ਕਾਜ ਸਰੇ ॥ ਹਰਿ ਗੁਰੁ ਪੂਰਾ ਆਰਾਧਿਆ ਦਰਗਹ ਸਚਿ ਖਰੇ ॥ ਸਰਬ ਸੁਖਾ ਨਿਧਿ ਚਰਣ ਹਰਿ ਭਉਜਲੁ ਬਿਖਮੁ ਤਰੇ ॥ ਪ੍ਰੇਮ ਭਗਤਿ ਤਿਨ ਪਾਈਆ ਬਿਖਿਆ ਨਾਹਿ ਜਰੇ ॥ ਕੂੜ ਗਏ ਦੁਬਿਧਾ ਨਸੀ ਪੂਰਨ ਸਚਿ ਭਰੇ ॥ ਪਾਰਬ੍ਰਹਮੁ ਪ੍ਰਭੁ ਸੇਵਦੇ ਮਨ ਅੰਦਰਿ ਏਕੁ ਧਰੇ ॥ ਮਾਹ ਦਿਵਸ ਮੂਰਤ ਭਲੇ ਜਿਸ ਕਉ ਨਦਰਿ ਕਰੇ ॥ ਨਾਨਕੁ ਮੰਗੈ ਦਰਸ ਦਾਨੁ ਕਿਰਪਾ ਕਰਹੁ ਹਰੇ ॥੧੪॥੧॥*

## *ਜਿਨਿ ਜਿਨਿ ਨਾਮੁ ਧਿਆਇਆ; ਤਿਨ ਕੇ ਕਾਜ ਸਰੇ ॥*

ਜਿਨ੍ਹਾਂ-ਜਿਨ੍ਹਾਂ ਜਗਿਆਸੂਆਂ ਨੇ ਉਸ ਵਾਹਿਗੁਰੂ ਦੇ ਨਾਮ ਨੂੰ ਧਿਆਇਆ=ਧਿਆਉਣਾ ਕੀਤਾ ਹੈ, ਉਨ੍ਹਾਂ ਦੇ ਸਾਰੇ ਹੀ ਕਾਜ=ਕੰਮ ਪੂਰੇ ਹੋ ਗਏ ਹਨ, **ਵਾ:** ਉਨ੍ਹਾਂ ਦੇ ਮੁਕਤੀ ਰੂਪ ਕਾਰਜ ਪੂਰੇ ਹੋ ਗਏ ਹਨ। ਜੈਸਾ ਕਿ :

੧. **ਜਨ ਕੇ ਪੂਰਨ ਹੋਏ ਕਾਮ ॥ ਕਲੀ ਕਾਲ ਮਹਾ ਬਿਖਿਆ ਮਹਿ ਲਜਾ ਰਾਖੀ ਰਾਮ ॥**
[ਧਨਾਸਰੀ ਮਹਲਾ ੫, ਅੰਗ ੬੮੨]

੨. **ਕਾਰਜੁ ਸਵਰੈ ਮਨ ਪ੍ਰਭੁ ਧਿਆਈਜੈ ॥੬॥** [ਰਾਮਕਲੀ ਮਹਲਾ ੫, ਅੰਗ ੯੧੩]

## *ਹਰਿ ਗੁਰੁ ਪੂਰਾ ਆਰਾਧਿਆ; ਦਰਗਹ ਸਚਿ ਖਰੇ ॥*

ਜਿਨ੍ਹਾਂ ਨੇ ਪੂਰੇ ਸਤਿਗੁਰੂ ਦੁਆਰਾ ਹਰਿ=ਪ੍ਰਮੇਸ਼ਰ ਦੇ ਨਾਮ ਨੂੰ, **ਵਾ:** ਜਿਸਨੇ ਹਰਿ=ਪ੍ਰਮੇਸ਼ਰ ਸਰੂਪ ਪੂਰੇ ਸਤਿਗੁਰਾਂ ਨੂੰ ਆਰਾਧਿਆ=ਧਿਆਇਆ ਹੈ, ਉਹ ਸੱਚੇ ਪ੍ਰਮੇਸ਼ਰ ਦੀ ਸੱਚੀ ਦਰਗਾਹ ਵਿੱਚ ਖਰੇ=ਚੰਗੇ, ਸਚਿਆਰ ਹਨ।

## *ਸਰਬ ਸੁਖਾ ਨਿਧਿ, ਚਰਣ ਹਰਿ; ਭਉਜਲੁ ਬਿਖਮੁ ਤਰੇ ॥*

ਹਰਿ=ਪ੍ਰਮੇਸ਼ਰ ਰੂਪ ਸਤਿਗੁਰਾਂ ਦੇ ਪ੍ਰਤੱਖ ਚਰਨ, ਵਾ: ਪ੍ਰਮੇਸ਼ਰ ਦੇ ਨਾਮ ਰੂਪ ਚਰਨ ਸਾਰੇ ਹੀ ਸੁਖਾਂ ਦਾ ਨਿਧਿ=ਖ਼ਜ਼ਾਨਾ ਹਨ, ਐਸੇ ਚਰਨਾਂ ਕਮਲਾਂ ਦੀ ਜਿਸ ਜਗਿਆਸੂ ਨੇ ਓਟ ਤੱਕੀ ਹੈ, ਭਾਵ ਆਸਰਾ ਲਿਆ ਹੈ, ਉਹ ਭੈ ਦਾਇਕ ਕਠਿਨ ਤਰਨ ਵਾਲੇ ਸੰਸਾਰ ਸਮੁੰਦਰ ਤੋਂ ਤਰੇ=ਪਾਰ ਲੰਘ ਜਾਂਦੇ ਹਨ, **ਵਾ:** ਲੰਘ ਗਏ ਹਨ। ਜੈਸਾ ਕਿ :

੧. **ਚਰਨ ਕਮਲ ਜਪਿ ਬੋਹਿਥ ਚਰੀਐ ॥ ਸੰਤਸੰਗਿ ਮਿਲਿ ਸਾਗਰੁ ਤਰੀਐ ॥**
[ਮਾਰੂ ਮਹਲਾ ੫, ਅੰਗ ੧੦੮੦]

੨. **ਚਰਨ ਕਮਲ ਜਪਿ ਸਾਗਰੁ ਤਰਿਆ ਭਵਜਲ ਉਤਰੇ ਪਾਰਾ ॥**
**ਨਾਨਕ ਸਰਣਿ ਪੂਰਨ ਪਰਮੇਸੁਰ ਤੇਰਾ ਅੰਤੁ ਨ ਪਾਰਾਵਾਰਾ ॥੨॥**
[ਸੂਹੀ ਮਹਲਾ ੫, ਅੰਗ ੭੮੪]

## *ਪ੍ਰੇਮ ਭਗਤਿ ਤਿਨ ਪਾਈਆ; ਬਿਖਿਆ ਨਾਹਿ ਜਰੇ ॥*

ਉਨ੍ਹਾਂ ਨੇ ਪ੍ਰੇਮਾ ਭਗਤੀ ਕਰਨੀ ਪਾਈਆ=ਪ੍ਰਾਪਤ ਕਰ ਲਈ ਹੈ, **ਵਾ:** ਜਿਨ੍ਹਾਂ ਨੇ ਪ੍ਰੇਮਾ ਭਗਤੀ ਕੀਤੀ ਹੈ ਤਿਨ=ਉਨ੍ਹਾਂ ਨੇ ਪ੍ਰਮੇਸ਼ਰ ਨੂੰ ਪਾਈਆ=ਪ੍ਰਾਪਤ ਕਰ ਲਿਆ ਹੈ, ਫਿਰ ਉਹ ਜਗਿਆਸੂ ਵਿਸ਼ਿਆਂ ਦੀ ਅੱਗ ਵਿੱਚ ਨਹੀਂ ਜਰੇ=ਸੜਦੇ, **ਵਾ:** ਜ਼ਹਿਰ ਰੂਪ ਮਾਇਆ ਵਿੱਚ ਜਰੇ=ਜਕੜੇ ਨਹੀਂ ਜਾਂਦੇ।

## *ਕੂੜ ਗਏ ਦੁਬਿਧਾ ਨਸੀ; ਪੂਰਨ ਸਚਿ ਭਰੇ ॥*

ਉਨ੍ਹਾਂ ਨੇ ਝੂਠ ਬੋਲਣਾ ਛੱਡ ਦਿੱਤਾ ਹੈ, ਭਾਵ ਮਾਇਕੀ ਝੂਠੇ ਬਚਨ ਬਿਲਾਸ ਕਰਨੇ ਛੱਡ ਦਿੱਤੇ ਹਨ, **ਵਾ:** ਜੋ ਝੂਠੇ ਅਤੇ ਨਾ ਰਹਿਣ ਵਾਲੇ ਪਦਾਰਥ ਹਨ, ਉਨ੍ਹਾਂ ਦੀ ਮੇਰ ਛੱਡ ਦਿੱਤੀ ਹੈ ਅਤੇ ਉਨ੍ਹਾਂ ਦੀ ਦੋ ਬਿਧੀਆਂ ਦੀ ਦ੍ਵੈਤ ਵਾਲੀ ਮਤ ਵੀ ਨਸੀ=ਚਲੀ ਗਈ ਹੈ। ਦ੍ਵੈਤ ਨਾਸ ਹੋਣ ਕਰਕੇ ਉਹ ਸੱਚੇ ਪ੍ਰਮੇਸ਼ਰ ਦੇ ਨਾਮ ਰੂਪ ਪੂਰਨ ਸੁਖ ਨਾਲ ਲਬਾਲਬ ਭਰ ਗਏ ਹਨ। **ਵਾ:** ਸੱਚਾ ਪ੍ਰਮੇਸ਼ਰ ਜਿਹੜਾ ਸਾਰੇ ਪਰੀ ਪੂਰਨ ਭਾਵ ਵਿਆਪਕ ਹੈ, ਉਸਦੇ ਆਨੰਦ ਵਿੱਚ ਭਰੇ ਹਨ। ਉਨ੍ਹਾਂ ਦੇ ਅੰਦਰ ਹੋਰ ਕੋਈ ਵੀ ਚੀਜ਼ ਨਹੀਂ ਰਹੀ। ਇਕੋ ਪ੍ਰਮੇਸ਼ਰ ਹੀ ਉਨ੍ਹਾਂ ਨੂੰ ਅੰਦਰ ਬਾਹਰ ਹਰ ਇੱਕ ਜਗ੍ਹਾ ਵਿਆਪਕ ਹੋ ਰਿਹਾ ਪ੍ਰਤੀਤ ਹੁੰਦਾ ਹੈ। ਉਸਦੇ ਪੂਰਨ ਅਨੰਦ ਵਿੱਚ ਹਰ ਵੇਲੇ ਨਿਮਗਨ ਰਹਿੰਦੇ ਹਨ।

## *ਪਾਰਬ੍ਰਹਮੁ ਪ੍ਰਭੁ ਸੇਵਦੇ; ਮਨ ਅੰਦਰਿ ਏਕੁ ਧਰੇ ॥*

ਉਹ ਜਗਿਆਸੂ ਇਕੋ ਪਾਰਬ੍ਰਹਮੁ=ਪਾਰਾਵਾਰ ਤੋਂ ਰਹਿਤ ਵਿਆਪਕ ਪ੍ਰਮੇਸ਼ਰ ਰੂਪ ਸਤਿਗੁਰੂ ਦੀ ਤਨ, ਮਨ, ਧਨ ਕਰਕੇ ਸੇਵਾ ਕਰਦੇ ਹਨ। **ਵਾ:** ਤਨ, ਮਨ ਕਰਕੇ ਇੱਕ ਪ੍ਰਮੇਸ਼ਰ ਦਾ ਸੇਵਨ ਕਰਦੇ ਹਨ, ਉਹ ਉਸਦੇ ਨਾਮ ਨੂੰ ਸਿਮਰਦੇ ਹਨ ਅਤੇ ਹੋਰ ਕਿਸੇ ਵੀ ਦੇਵੀ-ਦੇਵਤੇ 'ਤੇ ਨਿਗ੍ਹਾ ਨਹੀਂ ਰੱਖਦੇ ਅਤੇ ਮਨ ਦੇ ਅੰਦਰ ਵੀ ਇੱਕ ਪ੍ਰਭੁ=ਮਾਲਕ ਪ੍ਰਮੇਸ਼ਰ ਦਾ ਹੀ ਧਿਆਨ ਧਰਦੇ ਹਨ। ਜੈਸਾ ਕਿ :

੧. **ਏਕੋ ਜਪਿ ਏਕੋ ਸਾਲਾਹਿ ॥ ਏਕੁ ਸਿਮਰਿ ਏਕੋ ਮਨ ਆਹਿ ॥** [ਗਉੜੀ ਮਹਲਾ ੫, ਅੰਗ ੨੮੯]

੨. **ਮਨ ਮਹਿ ਸਤਿਗੁਰ ਧਿਆਨੁ ਧਰਾ ॥** [ਜੈਤਸਰੀ ਮਹਲਾ ੫, ਅੰਗ ੭੦੧]

੩. **ਧਰ ਜੀਅਰੇ ਇਕ ਟੇਕ ਤੂ ਲਾਹਿ ਬਿਡਾਨੀ ਆਸ ॥** [ਗਉੜੀ ਮਹਲਾ ੫, ਅੰਗ ੨੫੭]

## *ਮਾਹ ਦਿਵਸ ਮੂਰਤ ਭਲੇ; ਜਿਸ ਕਉ ਨਦਰਿ ਕਰੇ ॥*

ਜਿਨ੍ਹਾਂ ਜਗਿਆਸੂਆਂ ਉੱਪਰ ਪ੍ਰਮੇਸ਼ਰ ਨਦਰਿ ਕਰੇ=ਕ੍ਰਿਪਾ ਦ੍ਰਿਸ਼ਟੀ ਕਰਦਾ ਹੈ। ਉਨ੍ਹਾਂ ਦੇ ਬਾਰਾਂ ਮਹੀਨੇ, ਸਾਰੇ ਦਿਨ, ਸਾਰੇ ਮੂਰਤ ਭਲੇ=ਸਫਲੇ ਹਨ। ਮੂਰਤ=(ਸੰਸਕ੍ਰਿਤ-ਮਹੂਰਤ) ਸਮੇਂ ਦਾ ਹਿੱਸਾ ਜੋ ੧੨ ਖਿਨ ਦੇ ਤੁਲ ਹੁੰਦਾ ਹੈ। ਅੱਜ ਕਲ੍ਹ ਦੇ ਹਿਸਾਬ ਅਨੁਸਾਰ ੪੮ ਮਿੰਟਾਂ ਦਾ ਮਹੂਰਤ ਹੁੰਦਾ ਹੈ। ਕਈ ਵਿਦਵਾਨ ਮੂਰਤ ਦਾ ਦੋ ਘੜੀਆਂ ਅਤੇ ਮਹੂਰਤ ਦਾ ਅੱਧੀ ਘੜੀ ਵੀ ਅਰਥ ਕਰਦੇ ਹਨ। ਕਵੀ ਸੰਤੋਖ ਸਿੰਘ ਜੀ ਨੇ ਮਹੂਰਤ ਅਤੇ ਸਾਲ ਆਦਿ ਦਾ ਹਿਸਾਬ ਇਹ ਲਿਖਿਆ ਹੈ, ੧੮ ਨਿਮਖ=੧ ਕਾਸ਼ਾ। ੩੦ ਕਾਸ਼ਾ=੧ ਕਲਾ। ੩੦ ਕਲਾ=੧ ਛਿਨ। ੧੨ ਛਿਨ=੧ ਮਹੂਰਤ। ੩੦ ਮਹੂਰਤ=੧ ਦਿਨ ਰਾਤ। ੧੫ ਦਿਨ-ਰਾਤ=੧ ਪੱਖ। ੨ ਪੱਖ=੧ ਮਹੀਨਾ। ੨ ਮਹੀਨੇ=੧ ਰੁੱਤ। ੩ ਰੁੱਤਾਂ=੧ ਐਨ। ੨ ਐਨ=੧ ਸਾਲ। ਜੈਸਾ ਕਿ :

**ਬੇ ਦਸ ਮਾਹ ਰੁਤੀ ਥਿਤੀ ਵਾਰ ਭਲੇ ॥** [ਤੁਖਾਰੀ ਮਹਲਾ ੧, ਅੰਗ ੧੧੦੯]

ਇਸ ਪ੍ਰਕਾਰ ਜਿਨ੍ਹਾਂ ਉੱਤੇ ਪ੍ਰਮੇਸ਼ਰ ਦੀ ਬਖ਼ਸ਼ਿਸ਼ ਹੋਈ ਹੈ ਉਹਨਾਂ ਦੇ ਬੇ+ਦਸ ੨+੧੦=੧੨ ਮਾਹ=ਮਹੀਨੇ, ਛੇ ਰੁੱਤਾਂ, ਪੰਦਰਾਂ ਥਿੱਤਾਂ ਅਤੇ ਸਤ ਵਾਰ ਭਲੇ=ਸੋਭਨੀਕ, **ਵਾ:** ਸਫਲੇ ਹਨ।

## *ਨਾਨਕੁ ਮੰਗੈ, ਦਰਸ ਦਾਨੁ; ਕਿਰਪਾ ਕਰਹੁ ਹਰੇ ॥੧੪॥੧॥*

ਸਤਿਗੁਰੂ ਜੀ ਫ਼ੁਰਮਾਨ ਕਰਦੇ ਹਨ ਕਿ ਸਾਰੇ ਜੀਵਾਂ ਨੂੰ ਚੇਤਨ ਸੱਤਾ ਦੇ ਕੇ ਹਰੇ ਭਰੇ ਰੱਖਣ ਵਾਲੇ, **ਵਾ:** ਸੰਤਾਂ ਭਗਤਾਂ ਦੇ ਕਲੇਸ਼ ਹਰੇ=ਨਾਸ ਕਰਨ ਵਾਲੇ ਅਕਾਲ ਪੁਰਖ ਵਾਹਿਗੁਰੂ! ਮੈਂ ਦਾਸ ਆਪ ਜੀ ਦੇ ਦਰ 'ਤੇ ਮੰਗਤਾ

ਬਣ ਕੇ ਤੁਹਾਡੇ ਦਰਸ=ਦਰਸ਼ਨਾਂ ਦੀ ਦਾਨੁ=ਭਿਖਿਆ ਮੰਗੈ=ਮੰਗਦਾ ਹਾਂ। ਆਪ ਜੀ ਕਿਰਪਾ ਕਰਕੇ ਮੇਰੇ ਹਿਰਦੇ ਰੂਪ ਝੋਲੀ ਵਿੱਚ ਦਰਸ਼ਨਾਂ ਦੀ ਖ਼ੈਰ ਪਾਉਣਾ ਕਰੋ, ਇਹ ਮੇਰੀ ਨਿਮਾਣੇ ਦੀ ਬੇਨਤੀ ਹੈ। ਜੈਸਾ ਕਿ :

੧. **ਦਰਸਨ ਪਿਆਸੀ ਦਿਨਸੁ ਰਾਤਿ ਚਿਤਵਉ ਅਨਦਿਨੁ ਨੀਤ ॥**
**ਖੋਲ੍ਹਿ ਕਪਟ ਗੁਰਿ ਮੇਲੀਆ ਨਾਨਕ ਹਰਿ ਸੰਗਿ ਮੀਤ ॥੧॥** [ਜੈਤਸਰੀ ਮਹਲਾ ੫, ਅੰਗ ੭੦੩]

੨. **ਆਸ ਪਿਆਸੀ ਪਿਰ ਕੈ ਤਾਈ ਜਿਉ ਚਾਤ੍ਰਿਕੁ ਬੂੰਦੇਰੇ ॥**
**ਕਹੁ ਨਾਨਕ ਜੀਅੜਾ ਬਲਿਹਾਰੀ ਦੇਹੁ ਦਰਸੁ ਪ੍ਰਭ ਮੇਰੇ ॥੨॥** [ਤੁਖਾਰੀ ਮਹਲਾ ੫, ਅੰਗ ੧੧੧੭]

ਵਾਹਿਗੁਰੂ ਜੀ ਕਾ ਖ਼ਾਲਸਾ॥ ਵਾਹਿਗੁਰੂ ਜੀ ਕੀ ਫ਼ਤਹਿ॥

# ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਮੁਖਵਾਕਾਂ ਦੀ ਵਿਆਖਿਆ

ਮੁਖਵਾਕ ਨੰਬਰ ੧ [ਆਦਿ ਅੰਗ ੫੦੯]

***ਸਲੋਕੁ ॥ ਕਬੀਰ ਮੁਕਤਿ ਦੁਆਰਾ ਸੰਕੁੜਾ ਰਾਈ ਦਸਵੈ ਭਾਇ ॥ ਮਨੁ ਤਉ ਮੈਗਲੁ ਹੋਇ ਰਹਾ ਨਿਕਸਿਆ ਕਿਉ ਕਰਿ ਜਾਇ ॥ ਐਸਾ ਸਤਿਗੁਰੁ ਜੇ ਮਿਲੈ ਤੁਠਾ ਕਰੇ ਪਸਾਉ ॥ ਮੁਕਤਿ ਦੁਆਰਾ ਮੋਕਲਾ ਸਹਜੇ ਆਵਉ ਜਾਉ ॥੧॥ ੩ ॥ ਨਾਨਕ ਮੁਕਤਿ ਦੁਆਰਾ ਅਤਿ ਨੀਕਾ ਨਾਨ੍ਾ ਹੋਇ ਸੁ ਜਾਇ ॥ ਹਉਮੈ ਮਨੁ ਅਸਥੂਲੁ ਹੈ ਕਿਉ ਕਰਿ ਵਿਚੁ ਦੇ ਜਾਇ ॥ ਸਤਿਗੁਰ ਮਿਲਿਐ ਹਉਮੈ ਗਈ ਜੋਤਿ ਰਹੀ ਸਭ ਆਇ ॥ ਇਹੁ ਜੀਉ ਸਦਾ ਮੁਕਤੁ ਹੈ ਸਹਜੇ ਰਹਿਆ ਸਮਾਇ ॥੨॥ ਪਉੜੀ ॥ ਪ੍ਰਭਿ ਸੰਸਾਰੁ ਉਪਾਇ ਕੈ ਵਸਿ ਆਪਣੈ ਕੀਤਾ ॥ ਗਣਤੈ ਪ੍ਰਭੂ ਨ ਪਾਈਐ ਦੂਜੈ ਭਰਮੀਤਾ ॥ ਸਤਿਗੁਰ ਮਿਲਿਐ ਜੀਵਤੁ ਮਰੈ ਬੁਝਿ ਸਚਿ ਸਮੀਤਾ ॥ ਸਬਦੇ ਹਉਮੈ ਖੋਈਐ ਹਰਿ ਮੇਲਿ ਮਿਲੀਤਾ ॥ ਸਭ ਕਿਛੁ ਜਾਣੈ ਕਰੇ ਆਪਿ ਆਪੇ ਵਿਗਸੀਤਾ ॥੪॥***

## *ਸਲੋਕੁ ॥ ਕਬੀਰ, ਮੁਕਤਿ ਦੁਆਰਾ ਸੰਕੁੜਾ; ਰਾਈ ਦਸਵੈ ਭਾਇ ॥*

ਗੁਰੂ ਸਰੂਪ ਸਾਧ ਸੰਗਤ ਜੀ ਆਏ ਹੋਏ ਇਸ ਮਹਾਂਵਾਕ ਵਿਚ ਪਹਿਲੇ ਹੀ ਵਰਤੇ ਹੋਏ ਜੋ ਅੱਖਰ ਹਨ ਪੰਜਾਬੀ ਬਰਨ ਮਾਲਾ ਦੇ ਤਿੰਨ ਅੱਖਰਾਂ ਦੇ ਸੁਮੇਲ ਤੋਂ **ਸਲੋਕੁ** ਸ਼ਬਦ ਆਇਆ ਹੈ। ਇਸ ਦੀ ਸੰਖੇਪ ਵਿਚਾਰ:—ਸਲੋਕੁ ਦੋਹੇ ਦੀ ਚਾਲ ਦਾ ਹੀ ਇਕ ਛੰਦ ਹੈ। ਜਿਸ ਦੇ ਅਰਥ ਹਨ: ਸ੍ਵੈ ਲੋਕ ਭਾਵ ਆਪਣੇ ਹੀ ਸਰੂਪ ਦੇਸ ਦੀ ਪ੍ਰਾਪਤੀ ਕਰਾਉਣ ਵਾਲਾ ਸੋ ਕਹੀਏ ਸਲੋਕੁ। ਇਹਨਾਂ ਅੱਖਰਾਂ ਨੂੰ ਚਾਰ ਪ੍ਰਕਾਰ ਦੀਆਂ ਬੈਕੁੰਠ ਮੁਕਤੀਆਂ ਵਿਚੋਂ ਇਕ ਸਲੋਕੁ ਮੁਕਤੀ ਵੀ ਮੰਨਿਆਂ ਹੈ।

**੧ ਸਲੋਕੁ ੨ ਸਮੀਪ, ੩ ਸਾਯੁਜ, ੪ ਸਰੂਪ।**

**ਅਰਥਾਤ :** **੧. ਸਲੋਕ : ਉਪਾਸਕ ਦੇ ਲੋਕ ਵਿਚ ਜਾ ਰਹਿਣਾ**
**੨. ਸਮੀਪ : ਉਪਾਸਕ ਦੇ ਨੇੜੇ ਨੂੰ ਸਮੀਪ ਆਖਿਆ ਹੈ।**
**੩. ਸਾਯੁਜ : ਉਪਾਸਕ ਦਾ ਮਿਲਾਪ ਹੋਣਾ।**
**੪. ਸਰੂਪ : ਉਪਾਸਕ ਦਾ ਰੂਪ ਹੋਣਾ।**

ਇਹ ਬੈਕੁੰਠ ਦੀਆਂ ਚਾਰ ਮੁਕਤੀਆਂ ਤੋਂ ਇਲਾਵਾ ਕੈਵਲ ਮੋਕਸ਼ ਹੈ। ਬੈਕੁੰਠ ਦੀਆਂ ਚਾਰ ਮੁਕਤੀਆਂ ਦੇ ਤਿਆਗ ਵਿਚ ਗੁਰ ਫੁਰਮਾਨ :—

**ਮੁਕਤਿ ਬਪੁੜੀ ਭੀ ਗਿਆਨੀ ਤਿਆਗੇ ॥** [ਮਾਰੂ ਮਃ ੫, ਅੰਗ ੧੦੭੮]

ਗਿਆਨਵਾਨ ਇਹਨਾਂ ਮੁਕਤੀਆਂ ਦਾ ਤਿਆਗ ਕਰਕੇ ਕੈਵਲ ਮੋਕਸ਼ ਦਾ ਅਧਿਕਾਰੀ ਹੈ। ਸੰਸਕ੍ਰਿਤ ਵਿਚ ਸਲੋਕੁ ਅਨੁਸ਼ਟੁਭ ਵਜਨ ਦੇ ਛੰਦਾਂ ਨੂੰ ਕਹਿੰਦੇ ਹਨ ਪਰ ਪੰਜਾਬੀ ਵਿਚ ਐਸੇ ਵਜਨ ਦੇ ਛੰਦਾਂ ਨੂੰ ਵੀ ਕਹਿੰਦੇ ਹਨ ਜੋ ਦੋਹੇ ਜਾਂ ਦੋਹੇ ਦਾ ਕਰੀਬ ਹੁੰਦੇ ਹਨ ਜੈਸੇ ਗੁਰੂ ਤੇਗ ਬਹਾਦਰ ਸਾਹਿਬ ਜੀ ਦੇ ਸਲੋਕੁ ਹਨ। ਜੋ ਸਲੋਕੁ ਮਹਲਾ ੯ ਦੇ ਸਿਰਲੇਖ ਹੇਠ ਹਨ।

ਸੋਲਾਂ ਸੋਲਾਂ ਅੱਖਰਾਂ ਦੀਆਂ ਦੋ ਤੁਕਾਂ ਅਤੇ ਅੱਠ ਅੱਖਰਾਂ ਦੇ ਚਾਰ ਪਦ ਕੁੱਲ ਬੱਤੀ ਅੱਖਰ, ਹਰੇਕ ਪਦ ਦਾ ਪੰਜਵਾਂ ਅੱਖਰ ਲਘੁ ਅਤੇ ਛੇਵਾਂ ਗੁਰ, ਦੂਜੇ ਅਤੇ ਚੌਥੇ ਪਦ ਵਿਚ ਸਤਵਾਂ ਅੱਖਰ ਲਘੁ ਹੋਣਾ ਜ਼ਰੂਰੀ ਹੈ। ਇਹ ਛੰਦ ਅਕਸਰ ਸੰਸਕ੍ਰਿਤ ਭਾਸ਼ਾ ਦੀ ਰਚਨਾ ਲਈ ਵਰਤੀਦਾ ਹੈ। ਇਸ ਨੂੰ ਅਨਸ੍ਰਭ ਵੀ ਆਖਦੇ ਹਨ। ਸੰਸਕ੍ਰਿਤ ਗ੍ਰੰਥਾਂ ਵਿਚ ਅਨੇਕ ਛੰਦ ਹੁੰਦੇ ਹਨ, ਪਰ ਜਦ ਪੁਸਤਕ ਦੇ ਸਲੋਕਾਂ ਦੀ ਗਿਣਤੀ ਕੀਤੀ ਜਾਵੇ, ਤਦ ਬੱਤੀ ਅੱਖਰਾਂ ਦਾ ਸਲੋਕੁ ਮੰਨ ਕੇ ਹੀ ਗਿਣਤੀ ਹੋਇਆ ਕਰਦੀ ਹੈ। ਇਥੇ ਕਬੀਰ ਸਾਹਿਬ ਦੀ ਰਚਨਾ ਵਿਚ ਸਲੋਕੁ ਸਮੇਤ ਪੰਗਤੀ ਦੇ ਬੱਤੀ ਅੱਖਰ ਹੀ ਬਣਦੇ ਹਨ। **ਨੋਟ**: ਗਿਣਤੀ ਵਿਚ ਦੀਰਘ ਮਾਤਰਾ ਸਮੇਤ ਹੈ।

**ਸਲੋਕੁ ॥** ਨੋਟ: ਇਸ ਪਦ ਦੇ ਅਰਥ ਹੋ ਚੁੱਕੇ ਹਨ।

**ਕਬੀਰ, ਮੁਕਤਿ ਦੁਆਰਾ ਸੰਕੁੜਾ; ਰਾਈ ਦਸਵੈ ਭਾਇ ॥**

ਕਬੀਰ ਸਾਹਿਬ ਜੀ ਨੇ ਇਸ ਪੰਗਤੀ ਵਿਚ ਮੁਕਤ ਦੁਆਰੇ ਦੀ ਗੱਲ ਕੀਤੀ ਹੈ। ਦੁਆਰਾ ਜਾਂ ਦਰਵਾਜ਼ਾ ਇਕੋ ਹੀ ਭਾਵ ਹੈ। ਦੁਆਰੇ ਔਰ ਮੰਦਰ ਦਾ ਬੜਾ ਨੇੜੇ ਦਾ ਸੰਬੰਧ ਹੈ। ਕਿਤਨਾ ਹੀ ਸੁੰਦਰ ਮੰਦਰ ਕਿਉਂ ਨਾ ਹੋਵੇ ਦੁਆਰੇ ਤੋਂ ਬਿਨਾਂ ਉਸ ਵਿਚ ਕੋਈ ਪ੍ਰਵੇਸ਼ ਨਹੀਂ ਕਰ ਸਕਦਾ। ਮੰਦਰ ਦੇ ਵਿਚ ਪ੍ਰਵੇਸ਼ ਕਰਵਾਉਣ ਵਾਲੀ ਸ਼ਕਤੀ ਦਾ ਨਾਮ ਦੁਆਰਾ [ਦਰਵਾਜ਼ਾ] ਹੈ। ਮੁਕਤੀ ਆਪਣੇ ਆਪ ਵਿਚ ਇਕ ਮੰਦਰ ਹੈ। ਇਸ ਦਾ ਦਰਵਾਜ਼ਾ ਗਿਆਨ ਹੈ। ਜਿਸ ਦੇ ਧਰਮ ਸ਼ਾਸ਼ਤਰਾਂ ਵਿਚ ਚਾਰ ਦੁਆਰ ਪਾਲਕ ਮੰਨੇ ਹਨ। ਜੈਸਾ ਕਿ:

**ਮੁਕਤਿ ਦੁਆਰ ਪਾਲਕ ਚਤੁਰ, ਸਮ ਸੰਤੋਖ ਬਿਚਾਰ ॥**
**ਚੌਥੇ ਸਤਿ ਸੰਗਤਿ ਧਰਮ, ਮਹਾਂ ਪੂਜ ਨਿਰਧਾਰ ॥੨੩॥** [ਵਿਚਾਰ ਮਾਲਾ ਅਧਿ: ੨ ਦੋਹਰਾ ੨੩]

੧. ਸਮ ੨. ਸੰਤੋਖ ੩. ਬਿਚਾਰ, ੪. ਸਤ-ਸੰਗਤ। ਸਮ=ਸਮਦ੍ਰਿਸਟੀ, ਸੰਤੋਖ=ਯਥਾ ਲਾਭ ਤਥਾ ਸੰਤੁਸਟ, ਬਿਚਾਰ=ਬਿਬੇਕ ਬੁਧ, ਸਤਿ ਸੰਗਤਿ=ਜਿਥੇ ਕੇਵਲ ਸਤ ਅਸਤ ਦਾ ਨਿਰਣਾ ਹੋਵੇ, ਵਾ ਸਤ ਦੇ ਨਾਲ ਜੁੜਨ ਦੀ ਜੁਗਤੀ। ਮਹਾਂ ਪੂਜਨੀਕ ਸਤ ਪੁਰਸ਼ਾਂ ਨੇ ਨਿਰਨਾ ਕਰਕੇ ਧਾਰਿਆ ਹੈ ਕਿ ਸਰਬ ਸ੍ਰੇਸ਼ਟ ਚੌਥਾ ਦੁਆਰਪਾਲ ਸਤ ਸੰਗਤ ਹੀ ਹੈ। ਜਿਸ ਵਿਚ ਗਿਆਨ ਦੀ ਸੂਖਮ ਕਲਾ ਸਿਖਾਈ ਜਾਂਦੀ ਹੈ ਵਾ ਸਿੱਖੀ ਜਾਂਦੀ ਹੈ। ਸ਼ਬਦ ਦੀ ਪਹਿਲੀ ਤੁਕ ਦਾ ਭਾਵ ਹੈ ਕਿ ਮੁਕਤੀ ਦਾ ਦਰਵਾਜ਼ਾ ਗਿਆਨ ਰਾਈ ਦੇ ਦਸਵੇਂ ਹਿੱਸੇ ਜਿੰਨਾ [ਸੰਕੁੜਾ] ਤੰਗ, ਭੀੜਾ ਹੈ। ਗਿਆਨ ਨੂੰ ਰਾਈ ਜਾਂ ਕਿਸੇ ਹੋਰ ਵਸਤੂ ਨਾਲ ਤੋਲਿਆ ਨਹੀਂ ਜਾ ਸਕਦਾ। ਭਗਤ ਜੀ ਦਾ ਭਾਵ ਅਤੀਅੰਤ ਸੂਖਮਤਾ ਤੋਂ ਹੈ।

## *ਮਨੁ ਤਉ ਮੈਗਲੁ ਹੋਇ ਰਹਾ; ਨਿਕਸਿਆ ਕਿਉ ਕਰਿ ਜਾਇ ॥*

ਮਨ ਹੰਗਤਾ ਦੇ ਸਹਿਤ ਅਸਥੂਲ ਹੋ ਰਿਹਾ ਹੈ। ਵਡਿਆਈ ਕਰਾਉਣ ਰੂਪ ਖੁਰਾਕ ਖਾ ਕੇ ਹਾਥੀ ਵਰਗਾ ਭਾਵ ਅਸਥੂਲ ਹੋ ਰਿਹਾ ਹੈ। ਮੈਗਲੁ=ਹਾਥੀ ਜਿੱਡਾ ਹੋ ਰਿਹਾ ਹੈ। ਇਸ ਲਈ ਮੁਕਤੀ ਦੇ ਦਰਵਾਜ਼ੇ=ਗਿਆਨ ਵਿਚੋਂ ਕਿਸ ਤਰ੍ਹਾਂ ਨਿਕਲੇਗਾ। ਜੈਸਾ ਕਿ:

**੧. ਮਨੁ ਮੈਗਲੁ ਸਾਕਤੁ ਦੇਵਾਨਾ ॥ ਬਨ ਖੰਡਿ ਮਾਇਆ ਮੋਹਿ ਹੈਰਾਨਾ ॥**
[ਆਸਾ ਮਹਲਾ ੧, ਅੰਗ ੪੧੫]

**੨. ਨਾਨਕ ਹਸਤੀ ਕੁੰਡੇ ਬਾਹਰਾ ਫਿਰਿ ਫਿਰਿ ਉਝੜਿ ਪਾਇ ॥੨॥**
[ਗੂਜਰੀ ਕੀ ਵਾਰ ਮਃ ੩, ਅੰਗ ੫੧੬]

ਹੁਣ ਇਹ ਇਕ ਪ੍ਰਸਨ ਹੈ ਕਿ ਮਨ ਇਕ ਹਾਥੀ ਵਰਗਾ ਅਸਥੂਲ, ਅਤੇ ਮੁਕਤ ਦੁਆਰਾ ਗਿਆਨ ਅਤੀਅੰਤ ਸੂਖਮ ਉਸ ਵਿਚੋਂ ਕਿਵੇ ਨਿਕਲੇ। ਉਤਰ:

## *ਐਸਾ ਸਤਿਗੁਰੁ ਜੇ ਮਿਲੈ; ਤੁਠਾ ਕਰੇ ਪਸਾਉ ॥*

ਤੁਠਾ=ਪ੍ਰਸੰਨ ਹੋਣਾ ਪਸਾਉ=ਦਾਤ ਜੇ ਅਜਿਹਾ ਸਤਿਗੁਰੂ ਮਿਲ ਜਾਵੇ, ਜੈਸਾ ਕਿ:

**ਸਤਿ ਪੁਰਖੁ ਜਿਨਿ ਜਾਨਿਆ; ਸਤਿਗੁਰੁ ਤਿਸ ਕਾ ਨਾਉ ॥**
**ਤਿਸ ਕੈ ਸੰਗਿ ਸਿਖੁ ਉਧਰੈ; ਨਾਨਕ ਹਰਿ ਗੁਨ ਗਾਉ ॥੧॥**

[ਗਉੜੀ ਸੁਖਮਨੀ ਮਃ ੫, ਅੰਗ ੨੮੬]

ਜੋ ਤੁਠਾ=ਪ੍ਰਸੰਨ ਹੋ ਕੇ ਨਾਮ ਦੀ ਪਸਾਉ=ਦਾਤ ਦੇਣਾ ਕਰੇ।

## *ਮੁਕਤਿ ਦੁਆਰਾ ਮੋਕਲਾ; ਸਹਜੇ ਆਵਉ ਜਾਉ ॥੧॥*

ਮੁਕਤੀ ਦਾ ਦਰਵਾਜ਼ਾ ਗਿਆਨ ਇਤਨਾ ਮੋਕਲਾ=ਖੁਲ੍ਹਾ ਹੋ ਜਾਂਦਾ ਹੈ।

ਭਾਵ ਗਿਆਨ ਦੀ ਬਹੁਲਤਾ ਹੋ ਜਾਂਦੀ ਹੈ ਜਿਸ ਵਿਚੋਂ ਮਨ ਸਹਜੇ=ਸੁਖੈਨ ਹੀ ਆਵਉ=ਆਉਂਦਾ ਜਾਉ=ਜਾਂਦਾ ਹੈ ਭਾਵ ਆ ਜਾਂਦਾ ਹੈ। ਮੁਕਤ ਮੰਦਰ ਵਿਚ ਪ੍ਰਵੇਸ਼ ਕਰ ਜਾਂਦਾ ਹੈ।

## *੩ ॥ ਨਾਨਕ ਮੁਕਤਿ ਦੁਆਰਾ ਅਤਿ ਨੀਕਾ; ਨਾਨ੍ਹਾ ਹੋਇ ਸੁ ਜਾਇ ॥*

ਤੀਸਰੇ ਪਾਤਸ਼ਾਹ ਜੀ ਇਸੇ ਸਿਧਾਂਤ ਅਨੁਸਾਰ ਕਥਨ ਕਰਦੇ ਹਨ ਕਿ ਮੁਕਤੀ ਦਾ ਦਰਵਾਜ਼ਾ ਗਿਆਨ ਅਤਿ ਨੀਕਾ=ਬਹੁਤ [ਛੋਟਾ] ਨਿਕਾ ਭਾਵ ਸੂਖਮ ਹੈ, ਜੇਕਰ ਮਨ ਵੀ ਨਾਨ੍ਹਾ=ਨਿੱਕਾ ਹੋਵੇ ਭਾਵ ਸੂਖਮ ਅਥਵਾ ਹੰਗਤਾ ਰਹਿਤ ਹੋਵੇ ਤਾਂ ਉਸ ਵਿਚ ਪ੍ਰਵੇਸ਼ ਹੋ ਸਕਦਾ ਹੈ।

## *ਹਉਮੈ ਮਨੁ ਅਸਥੂਲੁ ਹੈ; ਕਿਉ ਕਰਿ ਵਿਚੁ ਦੇ ਜਾਇ ॥*

ਜਿਸ ਦਾ ਮਨ ਹਉਮੈ=ਹੰਗਤਾ ਮਮਤਾ ਕਰਕੇ ਅਸਥੂਲੁ=ਮੋਟਾ ਹੋ ਰਿਹਾ ਹੈ। ਉਹ ਇਸ ਦਰਵਾਜ਼ੇ ਵਿਚ ਕਿਵੇਂ ਪ੍ਰਵੇਸ਼ ਕਰ ਸਕਦਾ ਹੈ ਭਾਵ ਨਹੀਂ ਕਰ ਸਕਦਾ ਹੈ। ਕਿਵੇਂ ਕਰ ਸਕਦਾ ਹੈ ? ਇਸ ਦੇ ਉੱਤਰ ਵਿੱਚ ਗੁਰਦੇਵ ਅਗਲੀ ਤੁਕ ਉਚਾਰਦੇ ਹਨ।

## *ਸਤਿਗੁਰ ਮਿਲਿਐ ਹਉਮੈ ਗਈ; ਜੋਤਿ ਰਹੀ ਸਭ ਆਇ ॥*

ਸਤਿਗੁਰਾਂ ਦਾ ਮਿਲਾਪ ਕਰਕੇ ਜਿਸ ਦੀ ਹੰਗਤਾ ਮਮਤਾ ਗਈ=ਨਾਸ ਹੋ ਗਈ ਹੈ ਉਸ ਨੇ ਇਹ ਨਿਸਚਾ ਕੀਤਾ ਹੈ ਕਿ ਵਾਹਿਗੁਰੂ ਦੀ ਜੋਤਿ=ਚੇਤਨ ਸਤਾ ਸਭ ਵਿਚ ਆ ਰਹੀ ਹੈ।

## *ਇਹੁ ਜੀਉ ਸਦਾ ਮੁਕਤੁ ਹੈ; ਸਹਜੇ ਰਹਿਆ ਸਮਾਇ ॥੨॥*

ਇਸ ਅਵਸਥਾ ਵਿੱਚ ਇਹ ਜੀਉ=ਜੀਵ ਸਦਾ=ਹਮੇਸ਼ਾਂ ਮੁਕਤੁ=ਬੰਧਨ ਤੋਂ ਰਹਿਤ ਹੋ ਜਾਂਦਾ ਹੈ ਅਤੇ ਪ੍ਰਕਾਸ਼ ਸਰੂਪ ਵਿੱਚ ਜਾ ਸਹਿਜ ਪਦਵੀ ਵਿੱਚ ਸੁਭਾਵਿਕ ਹੀ ਸਮਾਇ=ਸਮਾਇਆ ਰਹਿਆ=ਰਹਿੰਦਾ ਹੈ।

## *ਪਉੜੀ ॥*

ਪਉੜੀ ਉਸ ਸ਼ਕਤੀ ਦਾ ਨਾਮ ਹੈ ਜੋ ਕਿਸੇ ਬੰਦੇ ਨੂੰ ਧਰਤੀ ਦੇ ਤਲ ਤੋਂ ਖੜੇ ਨੂੰ ਸੁਖੈਨ ਢੰਗ ਨਾਲ ਉਚੇ ਥਾਂ ਤੇ ਪਹੁੰਚਾ ਦੇਵੇ। ਜੈਸਾ ਕਿ :

**ਸੰਤ ਕਾ ਮਾਰਗੁ ਧਰਮ ਕੀ ਪਉੜੀ; ਕੋ ਵਡਭਾਗੀ ਪਾਏ ॥** [ਸੋਰਠਿ ਮਃ ੫, ਅੰਗ ੬੨੨]

ਸੰਸਾਰ ਦੇ ਵਿਸ਼ੇ ਵਿਕਾਰਾਂ ਰੂਪੀ ਨੀਵੇਂ, ਬੁਧੀ ਰੂਪ ਧਰਤੀ ਤੇ ਖੜੇ ਨੂੰ ਉਚੇ ਪ੍ਰਭੂ ਦੇ ਨਾਲ ਮੇਲ ਦੇਵੇ। ਗੁਰਬਾਣੀ ਵਿਚ ਉਸ ਦਾ ਭਾਵ ਪਉੜੀ ਹੈ। ਪਉੜੀ ਵਾਰ ਦੇ ਇਕ ਸ਼ਬਦ ਨੂੰ ਵੀ ਕਹਿੰਦੇ ਹਨ। ਉਸ ਸ਼ਬਦ ਦਾ ਨਾਮ ਵੀ ਪਉੜੀ ਹੈ ਜੋ ਵਾਰ ਵਿਚ ਆਇਆ ਹੈ।

## *ਪ੍ਰਭਿ ਸੰਸਾਰੁ ਉਪਾਇ ਕੈ; ਵਸਿ ਆਪਣੈ ਕੀਤਾ ॥*

ਪ੍ਰਭਿ=ਮਾਲਕ ਨੇ ਸੰਸਾਰ ਨੂੰ ਪੈਦਾ ਕਰਕੇ ਆਪਣੇ ਵਸ ਵਿਚ ਰਖਣਾ ਕੀਤਾ ਹੈ।

## *ਗਣਤੈ ਪ੍ਰਭੂ ਨ ਪਾਈਐ; ਦੂਜੈ ਭਰਮੀਤਾ ॥*

ਆਪਣੇ ਕੀਤੇ ਹੋਏ ਸ੍ਰੇਸ਼ਟ ਕਰਮਾਂ ਪੁੰਨਾਂ ਜਾਂ ਜਪ ਤਪ ਦੀ ਗਣਤੈ=ਗਿਣਤੀ ਕੀਤਿਆਂ ਵਾਹਿਗੁਰੂ ਨਹੀਂ ਪ੍ਰਾਪਤ ਹੁੰਦਾ ਬਲਕਿ ਦ੍ਵੈਸ ਭਾਵਨਾ ਵਿਚ ਆ ਕੇ ਚੌਰਾਸੀ ਵਿਚ ਭਰਮੀਦਾ ਹੈ।

## *ਸਤਿਗੁਰ ਮਿਲਿਐ ਜੀਵਤੁ ਮਰੈ; ਬੁਝਿ ਸਚਿ ਸਮੀਤਾ ॥*

ਸਤਿਗੁਰੂ ਦੀ ਸ਼ਰਣ ਵਿਚ ਮਿਲ ਕੇ :

**ਮੁਰਦਾ ਹੋਇ ਮੁਰੀਦ; ਨ ਗਲੀ ਹੋਵਣਾ ॥** [ਭਾ: ਗੁ: ਵਾਰ ੩, ਪਉੜੀ ੧੮]

ਜੀਵਤ ਭਾਵ ਵੱਲੋਂ ਮਰੈ=ਮਰ ਕੇ ਜਦੋਂ ਸੱਚ ਨੂੰ ਬੁੱਝ ਲੈਂਦਾ ਹੈ ਤਾਂ ਸੱਚ ਵਿਚ ਹੀ ਸਮੀਤਾ=ਸਮਾਅ ਜਾਂਦਾ ਹੈ। ਹੰਗਤਾ ਨੂੰ ਗਵਾਉਣ ਦੀ ਵਿਧੀ ਸਤਿਗੁਰੂ ਜੀ ਅਗਲੀ ਤੁਕ ਵਿੱਚ ਦਰਸਾਉਂਦੇ ਹਨ—

## *ਸਬਦੇ ਹਉਮੈ ਖੋਈਐ; ਹਰਿ ਮੇਲਿ ਮਿਲੀਤਾ ॥*

ਸਬਦੇ=ਉਪਦੇਸ ਵਾ ਗੁਰਬਾਣੀ ਵਾ ਨਾਮ ਅਭਿਆਸ ਦੁਆਰਾ ਹੰਗਤਾ ਮਮਤਾ ਖੋਈਐ=ਨਾਸ ਕਰੀਏ, ਤਾਂ ਹਰਿ=ਵਾਹਿਗੁਰੂ ਦੇ ਮੇਲ ਵਿਚ ਮਿਲੀਤਾ=ਮਿਲੀਦਾ ਹੈ।

## *ਸਭ ਕਿਛੁ ਜਾਣੈ ਕਰੇ ਆਪਿ; ਆਪੇ ਵਿਗਸੀਤਾ ॥੪॥*

ਫਿਰ ਅਜਿਹੀ ਅਵਸਥਾ ਪ੍ਰਾਪਤ ਹੋ ਜਾਂਦੀ ਹੈ ਜਿਸ ਅਵਸਥਾ ਵਿਚ ਸਭ ਕੁਝ ਵਾਹਿਗੁਰੂ ਹੀ ਕਰਦਾ ਨਜ਼ਰ ਆਉਂਦਾ ਹੈ। ਜਦੋਂ ਹੰਗਤਾ ਦਾ ਪੜਦਾ ਹੁੰਦਾ ਹੈ ਤਾਂ ਸਭ ਕੁਝ ਜੀਵ ਆਪ ਕਰਦਾ ਨਜ਼ਰ ਆਉਂਦਾ ਹੈ। ਆਪਣੇ ਸਰੂਪ ਨੂੰ ਆਪ ਹੀ ਵੇਖ ਕੇ ਭਾਵ ਸਰੂਪ ਦਾ ਗਿਆਨ ਹੋਏ ਤੋਂ ਵਿਗਸੀਤਾ=ਪ੍ਰਸੰਨ **ਵਾ:** ਅਨੰਦ ਹੁੰਦਾ ਹੈ। ਇਸ ਆਏ ਮੁਖਵਾਕ ਦਾ ਸਮੁਚਾ ਭਾਵ ਇਹ ਹੈ ਕਿ ਹੰਗਤਾ ਨੂੰ ਤਿਆਗਣ ਤੋਂ ਬਿਨਾਂ ਵਾਹਿਗੁਰੂ ਦੀ ਪ੍ਰਾਪਤੀ ਨਹੀਂ ਹੋ ਸਕਦੀ। ਜੈਸਾ ਕਿ :

**ਹਉਮੈ ਦੀਰਘ ਰੋਗੁ ਹੈ; ਦਾਰੂ ਭੀ ਇਸੁ ਮਾਹਿ ॥** [ਵਾਰ ਆਸਾ ਮਃ ੨, ਅੰਗ ੪੬੬]

ਇਸ ਭਿਆਨਕ ਰੋਗ ਦੀ ਦਾਰੂ, ਜੈਸਾ ਕਿ :

**ਸੰਸਾਰੁ ਰੋਗੀ ਨਾਮੁ ਦਾਰੂ; ਮੈਲੁ ਲਾਗੈ ਸਚ ਬਿਨਾ ॥** [ਧਨਾਸਰੀ ਮਃ ੧, ਅੰਗ ੬੮੭]

ਵਾਹਿਗੁਰੂ ਜੀ ਕਾ ਖ਼ਾਲਸਾ॥ ਵਾਹਿਗੁਰੂ ਜੀ ਕੀ ਫ਼ਤਹ॥

ਮੁਖਵਾਕ ਨੰਬਰ ੨ [ਆਦਿ ਅੰਗ ੫੧੧]

*ਸਲੋਕੁ ਮਃ ੩ ॥ ਜਿ ਸਤਿਗੁਰੁ ਸੇਵੇ ਆਪਣਾ ਤਿਸ ਨੋ ਪੂਜੇ ਸਭੁ ਕੋਇ ॥ ਸਭਨਾ ਉਪਾਵਾ ਸਿਰਿ ਉਪਾਉ ਹੈ ਹਰਿ ਨਾਮੁ ਪਰਾਪਤਿ ਹੋਇ ॥ ਅੰਤਰਿ ਸੀਤਲ ਸਾਤਿ ਵਸੈ ਜਪਿ ਹਿਰਦੈ ਸਦਾ ਸੁਖੁ ਹੋਇ ॥ ਅੰਮ੍ਰਿਤੁ ਖਾਣਾ ਅੰਮ੍ਰਿਤੁ ਪੈਨਣਾ ਨਾਨਕ ਨਾਮੁ ਵਡਾਈ ਹੋਇ ॥੧॥ ਮਃ ੩ ॥ ਏ ਮਨ ਗੁਰ ਕੀ ਸਿਖ ਸੁਣਿ ਹਰਿ ਪਾਵਹਿ ਗੁਣੀ ਨਿਧਾਨੁ ॥ ਹਰਿ ਸੁਖਦਾਤਾ ਮਨਿ ਵਸੈ ਹਉਮੈ ਜਾਇ ਗੁਮਾਨੁ ॥ ਨਾਨਕ ਨਦਰੀ ਪਾਈਐ ਤਾ ਅਨਦਿਨੁ ਲਾਗੈ ਧਿਆਨੁ ॥੨॥ ਪਉੜੀ ॥ ਸਤੁ ਸੰਤੋਖੁ ਸਭੁ ਸਚੁ ਹੈ ਗੁਰਮੁਖਿ ਪਵਿਤਾ ॥ ਅੰਦਰਹੁ ਕਪਟੁ ਵਿਕਾਰੁ ਗਇਆ ਮਨੁ ਸਹਜੇ ਜਿਤਾ ॥ ਤਹ ਜੋਤਿ ਪ੍ਰਗਾਸੁ ਅਨੰਦ ਰਸੁ ਅਗਿਆਨੁ ਗਵਿਤਾ ॥ ਅਨਦਿਨੁ ਹਰਿ ਕੇ ਗੁਣ ਰਵੈ ਗੁਣ ਪਰਗਟੁ ਕਿਤਾ ॥ ਸਭਨਾ ਦਾਤਾ ਏਕੁ ਹੈ ਇਕੋ ਹਰਿ ਮਿਤਾ ॥੯॥*

## *ਸਲੋਕੁ ਮਃ ੩ ॥ ਜਿ ਸਤਿਗੁਰੁ ਸੇਵੇ ਆਪਣਾ; ਤਿਸ ਨੋ ਪੂਜੇ ਸਭੁ ਕੋਇ ॥*

ਜਿਨ੍ਹਾਂ ਨੇ ਆਪਣੇ ਸਤਿਗੁਰੂ ਨੂੰ ਸੇਵਿਆ ਹੈ ਉਨ੍ਹਾਂ ਨੂੰ ਸਭ ਕੋਈ ਪੂਜਦਾ ਹੈ। ਜੈਸਾ ਕਿ :

**੧. ਜਿਨ੍ ਨਾਨਕੁ ਸਤਿਗੁਰੁ ਪੂਜਿਆ, ਤਿਨ ਹਰਿ ਪੂਜ ਕਰਾਵਾ ॥੨॥**

[ਆਸਾ ਮਃ ੪, ਅੰਗ ੪੫੦]

**੨. ਜਿਨੀ ਸਤਿਗੁਰੁ ਪੁਰਖੁ ਮਨਾਇਆ; ਤਿਨ੍ ਪੂਜੇ ਸਭੁ ਕੋਈ ॥** [ਆਸਾ ਮਃ ੪, ਅੰਗ ੪੫੧]

**ਸਾਖੀ—** ਭਾਈ ਲਹਿਣਾ ਜੀ ਦੀ ਸੇਵਾ ਦੀ ਲਾਉ।
ਜਾਂ ਭਾਈ ਮੰਝ ਜਾਂ ਗੁਰੂ ਅਮਰਦਾਸ ਜੀ ਦੀ ਸੇਵਾ ਦੇ ਪ੍ਰਥਾਇ।

## *ਸਭਨਾ ਉਪਾਵਾ ਸਿਰਿ ਉਪਾਉ ਹੈ; ਹਰਿ ਨਾਮੁ ਪਰਾਪਤਿ ਹੋਇ ॥*

ਨਾਮ ਦੀ ਪ੍ਰਾਪਤੀ ਸਤਿਗੁਰਾਂ ਦੀ ਪ੍ਰਸੰਨਤਾ ਪ੍ਰਾਪਤ ਕਰਨ ਵਾਸਤੇ ਅਤੇ ਆਪਣੇ ਕਲਿਆਣ ਹਿੱਤ ਅਨੰਤ ਉਪਾਵਾ=ਯਤਨਾਂ ਵਿਚ ਸਿਰਿ=ਸ਼ਿਰੋਮਣ ਉਪਾਉ=ਯਤਨ ਨਿਸ਼ਕਾਮ ਸੇਵਾ ਹੈ ਜਿਸ ਨਾਲ ਅੰਤਹਕਰਣ ਦੀ ਸ਼ੁਧੀ ਹੋ ਕੇ ਨਾਮ ਹਿਰਦੇ ਵਿਚ ਵਸਦਾ ਹੈ। ਇਸ ਲਈ ਸੇਵਾ ਹੀ ਮੁਖ ਯਤਨ ਹੈ, ਜਿਸ ਤੋਂ ਨਾਮ ਦੀ ਪ੍ਰਾਪਤੀ ਹੁੰਦੀ ਹੈ।

## *ਅੰਤਰਿ ਸੀਤਲ ਸਾਤਿ ਵਸੈ; ਜਪਿ ਹਿਰਦੈ ਸਦਾ ਸੁਖੁ ਹੋਇ ॥*

ਨਾਮ ਜਪਣ ਕਰਕੇ ਹਿਰਦੇ ਵਿਚ ਸ਼ਾਂਤੀ ਵਸਦੀ ਹੈ ਜਿਸ ਕਰਕੇ ਅੰਤਰਿ=ਕਲੇਜੇ ਵਿਚ ਠੰਢ ਅਤੇ ਮਨ ਨੂੰ ਸਦਾ ਸੁੱਖ ਹੁੰਦਾ ਹੈ।

## *ਅੰਮ੍ਰਿਤੁ ਖਾਣਾ, ਅੰਮ੍ਰਿਤੁ ਪੈਨ੍ਣਾ; ਨਾਨਕ ਨਾਮੁ ਵਡਾਈ ਹੋਇ ॥੧॥*

ਗੁਰੂ ਸਾਹਿਬ ਜੀ ਇਹ ਫੁਰਮਾਨ ਕਰਦੇ ਹਨ ਕਿ ਨਾਮ ਜਪਣ ਦੀ ਇਹ ਵਡਿਆਈ ਹੈ ਕਿ ਉਸ ਦਾ ਖਾਣਾ ਅੰਮ੍ਰਿਤੁ=ਸਫਲ ਤੇ ਕੱਪੜਿਆਂ ਦਾ ਪੈਨਣਾ ਅੰਮ੍ਰਿਤੁ=ਸਫਲ ਹੈ ਵਾ—ਅੰਮ੍ਰਿਤੁ ਖਾਣਾ=ਨਾਮ ਜਪਣਾ, ਅੰਮ੍ਰਿਤੁ ਪੈਨਣਾ=ਨਾਮ ਨੂੰ ਸੁਨਣਾ ਕਰਦੇ ਹਨ। ਨਾਮ ਨੂੰ ਜਪਣ ਕਰਕੇ ਹੀ ਉਹਨਾਂ ਦੀ ਵਡਿਆਈ ਹੁੰਦੀ ਹੈ।

## ਮਃ ੩ ॥ ਏ ਮਨ ਗੁਰ ਕੀ ਸਿਖ ਸੁਣਿ; ਹਰਿ ਪਾਵਹਿ ਗੁਣੀ ਨਿਧਾਨੁ ॥

ਹੇ ਮਨ! ਗੁਰਾਂ ਦੀ ਸਿਖਿਆ ਨੂੰ ਸੁਨਣਾ ਕਰ ਤਾਂ ਸ਼ੁਭ ਗੁਣਾਂ ਦੇ ਖ਼ਜ਼ਾਨੇ ਹਰਿ=ਪਮੇਸ਼ਰ ਨੂੰ ਪਾ ਲਵੇਂਗਾ।

## ਹਰਿ ਸੁਖਦਾਤਾ ਮਨਿ ਵਸੈ; ਹਉਮੈ ਜਾਇ ਗੁਮਾਨੁ ॥

ਸੁਖਾਂ ਦਾ ਦਾਤਾ ਹਰਿ=ਵਾਹਿਗੁਰੂ ਮਨ ਵਿਚ ਵਸ ਜਾਵੇ ਤਾਂ ਹੰਗਤਾ ਮਮਤਾ ਤੇ ਜਾਤੀ ਗੁਮਾਨੁ=ਹੰਕਾਰ ਦੂਰ ਹੋ ਜਾਂਦਾ ਹੈ।

## ਨਾਨਕ ਨਦਰੀ ਪਾਈਐ; ਤਾ ਅਨਦਿਨੁ ਲਾਗੈ ਧਿਆਨੁ ॥੨॥

ਗੁਰਦੇਵ ਕਥਨ ਕਰਦੇ ਹਨ ਜਦੋਂ ਅਨਦਿਨੁ=ਰਾਤ ਦਿਨ ਗੁਰਾਂ ਦੇ ਚਰਨਾਂ ਦਾ ਧਿਆਨ ਲੱਗ ਜਾਵੇ ਤਾਂ ਨਦਰੀ=ਨਦਰਿ ਕਰਨ ਵਾਲਾ ਵਾ ਕਿਰਪਾ ਦ੍ਰਿਸ਼ਟੀ ਕਰਨ ਵਾਲਾ ਪ੍ਰਮਾਤਮਾ ਪਾਈਦਾ ਹੈ।

## ਪਉੜੀ ॥ ਸਤੁ ਸੰਤੋਖੁ ਸਭੁ ਸਚੁ ਹੈ; ਗੁਰਮੁਖਿ ਪਵਿਤਾ ॥

ਗੁਰਮੁਖਾਂ ਦਾ ਸਤ ਸੰਤੋਖ ਆਦਿਕ ਸ਼ੁਭ ਗੁਣਾਂ ਦਾ ਧਾਰਨਾ ਤੇ ਸਤ ਪ੍ਰਤੱਗੀ ਹੋਣਾ ਆਦਿਕ ਸਭ ਕੁਝ ਪਵਿਤਾ=ਪਵਿੱਤਰ ਹੈ, ਵਾ ਸਤੁ ਸੰਤੋਖ ਸਭੁ=ਸਾਰੇ ਦੈਵੀ ਗੁਣਾਂ ਦੁਆਰਾ ਸੱਚ ਨੂੰ ਪ੍ਰਾਪਤ ਕਰਕੇ ਮਨ ਪਵਿੱਤਰ ਹੋਇਆ।

## ਅੰਦਰਹੁ ਕਪਟੁ ਵਿਕਾਰੁ ਗਇਆ; ਮਨੁ ਸਹਜੇ ਜਿਤਾ ॥

ਗੁਰਮੁਖਾਂ ਦੇ ਅੰਦਰੋਂ ਭਾਵ ਅੰਤਸ਼ਕਰਨ ਚੋਂ ਕਪਟੁ=ਛਲ, ਫਰੇਬ ਆਦਿਕ ਵਿਕਾਰ ਨਾਸ ਹੋਣ ਕਰਕੇ ਸਹਜੇ=ਸੁਤੇ ਸਿਧ ਹੀ ਗੁਰਮੁਖਾਂ ਨੇ ਮਨ ਨੂੰ ਜਿੱਤਿਆ ਹੈ।

## ਤਹ ਜੋਤਿ ਪ੍ਰਗਾਸੁ ਅਨੰਦ ਰਸੁ; ਅਗਿਆਨੁ ਗਵਿਤਾ ॥

ਗੁਰਮੁਖਾਂ ਨੂੰ ਜੋਤੀ ਪ੍ਰਮੇਸ਼ਰ ਦਾ ਪ੍ਰਗਾਸੁ=ਗਿਆਨ ਹੋਣ ਕਰਕੇ ਆਤਮਿਕ ਅਨੰਦ ਦਾ ਰਸ ਆਇਆ ਹੈ ਤੇ ਅਗਿਆਨ ਨੂੰ ਗਵਿਤਾ=ਗਵਾ ਦਿੱਤਾ ਹੈ।

## ਅਨਦਿਨੁ ਹਰਿ ਕੇ ਗੁਣ ਰਵੈ; ਗੁਣ ਪਰਗਟੁ ਕਿਤਾ ॥

ਅਨਦਿਨੁ=ਰਾਤ ਦਿਨ ਹਰੀ ਦੇ ਗੁਣ ਰਵੈ=ਉਚਾਰਦਾ ਹੋਇਆ ਭਾਵ ਗਾਉਂਦਾ ਹੋਇਆ ਹੋਰਨਾਂ ਦੇ ਹਿਰਦੇ ਵਿਚ ਵੀ ਸ਼ੁਭ ਗੁਣਾਂ ਨੂੰ ਪ੍ਰਗਟ ਕਰਦਾ ਹੈ, ਅਥਵਾ ਸ਼ੁਭ ਗੁਣਾਂ ਨੇ ਉਸ ਨੂੰ ਸੰਸਾਰ ਵਿਚ ਪ੍ਰਗਟ ਕੀਤਾ ਹੈ।

## ਸਭਨਾ ਦਾਤਾ ਏਕੁ ਹੈ; ਇਕੋ ਹਰਿ ਮਿਤਾ ॥੯॥

ਸਾਰਿਆਂ ਜੀਵਾਂ ਦਾ ਇਕ ਵਾਹਿਗੁਰੂ ਹੀ ਦਾਤਾ ਹੈ। ਜੈਸਾ ਕਿ:

੧. **ਦਦਾ ਦਾਤਾ ਏਕੁ ਹੈ; ਸਭ ਕਉ ਦੇਵਨਹਾਰ ॥** [ਗਉੜੀ ਬਾਵਨ ਅਖਰੀ ਮਹਲਾ ੫, ਅੰਗ ੨੫੭]

੨. **ਸਭਨਾ ਜੀਆ ਕਾ ਇਕੁ ਦਾਤਾ; ਸੋ ਮੈ ਵਿਸਰਿ ਨ ਜਾਈ।** [ਜਪੁ ਜੀ ਸਾਹਿਬ, ਅੰਗ ੨]

ਇਕ ਵਾਹਿਗੁਰੂ ਹੀ ਗੁਰਮੁਖਾਂ ਦਾ ਮਿੱਤਰ ਹੈ।

ਵਾਹਿਗੁਰੂ ਜੀ ਕਾ ਖ਼ਾਲਸਾ॥ ਵਾਹਿਗੁਰੂ ਜੀ ਕੀ ਫ਼ਤਹ॥

ਮੁਖਵਾਕ ਨੰਬਰ ੩ [ਆਦਿ ਅੰਗ ੫੧੩]

*ਸਲੋਕੁ ਮਃ ੩ ॥ ਹਉਮੈ ਮਮਤਾ ਮੋਹਣੀ ਮਨਮੁਖਾ ਨੋ ਗਈ ਖਾਇ ॥ ਜੋ ਮੋਹਿ ਦੂਜੈ ਚਿਤੁ ਲਾਇਦੇ ਤਿਨ੍ਾ ਵਿਆਪਿ ਰਹੀ ਲਪਟਾਇ ॥ ਗੁਰ ਕੈ ਸਬਦਿ ਪਰਜਾਲੀਐ ਤਾ ਏਹ ਵਿਚਹੁ ਜਾਇ ॥ ਤਨੁ ਮਨੁ ਹੋਵੈ ਉਜਲਾ ਨਾਮੁ ਵਸੈ ਮਨਿ ਆਇ ॥ ਨਾਨਕ ਮਾਇਆ ਕਾ ਮਾਰਣੁ ਹਰਿ ਨਾਮੁ ਹੈ ਗੁਰਮੁਖਿ ਪਾਇਆ ਜਾਇ ॥੧॥ ਮਃ ੩ ॥ ਇਹੁ ਮਨੁ ਕੇਤੜਿਆ ਜੁਗ ਭਰਮਿਆ ਥਿਰੁ ਰਹੈ ਨ ਆਵੈ ਜਾਇ ॥ ਹਰਿ ਭਾਣਾ ਤਾ ਭਰਮਾਇਅਨੁ ਕਰਿ ਪਰਪੰਚੁ ਖੇਲੁ ਉਪਾਇ ॥ ਜਾ ਹਰਿ ਬਖਸੇ ਤਾ ਗੁਰੁ ਮਿਲੈ ਅਸਥਿਰੁ ਰਹੈ ਸਮਾਇ ॥ ਨਾਨਕ ਮਨ ਹੀ ਤੇ ਮਨੁ ਮਾਨਿਆ ਨਾ ਕਿਛੁ ਮਰੈ ਨ ਜਾਇ ॥੨॥ ਪਉੜੀ ॥ ਕਾਇਆ ਕੋਟੁ ਅਪਾਰੁ ਹੈ ਮਿਲਣਾ ਸੰਜੋਗੀ ॥ ਕਾਇਆ ਅੰਦਰਿ ਆਪਿ ਵਸਿ ਰਹਿਆ ਆਪੇ ਰਸ ਭੋਗੀ ॥ ਆਪਿ ਅਤੀਤੁ ਅਲਿਪਤੁ ਹੈ ਨਿਰਜੋਗੁ ਹਰਿ ਜੋਗੀ ॥ ਜੋ ਤਿਸੁ ਭਾਵੈ ਸੋ ਕਰੇ ਹਰਿ ਕਰੇ ਸੁ ਹੋਗੀ ॥ ਹਰਿ ਗੁਰਮੁਖਿ ਨਾਮੁ ਧਿਆਈਐ ਲਹਿ ਜਾਹਿ ਵਿਜੋਗੀ ॥੧੩॥*

## *ਸਲੋਕੁ ਮਃ ੩ ॥ ਹਉਮੈ ਮਮਤਾ ਮੋਹਣੀ; ਮਨਮੁਖਾ ਨੋ ਗਈ ਖਾਇ ॥*

ਇਸ **ਪੰਗਤੀ** ਵਿਚ ਸਤਿਗੁਰੂ ਜੀ ਜੀਵ ਤੇ ਮਾਇਆ ਦਾ ਪ੍ਰਭਾਵ ਵਰਨਣ ਕਰਦੇ ਹਨ। ਮੋਹਣੀ=ਮਾਇਆ ਜੋ ਤਮਾਮ ਜੀਵਾਂ ਨੂੰ ਅਨੇਕਾਂ ਰੂਪ ਹੋ ਕਰ ਕੇ ਮੋਹ ਰਹੀ ਹੈ। ਹੰਗਤਾ ਮਮਤਾ ਰੂਪ ਹੋ ਕੇ ਕਰਕੇ ਮਨਮੁਖੀ ਜੀਵਾਂ ਨੂੰ ਖਾ ਗਈ ਹੈ। ਪ੍ਰਸ਼ਨ :—

**ਮਾਇਆ ਕਿਸ ਨੋ ਆਖੀਐ ਕਿਆ ਮਾਇਆ ਕਰਮ ਕਮਾਇ ॥** [ਸਿਰੀਰਾਗੁ ਮਃ ੩, ਅੰਗ ੬੭]

ਮਾਇਆ ਕਿਸ ਵਸਤੂ ਦਾ ਨਾਮ ਆਖਿਆ ਜਾਂਦਾ ਹੈ ਅਤੇ ਉਸ ਦਾ ਕਰਮ ਕੀ ਹੈ ਇਹ ਪ੍ਰਸ਼ਨ ਹੈ। ਉੱਤਰ :

**ਮਾਇਆ ਨਾਮੁ ਗਰਭ ਜੋਨਿ ਕਾ ਤਿਹ ਤਜਿ ਦਰਸਨੁ ਪਾਵਉ ॥੩॥**
[ਧਨਾਸਰੀ ਬਾਣੀ ਨਾਮਦੇਵ ਜੀ, ਅੰਗ ੬੯੩]

ਮਾਇਆ ਹੀ, ਨਾਮੁ=ਪ੍ਰਸਿੱਧ ਕਾਰਨ ਹੈ ਗਰਭ ਜੋਨੀਆਂ ਪ੍ਰਾਪਤ ਕਰਨੇ ਦਾ **ਵਾ:** ਗਰਭ ਜੋਨੀਆਂ ਦਾ ਨਾਮ ਹੀ ਮਾਇਆ ਹੈ। ਉਸ ਨੂੰ ਤਿਆਗ ਕੇ ਭਗਤ ਜੀ ਕਹਿੰਦੇ ਹਨ ਪ੍ਰਮੇਸ਼ਰ ਦਾ ਦਰਸਨ ਮੈਂ ਪਾਇਆ ਹੈ ਤੁਸੀਂ ਵੀ ਪਾਵੋ। ਜੈਸਾ ਕਿ :

**ਜੋ ਅਨਹੋਤੀ ਬਾਤ ਕੋ ਹੋਤੀ ਕਰ ਦਿਖਲਾਇ ॥**
**ਅਰ ਹੋਤੀ ਬਾਤ ਕਾ ਤਾਕਾ ਲੋਪ ਕਰਾਇ ॥**
**ਤਾਂਕਾ ਲੋਪ ਕਰਾਇ ਯਹਿ ਮਾਇਆ ਕਾ ਰੂਪ ॥**
**ਸਾਚੁ ਕੋ ਝੂਠ ਦਿਖਾਏ ਝੂਠ ਕੋ ਸਾਚ ਸਰੂਪ ॥** [ਲੌਕਿਕ ਪ੍ਰਮਾਣ]

ਬ੍ਰਹਮ ਸੱਤ ਹੈ, ਸੰਸਾਰ ਅਸੱਤ ਹੈ। ਮਾਇਆ ਦੇ ਅਗਿਆਨ ਕਰਕੇ ਸੰਸਾਰ ਸੱਤ, ਬ੍ਰਹਮ ਅਸੱਤ ਪ੍ਰਤੀਤ ਹੋ ਰਿਹਾ ਹੈ। ਇਸ ਭਰਮ ਨੂੰ ਹੀ ਵਾ ਭੁੱਲਣ ਨੂੰ ਹੀ ਮਾਇਆ ਕਹਿੰਦੇ ਹਨ।

**ਸਾਖੀ :** ਇਕ ਜਗਾ ਚਾਰ ਚੋਰ ਵਿਅਕਤੀ ਇਕੱਠੇ ਹੋ ਕੇ ਚੋਰੀ ਦਾ ਧੰਧਾ ਕਰਿਆ ਕਰਦੇ ਸਨ। ਮਨਮੁੱਖਤਾ ਦੇ ਕਾਰਨ ਧਰਮ ਕਿਰਤ ਵਲੋਂ ਬਿਲਕੁਲ ਮੁਨਕਰ ਸਨ। ਉਨ੍ਹਾਂ ਦੇ ਚਿੱਤ ਕਠੋਰ, ਨਿਰਦਈ, ਸੁਆਰਥੀ ਤੇ ਪਰਾਏ ਦਾ ਬੁਰਾ ਚਿਤਵਨ ਵਾਲੇ ਸਨ। ਇਸ ਨਿੰਦਕ ਕਰਮ ਨੂੰ ਗੁਰਦੇਵ ਪਾਤਸ਼ਾਹ ਫੁਰਮਾਉਂਦੇ ਹਨ।

**ਚੋਰ ਕੀ ਹਾਮਾ ਭਰੇ ਨ ਕੋਇ ॥ ਚੋਰੁ ਕੀਆ ਚੰਗਾ ਕਿਉ ਹੋਇ ॥੧॥** [ਧਨਾਸਰੀ ਮਃ ੧, ਅੰਗ ੬੬੨]

ਨੰ: ੧ ਹਾਮਾ=ਜ਼ਿਮੇਂਵਾਰੀ ਹਾਂ+ਮੈ=ਮੈਂ ਇਸ ਦਾ ਪੱਖੀ ਹਾਂ।

ਚੋਰ ਦੀ ਐਸੀ ਜ਼ਿਮੇਂਵਾਰੀ ਕੋਈ ਨਹੀਂ ਭਰਦਾ ਕਿ ਮੈਂ ਇਸ ਦਾ ਪੱਖੀ ਹਾਂ।

ਨੰ: ੨ ਅਰਬੀ ਵਿਚ [ਹਾਮੀ] ਹਮਾਇਤ ਕਰਨ ਵਾਲੇ ਨੂੰ ਕਹਿੰਦੇ ਹਨ ਸਹਾਇਤਾ, ਮਦਦ, ਜ਼ਾਮਨੀ, ਕਿਸੇ ਦੀ ਸਫਾਈ ਵਾਸਤੇ ਆਪਣਾ ਜ਼ਿਮਾਂ ਦੇ ਕੇ ਸਿਫਾਰਸ਼ ਕਰਨੀ। ਇਸ ਨੂੰ ਹਾਮਾ ਕਹਿੰਦੇ ਹਨ। ਜੈਸਾ ਕਿ :

**ਗੁਰੁ ਪੀਰੁ ਹਾਮਾ ਤਾ ਭਰੇ ਜਾ ਮੁਰਦਾਰੁ ਨ ਖਾਇ ॥** [ਵਾਰ ਮਾਝ, ਮਃ ੧, ਅੰਗ ੧੪੧]

ਹਿੰਦੂਆਂ ਦੇ ਗੁਰੂ ਹਿੰਦੂ ਦੀ ਅਤੇ ਮੁਸਲਮਾਨਾਂ ਦੇ ਪੀਰ ਮੁਸਲਮਾਨ ਦੀ ਹਾਮਾ ਤਾਂ ਭਰਨਗੇ ਜੇ ਹਿੰਦੂ ਅਤੇ ਮੁਸਲਮਾਨ ਦੋਵੇਂ ਪਰਾਏ ਹੱਕ ਰੂਪੀ ਮੁਰਦਾਰੁ=ਮਰੇ ਹੋਏ ਪਸ਼ੂ ਨੂੰ ਨਹੀਂ ਖਾਣਗੇ। ਜੈਸਾ ਕਿ :

**ਮਾਰਣ ਪਾਹਿ ਹਰਾਮ ਮਹਿ ਹੋਇ ਹਲਾਲੁ ਨ ਜਾਇ ॥** [ਵਾਰ ਮਾਝ ਮਃ ੧, ਅੰਗ ੧੪੧]

ਹਰਾਮ=ਬੇ ਹੱਕੇ ਖਾਣੇ ਵਿਚ ਮਾਰਣ=ਮਸਾਲੇ ਪਾ ਕੇ ਸੁਆਦ ਭੀ ਬਣਾ ਲਈਏ ਤਾਂ ਭੀ ਉਹ ਹਲਾਲ=ਹੱਕ ਦਾ ਨਹੀਂ ਹੋ ਜਾਂਦਾ। ਏਸੇ ਲਈ ਭੁੱਖ ਲੱਗੀ ਤੋਂ ਮਰਦਾਨੇ ਪੁੱਛਿਆ ਸੀ ਗੁਰੂ ਜੀ ਮੈਂ ਹੋਲ੍ਹਾਂ ਕਰਕੇ ਖਾ ਲਵਾਂ ਤਾਂ ਗੁਰੂ ਜੀ ਨੇ ਮਰਦਾਨੇ ਨੂੰ ਤਾੜਨਾ ਕੀਤੀ ਸੀ ਕਿ ਇਸ ਖੇਤ ਵਿਚ ਇਕ ਵੀ ਦਾਣੇ ਤੇ ਖਾਣ ਦਾ ਤੇਰਾ ਹੱਕ ਨਹੀਂ ਹੈ। ਇਥੋਂ ਗੁਰਮਤਿ ਦੀ ਇਸ ਮਹਾਨ ਸਿੱਖਿਆ ਨੂੰ ਗ੍ਰਹਿਣ ਕਰਕੇ ਆਪਣੇ ਜੀਵਨ ਨੂੰ ਧਰਮ ਕਿਰਤ ਦਾ ਵਿਸ਼ਵਾਸੀ ਕਰਨਾ ਚਾਹੀਦਾ ਹੈ। ਇਹ ਗੁਰਮੁਖਾਂ ਦਾ ਕਰਤਬ ਹੈ। ਪਰ ਇਹ ਤਾਂ ਚਾਰੇ ਚੋਰ ਮਨਮੁਖ ਸਨ। ਚੋਰੀ ਕਰਨ ਲਈ ਤਾਂ ਅਗੇ ਵੀ ਕਈ ਵਾਰ ਕਈਆਂ ਦੇ ਘਰ ਲੁੱਟੇ ਪਰ ਅੱਜ ਵਿਸ਼ੇਸ਼ ਕਰਕੇ ਇਕ ਵੱਡੇ ਧਨੀ ਦੇ ਘਰੋਂ ਸੋਨਾ, ਚਾਂਦੀ, ਨਕਦੀ ਜ਼ੇਵਰ ਆਦਿ ਪ੍ਰਾਪਤ ਹੋਏ। ਤਾਂ ਇਹ ਚੋਰੀ ਵਿਚ ਸਫਲ ਹੋ ਕੇ ਚੋਰੀ ਦੇ ਮਾਲ ਨੂੰ ਛੁਪਾਉਣ ਲਈ ਇਕ ਜੰਗਲ ਵਿਚ ਪਹੁੰਚੇ। ਰਾਤ ਦੇ ਅਨੀਂਦਰੇ ਔਰ ਭੁੱਖ ਦੇ ਸਤਾਏ ਹੋਏ ਸੋਚਣ ਲੱਗੇ ਕਿ ਸਾਨੂੰ ਪੇਟ ਭਰਨ ਦਾ ਕੋਈ ਉਪਾਵ ਕਰਨਾ ਚਾਹੀਦਾ ਹੈ। ਮਸ਼ਵਰੇ ਤੋਂ ਉਪਰੰਤ ਇਹ ਫੈਸਲਾ ਹੋਇਆ ਕਿ ਦੋ ਵਿਅਕਤੀ ਮਾਲ ਦੀ ਰਾਖੀ ਬੈਠਣ ਅਤੇ ਦੋ ਸ਼ਹਿਰ ਵਿਚੋਂ ਖਾਣੇ ਦਾ ਪ੍ਰਬੰਧ ਕਰਨ। ਜਦੋਂ ਖਾਣੇ ਦਾ ਪ੍ਰਬੰਧ ਕਰਨ ਵਾਲੇ ਸ਼ਹਿਰ ਵੱਲ ਰਵਾਨਾ ਹੋ ਗਏ ਤਾਂ ਮਾਲ ਦੀ ਰਾਖੀ ਬੈਠੇ ਚੋਰਾਂ ਦਾ ਮਨ ਆਪਣੇ ਹੀ ਸਾਥੀਆਂ ਉਤੇ ਬੇਈਮਾਨ ਹੋ ਗਿਆ। ਉਸ ਮਾਲ ਨੂੰ ਚਾਰ ਥਾਂ ਵੰਡਣ ਦੀ ਬਜਾਏ ਦੋ ਥਾਂ ਵੰਡਣ ਵਾਸਤੇ ਉਹਨਾਂ ਨੂੰ ਜਾਨੋਂ ਮਾਰਣ ਦੀ ਵਿਉਂਤ ਬਣਾ ਲਈ। ਹੁਣ ਇਹ ਗਾਥਾ ਲੌਕਕ ਪ੍ਰਮਾਣਾਂ ਵਿਚ ਪ੍ਰਸਿੱਧ ਹੈ। 'ਕਿ ਦਿਲ ਦਿਲਾਂ ਦੀ ਬਾਤ ਨੂੰ ਬੁੱਝ ਲੈਂਦੇ, ਦਿਲ ਜਾਣਦੇ ਅੰਗਰੇਜ਼ ਦੀ ਤਾਰ ਮੀਆਂ' ਜਦੋਂ ਕੋਈ ਕਿਸੇ ਦੇ ਲਈ ਬੁਰਾ ਜਾਂ ਭਲਾ ਚਿਤਵਦਾ ਹੈ ਤਾਂ ਦੂਰ ਬੈਠੇ ਉਸ ਵਿਅਕਤੀ ਦੇ ਮਨ ਦੇ ਉਤੇ ਇਸ ਚਿਤਵਨੀ ਦਾ ਸੂਖਮ ਅਸਰ ਹੋ ਜਾਂਦਾ ਹੈ। ਇਸ ਲਈ ਉਹਦੇ ਮਨ ਵਿਚ ਵੀ ਅਜਿਹੀ ਭਾਵਨਾ ਜਾਗਰਤ ਹੋ ਜਾਂਦੀ ਹੈ। ਇਸ ਲਈ ਸ਼ਹਿਰ ਵਿਚ ਜਾਣ ਵਾਲਿਆਂ ਦੇ ਮਨ ਵਿਚ ਵੀ ਇਹ ਭਾਵਨਾ ਪ੍ਰਗਟ ਹੋ ਗਈ। ਉਹਨਾਂ ਖਾਣੇ ਵਿਚ ਜ਼ਹਿਰ ਮਿਲਾ ਕੇ ਮਾਰਨ ਦੀ ਵਿਉਂਤ ਪ੍ਰਪੱਕ ਕਰ ਲਈ। ਆਪਣਾ ਖਾਣਾ ਖਾ ਕੇ ਜ਼ਹਿਰੀਲਾ ਖਾਣਾ ਉਹਨਾਂ ਲਈ ਲੈ ਕੇ ਤੁਰ ਪਏ। ਅਜੇ ਪਹੁੰਚੇ ਹੀ ਸਨ ਕਿ ਰਾਖੀ ਬੈਠੇ ਉਹਨਾਂ ਦੋ ਚੋਰ ਵਿਅਕਤੀਆਂ ਨੇ ਸ਼ਸਤਰਾਂ ਦੇ ਬਲ ਨਾਲ ਦੋਨਾਂ ਦਾ ਨਾਸ ਕਰ ਦਿੱਤਾ। ਬੜੇ ਖੁਸ਼ ਹੋ ਕੇ ਖਾਣਾ ਖਾਣ ਲੱਗੇ। ਨਾਲ ਸੋਚਦੇ ਹਨ ਕਿ ਚਾਰ ਤੋਂ ਦੋ ਹਿੱਸਿਆਂ ਵਿਚ ਵੰਡ ਕੇ ਸਾਡੀਆਂ ਪੁਸ਼ਤਾਂ ਦੀਆਂ ਰੋਟੀਆਂ ਬਣ ਗਈਆਂ। ਪਰ ਥੋੜ੍ਹੇ ਹੀ ਸਮੇਂ ਵਿਚ ਜ਼ਹਿਰ ਦੇ ਅਸਰ ਕਾਰਣ ਮ੍ਰਿਤੂ ਨੂੰ ਪ੍ਰਾਪਤ ਹੋ ਗਏ। ਧਨ ਜਿਉਂ ਦਾ ਤਿਉਂ ਹੀ ਪਿਆ ਰਿਹਾ। ਇਹਨਾਂ ਚਾਰਾਂ ਦੀ ਮ੍ਰਿਤੂ ਇਕੋ ਹੀ ਥਾਂ ਮਾਇਆ ਦੇ ਕਾਰਣ ਹੋਈ। ਇਸ ਲਈ ਗੁਰੂ ਜੀ ਮਾਇਆ ਵਲੋਂ ਜਗਤ ਦੇ ਖਾਣ ਦੀ ਗੱਲ ਕਰਦੇ ਹਨ। ਜੈਸਾ ਕਿ :

**ਮਾਇਆ ਮਮਤਾ ਮੋਹਣੀ ਜਿਨਿ ਵਿਣੁ ਦੰਤਾ ਜਗੁ ਖਾਇਆ ॥**
**ਮਨਮੁਖ ਖਾਧੇ ਗੁਰਮੁਖਿ ਉਬਰੇ ਜਿਨੀ ਸਚਿ ਨਾਮਿ ਚਿਤੁ ਲਾਇਆ ॥**

[ਵਾਰ ਸੋਰਠਿ ਮਃ ੩, ਅੰਗ ੬੪੩]

## ਜੋ ਮੋਹਿ ਦੂਜੈ ਚਿਤੁ ਲਾਇਦੇ; ਤਿਨਾ ਵਿਆਪਿ ਰਹੀ ਲਪਟਾਇ ॥

ਜੋ ਮੋਹ ਕਰਕੇ ਦ੍ਵੈਤ ਨਾਲ ਚਿੱਤ ਲਾਉਂਦੇ ਹਨ ਉਹਨਾਂ ਨੂੰ 'ਮਾਇਆ' ਵਿਆਪਕ ਹੋ ਕੇ ਲਪਟ ਰਹੀ ਹੈ ਅਥਵਾ ਅੰਦਰੋਂ ਬਾਹਰੋਂ ਮਾਇਆ ਨੇ ਮੋਹ ਲਿਆ ਹੈ। ਮਾਇਆ ਨੂੰ ਮਾਰਨ ਦੀ ਜੁਗਤ :—

## ਗੁਰ ਕੈ ਸਬਦਿ ਪਰਜਾਲੀਐ; ਤਾ ਏਹ ਵਿਚਹੁ ਜਾਇ ॥

ਗੁਰਾਂ ਦੇ ਸਬਦਿ=ਉਪਦੇਸ਼ ਵਾ ਗੁਰ-ਮੰਤ੍ਰ ਦੀ ਸ਼ਕਤੀ ਨਾਲ ਪਰ=ਵਿਸ਼ੇਸ਼ ਕਰਕੇ ਚੰਗੀ ਤਰ੍ਹਾਂ ਜਾਲੀਐ=ਸਾੜ ਦੇਈਏ ਤਾਂ ਇਹ ਅੰਤਹਕਰਨ ਦੇ ਵਿਚਹੁ ਜਾਇ=ਨਾਸ ਹੋ ਜਾਂਦੀ ਹੈ।

## ਤਨੁ ਮਨੁ ਹੋਵੈ ਉਜਲਾ; ਨਾਮੁ ਵਸੈ ਮਨਿ ਆਇ ॥

ਤਦ 'ਤਨ ਤੇ ਮਨ' ਉਜਲਾ=ਪਵਿੱਤਰ ਹੁੰਦਾ ਹੈ ਅਤੇ ਫਿਰ ਮਨ ਵਿਚ ਨਾਮ ਆ ਵਸਦਾ ਹੈ।

## ਨਾਨਕ, ਮਾਇਆ ਕਾ ਮਾਰਣੁ ਹਰਿ ਨਾਮੁ ਹੈ; ਗੁਰਮੁਖਿ ਪਾਇਆ ਜਾਇ ॥੧॥

ਸਤਿਗੁਰੂ ਜੀ ਫੁਰਮਾਉਂਦੇ ਹਨ ਮਾਇਆ ਦੇ ਮਾਰਨ ਦਾ ਸਾਧਨ ਹਰਿ=ਵਾਹਿਗੁਰੂ ਦਾ ਨਾਮ ਹੈ। ਨਾਮ ਗੁਰਮੁਖਿ=ਮੁਖੀ ਗੁਰੂ ਸਾਹਿਬ ਦੁਆਰਾ ਪਾਇਆ=ਪ੍ਰਾਪਤ ਕੀਤਾ ਜਾਂਦਾ ਹੈ।

## ਮਃ ੩ ॥ ਇਹੁ ਮਨੁ ਕੇਤੜਿਆ ਜੁਗ ਭਰਮਿਆ; ਥਿਰੁ ਰਹੈ ਨ, ਆਵੈ ਜਾਇ ॥

ਇਹ ਮਨ ਭਰਮ ਦਾ ਭਰਮਾਇਆ ਹੋਇਆ ਚੰਚਲਤਾ ਨੂੰ ਪ੍ਰਾਪਤ ਹੋ ਕੇ ਕਈ ਜੁਗਾਂ ਤਕ ਭਰਮਨ ਕਰਦਾ ਰਿਹਾ ਹੈ। ਕਦੇ ਥਿਰੁ=ਇਸਥਿਤ ਨਹੀਂ ਰਹਿੰਦਾ। ਇਸ ਲਈ ਆਉਂਦਾ ਤੇ ਜਾਂਦਾ ਭਾਵ ਜੰਮਦਾ ਤੇ ਮਰਦਾ ਰਹਿੰਦਾ ਹੈ।

## ਹਰਿ ਭਾਣਾ ਤਾ ਭਰਮਾਇਅਨੁ; ਕਰਿ ਪਰਪੰਚੁ ਖੇਲੁ ਉਪਾਇ ॥

ਜਦ ਹਰਿ=ਵਾਹਿਗੁਰੂ ਦਾ ਭਾਣਾ=ਹੁਕਮ ਹੋਇਆ ਤਾਂ ਪਰ=ਵਿਸ਼ੇਸ਼ ਕਰਕੇ ਪੰਚੁ=ਪੰਜ ੧. ਅਸਤੀ, ੨. ਭਾਂਤੀ, ੩. ਪ੍ਰੇਯ, ੪. ਨਾਮ, ੫. ਰੂਪ ਦਾ ਸੰਸਾਰ ਰੂਪੀ ਖੇਲ ਪੈਦਾ ਕਰਕੇ ਇਸ ਜੀਵ ਨੂੰ ਉਹਦੇ ਵਿਚ ਭੁਆਇਆ ਹੈ।

## ਜਾ ਹਰਿ ਬਖਸੇ ਤਾ ਗੁਰੁ ਮਿਲੈ; ਅਸਥਿਰੁ ਰਹੈ ਸਮਾਇ ॥

ਜਦੋਂ ਹਰਿ=ਵਾਹਿਗੁਰੂ ਬਖਸ਼ਿਸ਼ ਕਰੇ ਤਾਂ ਪੂਰੇ ਗੁਰੂ ਮਿਲਦੇ ਹਨ ਤਾਂ ਭਰਮਨੇ ਵੱਲੋਂ ਅਸਥਿਤ ਹੋ ਕੇ ਅਚੱਲ ਵਾਹਿਗੁਰੂ ਵਿਚ ਸਮਾ ਜਾਂਦਾ ਹੈ।

## ਨਾਨਕ ਮਨ ਹੀ ਤੇ ਮਨੁ ਮਾਨਿਆ; ਨਾ ਕਿਛੁ ਮਰੈ ਨ ਜਾਇ ॥੨॥

ਸਤਿਗੁਰੂ ਜੀ ਫੁਰਮਾਨ ਕਰਦੇ ਹਨ ਜਦੋਂ ਗੁਰਾਂ ਦੇ ਮਨੁ=ਮੰਤਰ ਦੇ ਉੱਤੇ ਜੀਵ ਦਾ ਮਨ ਮੰਨ ਗਿਆ ਤਾਂ ਇਸ ਦੀ ਗਿਆਨ ਦ੍ਰਿਸ਼ਟੀ ਅਜਿਹੀ ਹੋ ਜਾਂਦੀ ਹੈ ਕਿ ਨਾ ਕੁਝ ਮਰਦਾ ਹੈ ਨਾ ਕੁਝ ਜੰਮਦਾ ਹੈ ॥੨॥ ਜੈਸਾ ਕਿ :

**ਜਬ ਜਾਨਿਆ ਤਉ ਮਨੁ ਮਾਨਿਆ ॥** [ਸੋਰਠਿ ਕਬੀਰ ਜੀ, ਅੰਗ ੬੫੬]

## ਪਉੜੀ ॥ ਕਾਇਆ ਕੋਟੁ ਅਪਾਰੁ ਹੈ; ਮਿਲਣਾ ਸੰਜੋਗੀ ॥

ਦੇਹ ਹੀ ਅਪਾਰੁ=ਵਾਹਿਗੁਰੂ ਦਾ ਕੋਟੁ=ਕਿਲ੍ਹਾ ਹੈ, ਸ੍ਰੇਸ਼ਟ ਕਰਮਾਂ ਦੇ ਸੰਜੋਗਾਂ ਕਰਕੇ ਇਸ ਦਾ ਮਿਲਣਾ ਹੁੰਦਾ ਹੈ।

### *ਕਾਇਆ ਅੰਦਰਿ ਆਪਿ ਵਸਿ ਰਹਿਆ; ਆਪੇ ਰਸ ਭੋਗੀ ॥*

ਇਸ ਦੇਹ ਦੇ ਅੰਦਰ ਆਪ ਹੀ ਵਾਹਿਗੁਰੂ ਚੇਤਨ ਸੱਤਾ ਰੂਪ ਹੋ ਕੇ ਵਸ ਰਿਹਾ ਹੈ ਤੇ ਆਪ ਹੀ ਮਨ ਨੂੰ ਸੱਤਾ ਦੇ ਕੇ ਰਸਾਂ ਦਾ ਭੋਗੀ ਹੋ ਰਿਹਾ ਹੈ।

### *ਆਪਿ ਅਤੀਤੁ ਅਲਿਪਤੁ ਹੈ; ਨਿਰਜੋਗੁ ਹਰਿ ਜੋਗੀ ॥*

ਆਪ ਹੀ ਵਾਹਿਗੁਰੂ ਤਿੰਨਾਂ ਗੁਣਾਂ ਤੋਂ ਅਤੀਤੁ=ਰਹਿਤ ਹੋਣ ਕਰਕੇ ਸਾਰਿਆਂ ਤੋਂ ਅਲਿਪਤੁ=ਅਸੰਗ ਅਤੇ ਨਿਰਜੋਗੁ=ਸਬੰਧ ਤੋਂ ਰਹਿਤ ਹੈ ਅਤੇ ਆਪ ਹੀ ਸਾਰਿਆਂ ਨਾਲ ਜੋਗੀ=ਜੁੜ ਭਾਵ ਮਿਲ ਰਿਹਾ ਹੈ।

### *ਜੋ ਤਿਸੁ ਭਾਵੈ ਸੋ ਕਰੇ; ਹਰਿ ਕਰੇ ਸੁ ਹੋਗੀ ॥*

ਜੋ ਉਸ ਵਾਹਿਗੁਰੂ ਨੂੰ ਭਾਉਂਦਾ ਹੈ ਉਹ ਹੀ ਕਰਦਾ ਹੈ ਜੋ ਹਰੀ ਕਰੇਗਾ ਉਹ ਹੀ ਹੋਏਗਾ।

### *ਹਰਿ ਗੁਰਮੁਖਿ ਨਾਮੁ ਧਿਆਈਐ; ਲਹਿ ਜਾਹਿ ਵਿਜੋਗੀ ॥੧੩॥*

ਮੁਖੀ ਗੁਰਾਂ ਦੁਆਰਾ ਹਰੀ ਨਾਮ ਨੂੰ ਧਿਆਈਏ ਤਾਂ ਸਾਰੇ ਵਿਜੋਗੀ=ਦੁਖ ਲਹਿ ਜਾਂਦੇ ਹਨ॥੧੩॥

ਵਾਹਿਗੁਰੂ ਜੀ ਕਾ ਖ਼ਾਲਸਾ॥ ਵਾਹਿਗੁਰੂ ਜੀ ਕੀ ਫ਼ਤਹ॥

ਮੁਖਵਾਕ ਨੰਬਰ ੪ [ਆਦਿ ਅੰਗ ੫੧੫]

*ਸਲੋਕੁ ਮਃ ੩ ॥ ਵਾਹੁ ਵਾਹੁ ਬਾਣੀ ਨਿਰੰਕਾਰ ਹੈ ਤਿਸੁ ਜੇਵਡੁ ਅਵਰੁ ਨ ਕੋਇ ॥ ਵਾਹੁ ਵਾਹੁ ਅਗਮ ਅਥਾਹੁ ਹੈ ਵਾਹੁ ਵਾਹੁ ਸਚਾ ਸੋਇ ॥ ਵਾਹੁ ਵਾਹੁ ਵੇਪਰਵਾਹੁ ਹੈ ਵਾਹੁ ਵਾਹੁ ਕਰੇ ਸੁ ਹੋਇ ॥ ਵਾਹੁ ਵਾਹੁ ਅੰਮ੍ਰਿਤ ਨਾਮੁ ਹੈ ਗੁਰਮੁਖਿ ਪਾਵੈ ਕੋਇ ॥ ਵਾਹੁ ਵਾਹੁ ਕਰਮੀ ਪਾਈਐ ਆਪਿ ਦਇਆ ਕਰਿ ਦੇਇ ॥ ਨਾਨਕ ਵਾਹੁ ਵਾਹੁ ਗੁਰਮੁਖਿ ਪਾਈਐ ਅਨਦਿਨੁ ਨਾਮੁ ਲਏਇ ॥੧॥ ਮਃ ੩ ॥ ਬਿਨੁ ਸਤਿਗੁਰ ਸੇਵੇ ਸਾਤਿ ਨ ਆਵਈ ਦੂਜੀ ਨਾਹੀ ਜਾਇ ॥ ਜੇ ਬਹੁਤੇਰਾ ਲੋਚੀਐ ਵਿਣੁ ਕਰਮੈ ਨ ਪਾਇਆ ਜਾਇ ॥ ਜਿਨ੍ਾ ਅੰਤਰਿ ਲੋਭ ਵਿਕਾਰੁ ਹੈ ਦੂਜੈ ਭਾਇ ਖੁਆਇ ॥ ਜੰਮਣੁ ਮਰਣੁ ਨ ਚੁਕਈ ਹਉਮੈ ਵਿਚਿ ਦੁਖੁ ਪਾਇ ॥ ਜਿਨ੍ਾ ਸਤਿਗੁਰ ਸਿਉ ਚਿਤੁ ਲਾਇਆ ਸੁ ਖਾਲੀ ਕੋਈ ਨਾਹਿ ॥ ਤਿਨ ਜਮ ਕੀ ਤਲਬ ਨ ਹੋਵਈ ਨਾ ਓਇ ਦੁਖ ਸਹਾਹਿ ॥ ਨਾਨਕ ਗੁਰਮੁਖਿ ਉਬਰੇ ਸਚੈ ਸਬਦਿ ਸਮਾਹਿ ॥੨॥ ਪਉੜੀ ॥ ਢਾਢੀ ਤਿਸ ਨੋ ਆਖੀਐ ਜਿ ਖਸਮੈ ਧਰੇ ਪਿਆਰੁ ॥ ਦਰਿ ਖੜਾ ਸੇਵਾ ਕਰੇ ਗੁਰ ਸਬਦੀ ਵੀਚਾਰੁ ॥ ਢਾਢੀ ਦਰੁ ਘਰੁ ਪਾਇਸੀ ਸਚੁ ਰਖੈ ਉਰ ਧਾਰਿ ॥ ਢਾਢੀ ਕਾ ਮਹਲੁ ਅਗਲਾ ਹਰਿ ਕੈ ਨਾਇ ਪਿਆਰਿ ॥ ਢਾਢੀ ਕੀ ਸੇਵਾ ਚਾਕਰੀ ਹਰਿ ਜਪਿ ਹਰਿ ਨਿਸਤਾਰਿ ॥੧੮॥*

## *ਸਲੋਕੁ ਮਃ ੩ ॥*

## *ਵਾਹੁ ਵਾਹੁ ਬਾਣੀ ਨਿਰੰਕਾਰ ਹੈ; ਤਿਸੁ ਜੇਵਡੁ ਅਵਰੁ ਨ ਕੋਇ ॥*

ਜੋ ਨਿਰੰਕਾਰ ਦੀ ਵਾਹਿਗੁਰੂ ਵਾਹਿਗੁਰੂ ਰੂਪ ਬਾਣੀ ਹੈ ਉਸ ਜਿੱਡਾ ਹੋਰ ਕੋਈ ਮੰਤਰ ਨਹੀਂ ਹੈ।

## *ਵਾਹੁ ਵਾਹੁ ਅਗਮ ਅਥਾਹੁ ਹੈ; ਵਾਹੁ ਵਾਹੁ ਸਚਾ ਸੋਇ ॥*

ਵਾਹੁ=ਅਸਚਰਜ ਰੂਪ ਵਾਹਿਗੁਰੂ ਅਗਮ=ਮਨ ਬਾਣੀ ਦੀ ਗਮਤਾ ਤੋਂ ਪਰੇ ਅਥਾਹੁ=ਸੰਸਕ੍ਰਿਤ ਵਿਚ ਅਥਾਹੁ ਪੰਜਾਬੀ ਵਿਚ ਅ+ਥਾਹੁ 'ਜਿਸ ਦੀ ਥਾਹ ਨਾ ਆਵੇ ਜਿਸ ਪਾਣੀ ਦੀ ਹੇਠਲੀ ਜ਼ਮੀਨ ਨਾ ਲੱਭੇ ਭਾਵ ਬੇਅੰਤ, ਜਿਹੜਾ ਜਾਚਿਆ ਨਾ ਜਾਇ ਸਮਝ ਤੋਂ ਪਰੇ ਹੋਵੇ ਐਸਾ ਜੋ ਵਾਹਿਗੁਰੂ ਹੈ ਅਤੇ ਉਸ ਦਾ ਸਚਾ ਸਿਮਰਨ ਹੀ ਵਾਹਿਗੁਰੂ-ਵਾਹਿਗੁਰੂ ਹੈ।

## *ਵਾਹੁ ਵਾਹੁ ਵੇਪਰਵਾਹੁ ਹੈ; ਵਾਹੁ ਵਾਹੁ ਕਰੇ ਸੁ ਹੋਇ ॥*

ਵਾਹੁ=ਅਸਚਰਜ ਰੂਪ ਵਾਹਿਗੁਰੂ ਬੇ-ਪਰਵਾਹ ਹੈ। ਜੋ ਪੁਰਸ਼ ਵਾਹਿਗੁਰੂ ਵਾਹਿਗੁਰੂ ਸਿਮਰਨ ਕਰਦਾ ਹੈ ਉਹ ਭੀ ਵੇਪਰਵਾਹੁ ਹੋ ਜਾਂਦਾ ਹੈ। ਵੇਪਰਵਾਹੁ=ਫ਼ਾਰਸੀ ਵਿਚ ਵੇ+ਪਰਵਾਹੁ ਇੱਛਾ ਰਹਿਤ, ਕਾਨ ਕਨੌਂਡ ਤੋਂ ਰਹਿਤ।

## *ਵਾਹੁ ਵਾਹੁ ਅੰਮ੍ਰਿਤ ਨਾਮੁ ਹੈ; ਗੁਰਮੁਖਿ ਪਾਵੈ ਕੋਇ ॥*

ਵਾਹਿਗੁਰੂ ਵਾਹਿਗੁਰੂ ਦਾ ਨਾਮ ਅੰਮ੍ਰਿਤ ਰੂਪ ਹੈ। ਇਸ ਨੂੰ ਕੋਈ ਵਿਰਲਾ ਹੀ ਗੁਰਮੁਖ ਪ੍ਰਾਪਤ ਕਰਦਾ ਹੈ। ਜੈਸਾ ਕਿ :

੧. **ਕੋਟਨ ਮੈ ਨਾਨਕ ਕੋਊ ਨਾਰਾਇਨ ਜਿਹ ਚੀਤਿ ॥੨੪॥** [ਸਲੋਕ ਮਃ ੯, ਅੰਗ ੧੪੨੭]

੨. **ਅੰਮ੍ਰਿਤੁ ਨਾਮੁ ਤੁਮਾਰਾ ਪਿਆਰੇ ਸਾਧਸੰਗਿ ਰਸੁ ਪਾਇਆ ॥** [ਆਸਾ ਮਃ ੫, ਅੰਗ ੩੯੦]

੩. **ਅੰਮ੍ਰਿਤੁ ਨਾਮੁ ਨਿਧਾਨੁ ਹੈ ਮਿਲਿ ਪੀਵਹੁ ਭਾਈ॥** [ਗਉੜੀ ਕੀ ਵਾਰ, ਪਉੜੀ ਅੰਗ ੩੧੮]

੪. **ਅੰਮ੍ਰਿਤੁ ਹਰਿ ਕਾ ਨਾਮੁ ਹੈ ਜਿਤੁ ਪੀਤੈ ਤਿਖ ਜਾਇ॥** [ਮਲਾਰ ਕੀ ਵਾਰ, ਮਃ ੩ ਅੰਗ ੧੨੮੩]

## *ਵਾਹੁ ਵਾਹੁ ਕਰਮੀ ਪਾਈਐ; ਆਪਿ ਦਇਆ ਕਰਿ ਦੇਇ॥*

ਵਾਹਿਗੁਰੂ ਨਾਮ ਦਾ ਸਿਮਰਨ ਉਸ ਜੀਵ ਨੇ ਪਾਇਆ ਹੈ ਜਿਸ ਨੂੰ ਵਾਹਿਗੁਰੂ ਨੇ ਆਪ ਹੀ ਦਇਆ ਕਰਕੇ ਦਿੱਤਾ ਹੈ।

## *ਨਾਨਕੁ ਵਾਹੁ ਵਾਹੁ ਗੁਰਮੁਖਿ ਪਾਈਐ; ਅਨਦਿਨੁ ਨਾਮੁ ਲਏਇ॥੧॥*

ਸਤਿਗੁਰੂ ਜੀ ਆਖਦੇ ਹਨ ਰਾਤ ਦਿਨ ਵਾਹਿਗੁਰੂ ਵਾਹਿਗੁਰੂ ਨਾਮ ਨੂੰ ਲੈਂਦੇ ਰਹੀਏ ਤਾਂ ਵਾਹੁ=ਅਸਚਰਜ ਰੂਪ ਮੁਖਿ=ਉਤਮ ਵਾਹਿਗੁਰੂ ਨੂੰ ਪਾ ਲਈਦਾ ਹੈ। ਜੈਸਾ ਕਿ :

**ਸਤਿਜੁਗਿ ਸਤਿਗੁਰ ਵਾਸਦੇਵ ਵਵਾ ਵਿਸਨਾ ਨਾਮੁ ਜਪਾਵੈ॥**
**ਦੁਆਪਰਿ ਸਤਿਗੁਰ ਹਰੀ ਕ੍ਰਿਸ਼ਨ ਹਾਹਾ ਹਰਿ ਹਰਿ ਨਾਮੁ ਜਪਾਵੈ॥**
**ਤ੍ਰੇਤੇ ਸਤਿਗੁਰ ਰਾਮ ਜੀ ਰਾਰਾ ਰਾਮ ਜਪੇ ਸੁਖੁ ਪਾਵੈ॥**
**ਕਲਜੁਗਿ ਨਾਨਕ ਗੁਰਗੋਬਿੰਦ ਗਗਾ ਗੋਬਿੰਦ ਨਾਮੁ ਅਲਾਵੈ॥**
**ਚਾਰੇ ਜਾਗੇ ਚਹੁ ਜੁਗੀ ਪੰਚਾਇਣ ਵਿਚਿ ਜਾਇ ਸਮਾਵੈ॥**
**ਚਾਰੋ ਅਛਰ ਇਕੁ ਕਰਿ ਵਾਹਗੁਰੂ ਜਪ ਮੰਤ੍ਰ ਜਪਾਵੈ॥**
**ਜਹਾ ਤੇ ਉਪਜਿਆ ਫਿਰਿ ਤਹਾ ਸਮਾਵੈ॥** [ਭਾ: ਗੁਰਦਾਸ ਜੀ, ਵਾਰ-੧, ਪਉੜੀ ੪੯]

**"ਨਿਰੰਕਾਰੁ ਆਕਾਰੁ ਕਰਿ ਜੋਤਿ ਸਰੂਪੁ ਅਨੂਪ ਦਿਖਾਇਆ**
**ਵੇਦ ਕਤੇਬ ਅਗੋਚਰਾ ਵਾਹਿਗੁਰੂ ਗੁਰ ਸਬਦ ਸੁਣਾਇਆ॥"**
[ਭਾ: ਗੁਰਦਾਸ ਜੀ, ਵਾਰ ੧੨ ਪਉੜੀ ੧੭]

ਨਿਰੰਕਾਰ ਜੋ ਵਾਹਿਗੁਰੂ ਹੈ ਉਸਨੇ ਅਕਾਰ ਵਾਲਾ ਸਰੂਪ ਗੁਰੂ ਨਾਨਕ ਦੇਵ ਜੀ ਦਾ ਧਾਰਨ ਕੀਤਾ। ਜੋਤੀ ਸਰੂਪ ਪਰਮਾਤਮਾ ਨੇ ਉਪਮਾ ਤੋਂ ਰਹਿਤ ਆਪਣਾ ਆਪ ਦਿਖਾਇਆ।

ਬੇਦਾਂ ਕਤੇਬਾਂ ਤੋਂ ਅਗੋਚਰ=ਅਵਿਸ਼ੇ ਵਾਹਿਗੁਰੂ ਮੰਤਰ ਸੁਣਾਇਆ ਹੈ। ਗੁਰੂ ਨਾਨਕ ਦੇਵ ਜੀ ਨੇ ਇਹ ਮੰਤਰ ਛੱਤੀ ਜੁਗ ਕਮਾਇਆ ਅਤੇ ਇਕ-ਇਕ ਅੱਖਰ ਨੌਂ-ਨੌਂ ਜੁਗ ਸੋਧਿਆ ਹੈ। ਵਾਸਦੇਵ ਬ੍ਰਹਮਾ ਨੂੰ ਸਫੁਰ ਕੀਤਾ ਸੀ। ਹਾਹੇ ਤੋਂ ਹਰੀ ਮੰਨੂੰ ਅਵਤਾਰ ਨੂੰ ਸਫੁਰ ਕੀਤਾ ਸੀ। ਰਾਮ ਰਾਰੇ ਤੋਂ ਸੰਕਰਾਚਾਰੀਆ ਨੂੰ ਸਫੁਰ ਕੀਤਾ ਸੀ। ਗਗੇ ਤੋਂ ਗੋਬਿੰਦ ਦਾ ਜਾਪ ਬਿਆਸ ਜੀ ਨੂੰ ਸਫੁਰ ਕੀਤਾ ਸੀ। ਇਹ ਚਾਰੇ ਜੁਗਾਂ ਦਾ ਮੰਤਰ ਹੈ। ਇਸ ਵਰਗਾ ਮਹਾਤਮ ਹੋਰ ਕਿਸੇ ਮੰਤਰ ਦਾ ਨਹੀਂ ਬਣਦਾ। ਪ੍ਰਮਾਤਮਾ ਦੇ ਸਾਰੇ ਨਾਮਾਂ ਚੋਂ ਸ੍ਰੇਸ਼ਟ, ਜਲਦੀ ਮੁਕਤੀ ਦੇਣ ਵਾਲਾ ਅਤੇ ਫਲ ਦੇਣ ਵਾਲਾ ਇਹੋ ਹੀ ਮੰਤਰ ਹੈ। ਜਿਸ ਦਾ ਮਹਾਤਮ ਭਾਈ ਸਾਹਿਬ ਜੀ ਕੁਝ ਅਨੋਖਾ ਹੀ ਦਸਦੇ ਹਨ। ਜੈਸਾ ਕਿ :

**ਵਾਹਿਗੁਰੂ ਗੁਰਮੰਤ੍ਰ ਹੈ, ਜਪਿ ਹਉਮੈ ਖੋਈ॥** [ਭਾ: ਗੁਰਦਾਸ ਜੀ, ਵਾਰ ੧੩, ਪਉੜੀ ੨]

## *ਮਃ ੩॥ ਬਿਨੁ ਸਤਿਗੁਰ ਸੇਵੇ ਸਾਤਿ ਨ ਆਵਈ; ਦੂਜੀ ਨਾਹੀ ਜਾਇ॥*

ਸਤਿਗੁਰੂ ਦੀ ਸੇਵਾ ਤੋਂ ਬਿਨਾਂ ਅੰਤਸ਼ਕਰਨ ਦੀ ਸ਼ੁਧੀ ਨਹੀਂ ਹੁੰਦੀ। ਸ਼ੁਧ ਅੰਤਸਕਰਨ ਤੋਂ ਬਿਨਾਂ ਹਿਰਦੇ ਵਿਚ ਨਾਮ ਨਹੀਂ ਵਸਦਾ। ਨਾਮ ਤੋਂ ਬਿਨਾਂ ਸ਼ਾਂਤੀ ਨਹੀਂ ਆ ਸਕਦੀ। ਇਸ ਸ਼ਾਂਤੀ ਲਈ ਦੂਜੀ ਹੋਰ ਕੋਈ ਜਾਇ=ਜਗਾ ਨਹੀਂ ਭਾਵ ਦੇਵੀ ਦੇਵਤਿਆਂ ਦਾ ਟਿਕਾਣਾ ਸ਼ਾਂਤੀ ਦਾ ਨਹੀਂ ਹੈ।

## ਜੇ ਬਹੁਤੇਰਾ ਲੋਚੀਐ; ਵਿਣੁ ਕਰਮੈ ਨ ਪਾਇਆ ਜਾਇ ॥

ਜੇਕਰ ਬਹੁਤ ਲੋਚੀਐ=ਚਾਹੀਏ ਗੁਰੂ ਮਿਲ ਜਾਵੇ ਤਾਂ ਭਾਗਾਂ ਤੋਂ ਬਿਨਾਂ ਗੁਰੂ ਦਾ ਦਰਸ਼ਨ ਨਹੀਂ ਪਾਇਆ ਜਾਂਦਾ।

## ਜਿਨ੍ਾ ਅੰਤਰਿ ਲੋਭ ਵਿਕਾਰੁ ਹੈ ਦੂਜੈ ਭਾਇ ਖੁਆਇ ॥

ਜਿਨ੍ਹਾਂ ਪੁਰਸ਼ਾਂ ਦੇ ਅੰਤਰਿ=ਅੰਤਹ ਕਰਨ ਦੇ ਵਿਚ ਲੋਭ ਆਦਿਕ ਵਿਕਾਰ ਹਨ ਉਹ ਦੂਜੈ=ਦ੍ਵੈਤ ਭਾਇ=ਭਾਵ ਲੈ ਕੇ ਖੁਆਇ=ਭੁਲਾਏ ਵਾ ਭੁਲੇ ਫਿਰਦੇ ਹਨ।

## ਜੰਮਣੁ ਮਰਣੁ ਨ ਚੁਕਈ; ਹਉਮੈ ਵਿਚਿ ਦੁਖੁ ਪਾਇ ॥

ਉਹਨਾਂ ਦਾ ਜੰਮਣਾ ਮਰਨਾ ਚੁਕਈ=ਮੁਕਦਾ ਨਹੀਂ। ਹੰਗਤਾ ਮਮਤਾ ਦੇ ਕਾਰਨ ਵਾ ਹੰਗਤਾ ਮਮਤਾ ਦੇ ਵਿਚ ਹੋਣ ਕਰਕੇ ਦੁਖ ਪਾਉਂਦੇ ਹਨ।

## ਜਿਨ੍ਾ ਸਤਿਗੁਰ ਸਿਉ ਚਿਤੁ ਲਾਇਆ; ਸੁ ਖਾਲੀ ਕੋਈ ਨਾਹਿ ॥

ਜਿਨ੍ਹਾਂ ਨੇ ਸਤਿਗੁਰੂ ਨਾਲ ਆਪਣੇ ਅੰਤਸ਼ਕਰਨ ਦੀ ਚਿਤਵਨੀ ਨੂੰ ਲਾਇਆ ਹੈ ਉਹਨਾਂ ਵਿਚੋਂ ਕੋਈ ਵੀ ਮੁਕਤੀ ਤੋਂ ਖਾਲੀ ਨਹੀਂ ਰਿਹਾ।

## ਤਿਨ ਜਮ ਕੀ ਤਲਬ ਨ ਹੋਵਈ; ਨਾ ਓਇ ਦੁਖ ਸਹਾਹਿ ॥

ਉਹਨਾਂ ਨੂੰ ਜਮਾਂ ਦੀ ਤਲਬ=ਬੁਲਾਹਟ ਨਹੀਂ ਹੁੰਦੀ ਅਤੇ ਨਾ ਹੀ ਜਮਾਂ ਦੇ ਦੁੱਖ ਸਹਾਰਨੇ ਪੈਂਦੇ ਹਨ। ਤਲਬ=ਸਰਕਾਰੀ ਹੁਕਮ ਨਾਲ ਬੁਲਾ**ਏ ਜਾਣ ਦਾ ਨਾਮ** ਤਲਬ ਹੋਣਾ ਆਖਦੇ ਹਨ। ਸੰਸਕ੍ਰਿਤ ਅਰਬੀ ਵਿਚ ਸੱਦਾ। ਜੈਸਾ ਕਿ :

**ਆਈ ਤਲਬ ਗੋਪਾਲ ਰਾਇ ਕੀ ਮਾਇਆ ਮੰਦਰ ਛੋਡਿ ਚਲਿਓ ॥**

[ਆਸਾ ਕਬੀਰ ਜੀ, ਅੰਗ ੪੭੯]

ਜਦੋਂ ਗੋ=ਧਰਤੀ ਦੀ ਪਾਲ=ਪਾਲਣਾ ਕਰਨ ਵਾਲੇ ਦਾ ਬੁਲਾਵਾ ਭਾਵ ਸੱਦਾ ਆਇਆ ਤਾਂ ਫਿਰ ਜੀਵ ਮਾਇਆ ਅਤੇ ਆਪਣੇ ਸੁੰਦਰ ਮੰਦਰ=ਮਕਾਨ ਇਥੇ ਛੱਡ ਕੇ ਜਮਾਂ ਦੇ ਨਾਲ ਪ੍ਰਲੋਕ ਨੂੰ ਚਲਿਓ=ਚਲਾ ਗਿਆ। ਜੈਸਾ ਕਿ :

**ਤਲਬਾ ਪਉਸਨਿ ਆਕੀਆ ਬਾਕੀ ਜਿਨਾ ਰਹੀ ॥** [ਵਾਰ ਰਾਮਕਲੀ ਮਃ ੧, ਅੰਗ ੯੫੩]

ਜਿਨ੍ਹਾਂ ਦੇ ਪਾਸ ਪਾਪ ਰੂਪ ਕਰਮਾਂ ਦੀ ਬਾਕੀ ਰਹੀ ਹੋਈ ਹੈ ਜਿਨ੍ਹਾਂ ਨੇ ਭਜਨ ਨਹੀਂ ਕੀਤਾ ਪਰਮੇਸ਼ਰ ਦੇ ਭਾਣੇ ਅਨੁਸਾਰ ਨਹੀਂ ਚੱਲੇ ਉਹਨਾਂ ਨੂੰ ਧਰਮ ਰਾਜ ਦੀ ਤਲਬ=ਬੁਲਾਹਟ ਪਉਸਨਿ=ਪਵੇਗੀ। ਜੈਸਾ ਕਿ :

**ਬਾਕੀ ਵਾਲਾ ਤਲਬੀਐ ਸਿਰਿ ਮਾਰੇ ਜੰਦਾਰੁ ਜੀਉ ॥** [ਸੂਹੀ ਮਃ ੧, ਅੰਗ ੭੫੧]

ਜਿਨ੍ਹਾਂ ਦੇ ਜ਼ਿੰਮੇ ਪਾਪ ਦੀ ਬਾਕੀ ਹੈ ਉਹਨਾਂ ਨੂੰ ਧਰਮ ਰਾਜ ਦੀ ਕਚਹਿਰੀ ਵਿਚੋਂ ਤਲਬ=ਬੁਲਾਹਟ ਭਾਵ ਸੱਦਾ ਆਵੇਗਾ। ਜੰਦਾਰੁ=ਜਿੰਦ ਦਾ ਆਰੀ=ਦੁਸ਼ਮਨ ਜਮ ਸਿਰ ਵਿਚ ਚੋਟਾਂ ਮਾਰੇਗਾ। ਜੈਸਾ ਕਿ :

**ਜਮ ਕਾ ਡੰਡੁ ਮੂੰਡ ਮਹਿ ਲਾਗੈ ਖਿਨ ਮਹਿ ਕਰੈ ਨਿਬੇਰਾ ॥੩॥** [ਆਸਾ ਕਬੀਰ ਜੀ, ਅੰਗ ੪੮੦]

ਜਮਾਂ ਦਾ ਡੰਡਾ ਮੂੰਡ=ਸਿਰ ਵਿਚ ਲੱਗਦਾ ਹੈ ਤਾਂ ਇਕ ਛਿਨ ਵਿਚ ਹੀ ਕਰਮਾਂ ਦਾ ਨਬੇੜਾ ਕਰ ਦਿੰਦਾ ਹੈ। ਭਾਵ ਪਾਪ ਰੂਪ ਕਰਮਾਂ ਦਾ ਫਲ ਦੁੱਖ ਭੁਗਤਾਉਂਦਾ ਹੈ।

ਨੋਟ—ਕਚਹਿਰੀ ਵਿਚ ਅਪਰਾਧੀ ਦੇ ਸੱਦਣ ਦਾ ਇਕ ਸੱਦਾ ਪੱਤਰ, ਜਿਸ ਦਾ ਨਾਮ ਤਲਵਾਨਾ ਹੈ।

## *ਨਾਨਕ ਗੁਰਮੁਖਿ ਉਬਰੇ; ਸਚੈ ਸਬਦਿ ਸਮਾਹਿ ॥੨॥*

ਸਤਿਗੁਰੂ ਜੀ ਆਖਦੇ ਹਨ ਸੱਚੇ ਗੁਰਾਂ ਦੇ ਸ਼ਬਦ ਉਪਦੇਸ਼ ਰੂਪ ਸਮਾਇ=ਸਮਾਹੜਾ, ਅਨੰਦ ਨੂੰ ਪਾ ਕੇ ਗੁਰਮੁਖ ਸੰਸਾਰ ਸਮੁੰਦਰ ਦੇ ਦੁੱਖ ਤੋਂ ਉਬਰੇ=ਬਚ ਗਏ ਹਨ।

## *ਪਉੜੀ ॥ ਢਾਢੀ ਤਿਸ ਨੋ ਆਖੀਐ; ਜਿ ਖਸਮੈ ਧਰੇ ਪਿਆਰੁ ॥*

ਉਸ ਨੂੰ ਢਾਡੀ ਆਖੀਦਾ ਹੈ ਜਿਹੜਾ ਖਸਮੁ=ਮਾਲਕ, ਵਾਹਿਗੁਰੂ ਨਾਲ ਪਿਆਰ ਧਾਰਨ ਕਰਦਾ ਹੈ। ਢਾਢੀ [ਸੰ: ਪੰਜਾਬੀ, ਢਢ+ਆ, ਗੁਣ+ਈ ਪ੍ਰਤੇ] ਢੱਡ ਬਜਾਉਣ ਵਾਲਾ ਜੋ ਪਿਛਲੇ ਬਹਾਦਰਾਂ ਦੇ ਸਮਾਚਾਰ ਗੀਤਾਂ ਵਿਚ ਗਾ ਕੇ ਸੁਣਾਉਂਦੇ ਹਨ ਤੇ ਵਾਰਾਂ ਸੁਣਾਉਂਦੇ ਹਨ। ਜਸ ਗਾਉਣ ਵਾਲਾ, ਕੀਰਤ ਗਾਉਣ ਵਾਲਾ।

## *ਦਰਿ ਖੜਾ ਸੇਵਾ ਕਰੇ; ਗੁਰ ਸਬਦੀ ਵੀਚਾਰੁ ॥*

ਸੁਆਮੀ ਦੇ ਦਰਵਾਜ਼ੇ ਤੇ ਖੜਾ ਜਸ ਕਰਨ ਰੂਪ ਸੇਵਾ ਕਰੇ ਤੇ ਗੁਰੂ ਦੇ ਸਬਦ=ਉਪਦੇਸ਼ ਦੀ ਵਿਚਾਰ ਕਰਨਾ ਕਰੇ।

## *ਢਾਢੀ ਦਰੁ ਘਰੁ ਪਾਇਸੀ; ਸਚੁ ਰਖੈ ਉਰ ਧਾਰਿ ॥*

ਜੋ ਸੱਚ ਨੂੰ ਉਰ=ਹਿਰਦੇ ਵਿਚ ਧਾਰਿ=ਧਾਰੀਂ ਰੱਖਦਾ ਹੈ ਉਹ ਢਾਢੀ ਦਰੁ=ਹਿਰਦੇ ਵਿਚੋਂ ਹੀ ਘਰੁ=ਸਰੂਪ ਨੂੰ ਪਾ ਲਵੇਗਾ।

## *ਢਾਢੀ ਕਾ ਮਹਲੁ ਅਗਲਾ; ਹਰਿ ਕੈ ਨਾਇ ਪਿਆਰਿ ॥*

ਹਰਿ=ਵਾਹਿਗੁਰੂ ਨਾਮ ਦੇ ਪਿਆਰ ਕਰਕੇ ਢਾਢੀ ਦਾ ਅਗਲਾ=ਪਹਿਲਾ ਹੀ ਮਹਲੁ=ਸਰੂਪ ਉਸ ਨੂੰ ਪ੍ਰਾਪਤ ਹੋਇਆ ਹੈ।

## *ਢਾਢੀ ਕੀ ਸੇਵਾ ਚਾਕਰੀ; ਹਰਿ ਜਪਿ ਹਰਿ ਨਿਸਤਾਰਿ ॥੧੮॥*

ਢਾਢੀ ਦੀ ਸੇਵਾ ਰੂਪ ਚਾਕਰੀ=ਨੌਕਰੀ ਤੇ ਹਰਿ=ਵਾਹਿਗੁਰੂ ਦੇ ਨਾਮ ਜਪਨੇ ਕਰਕੇ ਹੀ ਹਰਿ ਵਾਹਿਗੁਰੂ ਨੇ ਇਸ ਨੂੰ ਨਿਸ=ਪਰਪੰਚ ਤੋਂ ਤਾਰ ਲਿਆ ਹੈ। ਫਾਰਸੀ ਵਿਚ ਚਾਕਰ=ਨੌਕਰ, ਦਾਸ, ਟਹਿਲੀਆ, ਸੇਵਕ।

**ਚਾਕਰੀ**=ਚਾਕਰ ਦਾ ਕਰਮ=ਨੌਕਰੀ, ਸੇਵਕੀ। ਚਾਕਰੀ ਅਤੇ ਨੌਕਰੀ ਦੋ ਸਬਦ ਹਨ। ਚਾਕਰੀ=ਨਿਸਕਾਮ, ਨੌਕਰੀ=ਸਕਾਮ ਭਾਵ ਪੈਸੇ ਲੈ ਕੇ ਕੀਤਾ ਹੋਇਆ ਕਰਮ ਨੌਕਰੀ ਹੈ।

**ਚਾਕਰੀ**=ਚਾਅ+ਕਰੀ ਜੋ ਚਾਅ ਨਾਲ ਕੀਤੀ ਜਾਏ ਸੇਵਾ ਸੋ ਕਹੀਏ ਚਾਕਰੀ। ਚਾਕਰੀ=ਚਾਅ ਭਾਵ ਚੁਕਨਾ ਅਰਥਾਤ ਮਨ ਨੂੰ ਪਦਾਰਥਾਂ ਵਲੋਂ ਅਤੇ ਸੰਸਾਰ ਵਲੋਂ ਚੁੱਕ ਕਰਕੇ ਕਰੀ=ਜੋ ਭਗਤੀ ਕੀਤੀ ਸੋ ਕਹੀਏ ਚਾਕਰੀ। ਜੈਸਾ ਕਿ :

੧. **ਹਮ ਚਾਕਰ ਗੋਬਿੰਦ ਕੇ ਠਾਕੁਰੁ ਮੇਰਾ ਭਾਰਾ ॥** [ਆਸਾ ਮਃ ੫, ਅੰਗ ੩੯੯]

੨. **ਜਿਨ ਗੁਰ ਕੀ ਕੀਤੀ ਚਾਕਰੀ ਤਿਨ ਸਦ ਬਲਿਹਾਰੀ ॥੩॥** [ਤਿਲੰਗ ਮਃ ੪, ਅੰਗ ੭੨੫]

੩. **ਗੁਰ ਪੀਰਾਂ ਕੀ ਚਾਕਰੀ ਮਹਾਂ ਕਰੜੀ ਸੁਖ ਸਾਰੁ ॥** [ਸਲੋਕ ਮਃ ੪, ਅੰਗ ੧੪੨੨]

ਵਾਹਿਗੁਰੂ ਜੀ ਕਾ ਖ਼ਾਲਸਾ ॥ ਵਾਹਿਗੁਰੂ ਜੀ ਕੀ ਫ਼ਤਹ ॥

ਮੁਖਵਾਕ ਨੰਬਰ ੫ [ਆਦਿ ਅੰਗ ੫੧੭]

*ਰਾਗੁ ਗੂਜਰੀ ਵਾਰ ਮਹਲਾ ੫ ੧ੴ ਸਤਿਗੁਰ ਪ੍ਰਸਾਦਿ ॥ ਸਲੋਕੁ ਮਃ ੫ ॥ ਅੰਤਰਿ ਗੁਰੁ ਆਰਾਧਣਾ ਜਿਹਵਾ ਜਪਿ ਗੁਰ ਨਾਉ ॥ ਨੇਤ੍ਰੀ ਸਤਿਗੁਰੁ ਪੇਖਣਾ ਸ੍ਰਵਣੀ ਸੁਨਣਾ ਗੁਰ ਨਾਉ ॥ ਸਤਿਗੁਰ ਸੇਤੀ ਰਤਿਆ ਦਰਗਹ ਪਾਈਐ ਠਾਉ ॥ ਕਹੁ ਨਾਨਕ ਕਿਰਪਾ ਕਰੇ ਜਿਸ ਨੋ ਏਹ ਵਥੁ ਦੇਇ ॥ ਜਗ ਮਹਿ ਉਤਮ ਕਾਢੀਅਹਿ ਵਿਰਲੇ ਕੇਈ ਕੇਇ ॥੧॥ ਮਃ ੫ ॥ ਰਖੇ ਰਖਣਹਾਰਿ ਆਪਿ ਉਬਾਰਿਅਨੁ ॥ ਗੁਰ ਕੀ ਪੈਰੀ ਪਾਇ ਕਾਜ ਸਵਾਰਿਅਨੁ ॥ ਹੋਆ ਆਪਿ ਦਇਆਲੁ ਮਨਹੁ ਨ ਵਿਸਾਰਿਅਨੁ ॥ ਸਾਧ ਜਨਾ ਕੈ ਸੰਗਿ ਭਵਜਲੁ ਤਾਰਿਅਨੁ ॥ ਸਾਕਤ ਨਿੰਦਕ ਦੁਸਟ ਖਿਨ ਮਾਹਿ ਬਿਦਾਰਿਅਨੁ ॥ ਤਿਸੁ ਸਾਹਿਬ ਕੀ ਟੇਕ ਨਾਨਕ ਮਨੈ ਮਾਹਿ ॥ ਜਿਸੁ ਸਿਮਰਤ ਸੁਖੁ ਹੋਇ ਸਗਲੇ ਦੂਖ ਜਾਹਿ ॥੨॥ ਪਉੜੀ ॥ ਅਕੁਲ ਨਿਰੰਜਨ ਪੁਰਖੁ ਅਗਮੁ ਅਪਾਰੀਐ ॥ ਸਚੋ ਸਚਾ ਸਚੁ ਸਚੁ ਨਿਹਾਰੀਐ ॥ ਕੂੜੁ ਨ ਜਾਪੈ ਕਿਛੁ ਤੇਰੀ ਧਾਰੀਐ ॥ ਸਭਸੈ ਦੇ ਦਾਤਾਰੁ ਜੇਤ ਉਪਾਰੀਐ ॥ ਇਕਤੁ ਸੂਤਿ ਪਰੋਇ ਜੋਤਿ ਸੰਜਾਰੀਐ ॥ ਹੁਕਮੇ ਭਵਜਲ ਮੰਝਿ ਹੁਕਮੇ ਤਾਰੀਐ ॥ ਪ੍ਰਭ ਜੀਉ ਤੁਧੁ ਧਿਆਏ ਸੋਇ ਜਿਸੁ ਭਾਗੁ ਮਥਾਰੀਐ ॥ ਤੇਰੀ ਗਤਿ ਮਿਤਿ ਲਖੀ ਨ ਜਾਇ ਹਉ ਤੁਧੁ ਬਲਿਹਾਰੀਐ ॥੧॥*

## *ਰਾਗੁ ਗੂਜਰੀ ਵਾਰ ਮਹਲਾ ੫ ੧ੴ ਸਤਿਗੁਰ ਪ੍ਰਸਾਦਿ ॥ ਸਲੋਕੁ ਮਃ ੫ ॥ ਅੰਤਰਿ ਗੁਰੁ ਆਰਾਧਣਾ; ਜਿਹਵਾ ਜਪਿ ਗੁਰ ਨਾਉ ॥*

**ਰਾਗੁ ਗੂਜਰੀ ਵਾਰ ਮਹਲਾ ੫** : ਪੰਜਵੇਂ ਪਾਤਸ਼ਾਹ ਫੁਰਮਾਨ ਕਰਦੇ ਹਨ ਕਿ ਮਨੁੱਖਾ ਸਰੀਰ ਦੀ ਵਾਰ=ਵਾਰੀ ਰਾਗ=ਪ੍ਰੇਮ ਦੇ ਵਿਚ ਗੁਜਰੀ=ਬਤੀਤ ਹੋਣੀ ਚਾਹੀਦੀ ਹੈ। **੧ੴ ਸਤਿਗੁਰ ਪ੍ਰਸਾਦਿ** : ੧=ਅਦਵੈਤ ਸਰੂਪ, **ੴ**=ਸਰਬ ਕਾ ਪ੍ਰਕਾਸਕ, ਸਤਿ=ਨਾਸ ਤੋਂ ਰਹਿਤ, ਗੁਰ=ਚੇਤਨ, ਪ੍ਰਸਾਦਿ=ਅਨੰਦ ਸਰੂਪ। ਇਹ ਬ੍ਰਹਮ ਦੇ ਵਿਸ਼ੇਸ਼ਣ ਹਨ। ਐਸੇ ਬ੍ਰਹਮ ਦੀ ਪ੍ਰਾਪਤੀ ਕਿਵੇਂ ਹੁੰਦੀ ਹੈ। **ਸਤਿਗੁਰ ਪ੍ਰਸਾਦਿ**=ਸਤਿਗੁਰੂ ਦੀ ਕਿਰਪਾ ਨਾਲ।

**ਪ੍ਰਸ਼ਨ** : ਇਕ ਜਗਿਆਸੂ ਨੇ ਸਤਿਗੁਰਾਂ ਨੂੰ ਬੇਨਤੀ ਕੀਤੀ ਕਿ ਦਰਗਾਹ ਵਿਚ ਥਾਂ ਕਿਸ ਨੂੰ ਮਿਲਦੀ ਹੈ। ਉੱਤਰ ਵਿਚ ਸਤਿਗੁਰੂ ਜੀ ਨੇ ਅੰਮ੍ਰਿਤ ਬਚਨ ਉਚਾਰਣ ਕੀਤਾ ਕਿ ਜਿਹੜਾ ਪੁਰਸ਼ ਅੰਤਸ਼ਕਰਨ ਵਿਚ ਆਪਣੇ ਗੁਰੂ ਨੂੰ ਅਰਾਧਨ ਕਰਦਾ ਹੈ। ਜੈਸਾ ਕਿ :

**ਗੁਰੁ ਕੀ ਮੂਰਤਿ ਮਨ ਮਹਿ ਧਿਆਨੁ ॥ ਗੁਰ ਕੈ ਸਬਦਿ ਮੰਤ੍ਰੁ ਮਨੁ ਮਾਨ ॥** [ਗੋਂਡ ਮਃ ੫, ਅੰਗ ੮੬੪]

ਜਿਹਵਾ ਨਾਲ ਗੁਰੂ ਦੇ ਦਿੱਤੇ ਹੋਏ ਗੁਰ ਮੰਤ੍ਰ ਦਾ ਅਰਾਧਨ ਕਰਦਾ ਹੈ। ਇਸ ਪੰਗਤੀ ਵਿਚ ਆਇਆ ਹੋਇਆ "ਗੁਰ" ਸਬਦ ਵਿਆਖਿਆ ਦੀ ਮੰਗ ਕਰਦਾ ਹੈ। ਸੰਸਕ੍ਰਿਤ, ਗੁਰੁ। ਸੰਗਯਾ ਸੰਸਕ੍ਰਿਤ ਵਿਚ ਇਹ ਸ਼ਬਦ ਗ੍ਰੀ ਧਾਤੂ ਤੋਂ ਬਣਿਆ ਹੈ, ਇਸ ਦੇ ਅਰਥ ਹਨ ਨਿਗਲਣਾ ਤੇ ਸਮਝਾਉਣਾ, ਜੋ ਅਗਿਆਨ ਨੂੰ ਖਾ ਜਾਂਦਾ ਹੈ ਅਤੇ ਸਿੱਖ ਨੂੰ ਤਤ੍ਵ ਗਯਾਨ ਸਮਝਾਉਂਦਾ ਹੈ, ਉਹ ਗੁਰੂ ਹੈ, ਗੁਰਬਾਣੀ ਵਿੱਚ ਗੁਰ, ਗੁਰੁ ਅਤੇ ਗੁਰੂ ਸ਼ਬਦ ਇੱਕ ਹੀ ਅਰਥ ਵਿੱਚ ਆਏ ਹਨ। [ਗੁਰਮਤਿ ਵਿਚ] ਗੁਰੂ ਪਦ ਅਕਾਲ ਪੁਰਖ ਲਈ ਹੈ, ਜਿਸ ਨੂੰ ਗੁਰੂ ਨਾਨਕ ਦੇਵ ਜੀ "**ਮੈ ਆਪਣਾ ਗੁਰੁ ਪੂਛਿ ਦੇਖਿਆ...॥** (ਅੰਗ ੧੪), ਪਤਾ ਦੇ ਕੇ ਦਸਦੇ ਹਨ ਕਿ ਉਹ ਗੁਰੂ ਪਦ ਜਿਸ ਪਰਮ ਪੂਰਨ ਜੋਤਿ ਵਿੱਚ ਵਾਹਿਗੁਰੂ ਨੇ ਪ੍ਰਤਿਬਿੰਬਤ ਕੀਤਾ, ਸੋ ਬੀ ਗੁਰੂ ਇਸ ਦਾ ਪਤਾ ਪੁਰਾਤਨ ਜਨਮ ਸਾਖੀ ਵਿਚ ਹੈ ਅਥਵਾ ਗੁਰੂ ਨਾਨਕ ਦੇਵ ਸਾਹਿਬ ਜੀ ਆਪਣੇ ਗੁਰੂ ਦੀ ਬਾਬਤ ਇਉਂ ਦੱਸਦੇ ਹਨ। ਅਕਾਲ ਪੁਰਖ ਦੇ ਦਰੋਂ ਬਖ਼ਸ਼ੀਸ ਹੋਈ ਮੈਂ ਪਾਰਬ੍ਰਹਮ ਪਰਮੇਸ਼ਰ ਤੂੰ ਗੁਰ ਪ੍ਰਮੇਸ਼ਰ। ਜੈਸਾ ਕਿ :

**ਅਪਰੰਪਰ ਪਾਰਬ੍ਰਹਮੁ ਪਰਮੇਸਰੁ ਨਾਨਕ ਗੁਰੁ ਮਿਲਿਆ ਸੋਈ ਜੀਉ ॥੫॥**

[ਸੋਰਠਿ ਮਃ ੧, ਅੰਗ ੫੯੯]

ਅਜਿਹੇ ਗੁਰੂ ਦਾ ਹਿਰਦੇ ਵਿਚ ਆਰਾਧਨਾ ਤੇ ਜਿਹਵਾ ਨਾਲ ਜਸ ਕਰਨ ਕਰੀਏ।

## *ਨੇਤ੍ਰੀ ਸਤਿਗੁਰੁ ਪੇਖਣਾ; ਸ੍ਰਵਣੀ ਸੁਨਣਾ ਗੁਰ ਨਾਉ ॥*

ਅੱਖਾਂ ਨਾਲ ਸਤਿਗੁਰੂ ਦਾ ਦਰਸ਼ਨ ਕਰਨਾ ਸ੍ਰਵਣੀ=ਕੰਨਾਂ ਨਾਲ ਵਾਹਿਗੁਰੂ ਦਾ ਜਸ ਸੁਣਨਾ ਕਰੀਏ।

## *ਸਤਿਗੁਰ ਸੇਤੀ ਰਤਿਆ; ਦਰਗਹ ਪਾਈਐ ਠਾਉ ॥*

ਇਸ ਤਰ੍ਹਾਂ ਸਤਿਗੁਰੂ ਦੇ ਰੰਗ ਨਾਲ ਰੰਗਿਆਂ ਹੀ ਦਰਗਾਹ ਵਿਚ ਥਾਂ ਪਾਈਦਾ ਹੈ। **ਦਰਗਾਹ**=੧. ਫ਼ਾਰਸੀ ਵਿਚ ਦਰਬਾਰ ੨. ਕਰਤਾਰ ਦੀ ਨਜਾਯ ਸਭਾ ਭਾਵ ਬੈਕੁੰਠ ਵਾ ਅਕਾਲ ਪੁਰਖ ਦੀ ਹਜ਼ੂਰੀ ਦੇ ਵਿਚ ਉਹ ਗੁਰਮੁਖ ਮਾਨ ਆਦਰ ਸਹਿਤ ਥਾਂ ਪ੍ਰਾਪਤ ਕਰ ਲੈਂਦੇ ਹਨ। **ਨੋਟ :** ਇਥੇ ਭਾਈ ਡੱਲੇ ਦੀ ਸਾਖੀ ਲਾਉ ਜਿਸ ਦਾ ਸੰਖੇਪ ਰੂਪ ਇਹ ਹੈ। ਇਕ ਦਿਨ ਦਸਮੇਸ਼ ਪਿਤਾ ਸਾਬੋ-ਕੀ ਤਲਵੰਡੀ ਡੱਲੇ ਦੀ ਮਹਾਨ ਘਾਲਣਾ ਸਾਰੀ ਰਾਤ ਪਹਿਰੇ ਤੇ ਹਾਜ਼ਰੀ ਵੇਖ ਕੇ ਪ੍ਰਸੰਨ ਹੋ ਗਏ, ਪੁਛਿਆ ਅੱਜ ਮੈਂ ਤੇਰੇ ਤੇ ਬਹੁਤ ਪ੍ਰਸੰਨ ਹਾਂ ਜੋ ਕੁਝ ਮੰਗਣਾ ਹੈ ਸੋ ਮੰਗ ਲੈ। ਡੱਲੇ ਨੇ ਅਰਜ ਕੀਤੀ ਹਜ਼ੂਰ ਦਰਗਾਹ ਵਿਚ ਪੀੜ੍ਹੀ ਜਿੰਨਾਂ ਥਾਂ ਦਾਸ ਨੂੰ ਮਿਲ ਜਾਏ ਤਾਂ ਮੇਰੀ ਘਾਲਣਾ ਸਫਲ ਸਮਝੀ ਜਾਏਗੀ ਇਹ ਕਿਰਪਾ ਕਰ ਦੇਵੋ। ਹਜ਼ੂਰ ਨੇ ਕਿਹਾ ਡੱਲਿਆ ਸੰਸਾਰੀ ਪਦਾਰਥ ਜੋ ਮਰਜ਼ੀ ਮੰਗ ਕਿਉਂਕਿ ਤੂੰ ਅਸਾਨੂੰ ਸੰਸਾਰੀ ਪਦਾਰਥ ਭੇਟ ਕੀਤੇ ਹਨ ਇਹਨਾਂ ਦੇ ਬਦਲੇ ਸੰਸਾਰੀ ਪਦਾਰਥ ਬਹੁਤ ਰੂਪ ਵਿਚ ਦਿੱਤੇ ਜਾ ਸਕਦੇ ਹਨ। ਜੈਸਾ ਕਿ :

**ਭਾਵਨੀ ਭਗਤਿ ਭਾਇ ਕਉਡੀ ਅਗ੍ਰਭਾਗੁ ਰਾਖੈ ਤਾਹਿ ਗੁਰ ਸਰਬ ਨਿਧਾਨ ਦਾਨ ਦੇਤ ਹੈ ॥**

[ਭਾ: ਗੁਰਦਾਸ ਜੀ, ਕਬਿਤ ੧੧੧]

ਡੱਲੇ ਨੇ ਸੰਸਾਰੀ ਪਦਾਰਥ ਲੈਣ ਤੋਂ ਇਨਕਾਰ ਕੀਤਾ, ਦਰਗਾਹੇ ਥਾਂ ਦੀ ਜਿਦ ਕਰਦਿਆਂ ਫਿਰ ਬੇਨਤੀ ਕੀਤੀ ਤਾਂ ਸਤਿਗੁਰੂ ਜੀ ਨੇ ਉੱਤਰ ਦਿੱਤਾ ਕਿ ਡੱਲਿਆ! ਅਗਰ ਦਰਗਾਹ ਵਿੱਚ ਜਗ੍ਹਾ ਚਾਹੁੰਦਾ ਹੈ ਤਾਂ ਇਹਦੀ ਜੁਗਤ ਗੁਰਮਤਿ ਵਿਚ ਤਨ-ਮਨ-ਧਨ ਤਿੰਨ ਚੀਜ਼ਾਂ ਭੇਟ ਕਰਨੀਆਂ ਹਨ ਤੇ ਗੁਰੂ ਦੀ ਸਿੱਖੀ ਧਾਰਨੀਂ ਹੈ। ਦਰਗਾਹ ਵਿੱਚ ਥਾਂ ਚਾਹੁੰਦਾ ਹੈ ਤਾਂ ਅੰਮ੍ਰਿਤ ਛੱਕ ਕੇ ਤਿਆਰ-ਬਰ-ਵਿਆਰ ਹੋ। ਹਿਰਦੇ ਵਿਚ ਗੁਰੁ ਦਾ ਧਿਆਨ ਰਸਨਾਂ ਨਾਲ ਗੁਰ ਮੰਤ੍ਰ ਦਾ ਜਾਪ ਨੇਤ੍ਰਾਂ ਦੁਆਰਾ ਸਤਿਗੁਰੂ ਦਾ ਦਰਸ਼ਨ, ਕੰਨਾਂ ਨਾਲ ਗੁਰਬਾਣੀ ਦਾ ਸੁਣਨਾ ਜਿਉਂ ਜਿਉਂ ਇਹ ਕਰਮ ਕਰਦਾ ਪ੍ਰੇਮ ਵਿਚ ਰੰਗਿਆ ਗਿਆ ਤਾਂ ਦਰਗਾਹ ਵਿਚ ਥਾਂ ਮਿਲ ਜਾਵੇਗਾ।

## *ਕਹੁ ਨਾਨਕ ਕਿਰਪਾ ਕਰੇ; ਜਿਸ ਨੋ ਏਹ ਵਥੁ ਦੇਇ ॥*

ਗੁਰੂ ਜੀ ਫੁਰਮਾਨ ਕਰਦੇ ਹਨ ਜਿਸ ਨੂੰ ਵਾਹਿਗੁਰੁ ਕਿਰਪਾ ਕਰਦਾ ਹੈ ਉਸ ਨੂੰ ਇਹ **ਵਥੁ**=ਵਸਤ ਦਿੰਦਾ ਹੈ। 'ਵਥੁ' ਇਹ ਪਦ ਸੰਸਕ੍ਰਿਤ ਦਾ ਹੈ ਤੇ ਪੰਜਾਬੀ ਵਿਚ ਇਸ ਨੂੰ ਵਸਤੂ ਕਹਿੰਦੇ ਹਨ। ਵਸਤ, ਚੀਜ਼, ਪਦਾਰਥ ਤਥਾ, ਜੈਸਾ ਕਿ :

**ਦ੍ਰਿੜੁ ਕਰਿ ਗਹਹੁ ਨਾਮੁ ਹਰਿ ਵਥੁ ॥** [ਗਉੜੀ ਸੁਖਮਨੀ ਮਃ ੫, ਅੰਗ ੨੮੮]

## *ਜਗ ਮਹਿ ਉਤਮ ਕਾਢੀਅਹਿ; ਵਿਰਲੇ ਕੇਈ ਕੇਇ ॥੧॥*

ਇਹਨਾਂ ਉੱਤਮ ਗੁਣਾਂ ਵਾਲੇ ਪੁਰਸ਼ਾਂ ਨੂੰ ਸੰਸਾਰ ਵਿੱਚੋਂ ਕੱਢਣਾ ਕਰੀਏ, ਭਾਵ ਲੱਭਣਾ ਕਰੀਏ ਤਾਂ ਅਜਿਹੇ ਉਪਰ ਦੱਸੇ ਸ਼ੁਭ ਗੁਣਾਂ ਵਾਲੇ ਪੁਰਸ਼ ਸੰਸਾਰ ਵਿੱਚ ਕੋਈ-ਕੋਈ ਵਿਰਲੇ ਹੀ ਕਹੇ ਜਾਂਦੇ ਹਨ।

## ਮ: ੫ ॥ ਰਖੇ ਰਖਣਹਾਰਿ; ਆਪਿ ਉਬਾਰਿਅਨੁ ॥

ਰੱਖਿਆ ਕਰਨ ਵਾਲੇ ਵਾਹਿਗੁਰੂ ਨੇ ਆਪ ਹੀ ਦੁਖਾਂ ਤੋਂ **ਉਬਾਰਿਅਨੁ**=ਬਚਾਉਣਾ ਕੀਤਾ ਹੈ।

## ਗੁਰ ਕੀ ਪੈਰੀ ਪਾਇ; ਕਾਜ ਸਵਾਰਿਅਨੁ ॥

ਅਸਾਂ ਨੇ ਗੁਰਾਂ ਦੀ ਚਰਨੀਂ ਪੈ ਕੇ ਮੁਕਤੀ ਰੂਪੀ ਕਾਜ=ਕੰਮ ਸਵਾਰਿਅਨੁ=ਸਵਾਰ ਲਿਆ ਹੈ।

## ਹੋਆ ਆਪਿ ਦਇਆਲੁ; ਮਨਹੁ ਨ ਵਿਸਾਰਿਅਨੁ ॥

ਜਿਸ ਤੇ ਵਾਹਿਗੁਰੂ ਆਪ ਦਿਆਲੂ ਹੋਇਆ ਹੈ ਉਹ ਮਨੁੱਖ ਉਸ ਵਾਹਿਗੁਰੂ ਨੂੰ ਮਨ ਚੋਂ ਨਹੀਂ ਭੁਲਾਂਵਦਾ ਵਾ ਉਹ ਪ੍ਰਭੂ ਉਸ ਨੂੰ ਆਪਣੇ ਮਨ ਚੋਂ ਨਹੀਂ ਭੁਲਾਉਂਦਾ।

## ਸਾਧ ਜਨਾ ਕੈ ਸੰਗਿ; ਭਵਜਲੁ ਤਾਰਿਅਨੁ ॥

ਸੰਤ ਜਨਾਂ ਦੇ ਨਾਲ ਸੰਗਿ=ਮਿਲਣਾ, ਭਾਵ ਸਤਪੁਰਸ਼ਾਂ ਦਾ ਸਤਸੰਗ, ਭਵਜਲੁ=ਸੰਸਾਰ ਸਮੁੰਦਰ ਤੋਂ ਪਾਰ ਉਤਾਰ ਦਿੰਦਾ ਹੈ। ਸਾਧ=ਸੰਸਕ੍ਰਿਤ ਵਿਚ ਸਾਧ ਸਾਧਨਾ ਕਰਨ ਵਾਲਾ ਸੰਤ, ਜਿਸ ਨੇ ਵਿਸ਼ੇ ਮਾਰੇ ਹੋਣ ਧਿਆਨ ਵਿਚ ਰਹਿੰਦਾ ਹੋਵੇ। ਇੰਦ੍ਰੇਜਿਤ ਧਿਆਨ ਮਗਨ ਮਹਾਤਮਾ ਵਾ ਨਾਮ ਦਾ ਅਭਿਆਸੀ ਲਿਵ ਵਿਚ ਰਹਿੰਦਾ ਹੋਵੇ। ਜੋ ਪਰਾਏ ਕਾਰਜ ਨੂੰ ਸਿਧ ਕਰੇ, ਉੱਤਮ ਵੀ ਅਰਥ ਹੈ ਜੋ ਨਿਰਮਲ ਕਰਮ ਕਰਨ ਵਾਲਾ ਹੋਵੇ। ਜੈਸਾ ਕਿ :

**ਸਾਧ ਨਾਮ ਨਿਰਮਲ ਤਾ ਕੇ ਕਰਮ ॥** [ਗਉੜੀ ਸੁਖਮਨੀ ਮ: ੫, ਅੰਗ ੨੯੬]

ਐਸੇ ਸੰਤਾਂ ਦੀ ਬਾਬਤ ਸਤਿਗੁਰੂ ਜੀ ਦਾ ਫੁਰਮਾਨ ਹੈ। ਜੈਸਾ ਕਿ :

**ਮਾਧੋ ਸਾਧੂ ਜਨ ਦੇਹੁ ਮਿਲਾਇ ॥** [ਬਸੰਤ ਮ: ੪, ਅੰਗ ੧੧੭੮]

ਭਵਜਲੁ=ਸੰਸਕ੍ਰਿਤ ਵਿਚ ਭਵ=ਸੰਸਾਰ, ਜਲੁ=ਸਮੁੰਦਰ, ਭਾਵ ਸੰਸਾਰ ਸਮੁੰਦਰ ਜਿਸ ਵਿੱਚ ਪਦਾਰਥਾਂ ਰੂਪ ਪਾਣੀ ਹੈ। ਜੈਸਾ ਕਿ :

**੧. ਭਉਜਲੁ ਬਿਖਮੁ ਅਸਗਾਹੁ ਗੁਰਿ ਬੋਹਿਥੈ ਤਾਰਿਅਮੁ ॥** [ਜੈਤਸਰੀ ਮ: ੪, ਅੰਗ ੭੧੦]

**੨. ਬਿਖੁ ਭਉਜਲ ਡੁਬਦੇ ਕਢਿ ਲੈ ਜਨ ਨਾਨਕ ਕੀ ਅਰਦਾਸਿ ॥** [ਸਿਰੀਰਾਗੁ ਮ: ੪, ਅੰਗ ੪੦]

## ਸਾਕਤ ਨਿੰਦਕ ਦੁਸਟ; ਖਿਨ ਮਾਹਿ ਬਿਦਾਰਿਅਨੁ ॥

ਸਾਕਤ=ਕਠੋਰ ਚਿਤ ਦੁਸਟ=ਖੋਟੇ ਕਰਮ ਕਰਨ ਵਾਲਿਆਂ ਨੂੰ ਅਤੇ ਨਿੰਦਕਾਂ ਨੂੰ ਇਕ ਖਿਨ ਵਿਚ ਬਿਦਾਰਿਅਨੁ=ਨਾਸ ਕਰਦਾ ਹੈ।

## ਤਿਸੁ ਸਾਹਿਬ ਕੀ ਟੇਕ; ਨਾਨਕ ਮਨੈ ਮਾਹਿ ॥

ਸਤਿਗੁਰ ਜੀ ਫੁਰਮਾਉਂਦੇ ਹਨ ਕਿ ਭਾਈ ਆਪਣੇ ਮਨ ਵਿਚ ਉਸ ਸਾਹਿਬ=ਮਾਲਕ ਦੀ ਟੇਕ=ਓਟ ਗ੍ਰਹਿਣ ਕਰੋ।

## ਜਿਸੁ ਸਿਮਰਤ ਸੁਖੁ ਹੋਇ; ਸਗਲੇ ਦੂਖ ਜਾਹਿ ॥੨॥

ਜਿਸ ਵਾਹਿਗੁਰੂ ਦੇ ਸਿਮਰਨੇ ਕਰਕੇ ਸੁਖ ਪ੍ਰਾਪਤ ਹੁੰਦਾ ਹੈ ਅਤੇ ਸਾਰੇ ਦੁਖ ਜਾਹਿ=ਮਿਟ ਜਾਂਦੇ ਹਨ।

## ਪਉੜੀ ॥ ਅਕੁਲ ਨਿਰੰਜਨ ਪੁਰਖੁ; ਅਗਮੁ ਅਪਾਰੀਐ ॥

ਨਿਰੰਜਨ=ਨਿਰ+ਅੰਜਨ, ਮਲ ਮਾਇਆ ਤੋਂ ਰਹਿਤ। ਅੰਜਨ ਨਾਮ ਸੁਰਮੇ ਦਾ ਹੈ ਸੁਰਮੇ ਦੇ ਵਿਚੋਂ ਕਾਲਖ ਦਾ ਭਾਵ ਲੈਣਾ। ਮਾਇਆ ਰੂਪੀਂ ਕਾਲਖ ਤੋਂ ਨਿਰ ਕਹੀਏ ਰਹਿਤ ਹੋਵੇ ਸੋ ਨਿਰੰਜਨ ਕਹੀਦਾ ਹੈ। ਹੇ ਮਲ ਮਾਇਆ ਤੋਂ ਰਹਿਤ ਪਰਮਾਤਮਾ ! ਤੂੰ ਅਕੁਲ=ਕੁਲਾਂ ਤੋਂ ਰਹਿਤ ਹੈਂ, ਪੁਰਖੁ=ਵਿਆਪਕ ਹੈਂ, ਅਗਮੁ=ਮਨ ਬਾਣੀ ਸਰੀਰ ਦੀ ਗਮਤਾ ਤੋਂ ਪਰੇ, ਅਪਾਰੀਐ=ਪਾਰਾਵਾਰ ਤੋਂ ਰਹਿਤ ਡਰ ਵਾ ਖੌਫ ਰਹਿਤ ਹੈਂ॥

## ਸਚੋ ਸਚਾ ਸਚੁ; ਸਚੁ ਨਿਹਾਰੀਐ ॥

ਸੱਚੇ ਗੁਰਾਂ ਦੇ ਸੱਚੇ ਉਪਦੇਸ਼ ਦੁਆਰਾ ਸੱਚ ਨਾਮ ਨੂੰ ਜਪ ਕੇ ਗੁਰਮੁਖ ਤੇਰੇ ਸੱਚ ਸਰੂਪ ਨੂੰ ਹੀ ਨਿਹਾਰੀਐ=ਵੇਖਦੇ ਹਨ।

## ਕੂੜੁ ਨ ਜਾਪੈ ਕਿਛੁ; ਤੇਰੀ ਧਾਰੀਐ ॥

ਹੇ ਮੇਰੇ ਵਾਹਿਗੁਰੂ ਆਪ ਜੀ ਦੀ ਪੈਦਾ ਕੀਤੀ ਹੋਈ ਜਿਤਨੀ ਕੁ ਸ੍ਰਿਸ਼ਟੀ ਹੈ ਇਸ ਵਿਚ ਕੁਝ ਵੀ ਕੂੜ=ਝੂਠ ਨਹੀਂ।

## ਸਭਸੈ ਦੇ ਦਾਤਾਰੁ; ਜੇਤ ਉਪਾਰੀਐ ॥

ਹੇ ਦਾਤਾਰੁ=ਦਾਤੇ ਵਾਹਿਗੁਰੂ ! ਜੇਤ ਉਪਾਰੀਐ=ਜਿਤਨੀ ਕੁ ਸ੍ਰਿਸ਼ਟੀ ਆਪ ਜੀ ਨੇ ਪੈਦਾ ਕੀਤੀ ਹੈ ਸਾਰਿਆਂ ਨੂੰ ਆਪ ਜੀ ਹੀ ਦਾਤਾਂ ਦੇਂਦੇ ਹੋ। ਜੈਸਾ ਕਿ :

੧. **ਕਿ ਕਾਰਨ ਕੁਨਿੰਦ ਹੈਂ॥ ਕਿ ਰੋਜੀ ਦਿਹੰਦ ਹੈਂ॥੧੦੯॥** [ਸ੍ਰੀ ਦਸਮ ਗ੍ਰੰਥ, ਜਾਪੁ ਸਾਹਿਬ]

੨. **ਦਦਾ ਦਾਤਾ ਏਕੁ ਹੈ ਸਭ ਕਉ ਦੇਵਨਹਾਰ ॥**
**ਦੇਂਦੇ ਤੋਟਿ ਨ ਆਵਈ ਅਗਨਤ ਭਰੇ ਭੰਡਾਰ ॥** [ਸਲੋਕ ਬਾਵਨ ਅਖਰੀ, ਅੰਗ ੨੫੭]

੩. **ਤੂ ਦਾਤਾ ਦਾਤਾਰੁ ਤੇਰਾ ਦਿਤਾ ਖਾਵਣਾ ॥** [ਵਾਰ ਸੋਰਠਿ ਮਃ ੪, ਅੰਗ ੬੫੨]

## ਇਕਤੁ ਸੂਤਿ ਪਰੋਇ; ਜੋਤਿ ਸੰਜਾਰੀਐ ॥

ਹੇ ਵਾਹਿਗੁਰੂ ਇਕ ਸਵਾਸਾਂ ਰੂਪੀ ਸੂਤਰ ਵਿਚ ਸਾਰੇ ਜੀਵਾਂ ਨੂੰ ਮਣਕਿਆਂ ਦੀ ਤਰ੍ਹਾਂ ਪਰੋਇਆ ਹੋਇਆ ਹੈ। ਸਾਰਿਆਂ ਵਿਚ ਤੁਸੀਂ ਆਪਣੀ ਜੋਤਿ=ਸੱਤਾ, ਸੰਜਾਰੀਐ=ਮੇਲੀ ਹੋਈ ਹੈ।

## ਹੁਕਮੇ ਭਵਜਲ ਮੰਝਿ; ਹੁਕਮੇ ਤਾਰੀਐ ॥

ਤੁਸੀਂ ਆਪਣੇ ਹੁਕਮ ਵਿਚ ਹੀ ਮਨਮੁਖਾਂ ਨੂੰ ਸੰਸਾਰ ਸਮੁੰਦਰ ਦੇ ਮੰਝਿ=ਵਿਚ ਡੋਬਦੇ ਹੋ ਅਤੇ ਆਪਣੇ ਹੁਕਮ ਅੰਦਰ ਹੀ ਗੁਰਮੁਖਾਂ ਨੂੰ ਸੰਸਾਰ ਸਾਗਰ ਤੋਂ ਤਾਰਦੇ ਹੋ।

## ਪ੍ਰਭ ਜੀਉ, ਤੁਧੁ ਧਿਆਏ ਸੋਇ; ਜਿਸੁ ਭਾਗੁ ਮਥਾਰੀਐ ॥

ਹੇ ਵਾਹਿਗੁਰੂ ਜੀ ਜਿਨ੍ਹਾਂ ਦੇ ਮੱਥੇ ਦੇ ਸ੍ਰੇਸ਼ਟ ਭਾਗ ਜਾਗੇ ਹਨ ਉਹ ਆਪ ਜੀ ਨੂੰ ਧਿਆਉਂਦੇ ਹਨ।

## ਤੇਰੀ ਗਤਿ ਮਿਤਿ ਲਖੀ ਨ ਜਾਇ; ਹਉ ਤੁਧੁ ਬਲਿਹਾਰੀਐ ॥੧॥

ਤੇਰੀ ਗਤਿ=ਪ੍ਰਾਪਤੀ ਦੀ ਮਿਤਿ=ਮਰਯਾਦਾ ਜਾਣੀ ਨਹੀਂ ਜਾਂਦੀ। ਹਉ=ਮੈਂ ਆਪ ਜੀ ਤੋਂ ਬਲਿਹਾਰ ਕੁਰਬਾਨ ਜਾਂਦਾ ਹਾਂ।

ਵਾਹਿਗੁਰੂ ਜੀ ਕਾ ਖ਼ਾਲਸਾ॥ ਵਾਹਿਗੁਰੂ ਜੀ ਕੀ ਫ਼ਤਹ॥

ਮੁਖਵਾਕ ਨੰਬਰ ੬ [ਆਦਿ ਅੰਗ ੫੧੯]

***ਸਲੋਕ ਮਃ ੫ ॥ ਲਗੜੀ ਸੁਥਾਨਿ ਜੋੜਣਹਾਰੈ ਜੋੜੀਆ ॥ ਨਾਨਕ ਲਹਰੀ ਲਖ ਸੈ ਆਨ ਡੁਬਣ ਦੇਇ ਨ ਮਾ ਪਿਰੀ ॥੧॥ ਮਃ ੫ ॥ ਬਨਿ ਭੀਹਾਵਲੈ ਹਿਕੁ ਸਾਥੀ ਲਧਮੁ ਦੁਖ ਹਰਤਾ ਹਰਿ ਨਾਮਾ ॥ ਬਲਿ ਬਲਿ ਜਾਈ ਸੰਤ ਪਿਆਰੇ ਨਾਨਕ ਪੂਰਨ ਕਾਮਾਂ ॥੨॥ ਪਉੜੀ ॥ ਪਾਈਅਨਿ ਸਭਿ ਨਿਧਾਨ ਤੇਰੈ ਰੰਗਿ ਰਤਿਆ ॥ ਨ ਹੋਵੀ ਪਛੋਤਾਉ ਤੁਧ ਨੋ ਜਪਤਿਆ ॥ ਪਹੁਚਿ ਨ ਸਕੈ ਕੋਇ ਤੇਰੀ ਟੇਕ ਜਨ ॥ ਗੁਰ ਪੂਰੇ ਵਾਹੁ ਵਾਹੁ ਸੁਖ ਲਹਾ ਚਿਤਾਰਿ ਮਨ ॥ ਗੁਰ ਪਹਿ ਸਿਫਤਿ ਭੰਡਾਰੁ ਕਰਮੀ ਪਾਈਐ ॥ ਸਤਿਗੁਰ ਨਦਰਿ ਨਿਹਾਲ ਬਹੁੜਿ ਨ ਧਾਈਐ ॥ ਰਖੈ ਆਪਿ ਦਇਆਲੁ ਕਰਿ ਦਾਸਾ ਆਪਣੇ ॥ ਹਰਿ ਹਰਿ ਹਰਿ ਹਰਿ ਨਾਮੁ ਜੀਵਾ ਸੁਣਿ ਸੁਣੇ ॥੭॥***

## ਸਲੋਕ ਮਃ ੫ ॥ ਲਗੜੀ ਸੁਥਾਨਿ; ਜੋੜਣਹਾਰੈ ਜੋੜੀਆ ॥

ਇਸ ਮੁਖਵਾਕ ਵਿਚ ਹਜ਼ੂਰ ਇਹ ਸਿਧਾਂਤ ਕਥਨ ਕਰਦੇ ਹਨ ਕਿ ਸਿੱਖ ਦੀ ਬਿਰਤੀ ਗੁਰੂ ਚਰਨਾਂ ਨਾਲ ਲਗੀ ਤਾਂ ਬਿਰਤੀ ਨੂੰ ਜੋੜਣਹਾਰੈ=ਜੋੜਣ ਵਾਲੇ 'ਗੁਰੂ' ਨੇ ਸੁਥਾਨਿ=ਸ਼ੁਭ ਥਾਨ ਸ੍ਰੇਸ਼ਟ ਥਾਨ ਭਾਵ ਸਰੂਪ ਵਿਚ ਜੋੜੀਆ=ਜੋੜ ਦਿੱਤਾ ਹੈ। ਸੰਸਾਰ ਦੀ ਹਰ ਟੁੱਟੀ ਹੋਈ ਵਸਤੂ ਨੂੰ ਜੋੜਨ ਦੇ ਸਾਧਨ ਮੌਜੂਦ ਹਨ। ਇਸ ਵਿਗਿਆਨਕ ਯੁੱਗ ਵਿਚ ਵੱਡੀਆਂ ਵੱਡੀਆਂ ਕਾਢਾਂ ਹੋ ਚੁੱਕੀਆਂ ਹਨ। ਕੁਝ ਜੋੜਣ ਵਾਲਾ ਪਦਾਰਥ ਐਸਾ ਸਫਲ ਹੋ ਚੁੱਕਾ ਹੈ ਕਿ ਵੇਖਣ ਵਾਲਾ ਜੁੜੇ ਹੋਏ ਤੇ ਕਦੇ ਇਹ ਸ਼ੱਕ ਨਹੀਂ ਕਰ ਸਕਦਾ ਕਿ ਇਹ ਕਦੇ ਟੁੱਟਿਆ ਵੀ ਹੋਵੇਗਾ। ਇਹ ਸੰਸਾਰਕ ਟੁੱਟੀਆਂ ਹੋਈਆਂ ਵਸਤੂਆਂ ਨੂੰ ਸੰਸਾਰਕ ਤਰੀਕਿਆਂ ਤੇ ਸੰਸਾਰਕ ਪਦਾਰਥ ਨਾਲ ਜੋੜਿਆ ਜਾਂਦਾ ਹੈ ਪਰ ਜੇ ਜੋੜਨ ਵਾਲਾ ਸੂਝਵਾਨ ਨਾ ਹੋਵੇ ਅਨਾੜੀ ਹੋਵੇ ਤਾਂ ਜੋੜ ਟੁੱਟ ਜਾਇਆ ਕਰਦਾ ਹੈ। ਅਕਸਰ ਜੋੜਣਹਾਰੇ ਦੀ ਬਦਨਾਮੀ ਹੈ ਕਿ ਬਈ ਇਹਦੇ ਨਾਲੋਂ ਤਾਂ ਨਾ ਜੋੜਦਾ। ਇਸੇ ਤਰ੍ਹਾਂ ਸਿੱਖ ਦੀ ਪ੍ਰਮਾਤਮਾ ਦੇ ਨਾਲੋਂ ਟੁੱਟੀ ਹੋਈ ਬਿਰਤੀ ਨੂੰ ਗਿਆਨ ਪਦਾਰਥ ਨਾਲ ਗੁਰੂ ਜੋੜਦਾ ਹੈ ਤਾਂ ਜੋ ਮੁੜ ਕੇ ਕਦੇ ਟੁੱਟਣ ਦੀ ਗੁੰਜਾਇਸ਼ ਨਹੀਂ ਹੁੰਦੀ। ਪਰ ਇਹ ਜੋੜ ਪੂਰਾ ਗੁਰੂ ਹੀ ਲਾ ਸਕਦਾ ਹੈ। ਜੇ ਜੋੜਣ ਵਾਲੇ ਦੀ ਖੁਦ ਬਿਰਤੀ ਟੁੱਟੀ ਹੋਈ ਹੈ ਤਾਂ ਜੋੜਣਵਾਲਾ ਜੋੜ ਨਹੀਂ ਸਕੇਗਾ। ਜੈਸਾ ਕਿ :

**ਜੋੜਣਹਾਰਾ ਸੰਤੁ ਨਾਨਕ ਪਾਧਰੁ ਪਧਰੋ ॥੨॥** [ਗਉੜੀ ਕੀ ਵਾਰ ਮਃ ੫, ਅੰਗ ੩੨੧]

ਐਸਾ ਸੰਤ ਪਦ ਗੁਰੂ ਤੇ ਭਾਵਨਾ ਕਰਕੇ ਉਚਾਰਣ ਕੀਤਾ ਗਿਆ ਹੈ। ਜੇ ਜੋੜਣ ਵਾਲਾ ਕੱਚਾ ਹੈ ਤਾਂ ਉਸ ਦਾ ਜੋੜ ਵੀ ਕੱਚਾ ਹੀ ਹੋਵੇਗਾ ਇਸੇ ਲਈ ਫੁਰਮਾਣ ਹੈ। ਜੈਸਾ ਕਿ :

**ਕਾਚੇ ਗੁਰ ਤੇ ਮੁਕਤਿ ਨ ਹੂਆ ॥** [ਰਾਮਕਲੀ ਮਃ ੧, ਅੰਗ ੯੩੨]

ਬਿਰਤੀ ਔਰ ਸਰੂਪ ਦਾ ਜੋੜ ਪੂਰਨ ਗੁਰੂ ਹੀ ਲਾ ਸਕਦਾ ਹੈ। ਜੈਸਾ ਕਿ :

**ਪੂਰੇ ਗੁਰੂ ਕਾ ਸੁਨਿ ਉਪਦੇਸੁ ॥ ਪਾਰਬ੍ਰਹਮੁ ਨਿਕਟਿ ਕਰਿ ਪੇਖੁ ॥**

[ਗਉੜੀ ਸੁਖਮਨੀ ਮਃ ੫, ਅੰਗ ੨੯੫]

ਫਿਰ ਉਸ ਦੀ ਬਿਰਤੀ ਨੂੰ ਤੋੜਨ ਵਾਲੀਆਂ ਲੱਖਾਂ ਹੀ ਵਾਸ਼ਨਾ ਹੋਣ ਪਰ ਉਹ ਬਿਰਤੀ ਟੁੱਟਦੀ ਨਹੀਂ।

## ਨਾਨਕ ਲਹਰੀ ਲਖ ਸੈ ਆਨ; ਡੁਬਣ ਦੇਇ ਨ ਮਾ ਪਿਰੀ ॥੧॥

ਗੁਰੂ ਜੀ ਫੁਰਮਾਣ ਕਰਦੇ ਹਨ ਭਾਵੇਂ ਸੈ ਆਨ=ਸੈਂਕੜੇ ਤੇ ਲੱਖਾਂ ਹੀ ਭਾਵ ਅਨੰਤ ਵਾਸ਼ਨਾਂ ਰੂਪ ਲਹਿਰਾਂ ਉਠਦੀਆਂ ਹਨ। ਪਰ ਮੇਰਾ ਪਿਆਰਾ ਬਿਰਤੀ ਨੂੰ ਉਹਨਾਂ ਵਿਚ ਡੁੱਬਣ ਨਹੀਂ ਦੇਂਦਾ। ਸੈ ਆਨ=ਸੈ+ਆਨ ਅਨ

ਨਾਮ ਦ੍ਵੈਤ ਦਾ ਹੈ, ਸੈ ਨਾਮ ਸੈਂਕੜੇ ਦਾ ਹੈ। ਦਵੈਤ ਦੀਆਂ ਭਾਵੇਂ ਲੱਖਾਂ ਲਹਿਰਾਂ ਆਉਣ ਪਰ ਉਹਨਾਂ ਵਿਚ ਮੇਰਾ ਪਿਆਰਾ ਬਿਰਤੀ ਨੂੰ ਡੁੱਬਣ ਨਹੀਂ ਦਿੰਦਾ ਕਿਉਂਕਿ ਉਸ ਨੂੰ ਜਗਿਆਸੂ ਦੀ ਜੋੜੀ ਹੋਈ ਬਿਰਤੀ ਦੀ ਲਾਜ ਹੈ।

## *ਮਃ ੫ ॥*
## *ਬਨਿ ਭੀਹਾਵਲੈ ਹਿਕੁ ਸਾਥੀ ਲਧਮੁ; ਦੁਖ ਹਰਤਾ ਹਰਿ ਨਾਮਾ ॥*

ਇਸ ਸੰਸਾਰ ਰੂਪ ਭੀਹਾਵਲੈ=ਭੈ ਨਾਲ ਵਿਆਕੁਲ, [ਸੰਸਕ੍ਰਿਤ ਵਿਚ ਭੈ=ਡਰ ਤੇ ਫਾਰਸੀ ਵਿਚ ਭੈ=ਹੌਲ ਤ੍ਰਾਸ ਸਹਿਮ] ਭੈ ਤੇ ਹੌਲ ਵਾਲਾ, ਭਿਆਨਕ, ਦੁੱਖ ਰੂਪ ਡਰਾਉਣੇ ਜੰਗਲ ਵਿਚ ਦੁੱਖ ਦਾ ਹਰਤਾ=ਨਾਸ ਕਰਨ ਵਾਲਾ ਹਰਿ=ਵਾਹਿਗੁਰੂ ਦਾ ਨਾਮ ਹੀ ਹਿਕੁ=ਇਕ ਸਾਥੀ ਪ੍ਰਲੋਕ ਵਿਚ ਸਾਥ ਦੇਣ ਵਾਲਾ ਲਧਮੁ=ਲੱਭਾ ਹੈ। ਲਧਮੁ ਸਿੰਧੀ ਬੋਲੀ ਵਿਚ ਹੈ ਸੰਸਕ੍ਰਿਤ ਵਿਚ ਲੱਭ, ਪੰਜਾਬੀ ਲੱਧਾ ਵਿਆ: ਅਨੁਸਾਰ ਲਬਧ ਹੈ। ਜੈਸਾ ਕਿ :

**ਜਹ ਮਾਤ ਪਿਤਾ ਸੁਤ ਮੀਤ ਨ ਭਾਈ ॥ ਮਨ ਊਹਾ ਨਾਮੁ ਤੇਰੈ ਸੰਗਿ ਸਹਾਈ ॥**
[ਗਉੜੀ ਸੁਖਮਨੀ ਮਃ ੫, ਅੰਗ ੨੬੪]

## *ਬਲਿ ਬਲਿ ਜਾਈ ਸੰਤ ਪਿਆਰੇ; ਨਾਨਕ ਪੂਰਨ ਕਾਮਾਂ ॥੨॥*

ਸਤਿਗੁਰੂ ਜੀ ਫੁਰਮਾਨ ਕਰਦੇ ਹਨ ਕਿ ਮੈਂ ਪਿਆਰੇ ਸੰਤ ਉਤੋਂ ਵਾਰੀ ਘੋਲੀ ਜਾਂਦਾ ਹਾਂ। ਜਿਸ ਨੇ ਮੇਰਾ ਮੁਕਤੀ ਰੂਪੀ ਕਾਰਜ ਪੂਰਾ ਕੀਤਾ ਹੈ।

## *ਪਉੜੀ ॥ ਪਾਈਅਨਿ ਸਭਿ ਨਿਧਾਨ; ਤੇਰੈ ਰੰਗਿ ਰਤਿਆ ॥*

ਹੇ ਵਾਹਿਗੁਰੂ ! ਤੇਰੇ ਰੰਗਿ=ਪ੍ਰੇਮ ਵਿਚ ਰਤਿਆ=ਤਦਾਕਾਰ ਹੋ ਕੇ ਸਾਰੇ ਨਿਧਾਨ=ਖਜ਼ਾਨੇ ਪ੍ਰਾਪਤ ਹੋ ਜਾਂਦੇ ਹਨ। ਜੈਸਾ ਕਿ :

੧. **ਅੰਮ੍ਰਿਤੁ ਨਾਮੁ ਨਿਧਾਨੁ ਹੈ ਮਿਲਿ ਪੀਵਹੁ ਭਾਈ ॥** [ਮਃ ੫, ਅੰਗ ੩੧੮]

੨. **ਨਉ ਨਿਧਿ ਅੰਮ੍ਰਿਤੁ ਪ੍ਰਭ ਕਾ ਨਾਮੁ ॥** [ਗਉੜੀ ਸੁਖਮਨੀ ਮਃ ੫, ਅੰਗ ੨੯੩]

## *ਨ ਹੋਵੀ ਪਛੋਤਾਉ; ਤੁਧ ਨੋ ਜਪਤਿਆ ॥*

ਹੇ ਵਾਹਿਗੁਰੂ ! ਤੈਨੂੰ ਜਪਦਿਆਂ ਹੋਇਆਂ ਕਿਸੇ ਪ੍ਰਕਾਰ ਦਾ ਕੋਈ ਪਛਤਾਵਾ ਨਹੀਂ ਹੁੰਦਾ।

## *ਪਹੁਚਿ ਨ ਸਕੈ ਕੋਇ; ਤੇਰੀ ਟੇਕ ਜਨ ॥*

ਜਿਸ ਜਨ ਨੂੰ ਤੇਰੀ ਟੇਕ=ਓਟ ਹੈ ਉਸਨੂੰ ਦੁਖ ਦੇਣ ਲਈ ਕੋਈ ਦੁਸ਼ਮਣ ਪਹੁੰਚ ਨਹੀਂ ਸਕਦਾ।

## *ਗੁਰ ਪੂਰੇ ਵਾਹੁ ਵਾਹੁ; ਸੁਖ ਲਹਾ ਚਿਤਾਰਿ ਮਨ ॥*

ਹੇ ਪੂਰੇ ਗੁਰੂ ਤੂ ਵਾਹੁ ਵਾਹੁ=ਧੰਨ ਧੰਨ ਹੈਂ ਤੈਨੂੰ ਚਿਤਾਰਿ=ਯਾਦ ਕਰਕੇ ਮਨ ਵਿਚ ਸੁਖ ਲਹਾ=ਪ੍ਰਾਪਤ ਕਰਦਾ ਹਾਂ। ਜੈਸਾ ਕਿ :

੧. **ਸੁਖ ਨਿਧਾਨੁ ਪ੍ਰਭੁ ਏਕੁ ਹੈ ਅਬਿਨਾਸੀ ਸੁਣਿਆ ॥** [ਵਾਰ ਗਉੜੀ ਮਃ ੫, ਅੰਗ ੩੧੯]

੨. **ਸੁਖ ਨਿਧਾਨ ਪ੍ਰੀਤਮ ਪ੍ਰਭੁ ਮੇਰੇ ॥** [ਮਃ ੫, ਅੰਗ ੮੦੨]

## ਗੁਰ ਪਹਿ ਸਿਫਤਿ ਭੰਡਾਰੁ; ਕਰਮੀ ਪਾਈਐ ॥

ਗੁਰਾਂ ਦੇ ਕੋਲ ਵਾਹਿਗੁਰੂ ਦੀ ਸਿਫ਼ਤ ਦਾ ਖਜਾਨਾ ਹੈ ਪਰ ਸ੍ਰੇਸ਼ਟ ਕਰਮਾਂ ਨਾਲ ਪ੍ਰਾਪਤ ਹੁੰਦਾ ਹੈ। (ਸਿਫਤਿ=ਸੰ: ਅਰਬੀ, ਸਿਫ਼ਤ=ਉਸਤਤਿ ਜਸ।) ਪਰ ਕਰਮਾਂ ਤੋਂ ਹੀਣਾ ਵਿਸ਼ੱਈ ਪੁਰਸ਼ ਵਿਸ਼ਿਆਂ ਵਿੱਚ ਇਉਂ ਲੰਪਟ ਹੋ ਰਿਹਾ ਹੈ ਜਿਵੇਂ ਹੰਸ ਹੀਰੇ ਮੋਤੀ ਛੱਡ ਕੇ ਕਰੰਗਾਂ ਤੇ ਜਾ ਬੈਠੇ ਉਸ ਲਈ ਇਕ ਲਾਹਣਤ ਹੈ। ਜੈਸਾ ਕਿ :

**ਸਿਫਤਿ ਸਲਾਹਣੁ ਛਡਿ ਕੈ ਕਰੰਗੀ ਲਗਾ ਹੰਸੁ ॥** [ਵਾਰ ਸੂਹੀ ਮ: ੧, ਅੰਗ ੭੯੦]

## ਸਤਿਗੁਰ ਨਦਰਿ ਨਿਹਾਲ; ਬਹੁੜਿ ਨ ਧਾਈਐ ॥

ਜਦੋਂ ਸਤਿਗੁਰੂ ਜੀ ਨਿਹਾਲ=ਮਿਹਰ ਦੀ ਨਦਰਿ=ਦ੍ਰਿਸ਼ਟੀ ਕਰਕੇ ਵੇਖਣ ਤਾਂ ਫਿਰ ਇਹ ਜੀਵ ਮੁੜ ਕੇ ਜੂਨੀਆਂ ਵਿਚ ਧਾਈਐ=ਦੌੜਦਾ ਨਹੀਂ। ਬਾਹੁੜਿ ਤੋਂ ਭਾਵ ਭੀ ਬਹੁੜੋ, **ਵਾ:** ਮੁੜ ਕੇ ਫੇਰ।

**ਸਾਖੀ**—ਗੁਰੂ ਨਾਨਕ ਸਾਹਿਬ ਸੰਸਾਰ ਨੂੰ ਤਾਰਦੇ ਹੋਏ ਇਕ ਠੱਗਾਂ ਦੇ ਪਿੰਡ ਵਿਚ ਗਏ। ਜਾਣ ਦਾ ਕਾਰਨ ਇਹ ਬਣਿਆ ਕਿ ਮਰਦਾਨਾ ਭੁਖ ਨਾਲ ਵਿਆਕੁਲ ਸੀ, ਵਾਰ-ਵਾਰ ਭੁੱਖ ਦੀ ਤ੍ਰਿਪਤੀ ਲਈ ਕਿਸੇ ਬਸਤੀ ਵਿਚ ਜਾਣ ਦੀ ਇੱਛਾ ਰੱਖਦਾ ਸੀ ਅਤੇ ਗੁਰੂ ਜੀ ਤੇ ਸ਼ਿਕਵਾ ਵੀ ਕਰਦਾ ਸੀ ਕਿ ਤੁਸੀਂ ਬਹੁਤਾ ਜੰਗਲਾਂ ਵਿਚ ਫਿਰਦੇ ਰਹਿੰਦੇ ਹੋ ਕਦੇ ਬਸਤੀ ਵਿਚ ਨਹੀਂ ਜਾਂਦੇ। ਮੈਨੂੰ ਆਗਿਆ ਦਿਉ ਕਿ ਮੈਂ ਬਸਤੀ ਵਿਚ ਜਾ ਕੇ ਆਪਣੇ ਅਤੇ ਤੁਹਾਡੇ ਲਈ ਭੋਜਨ ਲੈ ਆਵਾਂ। ਸਤਿਗੁਰੂ ਜੀ ਨੇ ਫੁਰਮਾਇਆ ਮਰਦਾਨਿਆਂ! ਰੋਜ਼ੀ ਦਾ ਫਿਕਰ ਤਾਂ ਕਰਤਾਰ ਨੂੰ ਹੈ ਪਰ ਤੂੰ ਜੋ ਮੇਰੇ ਨਾਲ ਉਜਾੜ ਤੇ ਬਸਤੀ ਦੀ ਗੱਲ ਕੀਤੀ ਹੈਂ ਸੰਸਾਰ ਸਾਰਾ ਹੀ ਭਿਆਨਕ ਜੰਗਲ ਹੈ।

ਜਿਵੇਂ ਪੰਜਵੇਂ ਜਾਮੇਂ ਵਿਚ ਇਸੇ ਸਿਧਾਂਤ ਨੂੰ ਗੁਰਬਾਣੀ ਵਿਚ ਪ੍ਰਗਟਾਇਆ ਹੈ। ਜੈਸਾ ਕਿ **ਉਦਿਆਨ ਬਸਨੰ ਸੰਸਾਰੰ ਸਨਬੰਧੀ ਸ੍ਵਾਨ ਸਿਆਲ ਖਰਹ ॥** [ਸਹਸਕ੍ਰਿਤੀ ਮ: ੫, ਅੰਗ ੧੩੫੯] ਹਜ਼ੂਰ ਨੇ ਕਿਹਾ ਮਰਦਾਨਿਆਂ! ਬਸਤੀ ਤਾਂ ਅਸਲ ਉਹ ਹੈ ਜਿਥੇ ਵਾਹਿਗੁਰੂ ਦੀ ਸਿਫ਼ਤ ਹੈ। ਪਰ ਤੂੰ ਮੇਰਾ ਸਾਥੀਂ ਹੈਂ ਜੋ ਤੇਰਾ ਖ਼ਿਆਲ ਬਸਤੀ ਜਾਣ ਦਾ ਹੈ ਤਾਂ ਇਕੱਲਾ ਨਹੀਂ ਮੈਂ ਅਤੇ ਭਾਈ ਬਾਲਾ ਵੀ ਨਾਲ ਹੀ ਚਲਦੇ ਹਾਂ। ਬਾਲਾ ਮਰਦਾਨਾ ਅਤੇ ਗੁਰੂ ਸਾਹਿਬ ਤੁਰਦਿਆਂ ਇਕ ਬਸਤੀ ਵਿਚ ਪਹੁੰਚੇ ਅੰਤਰਯਾਮੀ ਗੁਰੂ ਜੀ ਜਾਣਦੇ ਸਨ ਕਿ ਇਹ ਬਸਤੀ ਕਿਨ੍ਹਾਂ ਲੋਕਾਂ ਦੀ ਹੈ ਪਰ ਮਰਦਾਨਾ ਅਣਜਾਣ ਸੀ। ਬਸਤੀ ਦੇ ਨਜ਼ਦੀਕ ਪਹੁੰਚੇ, ਸੱਥ ਵਿਚ ਬੈਠੇ ਵਿਹਲੜ ਟੋਲੇ ਨੇ ਜਦੋਂ ਵੇਖਿਆ, ਹਜ਼ੂਰ ਦੇ ਚਿਹਰੇ ਦਾ ਨੂਰ ਤੱਕ ਕੇ ਕਿਸੇ ਸ਼ਾਹੂਕਾਰ ਦੇ ਪੁੱਤਰ ਹੋਣ ਦਾ ਖ਼ਿਆਲ ਕੀਤਾ। ਇਸ ਲਈ ਧਨ ਦੀ ਲਾਲਸਾ ਕਰਕੇ ਨਕਲੀ ਆਉ ਭਗਤ ਕਰਦਿਆਂ ਉਹਨਾਂ ਦਾ ਸਰਦਾਰ ਆਪਣੇ ਘਰ ਲੈ ਗਿਆ। ਨਕਲੀ ਆਦਰ ਸਹਿਤ ਬਿਠਾਇਆ ਅਤੇ ਪੁਛਿਆ ਐ ਬਰਖੁਰਦਾਰ! ਆਪ ਦੇ ਲਈ ਪਾਣੀ ਹਾਜ਼ਰ ਹੋਵੇ। ਪਰ ਸਤਿਗੁਰਾਂ ਨੇ ਨਾਂਹ ਕਰ ਦਿੱਤੀ। ਮਰਦਾਨਾ ਹੈਰਾਨ ਸੀ ਕਿ ਗੁਰੂ ਜੀ ਨੇ ਨਾਂਹ ਕਿਉਂ ਕਰ ਦਿੱਤੀ ਪਰ ਚੁੱਪ ਰਿਹਾ। ਫਿਰ ਉਹਨਾਂ ਦੇ ਦੁੱਧ ਪੁਛਿਆ ਸਤਿਗੁਰੂ ਜੀ ਨੇ ਫਿਰ ਨਾਂਹ ਕਰ ਦਿੱਤੀ ਪਰ ਇਸ ਨਾਂਹ ਵੇਲੇ ਮਰਦਾਨੇ ਦੇ ਚਿਹਰੇ ਤੇ ਗੁਰੂ ਬਾਬਾ ਜੀ ਲਈ ਗੁੱਸੇ ਦੇ ਚਿੰਨ੍ਹ ਪ੍ਰਗਟ ਹੋ ਗਏ, ਪਰ ਮਜਬੂਰੀ ਵਿਚ ਬੋਲਿਆ ਨਹੀਂ। ਸਤਿਗੁਰੂ ਜੀ ਨੂੰ ਜਦੋਂ ਤੀਸਰੀ ਵਾਰ ਭੋਜਨ ਲਈ ਕਿਹਾ ਤਾਂ ਗੁਰੂ ਜੀ ਕਹਿਣ ਲੱਗੇ ਕਿ ਸਾਨੂੰ ਵਾਰ-ਵਾਰ ਸਤਾਉਣ ਦੀ ਲੋੜ ਨਹੀਂ ਤੁਹਾਡੇ ਕਿਸੇ ਵੀ ਪਦਾਰਥ ਦੀ ਸਾਨੂੰ ਇੱਛਾ ਨਹੀਂ ਕੇਵਲ ਰਾਤ ਕੱਟਣੀ ਹੈ। ਰਾਤ ਦਾ ਸਮਾਂ ਹੋ ਰਿਹਾ ਸੀ। ਪੁੱਛਣ ਵਾਲਾ ਹੈਰਾਨ ਸੀ ਕਿ ਮੇਰੀ ਹਰ ਗੱਲ ਨੂੰ ਇਨਕਾਰ ਕੀਤਾ ਜਾ ਰਿਹਾ ਹੈ। ਇਸ ਤੀਸਰੀ ਵਾਰ ਦੀ ਨਾਂਹ ਤੋਂ ਮਰਦਾਨਾ ਇਤਨਾ ਤੰਗ ਹੋ ਗਿਆ ਕਿ ਵਿਚ ਹੀ ਬੋਲਣ ਲੱਗਾ ਪਰ ਬੁੱਲ੍ਹਾਂ ਤੇ ਆਏ ਸ਼ਬਦ ਨੂੰ ਕ੍ਰੋਧ ਨਾਲ ਤੜਫਦਾ ਹੋਇਆ ਵਿਚੇ ਵਿਚ ਪੀ ਗਿਆ। ਮਰਦਾਨਾ ਬੇਸਬਰੀ ਨਾਲ ਜੂਝਦਾ ਹੋਇਆ ਬਹੁਤੀ ਦੇਰ ਚੁੱਪ ਨਾ ਰਿਹਾ, ਪੁੱਛਣ ਵਾਲੇ ਦੇ ਪਿੱਠ ਮੋੜਦਿਆਂ ਹੀ ਗੁਰੂ ਜੀ ਨੂੰ ਰੁਖੇ ਜਿਹੇ ਸੁਭਾਅ ਨਾਲ ਕਹਿਣ ਲੱਗਾ ਕਿ— ਮੈਂ ਹੈਰਾਨ ਹਾਂ ਤੁਹਾਡੀ ਇਸ ਨਾਂਹ ਤੋਂ, ਹੈ ਤਾਂ ਤੁਸੀਂ ਵੀ ਭੁੱਖੇ ਪਰ ਜੇ ਤੁਹਾਨੂੰ ਲੋੜ ਨਹੀਂ ਸੀ ਤਾਂ ਕਮ ਸੇ ਕਮ ਮੇਰਾ ਤਾਂ ਖ਼ਿਆਲ ਰਖਦੇ ਜੋ ਭੁੱਖ ਦੇ ਦੁੱਖ ਵਿਚ ਤੰਗ ਹੋ ਰਿਹਾ ਹਾਂ। ਹਜ਼ੂਰ ਨੇ ਕਿਹਾ ਮਰਦਾਨਿਆਂ! ਤੇਰੇ ਖ਼ਿਆਲ ਨੇ ਹੀ

ਨਾਂਹ ਕਹਾਈ ਹੈ। ਇਹ ਬਸਤੀ ਸਾਰੀ ਠੱਗਾਂ ਦੀ ਹੈ ਇਹ ਉਹ ਠੱਗ ਹਨ ਜੋ ਮਾਰਦੇ ਪਹਿਲਾਂ ਤੇ ਲੁੱਟਦੇ ਬਾਅਦ ਵਿਚ ਹਨ। ਜੋ ਵੀ ਪਦਾਰਥ ਆਪਾਂ ਖਾਂਦੇ ਪੀਂਦੇ ਇਹਨਾਂ ਜ਼ਹਿਰ ਮਿਲਾ ਕੇ ਆਪਾਂ ਨੂੰ ਮਾਰਨ ਦੀ ਵਿਉਂਤ ਬਣਾਈ ਹੋਈ ਹੈ, ਇਸ ਲਈ ਇਹਨਾਂ ਦਾ ਕੋਈ ਪਦਾਰਥ ਅੰਗੀਕਾਰ ਨਹੀਂ ਕੀਤਾ। ਇਹ ਸੁਣਦਿਆਂ ਹੀ ਮਰਦਾਨੇ ਦੀ ਸਾਰੀ ਭੁੱਖ ਬਿਨਾਂ ਖਾਧਿਆਂ ਹੀ ਦੂਰ ਹੋ ਗਈ ਕਹਿਣ ਲੱਗਾ ਕਿ ਛੇਤੀ ਚਲੋ ਇਥੇ ਕਿਸ ਲਈ ਬੈਠੇ ਹਾਂ। ਹਜ਼ੂਰ ਨੇ ਕਿਹਾ ਮਰਦਾਨਿਆਂ ! ਰਾਤ ਕੱਟ ਕੇ ਚਲਾਂਗੇ। ਮਰਦਾਨਾ ਕਹਿਣ ਲੱਗਾ ਗੁਰੂ ਜੀ ! ਹੁਣ ਰਾਤ ਨਹੀਂ ਕੱਟ ਹੋਣੀ ਇਹਨਾਂ ਦਾ ਕੀ ਭਰੋਸਾ ਕਿ ਰਾਤ ਨੂੰ ਸੁਤਿਆਂ ਹੀ ਆਪਣਾ ਨੁਕਸਾਨ ਨਾ ਕਰ ਦੇਣ। ਹਜ਼ੂਰ ਨੇ ਕਿਹਾ ਜਿਸ ਦੇ ਸਿਰ ਤੇ ਕਰਤਾਰ ਹੈ ਉਸਨੂੰ ਡਰ ਕਾਹਦਾ। ਕੁਝ ਆਰਾਮ ਕੀਤਾ ਸਵੇਰ ਹੁੰਦਿਆਂ ਹੀ ਹਜ਼ੂਰ ਨੇ ਮਰਦਾਨੇ ਨੂੰ ਜਗਾਇਆ ਕਿ ਇਹ ਵੇਲਾ ਸੌਂ ਕੇ ਗੁਆਉਣ ਦਾ ਨਹੀਂ ਹੈ ਉਠ ! ਕਰਤਾਰ ਦੀ ਸਿਫ਼ਤ ਕਰੀਏ ਰਬਾਬ ਸੁਰ ਕਰ ਮਰਦਾਨੇ ਆਖਿਆ ਗੁਰੂ ਜੀ ਕੀਰਤਨ ਕਿਸੇ ਹੋਰ ਜਗਾ ਜੰਗਲ ਵਿਚ ਹੀ ਕਰ ਲਵਾਂਗੇ ਕਿਤੇ ਐਸਾ ਨਾ ਹੋਵੇ ਕਿ ਮੈਂ ਰਬਾਬ ਸੁਰ ਕਰਾਂ ਤੇ ਰਬਾਬ ਦੀ ਧੁਨ ਸੁਣਦਿਆਂ ਹੀ ਆਪਾਂ ਨੂੰ ਸੁਰ ਕਰਨ ਵਾਲੇ ਪਹੁੰਚ ਜਾਣ ਇਸ ਲਈ ਆਪਾਂ ਨੂੰ ਇਥੋਂ ਜਲਦੀ ਜਾਣਾ ਚਾਹੀਦਾ ਹੈ। ਹਜ਼ੂਰ ਨੇ ਨਿਰਭੈਤਾ ਦਾ ਦਾਨ ਦੇਂਦਿਆਂ ਮਰਦਾਨੇ ਨੂੰ ਵਾਹਿਗੁਰੂ ਦੀ ਸਿਫ਼ਤ ਸਲਾਹ ਨਾਲ ਜੋੜਿਆ। ਕੀਰਤਨ ਦੀ ਸਮਾਪਤੀ ਹੁੰਦਿਆਂ ਹਜ਼ੂਰ ਪਹੁ ਫੁਟਾਲੇ ਨਾਲ ਬਸਤੀ ਤੋਂ ਬਾਹਰ ਪਧਾਰੇ ਪਿਛੋਂ ਇਹਨਾਂ ਠੱਗਾਂ ਦੀ ਅੱਖ ਖੁਲ੍ਹੀ ਕੀ ਦੇਖਦੇ ਹਨ ਕਿ ਰਾਤ ਵਾਲੀ ਸਾਮੀ ਹੱਥੋਂ ਨਿਕਲ ਗਈ। ਕਾਹਲੀ ਨਾਲ ਬਸਤੀ ਦੇ ਚਾਰੋ ਤਰਫ ਵਾਲੇ ਰਸਤਿਆਂ ਨੂੰ ਨੌਜਵਾਨ ਹੱਥੀਂ ਡੰਡੇ ਪਕੜ ਕੇ ਆਪਣੀ ਸਾਮੀ ਨੂੰ ਲੱਭਣ ਲਈ ਤੁਰ ਪਏ। ਚਾਰ ਨੌਜਵਾਨ ਉਸ ਪਾਸੇ ਦੌੜੇ ਆ ਰਹੇ ਹਨ ਜਿਸ ਬੰਨੇ ਗੁਰੂ ਜੀ ਜਾ ਰਹੇ ਸਨ। ਅਚਾਨਕ ਮਰਦਾਨੇ ਨੇ ਪਿਛੇ ਮੁੜ ਕੇ ਦੇਖਿਆ ਕਹਿਣ ਲੱਗਾ ਕਿ ਗੁਰੂ ਜੀ ! ਉਹ ਆ ਗਏ ਹਨ। ਸਤਿਗੁਰੂ ਜੀ ਰੁਕ ਗਏ। ਉਹਨਾਂ ਨੌਜਵਾਨ ਚਾਰ ਠੱਗਾਂ ਨੇ ਆ ਘੇਰਿਆ। ਅਤੇ ਕਿਹਾ ਕਿ ਅਸੀਂ ਛਡਾਂਗੇ ਨਹੀਂ ਤੁਹਾਨੂੰ ਇਥੇ ਹੀ ਮਾਰ ਕੇ, ਜੋ ਕੁਝ ਤੁਹਾਡੇ ਕੋਲ ਹੈ ਲੈ ਜਾਵਾਂਗੇ। ਤਾਂ ਹਜ਼ੂਰ ਨੇ ਕਿਹਾ—ਇਕ ਉਪਕਾਰ ਕਰਦੇ ਜਾਣਾ ਤੁਹਾਡਾ ਭਲਾ ਹੋਵੇ ਜੇ ਸਾਨੂੰ ਅਗਨ ਭੇਟ ਕਰਕੇ ਦਾਹ ਸੰਸਕਾਰ ਕਰ ਜਾਵੋਂ ਨਹੀਂ ਤਾਂ ਸਾਡੇ ਸਰੀਰ ਇਥੇ ਰੁਲਦੇ ਰਹਿਣਗੇ ਉਹਨਾਂ ਕਿਹਾ ਕਿ ਸਾਡੇ ਕੋਲ ਅਗਨੀ ਦਾ ਪ੍ਰਬੰਧ ਨਹੀਂ ਹੈ ਤਾਂ ਹਜ਼ੂਰ ਦੀ ਦ੍ਰਿਸ਼ਟੀ ਇਕ ਸਾਹਮਣੇ ਸ਼ਮਸ਼ਾਨ ਭੂਮੀ ਵਿਚ ਸੜ ਰਹੇ ਮਨੁੱਖ ਦੀ ਚਿਖਾ ਵੱਲ ਪਈ। ਹਜ਼ੂਰ ਨੇ ਉਂਗਲ ਦਾ ਇਸ਼ਾਰਾ ਕਰਦਿਆਂ ਕਿਹਾ—ਅਗਨੀ ਔਹ ਸਾਹਮਣੇ ਹੈ। ਠੱਗਾਂ ਕਿਹਾ—ਅਗਨੀ ਲੈਣ ਲਈ ਜਾਂਦੇ ਹਾਂ ਤਾਂ ਤੁਸੀਂ ਦੌੜ ਜਾਵੋਗੇ। ਤਾਂ ਹਜ਼ੂਰ ਨੇ ਕਿਹਾ—ਆਪਣੀ ਤਸੱਲੀ ਲਈ **ਤੁਸੀਂ** ਸਾਨੂੰ ਦਰੱਖਤਾਂ ਨਾਲ ਬੰਨ ਦੇਵੋ। ਉਹਨਾਂ ਸਵੀਕਾਰ ਕੀਤਾ ਗੁਰੂ ਜੀ ਨੂੰ ਸਾਥੀਆਂ ਸਮੇਤ ਬਿਰਛਾਂ ਨਾਲ ਬੰਨ ਦਿੱਤਾ, ਦੋ ਨੌਜਵਾਨ ਰਾਖੀ ਖੜੇ ਅਤੇ ਦੋ ਅਗਨ ਲੈਣ ਲਈ ਚਿਖਾ ਕੋਲ ਪਹੁੰਚੇ ਕੀ ਦੇਖਦੇ ਹਨ ਕਿ ਦੋ ਗਰੁੱਪਾਂ ਵਿਚ ਝਗੜਾ ਹੋ ਰਿਹਾ ਹੈ। ਇਕ ਭਿਆਨਕ ਤੇ ਇਕ ਸੁੰਦਰ ਸ਼ਕਲਾਂ ਵਾਲੇ ਆਪਸ ਵਿਚ ਉਸ ਜੀਵ ਦੇ ਲੈ ਜਾਣ ਲਈ ਝਗੜਦੇ ਹਨ। ਇਹਨਾਂ ਨੇ ਝਗੜਾ ਬੜੀ ਗੌਰ ਨਾਲ ਸੁਣਿਆ। ਸੁੰਦਰ ਸ਼ਕਲਾਂ ਵਾਲੇ ਦੇਵ ਗਣ ਭਿਆਨਕ ਸ਼ਕਲਾਂ ਵਾਲੇ ਜਮਗਣਾਂ ਨੂੰ ਇਹ ਗੱਲ ਕਹਿ ਰਹੇ ਸਨ ਕਿ ਭਾਵੇਂ ਇਹ ਜੀਵ ਨਿਗੁਰਾ-ਪਾਪੀ ਦੁਰਾਚਾਰੀ ਤੁਹਾਡਾ ਹੀ ਸ਼ਿਕਾਰ ਸੀ। ਇਸਨੇ ਜ਼ਿੰਦਗੀ ਵਿਚ ਕੋਈ ਸ਼ੁਭ ਕਰਮ ਨਹੀਂ ਕੀਤਾ ਇਹ ਗੱਲ ਅਸੀਂ ਮੰਨਦੇ ਹਾਂ ਪਰ ਔਹ ਸਾਹਮਣੇ ਸੰਸਾਰ ਦਾ ਮਾਲਕ ਮਨੁੱਖੀ ਜਾਮੇ ਵਿਚ ਆਇਆ ਹੋਇਆ ਜਿਸ ਦੀ ਅਚਾਨਕ ਦ੍ਰਿਸ਼ਟੀ ਇਸ ਪਾਪੀ ਦੀ ਚਿਖਾ ਤੇ ਪੈ ਗਈ ਹੈ ਉਸ ਪਵਿੱਤ੍ਰ ਦ੍ਰਿਸ਼ਟੀ ਨੇ ਚਿਖਾ ਵਿਚ ਸੜ ਰਹੀ ਪਾਪੀ ਦੀ ਦੇਹ ਅਤੇ ਦੇਹ ਵਿਚ ਵਸਣ ਵਾਲੇ ਜੀਵ ਨੂੰ ਪਵਿੱਤ੍ਰਤਾ ਪ੍ਰਦਾਨ ਕਰ ਦਿੱਤੀ ਹੈ। ਇਸ ਲਈ ਹੁਣ ਇਹ ਸਾਰੇ ਪਾਪਾਂ ਤੋਂ ਮੁਕਤ ਹੋ ਕੇ ਬੈਕੁੰਠ ਦਾ ਅਧਿਕਾਰੀ ਹੋ ਗਿਆ ਹੈ। ਜੈਸਾ ਕਿ :

੧. **ਨਾਨਕ ਨਦਰੀ ਨਦਰਿ ਨਿਹਾਲ ॥** [ਜਪੁਜੀ ਸਾਹਿਬ, ਅੰਗ ੮]

੨. **ਕ੍ਰਿਪਾ ਕਟਾਖ੍ਯ ਅਵਲੋਕਨੁ ਕੀਨੋ ਦਾਸ ਕਾ ਦੂਖੁ ਬਿਦਾਰਿਓ ॥੧॥** [ਧਨਾਸਰੀ ਮਃ ੫, ਅੰਗ ੬੮੧]

ਦੇ ਮਹਾਂਵਾਕ ਅਨੁਸਾਰ ਇਹ ਜੀਵ ਮੋਕਸ਼ ਨੂੰ ਪ੍ਰਾਪਤ ਹੋ ਗਿਆ ਹੈ।

ਇਹ ਵਾਰਤਾ ਸੁਣ ਕੇ ਠੱਗਾਂ ਦੇ ਮਨ ਬਦਲ ਗਏ। ਉਹਨਾਂ ਦੋਨਾਂ ਧਿਰਾਂ ਦੇ ਅਤੇ ਤੀਜੇ ਦ੍ਰਿਸ਼ਟੀ ਪਾਉਣ

ਵਾਲੇ ਗੁਰਦੇਵ ਬਾਰੇ ਜਾਣਕਾਰੀ ਚਾਹੀ। ਤਾਂ ਉਹਨਾਂ ਦੇਵ ਗਣਾਂ ਨੇ ਦੱਸਿਆ ਕਿ ਅਸੀਂ ਬੈਕੁੰਠ ਵਿਚ ਲੈ ਜਾਣ ਵਾਲੇ, ਭਗਵਾਨ ਦੇ ਪਾਰਖਦ ਹਾਂ ਇਹ ਸਾਹਮਣੇ ਵਾਲੇ ਧਰਮਰਾਜ ਦੇ ਦੂਤ ਹਨ ਜੋ ਜੀਵ ਨੂੰ ਸਜ਼ਾਵਾਂ ਦੇਂਦੇ ਹੋਏ ਧਰਮਰਾਜ ਦੀ ਕਚਹਿਰੀ ਤੱਕ ਲੈ ਕੇ ਜਾਂਦੇ ਹਨ। ਉਹ ਸਾਹਮਣੇ ਦ੍ਰਿਸ਼ਟੀ ਪਾਉਣ ਵਾਲੇ, ਸਾਡੇ ਸਾਰਿਆਂ ਅਥਵਾ ਕੁਲ ਸੰਸਾਰ ਦੇ ਜੀਵਾਂ ਦੇ ਮਾਲਕ ਪਾਲਕ ਹਨ। ਯਾਦ ਰੱਖੋ ਤੁਹਾਨੂੰ ਉਹਨਾਂ ਦੀ ਨਿਰਾਦਰੀ ਦਾ ਫਲ ਅੰਤ ਵੇਲੇ ਇਹ ਸਾਹਮਣੇ ਭਿਆਨਕ ਸ਼ਕਲਾਂ ਵਾਲੇ ਦੇਣਗੇ। ਇਹ ਗੱਲ ਸੁਣਦਿਆਂ ਹੀ ਉਹਨਾਂ ਨੂੰ ਗੁਰੂ ਜੀ ਬਾਰੇ ਗਿਆਨ ਹੋਇਆ ਕਿ ਜਿਨ੍ਹਾਂ ਦੀ ਦ੍ਰਿਸ਼ਟੀ ਪੈਣ ਨਾਲ ਜਨਮਾਂ-ਜਨਮਾਂਤਰਾਂ ਦੇ ਪਾਪੀ ਬਖਸ਼ੇ ਜਾ ਸਕਦੇ ਹਨ ਅਸੀਂ ਕਿਉਂ ਨਹੀਂ। ਪਛਤਾਵਾ ਕਰਦਿਆਂ ਕਠੋਰ ਚਿੱਤ ਵਾਲਿਆਂ ਦੇ ਨੇਤ੍ਰ ਭੀ ਪਾਣੀ ਨਾਲ ਸੱਜਲ ਹੋ ਗਏ ਤੇ ਗੁਰੂ ਜੀ ਦੇ ਚਰਨੀਂ ਪੈ ਕੇ ਭੁੱਲ ਬਖਸ਼ਾਈ। ਨਿਰਾਦਰੀ ਦੀ ਭੁੱਲ ਬਖਸ਼ਾਉਂਦਿਆਂ ਬਾਰ-ਬਾਰ ਹੱਥ ਜੋੜੇ ਸੀਸ ਚਰਨਾਂ ਤੇ ਰੱਖਿਆ। ਜਿਨ੍ਹਾਂ ਰੱਸਿਆਂ ਨਾਲ ਗੁਰੂ ਜੀ ਨੂੰ ਬੰਨਿਆ ਸੀ ਉਹ ਰੱਸੇ ਖੋਲ੍ਹੇ ਪਹਿਰੇ ਤੇ ਖੜ੍ਹੇ ਸਾਥੀਆਂ ਨੂੰ ਇਸ ਘਟਨਾਂ ਤੋਂ ਜਾਣੂ ਕਰਾਇਆ। ਫਿਰ ਚਾਰਾਂ ਨੇ ਰਲ ਕੇ ਸਾਰੀ ਬਸਤੀ ਦੇ ਠੱਗਾਂ ਨੂੰ ਇਸ ਬਾਰੇ ਜਾਣਕਾਰੀ ਦਿੱਤੀ ਆਪਣੇ ਭਲੇ ਲਈ ਸਾਰੇ ਨਗਰ ਨਿਵਾਸੀਆਂ ਨੇ ਗੁਰੂ ਜੀ ਤੋਂ ਮਾਫ਼ੀ ਮੰਗੀ ਅਤੇ ਗੁਰੂ ਜੀ ਨੇ ਇਸ ਨਗਰ ਅੰਦਰ ਧਰਮਸਾਲ ਕਾਇਮ ਕੀਤੀ ਤੇ ਕਥਾ ਕੀਰਤਨ ਅਤੇ ਨੰਗੇ ਭੁੱਖੇ ਲਈ ਅੰਨ ਬਸਤਰ ਦਾ ਬੰਦੋਬਸਤ ਕੀਤਾ, ਸਾਰੇ ਠੱਗਾਂ ਨੂੰ ਸੁਮੱਤ ਬਖਸ਼ੀ, ਚਰਨਾਮ੍ਰਿਤ ਦੇ ਕੇ ਨਾਮ ਦਾ ਦਾਨ ਬਖ਼ਸ਼ਿਆ ਅਤੇ ਆਪਣੀ ਕਿਰਪਾ ਦ੍ਰਿਸ਼ਟੀ ਦਾ ਕਮਾਲ ਦਿਖਾਉਂਦਿਆਂ ਗੁਰਬਾਣੀ ਵਿਚ ਆਏ ਹੋਏ ਇਸ ਸਿਧਾਂਤ ਨੂੰ ਸਪਸ਼ਟ ਕੀਤਾ ਕਿ ਗੁਰੂ ਜੀ ਦੀ ਨਦਰਿ ਨਾਲ ਵੱਡੇ ਤੋਂ ਵੱਡੇ ਪਾਪੀ ਵੀ ਪਾਪਾਂ ਤੋਂ ਮੁਕਤਿ ਹੋ ਕੇ ਮੁੜ ਜੂਨੀਆਂ ਵਿਚ ਨਹੀਂ ਪੈਂਦੇ।

## *ਰਖੈ ਆਪਿ ਦਇਆਲੁ; ਕਰਿ ਦਾਸਾ ਆਪਣੇ ॥*

ਦਇਆਲੁ=ਦਇਆ+ਆਲੁ=ਆਲਾ ਭਾਵ ਘਰ ਜੋ ਦਇਆ ਦਾ ਘਰ ਹੋਵੇ ਸੁ ਦਇਆਲ ਕਹੀਦਾ ਹੈ। ਐਸੇ ਦਿਆਲੂ ਗੁਰੂ ਜੀ ਨੇ ਆਪਣੇ ਦਾਸ ਜਾਣ ਕਰ ਕੇ ਜਨਮ ਮਰਨ ਤੋਂ ਰਖੈ=ਰੱਖ ਲਿਆ ਹੈ।

## *ਹਰਿ ਹਰਿ, ਹਰਿ ਹਰਿ ਨਾਮੁ; ਜੀਵਾ ਸੁਣਿ ਸੁਣੇ ॥੭॥*

ਜੋ ਹਰੀ ਹਰ ਇਕ ਜੀਵਾਂ ਦੇ ਤਾਈਂ ਹਰੇ-ਭਰੇ ਕਰਨ ਵਾਲਾ ਹੈ। ਉਸ ਦੇ ਹਰੀ ਨਾਮ ਨੂੰ ਸੁਣ ਸੁਣ ਕੇ ਮੈਂ ਜਿਉਂਦਾ ਹਾਂ। ਜੈਸਾ ਕਿ :

੧. **ਆਖਾ ਜੀਵਾ ਵਿਸਰੈ ਮਰਿ ਜਾਉ ॥** [ਆਸਾ ਮਃ ੧, ਅੰਗ ੯]

੨. **ਸੋ ਜੀਵਿਆ ਜਿਸੁ ਮਨਿ ਵਸਿਆ ਸੋਇ ॥ ਨਾਨਕ ਅਵਰੁ ਨ ਜੀਵੈ ਕੋਇ ॥**
**ਜੇ ਜੀਵੈ ਪਤਿ ਲਥੀ ਜਾਇ ॥ ਸਭੁ ਹਰਾਮੁ ਜੇਤਾ ਕਿਛੁ ਖਾਇ ॥** [ਵਾਰ ਮਾਝ ਮਃ ੧, ਅੰਗ ੧੪੨]

੩. **ਫਰੀਦਾ ਪਿਛਲ ਰਾਤਿ ਨ ਜਾਗਿਓਹਿ ਜੀਵਦੜੋ ਮੁਇਓਹਿ ॥**
**ਜੇ ਤੈ ਰਬੁ ਵਿਸਾਰਿਆ ਤ ਰਬਿ ਨ ਵਿਸਰਿਓਹਿ ॥੧੦੭॥** [ਸਲੋਕ ਫਰੀਦ, ਅੰਗ ੧੩੮੩]

੪. **ਜੀਵਤ ਪੇਖੇ ਜਿਨੀ ਹਰਿ ਹਰਿ ਧਿਆਇਆ ॥** [ਸੂਹੀ ਮਃ ੫, ਅੰਗ ੭੪੦]

ਵਾਹਿਗੁਰੂ ਜੀ ਕਾ ਖ਼ਾਲਸਾ॥ ਵਾਹਿਗੁਰੂ ਜੀ ਕੀ ਫ਼ਤਹ॥

ਮੁਖਵਾਕ ਨੰਬਰ ੭ [ਆਦਿ ਅੰਗ ੫੨੦]

***ਸਲੋਕ ਮਃ ੫ ॥ ਪ੍ਰੇਮ ਪਟੋਲਾ ਤੈ ਸਹਿ ਦਿਤਾ ਢਕਣ ਕੂ ਪਤਿ ਮੇਰੀ ॥ ਦਾਨਾ ਬੀਨਾ ਸਾਈ ਮੈਡਾ ਨਾਨਕ ਸਾਰ ਨ ਜਾਣਾ ਤੇਰੀ ॥੧॥ ਮਃ ੫ ॥ ਤੈਡੈ ਸਿਮਰਣਿ ਹਭੁ ਕਿਛੁ ਲਧਮੁ ਬਿਖਮੁ ਨ ਡਿਠਮੁ ਕੋਈ ॥ ਜਿਸੁ ਪਤਿ ਰਖੈ ਸਚਾ ਸਾਹਿਬੁ ਨਾਨਕ ਮੇਟਿ ਨ ਸਕੈ ਕੋਈ ॥੨॥ ਪਉੜੀ ॥ ਹੋਵੈ ਸੁਖੁ ਘਣਾ ਦਯਿ ਧਿਆਇਐ ॥ ਵੰਞੈ ਰੋਗਾ ਘਾਣਿ ਹਰਿ ਗੁਣ ਗਾਇਐ ॥ ਅੰਦਰਿ ਵਰਤੈ ਠਾਢਿ ਪ੍ਰਭਿ ਚਿਤਿ ਆਇਐ ॥ ਪੂਰਨ ਹੋਵੈ ਆਸ ਨਾਇ ਮੰਨਿ ਵਸਾਇਐ ॥ ਕੋਇ ਨ ਲਗੈ ਬਿਘਨੁ ਆਪੁ ਗਵਾਇਐ ॥ ਗਿਆਨ ਪਦਾਰਥੁ ਮਤਿ ਗੁਰ ਤੇ ਪਾਇਐ ॥ ਤਿਨਿ ਪਾਏ ਸਭੇ ਥੋਕ ਜਿਸੁ ਆਪਿ ਦਿਵਾਇਐ ॥ ਤੂੰ ਸਭਨਾ ਕਾ ਖਸਮੁ ਸਭ ਤੇਰੀ ਛਾਇਐ ॥੮॥***

## ਸਲੋਕ ਮਃ ੫ ॥ *ਪ੍ਰੇਮ ਪਟੋਲਾ ਤੈ ਸਹਿ ਦਿਤਾ; ਢਕਣ ਕੂ ਪਤਿ ਮੇਰੀ ॥

ਇਸ ਮੁਖਵਾਕ ਵਿਚ ਜਗਿਆਸੂ ਦੀ ਭਾਵਨਾ ਨੂੰ ਮੁਖ ਰੱਖਦਿਆਂ ਹੋਇਆਂ ਅਤੇ ਇਸ ਪ੍ਰਸ਼ਨ ਦੇ ਉੱਤਰ ਵਿਚ ਕਿ ਲੋਕ ਪ੍ਰਲੋਕ ਵਿਚ ਕੌਣ ਪਤ ਢਕ ਸਕਦਾ ਹੈ। ਵਾਹਿਗੁਰੂ ਵਿਚ ਸਿੱਖ ਦਾ ਵਿਸ਼ਵਾਸ਼ ਪੈਦਾ ਕਰਨ ਲਈ ਜਗਿਆਸੂ ਮੁਖ ਦੁਆਰਾ ਅੰਮ੍ਰਿਤ ਬਚਨ ਉਚਾਰਦੇ ਹਨ। ਜਿਸ ਬਚਨ ਨੂੰ ਸੁਣ ਕੇ ਜਗਿਆਸੂ ਦੇ ਮਨ ਵਿਚ ਪ੍ਰਮੇਸ਼ਰ ਪ੍ਰਤੀ ਸ਼ਰਧਾ ਪੈਦਾ ਹੋਵੇ ਅਤੇ ਲੋਕ ਪ੍ਰਲੋਕ ਵਿਚ ਪਤ ਢਕਣ ਵਾਲਾ ਵਾਹਿਗੁਰੂ ਨੂੰ ਸਮਝੇ। ਸ਼੍ਰੀ ਗੁਰੂ ਅਰਜਨ ਸਾਹਿਬ ਜੀ ਸਿੱਖ ਮੁਖ ਦੁਆਰਾ ਉਚਾਰਦੇ ਹਨ : ਹੇ ਮੇਰੇ ਸਹਿ=ਮਾਲਕ ਪ੍ਰਭੂ ! ਤੂ ਮੇਰੀ ਪਤਿ=ਇੱਜ਼ਤ ਢਕਣ ਕੂ=ਨੂੰ ਪ੍ਰੇਮ ਰੂਪ ਪਟੋਲਾ=ਰੇਸ਼ਮੀ ਬਸਤਰ ਦਿੱਤਾ ਹੈ। ਜਿਵੇਂ ਰੇਸ਼ਮ ਮੁਲਾਇਮ ਹੁੰਦਾ ਹੈ ਇਵੇਂ ਪ੍ਰੇਮ ਵਿਚ ਮੁਲਾਇਮਤਾ ਦੀ ਭਾਵਨਾ ਹੈ।

(ਪਟੋਲਾ—ਸੰਸਕ੍ਰਿਤ ਵਿਚ ਇਕ ਪ੍ਰਕਾਰ ਦਾ ਰੇਸ਼ਮੀ ਬਸਤਰ ਜੋ ਗੁਜਰਾਤ ਵਿਚ ਬਣਦਾ ਸੀ ਅਥਵਾ ਕਪੜਾ, ਪਟਕਾ, ਪੜਦਾ।) ਜੈਸਾ ਕਿ :

**ਨਾਨਕ ਤੈ ਸਹਿ ਢਕਿਆ ਮਨ ਮਹਿ ਸਚਾ ਮਿਤੁ ॥** [ਗੂਜਰੀ ਮਃ ੫, ਅੰਗ ੫੧੮]

## ਦਾਨਾ ਬੀਨਾ ਸਾਈ ਮੈਡਾ; ਨਾਨਕ ਸਾਰ ਨ ਜਾਣਾ ਤੇਰੀ ॥੧॥

ਸਤਿਗੁਰੂ ਜੀ ਫੁਰਮਾਉਂਦੇ ਹਨ : ਹੇ ਸੁਆਮੀ ਤੂੰ ਦਾਨਾ=[ਇਹ ਫ਼ਾਰਸੀ ਦਾ ਸ਼ਬਦ ਹੈ] ਜਾਨਣ ਵਾਲਾ ਗਿਆਤਾ, ਤੇ ਬੀਨਾ=[ਇਹ ਵੀ ਫ਼ਾਰਸੀ ਦਾ ਸ਼ਬਦ ਹੈ] ਦੇਖਣ ਵਾਲਾ, ਸਾਖੀ, ਦ੍ਰਿਸ਼ਟਾ, ਚਤੁਰ, ਅੰਤਰਜਾਮੀ ਹੈਂ ਪਰ ਮੈਂ ਤੇਰੀ ਸਾਰ=ਕਦਰ ਨਹੀਂ ਜਾਣਦਾ ॥੧॥ ਜੈਸਾ ਕਿ :

੧. **ਤੂ ਦਰੀਆਉ ਦਾਨਾ ਬੀਨਾ ਮੈ ਮਛੁਲੀ ਕੈਸੇ ਅੰਤੁ ਲਹਾ ॥** [ਸਿਰੀਰਾਗੁ ਮਃ ੧, ਅੰਗ ੨੫]

੨. **ਤੂੰ ਦਾਨਾਂ ਤੂੰ ਬੀਨਾਂ ਮੈ ਬੀਚਾਰੁ ਕਿਆ ਕਰੀ ॥** [ਭਗਤ ਨਾਮਦੇਵ ਜੀ, ਅੰਗ ੭੨੭]

---

* **ਨੋਟ** :—ਕਈ ਅਣਜਾਣ ਗੁਰਮਤਿ ਸਿਧਾਂਤ ਦੇ ਨਾਵਾਕਿਫ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਭੋਗ ਸਮੇਂ ਰੁਮਾਲਾ ਪਾਉਣ ਵੇਲੇ ਅਕਸਰ ਇਸ ਸਲੋਕ ਨੂੰ ਪੜ੍ਹਦੇ ਵੇਖੇ ਗਏ ਹਨ, ਪਰ ਉਹ ਇਸ ਸਲੋਕ ਦੇ ਅਰਥਾਂ ਤੋਂ ਅਣਜਾਣ ਹਨ। ਇਹ ਗੁਰਮਤਿ ਤੋਂ ਬਿਲਕੁਲ ਉਲਟ ਹੈ, ਇਸ ਲਈ ਭੋਗ ਸਮੇਂ ਇਸ ਸਲੋਕ ਬਿਲਕੁਲ ਨਹੀਂ ਪੜ੍ਹਣਾ ਚਾਹੀਦਾ ਇਹ ਪੁਰਾਤਨ ਦੋ ਵੱਡੀਆਂ ਵਿਦਿਅਕ ਸੰਸਥਾਵਾਂ, ਭਾਈ ਮਨੀ ਸਿੰਘ ਤੇ ਬਾਬਾ ਦੀਪ ਸਿੰਘ ਜਿਨ੍ਹਾਂ ਦੇ ਮੁਖੀ ਰਹੇ। ਜੋ ਦੋਵੇਂ ਹੀ ਗੁਰੂ ਗੋਬਿੰਦ ਸਾਹਿਬ ਤੋਂ ਗੁਰੂ ਕੀ ਕਾਂਸ਼ੀ ਬ੍ਰਹਮ ਵਿੱਦਿਆ ਪੜ੍ਹੇ ਸਨ। ਦੋਨਾਂ ਸੰਸਥਾਵਾਂ ਵਿਚ ਰੁਮਾਲਾ ਪਾਉਣ ਸਮੇਂ ਇਸ ਸ਼ਬਦ ਦੀ ਵਰਤੋਂ ਤੋਂ ਬਿਬਰਜਿਤ ਕੀਤਾ ਗਿਆ ਹੈ। ਪ੍ਰਮਾਣ ਲਿਖਤੀ ਹਨ। ਇਹ ਸਲੋਕ ਗੁਰੂ ਘਰ ਤੋਂ ਸਿਰੋਪਾਉ ਪ੍ਰਾਪਤ ਕਰਨ ਸਮੇਂ, ਪ੍ਰਾਪਤ ਕਰਨ ਵਾਲਾ ਪੜ੍ਹ ਸਕਦਾ ਹੈ।

## ਮਃ ੫ ॥ ਤੈਡੈ ਸਿਮਰਣਿ ਹਭੁ ਕਿਛੁ ਲਧਮੁ; ਬਿਖਮੁ ਨ ਡਿਠਮੁ ਕੋਈ ॥

ਹੇ ਵਾਹਿਗੁਰੂ! ਤੇਰੇ ਸਿਮਰਣ ਕੀਤਿਆਂ ਹਭੁ=ਸਭ [ਹਭੁ ਸ਼ਬਦ ਸਿੰਧੀ ਬੋਲੀ ਦਾ ਹੈ] ਕਿਛੁ=ਕੁਝ ਲਧਮੁ=ਲੱਭਿਆ ਹੈ। [ਲਧਮ ਸ਼ਬਦ ਸਿੰਧੀ ਬੋਲੀ ਦਾ ਹੈ] ਅਤੇ ਕੋਈ ਵੀ ਕੰਮ ਬਿਖਮੁ=ਕਠਨ ਭਾਵ ਮੁਸ਼ਕਲ ਨਹੀਂ ਦਿਸਦਾ। ਜੈਸਾ ਕਿ :

**੧. ਪ੍ਰਭ ਕੈ ਸਿਮਰਨਿ ਸਭੁ ਕਿਛੁ ਸੁਝੈ ॥** [ਗਉੜੀ ਸੁਖਮਨੀ ਮਃ ੫, ਅੰਗ ੨੬੩]

**੨. ਪ੍ਰਭ ਕੈ ਸਿਮਰਨਿ ਗਿਆਨੁ ਧਿਆਨੁ ਤਤੁ ਬੁਧਿ ॥** [ਗਉੜੀ ਸੁਖਮਨੀ ਮਃ ੫, ਅੰਗ ੨੬੨]

## ਜਿਸੁ ਪਤਿ ਰਖੈ ਸਚਾ ਸਾਹਿਬੁ; ਨਾਨਕ ਮੇਟਿ ਨ ਸਕੈ ਕੋਈ ॥੨॥

ਸਤਿਗੁਰੂ ਜੀ ਫਰਮਾਨ ਕਰਦੇ ਹਨ ਕਿ ਹੇ ਸੱਚੇ ਸਾਹਿਬੁ=ਮਾਲਕ! ਜਿਸ ਦੀ ਤੂੰ ਪਤਿ=ਇੱਜ਼ਤ ਰਖਦਾ ਹੈਂ ਉਸ ਦੀ ਇੱਜ਼ਤ ਨੂੰ ਕੋਈ ਮੇਟ ਨਹੀਂ ਸਕਦਾ ॥੨॥ [ਸਾਹਿਬ ਸ਼ਬਦ ਅਰਬੀ ਭਾਸ਼ਾ ਦਾ ਹੈ ਜਿਸ ਦਾ ਅਰਥ ਹੈ=ਮਾਲਕ ਸੁਆਮੀ]। ਜੈਸਾ ਕਿ :

**੧. ਪਤਿ ਪਰਮੇਸਰੁ ਗਤਿ ਨਾਰਾਇਣੁ ਧਨੁ ਗੁਪਾਲ ਗੁਣ ਸਾਖੀ ॥**
[ਧਨਾਸਰੀ ਮਃ ੫, ਅੰਗ ੬੭੭]

**੨. ਕਾਪੜੁ ਪਤਿ ਪਰਮੇਸਰੁ ਰਾਖੀ ਭੋਜਨੁ ਕੀਰਤਨੁ ਨੀਤਿ ॥** [ਗੂਜਰੀ ਮਃ ੫, ਅੰਗ ੪੯੬]

**੩. ਹਰਿ ਜੁਗੁ ਜੁਗੁ ਭਗਤ ਉਪਾਇਆ ਪੈਜ ਰਖਦਾ ਆਇਆ ਰਾਮ ਰਾਜੇ ॥**
[ਆਸਾ ਮਃ ੪, ਅੰਗ ੪੫੧]

**੪. ਹਰਿ ਜੂ ਰਾਖਿ ਲੇਹੁ ਪਤਿ ਮੇਰੀ ॥** [ਜੈਤੀਸਰੀ ਮਃ ੯, ਅੰਗ ੭੦੩]

**ਸਾਖੀ**—ਇਕ ਬਾਦਸ਼ਾਹ ਅਜਿਹੇ ਸ਼ੁਭ ਗੁਣਾਂ ਵਾਲਾ ਸੀ ਜੋ ਕਿ ਧੀਰਜਵਾਨ, ਦਾਨਸ਼ਵੰਦ, ਨੀਤੀਵਾਨ, ਧਰਮ ਵਿਚ ਨਿਪੁੰਨ, ਨਿਆਂਕਾਰੀ, ਜਿਸ ਦਾ ਪਰਜਾ ਅਤੇ ਪਰਿਵਾਰ ਲਈ ਬੜਾ ਸੁਖਦਾਇਕ ਸੁਭਾਅ ਸੀ। ਉਸ ਬਾਦਸ਼ਾਹ ਦੀ ਇਕ ਰਾਣੀ ਜਿਸਨੂੰ ਪਟਰਾਣੀ ਦਾ ਦਰਜਾ ਸੀ। ਐਸਾ ਕਾਰਨ ਵਰਤਿਆ ਕਿ ਪਟਰਾਣੀ ਦਾ ਮਨ ਕਾਮਾਤਰ ਹੋ ਗਿਆ। ਮਹਾਰਾਜਾ ਕਿਤੇ ਬਾਹਰ ਗਿਆ ਹੋਇਆ ਸੀ। ਪਟਰਾਣੀ ਨੇ ਆਪਣੀ ਇਸ ਭੈੜੀ ਵਾਸ਼ਨਾਂ ਨੂੰ ਪੂਰੀ ਕਰਨ ਵਾਸਤੇ ਕਿਸੇ ਪਰ-ਪੁਰਸ਼ ਨਾਲ ਅਯੋਗ ਸੰਬੰਧ ਕਾਇਮ ਕਰ ਲਿਆ। ਇਕ ਦਿਨ ਮਹਾਰਾਜੇ ਨੇ ਇਹਨਾਂ ਨੂੰ ਭੈੜੀ ਹਾਲਤ ਵਿਚ ਸੁਤਿਆਂ ਵੇਖ ਲਿਆ। ਬਸਤਰ ਹੀਣ ਹਾਲਤ ਵਿਚ ਵੇਖਕੇ ਮਹਾਰਾਜੇ ਨੂੰ ਹੈਰਾਨੀ ਤਾਂ ਹੋਈ। ਇਸ ਨਾ ਜਰਨ ਵਾਲੀ ਘਟਨਾ ਨੂੰ ਧੀਰਜ ਦੇ ਬਲ ਨਾਲ ਜਰਦਿਆਂ ਹੋਇਆਂ ਇਸ ਸੋਚ ਕੇ, ਕਿ ਮੇਰੇ ਰਾਜ ਮਹਿਲਾਂ ਦਾ ਕੋਈ ਦਾਸ ਦਾਸੀ ਨਾ ਵੇਖ ਲਵੇ। ਆਪਣੀ ਰੇਸ਼ਮ ਦੀ ਚਾਦਰ ਲਾਹ ਕੇ ਦੋਨਾਂ ਤੇ ਚੰਗੀ ਤਰ੍ਹਾਂ ਪੜਦਾ ਦੇ ਦਿੱਤਾ। ਜਦੋਂ ਪਟਰਾਣੀ ਦੀ ਨੀਂਦ ਤੋਂ ਅੱਖ ਖੁਲ੍ਹੀ ਤਾਂ ਮਹਾਰਾਜੇ ਦੇ ਬਸਤਰ ਨੂੰ ਪਹਿਚਾਣਦਿਆਂ ਲੱਜਾਵਾਨ ਅਤੇ ਹੈਰਾਨ ਹੋਈ ਕਿ ਜਿਸ ਘਟਨਾ ਨੂੰ ਸੰਸਾਰ ਦਾ ਕੋਈ ਵੀ ਮਰਦ ਸਹਿਣ ਨਹੀਂ ਕਰ ਸਕਦਾ, ਇਸ ਅਣਖੀ ਮਹਾਰਾਜੇ ਨੇ ਇਹ ਜ਼ਹਿਰ ਦਾ ਘੁੱਟ ਕਿਵੇਂ ਪੀਤਾ। ਇਹ ਸੋਚ ਕੇ ਕਿ ਮੇਰਾ ਔਗੁਣ ਨੰਗਾ ਹੋ ਗਿਆ ਹੈ। ਭੈ ਅਤੇ ਸੋਚ ਦੇ ਸਮੁੰਦਰ ਵਿਚ ਗੋਤੇ ਖਾਂਦੀ ਕਈ ਦਿਨ ਤੱਕ ਬਾਹਰ ਹੀ ਨਹੀਂ ਨਿਕਲੀ। ਹਰ ਪਲ ਇਹੀ ਸੋਚ ਰਹੀ ਕਿ ਮਹਾਰਾਜਾ ਹੁਣ ਸੱਦ ਕੇ ਡੰਨ ਦੇਂਦਾ ਹੈ। ਪਰ ਮਹਾਰਾਜਾ ਇਸ ਘਟਨਾਂ ਨੂੰ ਇਉਂ ਜਰ ਗਿਆ ਕਿ ਜਿਵੇਂ ਕੁਝ ਹੋਇਆ ਹੀ ਨਹੀਂ। ਬੜੇ ਦਿਨਾਂ ਤੱਕ ਨਾ ਪਟਰਾਣੀ ਸੱਦੀ ਅਤੇ ਨਾ ਹੀ ਕੁਝ ਆਖਿਆ—ਪਟਰਾਣੀ ਨੂੰ ਆਪਣੇ ਕੀਤੇ ਤੇ ਇਤਨਾਂ ਪਛਤਾਵਾ ਹੋਇਆ ਕਿ ਔਗੁਣਾਂ ਦਾ ਤਿਆਗ ਕਰਕੇ ਇਕ ਸਵੱਛ ਜੀਵਨ ਸਵੀਕਾਰ ਕਰ ਲਿਆ। ਪਰ ਪਹਿਲੇ ਕੀਤੇ ਦੀ ਕਲਪਨਾਂ ਮਨ ਤੋਂ ਨਹੀਂ ਗਈ। ਅਚਾਨਕ ਐਸਾ ਹੋਇਆ ਕਿ ਮਹਰਾਜਾ ਸਖਤ ਬਿਮਾਰ ਹੋ ਗਿਆ। ਜੀਵਨ ਦੀ ਆਸ ਨਾ ਮਹਾਰਾਜੇ ਨੂੰ ਰਹੀ ਅਤੇ ਨਾ ਹੀ ਉਸ ਦੇ ਸਬੰਧੀਆਂ ਨੂੰ। ਰਾਜ ਦਾ

ਭਵਿੱਖ ਸੋਚਦਿਆਂ ਮਹਾਰਾਜੇ ਨੇ ਆਪਣੇ ਹੱਕ ਹਕੂਕ ਇਸ ਪਟਰਾਣੀ ਦੇ ਪੁੱਤਰ ਟਿੱਕਾ ਜੀ ਦੀ ਛੋਟੀ ਉਮਰ ਹੋਣ ਦੇ ਕਾਰਨ ਰਾਜ ਦੀ ਸਰਪ੍ਰਸਤੀ ਰਾਣੀ ਦੇ ਨਾਂ ਤੇ ਲਿਖਤ ਕਰ ਦਿੱਤੀ। ਜਦ ਮਹਾਰਾਜਾ ਪ੍ਰਾਣ ਤਿਆਗਣ ਦੀ ਹਾਲਤ ਤੇ ਪਹੁੰਚਿਆ ਤਾਂ ਪਟਰਾਣੀ ਮਹਾਰਾਜੇ ਦੇ ਪੈਰ ਫੜ ਕੇ ਜੀਵਨ ਭਰ ਦੀਆਂ ਭੁੱਲਾਂ ਤੇ ਆਪਣੇ ਕੀਤੇ ਔਗੁਣਾਂ ਦਾ ਪਛਤਾਵਾ ਕਰਦਿਆਂ ਇਤਨੀ ਰੋਈ ਕਿ ਉਸ ਦੇ ਰੋਣ ਨੇ ਰਾਣੀ ਨੂੰ ਇਕ ਝੱਲੀ ਦਾ ਰੂਪ ਬਣਾ ਦਿੱਤਾ। ਮਹਾਰਾਜੇ ਦੀ ਬੇਹੋਸ਼ੀ ਤੋਂ ਹੋਸ਼ ਪਰਤੀ ਤਾਂ ਪਟਰਾਣੀ ਦੀ ਇਹ ਦਸ਼ਾ ਵੇਖਕੇ ਹੈਰਾਨ ਹੋ ਕੇ ਪਟਰਾਣੀ ਨੂੰ ਪਿਆਰ ਨਾਲ ਬਚਨ ਕੀਤਾ। ਝੱਲੀਏ! ਤੂੰ ਕਿਉਂ ਇਤਨਾਂ ਰੋ ਰਹੀ ਹੈਂ ਕੀ ਤੇਰੇ ਪੁੱਤਰ ਨੂੰ ਰਾਜ ਨਹੀਂ ਸੌਂਪਿਆ, ਕੀ ਹੱਕ ਹਕੂਕ ਕਿਸੇ ਹੋਰ ਰਾਣੀ ਨੂੰ ਦੇ ਦਿੱਤੇ। ਮੇਰੇ ਮਰਨ ਤੋਂ ਬਾਅਦ ਤੇਰੇ ਕੋਲ ਕੀ ਘਾਟਾ ਹੈ। ਤੇਰੀ ਕੁੱਖ ਤੋਂ ਪੈਦਾ ਹੋਇਆ ਮੇਰਾ ਪੁੱਤਰ ਹਰ ਪ੍ਰਕਾਰ ਕਰਕੇ ਲਾਇਕ ਹੈ ਫਿਰ ਰੋਣਾ ਕਿਸ ਗੱਲ ਦਾ। ਪਟਰਾਣੀ ਨੇ ਭਰੇ ਹੋਏ ਗਲੇ ਨਾਲ ਅੱਖਾਂ ਵਿਚੋਂ ਹੰਝੂ ਸੁੱਟਦਿਆਂ ਹੱਥ ਜੋੜ ਕੇ ਕਿਹਾ: ਮਹਾਰਾਜ ਮੇਰੇ ਕੋਲ ਹੋਰ ਸਭ ਕੁਝ ਹੈ ਪਰ ਤੁਹਾਡੇ ਮਰਨ ਤੋਂ ਬਾਅਦ ਚਾਦਰ ਦੇ ਕੇ ਮੇਰੇ ਔਗੁਣ ਢੱਕਣ ਵਾਲਾ ਕੋਈ ਨਹੀਂ ਹੈ। ਮਹਾਰਾਜੇ ਨੇ ਉਸ ਦੀ ਦੀਨਤਾ ਅਤੇ ਔਗੁਣਾਂ ਦੇ ਪਛਤਾਵੇ ਦੀ ਹਾਲਤ ਵੇਖਕੇ ਉਸ ਦੇ ਹਿਰਦੇ ਵਿਚ ਪਰਮਾਤਮਾ ਦਾ ਵਿਸ਼ਵਾਸ਼ ਕਾਇਮ ਕਰਨ ਲਈ ਅੰਤਿਮ ਉਪਦੇਸ਼ ਦਿੱਤਾ ਅਤੇ ਕਿਹਾ: ਕੋਈ ਮਨੁੱਖ ਕਿਸੇ ਦੇ ਔਗੁਣ ਨਹੀਂ ਢੱਕ ਸਕਦਾ। ਇਹ ਜਿਗਰਾ ਕੇਵਲ ਪ੍ਰਮਾਤਮਾ ਵਿਚ ਹੈ ਜਾਂ ਪਰਮਾਤਮਾ ਆਪਣੇ ਭੰਡਾਰੇ ਵਿਚੋਂ ਕੋਈ ਇਕ ਕਿਣਕਾ ਕਿਸੇ ਨੂੰ ਬਖਸ਼ ਦੇਵੇ ਤਾਂ ਉਹ ਕਿਸੇ ਦੇ ਔਗੁਣਾਂ ਤੇ ਪੜਦਾ ਪਾ ਸਕਦਾ ਹੈ, ਪੜਦਾ ਮੈਂ ਨਹੀਂ ਢਕਿਆ ਮੇਰੇ ਕੋਲੋਂ ਪਰਮਾਤਮਾ ਨੇ ਢਕਾਇਆ ਹੈ। ਤੂੰ ਉਸ ਪਰਮਾਤਮਾ ਤੇ ਵਿਸ਼ਵਾਸ ਕਰ ਜੋ ਅਨੰਤ ਜੀਵਾਂ ਦੇ ਅਸੰਖ ਔਗੁਣ ਵੇਖ ਕੇ ਪੜਦੇ ਨਾਲ ਢਕਦਾ ਹੈ।

## *ਪਉੜੀ ॥ ਹੋਵੈ ਸੁਖੁ ਘਣਾ; ਦਯਿ ਧਿਆਇਐ ॥*

('ਦਈਇ' ਉਚਾਰਨ ਕਰੋ)

ਵਾਹਿਗੁਰੂ ਦਯਿ=ਪ੍ਰੇਰਕ ਨੂੰ ਧਿਆਇਐ=ਅਰਾਧਨਾ ਕਰੀਏ ਤਾਂ ਘਣਾ=ਬਹੁਤ ਸੁਖ ਹੁੰਦਾ ਹੈ। ਜੈਸਾ ਕਿ:

੧. **ਸੁਖ ਨਿਧਾਨੁ ਪ੍ਰਭੁ ਏਕੁ ਹੈ ਅਬਿਨਾਸੀ ਸੁਣਿਆ॥** [ਅੰਗ ੩੧੯]

੨. **ਸਿਮਰਉ ਸਿਮਰਿ ਸਿਮਰਿ ਸੁਖੁ ਪਾਵਉ॥** [ਗਉੜੀ ਸੁਖਮਨੀ ਮਃ ੫, ਅੰਗ ੨੬੨]

੩. **ਹਰਿ ਕੋ ਨਾਮੁ ਸਦਾ ਸੁਖਦਾਈ॥** [ਮਾਰੂ ਮਃ ੯, ਅੰਗ ੧੦੦੮]

## *ਵੰਞੈ ਰੋਗਾ ਘਾਣਿ; ਹਰਿ ਗੁਣ ਗਾਇਐ ॥*

ਹਰਿ=ਵਾਹਿਗੁਰੂ ਦੇ ਗੁਣ ਗਾਉਣ ਕਰਕੇ ਸੰਸਾਰ ਰੂਪ ਕੋਹਲੂ ਦੇ ਅੰਦਰ ਰੋਗਾਂ ਦੀ ਘਾਣਿ=ਘਾਣੀ [ਤਿਲ ਸਰੋਂ ਆਦਿ ਦਾ ਇਕ ਵੇਰ ਦਾ ਪਰਾਗਾ ਜੋ ਕੋਲੂ ਵਿਚ ਪਾਇਆ ਜਾਏ ਇਸ ਤੋਂ ਘਾਣੀ ਪੀੜਨਾ ਪਦ ਬਣਿਆ ਹੈ, ਅਰਥ ਹੈ ਕੋਲੂ ਵਿਚ ਪਾ ਕੇ ਨਪੀੜਨਾ।] **ਵਾ:** ਰੋਗਾਂ ਦਾ ਮੁੱਖ ਕਾਰਨ ਘਾਣਿ=ਅਗਿਆਨ ਵੰਞੈ=ਦੂਰ ਹੋ ਜਾਂਦਾ ਹੈ [ਘਾਣ ਦਾ ਅਰਥ=ਸਮੂਹ ਸਾਰੇ ਵੀ ਹੈ]। ਜੈਸਾ ਕਿ:

੧. **ਦੂਖ ਰੋਗ ਸੰਤਾਪ ਉਤਰੇ ਸੁਣੀ ਸਚੀ ਬਾਣੀ॥** [ਰਾਮਕਲੀ ਮਃ ੩, ਅੰਗ ੯੨੨]

੨. **ਦੁਖੁ ਕਲੇਸੁ ਨ ਭਉ ਬਿਆਪੈ ਗੁਰ ਮੰਤ੍ਰੁ ਹਿਰਦੈ ਹੋਇ॥** [ਸਿਰੀਰਾਗੁ ਮਃ ੫, ਅੰਗ ੫੧]

## *ਅੰਦਰਿ ਵਰਤੈ ਠਾਢਿ; ਪ੍ਰਭਿ ਚਿਤਿ ਆਇਐ ॥*

ਪ੍ਰਭਿ=ਵਾਹਿਗੁਰੂ ਚਿਤਿ=ਚੇਤੇ ਸਿਮ੍ਰਿਤੀ ਵਿਚ ਆਇਐ=ਆਉਣ ਕਰਕੇ ਹਿਰਦੇ ਅੰਦਰ ਠੰਢ ਵਰਤ ਜਾਂਦੀ ਹੈ ਭਾਵ ਸ਼ਾਂਤੀ ਆ ਜਾਂਦੀ ਹੈ। ਜੈਸਾ ਕਿ:

**੧. ਠਾਢਿ ਪਾਈ ਕਰਤਾਰੇ ॥** [ਸੋਰਠਿ ਮ: ੫, ਅੰਗ ੬੨੨]

**੨. ਕਲਿ ਤਾਤੀ ਠਾਂਢਾ ਹਰਿ ਨਾਉ ॥** [ਗਉੜੀ ਸੁਖਮਨੀ ਮ: ੫, ਅੰਗ ੨੮੮]

**੩. ਚੰਦਨ ਚੰਦੁ ਨ ਸਰਦ ਰੁਤਿ ਮੂਲਿ ਨ ਮਿਟਈ ਘਾਂਮ ॥**
**ਸੀਤਲੁ ਥੀਵੈ ਨਾਨਕਾ ਜਪੰਦੜੋ ਹਰਿ ਨਾਮੁ ॥੨॥** [ਜੈਤਸਰੀ ਕੀ ਵਾਰ, ਅੰਗ ੭੦੯]

## *ਪੂਰਨ ਹੋਵੈ ਆਸ; ਨਾਇ ਮੰਨਿ ਵਸਾਇਐ ॥*

ਵਾਹਿਗੁਰੂ ਦਾ ਨਾਇ=ਨਾਮ ਮਨ ਵਿਚ ਵਸਾਉਣ ਤੋਂ ਸਭ ਆਸਾਂ ਪੂਰਨ ਹੋ ਜਾਂਦੀਆਂ ਹਨ। ਜੈਸਾ ਕਿ :

**੧. ਇਛਾ ਪੂਰਕੁ ਸਰਬ ਸੁਖਦਾਤਾ ਹਰਿ ਜਾ ਕੈ ਵਸਿ ਹੈ ਕਾਮਧੇਨਾ ॥**
[ਧਨਾਸਰੀ ਮ: ੪, ਅੰਗ ੬੬੯]

**੨. ਸਭੇ ਇਛਾ ਪੂਰੀਆ ਲਗਿ ਪ੍ਰਭ ਕੈ ਪਾਵੈ ॥** [ਮਾਰੂ ਵਾਰ ਮ: ੫, ਅੰਗ ੧੦੯੭]

**੩. ਸਭੇ ਇਛਾ ਪੂਰੀਆ ਜਾ ਪਾਇਆ ਅਗਮ ਅਪਾਰਾ ॥** [ਰਾਗੁ ਸੂਹੀ ਮ: ੫, ਅੰਗ ੭੪੭]

**੪. ਇਛ ਪੁਨੀ ਵਡਭਾਗਣੀ ਵਰੁ ਪਾਇਆ ਹਰਿ ਰਾਇ ॥** [ਮਾਂਝ ਮ: ੫, ਅੰਗ ੧੩੬]

## *ਕੋਇ ਨ ਲਗੈ ਬਿਘਨੁ; ਆਪੁ ਗਵਾਇਐ ॥*

ਹਿਰਦੇ ਵਿਚੋਂ ਆਪੁ=ਹੰਕਾਰ ਗਵਾਇਐ=ਨਾਸ ਕਰਨ ਦੇ ਨਾਲ, ਫਿਰ ਕੋਈ ਵੀ ਪਰਮਾਰਥ ਦੇ ਰਸਤੇ ਵਿੱਚ ਬਿਘਨ ਨਹੀ ਲਗਦਾ। ਜੈਸਾ ਕਿ :

**੧. ਪ੍ਰਭ ਸਿਮਰਤ ਕਛੁ ਬਿਘਨੁ ਨ ਲਾਗੈ ॥** [ਗਉੜੀ ਸੁਖਮਨੀ ਮ: ੫, ਅੰਗ ੨੬੨]

**੨. ਬਿਘਨ ਬਿਨਾਸਨ ਸਭਿ ਦੁਖ ਨਾਸਨ ਗੁਰ ਚਰਣੀ ਮਨੁ ਲਾਗਾ ॥**
[ਸੋਰਠਿ ਮ: ੫, ਅੰਗ ੬੧੬]

## *ਗਿਆਨ ਪਦਾਰਥੁ ਮਤਿ; ਗੁਰ ਤੇ ਪਾਇਐ ॥*

ਗੁਰਾਂ ਦੀ ਕਿਰਪਾ ਕਰਕੇ ਮਤਿ=ਬੁੱਧੀ ਵਿਚ ਗਿਆਨ ਪਦਾਰਥ ਪ੍ਰਾਪਤ ਹੋਇਆ ਹੈ ਅਥਵਾ ਗਿਆਨ ਪਦਾਰਥ ਵਾਲੀ ਮਤਿ =ਬੁਧੀ ਗੁਰਾਂ ਦੀ ਕਿਰਪਾ ਨਾਲ ਪ੍ਰਾਪਤ ਹੁੰਦੀ ਹੈ। ਜੈਸਾ ਕਿ :

**ਗਿਆਨ ਪਦਾਰਥੁ ਪਾਈਐ ਤ੍ਰਿਭਵਣ ਸੋਝੀ ਹੋਇ ॥** [ਅੰਗ ੬੦]

**ਨੋਟ** : ਇਹ ਚਾਰ ਪਦਾਰਥ ਸੰਪ੍ਰਦਾਈ ਹਨ—

੧. ਜਨਮ ਪਦਾਰਥ, ੨. ਨਾਮ ਪਦਾਰਥ,
੩. ਪ੍ਰੇਮ ਪਦਾਰਥ ੪. ਗਿਆਨ ਪਦਾਰਥ ਜੋ ਉਪਰ ਆ ਚੁੱਕਾ ਹੈ।

## *ਤਿਨਿ ਪਾਏ ਸਭੇ ਥੋਕ; ਜਿਸੁ ਆਪਿ ਦਿਵਾਇਐ ॥*

ਜਿਸਨੂੰ ਵਾਹਿਗੁਰੂ ਆਪ ਦਿਵਾਉਂਦਾ ਹੈ ਉਸ ਪੁਰਸ਼ ਨੂੰ ਸਭੇ=ਸਾਰੇ ਥੋਕ=ਪਦਾਰਥ ਪ੍ਰਾਪਤ ਹੋ ਜਾਂਦੇ ਹਨ। ਜੈਸਾ ਕਿ :

**ਸਭੇ ਥੋਕ ਪਰਾਪਤੇ ਜੇ ਆਵੈ ਇਕੁ ਹਥਿ ॥** [ਸਿਰੀਰਾਗੁ ਮ: ੫, ਅੰਗ ੪੪]

## *ਤੂੰ ਸਭਨਾ ਕਾ ਖਸਮੁ; ਸਭ ਤੇਰੀ ਛਾਇਐ ॥੮॥*

ਹੇ ਵਾਹਿਗੁਰੂ ! ਤੂੰ ਸਾਰਿਆਂ ਦਾ ਖਸਮੁ=ਮਾਲਕ ਹੈਂ ਸਾਰੇ ਜੀਵ ਤੇਰੀ ਛਾਇਐ=ਛਾਂ ਹੇਠ ਬੈਠਦੇ ਹਨ ਭਾਵ ਤੇਰੇ ਆਸਰੇ ਹਨ। ਜੈਸਾ ਕਿ :

੧. **ਖਸਮੁ ਤੂਹੈ ਸਭਨਾ ਕੇ ਰਾਇਆ ॥੨॥** [ਭੈਰਉ ਮਃ ੫, ਅੰਗ ੧੧੪੧]

੨. **ਖਸਮੁ ਵਡਾ ਦਾਤਾਰੁ ਹੈ ਜੋ ਇਛੇ ਸੋ ਫਲ ਪਾਇ ॥** [ਵਾਰ ਮਲਾਰ ਮਃ ੩, ਅੰਗ ੧੨੮੩]

### ੧. ਜਨਮ ਪਦਾਰਥ :

੧. **ਜਨਮੁ ਪਦਾਰਥੁ ਸਫਲੁ ਹੋਇ ਮਨ ਮਹਿ ਲਾਇਹੁ ਭਾਉ ॥** [ਰਾਮਕਲੀ ਕੀ ਵਾਰ ਮਃ ੫, ਅੰਗ ੯੬੩]

੨. **ਜਨਮੁ ਪਦਾਰਥੁ ਤਾਰਿਆ ਨਾਨਕ ਸਾਧੂ ਸੰਗਿ ॥੨॥** [ਗੂਜਰੀ ਵਾਰ ਮਃ ੫, ਅੰਗ ੫੨੩]

੩. **ਜਨਮੁ ਪਦਾਰਥੁ ਗੁਰਮੁਖਿ ਜੀਤਿਆ ਬਹੁਰਿ ਨ ਜੂਐ ਹਾਰਿ ॥੧॥** [ਸਾਰਗ ਮਃ ੫, ਅੰਗ ੧੨੨੬]

### ੨. ਨਾਮ ਪਦਾਰਥ :

੧. **ਨਾਮੁ ਪਦਾਰਥੁ ਅਮਰੁ ਹੈ ਹਿਰਦੈ ਮੰਨਿ ਵਸਾਏ ॥** [ਮਾਰੂ ਮਃ ੧, ਅੰਗ ੧੦੧੨]

੨. **ਨਾਮੁ ਪਦਾਰਥੁ ਸਹਜੇ ਪਾਇਆ ਇਹ ਸਤਿਗੁਰ ਕੀ ਵਡਿਆਈ ॥੩॥** [ਮਲਾਰ ਮਃ ੪, ਅੰਗ ੧੨੬੫]

੩. **ਨਾਮੁ ਪਦਾਰਥੁ ਗੁਰ ਤੇ ਪਾਇਆ ਅਖੁਟ ਸਚੇ ਭੰਡਾਰੀ ॥੧॥** [ਰਾਮਕਲੀ ਮਃ ੩, ਅੰਗ ੯੧੧]

### ੩. ਪ੍ਰੇਮ ਪਦਾਰਥ :

੧. **ਪ੍ਰੇਮ ਪਦਾਰਥੁ ਪਾਈਐ ਗੁਰ ਭਗਤੀ ਮਨ ਧੀਰਿ ॥੬॥** [ਆਸਾ ਮਃ ੩, ਅੰਗ ੪੨੯]

੨. **ਪ੍ਰੇਮ ਪਦਾਰਥੁ ਲਹੈ ਅਮੋਲੋ ॥ ਕਬ ਹੀ ਨ ਘਾਟਸਿ ਪੂਰਾ ਤੋਲੋ ॥** [ਮਾਰੂ ਮਃ ੧, ਅੰਗ ੧੦੩੬]

੩. **ਪ੍ਰੇਮ ਪਦਾਰਥੁ ਜਿਨ ਘਟਿ ਵਸਿਆ ਸਹਜੇ ਰਹੇ ਸਮਾਈ ॥** [ਸਾਰਗ ਮਃ ੩, ਅੰਗ ੧੨੩੪]

ਵਾਹਿਗੁਰੂ ਜੀ ਕਾ ਖ਼ਾਲਸਾ ॥ ਵਾਹਿਗੁਰੂ ਜੀ ਕੀ ਫ਼ਤਹ ॥

ਮੁਖਵਾਕ ਨੰਬਰ ੮ [ਆਦਿ ਅੰਗ ੫੨੧]

*ਸਲੋਕ ਮਃ ੫ ॥ ਜਾ ਕਉ ਭਏ ਕ੍ਰਿਪਾਲ ਪ੍ਰਭ ਹਰਿ ਹਰਿ ਸੇਈ ਜਪਾਤ ॥ ਨਾਨਕ ਪ੍ਰੀਤਿ ਲਗੀ ਤਿਨ ਰਾਮ ਸਿਉ ਭੇਟਤ ਸਾਧ ਸੰਗਾਤ ॥੧॥ ਮਃ ੫ ॥ ਰਾਮੁ ਰਮਹੁ ਬਡਭਾਗੀਹੋ ਜਲਿ ਥਲਿ ਮਹੀਅਲਿ ਸੋਇ ॥ ਨਾਨਕ ਨਾਮਿ ਅਰਾਧਿਐ ਬਿਘਨੁ ਨ ਲਾਗੈ ਕੋਇ ॥੨॥ ਪਉੜੀ ॥ ਭਗਤਾ ਕਾ ਬੋਲਿਆ ਪਰਵਾਣੁ ਹੈ ਦਰਗਹ ਪਵੈ ਥਾਇ ॥ ਭਗਤਾ ਤੇਰੀ ਟੇਕ ਰਤੇ ਸਚਿ ਨਾਇ ॥ ਜਿਸ ਨੋ ਹੋਇ ਕ੍ਰਿਪਾਲੁ ਤਿਸ ਕਾ ਦੂਖੁ ਜਾਇ ॥ ਭਗਤ ਤੇਰੇ ਦਇਆਲ ਓਨ੍ਾ ਮਿਹਰ ਪਾਇ ॥ ਦੂਖੁ ਦਰਦੁ ਵਡ ਰੋਗੁ ਨ ਪੋਹੇ ਤਿਸੁ ਮਾਇ ॥ ਭਗਤਾ ਏਹੁ ਅਧਾਰੁ ਗੁਣ ਗੋਵਿੰਦ ਗਾਇ ॥ ਸਦਾ ਸਦਾ ਦਿਨੁ ਰੈਣਿ ਇਕੋ ਇਕੁ ਧਿਆਇ ॥ ਪੀਵਤਿ ਅੰਮ੍ਰਿਤ ਨਾਮੁ ਜਨ ਨਾਮੇ ਰਹੇ ਅਘਾਇ ॥੧੪॥*

## *ਸਲੋਕ ਮਃ ੫ ॥ ਜਾ ਕਉ ਭਏ ਕ੍ਰਿਪਾਲ ਪ੍ਰਭ; ਹਰਿ ਹਰਿ ਸੇਈ ਜਪਾਤ ॥*

ਇਸ ਅੰਮ੍ਰਿਤ ਬਚਨ ਵਿਚ ਸਤਿਗੁਰੂ ਜੀ ਸਿੱਖ ਦੇ ਕੀਤੇ ਪ੍ਰਸ਼ਨ ਦਾ ਉੱਤਰ ਦੇ ਰਹੇ ਹਨ। ਸਿੱਖ ਦਾ ਪ੍ਰਸ਼ਨ ਹੈ ਕਿ ਉਸ ਵਾਹਿਗੁਰੂ ਦਾ ਨਾਮ ਕੌਣ ਜਪ ਸਕਦਾ ਹੈ। ਸਤਿਗੁਰੂ ਜੀ ਨੇ ਉੱਤਰ ਵਿਚ ਉਪਰੋਕਤ ਤੁਕ ਉਚਾਰਨ ਕੀਤੀ ਕਿ ਜਿਸ ਉਤੇ ਪ੍ਰਭ=ਮਾਲਕ ਵਾਹਿਗੁਰੂ ਕ੍ਰਿਪਾਲ=ਪ੍ਰਸੰਨ ਹੋਇਆ ਹੈ ਹਰਿ ਹਰਿ=ਵਾਹਿਗੁਰੂ ਵਾਹਿਗੁਰੂ ਸੇਈ=ਓਹੀ ਜਪਾਤ=ਜਪਾਉਂਦੇ ਵਾ-ਜਪਦੇ ਹਨ ਭਾਵ ਉਹੀ ਪੁਰਸ਼ ਪ੍ਰਮੇਸ਼ਰ ਦੇ ਨਾਮ ਨੂੰ ਜਪਦੇ ਅਤੇ ਜਪਾਉਂਦੇ ਹਨ। ਜੈਸਾ ਕਿ :

**੧. ਕ੍ਰਿਪਾ ਕਰੀ ਜਨ ਅਪੁਨੇ ਊਪਰ ਨਾਮਦੇਉ ਹਰਿ ਗੁਨ ਗਾਏ ॥** [ਨਾਮਦੇਵ ਜੀ, ਅੰਗ ੬੯੩]

**੨. ਕ੍ਰਿਪਾ ਕਰੇ ਜਿਸੁ ਪ੍ਰਾਨਪਤਿ ਦਾਤਾ ਸੋਈ ਸੰਤੁ ਗੁਣ ਗਾਵੈ ॥** [ਸੋਰਠਿ ਮਃ ੫, ਅੰਗ ੬੨੮]

## *ਨਾਨਕ, ਪ੍ਰੀਤਿ ਲਗੀ ਤਿਨ ਰਾਮ ਸਿਉ; ਭੇਟਤ ਸਾਧ ਸੰਗਾਤ ॥੧॥*

ਗੁਰੂ ਜੀ ਫੁਰਮਾਉਂਦੇ ਹਨ ਤਿਨ=ਉਹਨਾਂ ਦਾ ਰਾਮ=ਰਮੇ ਹੋਏ ਪ੍ਰਮੇਸ਼ਰ ਨਾਲ ਪ੍ਰੀਤਿ=ਪਿਆਰ, ਲਗਨ, ਮੋਹ [ਪ੍ਰੀਤ ਸੰਸਕ੍ਰਿਤ ਦਾ ਪਦ ਹੈ।] ਲਗਿਆ ਹੈ ਜੋ ਸਾਧ ਸੰਗਤ ਨਾਲ ਮਿਲੇ ਹਨ॥੧॥ ਜੈਸਾ ਕਿ :

**੧. ਨਾਨਕ ਪ੍ਰੀਤਿ ਲਾਈ ਤਿਨਿ ਸਚੈ ਤਿਸੁ ਬਿਨੁ ਰਹਣੁ ਨ ਜਾਈ ॥**
[ਕਾਨੜੇ ਕੀ ਵਾਰ ਮਃ ੪, ਅੰਗ ੧੩੧੮]

**੨. ਨਾਨਕ ਪ੍ਰੀਤਿ ਲਾਈ ਪ੍ਰਭਿ ਆਪੇ ॥** [ਬਿਲਾਵਲੁ ਮਃ ੫, ਅੰਗ ੮੨੬]

## *ਮਃ ੫ ॥*

## *ਰਾਮੁ ਰਮਹੁ ਬਡਭਾਗੀਹੋ; ਜਲਿ ਥਲਿ ਮਹੀਅਲਿ ਸੋਇ ॥*

ਹੇ ਵੱਡੇ ਭਾਗਾਂ ਵਾਲਿਓ! ਰਾਮ ਨੂੰ ਰਮਹੁ=ਉਚਾਰਨਾ ਕਰੋ, ਉਹ ਰਾਮ ਜਲਿ=ਪਾਣੀ ਥਲਿ=ਖੁਸ਼ਕ, ਮਹੀ=ਧਰਤੀ, ਅਲਿ=ਅਕਾਸ਼ ਵਿਚ ਪਰੀਪੂਰਨ ਹੈ। ਜੈਸਾ ਕਿ :

**੧. ਜਲਿ ਥਲਿ ਮਹੀਅਲਿ ਪੂਰਿਆ ਸੁਆਮੀ ਸਿਰਜਨਹਾਰੁ ॥**
[ਗਉੜੀ ਸੁਖਮਨੀ ਮਃ ੫, ਅੰਗ ੨੯੬]

**੨. ਜਲਿ ਥਲਿ ਮਹੀਅਲਿ ਪੂਰਨੋ ਅਪਰੰਪਰੁ ਸੋਈ ॥** [ਕਾਨੜੇ ਕੀ ਵਾਰ ਮਃ ੪, ਅੰਗ ੧੩੧੮]

## ਨਾਨਕ ਨਾਮਿ ਅਰਾਧਿਐ; ਬਿਘਨੁ ਨ ਲਾਗੈ ਕੋਇ ॥੨॥

ਸਤਿਗੁਰੂ ਜੀ ਫੁਰਮਾਉਂਦੇ ਹਨ ਕਿ ਵਾਹਿਗੁਰੂ ਦੇ ਨਾਮ ਦੀ ਅਰਾਧਨਾ ਕਰਨ ਕਰਕੇ ਕੋਈ ਭੀ ਬਿਘਨੁ=ਦੁਖ ਨਹੀਂ ਲਗਦਾ, ਵਾ ਰੁਕਾਵਟ ਨਹੀਂ ਪੈਂਦੀ॥੨॥ ਜੈਸਾ ਕਿ :

**੧. ਪ੍ਰਭ ਸਿਮਰਤ ਕਛੁ ਬਿਘਨੁ ਨ ਲਾਗੈ ॥** [ਗਉੜੀ ਸੁਖਮਨੀ ਮਃ ੫, ਅੰਗ ੨੬੨]

**੨. ਬਿਘਨ ਬਿਨਾਸਨ ਸਭਿ ਦੁਖ ਨਾਸਨ ਸਤਿਗੁਰਿ ਨਾਮੁ ਦ੍ਰਿੜਾਇਆ ॥** [ਸੋਰਠਿ ਮਃ ੫, ਅੰਗ ੬੨੨]

## ਪਉੜੀ ॥ ਭਗਤਾ ਕਾ ਬੋਲਿਆ ਪਰਵਾਣੁ ਹੈ; ਦਰਗਹ ਪਵੈ ਥਾਇ ॥

ਹੇ ਵਾਹਿਗੁਰੂ ! ਭਗਤਾਂ ਦਾ ਬੋਲਿਆ ਹੋਇਆ ਬਚਨ ਤੈਨੂੰ ਪਰਵਾਣੁ=ਮਨਜ਼ੂਰ ਹੁੰਦਾ ਹੈ ਅਤੇ ਉਹਨਾਂ ਦਾ ਬਚਨ ਦਰਗਾਹ ਵਿਚ ਥਾਇ=ਕਬੂਲ ਪੈਂਦਾ ਹੈ।

**ਸਾਖੀ ਜੱਲ੍ਹਣ ਭਗਤ ਦੀ—**ਸਾਧ ਸੰਗਤ ਜੀ ਇਕ ਜਲ੍ਹਣ ਨਾਮ ਦਾ ਭਗਤ ਜ਼ਿਮੀਂਦਾਰ ਘਰਾਣੇ ਵਿਚ ਪਿੰਡ ਭਡਾਣਾ ਜ਼ਿਲ੍ਹਾ ਸ਼੍ਰੀ ਅੰਮ੍ਰਿਤਸਰ ਸਾਹਿਬ, ਸਿੱਧੂ ਗੋਤ ਵਿਚ ਪੈਦਾ ਹੋਇਆ। ਜੋ ਬਚਪਨ ਤੋਂ ਹੀ ਖੁਲ੍ਹੇ ਖੁਲਾਸੇ ਸੁਭਾਅ ਤੇ ਪ੍ਰੇਮਾ-ਭਗਤੀ ਵਾਲਾ ਸੀ। ਸਾਧੂ ਮਹਾਤਮਾ ਦੀ ਸੰਗਤ ਕਰਦਿਆਂ ਪਰਮਾਰਥੀ ਤ੍ਰਿਪਤੀ ਨਾ ਹੋਈ ਇਸ ਅਤ੍ਰਿਪਤੀ ਵਿਚ ਛੇਵੇਂ ਪਾਤਸ਼ਾਹ ਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਸੰਗਤ ਪ੍ਰਾਪਤ ਹੋਈ ਤੇ ਪੂਰਨ ਪਦਵੀ ਤੇ ਪਹੁੰਚਿਆ। ਇਹ ਕਿਰਤੀ ਭਗਤ ਗ੍ਰਿਹਸਤ ਵਿਚ ਰਹਿੰਦਾ ਹੋਇਆ ਵੱਡਾ ਤਿਆਗੀ ਵੀ ਸੀ। ਗ੍ਰਿਹਸਤੀ ਜੀਵਨ ਵਿਚ ਜੋ ਇਸਨੂੰ ਜੀਵਨ ਸਾਥੀ ਮਿਲਿਆ ਉਸ ਦਾ ਭੀ ਸੁਭਾਅ ਇਸ ਦੇ ਨਾਲ ਮਿਲਦਾ ਸੀ। ਜਿਸ ਦਾ ਨਾਮ ਰਾਮਕੀ ਸੀ। ਜੀਵਨ ਵਿਚ ਮੇਲ ਉਹੀ ਪੱਕਾ ਹੋਇਆ ਕਰਦਾ ਹੈ ਜਿਸ ਦੇ ਛੇ ਲੱਛਣ ਮੇਲ ਖਾਂਦੇ ਹੋਣ। ਜੈਸਾ ਕਿ :

**ਆਸਾ, ਇਸ਼ਟ, ਉਪਾਸ਼ਨਾ, ਖਾਨ, ਪਾਨ, ਪਹਿਰਾਨ ॥**
**ਤੁਲਸੀ ਜਾ ਕੇ ਖਟ ਮਿਲੈ ਸੋਈ ਮਿਲਿਆ ਜਾਨ ॥**

ਇਹਨਾਂ ਦੋਨਾਂ ਦੇ ਆਪਸ ਵਿਚ ਇਹ ਲੱਛਣ ਮਿਲਦੇ ਸਨ, ਇਸ ਲਈ ਜੀਵਨ ਬੜਾ ਸੁਖ ਸ਼ਾਂਤੀ ਭਰਪੂਰ ਸੀ। ਜ਼ਿਮੀਂਦਾਰਾ ਕਰਦਿਆਂ ਸਰਕਾਰੀ ਮਾਮਲਾ ਉਗਰਾਹਣ ਵਾਲਾ ਇਕ ਕਰਮਚਾਰੀ ਇਹਨਾਂ ਦੇ ਸੁਭਾਅ ਤੋਂ ਪ੍ਰਭਾਵਤ ਹੋ ਕੇ ਪਿਆਰ ਸਤਿਕਾਰ ਨਾਲ ਬੋਲਿਆ ਕਰਦਾ ਸੀ, ਜਿਸ ਤੇ ਮਹਾਤਮਾ ਦੀ ਉਸ ਦੇ ਉੱਤੇ ਦ੍ਰਿਸ਼ਟੀ ਹੋ ਗਈ। ਇਕ ਦਿਨ ਦੀ ਘਟਨਾ ਹੈ ਕਿ ਇਸ ਦੇ ਘਰ ਵਾਲੀ ਰਾਮਕੀ ਹੱਥ ਜੋੜ ਕੇ ਚਰਨਾਂ ਵਿਚ ਖਲੋ ਗਈ ਜਲ੍ਹਣ ਨੇ ਪੁਛਿਆ ਇਉਂ ਖੜ੍ਹਨ ਦਾ ਕਾਰਨ ਕੀ ਹੈ ? ਰਾਮਕੀ ਨੇ ਬੇਨਤੀ ਕੀਤੀ ਕਿ ਮੈਂ ਅੱਜ ਸਾਰੇ ਜੀਵਨ ਭਰ ਦੀਆਂ ਕੀਤੀਆਂ ਭੁਲਾਂ ਦੀ ਮੁਆਫ਼ੀ ਮੰਗਣ ਲਈ ਚਰਨਾਂ ਵਿਚ ਹਾਜ਼ਰ ਹੋਈ ਹਾਂ। ਰਾਮਕੀ ਇਕ ਪਤੀਬ੍ਰਤਾ ਔਰਤ ਸੀ। ਭਗਤ ਜੀ ਕਹਿਣ ਲੱਗੇ ਕਿ ਬਿਨਾਂ ਗਲਤੀ ਕੀਤੇ ਮੁਆਫ਼ੀ ਮੰਗ ਰਹੀ ਹੈਂ, ਜਦੋਂ ਕਿ ਕਲਜੁਗ ਦੀਆਂ ਔਰਤਾਂ ਗਲਤੀ ਕਰਕੇ ਵੀ ਮੁਆਫ਼ੀ ਨਹੀਂ ਮੰਗਦੀਆਂ। ਭਗਤ ਜੀ ਨੇ ਹੈਰਾਨ ਹੋ ਕੇ ਪੁਛਿਆ : ਤੇਰੇ ਸਾਰੇ ਜੀਵਨ ਵਿਚ ਮੈਂ ਕਦੇ ਕੋਈ ਗਲਤੀ ਨਹੀਂ ਦੇਖੀ ਫਿਰ ਮੈਂ ਤੇਰੇ ਨਾਲ ਨਰਾਜ਼ ਜਾਂ ਗੁੱਸੇ ਨਹੀਂ ਹੋਇਆ। ਅੱਜ ਮੁਆਫ਼ੀ ਮੰਗਣ ਦਾ ਕਾਰਣ। ਰਾਮਕੀ ਨੇ ਉੱਤਰ ਦਿੱਤਾ ਕਿ ਮੇਰੇ ਸੁਆਸ ਬਿਲਕੁਲ ਥੋੜ੍ਹੇ ਬਾਕੀ ਹਨ, ਆਗਿਆ ਦੇਵੋ ਬੈਕੁੰਠ ਧਾਮ ਨੂੰ ਜਾਵਾਂ। ਗਰਮੀ ਦੀ ਰੁੱਤ ਸੀ ਜਲ੍ਹਣ ਦਾ ਮੰਜਾ ਕੋਠੇ ਤੇ ਡਾਹਿਆ ਸੀ। ਅਚਾਨਕ ਅਕਾਸ਼ ਵੱਲ ਵੇਖਿਆ ਤਾਂ ਅਕਾਸ਼ ਮਾਰਗ ਰਾਹੀਂ ਜਮਦੂਤਾਂ ਦਾ ਪਕੜਿਆ ਉਹੀ ਸਰਕਾਰੀ ਕਰਮਚਾਰੀ [ਮਾਮਲਾ ਉਗਰਾਹੁਣ ਵਾਲਾ] ਜੋ ਭਗਤ ਜੀ ਨੂੰ "ਜੀ" ਕਹਿ ਕੇ ਬੋਲਦਾ ਸੀ। ਉਸਨੂੰ ਦੇਖਕੇ ਭਗਤ ਜੀ ਨੂੰ ਬੜੀ ਦਇਆ ਆਈ ਜੀਵਨ ਸਾਥੀ ਦਾ ਵਿਛੜਨਾ ਸੁਣ ਕੇ ਘਬਰਾਇਆ ਨਹੀਂ ਕਿਉਂਕਿ ਦੁੱਖ ਸੁੱਖ ਵਿਚ ਬਿਰਤੀ ਸਮਾਨ ਸੀ। ਕਿਹਾ : ਰਾਮਕੀ ! ਜਿਵੇਂ ਸਾਰੀ ਜ਼ਿੰਦਗੀ ਆਗਿਆ ਪਾਲੀ ਹੈ ਕਿਸੇ ਤਰ੍ਹਾਂ ਅੰਤ ਵੇਲੇ ਵੀ ਮੇਰੀ ਆਗਿਆ ਮੰਨ ਕੇ ਇਕ ਉਪਕਾਰ

ਕਰਨਾ। ਬੈਕੁੰਠ ਜਾਣ ਤੋਂ ਪਹਿਲਾਂ ਧਰਮਰਾਜ ਦੀ ਕਚਹਿਰੀ ਪਹੁੰਚਣਾ ਉਥੇ ਜਮਦੂਤਾਂ ਦਾ ਪਕੜਿਆ ਹੋਇਆ ਸਰਕਾਰੀ ਕਰਮਚਾਰੀ ਜੋ ਮੈਨੂੰ ਜੀ ਕਹਿੰਦਾ ਰਿਹਾ ਹੈ ਮਿਲੇਗਾ। ਧਰਮਰਾਜ ਨੂੰ ਮੇਰੇ ਵਲੋਂ ਕਹਿਣਾ ਕਿ ਜਲ੍ਹਣ ਭਗਤ ਦਾ ਤੁਹਾਡੇ ਪ੍ਰਤੀ ਇਕ ਸੁਨੇਹਾ ਹੈ ਕਿ ਇਸ ਕਰਮਚਾਰੀ ਦਾ ਲੇਖਾ, ਸੋਚ ਵਿਚਾਰ ਕਿ ਕਰਨਾ ਕਿਉਂਕਿ ਇਹ ਮੈਨੂੰ ਜੀ ਕਹਿੰਦਾ ਰਿਹਾ ਹੈ। ਜੈਸਾ ਕਿ :

**ਜੇ ਕੋ ਜੀਉ ਕਹੈ ਓਨ੍ਾ ਕਉ ਜਮ ਕੀ ਤਲਬ ਨ ਹੋਈ ॥੪॥੩॥** [ਪ੍ਰਭਾਤੀ ਮਃ ੧, ਅੰਗ ੧੩੨੮]

ਰਾਮਕੀ ਜਲ੍ਹਣ ਦਾ ਇਹ ਸੁਨੇਹਾ ਲੈ ਕੇ ਆਪਣੇ ਅਸਥੂਲ ਸਰੀਰ ਨੂੰ ਤਿਆਗ ਕੇ ਸੂਖਮ ਸਰੀਰ ਦੁਆਰਾ ਧਰਮਰਾਜ ਦੀ ਕਚਹਿਰੀ ਪਹੁੰਚੀ। ਧਰਮਰਾਜ ਵੇਖਕੇ, ਹੱਥ ਜੋੜ ਕੇ ਸਤਿਕਾਰ ਵਿਚ ਕਹਿੰਦਾ ਹੈ ਕਿ ਤੁਸੀਂ ਮੇਰਾ ਭਵਨ ਪਵਿੱਤ੍ਰ ਕਰ ਦਿੱਤਾ ਹੈ। ਜੈਸਾ ਕਿ :

**ਨਾਮੁ ਧਿਆਇਨਿ ਸਾਜਨਾ ਜਨਮ ਪਦਾਰਥੁ ਜੀਤਿ ॥**
**ਨਾਨਕ ਧਰਮ ਐਸੇ ਚਵਹਿ ਕੀਤੋ ਭਵਨੁ ਪੁਨੀਤ ॥੧੦॥** [ਸਲੋਕ ਮਃ ੫, ਅੰਗ ੧੪੨੫]

ਰਾਮਕੀ ਨੇ ਜਲ੍ਹਣ ਦਾ ਸੁਨੇਹਾ ਦਿੱਤਾ ਧਰਮਰਾਜ ਨੇ ਸੁਨੇਹਾ ਸੁਣਦਿਆਂ ਹੀ ਉਸ ਦੇ ਕੀਤੇ ਕਰਮਾਂ ਦਾ ਲੇਖਾ ਮੁਆਫ਼ ਕਰਕੇ ਬੈਕੁੰਠ ਭੇਜ ਦਿੱਤਾ। ਰਾਮਕੀ ਸੋਚਦੀ ਹੈ ਕਿ ਭਗਤ ਜੀ ਨੂੰ ਧਰਮਰਾਜ ਨੇ ਜੋ ਮੇਰੇ ਪਤੀ ਦੀ ਆਗਿਆ ਦਾ ਪਾਲਣ ਕੀਤਾ ਹੁਣ ਇਸ ਦਾ ਪਤਾ ਮੈਂ ਆਪਣੇ ਪਤੀ ਨੂੰ ਜਾ ਕੇ ਦੱਸ ਕੇ ਫਿਰ ਬੈਕੁੰਠ ਜਾਵਾਂ। ਇੱਧਰ ਲੋਕੀ ਉਸ ਦੇ ਮਰੀ ਤੋਂ ਜਲ੍ਹਣ ਜੀ ਕੋਲ ਅਫਸੋਸ ਕਰਨ ਲਈ ਆਉਂਦੇ ਸਨ। ਉਧਰ ਰਾਮਕੀ ਦੁਬਾਰਾ ਜਿਉਂਦੀ ਹੋ ਗਈ। ਲੋਕਾਂ ਨੂੰ ਖ਼ੁਸ਼ੀ ਤੇ ਜਲ੍ਹਣ ਨੂੰ ਇਸ ਕਰਤਵ ਤੇ ਗੁੱਸਾ ਆਇਆ ਤੇ ਪੁੱਛਿਆ ਵਾਪਸ ਕਿਉਂ ਆਈ ਹੈਂ। ਰੱਬੀ ਆਗਿਆ ਦਾ ਉਲੰਘਨ ਨਹੀਂ ਕਰਨਾ ਚਾਹੀਦਾ। ਰਾਮਕੀ ਨੇ ਬੇਨਤੀ ਕੀਤੀ : ਹੇ ਪਤੀ ਦੇਵ ! ਖਿਮਾ ਕਰਨੀ ਮੈਂ ਤਾਂ ਸਿਰਫ਼ ਇਤਨਾ ਹੀ ਦੱਸਣ ਆਈ ਹਾਂ ਕਿ ਧਰਮਰਾਜ ਨੇ ਆਪ ਜੀ ਦਾ ਹੁਕਮ ਮੰਨਦਿਆਂ ਹੀ ਸਰਕਾਰੀ ਕਰਮਚਾਰੀ ਨੂੰ ਬੈਕੁੰਠ ਧਾਮ ਵਿਚ ਭੇਜ ਦਿੱਤਾ। ਜਲ੍ਹਣ ਨੇ ਕਿਹਾ ਕਿ ਦੱਸਣ ਦੀ ਕੀ ਲੋੜ ਸੀ ਇਹ ਤਾਂ ਮੈਨੂੰ ਪਤਾ ਹੀ ਹੈ ਕਿ ਧਰਮਰਾਜ ਰੱਬ ਦੇ ਪਿਆਰਿਆਂ ਦਾ ਹੁਕਮ ਨਹੀਂ ਮੋੜਦਾ। ਜੈਸਾ ਕਿ :

੧. **ਭਗਤ ਮੁਖੈ ਤੇ ਬੋਲਦੇ ਸੇ ਵਚਨ ਹੋਵੰਦੇ ॥** [ਗਉੜੀ ਕੀ ਵਾਰ ਮਃ ੪, ਅੰਗ ੩੦੬]

੨. **ਗਿਰਿ ਬਸੁਧਾ ਜਲ ਪਵਨ ਜਾਇਗੋ ਇਕਿ ਸਾਧ ਬਚਨ ਅਟਲਾਧਾ ॥੧॥**
[ਸਾਰਗ ਮਃ ੫, ਅੰਗ ੧੨੦੪]

੩. **ਜਾ ਕਾ ਕਹਿਆ ਦਰਗਹ ਚਲੈ ॥ ਸੋ ਕਿਸ ਕਉ ਨਦਰਿ ਲੈ ਆਵੈ ਤਲੈ ॥੩॥**
[ਗਉੜੀ ਸੁਖਮਨੀ ਮਃ ੫, ਅੰਗ ੧੮੬]

ਇਹ ਸੁਣਦਿਆਂ ਹੀ ਪਤੀ ਤੋਂ ਭੁੱਲ ਬਖਸ਼ਾ ਕੇ ਵਾਹਿਗੁਰੂ ਦੀ ਦਰਗਾਹੇ ਪਹੁੰਚ ਗਈ।

ਗੁਰੂ ਇਤਿਹਾਸ ਵਿਚ ਜਲ੍ਹਣ ਜੀ ਬਾਰੇ ਇਹ ਸੰਕੇਤ ਆਇਆ ਹੈ ਕਿ ਇਸ ਦੇ ਪ੍ਰੇਮ ਨੂੰ ਵੇਖਦਿਆਂ ਛੇਵੇਂ ਪਾਤਸ਼ਾਹ ਇਸ ਦੇ ਅਸਥਾਨ ਤੇ ਪਧਾਰੇ ਸਨ। ਜੈਸਾ ਕਿ :

**ਜੱਲ੍ਹਨ ਸਾਧ ਹੁਤੋ ਜਿਸ ਥਾਨ ॥ ਤਹਿਂ ਲਗ ਪਹੁੰਚੇ ਗੁਰ ਭਗਵਾਨ ॥...॥੨੬॥**
**ਨਾਮ ਰਾਮਕੀ ਤਿਸਕੀ ਦਾਰਾ ॥ ਹਰਖਤਿ ਉਰ ਪਿਖਿ ਬਾਕ ਉਚਾਰਾ ॥...॥੨੮॥**
[ਗੁਰ ਪ੍ਰਤਾਪਃ ਰਾਸਿ ੭ ਅਧਿਃ ੧੫]

ਇਸ ਸਾਖੀ ਦਾ ਇਹ ਭਾਵ ਹੈ ਕਿ ਭਗਤਾਂ ਦਾ ਕੀਤਾ ਹੋਇਆ ਬਚਨ ਰੱਬ ਦੀ ਦਰਗਾਹ ਵਿਚ ਪਰਵਾਣ ਹੁੰਦਾ ਹੈ।

## *ਭਗਤਾ ਤੇਰੀ ਟੇਕ; ਰਤੇ ਸਚਿ ਨਾਇ ॥*

ਭਗਤਾਂ ਨੂੰ ਹਰ ਵੇਲੇ ਤੇਰੀ ਟੇਕ=ਓਟ ਹੈ, ਅਤੇ ਭਗਤ ਸੱਚ ਨਾਮ ਵਿਚ ਰਤੇ=ਤਦਾਕਾਰ ਰਹਿੰਦੇ ਹਨ **ਵਾ:** ਰਚੇ ਰਹਿੰਦੇ ਹਨ

੧. **ਭਗਤਾ ਕੀ ਟੇਕ ਤੂੰ ਸੰਤਾ ਕੀ ਓਟ ਤੂੰ ਸਚਾ ਸਿਰਜਨਹਾਰਾ ॥**
[ਸੂਹੀ ਮਃ ੫, ਅੰਗ ੭੪੬]

੨. **ਭਗਤ ਟੇਕ ਤੁਹਾਰੇ ॥** [ਮਲਾਰ ਮਃ ੫, ਅੰਗ ੧੨੭੨]

## *ਜਿਸ ਨੋ ਹੋਇ ਕ੍ਰਿਪਾਲੁ; ਤਿਸ ਕਾ ਦੂਖੁ ਜਾਇ ॥*

ਹੇ ਵਾਹਿਗੁਰੂ ! ਜਿਸ ਉਤੇ ਤੂੰ ਕ੍ਰਿਪਾਲੁ=ਦਿਆਲੂ ਹੁੰਦਾ ਹੈਂ ਉਸ ਦਾ ਪਰਤੱਖ ਸਰੀਰਕ **ਵਾ:** ਜੰਮਣ ਮਰਨ ਦਾ ਦੂਖੁ=ਦੁੱਖ ਜਾਇ=ਨਾਸ ਹੋ ਜਾਂਦਾ ਹੈ। ਜੈਸਾ ਕਿ :

੧. **ਹੋਹੁ ਕ੍ਰਿਪਾਲ ਦੀਨ ਦੁਖ ਭੰਜਨ ਹਾਥ ਦੇਇ ਨਿਸਤਾਰਹਿ ॥੧॥**
[ਸਾਰਗ ਮਃ ੫, ਅੰਗ ੧੨੧੧]

੨. **ਭਇਓ ਕ੍ਰਿਪਾਲੁ ਜੀਅ ਸੁਖਦਾਤਾ ਹੋਈ ਸਗਲ ਖਲਾਸੀ ॥** [ਸਾਰਗ ਮਃ ੫, ਅੰਗ ੧੨੧੪]

## *ਭਗਤ ਤੇਰੇ ਦਇਆਲ; ਓਨ੍ਹਾ ਮਿਹਰ ਪਾਇ ॥*

ਹੇ ਦਇਆਲੂ ਵਾਹਿਗੁਰੂ ! ਜੋ ਤੇਰੇ ਭਗਤ ਹਨ, ਉਨ੍ਹਾਂ ਦੀ ਝੋਲੀ ਵਿਚ ਮਿਹਰ=ਕਿਰਪਾ ਦਾ ਦਾਨ ਪਾ ਦਿੰਦਾ ਹੈਂ।

੧. **ਮਿਹਰਵਾਨੁ ਸਾਹਿਬੁ ਮਿਹਰਵਾਨੁ ॥ ਸਾਹਿਬੁ ਮੇਰਾ ਮਿਹਰਵਾਨੁ ॥** [ਤਿਲੰਗ ਮਃ ੫, ਅੰਗ ੭੨੪]

੨. **ਮਿਹਰ ਦਇਆ ਕਰਿ ਕਰਨੈਹਾਰ ॥** [ਰਾਮਕਲੀ ਮਃ ੫, ਅੰਗ ੮੯੭]

## *ਦੂਖੁ ਦਰਦੁ ਵਡ ਰੋਗੁ; ਨ ਪੋਹੇ ਤਿਸੁ ਮਾਇ ॥*

ਜਿਹਨਾਂ ਉਤੇ ਵਾਹਿਗੁਰੂ ਦੀ ਕਿਰਪਾ ਹੈ ਰਾਗ ਦ੍ਵੈਖ ਰੂਪ ਦੁਖ, ਈਰਖਾ ਰੂਪ ਦਰਦ, ਹਉਮੈ ਰੂਪ ਵੱਡਾ ਰੋਗ ਅਤੇ ਮਾਇ=ਮਾਇਆ ਉਹਨਾਂ ਨੂੰ ਪੋਹੇ=ਲਗਦੀ ਨਹੀਂ, ਵਾ ਦੁਖ ਦੇਣ ਵਾਲੀ ਤ੍ਰਿਸ਼ਨਾਂ, ਮਾਇਆ ਦੇ ਸਮੇਤ ਦਰਦ ਰੂਪ ਰੋਗ ਉਸਨੂੰ ਨਹੀਂ ਲਗਦੇ। ਜੈਸਾ ਕਿ :

੧. **ਦੀਨ ਦਰਦ ਦੁਖ ਭੰਜਨਾ ਘਟਿ ਘਟਿ ਨਾਥ ਅਨਾਥ ॥** [ਗਉੜੀ ਸੁਖਮਨੀ ਮਃ ੫, ਅੰਗ ੨੬੩]

੨. **ਦੀਨ ਦਰਦ ਨਿਵਾਰਿ ਠਾਕੁਰ ਰਾਖੈ ਜਨ ਕੀ ਆਪਿ ॥** [ਧਨਾਸਰੀ ਮਃ ੫, ਅੰਗ ੬੭੫]

## *ਭਗਤਾ ਏਹੁ ਅਧਾਰੁ; ਗੁਣ ਗੋਵਿੰਦ ਗਾਇ ॥*

(ਗੋ+ਵਿੰਦ) ਗੋ=ਬੇਦ ਕਰਕੇ ਵਿੰਦ=ਜਾਨਣ ਯੋਗ [ਗੋਬਿੰਦ ਸ਼ਬਦ ਸੰਸਕ੍ਰਿਤ ਦਾ ਹੈ] **ਵਾ:** ਜੋ ਗੋ=ਗੁਰਬਾਣੀ ਕਰਕੇ ਬਿੰਦ=ਜਾਨਿਆ ਜਾਵੇ ਸੋ ਕਹੀਏ ਗੋਬਿੰਦ ਐਸੇ ਗੋਬਿੰਦ ਦੇ ਜੋ ਗੁਣ ਗਾਇਨ ਕਰਨੇ ਹਨ ਭਗਤਾਂ ਦਾ ਏਹੁ=ਇਹੋ ਹੀ ਅਧਾਰੁ=ਆਸਰਾ ਹੈ। ਜੈਸਾ ਕਿ :

੧. **ਭਗਤਾ ਕਉ ਨਾਮ ਅਧਾਰੁ ਹੈ ਨਾਮੇ ਸੁਖੁ ਹੋਈ ॥** [ਸਾਰੰਗ ਕੀ ਵਾਰ, ਅੰਗ ੧੨੩੯]

੨. **ਭਗਤਾ ਨਾਮੁ ਅਧਾਰੁ ਹੈ ਮੇਰੇ ਗੋਵਿੰਦਾ ਹਰਿ ਕਥਾ ਮੰਗਹਿ ਹਰਿ ਚੰਗੀ ਜੀਉ ॥੨॥**
[ਗਉੜੀ ਮਾਝ ਮਃ ੪, ਅੰਗ ੧੭੪]

## *ਸਦਾ ਸਦਾ ਦਿਨੁ ਰੈਣਿ; ਇਕੋ ਇਕੁ ਧਿਆਇ ॥*

ਭਗਤ ਜਨ ਸਦਾ ਸਦਾ=ਨਿਤ-ਨਿਤ ਵਾ ਨਿਤਾਪ੍ਰਤੀ ਇਕਾਗਰ ਚਿੱਤ ਹੋ ਕੇ ਇਕੋ ਇਕ ਵਾਹਿਗੁਰੂ ਨੂੰ ਧਿਆਉਂਦੇ ਹਨ। ਜੈਸਾ ਕਿ :

੧. **ਰੈਣਿ ਦਿਨਸੁ ਪਰਭਾਤਿ ਤੂਹੈ ਹੀ ਗਾਵਣਾ ॥** [ਸਲੋਕ ਮ: ੪, ਅੰਗ ੬੫੨]

੨. **ਰੈਨਿ ਦਿਨਸੁ ਧਿਆਇ ਹਰਿ ਹਰਿ ਤਜਹੁ ਮਨ ਕੇ ਭਰਮ ॥** [ਪ੍ਰਭਾਤੀ ਮ: ੫, ਅੰਗ ੧੩੪੧]

## *ਪੀਵਤਿ ਅੰਮ੍ਰਿਤ ਨਾਮੁ ਜਨ; ਨਾਮੇ ਰਹੇ ਅਘਾਇ ॥੧੪॥*

"ਭਗਤ ਜਨ" ਨਾਮ ਅੰਮ੍ਰਿਤ ਨੂੰ ਪੀਂਦੇ ਹਨ ਅਤੇ ਨਾਮ ਕਰਕੇ ਹੀ ਸੰਸਾਰਕ ਪਦਾਰਥਾਂ ਵਲੋਂ ਅਘਾਇ=ਤ੍ਰਿਪਤ ਵਾ ਰਜ ਰਹੇ ਹਨ ॥੧੪॥ ਜੈਸਾ ਕਿ :

੧. **ਅੰਮ੍ਰਿਤੁ ਪੀ ਸਦਾ ਤ੍ਰਿਪਤਾਸੇ ਕਰਿ ਕਿਰਪਾ ਤ੍ਰਿਸਨਾ ਬੁਝਾਵਣਿਆ ॥੧॥** [ਮ: ੩, ਅੰਗ ੧੧੯]

੨. **ਪੀ ਅੰਮ੍ਰਿਤੁ ਆਘਾਨਿਆ ਗੁਰਿ ਅਮਰੁ ਕਰਾਇਆ ॥** [ਬਿਲਾਵਲੁ ਮ: ੫, ਅੰਗ ੮੦੮]

੩. **ਪੀ ਅੰਮ੍ਰਿਤੁ ਤ੍ਰਿਪਤਾਸਿਆ ਤਾ ਕਾ ਅਚਰਜ ਸੁਆਦੁ ॥** [ਬਿਲਾਵਲੁ ਮ: ੫, ਅੰਗ ੮੧੪]

ਵਾਹਿਗੁਰੂ ਜੀ ਕਾ ਖ਼ਾਲਸਾ ॥ ਵਾਹਿਗੁਰੂ ਜੀ ਕੀ ਫ਼ਤਹ ॥

ਮੁਖਵਾਕ ਨੰਬਰ ੯ [ਆਦਿ ਅੰਗ ੫੨੩]

***ਸਲੋਕ ਮਃ ੫ ॥ ਆਦਿ ਮਧਿ ਅਰੁ ਅੰਤਿ ਪਰਮੇਸਰਿ ਰਖਿਆ ॥ ਸਤਿਗੁਰਿ ਦਿਤਾ ਹਰਿ ਨਾਮੁ ਅੰਮ੍ਰਿਤੁ ਚਖਿਆ ॥ ਸਾਧਾ ਸੰਗੁ ਅਪਾਰੁ ਅਨਦਿਨੁ ਹਰਿ ਗੁਣ ਰਵੈ ॥ ਪਾਏ ਮਨੋਰਥ ਸਭਿ ਜੋਨੀ ਨਹ ਭਵੈ ॥ ਸਭੁ ਕਿਛੁ ਕਰਤੇ ਹਥਿ ਕਾਰਣੁ ਜੋ ਕਰੈ ॥ ਨਾਨਕੁ ਮੰਗੈ ਦਾਨੁ ਸੰਤਾ ਧੂਰਿ ਤਰੈ ॥੧॥ ਮਃ ੫ ॥ ਤਿਸ ਨੋ ਮੰਨਿ ਵਸਾਇ ਜਿਨਿ ਉਪਾਇਆ ॥ ਜਿਨਿ ਜਨਿ ਧਿਆਇਆ ਖਸਮੁ ਤਿਨਿ ਸੁਖੁ ਪਾਇਆ ॥ ਸਫਲੁ ਜਨਮੁ ਪਰਵਾਨੁ ਗੁਰਮੁਖਿ ਆਇਆ ॥ ਹੁਕਮੈ ਬੁਝਿ ਨਿਹਾਲੁ ਖਸਮਿ ਫੁਰਮਾਇਆ ॥ ਜਿਸੁ ਹੋਆ ਆਪਿ ਕ੍ਰਿਪਾਲੁ ਸੁ ਨਹ ਭਰਮਾਇਆ ॥ ਜੋ ਜੋ ਦਿਤਾ ਖਸਮਿ ਸੋਈ ਸੁਖੁ ਪਾਇਆ ॥ ਨਾਨਕ ਜਿਸਹਿ ਦਇਆਲੁ ਬੁਝਾਏ ਹੁਕਮੁ ਮਿਤ ॥ ਜਿਸਹਿ ਭੁਲਾਏ ਆਪਿ ਮਰਿ ਮਰਿ ਜਮਹਿ ਨਿਤ ॥੨॥ ਪਉੜੀ ॥ ਨਿੰਦਕ ਮਾਰੇ ਤਤਕਾਲਿ ਖਿਨੁ ਟਿਕਣ ਨ ਦਿਤੇ ॥ ਪ੍ਰਭ ਦਾਸ ਕਾ ਦੁਖੁ ਨ ਖਵਿ ਸਕਹਿ ਫੜਿ ਜੋਨੀ ਜੁਤੇ ॥ ਮਥੇ ਵਾਲਿ ਪਛਾੜਿਅਨੁ ਜਮ ਮਾਰਗਿ ਮੁਤੇ ॥ ਦੁਖਿ ਲਗੈ ਬਿਲਲਾਣਿਆ ਨਰਕਿ ਘੋਰਿ ਸੁਤੇ ॥ ਕੰਠਿ ਲਾਇ ਦਾਸ ਰਖਿਅਨੁ ਨਾਨਕ ਹਰਿ ਸਤੇ ॥੨੦॥***

## *ਸਲੋਕ ਮਃ ੫ ॥ ਆਦਿ ਮਧਿ ਅਰੁ ਅੰਤਿ; ਪਰਮੇਸਰਿ ਰਖਿਆ ॥*

ਇਸ ਸ਼ਬਦ ਵਿਚ ਸਤਿਗੁਰੂ ਜੀ ਪਰਮੇਸ਼ਰ ਦੀ ਦਿਆਲਤਾ ਦਰਸਾਉਂਦੇ ਹਨ ਕਿ ਹੇ ਜੀਵ! ਆਦਿ=ਬਾਲਕ ਅਵਸਥਾ ਮਧਿ=ਵਿਚਕਾਰਲੀ ਭਾਵ ਜੁਆਨੀ ਅਵਸਥਾ ਅੰਤਿ=ਅਖ਼ੀਰਲੀ ਬੁਢੇਪੇ ਦੀ ਅਵਸਥਾ ਤਿੰਨੇ ਅਵਸਥਾ ਵਿਚ ਵਾਹਿਗੁਰੂ ਨੇ ਹੀ ਰਖਿਆ ਕੀਤੀ ਹੈ ਵਾ: ਸੰਸਾਰ ਦੇ ਆਦਿ=ਮੁਢ ਵਿਚ ਮਧਿ=ਵਿਚਕਾਰ ਯਾਨੇ ਰਚਣ ਤੋਂ ਅੰਤਿ=ਨਾਸ ਦੇ ਵਿਚਕਾਰ ਵਾਲੇ ਸਮੇਂ ਤਕ ਜੀਵ ਦੀ ਰਖਿਆ ਕਰਨ ਵਾਲਾ ਕੇਵਲ ਵਾਹਿਗੁਰੂ ਹੀ ਹੈ। ਜੈਸਾ ਕਿ :

**੧. ਆਦਿ ਪੂਰਨ ਮਧਿ ਪੂਰਨ ਅੰਤਿ ਪੂਰਨ ਪਰਮੇਸੁਰਹ ॥**

[ਜੈਤਸਰੀ ਕੀ ਵਾਰ ਮਃ ੫, ਅੰਗ ੭੦੫]

**੨. ਆਦਿ ਮਧਿ ਅੰਤਿ ਪ੍ਰਭੁ ਸੋਈ ॥** [ਰਾਗੁ ਸੂਹੀ ਮਃ ੫, ਅੰਗ ੭੬੦]

## *ਸਤਿਗੁਰਿ ਦਿਤਾ ਹਰਿ ਨਾਮੁ; ਅੰਮ੍ਰਿਤੁ ਚਖਿਆ ॥*

ਜਦੋਂ ਸਤਿਗੁਰਾਂ ਨੇ ਕ੍ਰਿਪਾ ਦ੍ਰਿਸ਼ਟੀ ਕਰਕੇ ਨਾਮ ਅੰਮ੍ਰਿਤ ਦੇਣਾ ਕੀਤਾ ਤਾਂ ਹੀ ਹਰੀ ਨਾਮ ਅੰਮ੍ਰਿਤ ਰਸ ਦੇ ਅਨੰਦ ਦਾ ਚਖਿਆ=ਸੁਆਦ ਲੈਣਾ ਕੀਤਾ ਹੈ॥੧॥ ਜੈਸਾ ਕਿ :

**੧. ਅੰਮ੍ਰਿਤੁ ਜਿਨ੍ਾ ਚਖਾਇਓਨੁ ਰਸੁ ਆਇਆ ਸਹਜਿ ਸੁਭਾਇ ॥** [ਆਸਾ ਮਃ ੩, ਅੰਗ ੪੨੮]

**੨. ਪਾਇਆ ਅੰਮ੍ਰਿਤੁ ਗੁਰਿ ਕ੍ਰਿਪਾ ਕੀਨੀ ਸਚਾ ਮਨਿ ਵਸਾਇਆ ॥**

[ਰਾਮਕਲੀ ਮਃ ੩, ਅੰਗ ੯੧੮]

## *ਸਾਧਾ ਸੰਗੁ ਅਪਾਰੁ; ਅਨਦਿਨੁ ਹਰਿ ਗੁਣ ਰਵੈ ॥*

ਸਤ ਪੁਰਸ਼ਾਂ ਦੇ ਨਾਲ ਮਿਲਕੇ ਜੋ ਸਿੱਖ ਅਨਦਿਨੁ=ਰਾਤ ਦਿਨ, ਅਪਾਰੁ=ਪਾਰਾਵਾਰ ਤੋਂ ਰਹਿਤ ਹਰਿ=ਵਾਹਿਗੁਰੂ ਦੇ ਗੁਣਾਂ ਨੂੰ ਰਵੈ=ਉਚਾਰਦਾ ਹੈ। ਜੈਸਾ ਕਿ :

**੧. ਸਾਧਸੰਗਿ ਹਰਿ ਕੇ ਗੁਨ ਗਾਉ ॥** [ਗਉੜੀ ਸੁਖਮਨੀ ਮਃ ੫, ਅੰਗ ੨੭੨]

**੨. ਮਿਲੁ ਸਾਧਸੰਗਤਿ ਭਜੁ ਕੇਵਲ ਨਾਮ ॥੧॥** [ਆਸਾ ਮਃ ੫, ਅੰਗ ੧੨]

## *ਪਾਏ ਮਨੋਰਥ ਸਭਿ; ਜੋਨੀ ਨਹ ਭਵੈ ॥*

ਉਸ ਪੁਰਸ਼ ਨੇ ਸਾਰੇ ਮਨ ਦੇ ਮਨੋਰਥ=ਸੰਕਲਪ ਭਾਵ ਮਨ ਦੀ ਇੱਛਾ, ਭਾਵ ਮਨ-ਇੱਛਤ ਪਦਾਰਥ ਪਾ ਲਏ ਹਨ ਅਤੇ ਉਹ ਮੁੜ ਕੇ ਜੂਨੀਆਂ ਵਿਚ ਭਵੈ=ਭਰਮਣ ਨਹੀਂ ਕਰਦਾ। ਜੈਸਾ ਕਿ :

[ਮਨੋਰਥ ਸੰਸਕ੍ਰਿਤ ਦਾ ਸ਼ਬਦ ਹੈ ਜਿਸ ਦਾ ਅਰਥ ਹੈ ਸੰਕਲਪ]

**੧. ਜੇਹਾ ਮਨੋਰਥੁ ਕਰਿ ਆਰਾਧੇ ਸੋ ਸੰਤਨ ਤੇ ਪਾਵੈ ॥੩॥** [ਸੂਹੀ ਮਃ ੫, ਅੰਗ ੭੪੮]

**੨. ਮਨੋਰਥ ਪੂਰੇ ਸਤਿਗੁਰ ਆਪਿ ॥** [ਸਾਰਗ ਮਃ ੫, ੧੨੦੮]

## *ਸਭੁ ਕਿਛੁ ਕਰਤੇ ਹਥਿ; ਕਾਰਣੁ ਜੋ ਕਰੈ ॥*

ਉਸੇ ਕਰਤੇ=ਸ੍ਰਿਸ਼ਟੀ ਦੀ ਰਚਨਾ ਕਰਨ ਵਾਲੇ ਵਾਹਿਗੁਰੂ ਦੇ ਹੱਥ ਵਿਚ ਸਭ ਕੁਝ ਹੈ ਜੋ ਕਾਰਣੁ=ਪ੍ਰਪੰਚ ਨੂੰ ਕਰਣੇ ਵਾਲਾ ਹੈ ਸੰਸਾਰ ਦਾ ਕਾਰਨ ਰੂਪ ਅਤੇ ਕਾਰਜ ਰੂਪ ਆਪ ਹੀ ਹੈ। ਜੈਸਾ ਕਿ :

**੧. ਕਾਰਣੁ ਕਰਤੇ ਵਸਿ ਹੈ ਜਿਨਿ ਕਲ ਰਖੀ ਧਾਰਿ ॥੨॥** [ਸਲੋਕ ਸਹਸਕ੍ਰਿਤੀ ਮਃ ੧, ਅੰਗ ੧੩੫੩]

**੨. ਸਭੁ ਕਿਛੁ ਤੁਮ੍ਰੈ ਹਾਥਿ ਪ੍ਰਭ, ਆਪਿ ਕਰੇ ਕਰਾਏ ॥** [ਰਾਗੁ ਸੂਹੀ ਮਃ ੫, ਅੰਗ ੭੪੫]

## *ਨਾਨਕੁ ਮੰਗੈ ਦਾਨੁ; ਸੰਤਾ ਧੂਰਿ ਤਰੈ ॥੧॥*

ਸਤਿਗੁਰੂ ਸਾਹਿਬ ਜੀ ਉਚਾਰਨ ਕਰਦੇ ਹਨ ਕਿ ਸੰਸਾਰ ਸਮੁੰਦਰ ਤੋਂ ਤਾਰਨ ਵਾਲੀ ਜੋ ਸੰਤਾਂ ਦੀ ਚਰਨ ਧੂੜੀ ਹੈ ਉਸ ਦਾ ਦਾਨ ਹੇ ਵਾਹਿਗੁਰੂ ! ਮੈਂ ਆਪ ਜੀ ਤੋਂ ਮੰਗਦਾ ਹਾਂ। ਜੈਸਾ ਕਿ :

**੧. ਨਾਨਕ ਦਾਸੁ ਇਹੈ ਸੁਖੁ ਮਾਗੈ ਮੋਕਉ ਕਰਿ ਸੰਤਨ ਕੀ ਧੂਰੇ ॥**
[ਰਾਗੁ ਗਉੜੀ ਪੂਰਬੀ ਮਃ ੫, ਅੰਗ ੧੩]

**੨. ਨਾਨਕੁ ਮੰਗੈ ਦਾਨੁ ਪ੍ਰਭ ਰੇਨ ਪਗ ਸਾਧਾ ॥** [ਧਨਾਸਰੀ ਮਃ ੫, ਅੰਗ ੬੭੮]

**ਸਾਖੀ—ਸੰਤਾਂ ਦੀ ਚਰਨ ਧੂੜੀ ਦਾ ਪ੍ਰਤਾਪ**—ਸਾਧ ਸੰਗਤ ਜੀ ਗੁਰਬਾਣੀ ਵਿਚ ਇਹ ਸਿਧਾਂਤ ਸਪੱਸ਼ਟ ਰੂਪ ਵਿਚ ਮਿਲਦਾ ਹੈ ਕਿ ਸਿਮਰਣ ਇਤਨਾ ਪਵਿੱਤ੍ਰ ਹੈ ਕਿ ਸਿਮਰਣ ਕਰਨ ਵਾਲੇ ਮਹਾਂਪੁਰਸ਼ ਦੀ ਦੇਹ ਜਿਸ ਵਿਚ ਪ੍ਰਭੂ ਦਾ ਸਿਮਰਣ ਹੈ ਉਹ ਵੀ ਅਤਿਅੰਤ ਪਵਿੱਤ੍ਰ ਹੋ ਜਾਂਦੀ ਹੈ। ਇਸ ਲਈ ਗੁਰਬਾਣੀ ਵਿਚ ਮਹਾਂਪੁਰਸ਼ਾਂ ਦੇ ਚਰਣਾਂ ਦੀ ਧੂੜ ਦਾ ਜ਼ਿਕਰ ਵਾਰ-ਵਾਰ ਆਇਆ ਹੈ। ਜੈਸਾ ਕਿ :

**ਅਠਸਠਿ ਤੀਰਥ ਜਹ ਸਾਧ ਪਗ ਧਰਹਿ ॥** [ਰਾਮਕਲੀ ਮਃ ੫, ਅੰਗ ੮੯੦]

ਪੁਰਾਤਨ ਸਮੇਂ ਦੀ ਇਕ ਅਜਿਹੀ ਗਾਥਾ ਹੈ ਕਿ ਇਕ ਬ੍ਰਾਹਮਣ ਜੋ ਬ੍ਰਾਹਮਣਕਰਮ ਤੋਂ ਭ੍ਰਿਸ਼ਟ ਹੋ ਕੇ ਵੱਡਾ ਕੁਕਰਮੀ ਪਾਪਾਤਮਾ ਬਣ ਗਿਆ। ਇਸ ਦੇ ਕੁਕਰਮਾਂ ਨੇ ਇਸਨੂੰ ਭਾਈਚਾਰੇ ਤੋਂ ਵੱਖ ਕਰ ਦਿੱਤਾ ਤੇ ਭਾਈ ਚਾਰੇ ਨੇ ਇਸਨੂੰ ਬਰਾਦਰੀ ਵਿਚੋਂ ਸਦਾ ਲਈ ਛੇਕ ਦਿੱਤਾ। ਘਰ ਵਿਚ ਅਤੀਅੰਤ ਤੰਗੀ ਆ ਗਈ। ਗੁਜ਼ਾਰਾ ਕਰਨਾ ਮੁਸ਼ਕਲ ਹੋ ਗਿਆ। ਜਦੋਂ ਰੋਜ਼ੀ ਦਾ ਹੋਰ ਸਾਧਨ ਨਾ ਬਣਿਆ ਤਾਂ ਇਸਨੇ ਜੁੱਤੀਆਂ ਗੰਢਣ ਦਾ ਕੰਮ ਅਰੰਭ ਕਰ ਲਿਆ। ਸੰਸਾਰ ਵਿਚ ਕਰਮ ਤੋਂ ਹੀ ਜ਼ਾਤ ਪੈਦਾ ਹੋਈ ਹੈ ਜਨਮ ਤੋਂ ਤਾਂ ਹਰ ਇਕ ਮਨੁੱਖ ਹੀ ਹੈ। ਜੈਸਾ ਕਿ :

**੧. ਮਾਨਸ ਕੀ ਜਾਤਿ ਸਭੈ ਏਕੈ ਪਹਚਾਨਬੋ ॥** [ਸ੍ਰੀ ਦਸਮ ਗ੍ਰੰਥ, ਅਕਾਲ ਉਸਤਤਿ]

**੨. ਕਰਮ ਨਾਮ ਬਰਣਤ ਸੁਮਤਿ ॥੧॥** [ਸ੍ਰੀ ਦਸਮ ਗ੍ਰੰਥ, ਪੰਨਾ ੧]

ਚੰਮ ਦਾ ਕੰਮ ਕਰਨ ਤੋਂ ਇਸ ਦਾ ਨਾਮ ਚਮਿਆਰ ਪੈ ਗਿਆ ਇਹ ਅਜਿਹੇ ਥਾਂ ਤੇ ਬੈਠ ਕੇ ਜੁੱਤੀਆਂ ਦਾ ਕੰਮ ਕਰਦਾ ਸੀ ਜਿਥੇ ਲੋਕਾਂ ਦੀ ਆਵਾਜਾਈ ਬਹੁਤ ਸੀ। ਇਹ ਇਕ ਅਜਿਹਾ ਰਸਤਾ ਸੀ ਜਿਹੜਾ ਇਕ ਧਾਰਮਿਕ ਅਸਥਾਨ ਨੂੰ ਜਾਂਦਾ ਸੀ। ਨਾਮ ਜਪਣ ਵਾਲੇ ਮਹਾਂਪੁਰਸ਼ਾਂ ਦੇ ਚਰਣਾਂ ਦੀ ਧੂੜ ਉਡ ਕੇ ਇਸ ਪਾਪੀ ਤੇ ਪੈਂਦੀ ਰਹੀ ਜੋ ਇਸ ਦੇ ਪਾਪਾਂ ਦੀ ਮੈਲ ਨੂੰ ਧੋ ਕੇ ਇਸਨੂੰ ਪਵਿੱਤ੍ਰਤਾ ਬਖਸ਼ਦੀ ਰਹੀ, ਪਰ ਇਹ ਇਸ ਗੱਲ ਤੋਂ ਅਣਜਾਣ ਸੀ। ਆਉਂਦੇ ਜਾਂਦੇ ਸਤਪੁਰਸ਼ਾਂ ਨੂੰ ਇਹ ਅਪਮਾਨ ਜਨਕ ਬੋਲਦਾ ਸੀ। ਆਖਰ ਉਹ ਸਮਾਂ ਆ ਪਹੁੰਚਾ ਜਿਹੜਾ ਹਰ ਇਕ ਤੇ ਆਉਣ ਵਾਲਾ ਹੈ ਜਿਸਨੂੰ ਟਾਲਣ ਵਿਚ ਕੋਈ ਸਮਰੱਥ ਨਹੀਂ। ਜਦੋਂ ਇਹ ਮ੍ਰਿਤੂ ਨੂੰ ਪ੍ਰਾਪਤ ਹੋਇਆ ਤਾਂ ਗੁਰਬਾਣੀ ਦੇ ਫੁਰਮਾਨ ਅਨੁਸਾਰ ਕਥਨ ਹੈ। ਜੈਸਾ ਕਿ :

**ਗਲਿ ਸੰਗਲੁ ਘਤਿ ਚਲਾਇਆ** [ਆਸਾ ਦੀ ਵਾਰ ਮ: ੧, ਅੰਗ ੪੬੪]

ਹੱਥਾਂ ਵਿਚ ਹੱਥਕੜੀਆਂ, ਪੈਰਾਂ ਵਿਚ ਬੇੜੀਆਂ ਤੇ ਗਲ ਵਿਚ ਸੰਗਲ ਪਾ ਕੇ ਜਮਦੂਤਾਂ ਨੇ ਧਰਮਰਾਜ ਦੇ ਪੇਸ਼ ਕੀਤਾ। ਜਦੋਂ ਸਾਰੇ ਜੀਵਨ ਦਾ ਲੇਖਾ-ਜੋਖਾ ਹੋਇਆ ਤਾਂ ਕੋਈ ਵੀ ਸ੍ਰੇਸ਼ਟ ਕਰਮ ਨਾ ਨਿਕਲਿਆ। ਧਰਮਰਾਜ ਨੇ ਕੁੰਭੀ ਪਾਕ ਨਰਕ ਵਿਚ ਸੁੱਟ ਦਿੱਤਾ ਜਿਸ ਨਰਕ ਵਿਚ : **ਪਾਪੀ ਕਰਮ ਕਮਾਵਦੇ ਕਰਦੇ ਹਾਏ ਹਾਇ ॥** *[ਸਲੋਕ ਮ: ੫, ਅੰਗ ੧੪੨੫]* ਪਾਪ ਕਰਨ ਵਾਲੇ ਹਾਏ ਕੁਰਲਾਹਟ ਕਰ ਰਹੇ ਹਨ ਜਿਸ ਰੋਣੇ ਨੂੰ ਸੁਣਕੇ ਕੋਈ ਦਇਆ ਕਰਨ ਵਾਲਾ ਨਹੀਂ ਹੈ। ਜੈਸਾ ਕਿ :

**ਥਾਉ ਨ ਹੋਵੀ ਪਉਦੀਈ ਹੁਣਿ ਸੁਣੀਐ ਕਿਆ ਰੂਆਇਆ ॥**

[ਆਸਾ ਦੀ ਵਾਰ ਮ: ੧, ਅੰਗ ੪੬੪]

ਅਜਿਹੀ ਭਿਆਨਕ ਜਗ੍ਹਾਂ ਵਿਚ ਜਦੋਂ ਜਮਦੂਤਾਂ ਨੇ ਲਿਜਾ ਕੇ ਸੁਟਿਆ ਡਿੱਗਣ ਦੀ ਹੀ ਦੇਰ ਸੀ ਕਿ ਸਾਰੇ ਨਰਕ ਵਿਚ ਸ਼ਾਂਤੀ ਵਰਤ ਗਈ। ਧਰਮ ਰਾਜ ਨੇ ਬੜੀ ਗਹੁ ਨਾਲ ਦੁਬਾਰਾ ਲੇਖਾ ਦੇਖਿਆ ਤਾਂ ਇਕ ਗੱਲ, ਜੋ ਧਰਮਰਾਜ ਦੇ ਨਿਗ੍ਹਾ ਵਿਚ ਆਈ ਵੇਖਕੇ ਹੈਰਾਨ ਹੋਇਆ ਕਿ ਇਸ ਪੁਰਸ਼ ਤੇ ਨਾਮ ਜਪਣ ਵਾਲਿਆਂ ਦੀ ਚਰਣ ਧੂੜ ਹਰ ਰੋਜ਼ ਪੈਂਦੀ ਰਹੀ ਜਿਸ ਦੇ ਕਾਰਨ ਇਸ ਦੇ ਸਾਰੇ ਪਾਪ ਧੋਤੇ ਗਏ ਹਨ। ਧਰਮ ਰਾਜ ਮੁਆਫ਼ੀ ਮੰਗਣ ਲਈ ਆਪ ਉਥੇ ਪਹੁੰਚਿਆ ਜਿਥੇ ਇਸਨੂੰ ਨਰਕ ਵਿਚ ਸੁੱਟਿਆ ਗਿਆ ਸੀ। ਉਸ ਪੁਰਸ਼ ਨੂੰ ਬੇਨਤੀ ਕੀਤੀ ਕਿ ਮੇਰੇ ਤੋਂ ਗਲਤੀ ਨਾਲ ਨਰਕ ਵਿਚ ਸੁੱਟਿਆ ਗਿਆ ਸੀ। ਤੁਸੀਂ ਬਾਹਰ ਆਉ ਆਦਰ ਦੇ ਸਹਿਤ ਬੈਕੁੰਠ ਵਿਚ ਭੇਜੇ ਜਾਓਗੇ ਜਦੋਂ ਉਹ ਬਾਹਰ ਆਉਣ ਲੱਗਾ ਤਾ ਜੀਵ ਫਿਰ ਤੜਫਣ ਲੱਗੇ ਇਸਨੂੰ ਬੇਨਤੀ ਕੀਤੀ ਕਿ ਜਾਂ ਤਾਂ ਤੁਸੀਂ ਸਾਡੇ ਵਿਚ ਆਉਂਦੇ ਹੀ ਨਾ, ਜੇ ਆਏ ਹੀ ਹੋ ਤਾਂ ਇਥੇ ਰਹੋ ਤੁਹਾਡੇ ਆਉਣ ਨਾਲ ਸਾਨੂੰ ਸ਼ਾਂਤੀ ਮਿਲੀ ਹੈ। ਇਸ ਪੁਰਸ਼ ਨੇ ਧਰਮਰਾਜ ਨੂੰ ਕੋਰਾ ਜਵਾਬ ਦੇ ਦਿੱਤਾ ਕਿ ਜਿਨ੍ਹਾਂ ਦਾ ਮੈਨੂੰ ਸਾਥੀ ਬਣਾਇਆ ਗਿਆ ਹੈ ਹੁਣ ਮੈਂ ਇਹਨਾਂ ਦਾ ਸਾਥ ਨਹੀਂ ਛਡਾਂਗਾ। ਜੇ ਮੈਨੂੰ ਬਾਹਰ ਕੱਢਣਾ ਹੈ, ਤਾਂ ਇਹਨਾਂ ਮੇਰੇ ਸਾਰੇ ਸਾਥੀਆਂ ਨੂੰ ਵੀ ਬਾਹਰ ਕੱਢੋ। ਧਰਮਰਾਜ ਨੂੰ ਮਜ਼ਬੂਰਨ ਉਸ ਇਕ ਪਿਛੇ ਸਾਰਾ ਨਰਕ ਖਾਲੀ ਕਰਨਾ ਪਿਆ। ਇਹ ਸਾਰਾ ਨਾਮ ਜਪਣ ਵਾਲਿਆਂ ਦੀ ਚਰਣ ਧੂੜ ਦਾ ਪ੍ਰਤਾਪ ਸੀ।

## *ਮ: ੫ ॥ ਤਿਸ ਨੋ ਮੰਨਿ ਵਸਾਇ; ਜਿਨਿ ਉਪਾਇਆ ॥*

ਹੇ ਜਗਿਆਸੂ ! ਜਿਸ ਵਾਹਿਗੁਰੂ ਨੇ ਸਾਰਿਆਂ ਨੂੰ ਉਪਾਇਆ=ਪੈਦਾ ਕੀਤਾ ਹੈ ਉਸਨੂੰ ਆਪਣੇ ਮਨ ਵਿਚ ਵਸਾਉਣਾ ਕਰ । ਜੈਸਾ ਕਿ :

**੧. ਨਾਨਕ ਸੋ ਧਣੀ ਕਿਉ ਵਿਸਾਰਿਓ ਉਧਰਹਿ ਜਿਸ ਦੈ ਨਾਇ ॥੨॥**

[ਜੈਤਸਰੀ ਮ: ੫, ਅੰਗ ੭੦੬]

**੨. ਜਿਨਿ ਤੇਰੀ ਮਨ ਬਨਤ ਬਨਾਈ॥ ਊਠਤ ਬੈਠਤ ਸਦ ਤਿਸਹਿ ਧਿਆਈ॥**
[ਗਉੜੀ ਸੁਖਮਨੀ ਮਃ ੫, ੨੭੦]

## *ਜਿਨਿ ਜਨਿ ਧਿਆਇਆ ਖਸਮੁ; ਤਿਨਿ ਸੁਖੁ ਪਾਇਆ॥*

ਜਿਨ੍ਹਾਂ ਜਨਿ=ਪੁਰਸ਼ਾਂ ਨੇ ਖਸਮੁ=ਮਾਲਕ ਵਾ ਸੁਆਮੀ ਨੂੰ ਧਿਆਇਆ=ਧਿਆਉਣਾ ਕੀਤਾ ਹੈ ਤਿਨਿ=ਉਹਨਾਂ ਨੇ ਸੁਖ ਨੂੰ ਪਾਇਆ=ਪ੍ਰਾਪਤ ਕੀਤਾ ਹੈ। ਜੈਸਾ ਕਿ :

**ਧਿਆਇ ਧਿਆਇ ਭਗਤਹ ਸੁਖੁ ਪਾਇਆ॥** [ਗੁਓੜੀ ਸੁਖਮਨੀ ਮਃ ੫, ਅੰਗ ੨੮੪]

## *ਸਫਲੁ ਜਨਮੁ ਪਰਵਾਨੁ; ਗੁਰਮੁਖਿ ਆਇਆ॥*

ਉਹਨਾਂ ਗੁਰਮੁਖਾਂ ਦਾ ਜਨਮ, ਸਫਲੁ=ਗਿਆਨ ਰੂਪੀ ਫਲ ਦੇ ਸਹਿਤ ਆਇਆ=ਆਉਣਾ ਪਰਵਾਣ ਹੋਇਆ ਹੈ। ਜੈਸਾ ਕਿ :

**੧. ਆਇਆ ਸਫਲ ਤਾਹੂ ਕੋ ਗਨੀਐ॥ ਜਾਸੁ ਰਸਨ ਹਰਿ ਹਰਿ ਜਸੁ ਭਨੀਐ॥**
[ਗਉੜੀ ਬਾਵਨ ਅਖਰੀ ਮਃ ੫, ਅੰਗ ੨੫੨]

**੨. ਸਫਲੁ ਜਨਮੁ ਤਾਂ ਕਾ ਪਰਵਾਣੁ॥ ਪਾਰਬ੍ਰਹਮੁ ਨਿਕਟਿ ਕਰਿ ਜਾਣੁ॥**
[ਗੋਂਡ ਮਃ ੫, ਅੰਗ ੮੬੯]

**੩. ਕਹੁ ਨਾਨਕ ਜੋ ਲਾਇਆ ਨਾਮ॥ ਸਫਲ ਜਨਮੁ ਤਾ ਕਾ ਪਰਵਾਨ॥**
[ਆਸਾ ਮਃ ੫, ਅੰਗ ੩੮੯]

## *ਹੁਕਮੈ ਬੁਝਿ ਨਿਹਾਲੁ; ਖਸਮਿ ਫੁਰਮਾਇਆ॥*

ਜਿਸ ਪੁਰਸ਼ ਨੇ ਖਸਮਿ=ਮਾਲਕ ਪ੍ਰਭੂ ਦੇ ਫੁਰਮਾਏ ਹੁਕਮ ਨੂੰ ਬੁਝਿਆ ਹੈ ਉਹ ਨਿਹਾਲੁ=ਦੁਖਾਂ ਤੋਂ ਰਹਿਤ ਹੋ ਗਿਆ ਹੈ। ਜੈਸਾ ਕਿ :

**੧. ਹੁਕਮੁ ਬੂਝਿ ਜਨ ਭਏ ਨਿਹਾਲਾ ਇਹ ਭਗਤਾ ਕੀ ਘਾਲਣਾ॥**
[ਮਾਰੂ ਸੋਲਹੇ ਮਃ ੫, ਅੰਗ: ੧੦੭੭]

**੨. ਹੁਕਮੇ ਬੁਝਿ ਨਿਹਾਲੁ ਸੁਖਿ ਸੁਖੇਟਿਆ॥** [ਗੁਜਰੀ ਕੀ ਵਾਰ ਮਃ ੫, ਅੰਗ ੫੨੦]

## *ਜਿਸੁ ਹੋਆ ਆਪਿ ਕ੍ਰਿਪਾਲੁ; ਸੁ ਨਹ ਭਰਮਾਇਆ॥*

ਜਿਸ ਜਗਿਆਸੂ ਉਤੇ ਵਾਹਿਗੁਰੂ ਆਪ ਕ੍ਰਿਪਾਲੂ ਹੋਇਆ ਹੈ ਸੁ=ਉਹ ਜਗਿਆਸੂ ਚੁਰਾਸੀ ਲੱਖ ਜੂਨੀਆਂ ਵਿਚ ਭ੍ਰਮਣ ਨਹੀਂ ਕਰਦਾ। ਜੈਸਾ ਕਿ :

**ਜਿਸੁ ਹੋਇ ਕ੍ਰਿਪਾਲੁ ਦਇਆਲੁ ਸੁਆਮੀ ਸੋ ਪ੍ਰਭ ਅੰਕਿ ਸਮਾਵਏ॥**
[ਬਿਹਾਗੜਾ ਮਃ ੫, ਅੰਗ: ੫੪੨]

## *ਜੋ ਜੋ ਦਿਤਾ ਖਸਮਿ; ਸੋਈ ਸੁਖੁ ਪਾਇਆ॥*

ਜੋ ਜੋ ਪਦਾਰਥ ਖਸਮਿ=ਮਾਲਕ, ਪ੍ਰਮਾਤਮਾ ਨੇ ਦਿੱਤਾ ਹੈ ਉਸਨੂੰ ਸੁਖ ਰੂਪ ਕਰਕੇ ਪਾਇਆ ਹੈ।

## *ਨਾਨਕ ਜਿਸਹਿ ਦਇਆਲੁ; ਬੁਝਾਏ ਹੁਕਮੁ ਮਿਤ ॥*

ਗੁਰੂ ਸਾਹਿਬ ਜੀ ਫੁਰਮਾਨ ਕਰਦੇ ਹਨ ਕਿ ਜਿਸ ਉੱਤੇ ਪ੍ਰਭੂ ਦਿਆਲੂ ਹੁੰਦਾ ਹੈ ਉਸਨੂੰ ਹੁਕਮ ਮੰਨਣ ਦੀ ਮਿਤ=ਮਰਿਆਦਾ ਸਮਝਾ ਦਿੰਦਾ ਹੈ।

## *ਜਿਸਹਿ ਭੁਲਾਏ ਆਪਿ; ਮਰਿ ਮਰਿ ਜਮਹਿ ਨਿਤ ॥੨॥*

ਉਹ ਵਾਹਿਗੁਰੂ ਜਿਸਨੂੰ ਆਪਣੇ ਵਲੋਂ ਭੁਲਾਉਂਦਾ ਹੈ ਉਹ ਪੁਰਸ਼ ਨਿਤ=ਨਿਤਾਪ੍ਰਤੀ ਭਾਵ ਸਦਾ ਹੀ ਸੰਸਾਰ ਵਿਚ ਮਰ-ਮਰ ਕੇ ਜੰਮਦਾ ਹੈ ਭਾਵ ਸਦਾ ਹੀ ਜੰਮਦਾ ਮਰਦਾ ਹੈ॥੨॥ ਜੈਸਾ ਕਿ :

**ਜਿਸਹਿ ਭੁਲਾਈ ਪੰਧ ਸਿਰਿ ਤਿਸਹਿ ਦਿਖਾਵੈ ਕਉਣੁ ॥** [ਸਲੋਕ ਮਃ ੧, ਅੰਗ ੯੫੨]

## *ਪਉੜੀ ॥ ਨਿੰਦਕ ਮਾਰੇ ਤਤਕਾਲਿ; ਖਿਨੁ ਟਿਕਣ ਨ ਦਿਤੇ ॥*

ਪ੍ਰਮੇਸ਼ਰ ਨੇ ਨਿੰਦਕ ਪੁਰਸ਼ਾਂ ਨੂੰ ਤਤਕਾਲਿ=ਸ਼ੀਘਰ, ਤੁਰੰਤ, ਜਲਦੀ ਹੀ ਮਾਰਨਾ ਕੀਤਾ ਹੈ ਇਕ ਛਿਨ ਵੀ ਟਿਕਣ ਨਹੀਂ ਦਿੱਤਾ। ਜੈਸਾ ਕਿ :

**ਨਿੰਦਕ ਮਾਰਿ ਚਰਨ ਤਲ ਦੀਨੇ ਅਪੁਨੋ ਜਸੁ ਵਰਤਾਇਓ ॥** [ਮਲਾਰ ਮਃ ੫, ਅੰਗ ੧੨੭੦]

## *ਪ੍ਰਭ ਦਾਸ ਕਾ ਦੁਖੁ ਨ ਖਵਿ ਸਕਹਿ; ਫੜਿ ਜੋਨੀ ਜੁਤੇ ॥*

ਪ੍ਰਭ=ਮਾਲਕ ਪ੍ਰਭੂ ਆਪਣੇ ਦਾਸਾਂ ਦਾ ਦੁਖੁ ਨ=ਨਹੀਂ ਖਵਿ=ਸਹਾਰ ਸਕਦਾ। ਇਸ ਲਈ ਨਿੰਦਕਾਂ ਨੂੰ ਫੜ ਕੇ ਜੋਨੀਆਂ ਵਿਚ ਜੁਤੇ=ਜੋੜ ਦਿੱਤਾ ਹੈ ਭਾਵ ਪਸ਼ੂ ਬਣਾ ਕੇ ਹਲ, ਗੱਡੇ ਗੱਡੀ ਆਦਿ ਨੂੰ ਜੋੜ ਦਿੱਤਾ ਹੈ। ਜੈਸਾ ਕਿ :

**ਸੰਤਨ ਦੁਖ ਪਾਏ ਤੇ ਦੁਖੀ ॥ ਸੁਖ ਪਾਏ ਸਾਧਨ ਕੇ ਸੁਖੀ ॥** [ਸ੍ਰੀ ਦਸਮ ਗ੍ਰੰਥ, ਚੌਪਈ ਸਾਹਿਬ]

## *ਮਥੇ ਵਾਲਿ ਪਛਾੜਿਅਨੁ; ਜਮ ਮਾਰਗਿ ਮੁਤੇ ॥*

ਮਥੇ ਤੋਂ ਭਾਵ ਸਿਰ ਹੈ ਸਿਰ ਦੇ ਉਤੇ ਵਾਲ=ਕੇਸਾਂ ਨੂੰ ਫੜ ਕੇ ਧੋਬੀ ਵਾਂਗ ਪਛਾੜਦਾ ਭਾਵ ਦੁੱਖ ਦਿੰਦਾ ਹੈ ਤੇ ਅੰਤ ਨੂੰ ਜਮ ਮਾਰਗਿ=ਰਸਤੇ ਵਿਚ ਮੁਤੇ=ਭੇਜਦਾ ਹੈ। [ਮੁਤੇ ਦਾ ਅਰਥ ਛਡਣਾ ਵੀ ਹੈ।]

## *ਦੁਖਿ ਲਗੈ ਬਿਲਲਾਣਿਆ; ਨਰਕਿ ਘੋਰਿ ਸੁਤੇ ॥*

ਜਮ ਰਸਤੇ ਵਿਚ ਜਮਾਂ ਦੇ ਦੁਖ ਲੱਗਣ ਕਰਕੇ ਨਿੰਦਕ ਵਿਰਲਾਪ ਕਰਦੇ ਹਨ। ਘੋਰਿ=ਭਿਆਨਕ ਭਾਵ ਕੁੰਭੀ ਨਰਕ ਵਿਚ ਸੂਲਾਂ ਦੀ ਸੇਜਾ ਤੇ ਸੌਣਾ ਕਰਦੇ ਹਨ। ਜੈਸਾ ਕਿ :

੧. **ਨਰਕ ਘੋਰੁ ਦੁਖ ਖੂਹੁ ਹੈ ਓਥੈ ਪਕੜਿ ਓਹੁ ਢੋਇਆ ॥**
**ਕੂਕ ਪੁਕਾਰ ਕੋ ਨ ਸੁਣੇ ਓਹੁ ਅਉਖਾ ਹੋਇ ਹੋਇ ਰੋਇਆ ॥** [ਸਲੋਕ ਮਃ ੪, ਅੰਗ ੩੦੯]

੨. **ਨਰਕ ਘੋਰ ਬਹੁ ਦੁਖ ਘਣੇ ਅਕਿਰਤਘਣਾ ਕਾ ਥਾਨੁ ॥** [ਸਲੋਕ ਮਃ ੫, ਅੰਗ ੩੧੫]

## *ਕੰਠਿ ਲਾਇ ਦਾਸ ਰਖਿਅਨੁ; ਨਾਨਕ ਹਰਿ ਸਤੇ ॥੨੦॥*

['ਸੱਤੇ' ਉਚਾਰਨ ਕਰੋ]

ਸਤਿਗੁਰੂ ਜੀ ਫੁਰਮਾਨ ਕਰਦੇ ਹਨ ਸਤੇ=ਸਤ, ਚਿੱਤ, ਅਨੰਦ, ਰੂਪ ਹਰੀ ਨੇ ਆਪਣਿਆਂ ਦਾਸਾਂ ਨੂੰ ਕੰਠਿ=ਗਲ ਨਾਲ ਲਗਾ ਕੇ ਰਖਣਾ ਕੀਤਾ ਹੈ ਭਾਵ ਆਪਣੇ ਸਰੂਪ ਵਿਚ ਅਭੇਦ ਕੀਤਾ ਹੈ॥੨੦॥ ਜੈਸਾ ਕਿ :

**੧. ਕੰਠਿ ਲਾਇ ਅਪੁਨੋ ਦਾਸੁ ਰਾਖਿਓ ਤਾਤੀ ਵਾਉ ਨ ਲਾਇਓ ॥**

[ਮਲਾਰ ਮਃ ੫, ਅੰਗ ੧੨੭੦]

**੨. ਕੰਠਿ ਲਾਇ ਕੈ ਰਖਿਓਨੁ ਲਗੈ ਨ ਤਤੀ ਵਾਉ ਜੀਉ ॥** [ਸਿਰੀਰਾਗੁ ਮਃ ੧, ਅੰਗ ੭੨]

ਵਾਹਿਗੁਰੂ ਜੀ ਕਾ ਖ਼ਾਲਸਾ ॥ ਵਾਹਿਗੁਰੂ ਜੀ ਕੀ ਫ਼ਤਹ ॥

ਮੁਖਵਾਕ ਨੰਬਰ ੧੦ [ਆਦਿ ਅੰਗ ੫੨੫]

*ਗੂਜਰੀ ਸ੍ਰੀ ਤ੍ਰਿਲੋਚਨ ਜੀਉ ਕੇ ਪਦੇ ਘਰੁ ੧ ੧ੴ ਸਤਿਗੁਰ ਪ੍ਰਸਾਦਿ ॥ ਅੰਤਰੁ ਮਲਿ ਨਿਰਮਲੁ ਨਹੀ ਕੀਨਾ ਬਾਹਰਿ ਭੇਖ ਉਦਾਸੀ ॥ ਹਿਰਦੈ ਕਮਲੁ ਘਟਿ ਬ੍ਰਹਮੁ ਨ ਚੀਨ੍ਹਾ ਕਾਹੇ ਭਇਆ ਸੰਨਿਆਸੀ ॥੧॥ ਭਰਮੇ ਭੂਲੀ ਰੇ ਜੈ ਚੰਦਾ ॥ ਨਹੀ ਨਹੀ ਚੀਨ੍ਹਿਆ ਪਰਮਾਨੰਦਾ ॥੧॥ਰਹਾਉ॥ ਘਰਿ ਘਰਿ ਖਾਇਆ ਪਿੰਡੁ ਬਧਾਇਆ ਖਿੰਥਾ ਮੁੰਦਾ ਮਾਇਆ ॥ ਭੂਮਿ ਮਸਾਣ ਕੀ ਭਸਮ ਲਗਾਈ ਗੁਰ ਬਿਨੁ ਤਤੁ ਨ ਪਾਇਆ ॥੨॥ ਕਾਇ ਜਪਹੁ ਰੇ ਕਾਇ ਤਪਹੁ ਰੇ ਕਾਇ ਬਿਲੋਵਹੁ ਪਾਣੀ ॥ ਲਖ ਚਉਰਾਸੀਹ ਜਿਨ੍ਹਿ ਉਪਾਈ ਸੋ ਸਿਮਰਹੁ ਨਿਰਬਾਣੀ ॥੩॥ ਕਾਇ ਕਮੰਡਲੁ ਕਾਪੜੀਆ ਰੇ ਅਠਸਠਿ ਕਾਇ ਫਿਰਾਹੀ ॥ ਬਦਤਿ ਤ੍ਰਿਲੋਚਨੁ ਸੁਨੁ ਰੇ ਪ੍ਰਾਣੀ ਕਣ ਬਿਨੁ ਗਾਹੁ ਕਿ ਪਾਹੀ ॥੪॥੧॥*

## *ਗੂਜਰੀ ਸ੍ਰੀ ਤ੍ਰਿਲੋਚਨ ਜੀਉ ਕੇ ਪਦੇ ਘਰੁ ੧ ੧ੴ ਸਤਿਗੁਰ ਪ੍ਰਸਾਦਿ ॥*

ਗੂਜਰੀ ਰਾਗ ਵਿਚ ਭਗਤ ਤ੍ਰਿਲੋਚਨ ਜੀ ਨੇ ਘਰੁ ੧=ਰਾਗ ਦੇ ਪਹਿਲੇ ਸੁਰ ਤਾਲ ਵਿਚ ਇਸ ਸ਼ਬਦ ਦਾ ਉਚਾਰਨ ਕੀਤਾ ਹੈ। ੧=ਅਦੁੱਤੀ ਬ੍ਰਹਮ, ੴ=ਸਰਬ ਦਾ ਪ੍ਰਕਾਸ਼ਕ, ਸਤਿ=ਨਾਸ਼ ਤੋਂ ਰਹਿਤ, ਗੁਰ=ਚੇਤਨ ਸਰੂਪ, ਪ੍ਰਸਾਦਿ=ਅਨੰਦ ਸਰੂਪ **ਵਾ:** ਐਸੇ ਵਿਸ਼ੇਸ਼ਣਾਂ ਵਾਲਾ ਪਰਮੇਸ਼ਰ ਦੀ ਕਿਰਪਾ ਦੁਆਰਾ ਪ੍ਰਾਪਤ ਹੁੰਦਾ ਹੈ।

ਨੋਟ : ਇਸ ਸ਼ਬਦ ਵਿਚ [ਪਦੇ] ਸ਼ਬਦ ਆਇਆ ਹੈ ਜਿਸ ਦੀ ਪ੍ਰੀਭਾਸ਼ਾ ਇਸ ਪ੍ਰਕਾਰ ਹੈ : ਕਈ ਥਾਂ ਗੁਰਬਾਣੀ ਵਿਚ ਇਹ ਸ਼ਬਦ ਇਕ-ਵਚਨ ਜਾਂ ਬਹੁ-ਵਚਨ ਪਦ ਜਾਂ ਪਦੇ ਰੂਪ ਵਿਚ ਆਇਆ ਹੈ ਉਥੇ ਮੁਰਾਦ ਸ਼ਬਦ ਤੋਂ ਹੈ ਜੈਸਾ ਕਿ ਗਉੜੀ ਗੁਆਰੇਰੀ ਕੇ ਪਦੇ ਪੈਤੀਸ ਅਰਥਾਤ ਪੈਂਤੀ ਸ਼ਬਦ। ਪ੍ਰਮਾਤਮਾ ਦੀ ਭਗਤੀ ਦੇ ਗੀਤ ਨੂੰ ਭੀ ਪਦਾ ਕਹਿੰਦੇ ਹਨ ਯਥਾ—ਸ੍ਰੀ ਜੈਦੇਵ ਜੀਉ ਕਾ ਪਦਾ॥ [ਆਦਿ ਅੰਗ ੫੨੬] ਇਸ ਸ਼ਬਦ ਵਿਚ ਭਗਤ ਤ੍ਰਿਲੋਚਨ ਜੀ ਭੇਖੀ ਭਰਮੀ, ਪਖੰਡੀ ਲਿਬਾਸ ਮਾਤਰ ਸਾਧੂ ਦਾ ਖੰਡਨ ਕਰਦੇ ਹਨ ਤੇ ਸਤ ਮਾਰਗ ਦਾ ਉਪਦੇਸ਼ ਦਿੰਦੇ ਹਨ ਅਤੇ ਪੰਡਿਤ ਜੈ ਚੰਦ ਨੂੰ ਜੋ ਪਖੰਡੀ ਭੇਖੀਆਂ ਦਾ ਹਾਮੀ ਸੀ ਉਸ ਪ੍ਰਤੀ ਇਹ ਸ਼ਬਦ ਉਚਾਰਨ ਕਰਦੇ ਹਨ ਇਸ ਸ਼ਬਦ ਦਾ ਅਰਥ ਰਹਾਉ ਤੋਂ ਸ਼ੁਰੂ ਹੋਵੇਗਾ ਰਹਾਉ ਵਾਲੀ ਪੰਗਤੀ ਦਾ ਖ਼ਿਆਲ ਰੱਖਣਾ।

## *"ਭਰਮੇ ਭੂਲੀ; ਰੇ ਜੈ ਚੰਦਾ ॥"*
## *ਨਹੀ ਨਹੀ ਚੀਨ੍ਹਿਆ; ਪਰਮਾਨੰਦਾ ॥੧॥ਰਹਾਉ॥*

ਹੇ ਜੈ ਚੰਦ ਬ੍ਰਾਹਮਣ ਤੇਰੀ ਬੁੱਧੀ ਭਰਮ ਵਿਚ ਭੁੱਲ ਰਹੀ ਹੈ। ਭੇਖੀ ਉਦਾਸੀਆਂ [ਸਾਧਾਂ] ਨੇ ਪਰਮਾਨੰਦ ਨੂੰ ਨਹੀਂ ਜਾਣਿਆ, ਭੇਖੀ ਸੰਨਿਆਸੀਆਂ ਨੇ ਭੀ ਪਰਮਾਨੰਦ ਨੂੰ ਨਹੀਂ ਜਾਣਿਆ। ਹੇ ਜੈ ਚੰਦ ਬ੍ਰਾਹਮਣ ! ਬਾਹਰਲੇ ਸਕਾਮ ਕਰਮ ਕਰਨ ਨਾਲ ਭੀ ਪਰਮਾਨੰਦ ਨੂੰ ਨਹੀਂ ਜਾਣਿਆ ਜਾਂਦਾ॥੧॥ਰਹਾਉ॥

---

* ਨੋਟ :—ਇਤਿਹਾਸ ਵਿਚ ਦੋ ਤ੍ਰਿਲੋਚਨਾਂ ਦਾ ਸੰਕੇਤ ਮਿਲਦਾ ਹੈ ਇਕ ਤਾਂ ਬ੍ਰਾਹਮਣ ਜਿਸਨੇ ਧੰਨੇ ਨੂੰ ਪੱਥਰ ਦਿੱਤਾ ਸੀ ਤੇ ਇਹ ਪਖੰਡੀ ਸੀ। ਦੂਜਾ ਬਾਣੀਆ ਸੀ ਜਿਸ ਦੀ ਬਾਣੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਆਈ ਹੈ। ਇਸ ਦਾ ਜਨਮ ਬੰਬਈ ਮਹਾਰਾਸ਼ਟਰ, ਜ਼ਿਲ੍ਹਾ ਸ਼ੋਲੇਪੁਰ ਪਿੰਡ ਬਾਰਸਨੇ ਵਿਚ ਹੋਇਆ। ਆਪ ਭਗਤ ਨਾਮ ਦੇਵ ਜੀ ਦੇ ਸਮਕਾਲੀ, ਬਹੁਤ ਉੱਚੇ ਸਤਸੰਗੀ ਅਤੇ ਗ੍ਰਿਸਤੀ ਭਗਤ ਸਨ। ਪੰਚਮ ਪਾਤਸ਼ਾਹ ਨੇ ਗੁਰਬਾਣੀ ਵਿਚ ਆਪ ਦੇ ਚਾਰ ਸ਼ਬਦ ਦਰਜ ਕੀਤੇ ਹਨ :

੧. ਇਕ ਸ਼ਬਦ ਸਿਰੀਰਾਗੁ ਵਿਚ।
੨. ਦੋ ਸ਼ਬਦ ਗੂਜਰੀ ਰਾਗੁ ਵਿਚ।
੩. ਇਕ ਸ਼ਬਦ ਧਨਾਸਰੀ ਰਾਗੁ ਵਿਚ।

ਉਹਨਾਂ ਵਿਚੋਂ ਇਹ ਗੂਜ਼ਰੀ ਰਾਗ ਦਾ ਸ਼ਬਦ ਹੈ।

**੧. ਜਿਉ ਕਸਤੂਰੀ ਮਿਰਗੁ ਨ ਜਾਣੈ ਭ੍ਰਮਦਾ ਭਰਮਿ ਭੁਲਾਇਆ॥** [ਸਲੋਕੁ ਮਃ ੩, ਅੰਗ ੬੪੪]

**੨. ਭਰਮੇ ਭੂਲਾ ਸਾਕਤੁ ਫਿਰਤਾ॥ ਨੀਰੁ ਬਿਰੋਲੈ ਖਪਿ ਖਪਿ ਮਰਤਾ॥** [ਸੂਹੀ ਮਃ ੫, ਅੰਗ ੭੩੯]

**੩. ਭਰਮਿ ਭੁਲਾਣਾ ਅੰਧੁਲਾ ਫਿਰਿ ਫਿਰਿ ਆਵੈ ਜਾਇ॥** [ਸਿਰੀਰਾਗੁ ਮਃ ੩, ਅੰਗ ੩੫]

## *ਅੰਤਰੁ ਮਲਿ ਨਿਰਮਲੁ ਨਹੀ ਕੀਨਾ; ਬਾਹਰਿ ਭੇਖ ਉਦਾਸੀ॥*

ਹੇ ਭੇਖੀ ਜੈ ਚੰਦ ਸੰਨਿਆਸੀ ! ਤੇਰਾ ਅੰਤਸ਼ਕਰਣ ਵਿਕਾਰਾਂ ਦੀ ਵਾਸ਼ਨਾਂ ਕਰਕੇ ਰਾਗ ਦਵੈਸ਼ ਦੀ ਮੈਲ ਨਾਲ ਭਰਿਆ ਹੈ ਉਸਨੂੰ ਤੂੰ ਨਿਰਮਲੁ=ਸੁਧ ਨਹੀਂ ਕੀਤਾ ਅਤੇ ਬਾਹਰ ਦਾ ਭੇਖ=ਲਿਬਾਸ ਉਦਾਸੀ=ਫਕੀਰੀ ਬਣਾ ਰਖਿਆ ਹੈ ਇਸ ਲਈ ਤੇਰਾ ਸਾਧੂ ਹੋਣਾ ਨਿਸਫਲ ਹੈ। ਇਸ ਪੰਗਤੀ ਵਿਚ ਉਦਾਸੀ ਪਦ ਆਇਆ ਹੈ ਅਰਥ : ਭਾਰਤ ਵਿਚ ਕਈ ਬਿਰਕਤ ਸੰਪ੍ਰਦਾਵਾਂ ਜਿਵੇਂ ਸੰਨਿਆਸੀ, ਵੈਰਾਗੀ ਉਦਾਸੀ ਆਦਿ। ਇਹ ਗ੍ਰਿਹਸਤ ਜੀਵਨ ਬਤੀਤ ਕਰਨ ਦੀ ਥਾਂ ਤਿਆਗ ਵੈਰਾਗ ਨੂੰ ਵਧੇਰੇ ਮਹਾਨਤਾ ਦਿੰਦੇ ਹਨ। ਗੁਰਬਾਣੀ ਦੇ ਹਵਾਲਿਆਂ ਤੋਂ ਸਪੱਸ਼ਟ ਹੈ ਕਿ ਤਿਆਗ ਮਾਰਗ ਅਪਣਉਣਾ ਇਨ੍ਹਾਂ ਦਾ ਵਿਸ਼ੇਸ਼ ਅਚਾਰ ਸੀ। ਜੈਸਾ ਕਿ :

**ਮੋਨੀ ਮੋਨਿਧਾਰੀ॥ ਸਨਿਆਸੀ ਬ੍ਰਹਮਚਾਰੀ॥ ਉਦਾਸੀ ਉਦਾਸਿ ਰਾਤਾ॥**

[ਸਿਰੀਰਾਗੁ ਮਃ ੫, ਅੰਗ ੭੧]

ਉਦਾਸੀ ਦਾ ਸ਼ਬਦੀ ਅਰਥ, ਸੰਸਾਰ ਤੋਂ ਉਦਾਸੀਨਤਾ ਧਾਰਨ ਕਰਨ ਵਾਲਾ ਹੈ। ਪੰਦ੍ਰਵੀ ਸੋਲ੍ਹਵੀਂ ਸਦੀ ਵਿਚ ਅਜਿਹੀ ਇਕ ਤਿਆਗੀ ਸੰਪ੍ਰਦਾ ਮੌਜੂਦ ਸੀ ਭਾਵੇਂ ਇਸ ਦੀ ਰਹੁ-ਰੀਤਿ ਦਾ ਪੂਰਾ ਵੇਰਵਾ ਨਹੀਂ ਮਿਲਦਾ। ਗੁਰੂ ਸਾਹਿਬ ਅਨੁਸਾਰ ਉਹੋ ਗ੍ਰਿਹਸਤੀ ਤੇ ਉਹੋ ਸੱਚਾ ਉਦਾਸੀ ਹੈ ਜਿਸਨੇ ਸਹਿਜ ਵਾਲਾ ਜੀਵਨ ਬਿਤਾ ਕੇ ਆਤਮ-ਪਛਾਣ ਕੀਤੀ ਹੈ। ਕੇਵਲ 'ਸੰਸਾਰ ਤਿਆਗ' ਮਾਤਰ ਨਾਲ ਇਹ ਪਦਵੀ ਪ੍ਰਾਪਤ ਨਹੀਂ ਹੁੰਦੀ। ਜੈਸਾ ਕਿ :

**ਸੋ ਗਿਰਹੀ ਸੋ ਦਾਸੁ ਉਦਾਸੀ ਜਿਨਿ ਗੁਰਮੁਖਿ ਆਪੁ ਪਛਾਨਿਆ॥**

[ਪ੍ਰਭਾਤੀ ਮਃ ੧, ਅੰਗ ੧੩੩੨]

**ਉਦਾਸੀ**—ਇਹ ਸੰਸਕ੍ਰਿਤ ਦਾ ਪਦੂ ਹੈ ਜਿਸ ਦਾ ਅਰਥ ਹੈ: "ਉਦਾਸੀਨ"=ਬਿਰਕਤ, ਤਿਆਗੀ-ਉਪਰਾਮਤਾ, ਨਿਰਾਸਤਾ ਅਥਵਾ ਸੰਗਯ : ਸਿੱਖ ਕੌਮ ਦਾ ਇਕ ਅੰਗ : ਇਹ ਪੰਥ ਬਾਬਾ ਸ੍ਰੀ ਚੰਦ ਜੀ ਤੋਂ ਚੱਲਿਆ ਹੈ ਜੋ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਵੱਡੇ ਸਪੁੱਤਰ ਸਨ। ਬਾਬਾ ਗੁਰਦਿਤਾ ਜੀ ਇਹਨਾਂ ਦੇ ਪਹਿਲੇ ਚੇਲੇ ਬਣੇ। ਅੱਗੇ ਇਹਨਾਂ ਦੇ ਚਾਰ ਸੇਵਕ : ੧. ਬਾਲੂ ਹਸਨਾ, ੨. ਅਲਮਸਤ। ੩. ਫੂਲਸ਼ਾਹ, ੪. ਗੋਂਦਾ ਅਥਵਾ ਗੋਇੰਦ ਜੀ ਕਰਣੀ ਵਾਲੇ ਸਾਧ ਹੋਏ, ਜਿਨ੍ਹਾਂ ਦੇ ਨਾਉਂ ਚਾਰ ਧੂਣੇ ਉਦਾਸੀਆਂ ਦੇ ਪਰਸਿਧ ਹਨ ਇਹਨਾਂ ਚਾਰ ਧੂਣਿਆਂ ਨਾਲ ਛੇ ਬਖਸ਼ੀਸ਼ਾਂ ਮਿਲਾ ਕੇ ਦਸਨਾਮੀ ਉਦਾਸੀ ਸਾਧ ਕਹੇ ਜਾਂਦੇ ਹਨ। ਛੇ ਬਖਸ਼ੀਸ਼ਾਂ ਇਹ ਹਨ—੧. ਸੁਥਰੇ ਸ਼ਾਹੀ—ਬਖਸ਼ਿਸ਼=ਗੁਰੂ ਹਰਿਰਾਇ ਸਾਹਿਬ ਜੀ। ੨. ਸੰਗਤ ਸਾਹਿਬੀਏ—ਬਖਸ਼ਿਸ਼ ਗੁਰੂ ਰਾਇ ਸਾਹਿਬ ਅਤੇ ਗੁਰੂ ਗੋਬਿੰਦ ਸਿੰਘ ਸਾਹਿਬ। ੩. ਜੀਤ ਮੱਲੀਏ—ਬਖਸ਼ਿਸ਼ ਗੁਰੂ ਗੋਬਿੰਦ ਸਿੰਘ ਸਾਹਿਬ। ੪. ਬਖਤ ਮੱਲੀਏ : ਬਖਸ਼ਿਸ਼ ਗੁਰੂ ਗੋਬਿੰਦ ਸਿੰਘ ਸਾਹਿਬ। ੫. ਭਗਤ ਭਗਵਾਨੀਏ : ਬਖਸ਼ਿਸ਼ ਗੁਰੂ ਹਰਿ ਰਾਇ ਸਾਹਿਬ। ੬. ਮੀਹਾਂ ਸ਼ਾਹੀਏ : ਬਖਸ਼ਿਸ਼ ਗੁਰੂ ਤੇਗ ਬਹਾਦਰ ਸਾਹਿਬ ਦੀ। ਉਦਾਸੀਆਂ ਦਾ ਲਿਬਾਸ, ਮੰਜੀਠੀ ਚੋਲਾ, ਗਲ੍ਹ ਕਾਲੀ ਸੇਲ੍ਹੀ, ਹੱਥ ਤੂੰਬਾ ਅਤੇ ਸਿਰ ਉੱਚੀ ਟੋਪੀ ਹੈ। ਪਹਿਲਾਂ ਇਸ ਮੱਤ ਦੇ ਸਾਧੂ ਕੇਸ ਦਾੜ੍ਹੀ ਨਹੀਂ ਮਨਾਉਂਦੇ ਸਨ, ਨਾ ਹੀ ਤੰਬਾਕੂ ਵਰਤਦੇ ਸਨ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਆਪਣਾ ਧਰਮ ਸ਼ਾਸ਼ਤਰ ਮੰਨਦੇ ਸਨ ਅਤੇ ਗੁਰਮਤਿ ਦਾ ਪ੍ਰਚਾਰ ਕਰਦੇ ਸਨ। ਅਤੀਤ ਵਿਚ ਸਿੱਖ ਕੌਮ ਪ੍ਰਤੀ ਇਸ ਭੇਖ ਦੀ ਬੜੀ ਕੁਰਬਾਨੀ ਹੈ ਜਦੋਂ ਖ਼ਾਲਸਾ ਜੰਗਲਾ ਵਿਚ ਰਿਹਾ ਤਾਂ ਗੁਰਧਾਮਾਂ ਦੀ ਸੇਵਾ ਇਹਨਾਂ ਉਦਾਸੀਆਂ ਨੇ ਹੀ ਸੰਭਾਲੀ ਪਰ ਸਾਡੀ ਕੌਮ ਦੇ ਕੁਝ ਆਗੂ ਅਤੇ ਉਦਾਸੀ ਭੇਖ ਦੇ ਕੁਝ ਪਖੰਡੀ ਮਹੰਤਾਂ ਦੀ ਗ਼ਲਤੀ ਦੇ ਕਾਰਨ ਅਸੀਂ ਇਕ ਦੂਜੇ ਤੋਂ ਬਹੁਤ ਦੂਰ ਜਾ ਚੁੱਕੇ ਹਾਂ। ਸਿੱਖ ਕੌਮ ਤੋਂ ਵਿਛੜ ਕੇ ਉਦਾਸੀ ਭੀ ਹਿੰਦੂ ਧਰਮ ਦੇ ਫਿਰਕਿਆਂ ਦੀ ਤਰ੍ਹਾਂ ਬੁੱਤ ਪ੍ਰਸਤ-ਕਿਰਤਮ ਪੂਜਾ ਵਿਚ ਫਸ ਗਏ ਹਨ। ਕੇਸ ਕਟਾਉਣੇ, ਤੰਬਾਕੂ

ਆਦਿ ਦਾ ਸੇਵਨ ਐਸੇ ਨਿੰਦਤ ਕਰਮ ਕਰਦੇ ਵੇਖੇ ਜਾ ਰਹੇ ਹਨ ਅਤੇ ਗੇਰੂ ਰੰਗੇ ਵਸਤ੍ਰ ਵੀ ਪਹਿਨਦੇ ਦੇਖੀਦੇ ਹਨ। ਅਸਲੀ ਗ੍ਰਿਹਸਤੀ ਤੇ ਉਦਾਸੀ ਦੀ ਪਰਿਭਾਸ਼ਾ ਕਰਦਿਆਂ ਸਤਿਗੁਰੂ ਜੀ ਅਨੇਕ ਥਾਵਾਂ 'ਤੇ ਬਾਣੀ ਵਿੱਚ ਉਚਾਰਨ ਕਰਦੇ ਹਨ। ਜੈਸਾ ਕਿ :

**੧. ਸੋ ਉਦਾਸੀ ਜਿ ਪਾਲੇ ਉਦਾਸੁ ॥ ਅਰਧ ਉਰਧ ਕਰੇ ਨਿਰੰਜਨ ਵਾਸੁ ॥**
**ਚੰਦ ਸੂਰਜ ਕੀ ਪਾਏ ਗੰਢਿ ॥ ਤਿਸੁ ਉਦਾਸੀ ਕਾ ਪੜੈ ਨ ਕੰਧੁ ॥** [ਮ: ੧, ਅੰਗ: ੯੫੨]

**੨. ਵਿਚੇ ਗ੍ਰਿਹ ਸਦਾ ਰਹੈ ਉਦਾਸੀ ਜਿਉ ਕਮਲੁ ਰਹੈ ਵਿਚਿ ਪਾਣੀ ਹੇ ॥੧੦॥**
[ਮਾਰੂ ਮ: ੪, ਅੰਗ ੧੦੭੦]

**੩. ਹਰਿ ਕੀ ਭਗਤਿ ਰਤੇ ਬੈਰਾਗੀ ਚੂਕੇ ਮੋਹ ਪਿਆਸਾ ॥**
**ਨਾਨਕ ਹਉਮੈ ਮਾਰਿ ਪਤੀਣੇ ਵਿਰਲੇ ਦਾਸ ਉਦਾਸਾ ॥੪॥੩॥** [ਆਸਾ ਮ: ੧, ਅੰਗ ੪੩੭]

**੪. ਗੁਰ ਮਿਲਿਐ ਨਾਮੁ ਪਾਈਐ ਚੂਕੈ ਮੋਹ ਪਿਆਸ ॥**
**ਹਰਿ ਸੇਤੀ ਮਨੁ ਰਵਿ ਰਹਿਆ ਘਰ ਹੀ ਮਾਹਿ ਉਦਾਸੁ ॥** [ਸਿਰੀਰਾਗੁ ਮ: ੩, ਅੰਗ ੨੬]

**੫. ਮਨ ਰੇ ਗ੍ਰਿਹ ਹੀ ਮਾਹਿ ਉਦਾਸੁ ॥** [ਮ: ੩, ਅੰਗ ੨੬]

**੬. ਊਪਰਿ ਗਗਨੁ ਗਗਨ ਪਰਿ ਗੋਰਖੁ ਤਾ ਕਾ ਅਗਮੁ ਗੁਰੂ ਪੁਨਿ ਵਾਸੀ ॥**
**ਗੁਰ ਬਚਨੀ ਬਾਹਰਿ ਘਰਿ ਏਕੋ ਨਾਨਕੁ ਭਇਆ ਉਦਾਸੀ ॥** [ਮਾਰੂ ਮ: ੧, ਅੰਗ ੯੯੨]

## *ਹਿਰਦੈ ਕਮਲੁ ਘਟਿ ਬ੍ਰਹਮੁ ਨ ਚੀਨ੍ਾ; ਕਾਹੇ ਭਇਆ ਸੰਨਿਆਸੀ ॥੧॥*

ਜਦੋਂ ਤੂੰ ਘਟਿ=ਸਰੀਰ ਵਿਚ ਜੋ ਹਿਰਦਾ ਕਮਲ ਹੈ ਉਸ ਵਿਚ ਬ੍ਰਹਮ ਨੂੰ ਨਹੀਂ ਚੀਨਾ=ਜਾਣਿਆ ਤਾਂ ਫਿਰ ਸੰਨਿਆਸੀ ਹੋਣਾ ਕਿਸ ਕੰਮ ਹੈ

ਸੰਨਿਆਸੀ : ਸੁੰਨਿ+ਆਸ=ਜਿਸ ਦੀਆਂ ਆਸਾਂ ਸੁੰਨ ਹੋ ਗਈਆ ਹੋਣ ਅਤੇ ਅੰਤਰਿ ਸੁੰਨੰ ਬਾਹਰਿ ਸੁੰਨੰ ਦੀ ਅਵਸਥਾ ਪ੍ਰਾਪਤ ਹੋ ਗਈ ਹੋਵੇ। ਜੈਸਾ ਕਿ :

**ਆਸ ਨਿਰਾਸੀ ਤਉ ਸੰਨਿਆਸੀ ॥** [ਆਸਾ ਮ: ੧, ਅੰਗ ੩੫੬]

ਹਿੰਦੂ ਮੱਤ ਦੇ ਚਾਰ ਆਸ਼ਰਮ :੧. ਬ੍ਰਹਮਚਾਰੀ। ੨. ਗ੍ਰਿਹਸਤ। ੩. ਬਾਨਪ੍ਰਸਤੀ। ੪. ਸੰਨਿਆਸੀ। ਸੁੰਨਿਆਸੀ ਚੌਥਾ ਆਸ੍ਰਮ ਸੁੰਨਿਆਸ ਧਾਰਨ ਕਰਨ ਵਾਲਾ ਸੰਨਿਆਸੀ ਹੈ। ਸੰਨਿਆਸ ਦਾ ਲਫਜੀ ਮਾਅਨਾ ਤਿਆਗ ਹੈ, ਜਦੋਂ ਕੋਈ ਬਾਨਪ੍ਰਸਤ ਤੋਂ ਬਾਅਦ ਸਭ ਕੁਝ ਛੱਡ ਛਡਾ ਕੇ ਪੂਰਨ ਤਿਆਗ ਧਾਰਨ ਕਰਕੇ ਬਨਵਾਸੀ ਜੀਵਨ ਬਤੀਤ ਕਰਦਾ ਹੈ ਉਸਨੂੰ ਸੰਨਿਆਸੀ ਕਿਹਾ ਜਾਂਦਾ ਹੈ। ਮਹਾਂਭਾਰਤ ਦੇ ੪ ਪਰਭਾਂ ਦੇ ਵਿਚੋਂ ਅਨੁਸ਼ਾਸ਼ਨ ਪਰਭ ਵਿਚ ਚਾਰ ਪ੍ਰਕਾਰ ਦਾ ਸੰਨਿਆਸ ਲਿਖਿਆ ਹੈ। ਉਂਝ ਰਹਿਣੀ ਬਹਿਣੀ ਦੇ ਅੰਤਰੇ ਕਰਕੇ ਸੰਨਿਆਸੀਆਂ ਦੇ ੧੦ ਫਿਰਕੇ ਹੋ ਗਏ। ੧. ਤੀਰਥ। ੨. ਆਸ੍ਰਮ। ੩. ਬਨ। ੪. ਆਰਣਜ। ੫. ਗਿਰਿ। ੬. ਪਰਬਤ। ੭. ਸਾਗਰ। ੮. ਸਰਸ੍ਵਤੀ। ੯. ਭਾਰਤੀ। ੧੦. ਪੁਰੀ। ਮੁੱਖ ਰੂਪ ਵਿਚ ਸੰਨਿਆਸ ਦੋ ਕਿਸਮ ਦਾ ਹੈ। ੧. ਹੰਸ ੨. ਪਰਮਹੰਸ।

**੧. ਹੰਸ** : ਜਿਵੇਂ ਹੰਸ ਦੁਧ ਵਿਚੋਂ ਪਾਣੀ ਨੂੰ ਚੁੰਝ ਵਿਚ ਪਾ ਕੇ ਅਲੱਗ-ਅਲੱਗ ਕਰਦਾ ਹੈ। ਪਾਣੀ ਛੱਡ ਕੇ ਦੁੱਧ ਗ੍ਰਹਿਣ ਕਰਦਾ ਹੈ ਇਸੇ ਤਰ੍ਹਾਂ ਮਾਇਆ, ਅਸੱਤ ਜੜ੍ਹ ਦੁਖ ਰੂਪ ਹੈ ਇਸ ਦਾ ਤਿਆਗ ਕਰਕੇ ਜੋ ਬ੍ਰਹਮ, ਸਤ ਚੇਤਨ ਅਨੰਦ ਹੈ ਉਸ ਦਾ ਗ੍ਰਹਿਣ ਕਰਨਾ ਇਹ ਹੰਸ ਸੰਨਿਆਸ ਹੈ ਅੱਗੇ ਇਹ ਦੋ ਕਿਸਮ ਦਾ ਹੈ। ੧. ਕੁਟੀਚਕ। ੨. ਬਹੂਦਕ।

[**ੳ**] **ਕੁਟੀਚਕ** : ਕੁਟੀਚਕ ਉਸਨੂੰ ਕਹਿੰਦੇ ਹਨ : ਬਸਤੀ ਤੋਂ ਦੂਰ, ਕਿਤੇ ਇਕਾਂਤ ਅਸਥਾਨ ਤੇ ਕੁਟੀਆ ਬਣਾਕੇ ਵੈਰਾਗ ਸਹਿਤ ਰਹਿਣਾ।

[ਅ] **ਬਹੂਦਕ** : ਬਹ+ਉਦਕ : ਬਹਿੰਦਾ ਪਾਣੀ ਉਸ ਦੇ ਕਿਨਾਰੇ ਫਿਰਦੇ ਰਹਿਣਾ ਇਕ ਜਗ੍ਹਾਂ ਤੇ ਇਕ ਰਾਤ ਤੋਂ ਵੱਧ ਵਾਸਾ ਨਹੀਂ ਕਰਨਾ।

[੨] **ਪਰਮਹੰਸ** : ਤਤ ਮਿਥਿਆ ਦਾ ਵਿਵੇਚਨ ਕਰਨ ਵਾਲੇ ਹੁੰਦੇ ਹਨ ਵਾਚ ਅਰਥ ਵਿਚ ਜੋ ਮਿਥਿਆ ਅੰਸ਼ ਹੁੰਦੀ ਹੈ ਜੀਵ ਈਸ ਦੇ ਭੇਦ ਗਿਆਨ ਦੀ, ਇਸ ਦਾ ਤਿਆਗ ਕਰਨਾ ਜੀਵ ਦੀ ਅਲਪਗਤਾ; ਛੇ ਵਿਕਾਰ ਤਿਆਗ ਕੇ ਅਤੇ ਈਸ਼ਵਰ ਦੀ ਸਰਬੱਗਤਾ, ਛੇ ਗੁਣ ਤਿਆਗ ਕੇ, ਤਤ ਪਦ ਦੀ ਧਾਰਨਾ ਕਰਨੀ ਇਹ ਪਰਮ ਹੰਸ ਸੰਨਿਆਸ ਹੈ ਇਹ ਭੀ ਅੱਗੇ ਦੋ ਕਿਸਮ ਦਾ ਹੈ। ੧. ਬਿਬਦਿੱਖਾ। ੨. ਵਿੱਦਤ।

**੧. ਬਿਬਦਿੱਖਾ** : ਬਿਬਦਿੱਖਾ ਉਸਨੂੰ ਕਹਿੰਦੇ ਹਨ। ਜੋ ਪਉਣ ਜੋਗ ਸੱਚ ਸਰੂਪ ਹੈ ਉਸ ਦੀ ਪਰਾਪਤੀ ਵਾਸਤੇ ਸਾਰਾ ਮਾਇਆ ਦਾ ਮੋਹ ਤਿਆਗ ਕਰਕੇ ਸਭਨਾਂ ਤੋਂ ਨਿਵੇਕਲੇ ਹੋ ਕੇ ਹਰ ਵਕਤ ਸਾਧਨਾ ਕਰਨ ਵਿਚ ਲਗੇ ਰਹਿਣਾ।

**੨. ਵਿੱਦਤ** : ਪਉਣ ਯੋਗ ਜੋ ਬ੍ਰਹਮ ਹੈ ਉਸ ਦੀ ਪ੍ਰਾਪਤੀ ਕਰਕੇ ਭਾਵੇਂ ਕਿਸੇ ਚੀਜ਼ ਦੇ ਤਿਆਗਣ ਦੀ ਲੋੜ ਨਹੀਂ ਫਿਰ ਭੀ ਜੀਵਨ ਮੁਕਤੀ ਦੀ ਪਰਾਪਤੀ ਵਾਸਤੇ ਸਭਨਾਂ ਪਦਾਰਥਾਂ ਨੂੰ ਛੱਡ ਕੇ ਇਕ ਅਕਾਲ ਪੁਰਖ ਨਾਲ ਜੁੜੇ ਰਹਿਣਾ ਇਸ ਦਾ ਨਾਮ ਵਿੱਦਤ ਪਰਮਹੰਸ ਸੰਨਿਆਸ ਹੈ।

ਪਰ ਗੁਰੂ ਜੀ ਨੇ ਇਸ ਰਵਾਇਤੀ ਸੰਨਿਆਸ ਦੀ ਸ਼ਲਾਘਾ ਨਹੀਂ ਕੀਤੀ ਬਲਕਿ ਫੁਰਮਾਇਆ ਹੈ। ਜੈਸਾ ਕਿ :

**ਧੀਆ ਪੂਤ ਛੋਡਿ ਸੰਨਿਆਸੀ ਆਸਾ ਆਸ ਮਨਿ ਬਹੁਤੁ ਕਰਈਆ ॥**

[ਬਿਲਾਵਲ ਮਃ ੪, ਅੰਗ ੮੩੫]

ਅਸਲ ਸੰਨਿਆਸ ਦੀ ਪਰਿਭਾਸ਼ਾ ਕਰਦਿਆਂ ਜੋ ਸਾਚਾ ਤਿਆਗ ਧਾਰਨ ਕਰਦਾ ਹੈ ਖਿਮਾ ਦੀ ਦੌਲਤ ਇਕੱਠੀ ਕਰਦਾ ਹੈ ਉਹ ਧੰਨਤਾ ਯੋਗ ਹੈ। ਜੈਸਾ ਕਿ :

**ਸੋ ਸੰਨਿਆਸੀ ਜੋ ਸਤਿਗੁਰ ਸੇਵੈ ਵਿਚਹੁ ਆਪੁ ਗਵਾਏ ॥**
**ਛਾਦਨ ਭੋਜਨ ਕੀ ਆਸ ਨ ਕਰਈ ਅਚਿੰਤੁ ਮਿਲੈ ਸੋ ਪਾਏ ॥** [ਮਾਰੂ ਮਃ ੧, ਅੰਗ ੧੦੧੩]

## *ਭਰਮੇ ਭੂਲੀ; ਰੇ ਜੈ ਚੰਦਾ ॥*
## *ਨਹੀ ਨਹੀ ਚੀਨਿ੍ਆ; ਪਰਮਾਨੰਦਾ ॥੧॥ਰਹਾਉ॥*

**ਨੋਟ** : ਇਸ ਤੁਕ ਦਾ ਅਰਥ ਪਹਿਲਾਂ ਹੋ ਚੁੱਕਾ ਹੈ।

## *ਘਰਿ ਘਰਿ ਖਾਇਆ, ਪਿੰਡੁ ਬਧਾਇਆ; ਖਿੰਥਾ ਮੁੰਦਾ ਮਾਇਆ ॥*

ਭੇਖੀ ਸਾਧੂਆਂ ਨੇ ਆਪਣੇ ਗਲ ਵਿਚ ਖਿੰਥਾ=ਗੋਦੜੀ [ਜੋਗੀਆਂ ਦੇ ਮੱਤ ਵਿਚ ਇਕ ਚਿੰਨ੍ਹ] ਅਤੇ ਕੰਨਾਂ ਵਿਚ ਮੁੰਦਰਾਂ ਪਾ ਕੇ ਗ੍ਰਿਹਸਤੀਆਂ ਦੇ ਘਰਾਂ ਵਿਚੋਂ ੩੬ ਪ੍ਰਕਾਰ ਦੇ ਭੋਜਨ ਖਾ ਕੇ ਆਪਣੇ ਪਿੰਡੁ=ਸਰੀਰ ਨੂੰ ਵਧਾ ਲਿਆ, ਗੋਗੜ ਮੋਟੀ ਕਰ ਲਈ, ਪਰ ਵਾਹਿਗੁਰੂ ਦਾ ਸਿਰਮਨ ਨਹੀਂ ਕੀਤਾ ਕਿਉਂਕਿ ਉਹਨਾਂ ਦਾ ਮਨ ਮਾਇਆ ਵਿਚ ਲੱਗ ਰਿਹਾ ਹੈ। ਜੈਸਾ ਕਿ :

੧. **ਘਰਿ ਘਰਿ ਮਾਗੈ ਜਗੁ ਪਰਬੋਧੈ ਮਨਿ ਅੰਧੈ ਪਤਿ ਹਾਰੀ ॥** [ਮਾਰੂ ਮਃ ੧, ਅੰਗ ੧੦੧੨]

੨. **ਫਿਟੁ ਇਵੇਹਾ ਜੀਵਿਆ ਜਿਤੁ ਖਾਇ ਵਧਾਇਆ ਪੇਟੁ ॥** [ਮਃ ੧, ਅੰਗ ੭੯੦]

## *ਭੂਮਿ ਮਸਾਣ ਕੀ ਭਸਮ ਲਗਾਈ; ਗੁਰ ਬਿਨੁ ਤਤੁ ਨ ਪਾਇਆ ॥੨॥*

ਮਹਾਂ ਅਪਵਿੱਤ੍ਰ ਸ਼ਮਸ਼ਾਨ ਭੂਮੀ ਦੀ ਭਸਮ=ਸੁਆਹ ਸਰੀਰ ਉਤੇ ਲਾਉਣਾ ਕੀਤੀ ਪਰ ਮੁਕਤੀ ਫਿਰ ਵੀ ਨਾ

ਹੋਈ ਕਿਉਂਕਿ ਇਹ ਨਿਯਮ ਹੈ ਕਿ ਗੁਰੂ ਉਪਦੇਸ਼ ਤੋਂ ਬਿਨਾਂ ਸਭ ਵੇਦਾਂ ਸਾਸ਼ਤ੍ਰਾਂ ਦੇ ਤਤੁ=ਸਿਧਾਂਤ ਰੂਪ ਅਕਾਲ ਪੁਰਖ ਨੂੰ ਕਿਸੇ ਨੇ ਨਹੀਂ ਪਾਇਆ। ਜੈਸਾ ਕਿ :

**ਭਸਮ ਚੜਾਇ ਕਰਹਿ ਪਾਖੰਡੁ ॥ ਮਾਇਆ ਮੋਹੁ ਸਹਹਿ ਜਮ ਡੰਡੁ ॥** [ਰਾਮਕਲੀ ਮਃ ੧, ਅੰਗ ੯੦੩]

## *ਕਾਇ ਜਪਹੁ ਰੇ, ਕਾਇ ਤਪਹੁ ਰੇ; ਕਾਇ ਬਿਲੋਵਹੁ ਪਾਣੀ ॥*

ਹੇ ਜੈ ਚੰਦ ਬ੍ਰਾਹਮਣ ਪਾਖੰਡ ਸਹਿਤ ਨਦੀ ਦੇ ਕਿਨਾਰੇ ਬੈਠ ਕੇ ਜਪੁ ਕਰਨ ਦਾ ਕੀ ਲਾਭ ਹੈ ? ਪੰਜ ਧੂਣੀਆਂ ਰੂਪ ਤਪ ਦੇ ਤਪਣ ਨਾਲ ਕੀ ਲਾਭ ਹੈ ? ਸਕਾਮ ਕਰਮਾਂ ਰੂਪ ਜਲ ਦੇ ਰਿੜਕਣ ਨਾਲ ਕਾਇ=ਕੀ ਲਾਭ ਹੈ ਭਾਵ ਕੋਈ ਲਾਭ ਨਹੀਂ। ਜੈਸਾ ਕਿ :

**ਭਰਮੇ ਭੂਲਾ ਸਾਕਤੁ ਫਿਰਤਾ ॥ ਨੀਰੁ ਬਿਰੋਲੈ ਖਪਿ ਖਪਿ ਮਰਤਾ ॥** [ਸੂਹੀ ਮਃ ੫, ਅੰਗ ੭੩੯]

**ਨੀਰੁ ਬਿਲੋਵੈ ਅਤਿ ਸ੍ਰਮੁ ਪਾਵੈ ਨੈਨੂ ਕੈਸੇ ਰੀਸੈ ॥** [ਸਾਰਗ ਮਃ ੫, ਅੰਗ ੧੨੦੫]

ਪ੍ਰਸ਼ਨ : ਤਾਂ ਫਿਰ ਕੀ ਕਰਤਵ ਕਰਨਾ ਚਾਹੀਦਾ ਹੈ ? ਉਤਰ :

## *ਲਖ ਚਉਰਾਸੀਹ ਜਿਨਿ੍ ਉਪਾਈ; ਸੋ ਸਿਮਰਹੁ ਨਿਰਬਾਣੀ ॥੩॥*

ਜਿਸ ਪ੍ਰਮਾਤਮਾ ਨੇ ੮੪ ਲੱਖ ਜੂਨ ਪੈਦਾ ਕੀਤੀ ਹੈ ਉਸ ਨਿਰਬਾਣੀ=ਨਿਰਬੰਧ ਪ੍ਰਮਾਤਮਾ ਨੂੰ ਸਿਮਰਨਾ ਕਰੋ।

ਯਥਾ— **ਲਖ ਚਉਰਾਸੀਹ ਆਪਿ ਉਪਾਏ ॥ ਮਾਨਸ ਜਨਮਿ ਗੁਰ ਭਗਤਿ ਦ੍ਰਿੜਾਏ ॥**
[ਮਾਰੂ ਮਃ ੩, ਅੰਗ ੧੦੬੧]

## *ਕਾਇ ਕਮੰਡਲੁ ਕਾਪੜੀਆ ਰੇ; ਅਠਸਠਿ ਕਾਇ ਫਿਰਾਹੀ ॥*

ਪ੍ਰਮਾਤਮਾ ਦੇ ਸਿਮਰਣ ਬਿਨਾਂ ਹੱਥ ਵਿਚ ਕਮੰਡਲੁ=ਡੋਲ ਜਾਂ ਚਿਪੀ ਆਦਿਕ ਫੜਨ ਦਾ ਕੀ ਲਾਭ ਹੈ ? ਰੇ=ਹੇ ਪੰਡਤ ! ਕਾਪੜੀਆ=ਭੇਖ ਦੇ ਬਸਤਰ ਧਾਰਨ ਕਰਨ ਨਾਲ ਕੀ ਲਾਭ ਹੈ ? ਅਠਾਹਠ ਤੀਰਥਾਂ ਤੇ ਫਿਰਨ ਦਾ ਕੀ ਲਾਭ ਹੈ ਭਾਵ ਕੁਝ ਨਹੀਂ। ਜੈਸਾ ਕਿ :

੧. **ਹਾਥ ਕਮੰਡਲੁ ਕਾਪੜੀਆ ਮਨਿ ਤ੍ਰਿਸਨਾ ਉਪਜੀ ਭਾਰੀ ॥** [ਮਾਰੂ ਮਃ ੧, ਅੰਗ ੧੦੧੩]

੨. **ਹਥ ਕਮੰਡਲ ਮੋਢੇ ਭਾਰ ॥ ਜੋਗ ਨਹੀਂ ਕਰਮਾਂ ਦੀ ਮਾਰ ॥** [ਲੋਕਿਕ ਪਰਮਾਣ]

## *ਬਦਤਿ ਤ੍ਰਿਲੋਚਨੁ ਸੁਨੁ ਰੇ ਪ੍ਰਾਣੀ; ਕਣ ਬਿਨੁ ਗਾਹੁ ਕਿ ਪਾਹੀ ॥੪॥੧॥*

ਭਗਤ ਤ੍ਰਿਲੋਚਨ ਜੀ ਬਦਤਿ=ਉਚਾਰਨ ਕਰਦੇ ਹਨ : ਹੇ ਪ੍ਰਾਣੀ=ਜੈ ਚੰਦ ਬ੍ਰਾਹਮਣ ! ਤੂੰ ਸੁਨਣਾ ਕਰ ਮੋਖ ਰੂਪੀ ਕਣੁ=ਅੰਨ ਤੋਂ ਬਿਨਾਂ ਕਰਮਾਂ ਰੂਪੀ ਨਾੜ ਹੈ ਉਹਨਾਂ ਨੂੰ ਗਾਹ ਕੀ ਪਾਉਣਾ ਹੈ। ਇੰਦ੍ਰਿਆਂ ਰੂਪ ਬੈਲਾਂ ਨੂੰ ਜੋੜ ਕੇ, ਭਾਵ ਜਿਨ੍ਹਾਂ ਸਾਧਨਾਂ ਵਿਚ ਮੁਕਤੀ ਨਹੀਂ ਉਹਨਾਂ ਸਾਧਨਾਂ ਵਿਚ ਇੰਦ੍ਰੀਆਂ ਨੂੰ ਕਿਉਂ ਦੁੱਖ ਦੇਣਾ ਹੈ ॥੪॥੧॥ ਜੈਸਾ ਕਿ :

੧. **ਕਣ ਬਿਨਾ ਜੈਸੇ ਥੋਥਰ ਤੁਖਾ ॥ ਨਾਮ ਬਿਹੂਨ ਸੂਨੇ ਸੇ ਮੁਖਾ ॥** [ਗਉੜੀ ਮਃ ੫, ਅੰਗ ੧੯੨]

੨. **ਕਣੁ ਨਾਹੀ ਤੁਹ ਗਾਹਣ ਲਾਗੇ ਧਾਇ ਧਾਇ ਦੁਖ ਪਾਂਹੀ ॥** [ਸਾਰਗ ਮਃ ੫, ਅੰਗ ੧੨੦੭]

ਵਾਹਿਗੁਰੂ ਜੀ ਕਾ ਖ਼ਾਲਸਾ ॥ ਵਾਹਿਗੁਰੂ ਜੀ ਕੀ ਫ਼ਤਹ ॥

ਮੁਖਵਾਕ ਨੰਬਰ ੧੧ [ਆਦਿ ਅੰਗ ੫੨੭]

*ਦੇਵਗੰਧਾਰੀ ॥ ਅਬ ਹਮ ਚਲੀ ਠਾਕੁਰ ਪਹਿ ਹਾਰਿ ॥ ਜਬ ਹਮ ਸਰਣਿ ਪ੍ਰਭੂ ਕੀ ਆਈ ਰਾਖੁ ਪ੍ਰਭੂ ਭਾਵੈ ਮਾਰਿ ॥੧॥ਰਹਾਉ॥ ਲੋਕਨ ਕੀ ਚਤੁਰਾਈ ਉਪਮਾ ਤੇ ਬੈਸੰਤਰਿ ਜਾਰਿ ॥ ਕੋਈ ਭਲਾ ਕਹਉ ਭਾਵੈ ਬੁਰਾ ਕਹਉ ਹਮ ਤਨੁ ਦੀਓ ਹੈ ਢਾਰਿ ॥੧॥ ਜੋ ਆਵਤ ਸਰਣਿ ਠਾਕੁਰ ਪ੍ਰਭੁ ਤੁਮਰੀ ਤਿਸੁ ਰਾਖਹੁ ਕਿਰਪਾ ਧਾਰਿ ॥ ਜਨ ਨਾਨਕ ਸਰਣਿ ਤੁਮਾਰੀ ਹਰਿ ਜੀਉ ਰਾਖਹੁ ਲਾਜ ਮੁਰਾਰਿ ॥੨॥੪॥*

## ਦੇਵਗੰਧਾਰੀ ॥

ਇਥੇ ਇਕ ਗੱਲ ਯਾਦ ਰੱਖਣ ਵਾਲੀ ਹੈ ਕਿ ਜਿਥੇ "ਦੇਵਗੰਧਾਰੀ" ਰਾਗ ਸ਼ੁਰੂ ਹੁੰਦਾ ਹੈ ਉਥੇ ਪਹਿਲੇ ਸ਼ਬਦ ਨਾਲ "ਰਾਗੁ ਦੇਵਗੰਧਾਰੀ ਮਹਲਾ ੪ ਘਰੁ ੧" ਸਿਰਲੇਖ ਲਿਖ ਦਿੱਤਾ ਹੈ, ਉਸ ਤੋਂ ਅਗਲੇ ਪੰਜ ਸ਼ਬਦਾਂ ਦਾ ਸਿਰਲੇਖ ਕੇਵਲ "ਦੇਵਗੰਧਾਰੀ" ਹੀ ਹੈ। "ਮਹਲਾ" ਨਹੀਂ ਲਿਖਿਆ। ਸ਼ੰਕਾ ਨੂੰ ਕੋਈ ਗੁੰਜਾਇਸ਼ ਨਹੀਂ ਕਿਉਂਕਿ ਪੁਰਾਤਨ ਬੀੜ ਸ੍ਰੀ ਕਰਤਾਪੁਰ ਸਾਹਿਬ ਵਾਲੀ ਅਤੇ ਦਮਦਮਾ ਸਾਹਿਬ ਵਾਲੀ ਬੀੜ ਵਿਚ ਇਹ ਪੰਜ ਸ਼ਬਦਾਂ ਦੇ ਅੰਦਰ "ਦੇਵਗੰਧਾਰੀ" ਹੀ ਲਿਖਿਆ ਹੈ। "ਮਹਲਾ" ਨਹੀਂ।

## ਅਬ ਹਮ ਚਲੀ; ਠਾਕੁਰ ਪਹਿ ਹਾਰਿ ॥

ਹੇ ਠਾਕੁਰ=ਮਾਲਕ ! ਹੁਣ ਮੈਂ ਹਾਰ ਕੇ ਤੁਹਾਡੇ ਪਾਸ ਚਲੀ ਆਈ ਹਾਂ **ਵਾ** ਠਾਕੁਰ (ਠ+ਕ+ਰ) ਬ੍ਰਹਮਾ ਰੂਪ ਹੋ ਕੇ ਕ=ਕਰਤਾ ਵਾ ਸਾਜਣ ਵਾਲਾ, ਵਿਸ਼ਨੂੰ ਰੂਪ ਹੋ ਕੇ ਰੋਜ਼ੀ ਦੇ ਕੇ ਠ=ਠਹਿਰਾਉਣ ਵਾਲਾ, ਰ=ਰੁਦਰ ਭਾਵ ਸ਼ਿਵਜੀ ਰੂਪ ਹੋ ਕੇ ਲੈਤਾ ਕਰਨ ਵਾਲਾ ਐਸਾ ਮਾਲਕ ਜਿਸ ਵਿਚ ਪਾਲਣ, ਸੰਘਾਰਨ ਤੇ ਪੈਦਾ ਕਰਨ ਦਾ ਗੁਣ ਹੋਵੇ ਸੋ ਕਹੀਏ ਠਾਕੁਰ। ਮੈਂ ਐਸੇ ਠਾਕੁਰ ਦੀ ਸ਼ਰਣ ਆਈ ਹਾਂ ਜਿਸ ਵਿਚ ਇਹ ਗੁਣ ਮੌਜੂਦ ਹਨ ਹੋਰ ਦੇਵੀ ਦੇਵਤਿਆਂ ਦੀ ਸ਼ਰਣ ਨੂੰ ਤਿਆਗ ਦਿੱਤਾ ਹੈ ਕਿਉਂਕਿ ਉਹਨਾਂ ਦੀ ਸ਼ਰਣ ਹਾਰ ਦੇਣ ਵਾਲੀ ਹੈ।

## ਜਬ ਹਮ ਸਰਣਿ ਪ੍ਰਭੂ ਕੀ ਆਈ; ਰਾਖੁ ਪ੍ਰਭੂ ਭਾਵੈ ਮਾਰਿ॥੧॥ਰਹਾਉ॥

ਹੇ ਸਮਰਥ ਪ੍ਰਭੂ=ਵਾਹਿਗੁਰੂ ! ਜਬ=ਜਦੋਂ ਮੈਂ ਆਪ ਜੀ ਦੀ ਸ਼ਰਣ ਵਿਚ ਹੀ ਆ ਗਈ ਹਾਂ ਹੁਣ ਤੇਰੀ ਮਰਜ਼ੀ ਹੈ ਭਾਵੇਂ ਰੱਖਿਆ ਕਰ ਅਤੇ ਭਾਵੇਂ ਮਾਰ ਲੈ॥੧॥ਰਹਾਉ॥ ਜੈਸਾ ਕਿ :

੧. **ਸਤਿਗੁਰ ਆਇਓ ਸਰਣਿ ਤੁਹਾਰੀ ॥**
**ਮਿਲੈ ਸੂਖੁ ਨਾਮੁ ਹਰਿ ਸੋਭਾ ਚਿੰਤਾ ਲਾਹਿ ਹਮਾਰੀ ॥੧॥** [ਟੋਡੀ ਮ: ੫, ਅੰਗ ੭੧੩]

੨. **ਸਰਣਿ ਪਰਿਓ ਠਾਕੁਰ ਵਜੀਰਾ ॥ ਤਿਨਾ ਦੇਖਿ ਮੇਰਾ ਮਨੁ ਧੀਰਾ ॥੩॥** [ਗਉੜੀ ਮ: ੫, ਅੰਗ ੨੧੨]

## ਲੋਕਨ ਕੀ ਚਤੁਰਾਈ ਉਪਮਾ; ਤੇ ਬੈਸੰਤਰਿ ਜਾਰਿ ॥

ਸੰਸਾਰਕ ਲੋਕਾਂ ਦੀ ਚਤੁਰਾਈ ਨਾਲ ਕੀਤੀ ਹੋਈ ਉਪਮਾ ਵਾ ਚਤੁਰਾਈ ਤੇ ਉਪਮਾ=[ਚਤੁਰਾਈ ਨਾਲ ਕੀਤੀ ਉਪਮਾ ਉਹ ਹੁੰਦੀ ਹੈ ਜੋ ਮੂੰਹ ਤੇ ਉਪਮਾ ਕਰ ਦੇਣੀ ਤੇ ਪਿਛੋਂ ਉਸ ਦਾ ਮਜ਼ਾਕ ਉਡਾਉਣਾ।]

ਮੈਂ ਉਸਨੂੰ ਬੈਸੰਤਰਿ=ਗਿਆਨ ਅਗਨੀ ਵਿਚ ਜਾਰਿ=ਸਾੜ ਦਿੱਤਾ ਹੈ। ਜੈਸਾ ਕਿ :

**ਲੋਕਨ ਕੀਆ ਵਡਿਆਈਆ ਬੈਸੰਤਰਿ ਪਾਗਉ ॥** [ਬਿਲਾਵਲ ਮਹਲਾ ੫, ਅੰਗ ੮੦੮]

## ਕੋਈ ਭਲਾ ਕਹਉ, ਭਾਵੈ ਬੁਰਾ ਕਹਉ; ਹਮ ਤਨੁ ਦੀਓ ਹੈ ਢਾਰਿ ॥੧॥

ਹਮ=ਮੈਂ ਆਪਣਾ ਤਨੁ=ਸਰੀਰ ਮਾਲਕ ਨੂੰ ਡਾਰਿ=ਕੁਰਬਾਨ ਕਰ ਦੀਓ=ਦਿੱਤਾ ਹੈ ਹੁਣ ਭਾਵੇਂ ਕੋਈ ਮੈਨੂੰ ਬੁਰਾ ਕਹੇ ਮਨ ਵਿਚ ਕ੍ਰੋਧ ਨਹੀਂ ਆਉਂਦਾ ਭਾਵੇਂ ਭਲਾ ਕਹੇ ਤਾਂ ਮਨ ਵਿਚ ਹੰਕਾਰ ਨਹੀਂ ਆਉਂਦਾ। ਸਿੱਖ ਦੀ ਐਸੀ ਹੀ ਸ੍ਰੇਸ਼ਟ ਭਾਵਨਾ ਹੁੰਦੀ ਹੈ ਬੁਰੇ ਭਲੇ ਦਾ ਅਸਰ ਕਬੂਲਣ ਵਾਲੀ ਬਿਰਤੀ ਵਿਚ ਸੇਵਕ ਨਹੀਂ ਹੁੰਦਾ। ਸੇਵਕ ਕੋਲ ਆਪਣਾ ਕੁਝ ਨਹੀਂ ਬਚਦਾ ਸਭ ਕੁਝ ਮਾਲਕ ਨੂੰ ਸਮਰਪਿਤ ਹੋ ਜਾਂਦਾ ਹੈ॥੧॥ ਜੈਸਾ ਕਿ :

**ਕਬੀਰ ਮੇਰਾ ਮੁਝ ਮਹਿ ਕਿਛੁ ਨਹੀ ਜੋ ਕਿਛੁ ਹੈ ਸੋ ਤੇਰਾ ॥**
**ਤੇਰਾ ਤੁਝ ਕਉ ਸਉਪਤੇ ਕਿਆ ਲਾਗੈ ਮੇਰਾ ॥੨੦੩॥** [ਸਲੋਕ ਕਬੀਰ, ਅੰਗ ੧੩੭੫]

**ਸਾਖੀ—**ਗੁਰ ਇਤਿਹਾਸ ਵਿਚ ਗੁਰ ਅਮਰਦਾਸ ਜੀ ਦੀ ਗੁਰੂ ਸ਼ਰਣ ਆਇਆਂ ਦੀ ਇਕ ਅਜਿਹੀ ਸਾਖੀ ਮਿਲਦੀ ਹੈ ਕਿ ੧੨ ਸਾਲ ਗੁਰੂ ਅੰਗਦ ਦੇਵ ਜੀ ਦੀ ਚਰਣ ਸ਼ਰਣ ਵਿਚ ਰਹਿ ਕੇ ਮਹਾਨ ਘਾਲਣਾ ਘਾਲੀ ਬਿਰਧ ਅਵਸਥਾ ਸਰੀਰਕ ਬਲ ਕਮਜ਼ੋਰ, ਪਰ ਅੱਧੀ ਰਾਤ ਤੋਂ ਬਾਅਦ ਬਿਆਸਾ ਤੋਂ ਜਲ ਦੀ ਗਾਗਰ ਭਰ ਕੇ ਗੁਰੂ ਅੰਗਦ ਸਾਹਿਬ ਜੀ ਦਾ ਇਸ਼ਨਾਨ ਕਰਾਉਂਦੇ, ਗੁਰੂ ਜੀ ਦੀ ਹਜ਼ੂਰੀ ਸੇਵਾ ਤੋਂ ਬਿਨਾਂ ਹੋਰ ਲੰਗਰ ਆਦਿ ਗੁਰਸਿੱਖਾਂ ਦੀ ਸੇਵਾ ਵੀ ਪ੍ਰੇਮ ਸਹਿਤ ਕਰਦੇ। ਸੇਵਾ ਦੀ ਮਸਤੀ ਨੇ ਖਾਣ ਪੀਣ, ਪੈਨ੍ਹਣ ਦਾ ਸ਼ੌਕ ਵਾ ਇੱਛਾ ਦਾ ਤਿਆਗ ਕਰਾ ਦਿੱਤਾ, ਬਿਨਾਂ ਕਾਮਨਾਂ ਤੋਂ ਨਿਸ਼ਕਾਮਤਾ ਦੁਆਰਾ ਕੀਤੀ ਇਸ ਘਾਲਣਾ ਨੇ ਗੁਰੂ ਅੰਗਦ ਸਾਹਿਬ ਜੀ ਦਾ ਮਨ ਮੋਹ ਲਿਆ। ਪਰ ਕਈ ਵਾਰ ਈਰਖਾਲੂ ਸਿੱਖਾਂ ਨੇ ਬੜੇ ਅਪਮਾਨ-ਜਨਕ ਸ਼ਬਦ ਕਹੇ ਕਿ ਇਹ ਬਿਰਧ, ਰਾਤ-ਦਿਨ ਟਿਕਦਾ ਹੀ ਨਹੀਂ ਜਿਹੜੇ ਆਪ ਸੇਵਾ ਨਹੀਂ ਸਨ ਕਰਦੇ ਬਾਬਾ ਅਮਰਦਾਸ ਜੀ ਦੀ ਸੇਵਾ ਤੋਂ ਤੰਗ ਹੋਣ ਲੱਗੇ। ਐਸੀਆਂ ਵੱਧ ਘਟ ਗੱਲਾਂ ਕਰਦੇ ਕਿ ਪਰਿਵਾਰ ਨੇ ਘਰੋਂ ਕੱਢ ਦਿੱਤਾ ਹੈ ਵਿਚਾਰਾ ਡਰਦਾ ਰਾਤ ਦਿਨੇ ਟਿਕਦਾ ਨਹੀਂ, ਸੇਵਾ ਕਰੀ ਜਾਂਦਾ ਹੈ। ਨਾਲੇ ਆਪਣੀ ਸੇਵਾ ਅਤੇ ਆਗਿਆ ਵਿਚ ਇਸ ਲਈ ਰਹਿੰਦਾ ਹੈ ਕਿ ਆਪਾਂ ਪੁਰਾਣੇ ਗੁਰੂ ਕੇ ਸਿੱਖ ਹਾਂ ਡਰਦਾ ਹੈ ਕਿ ਮੈਨੂੰ ਇਥੋਂ ਕਢਵਾ ਨਾ ਦੇਣ। ਇਸ ਲਈ ਹਰ ਵੇਲੇ ਹੱਥ ਜੋੜਦਾ ਹਰ ਇਕ ਅਗੇ ਜੀ ਹਜ਼ੂਰੀ ਕਰਦਾ ਹੈ। ਗੁਰੂ ਅਮਰਦਾਸ ਜੀ ਦੀ ਅਵਸਥਾ, **ਕੋਈ ਭਲਾ ਕਹਉ ਭਾਵੈ ਬੁਰਾ ਕਹਉ**, ਵਾਲੀ ਪਰਪੱਕ ਹੋ ਚੁੱਕੀ ਹੈ ਕਿਸੇ ਦੇ ਬੁਰਾ ਅਤੇ ਭਲਾ ਕਹਿਣ ਦਾ ਅਸਰ ਨਹੀਂ ਹੁੰਦਾ : **ਬੇਪਰਵਾਹ ਸਦਾ ਰੰਗਿ ਹਰਿ ਕੈ ਜਾ ਕੋ ਪਾਖੁ ਸੁਆਮੀ ॥** [ਅੰਗ ੭੧੧] ਦੇ ਮਹਾਂਵਾਕ ਅਨੁਸਾਰ ਆਪਣਾ ਜੀਵਨ ਬਣਾ ਲਿਆ ਹੈ। ਪੈਰਾਂ ਵਿਚ ਬਿਆਈਆਂ, ਫਟੇ ਬਸਤਰ, ਬਿਰਧ ਅਵਸਥਾ, ਵੇਖਣ ਵਾਲੇ ਹੈਰਾਨ ਹੁੰਦੇ ਸਨ ਕਿ ਇਹ ਸਖਸ਼ ਕਿਸ ਮਿੱਟੀ ਦਾ ਬਣਿਆ ਹੈ, ਕਠਨ ਪ੍ਰੀਕਸ਼ਾ ਵਿਚ ਪਾਸ ਹੁੰਦਿਆਂ ਇਕ ਦਿਨ ਐਸੀ ਘਟਨਾ ਘਟੀ ਸਰਦੀ ਦਾ ਮੌਸਮ, ਰੁਤ ਮਹਾਂ ਸਿਆਲੇ ਦੀ, ਅੰਧੇਰੀ ਰਾਤ ਦੇ ਬੱਦਲਾਂ ਤੋਂ ਬੂੰਦਾ ਬਾਂਦੀ ਸ਼ੁਰੂ ਹੋ ਗਈ ਪਰ ਗੁਰੂ ਅਮਰਦਾਸ ਜੀ ਦੇ ਬਿਆਸਾ ਤੋਂ ਜਲ ਲਿਆਉਣ ਦੇ ਨਿਤਨੇਮ ਵਿਚ ਕੋਈ ਫ਼ਰਕ ਨਾ ਪਿਆ। ਜੈਸਾ ਕਿ :

**ਝਖੜੁ ਝਾਗੀ ਮੀਹੁ ਵਰਸੈ ਭੀ ਗੁਰੁ ਦੇਖਣ ਜਾਈ ॥੧੩॥** [ਸੂਹੀ ਮਃ ੪, ਅੰਗ ੭੫੭]

ਦੇ ਮਹਾਂਵਾਕ ਅਨੁਸਾਰ ਸੇਵਾ ਵਿਚ ਕੋਈ ਫ਼ਰਕ ਨਾ ਪਾਇਆ। ਜਲ ਲੈ ਕੇ ਜਦੋਂ ਵਾਪਸ ਪਰਤੇ ਗੁਰੂ ਅੰਗਦ ਸਾਹਿਬ ਜੀ ਦੇ ਨਜ਼ਦੀਕ ਜੁਲਾਹੇ ਦਾ ਘਰ ਸੀ। ਕਰੀਰ ਦਾ ਕਿੱਲਾ ਅਤੇ ਨਾਲ ਹੀ ਕੁੰਭਲ (ਖੱਡੀ) ਸੀ ਅਚਾਨਕ ਪੈਰ ਦਾ ਠੇਡਾ ਕਿੱਲੇ ਨਾਲ ਵੱਜਾ ਤੇ ਖੱਡੀ ਵਿਚ ਡਿੱਗ ਪਏ। ਜੈਸਾ ਕਿ :

**ਗੁਰ ਪੀਰਾਂ ਕੀ ਚਾਕਰੀ ਮਹਾਂ ਕਰੜੀ ਸੁਖ ਸਾਰੁ ॥** [ਮਃ ੪, ਅੰਗ ੧੪੨੨]

ਡਿਗਣ ਦੇ ਖੜਾਕ ਨੂੰ ਸੁਣ ਕੇ ਜੁਲਾਹੇ ਨੇ ਜੁਲਾਹੀ ਨੂੰ ਕਿਹਾ ਕਿ ਕੋਈ ਚੋਰ ਹੈ ਜਦੋਂ ਜੁਲਾਹੀ ਨੇ ਬਾਰੀ ਵਿਚੋਂ ਬਾਹਰ ਦੇਖਿਆ ਬੱਦਲਾਂ ਵਿਚੋਂ ਬਿਜਲੀ ਚਮਕੀ ਇਸ ਚਾਨਣੇ ਵਿਚ ਗੁਰੂ ਅਮਰਦਾਸ ਨਜ਼ਰ ਆਏ ਜੁਲਾਹੀ ਬੋਲੀ ਚੋਰ ਕਾਹਨੂੰ ਹੈ ਇਹ ਤਾਂ ਨਿਥਾਵਾ ਅਮਰੂ ਕੁੜਮਾਂ ਦਾ ਪਾਣੀ ਭਰਦਾ ਫਿਰਦਾ ਹੈ। ਇਸਨੂੰ ਰਾਤ ਦਿਨ ਟੇਕ ਨਹੀਂ।

ਇਹ ਬਚਨ ਗੁਰੂ ਅਮਰਦਾਸ ਜੀ ਨੇ ਕੰਨੀ ਸੁਣਿਆ ਪਰ ਜਰਨ ਸ਼ਕਤੀ ਦੇ ਕਾਰਨ ਮਨ ਤੇ ਕੋਈ ਅਸਰ ਨਾ ਹੋਇਆ। ਪਰ ਸੁਭਾਵਕ ਹੀ ਐਸਾ ਬਚਨ ਮੂੰਹ ਤੋਂ ਨਿਕਲ ਗਿਆ ਕਿ ਕਮਲੀਏ! ਨਿਥਾਵਾਂ ਤਾਂ ਮੈਂ ਉਦੋਂ ਸੀ ਜਦੋਂ ਗੁਰੂ ਸ਼ਰਣ ਵਿਚ ਥਾਂ ਨਹੀਂ ਸੀ ਮਿਲੀ ਹੁਣ ਤਾਂ ਮੈਂ ਥਾਂ ਵਾਲਾ ਹਾਂ, ਨਿਥਾਵਾ ਉਹ ਹੁੰਦਾ ਹੈ ਜਿਸ ਦਾ ਕਿਤੇ ਥਾਂ ਨਾ ਹੋਵੇ। ਇਹ ਗੱਲ ਕਹਿੰਦਿਆਂ ਸਰੀਰ ਨੂੰ ਸੰਭਾਲਿਆ। ਆਪ ਭਾਵੇਂ ਡਿੱਗ ਪਏ ਸਨ ਪਰ ਪਾਣੀ ਵਾਲੀ ਗਾਗਰ ਨਹੀਂ ਡਿੱਗਣ ਦਿੱਤੀ। ਆਪਣੇ ਸਰੀਰ ਨੂੰ ਕਹਿੰਦੇ ਹਨ ਤੂੰ ਹੁਣੇ ਹੀ ਡਿੱਗਣ ਲੱਗ ਪਿਆ ਹੈਂ ਅਜੇ ਤਾਂ ਮੰਜ਼ਲ ਦੂਰ ਹੈ ਕਿਤੇ ਗੁਰੂ ਜੀ ਦੀ ਖੁਸ਼ੀ ਤੋਂ ਪਹਿਲਾਂ ਹੀ ਮੈਨੂੰ ਧੋਖਾ ਨਾ ਦੇ ਦੇਵੀਂ ਫੇਰ। ਗੁਰੂ ਅੰਗਦ ਦੇਵ ਜੀ ਦੇ ਚਰਨਾਂ ਵਿਚ ਪਹੁੰਚੇ ਇਸ਼ਨਾਨ ਕਰਵਾਇਆ। ਇਸ਼ਨਾਨ ਉਪਰੰਤ ਹਜ਼ੂਰ ਸਮਾਧਿਸ਼ਟ ਹੋ ਗਏ ਦਿਨ ਚੜ੍ਹੇ ਸਾਰੀ ਸੰਗਤ ਨੂੰ ਇਕੱਤ੍ਰ ਕੀਤਾ ਅਤੇ ਬਾਬਾ ਅਮਰਦਾਸ ਜੀ ਨੂੰ ਸੱਦਿਆ ਹਜ਼ੂਰ ਨੇ ਪੁੱਛਿਆ, ਪੁਰਖਾ ਰਾਤ ਕੀ ਘਟਨਾ ਹੋਈ ਉਤਰ ਦਿੱਤਾ ਮਹਾਰਾਜ! ਤੁਸੀਂ ਸਭ ਜਾਣਦੇ ਹੋ, ਹਜ਼ੂਰ ਨੇ ਕਿਹਾ ਤੇਰੇ ਮੁਖ ਦੁਆਰਾ ਸੰਗਤਾਂ ਨੂੰ ਸੁਣਾਉਣੀ ਹੈ। ਬਾਬਾ ਅਮਰਦਾਸ ਜੀ ਨੇ ਕਿਹਾ ਮਹਾਰਾਜ ਰਾਤੀ ਮੈਂ ਜਦੋਂ ਜਲ ਲੈ ਕੇ ਆਇਆ ਠੇਡਾ ਖਾ ਕੇ ਜੁਲਾਹੇ ਦੀ ਖੱਡੀ ਵਿਚ ਡਿੱਗ ਪਿਆ ਸੀ ਬਸ ਇਹੀ ਘਟਨਾ ਹੋਈ ਹੈ। ਹਜ਼ੂਰ ਨੇ ਪੁੱਛਿਆ ਜੁਲਾਹੀ ਕੀ ਕਹਿੰਦੀ ਸੀ। ਕਿਹਾ ਮਹਾਰਾਜ! ਜੁਲਾਹੀ ਸੱਚ ਕਹਿੰਦੀ ਸੀ ਕਿਉਂਕਿ ਮੈਂ ਅਜੇ ਸਰੂਪ ਥਾਂ ਵਾਲਾ ਨਹੀਂ ਬਣਿਆ ਇਸ ਲਈ ਮੈਨੂੰ ਉਸਨੇ ਨਿਥਾਵਾਂ ਕਿਹਾ ਹੈ। ਇਤਨੇ ਚਿਰ ਵਿਚ ਹੀ ਜੁਲਾਹਾ ਜੁਲਾਹੀ ਨੂੰ ਲੈ ਕੇ ਹਜ਼ੂਰ ਦੇ ਚਰਨਾਂ ਵਿਚ ਪਹੁੰਚਿਆ ਉਸ ਦੀ ਝੱਲਿਆਂ ਵਾਲੀ ਹਾਲਤ ਵੇਖ ਕੇ ਗੁਰੂ ਸਾਹਿਬ ਨੇ ਪੁੱਛਿਆ ਕੀ ਗੱਲ ਹੈ। ਜੁਲਾਹੇ ਨੇ ਰਾਤ ਵਾਲੀ ਸਾਰੀ ਘਟਨਾ ਦੱਸੀ ਕਿਹਾ ਮਹਾਰਾਜ ਤੁਹਾਡੇ ਸੇਵਕ ਦੀ ਰਸਨਾਂ ਤੋਂ ਇਸਨੂੰ ਕਮਲੀ ਸ਼ਬਦ ਨਿਕਲਿਆ ਇਹ ਉਸੀ ਸਮੇਂ ਕਮਲੀ ਹੋ ਗਈ, ਹਜ਼ੂਰ ਨੇ ਕਿਹਾ ਅਗਰ ਆਪਣੀ ਸੁਖ ਚਾਹੁੰਦਾ ਹੈਂ ਤਾਂ ਇਹ ਥਾਂ ਜਿਥੇ ਤੇਰੀ ਕੁੰਭਲ ਵਿਚ ਮੇਰਾ ਸਿੱਖ ਡਿੱਗਿਆ ਹੈ ਇਸ ਦਾ ਜੋ ਮੁੱਲ ਹੈ ਲੈਣਾ ਕਰ। ਇਹ ਜਗ੍ਹਾ ਮੈਨੂੰ ਹਮੇਸ਼ਾਂ ਲਈ ਚਾਹੀਦੀ ਹੈ ਤੇਰਾ ਵੀ ਇਸੇ ਵਿਚ ਭਲਾ ਹੈ। ਜੁਲਾਹੇ ਨੇ ਵਚਨ ਮੰਨਿਆ, ਹਜ਼ੂਰ ਨੇ ਦੁੱਗਣਾ ਮੁੱਲ ਉਸਨੂੰ ਦੇ ਕੇ ਉਹ ਜਗ੍ਹਾ ਸਦਾ ਲਈ ਖ਼ਰੀਦ ਲਈ। ਉਸ ਦੀ ਘਰ ਵਾਲੀ ਦਾ ਕਮਲ ਠੀਕ ਹੋ ਗਿਆ। ਗੁਰੂ ਜੀ ਨੇ ਫੁਰਮਾਇਆ ਕਿ ਪੁਰਖਾ ਜਿਸ ਕਿੱਲੇ ਨਾਲ ਤੇਰਾ ਚਰਣ ਛੋਹਿਆ ਸਮਾਂ ਪਾ ਕੇ ਇਹ ਕਿੱਲਾ ਹਰਾ ਹੋਵੇਗਾ, ਸਦੀਆਂ ਤੱਕ ਮੇਰੀਆਂ ਸਿੱਖ ਸੰਗਤਾਂ ਇਸਦੀ ਪੂਜਾ ਕਰਨਗੀਆਂ ਅਤੇ ੧੨ ਵਰ ਦਿੰਦਿਆਂ ਸਭ ਤੋਂ ਪਹਿਲਾਂ ਇਹ ਵਰ ਦਿੱਤਾ ਕਿ ਅਮਰਦਾਸ! ਤੂੰ ਨਿਥਾਵਿਆਂ ਦਾ ਥਾਂ ਹੈਂ ਅਤੇ ਆਪਣੇ ਥਾਂ 'ਤੇ ਗੁਰਤਾ ਗੱਦੀ ਬਖਸ਼ੀ। ਇਸ ਤੁਕ ਦੇ ਸਿਧਾਂਤ ਅਨੁਸਾਰ: **ਹਮ ਤਨੁ ਦੀਓ ਹੈ ਢਾਰਿ ॥** ਲੋਕਾਂ ਦੀ ਭਲਾ ਅਤੇ ਬੁਰਾ ਕਹਿਣ ਦੀ ਪਰਵਾਹ ਨ ਕਰਦਿਆਂ ਹੋਇਆਂ ਆਪਣਾ ਤਨ, ਮਨ, ਧਨ ਗੁਰੂ ਨੂੰ ਸੌਂਪ ਦਿੱਤਾ ਹੈ।

**ਵਾ**: **ਹਮ ਤਨੁ ਦੀਓ ਹੈ ਢਾਰਿ ॥** ਅਸਾਂ ਨੇ ਤਾਂ ਤਨ=ਦੇਹ ਅਧਿਆਸ ਨੂੰ ਢਾਲ ਭਾਵ ਨਵਿਰਤ ਕਰ ਦਿੱਤਾ ਹੈ। ਜੈਸਾ ਕਿ:

੧. **ਕਬੀਰ ਮੈ ਜਾਨਿਓ ਪੜਿਬੋ ਭਲੋ ਪੜਿਬੇ ਸਿਉ ਭਲ ਜੋਗੁ ॥**
**ਭਗਤਿ ਨ ਛਾਡਉ ਰਾਮ ਕੀ ਭਾਵੈ ਨਿੰਦਉ ਲੋਗੁ ॥੪੫॥** [ਸਲੋਕ ਕਬੀਰ, ਅੰਗ ੧੩੬੬]

੨. **ਤੇਰੀ ਭਗਤਿ ਨ ਛੋਡਉ ਭਾਵੈ ਲੋਗੁ ਹਸੈ ॥** [ਭਗਤ ਨਾਮਦੇਉ, ਅੰਗ ੧੧੯੫]

## *ਜੋ ਆਵਤ ਸਰਣਿ ਠਾਕੁਰ ਪ੍ਰਭੁ ਤੁਮਰੀ; ਤਿਸੁ ਰਾਖਹੁ ਕਿਰਪਾ ਧਾਰਿ ॥*

ਹੇ ਠਾਕੁਰ=ਮਾਲਕ ਪ੍ਰਭੂ ਜੋ ਆਪ ਜੀ ਦੀ ਸ਼ਰਨ ਵਿਚ ਆਉਂਦਾ ਹੈ ਉਸ ਨੂੰ ਮਿਹਰ ਭਰੀ ਦ੍ਰਿਸ਼ਟੀ ਧਾਰਿ ਕੇ ਰਖ ਲੈਂਦੇ ਹੋ ਭਾਵ ਦੁੱਖਾਂ ਤੋਂ ਅਰ ਨਰਕਾਂ ਤੋਂ ਰਖਿਆ ਕਰਦੇ ਹੋ। ਜੈਸਾ ਕਿ:

੧. **ਠਾਕੁਰ ਤੁਮ੍ ਸਰਣਾਈ ਆਇਆ ॥**
**ਉਤਰਿ ਗਇਓ ਮੇਰੇ ਮਨ ਕਾ ਸੰਸਾ ਜਬ ਤੇ ਦਰਸਨੁ ਪਾਇਆ ॥**
[ਸਾਰਗ ਮਃ ੫, ਅੰਗ ੧੨੧੮]

**੨. ਜੋ ਸਰਣਿ ਆਵੈ ਤਿਸੁ ਕੰਠਿ ਲਾਵੈ ਇਹੁ ਬਿਰਦੁ ਸੁਆਮੀ ਸੰਦਾ॥**

[ਬਿਹਾਗੜਾ ਮਃ ੫, ਅੰਗ ੫੪੪]

## *ਜਨ ਨਾਨਕ ਸਰਣਿ ਤੁਮਾਰੀ, ਹਰਿ ਜੀਉ; ਰਾਖਹੁ ਲਾਜ ਮੁਰਾਰਿ ॥੨॥੪॥*

ਸਤਿਗੁਰੂ ਜੀ ਫੁਰਮਾਨ ਕਰਦੇ ਹਨ ਕਿ ਹੇ ਹਰੀ ਜੀਉ! ਮੈਂ ਸੇਵਕ ਜਨ ਤੁਹਾਡੀ ਸ਼ਰਨ ਵਿਚ ਪਿਆ ਹਾਂ ਹੇ ਮੁਰਾਰੀ! ਮੇਰੀ ਲਾਜ=ਇੱਜ਼ਤ ਸ਼ਰਮ ਰਾਖਹੁ=ਰੱਖਣਾ ਕਰੋ।

**ਅਥਵਾ** : ਮੁਰਾਰਿ (ਮੁਰ+ਅਰਿ) ਜਿਵੇਂ ਮੁਰ ਨਾਮੇ ਦੈਂਤ ਦੇ ਅਰਿ=ਦੁਸ਼ਮਨ ਭਾਵ ਭਗਵਾਨ ਨੇ ਦ੍ਰੋਪਤੀ ਦੀ ਲਾਜ ਰੱਖਣਾ ਕੀਤੀ ਸੀ, ਇਸੇ ਤਰ੍ਹਾਂ ਹੇ ਪਰਮੇਸ਼ਰ! ਅਗਿਆਨ ਰੂਪੀ ਮੁਰ ਦੈਂਤ ਦੇ ਦੁਸ਼ਮਨ ਗਿਆਨ ਦੁਆਰਾ ਮੇਰੀ ਬੁੱਧੀ ਰੂਪੀ ਦ੍ਰੋਪਤੀ ਦੀ ਲਾਜ ਰੱਖਣਾ ਕਰੋ।

**੧. ਜੈਸੀ ਰਾਖੀ ਲਾਜ ਭਗਤ ਪ੍ਰਹਿਲਾਦ ਕੀ ਹਰਨਾਖਸ ਫਾਰੇ ਕਰ ਆਜ॥**
**ਫੁਨਿ ਦ੍ਰੋਪਤੀ ਲਾਜ ਰਖੀ ਹਰਿ ਪ੍ਰਭ ਜੀ ਛੀਨਤ ਬਸਤ੍ਰ ਦੀਨ ਬਹੁ ਸਾਜ॥**

[ਸਵਈਏ ਮਃ ੪ ਕੇ, ਅੰਗ ੧੪੦੦]

**੨. ਹਰਿ ਜੂ ਰਾਖਿ ਲੇਹੁ ਪਤਿ ਮੇਰੀ॥** [ਜੈਤਸਰੀ ਮਃ ੯, ਅੰਗ ੭੦੩]

ਵਾਹਿਗੁਰੂ ਜੀ ਕਾ ਖ਼ਾਲਸਾ॥ ਵਾਹਿਗੁਰੂ ਜੀ ਕੀ ਫ਼ਤਹ॥

ਮੁਖਵਾਕ ਨੰਬਰ ੧੨ [ਆਦਿ ਅੰਗ ੫੨੯]

*ਦੇਵਗੰਧਾਰੀ ਮਹਲਾ ੫ ॥ ਹਰਿ ਪ੍ਰਾਨ ਪ੍ਰਭੂ ਸੁਖ ਦਾਤੇ ॥ ਗੁਰ ਪ੍ਰਸਾਦਿ ਕਾਹੂ ਜਾਤੇ ॥੧॥ ਰਹਾਉ॥ ਸੰਤ ਤੁਮਾਰੇ ਤੁਮਰੇ ਪ੍ਰੀਤਮ ਤਿਨ ਕਉ ਕਾਲ ਨ ਖਾਤੇ ॥ ਰੰਗਿ ਤੁਮਾਰੈ ਲਾਲ ਭਏ ਹੈ ਰਾਮ ਨਾਮ ਰਸਿ ਮਾਤੇ ॥੧॥ ਮਹਾ ਕਿਲਬਿਖ ਕੋਟਿ ਦੋਖ ਰੋਗਾ ਪ੍ਰਭ ਦ੍ਰਿਸਟਿ ਤੁਹਾਰੀ ਹਾਤੇ ॥ ਸੋਵਤ ਜਾਗਿ ਹਰਿ ਹਰਿ ਹਰਿ ਗਾਇਆ ਨਾਨਕ ਗੁਰ ਚਰਨ ਪਰਾਤੇ ॥੨॥੮॥*

## ਦੇਵਗੰਧਾਰੀ ਮਹਲਾ ੫ ॥ ਹਰਿ ਪ੍ਰਾਨ; ਪ੍ਰਭੂ ਸੁਖ ਦਾਤੇ ॥

ਗੁਰੂ ਅਰਜੁਨ ਸਾਹਿਬ ਜੀ ਉਸ ਅਕਾਲ ਪੁਰਖ ਵਾਹਿਗੁਰੂ ਦਾ ਜਸ ਕਰਦਿਆਂ ਫੁਰਮਾਨ ਕਰਦੇ ਹਨ ਕਿ ਹੇ ਪ੍ਰਾਣਾਂ ਤੇ ਸੁਖਾਂ ਦੇ ਦਾਤੇ ਪ੍ਰਭੂ=ਸਮਰੱਥ ਹਰੀ ! ਜੈਸਾ ਕਿ :

੧. **ਪ੍ਰਭ ਜੀ ਤੂ ਮੇਰੇ ਪ੍ਰਾਨ ਅਧਾਰੈ ॥** [ਬਿਲਾਵਲ ਮਹਲਾ ੫, ਅੰਗ ੮੨੦]

੨. **ਪ੍ਰਾਨ ਸੁਖਦਾਤਾ ਜੀਅ ਸੁਖਦਾਤਾ ਤੁਮ ਕਾਹੇ ਬਿਸਾਰਿਓ ਅਗਿਆਨਥ ॥** [ਮਾਰੂ ਮਹਲਾ ੫, ਅੰਗ ੧੦੦੧]

## ਗੁਰ ਪ੍ਰਸਾਦਿ; ਕਾਹੂ ਜਾਤੇ ॥੧॥ਰਹਾਉ॥

ਗੁਰਾਂ ਦੀ ਪ੍ਰਸਾਦਿ=ਕਿਰਪਾ ਨਾਲ ਕਿਸੇ ਵਿਰਲੇ ਨੇ ਹੀ ਆਪ ਨੂੰ ਆਪਣਾ ਆਸਰਾ ਰੂਪ ਕਰਕੇ ਜਾਤੇ=ਜਾਣਿਆ ਹੈ ॥੧॥ਰਹਾਉ॥ ਜੈਸਾ ਕਿ :

੧. **ਗੁਰ ਪ੍ਰਸਾਦਿ ਕੋ ਬਿਰਲਾ ਲਾਖੈ ॥** [ਗਉੜੀ ਸੁਖਮਨੀ ਮਃ ਅੰਗ ੨੯੦]

੨. **ਗੁਰ ਪ੍ਰਸਾਦਿ ਕਿਨੈ ਵਿਰਲੈ ਜਾਨਾ ॥੧॥** [ਗਉੜੀ ਮਹਲਾ ੫, ਅੰਗ ੧੯੬]

## ਸੰਤ ਤੁਮਾਰੇ ਤੁਮਰੇ ਪ੍ਰੀਤਮ; ਤਿਨ ਕਉ ਕਾਲ ਨ ਖਾਤੇ ॥

[ਇਸ ਤੁਕ ਬਾਰੇ ਸਾਖੀ ਸ਼ਬਦ ਦੇ ਅਖੀਰ ਵਿਚ ਵੇਖੋ]

ਹੇ ਪ੍ਰੀਤਮ=ਪ੍ਰਮਾਤਮਾ ! ਸੰਤ ਤੁਹਾਡੇ ਦਾਸ ਹਨ, ਆਪ ਸੰਤਾਂ ਦੇ ਪ੍ਰੀਤਮ=ਪਿਆਰੇ ਹੋ ਅਥਵਾ ਹੇ ਪ੍ਰੀਤਮ=ਪ੍ਰਭੂ ਤੁਹਾਡੇ ਸੰਤ ਪ੍ਰੀਤਮ=ਪਿਆਰੇ ਹਨ ਉਹਨਾਂ ਨੂੰ ਕਾਲ ਨਹੀਂ ਖਾਂਦਾ। ਜੈਸਾ ਕਿ :

੧. **ਸਾਕਤ ਮਰਹਿ ਸੰਤ ਸਭਿ ਜੀਵਹਿ ॥** [ਕਬੀਰ ਜੀ, ਅੰਗ ੩੨੬]

੨. **ਹਰਿ ਹਰਿ ਨਾਮੁ ਜਪੰਤਿਆ ਕਛੁ ਨ ਕਹੈ ਜਮਕਾਲੁ ॥** [ਆਸਾ ਮਹਲਾ ੫, ਅੰਗ ੪੫੭]

## ਰੰਗਿ ਤੁਮਾਰੈ ਲਾਲ ਭਏ ਹੈ; ਰਾਮ ਨਾਮ ਰਸਿ ਮਾਤੇ ॥੧॥

ਕਿਉਂਕਿ ਸੰਤ ਜਨ ਆਪ ਜੀ ਦੇ ਰੰਗਿ=ਪ੍ਰੇਮ ਵਿਚ ਲਾਲ=ਬ੍ਰਹਮ ਗਿਆਨ ਦੇ ਸਹਿਤ ਹੋਏ ਹਨ, ਜਿਸ ਤਰ੍ਹਾਂ ਲਾਲ ਬੇਕੀਮਤਾ ਹੁੰਦਾ ਹੈ ਇਸੇ ਤਰ੍ਹਾਂ ਬ੍ਰਹਮ ਗਿਆਨ ਦੀ ਕੋਈ ਕੀਮਤ ਨਹੀਂ ਹੈ। ਗੁਰਬਾਣੀ ਵਿਚ ਅਕਸਰ ਲਾਲ ਰੰਗ ਬ੍ਰਹਮ ਗਿਆਨ ਦਾ ਮੰਨਿਆ ਹੈ ਇਸ ਰੰਗ ਦੇ ਸਹਿਤ ਹੋਏ ਹਨ ਅਤੇ ਰਾਮ ਨਾਮ ਰੂਪੀ ਰਸ ਵਿਚ ਮਾਤੇ=ਮਸਤ ਰਹਿੰਦੇ ਹਨ ॥੧॥ ਜੈਸਾ ਕਿ :

੧. **ਲਾਲ ਰੰਗੁ ਤਿਸ ਕਉ ਲਗਾ ਜਿਸ ਕੇ ਵਡਭਾਗਾ ॥** [ਬਿਲਾਵਲ ਮਹਲਾ ੫, ਅੰਗ ੮੦੮]

੨. **ਗੁਰਮੁਖਿ ਲਾਲੋ ਲਾਲੁ ਹੈ ਜਿਉ ਰੰਗਿ ਮਜੀਠ ਸਚੜਾਉ ॥** [ਵਾਰ ਸੂਹੀ ਮਃ ੩, ਅੰਗ ੭੮੬]

## *ਮਹਾ ਕਿਲਬਿਖ ਕੋਟਿ ਦੋਖ ਰੋਗਾ; ਪ੍ਰਭ ਦ੍ਰਿਸਟਿ ਤੁਹਾਰੀ ਹਾਤੇ ॥*

ਹੇ ਪ੍ਰਭ=ਵਾਹਿਗੁਰੂ ! ਆਪ ਜੀ ਦੀ ਕਿਰਪਾ ਦੀ ਭਰੀ ਦ੍ਰਿਸਟਿ=ਨਿਗ੍ਹਾ ਨਾਲ ਮਹਾ ਕਿਲਬਿਖ=ਬੜੇ ਭਾਰੀ ਪਾਪ, ਦੋਖ ਅਤੇ ਰੋਗ ਹਾਤੇ=ਨਾਸ ਹੋ ਜਾਂਦੇ ਹਨ।

**ਕਿਲਬਿਖ**=ਸੰਸਕ੍ਰਿਤ ਵਿਚ ਕਿਲਵਿਸ਼ ਮਾਤਰੀ ਬੋਲੀ ਪਾਪ, ਗੁਨਾਹ ਅਪਰਾਧ।

ਗੁਰਮਤ ਵਿਚ ਚਾਰ ਉਗ੍ਰ ਪਾਪ ਮੰਨੇ ਹਨ। ਜੈਸਾ ਕਿ :

**ਬ੍ਰਹਮਣ ਕੈਲੀ ਘਾਤੁ ਕੰਞਕਾ ਅਣਚਾਰੀ ਕਾ ਧਾਨੁ ॥** [ਸਲੋਕ ਮਹਲਾ ੩, ਅੰਗ ੧੪੧੩]

ਬ੍ਰਹਮ ਬੇਤਾ ਦਾ ਘਾਤ, ਹਿੰਦੂ ਮੱਤ ਵਿਚ ਬ੍ਾਹਮਣਾਂ ਦਾ ਘਾਤ ਮੰਨਿਆ ਹੈ ਪਰ ਗੁਰਮਤਿ ਵਿਚ ਜਾਤੀ ਵਿਤਕਰਾ ਨਹੀਂ ਬ੍ਰਹਮਵੇਤਾ ਕਿਸੇ ਜਾਤ ਵਿਚ ਵੀ ਹੋ ਸਕਦਾ ਹੈ। ਕੈਲੀ ਘਾਤੁ=ਗਊ ਦਾ ਮਾਰਨਾ। ਕੰਞਕਾ=ਲੜਕੀ ਵੇਚਣੀ ਜਾਂ ਮਾਰਨੀ, ਅਣਚਾਰੀ=ਦੁਰਾਚਾਰੀ ਦਾ ਧਾਨ ਖਾਣਾ। ਪਾਪ ਤਾਂ ਹਰ ਮਨੁੱਖ ਦੇ ਮਾਰਨ ਦਾ ਵੀ ਹੈ ਪਰ ਬ੍ਰਹਮ ਬੇਤਾ ਦੇ ਮਾਰਨ ਦਾ ਮਹਾਂ ਪਾਪ ਹੈ। ਪਾਪ ਤਾਂ ਬਾਕੀ ਜੀਵਾਂ ਦੇ ਮਾਰਨ ਦਾ ਵੀ ਲੱਗਦਾ ਹੈ ਪਰ ਗਊ ਦੇ ਮਾਰਨ ਦਾ ਮਹਾਂ ਪਾਪ ਹੈ। ਪਾਪ ਤਾਂ ਲੜਕੇ ਮਾਰਨ ਦਾ ਵੀ ਹੈ ਪਰ ਲੜਕੀ ਮਾਰਨ ਦਾ ਮਹਾਂ ਪਾਪ ਹੈ। ਪਾਪ ਤਾਂ ਪਰਾਏ ਹੱਕ ਖਾਣ ਦਾ ਵੀ ਹੈ ਪਰ ਦੁਰਾਚਾਰੀ ਦੇ ਧਨ ਨੂੰ ਖਾਣ ਦਾ ਮਹਾਂ ਪਾਪ ਹੈ ਇਹਨਾਂ ਦਾ ਨਾਸ ਗੁਰਮਤਿ ਵਿਚ ਇਸ ਪ੍ਰਕਾਰ ਹੁੰਦਾ ਹੈ। ਜੈਸਾ ਕਿ :

**ਚਾਰੇ ਕਿਲਵਿਖ ਉਨਿ ਅਘ ਕੀਏ ਹੋਆ ਅਸੁਰ ਸੰਘਾਰੁ ॥** [ਸਿਰੀਰਾਗੁ ਮਹਲਾ ੫, ਅੰਗ ੭੦]

## *ਸੋਵਤ ਜਾਗਿ ਹਰਿ ਹਰਿ ਹਰਿ ਗਾਇਆ;*
## *ਨਾਨਕ ਗੁਰ ਚਰਨ ਪਰਾਤੇ ॥੨॥੮॥*

ਗੁਰੂ ਜੀ ਕਥਨ ਕਰਦੇ ਹਨ ਗੁਰਮੁਖਾਂ ਨੇ ਗੁਰੂ ਦੇ ਚਰਨਾਂ ਵਿਚ ਪਰਾਤੇ=ਪੈਣਾ ਕੀਤਾ ਹੈ ਅਥਵਾ ਪ੍ਰੇਮ ਨਾਲ ਧਾਰਨ ਕੀਤੇ ਸੁਤਿਆਂ, ਜਾਗਦਿਆਂ, ਉਠਦਿਆਂ, ਬਹਿੰਦਿਆਂ ਹਰੀ ਦੇ ਹਰਿ ਹਰਿ ਨਾਮ ਨੂੰ ਗਾਵਿਆ=ਉਚਾਰਨ ਕੀਤਾ ਹੈ ਭਾਵ ਸੁਆਸ-ਸੁਆਸ ਨਾਮ ਦਾ ਸਿਮਰਨ ਕੀਤਾ ਹੈ ਕਿਉਂਕਿ ਉਹਨਾਂ ਮਹਾਂ ਪੁਰਖਾਂ ਦਾ ਜੀਵਨ ਹੀ ਐਸਾ ਬਣ ਗਿਆ ਹੈ ॥੨॥੮॥ ਜੈਸਾ ਕਿ :

੧. **ਊਠਤ ਬੈਠਤ ਸੋਵਤ ਨਾਮ ॥ ਕਹੁ ਨਾਨਕ ਜਨ ਕੈ ਸਦ ਕਾਮ ॥੬॥**
[ਗਉੜੀ ਮਹਲਾ ੫, ਅੰਗ ੨੮੬]

੨. **ਊਠਤ ਬੈਠਤ ਸੋਵਤ ਜਾਗਤ ਹਰਿ ਧਿਆਈਐ ਸਗਲ ਅਵਰਦਾ ਜੀਉ ॥੧॥**
[ਮਾਝ ਮਹਲਾ ੫, ਅੰਗ ੧੦੧]

੩. **ਊਠਤ ਬੈਠਤ ਸੋਵਤੇ ਹਰਿ ਹਰਿ ਹਰਿ ਚੇਤ ॥** [ਬਿਲਾਵਲੁ ਮਹਲਾ ੫, ਅੰਗ ੮੧੦]

***ਨੋਟ :*** ਸ਼ਬਦ ਦੀ ਤੀਸਰੀ ਤੁਕ "ਸੰਤ ਤੁਮਾਰੇ ਤੁਮਰੇ ਪ੍ਰੀਤਮ ਤਿਨ ਕਉ ਕਾਲ ਨ ਖਾਤੇ ॥ [ਅੰਗ ੫੨੯] 'ਤੇ ਭਗਤ ਜੈਦੇਵ ਜੀ ਦੇ ਤਪੱਸਿਆ ਦੇ ਪ੍ਰਭਾਵ ਦੀ ਇਕ ਸਾਖੀ ਹੈ।

ਭਗਤ ਜੈਦੇਵ ਜੀ ਬੜੇ ਕਰਨੀ ਕਮਾਈ ਵਾਲੇ ਪ੍ਰਭੂ ਦੇ ਸਿਮਰਨ ਕਰਕੇ ਆਪ ਤਾਂ ਕਾਲ ਦੇ ਖਾਣ ਤੋਂ ਰਹਿਤ ਹੋਏ ਹੀ ਸਨ, ਇਤਨੀ ਸਮਰੱਥਾ ਦੇ ਮਾਲਕ ਸਨ ਜਿਸ ਨੂੰ ਚਾਹੁਣ ਉਸ ਨੂੰ ਵੀ ਕਾਲ ਦੇ ਖਾਣ ਤੋਂ ਬਚਾ ਸਕਦੇ ਸਨ; ਜੈਸਾ ਕਿ :

**ਆਪਿ ਮੁਕਤੁ ਅਵਰਾ ਮੁਕਤੁ ਕਰਾਵੈ ॥** [ਅੰਗ ੬੬੪]

ਪਰ ਪ੍ਰਭੂ ਦੇ ਭਾਣੇ ਵਿਚ ਰਹਿਣ ਵਾਲੇ ਸਨ। ਇਨ੍ਹਾਂ ਦਾ ਪ੍ਰੇਮ ਸਗਰੌਨ ਦੇ ਰਾਜਾ ਸੰਤਾਂ ਦੇ ਮਿਲਾਪੀ ਰਾਜਾ ਪੀਪਾ ਜੀ ਨਾਲ ਸੀ, ਜੋ ਬਾਅਦ ਵਿਚ ਭਗਤ ਪੀਪਾ ਦੇ ਨਾਮ 'ਤੇ ਪ੍ਰਸਿੱਧ ਹੋਇਆ ਹੈ। ਪੀਪਾ ਜੀ ਦੀ ਰਾਣੀ ਸੀਤਾ ਅਤੇ ਜੈਦੇਵ ਦੀ ਪਤਨੀ ਪਦਮਾਵਤੀ ਜੋ ਪ੍ਰਤੀਵਰਤਾ ਔਰਤ ਸੀ। ਇਨ੍ਹਾਂ ਦੋਨਾਂ ਦਾ ਭੀ ਮਿਲਾਪ ਆਪਣੇ ਪਤੀਆਂ ਦੀ ਤਰ੍ਹਾਂ ਆਪਸ ਵਿਚ ਸੀ। ਇਕ ਦਿਨ ਦੋਵੇਂ ਆਪਸ ਵਿਚ ਬੈਠੀਆਂ ਗੱਲਾਂ ਕਰਦੀਆਂ ਪੀਪਾ ਜੀ ਦੀ ਪਤਨੀ ਰਾਣੀ ਸੀਤਾ ਨੇ ਆਪਣੇ ਪੇਕੇ ਪਰਿਵਾਰ ਦੀ ਗੱਲ ਕੀਤੀ ਕਿ ਮੇਰੇ ਭਰਾਵਾਂ ਦੀ ਮੌਤ ਹੋ ਗਈ, ਮੇਰੀਆਂ ਭਰਜਾਈਆਂ ਜੋ ਆਪਣੇ ਪਤੀਆਂ ਨਾਲ ਸੜ ਕੇ ਸਤੀ ਹੋ ਗਈਆਂ। ਮੇਰੀਆਂ ਭਰਜਾਈਆਂ ਦੀ ਸੋਭਾ ਸਾਰੇ ਲੋਕ ਕਰਦੇ ਹਨ ਕਿ ਅੱਗ ਵਿਚ ਤਾਂ ਇਕ ਉਂਗਲ ਸਾੜਨੀ ਵੀ ਔਖੀ ਹੈ, ਪਰ ਉਹ ਤਾਂ ਆਪਣੇ ਪਤੀ ਦੇ ਪਿਆਰ ਵਿਚ ਆਪਣੇ ਸਾਰੇ ਸਰੀਰ ਨੂੰ ਸਾੜ ਕੇ ਸਤੀਆਂ ਹੋ ਗਈਆਂ। ਇਸ ਲਈ ਉਨ੍ਹਾਂ ਦੀ ਸਾਰੇ ਲੋਕ ਸਤੀਆਂ ਦੇ ਰੂਪ ਵਿਚ ਸੋਭਾ ਕਰਦੇ ਹਨ। ਇਹ ਗੱਲਾਂ ਸੁਣ ਕੇ ਭਗਤ ਜੈਦੇਵ ਜੀ ਦੀ ਪਤਨੀ ਪਦਮਾਵਤੀ ਨੇ ਕਿਹਾ ਕਿ ਅੱਗ ਵਿਚ ਸੜਨ ਨਾਲ ਸਤੀਆਂ ਨਹੀਂ ਹੋ ਸਕੀਦਾ, ਸਤੀ ਤਾਂ ਅਸਲ ਉਹ ਹੁੰਦੀ ਹੈ ਜੋ ਪਤੀ ਦੀ ਮੌਤ ਸੁਣਦਿਆਂ ਹੀ ਬਿਰਹੇ ਦੀ ਚੋਟ ਨਾਲ ਪ੍ਰਾਣ ਤਿਆਗ ਦੇਵੇ। ਜੈਸਾ ਕਿ :

**ਸਤੀਆ ਏਹਿ ਨ ਆਖੀਅਨਿ ਜੋ ਮੜਿਆ ਲਗਿ ਜਲੰਨਿ੍ ॥** [ਅੰਗ ੭੮੭]

ਇਹ ਗੱਲ ਸੁਣ ਕੇ ਪੀਪੇ ਦੀ ਰਾਣੀ ਨੇ ਮਨ ਵਿਚ ਗ਼ੁੱਸਾ ਕੀਤਾ, ਇਸ ਦੀ ਕਹੀ ਹੋਈ ਗੱਲ ਦੀ ਪ੍ਰੀਕਸ਼ਾ ਲੈਣ ਵਾਸਤੇ ਇਕ ਦਿਨ ਆਪਣੇ ਪਤੀ ਰਾਜੇ ਪੀਪੇ ਨੂੰ ਕਿਹਾ ਕਿ ਅੱਜ ਤੁਸੀਂ ਮੇਰਾ ਇਕ ਕੰਮ ਜ਼ਰੂਰ ਕਰਨਾ, ਬੇਨਤੀ ਹੈ ਕਿ ਜਵਾਬ ਨਹੀਂ ਦੇਣਾ। ਇਹ ਕਹਿੰਦਿਆਂ ਇਕ ਸੁੰਦਰ ਪੁਸ਼ਾਕ ਜੋ ਰਾਣੀ ਸੀਤਾ ਨੇ ਬਣਵਾ ਕੇ ਰੱਖੀ ਸੀ, ਪੀਪਾ ਜੀ ਦੇ ਅੱਗੇ ਰੱਖਦਿਆਂ ਕਿਹਾ ਕਿ ਜਦੋਂ ਜੰਗਲ ਵਿਚ ਸ਼ਿਕਾਰ ਖੇਡਣ ਜਾਉਗੇ ਤਾਂ ਭਗਤ ਜੈਦੇਵ ਜੀ ਨੂੰ ਇਹ ਪੁਸ਼ਾਕ ਪਹਿਨਾ ਦੇਣੀ, ਉਸ ਦੇ ਬਸਤਰ ਪਹਿਨੇ ਹੋਏ ਉਤਾਰ ਕੇ ਕੋਲ ਲੈ ਲੈਣੇ। ਤੇ ਸ਼ਿਕਾਰ ਕੀਤੇ ਕਿਸੇ ਜਾਨਵਰ ਦੇ ਖ਼ੂਨ ਵਿਚ ਭਿਉਂ ਕੇ ਨੌਕਰ ਦੇ ਹੱਥ ਮੇਰੇ ਕੋਲ ਭੇਜ ਦੇਣੇ ਕਿਉਂਕਿ ਮੈਂ ਪਦਮਾਵਤੀ ਦੀ ਪ੍ਰੀਕਸ਼ਾ ਲੈਣੀ ਹੈ। ਪੀਪਾ ਜੀ ਇਸ ਗੱਲ ਨਾਲ ਸਹਿਮਤ ਹੋ ਗਏ। ਸਭ ਕੁਝ ਏਸੇ ਤਰ੍ਹਾਂ ਹੀ ਕੀਤਾ। ਬੇਨਤੀ ਕਰਕੇ ਭਗਤ ਜੈਦੇਵ ਜੀ ਨੂੰ ਨਵੀਂ ਪੁਸ਼ਾਕ ਪਹਿਨਾਈ ਅਤੇ ਪੁਰਾਣੇ ਬਸਤਰ ਆਪਣੇ ਕੋਲ ਲੈ ਲਏ ਤੇ ਉਨ੍ਹਾਂ ਨੂੰ ਸ਼ਿਕਾਰ ਕੀਤੇ ਹੋਏ ਜਾਨਵਰ ਦੇ ਖ਼ੂਨ ਵਿਚ ਭਿਉਂ ਲਿਆ ਅਤੇ ਨੌਕਰ ਦੇ ਹੱਥ ਆਪਣੀ ਰਾਣੀ ਸੀਤਾ ਕੋਲ ਭਿਜਵਾ ਦਿੱਤੇ ਤਾਂ ਰਾਣੀ ਸੀਤਾ ਨੇ ਭਗਤ ਜੀ ਦੀ ਪਤਨੀ ਪਦਮਾਵਤੀ ਕੋਲ ਨਕਲੀ ਜਿਹਾ ਦੁਖ ਜ਼ਾਹਰ ਕਰਦਿਆਂ ਕਿਹਾ ਕਿ ਭੈਣੇ ਗ਼ਜ਼ਬ ਹੋ ਗਿਆ ਮੇਰਾ ਪਤੀ ਮਹਾਰਾਜ ਜਦੋਂ ਸ਼ਿਕਾਰ ਨੂੰ ਗਿਆ ਤਾਂ ਉਸ ਨੇ ਦੇਖਿਆ ਕਿ ਜੰਗਲ ਵਿਚ ਜਿਥੇ ਭਗਤ ਜੈਦੇਵ ਜੀ ਤਪੱਸਿਆ ਕਰ ਰਹੇ ਸਨ, ਸ਼ੇਰ ਨੇ ਉਨ੍ਹਾਂ ਦਾ ਘਾਤ ਕਰ ਦਿੱਤਾ ਤੇ ਉਨ੍ਹਾਂ ਦੇ ਖ਼ੂਨ ਵਿਚ ਭਿੱਜੇ ਅਤੇ ਪਾਟੇ ਹੋਏ ਬਸਤਰ ਹੀ ਹੱਥ ਲੱਗੇ ਹਨ।

ਇਹ ਸੁਣਦਿਆਂ ਹੀ ਪਦਮਾਵਤੀ ਨੇ ਪ੍ਰਾਣ ਤਿਆਗ ਦਿੱਤੇ। ਉਨ੍ਹਾਂ ਦੇ ਪ੍ਰਾਣ ਤਿਆਗਣ ਤੋਂ ਰਾਣੀ ਸੀਤਾ ਅਤੇ ਰਾਜਾ ਪੀਪਾ ਜੀ ਨੂੰ ਬੜਾ ਭਾਰੀ ਦੁਖ ਹੋਇਆ ਕਿ ਸਾਡੇ ਕੋਲੋਂ ਕੈਸਾ ਅਪਰਾਧ ਹੋ ਗਿਆ ਹੈ ਅਤੇ ਜਲਦੀ ਜਲਦੀ ਭਗਤ ਜੈਦੇਵ ਜੀ ਨੂੰ ਬੁਲਾਇਆ ਅਤੇ ਪੈਰ ਫੜ ਕੇ ਰੋ-ਰੋ ਕੇ ਕਿਹਾ ਕਿ ਭਗਤ ਜੀ ਸਾਡੀ ਗ਼ਲਤੀ ਨਾਲ ਜਿਸ ਵਿਚ ਮੈਂ ਵੀ ਸ਼ਾਮਲ ਹਾਂ, ਮੇਰੀ ਰਾਣੀ ਪ੍ਰੀਕਸ਼ਾ ਲੈਣਾ ਚਾਹੁੰਦੀ ਸੀ ਪਰ ਹੋਰ ਦਾ ਹੋਰ ਹੀ ਹੋ ਗਿਆ ਹੈ।

ਭਾਣਾ ਮੰਨਣ ਵਾਲੇ ਪੂਰਣ ਮਹਾਂਪੁਰਸ਼ ਭਗਤ ਜੈਦੇਵ ਜੀ ਨੇ ਕਿਹਾ ਕਿ ਹੇ ਰਾਜਨ! ਉਹਦਾ ਜੀਵਨ ਇਤਨਾ ਹੀ ਹੋਵੇਗਾ ਜੋ ਮੇਰੇ ਨਾਲ ਸਾਥ ਨਿਭਾ ਕੇ ਪ੍ਰਲੋਕ ਚਲੀ ਗਈ ਹੈ, ਇਕ ਦਿਨ ਤਾਂ ਸਭਨਾਂ ਨੇ ਹੀ ਜਾਣਾ ਹੈ, ਕੋਈ ਅੱਗੇ ਕੋਈ ਪਿੱਛੇ। ਤੂੰ ਦੁਖ ਨਾ ਮਨਾ, ਤਾਂ ਪੀਪਾ ਜੀ ਨੇ ਕਿਹਾ ਕਿ ਆਪ ਤਾਂ ਸਮਰੱਥ ਹੋ ਇਸ ਨੂੰ ਜੀਵਤ

ਕਰੋ। ਭਗਤ ਜੈਦੇਵ ਜੀ ਨੇ ਐਸਾ ਕਰਨ ਤੋਂ ਨਾਂਹ ਕਰ ਦਿੱਤੀ ਤਾਂ ਰਾਜਾ ਪੀਪਾ ਬਹੁਤ ਹੱਠ ਕਰਨ ਲੱਗਾ ਅਤੇ ਆਪਣੇ ਮਨ ਹੀ ਮਨ ਫ਼ੈਸਲਾ ਕੀਤਾ ਕਿ ਮੈਂ ਐਸਾ ਪਾਪ ਦਾ ਬੋਝ ਲੈ ਕੇ ਜੀਅ ਨਹੀਂ ਸਕਦਾ। ਐਸੇ ਜੀਵਨ ਨਾਲੋਂ ਮਰ ਜਾਣਾ ਚੰਗਾ ਹੈ। ਇਹ ਕਹਿੰਦਿਆਂ ਲੱਕੜਾਂ ਇਕੱਠੀਆਂ ਕਰਵਾ ਕੇ ਅੱਗ ਲਗਵਾ ਦਿੱਤੀ, ਜਿਉਂਦਾ ਸੜਨ ਲੱਗਾ ਤਾਂ ਭਗਤ ਜੈਦੇਵ ਜੀ ਨੇ ਸੰਤ ਜਨ ਕਾਲ ਦੀ ਮਾਰ ਤੋਂ ਬਾਹਰ ਹਨ ਦਾ ਸਬੂਤ ਵਿੱਦਿਆ ਰਾਜੇ ਨੂੰ ਚਿਖਾ ਵਿਚ ਸੜਨ ਤੋਂ ਰੋਕਦਿਆਂ ਤੇ ਆਪਣੀ ਪਤਨੀ ਪਦਮਾਵਤੀ ਨੂੰ ਜਲ ਦਾ ਸਿੱਟਾ ਮਾਰ ਕੇ ਜਿਉਂਦਾ ਕਰ ਦਿੱਤਾ। ਇਸ ਕਰਕੇ ਪ੍ਰਭੂ ਦੇ ਸੰਤ ਜੋ ਉਹਦੇ 'ਚ ਪ੍ਰੀਤ ਕਰਨ ਵਾਲੇ ਹਨ, ਉਹ ਆਪ ਤਾਂ ਕਾਲ ਤੋਂ ਮੁਕਤ ਹਨ ਅਤੇ ਹੋਰਨਾਂ ਨੂੰ ਵੀ ਕਾਲ ਦੇ ਖਾਣ ਤੋਂ ਬਚਾ ਲੈਂਦੇ ਹਨ।

ਵਾਹਿਗੁਰੂ ਜੀ ਕਾ ਖ਼ਾਲਸਾ॥ ਵਾਹਿਗੁਰੂ ਜੀ ਕੀ ਫ਼ਤਹ॥

ਮੁਖਵਾਕ ਨੰਬਰ ੧੩ [ਆਦਿ ਅੰਗ ੫੩੧]

*ਦੇਵਗੰਧਾਰੀ ਮਹਲਾ ੫ ॥ ਮਾਈ ਪ੍ਰਭ ਕੇ ਚਰਨ ਨਿਹਾਰਉ ॥ ਕਰਹੁ ਅਨੁਗ੍ਰਹੁ ਸੁਆਮੀ ਮੇਰੇ ਮਨ ਤੇ ਕਬਹੁ ਨ ਡਾਰਉ ॥੧॥ਰਹਾਉ॥ ਸਾਧੂ ਧੂਰਿ ਲਾਈ ਮੁਖਿ ਮਸਤਕਿ ਕਾਮ ਕ੍ਰੋਧ ਬਿਖੁ ਜਾਰਉ ॥ ਸਭ ਤੇ ਨੀਚੁ ਆਤਮ ਕਰਿ ਮਾਨਉ ਮਨ ਮਹਿ ਇਹੁ ਸੁਖੁ ਧਾਰਉ ॥੧॥ ਗੁਨ ਗਾਵਹ ਠਾਕੁਰ ਅਬਿਨਾਸੀ ਕਲਮਲ ਸਗਲੇ ਝਾਰਉ ॥ ਨਾਮ ਨਿਧਾਨੁ ਨਾਨਕ ਦਾਨੁ ਪਾਵਉ ਕੰਠਿ ਲਾਇ ਉਰਿ ਧਾਰਉ ॥੨॥੧੯॥*

## ਦੇਵਗੰਧਾਰੀ ਮਹਲਾ ੫ ॥ ਮਾਈ; ਪ੍ਰਭ ਕੇ ਚਰਨ ਨਿਹਾਰਉ ॥

ਗੁਰੂ ਅਰਜਨ ਸਾਹਿਬ ਜੀ ਸਿੱਖ ਮੁੱਖ ਦੁਆਰਾ ਉਚਾਰਦੇ ਹਨ। ਹੇ ਮਾਈ=ਮਾਇਆ ਪਤੀ ਪ੍ਰਭੂ ਪਰਮੇਸ਼ਰ! ਮੈਂ ਆਪ ਜੀ ਦੇ ਚਰਨਾਂ ਵੱਲ ਨਿਹਾਰਉ=ਵੇਖਦਾ ਹਾਂ। ਜੈਸਾ ਕਿ :

**੧. ਮਾਈ ਰੀ ਚਰਨਹ ਓਟ ਗਹੀ ॥** [ਸਾਰਗ ਮਹਲਾ ੫, ਅੰਗ ੧੨੨੫]

**੨. ਚਰਨ ਕਮਲ ਕੀ ਆਸ ਪਿਆਰੇ ॥ ਜਮਕੰਕਰ ਨਸਿ ਗਏ ਵਿਚਾਰੇ ॥੧॥**
[ਆਸਾ ਮਹਲਾ ੫, ਅੰਗ ੩੮੯]

## ਕਰਹੁ ਅਨੁਗ੍ਰਹੁ ਸੁਆਮੀ ਮੇਰੇ; ਮਨ ਤੇ ਕਬਹੁ ਨ ਡਾਰਉ ॥੧॥ਰਹਾਉ॥

ਹੇ ਮੇਰੇ ਸੁਆਮੀ=ਮਾਲਕ! ਆਪ ਮੇਰੇ ਤੇ ਅਜਿਹੀ ਅਨੁਗ੍ਰਹੁ=ਕ੍ਰਿਪਾ ਕਰਹੁ ਜੋ ਆਪਣੇ ਮਨ ਵਿਚੋਂ ਮੈਨੂੰ ਕਦੇ ਵੀ ਭੁਲਾਵੋ ਨ, **ਅਥਵਾ** ਮੈਂ ਆਪਣੇ ਮਨ ਵਿਚੋਂ ਤੁਹਾਨੂੰ ਕਦੇ ਵੀ ਭੁਲਾਵਾਂ ਨਾ॥੧॥ਰਹਾਉ॥ ਜੈਸਾ ਕਿ :

**੧. ਕਰਹੁ ਅਨੁਗ੍ਰਹੁ ਸੁਆਮੀ ਮੇਰੇ ਗਨਹੁ ਨ ਮੋਹਿ ਕਮਾਇਓ ॥** [ਗੂਜਰੀ ਮਹਲਾ ੫, ਅੰਗ ੫੦੧]

**੨. ਕਰੈ ਅਨੁਗ੍ਰਹੁ ਸੁਆਮੀ ਮੇਰਾ ਸਾਧ ਚਰਨ ਚਿਤੁ ਲਾਈਐ ॥**
[ਦੇਵਗੰਧਾਰੀ ਮਹਲਾ ੫, ਅੰਗ ੫੩੨]

## ਸਾਧੂ ਧੂਰਿ ਲਾਈ ਮੁਖਿ ਮਸਤਕਿ; ਕਾਮ ਕ੍ਰੋਧ ਬਿਖੁ ਜਾਰਉ ॥

ਜਦੋਂ ਪੂਰਨ ਪੁਰਖਾਂ ਦੀ ਜੋ ਆਮ ਧੂੜ ਵਿਚੋਂ ਮੁਖਿ=ਮੁਖੀ ਹੈ ਉਹ ਮਸਤਕਿ=ਮੱਥੇ ਤੇ ਲਾਈ ਅਥਵਾ ਮੂੰਹ ਤੇ ਮੱਥੇ ਤੇ ਲਾਈ ਅਥਵਾ ਮੁਖੀ ਸੰਤਾਂ ਦੀ ਚਰਣ ਧੂੜ ਮਸਤਕ ਨੂੰ ਲਾਈ ਅਤੇ ਕਾਮ ਕ੍ਰੋਧ ਜੋ ਬਿਖੁ=ਜ਼ਹਿਰ ਵਰਗੇ ਸਨ ਇਹਨਾਂ ਨੂੰ ਗਿਆਨ ਅਗਨੀ ਨਾਲ ਜਾਰਉ=ਸਾੜ ਦਿੱਤਾ ਹੈ **ਵਾ:** ਕਾਮ ਨੂੰ ਵਸਤ ਵੀਚਾਰ ਅਤੇ ਕ੍ਰੋਧ ਨੂੰ ਖਿਮਾਂ ਨਾਲ ਨਾਸ ਕੀਤਾ ਹੈ। ਜੈਸਾ ਕਿ :

**ਸਾਧੂ ਧੂਰਿ ਮੁਖਿ ਮਸਤਕਿ ਲਾਈ ॥ ਨਾਨਕ ਉਧਰੇ ਹਰਿ ਗੁਰ ਸਰਣਾਈ ॥**
[ਸੂਹੀ ਮਹਲਾ ੫, ਅੰਗ ੭੪੪]

## ਸਭ ਤੇ ਨੀਚੁ ਆਤਮ ਕਰਿ ਮਾਨਉ; ਮਨ ਮਹਿ ਇਹੁ ਸੁਖੁ ਧਾਰਉ ॥੧॥

ਜੀਵਨ ਜਾਚ ਦਸਦਿਆਂ ਸਤਿਗੁਰੂ ਜੀ ਫੁਰਮਾਉਂਦੇ ਹਨ ਕਿ ਆਤਮ=ਆਪਣੇ ਆਪ ਨੂੰ ਸਭ ਤੋਂ ਨੀਚ ਕਰਕੇ ਮੰਨਦਾ ਹਾਂ। ਇਸ ਤਰੀਕੇ ਨਾਲ ਮਨ ਵਿਚ ਸੁੱਖ ਨੂੰ ਧਾਰਿਆ ਹੈ॥੧॥ ਜੈਸਾ ਕਿ :

**ਆਪਸ ਕਉ ਜੋ ਜਾਣੈ ਨੀਚਾ॥ ਸੋਊ ਗਨੀਐ ਸਭ ਤੇ ਊਚਾ॥** [ਗਉੜੀ ਮਃ ੫, ਅੰਗ ੨੬੬]

## *ਗੁਨ ਗਾਵਹ ਠਾਕੁਰ ਅਬਿਨਾਸੀ; ਕਲਮਲ ਸਗਲੇ ਝਾਰਉ॥*

ਹੇ ਅਬਿਨਾਸੀ=ਨਾਸ ਤੋਂ ਰਹਿਤ ਠਾਕੁਰ=ਮਾਲਕ ਪ੍ਰਭੂ! ਆਪ ਦੇ ਜਸ ਰੂਪ ਗੁਣ ਗਾਉਂਦੇ ਹਾਂ ਆਪ ਸਾਡੇ ਸਾਰੇ ਕਲਮਲ=ਪਾਪ ਝਾਰਉ=ਝਾੜ ਦਿਓ, ਭਾਵ ਨਾਸ ਕਰ ਦੇਵੋ। ਜੈਸਾ ਕਿ:

੧. **ਕਲਮਲ ਦੁਖ ਜਾਰੇ ਪ੍ਰਭੂ ਚਿਤਾਰੇ ਮਨ ਕੀ ਦੁਰਮਤਿ ਨਾਸੀ॥** [ਸੂਹੀ ਮਹਲਾ ੫ ਅੰਗ ੭੮੧]

੨. **ਕਲਮਲ ਦੋਖ ਸਗਲ ਪਰਹਰਿਆ॥** [ਆਸਾ ਮਃ ਅੰਗ ੩੯੫]

## *ਨਾਮ ਨਿਧਾਨੁ ਨਾਨਕ ਦਾਨੁ ਪਾਵਉ;*
## *ਕੰਠਿ ਲਾਇ ਉਰਿ ਧਾਰਉ॥੨॥੧੯॥*

ਸਤਿਗੁਰੂ ਜੀ ਫੁਰਮਾਉਦੇ ਹਨ ਕਿ ਆਪ ਤੋਂ ਨਿਧਾਨੁ=ਨਿਧੀਆਂ ਦਾ ਘਰ ਨਾਮ ਦਾ ਦਾਨ ਪਾਵਹੁ=ਪ੍ਰਾਪਤ ਕਰਾਂ ਤਾਂ ਉਸਨੂੰ ਕੰਠ ਵਿਚ ਧਾਰ ਕੇ ਉਰਿ=ਛਾਤੀ ਨਾਲ ਲਾਵਾਂਗਾ ਅਥਵਾ-ਸਿਮਰਨ ਕਰਦਾ ਹੋਇਆ ਹਿਰਦੇ ਵਿਚ ਧਾਰ ਕੇ ਰੱਖਾਂਗਾ। ਜੈਸਾ ਕਿ:

੧. **ਨਾਮੁ ਨਿਧਾਨੁ ਅਪਾਰੁ ਭਗਤਾ ਮਨਿ ਵਸੈ॥** [ਸੂਹੀ ਮਹਲਾ ੫, ਅੰਗ ੭੬੧]

੨. **ਪਾਇਆ ਨਾਮੁ ਨਿਧਾਨੁ ਬਹੁਤੁ ਖਜਾਨਿਆ॥** [ਵਾਰ ਗੂਜਰੀ, ਅੰਗ ੫੨੨]

ਇਸ ਸ਼ਬਦ ਵਿਚ ਵੱਖਰੇ-ਵੱਖਰੇ ਪੱਖ ਦਾ ਉਪਦੇਸ਼ ਇਕ ਦੂਜੇ ਵਿਚ ਸੰਮਿਲਤ ਪ੍ਰਮਾਰਥੀ ਬਚਨਾਂ ਦੇ ਸੁਚੇ ਮੋਤੀ ਸ਼ਬਦ ਰੂਪ ਲੜੀ ਵਿਚ ਪਰੋ ਕੇ ਇਕ ਮਾਲਾ ਦੀ ਤਰ੍ਹਾਂ ਸ਼ਬਦ ਦਾ ਸਿਧਾਂਤ ਵਰਨਣ ਕੀਤਾ ਹੈ ਇਸ ਸ਼ਬਦ ਦੀਆਂ ਛੇ ਤੁਕਾਂ ਹਨ। ਪਹਿਲੀ ਤੁਕ ਵਿਚ ਪ੍ਰਭੂ ਦੇ ਚਰਣਾਂ ਵੱਲ ਤੱਕਣ ਭਾਵ ਧਿਆਨ ਦਾ ਉਪਦੇਸ਼ ਹੈ। ਦੂਜੀ ਪੰਗਤੀ ਵਿਚ ਮਾਲਕ ਨੂੰ ਦਇਆ ਦ੍ਰਿਸ਼ਟੀ ਦੀ ਜਾਚਨਾ ਦਾ ਭਾਵ ਹੈ। ਤੀਸਰੀ ਤੁਕ ਵਿਚ ਪੂਰਨ ਪੁਰਖਾਂ ਦੇ ਚਰਨਾਂ ਦੀ ਧੂੜ ਦਾ ਚਮਤਕਾਰ ਕਿ ਜਿਸ ਕਾਮ ਕ੍ਰੋਧ ਨੂੰ ਵੱਡੇ-ਵੱਡੇ ਯਤਨਾਂ ਨਾਲ ਨਹੀਂ ਮਾਰਿਆ ਜਾ ਸਕਦਾ ਉਹ ਨਿਰਯਤਨ, ਸਹਿਜੇ ਹੀ ਸਾਧੂ ਦੀ ਧੂਰ ਮੁਖ ਮਸਤਕ ਲਾਉਣ ਨਾਲ ਨਾਸ ਹੋਣ ਦਾ ਭਾਵ ਲਿਆ ਹੈ। ਚੌਥੀ ਪੰਗਤੀ ਵਿਚ ਸਿੱਖ ਨੂੰ ਸਿਮਰਨ ਦਾ ਪਾਠ ਪੜ੍ਹਾਇਆ ਹੈ ਕਿ ਆਪਣੇ ਆਪ ਨੂੰ ਸਭ ਤੋਂ ਨੀਵਾਂ ਮੰਨਕੇ ਮਨ ਵਿਚ ਜੋ ਸੁਖ ਪ੍ਰਾਪਤ ਹੁੰਦਾ ਹੈ ਉਹ ਹੋਰ ਕਿਸੇ ਸਾਧਨ ਵਿਚ ਨਹੀਂ ਐਸਾ ਚੌਥੀ ਤੁੱਕ ਦਾ ਸਿਧਾਂਤ ਹੈ। ਪੰਜਵੀਂ ਤੁਕ ਵਿਚ ਨਾਮ ਰਹਿਤ ਪ੍ਰਮਾਤਮਾਂ ਦੇ ਗੁਣ ਗਾਉਣ ਤੋਂ ਪਾਪਾਂ ਦਾ ਨਾਸ ਦਰਸਾਇਆ ਹੈ। ਛੇਵੀਂ ਤੁਕ ਵਿਚ ਨਾਮ ਖਜ਼ਾਨੇ ਦਾ ਦਾਨ ਸਤਿਗੁਰਾਂ ਪਾਸੋਂ ਪ੍ਰਾਪਤ ਕਰਕੇ ਹਿਰਦੇ ਵਿਚ ਧਾਰਨ ਦੀ ਗੱਲ ਹੈ। ਇਹ ਵਿਚਾਰ ਦੇ ਵੱਖਰੇ-ਵੱਖਰੇ ਮੋਤੀ ਗੁਰਮਤਿ ਸਿਧਾਂਤ ਦੇ ਇਕ ਧਾਗੇ ਵਿਚ ਪਰੋਇ ਹੋਇ ਹਨ। ਇਸ ਸ਼ਬਦ ਵਿਚ ਚੌਥੀ ਤੁਕ ਦੇ ਅੰਦਰ ਜੋ ਨਿਮਰਤਾ ਵਿਚ ਆਉਣ ਦਾ ਗੁਣ ਹੈ ਕਿ ਆਪਣੇ ਆਪ ਨੂੰ ਸਭ ਤੋਂ ਨੀਵਾਂ ਜਾਨਣਾ, ਗੁਰਮਤਿ ਵਿਚ ਇਹੋ ਉੱਚਾ ਉੱਠਣ ਦੀ ਪਹਿਚਾਣ ਹੈ। ਜੈਸਾ ਕਿ:

**ਆਪਸ ਕਉ ਜੋ ਜਾਣੈ ਨੀਚਾ॥ ਸੋਊ ਗਨੀਐ ਸਭ ਤੇ ਊਚਾ॥** [ਗਉੜੀ ਮਹਲਾ ੫, ਅੰਗ ੨੬੬]

ਪ੍ਰਭੂ ਪ੍ਰਾਪਤੀ ਦੇ ਮਾਰਗ ਵਿਚ ਸਭ ਤੋਂ ਪਹਿਲਾ ਕਦਮ ਆਪਣੇ ਆਪ ਨੂੰ ਨੀਵਾਂ ਮੰਨਣਾ ਹੈ ਦੂਜੀ ਤੁਕ ਦਾ ਸਿਧਾਂਤ ਇਸ ਦੇ ਨਾਲ ਇਉਂ ਮਿਲਦਾ ਹੈ ਕਿ ਆਪਣੇ ਆਪ ਨੂੰ ਨੀਵਾਂ ਮੰਨਣ ਵਾਲੇ ਦਾ ਦੂਜਾ ਕਦਮ ਬੇਨਤੀਆਂ ਦਾ ਭਾਵ ਪ੍ਰਗਟ ਹੋਣਾ ਹੈ। ਤੀਜੀ ਤੁਕ ਦਾ ਸਿਧਾਂਤ ਕਾਮ ਕ੍ਰੋਧ ਜੋ ਜਹਿਰ ਵਰਗੇ ਵਿਸ਼ੇ ਹਨ ਇਹਨਾਂ ਦੇ ਹੋਇਆਂ ਜੀਵ ਅਨੇਕਾਂ ਖੋਟੇ ਕਰਮਾਂ ਵਿਚ ਪਰਵਿਰਤ ਹੋ ਜਾਂਦਾ ਹੈ। ਸਾਧੂ ਧੂਰ ਦੀ ਸ਼ਕਤੀ ਨਾਲ ਕਾਮ ਕ੍ਰੋਧ ਨੂੰ ਖਤਮ

ਕਰਕੇ ਪ੍ਰਭੂ ਚਰਨਾਂ ਦਾ ਪਿਆਰ ਮਨ ਵਿਚ ਵਧਦਾ ਹੈ। ਜਦੋਂ ਪ੍ਰਭੂ ਚਰਨਾਂ ਦਾ ਪਿਆਰ ਪੈਦਾ ਹੋ ਜਾਇ ਪਹਿਲੀ ਤੁਕ ਦਾ ਸਿਧਾਂਤ ਹੈ ਕਿ ਪ੍ਰਭੂ ਚਰਨਾਂ ਵੱਲ ਦੇਖ ਭਾਵ ਧਿਆਨ ਕਰਦਾ ਹਾਂ ਜਦੋਂ ਪ੍ਰਭੂ ਚਰਨਾਂ ਦਾ ਹਿਰਦੇ ਵਿਚ ਪਿਆਰ ਉੱਠਦਾ ਹੈ ਤਾਂ ਪਿਆਰ ਦੀ ਮਸਤੀ ਵਿਚ ਆ ਕੇ ਪੰਜਵੀਂ ਤੁਕ ਦੇ ਸਿਧਾਂਤ ਅਨੁਸਾਰ ਆਪਣੇ ਮਾਲਕ ਦੇ ਗੁਣਾਂ ਨੂੰ ਬੇਵਸ ਹੋ ਕੇ ਗਾਇਨ ਕਰਦਾ ਹੈ, ਲੋਕਾਂ ਨੂੰ ਪ੍ਰਸੰਨ ਕਰਨ ਵਾਸਤੇ ਨਹੀਂ ਕੇਵਲ ਆਪਣੇ ਮਾਲਕ ਨੂੰ ਪ੍ਰਾਪਤ ਕਰਨ ਵਾਸਤੇ। ਛੇਵੀਂ ਤੁਕ ਦੇ ਸਿਧਾਂਤ ਅਨੁਸਾਰ ਆਪਣੇ ਮਾਲਕ ਗੁਰੂ ਦੇ ਕੋਲੋਂ ਨਿਧੀਆਂ ਦਾ ਖਜ਼ਾਨਾ ਨਾਮ ਪ੍ਰਾਪਤ ਕਰਕੇ, ਹਿਰਦੇ ਵਿਚ ਵਸਾ ਕੇ ਆਰਾਧਦਿਆਂ-ਆਰਾਧਦਿਆਂ ਪ੍ਰਭੂ ਨੂੰ ਪ੍ਰਾਪਤ ਕਰ ਲੈਂਦਾ ਹੈ। ਜੈਸਾ ਕਿ :

**ਜਨ ਨਾਨਕ ਨਾਮੁ ਆਰਾਧਿਆ ਆਰਾਧਿ ਹਰਿ ਮਿਲਿਆ ॥** [ਆਸਾ ਮਹਲਾ ੪, ਅੰਗ ੪੫੦]

ਪ੍ਰਭੂ ਮਿਲਦਿਆਂ ਹੀ ਤਮਾਮ ਦੁੱਖ ਨਾਸ ਹੋ ਜਾਂਦੇ ਹਨ। ਜੈਸਾ ਕਿ :

**ਪ੍ਰਭ ਦੇਖਦਿਆ ਦੁਖ ਭੁਖ ਗਈ ਢਾਢੀ ਕਉ ਮੰਗਣੁ ਚਿਤਿ ਨ ਆਵੈ ॥** [ਅੰਗ ੧੦੯੭]

ਜਨਮ ਮਰਨ ਤੋਂ ਰਹਿਤ, ਸਦਾ ਸੁਖੀ ਹੋ ਜਾਂਦਾ ਹੈ। ਇਉਂ ਇਸ ਸ਼ਬਦ ਦੀਆਂ ਤੁਕਾਂ ਦਾ ਇਕ ਦੂਜੀ ਨਾਲ ਸਿਧਾਂਤਕ ਮੇਲ ਹੈ।

**ਸਾਖੀ—**ਇਸ ਸ਼ਬਦ ਦੀ ਤੀਸਰੀ ਤੁਕ ਵਿਚ ਸਾਧੂ ਦੀ ਧੂੜ ਦੀ ਬਰਕਤ ਦਾ ਨਿਰਣਾ ਹੈ। ਸਾਖੀ ਦੁਆਰਾ ਇਸ ਦੀ ਸਪੱਸ਼ਟਤਾ ਹੋ ਜਾਂਦੀ ਹੈ। ਗੋਰਖ ਨਾਥ ਦੇ ਗੁਰੂ ਮਛੰਦਰ ਨਾਥ ਜੀ ਮੰਨੇ ਜਾਂਦੇ ਹਨ। ਇਹਨਾਂ ਦਾ ਨਾਮ ਇਹਨਾਂ ਦੀ ਜਨਮ ਕਿਰਿਆ ਤੋਂ ਪ੍ਰਸਿੱਧ ਹੈ। ਮੱਛੀ ਦੇ ਪੇਟ ਤੋਂ ਇਹਨਾਂ ਦਾ ਜਨਮ ਹੋਣਾ ਧਾਰਮਿਕ ਗ੍ਰੰਥਾਂ ਵਿਚ ਪ੍ਰਸਿੱਧ ਹੈ। ਮੱਛ+ਅੰਦਰ=ਮਛੰਦਰ। ਸ਼ਿਵ ਜੀ ਦੀ ਅੰਸ ਤੋਂ ਇਹਨਾਂ ਦਾ ਪੈਦਾ ਹੋਣਾ ਸਾਬਤ ਹੁੰਦਾ ਹੈ। ਗੋਰਖ ਨਾਥ ਵਰਗੇ ਜਤੀ ਦੇ ਗੁਰੂ ਹੋਣ ਦਾ ਮਾਣ ਇਸਨੂੰ ਪ੍ਰਾਪਤ ਹੋਇਆ। ਸਾਰੀ ਜ਼ਿੰਦਗੀ ਕਠਨ ਤਪੱਸਿਆ, ਜੋਗ ਸਾਧਨਾਂ, ਦਸਮ ਦੁਆਰ ਪ੍ਰਾਣਾਂ ਦਾ ਠਹਿਰਾਉਣਾ ਆਦਿ ਨਾਲ ਰਿਧੀਆਂ ਸਿਧੀਆਂ ਦਾ ਮਾਲਕ ਹੋਇਆ। ਤਮੋ ਗੁਣ ਤਪੱਸਿਆ ਤੋਂ ਮਿਲੀ ਸ਼ਕਤੀ ਵਿਚ ਤਮੋ ਗੁਣ ਅੰਸ ਹੋਇਆ ਕਰਦੀ ਹੈ। ਕਿਉਂਕਿ ਜਿਹੜੀ ਚੀਜ਼ ਜਿਥੋਂ ਪੈਦਾ ਹੁੰਦੀ ਹੈ ਉਹ ਆਪਣੇ ਮੂਲ ਦੀ ਅੰਸ ਲੈ ਕੇ ਹੀ ਉਪਜਦੀ ਹੈ। ਇਸ ਦੇ ਕਾਰਨ ਕਾਮ, ਕ੍ਰੋਧ ਆਦਿ ਤਮੋਂ ਗੁਣ ਤੋਂ ਪੈਦਾ ਹੋਇ ਇਹ ਵਿਸ਼ੇ ਵੱਡੇ-ਵੱਡੇ ਜੋਗੀਆਂ ਨੂੰ ਆਪਣੇ ਅਧੀਨ ਕਰ ਲੈਂਦੇ ਹਨ। ਇਸ ਦੇ ਅਨੁਸਾਰ ਮਛੰਦਰ ਨੂੰ ਵਿਸ਼ਿਆਂ ਦੀ ਅੱਗ ਲੱਗੀ। ਇਸ ਅੱਗ ਨੂੰ ਬੁਝਾਉਣ ਲਈ ਸਾਧਨ ਸੋਚਣ ਲੱਗਾ। ਆਪਣੀ ਸਿਧੀ ਦੇ ਬਲ ਨਾਲ ਜਾਣਿਆ ਕਿ ਸੰਗਲਾਦੀਪ ਦਾ ਰਾਜਾ ਅਮਰੂ ਮ੍ਰਿਤੂ ਨੂੰ ਪ੍ਰਾਪਤ ਹੋ ਗਿਆ ਹੈ ਆਪਣਾ ਸਰੀਰ ਬਰਫਾਨੀ ਪਹਾੜਾਂ ਵਿਚ ਛੱਡਕੇ ਸਿਧੀ ਬਲ ਨਾਲ ਸੁਰੱਖਿਅਤ ਕਰਕੇ ਸੂਖਮ ਸਰੀਰ ਦੁਆਰਾ ਪਰ ਕਾਂਇਆਂ ਪ੍ਰਵੇਸ਼ ਸਿਧੀ ਦਾ ਸਹਾਰਾ ਲੈਂਦਿਆਂ ਅਮਰੂ ਰਾਜੇ ਦੀ ਦੇਹ ਵਿਚ ਪ੍ਰਵੇਸ਼ ਹੋਇਆ ਰਾਜ ਕੁਮਾਰ, ਰਾਣੀਆਂ, ਵਜ਼ੀਰ ਅਮੀਰ ਅਤੇ ਪਰਜਾ ਨੂੰ ਹੈਰਾਨੀ ਜਨਕ ਸੁਖ ਹੋਇਆ ਪਰ ਕਿਸੇ ਨੂੰ ਇਹ ਕੀ ਪਤਾ ਹੈ ਕਿ ਰਾਜਾ ਤਾਂ ਲੇਖਾ ਦੇਣ ਲਈ ਪ੍ਰਲੋਕ ਪਹੁੰਚ ਚੁੱਕਾ ਹੈ ਉਸਦੀ ਦੇਹ ਵਿਚ ਇਹ ਕਾਮ ਵਾਸ਼ਨਾ ਅਧੀਨ ਜੋਗੀ, ਵਾਸ਼ਨਾ ਪੂਰੀ ਕਰਨ ਲਈ ਵੜ ਬੈਠਾ ਹੈ। ਕਈ ਵਰਿਆਂ ਤੱਕ ਇਸ ਗੰਦੀ ਵਾਸ਼ਨਾ ਦੀ ਪੂਰਤੀ ਲਈ ਖੱਪ-ਖੱਪ ਕੇ ਮਰਦਾ ਰਿਹਾ। ਜੈਸਾ ਕਿ :

**ਅਨਿਕ ਭੋਗ ਬਿਖਿਆ ਕੇ ਕਰੈ ॥ ਨਹ ਤ੍ਰਿਪਤਾਵੈ ਖਪਿ ਖਪਿ ਮਰੈ ॥** [ਗਉੜੀ ਮਃ ੫, ਅੰਗ ੨੭੯]

ਇਸ ਅਤ੍ਰਿਪਤੀ ਵਿਚ ਬੜਾ ਸਮਾਂ ਬੀਤਿਆ। ਗੋਰਖ ਨਾਥ ਦਾ ਸਰੀਕ ਸਿਧਾਂ ਨਾਲ ਬਾਦ ਬਿਬਾਦ ਹੋਇਆ; ਸ਼ਰੀਕਾਂ ਨੇ ਗੋਰਖ ਨੂੰ ਮਿਹਣਾ ਮਾਰਿਆ [ਗੋਰਖ ਜਤੀ ਸਦਾਇੰਦਾ ਤਿਸੁ ਗੁਰੁ ਘਰਿਬਾਰੀ] ਹੇ ਗੋਰਖ ਤੂ ਜਤੀ ਸਦਾਉਂਦਾ ਹੈਂ ਤੇਰਾ ਗੁਰੂ ਸੰਗਲਾਦੀਪ ਵਿਚ ਪਦਮਣੀਆਂ ਦੇ ਸੁਖ ਭੋਗ ਰਿਹਾ ਹੈ। ਇਹ ਮਿਹਣਾ ਸੁਣ ਕੇ ਗੋਰਖ ਆਪਣੇ ਗੁਰੂ ਨੂੰ ਵਿਸ਼ਿਆਂ ਦੇ ਖੂਹ ਵਿਚੋਂ ਕੱਢਣ ਵਾਸਤੇ ਭੇਸ ਬਦਲਾ ਕੇ ਉਸ ਦੇ ਰਾਜ ਵਿਚ ਦਾਖਲ ਹੋਇਆ ਕਿਉਂਕਿ ਉਸਦਾ ਹੁਕਮ ਸੀ ਕਿ ਕੋਈ ਕੰਨ ਪਾਟਾ ਜੋਗੀ ਮੇਰੇ ਰਾਜ ਦੀ ਹੱਦ ਅੰਦਰ ਨਹੀਂ ਵੜਨਾ ਚਾਹੀਦਾ।

ਰਾਜ ਦਰਬਾਰ ਵਿਚ ਜਿਥੇ ਵਿਸ਼ੇ ਰਸ ਦਾ ਗਾਇਨ ਕਰਨ ਵਾਲੀ ਵੇਸਵਾ ਨਚਦੀ ਗਾਉਂਦੀ ਸੀ ਅਤੇ ੩੬੦ ਕਿਆਫਾ ਵਜਦਾ ਸੀ। ਗੋਰਖ ਤਬਲਾ ਵਜਾਉਣ ਵਾਲੇ ਦਾ ਸ਼ਗਿਰਦ ਬਣਿਆ ਤੇ ਤਬਲਾ ਸਿਖਿਆ। ਇਕ ਦਿਨ ਤਬਲਾ ਵਜਾਉਣ ਵਾਲਾ ਬਿਮਾਰ ਹੋਇਆ ਤੇ ਉਸਦਾ ਸ਼ਗਿਰਦ ਗੋਰਖ ਰਾਜ ਦਰਬਾਰ ਵਿਚ ਪਹੁੰਚਿਆ। ਤਬਲਾ ਸੁਰ ਕਰਕੇ ਛਾਪ ਲਈ ਮਛੰਦਰ ਦੀ ਵਿਸ਼ੇ ਰਸ ਵਿਚ ਫਸੀ ਆਤਮਾ ਨੂੰ ਜਗਾਇਆ। ਤਬਲੇ ਵਿਚੋਂ ਅਵਾਜ਼ ਕੱਢੀ [ਜਾਗ ਮਛੰਦਰਾ ਗੋਰਖ ਆਇਓ] ਅਤੇ ਗੋਰਖ ਨੇ ਇਸਨੂੰ ਉਥੋਂ ਕੱਢ ਕੇ ਲਿਆਂਦਾ ਇਸ ਦੇ ਸੰਜੋਗ ਤੋਂ ਰਾਣੀਆਂ ਦੇ ਦੋ ਪੁੱਤਰ ਪੈਦਾ ਹੋਇ। ਗੋਰਖ ਨੇ ਉਹ ਵੀ ਮਾਰ ਮੁਕਾਏ ਕਿ ਯੋਗੀਆਂ ਦੇ ਮੱਥੇ ਕਲੰਕ ਹੈ। ਇਹ ਵਾਰਤਾ ਗੋਰਖ ਨੇ ਗੁਰੂ ਨਾਨਕ ਜੀ ਦੇ ਚਰਨਾਂ ਵਿਚ ਉਦੋਂ ਆਖੀ ਜਦੋਂ ਗੁਰੂ ਨਾਨਕ ਦੇਵ ਜੀ ਦੇ ਸ਼ਬਦਾਂ ਦੇ ਤੀਰਾਂ ਦੇ ਅੱਗੇ ਹਾਰ ਖਾ ਬੈਠਾ। ਆਪਣੀ ਆਤਮਿਕ ਤ੍ਰਿਪਤੀ ਤੋਂ ਬਾਅਦ ਆਪਣੇ ਗੁਰੂ ਦਾ ਭਲਾ ਸੋਚਦਿਆਂ ਗੁਰੂ ਨਾਨਕ ਦੇਵ ਜੀ ਦੇ ਚਰਨੀਂ ਪਇਆ ਤੇ ਬੇਨਤੀ ਕੀਤੀ ਕਿ ਸਾਈਆਂ, ਮੇਰੇ ਗੁਰੂ ਨੇ ਇਕ ਬਹੁਤ ਵੱਡਾ ਕਲੰਕ ਖਟਿਆ ਹੈ, ਇਸ ਨੂੰ ਤਾਰਨਾ ਕਰੋ। ਗੁਰੂ ਨਾਨਕ ਦੇਵ ਜੀ ਦੇ ਚਰਨਾਂ ਦੀ ਧੂੜ ਜਦੋਂ ਮਛੰਦਰ ਦੇ ਮਸਤਕ ਨੂੰ ਲੱਗੀ ਤਾਂ ਉਸਦੀ ਕਾਮ-ਕ੍ਰੋਧ ਦੀ ਜ਼ਹਿਰ ਸੜ ਗਈ। ਗੁਰੂ ਅਰਜਨ ਸਾਹਿਬ ਜੀ ਇਸ ਸ਼ਬਦ ਦੀ ਤੀਸਰੀ ਤੁਕ ਵਿਚ ਇਸ ਸਿਧਾਂਤ ਨੂੰ ਪ੍ਰਗਟ ਕਰਦੇ ਹਨ ਕਿ :

**ਸਾਧੂ ਧੂਰਿ ਲਾਈ ਮੁਖਿ ਮਸਤਕਿ ਕਾਮ ਕ੍ਰੋਧ ਬਿਖੁ ਜਾਰਉ ॥**

ਮਛੰਦਰ ਨਾਥ ਦੀ ਕਾਮ ਕ੍ਰੋਧ ਦੀ ਜ਼ਹਿਰ ਸਾਧੂ ਰੂਪ ਗੁਰੂ ਨਾਨਕ ਦੇਵ ਜੀ ਦੀ ਚਰਨ ਧੂੜ ਨਾਲ ਨਾਸ ਹੋਈ ਤੇ ਗੁਰੂ ਸਾਹਿਬ ਜੀ ਨੇ ਉਪਦੇਸ਼ ਦੇਣਾ ਕੀਤਾ। ਜੈਸਾ ਕਿ :

**ਸੁਣਿ ਮਾਛਿੰਦ੍ਰਾ ਨਾਨਕੁ ਬੋਲੈ ॥ ਵਸਗਤਿ ਪੰਚ ਕਰੇ ਨਹ ਡੋਲੈ ॥**

[ਰਾਮਕਲੀ ਮਹਲਾ ੧ ਅੰਗ ੮੭੭]

ਵਾਹਿਗੁਰੂ ਜੀ ਕਾ ਖ਼ਾਲਸਾ॥ ਵਾਹਿਗੁਰੂ ਜੀ ਕੀ ਫ਼ਤਹ॥

ਮੁਖਵਾਕ ਨੰਬਰ ੧੪ [ਆਦਿ ਅੰਗ ੫੩੩]

*ਦੇਵਗੰਧਾਰੀ ੫ ॥ ਦਰਸਨ ਨਾਮ ਕਉ ਮਨੁ ਆਛੈ ॥ ਭ੍ਰਮਿ ਆਇਓ ਹੈ ਸਗਲ ਥਾਨ ਰੇ ਆਹਿ ਪਰਿਓ ਸੰਤ ਪਾਛੈ ॥੧॥ਰਹਾਉ॥ ਕਿਸੁ ਹਉ ਸੇਵੀ ਕਿਸੁ ਆਰਾਧੀ ਜੋ ਦਿਸਟੈ ਸੋ ਗਾਛੈ ॥ ਸਾਧਸੰਗਤਿ ਕੀ ਸਰਨੀ ਪਰੀਐ ਚਰਣ ਰੇਨੁ ਮਨੁ ਬਾਛੈ ॥੧॥ ਜੁਗਤਿ ਨ ਜਾਨਾ ਗੁਨੁ ਨਹੀ ਕੋਈ ਮਹਾ ਦੁਤਰੁ ਮਾਇਆਛੈ ॥ ਆਇ ਪਇਓ ਨਾਨਕ ਗੁਰ ਚਰਨੀ ਤਉ ਉਤਰੀ ਸਗਲ ਦੁਰਾਛੈ ॥੨॥੨॥੨੮॥*

## *ਦੇਵਗੰਧਾਰੀ ੫ ॥ *ਦਰਸਨ ਨਾਮ ਕਉ ਮਨੁ ਆਛੈ ॥*

ਗੁਰੂ ਅਰਜਨ ਦੇਵ ਜੀ ਨੇ ਇਸ ਅੰਮ੍ਰਿਤ ਬਚਨ ਵਿਚ ਜਗਿਆਸੂ ਦੀ ਅਵਸਥਾ ਕਥਨ ਕੀਤੀ ਹੈ ਅਤੇ ਦਰਸ਼ਨਾਂ ਦੀ ਤਾਂਘ, ਜੋ ਜਗਿਆਸੂ ਦੇ ਮਨ ਵਿਚ ਤੜਫ ਹੈ ਉਸਨੂੰ ਅੰਮ੍ਰਿਤ ਬਚਨਾਂ ਵਿਚ ਪ੍ਰਗਟ ਕੀਤਾ ਹੈ। ਦਰਸ਼ਨਾਂ ਦੇ ਨਾਲ-ਨਾਲ ਨਾਮ ਅਭਿਆਸ ਦੇ ਦਾਨ ਦੀ ਭਾਵਨਾ ਵੀ ਪ੍ਰਗਟ ਕੀਤੀ ਹੈ। ਇਹ ਉਹ ਅਵਸਥਾ ਹੈ ਜਦੋਂ ਜਗਿਆਸੂ ਦਾ ਮਨ ਨਿਸ਼ਕਾਮ ਸੇਵਾ ਤੋਂ ਅੰਤਸ਼ਕਰਣ ਦੀ ਸੁਧੀ ਵਿਚ ਇਹ ਇੱਛਾ ਪ੍ਰਗਟ ਕਰਦਾ ਹੈ। ਪੰਗਤੀ ਦਾ ਅਰਥ : ਵਾਹਿਗੁਰੂ ਦੇ ਦਰਸ਼ਨਾਂ ਅਤੇ ਨਾਮ ਸਿਮਰਨ ਕਉ=ਨੂੰ ਮੇਰਾ ਮਨ ਆਛੈ=ਚਾਹੁੰਦਾ ਹੈ। ਜੈਸਾ ਕਿ :

**੧. ਮੇਰਾ ਮਨੁ ਲੋਚੈ ਗੁਰ ਦਰਸਨ ਤਾਈ ॥ ਬਿਲਪ ਕਰੇ ਚਾਤ੍ਰਿਕ ਕੀ ਨਿਆਈ ॥**
[ਮਾਝ ਮਹਲਾ ੫, ਅੰਗ ੯੬]

**੨. ਦਰਸਨੁ ਦੇਖਿ ਜੀਵਾ ਗੁਰ ਤੇਰਾ ॥ ਪੂਰਨ ਕਰਮੁ ਹੋਇ ਪ੍ਰਭ ਮੇਰਾ ॥੧॥**
[ਸੂਹੀ ਮਹਲਾ ੫, ਅੰਗ ੭੪੨)

## *ਭ੍ਰਮਿ ਆਇਓ ਹੈ ਸਗਲ ਥਾਨ ਰੇ; ਆਹਿ ਪਰਿਓ ਸੰਤ ਪਾਛੈ ॥੧॥ਰਹਾਉ॥*

ਹੇ ਭਾਈ ! ਮੈਂ ਸਾਰਿਆਂ ਥਾਨ=ਅਸਥਾਨਾਂ, ਜਗ੍ਹਾ ਤੇ ਪ੍ਰਭੂ ਪ੍ਰਾਪਤੀ ਲਈ ਖੋਜਦਾ ਹੋਇਆ ਭ੍ਰਮਿ=ਚੱਕਰ ਕੱਟਕੇ ਅਖੀਰ ਸ਼ਾਂਤ ਆਤਮਾ ਵਾਲੇ ਮਹਾਂਪੁਰਖਾਂ ਦੇ ਪਾਛੈ=ਮਗਰ ਭਾਵ ਉਹਨਾਂ ਦੇ ਦੱਸੇ ਰਸਤੇ ਤੇ ਪਰਿਓ=ਪਿਆ ਭਾਵ ਚੱਲਿਆ ਹਾਂ ॥੧॥ਰਹਾਉ॥

**੧. ਕਬੀਰ ਸੰਤ ਕੀ ਗੈਲ ਨ ਛੋਡੀਐ ਮਾਰਗਿ ਲਾਗਾ ਜਾਉ ॥** [ਸਲੋਕ ਕਬੀਰ ਜੀ, ਅੰਗ ੧੩੭੧]

**੨. ਫਿਰਤ ਫਿਰਤ ਸੰਤਨ ਪਹਿ ਆਇਆ ॥** [ਵਡਹੰਸੁ ਮਹਲਾ ੫, ਅੰਗ ੫੬੨]

***ਨੋਟ :*** ਇਥੇ ਗੁਰੂ ਅਰਜਨ ਸਾਹਿਬ ਜੀ ਸੰਤ ਪਦ ਗੁਰੂ ਰਾਮਦਾਸ ਜੀ ਮਹਾਰਾਜ ਲਈ ਵਰਤਦੇ ਹਨ। ਇਹ ਗੱਲ ਯਾਦ ਰੱਖਣ ਵਾਲੀ ਹੈ ਕਿ ਮੂਲ ਰੂਪ ਵਿਚ ਇਹ ਸ਼ਬਦ ਗੁਰੂ ਸਹਿਬ ਲਈ ਗੁਰਬਾਣੀ ਵਿਚ ਆਇਆ ਹੈ, ਪਰ ਇਹ ਨਿਯਮ ਨਹੀਂ ਕਿ ਗੁਰੂ ਤੋਂ ਬਿਨਾ ਹੋਰ ਕਿਸੇ ਗੁਰਮੁਖ ਰੂਹ ਵਾ ਸਿੱਖ ਲਈ ਨਾ ਵਰਤਿਆ ਹੋਵੇ।

## *ਕਿਸੁ ਹਉ ਸੇਵੀ, ਕਿਸੁ ਆਰਾਧੀ; ਜੋ ਦਿਸਟੈ ਸੋ ਗਾਛੈ ॥*

ਇਸ ਤੁਕ ਵਿਚ ਮਹਾਂਪੁਰਸ਼ਾਂ ਦੇ ਚਰਨਾਂ ਵਿਚ ਪਹੁੰਚ ਕੇ ਜੋ ਜਗਿਆਸੂ ਬੇਨਤੀਆਂ ਕਰਦਾ ਹੈ। ਗੁਰੂ ਸ਼ਰਨ

* **ਨੋਟ** : ਇਸ ਤੁਕ ਦੀ ਹੋਰ ਵਿਚਾਰ ਇਸ ਸ਼ਬਦ ਦੇ ਅਖ਼ੀਰ ਤੇ ਪੜ੍ਹੋ।

ਵਿਚ ਜਾ ਕੇ ਜਗਿਆਸੂ ਪੁਛਦਾ ਹੈ ਕਿ ਹਉ=ਮੈਂ ਕਿਸੁ=ਕਿਸਨੂੰ ਸੇਵਣਾ ਕਰਾਂ, ਭਾਵ ਕਿਸ ਦੀ ਸੇਵ ਕਮਾਵਾਂ ਅਤੇ ਕਿਸ ਦਾ ਅਰਾਧਨ ਭਾਵ ਚਿੰਤਨ ਕਰਾਂ। ਲੋਕੀ ਦੇਵੀ ਦੇਵਤਿਆਂ ਦਾ ਅਰਾਧਨ ਕਰਦੇ ਹਨ ਵਾ ਕਿਰਤਮ ਪੂਜਾ ਵਿਚ ਫਸੇ ਹਨ ਕਿਉਂਕਿ ਜੋ ਵੀ ਕੁਝ ਦ੍ਰਿਸਟੈ=ਨਜ਼ਰੀ ਆ ਰਿਹਾ ਹੈ ਉਹ ਸਭ ਕੁਝ ਗਾਛੈ=ਚਲੇ ਜਾਣ ਵਾਲਾ ਹੈ।

੧. **ਕਿਆ ਸੇਵ ਕਮਾਵਉ ਕਿਆ ਕਹਿ ਰੀਝਾਵਉ**
**ਬਿਧਿ ਕਿਤੁ ਪਾਵਉ ਦਰਸਾਰੇ ॥** [ਸੂਹੀ ਮਹਲਾ ੫, ਅੰਗ ੭੩੮]

੨. **ਕਿਸੁ ਹਉ ਸੇਵੀ ਕਿਆ ਜਪੁ ਕਰੀ ਸਤਗੁਰ ਪੂਛਉ ਜਾਇ ॥**
[ਸਿਰੀਰਾਗੁ ਮਹਲਾ ੩, ਅੰਗ ੩੪]

ਤਾਂ ਗੁਰੂ ਜੀ ਉੱਤਰ ਦਿੰਦੇ ਹਨ ਕਿ ਹੇ ਜਗਿਆਸੂ :

## *ਸਾਧਸੰਗਤਿ ਕੀ ਸਰਨੀ ਪਰੀਐ; ਚਰਣ ਰੇਨੁ ਮਨੁ ਬਾਛੈ ॥੧॥*

ਸਾਧ=ਸ੍ਰੇਸ਼ਟ, ਨਿਰਮਲ ਕਰਮ ਕਰਨ ਵਾਲੇ ਗੁਰਸਿੱਖਾਂ ਦੀ ਸੰਗਤ ਦੁਆਰਾ ਗੁਰੂ ਦੇ ਚਰਨੀ ਲੱਗਣਾ ਕਰ ਤੇਰਾ ਮਨ ਗੁਰੂ ਚਰਣਾਂ ਦੀ ਧੂੜ ਨੂੰ ਬਾਛੈ=ਲੋਚਦਾ ਵਾ ਚਾਹੁੰਦਾ ਰਹੇ॥੧॥ ਜੈਸਾ ਕਿ :

੧. **ਸਾਧਸੰਗਿ ਤਾ ਕੀ ਸਰਨੀ ਪਰਹੁ ॥** [ਗਉੜੀ ਮਃ ੫ ਅੰਗ ੧੯੧]

੨. **ਸਾਧਸੰਗਤਿ ਕੀ ਧੂਰਿ ਇਕ ਮਾਂਗਉ ਜਨ ਨਾਨਕ ਪਇਓ ਸਰਾਨ ॥੫॥੨॥**
[ਸਾਰਗ ਮਹਲਾ ੫, ਅੰਗ ੧੨੦੩]

ਗੁਰੂ ਜੀ ਜਗਿਆਸੂ ਨੂੰ ਦੱਸਦੇ ਹਨ ਕਿ ਨਿਮਰਤਾ ਨਾਲ ਇਉਂ ਬੇਨਤੀ ਕਰ :

## *ਜੁਗਤਿ ਨ ਜਾਨਾ ਗੁਨੁ ਨਹੀ ਕੋਈ; ਮਹਾ ਦੁਤਰੁ ਮਾਇਆਛੈ ॥*

ਕਿ ਮੈਂ ਕੋਈ ਭੀ ਰੱਬ ਨਾਲ ਜੁੜਨ ਦਾ ਜੁਗਤਿ=ਤਰੀਕਾ ਨਹੀਂ ਜਾਣਦਾ ਹਾਂ, ਮੇਰੇ ਵਿਚ ਸਤ, ਸੰਤੋਖ ਆਦਿ ਗੁਣ ਵੀ ਕੋਈ ਨਹੀਂ ਹੈ ਜਿਸ ਕਰਕੇ ਮੈਂ ਇਸ ਮਾਇ=ਮਾਇਆ ਜੋ ਮਹਾ ਦੁਤਰੁ=ਵੱਡੀ ਕਠਨ ਆਛੈ=ਹੈ, ਨੂੰ ਲੰਘ ਕੇ ਪ੍ਰਮਾਤਮਾ ਨੂੰ ਪ੍ਰਾਪਤ ਕਰ ਲਵਾਂ **ਵਾ:** ਜੋ (ਮਾਇਆ=ਛੈ) ਮਾਇਆ ਛੈ=ਨਾਸ਼ ਕਰਨ ਵਾਲੀ ਹੈ, ਉਹ ਤਰਨੀ ਬਹੁਤ ਕਠਿਨ ਹੈ।

੧. **ਜੁਗਤਿ ਜਾਨਿ ਨਹੀ ਰਿਦੈ ਨਿਵਾਸੀ ਜਲਤ ਜਮ ਫੰਧ ਪਰੇ ॥**
[ਆਸਾ ਬਾਣੀ ਧੰਨੇ ਜੀ ਕੀ ਅੰਗ ੪੮੭]

੨. **ਦੁਤਰ ਮਹਾ ਬਿਖਮ ਇਹ ਮਾਏ ॥** [ਗਉੜੀ ਮਹਲਾ ੫, ਅੰਗ ੨੫੮]

੩. **ਦੁਤਰ ਅੰਧ ਬਿਖਮ ਇਹ ਮਾਇਆ ॥** [ਆਸਾ ਮਹਲਾ ੫, ਅੰਗ ੩੭੭]

## *ਆਇ ਪਇਓ ਨਾਨਕ ਗੁਰ ਚਰਨੀ; ਤਉ ਉਤਰੀ ਸਗਲ ਦੁਰਾਛੈ ॥੨॥੨॥੨੮॥*

ਜਗਿਆਸੂ ਮੁਖ ਦੁਆਰਾ ਗੁਰੂ ਜੀ ਕਥਨ ਕਰਦੇ ਹਨ ਕਿ ਜਦ ਤੋਂ ਮੈਂ ਗੁਰੂ ਦੇ ਚਰਨੀਂ ਆ ਪਿਆ ਹਾਂ ਇਹ ਫਲ ਪਰਤੱਖ ਰੂਪ ਵਿਚ ਮੈਨੂੰ ਪ੍ਰਾਪਤ ਹੋ ਗਿਆ ਹੈ ਕਿ ਉਦੋਂ ਤੋਂ ਹੀ ਮੇਰੀ ਸਗਲ=ਸਾਰੀ ਦੁਰਾਛੈ=ਖੋਟੀ ਇੱਛਾ ਭਾਵ ਬੁਰੀ ਵਾਸ਼ਨਾ ਉਤਰੀ=ਦੂਰ ਹੋ ਗਈ ਹੈ॥੨॥੨॥੨੮॥

**ਗੁਰ ਚਰਣੀ ਜਾ ਕਾ ਮਨੁ ਲਾਗੈ ॥ ਦੂਖੁ ਦਰਦੁ ਭ੍ਰਮੁ ਤਾ ਕਾ ਭਾਗੈ ॥** [ਗੋਂਡ ਮਹਲਾ ੫, ਅੰਗ ੮੬੪]

**ਸਾਖੀ**—ਇਕ ਵਾਰ ਭਗਵਾਨ ਕ੍ਰਿਸ਼ਨ ਜੀ ਦੇ ਦਰਸ਼ਨ ਕਰਨ ਲਈ ਅਰਜਨ ਨੇ ਭਗਵਾਨ ਜੀ ਦੇ ਟਿਕਾਣੇ ਜਾਣ ਦੀ ਤਿਆਰੀ ਕੀਤੀ। ਦਰਸ਼ਨ ਕੀਤਿਆਂ ਨੂੰ ਬਹੁਤ ਸਮਾਂ ਬੀਤ ਚੁੱਕਾ ਸੀ, ਭਗਵਾਨ ਜੀ ਨਾਲ ਅਰਜਨ ਦਾ ਪਿਆਰ ਬਹੁਤ ਸੀ। ਜੈਸਾ ਕਿ :

**ਕਹਿ ਰਵਿਦਾਸ ਆਸ ਲਗਿ ਜੀਵਉ ਚਿਰ ਭਇਓ ਦਰਸਨੁ ਦੇਖੇ ॥੨॥੧॥**

[ਧਨਾਸਰੀ ਭਗਤ ਰਵਿਦਾਸ ਜੀ ਅੰਗ ੬੯੪]

ਦਰਸ਼ਨ ਕਰਨ ਦੇ ਨਾਲ ਵਿਯੋਗ ਲਹਿ ਜਾਂਦੇ ਹਨ ਗੁਰੂ ਜੀ ਦਾ ਫੁਰਮਾਨ ਹੈ, ਜੈਸਾ ਕਿ :

**ਦਰਸਨੁ ਦੇਖਤ ਦੋਖ ਨਸੇ ॥** [ਬਿਲਾਵਲੁ ਮਹਲਾ ੫, ਅੰਗ ੮੨੬]

ਆਪਣੇ ਮਨ ਦੀ ਤ੍ਰਿਪਤੀ ਲਈ ਭਗਵਾਨ ਕ੍ਰਿਸ਼ਨ ਦੇ ਦਰਸ਼ਨਾਂ ਨੂੰ ਅਰਜਨ ਚੱਲਿਆ, ਆਪਣੇ ਨਾਲ ਕੋਈ ਸਾਥੀ ਨਹੀਂ ਲਿਆ; ਭਗਵਾਨ ਜੀ ਦੇ ਦਰਸ਼ਨ ਵਿਚ ਮਗਨ ਇਕੱਲਾ ਤੁਰਿਆ ਜਾ ਰਿਹਾ ਸੀ ਤਾਂ ਰਸਤੇ ਵਿਚ ਇਕ ਤਪਸੱਵੀ ਸਾਧੂ ਬੋਹੜ ਥੱਲੇ ਬੈਠਾ ਨਜ਼ਰ ਪਿਆ ਜੋ ਸੰਸਾਰ ਤੋਂ ਉਪਰਾਮ ਹੋ ਕੇ ਜੰਗਲ ਵਿਚ, ਜਿਥੋਂ ਦੀ ਇਹ ਰਸਤਾ ਜਾਂਦਾ ਸੀ ਉਸਦੇ ਕਿਨਾਰੇ ਬੋਹੜ ਨੂੰ ਆਪਣੀ ਕੁਟੀਆ ਸਮਝ ਕੇ ਉਮਰ ਦੇ ਕੋਲ ਦਿਨ ਕੱਟ ਰਿਹਾ ਸੀ। ਗਰਮੀ ਸਰਦੀ ਆਪਣੇ ਸਰੀਰ ਤੇ ਸਹਾਰਦਾ ਹੋਇਆ ਤਤਿਕਸ਼ਾ ਬਿਰਤੀ ਦੁਆਰਾ ਅਨੰਦ ਵਿਚ ਮਗਨ ਹੈ। ਭੁੱਖ ਲੱਗੀ ਤੋਂ ਜੰਗਲ ਦੇ ਫਲ-ਫੁੱਲ ਤੋੜ ਕੇ ਖਾ ਲੈਂਦਾ ਹੈ। ਜੈਸਾ ਕਿ :

**ਕੰਦ ਮੂਲੁ ਅਹਾਰੋ ਖਾਈਐ ਅਉਧੂ ਬੋਲੈ ਗਿਆਨੇ ॥** [ਰਾਮਕਲੀ ਮਹਲਾ ੧, ਅੰਗ ੯੩੮]

ਦੇ ਮਹਾਂ ਵਾਕ ਅਨੁਸਾਰ ਸਮਾਂ ਬਤੀਤ ਕਰ ਰਿਹਾ ਸੀ। ਅਰਜਨ ਨੇ ਸੋਚਿਆ, ਅਚਾਨਕ ਸਾਧੂ ਦਾ ਦਰਸ਼ਨ ਹੋਇਆ ਹੈ, ਰੱਬ ਦੇ ਪਿਆਰਿਆਂ ਨੂੰ ਮਿਲਣ ਦਾ ਬਹੁਤ ਵੱਡਾ ਮਹਾਤਮ ਹੈ ਇਸ ਲਈ ਮੈਂ ਉਸ ਬਨਵਾਸੀ ਤਪੱਸਵੀ ਨੂੰ ਮਿਲਾਂ ਅਤੇ ਦਰਸਨ-ਪਰਸਨ ਕਰਕੇ ਲਾਭ ਉਠਾਵਾਂ। ਇਹ ਸੋਚ ਕੇ ਅਰਜਨ ਨੇ ਸਾਧੂ ਕੋਲ ਜਾ ਕੇ ਉਸ ਨੂੰ ਨਮਸ਼ਕਾਰ ਕੀਤੀ ਅਤੇ ਕੁਝ ਬੇਨਤੀ ਰੂਪ ਵਿਚ ਪੁੱਛਣ ਲੱਗਾ ਕਿ ਹੇ ਤਪੱਸਵੀ ਮਹਾਤਮਾ! ਤੁਸੀਂ ਇਤਨੀ ਕਠਨ ਘਾਲਣਾ ਘਾਲ ਰਹੇ ਹੋ ਤੁਹਾਡਾ ਮਨੋਰਥ ਕੀ ਹੈ ਮੈਨੂੰ ਇਸਦਾ ਭੇਦ ਦਸਣਾ ਕਰੋ। ਮਹਾਤਮਾ ਜੀ ਕਹਿਣ ਲੱਗੇ ਕਿ ਮੈਨੂੰ ਕੇਵਲ ਭਗਵਾਨ ਦੇ ਮਿਲਣ ਦੀ ਪ੍ਰਬਲ ਇੱਛਾ ਹੈ ਹੋਰ ਮੈਨੂੰ ਕਿਸੇ ਸੰਸਾਰੀ ਸੁਖ ਦੀ ਲੋੜ ਨਹੀਂ ਕੇਵਲ ਤੇ ਕੇਵਲ ਦਰਸ਼ਨਾਂ ਨੂੰ ਹੀ ਮਨ ਚਾਹੁੰਦਾ ਹੈ: **ਦਰਸਨ ਨਾਮ ਕਉ ਮਨੁ ਆਛੈ ॥** [ਅੰਗ ੫੩੩]

ਮੈਨੂੰ ਪ੍ਰਭੂ ਦਰਸ਼ਨਾਂ ਤੋਂ ਬਿਨਾਂ ਕੋਈ ਵਸਤੂ ਚੰਗੀ ਨਹੀਂ ਲੱਗਦੀ ਨਾਮ ਅਤੇ ਭਗਵਾਨ ਦੇ ਦਰਸ਼ਨਾਂ ਨੂੰ ਹੀ ਮੇਰਾ ਮਨ ਚਾਹੁੰਦਾ ਹੈ। ਮਹਾਤਮਾ ਨੇ ਅਰਜਨ ਨੂੰ ਪੁੱਛਿਆ ਕਿ ਤੂੰ ਕੌਣ ਹੈਂ ਅਤੇ ਕਿਥੇ ਚਲਿਆ ਹੈਂ ? ਅਰਜਨ ਨੇ ਦੱਸਿਆ ਕਿ ਮੈਂ ਪਾਂਡਵ ਪੁੱਤਰ ਅਰਜਨ ਹਾਂ ਅਤੇ ਭਗਵਾਨ ਕ੍ਰਿਸ਼ਨ ਜੀ ਨੂੰ ਮਿਲਣ ਲਈ ਚਲਿਆ ਹਾਂ। ਮਹਾਤਮਾ ਨੇ ਕਿਹਾ ਕਿ ਤੂੰ ਭਗਵਾਨ ਨੂੰ ਮੇਰੇ ਵਲੋਂ ਪੁੱਛ ਕੇ ਆਵੀਂ ਕਿ ਮੈਨੂੰ ਆਪ ਜੀ ਕਦੋਂ ਦਰਸ਼ਨ ਦਿਓਗੇ, ਅਤੇ ਕਿੰਨਾ ਚਿਰ ਉਡੀਕ ਕਰਨੀ ਪਵੇਗੀ। ਮੁੜਦਿਆਂ ਭਗਵਾਨ ਦਾ ਸੁਨੇਹਾ ਜੋ ਮੇਰੇ ਪ੍ਰਤੀ ਦੇਣਗੇ ਉਹ ਦਸਦੇ ਜਾਣਾ। ਅਰਜਨ ਭਗਵਾਨ ਕੋਲ ਗਿਆ ਅਤੇ ਭਗਵਾਨ ਜੀ ਨੂੰ ਮਿਲਕੇ ਜੰਗਲ ਵਾਲਾ ਮਹਾਤਮਾ ਯਾਦ ਆਇਆ ਤਾਂ ਭਗਵਾਨ ਨੂੰ ਤਪੱਸਵੀ ਦਾ ਪ੍ਰਸ਼ਨ ਰੂਪ ਸੁਨੇਹਾ ਦਿੱਤਾ ਕਿ ਮੈਨੂੰ ਦਰਸ਼ਨ ਕਦੋਂ ਹੋਣਗੇ ਤਾਂ ਭਗਵਾਨ ਨੇ ਕਿਹਾ ਉਸਨੂੰ ਕਹਿਣਾ ਕਿ ਕਾਹਲੀ ਨਾ ਕਰੇ। ਉਸਦੀ ਦਰਸ਼ਨ ਕਰਨ ਦੀ ਵਾਰੀ ਦੂਰ ਹੈ, ਜਿਸ ਬਿਰਛ ਦੇ ਹੇਠ ਬੈਠਾ ਤਪ ਕਰ ਰਿਹਾ ਹੈ ਉਸਦੇ ਜਿਤਨੇ ਪੱਤੇ ਹਨ ਉਤਨੇ ਜਨਮ ਜਦੋਂ ਉਸਨੂੰ ਤਪੱਸਿਆ ਕਰਦੇ ਬੀਤ ਜਾਣਗੇ ਫੇਰ ਉਸਨੂੰ ਦਰਸ਼ਨ ਦਿਆਂਗਾ। ਜਦੋਂ ਦਰਸ਼ਨ ਕਰਕੇ ਅਰਜਨ ਵਾਪਸ ਆਇਆ ਤਾਂ ਕਹਿਣ ਲੱਗਾ, ਹੇ ਮਹਾਤਮਾ! ਭਗਵਾਨ ਨੇ ਤੇਰੇ ਬਾਰੇ ਇਹ ਕਿਹਾ ਹੈ ਕਿ ਜਿਤਨੇ ਦਰੱਖਤ ਦੇ ਪੱਤੇ ਹਨ ਇਤਨੇ ਜਨਮ ਤੋਂ ਬਾਅਦ ਦਰਸ਼ਨ ਹੋਣਗੇ। ਇਹ ਸੁਣਦੇ ਸਾਰ ਹੀ ਤਪੱਸਵੀ ਅਥਾਹ ਖ਼ੁਸ਼ੀ ਨਾਲ ਪ੍ਰਭੂ ਰੰਗ ਵਿਚ ਨੱਚਣ ਅਤੇ ਗਾਉਣ ਲੱਗ ਪਿਆ। ਅਰਜਨ ਕਹਿਣ ਲੱਗਾ ਕਿ ਤੁਹਾਨੂੰ ਇਹ ਉੱਤਰ ਸੁਣਕੇ ਰੋਣਾ ਚਾਹੀਦਾ ਸੀ ਕਿ ਇਤਨਾਂ ਸਮਾਂ ਹੋਰ ਇੰਤਜ਼ਾਰ ਕਰਨਾ ਪਵੇਗਾ ਪਰ ਤੂੰ ਖੁਸ਼ ਹੈਂ। ਤਪੱਸਵੀ ਕਹਿਣ ਲੱਗਾ ਖ਼ੁਸ਼ੀ ਇਸ ਗੱਲ ਦੀ ਹੈ ਕਿ ਹੁਣ ਦਰਸ਼ਨਾਂ ਦਾ ਸਮਾਂ ਬੰਨਿਆ ਗਿਆ ਹੈ

ਕਿਉਂਕਿ ਪਹਿਲਾਂ ਮੈਨੂੰ ਇਹ ਨਹੀਂ ਸੀ ਪਤਾ ਕਿ ਦਰਸ਼ਨ ਹੋਣਗੇ ਜਾਂ ਨਹੀਂ। ਹੁਣ ਮੈਨੂੰ ਨਿਸ਼ਚਾ ਹੋ ਗਿਆ ਹੈ ਕਿ ਮੈਨੂੰ ਵੀ ਭਗਵਾਨ ਦੇ ਦਰਸ਼ਨ ਹੋਣਗੇ ਅਤੇ ਮੈਂ ਵੀ ਦਰਸ਼ਨ ਕਰਨ ਵਾਲਿਆਂ ਦੀ ਕਤਾਰ ਵਿਚ ਗਿਣਿਆ ਗਿਆ ਹਾਂ ਦੇਰ ਦੀ ਕੋਈ ਗੱਲ ਨਹੀਂ। ਇਹ ਹੈ ਉਹਨਾਂ ਦੀ ਕਹਾਣੀ ਉਹਨਾਂ ਰੱਬੀ ਪਿਆਰਿਆਂ ਦੀ ਗਾਥਾ ਜਿਨ੍ਹਾਂ ਦਾ ਮਨ ਪ੍ਰਭੂ ਦੇ ਦਰਸ਼ਨਾਂ ਅਤੇ ਨਾਮ ਨੂੰ ਚਾਹੁੰਦਾ ਹੈ।

ਵਾਹਿਗੁਰੂ ਜੀ ਕਾ ਖ਼ਾਲਸਾ॥ ਵਾਹਿਗੁਰੂ ਜੀ ਕੀ ਫ਼ਤਹ॥

ਮੁਖਵਾਕ ਨੰਬਰ ੧੫ [ਆਦਿ ਅੰਗ ੫੩੫]

***ਦੇਵਗੰਧਾਰੀ ਮਹਲਾ ੫ ॥ ਉਲਟੀ ਰੇ ਮਨ ਉਲਟੀ ਰੇ ॥ ਸਾਕਤ ਸਿਉ ਕਰਿ ਉਲਟੀ ਰੇ ॥ ਝੂਠੈ ਕੀ ਰੇ ਝੂਠੁ ਪਰੀਤਿ ਛੁਟਕੀ ਰੇ ਮਨ ਛੁਟਕੀ ਰੇ ਸਾਕਤ ਸੰਗਿ ਨ ਛੁਟਕੀ ਰੇ ॥੧॥ਰਹਾਉ॥ ਜਿਉ ਕਾਜਰ ਭਰਿ ਮੰਦਰੁ ਰਾਖਿਓ ਜੋ ਪੈਸੈ ਕਾਲੂਖੀ ਰੇ ॥ ਦੂਰਹੁ ਹੀ ਤੇ ਭਾਗਿ ਗਇਓ ਹੈ ਜਿਸੁ ਗੁਰ ਮਿਲਿ ਛੁਟਕੀ ਤ੍ਰਿਕੁਟੀ ਰੇ ॥੧॥ ਮਾਗਉ ਦਾਨੁ ਕ੍ਰਿਪਾਲ ਕ੍ਰਿਪਾ ਨਿਧਿ ਮੇਰਾ ਮੁਖੁ ਸਾਕਤ ਸੰਗਿ ਨ ਜੁਟਸੀ ਰੇ ॥ ਜਨ ਨਾਨਕ ਦਾਸ ਦਾਸ ਕੋ ਕਰੀਅਹੁ ਮੇਰਾ ਮੂੰਡੁ ਸਾਧ ਪਗਾ ਹੇਠਿ ਰੁਲਸੀ ਰੇ ॥੨॥੪॥੩੭॥***

## *ਦੇਵਗੰਧਾਰੀ ਮਹਲਾ ੫ ॥*
## *ਉਲਟੀ ਰੇ ਮਨ; ਉਲਟੀ ਰੇ ॥ ਸਾਕਤ ਸਿਉ ਕਰਿ; ਉਲਟੀ ਰੇ ॥*

ਗੁਰੂ ਅਰਜਨ ਦੇਵ ਸਾਹਿਬ ਜੀ ਇਸ ਮੁਖਵਾਕ ਵਿਚ ਬੇਮੁਖ ਨਾਸਤਕਾਂ ਦੀ ਸੰਗਤ ਤੋਂ ਬਚਣ ਦਾ ਉਪਦੇਸ਼ ਦੇ ਰਹੇ ਹਨ। ਰੇ=ਹੇ ਭਾਈ! ਮਨ ਦੀ ਬਿਰਤੀ ਨੂੰ ਉਲਟਾਉਣਾ ਕਰ ਜੋ ਉਲਟੇ ਸੰਸਾਰ ਵਲੋਂ ਉਲਟਾਉਣ ਵਾਲੀ ਹੈ। ਪ੍ਰਸ਼ਨ :—ਸੰਸਾਰ ਵਿਚ ਕਿਸ ਵਲੋਂ ਉਲਟਾਉਣਾ ਕਰਾਂ ? ਉੱਤਰ :—ਵਿਸ਼ੇਸ਼ ਕਰਕੇ ਕਹਿੰਦੇ ਹਨ ਕਿ ਹੇ ਭਾਈ ਸਾਕਤਾਂ ਵਲੋਂ ਮਨ ਦੀ ਬਿਰਤੀ ਉਲਟਾਉਣਾ ਕਰ। ਸਾਕਤ=ਇਹ ਅਰਬੀ ਭਾਸ਼ਾ ਦਾ ਸ਼ਬਦ ਹੈ ਜਿਸਦੇ ਅਰਥ ਹਨ : ਡਿੱਗਾ ਹੋਇਆ, ਇਹੀ ਪਦ ਸੰਸਕ੍ਰਿਤ ਵਿਚ ਵੀ ਆਇਆ ਹੈ, ਸੰਸਕ੍ਰਿਤ ਵਿਚ ਇਸ ਦਾ ਸਰੂਪ ਸ਼ਾਕਿਤ ਹੈ।

**ਸ਼ਾਕਿਤ** : ਸ਼ਕਤੀ ਦਾ ਉਪਾਸ਼ਕ, ਵਾਮ-ਮਾਰਗੀਆ, ਆਮ ਇਖਲਾਕ ਵਿਰੁੱਧ ਕਿਰਿਆ ਕਰਨੇ ਵਾਲਾ ਭਾਵ ਬੁਰਾ, ਪਤਿਤ, ਵਾਹਿਗੁਰੂ ਤੋਂ ਬੇਮੁਖ, ਡਿਗਿਆ ਹੋਇਆ।

**ਅਥਵਾ** ਜਿਨ੍ਹਾਂ ਸੰਤਾਂ ਦੀ ਆਪਣੀ ਬਿਰਤੀ ਸੰਸਾਰ ਵਲੋਂ ਉਲਟੀ=ਬਦਲੀ ਹੈ ਜੋ ਹੋਰਨਾਂ ਜਗਿਆਸੂਆਂ ਦੀ ਬਿਰਤੀ ਪਰਮੇਸ਼ਰ ਵੱਲ ਉਲਟਾਉਣ ਨੂੰ ਸਮਰੱਥ ਹਨ, ਹੇ ਪਿਆਰੇ! ਉਹਨਾਂ ਸੰਤਾਂ ਨਾਲ ਮਿਲ ਕੇ ਸਾਕਤਾਂ ਨਾਲੋਂ ਆਪਣੇ ਮਨ ਦੀ ਬਿਰਤੀ ਨੂੰ ਉਲਟਾਉਣਾ ਕਰ **ਅਥਵਾ** ਜਿਨ੍ਹਾਂ ਸਾਕਤਾਂ ਦੀ ਬਿਰਤੀ ਪ੍ਰਮਾਤਮਾਂ ਨਾਲੋਂ ਉਲਟੀ ਹੋਈ ਹੈ। ਹੇ ਭਾਈ! ਉਲਟੀ=ਉਪਰ-ਛਲ ਵਾਂਗੂ ਜਾਣਕੇ ਸਾਕਤਾਂ ਨਾਲੋਂ ਬਿਰਤੀ ਨੂੰ ਉਲਟਾਉਣਾ ਕਰ, ਕਿਉਂਕਿ ਸਾਕਤਾਂ ਦੀ ਸੰਗਤ ਵਿੱਚ ਘਾਟਾ ਹੀ ਘਾਟਾ ਹੈ। ਇਸ ਲਈ ਗੁਰਬਾਣੀ ਵਿਚ ਬਹੁਤ ਥਾਵਾਂ ਤੇ ਪ੍ਰਮਾਣ ਮਿਲਦੇ ਹਨ। ਜੈਸਾ ਕਿ :

**੧. ਨਾਨਕ ਮਨਮੁਖਾ ਨਾਲੋ ਤੁਟੀ ਭਲੀ ਜਿਨ ਮਾਇਆ ਮੋਹ ਪਿਆਰੁ ॥**

[ਗਉੜੀ ਕੀ ਵਾਰ ਸਲੋਕ ਮਃ ੪, ਅੰਗ ੩੧੬]

**੨. ਨਾਨਕ ਮਨਮੁਖਾ ਨਾਲਹੁ ਤੁਟੀਆ ਭਲੀ ਜਿਨਾ ਮਾਇਆ ਮੋਹਿ ਪਿਆਰੁ ॥**

[ਬਿਹਾਗੜੇ ਕੀ ਵਾਰ ਮਃ ੩, ਅੰਗ: ੫੪੯]

## *ਝੂਠੈ ਕੀ ਰੇ, ਝੂਠੁ ਪਰੀਤਿ; ਛੁਟਕੀ ਰੇ, ਮਨ ਛੁਟਕੀ ਰੇ;*
## *ਸਾਕਤ ਸੰਗਿ, ਨ ਛੁਟਕੀ ਰੇ ॥੧॥ਰਹਾਉ॥*

ਹੇ ਪਿਆਰੇ! ਝੂਠੇ ਸੰਸਾਰ ਦੀ ਪ੍ਰੀਤਿ ਕਰਨੀ ਝੂਠੀ ਹੈ ਇਸ ਲਈ ਰੇ ਮਨ=ਹੇ ਭਾਈ! ਸਾਕਤਾਂ ਨਾਲੋ ਪ੍ਰੀਤੀ ਕਰਨੀ ਛੱਡ ਦੇ, ਛੱਡ ਦੇ, ਕਿਉਂਕਿ ਝੂਠੇ ਸਾਕਤਾਂ ਦੀ ਸੰਗਤ ਕਰਕੇ ਜਮਾਂ ਦੀ ਮਾਰ ਤੋਂ ਨਹੀਂ ਛੁੱਟ ਸਕਦਾ। ਅਥਵਾ ਰੇ ਮਨ=ਹੇ ਪਿਆਰੇ! ਜਿਨ੍ਹਾਂ ਸੰਤਾਂ ਦੀ ਸੰਸਾਰ ਵਲੋਂ ਪ੍ਰੀਤੀ ਛੁਟੀ ਹੋਈ ਹੈ ਉਹਨਾਂ ਸੰਤਾਂ ਦੇ ਦੁਆਰਾ ਤੂੰ

ਵੀ ਸੰਸਾਰ ਵਲੋਂ ਪ੍ਰੀਤੀ ਕਰਨੀ ਛੁਟਕੀ=ਛੱਡ ਦੇ ਇਹ ਨਿਯਮ ਸਮਝ ਲੈ ਕਿ ਸਾਕਤਾਂ ਦੀ ਸੰਗਤ ਕਰਕੇ ਸੰਸਾਰ ਤੋਂ ਛੁਟਕਾਰਾ ਨਹੀਂ ਹੋਵੇਗਾ। ਜੈਸਾ ਕਿ :

**੧. ਜਗਤ ਮੈ ਝੂਠੀ ਦੇਖੀ ਪ੍ਰੀਤਿ ॥** [ਦੇਵਗੰਧਾਰੀ ਮਹਲਾ ੯, ਅੰਗ ੫੩੬]

**੨. ਕਿਸੁ ਨਾਲਿ ਕੀਚੈ ਦੋਸਤੀ ਸਭੁ ਜਗੁ ਚਲਣਹਾਰੁ ॥**
[ਆਸਾ ਦੀ ਵਾਰ ਸਲੋਕੁ ਮਃ ੧, ਅੰਗ ੪੬੮]

## *ਜਿਉ ਕਾਜਰ ਭਰਿ ਮੰਦਰੁ ਰਾਖਿਓ; ਜੋ ਪੈਸੈ ਕਾਲੂਖੀ ਰੇ ॥

ਜਿਵੇਂ ਮੰਦਰੁ=ਮਕਾਨ, ਕਾਜਰ=ਕੱਜਲ ਵਾ ਕਾਲਖ [ਸਿਆਹੀ] ਨਾਲ ਭਰਿਆ ਹੋਵੇ ਉਸ ਵਿਚ ਜੋ ਪੈਸੈ=ਪੈ ਜਾਂਦਾ ਹੈ ਉਹ ਕਾਲੂਖੀ=ਕਾਲਾ ਹੋ ਜਾਏਗਾ। ਇਸੇ ਤਰ੍ਹਾਂ ਸੰਸਾਰ ਵੀ ਇਕ ਮੰਦਰ=ਮਕਾਨ ਹੈ ਬਸ ਇਤਨਾ ਹੀ ਫਰਕ ਹੈ ਕਿ ਕੁਝ ਛੋਟੇ ਮੰਦਰ ਹੁੰਦੇ ਹਨ ਤੇ ਕੁਝ ਬਹੁਤ ਛੋਟੇ ਅਤੇ ਕੁਝ ਬਹੁਤ ਵੱਡੇ। ਸੰਸਾਰ ਸਭ ਤੋਂ ਵੱਡਾ ਮੰਦਰੁ=ਮਕਾਨ ਹੈ।

ਜਿਸਨੂੰ ਸਚੇ ਪ੍ਰਮਾਤਮਾ ਦੀ ਕੋਠੜੀ ਵੀ ਆਖਿਆ ਹੈ। ਇਸ ਮਕਾਨ ਵਿਚ ਮਾਇਆ ਰੂਪੀ ਕਾਜਰ=ਕੱਜਲ ਵਾ ਸਿਆਹੀ ਭਰੀ ਹੋਈ ਹੈ ਜੋ ਇਸ ਮੰਦਰੁ=ਸੰਸਾਰ ਵਿਚ ਪ੍ਰਵੇਸ਼ ਕਰਦਾ ਹੈ ਭਾਵ ਪਦਾਰਥਾਂ ਨੂੰ ਸੱਚ ਨਿਸਚੇ ਕਰਦਾ ਹੈ ਉਸਨੂੰ ਵਿਸ਼ਿਆਂ ਰੂਪੀ ਕਾਲੂਖੀ=ਕਾਲਖ ਲਗ ਜਾਂਦੀ ਹੈ, **ਵਾ:** ਜੋ ਸਾਕਤਾਂ ਦੀ ਸੰਗਤ ਕਰਦਾ ਹੈ ਉਹ ਅਵਿਦਿਆ ਅਥਵਾ ਪਾਪਾਂ ਰੂਪੀ ਕਾਲਖ ਦੇ ਸਹਿਤ ਹੋ ਜਾਂਦਾ ਹੈ ਅਰਥਾਤ ਕਲੰਕੀ ਹੋ ਜਾਂਦਾ ਹੈ। ਇਸੇ ਭਾਵ ਨੂੰ ਮੁੱਖ ਰਖਕੇ ਕਬੀਰ ਜੀ ਫੁਰਮਾਉਂਦੇ ਹਨ। ਜੈਸਾ ਕਿ :

**੧. ਕਬੀਰ ਸਾਕਤ ਸੰਗੁ ਨ ਕੀਜੀਐ ਦੂਰਹਿ ਜਾਈਐ ਭਾਗਿ ॥**
**ਬਾਸਨੁ ਕਾਰੋ ਪਰਸੀਐ ਤਉ ਕਛੁ ਲਾਗੈ ਦਾਗੁ ॥੧੩੧॥** [ਸਲੋਕ ਭਗਤ ਕਬੀਰ ਜੀ ੧੩੭੧]

**੨. ਕਬੀਰ ਜਗੁ ਕਾਜਲ ਕੀ ਕੋਠਰੀ ਅੰਧ ਪਰੇ ਤਿਸ ਮਾਹਿ ॥**
[ਸਲੋਕ ਭਗਤ ਕਬੀਰ ਜੀ ਅੰਗ ੧੩੬੫]

## ਦੂਰਹੁ ਹੀ ਤੇ, ਭਾਗਿ ਗਇਓ ਹੈ;
## ਜਿਸੁ ਗੁਰ ਮਿਲਿ, ਛੁਟਕੀ ਤ੍ਰਿਕੁਟੀ ਰੇ ॥੧॥

ਪੂਰਨ ਗੁਰੂ ਨਾਲ ਮਿਲਕੇ ਜਿਸਦੀ ਰਾਜਸੀ, ਤਾਮਸੀ, ਸਾਂਤਕੀ ਸੁਭਾਅ ਦੀ ਤ੍ਰਿਕੁਟੀ ਛੁੱਟ ਗਈ ਹੈ **ਵਾ:** ਤ੍ਰਿਕੁਟੀ ਭਾਵ ਧਿਆਤਾ, ਧਿਆਨ, ਧੇਅ ਆਦਿਕ ਜੋ ਵਿਦਾਂਤ ਮੱਤ ਵਿਚ ੧੪ ਕਿਸਮ ਦੀ ਮੰਨੀ ਹੈ, ਜਿਵੇਂ (ਪ੍ਰਮਾਤਾ, ਪ੍ਰਮਾਣ, ਪ੍ਰਮੇਯ, ਗਿਆਤਾ, ਗਿਆਨ, ਗੇਯ, ਜਿਸਦਾ ਸੰਖੇਪ: ਧਿਆਤਾ=ਧਿਆਉਣ ਵਾਲਾ ਧਿਆਨ=ਅੰਤਸ਼ਕਰਣ ਦੀ ਬਿਰਤੀ ਇਕ ਥਾਂ ਟਿਕਣੀ। ਧੇਯ=ਵਸਤੂ। ਪ੍ਰਮਾਤਾ=ਅੰਤਸ਼ਕਰਣ ਪ੍ਰਮਾਣ=ਨੇਤ੍ਰ, ਪ੍ਰਮੇਯ=ਵਸਤੂ॥ ਗਿਆਤਾ=ਜਾਨਣ ਵਾਲਾ, ਗਿਆਨ=ਜਾਨਣਾ, ਗੇਯ=ਵਸਤੂ। ਐਸੀਆਂ ਇਹ ਤ੍ਰਿਕੁਟੀਆਂ ਹਨ।)

**ਤ੍ਰਿਕੁਟੀ**=ਕੂਟ ਨਾਮ ਦਿਸ਼ਾ ਦਾ ਹੈ ਤ੍ਰਿ=ਨਾਮ ਤਿੰਨ ਦਾ ਹੈ ਜਿਸ ਵਿਚ ਦਿਸ਼ਾਵਾਂ ਵਾ ਤਿੰਨ ਤਰਫਾਂ ਵਾ ਤਿੰਨ ਰੂਪ ਵਾ ਤਿੰਨ ਪੱਖ ਦਾ ਸਮਿਲਤ ਭਾਵ ਹੋਵੇ, ਉਸਨੂੰ ਤ੍ਰਿਕੁਟੀ ਕਹੀਦਾ ਹੈ। **ਅਥਵਾ** ਕਾਇਕ, ਵਾਚਿਕ, ਮਾਨਸ, ਰੂਪ ਵੀ ਤ੍ਰਿਕੁਟੀ ਹੈ। ਸੁਤ, ਵਿਤ, ਲੋਕ, ਈਖਣਾ ਤਿੰਨ ਰੂਪ ਤ੍ਰਿਕੁਟੀ। ਸੁਤ=ਪੁਤਰ ਵਾਸ਼ਨਾ, ਲੋਕ ਵਾਸ਼ਨਾ, ਵਿਤ=ਧਨ ਵਾਸ਼ਨਾ।

ਭਾਵ ਜਿਸ ਦੀ ਇੱਛਾ ਵਾ ਵਾਸ਼ਨਾ ਰੂਪ ਤ੍ਰਿਕੁਟੀ ਛੁਟ ਗਈ ਹੈ। ਉਹ ਸੰਸਾਰ ਦੇ ਪਦਾਰਥਾਂ ਤੋਂ ਦੌੜ ਗਿਆ ਭਾਵ ਦੂਰ ਹੋ ਗਿਆ ਹੈ ਅਰਥਾਤ ਸੰਸਾਰ ਦੇ ਜੀਵਾਂ ਦੀ ਸੰਗਤ ਨਹੀਂ ਕਰਦਾ ਜੇ ਸੰਸਾਰ ਦੇ ਵਿਚ ਰਹਿੰਦਾ ਹੈ ਤਾਂ ਕਮਲ ਦੀ ਨਿਆਈਂ ਜੀਵਨ ਬਤੀਤ ਕਰਦਾ ਹੈ। ਜੈਸਾ ਕਿ :

* **ਨੋਟ** : ਇਸ ਤੁਕ ਦੀ ਹੋਰ ਵੀਚਾਰ ਇਸ ਸ਼ਬਦ ਦੇ ਅਖੀਰ ਤੋਂ ਪੜ੍ਹੋ।

**੧. ਜਿਉ ਜਲ ਮਹਿ ਕਮਲੁ ਅਲਿਪਤੋ ਵਰਤੈ ਤਿਉ ਵਿਚੇ ਗਿਰਹ ਉਦਾਸੁ ॥**
[ਰਾਮਕਲੀ ਕੀ ਵਾਰ ਮਃ ੩, ਅੰਗ ੯੪੯]

**੨. ਜਿਉ ਜਲ ਮਹਿ ਕਮਲੁ ਅਲਿਪਤੁ ਹੈ ਐਸੀ ਬਣਤ ਬਣਾਇ ॥**
[ਵਾਰ ਮਲਾਰ ਕੀ ਮਃ ੩, ਅੰਗ ੧੨੮੧]

**੩. ਜੈਸੇ ਜਲ ਮਹਿ ਕਮਲੁ ਨਿਰਾਲਮੁ ਮੁਰਗਾਈ ਨੈ ਸਾਣੇ ॥** [ਰਾਮਕਲੀ ਮਹਲਾ ੧, ਅੰਗ ੯੩੮]

**ਅਥਵਾ** ਹੇ ਮਨ! ਗੁਰਾਂ ਨੂੰ ਮਿਲ ਕੇ ਜਿਸ ਦੀ [ਕਰਤਾ, ਕਰਮ, ਕ੍ਰਿਯਾ] ਰੂਪ ਤ੍ਰਿਕੁਟੀ ਛੁਟ ਗਈ ਹੈ, ਉਹ ਕੁਸੰਗਤ ਨੂੰ ਵੇਖ ਕੇ ਦੂਰੋਂ ਹੀ ਭੱਜ ਗਿਆ ਹੈ।

ਨੋਟ: ਹਠ ਜੋਗ ਦੀ ਕਿਰਿਆ ਵਿਚ ਅਭਿਆਸੀ ਪੁਰਸ਼ ਪ੍ਰਾਣਾਂ ਨਾਲ ਇੜਾ, ਪਿੰਗਲਾ, ਤੇ ਸੁਖਮਨਾਂ ਦੀ ਸਾਧਨਾਂ ਕਰਦਾ ਹੋਇਆ "ਤ੍ਰਿਕੁਟੀ"—ਤ੍ਰਿਕੁਟੀ ਨੂੰ ਖੋਲ੍ਹਦਾ ਹੈ, ਤਦ ਪ੍ਰਾਣਾਂ ਦੀ ਗਮਤਾ ਦਸਮ ਦੁਆਰ ਵਿਚ ਹੁੰਦੀ ਹੈ। ਜੈਸਾ ਕਿ:

**ਤ੍ਰਿਕੁਟੀ ਛੂਟੈ ਦਸਵਾ ਦਰੁ ਖੂਲੈ ਤਾ ਮਨ ਖੀਵਾ ਭਾਈ ॥** [ਕੇਦਾਰਾ ਕਬੀਰ ਜੀ, ਅੰਗ ੧੧੨੩]

੧. ਕੁੰਡਲੀ ਯੋਗ ਨੂੰ ਕਰਨ ਵਾਲਾ ਸਾਧਿਕ ਪੁਰਸ਼ ਜਦ ਛੇ ਚੱਕਰਾਂ ਨੂੰ ਭੇਦਨ ਕਰਕੇ ਦਸਮ ਦੁਆਰ ਦੇ ਨੇੜੇ ਪੁਜਦਾ ਹੈ, ਤਾਂ ਰਸਤੇ ਵਿਚ ਬ੍ਰਹਮ ਗ੍ਰੰਥੀ, ਰੁਦਰ ਗ੍ਰੰਥੀ ਅਤੇ ਵਿਸਨ ਗ੍ਰੰਥੀ ਨਾਮ ਦੀਆਂ ਤਿੰਨ ਰੁਕਾਵਟਾਂ ਆਉਂਦੀਆਂ ਹਨ, ਉਹਨਾਂ ਤਿੰਨਾਂ ਨੂੰ "ਸਿਲਾ" ਸ਼ਬਦ ਨਾਲ ਵਰਨਣ ਕੀਤਾ ਹੈ। ਯੋਗੀ ਪੁਰਸ਼ ਉਹਨਾਂ ਨੂੰ ਤੋੜ ਲੈਂਦਾ ਹੈ ਤਦ ਉਸਦੀ ਕੁੰਡਲੀ ਜਾਗਦੀ ਹੈ ਅਤੇ ਯੋਗੀ ਦਸਮ ਦੁਆਰ ਵਿਚ ਵਾਸਾ ਕਰਦਾ ਹੈ। ਜੈਸਾ ਕਿ:

**ਪਸਚਮ ਦੁਆਰੇ ਕੀ ਸਿਲ ਓੜ ॥**
**ਤਿਹ ਸਿਲ ਊਪਰਿ ਖਿੜਕੀ ਅਉਰ ॥**
**ਖਿੜਕੀ ਊਪਰਿ ਦਸਵਾ ਦੁਆਰੁ ॥** [ਭੈਰਉ ਕਬੀਰ ਜੀ, ਅੰਗ ੧੧੫੯]

੨. ਸਹਜ ਯੋਗ ਵਿਚ, ਜਦ ਸੁਰਤ 'ਸਹਜ ਧੁਨੀ' ਨੂੰ ਸੁਣਦੀ-ਸੁਣਦੀ ਸੁਖਮਨਾ ਤੋਂ ਉਪਰ ਚੜ੍ਹਦੀ ਹੈ, ਤਾਂ ਨਾਕੇ ਨੂੰ ਤੋੜ ਲੈਂਦੀ ਹੈ, ਉਸ ਅਵਸਥਾ ਵਿਚ ਕਿਸੇ-ਕਿਸੇ ਅਭਿਆਸੀ ਪੁਰਸ਼ ਦੇ ਨੱਕ ਥਾਨੀ ਥੋੜ੍ਹਾ ਜਾਂ ਬਹੁਤਾ ਲਹੂ ਵੱਗਦਾ ਹੈ। ਫਿਰ ਲਹੂ ਵੱਗਦਾ ਹੈ। ਫਿਰ ਸੁਰਤ ਨਿਜ ਸਥਾਨ ਤੇ ਜਾ ਕੇ ਨਿਵਾਸ ਕਰਦੀ ਹੈ, ਇਸ 'ਨਾਕੇ ਦੇ ਟੁਟਣ' ਦਾ ਨਾਮ ਹੀ ਤ੍ਰਿਕੁਟੀ ਦਾ ਛੁੱਟਨਾ ਹੈ।

੩. ਵੇਦਾਂਤ ਗ੍ਰੰਥਾਂ ਵਿਚ—ਕਰਤਾ, ਕਰਮ ਤੇ ਕ੍ਰਿਯਾ—ਦਾ ਨਾਮ ਤ੍ਰਿਕੁਟੀ ਹੈ, ਅਰਥਾਤ ਜੀਵ ਅਹੰਭਾਵ ਵਿਚ ਹੋ ਕੇ ਆਪ ਨੂੰ ਕਰਤਾ ਮੰਨਕੇ, ਕਰਮ ਤੇ ਕਰਮ ਦੀ ਸਾਧਨਾਂ ਨੂੰ ਆਪ ਤੋਂ ਵੱਖਰੀ ਮੰਨ ਰਿਹਾ ਹੈ। ਪਰ ਜਦ ਸਤਿਗੁਰੂ ਜੀ ਦੇ ਦੱਸੇ ਹੋਏ ਉਪਦੇਸ਼ ਦੀ ਕਮਾਈ ਕਰਦਾ ਹੈ, ਤਾਂ ਇਸ ਦੀ 'ਅਹੰ' ਭਾਵਨਾ ਦੂਰ ਹੁੰਦੀ ਹੈ, ਜਿਸ ਕਰਕੇ 'ਕਰਤਾ ਕਰਮ ਤੇ ਕ੍ਰਿਯਾ' ਦੀ ਮਨੌਤ ਮਿਟ ਜਾਂਦੀ ਹੈ, ਇਸੇ ਦਾ ਨਾਮ ਹੀ 'ਤ੍ਰਿਕੁਟੀ ਦਾ ਛੁਟਨਾ' ਹੈ।

## *ਮਾਗਉ ਦਾਨੁ ਕ੍ਰਿਪਾਲ ਕ੍ਰਿਪਾ ਨਿਧਿ; ਮੇਰਾ ਮੁਖੁ ਸਾਕਤ ਸੰਗਿ ਨ ਜੁਟਸੀ ਰੇ ॥*

ਹੇ ਕਿਰਪਾ ਦੇ ਨਿਧਿ=ਸਮੁੰਦਰ, ਕਿਰਪਾ ਦੇ ਖ਼ਜ਼ਾਨੇ, ਕ੍ਰਿਪਾਲੂ ਪਰਮਾਤਮਾ! ਮੈਂ ਆਪ ਜੀ ਕੋਲੋਂ ਇਹ ਜਾਚਨਾ ਕਰਦਾ ਹਾਂ ਕਿ ਸਾਕਤ=ਬੁਰਿਆਂ ਪੁਰਸ਼ਾਂ ਦੇ ਨਾਲ ਮਿਲਾਪ ਨਾ ਹੋਵੇ।

## *ਜਨ ਨਾਨਕ ਦਾਸ ਦਾਸ ਕੋ ਕਰੀਅਹੁ;*
## *ਮੇਰਾ ਮੂੰਡੁ ਸਾਧ ਪਗਾ ਹੇਠਿ ਰੁਲਸੀ ਰੇ ॥੨॥੪॥੩੭॥*

ਗੁਰੂ ਜੀ ਕਥਨ ਕਰਦੇ ਹਨ ਮੈਨੂੰ ਜਨ=ਸੇਵਕ ਨੂੰ ਅਪਨੇ ਦਾਸਾਂ ਦਾ ਦਾਸ ਕਰ ਲਉ ਅਤੇ ਮੇਰਾ ਮੂੰਡੁ=ਸਿਰ, ਸ੍ਰੇਸ਼ਟ, ਗੁਰਮੁਖਾਂ, ਗੁਰਸਿਖਾਂ, ਮਹਾਂਪੁਰਸ਼ਾਂ ਦੇ ਚਰਨਾਂ ਹੇਠ ਰੁਲਦਾ ਰਹੇ। ਜੈਸਾ ਕਿ:

**੧. ਜਨ ਨਾਨਕ ਦਾਸਨਿ ਦਾਸੁ ਕਹੀਅਤ ਹੈ ਮੋਹਿ ਕਰਹੁ ਕ੍ਰਿਪਾ ਠਾਕੁਰ ਅਪੁਨੀ ॥**

[ਬਿਲਾਵਲੁ ਮਹਲਾ ੫, ਅੰਗ ੮੨੭]

**੨. ਮੋਕਉ ਕੀਜੈ ਦਾਸੁ ਦਾਸ ਦਾਸਨ ਕੋ ਹਰਿ ਦਇਆ ਧਾਰਿ ਜਗੰਨਾਥਾ ॥੩॥**

[ਜੈਤਸਰੀ ਮਹਲਾ ੪, ਅੰਗ ੬੯੬]

**੩. ਤੈ ਸਾਹਿਬ ਕੀ ਬਾਤ ਜਿ ਆਖੈ ਕਹੁ ਨਾਨਕ ਕਿਆ ਦੀਜੈ ॥**
**ਸੀਸੁ ਵਢੇ ਕਰਿ ਬੈਸਣੁ ਦੀਜੈ ਵਿਣੁ ਸਿਰ ਸੇਵ ਕਰੀਜੈ ॥** [ਵਡਹੰਸੁ ਮਹਲਾ ੧, ਅੰਗ ੫੫੮]

## *ਜਿਉ ਕਾਜਰ ਭਰਿ ਮੰਦਰੁ ਰਾਖਿਓ ਜੋ ਪੈਸੈ ਕਾਲੂਖੀ ਰੇ ॥*

ਇਸ ਪੰਗਤੀ ਦੀ ਰਹਿੰਦੀ ਵੀਚਾਰ : ਜਿਥੇ ਕਿਸੇ ਮਕਾਨ ਵਿਚ ਕਾਜਲ=ਸੁਰਮਾ ਭਰਿਆ ਹੋਵੇ। ਉਸ ਵਿਚ ਜੋ ਪ੍ਰਵੇਸ਼ ਕਰਦਾ ਹੈ ਉਸਦੇ ਬਸਤਰਾਂ ਨੂੰ ਕਾਲੇ ਦਾਗ ਲੱਗ ਜਾਂਦੇ ਹਨ ਕਿਉਂਕਿ ਬਸਤਰ ਦਾ ਇਕ ਸੁਭਾਅ ਹੈ ਕਿ ਜਦੋਂ ਵੀ ਮੈਲਾ ਪਦਾਰਥ ਸਪੱਰਸ਼ ਹੁੰਦਾ ਹੈ ਉਸਦਾ ਅਸਰ ਇਸਦੇ ਚਿਟੇਪਣ ਤੇ ਪੈਣਾ ਸੁਭਾਵਕ ਗੱਲ ਹੈ। ਮੈਲ ਦੀਆਂ ਭੀ ਕੁਝ ਬਸਤਰ ਨੂੰ ਲੱਗਣ ਦੀਆਂ ਹੱਦਾਂ ਹਨ। ਜਿੰਨੀ ਦੇਰ ਤੱਕ ਥੋੜ੍ਹੀ ਮੈਲ ਹੈ ਉਹ ਥੋੜ੍ਹੀ ਖੇਚਲ ਨਾਲ ਹੀ ਦੂਰ ਹੋ ਜਾਂਦੀ ਹੈ ਪਰ ਜਦੋਂ ਮੈਲ ਅਖੀਰਲੇ ਦਰਜੇ ਤੇ ਪਹੁੰਚ ਜਾਵੇ ਤਾਂ ਉਸਨੂੰ ਖੰਨਲੀ ਵਾ ਕੋਹਲੂ ਦੀ ਲੀਰ ਦਾ ਦਰਜਾ ਦਿੱਤਾ ਹੈ, ਉਸਦੀ ਮੈਲ ਨਿਕਲਣੀ ਬਹੁਤ ਕਠਨ ਹੈ। ਥੋੜ੍ਹੀ ਮੈਲ ਭਾਵ ਦਾਗ਼ ਹੋਣ ਤਾਂ ਬਸਤਰ ਨਜ਼ਰ ਆਉਂਦਾ ਰਹਿੰਦਾ ਹੈ ਪਰ ਜਦੋਂ ਬਹੁਤੀ ਮੈਲ ਲੱਗ ਜਾਵੇ ਤਾਂ ਬਸਤਰ ਉਸ ਮੈਲ ਵਿੱਚ ਲੁਕ ਜਾਂਦਾ ਹੈ ਤੇ ਬਸਤਰ ਦੇ ਥਾਂ ਮੈਲ ਦੇ ਹੀ ਦਰਸ਼ਨ ਹੁੰਦੇ ਹਨ। ਜੈਸਾ ਕਿ :

**ਕਬੀਰ ਜਗੁ ਕਾਜਲ ਕੀ ਕੋਠਰੀ ਅੰਧ ਪਰੇ ਤਿਸ ਮਾਹਿ ॥**

[ਸਲੋਕ ਭਗਤ ਕਬੀਰ ਜੀ, ਅੰਗ ੧੩੬੫]

ਇਸੇ ਤਰ੍ਹਾਂ ਸੰਸਾਰ ਰੂਪ ਘਰ ਵਿਸ਼ਿਆਂ ਰੂਪ ਕਾਲਖ ਨਾਲ ਭਰਿਆ ਹੋਇਆ ਹੈ ਤੇ ਅੰਤਸ਼ਕਰਣ ਰੂਪ ਬਸਤਰ ਚਿੱਟਾ ਪਾਪ ਰਹਿਤ ਪਹਿਣ ਕੇ ਜਿਹੜਾ ਵੀ ਜੀਵ ਇਸ ਕਾਜਲ ਕੋਠੜੀ ਵਿਚ ਆਇਆ ਸਭ ਦਾ ਹੀ ਮੂੰਹ ਸਿਰ ਕਾਲਾ ਹੋਇਆ ਹੈ। ਦਾਗਾਂ ਦੇ ਦਾਗ ਹਜ਼ੂਰ ਦੇ ਕਥਨ ਅਨੁਸਾਰ ਲੱਗੇ ਹਨ। ਜੈਸਾ ਕਿ :

**ਦਾਗ ਦੋਸ ਮੁਹਿ ਚਲਿਆ ਲਾਇ ॥**
**ਦਰਗਹ ਬੈਸਣ ਨਾਹੀ ਜਾਇ ॥੩॥** [ਧਨਾਸਰੀ ਮਹਲਾ ੧, ਅੰਗ ੬੬੨]

ਇਹਨਾਂ ਦਾਗਾਂ ਦੇ ਕਾਰਨ ਪ੍ਰੀਤਮ ਦੇ ਦਰ ਜਗ੍ਹਾ ਨਹੀਂ ਮਿਲਦੀ, ਪਰ ਉਹ ਧੰਨ ਹਨ ਜੋ ਆਪਣੇ ਅੰਤਸ਼ਕਰਣ ਰੂਪੀ ਬਸਤਰ ਨੂੰ ਇਕ ਵੀ ਦਾਗ ਨਾ ਲੱਗਣ ਦੇਣ। ਜੈਸਾ ਕਿ :

**ਹਉ ਬਲਿਹਾਰੀ ਤਿਨ੍ ਕਉ ਪੈਸਿ ਜੁ ਨੀਕਸਿ ਜਾਹਿ ॥੨੬॥** [ਸਲੋਕ ਭਗਤ ਕਬੀਰ, ਅੰਗ ੧੩੬੪]

ਪਰ ਇਹ ਆਪਣੇ ਆਪ ਸੰਭਵ ਨਹੀਂ ਹੋ ਸਕਦਾ। ਜੈਸਾ ਕਿ :

**ਬਚੈ ਬਚਾਵੈ ਰਾਮ ॥** [ਦਸਮ ਗ੍ਰੰਥ]

ਅਗਰ ਕੋਈ ਬਚਿਆ ਹੈ ਤਾਂ ਵਾਹਿਗੁਰੂ ਦੀ ਕਿਰਪਾ ਹੋਵੇਗੀ। ਨਹੀਂ ਤਾਂ ਚਿੱਟੇ ਬਸਤਰਾਂ ਵਾਲਾ ਜੀਵ, ਵੈਰਾਗ ਬਿਬੇਕ ਦੇ ਨੇਤਰਾਂ ਤੋਂ ਅੰਨ੍ਹਾਂ ਸੰਸਾਰ ਦੀ ਕਾਜਲ ਕੋਠੜੀ ਵਿਚ ਕਿਵੇਂ ਬਚ ਸਕੇਗਾ ? ਕਾਲੀ ਕੋਠੜੀ ਵਿਚ ਤਾਂ ਅੱਖਾਂ ਵਾਲੇ ਮਸਾਂ ਬਚਦੇ ਹਨ।

ਵਾਹਿਗੁਰੂ ਜੀ ਕਾ ਖ਼ਾਲਸਾ॥ ਵਾਹਿਗੁਰੂ ਜੀ ਕੀ ਫ਼ਤਹ॥

ਮੁਖਵਾਕ ਨੰਬਰ ੧੬ [ਆਦਿ ਅੰਗ ੫੩੭]

*ਰਾਗੁ ਬਿਹਾਗੜਾ ਛੰਤ ਮਹਲਾ ੪ ਘਰੁ ੧ ੧ੴ ਸਤਿਗੁਰ ਪ੍ਰਸਾਦਿ ॥ ਹਰਿ ਹਰਿ ਨਾਮੁ ਧਿਆਈਐ ਮੇਰੀ ਜਿੰਦੁੜੀਏ ਗੁਰਮੁਖਿ ਨਾਮੁ ਅਮੋਲੇ ਰਾਮ ॥ ਹਰਿ ਰਸਿ ਬੀਧਾ ਹਰਿ ਮਨੁ ਪਿਆਰਾ ਮਨੁ ਹਰਿ ਰਸਿ ਨਾਮਿ ਝਕੋਲੇ ਰਾਮ ॥ ਗੁਰਮਤਿ ਮਨੁ ਠਹਰਾਈਐ ਮੇਰੀ ਜਿੰਦੁੜੀਏ ਅਨਤ ਨ ਕਾਹੂ ਡੋਲੇ ਰਾਮ ॥ ਮਨ ਚਿੰਦਿਅੜਾ ਫਲੁ ਪਾਇਆ ਹਰਿ ਪ੍ਰਭੁ ਗੁਣ ਨਾਨਕ ਬਾਣੀ ਬੋਲੇ ਰਾਮ ॥੧॥ ਗੁਰਮਤਿ ਮਨਿ ਅੰਮ੍ਰਿਤੁ ਵੁਠੜਾ ਮੇਰੀ ਜਿੰਦੁੜੀਏ ਮੁਖਿ ਅੰਮ੍ਰਿਤ ਬੈਣ ਅਲਾਏ ਰਾਮ ॥ ਅੰਮ੍ਰਿਤ ਬਾਣੀ ਭਗਤ ਜਨਾ ਕੀ ਮੇਰੀ ਜਿੰਦੁੜੀਏ ਮਨਿ ਸੁਣੀਐ ਹਰਿ ਲਿਵ ਲਾਏ ਰਾਮ ॥ ਚਿਰੀ ਵਿਛੁੰਨਾ ਹਰਿ ਪ੍ਰਭੁ ਪਾਇਆ ਗਲਿ ਮਿਲਿਆ ਸਹਜਿ ਸੁਭਾਏ ਰਾਮ ॥ ਜਨ ਨਾਨਕ ਮਨਿ ਅਨਦੁ ਭਇਆ ਹੈ ਮੇਰੀ ਜਿੰਦੁੜੀਏ ਅਨਹਤ ਸਬਦ ਵਜਾਏ ਰਾਮ ॥੨॥ ਸਖੀ ਸਹੇਲੀ ਮੇਰੀਆ ਮੇਰੀ ਜਿੰਦੁੜੀਏ ਕੋਈ ਹਰਿ ਪ੍ਰਭੁ ਆਣਿ ਮਿਲਾਵੈ ਰਾਮ ॥ ਹਉ ਮਨੁ ਦੇਵਉ ਤਿਸੁ ਆਪਣਾ ਮੇਰੀ ਜਿੰਦੁੜੀਏ ਹਰਿ ਪ੍ਰਭ ਕੀ ਹਰਿ ਕਥਾ ਸੁਣਾਵੈ ਰਾਮ ॥ ਗੁਰਮੁਖਿ ਸਦਾ ਅਰਾਧਿ ਹਰਿ ਮੇਰੀ ਜਿੰਦੁੜੀਏ ਮਨ ਚਿੰਦਿਅੜਾ ਫਲੁ ਪਾਵੈ ਰਾਮ ॥ ਨਾਨਕ ਭਜੁ ਹਰਿ ਸਰਣਾਗਤੀ ਮੇਰੀ ਜਿੰਦੁੜੀਏ ਵਡਭਾਗੀ ਨਾਮੁ ਧਿਆਵੈ ਰਾਮ ॥੩॥ ਕਰਿ ਕਿਰਪਾ ਪ੍ਰਭ ਆਇ ਮਿਲੁ ਮੇਰੀ ਜਿੰਦੁੜੀਏ ਗੁਰਮਤਿ ਨਾਮੁ ਪਰਗਾਸੇ ਰਾਮ ॥ ਹਉ ਹਰਿ ਬਾਝੁ ਉਡੀਣੀਆ ਮੇਰੀ ਜਿੰਦੁੜੀਏ ਜਿਉ ਜਲ ਬਿਨੁ ਕਮਲ ਉਦਾਸੇ ਰਾਮ ॥ ਗੁਰਿ ਪੂਰੈ ਮੇਲਾਇਆ ਮੇਰੀ ਜਿੰਦੁੜੀਏ ਹਰਿ ਸਜਣੁ ਹਰਿ ਪ੍ਰਭੁ ਪਾਸੇ ਰਾਮ ॥ ਧਨੁ ਧਨੁ ਗੁਰੂ ਹਰਿ ਦਸਿਆ ਮੇਰੀ ਜਿੰਦੁੜੀਏ ਜਨ ਨਾਨਕ ਨਾਮਿ ਬਿਗਾਸੇ ਰਾਮ ॥੪॥੧॥*

੧ੴ ਸਤਿਗੁਰ ਪ੍ਰਸਾਦਿ॥ ਇਹ ਮੁਖਵਾਕ ਚੌਥੇ ਸਤਿਗੁਰੂ ਜੀ ਦਾ ਬਿਹਾਗੜੇ ਰਾਗ ਵਿੱਚ ਉਚਾਰਨ ਕੀਤਾ ਹੋਇਆ ਹੈ। ਸ਼ਬਦ ਦੇ ਆਰੰਭ ਵਿਚ ਸਤਿਗੁਰੂ ਜੀ ਵਸਤੂ ਨਿਰਦੇਸ਼ਕ ਮੰਗਲ ਉਚਾਰਨ ਕਰਦੇ ਹਨ। ੧=ਅਦੁੱਤੀ ਬ੍ਰਹਮ ੴ=ਸਰਬ ਦਾ ਪ੍ਰਕਾਸ਼ਕ ਸਤਿ=ਨਾਸ ਤੋਂ ਰਹਿਤ ਗੁਰ=ਚੇਤਨ ਪ੍ਰਸਾਦਿ=ਅਨੰਦ ਸਰੂਪ।

## *ਹਰਿ ਹਰਿ ਨਾਮੁ ਧਿਆਈਐ ਮੇਰੀ ਜਿੰਦੁੜੀਏ; ਗੁਰਮੁਖਿ ਨਾਮੁ ਅਮੋਲੇ ਰਾਮ ॥*

ਹੇ ਭਾਈ ਵਾ ਹੇ ਮਨ! ਤੂ ਹਰਿ-ਹਰਿ ਨਾਮ ਨੂੰ ਧਿਆਉਣਾ ਕਰ ਅਤੇ ਗੁਰਾਂ ਦੁਆਰੇ ਰਾਮ ਦੇ ਅਮੋਲਕ ਨਾਮ ਨੂੰ ਜਪਣਾ ਕਰ ਕਿਉਂਕਿ ਨਾਮ ਵਰਗੀ ਅਮੋਲਕ ਕੋਈ ਚੀਜ਼ ਨਹੀਂ। ਜੈਸਾ ਕਿ :

੧. **ਬਹੁ ਸਾਸਤ੍ਰ ਬਹੁ ਸਿਮ੍ਰਿਤੀ ਪੇਖੇ ਸਰਬ ਢਢੋਲਿ ॥**
**ਪੂਜਸਿ ਨਾਹੀ ਹਰਿ ਹਰੇ ਨਾਨਕ ਨਾਮ ਅਮੋਲ ॥੧॥** [ਗਉੜੀ ਸੁਖਮਨੀ ਮਃ ੫, ਅੰਗ ੨੬੫]

੨. **ਸੋ ਜਾਨੈ ਜਿਨਿ ਚਾਖਿਆ ਹਰਿ ਨਾਮੁ ਅਮੋਲਾ ॥** [ਬਿਲਾਵਲ ਮਃ ੫, ਅੰਗ ੮੦੮]

੩. **ਸਾਈ ਨਾਮੁ ਅਮੋਲੁ ਕੀਮ ਨ ਕੋਈ ਜਾਣਦੋ ॥**
**ਜਿਨਾ ਭਾਗ ਮਥਾਹਿ ਸੇ ਨਾਨਕ ਹਰਿ ਰੰਗੁ ਮਾਣਦੋ ॥੧॥** [ਸਿਰੀਰਾਗੁ ਮਃ ੫, ਅੰਗ ੮੧]

੪. **ਨਾਮੁ ਅਮੋਲਕੁ ਰਤਨੁ ਹੈ ਪੂਰੇ ਸਤਿਗੁਰ ਪਾਸਿ ॥** [ਸਿਰੀਰਾਗੁ ਮਃ ੫, ਅੰਗ ੪੦]

ਗੁਰੂ ਰਾਮਦਾਸ ਸਾਹਿਬ ਜੀ ਇਹਨਾਂ ਛੰਤਾਂ ਦੁਆਰਾ ਜੀਵ ਪ੍ਰਤੀ ਉਪਦੇਸ਼ ਬਖਸ਼ਦੇ ਹਨ।

**ਨੋਟ**—ਮੇਰੀ ਜਿੰਦੜੀਏ ਦਾ ਅਰਥ ਮੇਰੇ ਭਾਈ ਹੈ। ਮੇਰੀ ਜਿੰਦੇ ਜਿਥੇ ਅਰਥ ਕੀਤਾ ਗਿਆ ਹੈ ਉਥੇ ਭੀ "ਮੇਰੇ ਭਾਈ" ਹੀ ਸਮਝਣਾ। ਜਿਸਨੂੰ ਸੰਸਕ੍ਰਿਤ ਦੇ ਵਿਦਵਾਨ "ਕਾਵਯ ਅਲੰਕਾਰ" ਕਹਿੰਦੇ ਹਨ।

ਛੰਤ : ੧. ਕਵਿਤਾ, ਕਾਵ ਦੀ ਕੋਈ ਰਚਨਾ। ੨. ਹਰੀ ਜਸ ਦੇ ਗੀਤ। ੩. ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਇਕ ਪ੍ਰਕਾਰ ਦੇ ਸ਼ਬਦ, ਜੋ ਚਾਰ ਤੁਕੇ ਵੀ ਹਨ। ਜੈਸਾ ਕਿ :

**ਹਰਿ ਅੰਮ੍ਰਿਤ ਭਿੰਨੇ ਲੋਇਣਾ ਮਨੁ ਪ੍ਰੇਮਿ ਰਤੰਨਾ ਰਾਮ ਰਾਜੇ ॥** [ਆਸਾ ਮਃ ੪, ਅੰਗ ੪੪੮]

ਅਤੇ ਕਈ ਛੰਦ ਛੇ ਤੁਕੇ ਵੀ ਹਨ। ਜੈਸਾ ਕਿ :

**ਤੂੰ ਸੁਣਿ ਹਰਣਾ ਕਾਲਿਆ ਕੀ ਵਾੜੀਐ ਰਾਤਾ ਰਾਮ ॥** [ਆਸਾ ਮਃ ੧, ਅੰਗ ੪੩੮]

੪. ਸੁਤੰਤ੍ਰ, ਪ੍ਰਸੰਨਤਾ [ਨਾਲ] ਸੰਸਕ੍ਰਿਤ ਵਿਚ ਇਸ ਦਾ ਸਰੂਪ 'ਛਦਿ' ਹੈ ਜਿਸ ਦਾ ਅਰਥ ਹੈ: ੧. ਖੁਸ਼ ਹੋਣਾ, ੨. ਯਸ ਕਰਨਾ। ਪੰਗਤੀ ਦੇ ਅਰਥ : ਹੇ ਮੇਰੀ ਜਿੰਦੁੜੀਏ: [ਉਪਰ ਲਿਖੇ ਸੰਪ੍ਰਦਾਈ ਅਰਥਾਂ ਤੋਂ ਬਿਨਾਂ ਵਿਦਵਾਨਾਂ ਨੇ ਕੁਝ ਇਹ ਭੀ ਅਰਥ ਮੰਨੇ ਹਨ : ਸੰਗਯਾ-ਜਿੰਦ, ਜੀਵਨ, ਰੂਹ, ਚੇਤਨ ਸੱਤਾ, ਅੰਤਹਕਰਣ ਤੇ ਮਨ]

## *ਹਰਿ ਰਸਿ ਬੀਧਾ ਹਰਿ ਮਨੁ ਪਿਆਰਾ ਮਨੁ ਹਰਿ ਰਸਿ ਨਾਮਿ ਝਕੋਲੇ ਰਾਮ ॥*

ਜਿਸ ਨੇ 'ਰਸਿ'=ਪ੍ਰੇਮ ਕਰਕੇ ਹਰ-ਹਰ ਨਾਮ ਦੇ ਰਸ ਵਿਚ ਮਨ ਨੂੰ ਝਕੋਲੇ=ਰੰਗਿਆ ਹੈ ਉਸਨੂੰ ਪਿਆਰਾ ਹਰਿ=ਵਾਹਿਗੁਰੂ ਬੀਧਾ=ਮਿਲਿਆ ਹੈ।

## *ਗੁਰਮਤਿ ਮਨੁ ਠਹਰਾਈਐ ਮੇਰੀ ਜਿੰਦੁੜੀਏ ਅਨਤ ਨ ਕਾਹੂ ਡੋਲੇ ਰਾਮ ॥*

ਹੇ ਮੇਰੀ ਜਿੰਦੇ ! ਗੁਰਾਂ ਦੀ ਮਤਿ=ਸਿਖਿਆ ਦੁਆਰਾ ਮਨ ਨੂੰ ਠਹਿਰਾਈਐ=ਟਿਕਾਉਣਾ ਕਰੀਏ ਤਾਂਕਿ ਫਿਰ ਮਨ ਰਾਮ=ਪਰਮੇਸ਼ਰ ਨੂੰ ਛੱਡ ਕੇ ਅਨਤ=ਹੋਰ ਕਿਸੇ ਪਾਸੇ ਨਾ ਡੋਲੇ। ਜੈਸਾ ਕਿ :

**ਗੁਰ ਸਤਿਗੁਰਿ ਨਾਮੁ ਦਿੜਾਇਆ ਮਨੁ ਅਨਤ ਨ ਕਾਹੂ ਡੋਲੇ ॥** [ਸਲੋਕ ਮਃ ੫, ਅੰਗ ੧੪੨੪]

## *ਮਨ ਚਿੰਦਿਅੜਾ ਫਲੁ ਪਾਇਆ ਹਰਿ ਪ੍ਰਭੁ ਗੁਣ ਨਾਨਕ ਬਾਣੀ ਬੋਲੇ ਰਾਮ ॥੧॥*

ਗੁਰੂ ਜੀ ਕਥਨ ਕਰਦੇ ਹਨ ਜੋ ਹਰ ਪ੍ਰਭੂ ਦੇ ਗੁਣਾਂ ਦੀ ਬਾਣੀ ਨੂੰ ਬੋਲਦਾ ਹੈ ਉਸਨੂੰ ਮਨ ਚਿੰਦਿਅੜਾ=ਮਨ ਇੱਛਤ ਫਲ ਪ੍ਰਾਪਤ ਹੋ ਜਾਂਦਾ ਹੈ।

## *ਗੁਰਮਤਿ ਮਨਿ ਅੰਮ੍ਰਿਤੁ ਵੂਠੜਾ ਮੇਰੀ ਜਿੰਦੁੜੀਏ ਮੁਖਿ ਅੰਮ੍ਰਿਤ ਬੈਣ ਅਲਾਏ ਰਾਮ ॥*

ਹੇ ਭਾਈ ! ਗੁਰਮਤਿ=ਗੁਰੂ ਦੀ ਸਿਖਿਆ ਦੁਆਰਾ ਜਿਸਦੇ ਮਨ ਵਿਚ ਨਾਮ ਅੰਮ੍ਰਿਤ ਵਸਦਾ ਹੈ ਉਹ ਮੁੱਖ ਤੋਂ ਭੀ ਰਾਮ ਦੀ ਪ੍ਰਾਪਤੀ ਕਰਾਉਣ ਵਾਲੇ ਅੰਮ੍ਰਿਤ ਰੂਪ ਮਿਠੇ ਬੈਣ=ਬਚਨਾਂ ਨੂੰ ਅਲਾਏ=ਕਥਨ ਕਰਦਾ ਹੈ।

## *ਅੰਮ੍ਰਿਤ ਬਾਣੀ ਭਗਤ ਜਨਾ ਕੀ ਮੇਰੀ ਜਿੰਦੁੜੀਏ ਮਨਿ ਸੁਣੀਐ ਹਰਿ ਲਿਵ ਲਾਏ ਰਾਮ ॥*

ਹੇ ਮੇਰੀ ਜਿੰਦੇ ! ਭਗਤ ਜਨਾਂ ਦੀ ਬਾਣੀ ਅੰਮ੍ਰਿਤ ਵਰਗੀ ਹੈ ਜਿਸਨੂੰ ਸੁਣ ਕੇ ਮਨਿ=ਮੰਨਣ ਕਰੀਏ ਤਾਂ ਹਰੀ ਨਾਮ ਵਿਚ ਲਿਵ=ਬਿਰਤੀ ਲਗ ਜਾਂਦੀ ਹੈ ਵਾ ਲਗਾਉਣਾ ਕਰੀਏ।

## ਚਿਰੀ ਵਿਛੁੰਨਾ ਹਰਿ ਪ੍ਰਭੁ ਪਾਇਆ ਗਲਿ ਮਿਲਿਆ ਸਹਜਿ ਸੁਭਾਏ ਰਾਮ ॥

ਉਨ੍ਹਾਂ ਨੇ ਚਿਰਾਂ ਦਾ ਵਿਛੁੰਨਾ=ਵਿਛੜਿਆ ਹਰਿ=ਵਾਹਿਗੁਰੂ ਪ੍ਰਭੂ=ਪ੍ਰਮੇਸ਼ਰ ਪਾਇਆ ਹੈ। ਜਿਨ੍ਹਾਂ ਦੇ ਗਲਿ=ਕੰਠ ਰਾਮ ਮਿਲਿਆ ਹੈ ਉਹ ਸਹਿਜ=ਸਹਜੇ **ਵਾ:** ਸੁਤੇ ਸਿਧ ਹੀ ਸੁਭਾਏ=ਸੋਭਾ ਵਾਲੇ **ਵਾ:** ਸੁਭਾਇਮਾਨ ਹੋਇ ਹਨ।

## ਜਨ ਨਾਨਕ ਮਨਿ ਅਨਦੁ ਭਇਆ ਹੈ ਮੇਰੀ ਜਿੰਦੁੜੀਏ
## ਅਨਹਤ ਸਬਦ ਵਜਾਏ ਰਾਮ ॥੨॥

ਗੁਰੂ ਜੀ ਕਥਨ ਕਰਦੇ ਹਨ ਹੇ ਮੇਰੇ ਭਾਈ! ਮੇਰੇ ਮਨ ਵਿਚ ਅਨੰਦ ਹੋਇਆ ਹੈ ਅਤੇ ਰਾਮ ਦੀ ਪ੍ਰਾਪਤੀ ਦੇ ਇਕ ਰਸ "ਸੁਧੋ ਹੂੰ" "ਬੋਧੋ ਹੂੰ" ਆਦਿਕ ਸਬਦ ਵਜਾਏ=ਵੱਜ ਆਏ ਹਨ।

## ਸਖੀ ਸਹੇਲੀ ਮੇਰੀਆ ਮੇਰੀ ਜਿੰਦੁੜੀਏ
## ਕੋਈ ਹਰਿ ਪ੍ਰਭੁ ਆਣਿ ਮਿਲਾਵੈ ਰਾਮ ॥

ਹੇ ਮੇਰੀ ਜਿੰਦੇ! ਉਹ ਮੇਰੀ ਵਡੀ ਪਿਆਰੀ ਸਹੇਲੀ ਹੈ 'ਜਿਹੜੀ' ਕੋਈ ਆਣ ਕੇ 'ਮੈਨੂੰ' ਹਰੀ ਪ੍ਰਭੂ=ਰਾਮ ਨਾਲ ਮਿਲਾਵੇ।

## ਹਉ ਮਨੁ ਦੇਵਉ ਤਿਸੁ ਆਪਣਾ ਮੇਰੀ ਜਿੰਦੁੜੀਏ
## ਹਰਿ ਪ੍ਰਭ ਕੀ ਹਰਿ ਕਥਾ ਸੁਣਾਵੈ ਰਾਮ ॥

ਹੇ ਮੇਰੀ ਜਿੰਦੇ! ਹਉ=ਮੈਂ ਤਿਸਨੂੰ ਆਪਣਾ ਮਨ ਅਰਪਣ ਕਰ ਦਿਆਂ ਜੋ ਹਰਿ ਹਰਿ ਰਾਮ ਪ੍ਰਭੂ ਦੀ ਪ੍ਰਾਪਤੀ ਕਰਾਉਣ ਵਾਲੀ ਕਥਾ ਸੁਣਾਉਣਾ ਕਰੇ।

## ਗੁਰਮੁਖਿ ਸਦਾ ਅਰਾਧਿ ਹਰਿ ਮੇਰੀ ਜਿੰਦੁੜੀਏ
## ਮਨ ਚਿੰਦਿਅੜਾ ਫਲੁ ਪਾਵੈ ਰਾਮ ॥

ਹੇ ਮੇਰੀ ਜਿੰਦੇ! ਤੂੰ ਗੁਰੂ ਦੁਆਰਾ ਸਦਾ ਹਰਿ=ਵਾਹਿਗੁਰੂ ਨੂੰ ਅਰਾਧਣਾ ਕਰ ਜਿਸ ਦੇ ਅਰਾਧਣ ਦਾ ਫਲ ਰਾਮ=ਪਰਮੇਸ਼ਰ ਦੀ ਪ੍ਰਾਪਤੀ ਰੂਪੀ ਇੱਛਤ ਫਲ ਪਾਵੇਗੀ॥

## ਨਾਨਕ ਭਜੁ ਹਰਿ ਸਰਣਾਗਤੀ ਮੇਰੀ ਜਿੰਦੁੜੀਏ
## ਵਡਭਾਗੀ ਨਾਮੁ ਧਿਆਵੈ ਰਾਮ ॥੩॥

ਸਤਿਗੁਰੂ ਜੀ ਆਖਦੇ ਹਨ :—ਹੇ ਮੇਰੀ ਜਿੰਦੇ! ਹਰਿ=ਵਾਹਿਗੁਰੂ ਦੇ ਸਰਣਾਗਤੀ=ਸ਼ਰਣ ਵਿਚ ਆਕੇ ਉਸਨੂੰ ਭਜੁ=ਜਪਣਾ ਕਰ ਵਾ ਭਜਨ ਕਰ। ਵੱਡਿਆਂ ਭਾਗਾਂ ਵਾਲੇ ਪੁਰਸ਼ ਰਾਮ ਦੇ ਨਾਮ ਨੂੰ ਧਿਆਉਂਦੇ ਹਨ।

## ਕਰਿ ਕਿਰਪਾ ਪ੍ਰਭ ਆਇ ਮਿਲੁ ਮੇਰੀ ਜਿੰਦੁੜੀਏ
## ਗੁਰਮਤਿ ਨਾਮੁ ਪਰਗਾਸੇ ਰਾਮ ॥

ਹੇ ਮੇਰੀ ਜਿੰਦੇ! ਤੂੰ ਇਉਂ ਬੇਨਤੀ ਕਰ ਕਿ ਹੇ ਪ੍ਰਭੂ! ਕਿਰਪਾ ਕਰਕੇ ਸਾਨੂੰ ਆ ਕੇ ਮਿਲ। ਗੁਰਮਤਿ=ਗੁਰੂ ਦੀ ਸਿਖਿਆ ਦੁਆਰਾ ਨਾਮ ਅਰਾਧਨ ਕਰਕੇ ਰਾਮ=ਰਮੇ ਹੋਏ ਵਾਹਿਗੁਰੂ ਦਾ ਪਰਗਾਸੇ=ਗਿਆਨ ਹੁੰਦਾ ਹੈ।

## *ਹਉ ਹਰਿ ਬਾਝੁ ਉਡੀਣੀਆ ਮੇਰੀ ਜਿੰਦੁੜੀਏ ਜਿਉ ਜਲ ਬਿਨੁ ਕਮਲ ਉਦਾਸੇ ਰਾਮ ॥*

ਹੇ ਭਾਈ ! ਮੈਂ ਹਰਿ=ਵਾਹਿਗੁਰੂ ਤੋਂ ਬਿਨਾਂ ਉਡੀਣੀਆ=ਨਿੰਮੋਝੂਣੀ ਤੇ ਉਦਾਸੀਨ ਹਾਂ ਰਾਮ ਪ੍ਰਮੇਸ਼ਰ ਦੇ ਮਿਲਣ ਨੂੰ ਇਉਂ ਉਦਾਸ ਹਾਂ ਜਿਵੇਂ ਕਮਲ ਫੁਲ ਜਲ ਤੋਂ ਬਿਨਾਂ ਉਦਾਸੇ=ਉਦਾਸੀਨ ਭਾਵ ਕੁਮਲਾ ਜਾਂਦਾ ਹੈ। ਜੈਸਾ ਕਿ :

**੧. ਉਡੀਨੀ ਉਡੀਨੀ ਉਡੀਨੀ ॥ ਕਬ ਘਰਿ ਆਵੈ ਰੀ ॥੧॥** [ਬਿਲਾਵਲ ਮਃ ੫, ਅੰਗ ੮੩੦]

**੨. ਵਾਟ ਹਮਾਰੀ ਖਰੀ ਉਡੀਣੀ ॥ ਖੰਨਿਅਹੁ ਤਿਖੀ ਬਹੁਤੁ ਪਿਈਣੀ ॥**

[ਸੂਹੀ ਫਰੀਦ ਜੀ ਅੰਗ ੭੯੪]

## *ਗੁਰਿ ਪੂਰੈ ਮੇਲਾਇਆ ਮੇਰੀ ਜਿੰਦੁੜੀਏ ਹਰਿ ਸਜਣੁ ਹਰਿ ਪ੍ਰਭੁ ਪਾਸੇ ਰਾਮ ॥*

ਹੇ ਮੇਰੀ ਜਿੰਦੇ ! ਹਰਿ ਹਰਿ ਸੱਜਣ ਪ੍ਰਭੂ ਰਾਮ ਦੇ ਪਾਸ ਪੂਰਿਆਂ ਗੁਰਾਂ ਨੇ ਮਿਲਾਇਆ ਹੈ।

## *ਧਨੁ ਧਨੁ ਗੁਰੂ ਹਰਿ ਦਸਿਆ ਮੇਰੀ ਜਿੰਦੁੜੀਏ ਜਨ ਨਾਨਕ ਨਾਮਿ ਬਿਗਾਸੇ ਰਾਮ ॥੪॥੧॥*

ਹੇ ਮੇਰੀ ਜਿੰਦੇ ! ਇਸ ਲਈ ਗੁਰੂ ਧੰਨ ਧੰਨ ਅਤੇ ਧੰਨਤਾ ਯੋਗ ਹਨ ਜਿਨ੍ਹਾਂ ਨੇ ਹਰੀ ਦੀ ਪ੍ਰਾਪਤੀ ਵਾਲਾ ਉਪਦੇਸ਼ ਦਸਿਆ ਹੈ ਗੁਰੂ ਜੀ ਫੁਰਮਾਉਂਦੇ ਹਨ ਕਿ ਅਸੀਂ ਤਾਂ ਰਾਮ ਰਾਮ ਦਾ ਨਾਮ ਜਪ ਕੇ ਬਿਗਾਸੇ=ਅਨੰਦ ਸਹਿਤ ਹੋਏ ਹਾਂ। ਜੈਸਾ ਕਿ :

**ਧੰਨੁ ਧੰਨੁ ਗੁਰੂ ਨਾਨਕ ਜਨ ਕੇਰਾ ਜਿਤੁ ਮਿਲਿਐ ਚੂਕੇ ਸਭਿ ਸੋਗ ਸੰਤਾਪੇ ॥**

[ਗਉੜੀ ਮਃ ੫, ਅੰਗ ੧੬੭]

**ਸਾਖੀ—**ਇਕ ਵਾਰ ਐਸਾ ਹੋਇਆ ਕਿ ਘੁਗ ਵਸਦੇ ਨਗਰ ਵਿਚ ਦੋ ਸਕੇ ਭਰਾ ਰਹਿੰਦੇ ਸਨ। ਜਿਨ੍ਹਾਂ ਦਾ ਸ਼ਾਹੂਕਾਰਾ ਚਲਦਾ ਸੀ। ਘਰ ਵਿਚ ਕਿਸੇ ਪਦਾਰਥ ਦੀ ਕਮੀ ਨਹੀਂ ਸੀ ਪਰ ਆਮ ਸੰਸਾਰੀ ਜੀਵਾਂ ਦੇ ਸੁਭਾਅ ਦੀ ਤਰ੍ਹਾਂ ਕਿ ਜਦੋਂ ਪਦਾਰਥਾਂ ਰੂਪ ਦਾਤ ਮਿਲ ਜਾਏ ਤਾਂ ਦਾਤ ਪਿਆਰੀ ਹੋ ਜਾਂਦੀ ਹੈ ਤੇ ਦਾਤਾਰ ਵਿਸਰ ਜਾਂਦਾ ਹੈ। ਜੈਸਾ ਕਿ :

**ਦਾਤਿ ਪਿਆਰੀ ਵਿਸਰਿਆ ਦਾਤਾਰਾ ॥ ਜਾਣੈ ਨਾਹੀ ਮਰਣੁ ਵਿਚਾਰਾ ॥੨॥**

[ਧਨਾਸਰੀ ਮਃ ੫, ਅੰਗ ੬੭੬]

ਇਕ ਭਰਾ ਤਾਂ ਬਿਲਕੁਲ ਮਨਮੁਖ, ਨਾਸਤਕ ਹੋ ਗਿਆ। ਦੂਜਾ ਆਸਤਕ ਸੰਸਕਾਰਾਂ ਵਾਲਾ ਸੀ। ਅਚਾਨਕ ਇਸ ਨਗਰ ਤੋਂ ਬਾਹਰ ਇਕ ਬ੍ਰਹਮ-ਬੇਤੇ ਮਹਾਂਪੁਰਸ਼ ਜੋ ਜੀਵਾਂ ਦੀ ਕਲਿਆਣ ਹਿਤ ਵਿਚਰ ਰਹੇ ਸਨ ਆ ਪਹੁੰਚੇ। ਜਿਵੇਂ ਮਿਠੇ ਕੋਲ ਕੀੜੀਆਂ, ਫੁੱਲ ਕੋਲ ਭੌਰੇ, ਦੀਵੇ ਕੋਲ ਪਤੰਗੇ ਆਪ ਹੀ ਪਹੁੰਚ ਜਾਂਦੇ ਹਨ ਉਹਨਾਂ ਨੂੰ ਕੋਈ ਬੁਲਾਉਂਦਾ ਨਹੀਂ, ਇਸ ਤਰ੍ਹਾਂ ਬ੍ਰਹਮ ਬੇਤੇ ਮਹਾਂਪੁਰਸ਼ ਕਿਸੇ ਨੂੰ ਸੱਦਦੇ ਨਹੀਂ ਆਤਮ ਰਸੀਏ ਜਗਿਆਸੂ ਖੁਦ ਹੀ ਮਹਾਂਪੁਰਸ਼ਾਂ ਕੋਲ ਪਹੁੰਚ ਜਾਂਦੇ ਹਨ। ਮਹਾਂਪੁਰਸ਼ ਕੋਲ ਹਰ ਰੋਜ਼ ਭੀੜ ਵਧਦੀ ਗਈ। ਮਹਾਂਪੁਰਸ਼ ਬ੍ਰਹਮ ਦੀ ਵੀਚਾਰ ਕਥਾ ਰੂਪ ਵਿਚ ਲੋਕਾਂ ਨੂੰ ਸੁਣਾਇਆ ਕਰਦੇ। ਕੁਝ ਸਮੇਂ ਲਈ ਬੇਨਤੀ ਕਰਕੇ ਮਹਾਂਪੁਰਸ਼ਾਂ ਨੇ ਸਤਸੰਗਤਿ ਦਾ ਲਾਭ ਲੈਣ ਲਈ ਸਾਰੇ ਨਗਰ ਨਿਵਾਸੀਆਂ ਨੂੰ ਪ੍ਰੇਰਿਆ। ਇਕ ਦਿਨ ਮਹਾਂਪੁਰਸ਼ਾਂ ਨੇ ਪੁਛਿਆ ਕਿ ਭਾਈ ਤੁਹਾਡੇ ਨਗਰ ਵਿਚ ਕਥਾ ਸੁਣਨ ਤੋਂ ਕੋਈ ਵਾਂਝਾ ਤਾਂ ਨਹੀਂ ਰਿਹਾ ? ਤਾਂ ਸੰਗਤ ਨੇ ਹੱਥ ਜੋੜ ਕੇ ਕਿਹਾ ਮਹਾਰਾਜ ! ਇਕ ਪੁਰਸ਼ ਐਸਾ ਹੈ ਜੋ ਕਦੇ ਵੀ ਸਤਸੰਗਤਿ ਵਿਚ ਨਹੀਂ ਆਇਆ। ਤਾਂ ਮਹਾਂਪੁਰਸ਼ਾਂ ਦੇ ਪੁਛਣ ਤੋਂ ਕੌਣ ਹੈ ਐਸਾ ਸ਼ਖ਼ਸ਼ ? ਤਾਂ ਲੋਕਾਂ ਨੇ ਦੱਸਿਆ

ਕਿ ਇਸ ਸ਼ਾਹੂਕਾਰ ਦਾ ਭਰਾ ਹੈ। ਮਹਾਂਪੁਰਸ਼ਾਂ ਨੇ ਉਸਦੇ ਭਰਾ ਨੂੰ ਸੁਨੇਹਾ ਦਿੱਤਾ ਪਰ ਉਹ ਨਾਸਤਕ ਨਾ ਆਇਆ। ਫਿਰ ਕੁਝ ਸਤਸੰਗੀ ਗਏ ਪਰ ਉਸ ਨੇ ਅੱਗੋਂ ਬੁਰੇ ਭਲੇ ਸ਼ਬਦ ਕਹੇ; ਅਖ਼ੀਰ ਨੂੰ ਮਹਾਂਪੁਰਸ਼ਾਂ ਨੇ ਸੋਚਿਆ ਕਿ ਵੈਦ ਡਾਕਟਰ ਦੀ ਤਰ੍ਹਾਂ ਆਪਣਾ ਧਰਮ ਦੇਖਦਿਆਂ ਕਿ ਮੈਨੂੰ ਖੁਦ ਹੀ ਜਾਣਾ ਚਾਹੀਦਾ ਹੈ। ਸ਼ਾਹੂਕਾਰ ਦੇ ਮਨ ਨੂੰ ਪ੍ਰੇਰ ਦਿੱਤਾ ਤੇ ਉਸਨੇ ਬੇਨਤੀ ਕੀਤੀ ਕਿ ਮਹਾਂਪੁਰਸ਼ੋ ! ਮੇਰੇ ਘਰ ਚਰਨ ਪਾਉ ਅਤੇ ਇਕ ਦਿਨ ਲੰਗਰ ਸੰਗਤਾਂ ਮੇਰੇ ਘਰ ਛਕਣ ਜਿਸ ਬਹਾਨੇ ਮੇਰਾ ਘਰ ਪਵਿਤ੍ਰ ਹੋਵੇ। ਨਹੀਂ ਤਾਂ ਕਬੀਰ ਜੀ ਕਹਿੰਦੇ ਹਨ। ਜੈਸਾ ਕਿ :

**ਕਬੀਰ ਜਾ ਘਰ ਸਾਧ ਨ ਸੇਵੀਅਹਿ ਹਰਿ ਕੀ ਸੇਵਾ ਨਾਹਿ ॥**
**ਤੇ ਘਰ ਮਰਹਟ ਸਾਰਖੇ ਭੂਤ ਬਸਹਿ ਤਿਨ ਮਾਹਿ ॥੧੯੨॥**

[ਸਲੋਕ ਭਗਤ ਕਬੀਰ ਜੀ, ਅੰਗ ੧੩੭੪]

ਨੀਯਤ ਸਮੇਂ ਤੇ ਮਹਾਂਪੁਰਸ਼ ਪਹੁੰਚੇ, ਭੋਜਨ ਛਕਿਆ। ਵਾਹਿਗੁਰੂ ਦੇ ਸ਼ੁਕਰਾਨੇ ਦੇ ਵਜੋਂ ਸਲੋਕ ਪੜਿਆ ਗਿਆ। ਫਿਰ ਮਹਾਂਪੁਰਸ਼ ਨੂੰ ਖ਼ਿਆਲ ਆਇਆ ਕਿ ਇਸਦਾ ਇਕ ਹੋਰ ਭਰਾ ਜੋ ਕਦੇ ਵੀ ਸਤਸੰਗਤ ਵਿਚ ਨਹੀਂ ਆਇਆ ਤੇ ਅਜ ਸੰਗਤ ਵਿਚ ਸਾਡੇ ਕੋਲ ਵੀ ਨਹੀਂ ਆਇਆ। ਇਸ ਦੇ ਘਰ ਸੰਗਤ ਆਈ ਹੋਈ ਹੈ ਇਸ ਲਈ ਉਸ ਦਾ ਵੀ ਭਲਾ ਹੋਣਾ ਚਾਹੀਦਾ ਹੈ। ਮਹਾਂਪੁਰਸ਼ਾਂ ਨੇ ਪੁਛਿਆ ਕਿ ਭਾਈ ! ਤੇਰਾ ਭਰਾ ਤਾਂ ਕਦੇ ਸੰਗਤ ਵਿਚ ਸਾਡੇ ਕੋਲ ਨਹੀਂ ਆਇਆ। ਪਰ ਅਜ ਤਾਂ ਸੰਗਤ ਹੀ ਤੁਹਾਡੇ ਘਰ ਆਈ ਹੈ, ਘਰ ਆਈ ਗੰਗਾ ਦਾ ਲਾਭ ਉਠਾਣਾ ਚਾਹੀਦਾ ਹੈ। ਸ਼ਾਹੂਕਾਰ ਨੇ ਦੱਸਿਆ ਕਿ ਮਹਾਰਾਜ ਮੇਰੇ ਭਰਾ ਦੇ ਭਾਗ ਖੋਟੇ ਹਨ ਪਹਿਲਾਂ ਮੇਰੇ ਨਾਲ ਲੜਿਆ ਦੁਰਬਚਨ ਬੋਲਦਾ ਕਹਿ ਰਿਹਾ ਸੀ ਕਿ ਤੂੰ ਸਾਧਾਂ ਦੀਆਂ ਪੂਛਾਂ ਖਿਚੀ ਫਿਰਦਾ ਹੈ ਤੇ ਨਾਲ ਹੀ ਤੁਹਾਨੂੰ ਪੂਛ ਵਾਲਾ ਪਸ਼ੂ ਬਣਾ ਦਿੱਤਾ। ਜਦੋਂ ਉਸ ਨੇ ਸੁਣਿਆ ਕਿ ਤੁਸੀਂ ਆ ਰਹੇ ਹੋ ਉਦੋਂ ਦਾ ਹੀ ਇਕ ਕਮਰੇ ਵਿੱਚ ਵੜਿਆ ਬੈਠਾ ਹੈ। ਉਸਦਾ ਇਕ ਨਿਯਮ ਹੈ ਕਿ ਉਹ ਅੱਖਾਂ ਨਾਲ ਕਿਸੇ ਵੀ ਸੰਤ ਦੇ ਦਰਸ਼ਨ ਨਹੀਂ ਕਰਦਾ। ਜਿਥੇ ਲੁਕਿਆ ਬੈਠਾ ਸੀ ਸੰਤ ਜੀ ਸੰਗਤ ਸਮੇਤ ਉਥੇ ਜਾ ਪਹੁੰਚੇ, ਸੰਤਾਂ ਨੂੰ ਦੇਖ ਕੇ ਉਠਿਆ ਨਾ; ਬੈਠਾ ਹੀ ਰਿਹਾ। ਆਪ ਤੋਂ ਵੱਡੇ ਅੱਗੇ ਉੱਠ ਕੇ ਖਲੋਣਾ ਸਾਸ਼ਤਰ ਵਿੱਚ ਆਗਮਨ ਕਰਮ ਹੈ ਪਰ ਇਹ ਕਰਮ ਭ੍ਰਿਸ਼ਟ ਇਹੋ ਜਿਹੀਆਂ ਗੱਲਾਂ ਕਦੋਂ ਜਾਣਦਾ ਸੀ। ਪਰ ਮਹਾਂਪੁਰਸ਼ਾਂ ਨੇ ਗੁੱਸਾ ਨਹੀਂ ਕੀਤਾ ਉਸ ਨੂੰ ਤਾਰਣ ਲਈ ਨਾਮ ਦਾ ਉਪਦੇਸ਼ ਦੇਣ ਲੱਗੇ; ਕਹਿਣਾ ਸ਼ੁਰੂ ਕੀਤਾ ਕਿ ਭਲੇ ਪੁਰਸ਼ਾ ! ਇਹ ਮਨੁਖਾ ਸਰੀਰ ਵਾਰ ਵਾਰ ਨਹੀਂ ਮਿਲਣਾ। ਉਹ ਅਗੋਂ ਬੋਲਿਆ ਜੇ ਵਾਰ ਵਾਰ ਨਹੀਂ ਮਿਲਣਾ ਤਾਂ ਫਿਰ ਖੂਹ ਵਿਚ ਛਾਲ ਮਾਰਾਂ। ਮਹਾਂਪੁਰਸ਼ ਸ਼ਾਂਤ ਸੁਭਾਅ ਦੇ ਸਨ ਕਹਿਣ ਲੱਗੇ, ਖੂਹ ਵਿਚੋਂ ਨਿਕਲਣ ਦੀ ਗੱਲ ਕਰ ਡਿਗਿਆ ਹੋਇਆ ਤਾਂ ਪਹਿਲਾਂ ਹੀ ਹੈਂ। ਤੇਰਾ ਭਲਾ ਹੋਵੇਗਾ ਰਾਮ ਦਾ ਨਾਮ ਲਿਆ ਕਰ। ਪਰ ਅਗੋਂ ਪਟੱਕ ਦੇ ਕੇ ਪ੍ਰਮਾਤਮਾ ਨੂੰ ਗਾਲੀ ਦਿੰਦੇ ਹੋਇਆ ਕਹਿਣ ਲੱਗਾ "ਮੈਂ ਨਹੀਂ ਲਊਂਗਾ ਨਾਮ, ਸਾਲੇ ਰਾਮ ਕਾ"। ਮਹਾਂਪੁਰਸ਼ਾਂ ਨੇ ਕਿਹਾ ਜਿਹੜਾ ਇਕ ਵਾਰ ਵੀ ਤੇਰੀ ਰਸਨਾ ਤੋਂ ਰਾਮ ਕਿਹਾ ਗਿਆ ਭਾਵੇਂ ਗਾਲ ਕੱਢ ਕੇ ਹੀ ਕਿਹਾ ਗਿਆ। ਪਰਲੋਕ ਵਿਚ ਇਸ ਦਾ ਵੀ ਫਲ ਪ੍ਰਾਪਤ ਹੋਵੇਗਾ, ਕੁਝ ਦਿਨਾਂ ਬਾਅਦ ਤੇਰੀ ਮੌਤ ਹੋ ਜਾਵੇਗੀ। ਜਮ ਮਾਰਗ ਦੀ ਵਿਆਖਿਆ ਕਰਦਿਆਂ ਕਿਹਾ ਕਿ ਬਹੁਤ ਦੁਖ ਮਿਲਣੇ ਹਨ, ਅਖੀਰ ਧਰਮ ਰਾਜ ਦੀ ਕਚਹਿਰੀ ਪਹੁੰਚਕੇ ਤੇਰੇ ਕਰਮ ਪਾਪ ਅਤੇ ਪੁੰਨ ਦਾ ਲੇਖਾ ਕਰਕੇ ਧਰਮ ਰਾਜਾ ਪੁਛੇਗਾ ਕਿ ਸਾਰੀ ਜ਼ਿੰਦਗੀ ਜੋ ਪਾਪ ਕਰਮ ਕੀਤੇ ਹਨ ਉਹਨਾਂ ਦਾ ਫਲ ਨਰਕ ਅਤੇ ਇਕ ਵਾਰ ਜੋ ਗਾਲ ਕੱਢ ਕੇ ਰਾਮ ਦਾ ਨਾਮ ਲਿਆ ਸੀ ਉਸ ਦਾ ਫਲ ਚਾਰ ਘੜੀ ਬੈਕੁੰਠ ਦਾ ਸੁਖ ਹੈ। ਉਹ ਕਹੇਗਾ ਕਿ ਬੈਕੁੰਠ ਦਾ ਸੁਖ ਪਹਿਲਾਂ ਲੈਣਾ ਹੈ ਜਾਂ ਬਾਅਦ ਵਿੱਚ। ਤੂੰ ਕਹੀਂ ਕਿ ਅਗਰ ਰਾਮ ਕਹਿਣ ਦਾ ਮਹਾਤਮ ਹੈ ਇਸ ਦੇ ਬਦਲੇ ਸੁਖ ਨਹੀਂ ਮੈਂ ਤਾਂ ਬਦਲੇ ਵਿਚ ਪੈਸੇ ਲੈਣੇ ਹਨ ਇਸ ਦਾ ਮੁਲ ਦਿਉ ਤੂੰ ਇਸ ਗੱਲ ਨੂੰ ਯਾਦ ਰੱਖੀਂ। ਜਦੋਂ ਥੋੜ੍ਹੇ ਦਿਨਾਂ ਬਾਅਦ ਮਰਿਆ ਧਰਮ ਰਾਜ ਦੇ ਪੁਛਣ ਤੋਂ ਕਹਿਣ ਲੱਗਾ ਕਿ ਮੈਨੂੰ ਨਾਮ ਦਾ ਫਲ ਨਹੀਂ ਮੁਲ ਚਾਹੀਦਾ ਹੈ। ਇਤਨਾ ਸੁਣ ਕੇ ਧਰਮਰਾਜ ਚੱਕਰ ਵਿਚ ਪੈ ਗਿਆ ਕਿ ਮੈਂ ਕੌਣ ਹਾਂ ਰਾਮ ਦੇ ਨਾਮ ਦਾ ਮੁਲ ਪਾਉਣ ਵਾਲਾ। ਬ੍ਰਹਮਾ, ਸ਼ਿਵਜੀ ਦੇ ਕੋਲ ਜਾ ਕੇ ਭੇਦ ਨਾ ਖੁਲ੍ਹਿਆ ਤਾਂ ਸਾਰੇ ਦੇਵਤੇ ਇਕੱਠੇ ਹੋ ਕੇ ਪ੍ਰਮੇਸ਼ਰ ਦੇ ਦਰ ਲੈ ਗਏ। ਪ੍ਰਮੇਸ਼ਰ ਨੇ ਕਿਹਾ ਕਿ ਮੇਰੇ ਕੋਲ

ਛੱਡ ਦਿਉ ਤਾਂ ਦੇਵਤੇ ਵਾਪਸ ਚਲੇ ਗਏ। ਰਸਤੇ ਵਿੱਚ ਨਾਰਦ ਮਿਲਿਆ ਤਾਂ ਸਾਰੀ ਕਹਾਣੀ ਦੱਸੀ। ਨਾਰਦ ਨੇ ਕਿਹਾ ਕਿ ਕੱਲ੍ਹ ਫਿਰ ਕੋਈ ਐਸਾ ਟਕਰੇਗਾ ਇਸ ਤਰ੍ਹਾਂ ਰੋਜ਼ ਤੁਰੇ ਫਿਰੋਂਗੇ; ਚਲੋ ਭਗਵਾਨ ਨੂੰ ਪੁਛੋ ਕਿ ਪ੍ਰਮੇਸ਼ਰ ਦੇ ਨਾਮ ਦਾ ਕੋਈ ਮੁਲ ਹੈ, ਜਾ ਕੇ ਭਗਵਾਨ ਦੇ ਦਰ ਪੁਛਿਆ ਕਿ ਮਹਾਰਾਜ! ਇਹ ਗੁਹਜ ਭੇਦ ਪ੍ਰਗਟ ਕਰੋ ਇਸਦਾ ਕੀ ਮੁਲ ਹੈ ? ਤਾਂ ਭਗਵਾਨ ਨੇ ਕਿਹਾ ਕਿ ਨਾਮ ਦਾ ਕੋਈ ਮੁਲ ਨਹੀਂ ਹੁੰਦਾ। ਇਸ ਦਾ ਇਹੀ ਮੁਲ ਹੈ ਕਿ ਮੇਰੇ ਚਰਨਾਂ ਵਿੱਚ ਪਹੁੰਚ ਗਿਆ ਹੈ। ਮੈਂ ਇਸ ਨੂੰ ਮਾਇਆ ਪਾ ਕੇ ਭੁਲਾ ਦਿੱਤਾ ਹੈ। ਹੁਣ ਇਹ ਕੋਈ ਵੀ ਇੱਛਾ ਨਹੀਂ ਉਠਾਏਗਾ ਤੇ ਮੇਰੇ ਸਰੀਰ ਵਿਚ ਲੀਨ ਹੋ ਜਾਵੇਗਾ। ਇਸ ਲਈ ਗੁਰੂ ਜੀ ਨਾਮ ਨੂੰ ਅਮੋਲਕ ਦਸਦੇ ਹਨ ਇਸ ਸਾਖੀ ਦਾ ਭਾਵ ਨਾਮ ਨੂੰ ਅਮੋਲਕ ਪ੍ਰਗਟ ਕਰਨਾ ਹੈ। ਜੈਸਾ ਕਿ :

**ਸਾਈ ਨਾਮੁ ਅਮੋਲੁ ਕੀਮ ਨ ਕੋਈ ਜਾਣਦੋ ॥** [ਸਿਰੀਰਾਗੁ ਮਃ ੫, ਅੰਗ ੮੧]

ਵਾਹਿਗੁਰੂ ਜੀ ਕਾ ਖ਼ਾਲਸਾ॥ ਵਾਹਿਗੁਰੂ ਜੀ ਕੀ ਫ਼ਤਹ॥

ਮੁਖਵਾਕ ਨੰਬਰ ੧੭ [ਆਦਿ ਅੰਗ ੫੩੯]

*ਬਿਹਾਗੜਾ ਮਹਲਾ ੪ ॥ ਹਉ ਬਲਿਹਾਰੀ ਤਿਨ੍ ਕਉ ਮੇਰੀ ਜਿੰਦੁੜੀਏ ਜਿਨ੍ ਹਰਿ ਹਰਿ ਨਾਮੁ ਅਧਾਰੋ ਰਾਮ ॥ ਗੁਰਿ ਸਤਿਗੁਰਿ ਨਾਮੁ ਦ੍ਰਿੜਾਇਆ ਮੇਰੀ ਜਿੰਦੁੜੀਏ ਬਿਖੁ ਭਉਜਲੁ ਤਾਰਣਹਾਰੋ ਰਾਮ ॥ ਜਿਨ੍ ਇਕ ਮਨਿ ਹਰਿ ਧਿਆਇਆ ਮੇਰੀ ਜਿੰਦੁੜੀਏ ਤਿਨ੍ ਸੰਤ ਜਨਾ ਜੈਕਾਰੋ ਰਾਮ ॥ ਨਾਨਕ ਹਰਿ ਜਪਿ ਸੁਖੁ ਪਾਇਆ ਮੇਰੀ ਜਿੰਦੁੜੀਏ ਸਭਿ ਦੂਖ ਨਿਵਾਰਣਹਾਰੋ ਰਾਮ ॥੧॥ ਸਾ ਰਸਨਾ ਧਨੁ ਧੰਨੁ ਹੈ ਮੇਰੀ ਜਿੰਦੁੜੀਏ ਗੁਣ ਗਾਵੈ ਹਰਿ ਪ੍ਰਭ ਕੇਰੇ ਰਾਮ ॥ ਤੇ ਸ੍ਰਵਨ ਭਲੇ ਸੋਭਨੀਕ ਹਹਿ ਮੇਰੀ ਜਿੰਦੁੜੀਏ ਹਰਿ ਕੀਰਤਨੁ ਸੁਣਹਿ ਹਰਿ ਤੇਰੇ ਰਾਮ ॥ ਸੋ ਸੀਸੁ ਭਲਾ ਪਵਿਤ੍ਰ ਪਾਵਨੁ ਹੈ ਮੇਰੀ ਜਿੰਦੁੜੀਏ ਜੋ ਜਾਇ ਲਗੈ ਗੁਰ ਪੈਰੇ ਰਾਮ ॥ ਗੁਰ ਵਿਟਹੁ ਨਾਨਕੁ ਵਾਰਿਆ ਮੇਰੀ ਜਿੰਦੁੜੀਏ ਜਿਨਿ ਹਰਿ ਹਰਿ ਨਾਮੁ ਚਿਤੇਰੇ ਰਾਮ ॥੨॥ ਤੇ ਨੇਤ੍ਰ ਭਲੇ ਪਰਵਾਣੁ ਹਹਿ ਮੇਰੀ ਜਿੰਦੁੜੀਏ ਜੋ ਸਾਧੂ ਸਤਿਗੁਰੁ ਦੇਖਹਿ ਰਾਮ ॥ ਤੇ ਹਸਤ ਪੁਨੀਤ ਪਵਿਤ੍ਰ ਹਹਿ ਮੇਰੀ ਜਿੰਦੁੜੀਏ ਜੋ ਹਰਿ ਜਸੁ ਹਰਿ ਹਰਿ ਲੇਖਹਿ ਰਾਮ ॥ ਤਿਸੁ ਜਨ ਕੇ ਪਗ ਨਿਤ ਪੂਜੀਅਹਿ ਮੇਰੀ ਜਿੰਦੁੜੀਏ ਜੋ ਮਾਰਗਿ ਧਰਮ ਚਲੇਸਹਿ ਰਾਮ ॥ ਨਾਨਕੁ ਤਿਨ੍ ਵਿਟਹੁ ਵਾਰਿਆ ਮੇਰੀ ਜਿੰਦੁੜੀਏ ਹਰਿ ਸੁਣਿ ਹਰਿ ਨਾਮੁ ਮਨੇਸਹਿ ਰਾਮ ॥੩॥ ਧਰਤਿ ਪਾਤਾਲੁ ਆਕਾਸੁ ਹੈ ਮੇਰੀ ਜਿੰਦੁੜੀਏ ਸਭ ਹਰਿ ਹਰਿ ਨਾਮੁ ਧਿਆਵੈ ਰਾਮ ॥ ਪਉਣੁ ਪਾਣੀ ਬੈਸੰਤਰੋ ਮੇਰੀ ਜਿੰਦੁੜੀਏ ਨਿਤ ਹਰਿ ਹਰਿ ਹਰਿ ਜਸੁ ਗਾਵੈ ਰਾਮ ॥ ਵਣੁ ਤ੍ਰਿਣੁ ਸਭੁ ਆਕਾਰੁ ਹੈ ਮੇਰੀ ਜਿੰਦੁੜੀਏ ਮੁਖਿ ਹਰਿ ਹਰਿ ਨਾਮੁ ਧਿਆਵੈ ਰਾਮ ॥ ਨਾਨਕ ਤੇ ਹਰਿ ਦਰਿ ਪੈਨ੍ਾਇਆ ਮੇਰੀ ਜਿੰਦੁੜੀਏ ਜੋ ਗੁਰਮੁਖਿ ਭਗਤਿ ਮਨੁ ਲਾਵੈ ਰਾਮ ॥੪॥੪॥*

## *ਬਿਹਾਗੜਾ ਮਹਲਾ ੪ ॥*
## *ਹਉ ਬਲਿਹਾਰੀ ਤਿਨ੍ ਕਉ ਮੇਰੀ ਜਿੰਦੁੜੀਏ*
## *ਜਿਨ੍ ਹਰਿ ਹਰਿ ਨਾਮੁ ਅਧਾਰੋ ਰਾਮ ॥*

ਬਿਹਾਗੜੇ ਰਾਗ ਵਿੱਚ ਗੁਰੂ ਰਾਮਦਾਸ ਜੀ ਇਸ ਅਗੰਮੀ ਬਾਣੀ ਦੁਆਰਾ ਨਾਮ ਅਰਾਧਣ ਕਰਨ ਵਾਲਿਆਂ ਦੀ ਸਲਾਘਾ ਕਰਦੇ ਹਨ। ਹੇ ਮੇਰੀ ਜਿੰਦੇ ! ਮੈਂ ਉਹਨਾਂ ਤੋਂ ਬਲਿਹਾਰੇ ਜਾਂਦਾ ਹਾਂ ਜਿਨ੍ਹਾਂ ਨੂੰ ਹਰਿ ਹਰਿ ਨਾਮ ਦਾ ਅਧਾਰੋ=ਆਸਰਾ ਹੈ।

## *ਗੁਰਿ ਸਤਿਗੁਰਿ ਨਾਮੁ ਦ੍ਰਿੜਾਇਆ ਮੇਰੀ ਜਿੰਦੁੜੀਏ*
## *ਬਿਖੁ ਭਉਜਲੁ ਤਾਰਣਹਾਰੋ ਰਾਮ ॥*

ਹੇ ਮੇਰੀ ਜਿੰਦੇ ! ਮੈਂ ਉਹਨਾਂ ਤੋਂ ਕੁਰਬਾਨ ਜਾਂਦਾ ਹਾਂ ਇਹ ਪਹਿਲੀ ਪੰਗਤੀ ਵਿੱਚ ਕਥਨ ਕੀਤਾ ਹੈ। ਹੁਣ ਗੁਰੂ ਜੀ ਦਿੱਤੇ ਹੋਏ ਨਾਮ ਦੀ ਵਿਸੇਸ਼ਤਾ ਦੱਸਦੇ ਹਨ। ਗੁਰਿ=ਪੂਜਨੀਕ ਸਤਿਗੁਰਾਂ ਨੇ ਉਹ ਨਾਮ ਦ੍ਰਿੜ=ਪੱਕਾ ਕਰਵਾਇਆ ਹੈ। ਜੋ ਰਾਮ ਨਾਮ ਬਿਖ=ਜਹਿਰ ਰੂਪ ਸੰਸਾਰ ਸਮੁੰਦਰ ਤੋਂ ਤਾਰਣ ਵਾਲਾ ਹੈ।

## *ਜਿਨ੍ ਇਕ ਮਨਿ ਹਰਿ ਧਿਆਇਆ ਮੇਰੀ ਜਿੰਦੁੜੀਏ*
## *ਤਿਨ੍ ਸੰਤ ਜਨਾ ਜੈਕਾਰੋ ਰਾਮ ॥*

ਹੇ ਮੇਰੀ ਜਿੰਦੇ ! ਜਿਨ੍ਹਾਂ ਸੰਤ ਜਨਾਂ ਨੇ ਇਕ ਮਨਿ=ਇਕਾਗਰ ਚਿੱਤ ਹੋ ਕੇ ਹਰਿ ਵਾਹਿਗੁਰੂ ਨੂੰ ਧਿਆਇਆ

ਹੈ ਤਿਨ੍ਹਾਂ ਸੰਤ ਜਨਾਂ ਦਾ ਸਦਾ ਹੀ ਜੈ-ਜੈ-ਕਾਰ ਰੂਪ ਜਸ ਹੋ ਰਿਹਾ ਹੈ ਅਥਵਾ :- ਮੈਂ ਉਹਨਾਂ ਸੰਤ ਜਨਾਂ ਨੂੰ ਜੈਕਾਰੋ=ਨਮਸ਼ਕਾਰ ਕਰਦਾ ਹਾਂ।

***ਨਾਨਕ ਹਰਿ ਜਪਿ ਸੁਖੁ ਪਾਇਆ ਮੇਰੀ ਜਿੰਦੁੜੀਏ***
***ਸਭਿ ਦੂਖ ਨਿਵਾਰਣਹਾਰੋ ਰਾਮ ॥੧॥***

ਗੁਰੂ ਜੀ ਫੁਰਮਾਉਂਦੇ ਹਨ ਕਿ ਹੇ ਮੇਰੀ ਜਿੰਦੇ! ਮੈਂ ਹਰੀ ਰਾਮ ਨੂੰ ਜਪ ਕੇ ਸੁਖ ਪਾਇਆ ਹੈ ਜੋ ਰਾਮ ਨਾਮ ਸਾਰੇ ਦੁਖਾਂ ਦੇ ਨਵਿਰਤ ਕਰਨ ਵਾਲਾ ਹੈ।

***ਸਾ ਰਸਨਾ ਧਨੁ ਧੰਨੁ ਹੈ ਮੇਰੀ ਜਿੰਦੁੜੀਏ***
***ਗੁਣ ਗਾਵੈ ਹਰਿ ਪ੍ਰਭ ਕੇਰੇ ਰਾਮ ॥***

ਹੇ ਮੇਰੀ ਜਿੰਦੇ! ਸਾ=ਉਹ ਰਸਨਾ=ਜੀਭ ਅਤੀ ਧੰਨਤਾ ਜੋਗ ਹੈ ਵਾ ਉਹ ਰਸਨਾ ਇਸ ਲੋਕ ਵਿਚ ਵੀ ਅਤੇ ਪਰਲੋਕ ਵਿੱਚ ਵੀ ਧੰਨ ਧੰਨ ਕਹੀ ਜਾਂਦੀ ਹੈ, ਜਿਹੜੀ ਰਾਮ ਪ੍ਰਭ=ਵਾਹਿਗੁਰੂ ਪ੍ਰਮੇਸ਼ਰ ਕੇਰੇ=ਦੇ ਗੁਣਾਂ ਦਾ ਗਾਇਣ ਭਾਵ ਜਸ ਕਰਦੀ ਹੈ।

***ਤੇ ਸ੍ਰਵਨ ਭਲੇ ਸੋਭਨੀਕ ਹਹਿ ਮੇਰੀ ਜਿੰਦੁੜੀਏ***
***ਹਰਿ ਕੀਰਤਨੁ ਸੁਣਹਿ ਹਰਿ ਤੇਰੇ ਰਾਮ ॥***

ਹੇ ਮੇਰੀ ਜਿੰਦੇ! ਉਹ ਸ੍ਰਵਨ=ਕੰਨ, ਭਲੇ=ਚੰਗੇ, ਸੋਭਨੀਕ=ਸੋਭਾ ਵਾਲੇ ਹਨ ਜੋ ਹਰਿ ਹਰਿ ਰਾਮ ਦੇ ਵਾ ਵਾਹਿਗੁਰੂ ਪ੍ਰਮੇਸ਼ਰ ਦੇ ਕੀਰਤਨ ਨੂੰ ਸੁਣਦੇ ਹਨ। **ਅਥਵਾ** ਜੋ ਹਰ ਵੇਲੇ ਤਿਸੁ ਹਰੀ ਰਾਮ ਦੇ ਕੀਰਤਨੁ=ਜਸ ਨੂੰ ਸੁਣਦੇ ਹਨ।

***ਸੋ ਸੀਸੁ ਭਲਾ ਪਵਿਤ੍ਰੁ ਪਾਵਨੁ ਹੈ ਮੇਰੀ ਜਿੰਦੁੜੀਏ***
***ਜੋ ਜਾਇ ਲਗੈ ਗੁਰ ਪੈਰੇ ਰਾਮ ॥***

ਹੇ ਮੇਰੀ ਜਿੰਦੇ! ਸੋ=ਉਹ, ਸੀਸੁ=ਸਿਰ, ਭਲਾ=ਚੰਗਾ, ਪਵਿਤ੍ਰ ਪਾਵਨੁ-ਪਵਿਤ੍ਰ ਤੋਂ ਵੀ ਪਵਿੱਤਰ ਹੈ ਜੋ ਰਾਮ=ਵਾਹਿਗੁਰੂ ਦੇ ਸਰੂਪ, ਗੁਰਾਂ ਦੇ ਚਰਨਾਂ ਨਾਲ ਲੱਗਦਾ ਹੈ।

***ਗੁਰ ਵਿਟਹੁ ਨਾਨਕੁ ਵਾਰਿਆ ਮੇਰੀ ਜਿੰਦੁੜੀਏ***
***ਜਿਨਿ ਹਰਿ ਹਰਿ ਨਾਮੁ ਚਿਤੇਰੇ ਰਾਮ ॥੨॥***

ਗੁਰੂ ਜੀ ਫੁਰਮਾਉਂਦੇ ਹਨ ਹੇ ਮੇਰੀ ਜਿੰਦੇ! ਮੈਂ ਆਪਣੇ ਗੁਰੂ ਤੋਂ ਬਲਿਹਾਰ ਕੁਰਬਾਨ ਜਾਂਦਾ ਹਾਂ ਜਿਨ੍ਹਾਂ ਨੇ ਮੇਰੇ ਅੰਤਹਕਰਣ ਵਿਚ ਰਾਮ=ਪ੍ਰਮੇਸ਼ਰ ਦਾ ਹਰਿ ਹਰਿ ਨਾਮ ਚਿਤੇਰੇ=ਲਿਖ ਦਿੱਤਾ ਹੈ।

***ਤੇ ਨੇਤ੍ਰ ਭਲੇ ਪਰਵਾਣੁ ਹਹਿ ਮੇਰੀ ਜਿੰਦੁੜੀਏ***
***ਜੋ ਸਾਧੂ ਸਤਿਗੁਰੁ ਦੇਖਹਿ ਰਾਮ ॥***

ਹੇ ਮੇਰੀ ਜਿੰਦੇ! ਉਹ ਨੇਤ੍ਰ=ਅੱਖਾਂ, ਭਲੇ=ਚੰਗੇ, ਪਰਵਾਣੁ=ਪਰਵਾਣਨੀਕ ਹਨ, ਜੋ ਸਾਧੂ=ਗੁਰਸਿਖ ਸਤਿਗੁਰੁ=ਸਤਿਗੁਰੂ ਦਾ ਦਰਸ਼ਨ ਦੇਖਦੇ ਹਨ। **ਅਥਵਾ** ਜੋ ਅੱਖਾਂ ਰਾਮ ਸਰੂਪ ਸੰਤਾਂ ਅਤੇ ਸਤਿਗੁਰਾਂ ਨੂੰ ਵੇਖਦੀਆਂ ਹਨ।

## ਤੇ ਹਸਤ ਪੁਨੀਤ ਪਵਿਤ੍ਰ ਹਹਿ ਮੇਰੀ ਜਿੰਦੁੜੀਏ
## ਜੋ ਹਰਿ ਜਸੁ ਹਰਿ ਹਰਿ ਲੇਖਹਿ ਰਾਮ ॥

ਹੇ ਮੇਰੀ ਜਿੰਦੇ! ਉਹ ਹਸਤ=ਹੱਥ, ਪੁਨੀਤ ਪਵਿਤ੍ਰ=ਪਵਿਤ੍ਰ ਤੋਂ ਪਵਿਤ੍ਰ ਹਨ ਜੋ ਕਿ, ਹਰਿ=ਜੋ ਹਰ ਇਕ ਜੀਵਾਂ ਨੂੰ ਆਪਣੀ ਚੇਤਨ ਸੱਤਾ ਨਾਲ ਹਰਿਆਂ ਕਰਨ ਵਾਲਾ ਹੈ ਉਸ ਰਾਮ ਵਾਹਿਗੁਰੂ ਪ੍ਰਮੇਸ਼ਰ ਦੇ ਨਾਮ; ਜਸ ਨੂੰ ਲਿਖਦੇ ਹਨ ਉਹ ਪਵਿਤ੍ਰ ਹਨ।

## ਤਿਸੁ ਜਨ ਕੇ ਪਗ ਨਿਤ ਪੂਜੀਅਹਿ ਮੇਰੀ ਜਿੰਦੁੜੀਏ
## ਜੋ ਮਾਰਗਿ ਧਰਮ ਚਲੇਸਹਿ ਰਾਮ ॥

ਹੇ ਮੇਰੀ ਜਿੰਦੇ! ਉਸ ਪੁਰਸ਼ ਦੇ ਚਰਨ ਨਿਤਾਪ੍ਰਤੀ ਪੂਜਣੇ ਚਾਹੀਦੇ ਹਨ ਜੋ ਚਰਨ ਰਾਮ ਦੀ ਪ੍ਰਾਪਤੀ ਵਾਸਤੇ ਧਰਮ ਦੇ ਰਸਤੇ ਚਲੇਸਹਿ=ਚਲਦੇ ਹਨ।

## ਨਾਨਕ ਤਿਨ ਵਿਟਹੁ ਵਾਰਿਆ ਮੇਰੀ ਜਿੰਦੁੜੀਏ
## ਹਰਿ ਸੁਣਿ ਹਰਿ ਨਾਮੁ ਮਨੇਸਹਿ ਰਾਮ ॥੩॥

ਗੁਰੂ ਜੀ ਫੁਰਮਾਉਂਦੇ ਹਨ ਹੇ ਮੇਰੀ ਜਿੰਦੇ! ਮੈਂ ਉਹਨਾਂ ਤੋਂ ਕੁਰਬਾਨ ਜਾਂਦਾ ਹਾਂ ਜੋ ਹਰੀ ਨਾਮ ਨੂੰ ਸੁਣਦੇ ਅਤੇ ਹਰੀ ਨਾਮ ਨੂੰ ਮਨੇਸਹਿ=ਮੰਨਦੇ ਹਨ।

## *ਧਰਤਿ ਪਾਤਾਲੁ ਆਕਾਸੁ ਹੈ ਮੇਰੀ ਜਿੰਦੁੜੀਏ
## ਸਭ ਹਰਿ ਹਰਿ ਨਾਮੁ ਧਿਆਵੈ ਰਾਮ ॥

ਹੇ ਮੇਰੀ ਜਿੰਦੇ! ਜਿੰਨੇ ਕੁ ਜੀਵ ਧਰਤੀ ਪਤਾਲ ਅਤੇ ਅਕਾਸ਼ ਵਿਚ ਹਨ ਉਹ ਸਾਰੇ ਹਰਿ ਹਰਿ ਨਾਮ ਨੂੰ ਧਿਆਵੈ=ਧਿਆਉਂਦੇ ਹਨ। **ਵਾ:** ਧਰਤ ਪਤਾਲ ਅਕਾਸ਼ ਆਦਿਕ ਜੜ੍ਹ ਵਸਤੂਆਂ ਵਿਚੋਂ ਵੀ ਨਾਮ ਦੀ ਆਵਾਜ਼ ਆਉਂਦੀ ਹੈ। ਜੈਸਾ ਕਿ :

**ਜੋ ਬੋਲਤ ਹੈ ਮ੍ਰਿਗ ਮੀਨ ਪੰਖੇਰੂ ਸੁ ਬਿਨੁ ਹਰਿ ਜਾਪਤ ਹੈ ਨਹੀ ਹੋਰ ॥**

[ਮਲਾਰ ਮਹਲਾ ੪, ਅੰਗ ੧੨੬੫]

## ਪਉਣੁ ਪਾਣੀ ਬੈਸੰਤਰੋ ਮੇਰੀ ਜਿੰਦੁੜੀਏ
## ਨਿਤ ਹਰਿ ਹਰਿ ਹਰਿ ਜਸੁ ਗਾਵੈ ਰਾਮ ॥

ਹੇ ਮੇਰੀ ਜਿੰਦੇ! ਪਉਣੁ=ਹਵਾ, ਪਾਣੀ=ਜਲ, ਬੈਸੰਤਰੋ=ਅਗਨੀ, ਪਿਛਲੀ ਤੁਕ ਵਿਚ ਧਰਤਿ=ਧਰਤੀ, ਅਕਾਸ਼ ਆਦਿਕ ਪੰਜ ਤੱਤ **ਵਾ:** ਤੱਤਾਂ ਦੇ ਅਭਿਆਨੀ ਦੇਵ ਨਿਤਾਪ੍ਰਤੀ ਰਾਮ=ਪ੍ਰਮੇਸ਼ਰ ਹਰੀ ਦੇ ਹਰਿ ਹਰਿ ਨਾਮ ਨੂੰ ਗਾਉਂਦੇ ਹਨ।

## ਵਣੁ ਤ੍ਰਿਣੁ ਸਭੁ ਆਕਾਰੁ ਹੈ ਮੇਰੀ ਜਿੰਦੁੜੀਏ
## ਮੁਖਿ ਹਰਿ ਹਰਿ ਨਾਮੁ ਧਿਆਵੈ ਰਾਮ ॥

ਹੇ ਮੇਰੀ ਜਿੰਦੇ! ਵਣੁ=ਅਸਥੂਲ, ਤ੍ਰਿਣ=ਸੂਖਮ ਜਿਤਨਾ ਕੁ ਅਕਾਰ ਹੈ ਉਹ ਸਾਰਾ ਹੀ ਮੁਖਿ=ਮੁਖੀ ਜੋ ਸਾਰਿਆਂ ਦਾ ਮੁਖ ਰੂਪ ਹੈ ਵਾ ਸਾਰੇ ਹੀ ਮੁਖ ਕਰ ਕੇ ਉਸ ਰਾਮ=ਪਰਮੇਸ਼ਰ ਦੇ ਹਰਿ ਹਰਿ ਨਾਮ ਨੂੰ ਧਿਆਉਂਦੇ ਹਨ।

* ਨੋਟ: ਇਸ ਤੁਕ ਤੇ ਲੱਗਣ ਵਾਲੀ ਸਾਖੀ ਸ਼ਬਦ ਦੇ ਅਖੀਰ ਵਿਚ ਵੇਖੋ।

## ਨਾਨਕ ਤੇ ਹਰਿ ਦਰਿ ਪੈਨ੍ਾਇਆ ਮੇਰੀ ਜਿੰਦੁੜੀਏ ਜੋ ਗੁਰਮੁਖਿ ਭਗਤਿ ਮਨੁ ਲਾਵੈ ਰਾਮ ॥੪॥੪॥

ਸਤਿਗੁਰੂ ਜੀ ਕਥਨ ਕਰਦੇ ਹਨ ਹੇ ਮੇਰੀ ਜਿੰਦੇ ! ਜੋ ਗੁਰਮੁਖ ਪੁਰਸ਼ ਗੁਰਾਂ ਦੁਆਰੇ ਮਨ ਨੂੰ ਰਾਮ ਦੀ ਭਗਤੀ ਵਿਚ ਲਾਉਂਦੇ ਹਨ ਉਹ ਪੁਰਸ਼ ਹਰੀ ਦੀ ਦਰਗਾਹ ਵਿਚ ਪੈਨ੍ਾਇਆ=ਵਡਿਆਏ ਜਾਂਦੇ ਹਨ **ਵਾ:** ਉਸਨੂੰ ਦਰਗਾਹ ਵਿਚ ਹਰਿ=ਵਹਿਗੁਰੂ, ਜਸ ਰੂਪੀ ਪੋਸ਼ਾਕ ਪੈਨ੍ਾਇਆ=ਪਹਿਨਾਉਂਦਾ ਹੈ।

**ਸਾਖੀ : ਸੰਤ ਗਿਆਨੀ ਸੁੰਦਰ ਸਿੰਘ ਜੀ ਦੀ :—**ਇਕ ਵਾਰੀ ਸੰਤ ਗਿਆਨੀ ਸੁੰਦਰ ਸਿੰਘ ਜੀ ਭਿੰਡਰਾਂ ਵਾਲੇ ਕਥਾ ਕਰਦੇ ਸਨ ਕਿ ਉਹਨਾਂ ਨੂੰ ਇਕ ਤੁਕ ਕਥਾ ਵਿਚ ਆਈ ਜਿਸ ਨੂੰ ਸੁਣ ਕੇ ਕੁਝ ਸੁਣਨ ਵਾਲਿਆਂ ਵਿਚ ਸ਼ੰਕਾ ਪੈਦਾ ਹੋ ਗਈ ਅਤੇ ਪੁੱਛਣ ਲੱਗੇ ਕਿ ਮਹਾਰਾਜ ਧਰਤ, ਪਤਾਲ ਅਕਾਸ਼ ਜਿਵੇਂ ਨਾਮ ਜਪਦੇ ਹਨ ? ਇਹ ਸਭ ਚੀਜ਼ਾਂ ਜੜ੍ਹ ਹਨ ਨਾਮ ਨਹੀਂ ਜਪ ਸਕਦੀਆਂ, ਪਰ ਗੁਰਬਾਣੀ ਵਿਚ ਆਇਆ ਸਿਧਾਂਤ ਵੀ ਝੂਠਾ ਨਹੀਂ ਹੋ ਸਕਦਾ ਜਾਨਣਾ ਚਾਹੁੰਦੇ ਹਾਂ। ਤਾਂ ਮਹਾਂਪੁਰਸ਼ਾਂ ਨੇ ਕਿਹਾ ਭਾਈ ਜੇ ਇਸ ਸ਼ੰਕੇ ਦੇ ਸਮਾਧਾਨ ਚਾਹੁੰਦੇ ਹੋ ਤਾਂ ਕੁਝ ਦਿਨ ਸਾਧਨਾਂ ਕਰੋ। ਮੂਲ ਮੰਤ੍ਰ ਗੁਰਮੰਤਰ ਦੀ ਕਮਾਈ ਹਰ ਰੋਜ਼ ਇਕ ਵਜੇ ਉੱਠ ਕੇ ਸੂਰਜ ਚੜ੍ਹਨ ਤੱਕ ਪ੍ਰੇਮ ਨਾਲ ਕਰੋ, ਦਿਨੇ ਉਠਦੇ ਬੈਠਦੇ ਵੀ ਨਾਮ ਦਾ ਹੀ ਅਭਿਆਸ ਕਰੋ। ੫੦ ਦਿਨਾਂ ਬਾਅਦ ਇਸ ਸ਼ੰਕੇ ਦਾ ਨਿਰਣਾ ਹੋਵੇਗਾ। ਇਸ ਸਾਧਨਾ ਵਿਚ ਜੱਥੇ ਦੇ ਕਈ ਸਿੰਘ ਵੀ ਲੱਗੇ। ੫੦ਵੇਂ ਦਿਨ ਸੰਤਾਂ ਮਹਾਂਪੁਰਸ਼ਾਂ ਨੇ ਅਕਾਲ ਕੁਟੀਆ ਵਾਲੀ ਜਗ੍ਹਾ ਅੰਮ੍ਰਿਤ ਵੇਲੇ ਸਤਿਗੁਰਾਂ ਦੀ ਹਜ਼ੂਰੀ ਵਿਚ ਲੈ ਜਾ ਕੇ ਕਿਹਾ ਕਿ ਮੁੱਖ ਤੋਂ ਕੁਝ ਨਹੀਂ ਕਹਿਣਾ। ਗੁਪਤ ਰਹਿਣਾ ਹੈ ਹੋਛੈ ਨਹੀਂ ਬਣਨਾ। ਗੁਰੂ ਗ੍ਰੰਥ ਸਾਹਿਬ ਜੀ ਦੇ ਚਰਨਾਂ ਵਿਚ ਬੇਨਤੀ ਕਰੋ ਤਾਂ ਵੇਖੋ ਫਿਰ ਕੀ ਕਲਾ ਵਰਤਦੀ ਹੈ। ਜਦੋਂ ਅਰਦਾਸ ਕਰਕੇ ਹਟੇ ਤਾਂ ਜਿਥੇ ਗੁਰੂ ਗ੍ਰੰਥ ਸਾਹਿਬ ਜੀ ਸੁਭਾਇਮਾਨ ਸਨ, ਉਥੇ ਗੁਰੂ ਨਾਨਕ ਸਾਹਿਬ ਨਜ਼ਰ ਆਏ, ਬਹੁਤ ਅਨੰਦ ਪ੍ਰਾਪਤ ਹੋਇਆ। ਫਿਰ ਨੰਬਰਦਾਰ, ਦੂਜੇ, ਤੀਜੇ, ਦਸੇ ਗੁਰੂ ਸਹਿਬਾਨਾਂ ਦੇ ਦਰਸ਼ਨ ਹੋਏ। ਫਿਰ ਦਸੇ ਸਰੂਪ ਪ੍ਰਕਾਸ਼ ਵਿਚ ਬਦਲ ਗਏ। ਨਿਰਾਕਾਰ ਹੋ ਗਏ ਕੇਵਲ ਪ੍ਰਕਾਸ਼ ਹੀ ਬਾਕੀ ਰਿਹਾ, ਫਿਰ ਪ੍ਰਕਾਸ਼ ਦਸ ਰੂਪਾਂ ਤੋਂ ਇਕ ਰੂਪ ਹੋ ਗਿਆ, ਪ੍ਰਕਾਸ਼ ਵਿਚੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਪ੍ਰਕਾਸ਼ ਹੋ ਗਏ। ਬੜਾ ਅਸਚਰਜ ਕੌਤਕ ਸੀ ਫਿਰ ਮਹਾਂਪੁਰਸ਼ ਕਹਿਣ ਲੱਗੇ ਕਿ ਭਾਈ ਹੁਣ ਕੰਧਾਂ ਨਾਲ ਕੰਨ ਲਾ ਕੇ ਸੁਣੋ ਤਾਂ ਸੁਣਿਆ ਕਿ ਕੰਧਾਂ ਵਿਚੋਂ ਮੂਲ ਮੰਤਰ ਦੀ ਆਵਾਜ਼ ਆ ਰਹੀ ਹੈ। ਵਾਰ-ਵਾਰ ਕੰਧਾਂ ਨਾਲ ਕੰਨ ਲਾਏ ਪਰ ਨਾਮ ਦੀ ਹੀ ਆਵਾਜ਼ ਸੁਣਾਈ ਦਿੰਦੀ ਰਹੀ। ਸੰਤਾਂ ਨੇ ਕਿਹਾ ਕਿ ਹੁਣ ਦਰਵਾਜ਼ਿਆਂ ਨਾਲ ਵੀ ਕੰਨ ਲਾਉਣਾ ਕਰੋ, ਜਦੋਂ ਕੰਨ ਦਰਵਾਜ਼ਿਆਂ ਨਾਲ ਲਾਏ ਤਾਂ ਦਰਵਾਜ਼ਿਆਂ ਵਿਚੋਂ ਵੀ ਗੁਰਮੰਤਰ-ਵਾਹਿਗੁਰੂ ਦੀ ਆਵਾਜ਼ ਸੁਣਾਈ ਦਿੱਤੀ। ਮਹਾਂਪੁਰਸ਼ਾਂ ਨੇ ਪੁਛਿਆ ਕਿ ਦਸੋ ਭਾਈ ਤੁਸੀਂ ਕਹਿੰਦੇ ਸੀ ਕਿ ਜੜ੍ਹ ਚੀਜ਼ਾਂ ਧਰਤੀ ਪਤਾਲ ਅਕਾਸ਼ ਆਦਿ ਕਿਵੇਂ ਨਾਮ ਜਪਦੇ ਹਨ ਤੁਸੀਂ ਹੁਣ ਪ੍ਰਤੱਖ ਹੀ ਦੇਖ ਲਿਆ ਹੈ ਕਿ ਕੰਧਾਂ ਅਤੇ ਦਰਵਾਜ਼ੇ ਜੜ੍ਹ ਹਨ ਕੰਧਾਂ ਵਿਚੋਂ ਮੂਲਮੰਤਰ ਅਤੇ ਦਰਵਾਜ਼ਿਆਂ ਵਿਚੋਂ ਵਾਹਿਗੁਰੂ ਮੰਤ੍ਰ ਸੁਣਾਈ ਦਿੰਦਾ ਹੈ। ਇਸੀ ਤਰ੍ਹਾਂ ਧਰਤੀ ਪਤਾਲ ਅਕਾਸ਼ ਆਦਿ ਵੀ ਨਾਮ ਜਪਦੇ ਹਨ ਅੱਗੇ ਤੋਂ ਕਦੇ ਵੀ ਗੁਰਬਾਣੀ ਤੇ ਸ਼ੰਕਾ ਨਹੀਂ ਕਰਨੀ। ਗੁਰਬਾਣੀ ਤੇ ਪੂਰਨ ਨਿਸ਼ਚਾ ਰੱਖਣਾ। ਸੋ ਇਸ ਤੁਕ ਦੇ ਮਹਾਂਪੁਰਸ਼ਾਂ ਨੇ ਆਪਣੀ ਕਮਾਈ ਨਾਲ ਪ੍ਰਤੱਖ ਅਰਥ ਕਰਕੇ ਸਰੋਤਿਆਂ ਦੀ ਸ਼ੰਕਾ ਨਵਿਰਤ ਕੀਤੀ ਸੀ। ਸੋ ਸਾਧ ਸੰਗਤ ਜੀ ਗੁਰਬਾਣੀ ਵਿਚ ਜੋ ਕੁਝ ਆਇਆ ਸੋ ਸਭ ਕੁਝ ਸੱਤ ਹੈ ਪਰ ਜੇ ਸਾਡੇ ਸਮਝ ਵਿਚ ਨਾ ਆਵੇ ਉਹ ਗੱਲ ਵਖਰੀ ਹੈ। ਸਾਨੂੰ ਗੁਰਬਾਣੀ ਤੇ ਸ਼ੰਕਾ ਨਹੀ ਕਰਨਾ ਚਾਹੀਦਾ।

ਵਾਹਿਗੁਰੂ ਜੀ ਕਾ ਖ਼ਾਲਸਾ॥ ਵਾਹਿਗੁਰੂ ਜੀ ਕੀ ਫ਼ਤਹ॥

ਮੁਖਵਾਕ ਨੰਬਰ ੧੮ [ਆਦਿ ਅੰਗ ੫੪੧]

*ਬਿਹਾਗੜਾ ਮਹਲਾ ੫ ਛੰਤ ਘਰੁ ੧ ੧ਓ ਸਤਿਗੁਰ ਪ੍ਰਸਾਦਿ ॥ ਹਰਿ ਕਾ ਏਕੁ ਅਚੰਭਉ ਦੇਖਿਆ ਮੇਰੇ ਲਾਲ ਜੀਉ ਜੋ ਕਰੇ ਸੁ ਧਰਮ ਨਿਆਏ ਰਾਮ ॥ ਹਰਿ ਰੰਗੁ ਅਖਾੜਾ ਪਾਇਓਨੁ ਮੇਰੇ ਲਾਲ ਜੀਉ ਆਵਣੁ ਜਾਣੁ ਸਬਾਏ ਰਾਮ ॥ ਆਵਣੁ ਤ ਜਾਣਾ ਤਿਨਹਿ ਕੀਆ ਜਿਨਿ ਮੇਦਨਿ ਸਿਰਜੀਆ ॥ ਇਕਨਾ ਮੇਲਿ ਸਤਿਗੁਰੁ ਮਹਲਿ ਬੁਲਾਏ ਇਕਿ ਭਰਮਿ ਭੂਲੇ ਫਿਰਦਿਆ ॥ ਅੰਤੁ ਤੇਰਾ ਤੂੰਹੈ ਜਾਣਹਿ ਤੂੰ ਸਭ ਮਹਿ ਰਹਿਆ ਸਮਾਏ ॥ ਸਚੁ ਕਹੈ ਨਾਨਕੁ ਸੁਣਹੁ ਸੰਤਹੁ ਹਰਿ ਵਰਤੈ ਧਰਮ ਨਿਆਏ ॥੧॥ ਆਵਹੁ ਮਿਲਹੁ ਸਹੇਲੀਹੋ ਮੇਰੇ ਲਾਲ ਜੀਉ ਹਰਿ ਹਰਿ ਨਾਮੁ ਅਰਾਧੇ ਰਾਮ ॥ ਕਰਿ ਸੇਵਹੁ ਪੂਰਾ ਸਤਿਗੁਰੂ ਮੇਰੇ ਲਾਲ ਜੀਉ ਜਮ ਕਾ ਮਾਰਗੁ ਸਾਧੇ ਰਾਮ ॥ ਮਾਰਗੁ ਬਿਖੜਾ ਸਾਧਿ ਗੁਰਮੁਖਿ ਹਰਿ ਦਰਗਹ ਸੋਭਾ ਪਾਈਐ ॥ ਜਿਨ ਕਉ ਬਿਧਾਤੈ ਧੁਰਹੁ ਲਿਖਿਆ ਤਿਨ੍ਹਾ ਰੈਣਿ ਦਿਨੁ ਲਿਵ ਲਾਈਐ ॥ ਹਉਮੈ ਮਮਤਾ ਮੋਹੁ ਛੁਟਾ ਜਾ ਸੰਗਿ ਮਿਲਿਆ ਸਾਧੇ ॥ ਜਨੁ ਕਹੈ ਨਾਨਕੁ ਮੁਕਤੁ ਹੋਆ ਹਰਿ ਹਰਿ ਨਾਮੁ ਅਰਾਧੇ ॥੨॥ ਕਰ ਜੋੜਿਹੁ ਸੰਤ ਇਕਤ੍ਰ ਹੋਇ ਮੇਰੇ ਲਾਲ ਜੀਉ ਅਬਿਨਾਸੀ ਪੁਰਖੁ ਪੂਜੇਹਾ ਰਾਮ ॥ ਬਹੁ ਬਿਧਿ ਪੂਜਾ ਖੋਜੀਆ ਮੇਰੇ ਲਾਲ ਜੀਉ ਇਹੁ ਮਨੁ ਤਨੁ ਸਭੁ ਅਰਪੇਹਾ ਰਾਮ ॥ ਮਨੁ ਤਨੁ ਧਨੁ ਸਭੁ ਪ੍ਰਭੂ ਕੇਰਾ ਕਿਆ ਕੋ ਪੂਜ ਚੜਾਵਏ ॥ ਜਿਸੁ ਹੋਇ ਕ੍ਰਿਪਾਲੁ ਦਇਆਲੁ ਸੁਆਮੀ ਸੋ ਪ੍ਰਭ ਅੰਕਿ ਸਮਾਵਏ ॥ ਭਾਗੁ ਮਸਤਕਿ ਹੋਇ ਜਿਸ ਕੈ ਤਿਸੁ ਗੁਰ ਨਾਲਿ ਸਨੇਹਾ ॥ ਜਨੁ ਕਹੈ ਨਾਨਕੁ ਮਿਲਿ ਸਾਧਸੰਗਤਿ ਹਰਿ ਹਰਿ ਨਾਮੁ ਪੂਜੇਹਾ ॥੩॥ ਦਹ ਦਿਸ ਖੋਜਤ ਹਮ ਫਿਰੇ ਮੇਰੇ ਲਾਲ ਜੀਉ ਹਰਿ ਪਾਇਅੜਾ ਘਰਿ ਆਏ ਰਾਮ ॥ ਹਰਿ ਮੰਦਰੁ ਹਰਿ ਜੀਉ ਸਾਜਿਆ ਮੇਰੇ ਲਾਲ ਜੀਉ ਹਰਿ ਤਿਸੁ ਮਹਿ ਰਹਿਆ ਸਮਾਏ ਰਾਮ ॥ ਸਰਬੇ ਸਮਾਣਾ ਆਪਿ ਸੁਆਮੀ ਗੁਰਮੁਖਿ ਪਰਗਟੁ ਹੋਇਆ ॥ ਮਿਟਿਆ ਅਧੇਰਾ ਦੂਖੁ ਨਾਠਾ ਅਮਿਉ ਹਰਿ ਰਸੁ ਚੋਇਆ ॥ ਜਹਾ ਦੇਖਾ ਤਹਾ ਸੁਆਮੀ ਪਾਰਬ੍ਰਹਮੁ ਸਭ ਠਾਏ ॥ ਜਨੁ ਕਹੈ ਨਾਨਕੁ ਸਤਿਗੁਰਿ ਮਿਲਾਇਆ ਹਰਿ ਪਾਇਅੜਾ ਘਰਿ ਆਏ ॥੪॥੧॥*

## *ਬਿਹਾਗੜਾ ਮਹਲਾ ੫ ਛੰਤ ਘਰੁ ੧ ੧ਓ ਸਤਿਗੁਰ ਪ੍ਰਸਾਦਿ ॥*

ਬਿਹਾਗੜੇ ਰਾਗ ਵਿਚ ਪੰਜਵੇਂ ਪਾਤਿਸ਼ਾਹ ਛੰਤਾਂ ਦੀ ਬਾਣੀ ਰਾਗ ਦੇ ਪਹਿਲੇ ਸੁਰ ਤਾਲ ਵਿਚ ਉਚਾਰਨ ਕਰਦੇ ਹਨ। ਪਹਿਲਾਂ ਵਸਤੂ ਨਿਰਦੇਸ਼ਕ ਮੰਗਲ ਕਰਦੇ ਹਨ। **੧**=ਅਦੁੱਤੀ **ਓ**=ਸਰਬ ਦਾ ਪ੍ਰਕਾਸ਼ਕ **ਸਤਿ**=ਨਾਸ ਤੋਂ ਰਹਿਤ **ਗੁਰ**=ਚੇਤਨ **ਪ੍ਰਸਾਦਿ**=ਅਨੰਦ ਸਰੂਪ।

## *ਹਰਿ ਕਾ ਏਕੁ ਅਚੰਭਉ ਦੇਖਿਆ ਮੇਰੇ ਲਾਲ ਜੀਉ; ਜੋ ਕਰੇ ਸੁ ਧਰਮ ਨਿਆਏ ਰਾਮ ॥*

ਹੇ ਮੇਰੇ ਲਾਲ=ਪਿਆਰੇ ਜੀ! ਮੈਂ ਇਕ ਹਰਿ=ਵਾਹਿਗੁਰੂ ਦਾ ਅਚੰਭਉ=ਅਸਚਰਜ ਕੌਤਕ ਵੇਖਿਆ ਹੈ, ਉਹ ਰਾਮ ਜੋ ਵੀ ਕਰਦਾ ਹੈ, ਧਰਮ ਦਾ ਇਨਸਾਫ ਕਰਦਾ ਹੈ।

## *ਹਰਿ ਰੰਗੁ ਅਖਾੜਾ ਪਾਇਓਨੁ ਮੇਰੇ ਲਾਲ ਜੀਉ; ਆਵਣੁ ਜਾਣੁ ਸਬਾਏ ਰਾਮ ॥*

ਉਸ ਰਮੇ ਹੋਇ ਰਾਮ ਮੇਰੇ ਲਾਲ=ਪਿਆਰੇ ਹਰਿ=ਵਾਹਿਗੁਰੂ ਜੀ ਨੇ ਹਰ ਇਕ ਰੰਗ ਦਾ ਅਖਾੜਾ=ਸੰਸਾਰ

ਬਣਾਇਆ ਹੈ, ਇਸ ਵਿਚ ਸਬਾਏ=ਸਾਰੇ ਜੀਵ ਆਉਂਦੇ ਜਾਂਦੇ ਹਨ। ਅਖਾੜਾ ਉਸ ਅਸਥਾਨ ਦਾ ਨਾਮ ਹੈ ਜਿਥੇ ਰੰਗ ਤਮਾਸ਼ੇ ਖੇਡੇ ਜਾਣ।

### *ਆਵਣੁ ਤ ਜਾਣਾ, ਤਿਨਹਿ ਕੀਆ; ਜਿਨਿ ਮੇਦਨਿ ਸਿਰਜੀਆ ॥*

ਸੰਸਾਰ ਵਿਚ ਜੀਵਾਂ ਦਾ ਆਉਣਾ ਤੇ ਜਾਣਾ ਭਾਵ ਜੰਮਣਾ ਤੇ ਮਰਨਾ ਤਿਨਹਿ=ਉਸ ਪ੍ਰਮਾਤਮਾ ਨੇ ਕੀਆ=ਕੀਤਾ ਹੈ, ਜਿਸਨੇ ਸਾਰੀ ਮੇਦਨਿ=ਸ੍ਰਿਸਟੀ ਸਿਰਜੀਆ=ਪੈਦਾ ਕੀਤੀ ਹੈ।

### *ਇਕਨਾ ਮੇਲਿ ਸਤਿਗੁਰੁ ਮਹਲਿ ਬੁਲਾਏ; ਇਕਿ ਭਰਮਿ ਭੁਲੇ ਫਿਰਦਿਆ ॥*

ਇਕ ਐਸੇ ਪੁਰਸ਼ ਹਨ ਜਿਨ੍ਹਾਂ ਨੂੰ ਪੂਰਨ ਸਤਿਗੁਰਾਂ ਨਾਲ ਮੇਲ ਕੇ ਆਪਣੇ ਮਹਲਿ=ਸਰੂਪ ਵਿਚ ਬੁਲਾ ਲੈਂਦਾ ਹੈ, ਉਹ ਗੁਰਮੁਖ ਹਨ ਅਤੇ ਇਕ ਮਨਮੁਖ ਜੀਵ ਭਰਮ ਵਿਚ ਆਪਣੇ ਸਰੂਪ ਤੋਂ ਭੁੱਲੇ ਫਿਰਦੇ ਹਨ।

### *ਅੰਤੁ ਤੇਰਾ ਤੂੰ ਹੈ ਜਾਣਹਿ; ਤੂੰ ਸਭ ਮਹਿ ਰਹਿਆ ਸਮਾਏ ॥*

ਹੇ ਵਾਹਿਗੁਰੂ ਤੇਰਾ ਅੰਤ ਹੋਰ ਕੋਈ ਨਹੀਂ ਜਾਣਦਾ ਤੂੰ ਆਪ ਹੀ ਜਾਣਦਾ ਹੈਂ ਤੂੰ ਇਹਨਾਂ ਸਭਨਾਂ ਜੀਵਾਂ ਵਿਚ ਸਮਾ ਰਿਹਾ ਹੈਂ।

### *ਸਚੁ ਕਹੈ ਨਾਨਕੁ ਸੁਣਹੁ ਸੰਤਹੁ; ਹਰਿ ਵਰਤੈ ਧਰਮ ਨਿਆਏ ॥੧॥*

ਸਤਿਗੁਰੂ ਜੀ ਫੁਰਮਾਨ ਕਰਦੇ ਹਨ ਕਿ ਸੰਤਹੁ ! ਸੁਣਹੁ=ਸੁਨਣਾ ਕਰੋ ਮੈਂ ਸੱਚ ਕਹਿੰਦਾ ਹਾਂ ਉਹ ਹਰਿ=ਵਾਹਿਗੁਰੂ ਧਰਮ ਨਿਆਂ ਵਿਚ ਵਰਤਦਾ ਹੈ ਭਾਵ ਉਹ ਇਨਸਾਫ ਕਰਦਾ, ਉਸਦੇ ਦਰ ਵਿੱਚ ਕਿਸੇ ਨਾਲ ਬੇਇਨਸਾਫੀ ਨਹੀਂ ਹੁੰਦੀ।

### *ਆਵਹੁ ਮਿਲਹੁ ਸਹੇਲੀਹੋ ਮੇਰੇ ਲਾਲ ਜੀਉ; ਹਰਿ ਹਰਿ ਨਾਮੁ ਅਰਾਧੇ ਰਾਮ ॥*

ਹੇ ਮੇਰੇ ਲਾਲ=ਪਿਆਰੇ ਦੀਆਂ ਮਹਾਤਮਾ ਰੂਪ ਸਹੇਲੀਆਂ ਜੀਉ ! ਮੈਨੂੰ ਆਕੇ ਮਿਲਣਾ ਕਰੋ। ਤਾਂ ਜੋ ਮਿਲ ਕੇ ਹਰਿ ਹਰਿ ਦੇ ਰਾਮ ਨਾਮ ਨੂੰ ਅਰਾਧਣਾ ਕਰੀਏ।

### *ਕਰਿ ਸੇਵਹੁ ਪੂਰਾ ਸਤਿਗੁਰੂ ਮੇਰੇ ਲਾਲ ਜੀਉ;<br>ਜਮ ਕਾ ਮਾਰਗੁ ਸਾਧੇ ਰਾਮ ॥*

ਹੇ ਮੇਰੇ ਲਾਲ=ਪਿਆਰੇ ਜੀਉ ! ਪੂਰੇ ਸਤਿਗੁਰੂ ਦੀ ਹੱਥਾਂ ਨਾਲ ਸੇਵਾ ਕਰੋ ਜਿਸ ਸੇਵਾ ਦੇ ਪ੍ਰਤਾਪ ਕਰਕੇ ਜਮਾਂ ਦਾ ਮਾਰਗੁ=ਰਸਤਾ ਸਾਧੇ=ਸਵਾਰਿਆ ਜਾਂਦਾ ਹੈ ਅਤੇ ਰਾਮ=ਰਮੇ ਹੋਏ ਰਾਮ ਦੀ ਪ੍ਰਾਪਤੀ ਹੋ ਜਾਂਦੀ ਹੈ।

### *ਮਾਰਗੁ ਬਿਖੜਾ ਸਾਧਿ ਗੁਰਮੁਖਿ; ਹਰਿ ਦਰਗਹ ਸੋਭਾ ਪਾਈਐ ॥*

ਗੁਰਮੁਖਿ=ਮੁਖੀ ਗੁਰੂ ਦੁਆਰਾ ਪ੍ਰਲੋਕ ਦੇ ਬਿਖੜਾ=ਕਠਨ ਮਾਰਗੁ=ਰਸਤੇ ਨੂੰ ਸਾਧਿ=ਸਵਾਰ ਕੇ ਹਰਿ=ਵਾਹਿਗੁਰੂ ਦੀ ਦਰਗਹ=ਨਿਆਇ ਸਭਾ ਵਿਚ ਸੋਭਾ ਨੂੰ ਪਾਉਣਾ ਕਰ।

### *ਜਿਨ ਕਉ ਬਿਧਾਤੈ ਧੁਰਹੁ ਲਿਖਿਆ; ਤਿਨ੍ਹਾ ਰੈਣਿ ਦਿਨੁ ਲਿਵ ਲਾਈਐ ॥*

ਬਿਧਾਤੈ=ਫਲ ਪ੍ਰਦਾਤੇ ਵਾ ਕਰਤਾਰ, ਪ੍ਰਭੂ ਨੇ ਜਿਨ੍ਹਾਂ ਦੇ ਮੱਥੇ ਉਪਰ ਆਦਿ ਤੋਂ ਸ਼ੁਭ ਕਰਮ ਦਾ ਲੇਖ ਲਿਖਿਆ ਹੈ ਉਹਨਾਂ ਨੇ ਰੈਣਿ ਦਿਨੁ=ਰਾਤ ਦਿਨ ਪ੍ਰਭੂ ਦੇ ਸਰੂਪ ਵਿਚ ਲਿਵ=ਬਿਰਤੀ ਲਾਉਣਾ ਕੀਤੀ ਹੈ।

## *ਹਉਮੈ ਮਮਤਾ ਮੋਹੁ ਛੁਟਾ; ਜਾ ਸੰਗਿ ਮਿਲਿਆ ਸਾਧੇ* ॥*

ਜਾ=ਜਦੋਂ ਇਸ ਜੀਵ ਨੂੰ ਸਾਧੇ=ਸੰਤਾਂ ਮਹਾਂਪੁਰਸ਼ਾਂ ਦੇ ਸਤਸੰਗ ਦਾ ਮਿਲਾਪ ਹੋਇਆ ਤਾਂ ਪਦਾਰਥਾਂ ਦੀ ਹੰਗਤਾ, ਮਮਤਾ ਅਤੇ ਮੋਹੁ ਤੋਂ ਛੁਟ ਗਿਆ।

## *ਜਨੁ ਕਹੈ ਨਾਨਕੁ ਮੁਕਤੁ ਹੋਆ; ਹਰਿ ਹਰਿ ਨਾਮੁ ਅਰਾਧੇ ॥੨॥*

ਸਤਿਗੁਰੂ ਜੀ ਫੁਰਮਾਉਂਦੇ ਹਨ ਕਿ ਉਹ ਗੁਰਮੁਖ ਜਨ ਹਰਿ ਹਰਿ=ਵਾਹਿਗੁਰੂ, ਵਾਹਿਗੁਰੂ ਨਾਮ ਨੂੰ ਅਰਾਧੇ=ਚਿੰਤਨ ਕਰਕੇ ਮੁਕਤ ਹੋ ਗਿਆ ਹੈ।

## *ਕਰ ਜੋੜਿਹੁ ਸੰਤ ਇਕਤ੍ਰ ਹੋਇ ਮੇਰੇ ਲਾਲ ਜੀਉ;*
## *ਅਬਿਨਾਸੀ ਪੁਰਖੁ ਪੂਜੇਹਾ ਰਾਮ ॥*

ਹੇ ਮੇਰੇ ਲਾਲ=ਪਿਆਰੇ ਪ੍ਰਭੂ ਜੀ ਦੇ ਸੰਤ=ਸਾਂਤਿ ਆਤਮਾ ਗੁਰਮੁਖਿ ਜਨ ਜਿਥੇ ਜਾ ਕੇ ਇਕਤ੍ਰ ਹੁੰਦੇ ਹਨ। ਉਥੇ ਜਾ ਕੇ ਕਰਿ=ਹੱਥ ਜੋੜ ਕੇ ਬੇਨਤੀ ਕਰੋ ਕਿ "ਮੇਰਾ ਭੀ ਪ੍ਰਭੂ ਨਾਲ ਮਿਲਾਪ ਕਰ ਦਿਓ।" ਭਾਵ ਮੈਨੂੰ ਪ੍ਰਭੂ ਨਾਲ ਮਿਲਾ ਦਿਓ, ਅਤੇ ਅਬਿਨਾਸੀ ਪੁਰਖ ਜੋ ਰਾਮ ਹੈ ਉਸਨੂੰ ਮੈਂ ਪੂਜਨਾਂ ਕਰਾਂ।

## *ਬਹੁ ਬਿਧਿ ਪੂਜਾ ਖੋਜੀਆ ਮੇਰੇ ਲਾਲ ਜੀਉ;*
## *ਇਹੁ ਮਨੁ ਤਨੁ ਸਭੁ ਅਰਪੇਹਾ ਰਾਮ ॥*

ਮੇਰੇ ਲਾਲ=ਪਿਆਰੇ ਵਾਹਿਗੁਰੂ ਜੀ ਦੀਆਂ ਬਹੁਤ ਪ੍ਰਕਾਰ ਦੀਆਂ ਪੂਜਾ ਖੋਜੀਆ=ਦੇਖੀਆਂ ਹਨ, ਪਰ ਮਨ ਤਨ ਦੇ ਸਹਿਤ ਜਿਹੜਾ ਸਭ ਕੁਝ ਰਾਮ=ਵਾਹਿਗੁਰੂ ਨੂੰ ਅਰਪਨਾ ਹੈ ਇਹੋ ਹੀ ਸਭ ਤੋਂ ਵੱਡੀ ਤੇ ਉੱਤਮ ਪੂਜਾ ਹੈ।

## *ਮਨੁ ਤਨੁ ਧਨੁ ਸਭੁ ਪ੍ਰਭੂ ਕੇਰਾ; ਕਿਆ ਕੋ ਪੂਜ ਚੜਾਵਏ ॥*

ਹੁਣ ਸਤਿਗੁਰੂ ਜੀ ਉਪਰਲੀ ਤੁਕ ਵਿਚ ਮਨੁ ਤਨੁ ਅਰਪਣੇ ਦੀ ਉੱਤਮ ਪੂਜਾ ਦੀ ਕੀਤੀ ਹੋਈ ਗੱਲ ਦਾ ਪ੍ਰਸ਼ਨ ਬਣਾ ਕੇ ਤਨ ਮਨ ਦੀ ਸੂਖਮ ਹੰਗਤਾ ਨੂੰ ਨਾਸ ਕਰਦੇ ਹਨ। ਤਨੁ ਮਨੁ ਧਨੁ ਨੂੰ ਵਿਚਾਰ ਦੀ ਕਸਉਟੀ ਤੇ ਰੱਖ ਕੇ ਪਰਖੀਏ, ਤਾਂ ਇਹ ਪਹਿਲਾਂ ਹੀ ਵਾਹਿਗੁਰੂ ਦਾ ਹੈ। ਚੀਜ਼ ਉਹ ਅਰਪੀ ਜਾਂਦੀ ਹੈ ਜੋ ਆਪਣੀ ਹੋਵੇ। ਇਥੇ ਜੀਵ ਨੂੰ ਜੋ ਇਹਨਾਂ ਚੀਜ਼ਾਂ ਦਾ ਭਰਮ ਭੁਲੇਖਾ ਪਿਆ ਹੈ ਕਿ ਮੇਰੇ ਹਨ। ਜੈਸਾ ਕਿ :

**ਤੇਰੋ ਕੀਆ ਤੁਝਹਿ ਕਿਆ ਅਰਪਉ...... ॥** [ਧਨਾਸਰੀ ਰਵਿਦਾਸ ਜੀ, ਅੰਗ ੬੯੪]

ਤਨ ਮਨ ਧਨ ਤਾਂ ਪਹਿਲਾਂ ਹੀ ਵਾਹਿਗੁਰੂ ਦਾ ਹੈ ਪਰ ਜੀਵ ਨੇ ਅਗਿਆਨ ਕਰਕੇ ਇਹਨਾਂ ਵਿਚ ਆਪਣੀ ਹੰਗਤਾ ਮਿਲਾਈ ਹੋਈ ਹੈ। ਇਸ ਹੰਗਤਾ ਨੂੰ ਦੂਰ ਕਰਨਾ ਹੀ ਪ੍ਰਮਾਤਮਾ ਦਾ ਦਿੱਤਾ ਪ੍ਰਮਾਤਮਾ ਨੂੰ ਸੌਂਪਣਾ ਹੈ।

## *ਜਿਸੁ ਹੋਇ ਕ੍ਰਿਪਾਲੁ ਦਇਆਲੁ ਸੁਆਮੀ; ਸੋ ਪ੍ਰਭ ਅੰਕਿ ਸਮਾਵਏ ॥*

ਦਇਆਲੂ ਸੁਆਮੀ=ਮਾਲਕ ਜਿਸ ਉਤੇ ਕ੍ਰਿਪਾਲੂ ਹੁੰਦਾ ਹੈ ਉਹ ਪ੍ਰਭੂ ਦੇ ਅੰਕਿ=ਸਰੂਪ ਵਿਚ ਸਮਾਵਏ=ਸਮਾ ਜਾਂਦਾ ਹੈ।

---

* ਨੋਟ : ਸਾਧੇ ਪਾਠ ਪੋਲਾ ਕਰਨਾ ਹੈ। ਅੱਧਕ ਨਹੀਂ ਲਾਉਣਾ।

## *ਭਾਗੁ ਮਸਤਕਿ ਹੋਇ ਜਿਸ ਕੈ; ਤਿਸੁ ਗੁਰ ਨਾਲਿ ਸਨੇਹਾ ॥*

ਜਿਸਦੇ ਮਸਤਕਿ=ਮੱਥੇ ਦੇ ਭਾਗ ਉੱਤਮ ਹਨ ਉਸਦਾ ਗੁਰੂ ਨਾਲਿ ਸਨੇਹਾ=ਪ੍ਰੇਮ ਹੁੰਦਾ ਹੈ।

## *ਜਨੁ ਕਹੈ ਨਾਨਕੁ ਮਿਲਿ ਸਾਧਸੰਗਤਿ; ਹਰਿ ਹਰਿ ਨਾਮੁ ਪੂਜੇਹਾ ॥੩॥*

ਗੁਰੂ ਜੀ ਫਰਮਾਉਂਦੇ ਹਨ ਹੇ ਪੁਰਸ਼ਾ! ਸਾਧ ਸੰਗਤ ਨਾਲ ਮਿਲਕੇ ਹਰਿ ਨਾਮ ਦੀ ਪੂਜਾ ਕਰ ਵਾ ਹਰਿ ਹਰਿ ਨਾਮ ਨੂੰ ਪੂਜਣਾ ਕਰ।

## *ਦਹ ਦਿਸ ਖੋਜਤ ਹਮ ਫਿਰੇ ਮੇਰੇ ਲਾਲ ਜੀਉ;*
## *ਹਰਿ ਪਾਇਅੜਾ ਘਰਿ ਆਏ ਰਾਮ ॥*

ਮੇਰੇ ਲਾਲ ਜੀਉ=ਮੇਰਾ ਪਿਆਰਾ ਜੋ ਪ੍ਰਭੂ ਜੀ ਹੈ ਉਸਨੂੰ ਅਸੀਂ ਸਾਰੇ ਰਲ ਕੇ ਦਸਾਂ ਦਿਸ਼ਾਵਾਂ ਵਿਚ ਲੱਭਦੇ ਰਹੇ। [ਪੂਰਬ, ਪੱਛਮ, ਉੱਤਰ, ਦੱਖਣ, ਇਹਨਾਂ ਦੇ ਚਾਰੇ ਕੋਨੇ ਈਸਾਨ, ਨੈਰਤ, ਵੈਵ, ਅਗਨ, ਇਕ ਹਿੱਸਾ ਉੱਪਰ ਅਕਾਸ਼ ਅਤੇ ਇਕ ਹਿੱਸਾ ਹੇਠਲਾ ਧਰਤੀ ਇਹ ਦਸ ਦਿਸ਼ਾ ਹਨ] ਚਾਰ ਦਿਸ਼ਾ, ਚਾਰ ਕੋਨੇ, ਇਕ ਉਪਰ ਅਤੇ ਇਕ ਹੇਠਲੇ ਹਿਸੇ ਇਹ ਦਿਸ਼ਾ ਹਨ ਜਿਨ੍ਹਾਂ ਵਿਚ ਵਾਹਿਗੁਰੂ ਕਿਤੇ ਨਹੀਂ ਲੱਭਾ ਜਿਸ ਵੇਲੇ ਰਾਮ=ਵਾਹਿਗੁਰੂ ਦੇ ਸਤਸੰਗ ਰੂਪੀ ਘਰ ਵਿਚ ਆਏ ਤਾਂ ਹਰਿ=ਵਾਹਿਗੁਰੂ ਨੂੰ ਪਾਇਆ=ਪ੍ਰਾਪਤ ਕੀਤਾ।

## *ਹਰਿ ਮੰਦਰੁ ਹਰਿ ਜੀਉ ਸਾਜਿਆ ਮੇਰੇ ਲਾਲ ਜੀਉ;*
## *ਹਰਿ ਤਿਸੁ ਮਹਿ ਰਹਿਆ ਸਮਾਏ ਰਾਮ ॥*

ਹੇ ਮੇਰੇ ਪਿਆਰੇ ਜੀ! ਉਸ ਹਰਿ=ਵਾਹਿਗੁਰੂ ਨੇ ਇਹ ਸੰਸਾਰ ਰੂਪ ਮੰਦਰ ਸਾਜਿਆ=ਬਣਾਇਆ ਹੈ ਹਰਿ=ਪ੍ਰਮੇਸ਼ਰ ਤਿਸ ਵਿਚ ਸਮਾ ਰਿਹਾ ਹੈ ਇਸੇ ਲਈ ਤਿਸਦਾ ਨਾਮ ਰਾਮ=ਰਮਿਆ ਹੋਇਆ ਹੈ **ਅਥਵਾ** ਸਰੀਰ ਰੂਪ ਹਰਿ ਮੰਦਰੁ ਸਾਜਿਆ=ਬਣਾਇਆ ਹੈ ਅਤੇ ਹਰਿ=ਵਾਹਿਗੁਰੂ ਆਪ ਹੀ ਇਸ ਮੰਦਰ ਵਿਚ ਸਮਾਏ=ਮਿਲ ਰਿਹਾ ਹੈ।

## *ਸਰਬੇ ਸਮਾਣਾ ਆਪਿ ਸੁਆਮੀ; ਗੁਰਮੁਖਿ ਪਰਗਟੁ ਹੋਇਆ ॥*

ਭਾਵੇਂ ਸੁਆਮੀ=ਪਰਮਾਤਮਾ ਆਪ ਸਾਰਿਆਂ ਸਰੀਰਾਂ ਵਿਚ ਸਮਾਣਾ=ਸਮਾਇਆ ਹੋਇਆ ਹੈ ਪਰ ਗੁਰਮੁਖਾਂ ਦੇ ਹਿਰਦੇ ਵਿਚ ਵਿਸ਼ੇਸ਼ ਕਰਕੇ ਪਰਗਟ ਹੋਇਆ ਹੈ। ਜੈਸੇ ਕਿ ਸਮਾਨ ਰੂਪ ਹੋ ਕੇ ਪਾਣੀ ਸਾਰੀ ਧਰਤੀ ਵਿਚ ਵਿਆਪਕ ਹੈ ਪਰ ਕਿਸੇ ਦੀ ਪਿਆਸ ਨਹੀਂ ਬੁਝਾਉਂਦਾ ਅਤੇ ਨਾ ਹੀ ਕੋਈ ਸਮਾਏ ਹੋਇ ਪਾਣੀ ਤੋਂ ਵਸਤਰਾਂ ਦੀ ਮੈਲ ਹਰਨ, ਇਸ਼ਨਾਨ ਕਰਨ ਆਦਿਕ ਕਰਨ ਦੀ ਕਿਰਿਆ ਹੁੰਦੀ ਹੈ, ਪਰ ਜਿਥੇ ਪਾਣੀ ਕਿਸੇ ਨੇ ਮਿਹਨਤ ਕਰਕੇ ਖੂਹ, ਟਿਊਬਵੈੱਲ, ਨਲਕੇ ਆਦਿ ਦੇ ਸਾਧਨ ਦੁਆਰਾ ਪ੍ਰਗਟ ਕੀਤਾ ਹੈ ਉਥੇ ਇਹ ਸਭ ਕੁਝ ਸੰਭਵ ਹੈ। ਦੂਜਾ ਦ੍ਰਿਸ਼ਟਾਂਤ : ਸਮਾਨ ਰੂਪ ਕਰਕੇ ਅਗਨੀ ਸਾਰੀਆਂ ਲੱਕੜਾਂ ਵਿਚ ਸਮਾਈ ਹੋਈ ਹੈ। ਜੈਸਾ ਕਿ :

**ਜਿਉ ਬੈਸੰਤਰੁ ਕਾਸਟ ਮਝਾਰਿ ਬਿਨੁ ਸੰਜਮ ਨਹੀ ਕਾਰਜ ਸਾਰਿ ॥**

[ਦੇਵਗੰਧਾਰੀ ਮਃ ੫, ਅੰਗ ੫੩੫]

ਪਰ ਬਿਨਾਂ ਸਾਧਨ ਤੋਂ ਪ੍ਰਗਟ ਨਹੀਂ ਹੁੰਦੀ ਅਤੇ ਨਾ ਹੀ ਕਿਰਿਆ ਰਹਿਤ ਅਗਨੀ ਕੋਈ ਕਾਰਜ ਕਰਦੀ ਹੈ। ਜੈਸਾ ਕਿ ਲੰਗਰ ਪਕਾਉਣਾ, ਚਾਨਣਾ ਦੇਣਾ ਭਾਵ ਅੰਧੇਰਾ ਦੂਰ ਕਰਨ ਤੇ ਸਰਦੀ ਵਿਚ ਕੱਕਰ (ਠੰਡ) ਦਾ ਦੁਖ ਦੂਰ ਕਰਨ ਦਾ ਕਾਰਜ ਨਹੀਂ ਕਰਦੀ, ਜਦੋਂ ਕਿ ਸਾਧਨਾ ਦੁਆਰਾ ਪ੍ਰਗਟ ਕੀਤੀ ਅਗਨੀ ਉਪਰ ਦੱਸੇ ਸਾਰੇ ਹੀ ਕਾਰਜ ਕਰਦੀ ਹੈ। ਇਸੇ ਤਰ੍ਹਾਂ ਵਾਹਿਗੁਰੂ ਜੋ ਸਭਨਾਂ ਵਿਚ ਵਿਆਪਕ ਹੈ ਪਰ ਅਗਿਆਨਤਾ ਦਾ ਅੰਧੇਰਾ

ਦੂਰ ਕਰਨ, ਤ੍ਰਿਸ਼ਨਾ ਦੀ ਤ੍ਰਿਪਤੀ, ਆਤਮਿਕ ਭੋਜਨ ਦੀ ਪ੍ਰਾਪਤੀ ਰੂਪ ਕਾਰਜ ਜੜ੍ਹਤਾ ਦਾ ਕੱਕਰ ਦੂਰ ਕਰਨ ਦਾ ਕਾਰਜ ਨਹੀਂ ਕਰਦਾ, ਪਰ ਜਿਥੇ ਵਿਸ਼ੇਸ਼ ਕਰਕੇ ਗੁਰਮੁਖਾਂ ਵਾ ਗੁਰੂ ਸਾਹਿਬ ਦੇ ਹਿਰਦੇ ਵਿਚ ਪ੍ਰਗਟ ਹੋਇਆ ਹੈ ਉਥੇ ਵਿਸ਼ੇਸ਼ ਕਰਕੇ ਉੱਪਰ ਦਸੇ ਸਾਰੇ ਕਾਰਜ ਕਰਦਾ ਹੈ।

## *ਮਿਟਿਆ ਅਧੇਰਾ ਦੂਖੁ ਨਾਠਾ; ਅਮਿਉ ਹਰਿ ਰਸੁ ਚੋਇਆ ॥*

ਜਿਨ੍ਹਾਂ ਗੁਰਸਿੱਖਾਂ ਦੇ ਮੁੱਖ ਵਿਚ ਸਤਿਗੁਰਾਂ ਨੇ ਹਰਿ ਨਾਮ ਰੂਪ ਅੰਮ੍ਰਿਤ ਦਾ ਰਸ ਚੋਇਆ=ਚੋ ਦਿੱਤਾ ਹੈ ਉਸਦਾ ਅਗਿਆਨ ਰੂਪ ਅੰਧੇਰਾ ਮਿਟ ਗਿਆ ਹੈ ਅਤੇ ਜਨਮ ਮਰਨ ਦਾ ਦੁਖ ਭੀ ਨਾਠਾ=ਨਾਸ ਹੋ ਗਿਆ ਹੈ।

## *ਜਹਾ ਦੇਖਾ ਤਹਾ ਸੁਆਮੀ; ਪਾਰਬ੍ਰਹਮੁ ਸਭ ਠਾਏ ॥*

ਜਿਸ ਬ੍ਰਹਮ=ਵਿਆਪਕ ਵਾਹਿਗੁਰੂ ਦਾ ਪਾਰ-ਉਰਾਰ ਨਹੀਂ ਹੈ ਉਸਨੂੰ ਪਾਰਬ੍ਰਹਮ ਕਹੀਦਾ ਹੈ ਉਸ ਸੁਆਮੀ=ਮਾਲਕ ਨੂੰ ਜਹਾ=ਜਿਥੇ ਭੀ ਗਿਆਨ ਦ੍ਰਿਸ਼ਟੀ ਨਾਲ ਵੇਖਦਾ ਹਾਂ ਤਹਾ=ਉਥੇ ਹੀ ਸਭ=ਸਾਰੇ ਠਾਏ=ਜਗ੍ਹਾ ਵਸਦਾ ਨਜ਼ਰ ਆ ਰਿਹਾ ਹੈ।

## *ਜਨੁ ਕਹੈ ਨਾਨਕੁ ਸਤਿਗੁਰਿ ਮਿਲਾਇਆ;<br>ਹਰਿ ਪਾਇਅੜਾ ਘਰਿ ਆਏ ॥੪॥੧॥*

ਸਤਿਗੁਰੂ ਜੀ ਕਥਨ ਕਰਦੇ ਹਨ ਜਿਸ ਜਗਿਆਸੂ ਨੂੰ ਸਤਿਗੁਰਾਂ ਨੇ ਸਤਸੰਗਤ ਰੂਪ ਘਰ ਵਿਚ ਮਿਲਾਇਆ ਹੈ ਉਸਨੇ ਹਰਿ=ਪ੍ਰਮੇਸ਼ਰ **ਵਾ:** ਵਾਹਿਗੁਰੂ ਨੂੰ ਪਾਇਅੜਾ=ਪ੍ਰਾਪਤ ਕਰ ਲਿਆ ਹੈ। **ਵਾ:** ਜਿਸ ਵੇਲੇ ਗੁਰਮੁਖ ਜਨ ਅੰਤਰਮੁਖਤਾ ਰੂਪ ਘਰ ਵਿਚ ਆਇ ਤਾਂ ਸਤਿਗੁਰਾਂ ਦਾ ਮਿਲਾਇਆ ਹੋਇਆ ਹਰਿ=ਵਾਹਿਗੁਰੂ ਪਾਇਅੜਾ=ਪ੍ਰਾਪਤ ਕੀਤਾ ਹੈ ॥੪॥੧॥

ਵਾਹਿਗੁਰੂ ਜੀ ਕਾ ਖ਼ਾਲਸਾ॥ ਵਾਹਿਗੁਰੂ ਜੀ ਕੀ ਫ਼ਤਹ॥

ਮੁਖਵਾਕ ਨੰਬਰ ੧੯ [ਆਦਿ ਅੰਗ ੫੪੩]

*ਬਿਹਾਗੜਾ ਮਹਲਾ ੫ ॥ ਕਰਿ ਕਿਰਪਾ ਗੁਰ ਪਾਰਬ੍ਰਹਮ ਪੂਰੇ ਅਨਦਿਨੁ ਨਾਮੁ ਵਖਾਣਾ ਰਾਮ ॥ ਅੰਮ੍ਰਿਤ ਬਾਣੀ ਉਚਰਾ ਹਰਿ ਜਸੁ ਮਿਠਾ ਲਾਗੈ ਤੇਰਾ ਭਾਣਾ ਰਾਮ ॥ ਕਰਿ ਦਇਆ ਮਇਆ ਗੋਪਾਲ ਗੋਬਿੰਦ ਕੋਇ ਨਾਹੀ ਤੁਝ ਬਿਨਾ ॥ ਸਮਰਥ ਅਗਥ ਅਪਾਰ ਪੂਰਨ ਜੀਉ ਤਨੁ ਧਨੁ ਤੁਮ ਮਨਾ ॥ ਮੂਰਖ ਮੁਗਧ ਅਨਾਥ ਚੰਚਲ ਬਲਹੀਨ ਨੀਚ ਅਜਾਣਾ ॥ ਬਿਨਵੰਤਿ ਨਾਨਕ ਸਰਣਿ ਤੇਰੀ ਰਖਿ ਲੇਹੁ ਆਵਣ ਜਾਣਾ ॥੧॥ ਸਾਧਹ ਸਰਣੀ ਪਾਈਐ ਹਰਿ ਜੀਉ ਗੁਣ ਗਾਵਹ ਹਰਿ ਨੀਤਾ ਰਾਮ ॥ ਧੂਰਿ ਭਗਤਨ ਕੀ ਮਨਿ ਤਨਿ ਲਗਉ ਹਰਿ ਜੀਉ ਸਭ ਪਤਿਤ ਪੁਨੀਤਾ ਰਾਮ ॥ ਪਤਿਤਾ ਪੁਨੀਤਾ ਹੋਹਿ ਤਿਨ੍ ਸੰਗਿ ਜਿਨ੍ ਬਿਧਾਤਾ ਪਾਇਆ ॥ ਨਾਮ ਰਾਤੇ ਜੀਅ ਦਾਤੇ ਨਿਤ ਦੇਹਿ ਚੜਹਿ ਸਵਾਇਆ ॥ ਰਿਧਿ ਸਿਧਿ ਨਵ ਨਿਧਿ ਹਰਿ ਜਪਿ ਜਿਨੀ੍ ਆਤਮੁ ਜੀਤਾ ॥ ਬਿਨਵੰਤਿ ਨਾਨਕੁ ਵਡਭਾਗਿ ਪਾਈਅਹਿ ਸਾਧ ਸਾਜਨ ਮੀਤਾ ॥੨॥ ਜਿਨੀ੍ ਸਚੁ ਵਣੰਜਿਆ ਹਰਿ ਜੀਉ ਸੇ ਪੂਰੇ ਸਾਹਾ ਰਾਮ ॥ ਬਹੁਤੁ ਖਜਾਨਾ ਤਿੰਨ੍ ਪਹਿ ਹਰਿ ਜੀਉ ਹਰਿ ਕੀਰਤਨੁ ਲਾਹਾ ਰਾਮ ॥ ਕਾਮੁ ਕ੍ਰੋਧੁ ਨ ਲੋਭੁ ਬਿਆਪੈ ਜੋ ਜਨ ਪ੍ਰਭ ਸਿਉ ਰਾਤਿਆ ॥ ਏਕੁ ਜਾਨਹਿ ਏਕੁ ਮਾਨਹਿ ਰਾਮ ਕੈ ਰੰਗਿ ਮਾਤਿਆ ॥ ਲਗਿ ਸੰਤ ਚਰਣੀ ਪੜੇ ਸਰਣੀ ਮਨਿ ਤਿਨਾ ਓਮਾਹਾ ॥ ਬਿਨਵੰਤਿ ਨਾਨਕੁ ਜਿਨ ਨਾਮੁ ਪਲੈ ਸੇਈ ਸਚੇ ਸਾਹਾ ॥੩॥ ਨਾਨਕ ਸੋਈ ਸਿਮਰੀਐ ਹਰਿ ਜੀਉ ਜਾ ਕੀ ਕਲ ਧਾਰੀ ਰਾਮ ॥ ਗੁਰਮੁਖਿ ਮਨਹੁ ਨ ਵੀਸਰੈ ਹਰਿ ਜੀਉ ਕਰਤਾ ਪੁਰਖੁ ਮੁਰਾਰੀ ਰਾਮ ॥ ਦੂਖੁ ਰੋਗੁ ਨ ਭਉ ਬਿਆਪੈ ਜਿਨੀ ਹਰਿ ਹਰਿ ਧਿਆਇਆ ॥ ਸੰਤ ਪ੍ਰਸਾਦਿ ਤਰੇ ਭਵਜਲੁ ਪੂਰਬਿ ਲਿਖਿਆ ਪਾਇਆ ॥ ਵਜੀ ਵਧਾਈ ਮਨਿ ਸਾਂਤਿ ਆਈ ਮਿਲਿਆ ਪੁਰਖੁ ਅਪਾਰੀ ॥ ਬਿਨਵੰਤਿ ਨਾਨਕੁ ਸਿਮਰਿ ਹਰਿ ਹਰਿ ਇਛ ਪੁੰਨੀ ਹਮਾਰੀ ॥੪॥੩॥*

## ਬਿਹਾਗੜਾ ਮਹਲਾ ੫ ॥

ਬਿਹਾਗੜਾ ਰਾਗ ਵਿੱਚ ਗੁਰੂ ਅਰਜਨ ਦੇਵ ਜੀ ਪਰਮ ਪਵਿੱਤਰ ਉਪਦੇਸ਼ ਬਖ਼ਸ਼ ਰਹੇ ਹਨ।

## ਕਰਿ ਕਿਰਪਾ ਗੁਰ ਪਾਰਬ੍ਰਹਮ ਪੂਰੇ; ਅਨਦਿਨੁ ਨਾਮੁ ਵਖਾਣਾ ਰਾਮ ॥

ਹੇ ਰਾਮ=ਵਾਹਿਗੁਰੂ ਪੂਰੇ=ਪੂਰਨ ਪਾਰਬ੍ਰਹਮ=ਪਾਰ ਉਰਾਰ ਤੋਂ ਰਹਿਤ ਗੁਰ=ਪੂਜਯ! ਆਪ ਇਹੋ ਜਿਹੀ ਕਿਰਪਾ ਕਰੋ ਜੋ ਅਨਦਿਨੁ=ਰਾਤ ਦਿਨ ਆਪ ਜੀ ਦੇ ਨਾਮ ਨੂੰ ਵਖਾਣਾ=ਕਥਨ ਕਰਦਾ ਰਹਾਂ।

## ਅੰਮ੍ਰਿਤ ਬਾਣੀ ਉਚਰਾ ਹਰਿ ਜਸੁ; ਮਿਠਾ ਲਾਗੈ ਤੇਰਾ ਭਾਣਾ ਰਾਮ ॥

ਹਰਿ=ਵਾਹਿਗੁਰੂ ਦੇ ਜਸ ਰੂਪ ਅੰਮ੍ਰਿਤ ਬਾਣੀ ਨੂੰ ਉਚਾਰਣਾ ਕਰਾਂ ਅਤੇ ਹੇ ਰਾਮ ਤੇਰਾ ਭਾਣਾ ਮੈਨੂੰ ਮਿਠਾ ਲਗੇ।

## ਕਰਿ ਦਇਆ ਮਇਆ ਗੋਪਾਲ ਗੋਬਿੰਦ; ਕੋਇ ਨਾਹੀ ਤੁਝ ਬਿਨਾ ॥

ਹੇ ਕਿਰਪਾ ਸਰੂਪ ਦਇਆ ਕਰਨ ਵਾਲੇ ਗੋ=ਧਰਤੀ ਦੀ ਪਾਲ=ਪਾਲਣਾ ਕਰਨ ਵਾਲੇ ਅਤੇ ਗੋ=ਬੇਦਾਂ ਕਰਕੇ ਬਿੰਦ=ਜਾਨਣ ਯੋਗ ਆਪ ਜੀ ਤੋਂ ਬਿਨਾਂ ਮੇਰਾ ਹੋਰ ਕੋਈ ਆਸਰਾ ਨਹੀਂ ਹੈ।

## ਸਮਰਥ ਅਗਥ ਅਪਾਰ ਪੂਰਨ; ਜੀਉ ਤਨੁ ਧਨੁ ਤੁਮ ਮਨਾ ॥

ਹੇ ਅਪਾਰ=ਪਾਰਾਵਾਰ ਤੋਂ ਰਹਿਤ ਗੁਣਾਂ ਵਾਲੇ ਪੂਰਨ=ਪਰੀਪੂਰਨ ਆਪ ਸਰਬ ਕਲਾ ਸਮਰੱਥ ਅਤੇ

ਅਗਥ=ਅਕੱਥ ਵਾ ਕਥਨ ਤੋਂ ਰਹਿਤ ਹੋ। ਅਗਥ=ਗਥ, ਵਾ-ਕਥਾ ਜੈਸਾ ਕਿ ਗਾਥਾ ਰੂਪ ਬਾਣੀ ਹੈ "ਅ" ਮੂਹਰੇ ਨਿਖੇਧੀ ਵਿਚ ਲੱਗਦਾ ਹੈ। ਜੀਵ ਨੂੰ ਤਨ, ਮਨ, ਧਨ ਆਪ ਜੀ ਦਾ ਦਿੱਤਾ ਹੋਇਆ ਮਨਾ=ਮੰਨਿਆ ਹੈ।

## *ਮੂਰਖ ਮੁਗਧ ਅਨਾਥ ਚੰਚਲ; ਬਲਹੀਨ ਨੀਚ ਅਜਾਣਾ ॥*

ਮੈਂ ਮੂਰਖ=ਮੂੜ ਵਾ ਮੱਤ ਤੋਂ ਹੀਣਾ, ਮੁਗਧ=ਅਗਿਆਨ ਨੂੰ ਪ੍ਰਾਪਤ ਹੋਇਆ ਹਾਂ। ਅਨਾਥ=ਯਤੀਮ ਹਾਂ ਚੰਚਲ ਮਨ ਵਾਲਾ ਬਲਹੀਨ=ਗਿਆਨ ਬਲ ਤੋਂ ਹੀਣਾ ਹਾਂ, ਨੀਚ ਸੰਕਲਪ ਦੇ ਪੈਦਾ ਕਰਨ ਵਾਲਾ ਹਾਂ ਅਜਾਣਾ=ਬੇਸਮਝ ਹਾਂ।

## *ਬਿਨਵੰਤਿ ਨਾਨਕ ਸਰਣਿ ਤੇਰੀ; ਰਖਿ ਲੇਹੁ ਆਵਣ ਜਾਣਾ ॥੧॥*

ਸਤਿਗੁਰੂ ਜੀ ਫੁਰਮਾਨ ਕਰਦੇ ਹਨ ਕਿ ਮੈਂ ਆਪ ਜੀ ਦੀ ਸ਼ਰਣ ਪਿਆ ਹਾਂ ਮੈਨੂੰ ਆਵਣ ਜਾਣ ਭਾਵ ਜੰਮਣ ਮਰਣ ਵਲੋਂ ਰਖ ਲੇਵੋ। [ਇਸ ਪੰਗਤੀ ਦਾ ਅਰਥ ਉਪਰਲੀ ਪੰਗਤੀ ਨੂੰ ਚੇਤੇ ਰਖ ਕੇ ਕਰਣਾ।] ॥੧॥

## *ਸਾਧਹ ਸਰਣੀ ਪਾਈਐ ਹਰਿ ਜੀਉ; ਗੁਣ ਗਾਵਹ ਹਰਿ ਨੀਤਾ ਰਾਮ ॥*

ਹੇ ਹਰਿ=ਵਾਹਿਗੁਰੂ ਜੀਉ=ਜੀ ! ਮੈਨੂੰ ਸੰਤਾਂ ਮਹਾਂਪੁਰਸ਼ਾਂ ਦੀ ਸ਼ਰਣੀ ਪਾਉ ਤਾਂਕਿ ਮੈਂ ਹਰਿ ਨੀਤਾ=ਹਰ ਰੋਜ਼ ਰਾਮ=ਵਾਹਿਗੁਰੂ ਦੇ ਗੁਣ ਗਾਉਂਦਾ ਰਹਾਂ।

## *ਧੂਰਿ ਭਗਤਨ ਕੀ ਮਨਿ ਤਨਿ ਲਗਉ ਹਰਿ ਜੀਉ;*
## *ਸਭ ਪਤਿਤ ਪੁਨੀਤਾ ਰਾਮ ॥*

ਹੇ ਵਾਹਿਗੁਰੂ ਜੀਉ ਭਗਤਾਂ ਦੇ ਚਰਨਾਂ ਦੀ ਧੂਰਿ=ਧੂੜੀ ਮੇਰੇ ਮਨ ਤਨ ਵਿਖੇ ਲਗ ਜਾਵੇ। ਹੇ ਰਾਮ=ਵਾਹਿਗੁਰੂ ! ਜਿਸ ਤੋਂ ਮੈਂ ਸਾਰਿਆਂ ਪਾਪਾਂ ਤੋਂ ਪਵਿਤ੍ਰ ਹੋ ਜਾਵਾਂ ਅਥਵਾ ਸਭ ਤਰ੍ਹਾਂ ਦੇ ਪਾਪ ਕਰਕੇ ਪਤਿਤ ਹੋਇਆ ਹਾਂ ਪਤਿਤ ਹਾਂ ਪਤਿਤ ਤੋਂ ਪਵਿਤ੍ਰ ਹੋ ਜਾਵਾਂ।

## *ਪਤਿਤਾ ਪੁਨੀਤਾ ਹੋਹਿ ਤਿਨ੍ ਸੰਗਿ; ਜਿਨ੍ ਬਿਧਾਤਾ ਪਾਇਆ ॥*

ਜਿਨ੍ਹਾਂ ਭਗਤ ਜਨਾਂ ਨੇ ਬਿਧਾਤਾ=ਫਲ ਪ੍ਰਦਾਤੇ=ਕਰਤਾਰ ਨੂੰ ਪਾਇਆ ਹੈ ਉਹਨਾਂ ਦੀ ਸੰਗਤ ਕਰਕੇ ਸਭ ਪਤਿਤਾ=ਪਾਪੀ ਪੁਨੀਤਾ=ਪਵਿਤ੍ਰ ਹੋ ਜਾਂਦੇ ਹਨ।

## *ਨਾਮ ਰਾਤੇ ਜੀਅ ਦਾਤੇ; ਨਿਤ ਦੇਹਿ ਚੜਹਿ ਸਵਾਇਆ ॥*

ਜੋ ਨਾਮ ਵਿਚ ਰਾਤੇ=ਰਚੇ ਹੋਏ ਹਨ। ਰਚਣਾ=ਮਨ ਦਾ ਖੱਚਤ ਹੋਣਾ ਭਾਵ ਜੋ ਨਾਮ ਵਿਚ ਖੱਚਤ ਹੋਇ ਹਨ ਉਹ ਜੀਵਨ ਦਾਤੇ ਹਨ। ਜਿਨ੍ਹਾਂ ਦਾ ਨਿਤਾਪ੍ਰਤੀ ਸਵਾਇਆ=ਬਹੁਤਾ ਜਸ ਵਾਹਿਗੁਰੂ ਨੇ ਕਰਾਇਆ ਹੈ **ਅਥਵਾ** ਉਹ ਜੀਅ ਦਾਤੇ=ਜੀਵਨ ਦਾਨ ਦੇਣ ਵਾਲੇ ਪ੍ਰਮਾਤਮਾ ਦੇ ਰੰਗ ਵਿੱਚ ਰੰਗੇ ਗਏ ਹਨ ਵਾਹਿਗੁਰੂ ਦੇ ਦੇਣ ਕਰਕੇ ਉਹਨਾਂ ਦਾ ਜਸ ਨਿਤ ਹੀ ਸਵਾਏ ਤੋਂ ਸਵਾਇਆ ਚੜ੍ਹਦਾ ਹੈ।

## *ਰਿਧਿ ਸਿਧਿ ਨਵ ਨਿਧਿ, ਹਰਿ ਜਪਿ; ਜਿਨੀ ਆਤਮੁ ਜੀਤਾ ॥*

ਜਿਨ੍ਹਾਂ ਨੇ ਹਰਿ=ਵਾਹਿਗੁਰੂ ਨਾਮ ਨੂੰ ਜਪ ਕੇ ਆਤਮੁ=ਮਨ ਨੂੰ ਜੀਤਾ=ਜਿਤ ਲਿਆ ਹੈ ਉਹਨਾਂ ਨੂੰ [ਰਿਧਿ=ਰਿਧਿ ਉਸ ਸ਼ਕਤੀ ਦਾ ਨਾਮ ਹੈ ਜੋ ਸੇਰ ਅੰਨ ਪਕਾ ਕੇ ਹਜ਼ਾਰਾਂ ਨੂੰ ਛਕਾ ਦੇਣਾ ਅਤੇ ਸਿਧ=੧੮ ਪ੍ਰਕਾਰ ਦੀ ਸ਼ਕਤੀ

ਜਿਸ ਵਿੱਚ ਅੱਠੇ ਪ੍ਰਕਾਰ ਦੀ ਮੁਖ ਅਤੇ ੧੦ ਪ੍ਰਕਾਰ ਦੀ ਗਉਣ ਅਤੇ ਨਵ-ਨਿਧਿ=ਨੌਂ ਪ੍ਰਕਾਰ ਦੀ ਧਨ ਰਾਸੀ।] ਰਿਧੀਆਂ ਸਿਧੀਆਂ ਤੇ ਨਿਧੀਆਂ ਪ੍ਰਾਪਤ ਹੁੰਦੀਆਂ ਹਨ।

***ਬਿਨਵੰਤਿ ਨਾਨਕੁ ਵਡਭਾਗਿ ਪਾਈਅਹਿ; ਸਾਧ ਸਾਜਨ ਮੀਤਾ ॥੨॥***

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਲੋਕ ਪ੍ਰਲੋਕ ਦੇ ਸਾਜਨ=ਮਿੱਤਰ ਜੋ ਸੰਤ ਜਨ ਹਨ ਉਹ ਵੱਡਿਆਂ ਭਾਗਾਂ ਕਰਕੇ ਪਾਇਅਹਿ=ਪ੍ਰਾਪਤ ਹੁੰਦੇ ਹਨ॥੨॥

***ਜਿਨੀ ਸਚੁ ਵਣੰਜਿਆ ਹਰਿ ਜੀਉ; ਸੇ ਪੂਰੇ ਸਾਹਾ ਰਾਮ ॥***

ਜਿਨ੍ਹਾਂ ਨੇ ਰਾਮ=ਵਾਹਿਗੁਰੂ ਦੀ ਕਿਰਪਾ ਨਾਲ ਹਰਿ ਜੀਉ=ਪ੍ਰਮੇਸ਼ਰ ਜੀ ਦੇ ਸੱਚ ਨਾਮ ਨੂੰ ਵਣੰਜਿਆ= ਖ਼ਰੀਦਿਆ ਹੈ ਉਹ ਪੂਰੇ ਸ਼ਾਹ ਹਨ।

***ਬਹੁਤੁ ਖਜਾਨਾ ਤਿੰਨ੍ ਪਹਿ ਹਰਿ ਜੀਉ; ਹਰਿ ਕੀਰਤਨੁ ਲਾਹਾ ਰਾਮ ॥***

ਹਰਿ=ਵਾਹਿਗੁਰੂ ਜੀ ਦਾ ਦਿੱਤਾ ਹੋਇਆ ਉਹਨਾਂ ਦੇ ਪਾਸ ਬਹੁਤ ਹੀ ਖ਼ਜ਼ਾਨਾ ਹੈ। ਜੋ ਹਰਿ=ਪ੍ਰਮੇਸ਼ਰ ਜੀ ਦਾ ਕੀਰਤਨ ਕਰਕੇ ਉਹਨਾਂ ਨੇ ਰਾਮ ਦੀ ਪ੍ਰਾਪਤੀ ਦਾ ਲਾਹਾ=ਲਾਭ ਖੱਟਿਆ ਹੈ।

***ਕਾਮੁ ਕ੍ਰੋਧੁ ਨ ਲੋਭੁ ਬਿਆਪੈ; ਜੋ ਜਨ ਪ੍ਰਭ ਸਿਉ ਰਾਤਿਆ ॥***

ਜੋ ਪੁਰਸ਼ ਪ੍ਰਭ=ਵਾਹਿਗੁਰੂ ਪ੍ਰਮੇਸ਼ਰ ਦੇ ਪ੍ਰੇਮ ਨਾਲ ਰਾਤਿਆ=ਤਦਾਕਾਰ ਹੋਇਆ ਹੈ ਉਸਨੂੰ ਕਾਮ ਕ੍ਰੋਧ ਅਤੇ ਲੋਭ ਆਦਿਕ ਕਦੇ ਵੀ ਬਿਆਪੈ=ਵਿਆਪਦਾ ਅਰਥਾਤ ਲਗਦਾ ਨਹੀਂ ਹੈ।

***ਏਕੁ ਜਾਨਹਿ, ਏਕੁ ਮਾਨਹਿ; ਰਾਮ ਕੈ ਰੰਗਿ ਮਾਤਿਆ ॥***

ਜੋ ਪੁਰਸ਼ ਰਾਮ ਦੇ ਪ੍ਰੇਮ ਵਿਚ ਮਾਤਿਆ=ਮਸਤ ਹੋਇਆ ਹੈ ਉਹ ਇਕ ਨੂੰ ਜਾਣਦਾ ਹੈ ਅਤੇ ਇਕ ਦਾ ਹੀ ਭਾਣਾ ਮੰਨਦਾ ਹੈ।

***ਲਗਿ ਸੰਤ ਚਰਣੀ ਪੜੇ ਸਰਣੀ; ਮਨਿ ਤਿਨਾ ਓਮਾਹਾ ॥***

ਜੋ ਸੰਤਾਂ ਦੀ ਚਰਣੀ ਲੱਗ ਕੇ ਗੁਰੂ ਦੀ ਸ਼ਰਣੀ ਪਏ ਹਨ ਉਹਨਾਂ ਦੇ ਮਨ ਵਿਚ ਪ੍ਰਭੂ ਦੇ ਮਿਲਣ ਦਾ ਓਮਾਹਾ= ਉਤਸ਼ਾਹ ਹੁੰਦਾ ਹੈ।

***ਬਿਨਵੰਤਿ ਨਾਨਕੁ ਜਿਨ ਨਾਮੁ ਪਲੈ; ਸੇਈ ਸਚੇ ਸਾਹਾ ॥੩॥***

ਸਤਿਗੁਰੂ ਜੀ ਬਿਨਵੰਤਿ=ਬੇਨਤੀ ਪੂਰਬਕ ਫਰਮਾਉਂਦੇ ਹਨ ਕਿ ਜਿਨ੍ਹਾਂ ਦੇ ਬੁਧ ਰੂਪ ਪੱਲੇ ਵਿਚ ਨਾਮ ਰੂਪ ਵੱਖਰ (ਧਨ) ਹੈ ਉਹੀ ਸਚੇ ਸਾਹਾ-ਸ਼ਾਹੂਕਾਰ ਹਨ॥੩॥ ਜੈਸਾ ਕਿ :

**ਨਾਮ ਧਨੁ ਜਿਸੁ ਜਨ ਕੈ ਪਾਲੈ ਸੋਈ ਪੂਰਾ ਸਾਹਾ** [ਧਨਾਸਰੀ ਮਃ ੫, ਅੰਗ ੬੮੦]

***ਨਾਨਕ ਸੋਈ ਸਿਮਰੀਐ ਹਰਿ ਜੀਉ; ਜਾ ਕੀ ਕਲ ਧਾਰੀ ਰਾਮ ॥***

ਸਤਿਗੁਰੂ ਜੀ ਫੁਰਮਾਨ ਕਰਦੇ ਹਨ ਕਿ ਉਸ ਹਰਿ=ਵਾਹਿਗੁਰੂ ਜੀ ਨੂੰ ਸਿਮਰਣਾ ਕਰੋ ਜਿਸ ਰਾਮ=ਪ੍ਰਮੇਸ਼ਰ ਦੀ ਕਲ=ਸ਼ਕਤੀ ਨੇ ਸਾਰੀ ਦੁਨੀਆਂ ਮਰਿਆਦਾ ਵਿਚ ਧਾਰੀ=ਟਿਕਾਈ ਹੋਈ ਹੈ।

## ਗੁਰਮੁਖਿ ਮਨਹੁ ਨ ਵੀਸਰੈ ਹਰਿ ਜੀਉ; ਕਰਤਾ ਪੁਰਖੁ ਮੁਰਾਰੀ ਰਾਮ ॥

ਉਹ ਹਰਿ=ਵਾਹਿਗੁਰੂ ਸ੍ਰਿਸ਼ਟੀ ਦੇ ਕਰਤਾ=ਕਰਣ ਵਾਲਾ ਪੁਰਖੁ=ਵਿਆਪਕ **ਵਾ:** ਪੁ=ਨਰਕਾਂ ਤੋਂ ਰਖੁ=ਰੱਖਿਆ ਕਰਨ ਵਾਲਾ। ਮੁਰਾਰੀ-ਮੁਰ ਦੈਂਤ ਦਾ ਆਰੀ ਦੁਸ਼ਮਣ **ਵਾ:** ਮੁਰ-ਅਗਿਆਨ ਦਾ ਆਰੀ=ਦੁਸ਼ਮਣ ਐਸਾ ਰਾਮ ਗੁਰਮੁਖਾਂ ਦੇ ਮਨ ਵਿਚੋਂ ਨ ਵੀਸਰੈ=ਭੁਲਦਾ ਨਹੀਂ ਹੈ।

## ਦੂਖੁ ਰੋਗੁ ਨ ਭਉ ਬਿਆਪੈ; ਜਿਨੀ ਹਰਿ ਹਰਿ ਧਿਆਇਆ ॥

ਜਿਨ੍ਹਾਂ ਗੁਰਮੁਖਾਂ ਨੇ ਹਰਿ=ਪਾਪਾਂ ਦੇ ਹਰਣ ਭਾਵ ਨਾਸ ਕਰਨ ਵਾਲੇ ਹਰਿ=ਵਾਹਿਗੁਰੂ ਨਾਮ ਨੂੰ ਧਿਆਉਣਾ ਕੀਤਾ ਹੈ ਉਹਨਾਂ ਨੂੰ ਕੋਈ ਦੁਖ=ਜੰਮਣ ਮਰਨ ਦਾ ਰੋਗੁ=ਹਉਮੈਂ ਦਾ ਭਉ=ਜਮਾਂ ਦਾ ਡਰ ਵਿਆਪੈ=ਲਗਦਾ ਨ=ਨਹੀਂ।

## ਸੰਤ ਪ੍ਰਸਾਦਿ ਤਰੇ ਭਵਜਲੁ; ਪੂਰਬਿ ਲਿਖਿਆ ਪਾਇਆ ॥

ਜਿਨ੍ਹਾਂ ਪੁਰਸ਼ਾਂ ਨੇ ਪੂਰਬਿ=ਪਿਛਲੇ ਲਿਖੇ ਹੋਏ ਕਰਮਾਂ ਦਾ ਫਲ ਨਾਮ ਪਾਇਆ ਹੈ ਉਹ ਸੰਤਾਂ ਦੀ ਪ੍ਰਸਾਦਿ=ਕਿਰਪਾ ਨਾਲ ਸੰਸਾਰ ਸਮੁੰਦਰ ਤੋਂ ਤਰੇ ਹਨ। ਜੈਸਾ ਕਿ :

੧. **ਸੰਤ ਸਹਾਈ ਜੀਅ ਕੇ ਭਵਜਲ ਤਾਰਣਹਾਰ ॥** [ਰਾਮਕਲੀ ਮਹਲਾ ੫, ਅੰਗ ੯੨੯]

੨. **ਸੰਤਸੰਗਿ ਮਿਲਿ ਸਾਗਰੁ ਤਰੀਐ।** [ਮਾਰੂ ਮਹਲਾ ੫, ਅੰਗ ੧੦੮੦]

੩. **ਸਾਧੂ ਸੰਗਿ ਤਰੀਜੈ ਸਾਗਰੁ ਕਟੀਐ ਜਮ ਕੀ ਫਾਸਾ ਜੀਉ ॥** [ਮਾਝ ਮਹਲਾ ੫, ਅੰਗ ੧੦੮]

੪. **ਸਾਧਸੰਗਿ ਅਗਨਿ ਸਾਗਰੁ ਤਰਹੁ ॥** [ਗਉੜੀ ਮਹਲਾ ੫, ਅੰਗ ੨੯੫]

੫. **ਸਾਧਸੰਗਿ ਤਰੈ ਭੈ ਸਾਗਰੁ ॥** [ਸੂਹੀ ਮਹਲਾ ੫, ਅੰਗ ੭੪੪]

## ਵਜੀ ਵਧਾਈ ਮਨਿ ਸਾਂਤਿ ਆਈ; ਮਿਲਿਆ ਪੁਰਖੁ ਅਪਾਰੀ ॥

ਜਿਨ੍ਹਾਂ ਨੂੰ ਅਪਾਰੀ=ਪਾਰਾਵਾਰ ਤੋਂ ਰਹਿਤ ਪੁਰਖੁ=ਅਕਾਲ ਪੁਰਖ ਵਾਹਿਗੁਰੂ ਮਿਲਿਆ ਹੈ ਉਹਨਾਂ ਦੇ ਮਨ ਵਿਚ ਤ੍ਰਿਸ਼ਨਾਂ ਦੀ ਅਗਨ ਬੁਝਣ ਤੋਂ ਸ਼ਾਂਤੀ ਆਈ ਹੈ ਅਤੇ ਅਨੰਦ ਦੀ ਵਧਾਈ ਵਜੀ=ਪ੍ਰਗਟ ਹੋਈ ਹੈ।

## ਬਿਨਵੰਤਿ ਨਾਨਕੁ ਸਿਮਰਿ ਹਰਿ ਹਰਿ; ਇਛ ਪੁੰਨੀ ਹਮਾਰੀ ॥੪॥੩॥

ਸਤਿਗੁਰੂ ਜੀ ਫੁਰਮਾਉਂਦੇ ਹਨ ਕਿ ਸਭ ਨੂੰ ਹਰਿ=ਹਰਿਆਂ ਭਰਿਆਂ ਕਰਨ ਵਾਲੇ ਹਰਿ=ਵਾਹਿਗੁਰੂ ਦਾ ਸਿਮਰਣ ਕਰਕੇ ਹੀ ਸਾਡੀ ਮੁਕਤੀ ਰੂਪ ਇੱਛਾ, ਪੁੰਨੀ=ਪੂਰੀ ਹੋਈ ਹੈ ॥੪॥੩॥

ਵਾਹਿਗੁਰੂ ਜੀ ਕਾ ਖ਼ਾਲਸਾ ॥ ਵਾਹਿਗੁਰੂ ਜੀ ਕੀ ਫ਼ਤਹ ॥

ਮੁਖਵਾਕ ਨੰਬਰ ੨੦ [ਆਦਿ ਅੰਗ ੫੪੫]

*ਬਿਹਾਗੜਾ ਮਹਲਾ ੫ ॥ ਖੋਜਤ ਸੰਤ ਫਿਰਹਿ ਪ੍ਰਭ ਪ੍ਰਾਣ ਅਧਾਰੇ ਰਾਮ ॥ ਤਾਣੁ ਤਨੁ ਖੀਨ ਭਇਆ ਬਿਨੁ ਮਿਲਤ ਪਿਆਰੇ ਰਾਮ ॥ ਪ੍ਰਭ ਮਿਲਹੁ ਪਿਆਰੇ ਮਇਆ ਧਾਰੇ ਕਰਿ ਦਇਆ ਲੜਿ ਲਾਇ ਲੀਜੀਐ ॥ ਦੇਹਿ ਨਾਮੁ ਅਪਨਾ ਜਪਉ ਸੁਆਮੀ ਹਰਿ ਦਰਸ ਪੇਖੇ ਜੀਜੀਐ ॥ ਸਮਰਥ ਪੂਰਨ ਸਦਾ ਨਿਹਚਲ ਊਚ ਅਗਮ ਅਪਾਰੇ ॥ ਬਿਨਵੰਤਿ ਨਾਨਕ ਧਾਰਿ ਕਿਰਪਾ ਮਿਲਹੁ ਪ੍ਰਾਨ ਪਿਆਰੇ ॥੧॥ ਜਪ ਤਪ ਬਰਤ ਕੀਨੇ ਪੇਖਨ ਕਉ ਚਰਣਾ ਰਾਮ ॥ ਤਪਤਿ ਨ ਕਤਹਿ ਬੁਝੈ ਬਿਨੁ ਸੁਆਮੀ ਸਰਣਾ ਰਾਮ ॥ ਪ੍ਰਭ ਸਰਣਿ ਤੇਰੀ ਕਾਟਿ ਬੇਰੀ ਸੰਸਾਰੁ ਸਾਗਰੁ ਤਾਰੀਐ ॥ ਅਨਾਥ ਨਿਰਗੁਨਿ ਕਛੁ ਨ ਜਾਨਾ ਮੇਰਾ ਗੁਣੁ ਅਉਗਣੁ ਨ ਬੀਚਾਰੀਐ ॥ ਦੀਨ ਦਇਆਲ ਗੋਪਾਲ ਪ੍ਰੀਤਮ ਸਮਰਥ ਕਾਰਣ ਕਰਣਾ ॥ ਨਾਨਕ ਚਾਤ੍ਰਿਕ ਹਰਿ ਬੂੰਦ ਮਾਗੈ ਜਪਿ ਜੀਵਾ ਹਰਿ ਹਰਿ ਚਰਣਾ ॥੨॥ ਅਮਿਅ ਸਰੋਵਰੋ ਪੀਉ ਹਰਿ ਹਰਿ ਨਾਮਾ ਰਾਮ ॥ ਸੰਤਹ ਸੰਗਿ ਮਿਲੈ ਜਪਿ ਪੂਰਨ ਕਾਮਾ ਰਾਮ ॥ ਸਭ ਕਾਮ ਪੂਰਨ ਦੁਖ ਬਿਦੀਰਨ ਹਰਿ ਨਿਮਖ ਮਨਹੁ ਨ ਬੀਸਰੈ ॥ ਆਨੰਦ ਅਨਦਿਨੁ ਸਦਾ ਸਾਚਾ ਸਰਬ ਗੁਣ ਜਗਦੀਸਰੈ ॥ ਅਗਣਤ ਊਚ ਅਪਾਰ ਠਾਕੁਰ ਅਗਮ ਜਾ ਕੋ ਧਾਮਾ ॥ ਬਿਨਵੰਤਿ ਨਾਨਕ ਮੇਰੀ ਇਛ ਪੂਰਨ ਮਿਲੇ ਸ੍ਰੀਰੰਗ ਰਾਮਾ ॥੩॥ ਕਈ ਕੋਟਿਕ ਜਗ ਫਲਾ ਸੁਣਿ ਗਾਵਨਹਾਰੇ ਰਾਮ ॥ ਹਰਿ ਹਰਿ ਨਾਮੁ ਜਪਤ ਕੁਲ ਸਗਲੇ ਤਾਰੇ ਰਾਮ ॥ ਹਰਿ ਨਾਮੁ ਜਪਤ ਸੋਹੰਤ ਪ੍ਰਾਣੀ ਤਾ ਕੀ ਮਹਿਮਾ ਕਿਤ ਗਨਾ ॥ ਹਰਿ ਬਿਸਰੁ ਨਾਹੀ ਪ੍ਰਾਨ ਪਿਆਰੇ ਚਿਤਵੰਤਿ ਦਰਸਨੁ ਸਦ ਮਨਾ ॥ ਸੁਭ ਦਿਵਸ ਆਏ ਗਹਿ ਕੰਠਿ ਲਾਏ ਪ੍ਰਭ ਊਚ ਅਗਮ ਅਪਾਰੇ ॥ ਬਿਨਵੰਤਿ ਨਾਨਕ ਸਫਲੁ ਸਭੁ ਕਿਛੁ ਪ੍ਰਭ ਮਿਲੇ ਅਤਿ ਪਿਆਰੇ ॥੪॥੩॥੬॥*

## ਬਿਹਾਗੜਾ ਮਹਲਾ ੫ ॥

ਬਿਹਾਗੜੇ ਰਾਗ ਵਿੱਚ ਗੁਰੂ ਅਰਜਨ ਸਾਹਿਬ ਪਰਮ ਪਵਿੱਤਰ ਉਪਦੇਸ਼ ਬਖ਼ਸ਼ ਰਹੇ ਹਨ।

## ਖੋਜਤ ਸੰਤ ਫਿਰਹਿ; ਪ੍ਰਭ ਪ੍ਰਾਣ ਅਧਾਰੇ ਰਾਮ ॥

ਹੇ ਪ੍ਰਾਣਾਂ ਦੇ ਅਧਾਰੇ=ਆਸਰੇ ਰੂਪ ਪ੍ਰਭ=ਰੱਖਿਅਕ ਰਾਮ=ਰਮੇ ਹੋਏ ਵਾਹਿਗੁਰੂ! ਆਪ ਜੀ ਨੂੰ ਸੰਤ=ਸ਼ਾਂਤ ਆਤਮਾ ਵਾਲੇ ਸੰਤ ਜਨ ਖੋਜਤ=ਢੂੰਢਦੇ ਫਿਰਹਿ=ਫਿਰਦੇ ਹਨ।

## ਤਾਣੁ ਤਨੁ ਖੀਨ ਭਇਆ; ਬਿਨੁ ਮਿਲਤ ਪਿਆਰੇ ਰਾਮ ॥

ਹੇ ਪਿਆਰੇ ਰਾਮ=ਵਾਹਿਗੁਰੂ! ਆਪ ਜੀ ਦੇ ਮਿਲੇ ਤੋਂ ਬਿਨਾਂ ਤਨ=ਬਲ ਖੀਨ=ਨਾਸ ਭਇਆ=ਹੋ ਗਿਆ ਹੈ।

## ਪ੍ਰਭ ਮਿਲਹੁ ਪਿਆਰੇ ਮਇਆ ਧਾਰੇ; ਕਰਿ ਦਇਆ ਲੜਿ ਲਾਇ ਲੀਜੀਐ ॥

ਹੇ ਪ੍ਰਭ=ਮਾਲਕ! ਕਿਰਪਾ ਦ੍ਰਿਸ਼ਟੀ ਧਾਰੇ=ਧਾਰ ਕੇ ਮਿਲਣਾ ਕਰੋ। ਦ੍ਰਿਸ਼ਟੀ ਕਰਕੇ ਆਪਣੇ ਸਰੂਪ ਰੂਪ ਲੜਿ=ਪੱਲੇ ਨਾਲ ਲਗਾ ਲੈਣਾ ਕਰੋ।

## ਦੇਹਿ ਨਾਮੁ ਅਪਨਾ ਜਪਉ ਸੁਆਮੀ; ਹਰਿ ਦਰਸ ਪੇਖੇ ਜੀਜੀਐ ॥

ਹੇ ਸੁਆਮੀ=ਮਾਲਕ! ਆਪਣਾ ਨਾਮ ਚਿੰਤਨ ਕਰਨਾ ਦੇਉ ਤਾਂਕਿ ਹਰ ਸਮੇਂ ਚਿੰਤਨ ਕਰਦਾ ਰਹਾਂ। ਹੇ ਹਰਿ=ਵਾਹਿਗੁਰੂ! ਆਪ ਜੀ ਦਾ ਦਰਸ=ਦਰਸ਼ਨ ਵੇਖਣ ਕਰਕੇ ਹੀ ਜਿਉਣਾ ਹੁੰਦਾ ਹੈ।

## *ਸਮਰਥ ਪੂਰਨ ਸਦਾ ਨਿਹਚਲ; ਊਚ ਅਗਮ ਅਪਾਰੇ ॥*

ਆਪ ਸਰਬ ਕਲਾ ਸਮਰਥ ਸ਼ੁਭ ਗੁਣਾਂ ਕਰਕੇ ਪੂਰਨ ਨਿਹਚਲ=ਜੋ ਕਦੇ ਵੀ ਚਲਾਏਮਾਨ ਨਹੀਂ ਹੁੰਦੇ ਊਚ=ਸਭ ਤੋਂ ਉਚੇ ਹੋ ਅਗਮ=ਮਨ ਦੀ ਗਮਤਾ ਅਤੇ ਅਪਾਰੇ=ਪਾਰਾਵਾਰ ਤੋਂ ਸਦਾ ਰਹਿਤ ਹੋ।

## *ਬਿਨਵੰਤਿ ਨਾਨਕ ਧਾਰਿ ਕਿਰਪਾ; ਮਿਲਹੁ ਪ੍ਰਾਨ ਪਿਆਰੇ ॥੧॥*

ਸਤਿਗੁਰੂ ਜੀ ਬਿਨਵੰਤ=ਕਥਨ ਕਰਦੇ ਹਨ, ਹੇ ਪ੍ਰਾਣਾਂ ਦੇ ਪਿਆਰੇ ਵਾਹਿਗੁਰੂ ਆਪ ਕਿਰਪਾ ਧਾਰ ਕੇ ਮੈਨੂੰ ਆ ਕੇ ਮਿਲੋ ॥੧॥

## *ਜਪ ਤਪ ਬਰਤ ਕੀਨੇ; ਪੇਖਨ ਕਉ ਚਰਣਾ ਰਾਮ ॥*

ਰਾਮ=ਵਾਹਿਗੁਰੂ ਦੇ ਚਰਨਾਂ ਨੂੰ ਵੇਖਣ ਦੇ ਵਾਸਤੇ ਅਨੇਕਾਂ ਜਪ ਤਪ ਤੇ ਬਰਤ ਕੀਤੇ ਹਨ।

## *ਤਪਤਿ ਨ ਕਤਹਿ ਬੁਝੈ; ਬਿਨੁ ਸੁਆਮੀ ਸਰਣਾ ਰਾਮ ॥*

ਹੇ ਰਾਮ=ਵਾਹਿਗੁਰੂ ! ਆਪ ਜੀ ਦੀ ਸ਼ਰਨ ਗ੍ਰਹਿਣ ਕੀਤੇ ਤੋਂ ਬਿਨਾਂ ਕਿਸੇ ਸਾਧਨ ਦੇ ਨਾਲ ਭੀ ਤਪਤਿ=ਤਪਸ਼ ਬੁਝੈ=ਬੁਝਦੀ ਨ=ਨਹੀਂ ਹੈ।

## *ਪ੍ਰਭ ਸਰਣਿ ਤੇਰੀ ਕਾਟਿ ਬੇਰੀ; ਸੰਸਾਰੁ ਸਾਗਰੁ ਤਾਰੀਐ ॥*

ਹੇ ਪ੍ਰਭ=ਵਾਹਿਗੁਰੂ ! ਤੇਰੀ ਸਰਣਿ=ਸ਼ਰਨ ਵਿਚ ਆਇਆ ਹਾਂ ਆਪ ਮੇਰੀ ਮੋਹ ਦੀ ਪਈ ਹੋਈ ਬੇੜੀ ਨੂੰ ਕਾਟਿ=ਕਟ ਕੇ ਸੰਸਾਰ ਸਾਗਰੁ=ਸਮੁੰਦਰ ਤੋਂ ਤਾਰਨਾ ਕਰੋ। **ਵਾ:** ਜਨਮ ਮਰਨ ਰੂਪ ਬੇੜੀ ਨੂੰ ਵਾ ਅਗਿਆਨ ਰੂਪ ਬੇੜੀ ਨੂੰ ਕੱਟ ਕੇ ਸੰਸਾਰ ਸਮੁੰਦਰ ਤੋਂ ਤਾਰਨਾ ਕਰੋ ਜੀ। ਜੈਸਾ ਕਿ :

੧. **ਕਾਟੀ ਬੇਰੀ ਪਗਹ ਤੇ ਗੁਰਿ ਕੀਨੀ ਬੰਦਿ ਖਲਾਸੁ ॥੧॥** [ਮਾਰੂ ਮਃ ੫, ਅੰਗ ੧੦੦੨]

੨. **ਕਾਟਿ ਜੇਵਰੀ ਜਨ ਲੀਏ ਛਡਾਈ ॥੧॥** [ਪ੍ਰਭਾਤੀ ਮਃ ੫, ਅੰਗ ੧੩੩੮]

੩. **ਕਾਟੀ ਸਿਲਕ ਭ੍ਰਮ ਮੋਹ ਕੀ ਅਪਨੇ ਪ੍ਰਭ ਭਾਇਆ ॥੩॥** [ਬਿਲਾਵਲੁ ਮਃ ੫, ਅੰਗ ੮੧੪]

੪. **ਕਾਟੀ ਜਮ ਫਾਸੀ ਪ੍ਰਭਿ ਅਬਿਨਾਸੀ ਹਰਿ ਹਰਿ ਨਾਮੁ ਧਿਆਏ ॥** [ਸੂਹੀ ਮਃ ੫, ਅੰਗ ੭੮੩]

## *ਅਨਾਥ ਨਿਰਗੁਨਿ ਕਛੁ ਨ ਜਾਨਾ; ਮੇਰਾ ਗੁਣੁ ਅਉਗਣੁ ਨ ਬੀਚਾਰੀਐ ॥*

ਮੈਂ ਅਨਾਥ=ਯਤੀਮ ਨਿਰਗੁਨਿ=ਸ਼ੁਭ ਗੁਣਾਂ ਤੋਂ ਰਹਿਤ ਹਾਂ ਅਤੇ ਮੈਂ ਕੁਝ ਜਪ ਤਪ ਕਰਨ ਨਹੀਂ ਜਾਣਦਾ, ਆਪ ਜੋ ਮੇਰਾ ਕੋਈ ਗੁਣ ਜਾਂ ਔਗੁਣ ਨਾ ਬੀਚਾਰਨਾ। ਜੈਸਾ ਕਿ :

**ਕਿਰਪਾ ਕਰਹੁ ਦੀਨ ਕੇ ਦਾਤੇ ਮੇਰਾ ਗੁਣੁ ਅਵਗਣੁ ਨ ਬੀਚਾਰਹੁ ਕੋਈ ॥**
[ਰਾਮਕਲੀ ਮਃ ੫, ਅੰਗ ੮੮੨]

## *ਦੀਨ ਦਇਆਲ ਗੋਪਾਲ ਪ੍ਰੀਤਮ; ਸਮਰਥ ਕਾਰਣ ਕਰਣਾ ॥*

ਹੇ ਦੀਨ=ਗਰੀਬਾਂ ਤੇ ਦਇਆਲ=ਦਇਆਲੂ ਗੋ=ਧਰਤੀ ਦੇ ਪਾਲ=ਪਾਲਕ ਪ੍ਰੀਤਮ=ਪਿਆਰੇ ਸਰਮਥ=ਸਰਬ ਸ਼ਕਤੀਵਾਨ ਆਪ ਸਭ ਕਾਰਨਾਂ ਦੇ ਕਰਨ ਵਾਲੇ ਹੋ। ਜੈਸਾ ਕਿ :

੧. **ਕਰਣ ਕਾਰਣ ਪ੍ਰਭੁ ਏਕੁ ਹੈ ਦੂਸਰ ਨਾਹੀ ਕੋਇ ॥** [ਗਉੜੀ ਸੁਖਮਨੀ ਮਃ ੫, ਅੰਗ ੨੭੬]

੨. **ਕਾਰਣੁ ਕਰਤੇ ਵਸਿ ਹੈ ਜਿਨਿ ਕਲ ਰਖੀ ਧਾਰਿ ॥੨॥** [ਮਾਝ ਮਃ ੨, ਅੰਗ ੧੪੮]

੩. ਕਬੀਰ ਕਾਰਨੁ ਸੋ ਭਇਓ ਜੋ ਕੀਨੋ ਕਰਤਾਰ ॥ [ਸਲੋਕ ਕਬੀਰ ਅੰਗ ੧੩੭੧]

## ਨਾਨਕ ਚਾਤ੍ਰਿਕ ਹਰਿ ਬੂੰਦ ਮਾਗੈ; ਜਪਿ ਜੀਵਾ ਹਰਿ ਹਰਿ ਚਰਣਾ ॥੨॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਜਿਵੇਂ ਪ੍ਰਤੱਖ ਪਪੀਹਾ ਹਰਿ ਬੂੰਦ=ਸੁਆਂਤੀ ਬੂੰਦ ਮੰਗਦਾ ਹੈ ਇਸੇ ਤਰ੍ਹਾਂ ਮੈਂ ਜਗਿਆਸੂ ਰੂਪ ਪਪੀਹਾ ਹਰੀ ਨਾਮ ਰੂਪ ਸ੍ਵਾਂਤੀ ਬੂੰਦ ਨੂੰ ਮੰਗਦਾ ਹਾਂ ਅਤੇ ਹਰਿ ਹਰਿ ਨਾਮ ਨੂੰ ਜਪਕੇ ਚਰਣਾਂ ਦਾ ਧਿਆਨ ਧਰਕੇ ਜਿਉਂਦਾ ਹਾਂ ॥੨॥

## ਅਮਿਅ ਸਰੋਵਰੋ ਪੀਉ; ਹਰਿ ਹਰਿ ਨਾਮਾ ਰਾਮ ॥

ਨਾਮ ਅੰਮ੍ਰਿਤ ਦਾ ਸਰੋਵਰ ਜੋ ਸਤਸੰਗ ਹੈ ਉਸ ਵਿਚੋਂ ਹਰਿ ਹਰਿ ਰਾਮ=ਵਾਹਿਗੁਰੂ ਪ੍ਰਮੇਸ਼ਰ ਦੇ ਨਾਮ ਅੰਮ੍ਰਿਤ ਨੂੰ ਪੀਣਾ ਕਰੋ।

## ਸੰਤਹ ਸੰਗਿ ਮਿਲੈ; ਜਪਿ ਪੂਰਨ ਕਾਮਾ ਰਾਮ ॥

ਹੇ ਭਾਈ! ਸੰਤਾਂ ਦੇ ਸਤਸੰਗ ਵਿਚ ਮਿਲਕੇ ਨਾਮ ਦਾ ਜਪਿ=ਜਾਪ ਜਪਦਿਆਂ ਹੀ ਸਾਰੀਆਂ ਕਾਮਨਾਵਾਂ ਪੂਰੀਆਂ ਹੁੰਦੀਆਂ ਹਨ।

## ਸਭ ਕਾਮ ਪੂਰਨ ਦੁਖ ਬਿਦੀਰਨ; ਹਰਿ ਨਿਮਖ ਮਨਹੁ ਨ ਬੀਸਰੈ ॥

ਜਿਸ ਵਾਹਿਗੁਰੂ ਦੇ ਸਿਮਰਨ ਕਰਕੇ ਸਭ ਕਾਮਨਾ ਪੂਰੀਆਂ ਹੁੰਦੀਆਂ ਹਨ ਅਤੇ ਦੁਖ ਬਿਦੀਰਨ=ਨਾਸ ਹੁੰਦੇ ਹਨ ਉਸ ਹਰਿ=ਵਾਹਿਗੁਰੂ ਦਾ ਨਾਮ ਮੇਰੇ ਮਨ ਵਿਚੋਂ ਇਕ ਨਿਮਖ ਮਾਤਰ ਭੀ ਨਾ ਭੁਲੇ।

## ਆਨੰਦ ਅਨਦਿਨੁ ਸਦਾ ਸਾਚਾ; ਸਰਬ ਗੁਣ ਜਗਦੀਸਰੈ ॥

ਸਾਰੇ ਗੁਣਾਂ ਵਿਚ ਪੂਰਨ ਜਗਤ ਦੇ ਈਸ਼ਵਰ ਦਾ ਸੱਚਾ ਨਾਮ ਜਪਣ ਵਾਲੇ ਨੂੰ ਸਦਾ ਹੀ ਇਕ-ਰਸ ਅਨੰਦ ਬਣਿਆ ਰਹਿੰਦਾ ਹੈ।

## ਅਗਣਤ ਊਚ ਅਪਾਰ ਠਾਕੁਰ; ਅਗਮ ਜਾ ਕੋ ਧਾਮਾ ॥

ਜੋ ਠਾਕੁਰ=ਮਾਲਕ ਅਗਣਤ=ਅਣਗਿਣਤ ਜਿਸ ਦੇ ਗੁਣ ਗਿਣੇ ਨਹੀਂ ਜਾਂਦੇ, ਵਾ ਜੋ ਗਿਣਤੀ ਮਿਣਤੀ ਤੋਂ ਰਹਿਤ ਹੈ ਅਪਾਰ=ਪਾਰਾਵਾਰ ਤੋਂ ਰਹਿਤ ਊਚ=ਉੱਚਾ ਠਾਕੁਰ=ਮਾਲਕ ਜਿਸਦਾ ਸਰੂਪ ਰੂਪ ਘਰ ਅਗਮ=ਮਨ ਬਾਣੀ ਦੀ ਗਮਤਾ ਤੋਂ ਰਹਿਤ ਹੈ।

## ਬਿਨਵੰਤਿ ਨਾਨਕ ਮੇਰੀ ਇਛ ਪੂਰਨ; ਮਿਲੇ ਸ੍ਰੀਰੰਗ ਰਾਮਾ ॥੩॥

ਸਤਿਗੁਰੂ ਜੀ ਕਥਨ ਕਰਦੇ ਹਨ ਸ੍ਰੀ=ਸ਼ੋਭਾ ਰੰਗ=ਅਨੰਦ ਦੇ ਮਾਲਕ ਰਾਮਾ=ਪ੍ਰਮੇਸ਼ਰ ਦੇ ਮਿਲਣ ਕਰਕੇ ਮੇਰੀ ਇੱਛਾ ਪੂਰਨ ਹੋਈ ਹੈ ॥੩॥

## ਕਈ ਕੋਟਿਕ ਜਗ ਫਲਾ ਸੁਣਿ ਗਾਵਨਹਾਰੇ ਰਾਮ ॥

ਰਾਮ=ਵਾਹਿਗੁਰੂ ਦੇ ਗੁਣ ਗਉਣ ਤੇ ਸੁਨਣ ਵਾਲੇ ਨੂੰ ਕਈ ਕ੍ਰੋੜ ਯੱਗਾਂ ਦਾ ਫਲ ਪ੍ਰਾਪਤ ਹੁੰਦਾ ਹੈ। ਪ੍ਰਮੇਸ਼ਰ ਗੁਣ ਗਾਉਣ ਤੇ ਸੁਨਣ ਵਾਲਿਆਂ ਦੀ ਤਾਂ ਚਰਨ ਸ਼ਰਣ ਵਿੱਚ ਜਾਣ ਦਾ ਫਲ ਅਸਮੇਧ ਜੱਗਾਂ ਤੋਂ ਵੀ ਸਿਰੋਮਣ ਭਾਵ, ਬਹੁਤ ਉਤਮ ਮੰਨਿਆ ਹੈ। ਜੈਸਾ ਕਿ :

**੧. ਤੁਲਸੀ, ਸੰਤਨ ਕਉ ਮਿਲਣੇ ਜਾਈਐ, ਤਜ ਮਾਇਆ ਅਭਿਮਾਨ।**
**ਜਿਉ ਜਿਉ ਪਗ ਆਗੈ ਧਰੈ ਫਲ ਕੋਟਕ ਜਗ ਸਮਾਨ।** [ਤੁਲਸੀ ਜੀ]

**੨. ਜਤ ਸਤ ਸੰਜਮ ਹੋਮ ਜਗ ਜਪੁ ਤਪੁ ਦਾਨ ਪੁੰਨ ਬਹੁਤੇਰੇ।**
**ਸਾਧਸੰਗਤਿ ਗੁਰ ਸਬਦ ਵਿਣੁ ਥਾਉ ਨ ਪਾਇਨਿ ਭਲੇ ਭਲੇਰੇ।**
[ਭਾਈ ਗੁਰਦਾਸ ਵਾਰ-੫, ਪਉੜੀ ੭]

## *ਹਰਿ ਹਰਿ ਨਾਮੁ ਜਪਤ; ਕੁਲ ਸਗਲੇ ਤਾਰੇ ਰਾਮ ॥*

ਹੇ ਭਾਈ! ਹਰਿ ਹਰਿ ਨਾਮ ਜਪਣ ਵਾਲੇ ਗੁਰਮੁਖ ਸਾਰੀਆਂ ਕੁਲਾਂ ਨੂੰ ਤਾਰ ਲੈਂਦੇ ਹਨ ਪਰ ਯੱਗ ਆਦਿਕ ਕਰਮ, ਕੁਲਾਂ ਨੂੰ ਨਹੀਂ ਤਾਰਦੇ। ਇਸ ਲਈ ਨਾਮ ਦਾ ਮਹਾਤਮ ਉੱਚਾ ਦਰਸਾਇਆ ਹੈ ਜਿਵੇਂ ਨਾਮ ਦੀ ਮਹਿਮਾ ਅਕੱਥ ਹੈ ਇਵੇਂ ਹੀ ਨਾਮ ਦੇ ਜਪਣ ਵਾਲਿਆ ਦੀ ਮਹਿਮਾ ਵੀ ਅਕੱਥ ਹੈ। ਜੈਸਾ ਕਿ:

**੧. ਆਪਿ ਤਰਹਿ ਸੰਗਤਿ ਕੁਲ ਤਾਰਹਿ ਤਿਨ ਸਫਲ ਜਨਮੁ ਜਗਿ ਆਇਆ॥੧੧॥**
[ਮਾਰੂ ਮਃ ੧, ਅੰਗ ੧੦੩੯]

**੨. ਆਪਿ ਤਰੇ ਸਗਲੇ ਕੁਲ ਤਾਰੇ ਜਿਨੀ ਰਾਮ ਨਾਮਿ ਲਿਵ ਲਾਈ॥** [ਭੈਰਉ ਮਃ ੩ ਅੰਗ ੧੧੩੧]

## *ਹਰਿ ਨਾਮੁ ਜਪਤ ਸੋਹੰਤ ਪ੍ਰਾਣੀ; ਤਾ ਕੀ ਮਹਿਮਾ ਕਿਤ ਗਨਾ ॥*

ਜੋ ਪ੍ਰਾਣਾਂ ਧਾਰੀ ਹਰਿ ਨਾਮੁ=ਵਾਹਿਗੁਰੂ ਨਾਮ ਨੂੰ ਜਪਤ=ਜਪਦਿਆਂ ਸੋਹੰਤ=ਸੁਭਾਇਮਾਨ ਹੁੰਦਾ ਹੈ। ਉਸ ਦੀ ਮਹਿਮਾ ਮੈ ਕਿਤ=ਕਿਸ ਤਰ੍ਹਾਂ ਗਨਾ=ਗਿਣ ਸਕਦਾ ਹਾਂ।

## *ਹਰਿ ਬਿਸਰੁ ਨਾਹੀ ਪ੍ਰਾਨ ਪਿਆਰੇ; ਚਿਤਵੰਤਿ ਦਰਸਨੁ ਸਦ ਮਨਾ ॥*

ਹੇ ਪ੍ਰਾਣਾਂ ਦੇ ਪਿਆਰੇ ਹਰਿ=ਵਾਹਿਗੁਰੂ ਤੁਸੀਂ ਮੈਨੂੰ ਕਦੇ ਵੀ ਨਾ ਭੁਲੋ ਮੇਰਾ ਮਨ ਤੁਹਾਡੇ ਦਰਸ਼ਨਾਂ ਨੂੰ ਚਿਤਵੰਤਿ=ਲੋਚਦਾ ਹੈ।

## *ਸੁਭ ਦਿਵਸ ਆਏ ਗਹਿ ਕੰਠਿ ਲਾਏ; ਪ੍ਰਭ ਊਚ ਅਗਮ ਅਪਾਰੇ ॥*

ਹੇ ਸਾਰਿਆਂ ਤੋਂ ਉੱਚੇ ਅਗਮ=ਗਮਤਾ ਤੋਂ ਪਰੇ ਅਪਾਰੇ=ਪਾਰਾਵਾਰ ਤੋਂ ਰਹਿਤ ਪ੍ਰਭ=ਵਾਹਿਗੁਰੂ! ਜਿਸ ਵੇਲੇ ਮੇਰੇ ਚੰਗੇ ਦਿਨ ਆਏ ਤਾਂ ਆਪ ਜੀ ਨੇ ਗਹਿ=ਪਕੜ ਕੇ ਕੰਠਿ=ਗਲ ਲਾਏ=ਲਾ ਲਿਆ ਹੈ।

## *ਬਿਨਵੰਤਿ ਨਾਨਕ ਸਫਲੁ ਸਭੁ ਕਿਛੁ; ਪ੍ਰਭ ਮਿਲੇ ਅਤਿ ਪਿਆਰੇ ॥੪॥੩॥੬॥*

ਸਤਿਗੁਰੂ ਜੀ ਬਿਨਵੰਤਿ=ਕਥਨ ਕਰਦੇ ਹਨ ਕਿ ਅੱਜ ਮੇਰਾ ਸਭ ਕੁਝ ਭਾਵ ਸੇਵਾ ਸਿਮਰਨ ਕੀਤਾ ਸਫਲੁ=ਸਹਿਤ ਫਲ ਦੇ ਭਾਵ ਗਿਆਨ ਫਲ ਦੇ ਸਹਿਤ ਹੋ ਗਿਆ ਹੈ। ਕਿਉਂਕਿ ਅਤਿ ਪਿਆਰੇ=ਵੱਡੇ ਪਿਆਰੇ ਵਾਹਿਗੁਰੂ ਜੀ ਆ ਕੇ ਮਿਲੇ ਹਨ।

ਵਾਹਿਗੁਰੂ ਜੀ ਨੂੰ ਵੱਡਾ ਪਿਆਰਾ ਇਸ ਲਈ ਕਿਹਾ ਹੈ ਉਸ ਦਾ ਪਿਆਰ ਬਿਨਾਂ ਸੁਆਰਥ ਤੋਂ ਹੈ ਸੱਚਾ ਤੇ ਸੁੱਚਾ ਹੈ, ਸੰਸਾਰ ਦੇ ਪਿਆਰ ਮੈਲੇ ਹਨ। ਮਤਲਬ ਲਈ ਹਨ। ਉਸਦੇ ਪਿਆਰ ਵਿਚੋਂ ਅਨੰਦ ਹੁੰਦਾ ਹੈ। ਸੰਸਾਰ ਦੇ ਪਿਆਰ ਵਿਚ ਅੰਤ ਨੂੰ ਨਿਰਾਸਤਾ ਤੇ ਗਮ ਪੈਦਾ ਹੁੰਦਾ ਹੈ। ਇਸ ਲਈ ਉਸ ਦਾ ਪਿਆਰ ਉੱਚਾ ਦੱਸਿਆ ਹੈ॥੪॥੩॥੬॥

ਵਾਹਿਗੁਰੂ ਜੀ ਕਾ ਖ਼ਾਲਸਾ॥ ਵਾਹਿਗੁਰੂ ਜੀ ਕੀ ਫ਼ਤਹ॥

ਮੁਖਵਾਕ ਨੰਬਰ ੨੧ [ਆਦਿ ਅੰਗ ੫੪੭]

*ਬਿਹਾਗੜਾ ਮਹਲਾ ੫ ਛੰਤ ॥ ਬੋਲਿ ਸੁ ਧਰਮੀੜਿਆ ਮੋਨਿ ਕਤ ਧਾਰੀ ਰਾਮ ॥ ਤੂ ਨੇਤ੍ਰੀ ਦੇਖਿ ਚਲਿਆ ਮਾਇਆ ਬਿਉਹਾਰੀ ਰਾਮ ॥ ਸੰਗਿ ਤੇਰੈ ਕਛੁ ਨ ਚਾਲੈ ਬਿਨਾ ਗੋਬਿੰਦ ਨਾਮਾ ॥ ਦੇਸ ਵੇਸ ਸੁਵਰਨ ਰੂਪਾ ਸਗਲ ਊਣੇ ਕਾਮਾ ॥ ਪੁਤ੍ਰ ਕਲਤ੍ਰ ਨ ਸੰਗਿ ਸੋਭਾ ਹਸਤ ਘੋਰਿ ਵਿਕਾਰੀ ॥ ਬਿਨਵੰਤ ਨਾਨਕ ਬਿਨੁ ਸਾਧਸੰਗਮ ਸਭ ਮਿਥਿਆ ਸੰਸਾਰੀ ॥੧॥ ਰਾਜਨ ਕਿਉ ਸੋਇਆ ਤੂ ਨੀਦ ਭਰੇ ਜਾਗਤ ਕਤ ਨਾਹੀ ਰਾਮ ॥ ਮਾਇਆ ਝੂਠੁ ਰੁਦਨੁ ਕੇਤੇ ਬਿਲਲਾਹੀ ਰਾਮ ॥ ਬਿਲਲਾਹਿ ਕੇਤੇ ਮਹਾ ਮੋਹਨ ਬਿਨੁ ਨਾਮ ਹਰਿ ਕੇ ਸੁਖੁ ਨਹੀ ॥ ਸਹਸ ਸਿਆਣਪ ਉਪਾਵ ਥਾਕੇ ਜਹ ਭਾਵਤ ਤਹ ਜਾਹੀ ॥ ਆਦਿ ਅੰਤੇ ਮਧਿ ਪੂਰਨ ਸਰਬਤ੍ਰ ਘਟਿ ਘਟਿ ਆਹੀ ॥ ਬਿਨਵੰਤ ਨਾਨਕ ਜਿਨ ਸਾਧਸੰਗਮੁ ਸੇ ਪਤਿ ਸੇਤੀ ਘਰਿ ਜਾਹੀ ॥੨॥ ਨਰਪਤਿ ਜਾਣਿ ਗ੍ਰਹਿਓ ਸੇਵਕ ਸਿਆਣੇ ਰਾਮ ॥ ਸਰਪਰ ਵੀਛੁੜਣਾ ਮੋਹੇ ਪਛੁਤਾਣੇ ਰਾਮ ॥ ਹਰਿਚੰਦਉਰੀ ਦੇਖਿ ਭੂਲਾ ਕਹਾ ਅਸਥਿਤਿ ਪਾਈਐ ॥ ਬਿਨੁ ਨਾਮ ਹਰਿ ਕੇ ਆਨ ਰਚਨਾ ਅਹਿਲਾ ਜਨਮੁ ਗਵਾਈਐ ॥ ਹਉ ਹਉ ਕਰਤ ਨ ਤ੍ਰਿਸਨ ਬੂਝੈ ਨਹ ਕਾਂਮ ਪੂਰਨ ਗਿਆਨੇ ॥ ਬਿਨਵੰਤਿ ਨਾਨਕ ਬਿਨੁ ਨਾਮ ਹਰਿ ਕੇ ਕੇਤਿਆ ਪਛੁਤਾਨੇ ॥੩॥ ਧਾਰਿ ਅਨੁਗ੍ਰਹੋ ਅਪਨਾ ਕਰਿ ਲੀਨਾ ਰਾਮ ॥ ਭੁਜਾ ਗਹਿ ਕਾਢਿ ਲੀਓ ਸਾਧੂ ਸੰਗੁ ਦੀਨਾ ਰਾਮ ॥ ਸਾਧਸੰਗਮਿ ਹਰਿ ਅਰਾਧੇ ਸਗਲ ਕਲਮਲ ਦੁਖ ਜਲੇ ॥ ਮਹਾ ਧਰਮ ਸੁ ਦਾਨ ਕਿਰਿਆ ਸੰਗਿ ਤੇਰੈ ਸੇ ਚਲੇ ॥ ਰਸਨਾ ਅਰਾਧੈ ਏਕੁ ਸੁਆਮੀ ਹਰਿ ਨਾਮਿ ਮਨੁ ਤਨੁ ਭੀਨਾ ॥ ਨਾਨਕ ਜਿਸ ਨੋ ਹਰਿ ਮਿਲਾਏ ਸੋ ਸਰਬ ਗੁਣ ਪਰਬੀਨਾ ॥੪॥੬॥੯॥*

## *ਬਿਹਾਗੜਾ ਮਹਲਾ ੫, ਛੰਤ ॥*

ਇਹ ਸ਼ਬਦ ਛੰਤ ਦੇ ਸਿਰਲੇਖ ਹੇਠ ਗੁਰੁ ਅਰਜਨ ਦੇਵ ਸਾਹਿਬ ਮਹਾਰਾਜ ਜੀ ਨੇ ਬਿਹਾਗੜੇ ਰਾਗ ਵਿੱਚ ਉਚਾਰਨ ਕੀਤਾ ਹੈ। ਇਸ ਸ਼ਬਦ ਦੀ ਉਥਾਨਕਾ ਵਿਚ ਵਿਦਵਾਨਾਂ ਦੀ ਰਾਇ ਵਖਰੀ ਵਖਰੀ ਹੈ, ਨਮੂਨੇ ਮਾਤ੍ਰ। ੧. ਟੀਕਾ ਫਰੀਦਕੋਟ, ਕਿਸੇ ਰਾਜੇ ਨੂੰ ਜੋ ਮੋਹ ਜਾਲ ਵਿਚ ਫਸਿਆ ਸੀ ਅਖ਼ੀਰੀ ਵਕਤ ਸਰੀਰ ਤਿਆਗਣ ਵੇਲੇ ਮੋਹ ਮਾਇਆ ਦੇ ਜਾਲ ਵਿਚੋਂ ਕਢਣ ਲਈ ਇਹ ਸ਼ਬਦ ਉਚਾਰਨ ਕੀਤਾ। ੨. ਪੰਡਤ ਨਰੈਣ ਸਿੰਘ ਜੀ ਦਾ ਇਹ ਵਿਚਾਰ ਹੈ ਕਿ ਕਿਸੇ ਰਾਜੇ ਨੂੰ ਜੀਅ ਦਾਨ ਦਿੱਤਾ ਹੈ ਅਤੇ ਮੋਹ ਜਾਲ ਤੋਂ ਛੁਡਾ ਕੇ ਜੀਵਨ ਬਖ਼ਸ਼ਿਆ। ੩. ਭਾਈ ਮਨੀ ਸਿੰਘ ਜੀ ਸੰਪ੍ਰਦਾਇ ਗਲੀ ਸਤੋਵਾਲੀ, ਸਕੇਤ ਮੰਡੀ ਵਾਲੇ ਰਾਜੇ ਦੇ ਪ੍ਰਥਾਇ ਦਸਿਆ ਹੈ। ੪. ਦਮਦਮੀ ਟਕਸਾਲ ਦੇ ਗਿਆਨੀ ਮਹਾਂਪੁਰਖ ਪਟੀ ਵਾਲੇ ਰਾਜੇ ਦੁਨੀ ਚੰਦ ਦੇ ਪ੍ਰਥਾਇ ਦਸ ਰਹੇ ਹਨ, ਇਸ ਲਈ ਕੋਈ ਸ਼ੰਕਾ ਦੀ ਲੋੜ ਨਹੀਂ, ਉਥਾਨਕਾ ਕਈ ਵਾਰ ਕਲਪੀ ਹੋਇਆ ਕਰਦੀ ਹੈ। ਵਿਦਵਾਨਾਂ ਦੇ ਵਿਚਾਰ ਨੂੰ ਠੀਕ ਜਾਂ ਗਲਤ ਦੋਨਾਂ ਗੱਲਾਂ ਤੋਂ ਉੱਪਰ ਉੱਠ ਕੇ ਇਕ ਗੱਲ ਸਪੱਸ਼ਟ ਹੋ ਜਾਂਦੀ ਹੈ ਕਿ ਕਿਸੇ ਮਾਇਆਧਾਰੀ ਸਖਸ਼ ਨੂੰ ਗੁਰੂ ਜੀ ਨੇ ਤਾਰਨ ਲਗਿਆਂ ਇਸ ਸ਼ਬਦ ਦੁਆਰਾ ਗਿਆਨ ਕਰਾਇਆ ਹੈ।

ਉਹ ਭਾਵੇਂ, ਮੰਡੀ ਸਕੇਤ ਵਾਲਾ ਰਾਜਾ ਸੀ ਜਾਂ ਦੁਨੀ ਚੰਦ ਸੇਠ ਪੱਟੀ ਵਾਲਾ ਸੀ ਭਾਵੇਂ ਦੂਜਾ ਤੀਜਾ ਕੋਈ ਵੀ ਸੀ, ਇਸ ਝੰਝਟ ਵਿਚ ਸਾਨੂੰ ਨਹੀਂ ਪੈਣਾ ਚਾਹੀਦਾ ਕੇਵਲ ਸ਼ਬਦ ਦੇ ਸਿਧਾਂਤ ਵੱਲ ਜਾਣਾ ਚਾਹੀਦਾ ਹੈ। ਇਕ ਮਾਇਆਧਾਰੀ ਹੁਕਮਰਾਨ ਜੋ ਧਰਮੀ ਰਾਜੇ ਦੇ ਨਾਂ ਨਾਲ ਪੁਕਾਰਿਆ ਜਾਂਦਾ ਸੀ। ਜਦੋਂ ਅੰਤ ਸਮੇਂ ਬੇਹੋਸ਼ੀ ਦੀ ਹਾਲਤ ਵਿਚ ਗਿਆ ਤਾਂ ਉਸਦੀ ਚੇਤਨਾਂ ਨੂੰ ਜਗਾ ਕੇ ਗਿਆਨ ਦਾ ਉਪਦੇਸ਼ ਦੇ ਰਹੇ ਹਨ।

## ਬੋਲਿ ਸੁ ਧਰਮੀੜਿਆ; ਮੋਨਿ ਕਤ ਧਾਰੀ ਰਾਮ ॥

ਹੇ ਸ੍ਰੇਸ਼ਟ ਧਰਮ ਵਿਚ ਅੜੇ ਹੋਏ ਧਰਮੀ ਰਾਜੇ! ਤੂੰ ਇਸ ਵੇਲੇ ਸੁ=ਉਸ ਰਾਮ=ਵਾਹਿਗੁਰੂ ਦੇ ਨਾਮ ਨੂੰ ਬੋਲਿ=ਬੋਲਣਾ ਕਰ, ਤੂੰ ਪ੍ਰਮੇਸ਼ਰ ਦੇ ਨਾਮ ਵਲੋਂ ਮੋਨਿ=ਚੁਪ ਕਤ=ਕਾਹਤੋਂ (ਕਿਸ ਲਈ) ਧਾਰੀ=ਧਾਰਣ ਕੀਤੀ ਹੋਈ ਹੈ।

## ਤੂ ਨੇਤ੍ਰੀ ਦੇਖਿ ਚਲਿਆ; ਮਾਇਆ ਬਿਉਹਾਰੀ ਰਾਮ ॥

ਜਿੰਨੇ ਕੁ ਰਾਮ=ਵਾਹਿਗੁਰੂ ਦੀ ਮਾਇਆ ਦੇ ਬਿਉਹਾਰੀ=ਵਪਾਰ ਕਰਨ ਵਾਲੇ ਹਨ ਇਹ ਸਭ ਕੁਝ ਤੂੰ ਆਪਣੀਆਂ ਅੱਖਾਂ ਨਾਲ ਦੇਖ ਚੱਲਿਆ ਹੈਂ।

## ਸੰਗਿ ਤੇਰੈ ਕਛੁ ਨ ਚਾਲੈ; ਬਿਨਾ ਗੋਬਿੰਦ ਨਾਮਾ ॥

ਹੇ ਰਾਜਨ! ਤੂੰ ਜ਼ਰਾ ਸੋਚ ਗੋਬਿੰਦ=ਪ੍ਰਮੇਸ਼ਰ ਦੇ ਨਾਮ ਤੋਂ ਬਿਨਾਂ ਤੇਰੇ ਸੰਗਿ=ਨਾਲ ਪ੍ਰਲੋਕ ਜਾਣ ਵਾਲੀ ਕੋਈ ਵਸਤੂ ਨਹੀਂ ਹੈ?

## ਦੇਸ ਵੇਸ ਸੁਵਰਨ ਰੂਪਾ; ਸਗਲ ਊਣੇ ਕਾਮਾ ॥

ਦੇਸ=ਜਿਸ ਸਲਤਨਤ ਵਿਚ ਤੂੰ ਰਾਜ ਕਰਦਾ ਹੈਂ। ਉਹ ਮੁਲਕ ਵੇਸ=ਲਿਬਾਸ **ਵਾ:** ਸ਼ੀਗਾਰ ਸੁਵਰਨ=ਸੋਨਾ ਰੂਪਾ=ਚਾਂਦੀ ਇਹ ਸਗਲ=ਸਾਰੇ ਕੰਮ ਊਣੇ=ਅਧੂਰੇ ਭਾਵ ਵਿਅਰਥ ਹਨ।

## ਪੁਤ੍ਰ ਕਲਤ੍ਰ ਨ ਸੰਗਿ ਸੋਭਾ; ਹਸਤ ਘੋਰਿ ਵਿਕਾਰੀ ॥

ਪੁਤ੍ਰ=ਬੇਟਾ, ਕਲਤ੍ਰ=ਇਸਤਰੀ, ਦੁਨੀਆਂ ਦੀ ਸੋਭਾ=ਵਡਿਆਈ, ਹਸਤ=ਹਾਥੀ ਘੋਰਿ=ਘੋੜੇ ਇਹ ਸਭ ਵਿਕਾਰੀ=ਦੁਖ ਰੂਪ ਹਨ ਇਹ ਸਾਰੇ ਸੰਗਿ=ਨਾਲ ਜਾਣ ਵਾਲੇ ਨਹੀਂ। **ਅਥਵਾ** ਜਿਨ੍ਹਾਂ ਕਰਕੇ ਮਨ ਵਿਕਾਰੀ ਹੋ ਰਿਹਾ ਹੈ ਐਸੇ ਪਰਵਿਰਤੀ ਦੇ ਪਸਾਰੇ ਜਾਲ ਰੂਪ ਹਨ। ਇਹਨਾਂ ਵਿਚੋਂ ਪ੍ਰਲੋਕ ਵਿਚ ਕੁਝ ਵੀ ਜੀਵ ਦੇ ਨਾਲ ਨਹੀਂ ਜਾਣਾ।

## ਬਿਨਵੰਤ ਨਾਨਕ ਬਿਨੁ ਸਾਧਸੰਗਮ; ਸਭ ਮਿਥਿਆ ਸੰਸਾਰੀ ॥੧॥

ਸਤਿਗੁਰੂ ਜੀ ਬਿਨਵੰਤ=ਬੇਨਤੀ ਪੂਰਬਕ ਫੁਰਮਾਉਂਦੇ ਹਨ ਕਿ ਸਾਧ ਸੰਗਤ ਤੋਂ ਬਿਨਾਂ ਸਾਰੇ ਸੰਸਾਰੀ ਸੁਖ ਅਤੇ ਸੰਸਾਰੀ ਕਿਰਿਆ ਸਭ ਮਿਥਿਆ ਰੂਪ ਹਨ ਭਾਵ ਸਥਿਰ ਰਹਿਣ ਵਾਲੇ ਨਹੀਂ ਹਨ॥੧॥

## ਰਾਜਨ ਕਿਉ ਸੋਇਆ ਤੂ ਨੀਦ ਭਰੇ; ਜਾਗਤ ਕਤ ਨਾਹੀ ਰਾਮ ॥

ਹੇ ਰਾਜਨ! ਤੂੰ ਕਿਉਂ ਨੀਂਦ ਭਰੇ=ਭਰ ਕੇ ਭਾਵ ਗੂੜੀ ਅਵਿਦਿਆ ਰੂਪ ਨੀਂਦ ਦੇ ਵਿਚ ਸੌਂ ਰਿਹਾ ਹੈ। ਗਿਆਨ ਅਵਸਥਾ ਵਿਚ ਜਾਗਤ=ਜਾਗਦਾ ਕਤ=ਕਿਉਂ ਨਹੀਂ ਹੈਂ।

## ਮਾਇਆ ਝੂਠੁ ਰੁਦਨੁ; ਕੇਤੇ ਬਿਲਲਾਹੀ ਰਾਮ ॥

ਇਸ ਝੂਠ ਰੂਪ ਮਾਇਆ ਦੇ ਰੁਦਨੁ=ਰੋਣੇ ਨੂੰ ਕਿਤਨੇ ਹੀ ਬਿਲਲਾਹੀ=ਵਿਰਲਾਪ ਕਰ ਰਹੇ ਹਨ। ਪਰ ਰਾਮ ਦੀ ਪ੍ਰਾਪਤੀ ਤੋਂ ਬਿਨਾਂ ਸਭ ਵਿਅਰਥ ਹੈ।

## ਬਿਲਲਾਹਿ ਕੇਤੇ ਮਹਾ ਮੋਹਨ; ਬਿਨੁ ਨਾਮ ਹਰਿ ਕੇ ਸੁਖੁ ਨਹੀ ॥

ਇਸ ਮਹਾਂ ਮੋਹਨ=ਮੋਹਣੀ ਮਾਇਆ ਦੇ ਵਾਸਤੇ ਕਿਤਨੇ ਹੀ ਬਿਲਲਾਹਿ=ਰੋਂਦੇ ਹਨ ਪਰ ਹਰਿ=ਵਾਹਿਗੁਰੂ ਦੇ ਨਾਮ ਜਪੇ ਤੋਂ ਬਿਨਾਂ ਕਿਸੇ ਨੂੰ ਸੁਖ ਪ੍ਰਾਪਤ ਨਹੀਂ ਹੋਣਾ।

## *ਸਹਸ ਸਿਆਣਪ ਉਪਾਵ ਥਾਕੇ; ਜਹ ਭਾਵਤ ਤਹ ਜਾਹੀ ॥*

ਸਹਸ=ਹਜ਼ਾਰਾਂ ਪੁਰਸ਼ ਸਿਆਣਪ=ਸੂਝ ਬੂਝਤਾ ਅਤੇ ਉਪਾਵ=ਯਤਨ ਕਰਦੇ ਥੱਕ ਗਏ ਹਨ। ਜਿਥੇ ਜਾਣਾ ਚਾਹੁੰਦੇ ਹਨ ਤਹ=ਉਥੇ ਜਾਹੀ=ਜਾਂਦੇ ਹਨ ਪਰ ਸੁਖ ਕਿਤੇ ਵੀ ਨਹੀਂ ਮਿਲਦਾ।

## *ਆਦਿ ਅੰਤੇ ਮਧਿ ਪੂਰਨ; ਸਰਬਤ੍ਰ ਘਟਿ ਘਟਿ ਆਹੀ ॥*

ਹੇ ਰਾਜਨ! ਜੋ ਪ੍ਰਭੂ, ਸੰਸਾਰ ਦੇ ਆਦਿ=ਸ਼ੁਰੂ ਵਿਚ, ਮਧਿ=ਸੰਸਾਰ ਦੇ ਵਿਚਕਾਰ ਦਾ ਸਮਾਂ, ਅੰਤੇ=ਨਾਸ ਔਰ ਸਰਬਤ੍ਰ=ਸਾਰਿਆਂ ਘਟਿ ਘਟਿ=ਘਟਾਂ ਘਟਾਂ ਭਾਵ ਸਰੀਰਾਂ-ਸਰੀਰਾਂ ਵਿਚ ਪਰੀਪੂਰਨ ਹੈ।

## *ਬਿਨਵੰਤ ਨਾਨਕ ਜਿਨ ਸਾਧਸੰਗਮੁ; ਸੇ ਪਤਿ ਸੇਤੀ ਘਰਿ ਜਾਹੀ ॥੨॥*

ਸਤਿਗੁਰ ਜੀ ਬਿਨਵੰਤਿ=ਬੇਨਤੀ ਪੂਰਬਕ ਕਥਨ ਕਰਦੇ ਹਨ ਕਿ ਜਿਨ੍ਹਾਂ ਨੇ ਸਤਸੰਗਤ ਵਿਚ ਜਾ ਕੇ ਉਸ ਵਾਹਿਗੁਰੂ ਦੇ ਨਾਮ ਨੂੰ ਜਪਿਆ ਹੈ ਉਹ ਪੁਰਸ਼ ਪਤਿ=ਇੱਜ਼ਤ ਨਾਲ ਪ੍ਰਲੋਕ ਰੂਪੀ ਘਰ ਨੂੰ ਜਾਂਦੇ ਹਨ॥੨॥

## *ਨਰਪਤਿ ਜਾਣਿ ਗ੍ਰਹਿਓ; ਸੇਵਕ ਸਿਆਣੇ ਰਾਮ ॥*

ਹੇ ਨਰਪਤਿ=ਰਾਜਨ! ਰਾਮ=ਵਾਹਿਗੁਰੂ ਦੇ ਨਾਮ ਤੋਂ ਬਿਨਾਂ ਸਿਆਣੇ ਸੇਵਕ ਜਾਣ ਕੇ ਗ੍ਰਹਿਓ=ਪਕੜਿਆ ਹੋਇਆ ਹੈ ਭਾਵ ਉਨ੍ਹਾਂ ਨੂੰ ਬਹੁਤ ਸਿਆਣਪ ਵਾਲੇ ਸਮਝਦਾ ਹੈਂ ਅਥਵਾ ਹੇ ਰਾਜਨ! ਤੂੰ ਜੋ ਜਾਣਦਾ ਹੈਂ ਕਿ ਮੇਰੇ ਗ੍ਰਹਿਓ=ਘਰ ਹਨ ਤੇ ਇਹ ਮੇਰੇ ਸੇਵਕ ਹਨ।

## *ਸਰਪਰ ਵੀਛੁੜਣਾ; ਮੋਹੇ ਪਛੁਤਾਣੇ ਰਾਮ ॥*

ਇਹਨਾਂ ਤੋਂ ਸਰਪਰ=ਜ਼ਰੂਰ ਵੀਛੁੜਣਾ=ਵਿਛੜ ਜਾਣਾ ਹੈ ਰਾਮ=ਵਾਹਿਗੁਰੂ ਤੋਂ ਭੁਲੇ ਹੋਇ ਮੋਹ ਵਾਲੇ ਪੁਰਸ਼ ਅੰਤ ਨੂੰ ਪਸ਼ਚਾਤਾਪ ਕਰਦੇ ਹਨ।

## **ਹਰਿਚੰਦਉਰੀ ਦੇਖਿ ਭੂਲਾ; ਕਹਾ ਅਸਥਿਤਿ ਪਾਈਐ ॥*

ਹਰਿਚੰਦਉਰੀ=ਗੰਧਰਬ ਨਗਰੀ ਵਰਗੇ ਜੋ ਝੂਠੇ ਪਦਾਰਥ ਹਨ ਇਹਨਾਂ ਨੂੰ ਦੇਖ ਕੇ ਤੂੰ ਭੁਲਿਆ ਹੋਇਆ ਹੈਂ ਇਹਨਾਂ ਦੀ ਅਸਥਿਤਿ=ਸਥਿਰਤਾ ਕਿਥੋਂ ਪਾਈਦੀ ਹੈ।

## *ਬਿਨੁ ਨਾਮ ਹਰਿ ਕੇ ਆਨ ਰਚਨਾ; ਅਹਿਲਾ ਜਨਮੁ ਗਵਾਈਐ ॥*

ਹਰਿ=ਵਾਹਿਗੁਰੂ ਦੇ ਨਾਮ ਤੋਂ ਬਿਨਾਂ ਆਨ=ਹੋਰਨਾਂ ਕੰਮਾਂ ਵਿਚ ਰਚਨਾ=ਲੱਗੇ ਰਹਿਣ ਨਾਲ ਸੁੰਦਰ ਮਨੁੱਖਾ ਜਨਮ ਅਹਿਲਾ=ਨਿਸਫਲ ਗਵਾ ਲੈਣਾ ਹੈ।

---

* **ਨੋਟ—ਹਰਿਚੰਦਉਰੀ ਦੀ ਵਿਚਾਰ** :—ਹਰੀਸ਼ ਚੰਦਰ ਪੁਰ, ਸੂਰਜ ਵੰਸੀ ਕੁਲ ਦਾ ੨੮ ਵਾਂ ਰਾਜਾ ਹਰੀਸ਼ ਚੰਦਰ ਜੋ ਸਤਵਾਦੀ ਤੇ ਸਤੀ ਸੀ ਉਹ ਸੁਰਗ ਤੋਂ ਡਿੱਗਦਾ ਨਗਰੀ ਸਮੇਤ ਅਕਾਸ਼ ਵਿਚ ਟਿਕ ਗਿਆ। ਅਕਾਸ਼ ਵਿਚ ਇਕ ਭ੍ਰਮ ਮਾਤਰ ਨਗਰੀ ਪ੍ਰਤੀਤ ਹੁੰਦੀ ਹੈ ਇਸੇ ਨੂੰ ਗੰਧਰਬ ਨਗਰੀ ਭੀ ਆਖਦੇ ਹਨ ਇਹ ਭ੍ਰਮ ਕਦੀ ਰਾਹੀ ਨੂੰ ਕਦੇ ਬਿਰਛਾਂ ਵਿਚ ਭੀ ਭਾਨ ਹੁੰਦਾ ਹੈ ਸਵੇਰੇ ਵਾ ਸੰਝ ਨੂੰ ਅਕਾਸ਼ ਦੇ ਕਿਸੇ ਹਿੱਸੇ ਵਿਚ ਵੀ ਬੱਝ ਜਾਂਦਾ ਹੈ ਭਾਵ ਭ੍ਰਮ ਮਾਤਰ ਹੈ। ਵਾਸਤਵ ਵਿਚ ਹਰਚੰਦਉਰੀ ਕੋਈ ਵਸਤੂ ਨਹੀਂ, ਕੇਵਲ ਮ੍ਰਿਗ ਤ੍ਰਿਸ਼ਨਾ ਦੀ ਤਰ੍ਹਾਂ ਧੁੰਦ ਵਿਚ ਖ਼ਿਆਲੀ ਰਚਨਾ ਹੈ। ਸਤਿਗੁਰਾਂ ਨੇ ਜਿਥੇ ਵੀ ਇਸ ਦਾ ਦ੍ਰਿਸ਼ਟਾਂਤ ਵਰਤਿਆ ਹੈ ਉਥੇ ਸਥਿਰਤਾ ਦਾ ਭਾਵ ਲਿਆ ਹੈ। ਜਿਵੇਂ ਮ੍ਰਿਗ ਤ੍ਰਿਸ਼ਨਾਂ ਦਾ ਜਲ ਪ੍ਰਤੀਤੀ ਮਾਤਰ ਹੈ ਇਸੇ ਤਰ੍ਹਾਂ ਇਹ ਦ੍ਰਿਸ਼ਟਾਂਤ ਮਿਥਿਆ ਸੰਸਾਰ ਨੂੰ ਸਿਧ ਕਰਨ ਵਾਸਤੇ ਹਨ।

## ਹਉ ਹਉ ਕਰਤ ਨ ਤ੍ਰਿਸਨ ਬੂਝੈ; ਨਹ ਕਾਂਮ ਪੂਰਨ ਗਿਆਨੇ ॥

ਹੰਗਤਾ ਹੀ ਹੰਗਤਾ ਕਰਦਿਆਂ ਵਾ ਮੈਂ-ਮੈਂ ਕਰਦਿਆਂ ਪਦਾਰਥਾਂ ਦੀ ਤ੍ਰਿਸ਼ਨਾਂ ਬੂਝੈ=ਬੁਝਦੀ ਨਹੀਂ ਹੈ ਨਾ ਹੀ ਕਾਂਮ=ਕਾਮਨਾ ਪੂਰੀ ਹੁੰਦੀ ਹੈ ਅਤੇ ਨਾ ਹੀ ਗਿਆਨ ਹੁੰਦਾ ਹੈ **ਅਥਵਾ** ਇਹ ਗਿਆਨੇ=ਜਾਣ ਲੈ ਕਿ ਹਉ ਹਉ=ਮੈਂ-ਮੈਂ ਕਰਦਿਆਂ ਤ੍ਰਿਸ਼ਨਾਂ ਰੂਪ ਅੱਗ ਭੀ ਨਹੀਂ ਬੁਝਦੀ ਅਤੇ ਕੰਮ ਵੀ ਪੂਰੇ ਨਹੀਂ ਹੁੰਦੇ।

## ਬਿਨਵੰਤਿ ਨਾਨਕ ਬਿਨੁ ਨਾਮ ਹਰਿ ਕੇ; ਕੇਤਿਆ ਪਛੁਤਾਨੇ ॥੩॥

ਸਤਿਗੁਰੂ ਜੀ ਬਿਨਵੰਤਿ=ਬੇਨਤੀ ਪੂਰਬਕ ਕਥਨ ਕਰਦੇ ਹਨ ਕਿ ਹਰਿ=ਵਾਹਿਗੁਰੂ ਦੇ ਨਾਮ ਜਪੇ ਤੋਂ ਬਿਨਾਂ ਕੇਤਿਆ=ਕਿਤਨੇ ਹੀ ਜੀਵ ਪਸ਼ਚਾਤਾਪ ਕਰਦੇ ਹੋਏ ਪ੍ਰਲੋਕ ਨੂੰ ਚਲੇ ਗਏ ਹਨ।

ਸਤਿਗੁਰਾਂ ਦੇ ਅੰਮ੍ਰਿਤ ਬਚਨ ਸੁਨਣ ਦੇ ਨਾਲ ਜਦੋਂ ਰਾਜੇ ਦਾ ਅੰਤਸ਼ਕਰਣ ਸ਼ੁੱਧ ਹੋ ਗਿਆ ਤਾਂ ਗੁਰੂ ਸਾਹਿਬ ਜੀ ਨੇ ਅਖ਼ੀਰਲੀ ਪਉੜੀ ਉਚਾਰਨ ਕਰਦਿਆਂ ਕਿਹਾ :

## ਧਾਰਿ ਅਨੁਗ੍ਰਹੋ; ਅਪਨਾ ਕਰਿ ਲੀਨਾ ਰਾਮ ॥

ਹੇ ਰਾਜਨ ! ਰਾਮ=ਵਾਹਿਗੁਰੂ ਨੇ ਅਨੁਗ੍ਰਹੋ=ਕਿਰਪਾ ਧਾਰ ਕੇ ਤੈਨੂੰ ਆਪਣਾ ਦਾਸ ਕਰ ਲਿਆ ਹੈ।

## ਭੁਜਾ ਗਹਿ ਕਾਢਿ ਲੀਓ; ਸਾਧੂ ਸੰਗੁ ਦੀਨਾ ਰਾਮ ॥

ਹੇ ਭਾਈ ! ਰਾਮ=ਵਾਹਿਗੁਰੂ ਨੇ ਤੈਨੂੰ ਸੰਤਾਂ ਦਾ ਸਤਸੰਗ ਦੇ ਕੇ ਬੁੱਧੀ ਰੂਪ ਭੁਜਾ ਤੋਂ ਫੜ ਕੇ ਮੋਹ ਰੂਪੀ ਜਾਲ ਤੋਂ ਕੱਢ ਲਿਆ ਹੈ।

## ਸਾਧਸੰਗਮਿ ਹਰਿ ਅਰਾਧੇ; ਸਗਲ ਕਲਮਲ ਦੁਖ ਜਲੇ ॥

ਸਾਧ ਸੰਗਤ ਨਾਲ ਮਿਲ ਕੇ ਜੋ ਹਰਿ=ਵਾਹਿਗੁਰੂ ਨਾਮ ਦੇ ਅਰਾਧਣ ਕਰਕੇ ਤੇਰੇ ਸਾਰੇ ਕਲਮਲ=ਪਾਪ ਅਤੇ ਦੁਖ ਜਲੇ=ਸੜ ਗਏ ਭਾਵ ਭਸਮ ਹੋ ਗਏ ਹਨ।

## ਮਹਾ ਧਰਮ ਸੁ ਦਾਨ ਕਿਰਿਆ; ਸੰਗਿ ਤੇਰੈ ਸੇ ਚਲੇ ॥

ਸੁ=ਸ੍ਰੇਸ਼ਟ ਦਾਨ, ਸ਼ੁਭ ਕਿਰਿਆ ਅਤੇ ਧਰਮ ਆਦਿਕ ਜੋ ਮਹਾਂ ਵੱਡੇ ਸਾਧਨ ਹਨ ਉਹ ਪ੍ਰਲੋਕ ਦੇ ਰਸਤੇ ਵਿਚ ਤੇਰੇ ਸਾਥੀ ਹੋ ਕੇ ਚਲਣਗੇ।

## ਰਸਨਾ ਅਰਾਧੈ ਏਕੁ ਸੁਆਮੀ; ਹਰਿ ਨਾਮਿ ਮਨੁ ਤਨੁ ਭੀਨਾ ॥

ਰਸਨਾ ਨਾਲ ਇਕ ਵਾਹਿਗੁਰੂ ਦੀ ਅਰਾਧਨਾ ਕਰ ਜਿਸ ਕਰਕੇ ਤੇਰਾ ਮਨ-ਤਨ ਨਾਮ ਵਿਚ ਭਿੱਜ ਜਾਵੇ।

## ਨਾਨਕ ਜਿਸ ਨੋ ਹਰਿ ਮਿਲਾਏ; ਸੋ ਸਰਬ ਗੁਣ ਪਰਬੀਨਾ ॥੪॥੬॥੯॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਜਿਸਨੂੰ ਹਰਿ=ਵਾਹਿਗੁਰੂ ਆਪਣੇ ਨਾਲ ਮਿਲਾਉਂਦਾ ਹੈ ਉਹ ਸਾਰਿਆਂ ਗੁਣਾਂ ਨਾਲ ਪਰਬੀਨਾ=ਚਤੁਰ ਵਾ ਸਿਆਣਾ ਹੋ ਜਾਂਦਾ ਹੈ।

ਨੋਟ—ਸੰਸਕ੍ਰਿਤ ਵਿਚ ਇਸ ਦਾ ਸਰੂਪ ਪਰਬੀਣ ਹੈ ਜਿਸ ਦਾ ਅਰਥ ਹੈ=ਸਿਆਣਾ, ਪੂਰਨ ਗਿਆਨਵਾਨ।

ਵਾਹਿਗੁਰੂ ਜੀ ਕਾ ਖ਼ਾਲਸਾ॥ ਵਾਹਿਗੁਰੂ ਜੀ ਕੀ ਫ਼ਤਹ॥

ਮੁਖਵਾਕ ਨੰਬਰ ੨੨ [ਆਦਿ ਅੰਗ ੫੪੯]

*ਸਲੋਕ ਮਃ ੩ ॥ ਮਨਿ ਪਰਤੀਤਿ ਨ ਆਈਆ ਸਹਜਿ ਨ ਲਗੋ ਭਾਉ ॥ ਸਬਦੈ ਸਾਦੁ ਨ ਪਾਇਓ ਮਨ ਹਠਿ ਕਿਆ ਗੁਣ ਗਾਇ ॥ ਨਾਨਕ ਆਇਆ ਸੋ ਪਰਵਾਣੁ ਹੈ ਜਿ ਗੁਰਮੁਖਿ ਸਚਿ ਸਮਾਇ ॥੧॥ ਮਃ ੩ ॥ ਆਪਣਾ ਆਪੁ ਨ ਪਛਾਣੈ ਮੂੜਾ ਅਵਰਾ ਆਖਿ ਦੁਖਾਏ ॥ ਮੁੰਢੈ ਦੀ ਖਸਲਤਿ ਨ ਗਈਆ ਅੰਧੇ ਵਿਛੁੜਿ ਚੋਟਾ ਖਾਏ ॥ ਸਤਿਗੁਰ ਕੈ ਭੈ ਭੰਨਿ ਨ ਘੜਿਓ ਰਹੈ ਅੰਕਿ ਸਮਾਏ ॥ ਅਨਦਿਨੁ ਸਹਸਾ ਕਦੇ ਨ ਚੂਕੈ ਬਿਨੁ ਸਬਦੈ ਦੁਖੁ ਪਾਏ ॥ ਕਾਮੁ ਕ੍ਰੋਧੁ ਲੋਭੁ ਅੰਤਰਿ ਸਬਲਾ ਨਿਤ ਧੰਧਾ ਕਰਤ ਵਿਹਾਏ ॥ ਚਰਣ ਕਰ ਦੇਖਤ ਸੁਣਿ ਥਕੇ ਦਿਹ ਮੁਕੇ ਨੇੜੈ ਆਏ ॥ ਸਚਾ ਨਾਮੁ ਨ ਲਗੋ ਮੀਠਾ ਜਿਤੁ ਨਾਮਿ ਨਵ ਨਿਧਿ ਪਾਏ ॥ ਜੀਵਤੁ ਮਰੈ ਮਰੈ ਫੁਨਿ ਜੀਵੈ ਤਾਂ ਮੋਖੰਤਰੁ ਪਾਏ ॥ ਧੁਰਿ ਕਰਮੁ ਨ ਪਾਇਓ ਪਰਾਣੀ ਵਿਣੁ ਕਰਮਾ ਕਿਆ ਪਾਏ ॥ ਗੁਰ ਕਾ ਸਬਦੁ ਸਮਾਲਿ ਤੂ ਮੂੜੇ ਗਤਿ ਮਤਿ ਸਬਦੇ ਪਾਏ ॥ ਨਾਨਕ ਸਤਿਗੁਰੁ ਤਦ ਹੀ ਪਾਏ ਜਾਂ ਵਿਚਹੁ ਆਪੁ ਗਵਾਏ ॥੨॥ ਪਉੜੀ ॥ ਜਿਸ ਦੈ ਚਿਤਿ ਵਸਿਆ ਮੇਰਾ ਸੁਆਮੀ ਤਿਸ ਨੋ ਕਿਉ ਅੰਦੇਸਾ ਕਿਸੈ ਗਲੈ ਦਾ ਲੋੜੀਐ ॥ ਹਰਿ ਸੁਖਦਾਤਾ ਸਭਨਾ ਗਲਾ ਕਾ ਤਿਸ ਨੋ ਧਿਆਇਦਿਆ ਕਿਵ ਨਿਮਖ ਘੜੀ ਮੁਹੁ ਮੋੜੀਐ ॥ ਜਿਨਿ ਹਰਿ ਧਿਆਇਆ ਤਿਸ ਨੋ ਸਰਬ ਕਲਿਆਣ ਹੋਏ ਨਿਤ ਸੰਤ ਜਨਾ ਕੀ ਸੰਗਤਿ ਜਾਇ ਬਹੀਐ ਮੁਹੁ ਜੋੜੀਐ ॥ ਸਭਿ ਦੁਖ ਭੁਖ ਰੋਗ ਗਏ ਹਰਿ ਸੇਵਕ ਕੇ ਸਭਿ ਜਨ ਕੇ ਬੰਧਨ ਤੋੜੀਐ ॥ ਹਰਿ ਕਿਰਪਾ ਤੇ ਹੋਆ ਹਰਿ ਭਗਤੁ ਹਰਿ ਭਗਤ ਜਨਾ ਕੈ ਮੁਹਿ ਡਿਠੈ ਜਗਤੁ ਤਰਿਆ ਸਭੁ ਲੋੜੀਐ ॥੪॥*

## ਸਲੋਕ ਮਃ ੩ ॥ ਮਨਿ ਪਰਤੀਤਿ ਨ ਆਈਆ; ਸਹਜਿ ਨ ਲਗੋ ਭਾਉ ॥

ਬਿਹਾਗੜੇ ਦੀ ਵਾਰ ਵਿੱਚ ਸਤਿਗੁਰੂ ਜੀ ਇਸ ਸ਼ਬਦ ਦੁਆਰਾ ਉਪਦੇਸ਼ ਦੇ ਰਹੇ ਹਨ ਕਿ ਜਿਸ ਦੇ ਮਨ ਵਿਚ ਗੁਰਾਂ ਦਾ ਪਰਤੀਤਿ=ਭਰੋਸਾ ਨਹੀਂ ਆਇਆ ਅਤੇ ਸਹਜਿ=ਸ਼ਾਂਤੀ ਸਰੂਪ ਪ੍ਰਮਾਤਮਾ ਵਿਚ ਭਾਉ=ਪ੍ਰੇਮ ਨਹੀਂ ਲੱਗਾ।

## ਸਬਦੈ ਸਾਦੁ ਨ ਪਾਇਓ; ਮਨ ਹਠਿ ਕਿਆ ਗੁਣ ਗਾਇ ॥

ਜਿਸ ਨੂੰ ਗੁਰਾਂ ਦੇ ਸਬਦੈ=ਉਪਦੇਸ਼ ਦਾ ਸਾਦੁ=ਅਨੰਦ ਨਹੀਂ ਆਇਆ। ਉਸ ਮਨ ਦੇ ਹਠ ਧਾਰਨ ਕਰਨ ਵਾਲੇ ਪੁਰਸ਼ ਨੂੰ ਗੁਣ ਗਾ ਕੇ ਵੀ ਕੋਈ ਲਾਭ ਪ੍ਰਾਪਤ ਨਹੀਂ ਹੁੰਦਾ। ਉਸ ਦੇ ਗੁਣ ਗਾਉਣ ਦਾ ਕੀ ਲਾਭ ?

## ਨਾਨਕ ਆਇਆ ਸੋ ਪਰਵਾਣੁ ਹੈ; ਜਿ ਗੁਰਮੁਖਿ ਸਚਿ ਸਮਾਇ ॥੧॥

ਸਤਿਗੁਰੂ ਜੀ ਫੁਰਮਾਨ ਕਰਦੇ ਹਨ ਕਿ ਸੰਸਾਰ ਵਿਚ ਆਇਆ ਹੋਇਆ ਉਹ ਮਨੁੱਖ ਦਾ ਪਰਵਾਣੁ= ਪਰਵਾਣਨੀਕ ਹੈ ਜਿਹੜਾ ਗੁਰਮੁਖਿ=ਮੁਖੀ ਗੁਰੂ ਸਾਹਿਬ ਦੁਆਰਾ ਸਚ ਸਰੂਪ ਵਿਚ ਸਮਾ ਰਹਿੰਦਾ ਹੈ। ਜੈਸਾ ਕਿ :

**੧. ਆਇਆ ਸਫਲ ਤਾਹੂ ਕੋ ਗਨੀਐ ॥ ਜਾਸੁ ਰਸਨ ਹਰਿ ਹਰਿ ਜਸੁ ਭਨੀਐ ॥**

[ਗਉੜੀ ਸੁਖਮਨੀ ਮਃ ੫, ਅੰਗ ੨੫੨]

**੨. ਆਇਆ ਤਿਨ ਕਾ ਸਫਲੁ ਭਇਆ ਹੈ ਇਕ ਮਨਿ ਜਿਨੀ ਧਿਆਇਆ ॥**

[ਵਡਹੰਸੁ ਮਃ ੫, ਅੰਗ ੫੭੯]

## ੨੩. ਕਿਉ ਨ ਮਰੀਜੈ ਜੀਅੜਾ ਨ ਦੀਜੈ ਜਾ ਸਹੁ ਭਇਆ ਵਿਡਾਣਾ ॥੧॥੩॥

ਜੀਵਤ ਭਾਵ ਤੋਂ ਕਿਉਂ ਨ ਮਰੀਜੈ=ਮਰ ਜਾਈਏ ਆਪਣੇ ਜੀਅ ਨੂੰ ਕਿਉਂ ਨਾ ਲਾ ਦੇ ਦਈਏ [ਆਪਾ ਭਾਵ ਤਿਆਗਣਾ ਹੀ ਜੀਅ ਦਾ ਦੇਣਾ ਹੈ] ਜਿਨ੍ਹਾਂ ਦੀ ਕਿਰਪਾ ਨਾਲ ਸਹੁ=ਪਤੀ ਪਰਮਾਤਮਾ ਵਿਡਾਣਾ=ਅਸਚਰਜ ਰੂਪ ਵਾ=ਪਰਾਇਆਂ ਭਾਵ ਜੋ ਹੋਰਨਾਂ ਸੰਤਾਂ ਭਗਤਾਂ ਦਾ ਹੋਇਆ ਹੈ ਉਹ ਮੇਰਾ ਆਪਣਾ ਹੋ ਜਾਵੇ ਫਿਰ ਉਸਨੂੰ ਐਸੀ ਭੇਟਾ ਦੇਣੀ ਹੀ ਬਣਦੀ ਹੈ।

ਯਥਾ— **ਹਉ ਮਨੁ ਅਰਪੀ ਸਭੁ ਤਨੁ ਅਰਪੀ ਅਰਪੀ ਸਭਿ ਦੇਸਾ ॥**
**ਹਉ ਸਿਰੁ ਅਰਪੀ ਤਿਸੁ ਮੀਤ ਪਿਆਰੇ ਜੋ ਪ੍ਰਭ ਦੇਇ ਸਦੇਸਾ ॥**

[ਗਉੜੀ ਛੰਤ ਮਹਲਾ ੫, ਅੰਗ ੨੪੭]

ਗੁਰੂ ਜੀ ਉਪਦੇਸ਼ ਦਿੰਦਿਆਂ ਐਸੇ ਪਿਆਰ ਵਿਚ ਮਸਤ ਹੋਇ ਕਿ ਰਹਾਉ ਸ਼ਬਦ ਭੀ ਨਹੀਂ ਲਿਖਿਆ॥

ਵਾਹਿਗੁਰੂ ਜੀ ਕਾ ਖ਼ਾਲਸਾ॥ ਵਾਹਿਗੁਰੂ ਜੀ ਕੀ ਫ਼ਤਹ॥

ਮੁਖਵਾਕ ਨੰਬਰ ੨੭ [ਆਦਿ ਅੰਗ ੫੫੯]

*ਵਡਹੰਸੁ ਮਹਲਾ ੩ ॥ ਗੁਰਮੁਖਿ ਸਚੁ ਸੰਜਮੁ ਤਤੁ ਗਿਆਨੁ ॥ ਗੁਰਮੁਖਿ ਸਾਚੇ ਲਗੈ ਧਿਆਨੁ ॥੧॥ ਗੁਰਮੁਖਿ ਮਨ ਮੇਰੇ ਨਾਮੁ ਸਮਾਲਿ ॥ ਸਦਾ ਨਿਬਹੈ ਚਲੈ ਤੇਰੈ ਨਾਲਿ ॥ਰਹਾਉ॥ ਗੁਰਮੁਖਿ ਜਾਤਿ ਪਤਿ ਸਚੁ ਸੋਇ ॥ ਗੁਰਮੁਖਿ ਅੰਤਰਿ ਸਖਾਈ ਪ੍ਰਭੁ ਹੋਇ ॥੨॥ ਗੁਰਮੁਖਿ ਜਿਸ ਨੋ ਆਪਿ ਕਰੇ ਸੋ ਹੋਇ ॥ ਗੁਰਮੁਖਿ ਆਪਿ ਵਡਾਈ ਦੇਵੈ ਸੋਇ ॥੩॥ ਗੁਰਮੁਖਿ ਸਬਦੁ ਸਚੁ ਕਰਣੀ ਸਾਰੁ ॥ ਗੁਰਮੁਖਿ ਨਾਨਕ ਪਰਵਾਰੈ ਸਾਧਾਰੁ ॥੪॥੬॥*

## *ਵਡਹੰਸੁ ਮਹਲਾ ੩ ॥*
## *ਗੁਰਮੁਖਿ ਸਚੁ ਸੰਜਮੁ; ਤਤੁ ਗਿਆਨੁ ॥*

ਸਤਿਗੁਰੂ ਜੀ ਇਸ ਅੰਮ੍ਰਿਤ ਬਚਨ ਵਿਚ ਫੁਰਮਾਨ ਕਰਦੇ ਹਨ ਕਿ ਜੋ ਸਚੁ, ਤਤੁ, ਸਰੂਪ ਦਾ ਗਿਆਨ ਹੈ ਇਹੋ ਹੀ ਗੁਰਮੁਖਾਂ ਦਾ ਸੰਜਮ ਹੈ **ਵਾ:** ਮੁਖੀ ਗੁਰਾਂ ਦੁਆਰਾ ਸੰਜਮੁ=ਨਿਸਕਪਟ ਇੰਦਰੀਆਂ ਦਾ ਦਮਨ ਕਰੇ ਤਾਂ ਤਤੁ ਗਿਆਨੁ=ਯਥਾਰਥ ਗਿਆਨ ਦੀ ਪ੍ਰਾਪਤੀ ਹੁੰਦੀ ਹੈ। ਜੈਸਾ ਕਿ :

**ਗੁਰਮੁਖਿ ਸਚੁ ਸੰਜਮੁ ਕਰਣੀ ਸਾਰੁ ॥** [ਮਾਰੂ ਮਃ ੩, ਅੰਗ ੧੦੫੯]

## *ਗੁਰਮੁਖਿ ਸਾਚੇ; ਲਗੈ ਧਿਆਨੁ ॥੧॥*

ਗੁਰਮੁਖ ਹਮੇਸ਼ਾ ਸਚੇ ਵਾਹਿਗੁਰੂ ਦੇ ਧਿਆਨ ਸਾਧਨਾਂ ਵਿਚ ਲਗੇ ਰਹਿੰਦੇ ਹਨ॥੧॥ ਜੈਸਾ ਕਿ :

੧. **ਗੁਰਮੁਖਿ ਗਿਆਨੁ ਧਿਆਨੁ ਮਨਿ ਮਾਨੁ ॥** [ਆਸਾ ਮਃ ੧, ਅੰਗ ੪੧੪]

੨. **ਗੁਰਮੁਖਿ ਧਿਆਨ ਸਹਜ ਧੁਨਿ ਉਪਜੈ ਸਚਿ ਨਾਮਿ ਚਿਤੁ ਲਾਇਆ ॥** [ਗੂਜਰੀ ਕੀ ਵਾਰ ਮਹਲਾ ੩, ਅੰਗ ੫੧੨]

**ਸੰਜਮ**—੧. (ਸੰ+ਜਮ) ਚੰਗੀ ਤਰ੍ਹਾਂ ਬੰਨ੍ਹਣ ਦੀ ਕਿਰਿਆ। ਮਨ ਇੰਦਰੀਆਂ ਨੂੰ ਵਿਕਾਰਾਂ ਵਲੋਂ ਰੋਕਣਾ। ੨. ਬ੍ਰਤ ਨੇਮ। ੩. ਸੰਕੋਚ, ਕ੍ਰਿਪਣਤਾ। ੪. ਪਥ-ਪ੍ਰਹੇਜ। ੫. ਰੀਤ-ਸੰਜਮ। ੬. ਉਪਾਏ-ਜਤਨ। ੭. ਤਰੀਕਾ-ਢੰਗ।

**ਧਿਆਨ**—ਸੰਸਕ੍ਰਿਤ ਧਜੈ ਦਾ ਅਰਥ ਹੈ ਸੋਚ ਵਿਚਾਰ। ਇਸ ਤੋਂ ਧਿਆਨ ਸ਼ਬਦ ਬਣਦਾ ਹੈ। ਜਿਸ ਦਾ ਅਰਥ ਹੈ ਕਿਸੇ ਵਸਤੂ ਵਿਚ ਵ੍ਰਿਤੀ ਦਾ ਲਿਵਲੀਨ ਕਰਨਾ। ਚਾਰੇ ਪਾਸਿਆਂ ਤੋਂ ਮਨ ਨੂੰ ਰੋਕ ਕੇ ਇਕ ਵਿਸ਼ੇ ਤੇ ਟਿਕਾਉਣ ਦੀ ਕ੍ਰਿਆ ਨੂੰ ਧਿਆਨ ਕਹਿੰਦੇ ਹਨ। **ਵਾ:** ਅੰਤਸ਼ਕਰਣ ਵਿਚ ਕਿਸੇ ਵਸਤੂ ਦਾ ਪ੍ਰਤੱਖ ਖ਼ਿਆਲ, ਚਿੰਤਨ। ਗੁਰਮੁਖਾਂ ਦਾ ਕੇਵਲ ਇਕ ਸੱਚੇ ਵਾਹਿਗੁਰੂ ਵਿਚ ਹੀ ਧਿਆਨ ਜੁੜਿਆ ਹੈ। ਗੁਰਮੁਖਾਂ ਤੇ ਮਨਮੁਖਾਂ ਦਾ ਇਤਨਾਂ ਹੀ ਫਰਕ ਹੈ ਕਿ ਮਨਮੁਖਾਂ ਦਾ ਧਿਆਨ ਸੰਸਾਰਕ ਪਦਾਰਥਾਂ ਵਿਚ ਛਿਨ-ਛਿਨ ਕਾਲ ਵਿਚ ਬਦਲਦਾ ਹੈ ਗੁਰਮੁਖਾਂ ਦਾ ਇਕ ਵਾਹਿਗੁਰੂ ਦੇ ਸ਼ਬਦ ਵਿਚ ਧਿਆਨ ਟਿਕਿਆ ਰਹਿੰਦਾ ਹੈ।

## *ਗੁਰਮੁਖਿ, ਮਨ ਮੇਰੇ; ਨਾਮੁ ਸਮਾਲਿ ॥*

ਹੇ ਮੇਰੇ ਮਨ ! ਤੂੰ ਗੁਰਮੁਖ ਹੋ ਕੇ ਗੁਰਮੁਖਿ=ਗੁਰਾਂ ਦੁਆਰੇ ਨਾਮ ਦੀ ਸੰਭਾਲਣਾ ਕਰ। ਸੰਸਾਰ ਦੀ ਭਾਵੇਂ ਕੋਈ ਵਸਤੂ ਹੈ ਜਦੋਂ ਉਸ ਵਿਚੋਂ ਸੰਭਾਲਣ ਦੀ ਭਾਵਨਾ ਖ਼ਤਮ ਹੋ ਜਾਏ ਤਾਂ ਉਸ ਵਸਤੂ ਤੋਂ ਸੰਪੂਰਨ ਲਾਭ ਨਹੀਂ ਹੁੰਦਾ, ਬਲਕਿ ਦੁਖਦਾਇਕ ਹੋ ਜਾਇਆ ਕਰਦੀ ਹੈ; ਸੰਸਾਰ ਦੇ ਅਨੇਕਾਂ ਪ੍ਰਮਾਨ ਵਿਦਤ ਹਨ-ਜੈਸਾ ਕਿ ਸਰੀਰ ਦੀ ਸੰਭਾਲਣਾ ਤਿਆਗ ਕੇ ਸਰੀਰ ਦੁਖਦਾਇਕ ਹੋ ਜਾਂਦਾ ਹੈ। ਅਨੇਕਾਂ ਰੋਗ ਇਸ ਨੂੰ ਆ ਕੇ ਗ੍ਰਸ ਲੈਂਦੇ ਹਨ। ਮਕਾਨ ਦੀ ਸੰਭਾਲਣਾ

ਨਾ ਹੋਵੇ ਤਾਂ ਮਕਾਨ ਦੀਆਂ ਛੱਤਾਂ ਚੋਣ ਲੱਗ ਜਾਂਦੀਆਂ ਹਨ। ਬਜਾਇ ਸੁਖ ਦੇ ਦੁਖ ਰੂਪ ਹੋ ਜਾਂਦਾ ਹੈ। ਫਸਲ ਦੀ ਸੰਭਾਲਣਾ ਨ ਹੋਵੇ ਤਾਂ ਫਸਲ ਉਜੜ ਜਾਂਦੀ ਹੈ। ਬਜਾਇ ਲਾਭ ਦੇ ਘਾਟਾ ਪੈਂਦਾ ਹੈ ਇਸੇ ਤਰ੍ਹਾਂ ਅਨੰਤ ਪ੍ਰਮਾਣ ਹਨ। ਇਹ ਸਾਰੀਆਂ ਵਸਤੂਆਂ ਸੰਸਾਰਕ ਹਨ ਜਿਨ੍ਹਾਂ ਦੇ ਸੁੱਖ ਸੰਸਾਰ ਤੱਕ ਹੀ ਸੀਮਿਤ ਹਨ। ਪ੍ਰੰਤੂ ਇਕੋ ਹੀ ਵਸਤੂ ਹੈ ਜੋ ਲੋਕ ਪ੍ਰਲੋਕ ਵਿਚ ਸੁਖ ਦੇਣ ਵਾਲੀ ਹੁੰਦੀ ਹੈ। ਉਹ ਵਸਤੂ ਹੈ ਨਾਮ। ਅਗਿਆਨ ਦੇ ਕਾਰਨ ਜੀਵ ਉਸ ਦੀ ਸੰਭਾਲਣਾ ਨਹੀਂ ਕਰਦਾ ਗੁਰੂ ਸਾਹਿਬ ਬਾਣੀ ਵਿਚ ਇਸ ਭੁੱਲ ਨੂੰ ਦੂਰ ਕਰਨ ਲਈ ਗਿਆਨ ਦਾ ਚਾਨਣਾ ਬਖ਼ਸ਼ਿਸ਼ ਕਰਦੇ ਹਨ ਅਤੇ ਫੁਰਮਾਣ ਕਰਦੇ ਹਨ ਕਿ ਗੁਰਮੁਖ ਹੋ ਕੇ ਨਾਮੁ ਦੀ ਸੰਭਾਲਣਾ ਕਰ ਕਿਉਂਕਿ ਨਾਮ ਦੀ ਸੰਭਾਲਣਾ ਗੁਰਮੁਖ ਹੀ ਕਰ ਸਕਦੇ ਹਨ। ਜੈਸਾ ਕਿ :

**ਗੁਰਮੁਖਿ ਨਾਮੁ ਸਮਾਲਿ ਤੂੰ ਵਣਜਾਰਿਆ ਮਿਤ੍ਰਾ ਤੇਰਾ ਦਰਗਹ ਬੇਲੀ ਹੋਇ ॥**
**ਗੁਰਮੁਖਿ ਨਾਮੁ ਸਮਾਲਿ ਪਰਾਣੀ ਅੰਤੇ ਹੋਇ ਸਖਾਈ ॥** [ਸਿਰੀਰਾਗੁ ਮਹਲਾ ੫, ਅੰਗ ੭੭]

## *ਸਦਾ ਨਿਬਹੈ ਚਲੈ ਤੇਰੈ ਨਾਲਿ ॥ਰਹਾਉ॥*

ਪ੍ਰਮੇਸ਼ਰ ਦਾ ਨਾਮ ਸਦੀਵ ਕਾਲ ਇਸ ਲੋਕ ਵਿੱਚ ਤੇਰਾ ਸਾਥ ਨਿਭਾਏਗਾ ਅਤੇ ਪ੍ਰਲੋਕ ਵਿੱਚ ਵੀ ਤੇਰੇ ਨਾਲ ਚਲੇਗਾ ਭਾਵ ਤੇਰੀ ਸਹਾਇਤਾ ਕਰੇਗਾ ॥ਰਹਾਉ॥ ਜੈਸਾ ਕਿ :

੧. **ਜਹ ਮਾਤ ਪਿਤਾ ਸੁਤ ਮੀਤ ਨ ਭਾਈ ॥ ਮਨ ਊਹਾ ਨਾਮੁ ਤੇਰੈ ਸੰਗਿ ਸਹਾਈ ॥**
[ਗਉੜੀ ਮਃ ੫, ਅੰਗ ੨੬੪]

੨. **ਸਤਿਗੁਰ ਸਾਚੀ ਸਿਖ ਸੁਣਾਈ ॥ ਹਰਿ ਚੇਤਹੁ ਅੰਤਿ ਹੋਇ ਸਖਾਈ ॥**
[ਮਾਝ ਮਹਲਾ ੩, ਅੰਗ ੧੧੭]

੩. **ਤੈਸੀ ਵਸਤੁ ਵਿਸਾਹੀਐ ਜੈਸੀ ਨਿਬਹੈ ਨਾਲਿ ॥** [ਸਿਰੀਰਾਗੁ ਮਃ ੧, ਅੰਗ ੨੨]

## *ਗੁਰਮੁਖਿ ਜਾਤਿ ਪਤਿ; ਸਚੁ ਸੋਇ ॥*
## *ਗੁਰਮੁਖਿ; ਅੰਤਰਿ ਸਖਾਈ ਪ੍ਰਭੁ ਹੋਇ ॥੨॥*

ਹਰ ਦੇਸ਼ ਵਿਚ ਅਨੇਕਾਂ ਜ਼ਾਤਾਂ ਦੇ ਲੋਕ ਦੇਖੇ ਜਾਂਦੇ ਹਨ ਕਈ ਥਾਂ ਜ਼ਾਤੀ ਵਿਤਕਰੇ ਵੀ ਵੇਖਣ ਵਿਚ ਆਏ ਹਨ ਪਰ ਗੁਰਮੁਖ ਦੀ ਕੋਈ ਜ਼ਾਤ ਨਹੀਂ ਹੁੰਦੀ। ਕਿਸੇ ਵੀ ਦੇਸ਼, ਕੌਮ, ਧਰਮ, ਮਜ਼੍ਹਬ ਵਿਚ ਪੈਦਾ ਹੋਣ ਨਾਲ ਗੁਰਮੁਖ, ਗੁਰਮੁਖ ਹੀ ਰਹਿੰਦਾ ਹੈ। ਇਸ ਲਈ ਹਜ਼ੂਰ ਫੁਰਮਾਣ ਕਰਦੇ ਹਨ ਕਿ ਗੁਰਮੁਖਾਂ ਦੀ ਜਾਤਿ=ਜਾਤੀ ਪਤਿ=ਇੱਜ਼ਤ ਸਚ ਨਾਲ ਜੁੜਨਾ ਹੀ ਹੈ। ਗੁਰਮੁਖਾਂ ਦੀ ਵਡਿਆਈ ਨਾਮ ਜਪਣੇ ਕਰਕੇ ਹੈ **ਵਾ:** ਨਾਮ ਜਪਣਾ ਹੀ ਗੁਰਮੁਖਾਂ ਦੀ ਵਡਿਆਈ ਹੈ। ਗੁਰਮੁਖਾਂ ਦੇ ਅੰਤਰਿ=ਅੰਦਰ ਵਸਣ ਵਾਲਾ ਪ੍ਰਭੂ ਹੀ ਗੁਰਮੁਖਾਂ ਦੀ ਸਖਾਈ=ਸਹਾਇਤਾ ਕਰਨ ਵਾਲਾ ਹੁੰਦਾ ਹੈ। **ਵਾ:** ਜੀਵਾਂ ਦੀ ਲੋਕ ਪ੍ਰਲੋਕ ਵਿੱਚ ਸਹਾਇਤਾ ਕਰਨ ਵਾਲਾ ਪ੍ਰਭੂ ਗੁਰਮੁਖਾਂ ਦੇ ਅੰਤਰਿ=ਅੰਤਸ਼ਕਰਨ ਵਿੱਚ ਪ੍ਰਗਟ ਹੋ ਜਾਂਦਾ ਹੈ **ਵਾ:** ਸਾਰਿਆਂ ਦੇ ਅੰਤਰਿ=ਵਿੱਚ ਵਸਣ ਵਾਲਾ ਪ੍ਰਭੂ ਗੁਰਮੁਖਾਂ ਦਾ ਸਖਾਈ=ਪਿਆਰਾ ਮਿਤ੍ਰ ਹੋ ਜਾਂਦਾ ਹੈ ॥੨॥ ਜੈਸਾ ਕਿ :

੧. **ਗੁਰਮੁਖਿ ਜਾਤਿ ਪਤਿ ਨਾਮੇ ਵਡਿਆਈ ॥** [ਗਉੜੀ ਮਹਲਾ ੩, ਅੰਗ ੨੩੦]

੨. **ਗੁਰਮੁਖਿ ਅੰਤਰਿ ਹਰਿ ਨਾਮੁ ਵਸਾਏ ॥** [ਗਉੜੀ ਗੁਆਰੇਰੀ ਮਹਲਾ ੩, ਅੰਗ ੧੬੦]

## *ਗੁਰਮੁਖਿ ਜਿਸ ਨੋ ਆਪਿ ਕਰੇ; ਸੋ ਹੋਇ ॥*
## *ਗੁਰਮੁਖਿ; ਆਪਿ ਵਡਾਈ ਦੇਵੈ ਸੋਇ ॥੩॥*

ਉਹ ਵਾਹਿਗੁਰੂ ਜਿਸਨੂੰ ਆਪ ਗੁਰਮੁਖਤਾਈ ਦੀ ਬਖ਼ਸ਼ਿਸ਼ ਕਰਦਾ ਹੈ **ਵਾ:** ਗੁਰਮੁਖਤਾਈ ਵਾਲਾ ਸੁਭਾਅ

ਬਖ਼ਸ਼ਦਾ ਹੈ ਉਹ ਪੁਰਸ਼ ਹੀ ਗੁਰਮੁਖ ਹੁੰਦਾ ਹੈ। ਪ੍ਰਮਾਤਮਾ ਨੇਕ ਸੁਭਾਅ ਬਖ਼ਸ਼ ਕੇ ਸ੍ਰੇਸ਼ਟ ਰਸਤੇ ਤੇ ਗੁਰਮੁਖਾਂ ਨੂੰ ਤੋਰਦਾ ਹੈ। ਜੈਸਾ ਕਿ :

**ਸਚੈ ਮਾਰਗਿ ਚਲਦਿਆ ਉਸਤਤਿ ਕਰੇ ਜਹਾਨੁ ॥** [ਬਾਰਹ ਮਾਹਾ ਮਾਂਝ ੫, ਅੰਗ ੧੩੬]

ਉਹ ਵਾਹਿਗੁਰੂ ਆਪ ਹੀ ਗੁਰਮੁਖਾਂ ਨੂੰ ਭਗਤੀ ਦੇ ਸੱਚੇ ਰਸਤੇ ਤੇ ਤੋਰ ਕੇ ਸੰਸਾਰ ਤੋਂ ਵਡਾਈ=ਵਡਿਆਈ ਦਿਵਾਉਂਦਾ ਹੈ। ਜੈਸਾ ਕਿ :

੧. **ਗੁਰਮੁਖਿ ਆਪੇ ਦੇਇ ਵਡਾਈ ਆਪੇ ਸੇਵ ਕਰਾਏ ॥੨॥** [ਸਿਰੀਰਾਗੁ ਮਹਲਾ ੩, ਅੰਗ ੩੨]

੨. **ਆਪੇ ਕਰਤੈ ਭਗਤਿ ਕਰਾਈ ॥ ਗੁਰਮੁਖਿ ਆਪੇ ਦੇ ਵਡਿਆਈ ॥** [ਬਿਲਾਵਲੁ ਮਃ ੧, ਅੰਗ ੮੩੧]

੩. **ਗੁਰਮੁਖਿ ਆਪੇ ਦੇ ਵਡਿਆਈ ॥** [ਮਾਰੂ ਮਹਲਾ ੩, ਅੰਗ ੧੦੬੬]

## *ਗੁਰਮੁਖਿ ਸਬਦੁ ਸਚੁ; ਕਰਣੀ ਸਾਰੁ ॥*

ਗੁਰਮੁਖਿ ਸਬਦ=ਗੁਰ ਉਪਦੇਸ਼ ਦੀ ਸਚੀ ਕਰਣੀ ਨੂੰ ਸਾਰੁ=ਸੰਭਾਲਦੇ ਹਨ। ਜੈਸਾ ਕਿ :

੧. **ਗੁਰਮੁਖਿ ਸਚੋ ਸਚੁ ਕਮਾਵੈ ॥** [ਮਾਰੂ ਮਃ ੩, ਅੰਗ ੧੦੫੯]

੨. **ਗੁਰਮੁਖਿ ਸਾਚੀ ਕਾਰ ਕਮਾਇ ॥** [ਰਾਮਕਲੀ ਮਃ ੧, ਅੰਗ ੯੪੨]

## *ਗੁਰਮੁਖਿ ਨਾਨਕ; ਪਰਵਾਰੈ ਸਾਧਾਰੁ ॥੪॥੬॥*

ਸਤਿਗੁਰੁ ਜੀ ਫੁਰਮਾਉਂਦੇ ਹਨ ਕਿ ਗੁਰਮੁਖਿ ਆਪਣੇ ਪ੍ਰਤੱਖ ਪਰਿਵਾਰ ਨੂੰ ਸੁਧਾਰ ਲੈਂਦੇ ਹਨ। ਜੈਸਾ ਕਿ :

**ਮੰਨੈ ਪਰਵਾਰੈ ਸਾਧਾਰੁ ॥** [ਜਪੁਜੀ, ਅੰਗ ੩]

**ਅਥਵਾ** ਸਿੱਖੀ ਸੇਵਕੀ ਰੂਪ ਪਰਿਵਾਰ ਨੂੰ ਸੁਧਾਰ ਲੈਂਦੇ ਹਨ। **ਵਾ:** ਇੰਦਰੀਆਂ ਰੂਪ ਪਰਿਵਾਰ ਨੂੰ ਸੁਧਾਰ ਲੈਂਦੇ ਹਨ **ਵਾ:** ਸਾਧਾਰੁ=ਸਹਿਤ ਗਿਆਨ ਰੂਪੀ ਆਸਰੇ ਦੇ ਕਰ ਲੈਂਦੇ ਹਨ॥੪॥੯॥ ਜੈਸਾ ਕਿ :

੧. **ਆਪਿ ਤਰੈ ਕੁਲ ਸਗਲੇ ਤਾਰੇ ਗੁਰਮੁਖਿ ਜਨਮੁ ਸਵਾਰਣਿਆ ॥** [ਮਾਝ ਮਹਲਾ ੩, ਅੰਗ ੧੨੫]

੨. **ਆਪਿ ਤਰੈ ਸਗਲੇ ਕੁਲ ਉਧਾਰਾ ॥੨॥** [ਗਉੜੀ ਗੁਆਰੇਰੀ ਮਹਲਾ ੩, ਅੰਗ ੧੬੦]

੩. **ਆਪਿ ਤਰਿਆ ਕੁਟੰਬ ਸਭਿ ਤਾਰੇ ਸਭਾ ਸ੍ਰਿਸਟਿ ਛਡਾਵੈ ॥** [ਰਾਮਕਲੀ ਕੀ ਵਾਰ ਮਹਲਾ ੫, ਅੰਗ ੯੬੦]

## ਗੁਰਮੁਖ ਪਦ ਦੀ ਕੁਝ ਵੀਚਾਰ—

ਸੰਪ੍ਰਦਾਈ ਵਿਚਾਰ ਧਾਰਾ ਅਨੁਸਾਰ ਇਹ ਪਦ ਗੁਰਬਾਣੀ ਵਿਚ ਗੁਰੂ ਸਹਿਬਾਨਾਂ ਲਈ ਅਤੇ ਬਹੁਤ ਥਾਵਾਂ ਤੇ ਗੁਰਸਿੱਖਾਂ ਲਈ ਵਰਤਿਆ ਹੋਇਆ ਮਿਲਦਾ ਹੈ। ਜਿਥੇ ਗੁਰੂ ਦਾ ਭਾਵ ਇਸ ਸ਼ਬਦ ਵਿਚੋਂ ਲੈਣਾ ਹੋਵੇ ਉਥੇ ਅਨਵੇ ਰੀਤ ਅਨੁਸਾਰ ਪਿਛਲੇ ਅੱਖਰ ਅੱਗੇ ਅਤੇ ਅਗਲੇ ਅੱਖਰ ਪਿਛੇ ਲਗਾ ਕੇ ਮੁਖ+ਗੁਰ ਭਾਵ ਮੁਖੀ, ਆਗੂ ਗੁਰੂ ਸਾਹਿਬ ਜੀ, ਇਉਂ ਜਾਨਣਾ। ਵਾ: ਸਿਧੇ ਅੱਖਰਾਂ ਦੁਆਰਾ (ਗੁਰ+ਮੁਖ) ਗੁਰੂ ਦਾ ਮੁਖ, ਗੁਰੂ ਦਾ ਚਿਹਰਾ **ਵਾ:** ਈਸ਼ਵਰ ਜੋ ਗੁਰੂ=ਵੱਡਾ ਤੇ ਮੁੱਖ=ਸ੍ਰੇਸ਼ਟ ਹੈ। ਜੈਸਾ ਕਿ :

**ਗੁਰਮੁਖਿ ਰਹਿਆ ਸਮਾਈ ॥** [ਜਪੁਜੀ, ਅੰਗ ੨]

ਇਹ ਪਦ ਗੁਰਸਿੱਖਾਂ ਲਈ ਇਸ ਪ੍ਰਕਾਰ ਵਰਤਿਆ ਹੋਇਆ ਹੈ ਵਿਦਵਾਨਾਂ ਨੇ ਗੁਰਮੁਖ ਦੇ ਅਰਥ ਸੰਸਕ੍ਰਿਤ ਵਿਚ ਇਸ ਪ੍ਰਕਾਰ ਕੀਤੇ ਹਨ :—(ਗੁਰ+ਮੁਖ) ਜਿਸ ਨੇ ਦੀਖਿਆ ਲਈ ਹੋਵੇ ਗੁਰੂ ਦੇ ਮੁਖ ਤੋਂ ਸਿੱਖਿਆ ਪ੍ਰਾਪਤ ਕੀਤੀ ਹੋਵੇ। ਵਾ-ਜਿਸ ਨੇ ਨਾਮ ਲਿਆ ਹੋਵੇ। ਗੁਰੂ ਦੀਖਿਆ ਵਾਲਾ, ਗੁਰੂ ਵੱਲ ਸਨਮੁਖ। ਜੈਸਾ ਕਿ :

**ਗੁਰਮੁਖਿ ਸਨਮੁਖੁ ਮਨਮੁਖਿ ਵੇਮੁਖੀਆ ॥** [ਮਾਝ ਮਹਲਾ ੫, ਅੰਗ ੧੩੧]

ਗੁਰਮੁਖ ਉਹ ਹੈ ਜੋ ਗੁਰੂ ਵੱਲ ਸਨਮੁਖ ਹੈ। ਮਨਮੁਖ ਉਹ ਹੈ ਜੋ ਗੁਰੂ ਤੋਂ ਬੇਮੁਖ ਹੈ।

੨. ਨਾਮ ਪ੍ਰਾਪਤ, ਨਾਮ ਜਪਣ ਵਾਲਾ, ਨਾਮ ਰਸੀਆ ਤੇ ਨਾਮ ਵਿਚ ਲਿਵ ਵਾਲੇ ਨੂੰ, ਜਿਸ ਨੇ ਮਨ ਜਿਤ ਲਿਆ ਹੈ ਤੇ ਜੋ ਗੁਰੂ ਦੀ ਦੱਸੀ ਹੋਈ ਮੱਤ ਤੇ ਚਲ ਰਿਹਾ ਹੈ। ਉਸਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਗੁਰਮੁਖ ਲਿਖਿਆ ਹੈ। ਜੈਸਾ ਕਿ :

੧. **ਗੁਰਮੁਖਾ ਨੋ ਪੰਥੁ ਪਰਗਟਾ ਦਰਿ ਠਾਕ ਨ ਕੋਈ ਪਾਇ ॥** [ਸਿਰੀਰਾਗੁ ਮਃ ੪, ਅੰਗ ੪੨]

੨. **ਗੁਰਮੁਖਿ ਕੇਤੀ ਸਬਦਿ ਉਧਾਰੀ ਸੰਤਹੁ ॥੧॥** [ਰਾਮਕਲੀ ਮਃ ੧, ਅੰਗ ੯੦੭]

੩. **ਗੁਰਮੁਖਿ ਕ੍ਰਿਪਾ ਕਰੇ ਭਗਤਿ ਕੀਜੈ ਬਿਨੁ ਗੁਰ ਭਗਤਿ ਨ ਹੋਇ ॥** [ਸਿਰੀਰਾਗੁ ਮਃ ੩, ਅੰਗ ੬੪]

ਗੁਰਮੁਖ ਦੇ ਕੁਝ ਕਰਤਵ ਜਪੁਜੀ ਸਾਹਿਬ ਦੀ ਪੰਜਵੀਂ ਪਉੜੀ ਵਿਚ ਵਰਨਣ ਹਨ। ਜੈਸਾ ਕਿ :

**ਗੁਰਮੁਖਿ ਨਾਦੰ**—ਕਦੇ ਗੁਰਮੁਖ ਨਾਦੰ=ਪ੍ਰਤੱਖ ਵਾਜੇ ਲੈ ਕੇ ਕੀਰਤਨ ਭਗਤੀ ਕਰਦੇ ਹਨ।

**ਗੁਰਮੁਖਿ ਵੇਦੰ**—ਕਦੇ ਗੁਰਮੁਖ ਗੁਰਬਾਣੀ ਦੀ ਵੇਦੰ=ਕਥਾ ਵਿਚਾਰ ਕਰਦੇ ਹਨ।

**ਗੁਰਮੁਖਿ ਰਹਿਆ ਸਮਾਈ**—ਕਦੇ ਗੁਰਮੁਖ ਸਬਦ ਸੁਰਤ ਦੇ ਅਭਿਆਸ ਦੁਆਰਾ ਨਿਰਵਿਕਲਪ ਸਮਾਧੀ ਵਿਚ ਸਮਾਅ ਰਹੇ ਹਨ। ਗੁਰਮੁਖਾਂ ਦੇ ਕਰਤਵ ਭਾਈ ਗੁਰਦਾਸ ਜੀ ਆਪਣੀ ਰਚਨਾਂ ਵਿਚ ਵਰਨਣ ਕਰਦੇ ਹਨ। ਜੈਸਾ ਕਿ :

**ਗੁਰਮੁਖਿ ਹਥਿ ਸਕਥ ਹਨਿ ਸਾਧਸੰਗਤਿ ਗੁਰ ਕਾਰ ਕਮਾਵੈ ॥**

ਗੁਰਮੁਖਾਂ ਦੇ ਹਥਿ ਸਕਥ=ਸਫਲੇ ਹਨ ਕਿਉਂਕਿ ਗੁਰਮੁਖ ਸਾਧਸੰਗਤਿ ਵਿਚ ਗੁਰਾਂ ਦੀ ਕਾਰ ਕਮਾਉਂਦੇ ਹਨ।

**ਪਾਣੀ ਪਖਾ ਪੀਹਣਾ ਪੈਰ ਧੋਇ ਚਰਨਾਂਮ੍ਰਿਤੁ ਪਾਵੈ ॥**

ਪਾਣੀ ਢੋਂਦੇ, ਪੱਖਾ ਫੇਰਦੇ ਭਾਵ ਝਲਦੇ, ਆਟੇ ਦਾ ਪੀਹਣ ਕਰਦੇ, ਗੁਰੂ ਦੇ ਚਰਨਾਂ ਨੂੰ ਧੋਇ ਕੇ ਚਰਣਾਮ੍ਰਿਤੁ ਪੀਂਦੇ ਹਨ।

**ਗੁਰਬਾਣੀ ਲਿਖਿ ਪੋਥੀਆ ਤਾਲ ਮ੍ਰਿਦੰਗ ਰਬਾਬ ਵਜਾਵੈ ॥**

ਗੁਰਬਾਣੀ ਦੀਆਂ ਪੋਥੀਆਂ ਲਿਖਦੇ ਤਾਲ=ਕੈਸੀਆਂ ਮ੍ਰਿਦੰਗ=ਢੋਲਕ ਰਬਾਬ=ਸੰਗੀਤ ਦਾ ਮੰਨਿਆ ਸਾਜ਼ ਆਦਿਕ ਵਜਾਉਂਦੇ ਹਨ।

**ਨਮਸਕਾਰ ਡੰਡਉਤ ਕਰਿ ਗੁਰਭਾਈ ਗਲਿ ਮਿਲਿ ਗਲਿ ਲਾਵੈ ॥**

ਡੰਡੇ ਵਤ ਹੋ ਕੇ ਨਮਸ਼ਕਾਰ ਕਰਦੇ ਤੇ ਗੁਰਭਾਈਆਂ ਸਿੱਖਾਂ ਨਾਲ ਗਲ ਮਿਲਕੇ ਉਹਨਾਂ ਨੂੰ ਗਲ ਨਾਲ ਲਾਉਂਦੇ ਹਨ।

**ਕਿਰਤਿ ਵਿਰਤਿ ਕਰਿ ਧਰਮ ਦੀ ਹਥਹੁ ਦੇਕੈ ਭਲਾ ਮਨਾਵੈ ॥**

ਉਪਜੀਵਕਾ ਲਈ ਧਰਮ ਦੀ ਕਿਰਤ ਕਰਦੇ ਹਨ ਤੇ ਹੱਥੋਂ ਦੇ ਕੇ ਦੂਜੇ ਦਾ ਭਲਾ ਮਨਾਉਂਦੇ ਹਨ।

**ਪਾਰਸੁ ਪਰਸਿ ਅਪਰਸਿ ਹੋਇ ਪਰ ਤਨ ਪਰ ਧਨ ਹਥੁ ਨ ਲਾਵੈ॥**

ਪਾਰਸ ਰੂਪ ਗੁਰੂ ਨੂੰ ਪਰਸ ਕੇ ਸੰਸਾਰ ਤੋਂ ਅਪਰਸ ਹੋਏ ਹਨ ਤੇ ਪਰਾਈ ਇਸਤਰੀ ਤੇ ਪਰਾਏ ਧਨ ਨੂੰ ਹੱਥ ਨਹੀਂ ਲਾਉਂਦੇ।

**ਗੁਰ ਸਿਖ ਗੁਰ ਸਿਖ ਪੂਜ ਕੈ ਭਾਇ ਭਗਤਿ ਭੈ ਭਾਣਾ ਭਾਵੈ॥**

ਗੁਰੂ ਦੇ ਸਿਖ ਗੁਰਸਿਖਾਂ ਦੀ ਪੂਜਾ ਕਰਦੇ ਹਨ ਤੇ ਉਹਨਾਂ ਨੂੰ ਪ੍ਰੇਮ ਭਗਤੀ, ਭੈ ਤੇ ਭਾਣਾ ਭਾਉਂਦਾ ਹੈ।

**ਆਪ ਗਵਾਇ ਨ ਆਪੁ ਗਣਾਵੈ ॥੧੨॥** [ਵਾਰ ਛੇਵੀਂ, ਪਉੜੀ ੧੨ ਭਾ: ਗੁਰਦਾਸ ਜੀ]

ਗੁਰਮੁਖਾਂ ਨੇ ਆਪਾ ਭਾਵ ਨੂੰ ਗਵਾ ਦਿੱਤਾ ਹੈ ਤੇ ਫਿਰ ਵੀ ਆਪਣੇ ਆਪ ਨੂੰ ਨਹੀਂ ਗਣਾਉਂਦੇ, ਭਾਵ ਤਿਆਗ ਦਾ ਤਿਆਗ ਕੀਤਾ ਹੈ।

ਇਹ ਹੀ ਗੁਰਮੁਖ ਪਦ ਜਿਥੇ ਗੁਰੂ ਤੇ ਗੁਰਸਿੱਖਾਂ ਲਈ ਵਰਤੇ ਹੋਏ ਪ੍ਰਮਾਣ ਮਿਲਦੇ ਹਨ ਉਥੇ ਭਗਤਾਂ, ਅਵਤਾਰਾਂ, ਮੁਨੀਆਂ ਲਈ ਵੀ ਵਰਤਿਆ ਹੋਇਆ ਪ੍ਰਾਪਤ ਹੁੰਦਾ ਹੈ ਜੈਸਾ ਕਿ ਗੁਰਬਾਣੀ ਵਿਚ ਤਿੰਨ ਮਹਾਨ ਪੁਰਸ਼ਾਂ (੧. ਪ੍ਰਹਲਾਦ। ੨. ਜਨਕ। ੩. ਵਿਸ਼ਿਸਟ ਮੁਨੀ) ਨੂੰ ਗੁਰਮੁਖ ਪਦ ਨਾਲ ਸਤਕਾਰਿਆ ਹੈ। ਜੈਸਾ ਕਿ :

**ਗੁਰਮੁਖਿ ਪ੍ਰਹਿਲਾਦਿ ਜਪਿ ਹਰਿ ਗਤਿ ਪਾਈ॥**
**ਗੁਰਮੁਖਿ ਜਨਕਿ ਹਰਿ ਨਾਮਿ ਲਿਵ ਲਾਈ॥**
**ਗੁਰਮੁਖਿ ਬਸਿਸਟਿ ਹਰਿ ਉਪਦੇਸੁ ਸੁਣਾਈ॥** [ਵਡਹੰਸੁ ਕੀ ਵਾਰ ਮਹਲਾ ੩, ਅੰਗ ੫੯੧]

ਤੇ ਇਕ ਜਗਾ ਹੋਰ ਦੋ ਗੁਰਮੁਖਾਂ ਦਾ ਜ਼ਿਕਰ ਇਕੱਠਾ ਆਉਂਦਾ ਹੈ ਭਗਵਾਨ ਰਾਮ ਤੇ ਭਗਤ ਬਭੀਖਣ ਦਾ। ਜੈਸਾ ਕਿ :

**ਗੁਰਮੁਖਿ ਬਾਂਧਿਓ ਸੇਤੁ ਬਿਧਾਤੈ॥ ਲੰਕਾ ਲੂਟੀ ਦੈਤ ਸੰਤਾਪੈ॥**
**ਰਾਮਚੰਦਿ ਮਾਰਿਓ ਅਹਿ ਰਾਵਣੁ॥ ਭੇਦੁ ਬਭੀਖਣ ਗੁਰਮੁਖਿ ਪਰਚਾਇਣੁ॥**
[ਰਾਮਕਲੀ ਮਃ ੧, ਅੰਗ ੯੪੨]

ਵਾਹਿਗੁਰੂ ਜੀ ਕਾ ਖ਼ਾਲਸਾ॥ ਵਾਹਿਗੁਰੂ ਜੀ ਕੀ ਫ਼ਤਹ॥

ਮੁਖਵਾਕ ਨੰਬਰ ੨੮ [ਆਦਿ ਅੰਗ ੫੬੧]

*ਵਡਹੰਸੁ ਮਹਲਾ ੪ ਘਰੁ ੨ ੴ ਸਤਿਗੁਰ ਪ੍ਰਸਾਦਿ ॥ ਮੈ ਮਨਿ ਵਡੀ ਆਸ ਹਰੇ ਕਿਉ ਕਰਿ ਹਰਿ ਦਰਸਨੁ ਪਾਵਾ ॥ ਹਉ ਜਾਇ ਪੁਛਾ ਅਪਨੇ ਸਤਗੁਰੈ ਗੁਰ ਪੁਛਿ ਮਨੁ ਮੁਗਧੁ ਸਮਝਾਵਾ ॥ ਭੂਲਾ ਮਨੁ ਸਮਝੈ ਗੁਰ ਸਬਦੀ ਹਰਿ ਹਰਿ ਸਦਾ ਧਿਆਏ ॥ ਨਾਨਕ ਜਿਸੁ ਨਦਰਿ ਕਰੇ ਮੇਰਾ ਪਿਆਰਾ ਸੋ ਹਰਿ ਚਰਣੀ ਚਿਤੁ ਲਾਏ ॥੧॥ ਹਉ ਸਭਿ ਵੇਸ ਕਰੀ ਪਿਰ ਕਾਰਣਿ ਜੇ ਹਰਿ ਪ੍ਰਭ ਸਾਚੇ ਭਾਵਾ ॥ ਸੋ ਪਿਰੁ ਪਿਆਰਾ ਮੈ ਨਦਰਿ ਨ ਦੇਖੈ ਹਉ ਕਿਉ ਕਰਿ ਧੀਰਜੁ ਪਾਵਾ ॥ ਜਿਸੁ ਕਾਰਣਿ ਹਉ ਸੀਗਾਰੁ ਸੀਗਾਰੀ ਸੋ ਪਿਰੁ ਰਤਾ ਮੇਰਾ ਅਵਰਾ ॥ ਨਾਨਕ ਧਨੁ ਧੰਨੁ ਧੰਨੁ ਸੋਹਾਗਣਿ ਜਿਨਿ ਪਿਰੁ ਰਾਵਿਅੜਾ ਸਚੁ ਸਵਰਾ ॥੨॥ ਹਉ ਜਾਇ ਪੁਛਾ ਸੋਹਾਗ ਸੁਹਾਗਣਿ ਤੁਸੀ ਕਿਉ ਪਿਰੁ ਪਾਇਅੜਾ ਪ੍ਰਭੁ ਮੇਰਾ ॥ ਮੈ ਊਪਰਿ ਨਦਰਿ ਕਰੀ ਪਿਰਿ ਸਾਚੈ ਮੈ ਛੋਡਿਅੜਾ ਮੇਰਾ ਤੇਰਾ ॥ ਸਭੁ ਮਨੁ ਤਨੁ ਜੀਉ ਕਰਹੁ ਹਰਿ ਪ੍ਰਭ ਕਾ ਇਤੁ ਮਾਰਗਿ ਭੈਣੇ ਮਿਲੀਐ ॥ ਆਪਨੜਾ ਪ੍ਰਭੁ ਨਦਰਿ ਕਰਿ ਦੇਖੈ ਨਾਨਕ ਜੋਤਿ ਜੋਤੀ ਰਲੀਐ ॥੩॥ ਜੋ ਹਰਿ ਪ੍ਰਭ ਕਾ ਮੈ ਦੇਇ ਸਨੇਹਾ ਤਿਸੁ ਮਨੁ ਤਨੁ ਅਪਣਾ ਦੇਵਾ ॥ ਨਿਤ ਪਖਾ ਫੇਰੀ ਸੇਵ ਕਮਾਵਾ ਤਿਸੁ ਆਗੈ ਪਾਣੀ ਢੋਵਾਂ ॥ ਨਿਤ ਨਿਤ ਸੇਵ ਕਰੀ ਹਰਿ ਜਨ ਕੀ ਜੋ ਹਰਿ ਹਰਿ ਕਥਾ ਸੁਣਾਏ ॥ ਧਨੁ ਧੰਨੁ ਗੁਰੂ ਗੁਰ ਸਤਿਗੁਰੁ ਪੂਰਾ ਨਾਨਕ ਮਨਿ ਆਸ ਪੁਜਾਏ ॥੪॥ ਗੁਰੁ ਸਜਣੁ ਮੇਰਾ ਮੇਲਿ ਹਰੇ ਜਿਤੁ ਮਿਲਿ ਹਰਿ ਨਾਮੁ ਧਿਆਵਾ ॥ ਗੁਰ ਸਤਿਗੁਰ ਪਾਸਹੁ ਹਰਿ ਗੋਸਟਿ ਪੂਛਾਂ ਕਰਿ ਸਾਂਝੀ ਹਰਿ ਗੁਣ ਗਾਵਾਂ ॥ ਗੁਣ ਗਾਵਾ ਨਿਤ ਨਿਤ ਸਦ ਹਰਿ ਕੇ ਮਨੁ ਜੀਵੈ ਨਾਮੁ ਸੁਣਿ ਤੇਰਾ ॥ ਨਾਨਕ ਜਿਤੁ ਵੇਲਾ ਵਿਸਰੈ ਮੇਰਾ ਸੁਆਮੀ ਤਿਤੁ ਵੇਲੈ ਮਰਿ ਜਾਇ ਜੀਉ ਮੇਰਾ ॥੫॥ ਹਰਿ ਵੇਖਣ ਕਉ ਸਭੁ ਕੋਈ ਲੋਚੈ ਸੋ ਵੇਖੈ ਜਿਸੁ ਆਪਿ ਵਿਖਾਲੇ ॥ ਜਿਸ ਨੋ ਨਦਰਿ ਕਰੇ ਮੇਰਾ ਪਿਆਰਾ ਸੋ ਹਰਿ ਹਰਿ ਸਦਾ ਸਮਾਲੇ ॥ ਸੋ ਹਰਿ ਹਰਿ ਨਾਮੁ ਸਦਾ ਸਦਾ ਸਮਾਲੇ ਜਿਸੁ ਸਤਗੁਰੁ ਪੂਰਾ ਮੇਰਾ ਮਿਲਿਆ ॥ ਨਾਨਕ ਹਰਿਜਨ ਹਰਿ ਇਕੇ ਹੋਏ ਹਰਿ ਜਪਿ ਹਰਿ ਸੇਤੀ ਰਲਿਆ ॥੬॥੧॥੩॥*

## ਵਡਹੰਸੁ ਮਹਲਾ ੪ ਘਰੁ ੨ ੴ ਸਤਿਗੁਰ ਪ੍ਰਸਾਦਿ ॥

ਇਹ ਸ਼ਬਦ ਚੌਥੇ ਪਾਤਸ਼ਾਹ ਸਤਿਗੁਰੂ ਰਾਮਦਾਸ ਜੀ ਨੇ ਵਡਹੰਸੁ ਰਾਗ ਦੇ ਦੂਜੇ ਘਰੁ ਵਿਚ ਉਚਾਰਨ ਕੀਤਾ ਹੈ ਪਹਿਲਾਂ ਸਤਿਗੁਰੂ ਜੀ ਵਸਤੂ ਨਿਰਦੇਸ਼ਕ ਮੰਗਲ ਉਚਾਰਦੇ ਹਨ।

**੧**=ਅਦੁੱਤੀ ਬ੍ਰਹਮ **ਓ**=ਸਰਬ ਦਾ ਪ੍ਰਕਾਸ਼ਕ **ਸਤਿ**=ਨਾਸ ਤੋਂ ਰਹਿਤ **ਗੁਰ**=ਚੇਤਨ **ਪ੍ਰਸਾਦਿ**=ਅਨੰਦ ਸਰੂਪ।

## ਮੈ ਮਨਿ ਵਡੀ ਆਸ ਹਰੇ;
## ਕਿਉ ਕਰਿ ਹਰਿ ਦਰਸਨੁ ਪਾਵਾ ॥

ਸਤਿਗੁਰੂ ਜੀ ਇਸ ਅੰਮ੍ਰਿਤ ਬਚਨ ਵਿਚ ਜਗਿਆਸੂ ਮੁਖ ਦੁਆਰਾ ਵਾਹਿਗੁਰੂ ਦੇ ਦਰਸ਼ਨਾਂ ਦੀ ਤਾਂਘ ਦਾ ਕਥਨ ਕਰਦੇ ਹਨ। ਜਗਿਆਸੂ ਕਹਿ ਰਿਹਾ ਹੈ ਕਿ ਮੇਰੇ ਮਨ ਵਿਚ ਹਰਿ=ਵਾਹਿਗੁਰੂ ਨੂੰ ਮਿਲਣ ਦੀ ਵਡੀ ਆਸ=ਬਹੁਤੀ ਇਛਾ ਹੋ ਰਹੀ ਹੈ। ਮਨ ਵਿਚ ਇਹ ਸੁਆਲ ਉੱਠਦਾ ਹੈ ਕਿ ਹਰਿ=ਵਾਹਿਗੁਰੂ ਦੇ ਦਰਸ਼ਨਾ ਨੂੰ ਕਿਸ ਤਰ੍ਹਾਂ ਪ੍ਰਾਪਤ ਕਰਾਂ ਭਾਵ ਦਰਸ਼ਨ ਕਿਵੇਂ ਹੋਣ ?

## *ਹਉ ਜਾਇ ਪੁਛਾ ਅਪਨੇ ਸਤਗੁਰੈ;*
## *ਗੁਰ ਪੁਛਿ ਮਨੁ ਮੁਗਧੁ ਸਮਝਾਵਾ ॥*

ਆਪਣੇ ਅੰਦਰੋਂ ਹੀ ਉੱਤਰ ਫੁਰਿਆ ਕਿ ਮੈਂ ਆਪਣੇ ਸਤਿਗੁਰਾਂ ਪਾਸੋਂ ਜਾ ਕੇ ਹੀ ਪੁੱਛਦੀ ਹਾਂ ਕਿਉਂਕਿ ਵਾਹਿਗੁਰੂ ਦੇ ਦਰਸ਼ਨਾਂ ਬਾਰੇ ਸਤਿਗੁਰੂ ਤੋਂ ਵੱਧ ਕੋਈ ਵੀ ਨਹੀਂ ਦੱਸ ਸਕਦਾ। ਸਤਿਗੁਰਾਂ ਪਾਸੋਂ ਉਪਦੇਸ਼ ਲੈ ਕੇ ਮੈਂ ਆਪਣੇ ਮੂਰਖ ਮਨ ਨੂੰ ਸਮਝਾਵਾਂ।

## *ਭੂਲਾ ਮਨੁ ਸਮਝੈ ਗੁਰ ਸਬਦੀ; ਹਰਿ ਹਰਿ ਸਦਾ ਧਿਆਏ ॥*

ਜਿਸ ਕਰਕੇ ਮੇਰਾ ਭੁਲਿਆ ਹੋਇਆ ਮਨ ਗੁਰੂ ਦੀ ਦਿੱਤੀ ਸਿੱਖਿਆ ਅਨੁਸਾਰ ਸਮਝ ਜਾਵੇ ਫਿਰ ਮੈਂ ਹਰਿ-ਹਰਿ ਨਾਮ ਨੂੰ ਸਦਾ ਧਿਆਉਣਾ ਕਰਾਂ।

## *ਨਾਨਕ, ਜਿਸੁ ਨਦਰਿ ਕਰੇ ਮੇਰਾ ਪਿਆਰਾ;*
## *ਸੋ ਹਰਿ ਚਰਣੀ ਚਿਤੁ ਲਾਏ ॥੧॥*

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਸਭ ਕੁਝ ਵਾਹਿਗੁਰੂ ਦੇ ਆਪਣੇ ਹੀ ਹੱਥ ਵਿਚ ਹੈ ਜਿਸ ਉਤੇ ਮੇਰਾ ਪਿਆਰਾ ਵਾਹਿਗੁਰੂ ਕਿਰਪਾ ਦ੍ਰਿਸ਼ਟੀ ਕਰਦਾ ਹੈ ਸੋ=ਉਹੀ ਪੁਰਸ਼ ਹਰੀ ਵਾਹਿਗੁਰੂ ਦੇ ਚਰਣਾਂ ਵਿਚ ਚਿੱਤ ਦੀ ਬਿਰਤੀ ਨੂੰ ਲਾਉਂਦਾ ਹੈ ॥੧॥

## *ਹਉ ਸਭਿ ਵੇਸ ਕਰੀ ਪਿਰ ਕਾਰਣਿ; ਜੇ ਹਰਿ ਪ੍ਰਭ ਸਾਚੇ ਭਾਵਾ ॥*

ਮੈਂ ਪਤੀ ਪ੍ਰਮੇਸ਼ਰ ਦੀ ਪ੍ਰਸੰਨਤਾ ਲਈ ਸਭ ਤਰ੍ਹਾਂ ਦੇ ਵੇਸ=ਲਿਬਾਸ ਵਾ ਭੇਖ ਧਾਰਨ ਕਰਦੀ ਹਾਂ ਜੇਕਰ ਸਚੇ ਹਰਿ ਪ੍ਰਭ=ਹਰੀ ਪ੍ਰਭੂ ਨੂੰ ਭਾ ਜਾਵਾਂ।

## *ਸੋ ਪਿਰੁ ਪਿਆਰਾ ਮੈ ਨਦਰਿ ਨ ਦੇਖੈ; ਹਉ ਕਿਉ ਕਰਿ ਧੀਰਜੁ ਪਾਵਾ ॥*

ਪਰ ਉਹ ਪਿਆਰਾ ਪਤੀ ਪ੍ਰਮੇਸ਼ਰ ਨਦਰਿ=ਦ੍ਰਿਸ਼ਟੀ ਭਰ ਕੇ ਵੀ ਨਹੀਂ ਦੇਖਦਾ ਇਸ ਲਈ ਮੈਂ ਕਿਵੇਂ ਧੀਰਜ ਨੂੰ ਪ੍ਰਾਪਤ ਕਰਾਂ ?

## *ਜਿਸੁ ਕਾਰਣਿ ਹਉ ਸੀਗਾਰੁ ਸੀਗਾਰੀ; ਸੋ ਪਿਰੁ ਰਤਾ ਮੇਰਾ ਅਵਰਾ ॥*

ਜਿਸ ਵਾਹਿਗੁਰੂ ਨੂੰ ਪ੍ਰਸੰਨ ਕਰਨ ਵਾਸਤੇ ਮੈਂ ਜਪ ਤਪ ਰੂਪੀ ਸ਼ਿੰਗਾਰ ਨੂੰ ਸ਼ਿੰਗਾਰਦੀ ਰਹੀ ਉਹ ਮੇਰਾ ਪਿਆਰਾ ਪਤੀ ਪਰਮਾਤਮਾ ਹੋਰਨਾਂ ਸੰਤਾਂ ਭਗਤਾਂ ਵਿਚ ਰਤਾ=ਪ੍ਰੀਤਵਾਨ ਹੋਇਆ ਹੈ।

## *ਨਾਨਕ ਧਨੁ ਧੰਨੁ ਧੰਨੁ ਸੋਹਾਗਣਿ;*
## *ਜਿਨਿ ਪਿਰੁ ਰਾਵਿਅੜਾ ਸਚੁ ਸਵਰਾ ॥੨॥*

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਉਨ੍ਹਾਂ ਸੋਹਾਗਣੀਆਂ ਦੀ ਮਾਤਾ ਵੀ ਧੰਨ ਹੈ, ਉਹਨਾਂ ਦਾ ਪਿਤਾ ਵੀ ਧੰਨ ਹੈ ਉਹ ਆਪ ਵੀ ਧੰਨ ਹਨ ਜਿਹਨਾਂ ਸੁਹਾਗਣਾਂ ਨੇ ਸੱਚੇ ਪਿਰੁ=ਪਤੀ ਪ੍ਰਮਾਤਮਾ ਨੂੰ ਸਵਰਾ=ਸਵਾਰ-ਸਵਾਰ, ਵਾ ਸਵੇਰੇ ਉੱਠਕੇ ਵਾ ਸਸਤਾ ਜਾਣਕੇ ਰਾਵਿਅੜਾ=ਉਚਾਰਿਆ, ਅਥਵਾ-ਮਾਣਿਆ=ਭੋਗਿਆ ਹੈ ਅਥਵਾ ਜਿਨ੍ਹਾਂ ਨੇ ਸਵਰਾ=ਸਾਂਵਲੇ ਰੰਗ ਵਾਲੇ ਭਗਵਾਨ ਕ੍ਰਿਸ਼ਨ ਤੇ ਰਾਮ ਰੂਪ ਵਿਚ ਆਉਣ ਵਾਲੇ ਪ੍ਰਮਾਤਮਾ ਦੇ ਅਨੰਦ ਨੂੰ ਮਾਣਿਆ, ਭੋਗਿਆ ਹੈ ॥੨॥

## *ਹਉ ਜਾਇ ਪੁਛਾ ਸੋਹਾਗ ਸੁਹਾਗਣਿ; ਤੁਸੀ ਕਿਉ ਪਿਰੁ ਪਾਇਅੜਾ ਪ੍ਰਭੁ ਮੇਰਾ ॥*

ਜਿਸ ਵੇਲੇ ਮੈਂ ਉਹਨਾਂ ਸੁਹਾਗਣਿ=ਸੋਹਾਗਵੰਤੀਆਂ ਪ੍ਰਭੂ ਪ੍ਰਾਪਤੀ ਵਾਲੀਆਂ ਸੰਤ ਰੂਪ ਸਖੀਆਂ ਨੂੰ ਪੁੱਛਿਆ ਕਿ ਤੁਸੀਂ ਮੇਰੇ ਪਤੀ ਪ੍ਰਭੂ ਪ੍ਰਮਾਤਮਾ ਦੇ ਸੋਹਾਗ=ਅਨੰਦ ਨੂੰ ਕਿਵੇਂ ਪ੍ਰਾਪਤ ਕੀਤਾ ਹੈ ਤਾਂ ਉਹਨਾਂ ਨੇ ਉੱਤਰ ਦਿੱਤਾ।

## *ਮੈ ਊਪਰਿ ਨਦਰਿ ਕਰੀ ਪਿਰਿ ਸਾਚੈ; ਮੈ ਛੋਡਿਅੜਾ ਮੇਰਾ ਤੇਰਾ ॥*

ਜਿਸ ਵੇਲੇ ਮੈਂ ਆਪਣੇ ਮਨ ਵਿਚੋਂ ਹੰਗਤਾ ਮਮਤਾ ਦਾ ਭਾਵ ਤਿਆਗ ਦਿੱਤਾ, ਮੇਰ-ਤੇਰ ਛੱਡ ਦਿੱਤੀ ਤਾਂ ਫਿਰ ਮੇਰੇ ਉਤੇ ਉਸ ਸੱਚੇ ਪਤੀ ਪ੍ਰਮਾਤਮਾ ਨੇ ਨਦਰਿ=ਕ੍ਰਿਪਾ ਦ੍ਰਿਸ਼ਟੀ ਕੀਤੀ।

## *ਸਭੁ ਮਨੁ ਤਨੁ ਜੀਉ ਕਰਹੁ ਹਰਿ ਪ੍ਰਭ ਕਾ; ਇਤੁ ਮਾਰਗਿ ਭੈਣੇ ਮਿਲੀਐ ॥*

ਜੇਕਰ ਤੈਨੂੰ ਉਸ ਪਤੀ ਪ੍ਰਮਾਤਮਾ ਦੇ ਮਿਲਣ ਦੀ ਇੱਛਾ ਹੈ ਤਾਂ ਤੂੰ ਭੀ ਮੇਰ-ਤੇਰ ਤਿਆਗ ਕੇ ਸਭ ਕੁਝ ਤਨ, ਮਨ ਤੇ ਜੀਉ=ਜੀਵ ਆਤਮਾ, ਪ੍ਰਭੂ ਵਾਹਿਗੁਰੂ ਦਾ ਕਰ ਦੇ, ਭਾਵ ਉਸਨੂੰ ਸਾਰਾ ਕੁਝ ਸਮਰਪਿਤ ਕਰ ਦੇ। ਹੇ ਜਗਿਆਸੂ ਰੂਪ ਭੈਣੇ ਇਸ ਰਸਤੇ ਚੱਲਿਆਂ ਹੀ ਪਤੀ ਪ੍ਰਮਾਤਮਾ ਮਿਲਦਾ ਹੈ।

## *ਆਪਨੜਾ ਪ੍ਰਭੁ ਨਦਰਿ ਕਰਿ ਦੇਖੈ; ਨਾਨਕ ਜੋਤਿ ਜੋਤੀ ਰਲੀਐ ॥੩॥*

ਸਤਿਗੁਰੂ ਜੀ ਫੁਰਮਾਨ ਕਰਦੇ ਹਨ ਜਦ ਆਪਣਾ ਪ੍ਰਭੂ ਕਿਰਪਾ ਦ੍ਰਿਸ਼ਟੀ ਕਰਕੇ ਦੇਖੈ=ਵੇਖਦਾ ਹੈ ਤਾਂ ਜੋਤੀ ਨਾਲ ਇਸਦੀ ਜੋਤ ਰਲ ਜਾਂਦੀ ਹੈ ਅਥਵਾ ਤਨ ਮਨ ਅਰਪਣ ਕਰਨ ਤੋਂ ਤੇਰੀ ਭੀ ਜੋਤੀ ਜੋਤ ਪ੍ਰਮਾਤਮਾ ਵਿਚ ਰਲ ਜਾਏਗੀ ਜਿੰਨਾ ਚਿਰ ਤਿੰਨਾਂ ਦੇਹਾਂ ਦਾ ਅਭਿਮਾਨ ਨਹੀਂ ਮਿਟਦਾ ਉਤਨਾ ਚਿਰ ਕ੍ਰਿਪਾ ਦ੍ਰਿਸ਼ਟੀ ਨਹੀਂ ਹੁੰਦੀ ਜਿਤਨਾ ਚਿਰ ਕ੍ਰਿਪਾ ਦ੍ਰਿਸ਼ਟੀ ਨਹੀਂ ਹੁੰਦੀ ਉਤਨਾ ਚਿਰ ਜੋਤੀ ਵਿੱਚ ਜੋਤ ਨਹੀਂ ਰਲਦੀ॥੩॥

## *ਜੋ ਹਰਿ ਪ੍ਰਭ ਕਾ ਮੈ ਦੇਇ ਸਨੇਹਾ; ਤਿਸੁ ਮਨੁ ਤਨੁ ਅਪਣਾ ਦੇਵਾ ॥*

ਜੋ ਮੈਨੂੰ ਹਰਿ=ਹਰੀ ਪ੍ਰਭੂ ਦੀ ਪ੍ਰਾਪਤੀ ਦਾ ਸਨੇਹਾ=ਸੰਦੇਸ਼ਾ, ਪਤਾ **ਵਾ**: ਕਥਾ ਰਾਹੀਂ ਉਸ ਦੇ ਗੁਣ ਦੇਵੇਗਾ ਮੈਂ ਉਸਨੂੰ ਆਪਣਾ ਤਨ-ਮਨ ਅਰਪਣ ਕਰ ਦੇਵਾਂਗੀ। ਜੈਸਾ ਕਿ :

**੧. ਮੇਰੇ ਹਰਿ ਪ੍ਰਭ ਕੀ ਮੈ ਬਾਤ ਸੁਨਾਵੈ ਤਿਸੁ ਮਨੁ ਦੇਵਉ ਕਟਿ ਕਾਟ ॥**
[ਮਾਲੀ ਗਉੜਾ ਮਃ ੪, ਅੰਗ ੯੮੬]

**੨. ਤੈ ਸਾਹਿਬ ਕੀ ਬਾਤ ਜਿ ਆਖੈ ਕਹੁ ਨਾਨਕ ਕਿਆ ਦੀਜੈ ॥**
**ਸੀਸੁ ਵਢੇ ਕਰਿ ਬੈਸਣੁ ਦੀਜੈ ਵਿਣੁ ਸਿਰ ਸੇਵ ਕਰੀਜੈ ॥** [ਵਡਹੰਸ ਮਃ ੧, ਅੰਗ ੫੫੮]

**੩. ਆਉ ਸਖੀ ਹਰਿ ਮੇਲੁ ਕਰੇਹਾ ॥ ਮੇਰੇ ਪ੍ਰੀਤਮ ਕਾ ਮੈ ਦੇਇ ਸਨੇਹਾ ॥**
[ਮਾਝ ਮਃ ੪, ਅੰਗ ੯੫]

## *ਨਿਤ ਪਖਾ ਫੇਰੀ ਸੇਵ ਕਮਾਵਾ; ਤਿਸੁ ਆਗੈ ਪਾਣੀ ਢੋਵਾਂ ॥*

ਨਿਤ=ਨਿਤਾਪ੍ਰਤੀ ਭਾਵ ਹਮੇਸ਼ਾ, ਗਰਮੀ ਦੀ ਰੁਤ ਵਿਚ ਪੱਖਾ ਫੇਰੀ=ਝੱਲਾਂਗਾ, ਸੇਵਾ ਕਰਾਂਗਾ ਅਤੇ ਉਸ ਦੇ ਅੱਗੇ ਪਾਣੀ ਢੋਵਾਂਗਾ।

## *ਨਿਤ ਨਿਤ ਸੇਵ ਕਰੀ ਹਰਿ ਜਨ ਕੀ; ਜੋ ਹਰਿ ਹਰਿ ਕਥਾ ਸੁਣਾਏ ॥*

ਉਸ ਹਰਿ=ਵਾਹਿਗੁਰੂ ਦੇ ਜਨ=ਸੇਵਕਾਂ ਦੀ ਨਿਤ=ਨਿਤਾਪ੍ਰਤੀ ਹਮੇਸ਼ਾ ਸੇਵਾ ਕਰਾਂ ਜੋ ਹਰ ਤਰ੍ਹਾਂ ਨਾਲ ਹਰਿ=ਹਰੀ ਦੀ ਕਥਾ ਨੂੰ ਸੁਣਾਵੇਗਾ।

## *ਧਨੁ ਧੰਨੁ ਗੁਰੂ ਗੁਰ ਸਤਿਗੁਰੁ ਪੂਰਾ; ਨਾਨਕ ਮਨਿ ਆਸ ਪੁਜਾਏ ॥੪॥*

ਗੁਰ=ਪੂਜਨੀਕ ਪੂਰੇ ਸਤਿਗੁਰੂ ਧੰਨ ਧੰਨ ਹਨ ਜੋ ਗੁ=ਅੰਧੇਰੇ ਵਿਚ ਰੂ=ਪ੍ਰਕਾਸ਼ ਕਰਨ ਵਾਲੇ ਹਨ ਜੋ ਮਨ ਦੀਆਂ ਆਸਾਂ ਪੂਰੀਆਂ ਕਰਨ ਵਾਲੇ ਹਨ, **ਅਥਵਾ** ਧੰਨ ਹਨ ਗੁਰੂ ਨਾਨਕ ਦੇਵ ਜੀ, ਧੰਨ ਹਨ ਗੁਰੂ ਅੰਗਦ ਦੇਵ ਜੀ, ਅਤੇ ਧੰਨ ਹਨ ਪੂਰੇ ਸਤਿਗੁਰੂ ਅਮਰਦਾਸ ਜੀ, ਜਿਨ੍ਹਾਂ ਨੇ ਸਾਡੀ ਵਾਹਿਗੁਰੂ ਪ੍ਰਾਪਤੀ ਦੀ ਆਸਾ ਪੂਰੀ ਕਰ ਦਿੱਤੀ ਹੈ ॥੪॥

## *ਗੁਰੁ ਸਜਣੁ ਮੇਰਾ ਮੇਲਿ ਹਰੇ; ਜਿਤੁ ਮਿਲਿ ਹਰਿ ਨਾਮੁ ਧਿਆਵਾ ॥*

ਗੁਰੂ ਜੀ ਸਾਡੇ ਸਜਣ ਹਨ, ਹਰੀ ਦੇ ਨਾਲ ਸਾਡਾ ਮੇਲ ਮਿਲਾ ਦਿੱਤਾ ਜਿਸ ਗੁਰੂ ਦੇ ਨਾਲ ਮਿਲ ਕੇ ਹਰੀ ਦੇ ਨਾਮ ਨੂੰ ਧਿਆਵਾ=ਧਿਆਉਣਾ ਕੀਤਾ ਹੈ।

## *ਗੁਰ ਸਤਿਗੁਰ ਪਾਸਹੁ ਹਰਿ ਗੋਸਟਿ ਪੂਛਾਂ;<br>ਕਰਿ ਸਾਂਝੀ ਹਰਿ ਗੁਣ ਗਾਵਾਂ ॥*

ਹੇ ਹਰਿ=ਵਾਹਿਗੁਰੂ ! ਮੈਂ ਗੁਰ=ਪੂਜਨੀਕ ਸਤਿਗੁਰ=ਸੱਚੇ ਗੁਰਾਂ ਦੇ ਪਾਸਹੁ=ਕੋਲੋਂ ਆਪ ਜੀ ਦੀ ਗੋਸਟਿ=ਕਥਾ ਪੁਛਾਂ ਫਿਰ ਗੁਰਾਂ ਨਾਲ ਸਾਂਝੀ=ਭਾਈਵਾਲੀ ਕਰਕੇ ਭਾਵ ਸ਼ਰਧਾ ਦੇ ਕੇ ਉਪਦੇਸ਼ ਲੈ ਕੇ ਹੇ ਹਰੀ ! ਆਪ ਜੀ ਦੇ ਗੁਣ ਗਾਉਣਾ ਕਰਾਂ।

## *ਗੁਣ ਗਾਵਾ ਨਿਤ ਨਿਤ ਸਦ ਹਰਿ ਕੇ; ਮਨੁ ਜੀਵੈ ਨਾਮੁ ਸੁਣਿ ਤੇਰਾ ॥*

ਹੇ ਹਰਿ=ਵਾਹਿਗੁਰੂ ! ਆਪ ਜੀ ਦੇ ਸਦ=ਸਦਾ ਸ੍ਰੇਸ਼ਟ ਗੁਣ ਨਿਤ ਨਿਤ=ਨਿਤਾਪ੍ਰਤੀ ਭਾਵ ਹਮੇਸ਼ਾ ਹਮੇਸ਼ਾ ਗਾਵਣਾ ਕਰਾਂ ਆਪ ਜੀ ਦਾ ਨਾਮ ਸੁਣ ਕੇ ਹੀ ਮੇਰਾ ਮਨ ਜਿਊਂਦਾ ਹੈ।

## *ਨਾਨਕ ਜਿਤੁ ਵੇਲਾ ਵਿਸਰੈ ਮੇਰਾ ਸੁਆਮੀ;<br>ਤਿਤੁ ਵੇਲੈ ਮਰਿ ਜਾਇ ਜੀਉ ਮੇਰਾ ॥੫॥*

ਸਤਿਗੁਰੂ ਜੀ ਫੁਰਮਾਉਂਦੇ ਹਨ ਕਿ ਹੇ ਸੁਆਮੀ ! ਜਿਸ ਵੇਲੇ ਤੂੰ ਮੈਨੂੰ ਵਿਸਰੈ=ਭੁਲ ਜਾਂਦਾ ਹੈਂ ਉਸੀ ਵੇਲਾ=ਸਮੇਂ ਮੇਰਾ ਜੀਉ=ਜੀਵ ਆਤਮਾ ਮਰ ਜਾਂਦਾ ਹੈ ॥੫॥

## *ਹਰਿ ਵੇਖਣ ਕਉ ਸਭੁ ਕੋਈ ਲੋਚੈ; ਸੋ ਵੇਖੈ ਜਿਸੁ ਆਪਿ ਵਿਖਾਲੇ ॥*

ਹਰਿ=ਵਾਹਿਗੁਰੂ ਦੇ ਦਰਸ਼ਨ ਨੂੰ ਸਭ ਕੋਈ ਲੋਚੈ=ਚਾਹੁੰਦਾ ਹੈ ਪਰ ਜਿਸ ਨੂੰ ਆਪ ਦਿਖਾਲਦਾ ਹੈ ਸੋਈ ਦਰਸ਼ਨ ਨੂੰ ਵੇਖਦਾ ਹੈ।

## *ਜਿਸ ਨੋ ਨਦਰਿ ਕਰੇ ਮੇਰਾ ਪਿਆਰਾ; ਸੋ ਹਰਿ ਹਰਿ ਸਦਾ ਸਮਾਲੇ ॥*

ਜਿਸ ਉੱਤੇ ਮੇਰਾ ਪਿਆਰਾ ਵਾਹਿਗੁਰੂ ਕਿਰਪਾ ਦ੍ਰਿਸ਼ਟੀ ਕਰਦਾ ਹੈ ਸੋ=ਉਹ ਸਦਾ ਹੀ ਹਰਿ ਹਰਿ ਨਾਮ ਨੂੰ ਸੰਭਾਲਦਾ ਭਾਵ ਜਪਦਾ ਹੈ।

### *ਸੋ ਹਰਿ ਹਰਿ ਨਾਮੁ ਸਦਾ ਸਦਾ ਸਮਾਲੇ;*
### *ਜਿਸੁ ਸਤਗੁਰੁ ਪੂਰਾ ਮੇਰਾ ਮਿਲਿਆ ॥*

ਜਿਸ ਨੂੰ ਮੇਰੇ ਪੂਰੇ ਸਤਿਗੁਰੂ ਮਿਲੇ ਹਨ ਉਹ ਗੁਰਮੁਖ ਸਦਾ ਸਦਾ ਹਰਿ ਹਰਿ ਦੇ ਨਾਮ ਨੂੰ ਸੰਭਾਲਦਾ ਭਾਵ ਜਪਦਾ ਹੈ।

### *ਨਾਨਕ ਹਰਿਜਨ ਹਰਿ ਇਕੇ ਹੋਏ;*
### *ਹਰਿ ਜਪਿ ਹਰਿ ਸੇਤੀ ਰਲਿਆ ॥੬॥੧॥੩॥*

ਸਤਿਗੁਰੂ ਜੀ ਫੁਰਮਾਨ ਕਰਦੇ ਹਨ ਕਿ ਹਰੀ ਵਾਹਿਗੁਰੂ ਦਾ ਸੇਵਕ ਜਨ ਅਤੇ ਹਰੀ ਦੋਵੇਂ ਇਕ ਸਰੂਪ ਹੋ ਗਏ ਹਨ ਕਿਉਂਕਿ ਜਿਸ ਨੇ ਹਰਿ=ਵਾਹਿਗੁਰੂ ਨੂੰ ਜਪਿਆ ਹੈ ਉਹ ਹਰਿ=ਵਾਹਿਗੁਰੂ ਨਾਲ ਇਕ-ਮਿਕ ਹੋ ਕੇ ਰਲ ਗਿਆ ਹੈ ॥੬॥੧॥੩॥ ਜੈਸਾ ਕਿ :

੧. **ਹਰਿ ਹਰਿਜਨ ਦੁਈ ਏਕ ਹੈ ਬਿਬ ਬਿਚਾਰ ਕਛੁ ਨਾਹਿ ॥**
**ਜਲ ਤੇ ਉਪਜ ਤਰੰਗ ਜਿਉ ਜਲ ਹੀ ਬਿਖੈ ਸਮਾਹਿ ॥੨॥** [ਸ੍ਰੀ ਦਸਮ ਗ੍ਰੰਥ, ਪੰਨਾ ੫੯]

੨. **ਹਰਿ ਕਾ ਸੇਵਕੁ ਸੋ ਹਰਿ ਜੇਹਾ ॥ ਭੇਦੁ ਨ ਜਾਣਹੁ ਮਾਣਸ ਦੇਹਾ ॥** [ਮਾਰੂ ਸੋਲਹੇ ਮਃ ੫, ਅੰਗ ੧੦੭੬]

੩. **ਰਾਮ ਸੰਤ ਮਹਿ ਭੇਦੁ ਕਿਛੁ ਨਾਹੀ... ॥** [ਗਉੜੀ ਮਃ ੫, ਅੰਗ ੨੦੮]

੪. **ਰਾਮ ਕਬੀਰਾ ਏਕ ਭਏ ਹੈ ਕੋਇ ਨ ਸਕੈ ਪਛਾਨੀ ॥** [ਰਾਮਕਲੀ ਕਬੀਰ ਜੀ, ਅੰਗ ੯੬੯]

ਵਾਹਿਗੁਰੂ ਜੀ ਕਾ ਖ਼ਾਲਸਾ ॥ ਵਾਹਿਗੁਰੂ ਜੀ ਕੀ ਫ਼ਤਹ ॥

ਮੁਖਵਾਕ ਨੰਬਰ ੨੯ [ਆਦਿ ਅੰਗ ੫੬੩]

***ਵਡਹੰਸੁ ਮਃ ੫ ॥ ਤੂ ਜਾਣਾਇਹਿ ਤਾ ਕੋਈ ਜਾਣੈ ॥ ਤੇਰਾ ਦੀਆ ਨਾਮੁ ਵਖਾਣੈ ॥੧॥ ਤੂ ਅਚਰਜੁ ਕੁਦਰਤਿ ਤੇਰੀ ਬਿਸਮਾ ॥੧॥ਰਹਾਉ॥ ਤੁਧੁ ਆਪੇ ਕਾਰਣੁ ਆਪੇ ਕਰਣਾ ॥ ਹੁਕਮੇ ਜੰਮਣੁ ਹੁਕਮੇ ਮਰਣਾ ॥੨॥ ਨਾਮੁ ਤੇਰਾ ਮਨ ਤਨ ਆਧਾਰੀ ॥ ਨਾਨਕ ਦਾਸੁ ਬਖਸੀਸ ਤੁਮਾਰੀ ॥੩॥੮॥***

## ਵਡਹੰਸੁ ਮਃ ੫ ॥

ਇਸ ਅੰਮ੍ਰਿਤ ਬਚਨ ਵਿਚ ਸਤਿਗੁਰੂ ਜੀ ਉਸ ਵਾਹਿਗੁਰੂ ਪ੍ਰਮੇਸ਼ਰ ਦੀ ਬੇਅੰਤਤਾ ਅਤੇ ਉਸ ਦੇ ਹੁਕਮ ਨੂੰ ਪ੍ਰਗਟ ਕਰਦੇ ਹਨ—

## ਤੂ ਜਾਣਾਇਹਿ; ਤਾ ਕੋਈ ਜਾਣੈ ॥

ਵਾਹਿਗੁਰੂ ਪ੍ਰਮੇਸ਼ਰ ਦੀ ਜਾਣਕਾਰੀ ਲਈ ਹਰ ਇਕ ਜੀਵ ਉਤਾਵਲਾ ਹੈ ਅਤੇ ਆਪਣੀ ਬੁਧੀ ਦੇ ਮੁਤਾਬਕ, ਪ੍ਰਾਪਤ ਤਰੀਕਿਆਂ ਅਨੁਸਾਰ ਹਰ ਜੀਵ ਕੋਸ਼ਿਸ਼ ਕਰਦਾ ਹੈ ਪਰ ਆਪਣੇ ਆਪ ਕੋਈ ਲੱਖਾਂ ਉਪਾਵ ਯਤਨ ਕਰੇ ਉਸ ਨੂੰ ਕੋਈ ਜਾਣ ਨਹੀਂ ਸਕਦਾ। ਜੋ ਵੀ ਕਿਸੇ ਨੇ ਜਾਣਿਆ ਹੈ ਤਾਂ ਵਾਹਿਗੁਰੂ ਦੀ ਦਿੱਤੀ ਹੋਈ ਜਾਣਕਾਰੀ ਅਨੁਸਾਰ ਹੀ ਜਾਣਿਆ ਹੈ। ਜਿਤਨਾ ਕੁ ਆਪਣੇ ਆਪ ਨੂੰ ਜਣਾਉਣਾ ਚਾਹੇ ਉਤਨਾ ਕੁ ਜਾਣ ਦਿੰਦਾ ਹੈ ਉਸ ਦੇ ਜਣਾਉਣ ਤੋਂ ਬਿਨਾਂ ਕੋਈ ਉਸ ਨੂੰ ਜਾਣ ਨਹੀਂ ਸਕਦਾ। ਸੰਸਾਰ ਦੇ ਵੱਡੇ ਤੋਂ ਵੱਡੇ ਕਹਾਉਣ ਵਾਲੇ ਵੀ ਉਸ ਦਾ ਅੰਤ ਨਹੀਂ ਪਾ ਸਕੇ। ਜੈਸਾ ਕਿ :

**ਬ੍ਰਹਮੈ ਵਡਾ ਕਹਾਇ ਅੰਤੁ ਨ ਪਾਇਆ ॥**
**ਨਾ ਤਿਸੁ ਬਾਪੁ ਨ ਮਾਇ ਕਿਨਿ ਤੂ ਜਾਇਆ ॥** [ਵਾਰ ਮਲਾਰ ਮਃ ੧, ਅੰਗ ੧੨੭੯]

**ਸਾਖੀ**—ਬ੍ਰਹਮਾਂ ਵਰਗੇ ਵੱਡੇ ਅਖਵਾਉਣ ਵਾਲਿਆਂ ਨੂੰ ਭੀ ਉਤਨੀ ਹੀ ਸੋਝੀ ਹੈ ਜਿਤਨੀ ਪ੍ਰਮਾਤਮਾ ਨੇ ਬਖਸ਼ੀ ਹੋਈ ਹੈ ਜੇ ਕਿਤੇ ਹੰਕਾਰ ਦੇ ਕਾਰਨ ਆਪਾ ਜਣਾਉਣ ਦੀ ਕੋਸ਼ਿਸ਼ ਕੀਤੀ ਤਾਂ ੩੬ ਜੁਗ ਕਮਲ ਦੀ ਨਾਲੀ ਵਿਚ ਹੀ ਘੁੰਮਣਾ ਪਿਆ।

ਵਿਸ਼ਨੂੰ ਜੀ ਦੀ ਨਾਭੀ ਚੋਂ ਕਮਲ ਪੈਦਾ ਹੋਇਆ ਉਸ ਤੋਂ ਬ੍ਰਹਮਾ ਜੀ ਪੈਦਾ ਹੋਏ। ਜਦੋਂ ਵੇਖਿਆ ਕਿ ਚਾਰ ਚੁਫੇਰੇ ਪਾਣੀ ਹੀ ਪਾਣੀ ਹੈ ਤਾਂ ਬ੍ਰਹਮਾ ਨੂੰ ਬੜਾ ਮਾਣ ਹੋਇਆ ਕਿ ਮੈਂ ਹੀ ਸੂੰਭੂ ਹਾਂ। ਆਪਣੇ ਆਪ ਤੋਂ ਹੀ ਪ੍ਰਕਾਸ਼ਮਾਨ ਹਾਂ ਮੈਨੂੰ ਕੋਈ ਪੈਦਾ ਕਰਨ ਵਾਲਾ ਨਹੀਂ। ਜੈਸਾ ਕਿ :

**ਬ੍ਰਹਮਾ ਆਪ ਪਾਰਬ੍ਰਹਮ ਬਖਾਨਾ ॥**
**ਪ੍ਰਭ ਕੋ ਪ੍ਰਭੂ ਨ ਕਿਨਹੂੰ ਮਾਨਾ ॥੮॥** [ਸ੍ਰੀ ਦਸਮ ਗ੍ਰੰਥ, ਬਚਿਤ੍ਰ ਨਾਟਕ]

ਹੰਕਾਰ ਕਰਦਾ ਵੇਖ ਕੇ ਅਕਾਸ਼ ਬਾਣੀ ਹੋਈ। ਬ੍ਰਹਮਾ ਤੂੰ ਇਸ ਕਵਲ ਵਿਚੋਂ ਪੈਦਾ ਹੋਇਆ ਹੈਂ ਤਾਂ ਇਹ ਕਹਿਣ ਲੱਗਾ ਕਿ ਛੋਟਾ ਜਿਹਾ ਕਵਲ ਮੈਨੂੰ ਕਿਵੇਂ ਪੈਦਾ ਕਰ ਸਕਦਾ ਹੈ। ਪਰਖਣ ਲਈ ਇਸ ਨੇ ਦੋ ਵਾਰੀ ਲੱਤ ਮਾਰੀ ਤਾਂ ਦੋਵੇਂ ਵਾਰੀ ਹੀ ਕਵਲ ਦੀ ਨਾਲੀ ਮੁੜ ਗਈ ਜਿਵੇਂ ਵੱਡੇ ਆਦਮੀ ਛੋਟੇ ਦੀ ਕੀਤੀ ਬੇਅਦਬੀ ਸਹਾਰ ਜਾਂਦੇ ਹਨ ਪਰ ਜਦੋਂ ਤੀਜੀ ਲੱਤ ਮਾਰੀ ਤਾਂ ਨਾਲੀ ਦੇ ਵਿਚ ਹੀ ਡਿੱਗ ਪਿਆ ਅਠਾਰਾਂ ਜੁਗ ਥੱਲੇ ਨੂੰ ਹੀ ਘੁੰਮਦਾ ਗਿਆ ਬੜਾ ਦੁਖੀ ਹੋਇਆ। ਪ੍ਰਮੇਸ਼ਰ ਅੱਗੇ ਅਰਦਾਸਾਂ ਬੇਨਤੀਆਂ ਕਰਨ ਲੱਗਾ ਕਿ ਪ੍ਰਮੇਸ਼ਰ ਮੈਨੂੰ ਇਕ ਵਾਰ ਬਾਹਰ

ਕੱਢ ਮੈਂ ਤਾਂ ਕਵਲ ਦਾ ਹੇਠਲਾ ਸਿਰਾ ਹੀ ਨਹੀਂ ਪਾ ਸਕਿਆ। ਤਾਂ ਪ੍ਰਮੇਸ਼ਰ ਨੇ ਬੇਨਤੀ ਸੁਣ ਕੇ ਇਸਨੂੰ ਅਠਾਰਾਂ ਜੁਗਾਂ ਵਿਚ ਬਾਹਰ ਕੱਢਿਆ। ਜੈਸਾ ਕਿ :

੧. **ਨਾਭਿ ਕਮਲ ਤੇ ਬ੍ਰਹਮਾ ਉਪਜੇ...॥** [ਗੂਜਰੀ ਮ: ੧, ਅੰਗ ੪੮੯]

੨. **ਕੇਤੜਿਆ ਜੁਗ ਧੁੰਧੂਕਾਰੈ ॥ ਤਾੜੀ ਲਾਈ ਸਿਰਜਣਹਾਰੈ ॥** [ਅੰਗ ੧੦੨੩]

ਫਿਰ ਇਸ ਨੇ ਬਾਹਰ ਆ ਕੇ ਪ੍ਰਮੇਸ਼ਰ ਅੱਗੇ ਬੇਨਤੀਆਂ ਕੀਤੀਆਂ ਕਿ ਮੈਨੂੰ ਸ੍ਰਿਸ਼ਟੀ ਰਚਨ ਦੀ ਆਗਿਆ ਦਿਉ। ਤਾਂ ਅਕਾਸ਼ ਬਾਣੀ ਹੋਈ ਬ੍ਰਹਮਾ, ਤਪ ਕਰ, ਤਪ ਕਰ, ਤਪ ਕਰ। ਤਾਂ ਦਸ ਲੱਖ ਵਰ੍ਹਾ ਬ੍ਰਹਮਾ ਨੇ ਤਪ ਕੀਤਾ ਤਾਂ ਸ੍ਰਿਸ਼ਟੀ ਰਚਨ ਦੀ ਸ਼ਕਤੀ ਪੈਦਾ ਹੋਈ। ਫਿਰ ਸੰਕਲਪ ਨਾਲ ਤੇਤੀ [੩੩] ਕਰੋੜ ਦੇਵਤੇ ਰਚੇ ਤੇ ਚਾਰ ਖਾਣੀਆਂ ਰੂਪ ਸ੍ਰਿਸ਼ਟੀ ਰਚੀ। ਸੋ ਜਿਸ ਬਲ ਦੀ ਪ੍ਰਾਪਤੀ ਲਈ ਤਪੱਸਿਆ ਕੀਤੀ ਪ੍ਰਮੇਸ਼ਰ ਦੇ ਪਾਸੋਂ ਬਲ ਪ੍ਰਾਪਤ ਕਰ ਲਿਆ। ਪਰ ਜਿਤਨਾ ਕੁ ਪ੍ਰਮਾਤਮਾ ਨੇ ਬਲ ਦਿੱਤਾ ਉਤਨਾ ਹੀ ਬਲ ਬ੍ਰਹਮਾਦਿਕਾਂ ਵਿਚ ਹੋਇਆ ਤੇ ਜਿਤਨੀ ਬੁੱਧ ਦਿੱਤੀ ਉਤਨੀ ਹੀ ਬੁਧ ਜੀਵਾਂ ਵਿਚ ਹੋਈ ਬ੍ਰਹਮਾ ਵਰਗੇ ਆਪਣੇ ਆਪ ਕੁਝ ਨਹੀਂ ਕਰ ਸਕਦੇ ਤਾਂ ਬਾਕੀ ਦੇ ਜੀਵ ਕੀ ਕਰ ਸਕਦੇ ਹਨ ਜਿਤਨਾ ਕੁ ਪ੍ਰਮੇਸ਼ਰ ਕਿਸੇ ਨੂੰ ਜਣਾ ਦੇਂਦਾ ਹੈ ਜੀਵ ਜਾਂ ਹੋਰ ਦੇਵਤੇ ਉਤਨਾ ਹੀ ਜਾਣ ਸਕਦੇ ਹਨ।

੧. **ਜਿਸਨੋ ਤੂ ਜਾਣਾਇਹਿ ਸੋਈ ਜਨੁ ਜਾਣੈ ॥ ਹਰਿ ਗੁਣ ਸਦ ਹੀ ਆਖਿ ਵਖਾਣੈ ॥** [ਆਸਾ ਮ: ੪. ਅੰਗ ੧੧]

੨. **ਜਿਸਹਿ ਜਨਾਵਹੁ ਤਿਨਹਿ ਤੁਮ ਜਾਤੇ ॥੨॥** [ਵਡਹੰਸ ਮ: ੫, ਅੰਗ ੫੬੩]

੩. **ਬਾਤ ਚੀਤ ਸਭ ਰਹੀ ਸਿਆਨਪ ॥ ਜਿਸਹਿ ਜਨਾਵਹੁ ਸੋ ਜਾਨੈ ਨਾਨਕ ॥੩੯॥** [ਗਉੜੀ ਮ: ੫. ਅੰਗ ੨੫੮]

## *ਤੇਰਾ ਦੀਆ; ਨਾਮੁ ਵਖਾਣੈ ॥੧॥*

ਹੇ ਵਾਹਿਗੁਰੂ! ਆਪ ਦੇ ਬਖਸ਼ੇ ਹੋਏ ਨਾਮ ਨੂੰ ਹੀ ਕੋਈ ਵਿਅਕਤੀ ਕਥਨ ਕਰ ਸਕਦਾ ਹੈ॥੧॥

## *ਤੂ ਅਚਰਜੁ; ਕੁਦਰਤਿ ਤੇਰੀ ਬਿਸਮਾ ॥੧॥ਰਹਾਉ॥*

ਅਸਥਾਈ ਦੇ ਕੇ ਸਮਝਾਉਂਦੇ ਹਨ ਹੇ ਵਾਹਿਗੁਰੂ! ਤੂੰ ਆਪ ਅਚਰਜੁ=ਅਸਚਰਜ ਹੈਂ ਭਾਵ ਬਿਸਮਾਦ ਰੂਪ ਹੈਂ ਅਤੇ ਤੇਰੀ ਕੁਦਰਤਿ=ਸ਼ਕਤੀ ਵੀ ਬਿਸਮਾ=ਅਸਚਰਜ ਰੂਪ ਹੈ॥੧॥ਰਹਾਉ॥ ਜੈਸਾ ਕਿ :

੧. **ਕੁਦਰਤਿ ਪਉਣੁ ਪਾਣੀ ਬੈਸੰਤਰੁ ਕੁਦਰਤਿ ਧਰਤੀ ਖਾਕੁ ॥**
**ਸਭ ਤੇਰੀ ਕੁਦਰਤਿ ਤੂੰ ਕਾਦਿਰੁ ਕਰਤਾ ਪਾਕੀ ਨਾਈ ਪਾਕੁ ॥**
**ਨਾਨਕ ਹੁਕਮੈ ਅੰਦਰਿ ਵੇਖੈ ਵਰਤੈ ਤਾਕੋ ਤਾਕੁ ॥** [ਆਸਾ ਕੀ ਵਾਰ ਮ: ੧, ਅੰਗ ੪੬੪]

੨. **ਅਚਰਜੁ ਤੇਰੀ ਕੁਦਰਤਿ ਤੇਰੇ ਕਦਮ ਸਲਾਹ ॥**
**ਗਨੀਵ ਤੇਰੀ ਸਿਫਤਿ ਸਚੇ ਪਾਤਿਸਾਹ ॥੨॥** [ਭੈਰਉ ਮਹਲਾ ੫, ਅੰਗ ੧੧੩੮]

## *ਤੁਧੁ ਆਪੇ ਕਾਰਣੁ; ਆਪੇ ਕਰਣਾ ॥*

ਹੇ ਵਾਹਿਗੁਰੂ! ਤੂੰ ਕਾਰਨ ਰੂਪ ਵੀ ਆਪ ਹੈਂ ਤੇ ਕਾਰਜ ਰੂਪ ਵੀ ਆਪ ਹੀ ਹੈਂ। ਕਰਣੇ ਵਾਲਾ ਵੀ ਆਪ ਹੈਂ ਤੇ ਕਰਾਉਣ ਵਾਲਾ ਵੀ ਆਪ ਹੀ ਆਪ ਹੈਂ। ਜੈਸਾ ਕਿ :

**੧. ਕਰਣ ਕਾਰਣ ਪ੍ਰਭੁ ਏਕੁ ਹੈ ਦੂਸਰ ਨਾਹੀ ਕੋਇ ॥**
**ਨਾਨਕ ਤਿਸੁ ਬਲਿਹਾਰਣੈ ਜਲਿ ਥਲਿ ਮਹੀਅਲਿ ਸੋਇ ॥**
[ਗਉੜੀ ਸੁਖਮਨੀ ਮਹਲਾ ੫, ਅੰਗ ੨੭੬]

**੨. ਕਰਨ ਕਰਾਵਨ ਤੂਹੀ ਏਕ ॥ ਜੀਅ ਜੰਤ ਕੀ ਤੂਹੀ ਟੇਕ ॥੧॥** [ਗਉੜੀ ਮਹਲਾ ੫, ਅੰਗ ੨੧੧]

**੩. ਕਰਨ ਕਰਾਵਨਹਾਰੁ ਪ੍ਰਭੁ ਜਾਨੈ ॥** [ਗਉੜੀ ਮਹਲਾ ੫, ਅੰਗ ੨੯੪]

**੪. ਕਰਨ ਕਰਾਵਨਹਾਰ ਸੁਆਮੀ ॥ ਸਗਲ ਘਟਾ ਕੇ ਅੰਤਰਜਾਮੀ ॥**
[ਭੈਰਉ ਮਹਲਾ ੫, ਅੰਗ ੧੧੪੮]

## *ਹੁਕਮੇ ਜੰਮਣੁ; ਹੁਕਮੇ ਮਰਣਾ ॥੨॥*

ਹੇ ਵਾਹਿਗੁਰੂ ! ਤੇਰੇ ਹੁਕਮ ਵਿਚ ਜੀਵਾਂ ਦਾ ਜੰਮਣੁ=ਪੈਦਾ ਹੋਣਾ ਹੁੰਦਾ ਹੈ ਤੇ ਤੇਰੇ ਹੁਕਮ ਵਿਚ ਹੀ ਜੀਵਾਂ ਦਾ ਮਰਣਾ=ਨਾਸ ਹੁੰਦਾ ਹੈ ॥੨॥

ਸ੍ਰਿਸ਼ਟੀ ਦੀ ਪੈਦਾਇਸ਼ ਸ੍ਰਿਸ਼ਟੀ ਦਾ ਅੰਤ ਇਹ ਸਭ ਕੁਝ ਵਾਹਿਗੁਰੂ ਦੇ ਹੁਕਮ ਵਿਚ ਹੈ, ਆਪਣੀ ਮਰਜ਼ੀ ਨਾਲ ਨਾ ਕੋਈ ਪੈਦਾ ਹੁੰਦਾ ਹੈ, ਨਾ ਹੀ ਨਾਸ ਹੋ ਸਕਦਾ ਹੈ, ਇਹ ਸਭ ਕੁਝ ਉਸ ਵਾਹਿਗੁਰੂ ਦਾ ਹੁਕਮ ਹੈ, ਪਰ ਇਸ ਗੱਲ ਨੂੰ ਮਾਇਆ ਵਿਚ ਗ੍ਰਸਿਆ ਜੀਵ ਨਹੀਂ ਸਮਝ ਸਕਦਾ ਹੁਕਮ ਨੂੰ ਜਾਨਣ ਦੇ ਨਾਲ ਹੁਕਮੀ ਦੇ ਨੇੜੇ ਹੋਈਦਾ ਹੈ ਹੁਕਮ ਤੋਂ ਮੁਨਕਰ ਹੋ ਕੇ ਹੁਕਮੀ ਤੋਂ ਦੂਰ ਹੋ ਜਾਈਦਾ ਹੈ। ਜੈਸਾ ਕਿ :

**ਹੁਕਮੈ ਅੰਦਰਿ ਸਭੁ ਕੋ ਬਾਹਰਿ ਹੁਕਮ ਨ ਕੋਇ ॥**
**ਨਾਨਕ ਹੁਕਮੈ ਜੇ ਬੁਝੈ ਤ ਹਉਮੈ ਕਹੈ ਨ ਕੋਇ ॥੨॥** [ਜਪੁ ਜੀ ਸਾਹਿਬ, ਅੰਗ ੧]

ਹੁਕਮ ਮੰਨਣ ਵਾਲੇ ਵਿਚ ਹਉਮੈ ਕਦਾਚਿਤ ਨਹੀਂ ਹੁੰਦੀ। ਹਉਮੈ ਦੇ ਨਾਸ ਕਰਨ ਦਾ ਤਰੀਕਾ ਹੀ ਗੁਰਮਤਿ ਵਿਚ ਹੁਕਮ ਦਾ ਮੰਨਣਾ ਹੈ। ਜਦੋਂ ਸਭ ਕੁਝ ਪ੍ਰਮਾਤਮਾ ਦੇ ਹੁਕਮ ਵਿਚ ਹੁੰਦਾ ਜਾਣ ਲਿਆ ਤਾਂ ਫਿਰ ਇਸ ਤਰ੍ਹਾਂ ਕਹੇਗਾ। ਜੈਸਾ ਕਿ :

**੧. ਜੰਮਣੁ ਮਰਣਾ ਹੁਕਮੁ ਹੈ ਭਾਣੈ ਆਵੈ ਜਾਇ ॥** [ਵਾਰ ਆਸਾ ਮਃ ੧, ਅੰਗ ੪੭੨]

**੨. ਆਵਨ ਜਾਨਾ ਹੁਕਮੁ ਤਿਸੈ ਕਾ ਹੁਕਮੈ ਬੁਝਿ ਸਮਾਵਹਿਗੇ ॥੧॥**
[ਮਾਰੂ ਕਬੀਰ ਜੀ, ਅੰਗ ੧੧੦੩]

**੩. ਨਹ ਕਿਛੁ ਜਨਮੈ ਨਹ ਕਿਛੁ ਮਰੈ ॥ ਆਪਨ ਚਲਿਤੁ ਆਪ ਹੀ ਕਰੈ ॥**
**ਆਵਨੁ ਜਾਵਨੁ ਦ੍ਰਿਸਟਿ ਅਨਦ੍ਰਿਸਟਿ ॥**
**ਆਗਿਆਕਾਰੀ ਧਾਰੀ ਸਭ ਸ੍ਰਿਸਟਿ ॥** [ਗਉੜੀ ਸੁਖਮਨੀ ਮਃ ੫, ਅੰਗ ੨੮੧]

## *ਨਾਮੁ ਤੇਰਾ; ਮਨ ਤਨ ਆਧਾਰੀ ॥*

ਹੇ ਮੇਰੇ ਵਾਹਿਗੁਰੂ ! ਤੇਰਾ ਨਾਮ ਹੀ ਮੇਰੇ ਤਨ ਅਤੇ ਮਨ ਦਾ ਆਧਾਰੀ=ਆਸਰਾ ਰੂਪ ਹੈ ਜੇ ਤੇਰੇ ਨਾਮ ਨੂੰ ਆਖਦਾ ਰਹਾਂ ਤਾਂ ਜੀਵਨ ਹੈ ਜੇ ਵਿਸਰ ਜਾਏ ਤਾਂ ਮਰਣਾ ਹੁੰਦਾ ਹੈ। ਜੈਸਾ ਕਿ :

**੧. ਆਖਾ ਜੀਵਾ ਵਿਸਰੈ ਮਰਿ ਜਾਉ ॥** [ਆਸਾ ਮਹਲਾ ੧, ਅੰਗ ੯]

**੨. ਨਾਮੁ ਤੇਰਾ ਆਧਾਰੁ ਮੇਰਾ ਜਿਉ ਫੂਲੁ ਜਈ ਹੈ ਨਾਰਿ ॥** [ਗਉੜੀ ਕਬੀਰ ਜੀ, ਅੰਗ ੩੩੮]

**੩. ਏਕੁ ਆਧਾਰੁ ਨਾਮੁ ਨਾਰਾਇਨ ਰਸਨਾ ਰਾਮੁ ਰਵੀਜੈ ॥** [ਗਉੜੀ ਕਬੀਰ ਜੀ, ਅੰਗ ੩੩੮]

**੪. ਸਾਚਾ ਨਾਮੁ ਮੇਰਾ ਆਧਾਰੋ ॥**
**ਸਾਚੁ ਨਾਮੁ ਅਧਾਰੁ ਮੇਰਾ ਜਿਨਿ ਭੁਖਾ ਸਭਿ ਗਵਾਈਆ ॥**

[ਰਾਮਕਲੀ ਮਹਲਾ ੩, ਅੰਗ ੯੧੭]

**੫. ਸਾਧੂ ਸੰਗਤਿ ਇਹੁ ਫਲੁ ਪਾਇਆ ਇਕੁ ਕੇਵਲ ਨਾਮੁ ਅਧਾਰੀ ॥੪॥**

[ਰਾਮਕਲੀ ਮਹਲਾ ੫, ਅੰਗ ੯੧੬]

## *ਨਾਨਕ ਦਾਸੁ; ਬਖਸੀਸ ਤੁਮਾਰੀ ॥੩॥੮॥*

ਸਤਿਗੁਰੂ ਅਰਜਨ ਦੇਵ ਜੀ ਕਥਨ ਕਰਦੇ ਹਨ ਕਿ ਮੈਨੂੰ ਦਾਸ ਨੂੰ ਕੇਵਲ ਆਪ ਜੀ ਦੀ ਹੀ ਬਖਸੀਸ=ਬਖਸ਼ਿਸ਼ ਹੈ ॥੩॥੮॥

ਬਖਸ਼ਿਸ਼ ਵਿਚ ਇਤਨੀ ਬਰਕਤ ਹੈ ਕਿ ਜਿਥੇ ਆਪਣੀ ਕੋਈ ਘਾਲ ਕੋਈ ਜੁਗਤੀ ਕੰਮ ਨਾ ਕਰੇ ਉਥੇ ਬਖਸ਼ੀਸ਼ ਕੰਮ ਕਰ ਜਾਂਦੀ ਹੈ ਇਸੇ ਲਈ ਗੁਰੂ ਘਰ ਵਿਚੋਂ ਜਿਥੇ ਉਦਾਸੀਆਂ ਦੇ ਚਾਰ ਧੂਣੇ ਹਨ ਉਥੇ ਛੇ ਬਖਸ਼ੀਸ਼ਾਂ ਭੀ ਨਾਲ ਹਨ। ਆਪਣੇ ਕਈ ਜਨਮ ਦੀ ਘਾਲਣਾ ਦੇ ਮੁਕਾਬਲੇ ਬਖਸ਼ਿਸ਼ ਦੀ ਇਕ ਨਜ਼ਰ ਹੀ ਕਾਫੀ ਹੈ। ਜੈਸਾ ਕਿ :

**੧. ਪਲ ਵਿਚ ਕਰਕੇ ਨਦਰ ਮਿਹਰ ਦੀ ਬਖਸ਼ੇ ਖੁਸ਼ੀ ਖਜ਼ਾਨੇ ॥**
**ਸ਼ਾਹਾਂ ਦੇ ਸਿਰ ਸ਼ਾਹ ਵਡੇਰੇ ਜੋ ਉਸ ਦੇ ਮਸਤਾਨੇ ॥**

[ਪੰਜਾਬੀ ਅਨੁਵਾਦ ਰਚਨਾ ਭਾ: ਨੰਦ ਲਾਲ]

**੨. ਨਾਨਕ ਨਦਰੀ ਨਦਰਿ ਨਿਹਾਲ ॥** [ਜਪੁ ਜੀ ਸਾਹਿਬ, ਅੰਗ ੮]

ਜੇ ਬਖਸ਼ਿਸ਼ ਦੀ ਨਦਰ ਸਤਿਗੁਰਾਂ ਨੇ ਕੌੜੇ ਰੀਠੇ ਵੱਲ ਕੀਤੀ ਤਾਂ ਅੱਜ ਤੱਕ ਗੁਰੂ ਨਾਨਕ ਦੀ ਬਖਸ਼ੀਸ਼ ਦੀ ਸਾਖ ਰੀਠਾ ਭਰ ਰਿਹਾ ਹੈ। ਜਹਿਰ ਵਰਗਾ ਕੌੜਾ ਫਲ, ਅੰਮ੍ਰਿਤ ਰਸ ਨਾਲ ਭਰਪੂਰ ਹੋਣਾ ਗੁਰੂ ਦੀ ਇਕ ਦ੍ਰਿਸ਼ਟੀ ਦਾ ਫਲ ਹੈ ਜੇ ਕੌਡੇ ਰਾਖਸ਼ ਦੇ ਤਪਦੇ ਕੜਾਹੇ ਵੱਲ ਤੱਕਿਆ ਤਾਂ ਅੱਗ ਦਾ ਤਪਾਇਆ ਹੋਇਆ ਤੇਲ ਜੋ ਅੱਗ ਨਾਲੋਂ ਵੀ ਖ਼ਤਰਨਾਕ ਹੋ ਚੁੱਕਾ ਸੀ ਸਤਿਗੁਰਾਂ ਦੀ ਇਕ ਤੱਕਣੀ ਨੇ ਬਰਫ ਵਰਗਾ ਠੰਡਾ ਕਰ ਦਿੱਤਾ ਅਤੇ ਕੌਡੇ ਰਾਖਸ਼ ਨੂੰ ਆਪਣੀ ਬਸਸ਼ਿਸ਼ ਦੁਆਰਾ ਸੰਤ ਬਣਾ ਦਿੱਤਾ। ਭੂਮੀਏ ਨੂੰ ਚੋਰੀ ਦਾ ਖੋਟਾ ਕਰਮ ਛੁਡਾ ਕੇ ਆਪਣੀ ਬਖਸ਼ਿਸ਼ ਨਾਲ ਸੱਚਾ ਸਾਧ ਬਣਾ ਦਿੱਤਾ, ਠੱਗੀਆਂ ਮਾਰਨ ਵਾਲੇ ਠੱਗ ਨੂੰ ਸੱਚਾ ਮਿੱਤਰ ਤੇ ਲੋਕਾਂ ਦਾ ਸੱਜਣ ਬਣਾ ਦਿੱਤਾ। ਇਹਨਾਂ ਵਿਚ ਕਿਸੇ ਦੀ ਆਪਣੀ ਘਾਲਣਾ ਨਹੀਂ ਕੇਵਲ ਗੁਰੂ ਦੀ ਬਖਸ਼ੀਸ਼ ਹੈ। ਇਸ ਲਈ ਗੁਰੂ ਅਰਜਨ ਸਾਹਿਬ ਨੇ ਫੁਰਮਾਇਆ ਹੈ ਕਿ ਮੈਨੂੰ ਗੁਰੂ ਦੀ ਹੀ ਬਖਸ਼ਿਸ਼ ਹੈ। ਸ਼ਬਦ ਦੀ ਸਮਾਪਤੀ ਵੇਲੇ ਗੁਰੂ ਦੀ ਬਖਸ਼ਿਸ਼ ਦੇ ਪਾਤਰ ਬਣਕੇ ਬਖਸ਼ੀਸ਼ ਲਈ ਜਾਚਨਾ ਕੀਤੀ ਹੈ।

ਵਾਹਿਗੁਰੂ ਜੀ ਕਾ ਖ਼ਾਲਸਾ ॥ ਵਾਹਿਗੁਰੂ ਜੀ ਕੀ ਫ਼ਤਹ ॥

ਮੁਖਵਾਕ ਨੰਬਰ ੩੦ [ਆਦਿ ਅੰਗ ੫੬੫]

*ਵਡਹੰਸੁ ਮਹਲਾ ੧ ਛੰਤ ੧ੴ ਸਤਿਗੁਰ ਪ੍ਰਸਾਦਿ ॥ ਕਾਇਆ ਕੂੜਿ ਵਿਗਾੜਿ ਕਾਹੇ ਨਾਈਐ ॥ ਨਾਤਾ ਸੋ ਪਰਵਾਣੁ ਸਚੁ ਕਮਾਈਐ ॥ ਜਬ ਸਾਚ ਅੰਦਰਿ ਹੋਇ ਸਾਚਾ ਤਾਮਿ ਸਾਚਾ ਪਾਈਐ ॥ ਲਿਖੇ ਬਾਝਹੁ ਸੁਰਤਿ ਨਾਹੀ ਬੋਲਿ ਬੋਲਿ ਗਵਾਈਐ ॥ ਜਿਥੈ ਜਾਇ ਬਹੀਐ ਭਲਾ ਕਹੀਐ ਸੁਰਤਿ ਸਬਦੁ ਲਿਖਾਈਐ ॥ ਕਾਇਆ ਕੂੜਿ ਵਿਗਾੜਿ ਕਾਹੇ ਨਾਈਐ ॥੧॥ ਤਾ ਮੈ ਕਹਿਆ ਕਹਣੁ ਜਾ ਤੁਝੈ ਕਹਾਇਆ ॥ ਅੰਮ੍ਰਿਤੁ ਹਰਿ ਕਾ ਨਾਮੁ ਮੇਰੈ ਮਨਿ ਭਾਇਆ ॥ ਨਾਮੁ ਮੀਠਾ ਮਨਹਿ ਲਾਗਾ ਦੂਖਿ ਡੇਰਾ ਢਾਹਿਆ ॥ ਸੂਖੁ ਮਨ ਮਹਿ ਆਇ ਵਸਿਆ ਜਾਮਿ ਤੈ ਫੁਰਮਾਇਆ ॥ ਨਦਰਿ ਤੁਧੁ ਅਰਦਾਸਿ ਮੇਰੀ ਜਿੰਨਿ ਆਪੁ ਉਪਾਇਆ ॥ ਤਾ ਮੈ ਕਹਿਆ ਕਹਣੁ ਜਾ ਤੁਝੈ ਕਹਾਇਆ ॥੨॥ ਵਾਰੀ ਖਸਮੁ ਕਢਾਏ ਕਿਰਤੁ ਕਮਾਵਣਾ ॥ ਮੰਦਾ ਕਿਸੈ ਨ ਆਖਿ ਝਗੜਾ ਪਾਵਣਾ ॥ ਨਹ ਪਾਇ ਝਗੜਾ ਸੁਆਮਿ ਸੇਤੀ ਆਪਿ ਆਪੁ ਵਞਾਵਣਾ ॥ ਜਿਸੁ ਨਾਲਿ ਸੰਗਤਿ ਕਰਿ ਸਰੀਕੀ ਜਾਇ ਕਿਆ ਰੂਆਵਣਾ ॥ ਜੋ ਦੇਇ ਸਹਣਾ ਮਨਹਿ ਕਹਣਾ ਆਖਿ ਨਾਹੀ ਵਾਵਣਾ ॥ ਵਾਰੀ ਖਸਮੁ ਕਢਾਏ ਕਿਰਤੁ ਕਮਾਵਣਾ ॥੩॥ ਸਭ ਉਪਾਈਅਨੁ ਆਪਿ ਆਪੇ ਨਦਰਿ ਕਰੇ ॥ ਕਉੜਾ ਕੋਇ ਨ ਮਾਗੈ ਮੀਠਾ ਸਭ ਮਾਗੈ ॥ ਸਭੁ ਕੋਇ ਮੀਠਾ ਮੰਗਿ ਦੇਖੈ ਖਸਮ ਭਾਵੈ ਸੋ ਕਰੇ ॥ ਕਿਛੁ ਪੁੰਨ ਦਾਨ ਅਨੇਕ ਕਰਣੀ ਨਾਮ ਤੁਲਿ ਨ ਸਮਸਰੇ ॥ ਨਾਨਕਾ ਜਿਨ ਨਾਮੁ ਮਿਲਿਆ ਕਰਮੁ ਹੋਆ ਧੁਰਿ ਕਦੇ ॥ ਸਭ ਉਪਾਈਅਨੁ ਆਪਿ ਆਪੇ ਨਦਰਿ ਕਰੇ ॥੪॥੧॥*

## ਵਡਹੰਸੁ ਮਹਲਾ ੧ ਛੰਤ ੧ੴ ਸਤਿਗੁਰ ਪ੍ਰਸਾਦਿ ॥

**੧**=ਅਦੁੱਤੀ ਬ੍ਰਹਮ, **ੴ**=ਸਰਬ ਦਾ ਪ੍ਰਕਾਸ਼ਕ, **ਸਤਿ**=ਨਾਸ ਤੋਂ ਰਹਿਤ, ਗੁਰ=ਚੇਤਨ, **ਪ੍ਰਸਾਦਿ**=ਅਨੰਦ ਸਰੂਪ।

ਇਹ ਅੰਮ੍ਰਿਤ ਭਰਪੂਰ ਸਿਖਿਆ ਰੂਪ ਬਚਨ, ਤੀਰਥਾਂ ਤੇ ਭ੍ਰਮਣ ਕਰਨ ਵਾਲੇ ਅਤੇ ਤੀਰਥਾਂ ਵਿਚ ਇਸ਼ਨਾਨ ਕਰਨ ਦੇ ਵਿਸ਼ਵਾਸ਼ੀ ਸਾਧੂਆਂ ਪ੍ਰਤੀ ਨਨਕਾਣਾ ਸਾਹਿਬ ਰਹਿੰਦਿਆਂ ਉਚਾਰਨ ਕੀਤੇ। ਹਜ਼ੂਰ ਗੁਰੂ ਨਾਨਕ ਸਾਹਿਬ ਜੀ ਨੂੰ ਇਕ ਦਿਨ ਕੁਝ ਸਾਧੂ ਇਕੱਠੇ ਹੋ ਕੇ ਤੀਰਥ ਯਾਤਰਾ ਲਈ ਪ੍ਰੇਰਨਾ ਕਰਨ ਲੱਗੇ, ਤਾਂ ਹਜ਼ੂਰ ਨੇ ਦਿਖਾਵੇ ਮਾਤਰ ਇਸ਼ਨਾਨ ਦਾ ਖੰਡਨ ਕੀਤਾ ਅਤੇ ਨਾਲ ਗੁਰਮਤਿ ਦਾ ਤਤ ਸਿਧਾਂਤ ਪ੍ਰਗਟ ਕੀਤਾ ਅਤੇ ਦੱਸਿਆ ਕਿ ਹੇ ਸੰਤ ਜਨੋ!

## ਕਾਇਆ ਕੂੜਿ ਵਿਗਾੜਿ; ਕਾਹੇ ਨਾਈਐ ॥
## ਨਾਤਾ ਸੋ ਪਰਵਾਣੁ; ਸਚੁ ਕਮਾਈਐ ॥

ਜਦੋਂ ਕਿਸੇ ਪੁਰਸ਼ ਦੀ ਕਾਇਆ=ਬੁਧੀ ਨੂੰ ਕੂੜਿ=ਝੂਠ ਨੇ ਵਿਗਾੜਿ ਦਿੱਤਾ ਤਾਂ ਫਿਰ ਉਸ ਦਾ ਨਹਾਉਣਾ ਕਿਸ ਅਰਥ ਹੈ ਕਾਹੇ=ਕਿਸ ਲਈ ਐਸਾ ਨਾਈਐ=ਇਸ਼ਨਾਨ ਕਰੀਏ। ਇਸ਼ਨਾਨ ਕੀਤਾ ਉਸਦਾ ਹੀ ਸਫਲ ਹੈ ਜਿਸਨੇ ਸਚ ਨਾਮ ਦੀ ਕਮਾਈ ਕੀਤੀ ਹੈ ਵਾ ਹੱਥਾਂ ਪੈਰਾਂ ਦੁਆਰਾ ਵੀ ਸੁੱਚੀ ਕਿਰਤ ਕੀਤੀ ਹੈ।

[**ਨੋਟ : ਨਾਈਐ**=ਇਸ ਦਾ ਉਚਾਰਨ ਨ੍ਹਾਈਐ ਭਾਰਾ ਕਰੋ] ਹਮੇਸ਼ਾਂ ਅੰਦਰ ਬਾਹਰ ਸਚ ਨਾਲ ਜੁੜ ਕੇ ਸਤ ਕਰਮ ਦੀ ਕਮਾਈ ਕੀਤੀ ਹੈ। ਜੈਸਾ ਕਿ :

**੧. ਅੰਤਰੁ ਮੈਲਾ ਬਾਹਰੁ ਨਿਤ ਧੋਵੈ ॥ ਸਾਚੀ ਦਰਗਹਿ ਅਪਨੀ ਪਤਿ ਖੋਵੈ ॥੨॥**

[ਭੈਰਉ ਮਹਲਾ ੫, ਅੰਗ ੧੧੫੧]

**੨. ਅੰਤਰਿ ਮੈਲੁ ਜੇ ਤੀਰਥ ਨਾਵੈ ਤਿਸੁ ਬੈਕੁੰਠ ਨ ਜਾਨਾਂ ॥** [ਆਸਾ ਕਬੀਰ ਜੀ, ਅੰਗ ੪੮੪]

**੩. ਅੰਤਰਿ ਮੈਲੁ ਤੀਰਥ ਭਰਮੀਜੈ ॥ ਮਨੁ ਨਹੀ ਸੂਚਾ ਕਿਆ ਸੋਚ ਕਰੀਜੈ ॥**

[ਰਾਮਕਲੀ ਮਹਲਾ ੧, ਅੰਗ ੯੦੫]

ਇਹਨਾਂ ਪਰਮਾਣਾਂ ਤੋਂ ਸਿਧ ਹੈ ਕਿ ਦਿਖਾਵੇ ਮਾਤਰ ਇਸ਼ਨਾਨ ਗੁਰੂ ਘਰ ਵਿਚ ਪਰਮਾਣਨੀਕ ਨਹੀਂ ਸਗੋਂ ਸੱਚਾ ਤੀਰਥ ਗੁਰੂ ਦੀ ਨਿਸ਼ਕਾਮ ਸੇਵਾ, ਨਾਮ ਅਭਿਆਸ ਨੂੰ ਹੀ ਫੁਰਮਾਇਆ ਹੈ। ਜੈਸਾ ਕਿ :

**੧. ਤੀਰਥਿ ਨਾਵਣ ਜਾਉ ਤੀਰਥੁ ਨਾਮੁ ਹੈ ॥**
**ਤੀਰਥੁ ਸਬਦ ਬੀਚਾਰੁ ਅੰਤਰਿ ਗਿਆਨੁ ਹੈ ॥** [ਧਨਾਸਰੀ ਮਹਲਾ ੧, ਅੰਗ ੬੮੭]

**੨. ਪੂਜਹੁ ਰਾਮੁ ਏਕੁ ਹੀ ਦੇਵਾ ॥ ਸਾਚਾ ਨਾਵਣੁ ਗੁਰ ਕੀ ਸੇਵਾ ॥**

[ਆਸਾ ਕਬੀਰ ਜੀ, ਅੰਗ ੪੮੪]

**੩. ਜਲਿ ਧੋਵੈ ਬਹੁ ਦੇਹ ਅਨੀਤਿ ॥ ਸੁਧ ਕਹਾ ਹੋਇ ਕਾਚੀ ਭੀਤਿ ॥**
**ਮਨਿ ਹਰਿ ਕੇ ਨਾਮ ਕੀ ਮਹਿਮਾ ਊਚ ॥ ਨਾਨਕ ਨਾਮਿ ਉਧਰੇ ਪਤਿਤ ਬਹੁ ਮੂਚ ॥੩॥**

[ਗਉੜੀ ਸੁਖਮਨੀ ਮਃ ੫, ਅੰਗ ੨੬੫]

**੪. ਮਨਿ ਮੈਲੈ ਸਭੁ ਕਿਛੁ ਮੈਲਾ ਤਨਿ ਧੋਤੈ ਮਨੁ ਹਛਾ ਨ ਹੋਇ ॥**

[ਵਡਹੰਸੁ ਮਹਲਾ ੩, ਅੰਗ ੫੫੮]

ਬਲਕਿ ਜਿਤਨੀ ਦੇਰ ਤੱਕ ਅੰਦਰ ਸੱਚ ਨਾ ਆ ਜਾਵੇ ਉਤਨੀ ਦੇਰ ਤੱਕ ਅੰਤਸ਼ਕਰਣ ਸੁਚ ਨੂੰ ਪ੍ਰਾਪਤ ਨਹੀਂ ਹੁੰਦਾ। ਜੇ ਅੰਤਸ਼ਕਰਣ ਝੂਠਾ ਹੈ ਤਾਂ ਸਾਰਾ ਸਰੀਰ ਹੀ ਝੂਠਾ ਹੈ ਇਸ ਲਈ ਬਾਹਰੀ ਇਸ਼ਨਾਨ ਦਾ ਖੰਡਨ ਤੇ ਅੰਤਰੀਵ ਇਸ਼ਨਾਨ ਦਾ ਮੰਡਨ ਕੀਤਾ ਗਿਆ ਹੈ।

## *ਜਬ ਸਾਚ ਅੰਦਰਿ ਹੋਇ ਸਾਚਾ; ਤਾਮਿ ਸਾਚਾ ਪਾਈਐ ॥*

ਜਦੋਂ ਸੱਚ ਨਾਮ ਦੇ ਚਿੰਤਨ ਕਰਕੇ ਅੰਤਸ਼ਕਰਣ ਸੱਚਾ ਹੋ ਜਾਵੇ ਤਾਮਿ=ਤਦ ਹੀ ਸੱਚਾ ਵਾਹਿਗੁਰੂ ਪਾਈਦਾ ਹੈ।

## *ਲਿਖੇ ਬਾਝਹੁ ਸੁਰਤਿ ਨਾਹੀ; ਬੋਲਿ ਬੋਲਿ ਗਵਾਈਐ ॥*

ਅੰਤਸ਼ਕਰਣ ਵਿਚ ਗੁਰ ਸ਼ਬਦ ਦੀ ਸਿਖਿਆ ਲਿਖੇ ਤੋਂ ਬਿਨਾਂ ਸੁਰਤਿ=ਗਿਆਤ ਨਹੀਂ ਹੁੰਦੀ, ਅਥਵਾ-ਪੂਰਬਲੇ ਸ਼ੁਭ ਕਰਮਾਂ ਦੇ ਲਿਖੇ ਤੋਂ ਬਿਨਾਂ ਸੁਰਤਿ=ਗਿਆਤ ਨਹੀਂ ਹੁੰਦੀ। ਸ਼ੁਭ ਗਿਆਤ ਤੋਂ ਬਿਨਾਂ ਬੋਲਿ=ਬਚਨਾਂ ਨੂੰ ਬੋਲ ਕੇ ਗਵਾ ਲਈਦਾ ਹੈ **ਵਾ:** ਐਵੇਂ ਮਿਥਿਆ ਬੋਲ-ਬੋਲ ਕੇ ਉਮਰ ਗਵਾ ਲਈਦੀ ਹੈ। **ਅਥਵਾ**

**ਲਿਖੇ ਬਾਝਹੁ ਸੁਰਤਿ ਨਾਹੀ**—ਚਿੱਤ ਨੂੰ ਲਿਖਾਰੀ ਬਣਾ ਕੇ ਪ੍ਰੀਤ ਰੂਪ ਕਲਮ ਦੁਆਰਾ ਮੱਤੀ ਰੂਪ ਕਾਗਜ਼ ਉਪਰ ਗੁਰ ਉਪਦੇਸ਼ ਲਿਖੇ ਬਿਨਾਂ **ਵਾ:** ਨਾਮ ਲਿਖੇ ਬਿਨਾਂ ਪ੍ਰਮੇਸ਼ਰ ਦੀ ਸੁਰਤਿ=ਗਿਆਤ **ਵਾ:** ਸੁ=ਸ੍ਰੇਸ਼ਟ ਰਤਿ=ਪ੍ਰੀਤੀ ਭਾਵ ਸ੍ਰੇਸ਼ਟ ਪ੍ਰੀਤੀ ਪੈਦਾ ਨਹੀਂ ਹੋ ਸਕਦੀ। ਪੂਰਬਲਾ ਲੇਖ ਲਿਖੇ ਤੋਂ ਬਿਨਾਂ ਐਵੇਂ ਬੋਲਾਂ ਨੂੰ ਬੋਲ ਕੇ ਕਿ ਸਾਨੂੰ ਪ੍ਰਮਾਤਮਾਂ ਨੇ ਕੀ ਦਿੱਤਾ ਹੈ ਪ੍ਰਮਾਤਮਾਂ ਵਲੋਂ ਆਪਣੇ ਆਪ ਨੂੰ ਗਵਾ ਲਈਦਾ ਹੈ।

## *ਜਿਥੈ ਜਾਇ ਬਹੀਐ, ਭਲਾ ਕਹੀਐ; ਸੁਰਤਿ ਸਬਦੁ ਲਿਖਾਈਐ ॥*

ਜਿਥੇ ਵੀ ਜਾ ਕੇ ਬੈਠੀਏ ਮੁਖੋਂ ਭਲਾ=ਚੰਗਾ ਬਚਨ ਹੀ ਕਹੀਏ=ਬੋਲੀਏ, ਅਥਵਾ-ਪ੍ਰਮਾਤਮਾ ਦਾ ਕੋਈ ਭਲਾ=ਚੰਗਾ ਉਪਕਾਰ ਹੀ ਕਹੀਏ ਅਤੇ ਗੁਰ ਸ਼ਬਦ ਦੀ ਸੁਰਤਿ=ਗਿਆਤ ਲਿਖਾਈਏ ਜਾਂ ਲਿਖੀਏ ਵਾ ਲਿਖਣ ਵਿਚ ਆਈਏ।

**ਭਲਾ ਕਹੀਐ**=ਚੰਗਾ ਉਪਦੇਸ਼ ਹੀ ਕਹੀਏ। ਸੁਰਤਿ ਸਬਦੁ ਲਿਖਾਈਐ=ਸ਼ਬਦ ਦੀ ਕਮਾਈ ਦੁਆਰਾ ਜਿਸ

ਨੂੰ ਇਹ ਸੁਰਤਿ=ਗਿਆਤ ਲਿਖਾਈ ਭਾਵ ਜਣਾਈ ਹੈ ਉਹ ਜਾਣਦੇ ਹਨ ਕਿ ਜਿਥੇ ਜਾਈਏ ਭਲਾ ਕਹੀਏ ਵਾ ਜੋ ਭਲਾ ਕਹਿੰਦਾ ਹੈ ਅਤੇ ਉਹ ਜਿਥੇ ਬੈਠਦਾ ਹੈ ਉਸ ਦੇ ਤਾਈਂ ਸਬਦੁ=ਬ੍ਰਹਮ ਦੀ ਸੁਰਤਿ=ਗਿਆਤ ਗੁਰੂ ਜੀ ਲਿਖਾ ਦਿੰਦੇ ਹਨ, ਵਾ ਉਸ ਦੀ ਸੁਰਤ ਅੰਦਰ ਸ਼ਬਦ ਨੂੰ ਲਿਖਾ ਕੇ, ਉਕਰ ਕੇ ਗੁਰੂ ਜੀ ਉਸਨੂੰ ਸੁਰਤਿ=ਸੁਰਤੀ ਅੰਦਰ ਬ੍ਰਹਮ ਗਿਆਨ ਕਰਾ ਦਿੰਦੇ ਹਨ।

## ਕਾਇਆ ਕੂੜਿ ਵਿਗਾੜਿ; ਕਾਹੇ ਨਾਈਐ ॥੧॥

ਜਦ ਕਿ ਕਾਇਆ=ਬੁਧੀ ਨੂੰ ਕੂੜਿ=ਝੂਠ ਨੇ ਵਿਗਾੜਿ=ਖਰਾਬ ਕਰ ਦਿੱਤਾ ਹੈ ਤਾਂ ਨਿਰਾ ਨ੍ਹਾਤਿਆਂ ਕਾਹੇ=ਕੀ ਹੋਣਾ ਹੈ ਭਾਵ ਕੁਝ ਫਲ ਪ੍ਰਾਪਤ ਨਹੀਂ ਹੋਣਾ।

## ਤਾ ਮੈ ਕਹਿਆ ਕਹਣੁ; ਜਾ ਤੁਝੈ ਕਹਾਇਆ ॥

ਹੇ ਵਾਹਿਗੁਰੂ ! ਜਦੋਂ ਆਪ ਜੀ ਨੇ ਦਾਸ ਨੂੰ ਪ੍ਰੇਰ ਕੇ ਕਹਾਇਆ ਤਾਂ ਹੀ ਮੈਂ ਇਹ ਕਹਣੁ=ਬਚਨ ਕਿਹਾ ਹੈ।

## ਅੰਮ੍ਰਿਤੁ ਹਰਿ ਕਾ ਨਾਮੁ; ਮੇਰੈ ਮਨਿ ਭਾਇਆ ॥

ਹੇ ਹਰਿ=ਵਾਹਿਗੁਰੂ ! ਮੇਰੇ ਮਨ ਵਿਚ ਤਾਂ ਇਕ ਆਪ ਜੀ ਦਾ ਨਾਮ ਅੰਮ੍ਰਿਤ ਹੀ ਭਾਇਆ=ਚੰਗਾ ਲੱਗਿਆ ਹੈ।

## ਨਾਮੁ ਮੀਠਾ ਮਨਹਿ ਲਾਗਾ; ਦੂਖਿ ਡੇਰਾ ਢਾਹਿਆ ॥

ਹੇ ਵਾਹਿਗੁਰੂ ! ਤੁਹਾਡਾ ਨਾਮ ਜੋ ਅੰਮ੍ਰਿਤ ਦੇ ਸਮਾਨ ਮਨ ਵਿਚ ਮਿੱਠਾ ਲੱਗਾ ਹੈ ਉਸ ਨਾਮ ਦੇ ਪ੍ਰਤਾਪ ਕਰਕੇ ਦੁਖਾਂ ਦਾ ਡੇਰਾ=ਅਸਥਾਨ ਜੋ ਆਗਿਆਨ ਹੈ ਉਸਨੂੰ ਢਾਹ ਦਿੱਤਾ ਹੈ।

## ਸੂਖੁ ਮਨ ਮਹਿ ਆਇ ਵਸਿਆ; ਜਾਮਿ ਤੈ ਫੁਰਮਾਇਆ ॥

ਜਾਮਿ=ਜਦ ਤੋਂ ਤੁਸਾਂ ਨੇ ਹੁਕਮ ਕੀਤਾ ਤਦ ਤੋਂ ਮੇਰੇ ਮਨ ਵਿਚ ਆ ਕੇ ਸੁਖ ਵਸਿਆ ਹੈ।

## ਨਦਰਿ ਤੁਧੁ ਅਰਦਾਸਿ ਮੇਰੀ; ਜਿੰਨਿ ਆਪੁ ਉਪਾਇਆ ॥

ਮੇਰੀ ਤਾਂ ਆਪ ਜੀ ਅੱਗੇ ਅਰਦਾਸ ਬੇਨਤੀ ਹੈ ਕਿ ਨਦਰਿ=ਕਿਰਪਾ ਦ੍ਰਿਸ਼ਟੀ ਤਾਂ ਆਪ ਨੇ ਹੀ ਕਰਨੀ ਹੈ, ਜਿਸ ਆਪ ਨੇ ਸੰਸਾਰ ਨੂੰ ਉਪਾਇਆ=ਪੈਦਾ ਕੀਤਾ ਵਾ ਬਣਵਾਇਆ ਵਾ ਰਚਿਆ ਹੈ।

## ਤਾ ਮੈ ਕਹਿਆ ਕਹਣੁ; ਜਾ ਤੁਝੈ ਕਹਾਇਆ ॥੨॥

ਜੇ ਆਪ ਜੀ ਨੇ ਪ੍ਰੇਰ ਕੇ ਕਹਾਇਆ ਹੈ ਤਾਂ ਮੈਂ ਇਹ ਕਹਣੁ=ਬਚਨ ਵਾ ਉਲਾਂਭਾ ਕਿਹਾ ਹੈ।

## ਵਾਰੀ ਖਸਮੁ ਕਢਾਏ; ਕਿਰਤੁ ਕਮਾਵਣਾ ॥

ਜਦੋਂ ਵਾਹਿਗੁਰੂ ਮਨੁੱਖਾ ਜਨਮ ਰੂਪ ਵਾਰੀ ਕੱਢੇ ਤਾਂ ਸ਼ੁਭ ਕਰਮ ਕਮਾਵਣਾ=ਕਰਨਾ ਚਾਹੀਦਾ ਹੈ ਵਾ ਜੋ ਕਿਰਤੁ=ਕੰਮ ਕਮਾਇ ਹਨ ਉਹਨਾਂ ਅਨੁਸਾਰ ੮੪ ਲੱਖ ਜੂਨ ਬਾਅਦ ਪ੍ਰਮੇਸ਼ਰ ਨੇ ਮਨੁੱਖਾ ਜਨਮ ਦੀ ਵਾਰੀ ਕੱਢਣਾ ਕੀਤੀ ਹੈ, ਵਾ ਕਢਾਉਣਾ ਕੀਤੀ ਹੈ ਇਸ ਵਿਚ ਕਿਰਤੁ=ਕੀਰਤ ਭਾਵ ਕੀਰਤਨ ਭਗਤੀ ਨੂੰ ਕਮਾਉਣਾ ਚਾਹੀਦਾ ਹੈ।

## ਮੰਦਾ ਕਿਸੈ ਨ ਆਖਿ; ਝਗੜਾ ਪਾਵਣਾ ॥

ਕਿਸੇ ਨੂੰ ਮੰਦਾ=ਬੁਰਾ ਆਖ ਕੇ ਗਲ ਝਗੜਾ ਪਾਉਣਾ ਹੈ ਇਸ ਲਈ ਕਿਸੇ ਨੂੰ ਮੰਦਾ ਕਹਿਣਾ ਨਹੀਂ ਚਾਹੀਦਾ ਮੰਦਾ ਕਹਿਣ ਨਾਲ ਝਗੜਾ ਹੀ ਗਲ ਪਾਉਣਾ ਹੈ।

## ਨਹ ਪਾਇ ਝਗੜਾ ਸੁਆਮਿ ਸੇਤੀ; ਆਪਿ ਆਪੁ ਵਞਾਵਣਾ ॥

ਆਪਿ=ਆਪਣੇ ਅੰਦਰੋਂ ਆਪੁ=ਹੰਕਾਰ ਨੂੰ ਵਞਾਵਣਾ=ਗੁਆਉਣਾ ਕਰ, ਆਪਣੇ ਸੁਆਮਿ=ਸੁਆਮੀ, ਮਾਲਕ ਨਾਲ ਝਗੜਾ=ਕਲੇਸ਼ ਵਾ ਤਰਕ ਕਦਾਚਿਤ ਨਹੀਂ ਕਰਨੀ ਚਾਹੀਦੀ।

## ਜਿਸੁ ਨਾਲਿ ਸੰਗਤਿ ਕਰਿ ਸਰੀਕੀ; ਜਾਇ ਕਿਆ ਰੂਆਵਣਾ ॥

ਜਿਨ੍ਹਾਂ ਸੰਤਾਂ ਵਾ ਸ਼ਾਂਤ ਆਤਮਾ ਗੁਰਾਂ ਦੀ ਸੰਗਤ ਨਾਲ ਹਮੇਸ਼ਾਂ ਰਹਿਣਾ ਹੈ ਉਹਨਾਂ ਨਾਲ ਸਰੀਕੀ=ਬਰਾਬਰਤਾ ਕਰਨੀ ਠੀਕ ਨਹੀਂ ਉਹਨਾਂ ਦਾ ਜਾਇ ਕਿਆ=ਕੀ ਜਾਏਗਾ ਤਾਂ ਫਿਰ ਆਪ ਹੀ ਰੂਆਵਣਾ=ਰੋਣਾ ਪਵੇਗਾ। ਜੈਸਾ ਕਿ :

੧. **ਖਸਮੈ ਕਰੇ ਬਰਾਬਰੀ ਫਿਰਿ ਗੈਰਤਿ ਅੰਦਰਿ ਪਾਇ ॥** [ਵਾਰ ਆਸਾ ਮਹਲਾ ੨, ਅੰਗ ੪੭੪]

੨. **ਸਕਤੇ ਨਾਲ ਸਰੀਕਤ ਕੈਸੀ ਨਿਵਕੇ ਵਖਤ ਲੰਘਾਈਦਾ ॥** [ਲੌਕਿਕ ਪ੍ਰਮਾਣ]

## ਜੋ ਦੇਇ ਸਹਣਾ ਮਨਹਿ ਕਹਣਾ; ਆਖਿ ਨਾਹੀ ਵਾਵਣਾ ॥

ਵਾਹਿਗੁਰੂ ਜੋ ਦੁੱਖ ਸੁੱਖ ਦੇਵੇ ਉਸਨੂੰ ਸਹਾਰਨਾ ਕਰੇ ਕਹਿਣ ਵਲੋਂ ਹਟ ਕੇ, ਕੁਝ ਵੀ ਕੁਤਰਕ ਨਹੀਂ ਕਰਨੀ ਕਿ ਮੈਨੂੰ ਦੁੱਖ ਕਿਉਂ ਦਿੱਤਾ ਹੈ ਤੇ ਇਹ ਘਾਟਾ ਕਿਉਂ ਪਿਆ ਹੈ, ਇਸ ਤਰ੍ਹਾਂ ਦੇ ਸ਼ਬਦ ਕਹਿ ਕੇ ਪ੍ਰਮਾਤਮਾਂ ਵਲੋਂ ਆਪਣਾ ਵਿਸ਼ਵਾਸ਼ ਵਾਵਣਾ=ਗੁਆਉਣਾ ਨਾ ਕਰੇ, **ਵਾ:**

**ਆਖਿ ਨਾਹੀ ਵਾਵਣਾ** ਕੁਝ ਆਖ ਕੇ ਆਪਣਾ ਆਪ ਨਾ ਵਾਵਣਾ=ਗੁਆਉਣਾ ਕਿਉਂਕਿ ਤੇਰੇ ਕਹਿਣ ਨਾਲ ਕੋਈ ਫਰਕ ਨਹੀਂ ਪੈਣਾ ਵਾ ਆਪਣੇ ਆਪ ਨੂੰ ਕਹਿਣ ਵਲੋਂ ਵਾਵਣਾ=ਵਰਜਣਾ ਕਰ।

## ਵਾਰੀ ਖਸਮੁ ਕਢਾਏ; ਕਿਰਤੁ ਕਮਾਵਣਾ ॥੩॥

ਖਸਮੁ=ਮਾਲਕ ਦੇ ਨਾਮ ਉਚਾਰਨ ਕਰਨੇ ਦੀ ਮਨੁੱਖਾ ਸਰੀਰ ਰੂਪ ਇਹ ਵਾਰੀ ਹੈ ਇਸ ਲਈ ਨਾਮ ਜਪਣੇ ਰੂਪ ਕਰਮ ਕਮਾਉਣਾ ਕਰ ॥੩॥

## ਸਭ ਉਪਾਈਅਨੁ ਆਪਿ; ਆਪੇ ਨਦਰਿ ਕਰੇ ॥

ਸਭ=ਸਾਰੀ ਸ੍ਰਿਸ਼ਟੀ ਉਸ ਨੇ ਆਪ ਹੀ ਉਪਾਈਅਨੁ=ਉਤਪਤ, ਪੈਦਾ ਕੀਤੀ ਹੈ ਅਤੇ ਆਪ ਹੀ ਸਾਰਿਆਂ ਉਤੇ ਨਦਰਿ=ਕਿਰਪਾ ਦ੍ਰਿਸ਼ਟੀ ਕਰਦਾ ਹੈ।

## ਕਉੜਾ ਕੋਇ ਨ ਮਾਗੈ; ਮੀਠਾ ਸਭ ਮਾਗੈ ॥

ਉਸ ਵਾਹਿਗੁਰੂ ਕੋਲੋਂ ਕਉੜਾ=ਕੌੜਾ ਭਾਵ ਦੁਖ ਕੋਈ ਨਹੀਂ ਮੰਗਦਾ ਸਭ ਕੋਈ ਮੀਠਾ=ਮਿੱਠਾ ਭਾਵ ਸੁੱਖ ਹੀ ਮੰਗਦਾ ਹੈ।

## ਸਭੁ ਕੋਇ ਮੀਠਾ ਮੰਗਿ ਦੇਖੈ; ਖਸਮ ਭਾਵੈ ਸੋ ਕਰੇ ॥

ਸਭ ਕੋਈ ਮੀਠਾ=ਮਿੱਠਾ ਭਾਵ ਸੁਖ ਹੀ ਮੰਗਦਾ ਦਿਸਦਾ ਹੈ ਪਰ ਜੋ ਖਸਮ=ਮਾਲਕ ਨੂੰ ਭਾਉਂਦਾ ਹੈ ਉਹੀ ਕੁਝ ਕਰਦਾ ਹੈ।

## ਕਿਛੁ ਪੁੰਨ ਦਾਨ ਅਨੇਕ ਕਰਣੀ; ਨਾਮ ਤੁਲਿ ਨ ਸਮਸਰੇ ॥

ਅਨੇਕਾਂ ਪਰਉਪਕਾਰ ਵਾਲੀਆਂ ਜੋ ਕਰਨੀਆਂ ਹਨ, ਪੁੰਨ ਅਤੇ ਦਾਨ ਕਰਨੇ ਹਨ ਪਰ ਨਾਮ ਦੇ ਸਮਸਰੇ=ਸਦਰਸ਼ ਕੁਝ ਵੀ ਨਹੀਂ ਤੁਲਿ=ਵਿਚਾਰਨਾ ਕਰੋ।

## ਨਾਨਕਾ ਜਿਨ ਨਾਮੁ ਮਿਲਿਆ; ਕਰਮੁ ਹੋਆ ਧੁਰਿ ਕਦੇ ॥

ਗੁਰੂ ਸਾਹਿਬ ਜੀ ਫੁਰਮਾਨ ਕਰਦੇ ਹਨ ਕਿ ਧੁਰੋਂ ਹੀ ਕਦੋਂ ਦਾ ਉਹਨਾਂ ਦਾ ਪੂਰਬਲਾ ਸ੍ਰੇਸ਼ਟ ਕਰਮ ਕੀਤਾ ਹੋਇਆ ਹੈ ਜਿਸ ਕਰਕੇ ਉਹਨਾਂ ਨੂੰ ਨਾਮ ਮਿਲਿਆ ਹੈ ਉਹਨਾਂ ਦੇ ਪਰਮੇਸ਼ਰ ਚੰਗੇ ਕਰਮ ਦੇਖ ਕੇ ਕਰਮੁ=ਕ੍ਰਿਪਾਲੂ ਹੋਇਆ ਹੈ।

## ਸਭ ਉਪਾਈਅਨੁ ਆਪਿ; ਆਪੇ ਨਦਰਿ ਕਰੇ ॥੪॥੧॥

ਸਭ=ਸਾਰੀ ਸ੍ਰਿਸ਼ਟੀ ਉਸਨੇ ਆਪ ਹੀ ਉਪਾਈਅਨੁ=ਉਤਪਤ, ਪੈਦਾ ਕੀਤੀ ਹੈ ਅਤੇ ਆਪ ਹੀ ਸਾਰਿਆਂ ਉਤੇ ਨਦਰਿ=ਕਿਰਪਾ ਦ੍ਰਿਸ਼ਟੀ ਕਰਦਾ ਹੈ ॥੪॥੧॥

ਵਾਹਿਗੁਰੂ ਜੀ ਕਾ ਖ਼ਾਲਸਾ ॥ ਵਾਹਿਗੁਰੂ ਜੀ ਕੀ ਫ਼ਤਹ ॥

ਮੁਖਵਾਕ ਨੰਬਰ ੩੧ [ਆਦਿ ਅੰਗ ੫੬੭]

*ਵਡਹੰਸੁ ਮਹਲਾ ੩ ਛੰਤ ੧ੴ ਸਤਿਗੁਰ ਪ੍ਰਸਾਦਿ ॥ ਆਪਣੇ ਪਿਰ ਕੈ ਰੰਗਿ ਰਤੀ ਮੁਈਏ ਸੋਭਾਵੰਤੀ ਨਾਰੇ ॥ ਸਚੈ ਸਬਦਿ ਮਿਲਿ ਰਹੀ ਮੁਈਏ ਪਿਰੁ ਰਾਵੇ ਭਾਇ ਪਿਆਰੇ ॥ ਸਚੈ ਭਾਇ ਪਿਆਰੀ ਕੰਤਿ ਸਵਾਰੀ ਹਰਿ ਹਰਿ ਸਿਉ ਨੇਹੁ ਰਚਾਇਆ ॥ ਆਪੁ ਗਵਾਇਆ ਤਾ ਪਿਰੁ ਪਾਇਆ ਗੁਰ ਕੈ ਸਬਦਿ ਸਮਾਇਆ ॥ ਸਾ ਧਨ ਸਬਦਿ ਸੁਹਾਈ ਪ੍ਰੇਮ ਕਸਾਈ ਅੰਤਰਿ ਪ੍ਰੀਤਿ ਪਿਆਰੀ ॥ ਨਾਨਕ ਸਾ ਧਨ ਮੇਲਿ ਲਈ ਪਿਰਿ ਆਪੇ ਸਾਚੈ ਸਾਹਿ ਸਵਾਰੀ ॥੧॥ ਨਿਰਗੁਣਵੰਤੜੀਏ ਪਿਰੁ ਦੇਖਿ ਹਦੂਰੇ ਰਾਮ ॥ ਗੁਰਮੁਖਿ ਜਿਨੀ ਰਾਵਿਆ ਮੁਈਏ ਪਿਰੁ ਰਵਿ ਰਹਿਆ ਭਰਪੂਰੇ ਰਾਮ ॥ ਪਿਰੁ ਰਵਿ ਰਹਿਆ ਭਰਪੂਰੇ ਵੇਖੁ ਹਜੂਰੇ ਜੁਗਿ ਜੁਗਿ ਏਕੋ ਜਾਤਾ ॥ ਧਨ ਬਾਲੀ ਭੋਲੀ ਪਿਰੁ ਸਹਜਿ ਰਾਵੈ ਮਿਲਿਆ ਕਰਮ ਬਿਧਾਤਾ ॥ ਜਿਨਿ ਹਰਿ ਰਸੁ ਚਾਖਿਆ ਸਬਦਿ ਸੁਭਾਖਿਆ ਹਰਿ ਸਰਿ ਰਹੀ ਭਰਪੂਰੇ ॥ ਨਾਨਕ ਕਾਮਣਿ ਸਾ ਪਿਰ ਭਾਵੈ ਸਬਦੇ ਰਹੈ ਹਦੂਰੇ ॥੨॥ ਸੋਹਾਗਣੀ ਜਾਇ ਪੂਛਹੁ ਮੁਈਏ ਜਿਨੀ ਵਿਚਹੁ ਆਪੁ ਗਵਾਇਆ ॥ ਪਿਰ ਕਾ ਹੁਕਮੁ ਨ ਪਾਇਓ ਮੁਈਏ ਜਿਨ੍ਹੀ ਵਿਚਹੁ ਆਪੁ ਨ ਗਵਾਇਆ ॥ ਜਿਨੀ ਆਪੁ ਗਵਾਇਆ ਤਿਨ੍ਹੀ ਪਿਰੁ ਪਾਇਆ ਰੰਗ ਸਿਉ ਰਲੀਆ ਮਾਣੈ ॥ ਸਦਾ ਰੰਗਿ ਰਾਤੀ ਸਹਜੇ ਮਾਤੀ ਅਨਦਿਨੁ ਨਾਮੁ ਵਖਾਣੈ ॥ ਕਾਮਣਿ ਵਡਭਾਗੀ ਅੰਤਰਿ ਲਿਵ ਲਾਗੀ ਹਰਿ ਕਾ ਪ੍ਰੇਮੁ ਸੁ ਭਾਇਆ ॥ ਨਾਨਕ ਕਾਮਣਿ ਸਹਜੇ ਰਾਤੀ ਜਿਨਿ ਸਚੁ ਸੀਗਾਰੁ ਬਣਾਇਆ ॥੩॥ ਹਉਮੈ ਮਾਰਿ ਮੁਈਏ ਤੂ ਚਲੁ ਗੁਰ ਕੈ ਭਾਏ ॥ ਹਰਿ ਵਰੁ ਰਾਵਹਿ ਸਦਾ ਮੁਈਏ ਨਿਜ ਘਰਿ ਵਾਸਾ ਪਾਏ ॥ ਨਿਜ ਘਰਿ ਵਾਸਾ ਪਾਏ ਸਬਦੁ ਵਜਾਏ ਸਦਾ ਸੁਹਾਗਣਿ ਨਾਰੀ ॥ ਪਿਰੁ ਰਲੀਆਲਾ ਜੋਬਨੁ ਬਾਲਾ ਅਨਦਿਨੁ ਕੰਤਿ ਸਵਾਰੀ ॥ ਹਰਿ ਵਰੁ ਸੋਹਾਗੋ ਮਸਤਕਿ ਭਾਗੋ ਸਚੈ ਸਬਦਿ ਸੁਹਾਏ ॥ ਨਾਨਕ ਕਾਮਣਿ ਹਰਿ ਰੰਗਿ ਰਾਤੀ ਜਾ ਚਲੈ ਸਤਿਗੁਰ ਭਾਏ ॥੪॥੧॥*

## *ਵਡਹੰਸੁ ਮਹਲਾ ੩ ਛੰਤ ੧ੴ ਸਤਿਗੁਰ ਪ੍ਰਸਾਦਿ ॥*

ਵਡਹੰਸ ਰਾਗ ਅੰਦਰ ਮਹਲਾ ੩=ਤੀਸਰੇ ਸਰੂਪ ਸ੍ਰੀ ਗੁਰੂ ਅਮਰਦਾਸ ਜੀ ਛੰਤ=ਜਸ ਰੂਪ ਬਾਣੀ ਓਚਾਰਣ ਕਰਦੇ ਹਨ : ੧=ਅਦੁੱਤੀ ਬ੍ਰਹਮ, **ੴ**=ਪ੍ਰਕਾਸ਼ ਸਰੂਪ। **ਸਤਿ**=ਨਾਸ ਤੋਂ ਰਹਿਤ। **ਗੁਰ**=ਚੇਤਨ। **ਪ੍ਰਸਾਦਿ**=ਅਨੰਦ ਸਰੂਪ॥

ਉਥਾਨਕਾ—ਇਸ ਮੁਕਵਾਕ ਵਿਚ ਦੋ ਸਖੀਆਂ ਦੇ ਸੰਬਾਦ ਦੁਆਰਾ ਉਪਦੇਸ਼ ਕਰਦੇ ਹਨ ਕਿ ਜਿਵੇਂ ਇਕ ਵੱਡੀ ਉਮਰ ਦੀ ਸਖੀ ਜਿਸ ਕੋਲ ਜ਼ਿੰਦਗੀ ਦੇ ਕੁਝ ਆਪਣੇ ਅਮਲੀ ਤਜਰਬੇ ਹਨ। ਉਹ ਜਾਣਦੀ ਹੈ ਕਿ ਕਿਵੇਂ ਆਪਣਾ ਆਪ ਮੇਟ ਕੇ ਪਤੀ ਨੂੰ ਪ੍ਰਸੰਨ ਕੀਤਾ ਹੈ ਤੇ ਪਤੀ ਮਿਲਾਪ ਦਾ ਸੁਖ-ਅਨੰਦ ਮਾਣਿਆ ਹੈ। ਜਿਸ ਤਰ੍ਹਾਂ ਇਹ ਵੱਡੀ ਉਮਰ ਦੀ ਸਖੀ ਛੋਟੀ ਉਮਰ ਦੀ ਕੁਆਰ ਅਵਸਥਾ ਵਾਲੀ, ਬਾਲੀ-ਭੋਲੀ ਤੇ ਪਤੀ ਮਿਲਾਪ ਤੋਂ ਅਣਜਾਣ ਸਖੀ ਨੂੰ ਸਿਖਿਆ ਦੇ ਕੇ ਸਿਆਣੀ ਕਰਦੀ ਹੈ। ਇਸੇ ਤਰ੍ਹਾਂ ਸੰਤ ਰੂਪ ਸੁਹਾਗਣ ਦੁਆਰਾ ਜਗਿਆਸੂ ਰੂਪ ਛੋਟੀ ਸਖੀ ਨੂੰ ਪਤੀ ਪ੍ਰਮਾਤਮਾ ਦੇ ਮਿਲਣ ਦੇ ਦੱਸੇ ਢੰਗ ਤਰੀਕੇ ਇਸ ਸ਼ਬਦ ਵਿਚ ਵਰਨਣ ਕੀਤੇ ਹਨ।

## *ਆਪਣੇ ਪਿਰ ਕੈ ਰੰਗਿ ਰਤੀ ਮੁਈਏ; ਸੋਭਾਵੰਤੀ ਨਾਰੇ ॥*

ਇਸ ਤੁਕ ਵਿਚ ਮੁਈਏ ਪਦ ਆਇਆ ਹੈ ਜਿਸ ਦਾ ਆਪਣੀ ਪੰਜਾਬੀ ਵਿਚ ਭਾਵ ਹੈ ਮਰ ਜਾਈਏ ਤੇ ਪਹਾੜੀ ਬੋਲੀ ਵਿਚ ਮੁਈਏ=ਪਿਆਰੀਏ ਦਾ ਵਾਚਕ ਹੈ। ਹੇ ਪਿਆਰੀਏ ! ਜੋ ਆਪਣੇ ਪਤੀ ਪ੍ਰਮਾਤਮਾ ਦੇ ਪ੍ਰੇਮ ਵਿਚ ਰੱਤੀ ਭਾਵ ਤਦਾਕਾਰ ਹੋਈ ਹੈ ਉਹ ਇਸਤ੍ਰੀ ਸ਼ੋਭਾ ਵਾਲੀ ਹੈ। **ਅਥਵਾ** ਜੇ ਇਸ ਪਦ ਤੋਂ ਮੁਈਏ=ਮਰੀ ਹੋਈਏ ਅਰਥ ਲੈਣਾ

ਤਾਂ ਸੰਸਾਰ ਵਲੋਂ ਮਰੀ ਹੋਈ ਜਗਿਆਸੂ ਰੂਪ ਇਸਤ੍ਰੀਏ ! ਜੋ ਆਪਣੇ ਪਤੀ ਪ੍ਰਮੇਸ਼ਰ ਦੇ ਰੰਗਿ=ਅਨੰਦ ਵਿੱਚ ਤਦਾਕਾਰ ਹੋਈ ਹੈ ਉਹ ਸੁਭ ਗੁਣਾਂ ਦੇ ਸਹਿਤ ਹੋਣ ਕਰਕੇ ਲੋਕ ਪ੍ਰਲੋਕ ਵਿੱਚ ਸੋਭਾਵੰਤੀ=ਸੋਭਾ ਵਾਲੀ ਹੋਈ ਹੈ।

## *ਸਚੈ ਸਬਦਿ ਮਿਲਿ ਰਹੀ ਮੁਈਏ; ਪਿਰੁ ਰਾਵੇ ਭਾਇ ਪਿਆਰੇ ॥*

ਹੇ ਜਗਿਆਸੂ ਰੂਪ ਪਿਆਰੀ ਸਖੀਏ ! ਗੁਰਾਂ ਦੇ ਸੱਚੇ ਉਪਦੇਸ਼ ਵਿਚ ਜਿਸ ਦੀ ਬੁੱਧੀ ਮਿਲ ਰਹੀ ਹੈ ਉਹ ਪਿਆਰੇ ਪਿਰੁ=ਪਤੀ ਪ੍ਰਮਾਤਮਾ ਦੇ ਮਿਲਾਪ ਦੇ ਅਨੰਦ ਨੂੰ ਭਾਇ=ਪ੍ਰੇਮ ਸਹਿਤ ਰਾਵੇ=ਮਾਨਣਾ ਵਾ ਭੋਗਣਾ ਕਰੇਗੀ।

**ਨੋਟ : ਰਾਵੇ**—ਇਹ ਪਦ ਸੰਸਕ੍ਰਿਤ ਦਾ ਹੈ।

## *ਸਚੈ ਭਾਇ ਪਿਆਰੀ ਕੰਤਿ ਸਵਾਰੀ; ਹਰਿ ਹਰਿ ਸਿਉ ਨੇਹੁ ਰਚਾਇਆ ॥*

ਜੋ ਪਿਆਰੇ ਪਤੀ ਪ੍ਰਮਾਤਮਾ ਵਿਚ ਭਾਇ=ਪ੍ਰੇਮ ਕਰਦੀ ਹੈ ਉਸਨੂੰ ਕੰਤਿ=ਪਤੀ ਪ੍ਰਮਾਤਮਾ ਨੇ ਸ਼ੁਭ ਗੁਣਾਂ ਨਾਲ ਸਵਾਰਿਆ ਹੈ। ਜਿਸਨੂੰ ਸਵਾਰਿਆ ਹੈ ਉਸ ਨੇ ਹਰਿ ਹਰਿ ਦੇ ਨਾਲ ਨੇਹੁ=ਪ੍ਰੇਮ ਰਚਾਉਣਾ ਕੀਤਾ ਹੈ। ਜੋ ਪਿਆਰੇ ਨੂੰ ਭਾ ਗਈ ਹੈ ਉਹ ਪਿਆਰੀ ਸਖੀ ਜਗਿਆਸੂ ਰੂਪ ਕਰਕੇ ਕੰਤਿ=ਪਤੀ ਪ੍ਰਮਾਤਮਾ ਨੇ ਸਵਾਰ ਲਈ ਹੈ।

## *ਆਪੁ ਗਵਾਇਆ ਤਾ ਪਿਰੁ ਪਾਇਆ; ਗੁਰ ਕੈ ਸਬਦਿ ਸਮਾਇਆ ॥*

ਜਿਸ ਦੇ ਮਨ ਵਿਚ ਗੁਰੂ ਦਾ ਉਪਦੇਸ਼ ਸਮਾਇਆ=ਵਸਿਆ ਹੈ ਉਸਨੇ ਆਪੁ=ਹੰਕਾਰ ਨੂੰ ਗਵਾ ਦਿੱਤਾ ਹੈ ਜਾਂ ਹੰਕਾਰ ਆਦਿਕਾਂ ਨੂੰ ਗਵਾਇਆ=ਨਾਸ ਕੀਤਾ ਹੈ ਤਾਂ ਫਿਰ ਪਿਰੁ=ਪਤੀ ਪ੍ਰਮਾਤਮਾ ਨੂੰ ਪਾਇਆ=ਪ੍ਰਾਪਤ ਕੀਤਾ ਹੈ।

## *ਸਾ ਧਨ ਸਬਦਿ ਸੁਹਾਈ ਪ੍ਰੇਮ ਕਸਾਈ; ਅੰਤਰਿ ਪ੍ਰੀਤਿ ਪਿਆਰੀ ॥*

ਗੁਰਾਂ ਦੇ ਸਬਦਿ=ਉਪਦੇਸ਼ ਕਰਕੇ ਜਿਸ ਨੂੰ ਪ੍ਰੇਮ ਦੀ ਕਸਾਈ=ਖਿੱਚ ਪਈ ਹੈ ਅਤੇ ਅੰਤਹਕਰਣ ਵਿੱਚ ਪ੍ਰੀਤ ਜਾਗੀ ਹੈ ਉਹ ਸੁਹਾਈ=ਸੋਭਾ ਵਾਲੀ ਧਨ=ਇਸਤਰੀ ਪਤੀ ਦੀ ਪਿਆਰੀ ਹੋਈ ਹੈ।

## *ਨਾਨਕ ਸਾ ਧਨ ਮੇਲਿ ਲਈ ਪਿਰਿ ਆਪੇ; ਸਾਚੈ ਸਾਹਿ ਸਵਾਰੀ ॥੧॥*

ਸਤਿਗੁਰੂ ਜੀ ਫੁਰਮਾਨ ਕਰਦੇ ਹਨ ਕਿ ਉਹ ਜਗਿਆਸੂ ਰੂਪ ਇਸਤ੍ਰੀ ਪਿਰੁ=ਪਤੀ ਪ੍ਰਮਾਤਮਾ ਨੇ ਆਪਣੇ ਨਾਲ ਮੇਲ ਲਈ ਹੈ ਅਤੇ ਸਚੇ ਸਾਹਿ=ਪਤੀ ਨੇ ਉਸ ਦੀ ਇੱਜ਼ਤ ਲੋਕ ਪ੍ਰਲੋਕ ਵਿਚ ਸਵਾਰੀ ਹੈ॥੧॥

## *ਨਿਰਗੁਣਵੰਤੜੀਏ; ਪਿਰੁ ਦੇਖਿ ਹਦੂਰੇ ਰਾਮ ॥*

ਹੇ ਸ਼ੁਭ ਗੁਣਾਂ ਤੋਂ ਹੀਣ ਮੱਤ ਵਾਲੀ ਜਗਿਆਸੂ ਰੂਪ ਇਸਤ੍ਰੀਏ ! ਤੂੰ ਰਾਮ=ਵਿਆਪਕ ਰੂਪ ਪਤੀ ਨੂੰ ਹਦੂਰੇ=ਨੇੜੇ ਹੀ ਵੇਖਣਾ ਕਰ ਭਾਵ ਪ੍ਰਮਾਤਮਾ ਹਰ ਜਗ੍ਹਾ ਹੈ, ਅਗਿਆਨ ਦਾ ਪੜਦਾ ਲਾਹ ਕੇ ਵੇਖਣਾ ਕਰ।

## *ਗੁਰਮੁਖਿ ਜਿਨੀ ਰਾਵਿਆ ਮੁਈਏ; ਪਿਰੁ ਰਵਿ ਰਹਿਆ ਭਰਪੂਰੇ ਰਾਮ ॥*

ਉਹ ਜਾਣਦੇ ਹਨ ਕਿ ਪਿਰੁ=ਪਤੀ ਪ੍ਰਮਾਤਮਾ ਸਾਰੇ ਲੋਕਾਂ ਅਤੇ ਚਾਰੇ ਖਾਣੀਆਂ ਵਿਚ ਵੀ ਭਰਪੂਰੇ=ਪਰੀਪੂਰਨ ਹੋ ਰਿਹਾ ਹੈ, ਵਾ ਇਸ ਪ੍ਰਕਾਰ ਜਾਣਦੇ ਹਨ ਕਿ ਪਤੀ ਪ੍ਰਮਾਤਮਾ ਭਰਪੂਰ ਹੋ ਕੇ ਸਾਰੇ ਰਵਿ=ਮਿਲ ਰਿਹਾ ਹੈ। ਜਿਨ੍ਹਾਂ ਨੇ ਮੁਖੀ ਗੁਰਾਂ ਦੁਆਰਾ ਰਾਮ ਨਾਮ ਨੂੰ ਰਾਵਿਆ=ਉਚਾਰਿਆ ਹੈ ਉਹਨਾਂ ਨੇ ਹੀ ਪਤੀ ਪ੍ਰਮਾਤਮਾ ਨੂੰ ਸਾਰੇ ਰਵਿ=ਮਿਲਿਆ ਹੋਇਆ ਜਾਨਿਆ ਹੈ।

## *ਪਿਰੁ ਰਵਿ ਰਹਿਆ ਭਰਪੂਰੇ ਵੇਖੁ ਹਜੂਰੇ; ਜੁਗਿ ਜੁਗਿ ਏਕੋ ਜਾਤਾ ॥*

ਜਿਸ ਨੇ ਭਰਪੂਰੇ=ਪਰੀਪੂਰਨ ਪਤੀ ਪ੍ਰਮਾਤਮਾ ਨੂੰ ਸਾਰੇ ਰਵਿ=ਵਿਆਪਕ ਹੋ ਰਿਹਾ ਜਾਣਕੇ ਆਪਣੇ ਹਜੂਰੇ=ਨੇੜੇ ਹੀ ਵੇਖ ਲਿਆ ਉਸ ਨੇ ਜੁਗਾਂ ਜੁਗੰਤਰਾਂ ਵਿਚ ਇਕੋ-ਵਾਹਿਗੁਰੂ ਨੂੰ ਜਾਤਾ=ਜਾਨਿਆ ਹੈ।

### *ਧਨ ਬਾਲੀ ਭੋਲੀ ਪਿਰੁ ਸਹਜਿ ਰਾਵੈ; ਮਿਲਿਆ ਕਰਮ ਬਿਧਾਤਾ ॥*

ਉਹ ਬਾਲੀ=ਬਾਲਕ ਅਵਸਥਾ ਵਾਲੀ ਜਗਿਆਸੂ ਰੂਪ ਭੋਲੀ=ਛਲ ਰਹਿਤ ਧਨ=ਇਸਤ੍ਰੀ ਸਹਿਜ=ਸਹਜੇ ਹੀ ਪਿਰੁ=ਪਤੀ ਪ੍ਰਮਾਤਮਾ ਦੇ ਮਿਲਾਪ ਰੂਪ ਅਨੰਦ ਨੂੰ ਮਾਣਦੀ ਹੈ ਅਤੇ ਕਰਮ ਫਲਬਰ ਦਾਤਾ ਪਤੀ ਆਪੇ ਹੀ ਆ ਕੇ ਉਸਨੂੰ ਮਿਲਿਆ ਹੈ, **ਅਥਵਾ** (ਧਨ ਬਾਲੀ ਭੋਲੀ) ਭਾਵੇਂ ਧਨ=ਇਸਤ੍ਰੀ ਬਾਲੀ=ਬਾਲਕੀ, ਭੋਲੀ=ਭੋਲੇ ਸੁਭਾਅ ਵਾਲੀ ਸੀ, **ਵਾ:** ਬਾਲੀ=ਕੋਮਲ ਸਾਧਨਾ ਭਾਵ ਨਿੰਮ੍ਰਤਾ ਵਾਲੀ ਸੀ ਪਰ ਵੈਰਾਗ ਆਦਿਕ ਸਾਧਨ ਪ੍ਰਪੱਕ ਨਹੀਂ ਸਨ ਤੇ ਭੋਲੀ=ਸਾਸਤ੍ਰਕ ਸੰਸਕਾਰ ਰਹਿਤ ਸੀ, ਫਿਰ ਵੀ ਪਤੀ ਦੇ ਅਨੰਦ ਨੂੰ ਸੁਤੇ ਹੀ ਮਾਣਦੀ ਹੈ ਭਾਵ ਪਤੀ ਪ੍ਰਮੇਸ਼ਰ ਸੁਤੇ ਹੀ ਆਪਣੇ ਵਿਚ ਰਾਵੈ=ਅਭੇਦ ਕਰ ਲੈਂਦਾ ਹੈ।

### *ਜਿਨਿ ਹਰਿ ਰਸੁ ਚਾਖਿਆ ਸਬਦਿ ਸੁਭਾਖਿਆ;*
### *ਹਰਿ ਸਰਿ ਰਹੀ ਭਰਪੂਰੇ ॥*

ਜਿਸ ਨੇ ਗੁਰ ਸ਼ਬਦ ਦਾ ਸੁਭਾਖਿਆ=ਭਲੀ ਪ੍ਰਕਾਰ ਉਚਾਰਨ ਕੀਤਾ ਹੈ ਤੇ ਹਰੀ ਰੂਪ ਸਤਸੰਗ ਸਰੋਵਰ ਵਿਚ ਮਿਲ ਰਹੀ ਹੈ ਜੋ ਕਿ ਬ੍ਰਹਮਾਨੰਦ ਰੂਪ ਜਲ ਨਾਲ ਭਰਪੂਰੇ=ਲਬਾਲਬ ਭਰਿਆ ਹੋਇਆ ਹੈ। ਉਸ ਨੇ ਹਰਿ=ਪਤੀ ਪ੍ਰਮਾਤਮਾ ਦੇ ਮਿਲਾਪ ਰੂਪੀ ਰਸ ਨੂੰ ਚਾਖਿਆ=ਮਾਣਿਆ ਹੈ।

### *ਨਾਨਕ ਕਾਮਣਿ ਸਾ ਪਿਰ ਭਾਵੈ; ਸਬਦੇ ਰਹੈ ਹਦੂਰੇ ॥੨॥*

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਉਹੀ ਜਗਿਆਸੂ ਰੂਪ ਇਸਤ੍ਰੀ ਪਿਰ=ਪਤੀ ਪ੍ਰਮਾਤਮਾ ਨੂੰ ਭਾਵੈ=ਭਾਉਂਦੀ ਹੈ ਜੋ ਸ਼ਬਦ ਦੀ ਕਮਾਈ ਦੁਆਰਾ ਪਤੀ ਦੇ ਹਦੂਰੇ=ਪਾਸ-ਕੋਲ ਰਹਿ ਰਹੀ ਹੈ। ਪ੍ਰਮੇਸ਼ਰ ਭਾਵੇਂ ਹੈ ਤਾਂ ਸਭਨਾਂ ਦੇ ਪਾਸ, ਪਰ ਕਮਾਈ ਤੋਂ ਬਿਨਾ ਉਸ ਵਿਚ ਜੁੜਿਆ ਨਹੀਂ ਜਾਂਦਾ ॥੨॥

### *ਸੋਹਾਗਣੀ ਜਾਇ ਪੂਛਹ ਮੁਈਏ; ਜਿਨੀ ਵਿਚਹੁ ਆਪੁ ਗਵਾਇਆ ॥*

ਹੇ ਮੁਈਏ=ਪਿਆਰੀਏ ! ਜਿਨ੍ਹਾਂ ਨੇ ਹਿਰਦੇ ਵਿਚੋਂ ਆਪੁ=ਹੰਕਾਰ ਭਾਵ ਨਾ ਨੂੰ ਗਵਾਇਆ ਹੈ ਉਹਨਾਂ ਸੁਹਾਗਣਾਂ ਪਾਸ ਜਾ ਕੇ ਪਤੀ ਮਿਲਾਪ ਦੀ ਜੁਗਤ ਪੁਛਣਾ ਕਰ।

### *ਪਿਰ ਕਾ ਹੁਕਮੁ ਨ ਪਾਇਓ ਮੁਈਏ; ਜਿਨੀ ਵਿਚਹੁ ਆਪੁ ਨ ਗਵਾਇਆ ॥*

ਜਿਨ੍ਹਾਂ ਨੇ ਹਿਰਦੇ ਵਿਚੋਂ ਆਪੁ=ਹੰਕਾਰ ਨਹੀਂ ਗਵਾਇਆ ਮੁਈਏ=ਹੇ ਪਿਆਰੀਏ ! ਉਹਨਾਂ ਨੇ ਪਤੀ ਪ੍ਰਮੇਸ਼ਰ ਦਾ ਹੁਕਮ ਪਾਉਣਾ ਨਹੀਂ ਕੀਤਾ, **ਵਾ:** ਹੁਕਮ ਕਰਨ ਵਾਲੇ ਪਤੀ ਦੇ ਅਨੰਦ ਨੂੰ ਨਹੀਂ ਪਾਉਣਾ ਕੀਤਾ।

### *ਜਿਨੀ ਆਪੁ ਗਵਾਇਆ, ਤਿਨੀ ਪਿਰੁ ਪਾਇਆ;*
### *ਰੰਗ ਸਿਉ ਰਲੀਆ ਮਾਣੈ ॥*

ਜਿਨ੍ਹਾਂ ਨੇ ਆਪੁ=ਹੰਕਾਰ ਨੂੰ ਗਵਾਇਆ=ਨਾਸ ਕੀਤਾ ਹੈ ਉਹਨਾਂ ਨੇ ਪਿਰੁ=ਪਤੀ ਪ੍ਰਮਾਤਮਾਂ ਨੂੰ ਪ੍ਰਾਪਤ ਕਰ ਲਿਆ ਹੈ ਉਹ ਫਿਰ ਰੰਗ=ਪ੍ਰੇਮ ਸਿਉ=ਨਾਲ ਰਲੀਆ=ਖੁਸ਼ੀਆਂ ਨੂੰ ਮਾਣਦੀਆਂ ਭਾਵ ਭੋਗਦੀਆਂ ਹਨ।

### *ਸਦਾ ਰੰਗਿ ਰਾਤੀ ਸਹਜੇ ਮਾਤੀ; ਅਨਦਿਨੁ ਨਾਮੁ ਵਖਾਣੈ ॥*

ਜੋ ਪ੍ਰੇਮ ਵਿਚ ਰਾਤੀ=ਤਦਾਕਾਰ ਹੋਈ ਅਨਦਿਨੁ=ਰਾਤ ਦਿਨ ਨਾਮ ਨੂੰ ਵਖਾਣੈ=ਉਚਾਰਦੀ ਵਾ ਜਪਦੀ ਹੈ ਉਹ ਸਦਾ ਹੀ ਸਹਜੇ=ਗਿਆਨ ਕਰਕੇ ਮਾਤੀ=ਮਸਤ ਰਹਿੰਦੀ ਹੈ।

## ਕਾਮਣਿ ਵਡਭਾਗੀ ਅੰਤਰਿ ਲਿਵ ਲਾਗੀ; ਹਰਿ ਕਾ ਪ੍ਰੇਮੁ ਸੁ ਭਾਇਆ ॥

ਜੋ ਕਾਮਣਿ=ਇਸਤ੍ਰੀ ਵਡਭਾਗੀ=ਵਡਿਆਂ ਭਾਗਾਂ ਵਾਲੀ ਨੂੰ ਹਰਿ=ਵਾਹਿਗੁਰੂ ਕਾ=ਦਾ ਪ੍ਰੇਮੁ ਸੁ=ਭਲੀ ਪ੍ਰਕਾਰ ਭਾਇਆ=ਚੰਗਾ ਲੱਗਾ ਹੈ ਉਸ ਦੀ ਅੰਤਰ ਆਤਮੇ ਲਿਵ=ਬਿਰਤੀ ਲੱਗੀ ਹੈ।

## ਨਾਨਕ ਕਾਮਣਿ ਸਹਜੇ ਰਾਤੀ; ਜਿਨਿ ਸਚੁ ਸੀਗਾਰੁ ਬਣਾਇਆ ॥੩॥

ਸਤਿਗੁਰੂ ਜੀ ਫੁਰਮਾਨ ਕਰਦੇ ਹਨ ਕਿ ਜਿਸ ਨੇ ਸਚੁ ਦੀ ਪ੍ਰਾਪਤੀ ਦਾ ਜਪ ਤਪ ਰੂਪੀ ਸ਼ਿੰਗਾਰ ਬਣਾਇਆ ਹੈ ਉਹ ਜਗਿਆਸੂ ਰੂਪ ਇਸਤ੍ਰੀ ਸਹਜੇ=ਗਿਆਨ ਕਰਕੇ ਪ੍ਰਭੂ ਵਿਚ ਰਾਤੀ=ਰੰਗੀ ਹੈ ॥੩॥

## ਹਉਮੈ ਮਾਰਿ ਮੁਈਏ; ਤੂ ਚਲੁ ਗੁਰ ਕੈ ਭਾਏ ॥

ਹੇ ਮੁਈਏ=ਪਿਆਰੀਏ ! ਤੂੰ ਹਉਮੈ ਨੂੰ ਮਾਰਿ=ਨਾਸ ਕਰਕੇ ਗੁਰਾਂ ਦੇ ਭਾਏ=ਭਾਣੇ ਵਿਚ ਚੱਲਣਾ ਕਰ।

## ਹਰਿ ਵਰੁ ਰਾਵਹਿ ਸਦਾ ਮੁਈਏ; ਨਿਜ ਘਰਿ ਵਾਸਾ ਪਾਏ ॥

ਹੇ ਮੁਈਏ=ਪਿਆਰੀਏ ! ਤੂੰ ਹਰਿ=ਵਾਹਿਗੁਰੂ ਵਰੁ=ਪਤੀ ਦੇ ਅਨੰਦ ਨੂੰ ਰਾਵਹਿ=ਮਾਣੇਗੀ ਅਤੇ ਹਮੇਸ਼ਾਂ ਹੀ ਸਰੂਪ ਰੂਪੀ ਨਿਜ=ਆਪਣੇ ਘਰ ਵਿਚ ਵਾਸਾ=ਵਸਣਾ ਪਾਏ=ਪਾਵੇਂਗੀ।

## ਨਿਜ ਘਰਿ ਵਾਸਾ ਪਾਏ ਸਬਦੁ ਵਜਾਏ; ਸਦਾ ਸੁਹਾਗਣਿ ਨਾਰੀ ॥

ਜੋ ਸਤਿਗੁਰੂ ਜੀ ਦੇ ਸਬਦੁ=ਉਪਦੇਸ਼ ਨੂੰ ਵਜਾਏ=ਉਚਾਰਦੀ ਹੈ ਉਹ ਆਪਣੇ ਸਰੂਪ ਰੂਪੀ ਘਰ ਵਿਚ ਵਾਸਾ=ਵੱਸਣਾ ਪ੍ਰਾਪਤ ਕਰ ਲੈਂਦੀ ਹੈ ਅਤੇ ਉਹ ਇਸਤਰੀ ਸਦਾ ਹੀ ਸੁਹਾਗਣਿ=ਸੁਹਾਗਵੰਤੀ ਹੈ।

## ਪਿਰੁ ਰਲੀਆਲਾ ਜੋਬਨੁ ਬਾਲਾ; ਅਨਦਿਨੁ ਕੰਤਿ ਸਵਾਰੀ ॥

ਜੋ ਪਿਰੁ=ਪਤੀ ਰਲੀਆਲਾ=ਖੁਸ਼ੀਆ ਕਰਨ ਵਾਲਾ, ਜੋਬਨੁ=ਜੁਆਨੀ ਬਾਲਾ=ਵਾਲਾ ਹੈ ਭਾਵ ਬਾਲਕ, ਬਿਰਧ ਅਵਸਥਾ ਨੂੰ ਪ੍ਰਾਪਤ ਨਹੀਂ ਹੁੰਦਾ ਉਸ ਪਤੀ ਨੇ ਅਨਦਿਨੁ=ਰਾਤ ਦਿਨ ਜਗਿਆਸੂ ਰੂਪ ਇਸਤ੍ਰੀ ਦੀ ਬੁੱਧੀ ਰੂਪ ਸੇਜਾ ਨੂੰ ਸਵਾਰਨਾ ਕੀਤਾ ਹੈ ਭਾਵ ਉਸ ਦਾ ਚਿੱਤ ਸੁਧ ਕਰ ਦਿੰਦਾ ਹੈ। ਜੈਸਾ ਕਿ :

੧. **ਸਾਹਿਬੁ ਮੇਰਾ ਨੀਤ ਨਵਾ ਸਦਾ ਸਦਾ ਦਾਤਾਰੁ ॥** [ਧਨਾਸਰੀ ਮਹਲਾ ੧, ਅੰਗ ੬੬੦]

੨. **ਨਾ ਇਹੁ ਬੂਢਾ ਨਾ ਇਹੁ ਬਾਲਾ ॥ ਨਾ ਇਸੁ ਦੂਖੁ ਨਹੀ ਜਮ ਜਾਲਾ ॥** [ਗੋਂਡ ਮਹਲਾ ੫, ਅੰਗ ੮੬੮]

੩. **ਓਹੁ ਨ ਬਾਲਾ ਬੂਢਾ ਭਾਈ ॥੧॥** [ਆਸਾ ਮਹਲਾ ੫, ਅੰਗ ੩੭੮]

## ਹਰਿ ਵਰੁ ਸੋਹਾਗੋ ਮਸਤਕਿ ਭਾਗੋ; ਸਚੈ ਸਬਦਿ ਸੁਹਾਏ ॥

ਜਿਸ ਦੇ ਮਸਤਕਿ=ਮੱਥੇ ਦਾ ਸ੍ਰੇਸ਼ਟ ਭਾਗ ਭਾਵ ਪੁੰਨ ਕਰਮ ਹੈ ਉਹ ਸੱਚੇ ਗੁਰਾਂ ਦੇ ਸਬਦਿ=ਉਪਦੇਸ਼ ਕਰਕੇ ਹਰਿ=ਵਾਹਿਗੁਰੂ ਪਤੀ ਦੇ ਸੋਹਾਗੋ=ਅਨੰਦ ਨੂੰ ਪਾ ਕੇ ਸੁਹਾਏ=ਸ਼ੋਭਾ ਵਾਲੀ ਹੁੰਦੀ ਹੈ।

## ਨਾਨਕ ਕਾਮਣਿ ਹਰਿ ਰੰਗਿ ਰਾਤੀ; ਜਾ ਚਲੈ ਸਤਿਗੁਰ ਭਾਏ ॥੪॥੧॥

ਸਤਿਗੁਰੂ ਜੀ ਫੁਰਮਾਉਂਦੇ ਹਨ ਕਿ ਜਿਹੜੀ ਜਗਿਆਸੂ ਰੂਪ ਕਾਮਣਿ=ਇਸਤ੍ਰੀ ਸਤਿਗੁਰਾਂ ਦੇ ਭਾਏ=ਭਾਣੇ ਵਿਚ ਚਲੇਗੀ ਉਹ ਹਰੀ ਦੇ ਰੰਗਿ=ਅਨੰਦ ਵਿਚ ਰਾਤੀ=ਤਦਾਕਾਰ ਹੋਏਗੀ ॥੪॥੧॥

ਵਾਹਿਗੁਰੂ ਜੀ ਕਾ ਖ਼ਾਲਸਾ ॥ ਵਾਹਿਗੁਰੂ ਜੀ ਕੀ ਫ਼ਤਹ ॥

ਮੁਖਵਾਕ ਨੰਬਰ ੩੨ [ਆਦਿ ਅੰਗ ੫੬੯]

*ਵਡਹੰਸੁ ਮਹਲਾ ੩ ॥ ਰਤਨ ਪਦਾਰਥ ਵਣਜੀਅਹਿ ਸਤਿਗੁਰਿ ਦੀਆ ਬੁਝਾਈ ਰਾਮ ॥ ਲਾਹਾ ਲਾਭੁ ਹਰਿ ਭਗਤਿ ਹੈ ਗੁਣ ਮਹਿ ਗੁਣੀ ਸਮਾਈ ਰਾਮ ॥ ਗੁਣ ਮਹਿ ਗੁਣੀ ਸਮਾਏ ਜਿਸੁ ਆਪਿ ਬੁਝਾਏ ਲਾਹਾ ਭਗਤਿ ਸੈਸਾਰੇ ॥ ਬਿਨੁ ਭਗਤੀ ਸੁਖੁ ਨ ਹੋਈ ਦੂਜੈ ਪਤਿ ਖੋਈ ਗੁਰਮਤਿ ਨਾਮੁ ਅਧਾਰੇ ॥ ਵਖਰੁ ਨਾਮੁ ਸਦਾ ਲਾਭੁ ਹੈ ਜਿਸ ਨੋ ਏਤੁ ਵਾਪਾਰਿ ਲਾਏ ॥ ਰਤਨ ਪਦਾਰਥ ਵਣਜੀਅਹਿ ਜਾਂ ਸਤਿਗੁਰੁ ਦੇਇ ਬੁਝਾਏ ॥੧॥ ਮਾਇਆ ਮੋਹੁ ਸਭੁ ਦੁਖੁ ਹੈ ਖੋਟਾ ਇਹੁ ਵਾਪਾਰਾ ਰਾਮ ॥ ਕੂੜੁ ਬੋਲਿ ਬਿਖੁ ਖਾਵਣੀ ਬਹੁ ਵਧਹਿ ਵਿਕਾਰਾ ਰਾਮ ॥ ਬਹੁ ਵਧਹਿ ਵਿਕਾਰਾ ਸਹਸਾ ਇਹੁ ਸੰਸਾਰਾ ਬਿਨੁ ਨਾਵੈ ਪਤਿ ਖੋਈ ॥ ਪੜਿ ਪੜਿ ਪੰਡਿਤ ਵਾਦੁ ਵਖਾਣਹਿ ਬਿਨੁ ਬੂਝੇ ਸੁਖੁ ਨ ਹੋਈ ॥ ਆਵਣ ਜਾਣਾ ਕਦੇ ਨ ਚੂਕੈ ਮਾਇਆ ਮੋਹ ਪਿਆਰਾ ॥ ਮਾਇਆ ਮੋਹੁ ਸਭੁ ਦੁਖੁ ਹੈ ਖੋਟਾ ਇਹੁ ਵਾਪਾਰਾ ॥੨॥ ਖੋਟੇ ਖਰੇ ਸਭਿ ਪਰਖੀਅਨਿ ਤਿਤੁ ਸਚੇ ਕੈ ਦਰਬਾਰਾ ਰਾਮ ॥ ਖੋਟੇ ਦਰਗਹ ਸੁਟੀਅਨਿ ਊਭੇ ਕਰਨਿ ਪੁਕਾਰਾ ਰਾਮ ॥ ਊਭੇ ਕਰਨਿ ਪੁਕਾਰਾ ਮੁਗਧ ਗਵਾਰਾ ਮਨਮੁਖਿ ਜਨਮੁ ਗਵਾਇਆ ॥ ਬਿਖਿਆ ਮਾਇਆ ਜਿਨਿ ਜਗਤੁ ਭੁਲਾਇਆ ਸਾਚਾ ਨਾਮੁ ਨ ਭਾਇਆ ॥ ਮਨਮੁਖ ਸੰਤਾ ਨਾਲਿ ਵੈਰੁ ਕਰਿ ਦੁਖੁ ਖਟੇ ਸੰਸਾਰਾ ॥ ਖੋਟੇ ਖਰੇ ਪਰਖੀਅਨਿ ਤਿਤੁ ਸਚੈ ਦਰਵਾਰਾ ਰਾਮ ॥੩॥ ਆਪਿ ਕਰੇ ਕਿਸੁ ਆਖੀਐ ਹੋਰੁ ਕਰਣਾ ਕਿਛੂ ਨ ਜਾਈ ਰਾਮ ॥ ਜਿਤੁ ਭਾਵੈ ਤਿਤੁ ਲਾਇਸੀ ਜਿਉ ਤਿਸ ਦੀ ਵਡਿਆਈ ਰਾਮ ॥ ਜਿਉ ਤਿਸ ਦੀ ਵਡਿਆਈ ਆਪਿ ਕਰਾਈ ਵਰੀਆਮੁ ਨ ਫੁਸੀ ਕੋਈ ॥ ਜਗਜੀਵਨੁ ਦਾਤਾ ਕਰਮਿ ਬਿਧਾਤਾ ਆਪੇ ਬਖਸੇ ਸੋਈ ॥ ਗੁਰ ਪਰਸਾਦੀ ਆਪੁ ਗਵਾਈਐ ਨਾਨਕ ਨਾਮਿ ਪਤਿ ਪਾਈ ॥ ਆਪਿ ਕਰੇ ਕਿਸੁ ਆਖੀਐ ਹੋਰੁ ਕਰਣਾ ਕਿਛੂ ਨ ਜਾਈ ॥੪॥੪॥*

## ਵਡਹੰਸੁ ਮਹਲਾ ੩ ॥

ਇਸ ਅੰਮ੍ਰਿਤ ਬਚਨ ਰੂਪ ਮੁਖਵਾਕ ਵਿਚ ਤੀਜੇ ਸਤਿਗੁਰੂ ਗੁਰੂ ਅਮਰਦਾਸ ਜੀ ਕੁਝ ਸ੍ਰੇਸ਼ਟ ਅੰਤਰੀਵ ਰਤਨ ਪਦਾਰਥਾਂ ਦੇ ਖਰੀਦਨ ਦੀ ਗੱਲ ਜੋ ਜਗਿਆਸੂ ਨੂੰ ਸਤਿਗੁਰਾਂ ਨੇ ਸਮਝਾਈ ਹੈ ਉਸ ਦਾ ਜ਼ਿਕਰ ਕਰਦੇ ਹਨ।

## ਰਤਨ ਪਦਾਰਥ ਵਣਜੀਅਹਿ; ਸਤਿਗੁਰਿ ਦੀਆ ਬੁਝਾਈ ਰਾਮ ॥

ਹੇ ਜਗਿਆਸੂ ! ਰਾਮ=ਰਮੇ ਹੋਏ ਵਿਆਪਕ ਦੇ ਸਰਗੁਣ ਸਰੂਪ ਸਤਿਗੁਰਾਂ ਨੇ ਜਣਾ ਦਿੱਤਾ ਹੈ ਕਿ ਰਤਨ=ਬੈਰਾਗ ਆਦਿਕ ਪਦਾਰਥਾਂ ਨੂੰ ਖਰੀਦਨਾ ਕਰ। ਸ਼ਬਦ, ਨਾਮ ਰੂਪੀ ਰਤਨ ਪਦਾਰਥ ਨੂੰ ਵਣਜੀਅਹਿ=ਖਰੀਦਨਾ ਕਰ।

## ਲਾਹਾ ਲਾਭੁ ਹਰਿ ਭਗਤਿ ਹੈ; ਗੁਣ ਮਹਿ ਗੁਣੀ ਸਮਾਈ ਰਾਮ ॥

ਹੇ ਭਾਈ ! ਲਾਹਿਆਂ ਵਿਚੋਂ ਅਸਲੀ ਲਾਭ ਹਰਿ=ਵਾਹਿਗੁਰੂ ਦੀ ਭਗਤੀ ਵਿਚ ਹੈ। ਜਿਨ੍ਹਾਂ ਦੇ ਅੰਦਰ ਸਤ ਸੰਤੋਖ ਆਦਿ ਗੁਣ ਹਨ ਉਨ੍ਹਾਂ ਦੀ ਗੁਣੀ=ਪ੍ਰਮੇਸ਼ਰ ਵਿਚ ਸਮਾਈ ਹੋ ਗਈ ਹੈ, **ਵਾ:** ਗੁਣੀ ਤਤਵੇਤਿਆਂ ਦੀ ਗੁਣ=ਗਿਆਨ ਵਿਚ ਸਮਾਈ ਹੋ ਗਈ ਹੈ।

## ਗੁਣ ਮਹਿ ਗੁਣੀ ਸਮਾਏ ਜਿਸੁ ਆਪਿ ਬੁਝਾਏ; ਲਾਹਾ ਭਗਤਿ ਸੈਸਾਰੇ ॥

ਜਿਸਨੂੰ ਵਾਹਿਗੁਰੂ ਨੇ ਆਪ ਹੀ ਸਮਝਾਇਆ ਹੈ ਉਸਨੇ ਸੰਸਾਰ ਵਿੱਚ ਭਗਤੀ ਦਾ ਲਾਹਾ ਖੱਟਿਆ ਹੈ ਅਤੇ ਏਸੇ ਭਗਤੀ ਦੇ ਗੁਣ ਕਰਕੇ ਜਗਿਆਸੂ ਜਨ ਗੁਣੀ=ਪ੍ਰਮਾਤਮਾ ਵਿਚ ਸਮਾ ਗਏ ਹਨ।

## ਬਿਨੁ ਭਗਤੀ ਸੁਖੁ ਨ ਹੋਈ, ਦੂਜੈ ਪਤਿ ਖੋਈ; ਗੁਰਮਤਿ ਨਾਮੁ ਅਧਾਰੇ ॥

ਭਗਤੀ ਤੋਂ ਹੀਣੇ ਨੂੰ ਕਦਾਚਿੱਤ ਆਤਮਿਕ ਸੁਖ ਨਹੀਂ ਹੁੰਦਾ। ਜਿਸ ਦੇ ਹਿਰਦੇ ਵਿਚ ਦੂਜੈ=ਦ੍ਵੈਤ ਭਾਵ ਹੈ ਉਸ ਨੇ ਆਪਣੀ ਪਤਿ=ਇੱਜ਼ਤ ਖੋਈ=ਨਾਸ ਕਰ ਲਈ ਹੈ। ਗੁਰਮਤਿ=ਗੁਰੂ ਦੀ ਮੱਤ ਧਾਰਨ ਕਰਨ ਵਾਲਿਆਂ ਨੂੰ ਇਕ ਨਾਮ ਦਾ ਹੀ ਅਧਾਰੇ=ਆਸਰਾ ਹੈ।

## ਵਖਰੁ ਨਾਮੁ ਸਦਾ ਲਾਭੁ ਹੈ; ਜਿਸ ਨੋ ਏਤੁ ਵਾਪਾਰਿ ਲਾਏ ॥

ਵਾਹਿਗੁਰੂ ਨਾਮ ਦੇ ਵਾਪਾਰਿ=ਵਣਜ ਵਿਚ ਸਦਾ=ਹਮੇਸ਼ਾ ਲਾਭੁ=ਨਫਾ ਹੈ। ਪਰ ਜਿਸ ਨੂੰ ਵਾਹਿਗੁਰੂ ਇਸ ਦੇ ਵਪਾਰ ਵਿਚ ਲਾਵੇ ਸੋਈ ਲੱਗਦਾ ਹੈ।

## ਰਤਨ ਪਦਾਰਥ ਵਣਜੀਅਹਿ; ਜਾਂ ਸਤਿਗੁਰੁ ਦੇਇ ਬੁਝਾਏ ॥੧॥

ਜਦੋਂ ਜਗਿਆਸੂ ਨੂੰ ਸਤਿਗੁਰੂ ਜੀ ਇਹ ਗੱਲ ਸਮਝਾ ਦੇਣ ਭਾਵ ਬਿਬੇਕ ਬੁਧ ਦੇ ਦੇਣ, ਤਦ ਰਤਨ ਰੂਪ ਨਾਮ ਪਦਾਰਥ ਦਾ ਵਣਜ ਕਰ ਸਕੀਦਾ ਹੈ॥੧॥

## ਮਾਇਆ ਮੋਹੁ ਸਭੁ ਦੁਖੁ ਹੈ; ਖੋਟਾ ਇਹੁ ਵਾਪਾਰਾ ਰਾਮ ॥

ਰਾਮ=ਹੇ ਭਾਈ! ਸਾਰਿਆਂ ਦੁਖਾਂ ਦਾ ਕਾਰਣ ਮਾਇਆ ਦਾ ਮੋਹ ਹੈ, ਇਸ ਲਈ ਇਹ ਮਾਇਆ ਦਾ ਵਪਾਰ ਕਰਨਾ ਖੋਟਾ ਹੈ, ਕਿਉਂਕਿ ਇਸ ਦਾ ਦਰਗਾਹੇ ਕੋਈ ਫੁੱਟੀ ਕੌਡੀ ਮੁੱਲ ਨਹੀਂ ਹੈ।

## ਕੂੜੁ ਬੋਲਿ ਬਿਖੁ ਖਾਵਣੀ; ਬਹੁ ਵਧਹਿ ਵਿਕਾਰਾ ਰਾਮ ॥

ਜੋ ਪੁਰਸ਼ ਕੂੜੁ=ਝੂਠ ਬੋਲ ਕੇ ਬਿਖੁ=ਜ਼ਹਿਰ ਭਾਵ ਮਾਇਆ ਰੂਪੀ ਜ਼ਹਿਰ ਨੂੰ ਝੂਠ ਬੋਲ ਕੇ ਇਕੱਠੀ ਕਰਦੇ ਹਨ ਅਤੇ ਫਿਰ ਉਸ ਮਾਇਆ ਨੂੰ ਅਨੇਕਾਂ ਪਦਾਰਥਾਂ ਦੇ ਰੂਪ ਵਿੱਚ ਖਾਂਦੇ ਹਨ ਇਹ ਜ਼ਹਿਰ ਖਾਣ ਦੇ ਤੁਲ ਹੈ ਇਸ ਦੇ ਖਾਣ ਨਾਲ ਰਾਮ=ਹੇ ਭਾਈ ਬਹੁਤ ਹੀ ਵਿਕਾਰਾਂ ਵਿਚ ਵਾਧਾ ਹੁੰਦਾ ਹੈ।

## ਬਹੁ ਵਧਹਿ ਵਿਕਾਰਾ ਸਹਸਾ ਇਹੁ ਸੰਸਾਰਾ; ਬਿਨੁ ਨਾਵੈ ਪਤਿ ਖੋਈ ॥

ਇਹ ਸਾਰਾ ਸੰਸਾਰ ਜੋ ਸੰਸਾ ਰੂਪ ਹੈ ਇਸ ਵਿਚ ਬਹੁਤ ਵਿਕਾਰ ਹੀ ਵੱਧਦੇ ਹਨ ਤੇ ਇਸ ਅਗਿਆਨੀ ਜੀਵ ਨੇ ਨਾਮ ਤੋਂ ਬਿਨਾਂ ਪਤਿ=ਇੱਜ਼ਤ ਖੋਈ=ਗਵਾ ਲਈ ਹੈ।

## ਪੜਿ ਪੜਿ ਪੰਡਿਤ ਵਾਦੁ ਵਖਾਣਹਿ; ਬਿਨੁ ਬੂਝੇ ਸੁਖੁ ਨ ਹੋਈ ॥

ਪੰਡਿਤ=ਵਿਦਵਾਨ ਲੋਕ ਗ੍ਰੰਥਾਂ ਨੂੰ ਪੜ੍ਹ ਪੜ੍ਹ ਕੇ ਵਾਦੁ=ਝਗੜੇ ਹੀ ਕਥਨ ਕਰਦੇ ਹਨ ਪਰ ਸਮਝੇ ਤੋਂ ਬਿਨਾਂ ਸੁਖ ਪ੍ਰਾਪਤ ਨਹੀਂ ਹੁੰਦਾ ਭਾਵ ਪੜ੍ਹਿਆਂ ਹੀ ਸੁਖ ਪ੍ਰਾਪਤ ਨਹੀਂ ਹੁੰਦਾ ਸਗੋਂ ਸੁਖ ਤਾਂ ਵਿਚਾਰ ਵਿਚ ਹੀ ਹੈ।

## ਆਵਣ ਜਾਣਾ ਕਦੇ ਨ ਚੂਕੈ; ਮਾਇਆ ਮੋਹ ਪਿਆਰਾ ॥

ਮਾਇਆ ਦੇ ਮੋਹੁ ਵਿਚ ਪਿਆਰ ਕਰਨ ਵਾਲੇ ਜੋ ਪੁਰਸ਼ ਹਨ ਉਹਨਾਂ ਦਾ ਆਵਣ ਜਾਣਾ ਭਾਵ ਜੰਮਣਾ ਮਰਣਾ ਕਦੇ ਵੀ ਚੂਕੈ=ਦੂਰ ਨਹੀਂ ਹੁੰਦਾ।

## *ਮਾਇਆ ਮੋਹੁ ਸਭੁ ਦੁਖੁ ਹੈ; ਖੋਟਾ ਇਹੁ ਵਾਪਾਰਾ ॥੨॥*

ਮਾਇਆ ਦਾ ਮੋਹੁ ਹੀ ਸਾਰੇ ਦੁਖਾਂ ਦਾ ਕਾਰਣ ਹੈ ਅਤੇ ਇਹ ਵਪਾਰ ਭਾਵ ਮਾਇਆ ਦਾ ਲੈਣ ਦੇਣ ਖੋਟਾ=ਨਿਕੰਮਾ ਹੈ ॥੨॥

## *ਖੋਟੇ ਖਰੇ ਸਭਿ ਪਰਖੀਅਨਿ; ਤਿਤੁ ਸਚੇ ਕੈ ਦਰਬਾਰਾ ਰਾਮ ॥*

ਉਸ ਰਾਮ=ਰਮੇ ਹੋਏ ਪ੍ਰਮਾਤਮਾ ਦੇ ਸੱਚੇ ਦਰਬਾਰ ਵਿਚ ਸਭ ਭਲੇ ਬੁਰੇ ਜੀਵ ਪਰਖੀਅਨਿ=ਪਰਖੇ ਜਾਂਦੇ ਹਨ ਤੇ ਜੀਵ ਚੰਗੇ ਅਤੇ ਮੰਦੇ ਕਰਮਾਂ ਅਨੁਸਾਰ ਸੁੱਖ ਅਤੇ ਦੁੱਖ ਪ੍ਰਾਪਤ ਕਰਦੇ ਹਨ।

## *ਖੋਟੇ ਦਰਗਹ ਸੁਟੀਅਨਿ; ਊਭੇ ਕਰਨਿ ਪੁਕਾਰਾ ਰਾਮ ॥*

ਖੋਟੇ ਪੁਰਸ਼ ਰਾਮ=ਰਮੇ ਹੋਇ ਪ੍ਰਮਾਤਮਾ ਦੀ ਦਰਗਾਹ ਵਿਚ ਨਿਰਾਦਰ ਭਾਵ ਬੇਇੱਜ਼ਤ ਕਰਕੇ ਸੁੱਟੇ ਜਾਂਦੇ ਹਨ ਤੇ ਐਸੀ ਹਾਲਤ ਹੁੰਦੀ ਹੈ ਕਿ ਬੂਹੇ ਉਤੇ ਊਭੇ=ਖੜ੍ਹੇ ਹੋ ਕੇ ਪੁਕਾਰਾ=ਫਰਿਆਦਾਂ ਕਰਦੇ ਹਨ।

## *ਊਭੇ ਕਰਨਿ ਪੁਕਾਰਾ ਮੁਗਧ ਗਵਾਰਾ; ਮਨਮੁਖਿ ਜਨਮੁ ਗਵਾਇਆ ॥*

ਇਹ ਜੀਵ ਮੁਗਧ=ਮੂਰਖਾਂ ਦਾ ਵੀ ਗਵਾਰਾ=ਮੂਰਖ ਹੈ ਤੇ ਮਨਮੁਖ ਬੇਅਰਥ ਜਨਮ ਗਵਾ ਕੇ ਸਮਾ ਲੰਘਾਕੇ ਊਭੇ=ਖੜ੍ਹੇ ਹੋ ਕੇ ਪੁਕਾਰਾ=ਫਰਿਆਦਾਂ ਕਰਦੇ ਹਨ।

## *ਬਿਖਿਆ ਮਾਇਆ ਜਿਨਿ ਜਗਤੁ ਭੁਲਾਇਆ; ਸਾਚਾ ਨਾਮੁ ਨ ਭਾਇਆ ॥*

ਮਾਇਆ ਇਕ ਐਸੀ ਬਿਖਿਆ=ਜ਼ਹਿਰ ਹੈ ਜਿਸ ਨੇ ਸਾਰੇ ਜਗਤੁ=ਸੰਸਾਰ ਨੂੰ ਪ੍ਰਮਾਤਮਾ ਵਲੋਂ ਭੁਲਾਇਆ ਹੈ। ਮਾਇਆ ਵਿਚ ਇਸ ਦੀ ਰੁਚੀ ਲੱਗਣ ਕਰਕੇ ਇਸ ਜੀਵ ਨੂੰ ਸਚਾ ਨਾਮ ਭਾਇਆ=ਚੰਗਾ ਨ=ਨਹੀਂ ਲਗਦਾ।

## *ਮਨਮੁਖ ਸੰਤਾ ਨਾਲਿ ਵੈਰੁ ਕਰਿ; ਦੁਖੁ ਖਟੇ ਸੰਸਾਰਾ ॥*

ਮਨਮੁਖ ਪੁਰਸ਼ ਸ਼ਾਂਤ ਆਤਮਾ ਵਾਲੇ ਸਤਿਗੁਰਾਂ ਵਾ ਸੰਤਾਂ ਨਾਲ ਵੈਰ ਕਰਕੇ ਸੰਸਾਰ ਵਿਚ ਦੁਖ ਖਟੇ=ਪ੍ਰਾਪਤ ਕਰਦੇ ਹਨ।

## *ਖੋਟੇ ਖਰੇ ਪਰਖੀਅਨਿ; ਤਿਤੁ ਸਚੈ ਦਰਵਾਰਾ ਰਾਮ ॥੩॥*

ਉਸ ਰਾਮ=ਵਿਆਪਕ ਪ੍ਰਮਾਤਮਾ ਦੇ ਸਚੇ ਦਰਬਾਰ ਵਿਚ ਖੋਟੇ ਖਰੇ=ਬੁਰੇ ਭਲੇ ਭਾਵ ਪਾਪੀ ਪੁੰਨੀ, ਚੰਗੇ ਮੰਦੇ ਪਰਖੀਅਨਿ=ਪਰਖੇ ਜਾਂਦੇ ਹਨ।

## *ਆਪਿ ਕਰੇ ਕਿਸੁ ਆਖੀਐ; ਹੋਰੁ ਕਰਣਾ ਕਿਛੂ ਨ ਜਾਈ ਰਾਮ ॥*

ਰਾਮ=ਪ੍ਰਮਾਤਮਾ ਆਪ ਹੀ ਸਭ ਕੁਝ ਕਰਦਾ ਹੈ, ਅਸੀਂ ਬੁਰਾ ਭਲਾ ਕਿਸਨੂੰ ਆਖੀਏ ਵਾਹਿਗੁਰੂ ਤੋਂ ਬਿਨਾਂ ਹੋਰ ਕਿਸੇ ਪਾਸੋਂ ਕੁਝ ਨਹੀਂ ਕੀਤਾ ਜਾਂਦਾ।

## *ਜਿਤੁ ਭਾਵੈ ਤਿਤੁ ਲਾਇਸੀ; ਜਿਉ ਤਿਸ ਦੀ ਵਡਿਆਈ ਰਾਮ ॥*

ਜਿਸ ਪਾਸੇ ਵਾਹਿਗੁਰੂ ਚਾਹੁੰਦਾ ਹੈ ਉਸੇ ਪਾਸੇ ਲਾਉਂਦਾ ਹੈ ਜਿਵੇਂ ਰਾਮ=ਵਾਹਿਗੁਰੂ ਦੀ ਵਡਿਆਈ=ਇੱਛਾ ਹੁੰਦੀ ਹੈ ਉਸੇ ਤਰ੍ਹਾਂ ਕਰਦਾ ਹੈ।

## ਜਿਉ ਤਿਸ ਦੀ ਵਡਿਆਈ ਆਪਿ ਕਰਾਈ; ਵਰੀਆਮੁ ਨ ਫੁਸੀ ਕੋਈ ॥

ਜਿਵੇਂ ਉਸ ਵਾਹਿਗੁਰੂ ਦੀ ਵਡਿਆਈ=ਇੱਛਾ ਹੁੰਦੀ ਹੈ ਤਿਵੇਂ ਕਰਾਉਂਦਾ ਹੈ। ਆਪਣੇ ਆਪ ਨਾ ਕੋਈ ਵਰੀਆਮੁ=ਸੂਰਮਾ ਹੈ ਅਤੇ ਨਾ ਕੋਈ ਫੁਸੀ=ਕਾਇਰ ਹੈ।

## ਜਗਜੀਵਨੁ ਦਾਤਾ ਕਰਮਿ ਬਿਧਾਤਾ; ਆਪੇ ਬਖਸੇ ਸੋਈ ॥

ਜਗਤ ਦਾ ਜੀਵਨ ਰੂਪ ਪ੍ਰਮਾਤਮਾ, ਆਪ ਹੀ ਜੀਵਾਂ ਦਾ ਦਾਤਾ ਹੈ ਤੇ ਆਪ ਹੀ ਕਰਮ ਬਿਧਾਤਾ=ਫਲ ਪ੍ਰਦਾਤਾ ਹੈ ਤੇ ਸੋਈ=ਉਹ ਆਪ ਹੀ ਵਾਹਿਗੁਰੂ ਵੱਡੇ-ਵੱਡੇ ਪਾਪੀਆਂ ਨੂੰ ਬਖ਼ਸ਼ਣ ਵਾਲਾ ਹੈ।

## ਗੁਰ ਪਰਸਾਦੀ ਆਪੁ ਗਵਾਈਐ; ਨਾਨਕ ਨਾਮਿ ਪਤਿ ਪਾਈ ॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਗੁਰਾਂ ਦੀ ਕਿਰਪਾ ਦੁਆਰਾ ਆਪੁ=ਆਪਾ ਭਾਵ, ਹੰਕਾਰ ਨੂੰ ਗਵਾਈਏ ਤਾਂ ਨਾਮੀ ਦੇ ਨਾਮ ਨੂੰ ਚਿੰਤਨ ਕਰਕੇ ਪਤਿ=ਇੱਜ਼ਤ ਪਾਈ=ਪ੍ਰਾਪਤ ਕਰੀਦੀ ਹੈ ਆਪਾ ਭਾਵ ਜੋ ਹੰਕਾਰ ਹੈ ਇਸ ਹਉਮੈ ਦੇ ਪੜਦੇ ਕਰਕੇ ਹੀ ਵਾਹਿਗੁਰੂ ਨਜ਼ਰ ਨਹੀਂ ਆਉਂਦਾ, ਹਉਮੈ ਦੇ ਕਾਰਣ ਹੀ ਜੰਮਦਾ ਮਰਦਾ ਹੈ। ਵੱਡੇ ਵੱਡੇ ਤਿਆਗੀ ਘਰ ਤਿਆਗ ਸਕਦੇ ਹਨ ਪਰ ਹਉਮੈ ਨਹੀਂ, ਐਸੇ ਤਿਆਗ ਦਾ ਗੁਰਮਤਿ ਵਿਚ ਖੰਡਨ ਹੈ, ਜੈਸਾ ਕਿ :

**ਬਿਨੁ ਹਉ ਤਿਆਗਿ ਕਹਾ ਕੋਊ ਤਿਆਗੀ ॥** [ਭੈਰਉ ਮਃ ੫, ਅੰਗ ੧੧੪੦]

ਹਉਮੈ ਦੇ ਤਿਆਗ ਤੋਂ ਬਿਨਾਂ ਕੋਈ ਤਿਆਗੀ ਕਾਹਦਾ ਹੈ, ਮਾਇਆ ਦਾ ਤਿਆਗ ਤਾਂ ਹੋ ਸਕਦਾ ਹੈ ਪਰ ਕੀ ਹੋਇਆ ਜੇ ਐਸਾ ਨਕਲੀ ਮਾਇਆ ਦਾ ਤਿਆਗੀ ਬਣ ਗਿਆ ਜਦੋਂ ਮਾਨ ਨਹੀਂ ਤਿਆਗਿਆ ਮਾਨ ਹੀ ਸਾਰਿਆਂ ਨੂੰ ਖਾ ਰਿਹਾ ਹੈ। ਜੈਸਾ ਕਿ :

**ਕਬੀਰ ਮਾਇਆ ਤਜੀ ਤ ਕਿਆ ਭਇਆ ਜਉ ਮਾਨੁ ਤਜਿਆ ਨਹੀ ਜਾਇ ॥**
**ਮਾਨ ਮੁਨੀ ਮੁਨਿਵਰ ਗਲੇ ਮਾਨੁ ਸਭੈ ਕਉ ਖਾਇ ॥੧੫੬॥** [ਸਲੋਕ ਕਬੀਰ ਜੀ, ਅੰਗ ੧੩੭੨]

ਵੱਡੇ ਵੱਡੇ ਮੁਨੀਵਰ=ਸ੍ਰੇਸ਼ਟ ਮੁਨੀ ਵੀ ਮਾਨ ਨੇ ਖਾ ਲਏ ਹਨ। ਜੋ ਭੀ ਜੀਵ ਕਰਮਾ ਕਰਦਾ ਹੈ ਮਾਨ ਘਟਦਾ ਨਹੀਂ ਬਲਕਿ ਵੱਧਦਾ ਹੀ ਹੈ। ਜਾਂਦਾ ਕਿਵੇਂ ਹੈ, ਗੁਰਪਰਸਾਦੀ=ਗੁਰੂ ਦੀ ਕਿਰਪਾ ਨਾਲ ਹੀ ਹਉਮੈ ਜਾਂਦੀ ਹੈ, ਜਿੰਨਾ ਚਿਰ ਹਉਮੈ ਨਾ ਜਾਵੇ ਲੋਕ ਪਰਲੋਕ ਵਿਚ ਬੇਇੱਜ਼ਤ ਹੁੰਦਾ ਹੈ, ਜਿਨ੍ਹਾਂ ਨੇ ਗੁਰੂ ਕ੍ਰਿਪਾ ਨਾਲ ਹਉਮੇ ਨੂੰ ਗੁਆਇਆ ਹੈ ਉਨ੍ਹਾਂ ਨੇ ਨਾਮ ਦੁਆਰਾ ਹੀ ਪਤ ਪਾਈ ਹੈ ਨਾਮ ਤੋਂ ਬਿਨਾਂ ਪਤਿ=ਇੱਜ਼ਤ ਨਹੀਂ ਹੈ। ਜੈਸਾ ਕਿ :

੧. **ਵਣਜੁ ਵਾਪਾਰੁ ਵਣਜੈ ਵਾਪਾਰੀ ॥ ਵਿਣੁ ਨਾਵੈ ਕੈਸੀ ਪਤਿ ਸਾਰੀ ॥** [ਰਾਮਕਲੀ ਮਃ ੧, ਅੰਗ ੯੩੧]

੨. **ਨਾਨਕ ਠਗਿਆ ਮੁਠਾ ਜਾਇ ॥ ਵਿਣੁ ਨਾਵੈ ਪਤਿ ਗਇਆ ਗਵਾਇ ॥੧॥** [ਵਾਰ ਮਾਝ ਮਃ ੧, ਅੰਗ ੧੪੨]

੩. **ਵਿਣੁ ਨਾਵੈ ਪਤਿ ਕਬਹੁ ਨ ਹੋਇ ॥੧॥** [ਪ੍ਰਭਾਤੀ ਮਃ ੧, ਅੰਗ ੧੩੨੭]

੪. **ਕੂੜੁ ਕਲਰੁ ਤਨੁ ਭਸਮੈ ਢੇਰੀ ॥ ਬਿਨੁ ਨਾਵੈ ਕੈਸੀ ਪਤਿ ਤੇਰੀ ॥** [ਮਾਰੂ ਮਃ ੧, ਅੰਗ ੧੦੩੧]

੫. **ਨਾਨਕ ਕਹੂ ਨ ਸੀਝਈ ਬਿਨੁ ਨਾਵੈ ਪਤਿ ਜਾਇ ॥** [ਗਉੜੀ ਸੁਖਮਨੀ ਮਃ ੫, ਅੰਗ ੨੬੮]

## *ਆਪਿ ਕਰੇ ਕਿਸੁ ਆਖੀਐ; ਹੋਰੁ ਕਰਣਾ ਕਿਛੂ ਨ ਜਾਈ ॥੪॥੪॥*

ਵਾਹਿਗੁਰੂ ਆਪ ਹੀ ਸਭ ਕੁਝ ਕਰਦਾ ਹੈ ਤਾਂ ਫਿਰ ਕਿਸਨੂੰ ਆਖੀਐ=ਕਹੀਏ, ਕਿਉਂਕਿ ਹੋਰ ਕਿਸੇ ਤੋਂ ਕੁਝ ਕੀਤਾ ਨਹੀਂ ਜਾਂਦਾ ਵਾ ਕਿਸੇ ਦਾ ਕੀਤਾ ਕੁਝ ਨਹੀਂ ਹੋ ਸਕਦਾ ਸਭ ਉਸ ਦੀ ਰਜ਼ਾ ਵਿਚ ਹੋ ਰਿਹਾ ਹੈ॥੪॥੪॥ ਜੈਸਾ ਕਿ ਕ਼

**ਹੁਕਮੈ ਅੰਦਰਿ ਸਭੁ ਕੋ ਬਾਹਰਿ ਹੁਕਮ ਨ ਕੋਇ॥** [ਜਪੁ ਜੀ ਸਾਹਿਬ, ਅੰਗ ੧]

ਵਾਹਿਗੁਰੂ ਜੀ ਕਾ ਖ਼ਾਲਸਾ॥ ਵਾਹਿਗੁਰੂ ਜੀ ਕੀ ਫ਼ਤਹ॥

ਮੁਖਵਾਕ ਨੰਬਰ ੩੩ [ਆਦਿ ਅੰਗ ੫੭੧]

ਵਡਹੰਸੁ ਮਹਲਾ ੩ ॥ ਏ ਮਨ ਮੇਰਿਆ ਆਵਾ ਗਉਣੁ ਸੰਸਾਰੁ ਹੈ ਅੰਤਿ ਸਚਿ ਨਿਬੇੜਾ ਰਾਮ ॥ ਆਪੇ ਸਚਾ ਬਖਸਿ ਲਏ ਫਿਰਿ ਹੋਇ ਨ ਫੇਰਾ ਰਾਮ ॥ ਫਿਰਿ ਹੋਇ ਨ ਫੇਰਾ ਅੰਤਿ ਸਚਿ ਨਿਬੇੜਾ ਗੁਰਮੁਖਿ ਮਿਲੈ ਵਡਿਆਈ ॥ ਸਾਚੈ ਰੰਗਿ ਰਾਤੇ ਸਹਜੇ ਮਾਤੇ ਸਹਜੇ ਰਹੇ ਸਮਾਈ ॥ ਸਚਾ ਮਨਿ ਭਾਇਆ ਸਚੁ ਵਸਾਇਆ ਸਬਦਿ ਰਤੇ ਅੰਤਿ ਨਿਬੇਰਾ ॥ ਨਾਨਕ ਨਾਮਿ ਰਤੇ ਸੇ ਸਚਿ ਸਮਾਣੇ ਬਹੁਰਿ ਨ ਭਵਜਲਿ ਫੇਰਾ ॥੧॥ ਮਾਇਆ ਮੋਹੁ ਸਭੁ ਬਰਲੁ ਹੈ ਦੂਜੈ ਭਾਇ ਖੁਆਈ ਰਾਮ ॥ ਮਾਤਾ ਪਿਤਾ ਸਭੁ ਹੇਤੁ ਹੈ ਹੇਤੇ ਪਲਚਾਈ ਰਾਮ ॥ ਹੇਤੇ ਪਲਚਾਈ ਪੁਰਬਿ ਕਮਾਈ ਮੇਟਿ ਨ ਸਕੈ ਕੋਈ ॥ ਜਿਨਿ ਸ੍ਰਿਸਟਿ ਸਾਜੀ ਸੋ ਕਰਿ ਵੇਖੈ ਤਿਸੁ ਜੇਵਡੁ ਅਵਰੁ ਨ ਕੋਈ ॥ ਮਨਮੁਖਿ ਅੰਧਾ ਤਪਿ ਤਪਿ ਖਪੈ ਬਿਨੁ ਸਬਦੈ ਸਾਂਤਿ ਨ ਆਈ ॥ ਨਾਨਕ ਬਿਨੁ ਨਾਵੈ ਸਭੁ ਕੋਈ ਭੁਲਾ ਮਾਇਆ ਮੋਹਿ ਖੁਆਈ ॥੨॥ ਏਹੁ ਜਗੁ ਜਲਤਾ ਦੇਖਿ ਕੈ ਭਜਿ ਪਏ ਹਰਿ ਸਰਣਾਈ ਰਾਮ ॥ ਅਰਦਾਸਿ ਕਰੀ ਗੁਰ ਪੂਰੇ ਆਗੈ ਰਖਿ ਲੇਵਹੁ ਦੇਹੁ ਵਡਾਈ ਰਾਮ ॥ ਰਖਿ ਲੇਵਹੁ ਸਰਣਾਈ ਹਰਿ ਨਾਮੁ ਵਡਾਈ ਤੁਧੁ ਜੇਵਡੁ ਅਵਰੁ ਨ ਦਾਤਾ ॥ ਸੇਵਾ ਲਾਗੇ ਸੇ ਵਡਭਾਗੇ ਜੁਗਿ ਜੁਗਿ ਏਕੋ ਜਾਤਾ ॥ ਜਤੁ ਸਤੁ ਸੰਜਮੁ ਕਰਮ ਕਮਾਵੈ ਬਿਨੁ ਗੁਰ ਗਤਿ ਨਹੀ ਪਾਈ ॥ ਨਾਨਕ ਤਿਸ ਨੋ ਸਬਦੁ ਬੁਝਾਏ ਜੋ ਜਾਇ ਪਵੈ ਹਰਿ ਸਰਣਾਈ ॥੩॥ ਜੋ ਹਰਿ ਮਤਿ ਦੇਇ ਸਾ ਊਪਜੈ ਹੋਰ ਮਤਿ ਨ ਕਾਈ ਰਾਮ ॥ ਅੰਤਰਿ ਬਾਹਰਿ ਏਕੁ ਤੂ ਆਪੇ ਦੇਹਿ ਬੁਝਾਈ ਰਾਮ ॥ ਆਪੇ ਦੇਹਿ ਬੁਝਾਈ ਅਵਰ ਨ ਭਾਈ ਗੁਰਮੁਖਿ ਹਰਿ ਰਸੁ ਚਾਖਿਆ ॥ ਦਰਿ ਸਾਚੈ ਸਦਾ ਹੈ ਸਾਚਾ ਸਾਚੈ ਸਬਦਿ ਸੁਭਾਖਿਆ ॥ ਘਰਿ ਮਹਿ ਨਿਜ ਘਰੁ ਪਾਇਆ ਸਤਿਗੁਰੁ ਦੇਇ ਵਡਾਈ ॥ ਨਾਨਕ ਜੋ ਨਾਮਿ ਰਤੇ ਸੇਈ ਮਹਲੁ ਪਾਇਨਿ ਮਤਿ ਪਰਵਾਣੁ ਸਚੁ ਸਾਈ ॥੪॥੬॥

## ਵਡਹੰਸੁ ਮਹਲਾ ੩ ॥

ਇਸ ਅੰਮ੍ਰਿਤ ਬਚਨ ਵਿਚ ਗੁਰਦੇਵ ਪਿਤਾ ਫੁਰਮਾਉਂਦੇ ਹਨ ਕਿ ਸੰਸਾਰ ਸਾਰਾ ਹੀ ਆਉਣ ਜਾਣ ਵਾਲਾ ਹੈ ਤੇ ਅੰਤ ਨੂੰ ਸੱਚ ਨਾਲ ਛੁਟਕਾਰਾ ਹੈ।

## ਏ ਮਨ ਮੇਰਿਆ ਆਵਾ ਗਉਣੁ ਸੰਸਾਰੁ ਹੈ; ਅੰਤਿ ਸਚਿ ਨਿਬੇੜਾ ਰਾਮ ॥

ਹੇ ਮੇਰੇ ਮਨਾ! ਆਵਾ=ਆਉਣ ਗਉਣ=ਜਾਣ ਭਾਵ ਜੰਮਣ ਮਰਨ ਵਾਲਾ ਇਹ ਸੰਸਾਰੁ=ਜਗਤ ਸੰਸਿਆਂ ਦਾ ਘਰ ਹੈ ਅੰਤ ਨੂੰ ਪ੍ਰਮੇਸ਼ਰ ਦੀ ਦਰਗਾਹ ਵਿਚ ਸੱਚ ਦੇ ਅਧਾਰ ਤੇ ਨਿਬੇੜਾ=ਨਿਆਂ ਹੁੰਦਾ ਹੈ, ਵਾ ਸੱਚੇ ਨਾਮ ਦੇ ਚਿੰਤਨ ਕਰਕੇ ਜੀਵ ਦਾ ਨਿਬੇੜਾ=ਛੁਟਕਾਰਾ ਹੁੰਦਾ ਹੈ।

## ਆਪੇ ਸਚਾ ਬਖਸਿ ਲਏ; ਫਿਰਿ ਹੋਇ ਨ ਫੇਰਾ ਰਾਮ ॥

ਸੱਚੇ ਰਾਮ ਨਾਮ ਦੇ ਅਰਾਧਣ ਕਰਨ ਵਾਲੇ ਨੂੰ ਸੱਚਾ ਵਾਹਿਗੁਰੂ ਆਪ ਹੀ ਪਾਪਾਂ, ਗੁਨਾਹਾਂ ਤੋਂ ਬਖ਼ਸ਼ ਲੈਂਦਾ ਹੈ। ਫਿਰ ਉਸ ਦਾ ਜੂਨੀਆਂ ਵਿਚ ਫੇਰਾ=ਚੱਕਰ ਨਹੀਂ ਹੁੰਦਾ।

## ਫਿਰਿ ਹੋਇ ਨ ਫੇਰਾ, ਅੰਤਿ ਸਚਿ ਨਿਬੇੜਾ; ਗੁਰਮੁਖਿ ਮਿਲੈ ਵਡਿਆਈ ॥

ਮੁੜ ਕੇ ਭਾਵ ਦੁਬਾਰਾ ਸੰਸਾਰ ਵਿਚ ਫੇਰਾ=ਚੱਕਰ ਨਹੀਂ ਹੁੰਦਾ ਤੇ ਅੰਤਿ=ਅਖੀਰ ਨੂੰ ਸੱਚ ਨਾਮ ਦੇ ਚਿੰਤਨ ਕਰਕੇ ਨਿਬੇੜਾ=ਛੁਟਕਾਰਾ ਹੁੰਦਾ ਹੈ ਪਰ ਗੁਰਮੁਖਾਂ ਨੂੰ ਪ੍ਰਲੋਕ ਵਿਚ ਵਡਿਆਈ=ਸ਼ੋਭਾ ਪ੍ਰਾਪਤ ਹੁੰਦੀ ਹੈ।

## ਸਾਚੈ ਰੰਗਿ ਰਾਤੇ ਸਹਜੇ ਮਾਤੇ; ਸਹਜੇ ਰਹੇ ਸਮਾਈ ॥

ਗੁਰਮੁਖ ਵਾਹਿਗੁਰੂ ਦੇ ਸਚੇ ਰੰਗਿ=ਪ੍ਰੇਮ ਵਿਚ ਰਾਤੇ=ਰੰਗੇ ਹੋਏ ਸਹਜੇ=ਸੁਭਾਵਕ ਹੀ ਮਾਤੇ=ਮਸਤ ਹਨ ਅਤੇ ਸਹਜੇ=ਸੁਭਾਵਕ ਹੀ ਪ੍ਰਮੇਸ਼ਰ ਵਿਚ ਸਮਾਈ=ਸਮਾ ਰਹੇ ਹਨ।

## ਸਚਾ ਮਨਿ ਭਾਇਆ ਸਚੁ ਵਸਾਇਆ; ਸਬਦਿ ਰਤੇ ਅੰਤਿ ਨਿਬੇਰਾ ॥

ਜਿਨ੍ਹਾਂ ਦੇ ਮਨਿ ਵਿੱਚ ਸੱਚਾ ਨਾਮ ਭਾਇਆ=ਚੰਗਾ ਲੱਗਾ ਹੈ ਉਹਨਾਂ ਨੇ ਸੱਚ ਰੂਪ ਵਾਹਿਗੁਰੂ ਨੂੰ ਮਨ ਵਿਚ ਵਸਾਇਆ ਹੈ ਸ਼ਬਦ ਵਿਚ ਰਤੇ=ਰੰਗੇ ਹੋਣ ਕਰਕੇ ਅੰਤ ਵੇਲੇ ਸੰਸਾਰ ਤੋਂ ਨਿਬੇਰਾ=ਛੁਟਕਾਰਾ ਹੁੰਦਾ ਹੈ।

## ਨਾਨਕ ਨਾਮਿ ਰਤੇ ਸੇ ਸਚਿ ਸਮਾਣੇ; ਬਹੁਰਿ ਨ ਭਵਜਲਿ ਫੇਰਾ ॥੧॥

ਸਤਿਗੁਰੂ ਜੀ ਫੁਰਮਾਨ ਕਰਦੇ ਹਨ ਕਿ ਜੋ ਨਾਮ ਵਿਚ ਰਤੇ=ਰੰਗੇ ਹਨ ਉਹ ਨਾਮ ਕਰਕੇ ਸਚਿ=ਵਾਹਿਗੁਰੂ ਵਿਚ ਸਮਾਣੇ=ਅਭੇਦ ਹੋ ਗਏ ਹਨ ਉਹਨਾਂ ਦਾ ਭਵਜਲਿ=ਸੰਸਾਰ ਵਿਚ ਬਹੁਰਿ=ਮੁੜ ਕੇ ਫੇਰਾ=ਚੱਕਰ ਨਹੀਂ ਹੁੰਦਾ ਭਾਵ ਮੁਕਤ ਹੋ ਜਾਂਦੇ ਹਨ ਤੇ ਮੁੜ ਕੇ ਜੰਮਦੇ ਮਰਦੇ ਨਹੀਂ॥੧॥

## ਮਾਇਆ ਮੋਹੁ ਸਭੁ ਬਰਲੁ ਹੈ; ਦੂਜੈ ਭਾਇ ਖੁਆਈ ਰਾਮ ॥

ਮਾਇਆ ਦੀ ਜੋ ਮੋਹੁ=ਖਿੱਚ-ਪ੍ਰੀਤੀ ਹੈ ਇਹ ਸਭ ਜੀਵਾਂ ਨੂੰ ਬਰਲੁ=ਸੁਦਾ-ਝੱਲੇਪਣ ਦੇ ਸਹਿਤ ਕਰਨ ਵਾਲੀ ਹੈ। ਦਵੈਤ ਭਾਵਨਾ ਨੇ ਸਾਰੀ ਦੁਨੀਆਂ ਰਾਮ=ਵਿਆਪਕ ਵਾਹਿਗੁਰੂ ਵਲੋਂ ਖੁਆਈ=ਭੁਲਾਈ ਹੋਈ ਹੈ।

## ਮਾਤਾ ਪਿਤਾ ਸਭੁ ਹੇਤੁ ਹੈ; ਹੇਤੇ ਪਲਚਾਈ ਰਾਮ ॥

ਰਾਮ=ਹੇ ਭਾਈ! ਮਾਤਾ ਪਿਤਾ ਦਾ ਜੋ ਹੇਤੁ=ਹਿਤੁ, ਪ੍ਰੇਮ ਹੈ ਇਹ ਸਭ ਮੋਹੁ ਹੈ ਇਸ ਮੋਹੁ ਵਿਚ ਸ਼੍ਰਿਸ਼ਟੀ ਪਲਚਾਈ=ਫਸ ਰਹੀ ਹੈ।

## ਹੇਤੇ ਪਲਚਾਈ ਪੁਰਬਿ ਕਮਾਈ; ਮੇਟਿ ਨ ਸਕੈ ਕੋਈ ॥

ਪੂਰਬਲੀ ਕਮਾਈ ਅਨੁਸਾਰ ਇਸ ਹੇਤੇ=ਮੋਹ ਵਿਚ ਸਾਰੀ ਸ੍ਰਿਸ਼ਟੀ ਪਲਚਾਈ=ਫਸ ਰਹੀ ਹੈ ਇਸ ਮੋਹੁ ਨੂੰ ਕੋਈ ਮੇਟ ਨਹੀਂ ਸਕਦਾ।

## ਜਿਨਿ ਸ੍ਰਿਸਟਿ ਸਾਜੀ ਸੋ ਕਰਿ ਵੇਖੈ; ਤਿਸੁ ਜੇਵਡੁ ਅਵਰੁ ਨ ਕੋਈ ॥

ਜਿਸ ਵਾਹਿਗੁਰੂ ਨੇ ਸ਼੍ਰਿਸ਼ਟੀ ਸਾਜੀ=ਬਣਾਈ ਹੈ ਉਹ ਬਣਾ ਕੇ ਵੇਖੈ=ਦੇਖਭਾਲ ਭਾਵ ਰੱਖਿਆ ਕਰ ਰਿਹਾ ਹੈ ਤਿਸੁ=ਉਸ ਪ੍ਰਮਾਤਮਾ ਦੇ ਜੇਵਡੁ=ਜਿੱਡਾ ਵੱਡਾ ਹੋਰ ਕੋਈ ਨਹੀਂ ਹੈ।

## ਮਨਮੁਖਿ ਅੰਧਾ ਤਪਿ ਤਪਿ ਖਪੈ; ਬਿਨੁ ਸਬਦੈ ਸਾਂਤਿ ਨ ਆਈ ॥

ਮਨਮੁਖ ਅੰਧਾ=ਅਗਿਆਨੀ ਤ੍ਰਿਸ਼ਨਾਂ ਦੀ ਅੱਗ ਵਿਚ ਤਪਿ ਤਪਿ=ਸੜ-ਸੜ ਕੇ ਖਪੈ=ਖਪਦਾ ਭਾਵ ਨਾਸ ਹੁੰਦਾ ਹੈ ਕਿਉਂਕਿ ਗੁਰੂ ਦੇ ਸਬਦੈ=ਉਪਦੇਸ਼ ਤੋਂ ਬਿਨਾਂ ਕਿਸੇ ਦੇ ਹਿਰਦੇ ਵਿਚ ਸ਼ਾਂਤੀ ਨਹੀਂ ਆਉਂਦੀ।

## ਨਾਨਕ ਬਿਨੁ ਨਾਵੈ ਸਭੁ ਕੋਈ ਭੁਲਾ; ਮਾਇਆ ਮੋਹਿ ਖੁਆਈ ॥੨॥

ਸਤਿਗੁਰੂ ਜੀ ਫੁਰਮਾਨ ਕਰਦੇ ਹਨ ਕਿ ਨਾਮ ਪ੍ਰਾਪਤੀ ਤੋਂ ਬਿਨਾਂ ਸੰਸਾਰ ਵਿਚ ਸਭੁ=ਹਰ ਕੋਈ ਭੁਲਾ=ਭੁਲਿਆ ਫਿਰਦਾ ਹੈ, ਮਾਇਆ ਦੇ ਮੋਹ ਨੇ ਸਭ ਨੂੰ ਖੁਆਈ=ਭੁਲਾ ਦਿੱਤਾ ਹੈ॥੨॥

## ਏਹੁ ਜਗੁ ਜਲਤਾ ਦੇਖਿ ਕੈ; ਭਜਿ ਪਏ ਹਰਿ ਸਰਣਾਈ ਰਾਮ ॥

ਰਾਮ=ਹੇ ਭਾਈ! ਇਹ ਜਗੁ=ਸੰਸਾਰ ਨੂੰ ਈਰਖਾ-ਦਵੈਸ਼ **ਵਾ:** ਤ੍ਰਿਸ਼ਨਾਂ ਦੀ ਅਗਨੀ ਵਿਚ ਜਲਤਾ=ਸੜਦਾ ਦੇਖ ਕੇ ਗੁਰਮੁਖ ਹਰੀ ਸਰੂਪ ਗੁਰਾਂ ਦੀ ਸਰਣ ਵਿਚ ਭਜਿ=ਦੌੜ ਕੇ ਪਏ ਹਨ।

## ਅਰਦਾਸਿ ਕਰੰੀ ਗੁਰ ਪੂਰੇ ਆਗੈ; ਰਖਿ ਲੇਵਹੁ ਦੇਹੁ ਵਡਾਈ ਰਾਮ ॥

ਪੂਰੇ ਗੁਰਾਂ ਅੱਗੇ ਉਹ ਅਰਦਾਸਿ=ਬੇਨਤੀ ਕਰੀ=ਕਰਦੇ ਹਨ ਕਿ ਰਾਮ ਨਾਮ ਦੀ ਸਿਮਰਣ ਰੂਪ ਵਡਿਆਈ ਦੇ ਕੇ ਇਸ ਤ੍ਰਿਸ਼ਨਾਂ ਰੂਪ ਅੱਗ ਵਿਚੋਂ ਸਾਡੀ ਰਖਿ=ਰਖਿਆ ਕਰੋ।

## ਰਖਿ ਲੇਵਹੁ ਸਰਣਾਈ ਹਰਿ ਨਾਮੁ ਵਡਾਈ; ਤੁਧੁ ਜੇਵਡੁ ਅਵਰੁ ਨ ਦਾਤਾ ॥

ਹੇ ਸਤਿਗੁਰੂ ਜੀ! ਮੈਨੂੰ ਸਰਣ ਪਏ ਨੂੰ ਰੱਖ ਲਵੋ ਹਰਿ ਨਾਮ ਜਪਣ ਦੀ ਵਡਿਆਈ ਬਖ਼ਸ਼ੋ ਤੁਹਾਡੇ ਜਿੱਡਾ ਹੋਰ ਕੋਈ ਦਾਤਾ ਨਹੀਂ ਹੈ।

## ਸੇਵਾ ਲਾਗੇ ਸੇ ਵਡਭਾਗੇ; ਜੁਗਿ ਜੁਗਿ ਏਕੋ ਜਾਤਾ ॥

ਜੋ ਸਤਿਗੁਰਾਂ ਦੀ ਸੇਵਾ ਵਿਚ ਲਗੇ ਹਨ ਉਹ ਵੱਡੇ ਭਾਗਾਂ ਵਾਲੇ ਹਨ ਉਹਨਾਂ ਨੇ ਜੁਗਾਂ ਜੁਗੰਤਰਾਂ ਵਿਚ ਇਕ ਰਸ ਰਹਿਣ ਵਾਲੇ ਵਾਹਿਗੁਰੂ ਨੂੰ ਜਾਤਾ=ਜਾਣ ਲਿਆ ਹੈ। ਜੈਸਾ ਕਿ:

੧. **ਜਾ ਕੈ ਮਸਤਕਿ ਭਾਗ ਸਿ ਸੇਵਾ ਲਾਇਆ ॥** [ਆਸਾ ਮਃ ੫, ਅੰਗ ੪੫੭]

੨. **ਆਉ ਸਖੀ ਸੰਤ ਪਾਸਿ ਸੇਵਾ ਲਾਗੀਐ ॥** [ਆਸਾ ਮਃ ੫, ਅੰਗ ੪੫੭]

੩. **ਤੇਰੀ ਸੇਵਾ ਸੋ ਕਰੇ ਜਿਸ ਨੋ ਲੈਹਿ ਤੂ ਲਾਈ ॥** [ਮਾਰੂ ਮਃ ੧, ਅੰਗ ੧੦੧੧]

## ਜਤੁ ਸਤੁ ਸੰਜਮੁ ਕਰਮ ਕਮਾਵੈ; ਬਿਨੁ ਗੁਰ ਗਤਿ ਨਹੀ ਪਾਈ ॥

ਜੀਵ ਭਾਵੇਂ ਕਿਤਨੇ ਹੀ ਜਤ, ਸਤ, ਸੰਜਮ ਤੇ ਕਰਮਾਂ ਦੀ ਕਮਾਈ ਕਰ ਲਵੇ ਪਰ ਗੁਰੂ ਤੋਂ ਬਿਨਾਂ ਅੱਜ ਤੱਕ ਕਿਸੇ ਨੇ ਵੀ ਗਤਿ=ਮੁਕਤੀ ਪਾਈ=ਪ੍ਰਾਪਤ ਨਹੀਂ ਕੀਤੀ। ਇਸ ਤੁਕ ਵਿਚ ਆਏ ਚਾਰ ਪਦ: ਜਤ, ਸਤ, ਸੰਜਮ ਤੇ ਕਰਮ ਇਹਨਾਂ ਪਦਾਂ ਦੀ ਵਾਕਫੀਅਤ ਅਤੀ ਜ਼ਰੂਰੀ ਹੈ ਸੰਖੇਪ ਨਾਲ ਪਾਠਕਾਂ ਦੇ ਗਿਆਤ ਲਈ ਚਾਰੇ ਹੀ ਪਦਾਂ ਦਾ ਵੇਰਵਾ ਇਸ ਪ੍ਰਕਾਰ ਹੈ।

੧. **ਜਤੁ**—ਸੰਸਕ੍ਰਿਤ ਵਿਚ ਯਤ ਭਾਵ ਇੰਦਰਿਆਂ ਨੂੰ ਵਿਸ਼ਿਆਂ ਦੇ ਸਪੱਰਸ਼ ਤੋਂ ਰੋਕ ਕੇ ਇਸਤਰੀ ਸੰਜੋਗ ਤੋਂ ਬਚਣਾ। ਜੈਸਾ ਕਿ:

**ਜੋਗੀ ਕਾ ਜਤੁ ਹੋਇ ॥** [ਵਾਰ ਸਾਰੰਗ ਮਹਲਾ ੧, ਅੰਗ ੧੨੪੦]

੨. **ਸਤੁ**—ਸੰਸਕ੍ਰਿਤ ਵਿਚ ਸਤ੍ਤਵ=ਤਿੰਨਾਂ ਗੁਣਾਂ ਵਿਚੋਂ ਤੀਸਰਾ ਗੁਣ-ਇਹ ਨੇਕੀ ਦਾ ਗੁਣ ਹੈ ਇਸ ਦੇ ਆਇਆ ਜੀਵ ਨੇਕ, ਸਖੀ, ਸਦਾਚਾਰੀ, ਪਵਿਤ੍ਰ, ਸੁਹਿਰਦ ਹੋ ਜਾਂਦਾ ਹੈ ਅਤੇ ਸਤੁ ਤੋਂ ਭਾਵ ਸਤਪ੍ਰਤੱਗੀ ਹੋਣਾ ਜੋ ਕੀਤੇ ਬਚਨ ਨੂੰ ਪੂਰਾ ਕਰਨ ਵਾਲਾ ਹੋਵੇ ਜਿਵੇਂ ਰਾਜਾ ਦਸਰਥ ਆਦਿਕ ਨੇ ਆਪਣੇ ਬਚਨ ਪੂਰੇ ਕੀਤੇ ਅਤੇ ਹਰੀ ਚੰਦ, ਪ੍ਰਿਥੂ ਰਾਜਾ ਤੇ ਮਾਂਧਾਤਾ ਰਾਜਾ ਆਦਿਕ ਸਤੀ ਮੰਨੇ ਹਨ।

੩. **ਸੰਜਮੁ**—ਸੰਸਕ੍ਰਿਤ ਵਿਚ ਸੰਜਮ=ਇੰਦਰਿਆਂ ਨੂੰ ਵਿਸ਼ਿਆਂ ਵਲੋਂ ਸੰਕੋਚਣਾ, ਜੈਸਾ ਕਿ:

**ਜੈਨ ਮਾਰਗ ਸੰਜਮ ਅਤਿ ਸਾਧਨ ॥** [ਗਉੜੀ ਸੁਖਮਨੀ ਮਃ ੫, ਅੰਗ ੨੬੫]

ਜੈਨ ਮਾਰਗ ਵਿਚ ਇੰਦਰੀਆਂ ਦੇ ਰੋਕਣ ਦਾ ਸਾਧਨ ਬਹੁਤ ਹੈ। ਯੋਗ ਮਾਰਗ ਵਿਚ "ਧਾਰਨਾ, ਧਿਆਨ ਤੇ ਸਮਾਧੀ" ਇਹਨਾਂ ਤਿੰਨਾਂ ਦੇ ਇਕੱਠ ਦਾ ਨਾਮ ਭੀ ਸੰਜਮ ਹੈ। ਦੂਸਰੇ ਨੂੰ ਪੀੜਾ ਦੇਣ ਤੋਂ ਰੁਕੇ ਰਹਿਣ ਨੂੰ ਵੀ ਸੰਜਮ ਆਖਦੇ ਹਨ।

**੪. ਕਰਮ**—ਕਰਮ ਚੰਗਾ ਅਤੇ ਮੰਦਾ ਦੋ ਰੂਪ ਕਰਕੇ ਜੀਵਾਂ ਨੂੰ ਪ੍ਰਾਪਤ ਹੈ ਚੰਗੇ ਕਰਮ ਦਾ ਫਲ ਚੰਗਾ ਤੇ ਮੰਦੇ ਕਰਮ ਫਲ ਮੰਦਾ ਹੀ ਹੁੰਦਾ ਹੈ। ਸ਼ੁਭ ਅਤੇ ਅਸ਼ੁਭ ਕਰਮ ਵਿਚੋਂ ਹੀ ਇਹਨਾਂ ਦੀਆਂ ਤਿੰਨ ਕਿਸਮਾਂ ਬਣਦੀਆਂ ਹਨ ਏਕ ਕਾਇਕ, ਦੁਤੀਆ ਵਾਚਕ, ਤ੍ਰਿਤੀਆ ਮਾਨਸਿਕ ਭਾਵ। ੧. ਕਾਇਕ=ਸਰੀਰ ਦੁਆਰਾ ਕੀਤੇ ਕਰਮ। ੨. ਵਾਚਕ=ਬੋਲਣ ਤੋਂ ਬਣਿਆ ਕਰਮ। ੩. ਮਾਨਸਿਕ=ਮਨ ਦੀ ਚਿਤਵਨੀ ਤੋਂ ਬਣਿਆ ਕਰਮ।

ਇਹਨਾਂ ਜਤ ਸਤ ਸੰਜਮ ਤੇ ਕਰਮਾਂ ਦੀ ਕਮਾਈ ਕੋਈ ਸਾਰੀ ਉਮਰ ਕਰਦਾ ਰਹੇ ਪਰ ਗੁਰਾਂ ਤੋਂ ਬਿਨਾਂ ਮੋਕਸ਼ ਨੂੰ ਪ੍ਰਾਪਤ ਨਹੀਂ ਹੁੰਦਾ। ਜੈਸਾ ਕਿ :

੧. **ਜਤੁ ਸਤੁ ਸੰਜਮੁ ਨਾਮੁ ਹੈ ਵਿਣੁ ਨਾਵੈ ਨਿਰਮਲੁ ਨ ਹੋਇ॥** [ਸਿਰੀਰਾਗੁ ਮਃ ੩, ਅੰਗ ੩੩]

੨. **ਜਤੁ ਸਤੁ ਸੰਜਮੁ ਸਚੁ ਕਮਾਵੈ ਗੁਰਿ ਪੂਰੈ ਨਾਮੁ ਧਿਆਵਣਿਆ॥੩॥** [ਮਾਝ ਮਃ ੩, ਅੰਗ ੧੨੯]

੩. **ਤੀਰਥ ਵਰਤ ਨੇਮ ਕਰਹਿ ਉਦਿਆਨਾ॥ ਜਤੁ ਸਤੁ ਸੰਜਮੁ ਕਥਹਿ ਗਿਆਨਾ॥**
**ਰਾਮ ਨਾਮ ਬਿਨੁ ਕਿਉ ਸੁਖੁ ਪਾਈਐ ਬਿਨੁ ਸਤਿਗੁਰ ਭਰਮੁ ਨ ਜਾਇਆ॥੧੩॥**
[ਮਾਰੂ ਮਃ ੧, ਅੰਗ ੧੦੪੩]

ਇਹਨਾਂ ਸਾਰੇ ਪ੍ਰਮਾਣਾਂ ਤੋਂ ਸਿਧ ਹੈ ਕਿ ਗੁਰ ਕਿਰਪਾ ਤੋਂ ਬਿਨਾਂ ਜਤ ਸਤ ਸੰਜਮ ਕਰਮ ਕਿਸੇ ਕੰਮ ਨਹੀਂ।

## *ਨਾਨਕ ਤਿਸ ਨੋ ਸਬਦੁ ਬੁਝਾਏ; ਜੋ ਜਾਇ ਪਵੈ ਹਰਿ ਸਰਣਾਈ॥੩॥*

ਸਤਿਗੁਰੂ ਜੀ ਫੁਰਮਾਨ ਕਰਦੇ ਹਨ ਕਿ ਜੋ ਜਗਿਆਸੂ ਪ੍ਰਮੇਸ਼ਰ ਸਰੂਪ ਗੁਰਾਂ ਦੀ ਸ਼ਰਣ ਵਿਚ ਪਵੈ=ਪੈਂਦਾ ਹੈ ਉਸਨੂੰ ਗੁਰੂ ਜੀ ਸਬਦੁ=ਬ੍ਰਹਮ ਦੀ ਪ੍ਰਾਪਤੀ ਬੁਝਾਏ=ਸਮਝਾ ਦਿੰਦੇ ਹਨ॥੩॥

## *ਜੋ ਹਰਿ ਮਤਿ ਦੇਇ ਸਾ ਊਪਜੈ; ਹੋਰ ਮਤਿ ਨ ਕਾਈ ਰਾਮ॥*

ਹੇ ਰਾਮ=ਵਿਆਪਕ ਸਰੂਪ ਹਰਿ=ਵਾਹਿਗੁਰੂ ! ਜੀਵ ਨੂੰ ਜੋ ਤੂੰ ਮਤਿ=ਸਿਖਿਆ ਦਿੰਦਾ ਹੈਂ ਉਹੀ ਬੁੱਧੀ ਵਿਚ ਉਪਜੈ=ਪ੍ਰਗਟ ਹੁੰਦੀ ਹੈ। ਤੇਰੇ ਤੋਂ ਬਿਨਾਂ ਹੋਰ ਕੋਈ ਅਕਲ ਦੇਣ ਵਾਲਾ ਨਹੀਂ ਹੈ।

## *ਅੰਤਰਿ ਬਾਹਰਿ ਏਕੁ ਤੂ; ਆਪੇ ਦੇਹਿ ਬੁਝਾਈ ਰਾਮ॥*

ਹੇ ਰਾਮ=ਵਾਹਿਗੁਰੂ ! ਸਾਰਿਆਂ ਦੇ ਅੰਤਰਿ=ਅੰਦਰ ਅਤੇ ਬਾਹਰ ਇਕ ਤੂੰ ਹੀ ਹੈਂ ਤੇ ਤੂੰ ਆਪ ਹੀ ਜਗਿਆਸੂ ਨੂੰ ਇਹ ਸਿਖਿਆ ਬੁਝਾਈ=ਜਣਾਉਣ ਵਾਲਾ ਹੈਂ।

## *ਆਪੇ ਦੇਹਿ ਬੁਝਾਈ ਅਵਰ ਨ ਭਾਈ; ਗੁਰਮੁਖਿ ਹਰਿ ਰਸੁ ਚਾਖਿਆ॥*

ਹੇ ਹਰਿ=ਵਾਹਿਗੁਰੂ ਜਿਨ੍ਹਾਂ ਨੂੰ ਤੂੰ ਆਪ ਹੀ ਸਿਖਿਆ ਦੇ ਕੇ ਆਪਣਾ ਆਪ ਬੁਝਾਈ=ਸਮਝਾ ਦਿੱਤਾ ਹੈ ਉਹਨਾਂ ਨੂੰ ਅਵਰ=ਹੋਰ ਕੋਈ ਵੀ ਗੱਲ ਭਾਈ=ਚੰਗੀ ਨਹੀਂ ਲੱਗਦੀ ਭਾਵ ਨਾਮ ਰਸੀਆਂ ਨੂੰ ਨਾਮ ਰਸ ਹੀ ਚੰਗਾ ਲਗਦਾ ਹੈ ਉਹਨਾਂ ਗੁਰਮੁਖਾਂ ਨੇ ਹਰੀ ਨਾਮ ਰਸ ਦਾ ਚਾਖਿਆ=ਸੁਆਦ ਲੈਣਾ ਵਾ ਅਨੰਦ ਮਾਨਣਾ ਕੀਤਾ ਹੈ।

## ਦਰਿ ਸਾਚੈ ਸਦਾ ਹੈ ਸਾਚਾ; ਸਾਚੈ ਸਬਦਿ ਸੁਭਾਖਿਆ ॥

ਸਚੇ ਵਾਹਿਗੁਰੂ ਦੇ ਦਰਿ=ਦਰਬਾਰ ਵਿਚ ਉਹ ਸਦਾ ਹੀ ਸਾਚਾ=ਸਚਾ ਹੈ ਜਿਸ ਨੇ ਸੱਚੇ ਗੁਰ ਉਪਦੇਸ਼ ਨੂੰ ਸੁਭਾਖਿਆ=ਕਥਨ ਕੀਤਾ ਹੈ।

## ਘਰਿ ਮਹਿ ਨਿਜ ਘਰੁ ਪਾਇਆ; ਸਤਿਗੁਰੁ ਦੇਇ ਵਡਾਈ ॥

ਜਿਨ੍ਹਾਂ ਗੁਰਸਿਖਾਂ ਨੂੰ ਸਤਿਗੁਰਾਂ ਨੇ ਨਾਮ ਜਪਣ ਰੂਪ ਵਡਿਆਈ=ਸੋਭਾ ਦਿੱਤੀ ਹੈ ਉਹਨਾਂ ਨੇ ਅੰਤਹਕਰਣ ਰੂਪ ਘਰ ਵਿਚ ਹੀ ਸਰੂਪ ਰੂਪੀ ਨਿਜ=ਆਪਣੇ ਘਰ ਨੂੰ ਪਾਇਆ ਹੈ।

## ਨਾਨਕ ਜੋ ਨਾਮਿ ਰਤੇ ਸੇਈ ਮਹਲੁ ਪਾਇਨਿ;
## ਮਤਿ ਪਰਵਾਣੁ ਸਚੁ ਸਾਈ ॥੪॥੬॥

ਸਤਿਗੁਰੂ ਜੀ ਫੁਰਮਾਨ ਕਰਦੇ ਹਨ ਕਿ ਜੋ ਨਾਮ ਵਿਚ ਰਤੇ=ਭਿੱਜੇ ਹਨ ਸੇਈ=ਉਹੀ ਮਹਲੁ =ਸਰੂਪ ਨੂੰ ਪਾਇਨਿ=ਪਾਉਂਦੇ ਹਨ। ਜੋ ਸੱਚ ਨੂੰ ਵੀਚਾਰਦੀ ਹੈ ਸਾਈ=ਉਹੀ ਮਤਿ=ਬੁੱਧੀ ਪਰਵਾਣੁ=ਪ੍ਰਮਾਣਨੀਕ ਹੈ॥੪॥੬॥

**ਸਾਈ**—ਬਿਨਾਂ ਬਿੰਦੀ ਤੋਂ ਬੋਲਣਾ ਹੈ।

ਵਾਹਿਗੁਰੂ ਜੀ ਕਾ ਖ਼ਾਲਸਾ॥ ਵਾਹਿਗੁਰੂ ਜੀ ਕੀ ਫ਼ਤਹ॥

ਮੁਖਵਾਕ ਨੰਬਰ ੩੪ [ਆਦਿ ਅੰਗ ੫੭੩]

*ਵਡਹੰਸੁ ਮਹਲਾ ੪ ॥ ਹਰਿ ਸਤਿਗੁਰ ਹਰਿ ਸਤਿਗੁਰ ਮੇਲਿ ਹਰਿ ਸਤਿਗੁਰ ਚਰਣ ਹਮ ਭਾਇਆ ਰਾਮ ॥ ਤਿਮਰ ਅਗਿਆਨੁ ਗਵਾਇਆ ਗੁਰ ਗਿਆਨੁ ਅੰਜਨੁ ਗੁਰਿ ਪਾਇਆ ਰਾਮ ॥ ਗੁਰ ਗਿਆਨ ਅੰਜਨੁ ਸਤਿਗੁਰੂ ਪਾਇਆ ਅਗਿਆਨ ਅੰਧੇਰ ਬਿਨਾਸੇ ॥ ਸਤਿਗੁਰ ਸੇਵਿ ਪਰਮ ਪਦੁ ਪਾਇਆ ਹਰਿ ਜਪਿਆ ਸਾਸ ਗਿਰਾਸੇ ॥ ਜਿਨ ਕੰਉ ਹਰਿ ਪ੍ਰਭਿ ਕਿਰਪਾ ਧਾਰੀ ਤੇ ਸਤਿਗੁਰ ਸੇਵਾ ਲਾਇਆ ॥ ਹਰਿ ਸਤਿਗੁਰ ਹਰਿ ਸਤਿਗੁਰ ਮੇਲਿ ਹਰਿ ਸਤਿਗੁਰ ਚਰਣ ਹਮ ਭਾਇਆ ॥੧॥ ਮੇਰਾ ਸਤਿਗੁਰੁ ਮੇਰਾ ਸਤਿਗੁਰੁ ਪਿਆਰਾ ਮੈ ਗੁਰ ਬਿਨੁ ਰਹਣੁ ਨ ਜਾਈ ਰਾਮ ॥ ਹਰਿ ਨਾਮੋ ਹਰਿ ਨਾਮੁ ਦੇਵੈ ਮੇਰਾ ਅੰਤਿ ਸਖਾਈ ਰਾਮ ॥ ਹਰਿ ਹਰਿ ਨਾਮੁ ਮੇਰਾ ਅੰਤਿ ਸਖਾਈ ਗੁਰਿ ਸਤਿਗੁਰਿ ਨਾਮੁ ਦ੍ਰਿੜਾਇਆ ॥ ਜਿਥੈ ਪੁਤੁ ਕਲਤ੍ਰੁ ਕੋਈ ਬੇਲੀ ਨਾਹੀ ਤਿਥੈ ਹਰਿ ਹਰਿ ਨਾਮਿ ਛਡਾਇਆ ॥ ਧਨੁ ਧਨੁ ਸਤਿਗੁਰੁ ਪੁਰਖੁ ਨਿਰੰਜਨੁ ਜਿਤੁ ਮਿਲਿ ਹਰਿ ਨਾਮੁ ਧਿਆਈ ॥ ਮੇਰਾ ਸਤਿਗੁਰੁ ਮੇਰਾ ਸਤਿਗੁਰੁ ਪਿਆਰਾ ਮੈ ਗੁਰ ਬਿਨੁ ਰਹਣੁ ਨ ਜਾਈ ॥੨॥ ਜਿਨੀ ਦਰਸਨੁ ਜਿਨੀ ਦਰਸਨੁ ਸਤਿਗੁਰ ਪੁਰਖ ਨ ਪਾਇਆ ਰਾਮ ॥ ਤਿਨ ਨਿਹਫਲੁ ਤਿਨ ਨਿਹਫਲੁ ਜਨਮੁ ਸਭੁ ਬ੍ਰਿਥਾ ਗਵਾਇਆ ਰਾਮ ॥ ਨਿਹਫਲੁ ਜਨਮੁ ਤਿਨ ਬ੍ਰਿਥਾ ਗਵਾਇਆ ਤੇ ਸਾਕਤ ਮੁਏ ਮਰਿ ਝੂਰੇ ॥ ਘਰਿ ਹੋਦੈ ਰਤਨਿ ਪਦਾਰਥਿ ਭੂਖੇ ਭਾਗਹੀਣ ਹਰਿ ਦੂਰੇ ॥ ਹਰਿ ਹਰਿ ਤਿਨ ਕਾ ਦਰਸੁ ਨ ਕਰੀਅਹੁ ਜਿਨੀ ਹਰਿ ਹਰਿ ਨਾਮੁ ਨ ਧਿਆਇਆ ॥ ਜਿਨੀ ਦਰਸਨੁ ਜਿਨੀ ਦਰਸਨੁ ਸਤਿਗੁਰ ਪੁਰਖ ਨ ਪਾਇਆ ॥੩॥ ਹਮ ਚਾਤ੍ਰਿਕ ਹਮ ਚਾਤ੍ਰਿਕ ਦੀਨ ਹਰਿ ਪਾਸਿ ਬੇਨੰਤੀ ਰਾਮ ॥ ਗੁਰ ਮਿਲਿ ਗੁਰ ਮੇਲਿ ਮੇਰਾ ਪਿਆਰਾ ਹਮ ਸਤਿਗੁਰ ਕਰਹ ਭਗਤੀ ਰਾਮ ॥ ਹਰਿ ਹਰਿ ਸਤਿਗੁਰ ਕਰਹ ਭਗਤੀ ਜਾਂ ਹਰਿ ਪ੍ਰਭੁ ਕਿਰਪਾ ਧਾਰੇ ॥ ਮੈ ਗੁਰ ਬਿਨੁ ਅਵਰੁ ਨ ਕੋਈ ਬੇਲੀ ਗੁਰੁ ਸਤਿਗੁਰੁ ਪ੍ਰਾਣ ਹਮ੍ਾਰੇ ॥ ਕਹੁ ਨਾਨਕ ਗੁਰਿ ਨਾਮੁ ਦ੍ਰਿੜ੍ਾਇਆ ਹਰਿ ਹਰਿ ਨਾਮੁ ਹਰਿ ਸਤੀ ॥ ਹਮ ਚਾਤ੍ਰਿਕ ਹਮ ਚਾਤ੍ਰਿਕ ਦੀਨ ਹਰਿ ਪਾਸਿ ਬੇਨੰਤੀ ॥੪॥੩॥*

## *ਵਡਹੰਸੁ ਮਹਲਾ ੪ ॥*
## *ਹਰਿ ਸਤਿਗੁਰ ਹਰਿ ਸਤਿਗੁਰ ਮੇਲਿ;*
## *ਹਰਿ ਸਤਿਗੁਰ ਚਰਣ ਹਮ ਭਾਇਆ ਰਾਮ ॥*

ਇਸ ਅੰਮ੍ਰਿਤ ਬਚਨ ਵਿਚ ਸਤਿਗੁਰੂ ਜੀ ਦਸਦੇ ਹਨ ਕਿ ਸਤਿਗੁਰੂ ਦਾ ਸਰੂਪ ਹਰਿ=ਵਾਹਿਗੁਰੂ ਦਾ ਹੀ ਸਰੂਪ ਹੈ।

ਹੇ ਹਰਿ=ਹਰੀ ਵਾਹਿਗੁਰੂ ! ਸਾਡਾ ਮੇਲ ਸਤਿਗੁਰਾਂ ਨਾਲ ਕਰਾਉਣਾ ਕਰੋ। ਹੇ ਹਰਿ=ਵਾਹਿਗੁਰੂ ! ਸਤਿਗੁਰਾਂ ਨਾਲ ਸਾਡਾ ਮੇਲ ਕਰਾਉਣਾ ਕਰੋ।

**ਅਥਵਾ** ਹੇ ਹਰੀ ਵਾਹਿਗੁਰੂ ! ਜਿਨ੍ਹਾਂ ਸਤਿਗੁਰਾਂ ਦਾ ਤੇਰੇ ਨਾਲ ਮਿਲਾਪ ਹੋਇਆ ਹੈ, ਹੇ ਹਰੀ ਵਾਹਿਗੁਰੂ ! ਉਹਨਾਂ ਸਤਿਗੁਰਾਂ ਨਾਲ ਸਾਡਾ ਮੇਲਿ=ਮਿਲਾਪ ਕਰਵਾ ਦਿਉ। ਹਰੀ ਸਰੂਪ ਸਤਿਗੁਰਾਂ ਦੇ ਚਰਨਾਂ ਦਾ ਧਿਆਨ ਮੈਨੂੰ ਭਾਇਆ=ਚੰਗਾ ਲਗਾ ਹੈ।

## ਤਿਮਰ ਅਗਿਆਨੁ ਗਵਾਇਆ;
## ਗੁਰ ਗਿਆਨੁ ਅੰਜਨੁ, ਗੁਰਿ ਪਾਇਆ ਰਾਮ ॥

ਜਦੋਂ ਗੁਰ=ਵੱਡਾ ਗਿਆਨ ਭਾਵ ਅਪਰੋਖ ਗਿਆਨ ਰੂਪ ਅੰਜਨੁ=ਸੁਰਮਾ ਮਨ ਬੁੱਧ ਰੂਪ ਨੇਤਰਾਂ ਦੇ ਵਿਚ ਰਾਮਿ=ਰਾਮ ਵਿਆਪਕ ਰੂਪ ਗੁਰਿ=ਸਤਿਗੁਰਾਂ ਨੇ ਪਾਇਆ=ਪਾਉਣਾ ਕੀਤਾ ਤਦੋਂ ਅਗਿਆਨ ਦਾ ਤਿਮਰ=ਅੰਧੇਰਾ ਗਵਾਇਆ=ਦੂਰ ਹੋ ਗਿਆ।

## ਗੁਰ ਗਿਆਨ ਅੰਜਨੁ ਸਤਿਗੁਰੂ ਪਾਇਆ; ਅਗਿਆਨ ਅੰਧੇਰ ਬਿਨਾਸੇ ॥

ਸਤਿਗੁਰਾਂ ਨੇ ਬ੍ਰਹਮ ਗਿਆਨ ਰੂਪ ਅੰਜਨੁ=ਸੁਰਮਾ ਪਾ ਦਿੱਤਾ ਤਾਂ ਅਗਿਆਨ ਰੂਪ ਅੰਧੇਰਾ ਬਿਨਾਸੇ=ਵਿਸ਼ੇਸ਼ ਕਰਕੇ ਨਾਸ ਹੋ ਗਿਆ।

## ਸਤਿਗੁਰ ਸੇਵਿ ਪਰਮ ਪਦੁ ਪਾਇਆ; ਹਰਿ ਜਪਿਆ ਸਾਸ ਗਿਰਾਸੇ ॥

ਸਤਿਗੁਰਾਂ ਦੀ ਨਿਸ਼ਕਾਮ ਸੇਵਾ ਕਰਕੇ ਸਾਸ ਗਿਰਾਸ ਹਰਿ=ਵਾਹਿਗੁਰੂ ਨੂੰ ਜਪਿਆ=ਅਰਾਧਿਆ ਵਾ ਸਾਸ=ਸੁਆਸ ਤੇ ਗਿਰਾਸੇ=ਗਰਾਹੀ ਭੋਜਨ ਦੀ, ਸਾਸ ਲੈਂਦਿਆ ਭੋਜਨ ਛਕਦਿਆਂ ਭੀ ਉਸ ਨੂੰ ਜਪਿਆ=ਅਰਾਧਿਆ ਅਥਵਾ ਗਿਰਾਸ=ਸੁਆਸ ਅੰਦਰ ਲੈਣ ਦੀ ਕ੍ਰਿਆ ਨੂੰ ਕਹਿੰਦੇ ਹਨ ਸਾਸ=ਬਾਹਰ ਜਾਣ ਦੀ ਕ੍ਰਿਆ ਨੂੰ ਕਹਿੰਦੇ ਹਨ। ਇਉਂ ਸਾਸ ਗਿਰਾਸ ਅਰਾਧਿਆ ਤੇ ਨਿਸਕਾਮ ਸੇਵਾ ਕੀਤੀ ਜਿਸ ਦੇ ਕਾਰਨ ਪਰਮ=ਵੱਡਾ ਪਦ ਭਾਵ ਆਤਮਿਕ ਪਦ ਪਾਇਆ=ਪ੍ਰਾਪਤ ਕੀਤਾ।

## ਜਿਨ ਕੰਉ ਹਰਿ ਪ੍ਰਭਿ ਕਿਰਪਾ ਧਾਰੀ; ਤੇ ਸਤਿਗੁਰ ਸੇਵਾ ਲਾਇਆ ॥

ਜਿਨ੍ਹਾਂ ਗੁਰਸਿੱਖਾਂ ਤੇ ਹਰਿ ਪ੍ਰਭਿ=ਵਾਹਿਗੁਰੂ ਪ੍ਰਮੇਸ਼ਰ ਨੇ ਕਿਰਪਾ ਧਾਰੀ=ਕੀਤੀ ਹੈ ਉਹਨਾਂ ਨੂੰ ਸਤਿਗੁਰਾਂ ਦੀ ਸੇਵਾ ਵਿਚ ਲਾਇਆ ਹੈ।

## ਹਰਿ ਸਤਿਗੁਰ ਹਰਿ ਸਤਿਗੁਰ ਮੇਲਿ;
## ਹਰਿ ਸਤਿਗੁਰ ਚਰਣ ਹਮ ਭਾਇਆ ॥੧॥

ਹੇ ਹਰਿ=ਪ੍ਰਮੇਸ਼ਰ ਜੀ ! ਮੈਨੂੰ ਸਤਿਗੁਰਾਂ ਨਾਲ ਮੇਲਿ=ਮੇਲਣਾ ਕਰ ਜੋ ਸਤਿਗੁਰੂ ਜੀ ਹਰਿ=ਵਾਹਿਗੁਰੂ ਤੇਰਾ ਸਰੂਪ ਹਨ। ਕਿਉਂਕਿ ਮੈਨੂੰ ਤੇਰੇ ਸਰੂਪ ਸਤਿਗੁਰਾਂ ਦੇ ਚਰਣਾਂ ਦਾ ਧਿਆਨ ਭਾਇਆ=ਚੰਗਾ ਲੱਗਾ ਹੈ॥੧॥

## ਮੇਰਾ ਸਤਿਗੁਰੁ ਮੇਰਾ ਸਤਿਗੁਰੁ ਪਿਆਰਾ;
## ਮੈ ਗੁਰ ਬਿਨੁ ਰਹਣੁ ਨ ਜਾਈ ਰਾਮ ॥

ਮੇਰਾ ਆਸਰਾ ਸਤਿਗੁਰੂ ਹੈ ਮੇਰਾ ਪਿਆਰ ਭੀ ਸਤਿਗੁਰਾਂ ਦੇ ਨਾਲ ਹੈ। ਮੈਥੋਂ ਰਾਮ ਸਰੂਪ ਸਤਿਗੁਰਾਂ ਤੋਂ ਬਿਨਾਂ ਰਿਹਾ ਨਹੀਂ ਜਾਂਦਾ।

## ਹਰਿ ਨਾਮੋ ਹਰਿ ਨਾਮੁ ਦੇਵੈ; ਮੇਰਾ ਅੰਤਿ ਸਖਾਈ ਰਾਮ ॥

ਹਰਿ=ਪ੍ਰਮੇਸ਼ਰ ਦੇ ਨਾਮ ਦਾ ਦਾਤਾ ਸਤਿਗੁਰੂ ਹਰਿ ਨਾਮ ਦਾ ਉਪਦੇਸ਼ ਦੇਂਦਾ ਹੈ। ਜੋ ਹਰੀ ਵਾਹਿਗੁਰੂ ਦਾ ਨਾਮ ਅੰਤ ਵੇਲੇ ਮੇਰਾ ਸਹਾਈ ਹੋਵੇਗਾ।

### *ਹਰਿ ਹਰਿ ਨਾਮੁ ਮੇਰਾ ਅੰਤਿ ਸਖਾਈ;*
### *ਗੁਰਿ ਸਤਿਗੁਰਿ ਨਾਮੁ ਦ੍ਰਿੜਾਇਆ ॥*

ਹਰਿ ਹਰਿ=ਵਾਹਿਗੁਰੂ ਪ੍ਰਮੇਸ਼ਰ ਦਾ ਨਾਮ ਹੀ ਮੇਰਾ ਅੰਤ ਵੇਲੇ ਸਖਾਈ=ਸਹਾਇਤਾ ਕਰਨ ਵਾਲਾ ਹੈ ਗੁਰਿ=ਪੂਜਨੀਕ ਸਤਿਗੁਰਾਂ ਨੇ ਨਾਮ ਦ੍ਰਿੜ ਕਰਵਾਇਆ ਹੈ।

### *ਜਿਥੈ ਪੁਤੁ ਕਲਤ੍ਰੁ ਕੋਈ ਬੇਲੀ ਨਾਹੀ;*
### *ਤਿਥੈ ਹਰਿ ਹਰਿ ਨਾਮਿ ਛਡਾਇਆ ॥*

ਜਿਥੇ ਪ੍ਰਲੋਕ ਵਿਚ ਪੁਤੁ=ਪੁੱਤਰ, ਕਲਤ੍ਰ=ਇਸਤ੍ਰੀ ਕੋਈ ਭੀ ਬੇਲੀ=ਮਿੱਤਰ ਨਹੀਂ ਹੁੰਦਾ ਤਿਥੈ=ਉਥੇ ਹਰਿ ਹਰਿ=ਵਾਹਿਗੁਰੂ ਪ੍ਰਮੇਸ਼ਰ ਦਾ ਨਾਮ ਹੀ ਛਡਾਉਂਦਾ ਹੈ।

### *ਧਨੁ ਧਨੁ ਸਤਿਗੁਰੁ ਪੁਰਖੁ ਨਿਰੰਜਨੁ; ਜਿਤੁ ਮਿਲਿ ਹਰਿ ਨਾਮੁ ਧਿਆਈ ॥*

ਨਿਰੰਜਨੁ (ਨਿਰ+ਅੰਜਨੁ) ਅੰਜਨੁ=ਮਲ ਮਾਇਆ ਤੋਂ ਨਿਰ=ਰਹਿਤ ਪੁਰਖੁ=ਵਿਆਪਕ ਪ੍ਰਮੇਸ਼ਰ ਦੇ ਸਰੂਪ ਸਤਿਗੁਰੂ ਜੀ ਧਨੁ ਧਨੁ=ਮਨ ਬਾਣੀ ਕਰਕੇ ਧੰਨਤਾ ਯੋਗ ਹਨ। ਜਿਸ ਗੁਰਾਂ ਨੂੰ ਮਿਲ ਕੇ ਹਰੀ ਨਾਮ ਧਿਆਈਦਾ ਹੈ।

### *ਮੇਰਾ ਸਤਿਗੁਰੁ ਮੇਰਾ ਸਤਿਗੁਰੁ ਪਿਆਰਾ;*
### *ਮੈ ਗੁਰ ਬਿਨੁ ਰਹਣੁ ਨ ਜਾਈ ॥੨॥*

ਮੇਰਾ ਆਸਰਾ ਸਤਿਗੁਰੂ ਹੈ ਮੇਰਾ ਪਿਆਰਾ ਸਤਿਗੁਰੂ ਹੈ, ਮੈਥੋਂ ਸਤਿਗੁਰੂ ਤੋਂ ਬਿਨਾਂ ਰਿਹਾ ਨਹੀਂ ਜਾਂਦਾ ॥੨॥

### *ਜਿਨੀ ਦਰਸਨੁ ਜਿਨੀ ਦਰਸਨੁ; ਸਤਿਗੁਰ ਪੁਰਖ ਨ ਪਾਇਆ ਰਾਮ ॥*

ਰਾਮ ਸਰੂਪ ਸਤਿਗੁਰ ਪੁਰਖ ਦਾ ਦਰਸ਼ਨ ਜਿਨ੍ਹਾਂ ਨੇ ਨਹੀਂ ਪਾਇਆ=ਪ੍ਰਾਪਤ ਕੀਤਾ **ਅਥਵਾ** ਜਿਸ ਜਿਸ ਨੇ ਦਰਸ਼ਨਾਂ ਵਿੱਚੋਂ ਰਾਮ ਸਰੂਪ ਸਤਿਗੁਰ ਪੁਰਖ ਦਾ ਦਰਸ਼ਨ ਨਹੀਂ ਪਾਇਆ। **ਅਥਵਾ** ਜਿਹੜੇ ਛੇ ਦਰਸ਼ਨਾਂ ਵਿਚ ਹੀ ਫਸੇ ਰਹੇ ਹਨ, ਉਹਨਾਂ ਨੇ ਪੂਰਨ ਸਤਿਗੁਰਾਂ ਦੇ ਦਰਸ਼ਨ ਨੂੰ ਨਹੀਂ ਪਾਇਆ ਹੈ।

### *ਤਿਨ ਨਿਹਫਲੁ ਤਿਨ ਨਿਹਫਲੁ ਜਨਮੁ; ਸਭੁ ਬ੍ਰਿਥਾ ਗਵਾਇਆ ਰਾਮ ॥*

ਉਹਨਾਂ ਦੇ ਸਾਰੇ ਕਰਮ ਨਿਹਫਲ=ਫਲ ਰਹਿਤ ਹਨ ਉਹਨਾਂ ਦਾ ਜਨਮ ਵੀ ਨਿਹਫਲੁ=ਫਲ ਰਹਿਤ ਹੈ ਕਿਉਂਕਿ ਉਹਨਾਂ ਨੇ ਰਾਮ ਦੇ ਨਾਮ ਤੋਂ ਬਿਨਾਂ ਹੀ ਸਮਾਂ ਬਿਅਰਥ ਗਵਾਇਆ=ਨਾਸ ਕੀਤਾ ਹੈ।

### *ਨਿਹਫਲੁ ਜਨਮੁ ਤਿਨ ਬ੍ਰਿਥਾ ਗਵਾਇਆ; ਤੇ ਸਾਕਤ ਮੁਏ ਮਰਿ ਝੂਰੇ ॥*

ਉਹਨਾਂ ਨੇ ਮਨੁੱਖਾ ਜਨਮ ਨਿਸਫਲ ਕੰਮਾਂ ਵਿਚ ਲਾ ਕਰਕੇ ਬੇਅਰਥ ਗਵਾਇਆ ਹੈ ਉਹ ਸਾਕਤ ਹਨ ਪਰਮੇਸ਼ਰ ਵਲੋਂ ਮਰੇ ਹੋਏ ਤੇ ਮਰ ਕੇ ਝੂਰਦੇ ਰਹਿੰਦੇ ਹਨ।

### *ਘਰਿ ਹੋਦੈ ਰਤਨਿ ਪਦਾਰਥਿ; ਭੂਖੇ ਭਾਗਹੀਣ ਹਰਿ ਦੂਰੇ ॥*

ਹਿਰਦੇ ਰੂਪੀ ਘਰ ਵਿਚ ਨਾਮ ਰਤਨ **ਵਾ:** ਸ਼ਬਦ ਰਤਨ ਵਾ ਗਿਆਨ ਰਤਨ **ਵਾ:** ਪ੍ਰੇਮ ਰਤਨ ਦੇ ਹੁੰਦਿਆਂ ਭਾਗਾਂ ਤੋਂ ਹੀਣੇ ਵਾਹਿਗੁਰੂ ਤੋਂ ਦੂਰ ਰਹਿ ਕੇ ਭੁਖੇ=ਭੁਖੇ ਮਰ ਰਹੇ ਹਨ।

## *ਹਰਿ ਹਰਿ ਤਿਨ ਕਾ ਦਰਸੁ ਨ ਕਰੀਅਹੁ; ਜਿਨੀ ਹਰਿ ਹਰਿ ਨਾਮੁ ਨ ਧਿਆਇਆ ॥*

ਹੇ ਹਰਿ ਹਰਿ ਦੇ ਪਿਆਰੇ ਜਨੋ! ਉਹਨਾਂ ਦਾ ਦਰਸ਼ਨ ਨ ਕਰੀਅਹੁ=ਕਰੋ, ਜਿਨ੍ਹਾਂ ਨੇ ਹਰਿ ਹਰਿ ਨਾਮੁ ਨੂੰ ਧਿਆਇਆ=ਸਿਮਰਿਆ ਨ=ਨਹੀਂ ਹੈ।

## *ਜਿਨੀ ਦਰਸਨੁ ਜਿਨੀ ਦਰਸਨੁ; ਸਤਿਗੁਰ ਪੁਰਖ ਨ ਪਾਇਆ ॥੩॥*

ਜਿਨ੍ਹਾਂ ਜਿਨ੍ਹਾਂ ਨੇ ਦਰਸ਼ਨਾਂ ਵਿਚੋਂ ਸਤਿਗੁਰ ਪੁਰਖ ਦਾ ਦਰਸ਼ਨ ਨਹੀਂ ਕੀਤਾ ਉਹਨਾਂ ਦਾ ਜਨਮ ਨਿਸਫਲ ਹੈ ॥੩॥

## *ਹਮ ਚਾਤ੍ਰਿਕ ਹਮ ਚਾਤ੍ਰਿਕ ਦੀਨ; ਹਰਿ ਪਾਸਿ ਬੇਨੰਤੀ ਰਾਮ ॥*

ਮੈ ਚਾਤ੍ਰਿਕ=ਪਪੀਹੇ ਵਾਂਗੂੰ ਪਿਆਸਾ ਹਾਂ ਹਮ ਚਾਤ੍ਰਿਕ=ਮੈ ਦੀਨ ਕਹੀਏ ਦੁਖੀ ਪਪੀਹੇ ਵਾਂਗੂੰ ਗੁਰੂ ਰੂਪ ਬੱਦਲ ਅੱਗੇ ਹਰਿ ਨਾਮ ਬੂੰਦ ਲਈ ਬੇਨਤੀ ਕਰਦਾ ਹਾਂ। **ਅਥਵਾ** ਹੇ ਹਰੀ! ਤੁਸੀਂ ਬੱਦਲ ਰੂਪ ਹੋ ਕੇ ਦਰਸ਼ਨ ਰੂਪ ਸੁਵਾਂਤੀ ਬੂੰਦ ਦੇਵੋ ਮੈਂ ਪਪੀਹੇ ਵਾਂਗੂੰ ਪਿਆਸਾ ਤੇ ਦੁਖੀ ਹਾਂ।

## *ਗੁਰ ਮਿਲਿ ਗੁਰ ਮੇਲਿ ਮੇਰਾ ਪਿਆਰਾ; ਹਮ ਸਤਿਗੁਰ ਕਰਹ ਭਗਤੀ ਰਾਮ ॥*

ਜਿਨ੍ਹਾਂ ਗੁਰਾਂ ਨਾਲ ਤੂੰ ਮਿਲਿਆ ਹੋਇਆ ਹੈਂ ਤੇ ਜਿਹੜੇ ਗੁਰੂ ਤੇਰੇ ਨਾਲ ਮਿਲੇ ਹੋਏ ਹਨ, ਉਹਨਾਂ ਪਿਆਰਿਆਂ ਗੁਰਾਂ ਨਾਲ ਮੇਲਿ ਤਾਂਕਿ ਅਸੀਂ ਸਤਿਗੁਰਾਂ ਦੀ ਸੇਵਾ ਰੂਪ ਭਗਤੀ ਕਰੀਏ।

## *ਹਰਿ ਹਰਿ ਸਤਿਗੁਰ ਕਰਹ ਭਗਤੀ; ਜਾਂ ਹਰਿ ਪ੍ਰਭੁ ਕਿਰਪਾ ਧਾਰੇ ॥*

ਜਾਂ=ਜਦੋਂ ਹਰਿ=ਵਹਿਗੁਰੁ, ਪ੍ਰਭੂ ਕਿਰਪਾ ਕਰੇਗਾ ਤਾਂ ਸਤਿਗੁਰਾਂ ਦੀ ਹਰ ਵੇਲੇ ਹਰ ਤਰ੍ਹਾਂ ਦੀ ਸੇਵਾ ਭਗਤੀ ਕਰਾਂਗੇ।

## *ਮੈ ਗੁਰ ਬਿਨੁ ਅਵਰੁ ਨ ਕੋਈ ਬੇਲੀ; ਗੁਰੁ ਸਤਿਗੁਰੁ ਪ੍ਰਾਣ ਹਮ੍ਾਰੇ ॥*

ਮੈਂ ਇਹ ਜਾਣ ਲਿਆ ਹੈ ਕਿ ਗੁਰੂ ਤੋਂ ਬਿਨਾਂ ਹੋਰ ਕੋਈ ਬੇਲੀ=ਸਾਥੀ ਨਹੀਂ ਹੈ ਇਸ ਲਈ ਮੇਰੇ ਪ੍ਰਾਣਾਂ ਦਾ ਗੁਰੁ=ਵੱਡਾ ਸਹਾਰਾ ਸਤਿਗੁਰੂ ਹੈ।

## *ਕਹੁ ਨਾਨਕ ਗੁਰਿ ਨਾਮੁ ਦ੍ਰਿੜ੍ਹਾਇਆ; ਹਰਿ ਹਰਿ ਨਾਮੁ ਹਰਿ ਸਤੀ ॥*

ਸਤਿਗੁਰੂ ਮਹਾਰਾਜ ਜੀ ਫੁਰਮਾਨ ਕਰਦੇ ਹਨ ਕਿ ਗੁਰਿ=ਗੁਰਾਂ ਨੇ ਮੈਨੂੰ ਨਾਮ ਦ੍ਰਿੜ੍ਹ=ਪੱਕਾ ਕਰਵਾਇਆ ਹੈ ਤੇ ਗੁਰਾਂ ਨੇ ਹਰਿ ਨਾਮ ਦਾ ਉਪਦੇਸ਼ ਦਿੱਤਾ ਹੈ। ਹਰੀ ਦੀ ਹਰਿ ਵੇਲੇ ਉਸਤਤੀ ਕਰਦੇ ਹਾਂ। ਜੈਸੇ ਸਤੀਆਂ ਹੁੰਦੀਆਂ ਹਨ ਐਸੇ ਹਰਿ ਹਰਿ ਦੇ ਨਾਮ ਨੂੰ ਜਪਕੇ ਹਰੀ ਸਤੀ=ਸੰਤ ਹਰੀ ਰੂਪ ਹੀ ਸਤੀ=ਨਿਸਚੇ ਕਰਕੇ ਬਣ ਗਏ ਹਨ।

**ਸਤੀ=ਇਸ ਨੂੰ ਸੱਤੀ ਬੋਲੋ ॥** ਪਰ ਏਸ ਦਾ ਅਰਥ ਵੇਲੇ ਸਤੀ ਉਚਾਰਣ ਭੀ ਠੀਕ ਹੈ। **ਅਥਵਾ** ਹਰੀ ਜੋ ਹਰ ਇਕ ਜੀਵ ਦੇ ਹਰਿਆਂ ਕਰਨ ਵਾਲਾ ਹੈ ਉਸ ਦਾ ਸਤੀ=ਸਤਿਨਾਮ ਦ੍ਰਿੜ੍ਹ ਕਰਵਾਇਆ ਹੈ।

## *ਹਮ ਚਾਤ੍ਰਿਕ ਹਮ ਚਾਤ੍ਰਿਕ ਦੀਨ; ਹਰਿ ਪਾਸਿ ਬੇਨੰਤੀ ॥੪॥੩॥*

ਮੈਂ ਪਪੀਹੇ ਵਾਂਗੂੰ ਪਿਆਸਾ ਹਾਂ ਅਰ ਚਾਤ੍ਰਿਕ ਦੀਨ=ਪਪੀਹੇ ਵਾਂਗੂੰ ਦੁਖੀ ਹਾਂ ਗੁਰੂ ਰੂਪ ਬੱਦਲ ਅੱਗੇ ਹਰਿ ਨਾਮ ਬੂੰਦ ਲਈ ਬੇਨਤੀ ਕਰਦਾ ਹਾਂ।

ਜਗਿਆਸੂ ਪਪੀਹੇ ਦੀ ਤਰ੍ਹਾਂ ਅਤੇ ਗੁਰੂ ਬੱਦਲ ਦੀ ਨਿਯਾਈ ਜਿਥੇ ਦੋਨਾਂ ਦਾ ਸੰਕਲਪ ਕੀਤਾ ਹੈ ਉਥੇ ਗੁਣਾਂ ਦੇ ਅਧਾਰ ਤੇ ਜਗਿਆਸੂ ਵਿਚ ਪਪੀਹੇ ਵਰਗੀ ਤੜਫ ਹੈ ਗੁਰੂ ਵਿਚ ਬੱਦਲ ਵਰਗਾ ਸ਼ਾਂਤੀ ਦੇਣ ਦਾ ਗੁਣ ਹੈ, ਨਾਮ ਗਿਆਨ ਦੀ ਬੂੰਦ ਸਵਾਂਤੀ ਬੂੰਦ ਹੈ॥੪॥੩॥

ਵਾਹਿਗੁਰੂ ਜੀ ਕਾ ਖ਼ਾਲਸਾ॥ ਵਾਹਿਗੁਰੂ ਜੀ ਕੀ ਫ਼ਤਹ॥

ਮੁਖਵਾਕ ਨੰਬਰ ੩੫ [ਆਦਿ ਅੰਗ ੫੭੫]

***ਵਡਹੰਸੁ ਮਹਲਾ ੪ ॥ ਦੇਹ ਤੇਜਨੜੀ ਹਰਿ ਨਵਰੰਗੀਆ ਰਾਮ ॥ ਗੁਰ ਗਿਆਨੁ ਗੁਰੂ ਹਰਿ ਮੰਗੀਆ ਰਾਮ ॥ ਗਿਆਨ ਮੰਗੀ ਹਰਿ ਕਥਾ ਚੰਗੀ ਹਰਿ ਨਾਮੁ ਗਤਿ ਮਿਤਿ ਜਾਣੀਆ ॥ ਸਭੁ ਜਨਮੁ ਸਫਲਿਉ ਕੀਆ ਕਰਤੈ ਹਰਿ ਰਾਮ ਨਾਮਿ ਵਖਾਣੀਆ ॥ ਹਰਿ ਰਾਮ ਨਾਮੁ ਸਲਾਹਿ ਹਰਿ ਪ੍ਰਭ ਹਰਿ ਭਗਤਿ ਹਰਿ ਜਨ ਮੰਗੀਆ ॥ ਜਨੁ ਕਹੈ ਨਾਨਕੁ ਸੁਣਹੁ ਸੰਤਹੁ ਹਰਿ ਭਗਤਿ ਗੋਵਿੰਦ ਚੰਗੀਆ ॥੧॥ ਦੇਹ ਕੰਚਨ ਜੀਨੁ ਸੁਵਿਨ੍ਾ ਰਾਮ ॥ ਜੜਿ ਹਰਿ ਹਰਿ ਨਾਮੁ ਰਤੰਨਾ ਰਾਮ ॥ ਜੜਿ ਨਾਮ ਰਤਨੁ ਗੋਵਿੰਦ ਪਾਇਆ ਹਰਿ ਮਿਲੇ ਹਰਿ ਗੁਣ ਸੁਖ ਘਣੇ ॥ ਗੁਰ ਸਬਦੁ ਪਾਇਆ ਹਰਿ ਨਾਮੁ ਧਿਆਇਆ ਵਡਭਾਗੀ ਹਰਿ ਰੰਗ ਹਰਿ ਬਣੇ ॥ ਹਰਿ ਮਿਲੇ ਸੁਆਮੀ ਅੰਤਰਜਾਮੀ ਹਰਿ ਨਵਤਨ ਹਰਿ ਨਵ ਰੰਗੀਆ ॥ ਨਾਨਕੁ ਵਖਾਣੈ ਨਾਮੁ ਜਾਣੈ ਹਰਿ ਨਾਮੁ ਹਰਿ ਪ੍ਰਭ ਮੰਗੀਆ ॥੨॥ ਕੜੀਆਲੁ ਮੁਖੇ ਗੁਰਿ ਅੰਕਸੁ ਪਾਇਆ ਰਾਮ ॥ ਮਨੁ ਮੈਗਲੁ ਗੁਰ ਸਬਦਿ ਵਸਿ ਆਇਆ ਰਾਮ ॥ ਮਨੁ ਵਸਗਤਿ ਆਇਆ ਪਰਮ ਪਦੁ ਪਾਇਆ ਸਾ ਧਨ ਕੰਤਿ ਪਿਆਰੀ ॥ ਅੰਤਰਿ ਪ੍ਰੇਮੁ ਲਗਾ ਹਰਿ ਸੇਤੀ ਘਰਿ ਸੋਹੈ ਹਰਿ ਪ੍ਰਭ ਨਾਰੀ ॥ ਹਰਿ ਰੰਗਿ ਰਾਤੀ ਸਹਜੇ ਮਾਤੀ ਹਰਿ ਪ੍ਰਭੁ ਹਰਿ ਹਰਿ ਪਾਇਆ ॥ ਨਾਨਕ ਜਨੁ ਹਰਿ ਦਾਸੁ ਕਹਤੁ ਹੈ ਵਡਭਾਗੀ ਹਰਿ ਹਰਿ ਧਿਆਇਆ ॥੩॥ ਦੇਹ ਘੋੜੀ ਜੀ ਜਿਤੁ ਹਰਿ ਪਾਇਆ ਰਾਮ ॥ ਮਿਲਿ ਸਤਿਗੁਰ ਜੀ ਮੰਗਲੁ ਗਾਇਆ ਰਾਮ ॥ ਹਰਿ ਗਾਇ ਮੰਗਲੁ ਰਾਮ ਨਾਮਾ ਹਰਿ ਸੇਵ ਸੇਵਕ ਸੇਵ ਕੀ ॥ ਪ੍ਰਭ ਜਾਇ ਪਾਵੈ ਰੰਗ ਮਹਲੀ ਹਰਿ ਰੰਗੁ ਮਾਣੈ ਰੰਗ ਕੀ ॥ ਗੁਣ ਰਾਮ ਗਾਏ ਮਨਿ ਸੁਭਾਏ ਹਰਿ ਗੁਰਮਤੀ ਮਨਿ ਧਿਆਇਆ ॥ ਜਨ ਨਾਨਕ ਹਰਿ ਕਿਰਪਾ ਧਾਰੀ ਦੇਹ ਘੋੜੀ ਚੜਿ ਹਰਿ ਪਾਇਆ ॥੪॥੨॥੬॥***

## ਵਡਹੰਸੁ ਮਹਲਾ ੪ ॥

ਇਹ ਸਤਿਗੁਰਾਂ ਦਾ ਅੰਮ੍ਰਿਤ ਬਚਨ ਜੋ ਮੁਖਵਾਕ ਰੂਪ ਵਿਚ ਆਇਆ ਹੈ। ਧੁਰ ਕੀ ਬਾਣੀ ਵਿੱਚ ਇਸ ਦਾ ਸਿਰਲੇਖ ਘੋੜੀਆਂ ਨਾਮ ਕਰਕੇ ਲਿਖਿਆ ਹੈ। ਤੁਕ ਦੇ ਅਰਥ ਤੋਂ ਪਹਿਲਾਂ ਕੁਝ ਵਿਚਾਰ ਘੋੜੀਆਂ ਬਾਰੇ ਜ਼ਰੂਰੀ ਹੈ। [ਸੰਸਕ੍ਰਿਤ, ਘੋਟਕ। ਪ੍ਰਾਕ੍ਰਿਤ, ਘੋੜਾ। ਪੰਜਾਬੀ, ਘੋੜਾ। ਇਸਤ੍ਰੀ ਲਿੰਗ, ਘੋੜੀ। ਬਹੁ ਬਚਨ, ਘੋੜੀਆਂ।] ਸ਼ਾਦੀ ਦੇ ਮੌਕੇ ਬਰਾਤ ਨੂੰ ਡੇਰਾ ਦੇਣ ਪਿਛੋਂ, ਵਿਆਹ ਸੰਸਕਾਰ ਤੋਂ ਪਹਿਲਾਂ, ਦੁਲਹਾ [ਲਾੜੇ] ਨੂੰ ਘੋੜੀ ਪਰ ਸਵਾਰ ਕੇ ਦੁਲਹਨ [ਲਾੜੀ] ਦੇ ਘਰ ਲੈ ਜਾਂਦੇ ਹਨ। ਇਸ ਦਾ ਨਾਉਂ ਘੋੜੀ ਦੀ ਰਸਮ ਹੈ। ਉਸ ਵੇਲੇ ਜੋ ਗੀਤ ਗਾਏ ਜਾਂਦੇ ਹਨ ਉਹਨਾਂ ਦੀ ਸੰਗਿਆ "ਘੋੜੀਆਂ" ਹੈ। ਸ੍ਰੀ ਗੁਰੂ ਰਾਮਦਾਸ ਜੀ ਨੇ ਗੰਦੇ ਗੀਤਾਂ ਦੀ ਕੁਰੀਤੀ ਨੂੰ ਦੂਰ ਕਰਨ ਲਈ "ਘੋੜੀਆਂ" ਸਿਰਲੇਖ ਹੇਠ ਵਡਹੰਸ ਰਾਗ ਵਿਚ ਬਾਣੀ ਰਚੀ ਹੈ, ਜਿਸ ਵਿਚ ਲੋਕ ਪ੍ਰਲੋਕ ਵਿਚ ਸੁਖ ਪ੍ਰਾਪਤੀ ਦਾ ਉਪਦੇਸ਼ ਹੈ। ਘੋੜੀਆਂ ਨਾਮ ਛੰਦ ਦਾ ਹੈ। ਵਾ ਛੰਦ ਦੀ ਚਾਲ ਹੈ। ਅਥਵਾ ਜਿਵੇਂ ਪ੍ਰਤੱਖ ਵਿਆਹ ਵੇਲੇ ਇਸਤਰੀਆਂ ਘੋੜੀਆਂ ਨਾਮੇ ਗੀਤ ਗਾਉਂਦੀਆਂ ਹਨ ਤਿਵੇਂ ਹੀ ਪ੍ਰਮਾਤਮਾ ਰੂਪ ਪਤੀ ਦੇ ਨਾਲ ਜੀਵ ਰੂਪ ਇਸਤਰੀਆਂ ਦੇ ਵਿਆਹ ਸਮੇਂ ਭਾਵ ਪਰਮਾਤਮਾ ਦੇ ਮੇਲ ਸਮੇਂ ਵਾ ਮਿਲਾਪ ਕਰਾਉਣ ਲਈ ਇਹਨਾਂ ਸ਼ਬਦਾਂ ਨੂੰ ਪੜ੍ਹੇ ਅਥਵਾ ਜਿਵੇਂ ਲੜਕਾ ਘੋੜੀ ਉਤੇ ਚੜ੍ਹ ਕੇ ਲੜਕੀ ਨੂੰ ਵਿਆਹੁਣ ਜਾਂਦਾ ਹੈ। ਇਉਂ ਰੂਪਕ ਅਲੰਕਾਰ ਦੁਆਰਾ ਜੀਵ ਰੂਪ ਲਾੜਾ, ਮਨੁੱਖਾ ਦੇਹ ਰੂਪ ਘੋੜੀ ਉਤੇ ਚੜ੍ਹ ਕੇ ਮੁਕਤੀ ਰੂਪੀ ਇਸਤਰੀ ਨੂੰ ਵਿਆਹੁਣ ਲਈ ਸੰਸਾਰ ਵਿਚ ਜਾਂਦਾ ਹੈ।

## *ਦੇਹ ਤੇਜਨੜੀ; ਹਰਿ ਨਵ ਰੰਗੀਆ ਰਾਮ ॥*

ਦੇਹ ਹੀ ਤੇਜਨੜੀ=ਤੇਜਨ ਜਾਤੀ ਦੀ ਖੁਰਾਸਾਨੀ **ਵਾ:** ਘੋੜੀ ਨਵਰੰਗੀਆ=ਨਵੀਨ, **ਵਾ:** ਨਵੇਂ ਰੰਗ ਵਿਚ ਰੰਗਣ ਵਾਲੀ ਹੈ। **ਅਥਵਾ** ਰਾਮ=ਵਿਆਪਕ ਹਰਿ=ਵਾਹਿਗੁਰੂ ਦੇ ਪ੍ਰੇਮ ਨਵੇਂ ਰੰਗ ਵਿਚ ਰੰਗੀਆ=ਰੰਗਨ ਵਾਲੀ ਹੈ। ਤੇਜਨੜੀ ਦੇ ਦੋ ਅਰਥ ਹਨ। ਨੰ: ੧. ਤੇਜਣ ਜਾਤ ਭਾਵ ਖੁਰਾਸਾਨੀ ੨. ਘੋੜੀ।

## *ਗੁਰ ਗਿਆਨੁ ਗੁਰੂ; ਹਰਿ ਮੰਗੀਆ ਰਾਮ ॥*

ਰਾਮ=ਵਿਆਪਕ ਹਰਿ=ਵਾਹਿਗੁਰੂ ਦੀ ਪ੍ਰਾਪਤੀ ਵਾਸਤੇ ਗੁਰ=ਗਿਆਨ ਭਾਵ ਵੱਡਾ ਅਪ੍ਰੋਖ ਗਿਆਨ ਗੁਰਾਂ ਪਾਸੋਂ ਮੰਗਣਾ ਕਰੋ।

## *ਗਿਆਨ ਮੰਗੀ ਹਰਿ ਕਥਾ ਚੰਗੀ; ਹਰਿ ਨਾਮੁ ਗਤਿ ਮਿਤਿ ਜਾਣੀਆ ॥*

ਗਿਆਨ ਦੇ ਦੇਣ ਵਾਲੀ ਹਰਿ=ਵਾਹਿਗੁਰੂ ਦੀ ਕਥਾ ਮੰਗਣਾ ਕਰੇ ਉਸ ਕਥਾ ਵਿਚੋਂ ਵਾਹਿਗੁਰੂ ਨਾਮ ਦੀ ਪ੍ਰਾਪਤੀ ਹੁੰਦੀ ਹੈ, ਉਸ ਨਾਮ ਤੋਂ ਗਤਿ=ਮੁਕਤੀ ਦੀ ਪ੍ਰਾਪਤੀ ਦੀ ਮਿਤਿ=ਮਰਿਆਦਾ ਜਾਣੀਦੀ ਹੈ।

## *ਸਭੁ ਜਨਮੁ ਸਫਲਿਉ ਕੀਆ ਕਰਤੈ; ਹਰਿ ਰਾਮ ਨਾਮਿ ਵਖਾਣੀਆ ॥*

ਜਿਨ੍ਹਾਂ ਨੇ ਰਾਮ=ਰਮੇ ਹੋਏ ਹਰਿ=ਵਾਹਿਗੁਰੂ ਨਾਮ ਦਾ ਵਖਾਣੀਆ=ਕਥਨ ਕੀਤਾ ਹੈ। ਕਰਤੇ ਪੁਰਖ ਨੇ ਉਹਨਾਂ ਦਾ ਜਨਮ ਸਫਲਿਉ=ਗਿਆਨ ਫਲ ਦੇ ਸਹਿਤ ਕੀਤਾ ਹੈ।

## *ਹਰਿ ਰਾਮ ਨਾਮੁ ਸਲਾਹਿ ਹਰਿ ਪ੍ਰਭ; ਹਰਿ ਭਗਤਿ ਹਰਿ ਜਨ ਮੰਗੀਆ ॥*

ਹਰਿ ਹਰਿ ਪ੍ਰਭੂ ਦੇ ਰਾਮ ਨਾਮ ਨੂੰ ਸਲਾਹਿ=ਸਲਾਹੁਣ ਕਰਕੇ ਹਰੀ ਦੇ ਜਨਾਂ ਨੇ ਹਰੀ ਦੀ ਭਗਤੀ ਨੂੰ ਮੰਗਿਆ ਹੈ।

## *ਜਨੁ ਕਹੈ ਨਾਨਕੁ ਸੁਣਹੁ ਸੰਤਹੁ; ਹਰਿ ਭਗਤਿ ਗੋਵਿੰਦ ਚੰਗੀਆ ॥੧॥*

ਸਤਿਗੁਰੂ ਜੀ ਫੁਰਮਾਨ ਕਰਦੇ ਹਨ ਕਿ ਹੇ ਸੰਤ ਜਨੋ! ਧਿਆਨ ਦੇ ਕੇ ਸੁਨਣਾ ਕਰੋ ਹਰਿ=ਵਾਹਿਗੁਰੂ ਗੋਵਿੰਦ=ਪ੍ਰਮੇਸ਼ਰ ਦੀ ਭਗਤੀ ਸਭ ਤੋਂ ਚੰਗੀ ਹੈ॥੧॥

## *ਦੇਹ ਕੰਚਨ; ਜੀਨੁ ਸੁਵਿਨ੍ਾ ਰਾਮ ॥*

ਕੰਚਨ ਤੇ ਸੁਵਿਨਾਂ ਦੋਵੇਂ ਸੋਨੇ ਦੇ ਨਾਮ ਹਨ ਜਿਸ ਥਾਂ ਤੇ ਦੋਵੇਂ ਪਦ ਇਕੱਠੇ ਆ ਜਾਣ ਉਥੇ ਦੋਨਾਂ ਦਾ ਇਕ ਅਰਥ ਨਹੀਂ ਦੋ ਅਰਥ ਹੁੰਦੇ ਹਨ। ਜਿਸ ਤਰ੍ਹਾਂ ਤਨ ਅਤੇ ਦੇਹ, ਲਬ ਅਤੇ ਲੋਭ, ਦੇ ਇਕੱਠੇ ਆਉਣ ਕਰਕੇ ਅਲੱਗ-ਅਲੱਗ ਅਰਥ ਹੁੰਦੇ ਹਨ ਇਸੇ ਤਰ੍ਹਾਂ ਕੰਚਨ=ਸੋਨਾ, ਸੁਵਿਨ੍ਾ=ਸੁੰਦਰ ਵਾ ਸ੍ਰੇਸ਼ਟ।

ਮਨੁੱਖਾ ਦੇਹ ਰੂਪੀ ਘੋੜੀ ਕੰਚਨ=ਸੋਨੇ ਵਾਂਗ ਸੁੰਦਰ ਹੈ। ਸੁਵਿਨ੍ਾ=ਸ੍ਰੇਸ਼ਟ ਰੰਗ ਵਾਲੇ ਰਾਮ ਦਾ ਜੋ ਜਾਨਣਾ ਹੈ ਇਹੀ ਸੁਵਿਨ੍ਾ ਜੀਨੁ=ਸੋਨੇ ਦੀ ਕਾਠੀ ਹੈ।

ਅਥਵਾ : ਦਸ ਇੰਦ੍ਰੇ ਮਨ ਅਤੇ ਬੁਧ, ਬਾਰਾਂ ਦਾ ਜੋ ਦਮਨ ਕਰਨਾ ਹੈ ਇਹ ਬਾਰਾਂ ਵੰਨੀ ਦੇ ਸੋਨੇ ਦੀ ਦੇਹ ਰੂਪ ਘੋੜੀ ਤੇ ਜੀਨ ਪਾਉਣਾ ਕਰੋ।

## *ਜੜਿ ਹਰਿ ਹਰਿ; ਨਾਮੁ ਰਤੰਨਾ ਰਾਮ ॥*

ਰਾਮ=ਰਮੇ ਹੋਏ ਹਰਿ ਹਰਿ=ਵਾਹਿਗੁਰੂ ਪ੍ਰਮੇਸ਼ਰ ਦੇ ਨਾਮ ਰੂਪੀ ਰਤਨ ਨੂੰ ਉਸ ਕਾਠੀ ਵਿਚ ਜੜਨਾ ਕਰੋ।

### ਜੜਿ ਨਾਮ ਰਤਨੁ ਗੋਵਿੰਦ ਪਾਇਆ; ਹਰਿ ਮਿਲੇ ਹਰਿ ਗੁਣ ਸੁਖ ਘਣੇ ॥

ਨਾਮ ਰੂਪ ਰਤਨਾਂ ਦੇ ਜੜਨ ਕਰਕੇ ਗੋਵਿੰਦ ਨੂੰ ਪਾਇਆ ਹੈ ਵਾਂ ਰਤਨਾਂ ਦੀ ਨਿਆਈਂ ਅਮੋਲਕ ਨਾਮ ਵਿਚ ਮਨ ਨੂੰ ਜੜਿਆ ਤਾਂ ਗੋਵਿੰਦ ਨੂੰ ਪਾਇਆ। ਹਰਿ ਹਰਿ ਦੇ ਗੁਣਾਂ ਕਰਕੇ ਘਣੇ=ਬਹੁਤੇ ਸੁਖ ਮਿਲੇ ਅਥਵਾ : ਹਰੀ ਦੇ ਗੁਣ=ਗਿਆਨ ਕਰਕੇ ਉਹ ਹਰੀ ਨਾਲ ਮਿਲ ਗਏ ਹਨ ਇਸ ਕਰਕੇ ਘਣੇ=ਬਹੁਤੇ ਸੁਖ ਦੀ ਪ੍ਰਾਪਤੀ ਉਹਨਾਂ ਨੂੰ ਹੋ ਗਈ ਹੈ।

### ਗੁਰ ਸਬਦੁ ਪਾਇਆ, ਹਰਿ ਨਾਮੁ ਧਿਆਇਆ; ਵਡਭਾਗੀ ਹਰਿ ਰੰਗ ਹਰਿ ਬਣੇ ॥

ਜਿਨ੍ਹਾਂ ਨੇ ਗੁਰਾਂ ਪਾਸੋਂ ਸਬਦੁ=ਉਪਦੇਸ਼ ਨੂੰ ਪਾਉਣਾ ਕੀਤਾ ਹੈ ਉਹਨਾਂ ਨੇ ਹਰਿ=ਵਾਹਿਗੁਰੂ ਦੇ ਨਾਮ ਨੂੰ ਧਿਆਇਆ=ਧਿਆਉਣਾ ਕੀਤਾ ਹੈ। ਉਹ ਵਡਭਾਗੀ=ਵਡੇ ਭਾਗਾਂ ਵਾਲੇ ਹਰਿ=ਵਾਹਿਗੁਰੂ ਦੇ ਰੰਗ=ਪ੍ਰੇਮ ਕਰਕੇ ਹਰਿ=ਵਾਹਿਗੁਰੂ ਦਾ ਸਰੂਪ ਹੀ ਹੋ ਗਏ ਹਨ।

### ਹਰਿ ਮਿਲੇ ਸੁਆਮੀ ਅੰਤਰਜਾਮੀ; ਹਰਿ ਨਵਤਨ ਹਰਿ ਨਵ ਰੰਗੀਆ ॥

ਹਰੀ ਅੰਤਰਜਾਮੀ ਜੋ ਸਾਰਿਆਂ ਦੇ ਸੁਆਮੀ=ਮਾਲਕ ਹਨ ਉਹ ਆ ਕੇ ਮਿਲ ਗਏ ਹਨ, ਜੋ ਪਿਛੇ ਵੀ ਨਵਤਨ=ਨਵੀਨ ਰੂਪ ਵਾਲਾ ਸੀ ਤੇ ਹੁਣ ਭੀ ਨਵ=ਨਵੀਨ ਰੰਗੀਆ=ਅਨੰਦ ਦੇ ਦੇਣ ਵਾਲਾ ਹੈ। ਅਥਵਾ : ਉਸ ਹਰੀ ਦਾ ਨਵੀਨ ਰੰਗ ਉਹਨਾਂ ਨੂੰ ਚੜ੍ਹ ਗਿਆ ਹੈ।

### ਨਾਨਕੁ ਵਖਾਣੈ ਨਾਮੁ ਜਾਣੈ; ਹਰਿ ਨਾਮੁ ਹਰਿ ਪ੍ਰਭ ਮੰਗੀਆ ॥੨॥

ਸਤਿਗੁਰੂ ਜੀ ਫੁਰਮਾਨ ਕਰਦੇ ਹਨ ਕਿ ਜੋ ਨਾਮ ਦੇ ਪ੍ਰਤਾਪ ਨੂੰ ਜਾਣਦੇ ਹਨ ਉਹ ਹਰਿ=ਵਾਹਿਗੁਰੂ ਪ੍ਰਭ=ਸੁਆਮੀ ਪਾਸੋਂ ਹਰਿ ਹਰਿ ਨਾਮ ਨੂੰ ਹੀ ਮੰਗਦੇ ਹਨ॥੨॥

### ਕੜੀਆਲੁ ਮੁਖੇ, ਗੁਰਿ ਅੰਕਸੁ ਪਾਇਆ ਰਾਮ ॥
### ਮਨੁ ਮੈਗਲੁ; ਗੁਰ ਸਬਦਿ ਵਸਿ ਆਇਆ ਰਾਮ ॥

ਜਿਵੇਂ ਮਨੁੱਖਾ ਦੇਹ ਰੂਪੀ ਘੋੜੀ ਦੇ ਮੂੰਹ ਵਿਚ ਗੁਰਾਂ ਨੇ ਗਿਆਨ ਰੂਪ ਕੜਿਆਲਾ ਪਾਇਆ ਹੈ। ਇਸੇ ਤਰ੍ਹਾਂ ਗੁਰਾਂ ਦੇ ਸਬਦਿ=ਉਪਦੇਸ਼ ਰੂਪੀ ਅੰਕਸੁ=ਕੁੰਡੇ ਨਾਲ ਮਨ ਰੂਪ ਹਾਥੀ ਵਸ ਵਿਚ ਆਇਆ ਹੈ।

### ਮਨੁ ਵਸਗਤਿ ਆਇਆ, ਪਰਮ ਪਦੁ ਪਾਇਆ; ਸਾ ਧਨ ਕੰਤਿ ਪਿਆਰੀ ॥

ਜਿਸਦਾ ਮਨ ਪੂਰੀ ਤਰ੍ਹਾਂ ਵਸਗਤਿ=ਵਸ ਵਿਚ ਆਇਆ ਹੈ ਵਾ : (ਵਸ+ਗਤਿ) ਭਾਵ ਜਿਸ ਦੇ ਮਨ ਦੀ ਗਤਿ=ਚਾਲ ਵਸ ਆ ਗਈ ਹੈ ਸਾ=ਉਹ ਧਨ=ਜੀਵ ਰੂਪ ਇਸਤ੍ਰੀ ਕੰਤਿ=ਪਤੀ ਪ੍ਰਮਾਤਮਾ ਨੂੰ ਪਿਆਰੀ ਲੱਗੀ ਹੈ।

### ਅੰਤਰਿ ਪ੍ਰੇਮੁ ਲਗਾ ਹਰਿ ਸੇਤੀ; ਘਰਿ ਸੋਹੈ ਹਰਿ ਪ੍ਰਭ ਨਾਰੀ ॥

ਜਿਸਦੇ ਅੰਤਰਿ=ਅੰਤਸ਼ਕਰਣ ਵਿਚ ਹਰਿ=ਵਾਹਿਗੁਰੂ ਨਾਲ ਮਿਲਣ ਦਾ ਪ੍ਰੇਮ ਲਗਾ ਹੈ ਉਹ ਜਗਿਆਸੂ ਰੂਪ ਇਸਤਰੀ ਹਰਿ=ਵਾਹਿਗੁਰੂ ਪ੍ਰਭੂ ਦੇ ਸਰੂਪ ਰੂਪੀ ਘਰ ਵਿਚ ਜਾ ਕੇ ਸੋਹੈ=ਸੋਭਾ ਪਾਉਂਦੀ ਹੈ।

### ਹਰਿ ਰੰਗਿ ਰਾਤੀ ਸਹਜੇ ਮਾਤੀ; ਹਰਿ ਪ੍ਰਭੁ ਹਰਿ ਹਰਿ ਪਾਇਆ ॥

ਜੋ ਹਰਿ=ਵਾਹਿਗੁਰੂ ਦੇ ਰੰਗਿ=ਪ੍ਰੇਮ ਵਿਚ ਰਾਤੀ=ਤਦਾਕਾਰ ਹੈ ਉਹ ਸਹਜੇ ਗਿਆਨ ਵਿਚ ਮਾਤੀ=ਮਸਤ ਹੋਈ ਹੈ ਉਸਨੇ ਹਰਿ=ਹਰੇਕ ਨੂੰ ਹਰਿ=ਹਰੇ ਭਰੇ ਕਰਨ ਵਾਲੇ ਹਰਿ=ਵਾਹਿਗੁਰੂ ਨੂੰ ਪਾਇਆ ਹੈ।

## *ਨਾਨਕ ਜਨੁ ਹਰਿ ਦਾਸੁ ਕਹਤੁ ਹੈ; ਵਡਭਾਗੀ ਹਰਿ ਹਰਿ ਧਿਆਇਆ ॥੩॥*

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਜੋ ਹਰਿ=ਵਾਹਿਗੁਰੂ ਦਾ ਜਨ=ਦਾਸ ਕਿਹਾ ਜਾਂਦਾ ਹੈ ਉਸ ਵਡਭਾਗੀ=ਵਡਿਆਂ ਭਾਗਾਂ ਵਾਲੇ ਨੇ ਹਰਿ ਹਰਿ ਨੂੰ ਧਿਆਉਣਾ ਕੀਤਾ ਹੈ॥੩॥

## *ਦੇਹ ਘੋੜੀ ਜੀ, ਜਿਤੁ ਹਰਿ ਪਾਇਆ ਰਾਮ ॥*

ਉਹ ਮਨੁੱਖਾ ਦੇਹ ਰੂਪੀ ਘੋੜੀ ਸ੍ਰੇਸ਼ਟ ਹੈ, ਜਿਸ ਤੇ ਚੜ੍ਹ ਕੇ ਰਾਮ=ਵਿਆਪਕ ਹਰਿ=ਵਾਹਿਗੁਰੂ ਦੇ ਸਰੂਪ ਨੂੰ ਪਾਇਆ=ਪਾ ਲਈਦਾ ਹੈ।

## *ਮਿਲਿ ਸਤਿਗੁਰ ਜੀ; ਮੰਗਲੁ ਗਾਇਆ ਰਾਮ ॥*

ਜਿਸਨੂੰ ਸਤਿਗੁਰੂ ਜੀ ਮਿਲਿ=ਮਿਲੇ ਹਨ ਉਸਨੇ ਰਾਮ ਜੀ ਦੇ ਮੰਗਲ ਨੂੰ ਗਾਇਆ ਹੈ **ਵਾ:** ਵਾਹਿਗੁਰੂ ਦੇ ਮੰਗਲੁ=ਜਸ ਨੂੰ ਗਾਇਆ ਹੈ।

## *ਹਰਿ ਗਾਇ ਮੰਗਲੁ ਰਾਮ ਨਾਮਾ; ਹਰਿ ਸੇਵ ਸੇਵਕ ਸੇਵ ਕੀ ॥*

ਰਾਮ ਦੇ ਨਾਮ ਦੁਆਰਾ ਹਰੀ ਦੇ ਮੰਗਲਾਚਾਰ ਨੂੰ ਗਾਇਆ ਹੈ ਅਤੇ ਸੇਵਕ ਬਣਕੇ ਜਿਸਨੇ ਹਰੀ ਦੀ ਸੇਵ=ਸੇਵਾ ਕੀ=ਕੀਤੀ ਹੈ ਉਸਨੂੰ ਹਰੀ ਸੰਸਾਰ ਵਿਚ ਸੇਵ=ਸੇਵਨੇ ਯੋਗ ਬਣਾ ਦਿੰਦਾ ਹੈ **ਅਥਵਾ** ਜਿਸਨੇ ਬਾਣੀ ਕਰਕੇ ਹਰੀ ਦਾ ਜਸ ਗਾਇਆ ਹੈ ਮਨ ਕਰਕੇ ਰਾਮ ਦੇ ਨਾਮ ਦਾ ਸਿਮਰਣ ਕੀਤਾ ਹੈ ਅਤੇ ਸੇਵਕ ਹੋ ਕੇ ਤਨ ਕਰਕੇ ਸੇਵ=ਸੇਵਣ ਯੋਗ ਹਰੀ ਕੀ=ਦੀ ਸੇਵਾ ਕੀਤੀ ਹੈ।

## *ਪ੍ਰਭ ਜਾਇ ਪਾਵੈ ਰੰਗ ਮਹਲੀ; ਹਰਿ ਰੰਗੁ ਮਾਣੈ ਰੰਗ ਕੀ ॥*

ਉਹ ਮਹਲੀ=ਜਗਿਆਸੂ ਰੰਗੁ=ਪ੍ਰੇਮ ਕਰਕੇ ਪ੍ਰਭੂ ਦੀ ਸਰੂਪ ਰੂਪ ਜਗ੍ਹਾ ਨੂੰ ਪਾ ਲੈਂਦਾ ਹੈ। ਜੋ ਹਰੀ ਦੇ ਰੰਗ=ਅਨੰਦ ਨੂੰ ਮਾਣਦਾ ਹੈ ਉਸਨੇ ਹੋਰ ਦੁਨੀਆਂ ਦੇ ਰੰਗਾਂ ਵਿਚ ਕੀ ਪਰਚਣਾ ਹੈ ? ਭਾਵ ਨਹੀਂ ਪਰਚੇਗਾ **☬** ਹੇ ਭਾਈ ! ਕੀ ਹੋਰ ਹੀ ਰੰਗਾਂ ਵਿਚ ਪਰਚ ਰਿਹਾ ਹੈਂ ? ਹਰੀ ਦੇ ਰੰਗੁ=ਅਨੰਦ ਨੂੰ ਮਾਨਣਾ ਕਰ।

## *ਗੁਣ ਰਾਮ ਗਾਏ ਮਨਿ ਸੁਭਾਏ; ਹਰਿ ਗੁਰਮਤੀ ਮਨਿ ਧਿਆਇਆ ॥*

ਮਨ ਦੁਆਰਾ ਸੁਭਾਏ=ਸੁਭਾਵਕ ਹੀ ਰਾਮ ਦੇ ਗੁਣਾਂ ਨੂੰ ਗਾਉਣਾ ਕਰੇ। ਹਰੀ ਨੂੰ ਗੁਰਮਤੀਆਂ ਨੇ ਮਨ ਵਿਚ ਧਿਆਇਆ ਹੈ।

## *ਜਨ ਨਾਨਕ ਹਰਿ ਕਿਰਪਾ ਧਾਰੀ;*
## *ਦੇਹ ਘੋੜੀ ਚੜਿ ਹਰਿ ਪਾਇਆ ॥੪॥੨॥੬॥*

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਜਿਸ ਜਨ ਉਤੇ ਹਰਿ=ਵਾਹਿਗੁਰੂ ਨੇ ਕਿਰਪਾ ਦ੍ਰਿਸ਼ਟੀ ਧਾਰੀ ਹੈ, ਉਸਨੇ ਮਨੁੱਖਾ ਦੇਹ ਰੂਪੀ ਘੋੜੀ ਉਤੇ ਚੜ੍ਹਕੇ ਹਰਿ=ਵਾਹਿਗੁਰੂ ਨੂੰ ਪਾਇਆ ਹੈ॥੪॥੨॥੬॥

ਵਾਹਿਗੁਰੂ ਜੀ ਕਾ ਖ਼ਾਲਸਾ॥ ਵਾਹਿਗੁਰੂ ਜੀ ਕੀ ਫ਼ਤਹ॥

ਮੁਖਵਾਕ ਨੰਬਰ ੩੬ [ਅੰਗ ੫੭੭-੭੮]

***ਸਲੋਕੁ ॥ ਕਿਆ ਸੁਣੇਦੋ ਕੂੜੁ ਵੰਞਨਿ ਪਵਣ ਝੁਲਾਰਿਆ ॥ ਨਾਨਕ ਸੁਣੀਅਰ ਤੇ ਪਰਵਾਣੁ ਜੋ ਸੁਣੇਦੇ ਸਚੁ ਧਣੀ ॥੧॥ ਛੰਤੁ ॥ ਤਿਨ ਘੋਲਿ ਘੁਮਾਈ ਜਿਨ ਪ੍ਰਭੁ ਸ੍ਰਵਣੀ ਸੁਣਿਆ ਰਾਮ ॥ ਸੇ ਸਹਜਿ ਸੁਹੇਲੇ ਜਿਨ ਹਰਿ ਹਰਿ ਰਸਨਾ ਭਣਿਆ ਰਾਮ ॥ ਸੇ ਸਹਜਿ ਸੁਹੇਲੇ ਗੁਣਹ ਅਮੋਲੇ ਜਗਤ ਉਧਾਰਣ ਆਏ ॥ ਭੈ ਬੋਹਿਥ ਸਾਗਰ ਪ੍ਰਭ ਚਰਣਾ ਕੇਤੇ ਪਾਰਿ ਲਘਾਏ ॥ ਜਿਨ ਕੰਉ ਕ੍ਰਿਪਾ ਕਰੀ ਮੇਰੈ ਠਾਕੁਰਿ ਤਿਨ ਕਾ ਲੇਖਾ ਨ ਗਣਿਆ ॥ ਕਹੁ ਨਾਨਕ ਤਿਸੁ ਘੋਲਿ ਘੁਮਾਈ ਜਿਨਿ ਪ੍ਰਭੁ ਸ੍ਰਵਣੀ ਸੁਣਿਆ ॥੧॥ ਸਲੋਕੁ ॥ ਲੋਇਣ ਲੋਈ ਡਿਠ ਪਿਆਸ ਨ ਬੁਝੈ ਮੂ ਘਣੀ ॥ ਨਾਨਕ ਸੇ ਅਖੜੀਆਂ ਬਿਅੰਨਿ ਜਿਨੀ ਡਿਸੰਦੋ ਮਾ ਪਿਰੀ ॥੧॥ ਛੰਤੁ ॥ ਜਿਨੀ ਹਰਿ ਪ੍ਰਭੁ ਡਿਠਾ ਤਿਨ ਕੁਰਬਾਣੇ ਰਾਮ ॥ ਸੇ ਸਾਚੀ ਦਰਗਹ ਭਾਣੇ ਰਾਮ ॥ ਠਾਕੁਰਿ ਮਾਨੇ ਸੇ ਪਰਧਾਨੇ ਹਰਿ ਸੇਤੀ ਰੰਗਿ ਰਾਤੇ ॥ ਹਰਿ ਰਸਹਿ ਅਘਾਏ ਸਹਜਿ ਸਮਾਏ ਘਟਿ ਘਟਿ ਰਮਈਆ ਜਾਤੇ ॥ ਸੇਈ ਸਜਣ ਸੰਤ ਸੇ ਸੁਖੀਏ ਠਾਕੁਰ ਅਪਣੇ ਭਾਣੇ ॥ ਕਹੁ ਨਾਨਕ ਜਿਨ ਹਰਿ ਪ੍ਰਭੁ ਡਿਠਾ ਤਿਨ ਕੈ ਸਦ ਕੁਰਬਾਣੇ ॥੨॥ ਸਲੋਕੁ ॥ ਦੇਹ ਅੰਧਾਰੀ ਅੰਧ ਸੁੰਞੀ ਨਾਮ ਵਿਹੂਣੀਆ ॥ ਨਾਨਕ ਸਫਲ ਜਨੰਮੁ ਜੈ ਘਟਿ ਵੁਠਾ ਸਚੁ ਧਣੀ ॥੧॥ ਛੰਤੁ ॥ ਤਿਨ ਖੰਨੀਐ ਵੰਞਾਂ ਜਿਨ ਮੇਰਾ ਹਰਿ ਪ੍ਰਭੁ ਡੀਠਾ ਰਾਮ ॥ ਜਨ ਚਾਖਿ ਅਘਾਣੇ ਹਰਿ ਹਰਿ ਅੰਮ੍ਰਿਤੁ ਮੀਠਾ ਰਾਮ ॥ ਹਰਿ ਮਨਹਿ ਮੀਠਾ ਪ੍ਰਭੂ ਤੂਠਾ ਅਮਿਉ ਵੂਠਾ ਸੁਖ ਭਏ ॥ ਦੁਖ ਨਾਸ ਭਰਮ ਬਿਨਾਸ ਤਨ ਤੇ ਜਪਿ ਜਗਦੀਸ ਈਸਹ ਜੈ ਜਏ ॥ ਮੋਹ ਰਹਤ ਬਿਕਾਰ ਥਾਕੇ ਪੰਚ ਤੇ ਸੰਗੁ ਤੂਟਾ ॥ ਕਹੁ ਨਾਨਕ ਤਿਨ ਖੰਨੀਐ ਵੰਞਾ ਜਿਨ ਘਟਿ ਮੇਰਾ ਹਰਿ ਪ੍ਰਭੁ ਵੂਠਾ ॥੩॥ ਸਲੋਕੁ ॥ ਜੋ ਲੋੜੀਦੇ ਰਾਮ ਸੇਵਕ ਸੇਈ ਕਾਂਢਿਆ ॥ ਨਾਨਕ ਜਾਣੇ ਸਤਿ ਸਾਂਈ ਸੰਤ ਨ ਬਾਹਰਾ ॥੧॥ ਛੰਤੁ ॥ ਮਿਲਿ ਜਲੁ ਜਲਹਿ ਖਟਾਨਾ ਰਾਮ ॥ ਸੰਗਿ ਜੋਤੀ ਜੋਤਿ ਮਿਲਾਨਾ ਰਾਮ ॥ ਸੰਮਾਇ ਪੂਰਨ ਪੁਰਖ ਕਰਤੇ ਆਪਿ ਆਪਹਿ ਜਾਣੀਐ ॥ ਤਹ ਸੁੰਨਿ ਸਹਜਿ ਸਮਾਧਿ ਲਾਗੀ ਏਕੁ ਏਕੁ ਵਖਾਣੀਐ ॥ ਆਪਿ ਗੁਪਤਾ ਆਪਿ ਮੁਕਤਾ ਆਪਿ ਆਪੁ ਵਖਾਨਾ ॥ ਨਾਨਕ ਭ੍ਰਮ ਭੈ ਗੁਣ ਬਿਨਾਸੇ ਮਿਲਿ ਜਲੁ ਜਲਹਿ ਖਟਾਨਾ ॥੪॥੨॥***

## ਸਲੋਕੁ ॥ ਕਿਆ ਸੁਣੇਦੋ ਕੂੜੁ; ਵੰਞਨਿ ਪਵਣ ਝੁਲਾਰਿਆ ॥

ਹੇ ਜੀਵ! ਤੂੰ ਕੂੜੁ=ਝੂਠੇ ਪਦਾਰਥਾਂ ਦੀ ਸਿਫ਼ਤ ਦੇ ਬਚਨਾਂ ਨੂੰ ਕਿਆ=ਕੀ ਸੁਣੇਦੋ=ਸੁਣਦਾ ਹੈਂ, ਕਿਉਂਕਿ ਇਹ ਸਾਰੇ ਪਦਾਰਥ ਤਾਂ ਪਵਣ=ਹਵਾ ਦੇ ਝੁਲਾਰਿਆ=ਬੁੱਲ੍ਹਿਆਂ ਵਾਂਗ ਵੰਞਨਿ=ਚਲੇ ਜਾਣ ਵਾਲੇ ਹਨ, ਅਰਥਾਤ ਜਿਵੇਂ ਹਵਾ ਦੇ ਬੁੱਲ੍ਹੇ ਆਉਂਦੇ ਹਨ ਤੇ ਉਹ ਪੱਤਿਆਂ ਨੂੰ ਖੜਕਾ ਕੇ ਚਲੇ ਜਾਂਦੇ ਹਨ, ਇਉਂ ਹਵਾ ਦੀ ਨਿਆਈਂ ਝੂਠੇ ਪਦਾਰਥਾਂ ਦੀ ਸਿਫ਼ਤ ਦੇ ਵਾਕ ਹਨ, ਇਨ੍ਹਾਂ ਦੇ ਬੁੱਲ੍ਹੇ ਨਾਲ ਸੰਸਾਰੀ ਜੀਵਾਂ ਨੂੰ ਉਤਸ਼ਾਹ ਆਉਂਦਾ ਹੈ ਤੇ ਵਿਸ਼ਿਆਂ ਦੀਆਂ ਗੱਲਾਂ ਸੁਣ ਸੁਣ ਕੇ ਪੱਤਿਆਂ ਵਾਂਗ ਝੂਲਣ ਲੱਗ ਜਾਂਦੇ ਹਨ, ਪਰ ਇਹ ਸਭ ਕੁਝ ਨਾਸ਼ ਹੋ ਜਾਵੇਗਾ।

## ਨਾਨਕ ਸੁਣੀਅਰ ਤੇ ਪਰਵਾਣੁ; ਜੋ ਸੁਣੇਦੇ ਸਚੁ ਧਣੀ ॥੧॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਤੇ=ਉਹੋ ਹੀ ਸੁਣੀਅਰ=ਕੰਨ ਪਰਵਾਣੁ=ਪ੍ਰਮਾਣਨੀਕ ਹਨ, ਜੋ=ਜਿਹੜੇ ਸ਼ਰਧਾ ਤੇ ਵਿਸ਼ਵਾਸ ਦੇ ਸਹਿਤ ਹੋ ਕੇ ਸਚੁ=ਸੱਚੇ ਧਣੀ=ਮਾਲਕ ਦੇ ਜੱਸ ਨੂੰ ਸੁਣੇਦੇ=ਸੁਣਦੇ ਹਨ ॥੧॥

## ਛੰਤੁ ॥ ਤਿਨ ਘੋਲਿ ਘੁਮਾਈ; ਜਿਨ ਪ੍ਰਭੁ ਸ੍ਰਵਣੀ ਸੁਣਿਆ ਰਾਮ ॥

ਰਾਮ=ਹੇ ਭਾਈ ! ਮੈਂ ਉਨ੍ਹਾਂ ਗੁਰਮੁਖ ਜਨਾਂ ਤੋਂ ਘੋਲਿ ਘੁਮਾਈ=ਵਾਰਨੇ ਫੇਰਨੇ ਜਾਂਦਾ ਹਾਂ, ਜਿਨ੍ਹਾਂ ਨੇ ਆਪਣੇ ਸ਼ਰਧਾ ਤੇ ਵਿਸ਼ਵਾਸ ਰੂਪੀ ਸ੍ਰਵਣੀ=ਕੰਨਾਂ ਨਾਲ ਪਰਮੇਸ਼ਰ ਦਾ ਜੱਸ ਸੁਣਿਆ=ਸੁਣਨਾ ਕੀਤਾ ਹੈ।

## ਸੇ ਸਹਜਿ ਸੁਹੇਲੇ; ਜਿਨ ਹਰਿ ਹਰਿ ਰਸਨਾ ਭਣਿਆ ਰਾਮ ॥

ਹੇ ਭਾਈ ! ਸੇ=ਉਹ ਪੁਰਖ ਸਹਜਿ=ਸੁਭਾਵਿਕ ਹੀ ਸੁਹੇਲੇ=ਸੁਖੀ ਹੋ ਗਏ ਹਨ, ਜਿਨ੍ਹਾਂ ਨੇ ਹਰਿ=ਹਰੀ ਹਰਿ=ਪਰਮੇਸ਼ਰ ਦੇ ਨਾਮ ਨੂੰ ਆਪਣੀ ਜੀਭਾ ਦੁਆਰਾ ਭਣਿਆ=ਉਚਾਰਨ ਕੀਤਾ ਭਾਵ ਜਪਿਆ ਹੈ।

## ਸੇ ਸਹਜਿ ਸੁਹੇਲੇ ਗੁਣਹ ਅਮੋਲੇ; ਜਗਤ ਉਧਾਰਣ ਆਏ ॥

ਸੇ=ਉਹ ਸਹਜਿ=ਸੁਭਾਵਿਕ ਹੀ ਸੁਹੇਲੇ=ਸੁਖੀ ਤੇ ਅਮੋਲਕ ਗਿਆਨ ਆਦਿ ਗੁਣਹ=ਗੁਣਾਂ ਵਾਲੇ ਹਨ ਅਤੇ ਉਹ ਆਪ ਤਾਂ ਮੁਕਤ ਹਨ ਤੇ ਸਾਰੇ ਸੰਸਾਰ ਨੂੰ ਉਧਾਰਣ=ਪਾਰ ਲਾਉਣ ਵਾਸਤੇ ਆਏ ਹਨ।

## ਭੈ ਬੋਹਿਥ ਸਾਗਰ ਪ੍ਰਭ ਚਰਣਾ; ਕੇਤੇ ਪਾਰਿ ਲਘਾਏ ॥

ਭੈ=ਖ਼ੌਫ਼ਤਾਈ ਵਾਲੇ ਸੰਸਾਰ ਰੂਪੀ ਸਾਗਰ=ਸਮੁੰਦਰ ਤੋਂ ਪਾਰ ਕਰਨ ਲਈ ਪ੍ਰਭ=ਪਰਮੇਸ਼ਰ ਦੇ ਨਾਮ ਰੂਪੀ ਚਰਨ ਬੋਹਿਥ=ਜਹਾਜ਼ ਦੀ ਨਿਆਈਂ ਹਨ। ਉਨ੍ਹਾਂ ਗੁਰਮੁਖ ਜਨਾਂ ਨੇ ਕੇਤੇ=ਕਿਤਨਿਆਂ ਨੂੰ ਹੀ ਇਨ੍ਹਾਂ ਚਰਨਾਂ ਦੀ ਓਟ ਦੇ ਕੇ ਸੰਸਾਰ-ਸਮੁੰਦਰ ਤੋਂ ਪਾਰ ਲਘਾਏ=ਲੰਘਾ ਦਿੱਤਾ ਹੈ।

## ਜਿਨ ਕੰਉ ਕ੍ਰਿਪਾ ਕਰੀ ਮੇਰੈ ਠਾਕੁਰਿ; ਤਿਨ ਕਾ ਲੇਖਾ ਨ ਗਣਿਆ ॥

ਜਿਨ=ਜਿਨ੍ਹਾਂ ਕੰਉ=ਤਾਈਂ ਮੇਰੇ=ਸਾਡੇ ਠਾਕੁਰਿ=ਸੁਆਮੀ ਵਾਹਿਗੁਰੂ ਨੇ ਆਪਣੀ ਕ੍ਰਿਪਾ=ਮਿਹਰ ਕੀਤੀ ਹੈ, ਫੇਰ ਤਿਨ=ਉਨ੍ਹਾਂ ਕਾ=ਦਾ ਲੇਖਾ=ਹਿਸਾਬ ਕਿਤਾਬ ਨ ਗਣਿਆ=ਗਿਣਨਾ, ਵਿਚਾਰਨਾ ਨਹੀਂ ਕੀਤਾ।

## ਕਹੁ ਨਾਨਕ ਤਿਸੁ ਘੋਲਿ ਘੁਮਾਈ; ਜਿਨਿ ਪ੍ਰਭੁ ਸ੍ਰਵਣੀ ਸੁਣਿਆ ॥੧॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਅਸੀਂ ਤਿਸੁ=ਉਨ੍ਹਾਂ ਗੁਰਮੁਖ ਜਨਾਂ ਤੋਂ ਘੋਲਿ ਘੁਮਾਈ=ਵਾਰਨੇ ਫੇਰਨੇ ਜਾਂਦੇ ਹਾਂ, ਜਿਨ੍ਹਾਂ ਨੇ ਸ਼ਰਧਾ ਤੇ ਵਿਸ਼ਵਾਸ ਰੂਪੀ ਸ੍ਰਵਣੀ=ਕੰਨਾਂ ਨਾਲ ਪ੍ਰਭੂ ਦੇ ਜਸ ਨੂੰ ਸ੍ਰਵਣ ਕੀਤਾ ਹੈ॥੧॥

## ਸਲੋਕੁ ॥ ਲੋਇਣ ਲੋਈ ਡਿਠ; ਪਿਆਸ ਨ ਬੁਝੈ ਮੂ ਘਣੀ ॥

ਹੇ ਭਾਈ ! ਮੈਂ ਆਪਣੀਆਂ ਲੋਇਣ=ਅੱਖਾਂ ਦੇ ਨਾਲ ਸਾਰੀ ਲੋਈ=ਲੁਕਾਈ ਭਾਵ ਸ੍ਰਿਸ਼ਟੀ ਨੂੰ ਅਨੰਤ ਰੰਗਾਂ ਦੀ ਡਿਠ=ਵੇਖਦਾ ਹਾਂ ਪਰ ਵੇਖਣ ਨਾਲ ਮੂ=ਮੇਰੀ ਦਰਸ਼ਨਾਂ ਦੀ ਪਿਆਸ ਨ ਬੁਝੈ=ਬੁਝੀ ਨਹੀਂ ਸਗੋਂ ਹੋਰ ਘਣੀ=ਜ਼ਿਆਦਾ ਵਧ ਗਈ ਹੈ **ਅਥਵਾ** ਮੈਂ ਆਪਣੇ ਮਨ ਬੁੱਧ ਰੂਪੀ ਨੇਤਰਾਂ ਨਾਲ ਲੋਈ=ਲੋਅ ਭਾਵ ਪ੍ਰਕਾਸ਼ ਰੂਪ ਪ੍ਰਭੂ ਨੂੰ ਡਿਠਿਆ ਹੈ, ਪਰ ਮੈਨੂੰ ਦਰਸ਼ਨਾਂ ਦੀ ਪਿਆਸ ਬੁਝੀ ਨਹੀਂ ਸਗੋਂ ਹੋਰ ਜ਼ਿਆਦਾ ਲੱਗ ਗਈ ਹੈ।

## ਨਾਨਕ ਸੇ ਅਖੜੀਆਂ ਬਿਅੰਨਿ; ਜਿਨੀ ਡਿਸੰਦੋ ਮਾ ਪਿਰੀ ॥੧॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਸੇ=ਉਹ ਅਖੜੀਆਂ ਬਿਅੰਨਿ=ਹੋਰ ਹੀ ਹਨ, ਭਾਵ ਬਿਬੇਕ ਵੈਰਾਗ ਜਾਂ ਪ੍ਰੋਖ ਤੇ ਅਪ੍ਰੋਖ ਗਿਆਨ ਰੂਪੀ ਨੇਤਰ ਹਨ, ਜਿਨੀ=ਜਿਨ੍ਹਾਂ ਨੇ ਮਾ=ਮੇਰਾ ਪਿਰੀ=ਪਿਆਰਾ ਡਿਸੰਦੋ=ਦੇਖਿਆ ਹੈ **ਵਾ:** (ਬਿ+ਅੰਨਿ) ਬਿ=ਦ੍ਵੈਤ ਨੂੰ ਮੇਟਣ ਵਾਲੀਆਂ ਅੰਨਿ=ਅਨਜ (ਹੋਰ) ਹੀ ਏਕਤਾ ਵਾਲੀਆਂ ਅੱਖਾਂ ਹਨ, ਜਿਨ੍ਹਾਂ ਨੇ ਮੇਰੇ ਪਿਆਰੇ ਦੀ ਜੋਤ ਨੂੰ ਸਾਰਿਆਂ ਵਿਚ ਵਿਆਪਕ ਦੇਖਿਆ ਹੈ॥੧॥

## ਛੰਤੁ ॥ ਜਿਨੀ ਹਰਿ ਪ੍ਰਭੁ ਡਿਠਾ; ਤਿਨ ਕੁਰਬਾਣੇ ਰਾਮ ॥

ਰਾਮ=ਹੇ ਭਾਈ ! ਜਿਨੀ=ਜਿਨ੍ਹਾਂ ਨੇ ਮਨ ਬੁੱਧ, ਵਿਵੇਕ ਵੈਰਾਗ, ਪ੍ਰੋਖ ਅਪ੍ਰੋਖ ਗਿਆਨ ਰੂਪੀ ਨੇਤਰਾਂ ਨਾਲ ਹਰਿ=ਹਰੇ ਭਰੇ ਕਰਨ ਵਾਲੇ ਪ੍ਰਭੁ=ਪਰਮੇਸ਼ਰ ਨੂੰ ਡਿਠਾ=ਦੇਖਿਆ ਭਾਵ ਦਰਸ਼ਨ ਕੀਤਾ ਹੈ, ਅਸੀਂ ਤਿਨ=ਉਨ੍ਹਾਂ ਤੋਂ ਮਨ ਬਾਣੀ ਸਰੀਰ ਕਰਕੇ ਕੁਰਬਾਣੇ=ਬਲਿਹਾਰ ਜਾਂਦੇ ਹਾਂ।

## ਸੇ ਸਾਚੀ ਦਰਗਹ; ਭਾਣੇ ਰਾਮ ॥

ਹੇ ਭਾਈ ! ਉਹ ਸਾਧਸੰਗਤਿ, ਸਚਖੰਡ ਰੂਪੀ ਸੱਚੀ ਦਰਗਾਹ=ਨਿਆਇ ਸਭਾ ਵਿਚ ਭਾਣੇ=ਭਾਉਂਦੇ ਹਨ **ਵਾ:** (ਦਰ + ਗਹ) ਦਰ=ਅੰਦਰ ਜੋ ਤੁਰੀਆ ਪਦ ਰੂਪੀ ਸੱਚੀ ਗਹ=ਜਗ੍ਹਾ ਹੈ, ਉਸ ਵਿਚ ਭਾਅ ਗਏ ਹਨ।

## ਠਾਕੁਰਿ ਮਾਨੇ ਸੇ ਪਰਧਾਨੇ; ਹਰਿ ਸੇਤੀ ਰੰਗਿ ਰਾਤੇ ॥

ਜਿਹੜੇ ਸੁਆਮੀ ਪ੍ਰਭੂ ਨੇ ਆਪਣੇ ਮੰਨ ਲਏ ਹਨ **ਵਾ:** ਜੋ ਠਾਕੁਰ ਨੂੰ ਆਪਣਾ ਆਸਰਾ ਮਾਨੇ=ਮੰਨਦੇ ਹਨ, ਉਹ ਵਿਕਾਰਾਂ ਨੂੰ ਰੋਕ ਕੇ ਪਰਧਾਨੇ=ਮੁਖੀ ਹੋਏ ਹਨ ਅਤੇ ਹਰੀ ਦੇ ਰੰਗਿ=ਪ੍ਰੇਮ ਨਾਲ ਰੰਗੇ ਰਹਿੰਦੇ ਹਨ।

## ਹਰਿ ਰਸਹਿ ਅਘਾਏ ਸਹਜਿ ਸਮਾਏ; ਘਟਿ ਘਟਿ ਰਮਈਆ ਜਾਤੇ ॥

ਜੋ ਹਰੀ ਦੇ ਰਸਹਿ=ਪ੍ਰੇਮ ਵਿਚ ਅਘਾਏ=ਰੱਜੇ ਹੋਏ ਹਨ, ਉਹ ਸਹਜਿ=ਸ਼ਾਂਤੀ ਸਰੂਪ ਵਿਚ ਅਭੇਦ ਹੋਏ ਹਨ, ਉਨ੍ਹਾਂ ਨੇ ਘਟਿ ਘਟਿ=ਘਟਾਂ ਘਟਾਂ; ਚਾਰੇ ਖਾਣੀਆਂ ਦੇ ਘਟਾਂ ਵਿਚ ਰਮਈਆ=ਰਮਿਆ ਹੋਇਆ ਪ੍ਰਭੂ ਜਾਣਿਆ ਹੈ।

## ਸੇਈ ਸਜਣ ਸੰਤ ਸੇ ਸੁਖੀਏ; ਠਾਕੁਰ ਅਪਣੇ ਭਾਣੇ ॥

ਸੇਈ=ਉਹ ਸਤਿ ਸੰਤੋਖ ਆਦਿ ਗੁਣਾਂ ਵਾਲੇ ਸਜਣ=ਸ੍ਰੇਸ਼ਟ ਮਿੱਤਰ ਹਨ, ਉਹੀ ਸਾਸ ਗਿਰਾਸ ਨਾਮ ਧਿਆਉਣ ਵਾਲੇ ਸੰਤ=ਸ਼ਾਂਤ-ਚਿਤ ਮਹਾਤਮਾ ਹਨ ਤੇ ਸੇ=ਉਹੀ ਆਤਮਾਨੰਦ ਕਰਕੇ ਸੁਖੀਏ=ਸੁਖੀ ਹਨ, ਜੋ ਆਪਣੇ ਠਾਕੁਰ=ਸੁਆਮੀ ਨੂੰ ਭਾਣੇ=ਭਾਉਂਦੇ ਹਨ।

## ਕਹੁ ਨਾਨਕ ਜਿਨ ਹਰਿ ਪ੍ਰਭੁ ਡਿਠਾ; ਤਿਨ ਕੈ ਸਦ ਕੁਰਬਾਣੇ ॥੨॥

ਸਤਿਗੁਰ ਸਾਹਿਬ ਜੀ ਕਥਨ ਕਰਦੇ ਹਨ ਕਿ ਜਿਨ੍ਹਾਂ ਨੇ ਹਰਿ=ਹਰੇ ਭਰੇ ਕਰਨ ਵਾਲੇ ਪ੍ਰਭੁ=ਪਰਮੇਸ਼ਰ ਨੂੰ ਡਿਠਾ=ਵੇਖਿਆ ਹੈ, ਉਨ੍ਹਾਂ ਕੈ=ਦੇ ਉੱਪਰੋਂ ਅਸੀਂ ਸਦ=ਹਮੇਸ਼ਾ ਕੁਰਬਾਣੇ=ਬਲਿਹਾਰ ਜਾਂਦੇ ਹਾਂ।

## ਸਲੋਕੁ ॥ ਦੇਹ ਅੰਧਾਰੀ ਅੰਧ; ਸੁੰਞੀ ਨਾਮ ਵਿਹੂਣੀਆ ॥

ਮਨਮੁਖ ਅੰਧ=ਅਗਿਆਨੀ ਜੀਵਾਂ ਦੀ ਦੇਹ=ਦੇਹੀ ਅਗਿਆਨ ਕਰਕੇ ਅੰਧਾਰੀ=ਅੰਨ੍ਹੀ ਹੈ ਤੇ ਨਾਮ ਤੋਂ ਵਿਹੂਣੀਆ=ਸੱਖਣੀ ਹੋਣ ਕਰਕੇ ਸੁੰਞੀ=ਖ਼ਾਲੀ ਹੈ।

## ਨਾਨਕ ਸਫਲ ਜਨੰਮੁ; ਜੈ ਘਟਿ ਵੁਠਾ ਸਚੁ ਧਣੀ ॥੧॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਉਨ੍ਹਾਂ ਦਾ ਮਨੁੱਖਾ ਜਨਮ ਭਾਵ ਮਨੁੱਖਾ ਸਰੀਰ ਸਫਲ=ਮੁਕਤੀ ਰੂਪੀ ਫਲ ਦੇ ਸਹਿਤ ਹੈ, ਜੈ=ਜਿਨ੍ਹਾਂ ਦੇ ਘਟਿ=ਹਿਰਦੇ ਵਿਚ ਸੱਚਾ ਧਣੀ=ਮਾਲਕ ਪ੍ਰਭੂ ਵੱਸ ਗਿਆ ਹੈ ॥੧॥

## ਛੰਤੁ ॥ ਤਿਨ ਖੰਨੀਐ ਵੰਞਾਂ; ਜਿਨ ਮੇਰਾ ਹਰਿ ਪ੍ਰਭੁ ਡੀਠਾ ਰਾਮ ॥

ਰਾਮ=ਹੇ ਭਾਈ ! ਮੈਂ ਤਿਨ=ਉਨ੍ਹਾਂ ਗੁਰਮੁਖਾਂ ਤੋਂ ਖੰਨੀਐ=ਟੁਕੜੇ-ਟੁਕੜੇ ਹੋ ਕੇ ਕੁਰਬਾਨ ਹੋ ਵੰਞਾਂ=ਜਾਵਾਂ, ਜਿਨ=ਜਿਨ੍ਹਾਂ ਨੇ ਮੇਰਾ ਹਰਿ=ਹਰੇ ਭਰੇ ਕਰਨ ਵਾਲਾ ਪ੍ਰਭੁ=ਪਰਮੇਸ਼ਰ ਡੀਠਾ=ਦੇਖਣਾ ਕੀਤਾ ਹੈ।

## ਜਨ ਚਾਖਿ ਅਘਾਣੇ; ਹਰਿ ਹਰਿ ਅੰਮ੍ਰਿਤੁ ਮੀਠਾ ਰਾਮ ॥

ਰਾਮ=ਹੇ ਭਾਈ ! ਜੋ ਹਰਿ=ਹਰੇ ਭਰੇ ਕਰਨ ਵਾਲੇ ਹਰਿ=ਪਰਮੇਸ਼ਰ ਦਾ ਅੰਮ੍ਰਿਤ ਨਾਲੋਂ ਵੀ ਮੀਠਾ=ਮਿੱਠਾ ਨਾਮ ਹੈ, ਉਸ ਨੂੰ ਗੁਰਮੁਖ ਜਨ ਚਾਖਿ=ਚੱਖ ਭਾਵ ਜਪ ਕੇ ਆਤਮ ਤ੍ਰਿਪਤੀ ਕਰਕੇ ਅਘਾਣੇ=ਰੱਜ ਗਏ ਹਨ।

## ਹਰਿ ਮਨਹਿ ਮੀਠਾ ਪ੍ਰਭੂ ਤੂਠਾ; ਅਮਿਉ ਵੂਠਾ ਸੁਖ ਭਏ ॥

ਜਿਨ੍ਹਾਂ ਉਪਰ ਪ੍ਰਭੂ ਆਪ ਤੂਠਾ=ਪ੍ਰਸੰਨ ਹੋਇਆ ਹੈ, ਉਨ੍ਹਾਂ ਨੂੰ ਮਨ ਵਿਚ ਹਰੀ ਦਾ ਨਾਮ ਮਿੱਠਾ (ਪਿਆਰਾ) ਲੱਗਿਆ ਹੈ, ਉਨ੍ਹਾਂ ਅੰਦਰ ਅਮਿਉ=ਅੰਮ੍ਰਿਤ ਨਾਮ ਵੱਸ ਗਿਆ ਹੈ ਅਤੇ ਉਹੀ ਸੁਖ ਦੇ ਸਹਿਤ ਹੋਏ ਹਨ।

## ਦੁਖ ਨਾਸ ਭਰਮ ਬਿਨਾਸ ਤਨ ਤੇ; ਜਪਿ ਜਗਦੀਸ ਈਸਹ ਜੈ ਜਏ ॥

ਜੋ ਜਗਦੀਸ=ਜਗਤ ਦੇ ਈਸ਼ਰ ਬ੍ਰਹਮਾ ਆਦਿਕਾਂ ਦਾ ਵੀ ਈਸ਼ਰ (ਮਾਲਕ) ਹੈ, ਜਿਸ ਦੀ ਸਾਰੇ ਜੈ ਜਏ=ਜੈ-ਜੈਕਾਰ ਹੋ ਰਹੀ ਹੈ, ਉਸ ਨੂੰ ਜਪਿ=ਜਪਣ ਨਾਲ ਜੰਮਣ ਮਰਨ ਦਾ ਦੁਖ ਨਾਸ=ਖ਼ਤਮ ਹੋ ਜਾਂਦਾ ਹੈ ਅਤੇ ਤਨ=ਸਰੀਰ (ਅੰਤਹਕਰਣ) ਤੇ=ਤੋਂ ਪੰਜ ਪ੍ਰਕਾਰ ਦਾ ਭਰਮ ਵੀ ਬਿਨਾਸ=ਨਾਸ਼ ਹੋ ਜਾਂਦਾ ਹੈ।

## ਮੋਹ ਰਹਤ ਬਿਕਾਰ ਥਾਕੇ; ਪੰਚ ਤੇ ਸੰਗੁ ਤੂਟਾ ॥

ਉਹ ਮੋਹ=ਅਗਿਆਨ ਤੋਂ ਰਹਤ=ਬਿਨਾਂ ਹੋ ਗਏ ਹਨ ਤੇ ਕਾਮਾਦਿਕ ਵਿਕਾਰ ਵੀ ਥੱਕ ਗਏ ਹਨ ਤੇ ਪੰਚ=ਪੰਜ ਵਿਸ਼ਿਆਂ (ਸ਼ਬਦ, ਸਪਰਸ਼, ਰੂਪ, ਰਸ, ਗੰਧ) ਤੇ=ਤੋਂ ਵੀ ਸੰਗੁ=ਸਾਥ ਤੂਟਾ=ਟੁੱਟ ਗਿਆ ਹੈ।

## ਕਹੁ ਨਾਨਕ ਤਿਨ ਖੰਨੀਐ ਵੰਞਾ; ਜਿਨ ਘਟਿ ਮੇਰਾ ਹਰਿ ਪ੍ਰਭੁ ਵੂਠਾ ॥੩॥

ਸਤਿਗੁਰ ਜੀ ਕਥਨ ਕਰਦੇ ਹਨ ਕਿ ਉਨ੍ਹਾਂ ਗੁਰਮੁਖਾਂ ਤੋਂ ਮੈਂ ਖੰਨੀਐ=ਟੁਕੜੇ-ਟੁਕੜੇ ਹੋ ਕੇ ਕੁਰਬਾਨ ਵੰਞਾ=ਜਾਂਦਾ ਹਾਂ, ਜਿਨ੍ਹਾਂ ਦੇ ਘਟਿ=ਹਿਰਦੇ ਵਿਚ ਮੇਰਾ ਹਰਿ=ਹਰੇ ਭਰੇ ਕਰਨ ਵਾਲਾ ਪ੍ਰਭੂ ਵੂਠਾ=ਵੱਸਿਆ ਹੈ ॥੩॥

## ਸਲੋਕੁ ॥ ਜੋ ਲੋੜੀਦੇ ਰਾਮ; ਸੇਵਕ ਸੇਈ ਕਾਂਢਿਆ ॥

ਜਿਹੜੇ ਪੁਰਸ਼ ਪ੍ਰਭੂ ਨੂੰ ਲੋੜੀਦੇ=ਚਾਹੁੰਦੇ ਹਨ **ਵਾ:** ਜਿਨ੍ਹਾਂ ਨੂੰ ਰਾਮ ਆਪ ਚਾਹੁੰਦਾ ਹੈ, ਉਹੀ ਰਾਮ ਦੇ ਸੇਵਕ=ਦਾਸ ਕਾਂਢਿਆ=ਕਹੀਦੇ ਹਨ **ਵਾ:** ਉਨ੍ਹਾਂ ਸੇਵਕਾਂ ਨੂੰ ਸੰਸਾਰਕ ਦੁਖ ਤੋਂ ਕਾਂਢਿਆ=ਕੱਢਣਾ ਕੀਤਾ ਹੈ।

## ਨਾਨਕ ਜਾਣੇ ਸਤਿ; ਸਾਂਈ ਸੰਤ ਨ ਬਾਹਰਾ ॥੧॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਇਹ ਸਤਿ=ਸੱਚ, ਨਿਸਚੇ ਕਰਕੇ ਜਾਣੇ=ਜਾਨਣਾ ਕਰੇ, ਕਿ ਸਾਂਈ=ਮਾਲਕ ਵਾਹਿਗੁਰੂ ਸੰਤ=ਸ਼ਾਂਤ-ਚਿਤ ਮਹਾਤਮਾ ਜਨਾਂ ਤੋਂ ਬਾਹਰਾ=ਬਾਹਰ, ਵੱਖਰਾ ਨਹੀਂ ਹੈ ਭਾਵ ਉਨ੍ਹਾਂ ਦੇ ਹਿਰਦਿਆਂ ਵਿਚ ਪ੍ਰਤੱਖ ਹੋ ਕੇ ਵੱਸਦਾ ਹੈ।

## ਛੰਤੁ ॥ ਮਿਲਿ ਜਲੁ; ਜਲਹਿ ਖਟਾਨਾ ਰਾਮ ॥

ਰਾਮ=ਹੇ ਭਾਈ ! ਜਿਵੇਂ ਜਲੁ=ਪਾਣੀ ਜਲਹਿ=ਪਾਣੀ ਵਿਚ ਮਿਲ ਕਰਕੇ ਖਟਾਨਾ=ਅਭੇਦ, ਇਕ ਰੂਪ ਹੋ ਜਾਂਦਾ

ਹੈ, ਇਉਂ ਸੰਤ ਜਨ ਵਾਹਿਗੁਰੂ ਵਿਚ ਅਭੇਦ ਹੋ ਕੇ ਇੱਕੋ ਹੀ ਰੂਪ ਹੋ ਜਾਂਦੇ ਹਨ ਅਰਥਾਤ ਜਿਵੇਂ ਕਿਸੇ ਘੜੇ ਦਾ ਪਾਣੀ ਨਦੀ ਵਿਚ ਪਾ ਦੇਈਏ ਤਾਂ ਘੜੇ ਦਾ ਪਾਣੀ ਨਦੀ ਦਾ ਰੂਪ ਹੋ ਜਾਂਦਾ ਹੈ, ਇਉਂ ਅੰਤਹਕਰਣ ਰੂਪੀ ਘੜੇ ਦਾ ਜੀਵਾਤਮਾ (ਤ੍ਵੰ ਪਦ ਦਾ ਲਖ ਅਰਥ) ਰੂਪੀ ਪਾਣੀ ਈਸ਼ਰ ਰੂਪੀ ਨਦੀ ਦੇ (ਤਤ ਪਦ ਦੇ ਲਖ ਅਰਥ ਰੂਪ) ਪਾਣੀ ਵਿਚ ਮਿਲ ਕੇ ਬ੍ਰਹਮ ਰੂਪੀ ਸਮੁੰਦਰ ਵਿਚ ਜਾ ਮਿਲਦਾ ਹੈ।

## *ਸੰਗਿ ਜੋਤੀ ਜੋਤਿ; ਮਿਲਾਨਾ ਰਾਮ ॥*

ਰਾਮ=ਹੇ ਭਾਈ ! ਜੋਤੀ=ਪ੍ਰਕਾਸ਼ ਰੂਪ ਅਦ੍ਵੈਤ ਅਨੰਦ ਰੂਪ ਜੋ ਸਭਨਾਂ ਵਿਚ ਇਕ-ਰਸ ਹੈ, ਉਸ ਜੋਤੀ ਸਰੂਪ ਦੇ ਸੰਗਿ=ਨਾਲ ਸੰਤ ਜਨਾਂ ਦੀ ਪਰਤਕ ਜੋਤ ਦਾ ਮਿਲਾਨਾ=ਸਮਾਉਣਾ ਹੋਇਆ ਹੈ।

## *ਸੰਮਾਇ ਪੂਰਨ ਪੁਰਖ ਕਰਤੇ; ਆਪਿ ਆਪਹਿ ਜਾਣੀਐ ॥*

ਉਹ ਪੂਰਨ=ਵਿਆਪਕ ਪੁਰਖ=ਪੁਰਖਾਰਥ ਦੇਣ ਵਾਲੇ **ਵਾ**: (ਪੁ+ਰਖ) ਪੁ ਨਾਮੀ ਨਰਕਾਂ ਆਦਿ ਤੋਂ ਰਖ=ਰੱਖਿਆ ਕਰਨ ਵਾਲੇ ਰਚਨਹਾਰ ਪ੍ਰਭੂ ਵਿਚ ਸੰਮਾਇ=ਸਮਾਅ ਗਏ ਹਨ ਅਤੇ ਆਪਣੇ ਤ੍ਵੰ ਪਦ ਦੇ ਲਖ ਅਰਥ ਦੁਆਰਾ ਆਪ ਤੱਤ ਪਦ ਦੇ ਲਖ ਅਰਥ ਰੂਪ ਕਰ ਕੇ ਪ੍ਰਭੂ ਨੂੰ ਆਪਣਾ ਆਪ ਰੂਪ ਕਰਕੇ ਜਾਣਦੇ ਹਨ।

## *ਤਹ ਸੁੰਨਿ ਸਹਜਿ ਸਮਾਧਿ ਲਾਗੀ; ਏਕੁ ਏਕੁ ਵਖਾਣੀਐ ॥*

ਤਦੋਂ ਤਹ=ਉਥੇ ਸੁੰਨਿ=ਅਫੁਰ ਅਵਸਥਾ ਵਿਚ ਚਿਤ ਸਹਜਿ=ਸ਼ਾਂਤ ਹੋ ਜਾਂਦਾ ਹੈ ਤੇ ਸੁਤੇ-ਸਿੱਧ ਹੀ ਵਾਹਿਗੁਰੂ ਦੇ ਸਰੂਪ ਵਿਚ ਅਡੋਲ ਸਮਾਧਿ=ਸਮਾਧੀ ਲਾਗੀ=ਲੱਗ ਜਾਂਦੀ ਹੈ ਅਤੇ ਕੇਵਲ ਏਕੁ ਏਕੁ=ਇੱਕੋ ਇਕ ਬ੍ਰਹਮ ਹੀ ਵਖਾਣੀਐ=ਕਥਨ ਕਰੀਦਾ ਹੈ **ਵਾ**: ਇੱਕੋ ਆਪ ਹੀ ਜੀਵ ਰੂਪ ਹੈ, ਇੱਕੋ ਆਪ ਹੀ ਈਸ਼ਰ ਰੂਪ ਹੈ **ਵਾ**: ਇੱਕੋ ਹੀ ਨਿਰਗੁਣ ਸਰੂਪ, ਇੱਕੋ ਆਪ ਹੀ ਸਰਗੁਣ ਸਰੂਪ ਕਰਕੇ ਕਥਨ ਕਰੀਦਾ ਹੈ।

## *ਆਪਿ ਗੁਪਤਾ ਆਪਿ ਮੁਕਤਾ; ਆਪਿ ਆਪੁ ਵਖਾਨਾ ॥*

ਆਪ ਹੀ ਅਗਿਆਨੀਆਂ ਨੂੰ ਗੁਪਤਾ=ਗੁਪਤ, ਛਿਪਿਆ ਹੋਇਆ ਹੈ, ਆਪ ਹੀ ਬ੍ਰਹਮ ਗਿਆਨੀਆਂ ਨੂੰ ਮੁਕਤਾ=ਮੁਕਤ ਕਰਨ ਵਾਲਾ ਹੈ **ਵਾ**: ਆਪ ਹੀ ਗੁਪਤ ਭਾਵ ਨਿਰਗੁਣ ਸਰੂਪ ਹੈ, ਆਪ ਹੀ ਮੁਕਤਾ=ਬੰਧਨਾਂ ਤੋਂ ਰਹਿਤ ਸਰਗੁਣ ਸਰੂਪ ਵੀ ਹੈ ਅਤੇ ਆਪ ਹੀ ਆਪਣੇ ਸਰੂਪ ਨੂੰ ਵਖਾਨਾ=ਕਥਨ ਕਰਦਾ ਹੈ **ਵਾ**: ਸਤਿਗੁਰਾਂ ਨੇ ਸਿੱਖ ਦੇ ਤਾਈਂ ਬ੍ਰਹਮ ਦਾ ਆਪਣਾ ਆਪ ਰੂਪ ਕਥਨ ਕੀਤਾ ਹੈ।

## *ਨਾਨਕ ਭ੍ਰਮ ਭੈ ਗੁਣ ਬਿਨਾਸੇ; ਮਿਲਿ ਜਲੁ ਜਲਹਿ ਖਟਾਨਾ ॥੪॥੨॥*

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਉਨ੍ਹਾਂ ਸੰਤ ਜਨਾਂ ਦੇ ਅੰਦਰੋਂ ਪੰਜ ਪ੍ਰਕਾਰ ਦਾ ਭਰਮ, ਸਤ ਪ੍ਰਕਾਰ ਦਾ ਡਰ ਤਿੰਨੇ ਗੁਣ ਬਿਨਾਸੇ=ਨਾਸ਼ ਹੋ ਗਏ ਹਨ, ਇਉਂ ਉਨ੍ਹਾਂ ਨੇ ਜੋ ਅੰਤਹਕਰਣ ਦੀ ਉਪਾਧੀ ਕਰਕੇ ਆਪਣੇ ਆਪ ਨੂੰ ਜੀਵ ਰੂਪ ਜਲ ਮੰਨਿਆ ਸੀ, ਉਹ ਤਤ ਪਦ ਦੇ ਲਖ ਅਰਥ ਰੂਪੀ ਪਾਣੀ ਵਿਚ ਮਿਲ ਕੇ ਬ੍ਰਹਮ ਰੂਪੀ ਸਮੁੰਦਰ ਵਿਚ ਖਟਾਨਾ = ਅਭੇਦ ਹੋ ਗਏ ਹਨ ॥੪॥੨॥

ਵਾਹਿਗੁਰੂ ਜੀ ਕਾ ਖ਼ਾਲਸਾ॥ ਵਾਹਿਗੁਰੂ ਜੀ ਕੀ ਫ਼ਤਹ॥

ਮੁਖਵਾਕ ਨੰਬਰ ੩੭ [ਆਦਿ ਅੰਗ ੫੭੯]

***ਵਡਹੰਸੁ ਮਹਲਾ ੧ ॥ ਆਵਹੁ ਮਿਲਹੁ ਸਹੇਲੀਹੋ ਸਚੜਾ ਨਾਮੁ ਲਏਹਾਂ ॥ ਰੋਵਹ ਬਿਰਹਾ ਤਨ ਕਾ ਆਪਣਾ ਸਾਹਿਬੁ ਸੰਮ੍ਹਾਲੇਹਾਂ ॥ ਸਾਹਿਬੁ ਸਮ੍ਹਾਲਿਹ ਪੰਥੁ ਨਿਹਾਲਿਹ ਅਸਾ ਭਿ ਓਥੈ ਜਾਣਾ ॥ ਜਿਸ ਕਾ ਕੀਆ ਤਿਨ ਹੀ ਲੀਆ ਹੋਆ ਤਿਸੈ ਕਾ ਭਾਣਾ ॥ ਜੋ ਤਿਨਿ ਕਰਿ ਪਾਇਆ ਸੁ ਆਗੈ ਆਇਆ ਅਸੀ ਕਿ ਹੁਕਮੁ ਕਰੇਹਾ ॥ ਆਵਹੁ ਮਿਲਹੁ ਸਹੇਲੀਹੋ ਸਚੜਾ ਨਾਮੁ ਲਏਹਾ ॥੧॥ ਮਰਣੁ ਨ ਮੰਦਾ ਲੋਕਾ ਆਖੀਐ ਜੇ ਮਰਿ ਜਾਣੈ ਐਸਾ ਕੋਇ ॥ ਸੇਵਿਹੁ ਸਾਹਿਬੁ ਸੰਮ੍ਰਥੁ ਆਪਣਾ ਪੰਥੁ ਸੁਹੇਲਾ ਆਗੈ ਹੋਇ ॥ ਪੰਥਿ ਸੁਹੇਲੈ ਜਾਵਹੁ ਤਾਂ ਫਲੁ ਪਾਵਹੁ ਆਗੈ ਮਿਲੈ ਵਡਾਈ ॥ ਭੇਟੈ ਸਿਉ ਜਾਵਹੁ ਸਚਿ ਸਮਾਵਹੁ ਤਾਂ ਪਤਿ ਲੇਖੈ ਪਾਈ ॥ ਮਹਲੀ ਜਾਇ ਪਾਵਹੁ ਖਸਮੈ ਭਾਵਹੁ ਰੰਗ ਸਿਉ ਰਲੀਆ ਮਾਣੈ ॥ ਮਰਣੁ ਨ ਮੰਦਾ ਲੋਕਾ ਆਖੀਐ ਜੇ ਕੋਈ ਮਰਿ ਜਾਣੈ ॥੨॥ ਮਰਣੁ ਮੁਣਸਾ ਸੂਰਿਆ ਹਕੁ ਹੈ ਜੋ ਹੋਇ ਮਰਨਿ ਪਰਵਾਣੋ ॥ ਸੂਰੇ ਸੇਈ ਆਗੈ ਆਖੀਅਹਿ ਦਰਗਹ ਪਾਵਹਿ ਸਾਚੀ ਮਾਣੋ ॥ ਦਰਗਹ ਮਾਣੁ ਪਾਵਹਿ ਪਤਿ ਸਿਉ ਜਾਵਹਿ ਆਗੈ ਦੂਖੁ ਨ ਲਾਗੈ ॥ ਕਰਿ ਏਕੁ ਧਿਆਵਹਿ ਤਾਂ ਫਲੁ ਪਾਵਹਿ ਜਿਤੁ ਸੇਵਿਐ ਭਉ ਭਾਗੈ ॥ ਊਚਾ ਨਹੀ ਕਹਣਾ ਮਨ ਮਹਿ ਰਹਣਾ ਆਪੇ ਜਾਣੈ ਜਾਣੋ ॥ ਮਰਣੁ ਮੁਣਸਾਂ ਸੂਰਿਆ ਹਕੁ ਹੈ ਜੋ ਹੋਇ ਮਰਹਿ ਪਰਵਾਣੋ ॥੩॥ ਨਾਨਕ ਕਿਸ ਨੋ ਬਾਬਾ ਰੋਈਐ ਬਾਜੀ ਹੈ ਇਹੁ ਸੰਸਾਰੋ ॥ ਕੀਤਾ ਵੇਖੈ ਸਾਹਿਬੁ ਆਪਣਾ ਕੁਦਰਤਿ ਕਰੇ ਬੀਚਾਰੋ ॥ ਕੁਦਰਤਿ ਬੀਚਾਰੇ ਧਾਰਣ ਧਾਰੇ ਜਿਨਿ ਕੀਆ ਸੋ ਜਾਣੈ ॥ ਆਪੇ ਵੇਖੈ ਆਪੇ ਬੂਝੈ ਆਪੇ ਹੁਕਮੁ ਪਛਾਣੈ ॥ ਜਿਨਿ ਕਿਛੁ ਕੀਆ ਸੋਈ ਜਾਣੈ ਤਾ ਕਾ ਰੂਪੁ ਅਪਾਰੋ ॥ ਨਾਨਕ ਕਿਸ ਨੋ ਬਾਬਾ ਰੋਈਐ ਬਾਜੀ ਹੈ ਇਹੁ ਸੰਸਾਰੋ ॥੪॥੨॥***

ਇਹ ਸ਼ਬਦ ਜੋ ਮੁਖਵਾਕ ਰੂਪ ਵਿੱਚ ਆਇਆ ਹੈ ਇਸ ਦਾ ਉਚਾਰਨ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਕੀਤਾ ਹੈ ਜਿਸ ਵਿੱਚ ਦੋ ਸਖੀਆਂ ਦੇ ਸੰਬਾਦ ਦੁਆਰਾ ਜਗਿਆਸੂ ਮਹਾਤਮਾ ਦਾ ਅੰਤਰੀਵ ਭਾਵ ਹੈ। ਇਹ ਸ਼ਬਦ ਅਲਾਹਣੀਆਂ ਵਿਚੋਂ ਹੈ, ਸ਼ਬਦ ਦੇ ਅਰਥ ਸ਼ੁਰੂ ਕਰਨ ਤੋਂ ਪਹਿਲਾਂ ਅਲਾਹਣੀ ਦੀ ਕੁਝ ਸੰਖੇਪ ਵੀਚਾਰ :- **ਅਲਾਹਣੀਆਂ**=ਸੰਸਕ੍ਰਿਤ, ਪੰਜਾਬੀ ਵਿੱਚ ਕੀਰਨੇ ਕਰਨ ਤੇ ਵਿਰਲਾਪ ਜੋ ਨੈਣ ਕਿਸੇ ਪ੍ਰਾਣੀ ਦੇ ਮਰੇ ਤੋਂ ਕਰਦੀ ਹੈ, ਭਾਵ ਮਿਰਤਕ ਵਿਰਲਾਪ=ਜੋ ਮੁਰਦੇ ਪਰ ਕਰਦੀ ਤੇ ਪਿਟਾਉਂਦੀ ਹੈ। **ਮਹਾਨ ਕੋਸ਼ ਅਨੁਸਾਰ** :- ਅਲਾਹਣੀਆਂ= ਸ਼ਲਾਘਾ-ਉਸਤਤ ਦੀ ਕਵਿਤਾ, ਉਹ ਗੀਤ ਜਿਸ ਵਿੱਚ ਕਿਸੇ ਦੇ ਗੁਣ ਗਾਏ ਜਾਣ, ਖਾਸ ਕਰਕੇ ਮੋਏ ਪ੍ਰਾਣੀ ਦੇ ਗੁਣ ਅਤੇ ਕਰਮ ਕਹਿ ਕੇ ਜੋ ਗੀਤ ਗਾਇਆ ਜਾਂਦਾ ਹੈ ਉਸਦਾ ਨਾਮ ਅਲਾਹਣੀ ਹੈ। ਇਸ ਰੋਣ ਪਿੱਟਣ ਦੀ ਕੁਰੀਤੀ ਨੂੰ ਬੰਦ ਕਰਕੇ ਇਸ ਦੇ ਥਾਂ ਰੱਬੀ ਬਾਣੀ ਜੋ ਭਾਣਾ ਮੰਨਣ ਵਿਚ ਸਹਾਇਕ ਹੋਵੇ। ਉਸ ਦਾ ਪਰਮ ਪਵਿੱਤ੍ਰ ਉਪਦੇਸ਼ ਗੁਰੂ ਸਾਹਿਬ ਨੇ ਵਡਹੰਸ ਰਾਗ ਵਿੱਚ ਕੀਤਾ ਹੈ। ਉਹਨਾਂ ਅਲਾਹਣੀਆਂ ਦਾ ਇਹ ਦੂਜਾ ਸ਼ਬਦ ਹੈ ਜੋ ਮੁਖਵਾਕ ਰੂਪ ਵਿੱਚ ਸਾਹਮਣੇ ਹੈ। ਹਜ਼ੂਰ ਫੁਰਮਾਉਂਦੇ ਹਨ :—

## ***ਵਡਹੰਸੁ ਮਹਲਾ ੧ ॥***
## ***ਆਵਹੁ ਮਿਲਹੁ ਸਹੇਲੀਹੋ ਸਚੜਾ ਨਾਮੁ ਲਏਹਾਂ ॥***

ਹੇ ਜਗਿਆਸੂ ਰੂਪ ਸਹੇਲੀਹੋ=ਸਖੀਓ ! ਮੈਨੂੰ ਆ ਕੇ ਮਿਲਹੁ=ਮਿਲਣਾ ਕਰੋ ਅਸੀਂ ਰਲ ਕੇ ਸਚੇ ਵਾਹਿਗੁਰੂ ਦਾ ਨਾਮ ਲੈਣਾ ਕਰੀਏ।

## ਰੋਵਹ ਬਿਰਹਾ ਤਨ ਕਾ; ਆਪਣਾ ਸਾਹਿਬੁ ਸੰਮ੍ਾਲੇਹਾਂ ॥

ਪ੍ਰਮੇਸ਼ਰ ਦੇ ਤਨ=ਨਾਲੋਂ ਜੋ ਬਿਰਹਾ=ਵਿਛੋੜਾ ਹੋ ਰਿਹਾ ਹੈ ਉਸਨੂੰ ਰੋਣਾ ਕਰੀਏ। ਵਾ ਜੈਸੇ ਦੇਹ ਨਾਲੋਂ ਜੀਵ ਦਾ ਵਿਛੋੜਾ ਪੈਣ ਤੇ ਲੋਕੀਂ ਰੋਂਦੇ ਹਨ। ਇਸੇ ਤਰ੍ਹਾਂ ਸਾਡੇ ਤਨ=ਸਰੀਰ ਦਾ ਪ੍ਰਮੇਸ਼ਰ ਨਾਲੋਂ ਕਿਉਂ ਵਿਛੋੜਾ ਪੈ ਗਿਆ ਹੈ ਇਸ ਵਾਸਤੇ ਰੋਈਏ ਭਾਵ ਉਸ ਵਿਛੋੜੇ ਦੀ ਨਵਿਰਤੀ ਲਈ ਯਤਨ ਕਰੀਏ, ਆਪਣੇ ਸਾਹਿਬ ਨੂੰ ਸੰਮ੍ਾਲੇਹਾਂ=ਸੰਭਾਲਣਾ ਕਰੀਏ।

## ਸਾਹਿਬੁ ਸਮ੍ਾਲਿਹ ਪੰਥੁ ਨਿਹਾਲਿਹ; ਅਸਾ ਭਿ ਓਥੈ ਜਾਣਾ ॥

ਆਪਣੇ ਸਾਹਿਬੁ=ਮਾਲਕ ਨੂੰ ਸਮ੍ਾਲਿਹ=ਚੇਤੇ ਕਰੇ ਤਾਂ ਇਹ ਜੀਵ ਭੀ ਉਸੇ ਪੰਥੁ=ਰਸਤੇ ਨੂੰ ਨਿਹਾਲਿਹ=ਦੇਖ ਸਕਦਾ ਹੈ **ਵਾ:** ਸਾਹਿਬੁ=ਮਾਲਕ ਦੇ ਨਾਮ ਨੂੰ ਸਮ੍ਾਲਿਹ=ਸੰਭਾਲਣਾ ਕਰੀਏ ਫਿਰ ਉਸ ਰਸਤੇ ਨੂੰ ਨਿਹਾਲਿਹ=ਦੇਖਣਾ ਹੁੰਦਾ ਹੈ ਜਿਥੇ ਨੂੰ ਲੋਕੀ ਮਰ ਕੇ ਤੁਰੇ ਜਾਂਦੇ ਹਨ ਕਿਉਂਕਿ ਸਮੇਂ ਅਨੁਸਾਰ ਅਸੀਂ ਭੀ ਉਸੇ ਰਸਤੇ ਜਾਣਾ=ਤੁਰਨਾ ਹੈ। **ਵਾ:** ਭਗਤੀ ਸਹਿਤ ਗਿਆਨ ਦੇ ਰਸਤੇ ਨੂੰ ਦੇਖ ਲੈਂਦਾ ਹੈ। ਅਸੀਂ ਭੀ ਉਥੇ ਹੀ ਜਾਣਾ ਹੈ।

## ਜਿਸ ਕਾ ਕੀਆ ਤਿਨ ਹੀ ਲੀਆ; ਹੋਆ ਤਿਸੈ ਕਾ ਭਾਣਾ ॥

ਜਿਸ ਵਾਹਿਗੁਰੂ ਦਾ ਇਹ ਜੀਵ ਪੈਦਾ ਕੀਤਾ ਹੋਇਆ ਸੀ ਉਸੇ ਨੇ ਹੀ ਲੈ ਲਿਆ ਭਾਵ ਮਾਰ ਲਿਆ ਹੈ ਇਹ ਉਸੇ ਦਾ ਭਾਣਾ=ਹੁਕਮ ਹੀ ਹੋਇਆ ਹੈ।

## ਜੋ ਤਿਨਿ ਕਰਿ ਪਾਇਆ, ਸੁ ਆਗੈ ਆਇਆ; ਅਸੀ ਕਿ ਹੁਕਮੁ ਕਰੇਹਾ ॥

ਜੋ ਤਿਨਿ=ਤਿਸ ਜੀਵ ਨੇ ਕਰਿ=ਹੱਥਾਂ ਨਾਲ ਕਰਮ ਕਰਿਆ **ਵਾ:** ਕੀਤਾ ਹੈ ਉਹੀ ਇਸ ਦੇ ਹੱਥ ਤੇ ਲੇਖ ਪਾਇਆ ਹੈ। ਜੈਸਾ ਚੰਗਾ ਵਾ ਮੰਦਾ ਕਰਮ ਕੀਤਾ ਹੈ ਉਹ ਜੀਵ ਦੇ ਅੱਗੇ ਫਲ ਭੁਗਤਾਉਣ ਲਈ ਆ ਗਿਆ ਹੈ ਅਸੀਂ ਪ੍ਰਮੇਸ਼ਰ ਤੇ ਕੀ ਹੁਕਮ ਕਰੀਏ ਕਿ ਇਸ ਨੂੰ ਦੁਖ ਨਾ ਦੇ, ਕੀਤੇ ਕਰਮਾਂ ਅਨੁਸਾਰ ਭੋਗਣਾ ਹੀ ਪਵੇਗਾ।

## ਆਵਹੁ ਮਿਲਹੁ ਸਹੇਲੀਹੋ; ਸਚੜਾ ਨਾਮੁ ਲਏਹਾ ॥੧॥

ਹੇ ਜਗਿਆਸੂ ਰੂਪ ਸਹੇਲੀਹੋ=ਸਖੀਓ ! ਆਵਹੁ=ਆ ਕੇ ਮਿਲਹੁ=ਮਿਲਣਾ ਕਰੋ ਅਸੀਂ ਰਲ ਮਿਲ ਕੇ ਸਚ ਨਾਮ ਦਾ ਚਿੰਤਨ ਕਰਨਾ ਕਰੀਏ॥੧॥

## ਮਰਣੁ ਨ ਮੰਦਾ ਲੋਕਾ ਆਖੀਐ; ਜੇ ਮਰਿ ਜਾਣੈ ਐਸਾ ਕੋਇ ॥

ਹੇ ਲੋਕੋ ! ਮਰਣੇ ਨੂੰ ਮੰਦਾ=ਬੁਰਾ ਕਰਕੇ ਨਾ ਆਖੋ, ਜਿਵੇਂ ਗੁਰਮੁਖ ਜੀਵਤ ਭਾਵ ਤੋਂ ਮਰਦੇ ਹਨ ਜੇ ਕੋਈ ਇਸ ਤਰ੍ਹਾਂ ਦਾ ਮਰਣਾ ਜਾਨਣਾ ਕਰੇ।

## ਸੇਵਿਹੁ ਸਾਹਿਬੁ ਸੰਮ੍ਰਥੁ ਆਪਣਾ; ਪੰਥੁ ਸੁਹੇਲਾ ਆਗੈ ਹੋਇ ॥

ਆਪਣਾ ਸਾਹਿਬੁ=ਮਾਲਕ ਜੋ ਸਮਰੱਥ ਹੈ, ਉਸ ਨੂੰ ਸੇਵਿਹੁ=ਸੇਵਣਾ ਕਰੋ ਤਾਂ ਕਿ ਆਗੈ=ਅੱਗੇ ਪ੍ਰਲੋਕ ਦਾ ਪੰਥੁ=ਰਸਤਾ ਸੁਹੇਲਾ=ਸੌਖਾ ਹੋ ਜਾਵੇ।

## ਪੰਥਿ ਸੁਹੇਲੈ ਜਾਵਹੁ, ਤਾਂ ਫਲੁ ਪਾਵਹੁ; ਆਗੈ ਮਿਲੈ ਵਡਾਈ ॥

ਜੇ ਉਸ ਵਾਹਿਗੁਰੂ ਦਾ ਸਿਮਰਨ ਕਰੋਗੇ ਤਾਂ ਇਹ ਫਲ ਪਾਵਹੁ=ਪ੍ਰਾਪਤ ਕਰੋਗੇ ਕਿ ਪੰਥਿ ਸੁਹੇਲੈ=ਸੌਖੇ ਰਸਤੇ ਜਾਵੋਗੇ ਦੂਜਾ ਆਗੈ=ਅੱਗੇ ਪ੍ਰਲੋਕ ਵਿਚ ਵਡਾਈ=ਵਡਿਆਈ, ਜਸ ਮਿਲੇਗਾ। **ਵਾ:** ਭਗਤੀ ਰੂਪੀ ਸੌਖੇ ਰਸਤੇ

ਵਿਚ ਜਾਵੋਗੇ ਤਾਂ ਗਿਆਨ ਫਲ ਨੂੰ ਪਾਵੋਗੇ ਅਤੇ ਪ੍ਰਲੋਕ ਵਿਚ ਵਡਾਈ=ਜਸ ਪ੍ਰਾਪਤ ਹੋਵੇਗਾ **ਅਥਵਾ** ਭਜਨ ਗਿਆਨ ਦੇ ਸੁਖਾਲੇ ਰਸਤੇ ਨੂੰ ਜਾਵੋਗੇ ਤਾਂ ਗਿਆਨ ਮੋਖ ਰੂਪ ਫਲ ਨੂੰ ਪਾ ਲਵੋਂਗੇ।

## *ਭੇਟੈ ਸਿਉ ਜਾਵਹੁ, ਸਚਿ ਸਮਾਵਹੁ; ਤਾਂ ਪਤਿ ਲੇਖੈ ਪਾਈ ॥*

ਨਾਮ ਸਿਮਰਨ ਰੂਪੀ ਭੇਟਾ ਦੇ ਸਿਉ=ਸਹਿਤ ਪ੍ਰਲੋਕ ਨੂੰ ਜਾਵਹੁ=ਜਾਓਗੇ ਤਾਂ ਸਚ ਸਰੂਪ ਵਿੱਚ ਸਮਾਵਹੁ=ਸਮਾਓਗੇ ਤਾਂ ਹੀ ਤੁਹਾਡੀ ਪਤਿ=ਆਬਰੋ ਲੇਖੇ ਵਿਚ ਪਵੇਗੀ।

## *ਮਹਲੀ ਜਾਇ ਪਾਵਹੁ, ਖਸਮੈ ਭਾਵਹੁ; ਰੰਗ ਸਿਉ ਰਲੀਆ ਮਾਣੈ ॥*

ਹੇ ਜਗਿਆਸੂ ਰੂਪ ਇਸਤ੍ਰੀਓ! ਮਹਲੀ=ਸਰੂਪ ਰੂਪ ਜਗ੍ਹਾ ਨੂੰ ਪਾਉਣਾ ਕਰੋ ਤਾਂ ਖਸਮੈ=ਮਾਲਕ ਨੂੰ ਭਾ ਜਾਵੋਗੀਆਂ ਤੇ ਰੰਗ=ਪ੍ਰੇਮ ਵਾ ਅਨੰਦ ਸਹਿਤ ਰਲੀਆ=ਖੁਸ਼ੀਆਂ ਮਾਣੈ=ਮਾਣੋ ਵਾ ਭੋਗੋ ਗੀਆਂ।

## *ਮਰਣੁ ਨ ਮੰਦਾ ਲੋਕਾ ਆਖੀਐ; ਜੇ ਕੋਈ ਮਰਿ ਜਾਣੈ ॥੨॥*

ਹੇ ਲੋਕੋ! ਮਰਨੇ ਨੂੰ ਮੰਦਾ=ਬੁਰਾ ਨਾ ਆਖੋ ਜੇ ਕੋਈ ਜੀਵਤ ਭਾ ਤੋਂ ਮਰਣਾ ਜਾਣੇ ਤਾਂ ਉਸ ਦਾ ਮਰਨਾ ਸ੍ਰੇਸ਼ਟ ਹੈ॥੨॥

## *ਮਰਣੁ ਮੁਣਸਾ ਸੂਰਿਆ ਹਕੁ ਹੈ; ਜੋ ਹੋਇ ਮਰਨਿ ਪਰਵਾਣੋ ॥*

ਸੂਰਮੇ ਮੁਣਸਾ=ਮਨੁੱਖਾਂ ਦਾ ਮਰਣਾ ਹਕੁ=ਸੱਚ **ਵਾ:** ਧਰਮ ਹੈ ਜੋ ਪਰਵਾਣੋ=ਠੀਕ ਹੋ ਕੇ ਮਰਦੇ ਹਨ **ਅਥਵਾ** ਜੋ ਮਰ ਕੇ ਪ੍ਰਮਾਣਿਕ ਹੁੰਦੇ ਹਨ।

## *ਸੂਰੇ ਸੇਈ ਆਗੈ ਆਖੀਅਹਿ; ਦਰਗਹ ਪਾਵਹਿ ਸਾਚੀ ਮਾਣੋ ॥*

ਆਗੈ=ਪ੍ਰਲੋਕ ਵਿਚ ਸੂਰੇ=ਸੂਰਮੇ ਵਾ ਸੂਰਬੀਰ ਉਹ ਮਨੁੱਖ ਆਖੇ ਜਾਂਦੇ ਹਨ ਜੋ ਸਚੀ ਸਤਸੰਗ ਰੂਪੀ ਦਰਗਾਹ ਵਿਚ ਮਾਣ ਪਾਉਂਦੇ ਹਨ।

## *ਦਰਗਹ ਮਾਣੁ ਪਾਵਹਿ, ਪਤਿ ਸਿਉ ਜਾਵਹਿ; ਆਗੈ ਦੂਖੁ ਨ ਲਾਗੈ ॥*

ਜੋ ਸਤਸੰਗ ਰੂਪ ਦਰਗਾਹ ਵਿਚ ਮਾਣੁ=ਇੱਜ਼ਤ ਪਾਉਂਦੇ ਹਨ ਉਹ ਪਤਿ=ਇੱਜ਼ਤ ਦੇ ਸਿਉ=ਸਹਿਤ ਪ੍ਰਲੋਕ ਨੂੰ ਜਾਂਦੇ ਹਨ ਤੇ ਪ੍ਰਲੋਕ ਵਿਚ ਜਾ ਕੇ ਮੁੜ ਫਿਰ ਜੰਮਣ ਮਰਣ **ਵਾ:** ਨਰਕਾਂ ਦਾ ਦੁਖ ਨਹੀਂ ਲਗਦਾ।

## *ਕਰਿ ਏਕੁ ਧਿਆਵਹਿ, ਤਾਂ ਫਲੁ ਪਾਵਹਿ; ਜਿਤੁ ਸੇਵਿਐ ਭਉ ਭਾਗੈ ॥*

ਹੇ ਭਾਈ! ਜਦੋਂ ਇਕ ਅਕਾਲ ਪੁਰਖ ਵਾਹਿਗੁਰੂ ਨੂੰ ਧਿਆਉਣਾ ਕਰੇ ਤਾਂ ਹੀ ਮਨੁੱਖਾ ਜਨਮ ਵਿਚ ਗਿਆਨ ਰੂਪੀ ਫਲ ਪਾਵੇਂਗਾ ਜਿਤੁ=ਜਿਸ ਵਾਹਿਗੁਰੂ ਦੀ ਸੇਵਾ ਕਰਨ ਨਾਲ ਸਾਰੇ ਭਉ=ਡਰ ਭਾਗੈ=ਦੌੜ ਜਾਂਦੇ ਹਨ।

## *ਊਚਾ ਨਹੀ ਕਹਣਾ, ਮਨ ਮਹਿ ਰਹਣਾ; ਆਪੇ ਜਾਣੈ ਜਾਣੋ ॥*

ਕਿਸੇ ਨੂੰ ਉਚਾ=ਹੰਕਾਰ ਦਾ ਬਚਨ ਨਹੀਂ ਕਹਿਣਾ। ਮਨ ਵਿਚ ਹੀ ਜਰ ਕੇ, ਸਮਾਈ ਕਰਕੇ ਰਹਿਣਾ ਕਰੇ ਜੇ ਕੋਈ ਕੌੜਾ-ਫਿਕਾ ਬਚਨ ਕਹੇ ਤਾਂ ਮਨ ਵਿਚ ਸਹਾਰਨਾ ਕਰੇ ਕਿਉਂਕਿ ਉਹ ਆਪ ਹੀ ਪ੍ਰਮੇਸ਼ਰ ਜਾਣੀ ਜਾਣ, ਸਭ ਕੁਝ ਜਾਣਦਾ ਹੈ ਫਿਰ ਕਹਿਣ ਦੀ ਕੀ ਲੋੜ ਹੈ।

## *ਮਰਣੁ ਮੁਣਸਾਂ ਸੂਰਿਆ ਹਕੁ ਹੈ; ਜੋ ਹੋਇ ਮਰਹਿ ਪਰਵਾਣੋ ॥੩॥*

ਉਹਨਾਂ ਸੂਰਬੀਰ ਮਨੁੱਖਾਂ ਦਾ ਮਰਨਾ ਹਕੁ=ਸਚ ਹੈ, ਜਿਹੜੇ ਪਰਮਾਣਨੀਕ ਹੋ ਕੇ ਮਰਦੇ ਹਨ॥੩॥

## *ਨਾਨਕ ਕਿਸ ਨੋ ਬਾਬਾ ਰੋਈਐ; ਬਾਜੀ ਹੈ ਇਹੁ ਸੰਸਾਰੋ ॥*

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਬਾਬਾ=ਹੇ ਭਾਈ! ਕਿਸ ਨੋ=ਕਿਸ ਮਰੇ ਹੋਏ ਨੂੰ ਰੋਈਐ=ਰੋਣਾ ਕਰੀਏ ਕਿਉਂਕਿ ਇਹ ਸੰਸਾਰ ਤਾਂ ਬਾਜ਼ੀਗਰ ਦੀ ਬਾਜੀ ਵਾਂਗ ਮਿਥਿਆ ਹੈ।

## *ਕੀਤਾ ਵੇਖੈ ਸਾਹਿਬੁ ਆਪਣਾ; ਕੁਦਰਤਿ ਕਰੇ ਬੀਚਾਰੋ ॥*

ਸਾਹਿਬੁ=ਮਾਲਕ ਵਾਹਿਗੁਰੂ ਆਪਣੇ ਕੀਤੇ ਹੋਏ ਸੰਸਾਰ **ਵਾ:** ਪ੍ਰਪੰਚ ਨੂੰ ਆਪ ਹੀ ਵੇਖਣਾ ਕਰਦਾ ਹੈ ਆਪ ਹੀ ਕੁਦਰਤਿ=ਸ਼ਕਤੀ ਦੁਆਰਾ ਸਭ ਦਾ ਵੀਚਾਰ ਕਰਦਾ ਹੈ।

## *ਕੁਦਰਤਿ ਬੀਚਾਰੇ ਧਾਰਣ ਧਾਰੇ; ਜਿਨਿ ਕੀਆ ਸੋ ਜਾਣੈ ॥*

ਉਹ ਕੁਦਰਤ ਦਾ ਮਾਲਕ ਵਾਹਿਗੁਰੂ ਆਪਣੀ ਕੁਦਰਤ ਦੁਆਰਾ ਸਭ ਦਾ ਵੀਚਾਰ ਕਰਦਾ ਹੈ ਅਤੇ ਆਪ ਹੀ ਸੰਸਾਰ ਨੂੰ ਧਾਰਣ=ਮਰਿਯਾਦਾ ਵਿਚ ਧਾਰੇ=ਧਾਰਦਾ ਹੈ। ਜਿਸ ਵਾਹਿਗੁਰੂ ਨੇ ਇਸ ਸੰਸਾਰ ਨੂੰ ਪੈਦਾ ਕੀਤਾ ਹੈ ਉਹ ਇਸ ਦਾ ਸਾਰਾ ਭੇਦ ਜਾਣਦਾ ਹੈ।

ਇਸ ਤੁਕ ਵਿਚ ਆਏ ਕੁਦਰਤ ਪਦ ਦੀ ਸੰਖੇਪ ਵੀਚਾਰ **ਕੁਦਰਤਿ**= ਸੰਸਕ੍ਰਿਤ ਵਿਚ ਕੁਦਰਤਿ, ਅਰਬੀ ਵਿਚ ਕੁਦਰਤ=ਬਲ, ਤਾਕਤ, ਸ਼ਕਤੀ, ਮਾਇਆ ਅਥਵਾ ਕੁਦਰਤ ਉਹ ਜੋ ਰਚੀ ਗਈ, ਜੋ ਪ੍ਰਕਾਸ਼ ਪਾ ਗਈ।

## *ਆਪੇ ਵੇਖੈ ਆਪੇ ਬੂਝੈ; ਆਪੇ ਹੁਕਮੁ ਪਛਾਣੈ ॥*

ਆਪ ਹੀ ਗੁਰੂ ਹੋ ਕੇ ਦੇਖ ਰਿਹਾ ਹੈ, ਦ੍ਰਿਸ਼ਟਾਂਤ ਰੂਪ ਹੋ ਕੇ ਆਪ ਹੀ ਸਭ ਦੀ ਹਾਲਤ ਨੂੰ ਸਮਝ ਰਿਹਾ ਹੈ ਅਥਵਾ ਜਗਿਆਸੂ ਹੋ ਕੇ ਪੁੱਛਦਾ ਹੈ ਅਤੇ ਆਪ ਹੀ ਤਤ ਬੇਤਾ ਰੂਪ ਹੋ ਕੇ ਹੁਕਮ ਨੂੰ ਪਛਾਣਦਾ ਹੈ। ਵਾ: ਆਪ ਹੀ ਗੁਰਾਂ ਤੋਂ ਪੁੱਛਦਾ ਹੈ ਆਪ ਹੀ ਜਗਿਆਸੂ ਰੂਪ ਹੋ ਕੇ ਸਰੂਪ ਨੂੰ ਵੇਖਦਾ ਹੈ ਅਤੇ ਆਪ ਹੀ ਹੁਕਮ ਨੂੰ ਪਛਾਣਦਾ ਹੈ।

## *ਜਿਨਿ ਕਿਛੁ ਕੀਆ ਸੋਈ ਜਾਣੈ; ਤਾ ਕਾ ਰੂਪੁ ਅਪਾਰੋ ॥*

ਜਿਸਨੇ ਇਸ ਸੰਸਾਰ ਨੂੰ ਕੀਆ=ਰਚਿਆ ਹੈ ਉਹ ਆਪ ਹੀ ਜਾਣਦਾ ਹੈ ਉਸਦਾ ਰੂਪ ਅਪਾਰੋ=ਪਾਰਾਵਾਰ ਤੋਂ ਰਹਿਤ ਹੈ **ਅਥਵਾ** ਜਿਸਨੇ ਕੁਝ ਜਪ-ਤਪ ਭਜਨ ਸਿਮਰਨ ਕੀਤਾ ਹੈ ਉਹੀ ਉਸ ਪ੍ਰਭੂ ਨੂੰ ਇਸ ਤਰ੍ਹਾਂ ਜਾਣਦਾ ਹੈ ਕਿ ਉਸਦਾ ਸਰੂਪ ਅਪਾਰੋ=ਬੇਅੰਤ ਹੈ **ਅਥਵਾ** ਜਿਸ ਵਾਹਿਗੁਰੂ ਨੇ ਸਭ ਕੁਝ ਭਾਵ ਸਾਰੇ ਸੰਸਾਰ ਨੂੰ ਪੈਦਾ ਕੀਤਾ ਹੈ ਉਹੀ ਸਭ ਦੇ ਦੁਖ-ਸੁਖ ਨੂੰ ਜਾਣਦਾ ਹੈ। ਉਸ ਵਾਹਿਗੁਰੂ ਦਾ ਸਰੂਪ ਅਪਾਰੋ=ਪਾਰਾਵਾਰ ਤੋਂ ਰਹਿਤ ਹੈਂ।

## *ਨਾਨਕ ਕਿਸ ਨੋ ਬਾਬਾ ਰੋਈਐ; ਬਾਜੀ ਹੈ ਇਹੁ ਸੰਸਾਰੋ ॥੪॥੨॥*

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਬਾਬਾ=ਹੇ ਭਾਈ! ਇਹ ਸੰਸਾਰ ਬਾਜੀਗਰ ਦੀ ਬਾਜੀ ਵਾਂਗ ਮਿਥਿਆ ਹੈ ਫੇਰ ਕਿਸ ਨੂੰ ਰੋਈਐ=ਰੋਣਾ ਕਰੀਏ॥੪॥੨॥ ਜੈਸਾ ਕਿ :

**ਬਾਜੀਗਰੀ ਸੰਸਾਰੁ ਕਬੀਰਾ ਚੇਤਿ ਢਾਲਿ ਪਾਸਾ॥** [ਆਸਾ ਕਬੀਰ ਜੀ, ਅੰਗ ੪੮੨]

ਵਾਹਿਗੁਰੂ ਜੀ ਕਾ ਖ਼ਾਲਸਾ॥ ਵਾਹਿਗੁਰੂ ਜੀ ਕੀ ਫ਼ਤਹ॥

ਮੁਖਵਾਕ ਨੰਬਰ ੩੮ [ਆਦਿ ਅੰਗ ੫੮੧]

*ਵਡਹੰਸੁ ਮਹਲਾ ੧ ॥ ਬਾਬਾ ਆਇਆ ਹੈ ਉਠਿ ਚਲਣਾ ਇਹੁ ਜਗੁ ਝੂਠੁ ਪਸਾਰੋ ਵਾ ॥ ਸਚਾ ਘਰੁ ਸਚੜੈ ਸੇਵੀਐ ਸਚੁ ਖਰਾ ਸਚਿਆਰੋ ਵਾ ॥ ਕੂੜਿ ਲਬਿ ਜਾਂ ਥਾਇ ਨ ਪਾਸੀ ਅਗੈ ਲਹੈ ਨ ਠਾਓ ॥ ਅੰਤਰਿ ਆਉ ਨ ਬੈਸਹੁ ਕਹੀਐ ਜਿਉ ਸੁੰਞੈ ਘਰਿ ਕਾਓ ॥ ਜੰਮਣੁ ਮਰਣੁ ਵਡਾ ਵੇਛੋੜਾ ਬਿਨਸੈ ਜਗੁ ਸਬਾਏ ॥ ਲਬਿ ਧੰਧੈ ਮਾਇਆ ਜਗਤੁ ਭੁਲਾਇਆ ਕਾਲੁ ਖੜਾ ਰੂਆਏ ॥੧॥ ਬਾਬਾ ਆਵਹੁ ਭਾਈਹੋ ਗਲਿ ਮਿਲਹ ਮਿਲਿ ਮਿਲਿ ਦੇਹ ਆਸੀਸਾ ਹੇ ॥ ਬਾਬਾ ਸਚੜਾ ਮੇਲੁ ਨ ਚੁਕਈ ਪ੍ਰੀਤਮ ਕੀਆ ਦੇਹ ਅਸੀਸਾ ਹੇ ॥ ਆਸੀਸਾ ਦੇਵਹੋ ਭਗਤਿ ਕਰੇਵਹੋ ਮਿਲਿਆ ਕਾ ਕਿਆ ਮੇਲੋ ॥ ਇਕਿ ਭੂਲੇ ਨਾਵਹੁ ਥੇਹਹੁ ਥਾਵਹੁ ਗੁਰ ਸਬਦੀ ਸਚੁ ਖੇਲੋ ॥ ਜਮ ਮਾਰਗਿ ਨਹੀ ਜਾਣਾ ਸਬਦਿ ਸਮਾਣਾ ਜੁਗਿ ਜੁਗਿ ਸਾਚੈ ਵੇਸੇ ॥ ਸਾਜਨ ਸੈਣ ਮਿਲਹੁ ਸੰਜੋਗੀ ਗੁਰ ਮਿਲਿ ਖੋਲੇ ਫਾਸੇ ॥੨॥ ਬਾਬਾ ਨਾਂਗੜਾ ਆਇਆ ਜਗ ਮਹਿ ਦੁਖੁ ਸੁਖੁ ਲੇਖੁ ਲਿਖਾਇਆ ॥ ਲਿਖਿਅੜਾ ਸਾਹਾ ਨਾ ਟਲੈ ਜੇਹੜਾ ਪੁਰਬਿ ਕਮਾਇਆ ॥ ਬਹਿ ਸਾਚੈ ਲਿਖਿਆ ਅੰਮ੍ਰਿਤੁ ਬਿਖਿਆ ਜਿਤੁ ਲਾਇਆ ਤਿਤੁ ਲਾਗਾ ॥ ਕਾਮਣਿਆਰੀ ਕਾਮਣ ਪਾਏ ਬਹੁ ਰੰਗੀ ਗਲਿ ਤਾਗਾ ॥ ਹੋਛੀ ਮਤਿ ਭਇਆ ਮਨੁ ਹੋਛਾ ਗੁੜੁ ਸਾ ਮਖੀ ਖਾਇਆ ॥ ਨਾ ਮਰਜਾਦੁ ਆਇਆ ਕਲਿ ਭੀਤਰਿ ਨਾਂਗੋ ਬੰਧਿ ਚਲਾਇਆ ॥੩॥ ਬਾਬਾ ਰੋਵਹੁ ਜੇ ਕਿਸੈ ਰੋਵਣਾ ਜਾਨੀਅੜਾ ਬੰਧਿ ਪਠਾਇਆ ਹੈ ॥ ਲਿਖਿਅੜਾ ਲੇਖੁ ਨ ਮੇਟੀਐ ਦਰਿ ਹਾਕਾਰੜਾ ਆਇਆ ਹੈ ॥ ਹਾਕਾਰਾ ਆਇਆ ਜਾ ਤਿਸੁ ਭਾਇਆ ਰੁੰਨੇ ਰੋਵਣਹਾਰੇ ॥ ਪੁਤ ਭਾਈ ਭਾਤੀਜੇ ਰੋਵਹਿ ਪ੍ਰੀਤਮ ਅਤਿ ਪਿਆਰੇ ॥ ਭੈ ਰੋਵੈ ਗੁਣ ਸਾਰਿ ਸਮਾਲੇ ਕੋ ਮਰੈ ਨ ਮੁਇਆ ਨਾਲੇ ॥ ਨਾਨਕ ਜੁਗਿ ਜੁਗਿ ਜਾਣ ਸਿਜਾਣਾ ਰੋਵਹਿ ਸਚੁ ਸਮਾਲੇ ॥੪॥੫॥*

ਇਹ ਸ਼ਬਦ ਰਾਗ ਵਡਹੰਸ ਵਿਚ ਪਹਿਲੇ ਪਾਤਸ਼ਾਹ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਉਚਾਰਨ ਕੀਤਾ ਹੋਇਆ ਹੈ। ਇਹ ਭੀ ਅਲਾਹਣੀਆਂ ਨਾਮੇ ਬਾਣੀ ਵਿਚੋਂ ਹੀ ਇਕ ਸ਼ਬਦ ਹੈ। ਅਲਾਹਣੀਆਂ ਦਾ ਵੇਰਵਾ ਮੁਖਵਾਕ ਨੰਬਰ=੩੭ ਤੇ ਪੜ੍ਹੋ ਇਸ ਥਾਂ ਤੇ ਕੇਵਲ ਆਏ ਮੁਖਵਾਕ ਦੇ ਅਰਥ ਹੀ ਕੀਤੇ ਜਾਣਗੇ।

## *ਵਡਹੰਸੁ ਮਹਲਾ ੧ ॥*
## *ਬਾਬਾ ਆਇਆ ਹੈ ਉਠਿ ਚਲਣਾ; ਇਹੁ ਜਗੁ ਝੂਠੁ ਪਸਾਰੋ ਵਾ ॥*

ਬਾਬਾ=ਹੇ ਭਾਈ ! ਜਗਤ ਵਿਚ ਜੋ ਭੀ ਆਇਆ ਹੈ ਉਸਨੇ ਸੰਸਾਰ ਵਿਚੋਂ ਉਠ ਕੇ ਚਲਣਾ=ਤੁਰ ਜਾਣਾ ਹੈ ਕਿਉਂਕਿ ਇਹ ਜਗੁ=ਸੰਸਾਰ ਦਾ ਪਸਾਰੋ=ਪਸਾਰਾ ਵਾ=ਵਿਸ਼ੇਸ਼ ਕਰਕੇ ਝੂਠੁ=ਮਿਥਿਆ ਹੈ। ਇਸ ਤੁਕ ਵਿਚ ਆਏ ਬਾਬਾ ਪਦ ਦੀ ਸੰਖੇਪ ਵੀਚਾਰ ਇਸ ਪ੍ਰਕਾਰ ਹੈ :

**ਬਾਬਾ**—ਇਹ ਸ਼ਬਦ ਫਾਰਸੀ ਦਾ ਹੈ ਜਿਸਦੇ ਇਕ ਨਹੀਂ ਅਨੇਕ ਭਾਵ ਲਏ ਜਾਂਦੇ ਹਨ। ਇਸ ਸ਼ਬਦ ਦੀ ਵਰਤੋਂ ਕਰਨ ਵਾਲਿਆਂ ਨੇ ਇਸਨੂੰ ਪਿਤਾ, ਨਾਨਾ, ਦਾਦਾ, ਪਰਧਾਨ, ਸਰਦਾਰ, ਮਹੰਤ, ਸਤਿਗੁਰੂ ਨਾਨਕ ਦੇਵ ਜੀ, ਅਤੇ ਕਿਸੇ ਬਜ਼ੁਰਗ ਲਈ ਸਨਮਾਨ ਬੋਧਕ ਸ਼ਬਦ ਆਦਿ ਭਾਵਾਂ ਵਿੱਚ ਲਿਆ ਹਨ। ਗੁਰਬਾਣੀ ਵਿਚ ਆਏ ਪਦ ਦਾ ਪ੍ਰਕਰਣ ਦੇਖ ਕੇ ਹੀ ਅਰਥ ਲਾਉਣਾ ਬਣਦਾ ਹੈ ਜੈਸਾ ਕਿ **ਘਰਿ ਘਰਿ ਬਾਬਾ ਗਾਵੀਐ ॥** *[ਭਾਈ ਗੁਰਦਾਸ ਜੀ, ਵਾਰ ੨੪, ਪਉੜੀ ੪]* **ਜਾਹਰ ਪੀਰ ਜਗਤੁ ਗੁਰੁ ਬਾਬਾ ॥** *[ਭਾਈ ਗੁਰਦਾਸ ਜੀ, ਵਾਰ ੨੪, ਪਉੜੀ ੩]*

**ਬਾਬਾ ਨਾਨਕ ਪ੍ਰਭ ਸਰਣਾਈ ॥** *[ਸੋਰਠਿ ਮਃ ੫, ਅੰਗ ੬੨੩]* ਇਹਨਾਂ ਤੁਕਾਂ ਵਿਚ ਬਾਬਾ ਪਦ ਗੁਰੂ ਨਾਨਕ ਸਾਹਿਬ ਲਈ ਵਰਤਿਆ ਹੋਇਆ ਸਿਧ ਹੁੰਦਾ ਹੈ। ਇਹ ਪਦ ਪਰਮੇਸ਼ਰ ਵਾਸਤੇ ਵੀ ਵਰਤਿਆ ਸਿੱਧ ਹੁੰਦਾ ਹੈ ਜੈਸਾ ਕਿ :

**ਬਾਬਾ ਜੈ ਘਰਿ ਕਰਤੇ ਕੀਰਤਿ ਹੋਇ ॥ ਸੋ ਘਰੁ ਰਾਖੁ ਵਡਾਈ ਤੋਇ ॥੧॥**
[ਗਉੜੀ ਦੀਪਕੀ ਮਃ ੧, ਅੰਗ ੧੨]

ਹੇ ਬਾਬਾ=ਪਰਮੇਸ਼ਰ, ਸਰਬ ਦੇ ਪਿਤਾ ! ਜਿਥੇ ਤੇਰਾ ਜਸ ਹੁੰਦਾ ਹੈ ਉਸ ਘਰ ਵਿਚ ਸਾਨੂੰ ਰੱਖ ਤਾਂ ਕਿ ਅਸੀਂ ਤੇਰੀ ਵਡਿਆਈ ਕਰੀਏ।

**ਬਾਬਾ ਜਿਸੁ ਤੂ ਦੇਹਿ ਸੋਈ ਜਨੁ ਪਾਵੈ ॥** [ਰਾਮਕਲੀ ਮਃ ੩, ਅੰਗ ੯੧੮]

ਹੇ ਬਾਬਾ=ਪ੍ਰਮੇਸ਼ਰ ! ਜਿਸਨੂੰ ਤੂ ਦੇਵੇਂ ਸੋਈ ਪੁਰਸ਼ ਪ੍ਰਾਪਤ ਕਰਦਾ ਹੈ। ਇਹੀ ਸ਼ਬਦ ਸੰਤਾਂ-ਮਹਾਂ ਪੁਰਸ਼ਾਂ ਲਈ ਵੀ ਵਰਤਿਆਂ ਜਾਂਦਾ ਹੈ। ਜੈਸਾ ਕਿ :

**ਬਾਬਾ ਬੋਲਤੇ ਤੇ ਕਹਾ ਗਏ ਦੇਹੀ ਕੇ ਸੰਗਿ ਰਹਤੇ ॥** [ਆਸਾ ਕਬੀਰ ਜੀ, ਅੰਗ ੪੮੦]

ਜਿਸਨੂੰ ਅਸੀਂ ਬਾਬਾ=ਸੰਤ ਜੀ ਕਰਕੇ ਕਹਿੰਦੇ ਸੀ ਉਹ ਕਿਥੇ ਗਏ **ਵਾ:** ਜੋ ਆਏ ਗਏ ਨੂੰ ਬਾਬਾ=ਸੰਤ ਜੀ ਕਹਿਕੇ ਬੁਲਾਉਂਦੇ ਸੀ ਉਹ ਕਿਥੇ ਗਏ। ਚਿਟੇ ਦਾੜ੍ਹੇ ਵਾਲੇ, ਫਕੀਰ, ਸੁਤੰਤ੍ਰ, ਵੱਡਾ ਯਾ ਸ਼੍ਰੇਸ਼ਟ ਪੁਰਸ਼ :

**ਬਾਬਾ ਏਹੁ ਲੇਖਾ ਲਿਖਿ ਜਾਣੁ ॥** [ਸਿਰੀਰਾਗੁ ਮਃ ੧, ਅੰਗ ੧੬]

ਬਾਬਾ=ਹੇ ਭਾਈ ! ਜੈਸਾ ਕਿ :

**ਬਾਬਾ ਜੁਗਤਾ ਜੀਉ ਜੁਗਹ ਜੁਗ ਜੋਗੀ ਪਰਮ ਤੰਤ ਮਹਿ ਜੋਗੰ ॥** [ਆਸਾ ਮਃ ੧, ਅੰਗ ੩੬੦]

ਹੇ ਭਾਈ ! ਜੁਗਾਂ-ਜੁਗਾਂ ਦੀਆਂ ਜੁਗਤਾਂ ਵਿਖੇ ਜੀਉ ਜੋਗੀ=ਜੁੜ ਰਿਹਾ ਸੀ ਹੁਣ ਪਰਮ ਤੱਤ ਵਿਖੇ ਜੋੜਿਆ ਹੈ। ਅਕਸਰ ਤੁਕਾਂ ਦੇ ਸ਼ੁਰੂ ਵਿਚ ਬਾਬਾ ਪਦ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਸੰਬੋਧਨ ਕਰਕੇ ਆਇਆ ਹੈ ਤੇ ਮੁਰਾਦ ਹੇ ਭਾਈ ਤੋਂ ਹੀ ਹੁੰਦਾ ਹੈ।

## *ਸਚਾ ਘਰੁ ਸਚੜੈ ਸੇਵੀਐ; ਸਚੁ ਖਰਾ ਸਚਿਆਰੋ ਵਾ ॥*

ਸਚਾ ਘਰ ਜੋ ਸਤਸੰਗ ਹੈ ਉਸ ਵਿਚ ਜਾ ਕੇ ਜੋ ਸਚੜੈ=ਸੱਚੇ ਵਾਹਿਗੁਰੂ ਨੂੰ ਸੇਵੀਐ=ਸਿਮਰਦਾ ਹੈ ਵਾ=ਵਿਸ਼ੇਸ਼ ਕਰਕੇ ਜਾਨਣਾ ਕਰੋ ਕਿ ਉਹ ਸੱਚ ਨੂੰ ਪਾ ਕੇ ਖਰਾ=ਚੰਗਾ ਸਚਿਆਰੋ=ਸਚ ਦਾ ਸਰੂਪ ਹੋ ਜਾਂਦਾ ਹੈ **ਅਥਵਾ** ਸੱਚੇ ਨੂੰ ਪਾ ਕੇ ਖਰਾ=ਸਚਿਆਰ ਜੋ ਬ੍ਰਹਮ ਹੈ ਉਸਦਾ ਸਰੂਪ ਹੋ ਜਾਂਦਾ ਹੈ।

## *ਕੂੜਿ ਲਬਿ ਜਾਂ ਥਾਇ ਨ ਪਾਸੀ; ਅਗੈ ਲਹੈ ਨ ਠਾਓ ॥*

ਜਾਂ=ਜਿਹੜਾ ਝੂਠਿ=ਝੂਠੀ ਮਾਇਆ ਦੇ ਲਬਿ=ਲਾਲਚ ਕਰਕੇ ਸਤਸੰਗ ਵਿਚ ਨਹੀਂ ਜਾਵੇਗਾ। ਉਹ ਸਰੂਪ ਵਿਚ ਥਾਇ=ਜਗਾ ਨਹੀਂ ਪਾਵੇਗਾ। ਇਸ ਲਈ ਉਹ ਅਗੇ ਜਾ ਕੇ ਮੁਕਤੀ ਰੂਪ ਠਾਓ=ਜਗ੍ਹਾ ਨਹੀਂ ਪਾਵੇਗਾ।

## *ਅੰਤਰਿ ਆਉ ਨ ਬੈਸਹੁ ਕਹੀਐ; ਜਿਉ ਸੁੰਞੈ ਘਰਿ ਕਾਓ ॥*

ਅੰਦਰ ਆ ਕੇ ਬੈਠ ਇਸ ਤਰ੍ਹਾਂ ਵੀ ਉਸਨੂੰ ਸਤਿਕਾਰ ਨਾਲ ਨਹੀਂ ਕਿਹਾ ਜਾਂਦਾ ਵਾ ਅੰਤਰ ਮੁਖ ਬਿਰਤੀ ਜੋੜ ਕੇ, ਆ ਕੇ ਬੈਠ ਇਉਂ ਵੀ ਨਹੀਂ ਕਿਹਾ ਜਾਂਦਾ, ਜਿਵੇਂ ਸੁੰਞੈ=ਖਾਲੀ ਘਰ ਵਿਚ ਕਾਓ=ਕਾਂ ਕੁਰਲਾ ਕੇ ਚਲਾ ਜਾਂਦਾ ਹੈ ਪਰ ਉਸਨੂੰ ਕੋਈ ਵੀ ਟੁੱਕੜ ਪ੍ਰਾਪਤ ਨਹੀਂ ਹੁੰਦਾ। ਇਸ ਤਰ੍ਹਾਂ ਹੀ ਸੰਸਾਰ ਰੂਪ ਸੁੰਞੇ ਘਰ ਵਿਚੋਂ ਜੀਵ ਕੁਰਲਾ ਕੇ ਤੁਰ ਜਾਂਦੇ ਹਨ। ਮੁਕਤ ਹੋਣ ਰੂਪ ਟੁਕੜਾ ਪ੍ਰਾਪਤ ਨਹੀਂ ਕਰ ਸਕਦੇ।

## *ਜੰਮਣੁ ਮਰਣੁ ਵਡਾ ਵੇਛੋੜਾ; ਬਿਨਸੈ ਜਗੁ ਸਬਾਏ ॥*

ਜੰਮਣ ਅਤੇ ਮਰਨ ਦਾ ਸਭ ਤੋਂ ਵੱਡਾ ਵਿਛੋੜਾ=ਦੁੱਖ ਹੈ। ਇਸੇ ਵਿਛੋੜੇ=ਦੁਖ ਵਿਚ ਪੈ ਕੇ ਸਬਾਏ=ਸਾਰਾ ਜਗੁ=ਸੰਸਾਰ ਬਿਨਸੈ=ਨਾਸ ਹੋ ਰਿਹਾ ਹੈ।

## *ਲਬਿ ਧੰਧੈ ਮਾਇਆ, ਜਗਤੁ ਭੁਲਾਇਆ; ਕਾਲੁ ਖੜਾ ਰੂਆਏ ॥੧॥*

ਮਾਇਆ ਦੇ ਲਬਿ=ਲੋਭ ਨੇ ਜਗਤੁ=ਸੰਸਾਰ ਨੂੰ ਧੰਧਿਆਂ ਵਿਚ ਭੁਲਾ ਛਡਿਆ ਹੈ ਅਤੇ ਕਾਲ ਸਿਰ ਤੇ ਖੜ੍ਹਾ ਰੂਆਏ=ਰੁਕੇ ਭਾਵ ਅਵਾਜਾਂ ਮਾਰ ਰਿਹਾ ਹੈ ਭਾਵ ਅਵਾਜ਼ਾਂ ਦੇ ਰਿਹਾ ਹੈ ਕਿ ਤਕੜਾ ਹੋ ਜਾ **ਵਾ**: ਭਾਈ ਕਾਨ੍ਹ ਸਿੰਘ ਨਾਭਾ ਨੇ ਕਾਲੁ-ਖੜਾਰੂ ਆਏ ਪਾਠ ਮੰਨ ਕੇ ਅਰਥ ਇਉਂ ਕੀਤਾ ਹੈ ਕਿ ਕਾਲ ਖਿਡਾਰੀ ਦੀ ਤਰ੍ਹਾਂ ਛਾਲਾਂ ਮਾਰਦਾ ਆਏ=ਨੇੜੇ ਆ ਰਿਹਾ ਹੈ॥੧॥

***ਨੋਟ :*** ਪਰ ਪਾਠ ਦਾ ਉਚਾਰਨ ਉਸੇ ਤਰ੍ਹਾਂ ਕਰਨਾ ਹੈ ਜਿਸ ਤਰ੍ਹਾਂ ਉਪਰ ਪੰਗਤੀ ਵਿਚ ਲਿਖਿਆ ਹੈ ਅਤੇ ਅਰਥ ਵਿਚ ਦੂਜਾ ਪਾਠ ਕਰ ਸਕਦੇ ਹਾਂ।

## *ਬਾਬਾ ਆਵਹੁ ਭਾਈਹੋ, ਗਲਿ ਮਿਲਹ; ਮਿਲਿ ਮਿਲਿ ਦੇਹ ਆਸੀਸਾ ਹੇ ॥*

ਬਾਬਾ=ਬਜ਼ੁਰਗੋ, ਭਾਈਹੋ=ਭਰਾਵੋ ! ਆ ਕੇ ਗਲ ਨਾਲ ਮਿਲੋ ਭਾਵ ਅਭੇਦ ਨਿਸਚੇ ਰੂਪ ਕੰਠ ਨਾਲ ਮਿਲੋ, ਪ੍ਰਮੇਸ਼ਰ ਦੀ ਪ੍ਰਾਪਤੀ ਕਰਾਉਣ ਵਾਲੀਆਂ ਗੱਲਾਂ ਨਾਲ ਆਕੇ ਮਿਲੋ, ਸਰੀਰ ਵਾ ਮਨ ਨਾਲ ਮਿਲਕੇ ਪ੍ਰਮੇਸ਼ਰ ਦੀ ਪ੍ਰਾਪਤੀ ਕਰਨ ਦੀਆਂ ਅਸੀਸਾਂ ਦੇਵੋ।

## *ਬਾਬਾ ਸਚੜਾ ਮੇਲੁ ਨ ਚੁਕਈ; ਪ੍ਰੀਤਮ ਕੀਆ ਦੇਹ ਅਸੀਸਾ ਹੇ ॥*

ਸਚੇ ਬਾਬਾ=ਪ੍ਰਮਾਤਮਾ ਦਾ ਮੇਲੁ=ਮਿਲਾਪ ਕਦੇ ਵੀ ਚੁਕੇ=ਦੂਰ ਨਾ ਹੋਵੇ ਭਾਵ ਕਦੇ ਵੀ ਉਸ ਪ੍ਰਭੂ ਦਾ ਵਿਛੋੜਾ ਨਾ ਹੋਵੇ। ਪ੍ਰੀਤਮ ਦੀ ਪ੍ਰਾਪਤੀ ਦੀਆਂ ਅਸੀਸਾਂ ਦੇਵੋ।

## *ਆਸੀਸਾ ਦੇਵਹੋ ਭਗਤਿ ਕਰੇਵਹੋ; ਮਿਲਿਆ ਕਾ ਕਿਆ ਮੇਲੋ ॥*

ਅਸੀਸਾਂ ਦੇਵਹੋ ਭਗਤਿ=ਭਗਤੀ=ਕਰੀਏ ਜੋ ਅੱਗੇ ਹੀ ਮਿਲੇ ਹੋਏ ਹਨ ਉਹਨਾਂ ਦਾ ਕਿਆ=ਕੀ ਮੇਲਣਾ ਹੈ। ਵਾ-ਮਿਲਿਆਂ ਨਾਲ ਆਪ ਨੂੰ ਮੇਲੋ ਫਿਰ ਪ੍ਰਮੇਸ਼ਰ ਮਿਲੇਗਾ। **ਵਾ**: ਤੁਸਾਂ ਮਿਲਿਆਂ ਹੋਇਆਂ ਦਾ ਹੋਰ ਕੀ ਲਾਭ ਹੈ, ਅਰਥਾਤ ਤੁਹਾਡੇ ਨਾਲ ਮਿਲਣ ਦਾ ਇਹੋ ਲਾਭ ਹੈ, ਜੋ ਅਸੀਂ ਭਗਤੀ ਕਰੀਏ।

## *ਇਕਿ ਭੂਲੇ ਨਾਵਹੁ, ਥੇਹਹੁ ਥਾਵਹੁ; ਗੁਰ ਸਬਦੀ ਸਚੁ ਖੇਲੋ ॥*

ਇਕ ਮਨਮੁਖ ਨਾਮ ਤੋਂ ਭੂਲੇ=ਭੁਲੇ ਹੋਏ ਹਨ ਤੇ ਸੰਗਤ ਰੂਪ ਥਾਵਹੁ=ਥਾਂ ਤੋਂ ਭੁਲੇ ਹੋਏ ਹਨ ਤੇ ਸਰੂਪ ਰੂਪ ਥੇਵਹੁ=ਥਾਂ ਤੋਂ ਭੁਲੇ ਹੋਏ ਹਨ। ਜੋ ਗੁਰਮੁਖ ਗੁਰ ਸ਼ਬਦ ਦੀ ਕਮਾਈ ਕਰਦੇ ਹਨ ਇਹ ਸਚੀ ਖੇਲੋ=ਖੇਲ ਹੈ **ਵਾ**: ਇਹ ਖੇਲੋ=ਖੇਲਣਾ ਕਰੋ।

## *ਜਮ ਮਾਰਗਿ ਨਹੀ ਜਾਣਾ, ਸਬਦਿ ਸਮਾਣਾ; ਜੁਗਿ ਜੁਗਿ ਸਾਚੈ ਵੇਸੇ ॥*

ਜਿਨ੍ਹਾਂ ਦੇ ਹਿਰਦੇ ਵਿਚ ਸ਼ਬਦ ਸਮਾਇਆ ਹੈ ਉਹਨਾਂ ਨੇ ਜਮਾਂ ਦੇ ਮਾਰਗਿ=ਰਸਤੇ ਨੂੰ ਨਹੀਂ ਜਾਣਿਆ ਹੈ। ਜੁਗਿ-ਜੁਗਿ ਭਾਵ ਹੈ ਚਾਰੇ ਜੁਗਾਂ ਤੋਂ ਕਿਉਂਕਿ ਜੁਗ ਦਾ ਅਰਥ ਦੋ ਹੁੰਦਾ ਹੈ। ੨+੨=੪ ਸਤਿਜੁਗ, ਤ੍ਰੇਤਾ, ਕਲਜੁਗ ਦੁਆਪਰ। ਸਾਚੈ ਵੇਸੇ=ਵੇਸ ਭਾਵ ਸਰੂਪ ਵਾਲੇ ਹੋ ਜਾਂਦੇ ਹਨ। ਭਾਵ ਜੰਮਨ ਮਰਨ ਤੋਂ ਰਹਿਤ ਹੋ ਜਾਂਦੇ ਹਨ।

## ਸਾਜਨ ਸੈਣ ਮਿਲਹੁ ਸੰਜੋਗੀ; ਗੁਰ ਮਿਲਿ ਖੋਲੇ ਫਾਸੇ ॥੨॥

ਗੁਰੂ ਜੀ ਪਰਮੇਸ਼ਰ ਨਾਲ ਮਿਲਾਉਣ ਵਾਲੇ ਸੰਜੋਗੀ ਹਨ ਗੁਰਾਂ ਦੁਆਰਾ ਜੋ ਮਾਤਾ ਦੇ ਗਰਭ ਦਾ ਸਾਜਨ=ਸੱਜਣ ਹੈ ਅਤੇ ਪਰਲੋਕ ਦਾ ਸੈਣ=ਸਾਥੀ ਹੈ, ਉਸ ਪ੍ਰਮੇਸ਼ਰ ਨਾਲ ਮਿਲਣਾ ਕਰੋ। ਗੁਰਾਂ ਨਾਲ ਮਿਲਕੇ ਜਮਾਂ ਦੇ ਫਾਹੇ ਖੋਲ੍ਹ ਲਏ ਹਨ **ਵਾ:** ਪ੍ਰਮੇਸ਼ਰ ਦੇ ਸੰਜੋਗੀ ਜੋ ਸੱਜਣ ਮਹਾਤਮਾ ਹਨ ਉਹਨਾਂ ਦੇ ਸੈਣ=ਨਾਲ ਮਿਲਣਾਂ ਕਰੋ ਜਿਨ੍ਹਾਂ ਮਹਾਤਮਾ ਨੇ ਗੁਰਾਂ ਨਾਲ ਮਿਲਕੇ ਮੋਹ ਦੇ ਫਾਹੇ ਖੋਲ੍ਹ ਦਿੱਤੇ ਹਨ॥੨॥

## ਬਾਬਾ ਨਾਂਗੜਾ ਆਇਆ ਜਗ ਮਹਿ; ਦੁਖੁ ਸੁਖੁ ਲੇਖੁ ਲਿਖਾਇਆ ॥

ਬਾਬਾ=ਹੇ ਭਾਈ ! ਜੀਵ ਨਾਂਗੜਾ=ਨੰਗਾ ਹੀ ਜਗ=ਸੰਸਾਰ ਵਿਚ ਆਇਆ ਹੈ। ਜਿਸ ਤਰ੍ਹਾਂ ਦਾ ਲੇਖ ਮਥੇ ਤੇ ਲਿਖਾਇਆ=ਲਿਖਾ ਕੇ ਆਇਆ ਹੈ ਉਸ ਅਨੁਸਾਰ ਹੀ ਦੁਖ ਸੁਖ ਭੋਗਦਾ ਹੈ।

## ਲਿਖਿਅੜਾ ਸਾਹਾ ਨਾ ਟਲੈ; ਜੇਹੜਾ ਪੁਰਬਿ ਕਮਾਇਆ ॥

ਪੂਰਬਲੇ ਕਮਾਏ ਕਰਮਾਂ ਅਨੁਸਾਰ ਮੱਥੇ ਤੇ ਲੇਖ ਲਿਖਿਆ ਗਿਆ ਹੈ ਕਿ ਇਤਨਾ ਚਿਰ ਜੀਉਣਾ ਹੈ ਇਤਨੀ ਇਸਦੀ ਵਡਿਆਈ ਹੋਣੀ ਹੈ। ਜਿੰਦਗੀ ਦੀ ਸਮਾਪਤੀ ਰੂਪ ਸਾਹਾ ਨਹੀਂ ਟਲਦਾ **ਵਾ:** ਇਕ ਵੀ ਸਾਹ ਅਗੇ ਪਿਛੇ ਨਹੀਂ ਹੋ ਸਕਦਾ। ਜੈਸਾ ਕਿ :

**ਙਣਿ ਘਾਲੇ ਸਭ ਦਿਵਸ ਸਾਸ ਨਹ ਬਢਨ ਘਟਨ ਤਿਲੁਸਾਰ ॥**

[ਗਉੜੀ ਬਾਵਨ ਅਖਰੀ ਮਃ ੫, ਅੰਗ ੨੫੪]

ਬਾਹਰਲੇ-ਸੰਸਾਰੀ ਸਾਹੇ ਤਾਂ ਟਲ ਸਕਦੇ ਹਨ ਪਰ ਮੌਤ ਦਾ ਸਾਹਾ ਨਹੀਂ ਟਲ ਸਕਦਾ।

ਸਾਹਾ : ਦੇਸ਼ ਭਾਸ਼ਾ ਅਤੇ ਸੰਸਕ੍ਰਿਤ ਵਿਚ ਸੁ+ਆਹਨ ਤੋਂ ਸਾਹਾ ਭਾਵ ਵਿਆਹ ਦੀ ਥਿਤ ਤੇ ਸਮਾਂ।

## ਬਹਿ ਸਾਚੈ ਲਿਖਿਆ ਅੰਮ੍ਰਿਤੁ ਬਿਖਿਆ; ਜਿਤੁ ਲਾਇਆ ਤਿਤੁ ਲਾਗਾ ॥

ਬੈਠ ਕਰਕੇ ਸਚੇ ਨੇ ਆਪ ਹੀ ਲੇਖ ਲਿਖਿਆ ਹੈ ਜਿਤਨਾ ਅੰਮ੍ਰਿਤੁ ਵਤ ਸੁਖ ਮਿਲਣਾ ਹੈ ਅਤੇ ਜਿਤਨਾ ਬਿਖਿਆ ਵਤ ਦੁਖ ਮਿਲਣਾ ਹੈ। ਜਿਸ ਪਾਸੇ ਕਰਮਾਂ ਅਨੁਸਾਰ ਪਰਮੇਸ਼ਰ ਨੇ ਲਾਇਆ ਹੈ ਉਸੇ ਪਾਸੇ ਇਹ ਜੀਵ ਲੱਗ ਰਿਹਾ ਹੈ।

## ਕਾਮਣਿਆਰੀ ਕਾਮਣ ਪਾਏ ਬਹੁ ਰੰਗੀ ਗਲਿ ਤਾਗਾ ॥

ਕਾਮਣਿਆਰੀ=ਜਾਦੂ ਟੂਣੇ ਕਰਣ ਵਾਲੀ ਜੋ ਮਾਇਆ ਰੂਪ ਇਸਤਰੀ ਹੈ ਉਸਨੇ ਕਾਮਣ=ਜਾਦੂ ਵਾ ਟੂਣਾ ਪਾਉਣਾ ਕੀਤਾ ਹੈ ਅਤੇ ਜਾਦੂ ਕਰਕੇ ਜੀਵਾਂ ਦੇ ਗਲ ਵਿਚ ਤਿੰਨਾਂ ਗੁਣਾਂ **ਵਾ:** ਮੋਹ ਰੂਪ ਬਹੁਤੇ ਰੰਗਾਂ ਦਾ ਧਾਗਾ ਪਾ ਦਿੱਤਾ ਹੈ।

## ਹੋਛੀ ਮਤਿ ਭਇਆ ਮਨੁ ਹੋਛਾ; ਗੁੜੁ ਸਾ ਮਖੀ ਖਾਇਆ ॥

ਇਸ ਧਾਗੇ ਦੇ ਅਸਰ ਕਰਕੇ ਜੀਵ ਦੀ ਚੰਗੀ ਹੋਸ਼ ਭੁਲ ਗਈ ਹੈ, ਮਤ ਵੀ ਹੋਛੀ=ਤੁਛ ਹੋ ਗਈ ਹੈ ਅਤੇ ਮਨ ਵੀ ਹੋਛਾ ਹੋ ਗਿਆ। ਜਿਸ ਤਰ੍ਹਾਂ ਮੱਖੀ ਗੁੜ ਖਾਣ ਜਾਂਦੀ ਹੈ ਪਰ ਗੁੜ ਉਸਨੂੰ ਫੜ ਲੈਂਦਾ ਹੈ ਕਿਉਂਕਿ ਗਿਲੇ ਗੁੜ ਵਿਚ ਮੱਖੀ ਦੇ ਖੰਭ ਫਸ ਜਾਂਦੇ ਹਨ। ਇਸ ਤਰ੍ਹਾਂ ਵਿਸ਼ਿਆਂ ਰੂਪ ਗੁੜ ਹੈ ਅਤੇ ਜੀਵ ਮੱਖੀ ਦੀ ਨਿਆਈਂ ਹੈ ਬਿਧ ਨਿਖੇਧ ਖੰਭ ਵਿਚੇ ਹੀ ਫਸ ਜਾਂਦੇ ਹਨ, ਤੇ ਵਿਸ਼ਿਆਂ ਨੂੰ ਭੋਗਣ ਗਿਆ ਪਰ ਵਿਸ਼ੇ ਹੀ ਇਸ ਜੀਵ ਨੂੰ ਖਾ ਲੈਂਦੇ ਹਨ। ਜੈਸਾ ਕਿ :

**ਭੁਗਤਾ ਜਾਨ ਭੋਗ ਮੈ ਭੋਗੇ ਉਲਟਾ ਭੋਗੋਂ ਭੋਗਯੋ ਮੋਹ ॥** [ਵੈਰਾਗ ਸ਼ੱਤਕ ਅਧਿ ੨, ਸ੍ਵੈਯਾ ੧੧]

## ਨਾ ਮਰਜਾਦੁ ਆਇਆ ਕਲਿ ਭੀਤਰਿ; ਨਾਂਗੋ ਬੰਧਿ ਚਲਾਇਆ ॥੩॥

ਕਲਿ=ਝਗੜਾ ਰੂਪ ਜੋ ਸੰਸਾਰ ਹੈ ਇਸ ਵਿਚ ਜੀਵ ਨਾ ਮਰਜਾਦੁ=ਬੇ-ਮਰਿਆਦਾ ਭਾਵ ਨੰਗਾ ਆਇਆ ਹੈ ਭਾਵ ਕੋਈ ਲੰਗੋਟੀ ਤਹਮਤ ਆਦਿ ਨਹੀਂ ਪਹਿਨੀ ਹੋਈ ਸੀ। [ਤਹਮਤ, ਤਹਮਦ ਫਾਰਸੀ ਦਾ ਸ਼ਬਦ ਹੈ, ਤਹਬੰਦ ਸੰਗਯਾ-ਧੋਤੀ ਵਾ (ਤਹ+ਮਦ) ਤੇੜ ਲਪੇਟਿਆ ਬਸਤਰ] ਨੰਗਾ ਹੀ ਪਰਲੋਕ ਨੂੰ ਬੰਨ ਕੇ ਚਲਾਇਆ=ਤੋਰਿਆ ਜਾਂਦਾ ਹੈ ॥੩॥

## ਬਾਬਾ, ਰੋਵਹੁ ਜੇ ਕਿਸੈ ਰੋਵਣਾ; ਜਾਨੀਅੜਾ ਬੰਧਿ ਪਠਾਇਆ ਹੈ ॥

ਬਾਬਾ=ਹੇ ਭਾਈ ! ਜੇ ਕਿਸੇ ਨੇ ਰੋਣਾ ਹੈ ਤਾਂ ਬੇਸ਼ੱਕ ਰੋ ਲਵੋ ਕਿਉਂਕਿ ਜਾਨੀਅੜਾ=ਪਿਆਰਾ ਜੀਵ ਬੰਧਿ=ਬੰਨ੍ਹ ਕੇ ਪਰਲੋਕ ਨੂੰ ਪਠਾਇਆ=ਭੇਜਿਆ ਭਾਵ ਤੋਰਿਆ ਹੈ ਉਹ ਹੁਣ ਮੁੜਕੇ ਨਹੀਂ ਆਉਣ ਲੱਗਾ ਕਿਉਂਕਿ :

## ਲਿਖਿਅੜਾ ਲੇਖੁ ਨ ਮੇਟੀਐ; ਦਰਿ ਹਾਕਾਰੜਾ ਆਇਆ ਹੈ ॥

ਪਰਮੇਸ਼ਰ ਦੇ ਦਰ ਦਾ ਸੱਦਾ ਆਇਆ ਹੈ; ਲਿਖੇ ਲੇਖ ਅਨੁਸਾਰ, ਲਿਖਿਆ ਹੋਇਆ ਲੇਖ ਮੇਟਿਆ ਨਹੀਂ ਜਾ ਸਕਦਾ।

## ਹਾਕਾਰਾ ਆਇਆ ਜਾ ਤਿਸੁ ਭਾਇਆ; ਰੁੰਨੇ ਰੋਵਣਹਾਰੇ ॥

ਜਾਂ ਉਸਨੂੰ ਭਾਇਆ=ਚਾਹਿਆ ਤਾਂ ਉਸ ਵੇਲੇ ਹਾਕਾਰਾ=ਹੁਕਮ ਆਇਆ=ਆ ਪਹੁੰਚਾ ਜਦੋਂ ਮ੍ਰਿਤੂ ਨੂੰ ਪ੍ਰਾਪਤ ਹੋ ਗਿਆ ਤਾਂ ਰੋਵਣਹਾਰੇ=ਰੋਣ ਵਾਲੇ ਸੰਬੰਧੀ, ਮ੍ਰਿਤਕ ਪ੍ਰਾਣੀ ਨੂੰ ਰੁੰਨੇ=ਰੋਣ ਲੱਗ ਪਏ। ਗੁਰੂ ਜੀ ਦਸਦੇ ਹਨ ਕਿ ਕੌਣ-ਕੌਣ ਰੋਏ ਉਹਨਾਂ ਸੰਬੰਧੀਆਂ ਵਿਚੋਂ ਨੇੜੇ ਦੇ ਸੰਬਧੀ :

## ਪੁਤ ਭਾਈ ਭਾਤੀਜੇ ਰੋਵਹਿ; ਪ੍ਰੀਤਮ ਅਤਿ ਪਿਆਰੇ ॥

ਪੁਤ=ਪੁੱਤਰ-ਬੇਟੇ ਭਾਈ=ਭਰਾ-ਵੀਰ ਭਾਤੀਜੇ=ਭਰਾ ਦੀ ਸੰਤਾਨ, ਭਰਾ ਦੇ ਬੇਟੇ ਅਤੇ ਅਤਿ=ਅਤਿਸੈ ਕਰਕੇ ਭਾਵ ਬਹੁਤ ਪਿਆਰ ਵਾਲੇ ਪ੍ਰੀਤਮ=ਸਨੇਹੀ ਜੀਵ ਦੇ ਮਰਨ ਤੋਂ ਰੋਂਦੇ ਹਨ।

## ਭੈ ਰੋਵੈ ਗੁਣ ਸਾਰਿ ਸਮਾਲੇ; ਕੋ ਮਰੈ ਨ ਮੁਇਆ ਨਾਲੇ ॥

ਭੈ=ਭੈਣ ਵੀ ਉਸਦੇ ਗੁਣ=ਗੁਣਾਂ ਨੂੰ ਜੋ ਸਾਰਿ=ਸ੍ਰੇਸ਼ਟ ਸਨ ਹਿਰਦੇ ਵਿਚ ਸਮਾਲੇ=ਸੰਭਾਲ ਕੇ ਰੋਂਦੀ ਹੈ। ਭਾਵੇਂ ਰੋਣ ਨੂੰ ਤਾਂ ਸਾਰੇ ਹੀ ਸੰਬੰਧੀ ਰੋਂਦੇ ਹਨ ਪਰ ਮੁਇਆ ਦੇ ਨਾਲ ਕੋਈ ਮਰਦਾ ਨਹੀਂ ਹੈ।

ਨੋਟ—ਭੈ ਦਾ ਅਰਥ ਜੋ ਭੈਣ ਕੀਤਾ ਹੈ ਸਿੱਖ ਪੰਥ ਦੇ ਮਹਾਨ ਵਿਦਵਾਨ ਸ੍ਰੀਮਾਨ ਸੰਤ ਗਿਆਨੀ ਚੰਦਾ ਸਿੰਘ ਜੀ ਕੱਟੂ ਵਾਲੀਆਂ ਦੇ ਪਿਰਾਵਾਂ ਵਿਚ ੧੩੯ ਪੰਨੇ ਤੇ ਲਿਖਿਆ ਹੈ, ਇਥੇ ਪਿੰਗਲ ਦੇ ਹਿਸਾਬ ਅਨੁਸਾਰ ਣਾਣਾ ਅਲੋਪ ਹੈ।

## ਨਾਨਕ, ਜੁਗਿ ਜੁਗਿ ਜਾਣ ਸਿਜਾਣਾ; ਰੋਵਹਿ ਸਚੁ ਸਮਾਲੇ ॥੪॥੫॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਜੁਗਾਂ ਜੁਗਾਂ ਵਿਚ ਉਸਨੂੰ ਸਿਜਾਣਾ=ਸਿਆਣਾ ਜਾਣੋ ਜੋ ਸਚੇ ਪ੍ਰਮੇਸ਼ਰ ਨੂੰ ਸਮਾਲੇ=ਚੇਤੇ ਕਰਕੇ ਵੈਰਾਗ ਵਿਚ ਰੋਵਹਿ=ਰੋਂਦਾ ਹੈ ਅਥਵਾ ਪਰਮੇਸ਼ਰ ਦਾ ਭੈ ਧਾਰ ਕੇ ਉਸਦੇ ਗੁਣਾਂ ਨੂੰ ਚੇਤੇ ਕਰਕੇ ਵੈਰਾਗ ਵਿਚ ਰੋਵੇ ਉਹ ਫੇਰ ਮਰਿਆਂ ਦੇ ਨਾਲ ਨਹੀਂ ਮਰਦਾ ਭਾਵ ਉਹ ਮਰਨ ਤੋਂ ਰਹਿਤ ਹੋ ਜਾਂਦਾ ਹੈ ਤੇ ਜੁਗਾਂ ਜੁਗਾਂ ਵਿਚ ਜਾਨਿ ਸਿ-ਜਾਣਾ=ਜਾਣੀ ਜਾਣ ਹੈ। ਜੋ ਸਚੇ ਨੂੰ ਚੇਤੇ ਕਰਨ ਵਿਚ ਰੋਂਦਾ ਹੈ ਉਹ ਪ੍ਰਮੇਸ਼ਰ ਉਸਨੂੰ ਜ਼ਰੂਰ ਸੁਖ ਬਖਸ਼ਦਾ ਹੈ ॥੪॥੫॥

ਵਾਹਿਗੁਰੂ ਜੀ ਕਾ ਖ਼ਾਲਸਾ॥ ਵਾਹਿਗੁਰੂ ਜੀ ਕੀ ਫ਼ਤਹ॥

ਮੁਖਵਾਕ ਨੰਬਰ ੩੯ [ਆਦਿ ਅੰਗ ੫੯੩]

*ਵਡਹੰਸੁ ਮਹਲਾ ੩ ॥ ਸੁਣਿਅਹੁ ਕੰਤ ਮਹੇਲੀਹੋ ਪਿਰੁ ਸੇਵਿਹੁ ਸਬਦਿ ਵੀਚਾਰਿ ॥ ਅਵਗਣਵੰਤੀ ਪਿਰੁ ਨ ਜਾਣਈ ਮੁਠੀ ਰੋਵੈ ਕੰਤ ਵਿਸਾਰਿ ॥ ਰੋਵੈ ਕੰਤ ਸੰਮਾਲਿ ਸਦਾ ਗੁਣ ਸਾਰਿ ਨਾ ਪਿਰੁ ਮਰੈ ਨ ਜਾਏ ॥ ਗੁਰਮੁਖਿ ਜਾਤਾ ਸਬਦਿ ਪਛਾਤਾ ਸਾਚੈ ਪ੍ਰੇਮਿ ਸਮਾਏ ॥ ਜਿਨਿ ਅਪਣਾ ਪਿਰੁ ਨਹੀ ਜਾਤਾ ਕਰਮ ਬਿਧਾਤਾ ਕੂੜਿ ਮੁਠੀ ਕੂੜਿਆਰੇ ॥ ਸੁਣਿਅਹੁ ਕੰਤ ਮਹੇਲੀਹੋ ਪਿਰੁ ਸੇਵਿਹੁ ਸਬਦਿ ਵੀਚਾਰੇ ॥੧॥ ਸਭੁ ਜਗੁ ਆਪਿ ਉਪਾਇਓਨੁ ਆਵਣੁ ਜਾਣੁ ਸੰਸਾਰਾ ॥ ਮਾਇਆ ਮੋਹੁ ਖੁਆਇਅਨੁ ਮਰਿ ਜੰਮੈ ਵਾਰੋ ਵਾਰਾ ॥ ਮਰਿ ਜੰਮੈ ਵਾਰੋ ਵਾਰਾ ਵਧਹਿ ਬਿਕਾਰਾ ਗਿਆਨ ਵਿਹੂਣੀ ਮੂਠੀ ॥ ਬਿਨੁ ਸਬਦੈ ਪਿਰੁ ਨ ਪਾਇਓ ਜਨਮੁ ਗਵਾਇਓ ਰੋਵੈ ਅਵਗੁਣਿਆਰੀ ਝੂਠੀ ॥ ਪਿਰੁ ਜਗਜੀਵਨੁ ਕਿਸ ਨੋ ਰੋਈਐ ਰੋਵੈ ਕੰਤੁ ਵਿਸਾਰੇ ॥ ਸਭੁ ਜਗੁ ਆਪਿ ਉਪਾਇਓਨੁ ਆਵਣੁ ਜਾਣੁ ਸੰਸਾਰੇ ॥੨॥ ਸੋ ਪਿਰੁ ਸਚਾ ਸਦ ਹੀ ਸਾਚਾ ਹੈ ਨਾ ਓਹੁ ਮਰੈ ਨ ਜਾਏ ॥ ਭੂਲੀ ਫਿਰੈ ਧਨ ਇਆਣੀਆ ਰੰਡ ਬੈਠੀ ਦੂਜੈ ਭਾਏ ॥ ਰੰਡ ਬੈਠੀ ਦੂਜੈ ਭਾਏ ਮਾਇਆ ਮੋਹਿ ਦੁਖੁ ਪਾਏ ਆਵ ਘਟੈ ਤਨੁ ਛੀਜੈ ॥ ਜੋ ਕਿਛੁ ਆਇਆ ਸਭੁ ਕਿਛੁ ਜਾਸੀ ਦੁਖੁ ਲਾਗਾ ਭਾਇ ਦੂਜੈ ॥ ਜਮਕਾਲੁ ਨ ਸੂਝੈ ਮਾਇਆ ਜਗੁ ਲੂਝੈ ਲਬਿ ਲੋਭਿ ਚਿਤੁ ਲਾਏ ॥ ਸੋ ਪਿਰੁ ਸਾਚਾ ਸਦ ਹੀ ਸਾਚਾ ਨਾ ਓਹੁ ਮਰੈ ਨ ਜਾਏ ॥੩॥ ਇਕਿ ਰੋਵਹਿ ਪਿਰਹਿ ਵਿਛੁੰਨੀਆ ਅੰਧੀ ਨਾ ਜਾਣੈ ਪਿਰੁ ਨਾਲੇ ॥ ਗੁਰ ਪਰਸਾਦੀ ਸਾਚਾ ਪਿਰੁ ਮਿਲੈ ਅੰਤਰਿ ਸਦਾ ਸਮਾਲੇ ॥ ਪਿਰੁ ਅੰਤਰਿ ਸਮਾਲੇ ਸਦਾ ਹੈ ਨਾਲੇ ਮਨਮੁਖਿ ਜਾਤਾ ਦੂਰੇ ॥ ਇਹੁ ਤਨੁ ਰੁਲੈ ਰੁਲਾਇਆ ਕਾਮਿ ਨ ਆਇਆ ਜਿਨਿ ਖਸਮੁ ਨ ਜਾਤਾ ਹਦੂਰੇ ॥ ਨਾਨਕ ਸਾ ਧਨ ਮਿਲੈ ਮਿਲਾਈ ਪਿਰੁ ਅੰਤਰਿ ਸਦਾ ਸਮਾਲੇ ॥ ਇਕਿ ਰੋਵਹਿ ਪਿਰਹਿ ਵਿਛੁੰਨੀਆ ਅੰਧੀ ਨ ਜਾਣੈ ਪਿਰੁ ਹੈ ਨਾਲੇ ॥੪॥੨॥*

## ਵਡਹੰਸੁ ਮਹਲਾ ੩ ॥
## ਸੁਣਿਅਹੁ ਕੰਤ ਮਹੇਲੀਹੋ; ਪਿਰੁ ਸੇਵਿਹੁ ਸਬਦਿ ਵੀਚਾਰਿ ॥

ਇਹ ਅੰਮ੍ਰਿਤ ਬਚਨ ਗੁਰੂ ਅਮਰਦਾਸ ਸਤਿਗੁਰੂ ਜੀ ਦਾ ਵਡਹੰਸ ਰਾਗੁ ਵਿੱਚ ਉਚਾਰਨ ਕੀਤਾ ਹੋਇਆ ਹੈ। ਜਿਸ ਵਿੱਚ ਜਗਿਆਸੂ ਨੂੰ ਇਸਤ੍ਰੀ ਰੂਪ ਕਰਕੇ ਅਤੇ ਵਾਹਿਗੁਰੂ ਪ੍ਰਮੇਸ਼ਰ ਨੂੰ ਪਤੀ ਮੰਨਕੇ ਆਤਮਿਕ ਵਿਚਾਰ ਦਾ ਵਰਨਣ ਕੀਤਾ ਹੋਇਆ ਹੈ। ਜਿਸ ਵਿੱਚ ਰੂਪਕ ਅਲੰਕਾਰ ਦੁਆਰਾ ਗੁਰੂ ਜੀ ਐਸਾ ਫੁਰਮਾਉਂਦੇ ਹਨ ਕਿ ਹੇ ਕੰਤ=ਵਾਹਿਗੁਰੂ ਪਤੀ ਦੀ ਇੱਛਾ ਵਾਲੀ ਜਗਿਆਸੂ ਰੂਪ ਮਹੇਲੀਹੋ=ਇਸਤ੍ਰੀਓ [ਇਹ ਪਦ ਸੰਸਕ੍ਰਿਤ ਦਾ ਹੈ। ਹਿੰਦੀ ਵਿੱਚ ਇਸੇ ਦਾ ਰੂਪ ਮਹਿਲਾ ਹੈ। ਇਸੇ ਨੂੰ ਗੁਰਬਾਣੀ ਵਿੱਚ ਮਹੇਲੀ ਕਿਹਾ ਹੈ।] ਤੁਸੀਂ ਸੁਨਣਾ ਕਰੋ ਅਤੇ ਸਬਦਿ=ਉਪਦੇਸ਼ ਨੂੰ ਵੀਚਾਰਿ=ਵਾਚ ਕੇ ਉਸ ਤੇ ਅਮਲ ਕਰੋ ਤੇ ਪਿਰੁ=ਵਾਹਿਗੁਰੂ ਪਤੀ ਨੂੰ ਸੇਵਿਹੁ=ਸੇਵਣਾ ਕਰੋ।

## ਅਵਗਣਵੰਤੀ ਪਿਰੁ ਨ ਜਾਣਈ; ਮੁਠੀ ਰੋਵੈ ਕੰਤ ਵਿਸਾਰਿ ॥

ਵੰਤੀ ਦਾ ਅਰਥ ਹੈ ਵਾਲੀ ਭਾਵ ਅਵਗਣ=ਔਗੁਣਾਂ, ਗੁਨਾਹਾਂ ਦੀ ਭਰੀ ਹੋਈ ਨੂੰ ਅਵਗਣਵੰਤੀ ਕਿਹਾ ਹੈ। ਜੋ ਜਗਿਆਸੂ ਰੂਪ ਇਸਤ੍ਰੀ ਕਾਮ ਕ੍ਰੋਧ ਆਦਿ ਔਗਣਾਂ ਨਾਲ ਭਰੀ ਹੋਈ ਹੈ, ਉਹ ਪਤੀ ਪ੍ਰਮਾਤਮਾ ਦੇ ਆਨੰਦ ਨੂੰ ਨਹੀਂ ਜਾਣਦੀ, ਮਾਇਆ ਦੀ ਮੁਠੀ=ਲੁੱਟੀ ਹੋਈ ਪਤੀ ਵਾਹਿਗੁਰੂ ਨੂੰ ਭੁਲਾ ਕੇ ਰੋਵੈ=ਰੁਦਨ ਭਾਵ ਰੌਣਾ ਕਰਦੀ

ਹੈ। **ਵਾ** ਪਰਮੇਸ਼ਰ ਦੇ ਅਭੇਦ ਨਿਸ਼ਚੇ ਰੂਪ ਆਨੰਦ ਨੂੰ ਨਹੀਂ ਜਾਣਦੀ। ਉਹ ਤਾਂ ਔਗਣਾਂ ਦੀ ਲੁੱਟੀ ਪ੍ਰਮੇਸ਼ਰ ਨੂੰ ਭੁਲਾ ਕੇ ਰੋਂਦੀ ਹੈ।

## *ਰੋਵੈ ਕੰਤ ਸੰਮਾਲਿ ਸਦਾ ਗੁਣ ਸਾਰਿ; ਨਾ ਪਿਰੁ ਮਰੈ ਨ ਜਾਏ ॥*

ਜੋ ਪਿਰੁ=ਪਤੀ ਪ੍ਰਮਾਤਮਾ ਨਾ ਮਰਦਾ ਅਤੇ ਨਾ ਜੰਮਦਾ ਹੈ, ਉਸ ਕੰਤ=ਪਤੀ ਦੇ ਗੁਣਾਂ ਨੂੰ ਸੰਮਾਲਿ=ਯਾਦ ਸਾਰਿ=ਕਰਕੇ ਸਦਾ ਹੀ ਵੈਰਾਗ ਵਿੱਚ ਰੋਂਦੀ ਹੈ।

## *ਗੁਰਮੁਖਿ ਜਾਤਾ ਸਬਦਿ ਪਛਾਤਾ; ਸਾਚੈ ਪ੍ਰੇਮਿ ਸਮਾਏ ॥*

ਜਿਨ੍ਹਾਂ ਗੁਰਮੁਖਾਂ ਨੇ ਸਬਦਿ=ਉਪਦੇਸ਼ ਨੂੰ ਪਛਾਣਿਆ ਹੈ ਉਹਨਾਂ ਗੁਰਮੁਖਾਂ ਨੇ ਹੀ ਪ੍ਰਮੇਸ਼ਰ ਨੂੰ ਜਾਨਣਾ ਕੀਤਾ ਹੈ ਅਤੇ ਸਚੇ ਦੇ ਪ੍ਰੇਮ ਵਿੱਚ ਉਹ ਸਮਾਏ ਰਹਿੰਦੇ ਹਨ।

## *ਜਿਨਿ ਅਪਣਾ ਪਿਰੁ ਨਹੀ ਜਾਤਾ ਕਰਮ ਬਿਧਾਤਾ; ਕੂੜਿ ਮੁਠੀ ਕੂੜਿਆਰੇ ॥*

ਜਿਨ੍ਹਾਂ ਨੇ ਆਪਣੇ ਕਰਮ ਫਲ ਪ੍ਰਦਾਤੇ ਪਿਰੁ=ਪਤੀ ਪ੍ਰਮਾਤਮਾ ਨੂੰ ਨਹੀਂ ਜਾਣਿਆ ਉਹ ਕੂੜਿ=ਝੂਠ ਦੀ ਪ੍ਰਾਪਤੀ ਵਾਲੇ ਝੂਠੇ ਦੇਵੀ ਦੇਵਤਿਆਂ ਦੀ ਉਪਾਸ਼ਨਾ ਵਿਚ ਲੱਗੇ ਹੋਏ ਲੁਟੇ ਗਏ ਹਨ।

## *ਸੁਣਿਅਹੁ ਕੰਤ ਮਹੇਲੀਹੋ; ਪਿਰੁ ਸੇਵਿਹੁ ਸਬਦਿ ਵੀਚਾਰੇ ॥੧॥*

ਹੇ ਕੰਤ=ਵਾਹਿਗੁਰੂ ਪਤੀ ਦੀ ਇਛਾ ਵਾਲੀ ਜਗਿਆਸੂ ਰੂਪ ਮਹੇਲੀਹੋ=ਇਸਤ੍ਰੀਓ ! ਤੁਸੀਂ ਸਬਦਿ=ਉਪਦੇਸ਼ ਨੂੰ ਸੁਨਣਾ ਕਰੋ ਅਤੇ ਸਬਦਿ=ਉਪਦੇਸ਼ ਨੂੰ ਵੀਚਾਰੇ=ਵਾਚ ਕੇ ਉਸ ਤੇ ਅਮਲ ਕਰੋ ਤੇ ਪਿਰੁ=ਵਾਹਿਗੁਰੂ ਪਤੀ ਨੂੰ ਸੇਵਿਹੁ=ਸੇਵਣਾ ਕਰੋ ॥੧॥

## *ਸਭੁ ਜਗੁ ਆਪਿ ਉਪਾਇਓਨੁ; ਆਵਣੁ ਜਾਣੁ ਸੰਸਾਰਾ ॥*

ਜੋ ਆਵਣੁ-ਜਾਣੁ=ਜੰਮਣ-ਮਰਨ ਵਾਲਾ ਸੰਸਾਰ ਹੈ। ਇਹ ਸਭੁ=ਸਾਰਾ ਜਗਤ ਵਾਹਿਗੁਰੂ ਨੇ ਆਪ ਹੀ ਉਪਾਇਓਨੁ=ਪੈਦਾ ਕੀਤਾ ਹੈ।

## *ਮਾਇਆ ਮੋਹੁ ਖੁਆਇਅਨੁ; ਮਰਿ ਜੰਮੈ ਵਾਰੋ ਵਾਰਾ ॥*

ਮਾਇਆ ਦੇ ਮੋਹ ਨੇ ਜੀਵਾਂ ਨੂੰ ਖੁਆਇਅਨੁ=ਭੁਲਾ ਦਿੱਤਾ ਹੈ, ਇਸ ਲਈ ਵਾਰੋ ਵਾਰਾ=ਮੁੜ-ਮੁੜ ਕੇ ਜੀਵ ਜੰਮਦਾ ਤੇ ਮਰਦਾ ਹੈ।

## *ਮਰਿ ਜੰਮੈ ਵਾਰੋ ਵਾਰਾ ਵਧਹਿ ਬਿਕਾਰਾ; ਗਿਆਨ ਵਿਹੂਣੀ ਮੂਠੀ ॥*

ਵਾਰੋ ਵਾਰਾ=ਮੁੜ ਮੁੜ ਕੇ ਜੰਮਦਾ ਮਰਦਾ ਹੈ ਅਤੇ ਕਈ ਤਰ੍ਹਾਂ ਦੇ ਵਿਕਾਰ ਵਧਦੇ ਹਨ। ਸਰੂਪ ਗਿਆਨ ਤੋਂ ਰਹਿਤ ਹੋਣ ਕਰਕੇ ਜੀਵ ਰੂਪ ਇਸਤ੍ਰੀ ਮੂਠੀ=ਲੁੱਟੀ ਗਈ ਹੈ।

## *ਬਿਨੁ ਸਬਦੈ ਪਿਰੁ ਨ ਪਾਇਓ ਜਨਮੁ ਗਵਾਇਓ;<br>ਰੋਵੈ ਅਵਗੁਣਿਆਰੀ ਝੂਠੀ ॥*

ਸਬਦੈ=ਗੁਰ ਉਪਦੇਸ਼ ਤੋਂ ਬਿਨਾਂ ਅੱਜ ਤੱਕ ਪਿਰੁ=ਪਤੀ ਪ੍ਰਮਾਤਮਾ ਨੂੰ ਕਿਸੇ ਨੇ ਭੀ ਨਹੀਂ ਪਾਇਆ, ਗੁਰ

ਉਪਦੇਸ਼ ਤੋਂ ਹੀਣਿਆਂ ਨੇ ਮਨੁੱਖਾ ਜਨਮ ਨਿਸਫਲ ਗਵਾ ਦਿੱਤਾ ਹੈ। ਜੀਵ ਰੂਪ ਝੂਠੀ ਇਸਤ੍ਰੀ ਅਵਗੁਣਿਆਰੀ= ਔਗੁਣਾਂ ਵਾਲੀ ਹੋ ਕੇ ਰੋਂਦੀ ਹੈ।

## *ਪਿਰੁ ਜਗਜੀਵਨੁ ਕਿਸ ਨੋ ਰੋਈਐ; ਰੋਵੈ ਕੰਤੁ ਵਿਸਾਰੇ ॥*

ਪਿਰੁ=ਪਤੀ ਪ੍ਰਮੇਸ਼ਰ ਤਾਂ ਜਗ ਦਾ ਜੀਵਨ ਰੂਪ ਹੈ ਫਿਰ ਰੋਈਏ ਕਿਸ ਨੂੰ, ਜੋ ਰੋਂਦੇ ਹਨ ਉਹ ਕੰਤੁ=ਪਤੀ ਪਰਮੇਸ਼ਰ ਨੂੰ ਭੁਲਾ ਕੇ ਹੀ ਰੋਂਦੇ ਹਨ।

## *ਸਭੁ ਜਗੁ ਆਪਿ ਉਪਾਇਓਨੁ; ਆਵਣੁ ਜਾਣੁ ਸੰਸਾਰੇ ॥੨॥*

ਜੋ ਆਵਣੁ ਜਾਣੁ=ਜੰਮਣ ਮਰਣ ਵਾਲਾ ਸੰਸਾਰ ਹੈ ਇਹ ਸਭੁ=ਸਾਰਾ ਜਗਤ ਵਾਹਿਗੁਰੂ ਨੇ ਆਪ ਹੀ ਉਪਾਇਓਨੁ=ਪੈਦਾ ਕੀਤਾ ਹੈ ॥੨॥

## *ਸੋ ਪਿਰੁ ਸਚਾ ਸਦ ਹੀ ਸਾਚਾ ਹੈ; ਨਾ ਓਹੁ ਮਰੈ ਨ ਜਾਏ ॥*

ਸੋ ਉਹ ਪਿਰੁ=ਪਤੀ ਪ੍ਰਮਾਤਮਾ ਪਿਛੇ ਭੀ ਸੱਚ ਸਰੂਪ ਸੀ ਹੁਣ ਭੀ ਸੱਚ ਸਰੂਪ ਹੈ ਅਤੇ ਆਉਣ ਵਾਲੇ ਸਮੇਂ ਵਿੱਚ ਵੀ ਸਦਾ ਹੀ ਸੱਚ ਸਰੂਪ ਰਹੇਗਾ। ਨਾ ਉਹ ਮਰੈ=ਮਰਦਾ ਹੈ ਨਾ ਹੀ ਜਾਏ=ਜੰਮਦਾ ਹੈ।

## *ਭੂਲੀ ਫਿਰੈ ਧਨ ਇਆਣੀਆ; ਰੰਡ ਬੈਠੀ ਦੂਜੈ ਭਾਏ ॥*

ਜੋ ਸ਼ਾਸਤਰ ਸੰਸਕਾਰ ਰਹਿਤ ਜਗਿਆਸੂ ਰੂਪ ਇਆਣੀਆਂ=ਅਨਜਾਣ ਧਨ=ਇਸਤ੍ਰੀਆਂ ਹਨ ਉਹ ਦੂਜੈ ਭਾਇ=ਦਵੈਤ ਭਾਵ ਕਰਕੇ ਨਾਸਤਕ ਬਣ ਬੈਠਦੀਆਂ ਹਨ ਕਿ ਪਰਮੇਸ਼ਰ ਹੈ ਹੀ ਨਹੀਂ। ਜੈਸਾ ਕਿ :

**ਭਰਮਿ ਭੁਲੀ ਡੋਹਾਗਣੀ ਨਾ ਪਿਰ ਅੰਕਿ ਸਮਾਇ ॥੧॥ਰਹਾਉ॥**
**ਭੂਲੀ ਫਿਰੈ ਦਿਸੰਤਰੀ ਭੂਲੀ ਗ੍ਰਿਹੁ ਤਜਿ ਜਾਇ ॥**
**ਭੂਲੀ ਡੂੰਗਰਿ ਥਲਿ ਚੜੈ, ਭਰਮੈ ਮਨੁ ਡੋਲਾਇ ॥** [ਸਿਰੀਰਾਗੁ ਮਃ ੧, ਅੰਗ ੬੦]

## *ਰੰਡ ਬੈਠੀ ਦੂਜੈ ਭਾਏ, ਮਾਇਆ ਮੋਹਿ ਦੁਖੁ ਪਾਏ; ਆਵ ਘਟੈ ਤਨੁ ਛੀਜੈ ॥*

ਦੂਜੈ ਭਾਏ=ਦਵੈਤ ਭਾਵਨਾ ਵਿੱਚ ਜੀਵ ਰੂਪ ਇਸਤ੍ਰੀ, ਪਤੀ ਪ੍ਰਮਾਤਮਾ ਵਲੋਂ ਰੰਡ=ਰੰਡੀ ਭਾਵ ਨਾਸਤਕ ਹੋ ਬੈਠਦੀ ਹੈ, ਮਾਇਆ ਦੇ ਮੋਹ ਵਿੱਚ ਲਗ ਕੇ ਹਮੇਸ਼ਾਂ ਦੁਖ ਪਾਉਂਦੀ ਹੈ ਅਤੇ ਆਵ=ਉਮਰ ਬਿਅਰਥ ਘਟਦੀ ਜਾਂਦੀ ਹੈ ਅਤੇ ਤਨੁ ਛੀਜੈ=ਸਰੀਰ ਕਮਜ਼ੋਰ ਹੁੰਦਾ ਜਾ ਰਿਹਾ ਹੈ। ਜੈਸਾ ਕਿ :

**੧. ਦਿਨ ਤੇ ਪਹਰ ਪਹਰ ਤੇ ਘਰੀਆਂ ਆਵ ਘਟੈ ਤਨੁ ਛੀਜੈ ॥**
[ਧਨਾਸਰੀ ਕਬੀਰ ਜੀ, ਅੰਗ ੬੯੨]

**੨. ਜੀਵਨੈ ਕੀ ਆਸ ਕਰਹਿ ਜਮੁ ਨਿਹਾਰੈ ਸਾਸਾ ॥** [ਆਸਾ ਕਬੀਰ ਜੀ, ਅੰਗ ੪੮੨]

## *ਜੋ ਕਿਛੁ ਆਇਆ, ਸਭੁ ਕਿਛੁ ਜਾਸੀ; ਦੁਖੁ ਲਾਗਾ ਭਾਇ ਦੂਜੈ ॥*

ਜੋ ਕੁਝ ਵੀ ਸੰਸਾਰ ਵਿੱਚ ਆਇਆ=ਪੈਦਾ ਹੋਇਆ ਹੈ ਭਾਵ ਜਨਮਿਆ ਹੈ ਉਹ ਸਭੁ ਕਿਛੁ=ਸਭ ਕੋਈ ਜਾਸੀ=ਚਲੇ ਜਾਣ ਭਾਵ ਮਰਨ ਵਾਲਾ ਹੈ, ਭਾਇ ਦੂਜੈ=ਦਵੈਤ ਭਾਵਨਾ ਵਾਲਿਆਂ ਨੂੰ ਹੀ ਜਨਮ ਮਰਣ **ਵਾ:** ਜਮਾਂ ਦਾ ਦੁਖ ਲਗਦਾ ਹੈ।

## *ਜਮਕਾਲੁ ਨ ਸੁਝੈ ਮਾਇਆ ਜਗੁ ਲੂਝੈ; ਲਬਿ ਲੋਭਿ ਚਿਤੁ ਲਾਏ ॥*

ਕਾਲੁ=ਅੰਤ ਕਰਨ ਵਾਲਾ ਜਮ ਸੁਝੈ=ਦਿਸਦਾ ਹੀ ਨਹੀਂ ਇਹ ਜਗੁ=ਜੀਵ ਮਾਇਆ ਵਾਸਤੇ ਲੂਝੈ=ਝਗੜਦਾ ਹੈ, ਲਬਿ=ਪਦਾਰਥਾਂ ਦੇ ਖਾਣ ਅਤੇ ਲੋਭਿ=ਪਦਾਰਥਾਂ ਦੇ ਜੋੜਨ ਵਿੱਚ ਚਿਤੁ ਲਾਏ=ਮਨ ਲਾਇਆ ਹੋਇਆ ਹੈ।

## *ਸੋ ਪਿਰੁ ਸਾਚਾ ਸਦ ਹੀ ਸਾਚਾ; ਨਾ ਓਹੁ ਮਰੈ ਨ ਜਾਏ ॥੩॥*

ਉਹ ਪਿਰੁ=ਪਤੀ ਪ੍ਰਮਾਤਮਾ ਪਿਛੇ ਵੀ ਸਚ ਸਰੂਪ ਸੀ, ਹੁਣ ਵੀ ਸਚ ਸਰੂਪ ਹੈ ਅਤੇ ਅੱਗੇ ਆਉਣ ਵਾਲੇ ਸਮੇਂ ਵਿੱਚ ਵੀ ਸਦਾ ਹੀ ਸਚ ਸਰੂਪ ਰਹੇਗਾ, ਨਾ ਹੀ ਮਰੈ=ਮਰਦਾ ਹੈ ਨਾ ਹੀ ਜਾਇ=ਜੰਮਦਾ ਹੈ ॥੩॥

## *ਇਕਿ ਰੋਵਹਿ ਪਿਰਹਿ ਵਿਛੁੰਨੀਆ; ਅੰਧੀ ਨਾ ਜਾਣੈ ਪਿਰੁ ਨਾਲੇ ॥*

ਇਕ ਪਿਰਹਿ=ਪਤੀ ਪ੍ਰਮਾਤਮਾ ਤੋਂ ਵਿਛੁੰਨੀਆ=ਵਿਛੜੀਆਂ ਹੋਈਆਂ ਜਗਿਆਸੂ ਰੂਪ ਇਸਤ੍ਰੀਆਂ ਰੋਵਹਿ=ਰੋਂਦੀਆਂ ਹਨ ਤੇ ਵੈਰਾਗ-ਬਿਬੇਕ ਦੇ ਨੇਤਰਾਂ ਤੋਂ ਹੀਣੀਆਂ ਹੋਣ ਕਾਰਨ ਅੰਧੀ=ਅੰਨੀਆਂ ਭਾਵ ਅਗਿਆਨਤਾ ਕਰਕੇ ਨਹੀਂ ਜਾਣਦੀਆਂ ਕਿ ਪਿਰੁ=ਪਤੀ ਪ੍ਰਮੇਸ਼ਰ ਨਾਲ ਹੀ ਹੈ। ਜੈਸਾ ਕਿ :

੧. **ਪ੍ਰਭੁ ਨੇੜੈ ਹਰਿ ਦੂਰਿ ਨ ਜਾਣਹੁ ਏਕੋ ਸ੍ਰਿਸਟਿ ਸਬਾਈ ॥** [ਰਾਮਕਲੀ ਮਃ ੧, ਅੰਗ ੯੩੦]

੨. **ਭਾਂਭੀਰੀ ਕੇ ਪਾਤ ਪਰਦੋ ਬਿਨੁ ਪੇਖੇ ਦੂਰਾਇਓ ॥੨॥** [ਸੋਰਠਿ ਮਃ ੫, ਅੰਗ ੬੨੪]

## *ਗੁਰ ਪਰਸਾਦੀ ਸਾਚਾ ਪਿਰੁ ਮਿਲੈ; ਅੰਤਰਿ ਸਦਾ ਸਮਾਲੇ ॥*

ਗੁਰਾਂ ਦੀ ਪਰਸਾਦੀ=ਕਿਰਪਾ ਦੇ ਨਾਲ ਆਪਣੇ ਹਿਰਦੇ ਵਿਚ ਹਮੇਸ਼ਾਂ ਵਾਹਿਗੁਰੂ ਨੂੰ ਸਮਾਲੇ=ਯਾਦ ਕਰੇ। ਇਸ ਦਾ ਫਲ ਇਹ ਹੋਵੇਗਾ ਕਿ ਪਿਰੁ=ਸੱਚਾ ਪਤੀ ਪ੍ਰਮਾਤਮਾ ਅੰਤਰਿ=ਅੰਦਰੋਂ ਹੀ ਮਿਲੈ=ਮਿਲ ਜਾਵੇਗਾ। ਭਾਵ ਪਤੀ ਪ੍ਰਮਾਤਮਾ ਅੰਦਰੋਂ ਹੀ ਮਿਲ ਜਾਵੇਗਾ।

## *ਪਿਰੁ ਅੰਤਰਿ ਸਮਾਲੇ ਸਦਾ ਹੈ ਨਾਲੇ; ਮਨਮੁਖਿ ਜਾਤਾ ਦੂਰੇ ॥*

ਪਿਰੁ=ਪਤੀ ਪ੍ਰਮਾਤਮਾ ਸਦਾ ਨਾਲ ਰਹਿੰਦਾ ਹੈ ਗੁਰਮੁਖਾਂ ਨੇ ਅੰਦਰੋਂ ਹੀ ਸਮਾਲੇ=ਦੇਖਿਆ ਹੈ। ਗਿਆਨ ਨੇਤਰਾਂ ਦੁਆਰਾ ਨਾਲ ਹੀ ਰਹਿੰਦਾ ਪ੍ਰਤੀਤ ਕੀਤਾ ਹੈ। ਪ੍ਰੰਤੂ ਇਸ ਤੋਂ ਉਲਟ ਮਨਮੁਖਾਂ ਨੇ ਵਾਹਿਗੁਰੂ ਨੂੰ ਦੂਰੇ=ਦੂਰ ਭਾਵ ਵਿੱਥ ਨਾਲ ਜਾਤਾ=ਜਾਣਿਆ ਹੈ।

## *ਇਹੁ ਤਨੁ ਰੁਲੈ ਰੁਲਾਇਆ ਕਾਮਿ ਨ ਆਇਆ; ਜਿਨਿ ਖਸਮੁ ਨ ਜਾਤਾ ਹਦੂਰੇ ॥*

ਜਿਨ੍ਹਾਂ ਦਾ ਤਨੁ=ਸਰੀਰ ਗੁਰਾਂ ਦੀ ਸੇਵਾ ਕਰਨ ਦੇ ਕੰਮ ਨਹੀਂ ਆਇਆ ਵਾ ਭਜਨ ਕਰਨ ਦੇ ਕੰਮ ਨਹੀਂ ਆਇਆ, ਉਹਨਾਂ ਦਾ ਇਹ ਸਰੀਰ ਕਰਮਾਂ ਦਾ ਰੁਲਾਇਆ ਹੋਇਆ ਰੁਲੈ=ਰੁਲਦਾ ਹੈ **ਅਥਵਾ:** ਏਥੇ ਖਾਕ ਹੋ ਕੇ ਰੁਲਦਾ ਹੈ ਤੇ ਅੱਗੇ ਜੂਨਾਂ ਵਿੱਚ ਰੁਲਾਇਆ ਜਾਂਦਾ ਹੈ। ਜਿਨ੍ਹਾਂ ਨੇ ਖਸਮੁ=ਪਤੀ ਪ੍ਰਮਾਤਮਾ ਨੂੰ ਹਦੂਰੇ=ਨੇੜੇ ਭਾਵ ਅੰਗ-ਸੰਗ ਨਹੀਂ ਜਾਣਿਆ ਉਹ ਜੋ ਵਾਹਿਗੁਰੂ ਨੂੰ ਦੂਰ ਜਾਣਕੇ ਔਗੁਣਾਂ ਵਿੱਚ ਹੀ ਪਰਵਿਰਤ ਰਹੇ ਹਨ ਉਹ ਆਪ ਵੀ ਰੁਲੇ ਹਨ ਅਤੇ ਆਪਣੇ ਸੰਗੀਆਂ ਨੂੰ ਵੀ ਰੁਲਾਇਆ ਹੈ।

**ਸਾਖੀ**—ਉਪਰੋਕਤ ਤੁਕ ਦੇ ਅਧਾਰ ਤੇ ਗੁਰੂ ਨਾਨਕ ਸਾਹਿਬ ਜੀ ਦੀ ਇਕ ਸਾਖੀ ਸੰਸਾਰ ਵਿੱਚ ਪ੍ਰਸਿੱਧ ਹੈ। ਜਗਤ ਗੁਰੂ ਬਾਬਾ ਇਕ ਵਾਰ ਘਣੇ ਜੰਗਲ ਵਿੱਚ ਬੈਠੇ ਸਨ। ਮਰਦਾਨੇ ਨੂੰ ਰਬਾਬ ਵਜਾਉਣ ਦਾ ਹੁਕਮ ਹੋਇਆ

ਤਾਂ ਮਰਦਾਨੇ ਨੇ ਰਬਾਬ ਸੁਰ ਕਰਨ ਤੋਂ ਪਹਿਲਾਂ ਗੁਰੂ ਜੀ ਨੂੰ ਬੇਨਤੀ ਕੀਤੀ ਕਿ ਮਹਾਰਾਜ! ਇਥੇ ਜੰਗਲ ਵਿੱਚ ਰਬਾਬ ਸੁਰ ਕੀਤੀ ਦਾ ਕੀ ਫਾਇਦਾ ਹੈ। ਇਥੇ ਕੌਣ ਹੈ ਜਿਸਨੂੰ ਕੀਰਤਨ ਸੁਣਾਉਣਾ ਹੈ। ਹਜ਼ੂਰ ਨੇ ਕਿਹਾ ਮਰਦਾਨਿਆਂ! ਜਿਸਨੂੰ ਕੀਰਤਨ ਸੁਣਾਉਣਾ ਹੈ ਉਹ ਹਰ ਥਾਂ ਮੌਜੂਦ ਹੈ। ਕੋਈ ਥਾਂ ਇਹੋ ਜਿਹੀ ਨਹੀਂ ਜਿਥੇ ਪ੍ਰਮਾਤਮਾ ਨਹੀਂ ਵਸ ਰਿਹਾ। ਕੀਰਤਨ ਰੂਹ ਦੀ ਖੁਰਾਕ ਹੈ, ਇਸ ਲਈ ਆਪਣੀ ਭੁਖ ਮਿਟਾਉਣ ਵਾਸਤੇ ਕੋਈ ਕਿਤੇ ਵੀ ਬੈਠ ਕੇ ਤ੍ਰਿਪਤੀ ਕਰ ਸਕਦਾ ਹੈ। ਤਾਂ ਮਰਦਾਨੇ ਨੇ ਰਬਾਬ ਵਜਾਇਆ ਅਤੇ ਗੁਰੂ ਬਾਬਾ ਜੀ ਨੇ ਸ਼ਬਦ ਗਾਵਿਆ। ਜਿਸਨੂੰ ਸੁਣਕੇ ਪਸ਼ੂ ਪੰਛੀ ਆਦਿ ਸਰੋਤੇ ਬਣ ਗਏ। ਗੁਰੂ ਜੀ ਜਿਥੇ ਬੈਠੇ ਸਨ। ਉਥੇ ਨੇੜੇ ਹੀ ਇੱਕ ਮਿਰਤਕ ਦੇਹ ਪਈ ਸੀ। ਜਿਸ ਦਾ ਕੋਈ ਵਾਰਸ ਨਾ ਹੋਣ ਕਾਰਨ ਮਿੱਟੀ ਘੱਟੇ ਵਿੱਚ ਰੁਲ ਰਹੀ ਸੀ। ਉਸਨੂੰ ਖਾਣ ਲਈ ਇੱਕ ਭੁਖਾ ਬਘਿਆੜ ਆ ਰਿਹਾ ਸੀ, ਪਰ ਜਦੋਂ ਉਸ ਦੇ ਕੰਨਾਂ ਵਿੱਚ ਗੁਰਬਾਣੀ ਦੀ ਧੁਨ ਗੁਰੂ ਬਾਬਾ ਜੀ ਦੀ ਰਸਨਾ ਦੁਆਰਾ ਪਈ ਉਸਨੂੰ ਆਪਣੀ ਭੁਖ ਦਾ ਚੇਤਾ ਵਿਸਰ ਗਿਆ ਅਤੇ ਸ਼ਬਦ ਵਿੱਚ ਸੁਰਤ ਜੁੜ ਗਈ। ਸ਼ਬਦ ਦੇ ਪ੍ਰਤਾਪ ਨਾਲ ਅੰਤਸ਼ਕਰਣ ਵਿੱਚ ਸੁਧਤਾ ਆ ਗਈ, ਉਸਨੂੰ ਚੰਗੇ ਅਤੇ ਮੰਦੇ ਨੂੰ ਪਰਖਣ ਵਾਲੀ ਬਿਬੇਕ ਬੁੱਧੀ ਸਤਿਗੁਰਾਂ ਤੋਂ ਪ੍ਰਾਪਤ ਹੋ ਗਈ। ਗੁਰੂ ਜੀ ਨੇ ਜਦੋਂ ਸ਼ਬਦ ਸਮਾਪਤ ਕੀਤਾ ਤਾਂ ਹਜ਼ੂਰ ਦੀ ਸਮਾਧੀ ਨਿਰਵਿਕਲਪ ਰੂਪ ਹੋ ਕੇ ਲਗ ਗਈ। ਮਰਦਾਨੇ ਨੇ ਰਬਾਬ ਰੱਖ ਦਿੱਤੀ ਤੇ ਜਦੋਂ ਸਾਹਮਣੇ ਵੇਖਿਆ ਤਾਂ ਭੁਖਾ ਬਘਿਆੜ ਨਜ਼ਰ ਆਇਆ, ਮਰਦਾਨਾ ਭੈ-ਭੀਤ ਹੁੰਦਾ ਹੈ ਪਰ ਉਸ ਵੇਲੇ ਮਰਦਾਨੇ ਨੂੰ ਕੁਝ ਹੌਂਸਲਾ ਹੋਇਆ ਜਦੋਂ ਇਹ ਬਘਿਆੜ ਮਿਰਤਕ ਦੇਹ ਵੱਲ ਨੂੰ ਉੱਠ ਕੇ ਤੁਰ ਪਿਆ। ਉਸ ਮਰੇ ਪ੍ਰਾਣੀ ਦੇ ਸਾਰੇ ਅੰਗ, ਪੈਰ, ਹੱਥ, ਮੂੰਹ, ਸਿਰ, ਛਾਤੀ ਆਦਿ ਸੁੰਘ ਕੇ, ਨਿਰਾਸ ਹੋ ਕੇ ਬੈਠ ਗਿਆ। ਸਮਾਧੀ ਖੁਲ੍ਹੀ ਤੋਂ ਮਰਦਾਨੇ ਨੇ ਇਹ ਵਾਰਤਾ ਗੁਰੂ ਜੀ ਨੂੰ ਕਹਿ ਸੁਣਾਈ ਅਤੇ ਇਸ ਦਾ ਕਾਰਨ ਪੁਛਿਆ ਤਾਂ ਸਤਿਗੁਰਾਂ ਨੇ ਉੱਤਰ ਦਿੱਤਾ, ਕਿ ਗੁਰਬਾਣੀ ਦੇ ਪ੍ਰਤਾਪ ਨਾਲ ਇਸ ਤਾਮਸੀ ਜੀਵ ਨੂੰ ਭੀ ਚੰਗੇ-ਮੰਦੇ ਦੀ ਸੋਝੀ ਹੋ ਆਈ ਹੈ। ਤ੍ਰਿਪਤੀ ਲਈ ਮਾਸ ਤਾਂ ਖਾਣਾ ਹੀ ਸੀ ਪਰ ਚੰਗਾ ਅਤੇ ਮੰਦਾ ਸੁੰਘ ਕੇ ਪਰਖਿਆ ਹੈ। ਇਹ ਮਾਸ ਖਾਣ ਯੋਗ ਨਹੀਂ ਹੈ, ਕਿਉਂਕਿ ਇਸ ਦਾ ਕੋਈ ਵੀ ਅੰਗ ਪਵਿੱਤ੍ਰ ਨਹੀਂ ਹੈ। ਪੈਰਾਂ ਦੇ ਨਾਲ ਚਲਕੇ ਸਤਸੰਗਤ ਵਾ ਤੀਰਥ ਯਾਤਰਾ ਨਹੀਂ ਕੀਤੀ, ਹੱਥਾਂ ਨਾਲ ਪੁੰਨ-ਦਾਨ ਨਹੀਂ ਕੀਤਾ, ਕੰਨਾਂ ਨਾਲ ਕਥਾ ਕੀਰਤਨ ਨਹੀਂ ਸੁਣਿਆ, ਮੁਖ ਤੋਂ ਕਦੇ ਸੱਚਾ ਨਾਮ ਨਹੀਂ ਜਪਿਆ, ਨੇਤ੍ਰਾਂ ਦੁਆਰਾ ਰੱਬ ਦੇ ਪਿਆਰਿਆਂ ਦੇ ਦਰਸ਼ਨ ਨਹੀਂ ਕੀਤੇ, ਹਿਰਦੇ ਵਿੱਚ ਕਦੇ ਨਾਮ ਦਾ ਅਰਾਧਨ ਨਹੀਂ ਕੀਤਾ। ਇਸ ਅਪਵਿਤ੍ਰ ਮਾਸ ਨੂੰ ਖਾਣ ਨਾਲੋਂ ਭੁੱਖ ਨਾਲ ਮਰਨਾ ਸਵੀਕਾਰ ਕੀਤਾ ਹੈ। ਫਿਰ ਇਸ ਬਘਿਆੜ ਦਾ ਗੁਰੂ ਜੀ ਨੇ ਉਧਾਰ ਕੀਤਾ ਮਰਦਾਨੇ ਨੂੰ ਆਖਿਆ ਕਿ ਨਾਮ ਸਿਮਰਨ ਤੋਂ ਬਿਨਾਂ ਜੋ ਸਰੀਰ ਸੇਵਾ ਆਦਿ ਦੇ ਕੰਮ ਨਹੀਂ ਆਇਆ ਉਹ ਪ੍ਰਮਾਤਮਾ ਦਾ ਰੁਲਾਇਆ ਹੋਇਆ ਰੁਲਦਾ ਹੀ ਚੰਗਾ ਹੈ।

## *ਨਾਨਕ ਸਾ ਧਨ ਮਿਲੈ ਮਿਲਾਈ; ਪਿਰੁ ਅੰਤਰਿ ਸਦਾ ਸਮਾਲੇ ॥*

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਉਹ ਧਨ=ਜਗਿਆਸੂ ਰੂਪ ਇਸਤ੍ਰੀ ਗੁਰਾਂ ਦੀ ਮਿਲਾਈ ਹੋਈ ਪ੍ਰਮੇਸ਼ਰ ਨਾਲ ਮਿਲਦੀ ਹੈ ਜੋ ਪ੍ਰਮੇਸ਼ਰ ਨੂੰ ਸਦਾ ਅੰਦਰ ਸਮਾਲੇ=ਯਾਦ ਕਰਦੀ ਹੈ।

## *ਇਕਿ ਰੋਵਹਿ ਪਿਰਹਿ ਵਿਛੁੰਨੀਆ; ਅੰਧੀ ਨ ਜਾਣੈ ਪਿਰੁ ਹੈ ਨਾਲੇ ॥੪॥੨॥*

ਇਕ ਪਿਰਹਿ=ਪਤੀ ਪ੍ਰਮਾਤਮਾ ਤੋਂ ਵਿਛੁੰਨੀਆ=ਵਿਛੜੀਆਂ ਜੀਵ ਰੂਪ ਇਸਤ੍ਰੀਆਂ ਰੋਵਹਿ=ਰੋਂਦੀਆਂ ਹਨ ਅਤੇ ਅੰਧੀ=ਵੈਰਾਗ-ਬਿਬੇਕ ਦੇ ਨੇਤਰਾਂ ਤੋਂ ਅੰਨ੍ਹੀਆਂ ਭਾਵ ਅਗਿਆਨਤਾ ਕਰਕੇ ਨਹੀਂ ਜਾਣਦੀਆਂ ਕਿ ਪਿਰੁ=ਪਤੀ ਪ੍ਰਮਾਤਮਾ ਨਾਲ ਹੀ ਭਾਵ ਅੰਗ ਸੰਗ ਹੈ॥੪॥੨॥

ਵਾਹਿਗੁਰੂ ਜੀ ਕਾ ਖ਼ਾਲਸਾ॥ ਵਾਹਿਗੁਰੂ ਜੀ ਕੀ ਫ਼ਤਹ॥

ਮੁਖਵਾਕ ਨੰਬਰ ੪੦ [ਆਦਿ ਅੰਗ ੫੮੫]

*ਵਡਹੰਸ ਕੀ ਵਾਰ ਮਹਲਾ ੪ ਲਲਾਂ ਬਹਲੀਮਾ ਕੀ ਧੁਨਿ ਗਾਵਣੀ ੧ੴ ਸਤਿਗੁਰ ਪ੍ਰਸਾਦਿ ॥ ਸਲੋਕ ਮਃ ੩ ॥ ਸਬਦਿ ਰਤੇ ਵਡ ਹੰਸ ਹੈ ਸਚੁ ਨਾਮੁ ਉਰਿ ਧਾਰਿ ॥ ਸਚੁ ਸੰਗ੍ਰਹਹਿ ਸਦ ਸਚਿ ਰਹਹਿ ਸਚੈ ਨਾਮਿ ਪਿਆਰਿ ॥ ਸਦਾ ਨਿਰਮਲ ਮੈਲੁ ਨ ਲਗਈ ਨਦਰਿ ਕੀਤੀ ਕਰਤਾਰਿ ॥ ਨਾਨਕ ਹਉ ਤਿਨ ਕੈ ਬਲਿਹਾਰਣੈ ਜੋ ਅਨਦਿਨੁ ਜਪਹਿ ਮੁਰਾਰਿ ॥੧॥ ਮਃ ੩ ॥ ਮੈ ਜਾਨਿਆ ਵਡ ਹੰਸੁ ਹੈ ਤਾ ਮੈ ਕੀਆ ਸੰਗੁ ॥ ਜੇ ਜਾਣਾ ਬਗੁ ਬਪੁੜਾ ਤ ਜਨਮਿ ਨ ਦੇਦੀ ਅੰਗੁ ॥੨॥ ਮਃ ੩ ॥ ਹੰਸਾ ਵੇਖਿ ਤਰੰਦਿਆ ਬਗਾਂ ਭਿ ਆਯਾ ਚਾਉ ॥ ਡੁਬਿ ਮੁਏ ਬਗ ਬਪੁੜੇ ਸਿਰੁ ਤਲਿ ਉਪਰਿ ਪਾਉ ॥੩॥ ਪਉੜੀ ॥ ਤੂ ਆਪੇ ਹੀ ਆਪਿ ਆਪਿ ਹੈ ਆਪਿ ਕਾਰਣੁ ਕੀਆ ॥ ਤੂ ਆਪੇ ਆਪਿ ਨਿਰੰਕਾਰੁ ਹੈ ਕੋ ਅਵਰੁ ਨ ਬੀਆ ॥ ਤੂ ਕਰਣ ਕਾਰਣ ਸਮਰਥੁ ਹੈ ਤੂ ਕਰਹਿ ਸੁ ਥੀਆ ॥ ਤੂ ਅਣਮੰਗਿਆ ਦਾਨੁ ਦੇਵਣਾ ਸਭਨਾਹਾ ਜੀਆ ॥ ਸਭਿ ਆਖਹੁ ਸਤਿਗੁਰੁ ਵਾਹੁ ਵਾਹੁ ਜਿਨਿ ਦਾਨੁ ਹਰਿ ਨਾਮੁ ਮੁਖਿ ਦੀਆ ॥੧॥*

## *ਵਡਹੰਸ ਕੀ ਵਾਰ ਮਹਲਾ ੪ ਲਲਾਂ ਬਹਿਲੀਮਾ ਕੀ ਧੁਨਿ ਗਾਵਣੀ*
## *੧ੴ ਸਤਿਗੁਰ ਪ੍ਰਸਾਦਿ ॥*

['ਲਲਾਂ' ਦਾ ਉਚਾਰਣ ਅੱਧਕ ਰਹਿਤ ਪੋਲਾ ਹੈ]

ਇਹ ਮੁਖਵਾਕ ਵਡਹੰਸ ਰਾਗ ਦੀ ਵਾਰ ਦੇ ਆਰੰਭ ਦੇ ਸਲੋਕਾਂ ਵਿੱਚ ਆਇਆ ਹੈ, ਜਿਸ ਦੁਆਰਾ ਸਤਿਗੁਰੂ ਜੀ ਪਰਮ ਪਵਿੱਤਰ ਉਪਦੇਸ਼ ਬਖ਼ਸ਼ਿਸ਼ ਕਰ ਰਹੇ ਹਨ :

ਵਡਹੰਸ ਰਾਗ ਅੰਦਰ ਮਹਲਾ ੪=ਚੌਥੇ ਸਰੂਪ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਵਡਹੰਸ ਕੀ=ਦੀ ਵਾਰ ਆਰੰਭ ਕਰਦੇ ਹਨ। ਇਸ ਵਾਰ ਵਿਚ ਕੁਲ ੨੧ ਪਉੜੀਆਂ ਆਈਆਂ ਹਨ, ਜੋ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਦੀਆਂ ਉਚਾਰਣ ਕੀਤੀਆਂ ਹੋਈਆਂ ਹਨ ਅਤੇ ੪੩ ਸਲੋਕ ਤੇ ਮਹਲੇ ਹਨ, ਜਿਨ੍ਹਾਂ ਵਿੱਚੋਂ ੪੦ ਸਲੋਕ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਦੇ ਹਨ ਅਤੇ ੩ ਸਲੋਕ ਪਹਿਲੇ ਪਾਤਸ਼ਾਹ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਉਚਾਰਣ ਕੀਤੇ ਹੋਏ ਹਨ। ਪਹਿਲਾਂ ਵਾਰ ਇਕੱਲੀ ਹੀ ਭਾਵ ਪਉੜੀਆਂ ਦੇ ਰੂਪ ਵਿੱਚ ਹੁੰਦੀ ਸੀ ਜਿਵੇਂ ਸਤਿਗੁਰੂ ਜੀ ਨੇ ਵੀ 'ਬਸੰਤ ਰਾਗ' ਦੀ ਵਾਰ ਲਿਖੀ ਹੈ ਅਤੇ 'ਸਤਾ ਬਲਵੰਡ ਜੀ ਦੀ' ਵਾਰ ਵੀ ਇਕੱਲੀ ਪਉੜੀਆਂ ਦੇ ਰੂਪ ਵਿਚ ਆਉਂਦੀ ਹੈ। ਬਾਕੀ ਸਤਿਗੁਰੂ ਜੀ ਨੇ ਪ੍ਰਕਰਣ ਮੇਲ ਮੇਲ ਕੇ ਇਨ੍ਹਾਂ ਵਾਰਾਂ ਵਿੱਚ ਸਲੋਕ ਅਤੇ ਮਹਲੇ ਦਰਜ ਕੀਤੇ ਹਨ।

ਛੇਵੇਂ ਪਾਤਸ਼ਾਹ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਹੁਕਮ ਕੀਤਾ ਕਿ ਇਹ ਵਡਹੰਸ ਰਾਗ ਦੀ ਵਾਰ ਲਲਾਂ ਤੇ ਬਹਿਲੀਮਾ ਰਾਜਿਆਂ ਕੀ=ਦੀ ਵਾਰ ਦੀ ਧੁਨਿ=ਧੁਨੀ (ਸੁਰਤਾਲ) ਉਪਰ ਗਾਵਣੀ=ਗਾਉਣੀ ਹੈ।

ਲਲਾਂ ਤੇ ਬਹਿਲੀਮਾ ਇਹ ਦੋਵੇਂ ਇਕ ਰਾਜੇ ਦੇ ਪੁੱਤਰ ਤੇ ਸਕੇ ਭਰਾ ਸਨ, ਇਨ੍ਹਾਂ ਦਾ ਪਿਤਾ ਕਾਂਗੜੇ ਦੇ ਇਲਾਕੇ ਦਾ ਰਾਜਾ ਸੀ। ਇਸ ਰਾਜੇ ਦੀ ਮੌਤ ਪਿੱਛੋਂ ਇਨ੍ਹਾਂ ਦੋਵਾਂ ਭਰਾਵਾਂ ਨੇ ਆਪੋ-ਆਪਣਾ ਰਾਜ ਵੰਡ ਲਿਆ। ਲਲਾਂ ਜੋ ਛੋਟਾ ਸੀ, ਉਸ ਨੇ ਚੰਗਾ ਇਲਾਕਾ ਲੈ ਲਿਆ ਅਤੇ ਵੱਡੇ ਭਰਾ ਬਹਿਲੀਮਾ ਨੇ ਆਪਣੇ ਨਿਮਰਤਾ ਵਾਲੇ ਸੁਭਾਅ ਅਨੁਸਾਰ ਥੋੜ੍ਹਾ ਘਟੀਆ ਇਲਾਕਾ ਹੀ ਲੈਣਾ ਪਸੰਦ ਕੀਤਾ, ਜਿਥੇ ਪਾਣੀ ਦੇ ਕੂਲ (ਨਾਲੇ) ਵਗਦੇ ਸਨ। ਇਉਂ ਦੋਵੇਂ ਭਰਾ ਆਪੋ-ਆਪਣਾ ਰਾਜ ਕਰਨ ਲੱਗੇ। ਇਕ ਵਾਰ ਬਹੁਤ ਸਮਾਂ ਵਰਖਾ ਨਾ ਹੋਣ ਕਰਕੇ ਕਾਲ ਪੈ ਗਿਆ। ਲਲਾਂ ਦੇ ਇਲਾਕੇ ਵਿੱਚ ਨਹਿਰ ਆਦਿ ਦਾ ਪ੍ਰਬੰਧ ਨਾ ਹੋਣ ਕਰਕੇ ਬੀਜੀ ਹੋਈ ਫ਼ਸਲ ਹਰੀ ਨਾ ਹੋਈ। ਪਰਜਾ ਨੇ ਤੰਗ ਹੋ ਕੇ ਰਾਜੇ ਪਾਸ ਬੇਨਤੀ ਕੀਤੀ ਕਿ ਹੇ ਰਾਜਨ! ਤੁਹਾਡੇ ਦੇਸ਼ ਦੀ ਸਾਰੀ ਪਰਜਾ ਵਰਖਾ ਨਾ ਹੋਣ ਕਰਕੇ ਦੁਖੀ ਹੈ ਤੇ ਅੰਨ ਪਾਣੀ ਵੱਲੋਂ ਭੁੱਖੀ ਮਰ ਰਹੀ ਹੈ, ਤੁਸੀਂ ਕੋਈ ਪਾਣੀ ਦਾ ਇੰਤਜ਼ਾਮ ਕਰੋ। ਉਸ ਵੇਲੇ

ਲਲਾਂ ਨੇ ਆਪਣੇ ਭਰਾ ਬਹਿਲੀਮਾ ਪਾਸ ਜਾ ਕੇ ਬੇਨਤੀ ਕੀਤੀ ਕਿ ਮੈਨੂੰ ਆਪਣੀ ਨਹਿਰ ਤੋਂ ਖੇਤਾਂ ਵਾਸਤੇ ਪਾਣੀ ਦੇਣਾ ਕਰ, ਤਦ ਮੈਂ ਤੈਨੂੰ ਆਪਣੇ ਉੱਗੇ ਹੋਏ ਅੰਨ ਦਾ ਛੇਵਾਂ ਹਿੱਸਾ ਦੇ ਦੇਵਾਂਗਾ। ਇਸ ਦੀ ਬੇਨਤੀ ਸੁਣ ਕੇ ਬਹਿਲੀਮਾ ਨੇ ਆਪਣੀ ਨਹਿਰ ਦਾ ਪਾਣੀ ਦੇ ਦਿੱਤਾ। ਪਰ ਜਦੋਂ ਫ਼ਸਲ ਪੱਕ ਗਈ ਤਾਂ ਲਲਾਂ ਆਪਣੇ ਕਹੇ ਤੋਂ ਮੁਕਰ ਗਿਆ ਤੇ ਕਹਿੰਦਾ ਹੈ ਕਿ ਮੈਂ ਕੁਝ ਹਿੱਸਾ ਨਹੀਂ ਦੇਣਾ। ਤਦ ਬਹਿਲੀਮਾ ਨੇ ਸੋਚਿਆ ਕਿ ਇਹ ਪ੍ਰਣ ਕਰਕੇ ਮੁਕਰ ਗਿਆ ਹੈ, ਦੰਡ ਦਿੱਤੇ ਤੋਂ ਬਿਨਾਂ ਇਸ ਨੇ ਠੀਕ ਨਹੀਂ ਹੋਣਾ। ਇਹ ਵਿਚਾਰ ਕੇ ਬਹਿਲੀਮਾ ਨੇ ਲਲਾਂ ਉਪਰ ਚੜ੍ਹਾਈ ਕੀਤੀ। ਦੋਨਾਂ ਭਰਾਵਾਂ ਵਿੱਚ ਬਹੁਤ ਭਾਰੀ ਯੁੱਧ ਹੋਇਆ। ਅਖ਼ੀਰ ਆਪਣੇ ਨੇਮ ਤੇ ਧਰਮ ਤੋਂ ਡਿੱਗਣ ਕਰਕੇ ਲਲਾਂ ਦੀ ਹਾਰ ਹੋਈ ਤੇ ਜੰਗ ਦੇ ਮੈਦਾਨ ਵਿੱਚੋਂ ਰਾਜੇ ਬਹਿਲੀਮਾ ਨੇ ਲਲਾਂ ਨੂੰ ਪਕੜ ਲਿਆ ਤੇ ਛੇ ਮਹੀਨੇ ਆਪਣੀ ਕੈਦ ਵਿੱਚ ਰੱਖਿਆ। ਫੇਰ ਲਲਾਂ ਨੇ ਆਪਣੀ ਗ਼ਲਤੀ ਦੀ ਮੁਆਫ਼ੀ ਮੰਗੀ। ਤਦ ਬਹਿਲੀਮਾ ਨੇ ਧਰਮ ਅਨੁਸਾਰ ਇਸ ਕੋਲੋਂ ਆਪਣਾ ਛੇਵਾਂ ਹਿੱਸਾ ਲੈ ਕੇ ਬਾਕੀ ਬਚਦਾ ਭਾਗ ਇਸ ਨੂੰ ਵਾਪਸ ਦੇ ਦਿੱਤਾ ਅਤੇ ਅੱਗੋਂ ਲਈ ਇਸ ਤਰ੍ਹਾਂ ਨਾ ਕਰਨ ਵਾਸਤੇ ਸਾਵਧਾਨ ਕੀਤਾ। ਸੋ ਇਸ ਦੀ ਬਹਾਦਰੀ ਤੇ ਧਰਮ ਰੱਖਣ ਕਰਕੇ ਢਾਢੀਆਂ ਨੇ ਇਨ੍ਹਾਂ ਦੀ ਲੜਾਈ ਦੀ ਗੱਲ ਨੂੰ ਵਾਰ ਵਿਚ ਗਾਇਨ ਕੀਤਾ। ਜੋ ਵਾਰ ਛੇਵੇਂ ਸਤਿਗੁਰਾਂ ਨੇ ਸੁਣੀ ਅਤੇ ਵਡਹੰਸ ਰਾਗ ਦੀ ਵਾਰ ਨੂੰ ਇਸ ਧੁਨੀ ਅਨੁਸਾਰ ਗਾਉਣ ਦਾ ਹੁਕਮ ਕੀਤਾ। ਜੋ ਉਨ੍ਹਾਂ ਰਾਜਿਆਂ ਦੀ ਲੜਾਈ ਦੇ ਹਾਲ ਦੀ ਢਾਢੀਆਂ ਨੇ ਵਾਰ ਬਣਾਈ, ਉਹ ਇਸ ਪ੍ਰਕਾਰ ਹੈ:

**ਕਾਲ ਲਲਾ ਦੇ ਦੇਸ ਦਾ ਖੋਇਆ ਬਹਲੀਮਾ।**
**ਹਿੱਸਾ ਛਠਾ ਮਨਾਇ ਕੈ ਜਲ ਨਹਿਰੋ ਕੀਮਾ।**
**ਫਿਰਾਹੁਨ ਹੋਇ ਲਲਾ ਨੇ ਰਣ ਮੰਡਿਆ ਧੀਮਾ।**
**ਭੇੜ ਦੁਹੂੰ ਦਿਸ ਸੱਚਿਆ ਸੱਟ ਪਈ ਅਜ਼ੀਮਾ।**
**ਸਿਰ ਧੜ ਡਿੱਗੇ ਖੇਤ ਵਿਚ ਜਿਉਂ ਵਾਹਣ ਢੀਮਾ।**
**ਮਾਰ ਲਲਾ ਬਹਲੀਮ ਨੇ ਰਣ ਮੇ ਧਰ ਸੀਮਾ।**

ਏਸੇ ਪ੍ਰਕਾਰ ਅੰਤ੍ਰੀਵ ਭਾਵ ਵਿੱਚ ਲਲਾਂ ਤੋਂ ਭਾਵ ਲਾਲਚ ਅਰਥਾਤ ਪਦਾਰਥਾਂ ਦਾ ਲਾਲਚ ਦੇਣ ਵਾਲਾ ਮੋਹ ਤੇ ਦੂਸਰੇ ਪਾਸੇ (ਬਹ+ਲੀ+ਮਾ) ਮਾ=ਮਾਇਆ ਨੂੰ ਲੀ=ਲੈਅ ਕਰਕੇ ਸਰੂਪ ਵਿਚ ਬਹਿ=ਇਸਥਿਤੀ ਕਰਨ ਵਾਲਾ ਭਾਵ ਬਿਬੇਕ ਹੈ। ਅਰਥਾਤ ਮੋਹ ਅਤੇ ਬਿਬੇਕ ਰੂਪੀ ਦੋ ਸੂਰਮਿਆਂ ਦੀ ਵਾਰ ਹੈ, ਜਿਸ ਵਿਚ ਮੋਹ ਦੀ ਹਾਰ ਤੇ ਬਿਬੇਕ ਦੀ ਜਿੱਤ ਹੋਵੇਗੀ। ਸੋ ਇਸ ਪ੍ਰਕਾਰ ਸਤਿਗੁਰੂ ਸਾਹਿਬ ਜੀ ਜੱਸ ਰੂਪ ਬਾਣੀ ਉਚਾਰਦੇ ਹੋਏ ਪਹਿਲਾਂ ਮੰਗਲ ਲਿਖਦੇ ਹਨ।

੧=ਅਦੁੱਤੀ ਬ੍ਰਹਮ, ੴ=ਸਰਬ ਦਾ ਪ੍ਰਕਾਸ਼ਕ ਜੋ ਸਤਿਗੁਰਾਂ ਦੀ ਪ੍ਰਸਾਦਿ=ਕਿਰਪਾ ਕਰ ਕੇ ਪ੍ਰਾਪਤ ਹੁੰਦਾ ਹੈ।

## *ਸਲੋਕ ਮਃ ੩ ॥*

ਜਿਸ ਸਮੇਂ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਸ੍ਰੀ ਗੋਇੰਦਵਾਲ ਸਾਹਿਬ ਵਿਖੇ ਬਿਰਾਜਮਾਨ ਸਨ। ਸਭ ਸਿੱਖ ਸੰਗਤਾਂ ਭੌਰਿਆਂ ਵੱਤ ਹੋ ਕੇ ਸਤਿਗੁਰਾਂ ਦੇ ਚਰਨ ਕਮਲਾਂ ਵਿੱਚੋਂ ਭਗਤੀ ਰੂਪੀ ਮਹਿਕ ਪ੍ਰਾਪਤ ਕਰ ਰਹੀਆਂ ਸਨ। ਤਦੋਂ ਕੁਝ ਗੁਰਮੁਖ ਸਿੱਖਾਂ ਨੇ ਸਤਿਗੁਰਾਂ ਦੇ ਪਾਸ ਬੇਨਤੀ ਕੀਤੀ ਕਿ ਮਹਾਰਾਜ ਜੀ ! ਪਰਮ ਹੰਸ (ਤਤਬੇਤੇ ਮਹਾਤਮਾ) ਕਿਹੜੇ ਹੁੰਦੇ ਹਨ ? ਤਦ ਸਤਿਗੁਰੂ ਜੀ ਇਹ ਸੁਣ ਕੇ ਉੱਤਰ ਵਿਚ ਪਰਮਹੰਸਾਂ ਦੇ ਲੱਛਣ ਕਹਿੰਦੇ ਹੋਏ ਇਹ ਸ਼ਬਦ ਉਚਾਰਣ ਕਰਦੇ ਹਨ:

## *ਸਬਦਿ ਰਤੇ ਵਡ ਹੰਸ ਹੈ; ਸਚੁ ਨਾਮੁ ਉਰਿ ਧਾਰਿ ॥*

ਹੇ ਭਾਈ ! ਜੋ ਸਤਿਗੁਰਾਂ ਦੁਆਰਾ ਸਚੁ=ਸੱਚੇ ਪਰਮੇਸ਼ਰ ਦੇ ਨਾਮ ਨੂੰ ਆਪਣੇ ਉਰਿ=ਹਿਰਦੇ ਵਿਚ ਧਾਰਿ=ਧਾਰਨ

ਕਰ ਕੇ ਰੱਖਦੇ ਹਨ ਅਤੇ ਸਤਿਗੁਰਾਂ ਦੇ ਸਬਦਿ=ਉਪਦੇਸ਼ ਵਿਚ ਰਤੇ=ਰੰਗੇ ਹੋਏ ਹਨ, ਉਹੀ ਵਡ ਹੰਸ=ਪਰਮ ਹੰਸ[੧] ਭਾਵ ਤਤਬੇਕੇ ਬਿਬੇਕੀ ਪੁਰਸ਼ ਹਨ।

## *ਸਚੁ ਸੰਗ੍ਰਹਹਿ ਸਦ ਸਚਿ ਰਹਹਿ; ਸਚੈ ਨਾਮਿ ਪਿਆਰਿ ॥*

ਉਹ ਸਚੁ=ਸੱਚੇ ਨਾਮ ਨੂੰ ਸਰਵਣ ਕਰਨ ਰੂਪ ਸੰਗ੍ਰਹਹਿ=ਇਕੱਤ੍ਰ ਕਰਦੇ ਹਨ, ਸਦ=ਹਮੇਸ਼ਾਂ ਸਚਿ=ਸੱਚੇ ਨਾਮ ਵਿਚ ਮੰਨਣ ਕਰਨ ਰੂਪ ਰਹਹਿ=ਰਹਿੰਦੇ ਹਨ ਅਤੇ ਸਚੈ=ਸੱਚੇ ਨਾਮ ਦੇ ਨਿਧਿਆਸਣ ਕਰਨ ਵਿਚ ਪਿਆਰ ਕਰਦੇ ਹਨ। ਜੈਸਾ ਕਿ :

**ਓਇ ਅੰਮ੍ਰਿਤੁ ਪੀਵਹਿ ਸਦਾ ਸਦਾ ਸਚੈ ਨਾਮਿ ਪਿਆਰਿ ॥੧॥** [ਸਿਰੀਰਾਗੁ ਮਃ ੩, ਅੰਗ ੨੮]

## *ਸਦਾ ਨਿਰਮਲ ਮੈਲੁ ਨ ਲਗਈ; ਨਦਰਿ ਕੀਤੀ ਕਰਤਾਰਿ ॥*

ਫੇਰ ਤਤ ਤ੍ਵੰ ਦਾ ਸੰਸ਼ੋਧਨ ਕਰਨ ਕਰਕੇ ਸਦਾ=ਹਮੇਸ਼ਾਂ ਨਿਰਮਲ=ਉੱਜਲ ਸਰੂਪ ਵਾਲੇ ਹਨ **ਵਾ:** ਉੱਜਲ ਸਰੂਪ ਨੂੰ ਪ੍ਰਾਪਤ ਹੋਏ ਹਨ, ਉਨ੍ਹਾਂ ਨੂੰ ਪਾਪਾਂ, ਅਵਿੱਦਿਆ, ਹਉਮੈ ਆਦਿ ਦੀ ਕੋਈ ਮੈਲੁ=ਮਲੀਨਤਾਈ ਨਹੀਂ ਲਗਈ= ਲੱਗਦੀ, ਕਿਉਂਕਿ ਉਨ੍ਹਾਂ ਉੱਪਰ ਕਰਤਾਰਿ=ਪਰਮੇਸ਼ਰ ਨੇ ਆਪ ਆਪਣੀ ਕਿਰਪਾ ਦੀ ਨਦਰਿ=ਦ੍ਰਿਸ਼ਟੀ ਕੀਤੀ ਹੋਈ ਹੈ।

## *ਨਾਨਕ ਹਉ ਤਿਨ ਕੈ ਬਲਿਹਾਰਣੈ; ਜੋ ਅਨਦਿਨੁ ਜਪਹਿ ਮੁਰਾਰਿ ॥੧॥*

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹਉ=ਮੈਂ ਤਿਨ੍=ਉਨ੍ਹਾਂ ਕੈ=ਦੇ ਉਪਰੋਂ ਸਦਾ ਬਲਿਹਾਰਣੈ=ਕੁਰਬਾਨ ਜਾਂਦਾ ਹਾਂ, ਜੋ ਅਨਦਿਨੁ=ਰਾਤ ਦਿਨ ਇਕ-ਰਸ ਮੁਰਾਰਿ=ਮੁਰਾਰੀ ਪਰਮੇਸ਼ਰ ਨੂੰ ਜਪਹਿ=ਜਪਦੇ ਹਨ **ਵਾ:** ਜੋ ਚੇਤਨ ਬਿਰਤੀ ਅਰੂਢ ਹੋ ਕੇ (ਮੁਰ+ਅਰਿ) ਮੁਰ ਭਾਵ ਮੋਹ ਆਦਿਕਾਂ ਦਾ ਅਰਿ=ਵੈਰੀ ਦੀ ਨਿਆਈਂ ਨਾਸ਼ ਕਰਨ ਵਾਲਾ ਹੈ, ਉਸ ਨੂੰ ਜਪਦੇ ਹਨ ॥੧॥ ਜੈਸਾ ਕਿ :

**ਦਿਨੁ ਰੈਣਿ ਜਿ ਪ੍ਰਭ ਕੰਉ ਸੇਵਦੇ ਤਿਨ ਕੈ ਸਦ ਬਲਿਹਾਰ ॥੨॥** [ਅੰਗ ੧੩੭]

## *ਮਃ ੩ ॥*

**ਉਥਾਨਕਾ—**ਇਕ ਵਾਰ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਪਾਸ ਕੋਈ ਪਖੰਡੀ ਪੁਰਖ ਸਾਧੂਆਂ ਦੇ ਲਿਬਾਸ ਵਿਚ ਆਇਆ, ਤਦ ਅੰਤਰਜਾਮੀ ਸਤਿਗੁਰਾਂ ਨੇ ਉਸ ਨੂੰ ਸਹੀ ਰਸਤੇ 'ਤੇ ਲਿਆਉਣ ਅਤੇ ਉਸ ਦੇ ਪਖੰਡ ਨੂੰ ਜ਼ਾਹਰ ਕਰਨ ਲਈ ਉਸ ਨੂੰ ਆਪਣੇ ਪਾਸ ਬਿਠਾਲ ਲਿਆ ਅਤੇ ਉਸ ਦਾ ਸਤਿਕਾਰ ਕੀਤਾ। ਸਤਿਗੁਰਾਂ ਦੇ ਪਾਸ ਇਕ ਅਮੋਲਕ ਸੁੱਚੇ ਮੋਤੀਆਂ ਦੀ ਮਾਲਾ ਸੀ, ਉਸ ਮਾਲਾ ਨੂੰ ਪਲੰਘੇ ਉਪਰ ਰੱਖ ਕੇ ਆਪ ਬਾਹਰ ਇਧਰ-ਉਧਰ ਵਿਚਰਣ ਲੱਗ ਪਏ। ਬਾਕੀ ਸੰਗਤਾਂ ਨੂੰ ਸਤਿਗੁਰਾਂ ਨੇ ਉੱਤੇ ਬੈਠਣ ਦਾ ਹੁਕਮ ਕੀਤਾ। ਸਭ ਸੰਗਤਾਂ ਬੜੇ ਪ੍ਰੇਮ ਵਿਚ ਸਤਿਗੁਰਾਂ ਦੇ ਦਰਸ਼ਨ ਕਰ ਰਹੀਆਂ ਸਨ, ਉਸ ਵੇਲੇ ਉਸ ਪਖੰਡੀ ਦਾ ਧਿਆਨ ਸਤਿਗੁਰਾਂ ਦੇ ਸਿਮਰਨੇ ਉਪਰ ਪਿਆ ਤੇ ਅੰਦਰ ਲਾਲਚ ਜਾਗਿਆ ਕਿ ਇਹ ਬਹੁਤ ਕੀਮਤੀ ਹੋਵੇਗਾ। ਇਹ ਵਿਚਾਰ ਕੇ ਉਸ ਨੇ ਸਤਿਗੁਰਾਂ ਦਾ ਸਿਮਰਨਾ ਬੜੀ ਚਲਾਕੀ ਨਾਲ ਚੁੱਕ ਕੇ ਆਪਣੇ ਆਸਣ ਹੇਠ ਲੁਕੋ ਕੇ ਰੱਖ ਲਿਆ। ਇਤਨੇ ਚਿਰ ਨੂੰ ਸਤਿਗੁਰੂ ਜੀ ਮੁੜ ਆਪਣੇ ਪਲੰਘੇ ਉਪਰ ਆ ਕੇ ਬਿਰਾਜਮਾਨ ਹੋ ਗਏ ਅਤੇ ਜਾਣ ਬੁੱਝ ਕੇ ਇਧਰ ਉਧਰ ਵੇਖਣ ਲੱਗ ਪਏ। ਪਾਸ ਖੜੇ ਸੇਵਕਾਂ ਨੇ ਬੇਨਤੀ ਕਰ ਕੇ ਪੁੱਛਿਆ ਕਿ ਮਹਾਰਾਜ ਜੀ ! ਆਪ ਜੀ ਕੀ ਲੱਭ ਰਹੇ ਹੋ ? ਤਦ ਸਤਿਗੁਰਾਂ ਨੇ ਕਿਹਾ ਕਿ ਇਥੇ ਸਾਡਾ ਸਿਮਰਨਾ ਪਿਆ ਸੀ। ਉਹ ਪਤਾ ਨਹੀਂ ਕਿਥੇ ਰਹਿ ਗਿਆ ਹੈ ? ਤਦੋਂ ਸਭ ਸਿੱਖ ਸੰਗਤ

੧. ਪਰਮ ਹੰਸ=ਜੋ ਤਤ ਮਿਥਿਆ ਦਾ ਵਿਵੇਚਨ ਕਰਦਾ ਹੈ। ਦੁੱਧ ਦੀ ਨਿਆਈਂ ਸਤ, ਚਿਤ, ਆਨੰਦ ਰੂਪ ਨੂੰ ਗ੍ਰਹਿਣ ਕਰ ਕੇ ਅਤੇ ਪਾਣੀ ਦੀ ਨਿਆਈਂ ਅਸਤ, ਜੜ੍ਹ, ਦੁੱਖ ਰੂਪ (ਮਾਇਆ) ਦਾ ਤਿਆਗ ਕਰਦਾ ਹੈ, ਉਨ੍ਹਾਂ ਨੂੰ ਪਰਮ ਹੰਸ ਕਹਿੰਦੇ ਹਨ।

ਇਕ ਦੂਜੇ ਦੇ ਕੋਲੋਂ ਸਤਿਗੁਰਾਂ ਦੇ ਸਿਮਰਨੇ ਬਾਰੇ ਪੁੱਛਣ ਲੱਗ ਪਈਆਂ। ਪਰ ਕਿਤੋਂ ਵੀ ਨਾ ਮਿਲਿਆ। ਫੇਰ ਸਤਿਗੁਰਾਂ ਨੇ ਕਲਾ ਵਰਤਾਈ ਤੇ ਹਵਾ ਦਾ ਬੁੱਲ੍ਹਾ ਆ ਗਿਆ ਤੇ ਉਸ ਪਖੰਡੀ ਦਾ ਆਸਣ ਵਾਲਾ ਕੱਪੜਾ ਚੁੱਕਿਆ ਗਿਆ ਅਤੇ ਸਿੱਖਾਂ ਨੇ ਉਸ ਹੇਠਾਂ ਸਤਿਗੁਰਾਂ ਦਾ ਸਿਮਰਨਾ ਵੇਖ ਲਿਆ, ਤਦੋਂ ਸਿੱਖਾਂ ਨੇ ਸਤਿਗੁਰਾਂ ਪਾਸ ਬੇਨਤੀ ਕੀਤੀ ਕਿ ਮਹਾਰਾਜ ਜੀ! ਆਪ ਜੀ ਨੇ ਇਸ ਨੂੰ ਆਪਣੇ ਕੋਲ ਹੀ ਕਿਉਂ ਬਿਠਾਇਆ ਸੀ? ਇਹ ਇਕ ਪਖੰਡੀ ਤੇ ਚੋਰ ਹੈ। ਤਦੋਂ ਸਤਿਗੁਰਾਂ ਨੇ ਇਹ ਉਪਦੇਸ਼ ਕਥਨ ਕੀਤਾ।

***ਨੋਟ :*** ਇਹ ਅੱਗੇ ਆ ਰਿਹਾ 'ਮਹਲਾ ੩' ਕੁਝ ਪਾਠ ਭੇਦ ਕਰਕੇ ਭਗਤ ਫ਼ਰੀਦ ਸਾਹਿਬ ਜੀ ਦੇ ਸਲੋਕਾਂ ਵਿੱਚ ਵੀ ਆਉਂਦਾ ਹੈ, ਜਿਸ ਦਾ ਵੇਰਵਾ ਇਸ ਪ੍ਰਕਾਰ ਹੈ:

| ਰਾਗੁ ਵਡਹੰਸ ਵਾਰ, ਮ: ੩, ਅੰਗ ੫੮੫ | ਸਲੋਕ ਸੇਖ ਫਰੀਦ ਕੇ, ਅੰਗ ੧੩੮੪ |
|---|---|
| ਮੈ ਜਾਨਿਆ ਵਡਹੰਸੁ ਹੈ ਤਾ ਮੈ ਕੀਆ ਸੰਗੁ ॥ | ਮੈ 'ਜਾਣਿਆ' ਵਡ ਹੰਸੁ ਹੈ 'ਤਾਂ' ਮੈ 'ਕੀਤਾ' ਸੰਗੁ ॥ |
| ਜੇ ਜਾਣਾ ਬਗੁ ਬਪੁੜਾ 'ਤ' ਜਨਮਿ ਨ ਦੇਦੀ ਅੰਗੁ ॥੩॥ | ਜੇ ਜਾਣਾ ਬਗੁ ਬਪੁੜਾ ਜਨਮਿ ਨ 'ਭੇੜੀ' ਅੰਗੁ ॥੧੨੧॥ |
| ਹੰਸਾ ਵੇਖਿ ਤਰੰਦਿਆ ਬਗਾਂ ਭਿ ਆਯਾ ਚਾਉ ॥ | ਹੰਸਾ 'ਦੇਖਿ' ਤਰੰਦਿਆ 'ਬਗਾ ਆਇਆ' ਚਾਉ ॥ |
| ਡੁਬਿ ਮੁਏ ਬਗੁ ਬਪੁੜੇ ਸਿਰ ਤਲਿ ਉਪਰਿ ਪਾਉ ॥੩॥ | ਡੁਬਿ ਮੁਏ ਬਗ ਬਪੁੜੇ ਸਿਰੁ ਤਲਿ ਉਪਰਿ ਪਾਉ ॥੧੨੨॥ |

ਸਤਿਗੁਰੂ ਜੀ ਖ਼ੁਦ ਅੰਤਰਜਾਮੀ ਹਨ ਪਰ ਪ੍ਰੇਮ ਅਤੇ ਨਿਮਰਤਾ ਵਿਚ ਭਿੱਜ ਕੇ ਉਪਦੇਸ਼ ਬਖ਼ਸ਼ਿਸ਼ ਕਰਦੇ ਹਨ:

## *ਮੈ ਜਾਨਿਆ ਵਡ ਹੰਸੁ ਹੈ; ਤਾ ਮੈ ਕੀਆ ਸੰਗੁ ॥*

ਹੇ ਗੁਰਸਿੱਖੋ! ਮੈ=ਅਸੀਂ ਤਾਂ ਜਾਨਿਆ=ਜਾਨਣਾ ਕੀਤਾ ਸੀ ਕਿ ਇਸ ਨੇ ਸਾਧਾਂ ਵਾਲਾ ਲਿਬਾਸ ਪਾਇਆ ਹੈ ਤੇ ਇਹ ਵਡ ਹੰਸੁ=ਪਰਮ ਹੰਸ (ਤਤਬੇਤਾ) ਹੋਣਾ ਹੈ, ਤਾ=ਤਦ ਹੀ ਮੈ=ਅਸੀਂ ਇਸ ਦਾ ਸੰਗੁ=ਸਾਥ ਕੀਆ=ਕੀਤਾ ਭਾਵ ਇਸ ਨੂੰ ਕੋਲ ਬਿਠਾ ਕੇ ਆਦਰ ਦਿੱਤਾ ਹੈ।

## *ਜੇ ਜਾਣਾ ਬਗੁ ਬਪੁੜਾ; ਤ ਜਨਮਿ ਨ ਦੇਦੀ ਅੰਗੁ ॥੨॥*

ਪਰ ਜੇ=ਜੇਕਰ ਅਸੀਂ ਇਹ ਜਾਣਾ=ਜਾਣਦੇ ਕਿ ਇਹ ਤਾਂ ਬਪੁੜਾ=ਵਿਚਾਰਾ ਬਗੁ=ਬਗਲੇ ਦੀ ਨਿਆਈਂ ਪਖੰਡੀ ਹੈ, ਤ=ਤਦ ਇਸ ਨੂੰ ਜਨਮਿ=ਮੁੱਢ ਤੋਂ ਹੀ ਅੰਗੁ=ਪੱਖ ਨਾ ਦੇਦੀ=ਦਿੰਦੇ ਭਾਵ ਇਸ ਨੂੰ ਨੇੜੇ ਬੈਠਣ ਨਾ ਦਿੰਦੇ ॥੨॥

## *ਮਃ ੩ ॥*

## *ਹੰਸਾ ਵੇਖਿ ਤਰੰਦਿਆ; ਬਗਾਂ ਭਿ ਆਯਾ ਚਾਉ ॥*

['ਆਇਆ' ਉਚਾਰਣ ਹੈ]

ਹੇ ਗੁਰਸਿੱਖੋ! ਦੇਖੋ! ਹੰਸਾਂ ਨੂੰ ਨਦੀ, ਦਰਿਆ ਵਿੱਚ ਤਰੰਦਿਆ=ਤਰਦਿਆਂ ਹੋਇਆ ਵੇਖਿ=ਦੇਖ ਕਰਕੇ ਬਗਾਂ=ਬਗਲਿਆਂ ਨੂੰ ਭਿ=ਵੀ ਤਰਨ ਦਾ ਚਾਉ=ਚਾਅ, ਉਤਸ਼ਾਹ ਆਯਾ=ਆ ਜਾਂਦਾ ਹੈ ਭਾਵ ਬਗਲਾ ਸੋਚਦਾ ਹੈ ਕਿ ਮੇਰਾ ਵੀ ਰੰਗ ਇਸ ਵਰਗਾ ਹੀ ਹੈ, ਜੇ ਇਹ ਤਰ ਸਕਦਾ ਹੈ ਤੇ ਫੇਰ ਮੈਂ ਕਿਉਂ ਨਹੀਂ ਤਰ ਸਕਦਾ।

## *ਡੁਬਿ ਮੁਏ ਬਗ ਬਪੁੜੇ; ਸਿਰੁ ਤਲਿ ਉਪਰਿ ਪਾਉ ॥੩॥*

ਜਦ ਉਹ ਹੰਸਾਂ ਦੀ ਰੀਸ ਕਰ ਕੇ ਤਰਨ ਲੱਗਦੇ ਹਨ ਤਦ ਬਪੁੜੇ=ਵਿਚਾਰੇ ਬਗ=ਬਗਲੇ ਪਾਣੀ ਵਿਚ ਹੀ ਡੁੱਬ ਕੇ ਮੁਏ=ਮਰ ਜਾਂਦੇ ਹਨ, ਉਨ੍ਹਾਂ ਦੇ ਸਿਰ ਤਲਿ=ਹੇਠਾਂ ਅਤੇ ਪਾਉ=ਪੈਰ ਉੱਪਰ ਆਕਾਸ਼ ਵੱਲ ਨੂੰ ਹੋ ਜਾਂਦੇ ਹਨ।

ਅਥਵਾ ਏਸੇ ਪ੍ਰਕਾਰ ਤਤਬੇਤੇ ਰੂਪੀ ਹੰਸਾਂ ਨੂੰ ਮਾਇਆ ਰੂਪੀ ਨਦੀ ਉਪਰ ਤਰਦਿਆਂ ਹੋਇਆਂ ਵੇਖ ਕੇ ਬਗਲਿਆਂ

ਦੀ ਨਿਆਈਂ ਪਖੰਡ ਕਰਨ ਵਾਲੇ ਦੰਭੀ ਪੁਰਖਾਂ ਨੂੰ ਤਰਨੇ ਦਾ ਚਾਅ ਆ ਜਾਂਦਾ ਹੈ ਭਾਵ ਉਹ ਪਖੰਡੀ ਪੁਰਖ ਇਹ ਸੋਚਦੇ ਹਨ ਕਿ ਜੇਕਰ ਮੈਂ ਸੰਤਾਂ ਭਗਤਾਂ ਵਾਂਗ ਸਮਾਧੀ ਨਾ ਲਗਾਈ ਤਾਂ ਮੇਰੇ ਚੇਲੇ ਚਾਟੜਿਆਂ ਵਿਚ ਮੇਰਾ ਪਖੰਡ ਉਜਾਗਰ ਹੋ ਜਾਵੇਗਾ, ਇਸ ਕਾਰਨ ਉਹ ਪਖੰਡ ਪੂਰਬਕ ਦਿਖਾਵੇ ਮਾਤਰ ਹੀ ਭਗਤੀ ਕਰਨ ਲੱਗ ਪੈਂਦੇ ਹਨ ਪਰ ਵਿਚਾਰੇ ਪਖੰਡੀ ਪੁਰਖ ਮਾਇਆ ਰੂਪੀ ਨਦੀ ਦੇ ਵਿਚ ਹੀ ਡੁੱਬ ਕੇ ਮਰ ਜਾਂਦੇ ਹਨ, ਉਨ੍ਹਾਂ ਦਾ ਸਿਰ ਹੇਠਾਂ ਤੇ ਪੈਰ ਉਤਾਂਹ ਵੱਲ ਨੂੰ ਹੋ ਜਾਂਦੇ ਹਨ ਭਾਵ ਸਿਰ ਪਰਨੇ ਹੋ ਕੇ ਮਰ ਜਾਂਦੇ ਹਨ ਅਰਥਾਤ ਅੰਦਰੋਂ ਪ੍ਰੇਮ ਪੂਰਬਕ ਤਾਂ ਭਗਤੀ ਕਰਦੇ ਨਹੀਂ ਹਨ, ਸਿਰਫ਼ ਦਿਖਾਵੇ ਮਾਤਰ ਅੱਖਾਂ ਬੰਦ ਕਰ ਕੇ ਬੈਠ ਜਾਂਦੇ ਹਨ ਅਤੇ ਅੰਦਰ ਚੇਲੇ ਚਾਟੜਿਆਂ, ਪਦਾਰਥਾਂ ਆਦਿ ਦਾ ਮੋਹ ਹੋਣ ਕਾਰਨ ਉਲਟੇ ਸਿਰ ਹੋ ਕੇ ਮਰਦੇ ਹਨ॥੩॥

## ਦੂਜਾ ਅਰਥ

ਉਪਰੋਕਤ ਦੋਹਾਂ ਮਹਲਿਆਂ ਦਾ ਦੂਸਰਾ ਅਰਥ ਭਾਵ ਇਸ ਪ੍ਰਕਾਰ ਵੀ ਹੈ:

**ਮਃ ੩॥ ਮੈ ਜਾਨਿਆ ਵਡ ਹੰਸੁ ਹੈ; ਤਾ ਮੈ ਕੀਆ ਸੰਗੁ॥**

ਜਗਿਆਸੂ ਮੁਖ ਦੁਆਰਾ ਸਤਿਗੁਰਾਂ ਦੇ ਪਾਸ ਬੇਨਤੀ ਕਰਦੇ ਹਨ ਕਿ ਹੇ ਸਤਿਗੁਰੂ ਜੀ! ਮੈਂ ਇਸ ਸਰੀਰ ਨੂੰ ਹੀ ਵਡ=ਵੱਡਾ ਹੰਸ ਜਾਣਿਆ ਕਿ ਮੇਰੇ ਤਾਈਂ ਬਹੁਤ ਸੁਖਦਾਇਕ ਹੋਵੇਗਾ, ਤਾਂ ਹੀ ਮੈਂ ਇਸ ਨੂੰ ਆਪਣਾ ਸੰਗੀ ਜਾਣ ਕੇ ਇਸ ਦਾ ਸੰਗੁ=ਸਾਥ ਕੀਤਾ ਕਿ ਇਹ ਹਰ ਵੇਲੇ ਮੇਰੇ ਨਾਲ ਹੀ ਰਹੇਗਾ।

**ਜੇ ਜਾਣਾ ਬਗੁ ਬਪੁੜਾ; ਤ ਜਨਮਿ ਨ ਦੇਦੀ ਅੰਗੁ॥੨॥**

ਪਰ ਜੇਕਰ ਮੈਂ ਇਹ ਜਾਣਾ=ਜਾਣਦਾ ਕਿ ਇਹ ਬਪੁੜਾ=ਵਿਚਾਰਾ ਬਗੁ=ਬਗਲੇ ਦੀ ਨਿਆਈਂ ਦੰਭੀ ਹੈ, ਭਾਵ ਕਿ ਮੈਨੂੰ ਆਪਣੇ ਮੋਹ ਵਿਚ ਲਾ ਕੇ ਇਥੇ ਹੀ ਰੱਖ ਲੈਣਾ ਹੈ ਤਾਂ ਮੈਂ ਜਨਮ ਤੋਂ ਲੈ ਕੇ ਹੀ ਇਸ ਦਾ ਅੰਗੁ=ਪੱਖ ਨਾ ਦੇਂਦਾ ਭਾਵ ਕਿ ਇਸ ਸਰੀਰ ਦੇ ਮੋਹ ਤੋਂ ਨਿਰਲੇਪ ਰਹਿੰਦਾ ਅਰਥਾਤ ਇਹ ਜਾਣ ਲੈਂਦਾ ਕਿ ਜੀਵਾਤਮਾ ਨੇ ਇਥੋਂ ਚਲੇ ਜਾਣਾ ਹੈ ਤਾਂ ਮੈਂ ਉੱਕਾ ਹੀ ਇਸ ਨਾਲ ਪ੍ਰੇਮ ਨਾ ਕਰਦਾ॥੨॥

**ਮਃ ੩॥ ਹੰਸਾ ਵੇਖਿ ਤਰੰਦਿਆ; ਬਗਾਂ ਭਿ ਆਯਾ ਚਾਉ॥**

ਹੰਸਾਂ ਦੀ ਨਿਆਈਂ ਤਤਬੇਤੇ ਮਹਾਤਮਾ ਜਨ (ਤਤ ਮਿਥਿਆ ਦਾ ਵਿਵੇਚਨ ਕਰਨ ਵਾਲਿਆਂ ਨੂੰ ਸੰਸਾਰ ਦੇ ਮੋਹ ਵੱਲੋਂ ਨਿਰਲੇਪ ਤੇ ਮਹਾਂਵਾਕਾਂ ਨੂੰ ਉਚਾਰਣ ਰੂਪ ਤਰੰਦਿਆ=ਤਰਦਿਆਂ ਵੇਖ ਕੇ ਬਗਾਂ=ਬਗਲਿਆਂ ਦੀ ਨਿਆਈਂ ਪਖੰਡੀਆਂ ਨੂੰ ਵੀ ਆਪਣੀ ਪੂਜਾ ਪ੍ਰਤਿਸ਼ਠਾ ਲਈ ਚਾਅ ਆਯਾ=ਆ ਗਿਆ ਕਿ ਅਸੀਂ ਵੀ ਮਾਇਆ ਦਾ ਤਿਆਗ ਕਰ ਕੇ ਨਿਰਲੇਪ ਰਹਿ ਸਕਦੇ ਹਾਂ।

**ਡੁਬਿ ਮੁਏ ਬਗ ਬਪੁੜੇ; ਸਿਰੁ ਤਲਿ ਉਪਰਿ ਪਾਉ॥੩॥**

ਪਰ ਉਹ ਬਪੁੜੇ=ਵਿਚਾਰੇ ਬਗ=ਬਗਲੇ ਭਾਵ ਪਖੰਡੀ ਪੁਰਖ ਸੰਸਾਰ ਸਮੁੰਦਰ ਦੇ ਵਿਚ ਹੀ ਡੁੱਬ ਕੇ ਮੁਏ=ਮਰ ਗਏ ਹਨ ਅਤੇ ਉਨ੍ਹਾਂ ਦੇ ਸਿਰ ਨੀਵੇਂ ਤੇ ਪੈਰ ਉੱਪਰ ਕਰ ਕੇ ਮਾਤਾ ਦੇ ਗਰਭ **ਵਾ:** ਨਰਕਾਂ ਵਿੱਚ ਪੁੱਠਾ ਲਟਕਾਇਆ ਜਾਂਦਾ ਹੈ॥੩॥

## *ਪਉੜੀ॥ ਤੂ ਆਪੇ ਹੀ ਆਪਿ ਆਪਿ ਹੈ; ਆਪਿ ਕਾਰਣੁ ਕੀਆ॥*

ਹੇ ਪਰਮੇਸ਼ਰ! ਤੂੰ ਆਪੇ=ਆਪ ਹੀ ਤਿੰਨਾਂ ਕਾਲਾਂ ਵਿਚ ਆਪਿ=ਆਪਣਾ ਆਪ ਰੂਪ ਹੈਂ **ਵਾ:** ਆਪ ਹੀ ਤਤ ਪਦ ਦਾ ਲਖ ਅਰਥ ਰੂਪ ਹੈਂ, ਆਪ ਹੀ ਤੂੰ ਪਦ ਦਾ ਲਖ ਅਰਥ ਰੂਪ ਹੈਂ, ਆਪ ਹੀ ਗੁਰੂ ਰੂਪ ਹੈਂ ਅਤੇ ਆਪ ਹੀ ਈਸ਼ਰ ਰੂਪ ਹੋ ਕੇ ਕਾਰਣੁ ਭਾਵ ਕਾਰਜ (ਪਰਪੰਚ) ਨੂੰ ਰਚਨਾ ਕੀਆ=ਕੀਤਾ ਹੈ। ਜੈਸਾ ਕਿ:

**ਆਪਿ ਕਰਤਾ ਆਪਿ ਭੁਗਤਾ ਆਪਿ ਕਾਰਣੁ ਕੀਆ॥** [ਬਿਲਾਵਲੁ ਮ: ੫, ਅੰਗ ੮੪੬]

## ਤੂ ਆਪੇ ਆਪਿ ਨਿਰੰਕਾਰੁ ਹੈ; ਕੋ ਅਵਰੁ ਨ ਬੀਆ ॥

ਹੇ ਪ੍ਰਭੂ ! ਤੂੰ ਆਪੇ ਆਪ ਹੀ ਮਾਇਕੀ ਨਿਰੰਕਾਰੁ=ਅਕਾਰਾਂ ਤੋਂ ਰਹਿਤ, ਤ੍ਰਿਗੁਣ ਅਤੀਤ ਨਿਰ-ਅਕਾਰ ਸਰੂਪ ਹੈ। ਜੈਸਾ ਕਿ :

**੧. ਤੂ ਆਪੇ ਆਪਿ ਨਿਰੰਕਾਰੁ ਹੈ ਨਿਰੰਜਨ ਹਰਿ ਰਾਇਆ ॥** [ਅੰਗ ੩੦੧]

**੨. ਆਪੇ ਆਪਿ ਆਪਿ ਨਿਰੰਕਾਰੁ ॥**

ਹੇ ਪ੍ਰਭੂ ! ਤੇਰੇ ਵਰਗਾ ਅਵਰੁ=ਹੋਰ ਬੀਆ=ਦੂਸਰਾ ਕੋ=ਕੋਈ ਨਹੀਂ ਹੈ, ਭਾਵ ਤੇਰੇ ਵਰਗਾ ਸਮਰੱਥ, ਮਿਹਰਵਾਨ, ਦਿਆਲੂ ਤੂੰ ਆਪ ਹੀ ਹੈਂ। ਜੈਸਾ ਕਿ :

**੧. ਆਨ ਨ ਬੀਆ ਤੇਰੀ ਸਮਸਰਿ ॥** [ਆਸਾ ਮ: ੫, ਅੰਗ ੩੭੧]

**੨. ਤੁਝੁ ਬਿਨੁ ਅਵਰੁ ਨ ਕੋਈ ਬੀਆ ॥** [ਮਾਰੂ ਸੋਲਹੇ ਮ: ੫, ਅੰਗ ੧੦੭੯]

## ਤੂ ਕਰਣ ਕਾਰਣ ਸਮਰਥੁ ਹੈ; ਤੂ ਕਰਹਿ ਸੁ ਥੀਆ ॥

ਹੇ ਪ੍ਰਭੂ ! ਤੂੰ ਸੂਖਮ ਤੱਤ, ਕਾਲ, ਮਾਇਆ, ਅਗਿਆਨ ਆਦਿ ਸਾਰੇ ਕਾਰਜਾਂ ਨੂੰ ਪੈਦਾ ਕਰਨ ਵਾਲਾ ਹੈਂ **ਵਾ** ਕਰਣ ਕਾਰਣ=ਕਾਰਜ (ਪ੍ਰਪੰਚ) ਨੂੰ ਕਰਨ ਵਾਲਾ ਤੇ ਸਮਰਥੁ=ਸਰਬ ਸ਼ਕਤੀਵਾਨ ਹੈਂ। ਜੈਸਾ ਕਿ :

**ਕਰਣ ਕਾਰਨ ਸਮਰਥੁ ਹੈ ਕਹੁ ਨਾਨਕ ਬੀਚਾਰਿ ॥** [ਅੰਗ ੧੪੮]

**ਕਰਨ ਕਾਰਨ ਸੋ ਪ੍ਰਭੁ ਸਮਰਥੁ ॥** [ਅੰਗ ੨੮੮]

**ਤੂ ਕਰਣ ਕਾਰਣ ਸਮਰਥੁ ਹੈ ਦੂਜਾ ਕੋ ਨਾਹੀ ॥** [ਅੰਗ ੩੦੭]

ਹੇ ਪ੍ਰਭੂ ! ਜੋ ਵੀ ਤੂੰ ਕਰਹਿ=ਕਰਦਾ ਹੈਂ, ਸੁ=ਉਹੋ ਹੀ ਤਿੰਨਾਂ ਕਾਲਾਂ ਵਿਚ ਥੀਆ=ਹੁੰਦਾ ਹੈ। ਜੈਸਾ ਕਿ :

**ਪ੍ਰਭ ਕੀਆ ਤੁਮਾਰਾ ਥੀਆ ॥੧॥ਰਹਾਉ॥** [ਅੰਗ ੨੦੭]

## ਤੂ ਅਣਮੰਗਿਆ ਦਾਨੁ ਦੇਵਣਾ; ਸਭਨਾਹਾ ਜੀਆ ॥

ਹੇ ਪ੍ਰਭੂ ! ਸਭਨਾਹਾ=ਸਭਨਾਂ ਜੀਆਂ=ਜੀਵਾਂ ਨੂੰ ਤੂੰ ਅਣਮੰਗਿਆ=ਮੰਗਣ ਤੋਂ ਬਿਨਾਂ ਹੀ ਧਾਮ, ਬਾਮ, ਸਰੂਪ ਤੇ ਦੁੱਖ ਸੁੱਖ ਆਦਿ ਦਾ ਦਾਨ ਦੇਵਣਾ=ਦੇਣਾ ਕਰਦਾ ਹੈਂ ਭਾਵ ਇਹ ਕਿਸੇ ਤੋਂ ਮੰਗਿਆ ਨਹੀਂ ਮਿਲਦੇ, ਦੁੱਖ ਤੇ ਸੁੱਖ ਵੀ ਕਰਮਾਂ ਅਨੁਸਾਰ ਦੇ ਦਿੰਦਾ ਹੈ।

ਅਥਵਾ ਹੇ ਮਹਾਰਾਜ ! ਤੂੰ ਆਪ ਤਾਂ ਅਣਮੰਗ ਹੈਂ, ਬਾਕੀ ਅਧਿਕਾਰੀਆਂ ਆਦਿ ਸਭ ਜਗਿਆਸੂ ਜੀਵਾਂ ਨੂੰ ਬ੍ਰਹਮ ਗਿਆਨ ਦਾ ਦਾਨ ਦੇ ਕਰਕੇ, ਉਨ੍ਹਾਂ ਨੂੰ ਵੀ ਅਣਮੰਗ ਕਰ ਦਿੰਦਾ ਹੈਂ। ਜੈਸਾ ਕਿ :

**ਅਣਮੰਗਿਆ ਦਾਨੁ ਦੇਵਸੀ ਵਡਾ ਅਗਮ ਅਪਾਰੁ ॥** [ਅੰਗ ੯੩੪]

## ਸਭਿ ਆਖਹੁ ਸਤਿਗੁਰੁ ਵਾਹੁ ਵਾਹੁ; ਜਿਨਿ ਦਾਨੁ ਹਰਿ ਨਾਮੁ ਮੁਖਿ ਦੀਆ ॥੧॥

ਇਸ ਕਰਕੇ ਸਭਿ=ਸਾਰੇ ਹੀ ਆਪਣੇ ਮੂੰਹੋਂ ਸਤਿਗੁਰਾਂ ਨੂੰ ਵੀ ਵਾਹੁ ਵਾਹੁ=ਧੰਨ ਧੰਨ ਆਖਹੁ=ਕਹਿਣਾ ਕਰੋ **ਵਾ**: ਇਹ ਆਖਣਾ ਕਰੋ ਕਿ ਸਤਿਗੁਰੂ ਜੀ ਵਾਹੁ=ਅਸਚਰਜ ਵਾਹੁ=ਵਾਹਿਗੁਰੂ ਦਾ ਰੂਪ ਹਨ, ਜਿਨਿ=ਜਿਨ੍ਹਾਂ ਨੇ ਮੁਖਿ=ਮੂੰਹ ਵਿਚ **ਵਾ**: ਅੰਤਹਕਰਨ ਵਿਚ ਹਰਿ=ਹਰੀ ਦੇ ਨਾਮ ਦਾ ਦਾਨ ਦੀਆ=ਦੇਣਾ ਕੀਤਾ ਹੈ ॥੧॥

ਵਾਹਿਗੁਰੂ ਜੀ ਕਾ ਖ਼ਾਲਸਾ॥ ਵਾਹਿਗੁਰੂ ਜੀ ਕੀ ਫ਼ਤਹ॥

ਮੁਖਵਾਕ ਨੰਬਰ ੪੧ [ਆਦਿ ਅੰਗ ੫੯੬]

***ਸਲੋਕੁ ਮਃ ੩ ॥ ਭੈ ਵਿਚਿ ਸਭੁ ਆਕਾਰੁ ਹੈ ਨਿਰਭਉ ਹਰਿ ਜੀਉ ਸੋਇ ॥ ਸਤਿਗੁਰਿ ਸੇਵਿਐ ਹਰਿ ਮਨਿ ਵਸੈ ਤਿਥੈ ਭਉ ਕਦੇ ਨ ਹੋਇ ॥ ਦੁਸਮਨੁ ਦੁਖੁ ਤਿਸ ਨੋ ਨੇੜਿ ਨ ਆਵੈ ਪੋਹਿ ਨ ਸਕੈ ਕੋਇ ॥ ਗੁਰਮੁਖਿ ਮਨਿ ਵੀਚਾਰਿਆ ਜੋ ਤਿਸੁ ਭਾਵੈ ਸੁ ਹੋਇ ॥ ਨਾਨਕ ਆਪੇ ਹੀ ਪਤਿ ਰਖਸੀ ਕਾਰਜ ਸਵਾਰੇ ਸੋਇ ॥੧॥ ਮਃ ੩ ॥ ਇਕਿ ਸਜਣ ਚਲੇ ਇਕਿ ਚਲਿ ਗਏ ਰਹਦੇ ਭੀ ਫੁਨਿ ਜਾਹਿ ॥ ਜਿਨੀ ਸਤਿਗੁਰੁ ਨ ਸੇਵਿਓ ਸੇ ਆਇ ਗਏ ਪਛੁਤਾਹਿ ॥ ਨਾਨਕ ਸਚਿ ਰਤੇ ਸੇ ਨ ਵਿਛੁੜਹਿ ਸਤਿਗੁਰੁ ਸੇਵਿ ਸਮਾਹਿ ॥੨॥ ਪਉੜੀ ॥ ਤਿਸੁ ਮਿਲੀਐ ਸਤਿਗੁਰ ਸਜਣੈ ਜਿਸੁ ਅੰਤਰਿ ਹਰਿ ਗੁਣਕਾਰੀ ॥ ਤਿਸੁ ਮਿਲੀਐ ਸਤਿਗੁਰ ਪ੍ਰੀਤਮੈ ਜਿਨਿ ਹੰਉਮੈ ਵਿਚਹੁ ਮਾਰੀ ॥ ਸੋ ਸਤਿਗੁਰੁ ਪੂਰਾ ਧਨੁ ਧੰਨੁ ਹੈ ਜਿਨਿ ਹਰਿ ਉਪਦੇਸੁ ਦੇ ਸਭ ਸ੍ਰਿਸ੍ਟਿ ਸਵਾਰੀ ॥ ਨਿਤ ਜਪਿਅਹੁ ਸੰਤਹੁ ਰਾਮ ਨਾਮੁ ਭਉਜਲ ਬਿਖੁ ਤਾਰੀ ॥ ਗੁਰਿ ਪੂਰੈ ਹਰਿ ਉਪਦੇਸਿਆ ਗੁਰ ਵਿਟੜਿਅਹੁ ਹੰਉ ਸਦ ਵਾਰੀ ॥੨॥***

ਵਡਹੰਸ ਦੀ ਵਾਰ ਵਿੱਚੋਂ ਆਏ ਇਸ ਪਹਿਲੇ ਮੁਖਵਾਕ ਦੇ ਅੰਦਰ, ਬਿਰਧ ਅਵਸਥਾ ਵਿੱਚ ੧੨ ਸਾਲ ਅਣਥੱਕ ਸੇਵਾ ਕਰਨ ਵਾਲੇ, ਨਿਮਰਤਾ ਦੇ ਪੁੰਜ, ਜਿਨ੍ਹਾਂ ਨੂੰ ਗੁਰੂ ਅੰਗਦ ਦੇਵ ਜੀ ਨੇ ਸੇਵਾ ਅਤੇ ਨਿਮਰਤਾ ਤੋਂ ਪ੍ਰਸੰਨ ਹੋ ਕੇ ਨਿਮਾਣਿਆਂ ਦੇ ਮਾਣ, ਨਿਤਾਣਿਆ ਦੇ ਤਾਣ, ਨਿਥਾਵਿਆਂ ਦੇ ਥਾਂ ਆਦਿ ੧੨ ਵਰ ਦਿੱਤੇ। ਗੁਰੂ ਅਰਜਨ ਦੇਵ ਜੀ ਨੂੰ ਬਚਪਨ ਵਿੱਚ ਹੀ ਦੋਹਿਤਾ ਬਾਣੀ ਕਾ ਬੋਹਿਥਾ ਦਾ ਵਰ ਦੇਣ ਵਾਲੇ ਗੁਰੂ ਅਮਰਦਾਸ ਜੀ ਫੁਰਮਾਨ ਕਰਦੇ ਹਨ ਕਿ ਜਿਤਨਾ ਵੀ ਸੰਸਾਰ ਦਾ ਆਕਾਰ ਹੈ ਭਾਵ ਜਿਤਨੇ ਵੀ ਸੰਸਾਰ ਦੇ ਅੰਦਰ ਜੀਵ ਹਨ ਉਹ ਸਾਰੇ ਭੈ ਦੇ ਅੰਦਰ ਹਨ। ਕੋਈ ਵੀ ਜੀਵ ਇਹੋ ਜਿਹਾ ਨਹੀਂ ਜਿਸਨੂੰ ਕਿਸੇ ਦਾ ਡਰ ਨਾ ਹੋਵੇ। ਹਰ ਇਕ ਜੀਵ ਡਰ ਦੇ ਅਧੀਨ ਹੈ। ਇਥੋਂ ਤੱਕ ਕਿ ਵੱਡੇ-ਵੱਡੇ ਦੇਵੀ-ਦੇਵਤੇ ਵੀ ਡਰ ਤੋਂ ਰਹਿਤ ਨਹੀਂ। ਇਸ ਧਰਤੀ ਦੇ ਅੰਦਰ ਜੰਗਲ ਵਿੱਚ ਰਹਿਣ ਵਾਲੇ ਪਸ਼ੂ ਪੰਛੀ, ਉਹਨਾਂ ਨੂੰ ਵੀ ਇਕ ਦੂਜੇ ਦਾ ਡਰ ਹੈ। ਜਿਸ ਤਰ੍ਹਾਂ ਮਿਰਗਾਂ ਨੂੰ ਸ਼ੇਰ ਦਾ ਡਰ ਹੈ। ਜੇ ਇਕ ਸ਼ੇਰ ਜੰਗਲ ਵਿੱਚੋਂ ਨਿਕਲ ਆਵੇ ਤਾਂ ਅਨੇਕਾਂ ਮਿਰਗ ਡਰ ਦੇ ਮਾਰੇ ਦੌੜ ਜਾਂਦੇ ਹਨ। ਇਹ ਨਹੀਂ ਕਿ ਸ਼ੇਰ ਜੰਗਲ ਦਾ ਬਾਦਸ਼ਾਹ ਹੋਣ ਦੇ ਨਾਤੇ ਡਰ ਤੋਂ ਰਹਿਤ ਹੈ। ਇਕ ਐਹੋ ਜਿਹਾ ਜਾਨਵਰ ਵੀ ਹੈ ਜੋ ਸ਼ੇਰ ਨੂੰ ਵੀ ਮਾਰ ਦਿੰਦਾ ਹੈ। ਜਿਸ ਬਾਰੇ ਭਗਤ ਕਬੀਰ ਜੀ ਭੈਰਉ ਰਾਗ ਦੇ ਅੰਦਰ ਫੁਰਮਾਨ ਕਰਦੇ ਹਨ। ਜੈਸਾ ਕਿ :

**ਜਬ ਹੀ ਸਿਆਰੁ ਸਿੰਘ ਕਉ ਖਾਇ ॥ ਫੂਲਿ ਰਹੀ ਸਗਲੀ ਬਨਰਾਇ ॥੨॥**

[ਭੈਰਉ ਕਬੀਰ ਜੀ, ਅੰਗ ੧੧੬੧]

ਉਪਰੋਕਤ ਤੁਕ ਵਿੱਚ ਜੋ ਸਿਆਰ ਪਦ ਆਇਆ ਹੈ ਭਾਵੇਂ ਸਿਆਰ ਦਾ ਅਰਥ ਸਿਆਲ=ਗਿੱਦੜ ਵੀ ਹੁੰਦਾ ਹੈ, ਪਰ ਇਥੇ ਸਿਆਰ ਦਾ ਅਰਥ ਹੋਰ ਲਗੇਗਾ। **ਸਿਆਰੁ**=ਇਹ ਸੰਸਕ੍ਰਿਤ ਦਾ ਪਦ ਹੈ ਜਿਸ ਦਾ ਅਰਥ ਹੈ ਸਰਭ ਜੋ ਸ਼ੇਰ ਦਾ ਵੈਰੀ ਹੈ ਅਤੇ ਸ਼ੇਰ ਦੀ ਜਾਨ ਲੈਣ ਦੇ ਸਮਰੱਥ ਹੈ ਇਸ ਲਈ ਸ਼ੇਰ ਨੂੰ ਸਰਭ ਦਾ ਭੈ ਰਹਿੰਦਾ ਹੈ ਭਾਵੇਂ ਹਾਥੀ ਸਭ ਤੋਂ ਬਲਵਾਨ ਮੰਨਿਆ ਹੈ ਜਿਸ ਦੇ ਬਰਾਬਰ ਦੀ ਤਾਕਤ ਹੋਰ ਕਿਸੇ ਜਾਨਵਰ ਵਿੱਚ ਨਹੀ ਪਰ ਇਤਨਾ ਬਲਵਾਨ ਜਾਨਵਰ ਵੀ ਕੁੰਡੇ ਦੇ ਡਰ ਅਧੀਨ ਹੈ ਹਾਥੀ ਕੁੰਡੇ ਦੇ ਭੈ ਤੋਂ ਮੁਕਤ ਨਹੀਂ ਹਥਵਾਨ ਕੁੰਡੇ ਦੁਆਰਾ ਜਿਧਰ ਨੂੰ ਇਸ਼ਾਰਾ ਕਰਦਾ ਹੈ ਹਾਥੀ ਭੈ ਦੇ ਮਾਰੇ ਉਧਰ ਨੂੰ ਹੀ ਤੁਰਦਾ ਹੈ। ਹੁਣ ਮਨੁੱਖ ਦੀ ਗੱਲ ਲੈ ਲਈਏ ਤਾਂ ਕੋਈ ਵੀ ਮਨੁੱਖ ਭੈ ਤੋਂ ਰਹਿਤ ਨਹੀਂ ਹੈ, ਜੇ ਕੋਈ ਧਨ ਪਦਾਰਥ ਦੇ ਸਹਿਤ ਹੈ ਤਾਂ ਉਸਨੂੰ ਡਰ ਰਹਿੰਦਾ ਹੈ ਕਿ ਕਿਧਰੇ ਚੋਰੀ ਨਾ ਹੋ ਜਾਵੇ ਜਾਂ ਸਮੇਂ ਦੇ ਹਾਕਮ ਖੋਹ ਕੇ ਨਾਂ ਲੈ ਜਾਣ। ਜੇ ਕਿਸੇ ਨੂੰ ਸੁਖ ਪ੍ਰਾਪਤ ਹੋ ਜਾਵੇ ਤਾਂ ਉਸਨੂੰ ਡਰ ਰਹਿੰਦਾ ਹੈ ਕਿ ਮੈਨੂੰ ਕਿਤੇ ਦੁਖ ਨਾ ਪ੍ਰਾਪਤ ਹੋ ਜਾਵੇ। ਜੇ ਕੋਈ ਜਿਤ ਜਾਵੇ ਤਾਂ ਫਿਰ ਮਨ ਵਿੱਚ ਹਾਰ ਦਾ ਭੈ ਬਣਿਆ ਰਹਿੰਦਾ ਹੈ ਕਿ ਕਿਤੇ ਹਾਰਿਆ ਹੋਇਆ ਦੁਸ਼ਮਣ ਮੁੜ ਕੇ ਮੈਨੂੰ ਹਰਾ ਨਾ ਦੇਵੇ। ਕੋਈ ਰਾਜਾ ਬਣ

ਕੇ ਭੈ ਤੋਂ ਰਹਿਤ ਨਹੀਂ ਉਸਨੂੰ ਵੀ ਭੈ ਹੁੰਦਾ ਹੈ ਕਿ ਮੇਰੇ ਤੋਂ ਕੋਈ ਬਲਵਾਨ ਰਾਜਾ ਆ ਕੇ ਮੇਰੇ ਦੇਸ਼ ਤੇ ਕਬਜ਼ਾ ਨਾ ਕਰ ਲਵੇ। ਦੂਜੇ ਪਾਸੇ ਜੋ ਸਾਧੂ ਬੈਠਾ ਤਪੱਸਿਆ ਕਰ ਰਿਹਾ ਹੈ ਉਸਨੂੰ ਭਾਵੇਂ ਕਿਸੇ ਸੰਸਾਰੀ ਮਨੁੱਖ ਜਾਂ ਕਿਸੇ ਜੀਵ-ਜੰਤੂ ਦਾ ਭੈ ਨਹੀਂ ਹੁੰਦਾ ਪਰ ਉਸਨੂੰ ਵੀ ਆਪਣੀਆਂ ਇੰਦਰੀਆਂ ਤੇ ਮਨ ਦਾ ਭੈ ਹੁੰਦਾ ਹੈ ਕਿ ਕਿਧਰੇ ਮੇਰਾ ਮਨ ਅਤੇ ਮੇਰੀਆਂ ਇੰਦਰੀਆਂ ਵਿਕਾਰਾਂ ਵੱਲ ਨਾ ਚਲੀਆਂ ਜਾਣ **ਅਥਵਾ** ਤਪੱਸਵੀ ਸਾਧੂਆਂ ਨੂੰ ਇੰਦ੍ਰ ਜਾਲ ਦਾ ਵੀ ਡਰ ਰਹਿੰਦਾ ਹੈ। ਇਥੋਂ ਸਪੱਸ਼ਟ ਹੋ ਜਾਂਦਾ ਹੈ ਕਿ ਸਾਰੇ ਤਿੰਨਾਂ ਲੋਕਾਂ ਸੁਰਗ, ਮਾਤ ਅਤੇ ਪਤਾਲ ਲੋਕ ਦੇ ਜੀਵ ਡਰ ਦੇ ਅਧੀਨ ਹਨ ਅਤੇ ਸਤਿਗੁਰੂ ਮਹਾਰਾਜ ਜੀ ਦਸਦੇ ਹਨ ਕਿ ਭੈ ਤੋਂ ਰਹਿਤ ਕੌਣ ਹੈ।

## *ਸਲੋਕੁ ਮਃ ੩ ॥*
## *ਭੈ ਵਿਚਿ ਸਭੁ ਆਕਾਰੁ ਹੈ; ਨਿਰਭਉ ਹਰਿ ਜੀਉ ਸੋਇ ॥*

ਸਾਰੇ ਸੰਸਾਰ ਦਾ ਜੋ ਆਕਾਰ ਹੈ ਭਾਵ ਜੋ ਸੰਸਾਰ ਦੇ ਤਮਾਮ ਜੀਵ ਹਨ ਉਹ ਸਾਰੇ ਭੈ ਦੇ ਵਿੱਚ ਹਨ। ਕੋਈ ਵੀ ਡਰ ਤੋਂ ਰਹਿਤ ਨਹੀਂ। ਜੇ ਹੋਰ ਕੋਈ ਵੀ ਡਰ ਨਹੀਂ ਤਾਂ ਮੌਤ ਦਾ ਡਰ ਕਿਸੇ ਨੂੰ ਬਣਿਆ ਰਹਿੰਦਾ ਹੈ। ਅਥਵਾ ਸਾਰਾ ਸੰਸਾਰ ਉਸ ਅਕਾਲ ਪੁਰਖ ਦੇ ਭੈ ਵਿਚ ਹੈ। ਇਥੋਂ ਤੱਕ ਕਿ ਪਉਣ, ਪਾਣੀ ਆਦਿ ਵੱਡੇ-ਵੱਡੇ ਦੇਵਤੇ ਵੀ ਪ੍ਰਮਾਤਮਾ ਦੇ ਭੈ ਵਿੱਚ ਹਨ, ਪਰ ਉਹ ਹਰਿ=ਵਾਹਿਗੁਰੂ ਭੈ ਤੋਂ ਰਹਿਤ ਹੈ ਉਸਨੂੰ ਕਿਸੇ ਦਾ ਵੀ ਭੈ ਨਹੀਂ, ਨਾ ਹੀ ਉਸ ਨੂੰ ਕਾਲ ਅਤੇ ਨਾ ਹੀ ਕਿਸੇ ਦੁਸ਼ਮਣ ਦਾ ਭੈ ਹੈ। ਜੈਸਾ ਕਿ :

੧. **ਸਗਲ ਸਮਗ੍ਰੀ ਡਰਹਿ ਬਿਆਪੀ ਬਿਨੁ ਡਰ ਕਰਣੈਹਾਰਾ ॥** [ਮਾਰੂ ਮਃ ੫, ਅੰਗ ੯੯੯]

੨. **ਭੈ ਵਿਚਿ ਪਵਣੁ ਵਹੈ ਸਦ ਵਾਉ ॥ ਭੈ ਵਿਚਿ ਚਲਹਿ ਲਖ ਦਰੀਆਉ ॥** [ਆਸਾ ਦੀ ਵਾਰ ਸਲੋਕ ਮਃ ੧, ਅੰਗ ੪੬੪]

## *ਸਤਿਗੁਰਿ ਸੇਵਿਐ ਹਰਿ ਮਨਿ ਵਸੈ; ਤਿਥੈ ਭਉ ਕਦੇ ਨ ਹੋਇ ॥*

ਸਤਿਗੁਰਾਂ ਦੀ ਸੇਵਾ **ਵਾ:** ਸੇਵਿਐ=ਸਿਮਰਣ ਕਰਨ ਦੇ ਨਾਲ ਜਦੋਂ ਹਰਿ=ਵਾਹਿਗੁਰੂ ਮਨ ਵਿੱਚ ਵਸ ਜਾਵੇ ਤਾਂ ਫਿਰ ਤਿਥੈ=ਤਿਸ ਜਗ੍ਹਾ ਭਾਵ ਉਸ ਹਿਰਦੇ ਵਿੱਚ ਕਦੇ ਵੀ ਭਉ=ਡਰ ਨਹੀਂ ਹੁੰਦਾ। ਕਿਉਂਕਿ ਉਸ ਨਿਰਭਉ ਨੂੰ ਜਪਣ ਵਾਲਾ ਆਪ ਵੀ ਡਰ ਤੋਂ ਰਹਿਤ ਹੋ ਜਾਂਦਾ ਹੈ। ਫਿਰ ਉਸ ਨੂੰ ਮੌਤ ਆਦਿ ਕਿਸੇ ਦਾ ਵੀ ਡਰ ਨਹੀਂ ਲਗਦਾ ਸਗੋਂ ਉਹ ਤਾਂ ਇਹ ਕਹਿੰਦਾ ਹੈ। ਜੈਸਾ ਕਿ :

੧. **ਕਬੀਰ ਜਿਸੁ ਮਰਨੇ ਤੇ ਜਗੁ ਡਰੈ ਮੇਰੇ ਮਨਿ ਆਨੰਦੁ ॥** [ਸਲੋਕ ਕਬੀਰ, ਅੰਗ ੧੩੬੫]

੨. **ਜਿਹ ਮਰਨੈ ਸਭੁ ਜਗਤੁ ਤਰਾਸਿਆ ॥ ਸੋ ਮਰਨਾ ਗੁਰ ਸਬਦਿ ਪ੍ਰਗਾਸਿਆ ॥੧॥** [ਗਉੜੀ ਕਬੀਰ ਜੀ, ਅੰਗ ੩੨੭]

ਨਿਰਭਉ ਨੂੰ ਜਪੇ ਤੋਂ ਬਿਨਾਂ ਕੋਈ ਵੀ ਡਰ ਤੋਂ ਰਹਿਤ ਨਹੀਂ ਹੋ ਸਕਦਾ ਅਤੇ ਨਿਰਭਉ ਦੀ ਪ੍ਰਾਪਤੀ ਵੀ ਪ੍ਰਮਾਤਮਾ ਦਾ ਭੈ ਧਾਰਨ ਕਰਨ ਦੇ ਨਾਲ ਹੀ ਹੁੰਦੀ ਹੈ। ਜੈਸਾ ਕਿ :

੧. **ਭੈ ਬਿਨੁ ਨਿਰਭਉ ਕਿਉ ਥੀਐ ਗੁਰਮੁਖਿ ਸਬਦਿ ਸਮਾਇ ॥੧॥** [ਸਿਰੀਰਾਗੁ ਮਹਲਾ ੧, ਅੰਗ ੧੮]

੨. **ਨਿਰਭਉ ਜਪੈ ਸਗਲ ਭਉ ਮਿਟੈ ॥** [ਗਉੜੀ ਮਃ ੫, ਅੰਗ ੨੯੩]

## *ਦੁਸਮਨੁ ਦੁਖੁ ਤਿਸ ਨੋ ਨੇੜਿ ਨ ਆਵੈ; ਪੋਹਿ ਨ ਸਕੈ ਕੋਇ ॥*

ਜੋ ਪ੍ਰਮਾਤਮਾ ਦੇ ਨਾਮ ਨੂੰ ਜਪਕੇ ਨਿਰਭਉ ਹੋ ਗਿਆ ਹੈ ਉਸ ਦੇ ਨੇੜੇ ਪ੍ਰਤੱਖ **ਵਾ:** ਕਾਮ ਕ੍ਰੋਧ ਰੂਪੀ ਦੁਸ਼ਮਨ

ਨਹੀਂ ਆਉਂਦੇ, ਅਤੇ ਨਾ ਹੀ ਉਸ ਨੂੰ ਕੋਈ ਸੰਸਾਰੀ, ਸਰੀਰਕ **ਵਾ:** ਜੰਮਣ ਮਰਨ ਦਾ ਦੁਖ ਪੋਹਿ=ਪੋਹ ਭਾਵ ਛੂਹ ਸਕਦਾ। ਜੈਸਾ ਕਿ :

੧. **ਦੁਸਮਨੁ ਦੂਖੁ ਨ ਆਵੈ ਨੇੜੈ ਹਰਿ ਮਤਿ ਪਾਵੈ ਕੋਈ ॥੧॥** [ਪ੍ਰਭਾਤੀ ਮ: ੧, ਅੰਗ ੧੩੨੮]

੨. **ਅਨਦ ਸਹਜ ਰਸ ਸੂਖ ਘਨੇਰੇ ॥ ਦੁਸਮਨੁ ਦੂਖੁ ਨ ਆਵੈ ਨੇਰੇ ॥** [ਪ੍ਰਭਾਤੀ ਮ: ੫, ਅੰਗ ੧੩੪੦]

## *ਗੁਰਮੁਖਿ ਮਨਿ ਵੀਚਾਰਿਆ; ਜੋ ਤਿਸੁ ਭਾਵੈ ਸੁ ਹੋਇ ॥*

ਗੁਰਮੁਖਾਂ ਨੇ ਮਨ ਵਿੱਚ ਵਿਚਾਰਿਆ ਹੈ ਕਿ ਉਸ ਪ੍ਰਮੇਸ਼ਰ ਨੂੰ ਜੋ ਭਉਂਦਾ ਹੈ ਉਹੀ ਹੁੰਦਾ ਹੈ, ਉਸ ਪ੍ਰਮੇਸ਼ਰ ਦੇ ਭਾਵੈ=ਭਾਣੇ ਵਾ ਹੁਕਮ ਤੋਂ ਬਿਨਾਂ ਇੱਕ ਪੱਤਾ ਵੀ ਨਹੀਂ ਹਿਲਦਾ। ਜੈਸਾ ਕਿ :

੧. **ਜੋ ਤਿਸੁ ਭਾਵੈ ਸੋ ਥੀਐ ਨਾਨਕ ਕਿਆ ਮਾਨੁਖ ॥੨॥** [ਆਸਾ ਮ: ੧, ਅੰਗ ੪੧੭]

੨. **ਜੋ ਤਿਸੁ ਭਾਵੈ ਸੋ ਥੀਐ ਕਹਣਾ ਕਿਛੂ ਨ ਜਾਇ ॥੮॥** [ਵਾਰ ਬਿਹਾਗੜਾ ਮ: ੫, ਅੰਗ ੫੫੪]

## *ਨਾਨਕ ਆਪੇ ਹੀ ਪਤਿ ਰਖਸੀ; ਕਾਰਜ ਸਵਾਰੇ ਸੋਇ ॥੧॥*

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਪ੍ਰਮੇਸ਼ਰ ਆਪੇ ਹੀ ਆਪਣੇ ਸੇਵਕਾਂ ਦੀ ਲੋਕ-ਪਰਲੋਕ ਵਿੱਚ ਪਤਿ=ਇੱਜ਼ਤ ਰਖਦਾ ਹੈ ਅਤੇ ਜੇ ਪ੍ਰਮੇਸ਼ਰ ਦੇ ਦਾਸਾਂ ਨੂੰ ਕੋਈ ਕੰਮ ਪੈ ਜਾਵੇ **ਵਾ:** ਪ੍ਰਮੇਸ਼ਰ ਦੇ ਦਾਸਾਂ ਦਾ ਕੋਈ ਕੰਮ ਅੜ ਜਾਵੇ ਚਾਹੇ ਉਹ ਪ੍ਰਮਾਰਥੀ ਜਾਂ ਸੰਸਾਰੀ ਹੋਵੇ ਤਾਂ ਪ੍ਰੇਮਸ਼ਰ ਆਪ ਉਹਨਾਂ ਦੇ ਕਾਰਜ=ਕੰਮਾਂ ਨੂੰ ਆ ਕੇ ਸਵਾਰਦਾ ਹੈ ॥੧॥ ਜੈਸਾ ਕਿ :

੧. **ਹਰਿ ਜੁਗੁ ਜੁਗੁ ਭਗਤ ਉਪਾਇਆ ਪੈਜ ਰਖਦਾ ਆਇਆ ਰਾਮ ਰਾਜੇ ॥** [ਆਸਾ ਮ: ੪, ਅੰਗ ੪੫੧]

੨. **ਸੰਤਾ ਕੇ ਕਾਰਜਿ ਆਪਿ ਖਲੋਇਆ ਹਰਿ ਕੰਮੁ ਕਰਾਵਣਿ ਆਇਆ ਰਾਮ ॥** [ਸੂਹੀ ਮਹਲਾ ੫, ਅੰਗ ੭੮੩]

## *ਮ: ੩ ॥ ਇਕਿ ਸਜਣ ਚਲੇ ਇਕਿ ਚਲਿ ਗਏ; ਰਹਦੇ ਭੀ ਫੁਨਿ ਜਾਹਿ ॥*

ਇਕ ਸਜਣ ਚਲੇ=ਚਲਣੇ ਨੂੰ ਤਿਆਰ ਹਨ ਤੇ ਇਕ ਚਲੇ ਗਏ ਹਨ ਅਤੇ ਜਿਹੜੇ ਰਹਿੰਦੇ ਹਨ ਉਹ ਭੀ ਫੁਨਿ=ਪੁਨਾ, ਫਿਰ **ਅਥਵਾ** ਮਗਰੋਂ ਚਲੇ ਜਾਣਗੇ। ਜੈਸਾ ਕਿ :

**ਜੋ ਆਇਆ ਸੋ ਚਲਸੀ ਸਭੁ ਕੋਈ ਆਈ ਵਾਰੀਐ ॥** [ਵਾਰ ਆਸਾ ਮ: ੧, ਅੰਗ ੪੭੪]

## *ਜਿਨੀ ਸਤਿਗੁਰੁ ਨ ਸੇਵਿਓ; ਸੇ ਆਇ ਗਏ ਪਛੁਤਾਹਿ ॥*

ਜਿਨ੍ਹਾਂ ਪੁਰਸ਼ਾਂ ਨੇ ਮਾਤ ਲੋਕ ਵਿਚ ਆ ਕੇ ਸਤਿਗੁਰੂ ਨੂੰ ਸੇਵਿਆ ਨਹੀਂ ਭਾਵ ਸਤਿਗੁਰੂ ਦੀ ਸੇਵਾ ਨਹੀਂ ਕੀਤੀ, ਉਹ ਸੰਸਾਰ ਵਿੱਚ ਆਉਂਦੇ ਅਤੇ ਸੰਸਾਰ ਵਿੱਚੋਂ ਜਾਂਦੇ ਹੋਏ ਪਛਤਾਉਂਦੇ ਹਨ। **ਵਾ:** ਉਹ ਪੁਰਸ਼ ਪਿਛਲੇ ਪੁੰਨਾਂ ਕਰਕੇ ਮਨੁੱਖਾਂ ਦੇਹ ਧਾਰ ਕੇ ਸੰਸਾਰ ਵਿੱਚ ਆਏ ਪਰ ਸਤਿਗੁਰੂ ਦੀ ਸੇਵਾ ਤੋਂ ਬਿਨਾਂ ਸੰਸਾਰ ਤੋਂ ਜਾਂਦੇ ਹੋਏ ਪਛਤਾਉਂਦੇ ਹਨ। ਕਿਉਂਕਿ ਉਹਨਾਂ ਨੂੰ ਨਰਕਾਂ ਵਿੱਚ ਜਾਣਾ ਪੈਂਦਾ ਹੈ।

## *ਨਾਨਕ ਸਚਿ ਰਤੇ ਸੇ ਨ ਵਿਛੁੜਹਿ; ਸਤਿਗੁਰੁ ਸੇਵਿ ਸਮਾਹਿ ॥੨॥*

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਜੋ ਜਗਿਆਸੂ ਸਤਿਗੁਰਾਂ ਦੀ ਸੇਵਾ ਵਿਚ ਸਮਾਅ ਕੇ ਸੱਚੇ ਨਾਮ ਵਿੱਚ

ਰਤੇ=ਤਦਾਕਾਰ ਹੋਏ ਹਨ ਉਹ ਪ੍ਰਮਾਤਮਾ ਨਾਲੋਂ ਕਦੇ ਵੀ ਵਿਛੁੜਹਿ=ਵਿਛੜਦੇ ਨਹੀਂ। ਭਾਵ ਉਹ ਪ੍ਰਮਾਤਮਾ ਦਾ ਹੀ ਰੂਪ ਹੋ ਜਾਂਦੇ ਹਨ॥੨॥

## *ਪਉੜੀ॥ ਤਿਸੁ ਮਿਲੀਐ ਸਤਿਗੁਰ ਸਜਣੈ; ਜਿਸੁ ਅੰਤਰਿ ਹਰਿ ਗੁਣਕਾਰੀ॥*

ਉਸ ਸਤਿਗੁਰੂ ਸਜਣ ਨੂੰ ਮਿਲਣਾ ਕਰੀਏ ਜਿਸ ਗੁਰੂ ਦੇ ਅੰਦਰ ਗੁਣਕਾਰੀ=ਸੁੰਦਰ **ਵਾ:** ਔਸ਼ਧੀ ਰੂਪ ਹਰੀ ਦੇ ਗੁਣ ਹਨ। **ਅਥਵਾ** ਗੁਣ=ਉਪਕਾਰ ਕਾਰੀ=ਕਰਨ ਵਾਲਾ ਹਰਿ=ਵਾਹਿਗੁਰੂ ਵਸਦਾ ਹੈ।

## *ਤਿਸੁ ਮਿਲੀਐ ਸਤਿਗੁਰ ਪ੍ਰੀਤਮੈ; ਜਿਨਿ ਹੰਉਮੈ ਵਿਚਹੁ ਮਾਰੀ॥*

ਉਸ ਪ੍ਰੀਤਮੈ=ਪਿਆਰੇ ਸਤਿਗੁਰਾਂ ਨਾ ਮਿਲਣਾ ਕਰੀਏ ਜਿਸ ਨੇ ਉਪਦੇਸ਼ ਦੇ ਕੇ ਸਾਡੇ ਹਿਰਦੇ ਵਿਚੋਂ ਹਉਮੈ ਮਾਰ ਦਿੱਤੀ ਹੈ। ਕਿਉਂਕਿ ਜਦੋਂ ਤੱਕ ਹਿਰਦੇ ਦੇ ਅੰਦਰ ਹਉਮੈ ਦਾ ਵਾਸਾ ਹੈ ਉਦੋਂ ਤੱਕ ਹਿਰਦੇ ਵਿੱਚ ਪ੍ਰਮਾਤਮਾ ਅਥਵਾ ਪ੍ਰਮਾਤਮਾ ਦਾ ਨਾਮ ਨਹੀਂ ਵਸ ਸਕਦਾ। ਜੈਸਾ ਕਿ :

**੧. ਹਉਮੈ ਨਾਵੈ ਨਾਲਿ ਵਿਰੋਧੁ ਹੈ ਦੁਇ ਨ ਵਸਹਿ ਇਕ ਠਾਇ॥** [ਵਡਹੰਸੁ ਮਃ ੩ ਅੰਗ ੫੬੦]

**੨. ਹਉਮੈ ਕਰੀ ਤਾਂ ਤੂ ਨਾਹੀ ਤੂ ਹੋਵਹਿ ਹਉ ਨਾਹਿ** [ਮਾਰੂ ਵਾਰ ਸਲੋਕ ਮਃ ੧, ਅੰਗ ੧੦੯੨]

ਪ੍ਰਮਾਤਮਾ ਦਾ ਨਾਮ ਹਿਰਦੇ ਵਸਾਉਣ ਲਈ ਹਉਮੈ ਦਾ ਮਾਰਨਾ ਜ਼ਰੂਰੀ ਹੈ। ਜੋ ਕਿ ਗੁਰੂ ਤੋਂ ਬਿਨਾਂ ਨਾਸ ਨਹੀਂ ਹੋ ਸਕਦੀ। ਇਸ ਕਰਕੇ ਹਉਮੈ ਨੂੰ ਮਾਰਨ ਲਈ ਸਤਿਗੁਰੂ ਨਾਲ ਮਿਲਣਾ ਜ਼ਰੂਰੀ ਹੈ। ਗੁਰੂ ਸਾਹਿਬ ਸਿੱਖ ਦੇ ਹਿਰਦੇ ਵਿੱਚੋਂ ਹਉਮੈ ਦਾ ਨਾਸ ਕਰਕੇ ਅਕਾਲ ਪੁਰਖ ਵਿਚ ਅਭੇਦ ਕਰ ਦਿੰਦੇ ਹਨ।

## *ਸੋ ਸਤਿਗੁਰੁ ਪੂਰਾ ਧਨੁ ਧੰਨੁ ਹੈ;<br>ਜਿਨਿ ਹਰਿ ਉਪਦੇਸੁ ਦੇ ਸਭ ਸ੍ਰਿਸ੍ਰਿ ਸਵਾਰੀ॥*

ਉਹ ਪੂਰੇ ਸਤਿਗੁਰੂ ਧਨੁ ਧੰਨੁ=ਧੰਨਤਾ ਦੇ ਯੋਗ ਹਨ, ਜਿਨ੍ਹਾਂ ਨੇ ਹਰਿ=ਵਾਹਿਗੁਰੂ ਨਾਮ ਦਾ ਉਪਦੇਸ਼ ਦੇ ਕੇ ਸਾਰੀ ਸ੍ਰਿਸ੍ਰਿ=ਸ੍ਰਿਸ਼ਟੀ, ਦੁਨੀਆਂ ਸਵਾਰੀ ਹੈ।

## *ਨਿਤ ਜਪਿਅਹੁ ਸੰਤਹੁ ਰਾਮ ਨਾਮੁ; ਭਉਜਲ ਬਿਖੁ ਤਾਰੀ॥*

ਹੇ ਸੰਤ ਜਨੋਂ! ਨਿਤ=ਨਿਤਾਪ੍ਰਤੀ ਰਾਮ=ਰਮੇ ਹੋਇ ਪ੍ਰਮਾਤਮਾ ਦੇ ਨਾਮ ਨੂੰ ਜਪਿਅਹੁ=ਜਪਣਾ ਕਰੋ ਜੋ ਬਿਖੁ=ਜ਼ਹਿਰ ਰੂਪ **ਅਥਵਾ** ਦੁਖ ਰੂਪ ਸੰਸਾਰ ਸਮੁੰਦਰ ਤੋਂ ਤਾਰਨ ਵਾਲਾ ਹੈ। ਕਿਉਂਕਿ ਸੰਸਾਰ ਇੱਕ ਸਮੁੰਦਰ ਦੀ ਨਿਆਈਂ ਹੈ ਜਿਸ ਬਾਰੇ ਅਨਾਥ ਕਵੀ ਜੀ ਵੀਚਾਰ ਮਾਲਾ ਵਿੱਚ ਦਸਦੇ ਹਨ। ਜੈਸਾ ਕਿ :

**ਜਗ ਸਮੁੰਦਰ ਆਸਕਤ ਜਲ ਕਾਮਾਦਿਕ ਜਲ ਜੰਤ॥**
**ਭਰਮ ਭਵਰ ਤਾਂ ਮੈਂ ਫਿਰੈ ਦੁਖ ਸੁਖ ਲਹਰ ਅਨੰਤ॥੧੬॥** [ਵਿਚਾਰ ਮਾਲਾ ਅਧਿਆਇ, ੪]

ਸੰਸਾਰ ਸਮੁੰਦਰ ਹੈ ਇਸ ਵਿੱਚ ਮੋਹ ਦਾ ਜਲ ਹੈ ਅਤੇ ਕਾਮ, ਕ੍ਰੋਧ. ਆਦਿ ਮੱਛ ਕੱਛ ਆਦਿ ਭਿਆਨਕ ਜੀਵ ਜੰਤੂ ਹਨ। ਭਰਮ ਦੀਆਂ ਭਵਰ=ਭੰਬੀਰੀਆਂ ਹਨ [ਭੰਬੀਰੀ ਉਸਨੂੰ ਕਹਿੰਦੇ ਹਨ ਕਿ ਪਾਣੀ ਇਕ ਥਾਂ ਤੇ ਹੀ ਘੁੰਮੀ ਜਾਵੇ] ਅਤੇ ਦੁਖ ਸੁਖ ਰੂਪੀ ਅਨੰਤ=ਅੰਤ ਤੋਂ ਰਹਿਤ ਲਹਿਰਾਂ ਹਨ। ਜੈਸਾ ਕਿ :

**ਚਿੰਤਾ ਬੜਵਾ ਅਗਨ ਜਿਹ ਤ੍ਰਿਸ਼ਨਾ ਪ੍ਰਬਲ ਸਮੀਰ॥**
**ਜਹ ਜਹਾਜ ਯਾ ਮੈ ਪਰੋ ਤਿਹ ਕਿਮ ਧੀਰ ਸਰੀਰ॥੧੭॥** [ਵਿਚਾਰ ਮਾਲਾ ਅਧਿਆਇ, ੪]

ਚਿੰਤਾ ਰੂਪੀ ਬੜਵਾ ਅਗਨੀ ਹੈ, ਅਤੇ ਤ੍ਰਿਸ਼ਨਾ ਰੂਪੀ ਪ੍ਰਬਲ=ਵਿਸ਼ੇਸ਼ ਬਲ ਵਾਲੀ ਸਮੀਰ=ਹਵਾ ਹੈ। ਫਿਰ

ਜਿਸ ਦਾ ਬੁੱਧੀ ਰੂਪ ਜਹਾਜ਼ ਇਸ ਸਮੁੰਦਰ ਵਿੱਚ ਫਸ ਗਿਆ ਉਸ ਦਾ ਸਰੀਰ ਕਿਵੇਂ ਧੀਰਜ ਕਰੇਗਾ। ਇਸ ਸਮੁੰਦਰ ਨੂੰ ਤਾਰਨ ਵਾਲਾ ਇਕ ਰਾਮ ਦਾ ਨਾਮ ਹੈ ਜੋ ਗੁਰੂ ਤੋਂ ਪ੍ਰਾਪਤ ਹੁੰਦਾ ਹੈ। ਐਸੇ ਨਾਮ ਨੂੰ ਨਿਤਾਪ੍ਰਤੀ ਜਪਣਾ ਕਰੀਏ।

### *ਗੁਰਿ ਪੂਰੈ ਹਰਿ ਉਪਦੇਸਿਆ; ਗੁਰ ਵਿਟੜਿਅਹੁ ਹੰਉ ਸਦ ਵਾਰੀ ॥੨॥*

ਪੂਰੇ ਗੁਰਾਂ ਨੇ ਹੀ ਹਰੀ ਦਾ ਉਪਦੇਸ਼ ਦੇਣਾ ਕੀਤਾ ਹੈ, ਨਹੀਂ ਤਾਂ ਅਧੂਰੇ ਗੁਰੂ ਹੋਰ ਦਾ ਹੋਰ ਹੀ ਉਪਦੇਸ਼ ਦੇਈ ਜਾਂਦੇ ਹਨ। ਕਿਉਂਕਿ ਉਹਨਾਂ ਨੂੰ ਆਪਣੀ ਦੇਹ ਦੀ ਪੂਜਾ ਕਰਾਉਣ ਦਾ ਲਾਲਚ ਹੈ, ਤੇ ਪੂਰਾ ਗੁਰੂ ਨਾਮ ਦਾ ਉਪਦੇਸ਼ ਦੇ ਕੇ ਅਕਾਲ ਪੁਰਖ ਨਾਲ ਜੋੜਦਾ ਹੈ। ਇਸ ਲਈ ਮੈਂ ਪੂਰੇ ਗੁਰਾਂ ਤੋਂ ਵਿਟੜਿਅਹੁ=ਉਪਰੋਂ ਸਦ=ਸੈਂਕੜੇ ਵਾਰ **ਅਥਵਾ** ਸਦਾ ਹੀ ਵਾਰੀ=ਵਾਰਨੇ-ਬਲਿਹਾਰ-ਕੁਰਬਾਨ ਜਾਂਦਾ ਹਾਂ॥੧॥

ਵਾਹਿਗੁਰੂ ਜੀ ਕਾ ਖ਼ਾਲਸਾ॥ ਵਾਹਿਗੁਰੂ ਜੀ ਕੀ ਫ਼ਤਹ॥

ਮੁਖਵਾਕ ਨੰਬਰ ੪੨ [ਆਦਿ ਅੰਗ ੫੯੭]

*ਸਲੋਕ ਮਃ ੩ ॥ ਸਜਣ ਮਿਲੇ ਸਜਣਾ ਜਿਨ ਸਤਗੁਰ ਨਾਲਿ ਪਿਆਰੁ ॥ ਮਿਲਿ ਪ੍ਰੀਤਮ ਤਿਨੀ ਧਿਆਇਆ ਸਚੈ ਪ੍ਰੇਮਿ ਪਿਆਰੁ ॥ ਮਨ ਹੀ ਤੇ ਮਨੁ ਮਾਨਿਆ ਗੁਰ ਕੈ ਸਬਦਿ ਅਪਾਰਿ ॥ ਏਹਿ ਸਜਣ ਮਿਲੇ ਨ ਵਿਛੁੜਹਿ ਜਿ ਆਪਿ ਮੇਲੇ ਕਰਤਾਰਿ ॥ ਇਕਨਾ ਦਰਸਨ ਕੀ ਪਰਤੀਤਿ ਨ ਆਈਆ ਸਬਦਿ ਨ ਕਰਹਿ ਵੀਚਾਰੁ ॥ ਵਿਛੁੜਿਆ ਕਾ ਕਿਆ ਵਿਛੁੜੈ ਜਿਨਾ ਦੂਜੈ ਭਾਇ ਪਿਆਰੁ ॥ ਮਨਮੁਖ ਸੇਤੀ ਦੋਸਤੀ ਥੋੜੜਿਆ ਦਿਨ ਚਾਰਿ ॥ ਇਸੁ ਪਰੀਤੀ ਤੁਟਦੀ ਵਿਲਮੁ ਨ ਹੋਵਈ ਇਤੁ ਦੋਸਤੀ ਚਲਨਿ ਵਿਕਾਰ ॥ ਜਿਨਾ ਅੰਦਰਿ ਸਚੇ ਕਾ ਭਉ ਨਾਹੀ ਨਾਮਿ ਨ ਕਰਹਿ ਪਿਆਰੁ ॥ ਨਾਨਕ ਤਿਨ ਸਿਉ ਕਿਆ ਕੀਚੈ ਦੋਸਤੀ ਜਿ ਆਪਿ ਭੁਲਾਏ ਕਰਤਾਰਿ ॥੧॥ ਮਃ ੩ ॥ ਇਕਿ ਸਦਾ ਇਕਤੈ ਰੰਗਿ ਰਹਹਿ ਤਿਨ ਕੈ ਹਉ ਸਦ ਬਲਿਹਾਰੈ ਜਾਉ ॥ ਤਨੁ ਮਨੁ ਧਨੁ ਅਰਪੀ ਤਿਨ ਕਉ ਨਿਵਿ ਨਿਵਿ ਲਾਗਉ ਪਾਇ ॥ ਤਿਨ ਮਿਲਿਆ ਮਨੁ ਸੰਤੋਖੀਐ ਤ੍ਰਿਸਨਾ ਭੁਖ ਸਭ ਜਾਇ ॥ ਨਾਨਕ ਨਾਮਿ ਰਤੇ ਸੁਖੀਏ ਸਦਾ ਸਚੇ ਸਿਉ ਲਿਵ ਲਾਇ ॥੨॥ ਪਉੜੀ ॥ ਤਿਸੁ ਗੁਰ ਕਉ ਹਉ ਵਾਰਿਆ ਜਿਨਿ ਹਰਿ ਕੀ ਹਰਿ ਕਥਾ ਸੁਣਾਈ ॥ ਤਿਸੁ ਗੁਰ ਕਉ ਸਦ ਬਲਿਹਾਰਣੈ ਜਿਨਿ ਹਰਿ ਸੇਵਾ ਬਣਤ ਬਣਾਈ ॥ ਸੋ ਸਤਿਗੁਰੁ ਪਿਆਰਾ ਮੇਰੈ ਨਾਲਿ ਹੈ ਜਿਥੈ ਕਿਥੈ ਮੈਨੋ ਲਏ ਛਡਾਈ ॥ ਤਿਸੁ ਗੁਰ ਕਉ ਸਾਬਾਸਿ ਹੈ ਜਿਨਿ ਹਰਿ ਸੋਝੀ ਪਾਈ ॥ ਨਾਨਕੁ ਗੁਰ ਵਿਟਹੁ ਵਾਰਿਆ ਜਿਨਿ ਹਰਿ ਨਾਮੁ ਦੀਆ ਮੇਰੇ ਮਨ ਕੀ ਆਸ ਪੁਰਾਈ ॥੫॥*

## ਸਲੋਕ ਮਃ ੩ ॥
## ਸਜਣ ਮਿਲੇ ਸਜਣਾ; ਜਿਨ ਸਤਗੁਰ ਨਾਲਿ ਪਿਆਰੁ ॥

ਇਸ ਅੰਮ੍ਰਿਤ ਬਚਨ ਵਿੱਚ ਸਤਿਗੁਰੂ ਜੀ ਗੁਰਮੁਖ ਰੂਪ ਸੱਜਣਾਂ ਦੀ ਗੱਲ ਕਰਦੇ ਹਨ ਜਿਹੜੇ ਸਤਿਗੁਰਾਂ ਦੁਆਰਾ ਪ੍ਰਮੇਸ਼ਰ ਵਿੱਚ ਅਭੇਦ ਹੋਏ ਹਨ। ਉਹ ਅਧਿਕਾਰੀ ਗੁਰਮੁਖ ਸਜਣ=ਮਿੱਤਰ ਸਜਣਾ=ਪ੍ਰਮੇਸ਼ਰ ਵਾਹਿਗੁਰੂ ਨਾਲ ਮਿਲੇ ਹਨ, ਜਿਨ੍ਹਾਂ ਦਾ ਸਤਿਗੁਰਾਂ ਨਾਲ ਪਿਆਰੁ=ਹਿਤ ਹੈ।

## ਮਿਲਿ ਪ੍ਰੀਤਮ ਤਿਨੀ ਧਿਆਇਆ; ਸਚੈ ਪ੍ਰੇਮਿ ਪਿਆਰੁ ॥

ਉਹਨਾਂ ਗੁਰਮੁਖਾਂ ਨੇ ਗੁਰੂ ਪ੍ਰੀਤਮ ਨਾਲ ਮਿਲਕੇ, ਮਨ ਕਰਕੇ ਪ੍ਰੇਮ, ਬਾਣੀ ਕਰਕੇ ਪਿਆਰ ਦੁਆਰਾ ਸਚੇ ਅਕਾਲ ਪੁਰਖ ਨੂੰ ਧਿਆਇਆ=ਅਰਾਧਣਾ ਕੀਤਾ ਹੈ।

## ਮਨ ਹੀ ਤੇ ਮਨੁ ਮਾਨਿਆ; ਗੁਰ ਕੈ ਸਬਦਿ ਅਪਾਰਿ ॥

ਗੁਰਾਂ ਦੇ ਸਬਦਿ=ਉਪਦੇਸ਼ ਕਰਕੇ ਅਪਾਰਿ=ਪਾਰਾਵਾਰ ਤੋਂ ਰਹਿਤ ਨਾਮ ਰੂਪ ਮਨ=ਮੰਤ੍ਰ ਨੂੰ ਜਪਣ ਕਰਕੇ ਹੀ ਮਨ ਮੰਨਿਆ ਹੈ, **ਅਥਵਾ** ਗੁਰਾਂ ਦੇ ਸ਼ਬਦ ਦੀ ਅਪਾਰ ਕਮਾਈ ਕਰਨ ਨਾਲ ਸ਼ੁਧ ਮਨ ਕਰਕੇ, ਅਸ਼ੁਧ ਮਨ ਹੀ=ਨਿਸਚੇ ਨਾਲ ਮੰਨ ਗਿਆ ਹੈ। ਅੰਤਸ਼ਕਰਨ ਦੀ ਸੰਕਲਪ ਰੂਪ ਬਿਰਤੀ ਨੂੰ ਮਨ ਕਿਹਾ ਜਾਂਦਾ ਹੈ। ਜਦੋਂ ਅੰਤਸ਼ਕਰਨ ਮਲੀਨ ਹੈ ਤਾਂ ਇਸ ਦੀ ਕਲਪਨਾ ਭੀ ਮਲੀਨ ਹੀ ਹੋਇਆ ਕਰਦੀ ਹੈ, ਜਦੋਂ ਮਨ ਮੈਲਾ ਹੈ ਤਾਂ ਤਨ ਨੂੰ ਭੀ ਨਾਲ ਹੀ ਮੈਲਾ ਕਰ ਲੈਂਦਾ ਹੈ। ਕਿਉਂਕਿ ਤਨ ਅਤੇ ਤਨ ਦੇ ਇੰਦਰੀਆਂ ਨੇ ਮਨ ਦਾ ਹੁਕਮ ਸਵੀਕਾਰ ਕਰਨਾ ਹੁੰਦਾ ਹੈ। ਇਸੇ ਲਈ ਧਰਮ ਸ਼ਾਸ਼ਤਰ ਵਿੱਚ ਪੰਡਿਤ ਹਰਦਿਆਲ ਜੀ ਇੱਕ ਪ੍ਰਮਾਣ ਦਿੰਦੇ ਹਨ। ਜੈਸਾ ਕਿ :

**ਜਲ ਕਰ ਕਰਦਮ ਉਪਜ ਹੈ, ਜਲ ਕਰ ਪੰਕ ਬਿਨਾਸ॥**
**ਮਨ ਕਰ ਉਪਜਤ ਪਾਪ ਕਿਲ, ਮਨ ਕਰ ਹੀ ਅਘ ਨਾਸ॥੪॥** [ਸਾਰੁਕਤਾਵਲੀ ਅਧਿ: ੪]

ਜਲ=ਪਾਣੀ ਦੁਆਰਾ ਕਰਦਮ=ਚਿੱਕੜ ਉਪਜ=ਪੈਦਾ ਹੁੰਦਾ ਹੈ ਕਿਉਂਕਿ ਜੇ ਥੋੜ੍ਹਾ ਜਿਹਾ ਪਾਣੀ ਡੋਲ ਦਈਏ ਤਾਂ ਚਿਕੜ ਪੈਦਾ ਹੋ ਜਾਂਦਾ ਹੈ ਤੇ ਜਲ=ਪਾਣੀ ਦੁਆਰਾ ਹੀ ਪੰਕ=ਚਿੱਕੜ ਦਾ ਨਾਸ ਹੁੰਦਾ ਹੈ ਜੇ ਚਿੱਕੜ ਨੂੰ ਦੂਰ ਕਰਨਾ ਹੋਵੇ ਤਾਂ ਵੀ ਉਸ ਥਾਂ ਤੇ ਪਾਣੀ ਹੀ ਚਾਹੀਦਾ ਹੈ। ਇਸੇ ਤਰ੍ਹਾਂ ਹੀ ਮੈਲੇ ਮਨ ਕਰਕੇ ਪਾਪ ਉਪਜਤ=ਪੈਦਾ ਹੁੰਦੇ ਹਨ ਤੇ ਮਨ ਕਰ=ਕਰਕੇ ਹੀ ਅਘ=ਪਾਪ ਨਾਸ ਹੁੰਦੇ ਹਨ ਕਿਉਂਕਿ ਪਾਪਾਂ ਨੂੰ ਨਾਸ ਕਰਨ ਵਾਲਾ ਨਾਮ ਮਨ ਵਿੱਚ ਹੀ ਵਸਣਾ ਹੈ। ਜਿਸ ਨੇ ਮਨ ਨੂੰ ਸੁਧ ਕਰਨਾ ਹੈ ਇਸੇ ਤਰ੍ਹਾਂ ਹੀ ਸ਼ੁਧ ਉਪਦੇਸ਼ ਭਾਵ ਬ੍ਰਹਮ ਵਿਚਾਰ ਮਲੀਨ ਹਿਰਦੇ ਨੂੰ ਸ਼ੁਧ ਕਰ ਦਿੰਦੀ ਹੈ ਪਰ ਜਿਤਨੀ ਦੇਰ ਤੱਕ ਮਨ ਮਲੀਨ ਹੈ ਉਸਨੂੰ ਸੁਧ ਉਪਦੇਸ਼ ਵਿੱਚ ਲਾਉਣ ਲਈ ਸ਼ੁਧ ਵਿਚਾਰਾਂ ਦੇ ਸੋਟੇ ਦੁਆਰਾ ਕੁੱਟਣਾ ਪੈਂਦਾ ਹੈ। ਜੈਸਾ ਕਿ ਫੁਰਮਾਨ ਹੈ, ਜੈਸਾ ਕਿ :

**ਕੂਟਨੁ ਸੋਇ ਜੁ ਮਨ ਕਉ ਕੂਟੈ॥ ਮਨ ਕੂਟੈ ਤਉ ਜਮ ਤੇ ਛੂਟੈ॥**
**ਕੁਟਿ ਕੁਟਿ ਮਨੁ ਕਸਵਟੀ ਲਾਵੈ॥ ਸੋ ਕੂਟਨੁ ਮੁਕਤਿ ਬਹੁ ਪਾਵੈ॥** [ਗੋਂਡ ਕਬੀਰ ਜੀ, ਅੰਗ ੮੭੨]

ਜਦੋਂ ਇਹ ਮਨ ਵਿਸ਼ੇ ਵਿਕਾਰਾਂ ਦੇ ਵਿੰਗ ਵਲ ਛੱਡ ਕੇ ਸਿਧਾ ਹੋ ਜਾਵੇ ਤਾਂ ਪ੍ਰਮਾਤਮਾ ਦੇ ਨਾਮ ਤੇ ਮੰਨ ਜਾਂਦਾ ਹੈ ਅਤੇ ਤਾਂ ਹੀ ਪ੍ਰਮਾਤਮਾ ਨੂੰ ਜਾਣ ਸਕਦਾ ਹੈ ਮਨ ਮੰਨੇ ਤੋਂ ਬਿਨਾਂ ਪ੍ਰਮਾਤਮਾ ਨੂੰ ਇਹ ਜੀਵ ਜਾਣ ਨਹੀਂ ਸਕਦਾ। ਜੈਸਾ ਕਿ :

**ਕਹਿ ਕਬੀਰ ਮਨੁ ਮਾਨਿਆ॥ ਮਨੁ ਮਾਨਿਆ ਤਉ ਹਰਿ ਜਾਨਿਆ॥**
[ਸੋਰਠਿ ਕਬੀਰ ਜੀ, ਅੰਗ ੬੫੬]

ਸੁਧ-ਅਸੁੱਧ ਮਨ ਦਾ ਆਪਸ ਵਿੱਚ ਜੋ ਝਗੜਾ ਹੈ ਇਸ ਦਾ ਰੂਪ ਗੁਰਬਾਣੀ ਵਿੱਚ ਇਉਂ ਪ੍ਰਗਟ ਕੀਤਾ ਹੈ। ਜੈਸਾ ਕਿ :

**ਮਨ ਹੀ ਨਾਲਿ ਝਗੜਾ ਮਨ ਹੀ ਨਾਲਿ ਸਥ ਮਨ ਹੀ ਮੰਝਿ ਸਮਾਇ॥**
[ਵਾਰ ਸਿਰੀਰਾਗੁ ਮਃ ੩, ਅੰਗ ੮੭]

## *ਏਹਿ ਸਜਣ ਮਿਲੇ ਨ ਵਿਛੁੜਹਿ; ਜਿ ਆਪਿ ਮੇਲੇ ਕਰਤਾਰਿ॥*

ਜਿਨ੍ਹਾਂ ਗੁਰਮੁਖ ਸੱਜਣਾਂ ਨੂੰ ਕਰਤਾਰਿ=ਵਾਹਿਗੁਰੂ ਆਪਣੇ ਨਾਲ ਮੇਲ ਲੈਂਦਾ ਹੈ ਏਹਿ=ਉਹ ਮਿਲੇ ਹੋਇ ਕਦੇ ਭੀ ਨ ਵਿਛੁੜਹਿ=ਵਿਛੜਦੇ ਨਹੀਂ।

## *ਇਕਨਾ ਦਰਸਨ ਕੀ ਪਰਤੀਤਿ ਨ ਆਈਆ; ਸਬਦਿ ਨ ਕਰਹਿ ਵੀਚਾਰੁ॥*

ਇਕਨਾਂ ਨੂੰ ਗੁਰਾਂ ਦਾ ਦਰਸ਼ਨ ਦੇਖਕੇ ਵੀ ਭਰੋਸਾ ਨਹੀ ਆਇਆ **ਵਾ:** ਗੁਰੂ ਜੀ ਨੇ ਦਰਸਨ=ਪੰਥ ਤੇ ਭਰੋਸਾ ਨਹੀਂ ਆਇਆ ਕਿ ਸਰਬ ਸਿਰੋਮਣ ਖਾਲਸਾ ਪੰਥ ਹੈ। [ਇਹ ਅਰਥ ਪ੍ਰਮਾਣ ਰੂਪ ਹੋ ਕੇ ਤਾਂ ਲਾਇਆ ਜਾ ਸਕਦਾ ਹੈ ਵਰਨਾ ਖਾਲਸਾ ਪੰਥ ਦਸਵੇਂ ਪਾਤਸ਼ਾਹ ਨੇ ਸਾਜਿਆ ਹੈ ਅਤੇ ਇਹ ਬਾਣੀ ਤੀਸਰੇ ਪਾਤਸ਼ਾਹ ਗੁਰੂ ਅਮਰਦਾਸ ਜੀ ਦੀ ਹੈ] **ਵਾ:** ਇਕਨਾ=ਇਕ ਨਾਸਤਕ ਪੁਰਸ਼ਾਂ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਦਰਸ਼ਨ ਦੇਖ ਕੇ ਇਹ ਭਰੋਸਾ ਨਹੀਂ ਆਇਆ ਕਿ ਦਸਾਂ ਪਾਤਸ਼ਾਹੀਆਂ ਦੇ ਪਰਤੱਖ ਸਰੂਪ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਹਨ ਅਤੇ ਅਜਿਹੇ ਨਾਸਤਕ ਪੁਰਸ਼ ਸ਼ਬਦ ਦੀ ਵਿਚਾਰ ਨਹੀਂ ਕਰਦੇ।

## *ਵਿਛੁੜਿਆ ਕਾ ਕਿਆ ਵਿਛੁੜੈ; ਜਿਨਾ ਦੂਜੈ ਭਾਇ ਪਿਆਰੁ॥*

ਜਿਨ੍ਹਾਂ ਪੁਰਸ਼ਾਂ ਦਾ ਦੂਜੈ=ਦਵੈਤ ਭਾਇ=ਭਾਵਨਾ ਨਾਲ ਪਿਆਰੁ=ਪ੍ਰੇਮ ਹੈ ਉਹਨਾਂ ਪ੍ਰਮਾਤਮਾ ਨਾਲੋਂ ਵਿਛੜਿਆਂ

ਦਾ ਹੋਰ ਕੀ ਵਿਛੜਨਾ ਹੈ। ਉਹ ਤਾਂ ਦਵੈਸ਼ ਭਾਵਨਾ ਕਰਕੇ ਧੁਰੋਂ ਹੀ ਵਿਛੁੜੇ ਹਨ, **ਵਾ:** ਜੋ ਵਿਛੜੇ ਹੋਇ ਹਨ ਉਹਨਾਂ ਨਾਲੋਂ ਕੀ ਕਰੇ ? ਉਤਰ-ਵਿਛੜਨਾ ਕਰੇ ਜਿਨ੍ਹਾਂ ਦਾ ਦਵੈਤ ਭਾਵ ਵਿੱਚ ਪਿਆਰ ਲੱਗਾ ਹੋਇਆ ਹੈ।

## *ਮਨਮੁਖ ਸੇਤੀ ਦੋਸਤੀ; ਥੋੜੜਿਆ ਦਿਨ ਚਾਰਿ ॥*

ਮਨਮੁਖ ਪੁਰਸ਼ ਦੀ ਦੋਸਤੀ=ਪ੍ਰੇਮ ਮਿਤ੍ਰਤਾ ਥੋੜ੍ਹੇ ਸਮੇਂ ਦੀ ਹੁੰਦੀ ਹੈ। ਕਿਤਨਾ ਚਿਰ ਰਹਿਣ ਵਾਲੀ ਹੁੰਦੀ ਹੈ ? ਉਤਰ : ਦਿਨ ਚਾਰਿ=ਚਾਰ ਕੁ ਦਿਨ ਰਹਿਣ ਵਾਲੀ ਹੁੰਦੀ ਹੈ।

## *ਇਸੁ ਪਰੀਤੀ ਤੁਟਦੀ ਵਿਲਮੁ ਨ ਹੋਵਈ; ਇਤੁ ਦੋਸਤੀ ਚਲਨਿ ਵਿਕਾਰ ॥*

ਮਨਮੁਖਾਂ ਦੀ ਪ੍ਰੀਤ ਸੁਆਰਥੀ ਹੋਣ ਕਰਕੇ ਟੁੱਟਣ ਨੂੰ ਵਿਲਮੁ=ਦੇਰ ਨਹੀਂ ਲੱਗਦੀ, ਮਨਮੁਖਾਂ ਦੀ ਦੋਸਤੀ ਵਿੱਚ ਬਹੁਤ ਕਿਸਮ ਦੇ ਵਿਕਾਰ=ਔਗੁਣ ਚਲਦੇ ਹਨ।

## *ਜਿਨਾ ਅੰਦਰਿ ਸਚੇ ਕਾ ਭਉ ਨਾਹੀ; ਨਾਮਿ ਨ ਕਰਹਿ ਪਿਆਰੁ ॥*

ਜਿਨ੍ਹਾਂ ਪੁਰਸ਼ਾਂ ਦੇ ਅੰਦਰ ਸਚੇ ਵਾਹਿਗੁਰੂ ਦਾ ਭਉ=ਡਰ ਨਹੀਂ ਹੈ ਅਤੇ ਨਾਮ ਵਿੱਚ ਵੀ ਪ੍ਰੇਮ ਨਹੀਂ ਹੈ ਉਹਨਾਂ ਦੇ ਲਈ ਅੱਗੇ ਕਥਨ ਕਰਦੇ ਹਨ :

## *ਨਾਨਕ ਤਿਨ ਸਿਉ ਕਿਆ ਕੀਚੈ ਦੋਸਤੀ;<br>ਜਿ ਆਪਿ ਭੁਲਾਏ ਕਰਤਾਰਿ ॥੧॥*

ਸਤਿਗੁਰੂ ਜੀ ਫੁਰਮਾਉਂਦੇ ਹਨ ਕਿ ਉਹਨਾਂ ਮਨਮੁਖਾਂ ਦੇ ਨਾਲ ਦੋਸਤੀ ਕਿਆ ਕੀਚੈ=ਕੀ ਕਰਨੀ ਹੈ ਜਿਹੜੇ ਮਨੁੱਖ ਕਰਤਾਰਿ=ਵਾਹਿਗੁਰੂ ਨੇ ਆਪ ਹੀ ਭੁਲਾ ਛੱਡੇ ਹਨ।

## *ਮਃ ੩ ॥ ਇਕਿ ਸਦਾ ਇਕਤੈ ਰੰਗਿ ਰਹਹਿ;<br>ਤਿਨ ਕੈ ਹਉ ਸਦ ਬਲਿਹਾਰੈ ਜਾਉ ॥*

ਇਕ ਗੁਰਮੁਖ ਸਦਾ=ਹਮੇਸ਼ਾਂ ਹੀ ਇਕਤੈ=ਇਕ ਵਾਹਿਗੁਰੂ ਦੇ ਰੰਗਿ=ਪ੍ਰੇਮ ਵਿੱਚ ਰੰਗੇ ਰਹਿੰਦੇ ਹਨ ਮੈਂ ਸਦਾ ਹੀ ਉਹਨਾਂ ਤੋਂ ਬਲਿਹਾਰੈ=ਕੁਰਬਾਨ ਜਾਂਦਾ ਹਾਂ।

## *ਤਨੁ ਮਨੁ ਧਨੁ ਅਰਪੀ ਤਿਨ ਕਉ; ਨਿਵਿ ਨਿਵਿ ਲਾਗਉ ਪਾਇ ॥*

ਮੈਂ ਆਪਣਾ ਤਨ-ਮਨ-ਧਨ ਤਿਨਾਂ ਨੂੰ ਅਰਪੀ=ਸੌਂਪਦਾ ਹਾਂ ਅਤੇ ਨਿਵਿ ਨਿਵਿ=ਝੁਕ-ਝੁਕ ਕੇ ਉਹਨਾਂ ਦੇ ਪਾਇ=ਚਰਨੀਂ ਲਗਦਾ ਹਾਂ। ਜੈਸਾ ਕਿ :

**੧. ਤਨੁ ਮਨੁ ਧਨੁ ਅਰਪਉ ਤਿਸੈ ਪ੍ਰਭੂ ਮਿਲਾਵੈ ਮੋਹਿ ॥**

[ਗਉੜੀ ਬਾਵਨ ਅਖਰੀ ਮਃ ੫, ਅੰਗ ੨੫੬]

**੨. ਤਨੁ ਮਨੁ ਧਨੁ ਸਭੁ ਸਉਪਿ ਗੁਰ ਕਉ ਹੁਕਮਿ ਮੰਨਿਐ ਪਾਈਐ ॥**

[ਰਾਮਕਲੀ ਮਃ ੩, ਅੰਗ ੯੧੮]

**੩. ਤਨੁ ਮਨੁ ਧਨੁ ਅਰਪੀ ਸਭੋ ਸਗਲ ਵਾਰੀਐ ਇਹ ਜਿੰਦੁ ॥**

[ਸਿਰੀਰਾਗੁ ਮਃ ੫, ਅੰਗ ੪੭]

**੪. ਤਨੁ ਮਨੁ ਕਾਟਿ ਕਾਟਿ ਸਭੁ ਅਰਪੀ ਵਿਚਿ ਅਗਨੀ ਆਪੁ ਜਲਾਈ॥**
[ਸੂਹੀ ਮ: ੪, ਅੰਗ ੭੫੭]

## *ਤਿਨ ਮਿਲਿਆ ਮਨੁ ਸੰਤੋਖੀਐ; ਤ੍ਰਿਸਨਾ ਭੁਖ ਸਭ ਜਾਇ॥*

ਉਹਨਾਂ ਗੁਰਮੁਖਾਂ ਦੇ ਨਾਲ ਮਿਲਣ ਤੋਂ ਮਨ ਨੂੰ ਸੰਤੋਖੀਐ=ਸੰਤੁਸ਼ਟਤਾ ਆਉਂਦੀ ਹੈ ਅਤੇ ਸਭ ਪਦਾਰਥਾਂ ਦੀ ਤ੍ਰਿਸ਼ਨਾ ਰੂਪੀ ਭੁਖ ਜਾਇ=ਨਾਸ ਹੋ ਜਾਂਦੀ ਹੈ।

## *ਨਾਨਕ ਨਾਮਿ ਰਤੇ ਸੁਖੀਏ ਸਦਾ; ਸਚੇ ਸਿਉ ਲਿਵ ਲਾਇ॥੨॥*

ਸਤਿਗੁਰੂ ਜੀ ਫੁਰਮਾਨ ਕਰਦੇ ਹਨ ਕਿ ਜੋ ਜਗਿਆਸੂ ਜਨ ਸੱਚੇ ਗੁਰੂ ਦੁਆਰਾ ਲਿਵ=ਬਿਰਤੀ ਨੂੰ ਲਾਇ=ਲਾਉਂਦੇ ਹਨ ਉਹ ਪੁਰਸ਼ ਨਾਮ ਵਿੱਚ ਰਤੇ ਹੋਏ ਸਦਾ=ਹਮੇਸ਼ਾਂ ਲਈ ਸੁਖੀਏ=ਸੁਖ ਦੇ ਸਹਿਤ ਹੋ ਗਏ ਹਨ॥੨॥

## *ਪਉੜੀ॥ ਤਿਸੁ ਗੁਰ ਕਉ ਹਉ ਵਾਰਿਆ;*
## *ਜਿਨਿ ਹਰਿ ਕੀ ਹਰਿ ਕਥਾ ਸੁਣਾਈ॥*

ਮੈ ਤਿਸੁ=ਉਸ ਗੁਰੂ ਤੋਂ ਵਾਰਿਆ=ਬਲਿਹਾਰ ਜਾਂਦਾ ਹਾਂ ਜਿਨ੍ਹਾਂ ਸਤਿਗੁਰਾਂ ਨੇ ਹਰਿ=ਵਾਹਿਗੁਰੂ ਦੀ ਕਥਾ ਸੁਣਾਈ ਹੈ ਅਤੇ ਕਥਾ ਸੁਣਾ ਕੇ ਹਰਿ=ਵਾਹਿਗੁਰੂ ਵਿੱਚ ਮਨ ਨੂੰ ਜੋੜ ਦਿੱਤਾ ਹੈ। ਜੈਸਾ ਕਿ :

**ਹਰਿ ਕੀਆ ਕਥਾ ਕਹਾਣੀਆ ਗੁਰਿ ਮੀਤਿ ਸੁਣਾਈਆ॥**
**ਬਲਿਹਾਰੀ ਗੁਰ ਆਪਣੇ ਗੁਰ ਕਉ ਬਲਿ ਜਾਈਆ॥** [ਤਿਲੰਗ ਮ: ੪, ਅੰਗ ੭੨੫]

## *ਤਿਸੁ ਗੁਰ ਕਉ ਸਦ ਬਲਿਹਾਰਣੈ; ਜਿਨਿ ਹਰਿ ਸੇਵਾ ਬਣਤ ਬਣਾਈ॥*

ਮੈਂ ਉਸ ਗੁਰਦੇਵ ਕਉ=ਤੋਂ ਸਦ=ਹਮੇਸ਼ਾਂ ਬਲਿਹਰਾਰਣੈ=ਕੁਰਬਾਨ ਜਾਂਦਾ ਹਾਂ ਜਿਨ੍ਹਾਂ ਗੁਰਾਂ ਨੇ ਮੇਰੇ ਪਾਸੋਂ ਨਿਸ਼ਕਾਮ ਸੇਵਾ ਕਰਾਕੇ ਅੰਤਸ਼ਕਰਨ ਦੀ ਸ਼ੁੱਧਤਾ ਦੁਆਰਾ ਹਰਿ=ਪ੍ਰਮੇਸ਼ਰ ਦੇ ਨਾਮ ਦੀ ਬਿਰਤੀ ਵਿੱਚ ਬਣਤਰ ਬਣਾ ਦਿੱਤੀ ਹੈ।

## *ਸੋ ਸਤਿਗੁਰੁ ਪਿਆਰਾ ਮੇਰੈ ਨਾਲਿ ਹੈ; ਜਿਥੈ ਕਿਥੈ ਮੈਨੋ ਲਏ ਛਡਾਈ॥*

ਸੋ=ਉਹ ਪਿਆਰਾ ਸਤਿਗੁਰੂ ਹਮੇਸ਼ਾਂ ਮੇਰੇ ਨਾਲ ਵਸਦਾ ਹੈ ਅਤੇ ਜਿੱਥੇ ਕਿੱਥੇ ਭੀ ਮੈਨੂੰ ਕੋਈ ਦੁਖ ਦੇਣ ਵਾਲਾ, ਮੇਰਾ ਨੁਕਸਾਨ ਕਰਨ ਵਾਲਾ ਆਪਣੇ ਬਲ ਨਾਲ ਕਾਬੂ ਕਰਦਾ ਹੈ ਉਥੇ-ਉਥੇ ਹੀ ਗੁਰੂ ਮੈਨੂੰ ਛਡਾ ਲੈਂਦਾ ਹੈ।

## *ਤਿਸੁ ਗੁਰ ਕਉ ਸਾਬਾਸਿ ਹੈ; ਜਿਨਿ ਹਰਿ ਸੋਝੀ ਪਾਈ॥*

ਮੈ ਤਿਸੁ=ਉਸ ਗੁਰੂ ਨੂੰ ਸਾਬਾਸਿ=ਧੰਨਤਾ ਯੋਗ ਸ਼ਬਦਾਂ ਨਾਲ ਸਤਿਕਾਰਦਾ ਹਾਂ ਜਿਨ੍ਹਾਂ ਤੋਂ ਮੈਂ ਹਰਿ=ਵਾਹਿਗੁਰੂ ਦੀ ਪ੍ਰਾਪਤੀ ਦੀ ਸੋਝੀ=ਗਿਆਤ ਪਾਈ ਹੈ। ਕਿਉਂਕਿ ਵਾਹਿਗੁਰੂ ਪ੍ਰਾਪਤੀ ਦੀ ਸੋਝੀ ਗੁਰੂ ਤੋਂ ਬਿਨਾਂ ਪ੍ਰਾਪਤ ਨਹੀਂ ਹੋ ਸਕਦੀ, ਜੇ ਗੁਰੂ ਅਧੂਰਾ ਹੈ ਤਾਂ ਉਸ ਪਾਸੋਂ ਮਿਲਣ ਵਾਲੀ ਸੋਝੀ ਵੀ ਅਧੂਰੀ ਹੈ। ਜੇ ਗੁਰੂ ਪੂਰਾ ਹੈ ਤਾਂ ਉਸ ਕੋਲੋਂ ਮਿਲਣ ਵਾਲੀ ਸੋਝੀ ਵੀ ਪੂਰੀ ਹੈ। ਇਸ ਲਈ ਜਦੋਂ ਵੀ ਸੋਝੀ ਲੈਣੀ ਹੋਵੇ, ਸੋਝੀ ਲੈਣ ਵਾਲਾ ਉਪਦੇਸ਼ ਸੁਨਣਾ ਹੋਵੇ ਤਾਂ ਪੂਰੇ ਗੁਰੂ ਦਾ ਹੀ ਸੁਣੀਦਾ ਹੈ ਅਧੂਰੇ ਗੁਰੂ ਦਾ ਉਪਦੇਸ਼ ਮੰਨਣਾ ਤਾਂ ਪਾਸੇ ਰਿਹਾ ਸੁਨਣਾ ਵੀ ਨਹੀਂ ਚਾਹੀਦਾ, ਗੁਰੂ ਅਰਜਨ ਦੇਵ ਜੀ ਫੁਰਮਾਨ ਕਰਦੇ ਹਨ। ਜੈਸਾ ਕਿ :

**ਪੂਰੇ ਗੁਰ ਕਾ ਸੁਨਿ ਉਪਦੇਸੁ ॥ ਪਾਰਬ੍ਰਹਮੁ ਨਿਕਟਿ ਕਰਿ ਪੇਖੁ ॥**

[ਗਉੜੀ ਸੁਖਮਨੀ ਮਃ ੫, ਅੰਗ ੨੯੫]

## *ਨਾਨਕੁ ਗੁਰ ਵਿਟਹੁ ਵਾਰਿਆ, ਜਿਨਿ ਹਰਿ ਨਾਮੁ ਦੀਆ;*
## *ਮੇਰੇ ਮਨ ਕੀ ਆਸ ਪੁਰਾਈ ॥੫॥*

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਮੈਂ ਉਸ ਗੁਰੂ ਉਪਰੋਂ ਵਾਰਿਆ=ਬਲਿਹਾਰ ਕੁਰਬਾਨ ਜਾਂਦਾ ਹਾਂ। ਜਿਨ੍ਹਾਂ ਨੇ ਹਰਿ=ਹਰੀ, ਵਾਹਿਗੁਰੂ ਨਾਮ ਦਿੱਤਾ ਹੈ ਅਤੇ ਮੇਰੇ ਮਨ ਦੀ ਆਸ=ਇੱਛਾ ਪੁਰਾਈ=ਪੂਰੀ ਕੀਤੀ ਹੈ ॥੫॥

ਵਾਹਿਗੁਰੂ ਜੀ ਕਾ ਖ਼ਾਲਸਾ ॥ ਵਾਹਿਗੁਰੂ ਜੀ ਕੀ ਫ਼ਤਹ ॥

ਮੁਖਵਾਕ ਨੰਬਰ ੪੩ [ਆਦਿ ਅੰਗ ੫੯੯]

***ਸਲੋਕ ਮ: ੩ ॥ ਬਿਨੁ ਸਤਿਗੁਰ ਸੇਵੇ ਜੀਅ ਕੇ ਬੰਧਨਾ ਵਿਚਿ ਹਉਮੈ ਕਰਮ ਕਮਾਹਿ ॥ ਬਿਨੁ ਸਤਿਗੁਰੁ ਸੇਵੇ ਠਉਰੁ ਨ ਪਾਵਹੀ ਮਰਿ ਜੰਮਹਿ ਆਵਹਿ ਜਾਹਿ ॥ ਬਿਨੁ ਸਤਿਗੁਰ ਸੇਵੇ ਫਿਕਾ ਬੋਲਣਾ ਨਾਮੁ ਨ ਵਸੈ ਮਨ ਮਾਹਿ ॥ ਨਾਨਕ ਬਿਨੁ ਸਤਿਗੁਰ ਸੇਵੇ ਜਮ ਪੁਰਿ ਬਧੇ ਮਾਰੀਅਨਿ ਮੁਹਿ ਕਾਲੈ ਉਠਿ ਜਾਹਿ ॥੧॥ ਮਹਲਾ ੧ ॥ ਜਾਲਉ ਐਸੀ ਰੀਤਿ ਜਿਤੁ ਮੈ ਪਿਆਰਾ ਵੀਸਰੈ ॥ ਨਾਨਕ ਸਾਈ ਭਲੀ ਪਰੀਤਿ ਜਿਤੁ ਸਾਹਿਬ ਸੇਤੀ ਪਤਿ ਰਹੈ ॥੨॥ ਪਉੜੀ ॥ ਹਰਿ ਇਕੋ ਦਾਤਾ ਸੇਵੀਐ ਹਰਿ ਇਕੁ ਧਿਆਈਐ ॥ ਹਰਿ ਇਕੋ ਦਾਤਾ ਮੰਗੀਐ ਮਨ ਚਿੰਦਿਆ ਪਾਈਐ ॥ ਜੇ ਦੂਜੇ ਪਾਸਹੁ ਮੰਗੀਐ ਤਾ ਲਾਜ ਮਰਾਈਐ ॥ ਜਿਨਿ ਸੇਵਿਆ ਤਿਨਿ ਫਲੁ ਪਾਇਆ ਤਿਸੁ ਜਨ ਕੀ ਸਭ ਭੁਖ ਗਵਾਈਐ ॥ ਨਾਨਕੁ ਤਿਨ ਵਿਟਹੁ ਵਾਰਿਆ ਜਿਨ ਅਨਦਿਨੁ ਹਿਰਦੈ ਹਰਿ ਨਾਮੁ ਧਿਆਈਐ ॥੧੦॥***

## *ਸਲੋਕ ਮ: ੩ ॥*

ਇਸ ਮੁਖਵਾਕ ਵਿੱਚ ਸਤਿਗੁਰ ਜੀ ਨੇ ਇਹ ਸਮਝਾਉਣਾ ਕੀਤਾ ਹੈ ਕਿ ਸਤਿਗੁਰਾਂ ਦੀ ਸੇਵਾ ਕੀਤੇ ਤੋਂ ਬਿਨਾਂ ਇਹ ਜੀਵ ਹਉਮੈ ਦੇ ਵਿੱਚ ਲਗ ਕੇ ਜਿੰਨੇ ਵੀ ਕਰਮ ਕਮਾਉਂਦੇ ਹਨ। ਉਹ ਸਾਰੇ ਕਰਮ ਜੀਵ ਨੂੰ ਅਨੇਕਾਂ ਕਿਸਮਾਂ ਦੇ ਬੰਧਨਾਂ ਵਿੱਚ ਪਾਉਣ ਵਾਲੇ ਹਨ। ਗੁਰਬਾਣੀ ਨੂੰ ਪੜ੍ਹ ਕੇ ਵਿਚਾਰਿਆ ਜਾਵੇ ਤਾਂ ਗੁਰਬਾਣੀ ਦਾ ਨਿਰੋਲ ਸਿਧਾਂਤ ਇਹ ਸਿਖਿਆ ਦਿੰਦਾ ਹੈ ਕਿ ਦੁਨੀਆਂ ਵਿੱਚ ਆ ਕੇ ਜੀਵ ਨੂੰ ਸੇਵਾ ਕਰਨੀ ਬਹੁਤ ਹੀ ਜ਼ਰੂਰੀ ਹੈ। ਜਿਵੇਂ ਸਤਿਗੁਰਾਂ ਦਾ ਫੁਰਮਾਣ ਹੈ। ਜੈਸਾ ਕਿ :

**ਵਿਚਿ ਦੁਨੀਆ ਸੇਵ ਕਮਾਈਐ ॥ ਤਾ ਦਰਗਹ ਬੈਸਣੁ ਪਾਈਐ ॥**
**ਕਹੁ ਨਾਨਕ ਬਾਹ ਲੁਡਾਈਐ ॥** [ਸਿਰੀਰਾਗੁ ਮਹਲਾ ੧, ਅੰਗ ੨੬]

ਸੇਵਾ ਤਾਂ ਹੀ ਹੋ ਸਕਦੀ ਹੈ ਜਦੋਂ ਮਨ ਨੀਵਾਂ ਹੋਵੇ, ਕਿਉਂਕਿ ਮਨ ਨੀਵਾਂ ਹੋਣ ਕਰਕੇ ਹਉਮੈ ਭਾਵਨਾ ਦੂਰ ਹੋ ਜਾਂਦੀ ਹੈ ਤੇ ਮਨ ਪਵਿੱਤਰ ਹੋ ਜਾਂਦਾ ਹੈ। ਮਨ ਦੇ ਪਵਿੱਤਰ ਹੋਣ ਦੇ ਨਾਲ ਗਿਆਨ ਦੀ ਪ੍ਰਾਪਤੀ ਹੋ ਜਾਂਦੀ ਹੈ। ਸੋ ਜਿਸ ਜੀਵ ਨੇ ਆਪਣਾ ਤਨ ਮਨ ਧਨ ਅਰਪਣ ਕਰਕੇ ਪੂਰੇ ਗੁਰੂ ਦੀ ਤੇ ਸਾਧ ਸੰਗਤ ਦੀ ਸੇਵਾ ਕੀਤੀ ਹੈ ਅਜਿਹੇ ਗੁਰਮੁਖ ਪਿਆਰੇ ਦਾ ਜਨਮ ਸਫਲ ਹੈ। ਗੁਰੂ ਘਰ ਦੇ ਵੇਦ ਵਿਆਸ ਭਾਈ ਗੁਰਦਾਸ ਜੀ ਵੀ ਸਰੀਰ ਦੇ ਅੰਗਾਂ ਦੇ ਸਫਲਤਾ ਲਈ ਇਸ ਪ੍ਰਕਾਰ ਦਸਦੇ ਹਨ। ਜੈਸਾ ਕਿ :

**ਚਿਰੰਕਾਲ ਮਾਨਸ ਜਨਮ ਨਿਰਮੋਲ ਪਾਏ, ਸਫਲ ਜਨਮ ਗੁਰ ਚਰਨ ਸਰਨ ਕੈ ॥**
**ਲੋਚਨ ਅਮੋਲ ਗੁਰ ਦਰਸ ਅਮੋਲ ਦੇਖੇ, ਸ੍ਰਵਨ ਅਮੋਲ ਗੁਰ ਬਚਨ ਧਰਨ ਕੈ ॥**
**ਨਾਸਕ ਅਮੋਲ ਗੁਰ ਚਰਨਾਰਬਿੰਦ ਬਾਸਨਾ ਕੈ, ਰਸਨਾ ਅਮੋਲ ਗੁਰਮੰਤ੍ਰ ਸਿਮਰਨ ਕੈ ॥**
**ਹਸਤ ਅਮੋਲ ਗੁਰਦੇਵ ਸੇਵ ਕੋ ਸਫਲ, ਚਰਨ ਅਮੋਲ ਪ੍ਰਦਛਨਾਂ ਕਰਨ ਕੈ ॥੧੭॥**
[ਭਾਈ ਗੁਰਦਾਸ ਜੀ, ਕਬਿੱਤ ਸਵੱਈਏ]

ਸੋ ਭਾਈ ਸਾਹਿਬ ਅਜਿਹਾ ਵੀ ਸਮਝਾਉਣਾ ਕਰਦੇ ਹਨ ਕਿ ਇਹ ਸਾਰਾ ਸਰੀਰ ਸੇਵਾ ਕਰਕੇ ਹੀ ਸਫਲਾ ਹੋ ਸਕਦਾ ਹੈ ਜੋ ਇਨਸਾਨ ਮਾਨਸ ਜਨਮ ਵਿੱਚ ਸੇਵਾ ਨਹੀਂ ਕਰਦਾ ਤਾਂ, ਜੈਸਾ ਕਿ :

**ਵਿਣੁ ਸੇਵਾ ਧ੍ਰਿਗੁ ਹਥ ਪੈਰ ਹੋਰ ਨਿਹਫਲ ਕਰਣੀ ॥** [ਵਾਰ ੨੭ ਪਉੜੀ ੧੦, ਭਾਈ ਗੁਰਦਾਸ ਜੀ]

ਇਸ ਜੀਵ ਦਾ ਸੇਵਾ ਤੋਂ ਬਿਨਾਂ ਮਾਤਲੋਕ ਤੇ ਆਉਣਾ ਹੀ ਨਿਸਫਲ, ਬਿਅਰਥ ਹੈ। ਜੇਕਰ ਦੇਖਿਆ ਜਾਵੇ

ਤਾਂ ਗੁਰੂ ਘਰ ਦੇ ਵਿੱਚ ਸੇਵਾ ਨੂੰ ਹੀ ਪ੍ਰਧਾਨਤਾ ਦਿੱਤੀ ਗਈ ਹੈ। ਜੈਸੇ ਸਤਿਗੁਰ ਨਾਨਕ ਦੇਵ ਜੀ ਦੇ ਹਜ਼ੂਰ [ਬਾਬੇ ਲਹਿਣੇ] ਭਾਵ ਗੁਰੂ ਅੰਗਦ ਸਾਹਿਬ ਜੀ ਨੇ ਸੇਵਾ ਕਰਕੇ ਦਿਖਾਈ ਤੇ ਉਹਨਾਂ ਦੇ ਹਜ਼ੂਰ ਗੁਰੂ ਅਮਰਦਾਸ ਜੀ ਤੇ ਉਹਨਾਂ ਦੇ ਹਜ਼ੂਰ ਗੁਰੂ ਰਾਮਦਾਸ ਜੀ ਨੇ। ਇਸ ਲਈ ਸੇਵਾ ਦੇ ਪਰਥਾਏ ਇਸ ਪ੍ਰਕਾਰ ਸਮਝਾਉਣਾ ਕੀਤਾ ਹੈ। ਜੈਸਾ ਕਿ :

**੧. ਨਿਹਕਪਟ ਸੇਵਾ ਕੀਜੈ ਹਰਿ ਕੇਰੀ ਤਾਂ ਮੇਰੇ ਮਨ ਸਰਬ ਸੁਖ ਪਾਈਐ ॥੩॥**

[ਗੋਂਡ ਮਃ ੪, ਅੰਗ ੮੬੧]

**੨. ਸਤਗੁਰ ਕੀ ਸੇਵਾ ਗਾਖੜੀ ਸਿਰੁ ਦੀਜੈ ਆਪੁ ਗਵਾਇ ॥**
**ਸਬਦਿ ਮਿਲਹਿ ਤਾ ਹਰਿ ਮਿਲੈ ਸੇਵਾ ਪਵੈ ਸਭ ਥਾਇ ॥** [ਸਿਰੀਰਾਗੁ ਮਃ ੩, ਅੰਗ ੨੭]

ਚਾਰ ਪਦਾਰਥ ਧਰਮ, ਅਰਥ, ਕਾਮ [ਕਾਮਨਾ] ਮੋਖ [ਮੁਕਤੀ] ਦੇ ਦੇਣ ਵਾਲੀ ਸ਼ਕਤੀ ਵੀ ਸੇਵਾ ਹੀ ਹੈ। ਜੈਸਾ ਕਿ :

**ਚਾਰਿ ਪਦਾਰਥ ਜੇ ਕੋ ਮਾਗੈ ॥ ਸਾਧ ਜਨਾ ਕੀ ਸੇਵਾ ਲਾਗੈ ॥**

[ਗਉੜੀ ਸੁਖਮਨੀ ਮਹਲਾ ੫, ਅੰਗ ੨੬੬]

ਗੁਰੂ ਨਾਨਕ ਦੀ ਦਸਵੀਂ ਜੋਤ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਵੀ ਸਿੱਖ ਦੇ ਮਨ ਨੂੰ ਪਵਿਤਰ ਕਰਨ ਲਈ ਸੇਵਾ ਨੂੰ ਹੀ ਸ੍ਰੇਸ਼ਟ ਮੰਨਦੇ ਹਨ, ਸਤਿਗੁਰਾਂ ਦੇ ਫੁਰਮਾਣ ਹੈ। ਜੈਸਾ ਕਿ :

**ਸੁਨਿ ਸਿਖਾ ਗੁਰਮਤ ਇਹ ਸਾਰ ॥ ਸਤਿ ਸੰਗਤ ਕੀ ਸੇਵ ਉਦਾਰ ॥**
**ਹਾਥ ਪਵਿੱਤ੍ਰ ਟਹਿਲ ਤੇ ਜਾਨਉ ॥ ਪਦ ਪਵਿੱਤ੍ਰ ਗੁਰ ਦਰਸ ਪਯਾਨਹੁ ॥੧੨॥**
**ਜਿਮੁ ਮੁਰਦੇ ਕੇ ਅੰਗ ਅਪਾਵਨੁ ॥ ਸੁਕਚਤਿ ਸਭਿ ਨਹਿ ਕਰਹਿਂ ਛੁਵਾਵਨ ॥**
**ਬਿਨਾ ਸੇਵ ਸਤਿਸੰਗਤ ਕੇਰੀ ॥ ਦੇਹਿ ਅਪਾਵਨ ਤਿਮ ਨਰ ਕੇਰੀ ॥੧੫॥**

[ਗੁः ਪ੍ਰः ਸੂः ਗ੍ਰੰः ਰੁਤ ੪, ਅਧਿः ੭]

ਸਤਿਗੁਰਾਂ ਦੇ ਇਹਨਾਂ ਉਪਦੇਸ਼ਾਂ ਤੋਂ ਪਤਾ ਚਲਦਾ ਹੈ ਕਿ ਜੀਵ ਸੰਸਾਰ ਵਿਚ ਆ ਕੇ ਸੇਵਾ ਕਰਕੇ ਹੀ ਪਵਿੱਤਰ ਹੋ ਸਕਦਾ ਹੈ ਤੇ ਜਨਮ ਮਰਨ ਤੋਂ ਰਹਿਤ ਹੋ ਸਕਦਾ ਹੈ। ਇਸ ਦੇ ਉਲਟ ਜੋ ਜੀਵ ਸੇਵਾ ਨਹੀਂ ਕਰਦਾ। ਉਹ ਆਵਾਗਵਨ ਦੇ ਚੱਕਰ ਵਿੱਚ ਪੈ ਜਾਂਦਾ ਹੈ ਅਤੇ ਅਜਿਹੇ ਸੇਵਾ ਤੋਂ ਹੀਣੇ ਪੁਰਸ਼ ਨੂੰ ਇਸ ਲੋਕ ਅਤੇ ਇਸ ਨੂੰ ਛੱਡ ਕੇ ਜੋ (ਪਰ+ਲੋਕ) ਭਾਵ ਪ੍ਰਲੋਕ ਵਿੱਚ ਜਾਣਾ ਹੈ ਉਥੇ ਵੀ ਢੋਈ=ਥਾਂ ਨਹੀਂ ਮਿਲਦੀ। ਤੀਜੇ ਪਾਤਸ਼ਾਹ ਵੀ ਇਸ ਮੁਖਵਾਕ ਵਿੱਚ ਸੇਵਾ ਤੋਂ ਹੀਣੇ ਪੁਰਸ਼ ਵਾਰੇ ਵਿਸਥਾਰ ਪੂਰਬਕ ਸਿਖਿਆ ਦਿੰਦੇ ਹਨ।

## *ਬਿਨੁ ਸਤਿਗੁਰ ਸੇਵੇ ਜੀਅ ਕੇ ਬੰਧਨਾ; ਵਿਚਿ ਹਉਮੈ ਕਰਮ ਕਮਾਹਿ ॥*

ਸਤਿਗੁਰਾਂ ਦੇ ਸੇਵੇ=ਸੇਵਨ ਕਰਨ ਤੋਂ ਬਿਨੁ=ਬਿਨਾਂ ਜੀਵਾਂ ਤੇ ਬੰਧਨ ਹੀ ਪਏ ਰਹਿੰਦੇ ਹਨ ਵਾ ਪੈਂਦੇ ਰਹਿੰਦੇ ਹਨ। ਉਹ ਹਉਮੈ=ਹੰਕਾਰ ਵਿੱਚ ਲਗ ਕੇ ਕਰਮ ਕਮਾਹਿ=ਕਮਾਉਂਦੇ ਹਨ। **ਅਥਵਾ** ਸਤਿਗੁਰਾਂ ਦੀ ਸੇਵਾ ਕੀਤੇ ਤੋਂ ਬਿਨਾਂ ਇਹ ਜੀਵ ਜਿਤਨੇ ਵੀ ਕਰਮਾਂ ਨੂੰ ਕਮਾਉਂਦਾ ਹੈ ਸਭ ਜੀਵ ਨੂੰ ਬੰਧਨ ਰੂਪ ਹੀ ਹਨ। ਜੈਸਾ ਕਿ :

**ਬਿਨੁ ਸਤਿਗੁਰ ਸੇਵੇ ਜੀਅ ਕੇ ਬੰਧਨਾ ਜੇਤੇ ਕਰਮ ਕਮਾਹਿ ॥** [ਬਿਹਾਗੜੇ ਕੀ ਵਾਰ ਮਃ ੪, ਅੰਗ ੫੫੨]

## *ਬਿਨੁ ਸਤਿਗੁਰ ਸੇਵੇ ਠਉਰੁ ਨ ਪਾਵਹੀ; ਮਰਿ ਜੰਮਹਿ ਆਵਹਿ ਜਾਹਿ ॥*

ਸਤਿਗੁਰਾਂ ਦੀ ਸੇਵਾ ਕੀਤੇ ਤੋਂ ਬਿਨੁ=ਬਿਨਾਂ ਸਰੂਪ **ਵਾ:** ਮੁਕਤੀ ਰੂਪੀ ਠਉਰੁ=ਥਾਂ ਨੂੰ ਨਹੀਂ ਪਾਉਂਦਾ ਅਤੇ ਮਰਿ ਜੰਮਹਿ=ਜੰਮਣ ਮਰਣ ਵਿੱਚ ਆਵਹਿ ਜਾਹਿ=ਆਉਂਦਾ ਜਾਂਦਾ ਹੈ।

## *ਬਿਨੁ ਸਤਿਗੁਰ ਸੇਵੇ ਫਿਕਾ ਬੋਲਣਾ; ਨਾਮੁ ਨ ਵਸੈ ਮਨ ਮਾਹਿ ॥*

ਜੋ ਜੀਵ ਸਤਿਗੁਰਾਂ ਦੀ ਸੇਵਾ ਕਰਨ ਤੋਂ ਹੀਣਾ ਹੈ ਉਸ ਦਾ ਬੋਲਣਾ ਫਿਕਾ=ਰੁੱਖਾ ਹੈ, ਅਤੇ ਇਸਦੇ ਮਨ=ਹਿਰਦੇ ਵਿੱਚ ਹਰੀ ਪ੍ਰਮੇਸ਼ਰ ਦਾ ਜੋ ਨਾਮ ਹੈ ਨ ਵਸਹਿ=ਨਹੀਂ ਵਸਦਾ ਵਾ ਸਤਿਗੁਰਾਂ ਦਾ ਸੇਵਨ ਕੀਤੇ ਤੋਂ ਬਿਨਾਂ ਜੋ ਕੁਝ ਵੀ ਕਹਿਣਾ ਹੈ ਕਿ ਸਾਨੂੰ ਆਹ ਅਨੰਦ ਆਉਂਦਾ ਹੈ ਇਹ ਸਭ ਕੁਝ ਫਿੱਕਾ ਹੀ ਬੋਲਣਾ ਹੈ। ਜਿਵੇਂ ਫਿੱਕਾ ਬੋਲਣ ਦੇ ਨਾਲ ਪ੍ਰਮੇਸ਼ਰ ਦਾ ਨਾਮ ਹਿਰਦੇ ਦੇ ਵਿਚ ਨਹੀਂ ਵਸਦਾ, ਇਸੇ ਪ੍ਰਕਾਰ ਫਿਕੇ ਬਚਨ ਬੋਲਣ ਦੇ ਨਾਲ ਤਨ ਅਤੇ ਮਨ ਵੀ ਫਿੱਕੇ ਹੋ ਜਾਂਦੇ ਹਨ ਅਤੇ ਜੋ ਇਨਸਾਨ ਫਿਕੇ ਬਚਨ ਬੋਲਦਾ ਹੈ ਉਸਨੂੰ ਹਰ ਕੋਈ ਫਿਕੇ ਬਚਨਾਂ ਦੇ ਬੋਲਣ ਵਾਲਾ ਕਰਕੇ ਬੁਲਾਉਂਦਾ ਹੈ ਅਤੇ ਫਿਕੇ ਬਚਨ ਬੋਲਣ ਵਾਲੇ ਇਨਸਾਨ ਨੂੰ ਪ੍ਰਮੇਸ਼ਰ ਦੀ ਦਰਗਾਹ ਦੇ ਵਿੱਚ ਢੋਈ=ਥਾਂ ਨਹੀਂ ਮਿਲਦੀ। ਜੈਸਾ ਕਿ :

**ਨਾਨਕ ਫਿਕੈ ਬੋਲਿਐ ਤਨੁ ਮਨੁ ਫਿਕਾ ਹੋਇ ॥**
**ਫਿਕੋ ਫਿਕਾ ਸਦੀਐ ਫਿਕੇ ਫਿਕੀ ਸੋਇ ॥**
**ਫਿਕਾ ਦਰਗਹ ਸਟੀਐ ਮੁਹਿ ਥੁਕਾ ਫਿਕੇ ਪਾਇ ॥**
**ਫਿਕਾ ਮੂਰਖੁ ਆਖੀਐ ਪਾਣਾ ਲਹੈ ਸਜਾਇ ॥੧॥** [ਵਾਰ ਆਸਾ ਮਹਲਾ ੧, ਅੰਗ ੪੭੩]

## *ਨਾਨਕ ਬਿਨੁ ਸਤਿਗੁਰ ਸੇਵੇ ਜਮ ਪੁਰਿ ਬਧੇ ਮਾਰੀਅਨਿ; ਮੁਹਿ ਕਾਲੈ ਉਠਿ ਜਾਹਿ ॥੧॥*

ਸਤਿਗੁਰੂ ਜੀ ਫੁਰਮਾਨ ਕਰਦੇ ਹਨ ਕਿ ਸਤਿਗੁਰਾਂ ਦੀ ਸੇਵਾ ਕੀਤੇ ਤੋਂ ਬਿਨਾਂ ਜਮਪੁਰਿ=ਜਮਾਂ ਦੀ ਪੁਰੀ ਵਿਚ ਬਧੇ=ਬੰਨ੍ਹੇ ਹੋਏ ਮਾਰੀਅਨਿ=ਮਾਰੀਦੇ ਹਨ **ਵਾ:** ਮਾਰ ਖਾਂਦੇ ਹਨ। ਮੁਹਿ ਕਾਲੈ=ਕਾਲ ਦੇ ਮੁਖ ਵਿੱਚ ਉਠਿ ਜਾਹਿ=ਉੱਠ ਕੇ ਚਲੇ ਜਾਂਦੇ ਹਨ **ਵਾ:** ਕਾਲੇ ਮੁਹਿ=ਕਾਲੇ ਮੂੰਹਾਂ ਵਾਲੇ ਜਮਾਂ ਨਾਲ ਉੱਠ ਕੇ ਚਲੇ ਜਾਂਦੇ ਹਨ **ਵਾ:** ਕਾਲੇ ਮੁਖ ਕਰਕੇ ਜਮਪੁਰਿ=ਜਮਪੁਰੀ ਨੂੰ ਉੱਠ ਕੇ ਚਲੇ ਜਾਂਦੇ ਹਨ ॥੧॥

## *ਮਹਲਾ ੧ ॥ ਜਾਲਉ ਐਸੀ ਰੀਤਿ; ਜਿਤੁ ਮੈ ਪਿਆਰਾ ਵੀਸਰੈ ॥*

ਕਈ ਜੀਵ ਅਜਿਹਾ ਕਹਿੰਦੇ ਹਨ ਕਿ ਸਾਡੀ ਐਸੀ ਰੀਤ ਹੈ ਕਿ ਚੁਰਸਤੇ ਵਿੱਚ ਕੁੱਕੜ ਛੱਡਣਾ ਤੇ ਸ਼ਰਾਬ ਦੀ ਬੋਤਲ ਰੱਖਣੀ ਫਿਰ ਆਹ ਕੰਮ ਹੋ ਜਾਂਦਾ ਹੈ। ਸਤਿਗੁਰੂ ਜੀ ਸਮਝਾਉਣਾ ਕਰਦੇ ਹਨ ਕਿ ਜਾਲਉ ਐਸੀ ਰੀਤਿ=ਸਾੜ ਦਿਓ ਇਹੋ ਜਿਹੀ ਰੀਤਿ=ਰੀਤੀ, ਇਹ ਰੀਤੀ ਕਾਹਦੀ ਹੈ ਇਹ ਤਾਂ ਇਕ ਕੁਰੀਤੀ ਹੈ ਜਿਤੁ=ਜਿਸ ਕਰਕੇ ਮੈ=ਮੇਰਾ ਪਿਆਰਾ ਵਾਹਿਗੁਰੂ ਵੀਸਰੈ=ਵਿਸਰਦਾ ਹੈ।

## *ਨਾਨਕ ਸਾਈ ਭਲੀ ਪਰੀਤਿ; ਜਿਤੁ ਸਾਹਿਬ ਸੇਤੀ ਪਤਿ ਰਹੈ ॥੨॥*

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਉਹ ਭਲੀ=ਚੰਗੀ ਪਰੀਤੀ ਹੈ ਜਿਤੁ=ਜਿਸ ਕਰਕੇ ਸਾਹਿਬ=ਮਾਲਕ ਨਾਲ ਪਤਿ=ਇੱਜ਼ਤ ਬਣੀ ਰਹੈ=ਰਹਿੰਦੀ ਹੈ ॥੨॥

## *ਪਉੜੀ ॥ ਹਰਿ ਇਕੋ ਦਾਤਾ ਸੇਵੀਐ; ਹਰਿ ਇਕੁ ਧਿਆਈਐ ॥*

ਹੇ ਭਾਈ! ਇਕ ਹਰਿ=ਪ੍ਰਮੇਸ਼ਰ ਦਾਤੇ ਨੂੰ ਸੇਵੀਐ=ਸੇਵਨਾ ਕਰੋ ਅਤੇ ਇਕ ਹਰਿ=ਵਾਹਿਗੁਰੂ ਨੂੰ ਹੀ ਧਿਆਉਣਾ ਕਰੋ। ਜੈਸਾ ਕਿ :

**ਹਰਿ ਇਕੁ ਧਿਆਵਹਿ ਇਕੁ ਇਕੋ ਹਰਿ ਸਤਿਆ ॥** [ਵਾਰ ਸੋਰਠਿ ਮਹਲਾ ੩, ਅੰਗ ੬੪੬]

## *ਹਰਿ ਇਕੋ ਦਾਤਾ ਮੰਗੀਐ; ਮਨ ਚਿੰਦਿਆ ਪਾਈਐ ॥*

ਇਕ ਹਰੀ ਦਾਤੇ ਪਾਸੋਂ ਹੀ ਮੰਗੀਐ=ਮੰਗਣਾ ਕਰੀਏ, ਜੇ ਇਕ ਪਾਸੋਂ ਮੰਗਾਂਗੇ ਤਾਂ ਮਨ ਚਿੰਦਿਆ=ਮਨ ਇੱਛਤ ਭਾਵ ਮਨ ਭਾਉਂਦਾ ਫਲ ਪਾਉਣਾ ਕਰੀਦਾ ਹੈ। ਜੈਸਾ ਕਿ :

੧. **ਜਾਚਕੁ ਮੰਗੈ ਦਾਨੁ ਦੇਹਿ ਪਿਆਰਿਆ ॥**
**ਦੇਵਣਹਾਰੁ ਦਾਤਾਰੁ ਮੈ ਨਿਤ ਚਿਤਾਰਿਆ ॥** [ਗਉੜੀ ਕੀ ਵਾਰ ਮਃ ੫, ਅੰਗ ੩੨੦]

੨. **ਜੋ ਮਾਗਹਿ ਠਾਕੁਰ ਅਪੁਨੇ ਤੇ ਸੋਈ ਸੋਈ ਦੇਵੈ ॥** [ਧਨਾਸਰੀ ਮਃ ੫, ਅੰਗ ੬੮੧]

## *ਜੇ ਦੂਜੇ ਪਾਸਹੁ ਮੰਗੀਐ; ਤਾ ਲਾਜ ਮਰਾਈਐ ॥*

ਜੇ ਇਕ ਵਾਹਿਗੁਰੂ ਨੂੰ ਛੱਡ ਕੇ ਦੂਜੇ-ਭਾਵ ਦੇਵੀ ਦੇਵਤਿਆਂ ਪਾਸੋਂ ਮੰਗੀਏ ਤਾਂ ਲਾਜ=ਲੱਜਾ ਭਾਵ ਸ਼ਰਮ ਵਿਚ ਹੀ ਮਰਾਈਐ=ਮਰਨਾ ਹੁੰਦਾ ਹੈ। ਜੈਸਾ ਕਿ :

**ਜਾ ਕੋ ਠਾਕੁਰੁ ਊਚਾ ਹੋਈ ॥ ਸੋ ਜਨੁ ਪਰ ਘਰ ਜਾਤ ਨ ਸੋਹੀ ॥੧॥**
[ਗਉੜੀ ਕਬੀਰ ਜੀ, ਅੰਗ ੩੩੦]

## *ਜਿਨਿ ਸੇਵਿਆ ਤਿਨਿ ਫਲੁ ਪਾਇਆ;*
## *ਤਿਸੁ ਜਨ ਕੀ ਸਭ ਭੁਖ ਗਵਾਈਐ ॥*

ਜਿਨ੍ਹਾਂ ਗੁਰਮੁਖ ਪੁਰਸ਼ਾਂ ਨੇ ਇਕ ਪ੍ਰਮੇਸ਼ਰ ਨੂੰ ਸੇਵਿਆ=ਸੇਵਨਾ ਕੀਤਾ ਹੈ ਤਿਨਿ=ਤਿਨ੍ਹਾਂ ਨੇ ਗਿਆਨ ਰੂਪੀ ਫਲ ਨੂੰ ਪਾਉਣਾ ਕੀਤਾ ਹੈ ਅਤੇ ਅਜਿਹੇ ਪੁਰਸ਼ਾਂ ਦੀ ਸਭ=ਸਾਰੀ ਭੁਖ ਗਵਾਈਐ=ਦੂਰ ਹੋ ਜਾਂਦੀ ਹੈ।

## *ਨਾਨਕੁ ਤਿਨ ਵਿਟਹੁ ਵਾਰਿਆ;*
## *ਜਿਨ ਅਨਦਿਨੁ ਹਿਰਦੈ ਹਰਿ ਨਾਮੁ ਧਿਆਈਐ ॥੧੦॥*

ਗੁਰੂ ਜੀ ਕਥਨ ਕਰਦੇ ਹਨ ਕਿ ਮੈਂ ਤਿਨ=ਉਹਨਾਂ ਉਪਰੋਂ ਵਾਰਿਆ=ਬਲਿਹਾਰ, ਕੁਰਬਾਨ ਜਾਂਦਾ ਹਾਂ ਜਿਨ=ਜਿਨ੍ਹਾਂ ਨੇ ਅਨਦਿਨੁ=ਰਾਤ ਦਿਨ ਹਿਰਦੇ ਵਿੱਚ ਹਰਿ=ਵਾਹਿਗੁਰੂ ਦੇ ਨਾਮ ਨੂੰ ਧਿਆਈਐ=ਧਿਆਉਣਾ ਕੀਤਾ ਹੈ ॥੧੦॥ ਜੈਸਾ ਕਿ :

੧. **ਜੋ ਜਨ ਲੇਹਿ ਖਸਮ ਕਾ ਨਾਉ ॥ ਤਿਨ ਕੈ ਸਦ ਬਲਿਹਾਰੈ ਜਾਉ ॥੧॥**
[ਗਉੜੀ ਕਬੀਰ ਜੀ, ਅੰਗ ੩੨੮]

੨. **ਹਉ ਬਲਿਹਾਰੀ ਤਿਨ ਕਉ ਜਿ ਅਨਦਿਨੁ ਸਚੁ ਲਵੇ ॥** [ਵਾਰ ਗਉੜੀ ਮਃ ੪, ਅੰਗ ੩੧੨]

੩. **ਹਉ ਬਲਿਹਾਰੀ ਤਿਨ ਕਉ ਜਿਨਿ ਧਿਆਇਆ ਹਰਿ ਨਿਰੰਕਾਰੁ ॥**
[ਸਿਰੀਰਾਗੁ ਕੀ ਵਾਰ ਮਃ ੩, ਅੰਗ ੯੧]

ਇਸ ਮੁਖਵਾਕ ਵਿੱਚ ਸਤਿਗੁਰਾਂ ਨੇ ਇਹ ਦਸਿਆ ਹੈ ਕਿ ਸੇਵਾ ਸਿੱਖ ਲਈ ਕਿੰਤਨੀ ਜ਼ਰੂਰੀ ਹੈ। ਗੁਰੂ ਘਰ ਦੇ ਵਿੱਚ ਸੇਵਾ ਵੀ ਦੋ ਪ੍ਰਕਾਰ ਦੀ ਮੰਨੀ ਗਈ ਹੈ। ੧. ਸਕਾਮ ਸੇਵਾ ੨. ਨਿਸ਼ਕਾਮ ਸੇਵਾ।

ਸਕਾਮ ਸੇਵਾ ਉਸ ਨੂੰ ਆਖਦੇ ਹਨ ਜੋ ਕਾਮਨਾ ਦੇ ਸਹਿਤ ਭਾਵ ਕੁਝ ਮੰਗਣ ਲਈ ਕੀਤੀ ਜਾਵੇ। ਨਿਸ਼ਕਾਮ ਸੇਵਾ ਉਸ ਨੂੰ ਕਹਿੰਦੇ ਹਨ ਜੋ ਇੱਛਾ ਤੋਂ ਰਹਿਤ ਹੋ ਕੇ ਕੀਤੀ ਜਾਵੇ। ਇਹ ਦੋਨੋਂ ਹੀ ਪ੍ਰਕਾਰ ਦੀ ਸੇਵਾ ਗੁਰੂ ਘਰ

ਵਿੱਚ ਪ੍ਰਵਾਨਨੀਕ ਹੈ। ਕਿਉਂਕਿ ਸਿੱਖ ਨੇ ਜੋ ਕੁਝ ਮੰਗਣਾ ਹੈ ਪੂਰੇ ਗੁਰੂ ਤੋਂ ਹੀ ਮੰਗਣਾ ਹੈ ਤੇ ਗੁਰੂ ਵੀ ਇੱਛਾ ਪੂਰਕ ਹਨ ਤੇ ਇੱਛਾਵਾਂ ਪੂਰੀਆਂ ਕਰਦੇ ਹਨ। ਜੈਸਾ ਕਿ :

**ਇਛਾ ਪੂਰਕੁ ਸਰਬ ਸੁਖਦਾਤਾ ਹਰਿ, ਜਾ ਕੈ ਵਸਿ ਹੈ ਕਾਮਧੇਨਾ॥**

[ਧਨਾਸਰੀ ਮਹਲਾ ੪, ਅੰਗ ੬੬੯]

ਪਰ ਸਕਾਮ ਸੇਵਾ ਨਾਲੋਂ ਨਿਸ਼ਕਾਮ ਸੇਵਾ ਕਰਨੀ ਉੱਤਮ ਹੈ ਕਿਉਂਕਿ ਇਸ ਸੇਵਾ ਨੂੰ ਕਰਨ ਦੇ ਲਈ ਸਤਿਗੁਰੂ ਜੀ ਸੁਖਮਨੀ ਸਾਹਿਬ ਵਿਚ ਇਸ ਪ੍ਰਕਾਰ ਸਮਝਾਉਣਾ ਕਰਦੇ ਹਨ। ਜੈਸਾ ਕਿ :

**ਸੇਵਾ ਕਰਤ ਹੋਇ ਨਿਹਕਾਮੀ॥ ਤਿਸ ਕਉ ਹੋਤ ਪਰਾਪਤਿ ਸੁਆਮੀ॥**

[ਗਉੜੀ ਸੁਖਮਨੀ ਮਹਲਾ ੫, ਅੰਗ ੨੮੬]

ਸੋ ਇਸ ਪ੍ਰਕਾਰ ਦੀ ਸੇਵਾ ਦੇ ਕਰਨ ਵਾਲਾ ਗੁਰਮੁਖ ਪਿਆਰਾ ਗੁਰੂ ਨਿਰੰਕਾਰ ਦੇ ਚਰਨਾਂ ਦੀ ਸੇਵਾ ਕਰਦਾ-ਕਰਦਾ ਉਸ ਪ੍ਰਮੇਸ਼ਰ ਦੇ ਚਰਨਾਂ ਨਾਲ ਅਭੇਦ ਹੋ ਜਾਂਦਾ ਹੈ। ਇਸ ਲਈ ਹਰ ਇਕ ਇਨਸਾਨ ਦਾ ਇਹ ਫਰਜ਼, ਧਰਮ ਬਣਦਾ ਹੈ ਕਿ ਅਨਾਥਾਂ, ਗਰੀਬਾਂ, ਲੋੜਵੰਦਾਂ ਅਤੇ ਗੁਰੂ ਦੀ ਸੇਵਾ ਕਰਦਾ ਹੋਇਆ ਇਸ ਭੈ ਦਾਇਕ ਸੰਸਾਰ ਸਮੁੰਦਰ ਤੋਂ ਪਾਰ ਹੋਣਾ ਕਰੇ।

ਵਾਹਿਗੁਰੂ ਜੀ ਕਾ ਖ਼ਾਲਸਾ॥ ਵਾਹਿਗੁਰੂ ਜੀ ਕੀ ਫ਼ਤਹ॥

ਮੁਖਵਾਕ ਨੰਬਰ ੪੪ [ਆਦਿ ਅੰਗ ੫੯੧]

*ਸਲੋਕੁ ਮਃ ੩ ॥ ਬਿਨੁ ਸਤਿਗੁਰ ਸੇਵੇ ਜਗਤੁ ਮੁਆ ਬਿਰਥਾ ਜਨਮੁ ਗਵਾਇ ॥ ਦੂਜੈ ਭਾਇ ਅਤਿ ਦੁਖੁ ਲਗਾ ਮਰਿ ਜੰਮੈ ਆਵੈ ਜਾਇ ॥ ਵਿਸਟਾ ਅੰਦਰਿ ਵਾਸੁ ਹੈ ਫਿਰਿ ਫਿਰਿ ਜੂਨੀ ਪਾਇ ॥ ਨਾਨਕ ਬਿਨੁ ਨਾਵੈ ਜਮੁ ਮਾਰਸੀ ਅੰਤਿ ਗਇਆ ਪਛੁਤਾਇ ॥੧॥ ਮਃ ੩ ॥ ਇਸੁ ਜਗ ਮਹਿ ਪੁਰਖੁ ਏਕੁ ਹੈ ਹੋਰ ਸਗਲੀ ਨਾਰਿ ਸਬਾਈ ॥ ਸਭਿ ਘਟ ਭੋਗਵੈ ਅਲਿਪਤੁ ਰਹੈ ਅਲਖੁ ਨ ਲਖਣਾ ਜਾਈ ॥ ਪੂਰੈ ਗੁਰਿ ਵੇਖਾਲਿਆ ਸਬਦੇ ਸੋਝੀ ਪਾਈ ॥ ਪੁਰਖੈ ਸੇਵਹਿ ਸੇ ਪੁਰਖ ਹੋਵਹਿ ਜਿਨੀ ਹਉਮੈ ਸਬਦਿ ਜਲਾਈ ॥ ਤਿਸ ਕਾ ਸਰੀਕੁ ਕੋ ਨਹੀ ਨਾ ਕੋ ਕੰਟਕੁ ਵੈਰਾਈ ॥ ਨਿਹਚਲ ਰਾਜੁ ਹੈ ਸਦਾ ਤਿਸੁ ਕੇਰਾ ਨਾ ਆਵੈ ਨਾ ਜਾਈ ॥ ਅਨਦਿਨੁ ਸੇਵਕੁ ਸੇਵਾ ਕਰੇ ਹਰਿ ਸਚੇ ਕੇ ਗੁਣ ਗਾਈ ॥ ਨਾਨਕੁ ਵੇਖਿ ਵਿਗਸਿਆ ਹਰਿ ਸਚੇ ਕੀ ਵਡਿਆਈ ॥੨॥ ਪਉੜੀ ॥ ਜਿਨ ਕੈ ਹਰਿ ਨਾਮੁ ਵਸਿਆ ਸਦ ਹਿਰਦੈ ਹਰਿ ਨਾਮੋ ਤਿਨ ਕੰਉ ਰਖਣਹਾਰਾ ॥ ਹਰਿ ਨਾਮੁ ਪਿਤਾ ਹਰਿ ਨਾਮੋ ਮਾਤਾ ਹਰਿ ਨਾਮੁ ਸਖਾਈ ਮਿਤ੍ਰੁ ਹਮਾਰਾ ॥ ਹਰਿ ਨਾਵੈ ਨਾਲਿ ਗਲਾ ਹਰਿ ਨਾਵੈ ਨਾਲਿ ਮਸਲਤਿ ਹਰਿ ਨਾਮੁ ਹਮਾਰੀ ਕਰਦਾ ਨਿਤ ਸਾਰਾ ॥ ਹਰਿ ਨਾਮੁ ਹਮਾਰੀ ਸੰਗਤਿ ਅਤਿ ਪਿਆਰੀ ਹਰਿ ਨਾਮੁ ਕੁਲੁ ਹਰਿ ਨਾਮੁ ਪਰਵਾਰਾ ॥ ਜਨ ਨਾਨਕ ਕੰਉ ਹਰਿ ਨਾਮੁ ਹਰਿ ਗੁਰਿ ਦੀਆ ਹਰਿ ਹਲਤਿ ਪਲਤਿ ਸਦਾ ਕਰੇ ਨਿਸਤਾਰਾ ॥੧੫॥*

## ਸਲੋਕੁ ਮਃ ੩ ॥
## ਬਿਨੁ ਸਤਿਗੁਰ ਸੇਵੇ ਜਗਤੁ ਮੁਆ; ਬਿਰਥਾ ਜਨਮੁ ਗਵਾਇ ॥

ਇਸ ਅੰਮ੍ਰਿਤ ਬਚਨ ਵਿੱਚ ਸ੍ਰੀ ਗੁਰੂ ਅਮਰਦਾਸ ਜੀ ਮਹਾਰਾਜ ਫੁਰਮਾਨ ਕਰਦੇ ਹਨ ਕਿ ਸਾਰਾ ਜਗਤੁ=ਸੰਸਾਰ ਸਤਿਗੁਰਾਂ ਦੀ ਸੇਵਾ ਕਰਨ ਤੋਂ ਬਿਨਾਂ ਆਪਣੇ ਮਨੁੱਖਾ ਜਨਮ ਨੂੰ ਬਿਰਥਾ=ਬਿਅਰਥ, ਨਿਹਫਲ ਗਵਾ ਕੇ ਮਰ ਰਿਹਾ ਹੈ। ਸਤਿਗੁਰਾਂ ਨੇ ਜੋ ਵੀ ਬਾਣੀ ਗੁਰਸਿੱਖਾਂ ਨੂੰ ਉਪਦੇਸ਼ ਦੇਣ ਹਿੱਤ ਉਚਾਰੀ ਹੈ ਉਸ ਉਪਦੇਸ਼ ਨੂੰ ਦੇਣ ਤੋਂ ਪਹਿਲਾਂ ਉਹ ਗੱਲ ਆਪ ਕਮਾ ਕੇ ਦਿਖਾਈ ਹੈ। ਬਾਕੀ ਦੇ ਜੋ ਪਖੰਡੀ ਗੁਰੂ ਹਨ ਭਾਵੇ ਉਪਦੇਸ਼ ਤਾਂ ਉਹ ਵੀ ਕਰਦੇ ਹਨ ਪਰ ਉਹਨਾਂ ਬਾਰੇ ਬਾਣੀ ਦਾ ਫੁਰਮਾਣ ਹੈ। ਜੈਸਾ ਕਿ :

**ਮਨਮੁਖ ਕਥਨੀ ਹੈ ਪਰੁ ਰਹਤ ਨ ਹੋਈ ॥** [ਬਿਲਾਵਲੁ ਮਹਲਾ ੧, ਅੰਗ ੮੩੧]

ਕਿ ਉਹਨਾਂ ਮਨਮੁੱਖ ਪਖੰਡੀ ਲੋਕਾਂ ਦੀ ਸੰਸਾਰ ਪ੍ਰਤੀ ਕਥਨੀ ਤਾਂ ਹੈ। ਪਰ ਜੋ ਉਪਦੇਸ਼ ਉਹ ਹੋਰਾਂ ਨੂੰ ਕਰਦੇ ਹਨ ਉਸ ਨੂੰ ਆਪਣੇ ਆਪ ਤੇ ਨਹੀਂ ਢਾਲਿਆ ਹੋਇਆ, ਭਾਵ ਉਸ ਦੀ ਕਮਾਈ ਨਹੀਂ ਕਰਦੇ। ਜੈਸਾ ਕਿ :

**ਅਵਰ ਉਪਦੇਸੈ ਆਪਿ ਨ ਕਰੈ ॥ ਆਵਤ ਜਾਵਤ ਜਨਮੈ ਮਰੈ ॥**
[ਗਉੜੀ ਸੁਖਮਨੀ ਮਹਲਾ ੫, ਅੰਗ ੨੬੯]

ਫਿਰ ਐਸੇ ਪੁਰਸ਼ ਸੰਸਾਰ ਵਿੱਚ ਜੰਮਦੇ ਮਰਦੇ ਹਨ। ਫਿਰ ਐਸੇ ਪੁਰਸ਼ਾਂ ਦਾ ਉਪਦੇਸ਼ ਤੇ ਉਹਨਾਂ ਦੀ ਸੇਵਾ ਲੋਕਾਂ ਨੂੰ ਜੰਮਣ ਮਰਨ ਤੋਂ ਕਿਵੇਂ ਰਹਿਤ ਕਰ ਸਕਦੀ ਹੈ। ਜਿਨ੍ਹਾਂ ਦੇ ਮਨ ਵਿੱਚ ਤਾਂ ਹੋਰ ਗੱਲ ਭਾਵ ਮੰਦੀ ਚਿਤਵਨੀ ਹੋਵੇ ਤੇ ਮੁਖ ਤੋਂ ਬ੍ਰਹਮ ਗਿਆਨ ਦਾ ਉਪਦੇਸ਼ ਕਰਦੇ ਹੋਣ ਉਹਨਾਂ ਨੂੰ ਗੁਰਬਾਣੀ ਨੇ ਕੱਚੇ ਕਿਹਾ ਹੈ। ਜੈਸਾ ਕਿ :

**ਜਿਨ੍ ਮਨਿ ਹੋਰੁ ਮੁਖਿ ਹੋਰੁ ਸਿ ਕਾਂਢੇ ਕਚਿਆ ॥** [ਆਸਾ ਸੇਖ ਫਰੀਦ ਜੀ, ਅੰਗ ੪੮੮]

ਐਸੇ ਕੱਚੇ ਪੁਰਸ਼ਾਂ ਨਾਲੋਂ ਗੁਰੂ ਸਾਹਿਬ ਨੇ ਆਪਣੇ ਸਿੱਖਾਂ ਨੂੰ ਨਾਤਾ ਤੋੜਨ ਲਈ ਕਿਹਾ। ਜੈਸਾ ਕਿ :

**ਨਾਨਕ ਕਚੜਿਆ ਸਿਉ ਤੋੜਿ ਢੂਢਿ ਸਜਣ ਸੰਤ ਪਕਿਆ ॥** [ਮਾਰੂ ਵਾਰ ਡਖਣੇ ਮਃ ੫, ਅੰਗ ੧੧੦੨]

ਜੇ ਉੱਪਰ ਵਾਲੀ ਪੰਕਤੀ ਵਿੱਚ ਗੁਰੂ ਸਾਹਿਬ ਨੇ ਸੇਵਾ ਦੀ ਗੱਲ ਕੀਤੀ ਤਾਂ ਪਹਿਲਾਂ ਆਪ ਸੇਵਾ ਕਰਕੇ ਦਿਖਾਈ ਫਿਰ ਗੁਰਸਿੱਖਾਂ ਨੂੰ ਉਪਦੇਸ਼ ਦਿੱਤਾ। ਕਿ ਸੇਵਾ ਤੋਂ ਬਿਨਾਂ ਅੱਜ ਤੱਕ ਕਿਸੇ ਨੇ ਕੁਝ ਵੀ ਪ੍ਰਾਪਤ ਨਹੀਂ ਕੀਤਾ। ਜੈਸਾ ਕਿ :

**ਬਿਨੁ ਸੇਵਾ ਫਲੁ ਕਬਹੁ ਨ ਪਾਵਸਿ ਸੇਵਾ ਕਰਣੀ ਸਾਰੀ ॥** [ਮਾਰੂ ਮਹਲਾ ੧, ਅੰਗ ੯੯੨]

ਇਸ ਲਈ ਜੇ ਤੁਸੀਂ ਆਪਣੇ ਇਸ ਅਮੋਲਕ ਜਨਮ ਨੂੰ ਗਿਆਨ ਫਲ ਦੇ ਸਹਿਤ ਕਰਨਾ ਹੈ ਤਾਂ ਨਿਸ਼ਕਾਮ ਸੇਵਾ ਹੀ ਸ੍ਰੇਸ਼ਟ ਕਰਨੀ ਹੈ। ਨਹੀਂ ਤਾਂ ਤੁਸੀਂ ਵੀ ਸੰਸਾਰ ਵਾਂਗ ਇਸ ਅਮੋਲਕ ਜਨਮ ਨੂੰ ਬਿਅਰਥ ਗਵਾ ਕੇ ਚਲੇ ਜਾਵੋਗੇ। ਇਹ ਵੀ ਖ਼ਿਆਲ ਕਰਨਾ ਹੈ ਕਿ ਸੇਵਾ ਪੂਰੇ ਸਤਿਗੁਰੂ ਦੀ ਹੀ ਕਰਨੀ ਹੈ, ਜਿਸ ਕਰਕੇ ਅਸੀਂ ਦਰਗਾਹ ਅੰਦਰ ਲੇਖਾ ਦੇਣ ਤੋਂ ਵੀ ਬਚ ਜਾਈਏ, ਕਿਉਂਕਿ ਪੂਰੇ ਗੁਰੂ ਵਿੱਚ ਇਹ ਸਮਰੱਥਾ ਹੈ ਕਿ ਉਹ ਆਪਣੇ ਸੇਵਕਾਂ ਦਾ ਦਰਗਹ ਵਿੱਚ ਹੋਣ ਵਾਲਾ ਲੇਖਾ ਖਤਮ ਕਰ ਦਿੰਦਾ ਹੈ। ਜੈਸਾ ਕਿ :

**ਧਰਮ ਰਾਇ ਦਰਿ ਕਾਗਦ ਫਾਰੇ ਜਨ ਨਾਨਕ ਲੇਖਾ ਸਮਝਾ ॥** [ਜੈਤਸਰੀ ਮਹਲਾ ੪, ਅੰਗ ੬੯੮]

## *ਦੂਜੈ ਭਾਇ ਅਤਿ ਦੁਖੁ ਲਗਾ; ਮਰਿ ਜੰਮੈ ਆਵੈ ਜਾਇ ॥*

ਜਿਸ ਜੀਵ ਅੰਦਰ ਦਵੈਸ਼ ਭਾਵਨਾ ਹੈ, ਉਸ ਨੂੰ ਜੰਮਣ ਮਰਣ ਰੂਪ ਅਤਿ=ਅਤਿਸ਼ੈ ਕਰਕੇ ਵੱਡਾ ਦੁੱਖ ਲੱਗਿਆ ਹੈ। ਇਸ ਦਵੈਸ਼ ਕਰਕੇ ਹੀ ਜੀਵ ਸੰਸਾਰ ਵਿੱਚ ਆਉਂਦਾ ਹੈ **ਵਾ:** ਦਵੈਸ਼ ਭਾਵਨਾ ਕਰਕੇ ਹੀ ਅਗਿਆਨਤਾ ਰੂਪੀ ਦੁਖ ਲੱਗਿਆ ਹੈ ਅਤੇ ਇਸ ਅਗਿਆਨਤਾ ਕਰਕੇ ਜੰਮੈ=ਜਨਮ ਲੈ ਕੇ ਸੰਸਾਰ ਵਿੱਚ ਆਇ=ਆਉਂਦਾ ਹੈ ਤੇ ਮਰਿ=ਮਰਕੇ ਸੰਸਾਰ ਵਿੱਚੋਂ ਜਾਇ=ਚਲਾ ਜਾਂਦਾ ਹੈ। ਜਿਤਨੀ ਦੇਰ ਤੱਕ ਸਾਡੇ ਅੰਦਰੋਂ ਦਵੈਸ਼ ਭਾਵਨਾ ਨਹੀਂ ਮਿਟਦੀ ਉਤਨੀ ਦੇਰ ਤੱਕ ਜੰਮਣਾ ਮਰਣਾ ਬਣਿਆ ਰਹੇਗਾ। ਜੰਮਣ ਮਰਨ ਤੋਂ ਰਹਿਤ ਹੋਣ ਵਾਸਤੇ ਦਵੈਸ਼ ਦਾ ਖਾਤਮਾ ਜਰੂਰੀ ਹੈ।

## *ਵਿਸਟਾ ਅੰਦਰਿ ਵਾਸੁ ਹੈ; ਫਿਰਿ ਫਿਰਿ ਜੂਨੀ ਪਾਇ ॥*

ਜੋ ਪੁਰਸ਼ ਦਵੈਸ਼ ਦੇ ਸਹਿਤ ਹਨ ਉਹਨਾਂ ਦਾ ਪਹਿਲਾਂ ਮਾਤਾ ਦੇ ਗਰਭ ਰੂਪ ਵਿਸ਼ਟਾ ਦੇ ਵਿੱਚ ਜਨਮ ਲੈਣ ਤੋਂ ਬਾਅਦ ਉਸ ਦਾ ਵਿਸ਼ਿਆਂ ਰੂਪੀ ਗੰਦਗੀ ਵਿੱਚ ਵਾਸਾ ਹੁੰਦਾ ਹੈ ਤੇ ਐਸਾ ਪੁਰਸ਼ ਫਿਰਿ ਫਿਰਿ=ਵਾਰ-ਵਾਰ ਟੇਢੀਆਂ ਜੂਨੀਆਂ ਵਿੱਚ ਪੈਂਦਾ ਹੈ ਵਾ ਦਵੈਸ਼ ਵਾਲਾ ਜੀਵ ਗੰਦਗੀ ਦਾ ਕੀੜਾ ਬਣ ਕੇ ਵਿਸ਼ਟਾ ਵਿੱਚ ਨਿਵਾਸ ਕਰਦਾ ਹੈ। ਤੇ ਫਿਰਿ-ਫਿਰਿ=ਮੁੜ-ਮੁੜ ਉਸਨੂੰ ਗੰਦਗੀ ਦੇ ਕੀੜੇ ਦੀ ਜੂਨੀ ਵਿੱਚ ਪਾਇਆ ਜਾਂਦਾ ਹੈ।

## *ਨਾਨਕ ਬਿਨੁ ਨਾਵੈ ਜਮੁ ਮਾਰਸੀ; ਅੰਤਿ ਗਇਆ ਪਛੁਤਾਇ ॥੧॥*

ਸਤਿਗੁਰੂ ਜੀ ਫੁਰਮਾਣ ਕਰਦੇ ਹਨ ਕਿ ਨਾਮ ਤੋਂ ਹੀਣੇ ਜੀਵ ਨੂੰ ਜਮੁ=ਜਮਦੂਤ ਮਾਰਸੀ=ਮਾਰਦਾ ਹੈ। ਐਸਾ ਨਾਮ ਤੋਂ ਹੀਣਾ ਜੀਵ ਅੰਤ ਸਮੇਂ ਪ੍ਰਲੋਕ ਨੂੰ ਪਛਤਾਉਂਦਾ ਹੀ ਗਇਆ ਹੈ ਪਰ ਫਿਰ ਪਛਤਾਵੇ ਦਾ ਕੋਈ ਮੁੱਲ ਨਹੀਂ ਰਹਿੰਦਾ ॥੧॥ ਜੈਸਾ ਕਿ :

**ਅਬ ਪਛਤਾਇ ਕਿਆ ਬਣੇ ਜਬ ਚਿੜੀਆ ਚੁਗ ਗਈ ਖੇਤ ॥** [ਲੌਕਿਕ ਪ੍ਰਮਾਨ]

ਨਾਮ ਤੋਂ ਹੀਣੇ ਪੁਰਸ਼ ਦੀ ਦਸ਼ਾ ਦਸਦੇ ਹੋਏ ਸਤਿਗੁਰੂ ਜੀ ਫੁਰਮਾਣ ਕਰਦੇ ਹਨ। ਜੈਸਾ ਕਿ :

**੧. ਬਿਨੁ ਨਾਵੈ ਜਮ ਡੰਡੁ ਸਹੈ ਮਰਿ ਜਨਮੈ ਵਾਰੋ ਵਾਰ ॥** [ਮਲਾਰ ਮਹਲਾ ੩, ਅੰਗ ੧੨੭੬]

**੨. ਬਿਨੁ ਨਾਵੈ ਜਮੁ ਕੈ ਵਸਿ ਹੈ ਮਨਮੁਖਿ ਅੰਧ ਗਵਾਰਿ ॥** [ਆਸਾ ਮਃ ੩, ਅੰਗ ੩੬੫]

## *ਮਃ ੩ ॥ ਇਸੁ ਜਗ ਮਹਿ ਪੁਰਖੁ ਏਕੁ ਹੈ; ਹੋਰ ਸਗਲੀ ਨਾਰਿ ਸਬਾਈ ॥*

ਤੀਸਰੇ ਪਾਤਸ਼ਾਹ ਗੁਰੂ ਅਮਰਦਾਸ ਜੀ ਕਥਨ ਕਰਦੇ ਹਨ ਕਿ ਇਸ ਸੰਸਾਰ ਵਿੱਚ ਸਾਰੇ ਹੀ ਜੀਵ ਇਸਤਰੀਆਂ ਦੀ ਨਿਆਈਂ ਹਨ। ਪ੍ਰਮਾਤਮਾ ਪੁਰਖ ਰੂਪ ਹੈ। ਇਸ ਸਬਾਈ=ਸਾਰੀ ਸ੍ਰਿਸ਼ਟੀ ਮਹਿ=ਵਿੱਚ ਹੋਰ ਸਗਲੀ=ਸਾਰੀਆਂ ਨਾਰਿ=ਨਾਰੀਆਂ, ਇਸਤਰੀਆਂ ਹਨ, ਆਤਮਾ ਰੂਪ ਹੋਣ ਤੇ ਇਸਤਰੀਆਂ ਹਨ ਆਤਮਾ ਸ਼ਬਦ ਇਸਤਰੀ ਵਾਚਕ ਹੈ। ਪ੍ਰਮਾਤਮਾ ਸ਼ਬਦ ਪੁਰਸ਼ ਵਾਚਕ ਹੈ। ਪੁਰਖ ਪੁਣਾ ਪਰਮਾਤਮਾ ਵਿੱਚ ਹੈ। ਉਹ ਸਿਰਫ ਇਕ ਹੈ। ਇਸਤਰੀ ਪੁਣਾ ਜੀਵਾਂ ਵਿੱਚ ਹੈ ਜੋ ਅਨੇਕਾਂ ਹਨ ਪੁਰਖੁ=ਬਿਆਪਕ ਇਹ ਗੁਣ ਪ੍ਰਮਾਤਮਾ ਦਾ ਹੀ ਹੈ ਜੀਵ ਦਾ ਨਹੀਂ, ਗੁਰਬਾਣੀ ਵਿੱਚ ਪਰਮਾਤਮਾ ਨੂੰ ਪੁਰਖ ਤੇ ਜੀਵਾਂ ਨੂੰ ਇਸਤਰੀਆਂ ਰੂਪ ਸਵੀਕਾਰ ਕੀਤਾ ਹੈ।

## *ਸਭਿ ਘਟ ਭੋਗਵੈ ਅਲਿਪਤੁ ਰਹੈ; ਅਲਖੁ ਨ ਲਖਣਾ ਜਾਈ ॥*

ਉਹ ਵਾਹਿਗੁਰੂ ਪੁਰਖ ਸਾਰੇ ਘਟਾਂ ਨੂੰ ਭੋਗਦਾ ਹੋਇਆ ਭੀ ਸੰਸਾਰ ਤੋਂ ਅਲਿਪਤੁ=ਨਿਰਲੇਪ ਰਹਿੰਦਾ ਹੈ ਅਲਖ ਹੋਣ ਕਰਕੇ ਲਖਣਾ=ਜਾਣਿਆ ਨਹੀਂ ਜਾਂਦਾ **ਵਾ:** ਉਹ ਅਲਖੁ=ਨਾ ਜਾਨਣ ਯੋਗ ਪ੍ਰਮਾਤਮਾ ਗੁਰੂ ਤੋਂ ਬਿਨਾਂ ਲਖਣਾ=ਜਾਣਿਆ ਨਹੀਂ ਜਾਂਦਾ। ਜੈਸਾ ਕਿ :

**ਦੀਸਹਿ ਸਭ ਸੰਗਿ ਰਹਹਿ ਅਲੇਪਾ ਨਹ ਵਿਆਪੈ ਉਨ ਮਾਈ ॥** [ਜੈਤਸਰੀ ਮਃ ੫, ਅੰਗ ੭੦੧]

## *ਪੂਰੈ ਗੁਰਿ ਵੇਖਾਲਿਆ; ਸਬਦੇ ਸੋਝੀ ਪਾਈ ॥*

ਪੂਰੇ ਸਤਿਗੁਰਾਂ ਨੇ ਸਬਦੇ=ਉਪਦੇਸ਼ ਦੁਆਰਾ ਸੋਝੀ=ਗਿਆਤ ਪਾਈ=ਪਾ ਕੇ ਉਸ ਅਕਾਲ ਪੁਰਖ ਪ੍ਰਮੇਸ਼ਰ ਨੂੰ ਵੇਖਾਲਿਆ=ਵਿਖਾ ਦਿੱਤਾ ਹੈ। ਜੈਸਾ ਕਿ :

੧. **ਗੁਰਿ ਪੂਰੈ ਵੇਖਾਲਿਆ ਨਾਨਕ ਹਰਿ ਲਿਵ ਲਾਗੁ ॥** [ਬਿਲਾਵਲੁ ਮਹਲਾ ੪, ਅੰਗ ੮੪੫]

੨. **ਗੁਰਿ ਪੂਰੈ ਵੇਖਾਲਿਆ ਪ੍ਰਭੁ ਆਤਮ ਰਾਮੁ ਪਛਾਨੁ ।** [ਸੂਹੀ ਮਹਲਾ ੩, ਅੰਗ ੭੫੭]

## *ਪੁਰਖੈ ਸੇਵਹਿ ਸੇ ਪੁਰਖ ਹੋਵਹਿ; ਜਿਨੀ ਹਉਮੈ ਸਬਦਿ ਜਲਾਈ ॥*

ਜੋ ਜੀਵ ਉਸ ਪ੍ਰਮੇਸ਼ਰ ਵਾਹਿਗੁਰੂ ਪੁਰਖ ਨੂੰ ਸੇਵਹਿ=ਸੇਵਨਾ ਕਰਦੇ ਹਨ ਉਹ ਅਕਾਲ ਪੁਰਖ ਦਾ ਹੀ ਸਰੂਪ ਹੋ ਜਾਂਦੇ ਹਨ **ਵਾ:** ਜੋ ਪ੍ਰਮੇਸ਼ਰ ਪੁਰਖ ਨੂੰ ਸੇਵਨਾ ਕਰਦੇ ਹਨ ਉਹ ਜੇ ਕਦੇ ਜਨਮ ਵੀ ਧਾਰਨ ਤਾਂ ਪੁਰਖ ਹੋਵਹਿ=ਪੁਰਖ ਜਾਮੇ ਵਿੱਚ ਪੈਦਾ ਹੁੰਦੇ ਹਨ ਅਤੇ ਜੋ ਦੇਵੀਆਂ ਦੀ ਪੂਜਾ, ਸੇਵਨ ਕਰਦੇ ਹਨ। ਉਹਨਾਂ ਨੂੰ ਇਸਤਰੀ ਜਾਮਾ ਮਿਲਦਾ ਹੈ। ਜੈਸਾ ਕਿ :

**ਮਹਾ ਮਾਈ ਕੀ ਪੂਜਾ ਕਰੈ ॥ ਨਰ ਸੈ ਨਾਰਿ ਹੋਇ ਅਉਤਰੈ ॥** [ਗੋਂਡ ਨਾਮਦੇਉ ਜੀ, ਅੰਗ ੮੭੪]

ਪਰ ਅਕਾਲ ਪੁਰਖ ਨੂੰ ਉਹੀ ਸੇਵਦਾ ਹੈ ਜਿਸ ਨੇ ਗੁਰਾਂ ਦੇ ਸਬਦਿ=ਉਪਦੇਸ **ਵਾ:** ਗੁਰਾਂ ਦੀ ਬਾਣੀ ਦੁਆਰਾ ਹਉਮੈ ਨੂੰ ਜਲਾਈ=ਜਲਾਉਣਾ ਕੀਤਾ ਹੈ।

## *ਤਿਸ ਕਾ ਸਰੀਕੁ ਕੋ ਨਹੀ; ਨਾ ਕੋ ਕੰਟਕੁ ਵੈਰਾਈ ॥*

ਜਿਸ ਪੁਰਸ਼ ਨੇ ਹਉਮੈ ਨੂੰ ਸਾੜ ਦਿੱਤਾ ਹੈ ਉਸ ਦਾ ਕੋਈ ਵੀ ਸਰੀਕ ਨਹੀਂ ਹੈ ਅਤੇ ਕੰਟਕੁ=ਦੁਖਦਾਈ ਵੈਰੀ ਉਸਦਾ ਕੋਈ ਨਹੀਂ ਹੈ। **ਵਾ:** ਉਸ ਪ੍ਰਮੇਸ਼ਰ ਦਾ ਨਾ ਕੋਈ ਸਰੀਕੁ=ਭਾਵ ਉਸਦੇ ਬਰਾਬਰ ਦਾ ਹੈ ਅਤੇ ਨਾ ਕੋਈ ਉਸ ਅਕਾਲ ਪੁਰਖ ਦਾ ਦੁਖਦਾਈ ਵੈਰੀ ਹੈ। ਜੈਸਾ ਕਿ :

**੧. ਤੇਰਾ ਸਰੀਕੁ ਕੋ ਨਾਹੀ ਜਿਸ ਨੋ ਲਵੈ ਲਾਇ ਸੁਣਾਇਆ ॥**

[ਗਉੜੀ ਕੀ ਵਾਰ ਮਹਲਾ ੪, ਅੰਗ ੩੦੧]

**੨. ਨਾ ਕੋ ਬੈਰੀ ਨਹੀ ਬਿਗਾਨਾ ਸਗਲ ਸੰਗਿ ਹਮ ਕਉ ਬਨਿ ਆਈ ॥**

[ਕਾਨੜਾ ਮਹਲਾ ੫, ਅੰਗ ੧੨੯੯]

## *ਨਿਹਚਲ ਰਾਜੁ ਹੈ ਸਦਾ ਤਿਸੁ ਕੇਰਾ; ਨਾ ਆਵੈ ਨਾ ਜਾਈ ॥*

ਤਿਸੁ=ਉਸ ਪ੍ਰਮੇਸ਼ਰ ਕੇਰਾ=ਦਾ ਰਾਜੁ=ਹੁਕਮ ਅਥਵਾ ਸਰੂਪ ਨਿਹਚਲ=ਅਚਲ ਹੈ ਭਾਵ ਚਲਾਏ ਮਾਨ ਨਹੀਂ ਹੈ। ਇਸੇ ਕਰਕੇ ਉਹ ਨਾ ਆਉਂਦਾ ਹੈ ਨਾ ਹੀ ਜਾਂਦਾ ਹੈ **ਵਾ:** ਜਿਨ੍ਹਾਂ ਪੁਰਸ਼ਾਂ ਨੇ ਪ੍ਰਮੇਸ਼ਰ ਨੂੰ ਸੇਵਨੇ ਕਰਕੇ ਹਉਮੈ ਨਾਸ ਕੀਤੀ ਹੈ ਉਹਨਾਂ ਨੂੰ ਸਰੂਪ ਰੂਪੀ ਅਚੱਲ ਰਾਜ ਦੀ ਪ੍ਰਾਪਤੀ ਹੁੰਦੀ ਹੈ। ਤੇ ਉਹ ਨਾ ਸੰਸਾਰ ਵਿੱਚ ਆਵੈ=ਆਉਂਦੇ ਭਾਵ ਜੰਮਦੇ ਹਨ ਤੇ ਨਾ ਹੀ ਜਾਈ=ਜਾਂਦੇ ਭਾਵ ਮਰਦੇ ਹਨ। ਭਾਵ ਜੰਮਣ ਮਰਨ ਤੋਂ ਰਹਿਤ ਹੋ ਜਾਂਦੇ ਹਨ। ਜੈਸਾ ਕਿ :

**ਦਾਸੁ ਕਮੀਰੁ ਚੜ੍ਹਿਓ ਗੜ੍ ਊਪਰਿ ਰਾਜੁ ਲੀਓ ਅਬਿਨਾਸੀ ॥** [ਭੈਰਉ ਕਬੀਰ ਜੀ, ਅੰਗ ੧੧੬੨]

## *ਅਨਦਿਨੁ ਸੇਵਕੁ ਸੇਵਾ ਕਰੇ; ਹਰਿ ਸਚੇ ਕੇ ਗੁਣ ਗਾਈ ॥*

ਉਸ ਪ੍ਰਮੇਸ਼ਰ ਦੇ ਸੇਵਕ ਅਨਦਿਨੁ=ਰਾਤ ਦਿਨ ਵਾਹਿਗੁਰੂ ਦੀ ਸੇਵਾ ਕਰੇ=ਕਰਦੇ ਹਨ ਤੇ ਉਸ ਸੱਚੇ ਹਰਿ=ਪ੍ਰਮੇਸ਼ਰ ਦੇ ਗੁਣਾਂ ਨੂੰ ਗਾਈ=ਗਾਉਂਦੇ ਹਨ। **ਵਾ:** ਜਿਸ ਨੇ ਨਿਹਚਲ ਰਾਜ ਪ੍ਰਾਪਤ ਕਰਨਾ ਹੈ ਉਹ ਸੇਵਕ ਬਣ ਕੇ ਰਾਤ ਦਿਨ ਗੁਰੂ ਦੀ ਸੇਵਾ ਕਰੇ ਤੇ ਸੱਚੇ ਪ੍ਰਮੇਸ਼ਰ ਦੇ ਗੁਣਾਂ ਨੂੰ ਗਾਵੇ।

## *ਨਾਨਕੁ ਵੇਖਿ ਵਿਗਸਿਆ; ਹਰਿ ਸਚੇ ਕੀ ਵਡਿਆਈ ॥੨॥*

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਸਾਰੇ ਜਗਿਆਸੂ ਉਸ ਸਚੇ ਹਰਿ=ਵਾਹਿਗੁਰੂ ਦੀ ਵਡਿਆਈ ਨੂੰ ਵੇਖ ਕੇ ਵਿਗਸਿਆ=ਪ੍ਰਸੰਨ ਹੁੰਦੇ ਹਨ। ਜਿਸ ਨੇ ਉਹਨਾਂ ਨੂੰ ਨਿਹਚਲ ਰਾਜ ਬਖ਼ਸ਼ਿਆ ਹੈ ॥੨॥

## *ਪਉੜੀ ॥ ਜਿਨ ਕੈ ਹਰਿ ਨਾਮੁ ਵਸਿਆ ਸਦ ਹਿਰਦੈ;<br>ਹਰਿ ਨਾਮੋ ਤਿਨ ਕੰਉ ਰਖਣਹਾਰਾ ॥*

ਜਿਨਾਂ ਜਗਿਆਸੂਆਂ ਦੇ ਹਿਰਦੇ ਵਿੱਚ ਸਦਾ ਹੀ ਹਰਿ=ਵਾਹਿਗੁਰੂ ਦਾ ਨਾਮ ਵਸਿਆ ਰਹਿੰਦਾ ਹੈ ਉਹਨਾਂ ਨੂੰ ਹਰਿ=ਵਾਹਿਗੁਰੂ ਦਾ ਨਾਮ **ਵਾ:** ਨਾਮੀ ਵਾਹਿਗੁਰੂ ਸਾਰੇ ਦੁਖਾਂ ਕਲੇਸ਼ਾਂ ਤੋਂ ਰੱਖਣ ਵਾਲਾ ਹੈ।

## *ਹਰਿ ਨਾਮੁ ਪਿਤਾ, ਹਰਿ ਨਾਮੋ ਮਾਤਾ; ਹਰਿ ਨਾਮੁ ਸਖਾਈ ਮਿਤ੍ਰੁ ਹਮਾਰਾ ॥*

ਕਿਉਂਕਿ ਉਹ ਜਗਿਆਸੂ ਇਹ ਨਿਸਚਾ ਕਰਦੇ ਹਨ ਕਿ ਹਰਿ=ਵਾਹਿਗੁਰੂ ਦਾ ਨਾਮ ਹੀ ਸਾਡਾ ਪਿਤਾ ਹੈ ਤੇ ਹਰਿ=ਪ੍ਰਮੇਸ਼ਰ ਦਾ ਨਾਮ ਹੀ ਮਾਂ ਹੈ ਤੇ ਹਰਿ=ਅਕਾਲ ਪੁਰਖ ਦਾ ਨਾਮ ਹੀ ਸਾਡਾ ਸਖਾਈ=ਪਿਆਰਾ ਮਿੱਤਰ ਹੈ। **ਵਾ:** ਨਾਮੀ ਵਾਹਿਗੁਰੂ ਹੀ ਪਿਤਾ, ਨਾਮੀ ਵਾਹਿਗੁਰੂ ਹੀ ਮਾਤਾ ਤੇ ਨਾਮੀ ਵਾਹਿਗੁਰੂ ਸਾਡਾ ਪਿਆਰਾ **ਵਾ:** ਸਾਥ ਦਾ ਮਿੱਤਰ ਹੈ। ਜੈਸਾ ਕਿ :

**ਤੂੰ ਮੇਰਾ ਪਿਤਾ ਤੂੰਹੈ ਮੇਰਾ ਮਾਤਾ ॥ ਤੂੰ ਮੇਰਾ ਬੰਧਪੁ ਤੂੰ ਮੇਰਾ ਭ੍ਰਾਤਾ ॥**
**ਤੂੰ ਮੇਰਾ ਰਾਖਾ ਸਭਨੀ ਥਾਈ ਤਾ ਭਉ ਕੇਹਾ ਕਾੜਾ ਜੀਉ ॥** [ਮਾਝ ਮਃ ੫, ਅੰਗ ੧੦੩]

## *ਹਰਿ ਨਾਵੈ ਨਾਲਿ ਗਲਾ, ਹਰਿ ਨਾਵੈ ਨਾਲਿ ਮਸਲਤਿ;*
## *ਹਰਿ ਨਾਮੁ ਹਮਾਰੀ ਕਰਦਾ ਨਿਤ ਸਾਰਾ ॥*

ਐਸੇ ਹਰੀ ਦੇ ਨਾਮ ਨਾਲ ਅਸੀਂ ਅੰਤ੍ਰੰਗ ਕਮੇਟੀ ਵਤ ਗੁਪਤ ਗੱਲਾਂ ਕਰਦੇ ਹਾਂ ਤੇ ਹਰਿ=ਵਾਹਿਗੁਰੂ ਦੇ ਨਾਮ ਨਾਲ ਜਨਰਲ ਇਜਲਾਜ ਵਿਚ ਮਤਾ ਪਾਸ ਕਰਨ ਵਤ ਮਸਲਤਿ=ਸਲਾਹ ਕਰਦੇ ਹਾਂ ਕਿਉਂਕਿ ਪ੍ਰਮੇਸ਼ਰ ਦਾ ਨਾਮ ਵਾ ਨਾਮੀ ਵਾਹਿਗੁਰੂ ਸਾਡੀ ਨਿਤ ਹੀ ਸਾਰਾ=ਸੰਭਾਲ ਕਰਦਾ ਹੈ।

## *ਹਰਿ ਨਾਮੁ ਹਮਾਰੀ ਸੰਗਤਿ ਅਤਿ ਪਿਆਰੀ;*
## *ਹਰਿ ਨਾਮੁ ਕੁਲੁ ਹਰਿ ਨਾਮੁ ਪਰਵਾਰਾ ॥*

ਹਰਿ=ਵਾਹਿਗੁਰੂ ਦਾ ਨਾਮ ਜਪਣ ਵਾਲੀ ਸੰਗਤ ਸਾਡੀ ਅਤਿਅੰਤ ਹੀ ਪਿਆਰੀ ਹੈ। ਵਾ ਹਰੀ ਵਾਹਿਗੁਰੂ ਦਾ ਨਾਮ ਹੀ ਅਤਿਸੈ ਕਰਕੇ ਸਾਡੀ ਪਿਆਰੀ ਸੰਗਤ ਹੈ ਹਰੀ ਪ੍ਰਮੇਸ਼ਰ ਦਾ ਨਾਮ ਹੀ ਸਾਡੀ ਅਚੁਤ ਕੁਲ ਹੈ ਅਤੇ ਹਰਿ=ਵਾਹਿਗੁਰੂ ਦਾ ਨਾਮ ਹੀ ਸਾਡਾ ਪਰਿਵਾਰ ਹੈ। ਜੋ ਸੰਸਾਰ ਦੀ ਵਾੜ ਤੋਂ ਪਰੇ ਕਰਨ ਵਾਲਾ ਹੈ।

## *ਜਨ ਨਾਨਕ ਕੰਉ ਹਰਿ ਨਾਮੁ ਹਰਿ ਗੁਰਿ ਦੀਆ;*
## *ਹਰਿ ਹਲਤਿ ਪਲਤਿ ਸਦਾ ਕਰੇ ਨਿਸਤਾਰਾ ॥੧੫॥*

ਸਤਿਗੁਰੂ ਜੀ ਫੁਰਮਾਉਂਦੇ ਹਨ ਕਿ ਸਾਨੂੰ ਜਨਾਂ ਨੂੰ ਹਰਿ=ਹਰੀ ਦਾ ਨਾਮ ਗੁਰਾਂ ਨੇ ਦਿੱਤਾ ਹੈ ਵਾ ਹਰਿ=ਵਾਹਿਗੁਰੂ ਸਰੂਪ ਗੁਰਾਂ ਨੇ ਸਾਨੂੰ ਹਰਿ=ਪ੍ਰਮੇਸ਼ਰ ਦਾ ਨਾਮ ਦੇਣਾ ਕੀਤਾ ਹੈ। ਜੋ ਹਰਿ=ਪ੍ਰਮੇਸ਼ਰ ਵਾ ਹਰੀ ਦਾ ਨਾਮ ਸਦਾ ਹੀ ਸਾਡਾ ਹਲਤਿ ਪਲਤਿ=ਲੋਕ ਪ੍ਰਲੋਕ ਵਿਚ ਨਿਸਤਾਰਾ ਕਰਦਾ ਹੈ **ਵਾ:** ਨਿਸ ਪਰਪੰਚ ਤੋਂ ਪਾਰ-ਉਤਾਰਾ ਕਰਦਾ ਹੈ ॥੧੫॥ ਜੈਸਾ ਕਿ :

੧. **ਹਰਿ ਹਰਿ ਨਾਮੁ ਜਪੰਤਿਆ ਕੋਇ ਨ ਬੰਧੈ ਵਾਟ ॥** [ਰਾਮਕਲੀ ਕੀ ਵਾਰ ਮਃ ੫, ਅੰਗ ੯੬੧]

੨. **ਹਰਿ ਹਰਿ ਨਾਮੁ ਜਪੰਤਿਆ ਕਛੁ ਨ ਕਹੈ ਜਮਕਾਲੁ ॥** [ਆਸਾ ਮਃ ੫, ਅੰਗ ੪੫੭]

ਵਾਹਿਗੁਰੂ ਜੀ ਕਾ ਖ਼ਾਲਸਾ ॥ ਵਾਹਿਗੁਰੂ ਜੀ ਕੀ ਫ਼ਤਹ ॥

ਮੁਖਵਾਕ ਨੰਬਰ ੪੫ [ਆਦਿ ਅੰਗ ੫੯੩]

***ਸਲੋਕੁ ਮਃ ੩ ॥ ਮਨਹਠਿ ਕਿਨੈ ਨ ਪਾਇਓ ਸਭ ਥਕੇ ਕਰਮ ਕਮਾਇ ॥ ਮਨਹਠਿ ਭੇਖ ਕਰਿ ਭਰਮਦੇ ਦੁਖੁ ਪਾਇਆ ਦੂਜੈ ਭਾਇ ॥ ਰਿਧਿ ਸਿਧਿ ਸਭੁ ਮੋਹੁ ਹੈ ਨਾਮੁ ਨ ਵਸੈ ਮਨਿ ਆਇ ॥ ਗੁਰ ਸੇਵਾ ਤੇ ਮਨੁ ਨਿਰਮਲੁ ਹੋਵੈ ਅਗਿਆਨੁ ਅੰਧੇਰਾ ਜਾਇ ॥ ਨਾਮੁ ਰਤਨੁ ਘਰਿ ਪਰਗਟੁ ਹੋਆ ਨਾਨਕ ਸਹਜਿ ਸਮਾਇ ॥੧॥ ਮਃ ੩ ॥ ਸਬਦੈ ਸਾਦੁ ਨ ਆਇਓ ਨਾਮਿ ਨ ਲਗੋ ਪਿਆਰੁ ॥ ਰਸਨਾ ਫਿਕਾ ਬੋਲਣਾ ਨਿਤ ਨਿਤ ਹੋਇ ਖੁਆਰੁ ॥ ਨਾਨਕ ਕਿਰਤਿ ਪਇਐ ਕਮਾਵਣਾ ਕੋਇ ਨ ਮੇਟਣਹਾਰੁ ॥੨॥ ਪਉੜੀ ॥ ਧਨੁ ਧਨੁ ਸਤ ਪੁਰਖੁ ਸਤਿਗੁਰੂ ਹਮਾਰਾ ਜਿਤੁ ਮਿਲਿਐ ਹਮ ਕਉ ਸਾਂਤਿ ਆਈ ॥ ਧਨੁ ਧਨੁ ਸਤ ਪੁਰਖੁ ਸਤਿਗੁਰੂ ਹਮਾਰਾ ਜਿਤੁ ਮਿਲਿਐ ਹਮ ਹਰਿ ਭਗਤਿ ਪਾਈ ॥ ਧਨੁ ਧਨੁ ਹਰਿ ਭਗਤੁ ਸਤਿਗੁਰੂ ਹਮਾਰਾ ਜਿਸ ਕੀ ਸੇਵਾ ਤੇ ਹਮ ਹਰਿ ਨਾਮਿ ਲਿਵ ਲਾਈ ॥ ਧਨੁ ਧਨੁ ਹਰਿ ਗਿਆਨੀ ਸਤਿਗੁਰੂ ਹਮਾਰਾ ਜਿਨਿ ਵੈਰੀ ਮਿਤ੍ਰੁ ਹਮ ਕਉ ਸਭ ਸਮ ਦ੍ਰਿਸਟਿ ਦਿਖਾਈ ॥ ਧਨੁ ਧਨੁ ਸਤਿਗੁਰੂ ਮਿਤ੍ਰੁ ਹਮਾਰਾ ਜਿਨਿ ਹਰਿ ਨਾਮ ਸਿਉ ਹਮਾਰੀ ਪ੍ਰੀਤਿ ਬਣਾਈ ॥੧੯॥***

## *ਸਲੋਕੁ ਮਃ ੩ ॥*
## *ਮਨਹਠਿ ਕਿਨੈ ਨ ਪਾਇਓ; ਸਭ ਥਕੇ ਕਰਮ ਕਮਾਇ ॥*

ਇਸ ਅੰਮ੍ਰਿਤ ਬਚਨ ਵਿਚ ਸਤਿਗੁਰੂ ਸ੍ਰੀ ਗੁਰੂ ਅਮਰਦਾਸ ਜੀ ਮਹਾਰਾਜ ਫੁਰਮਾਨ ਕਰਦੇ ਹਨ ਕਿ ਅੱਜ ਤੱਕ ਮਨ ਦੇ ਹਠ ਦੁਆਰਾ ਕਿਸੇ ਨੇ ਵੀ ਉਸ ਅਕਾਲ ਪੁਰਖ ਪ੍ਰਮੇਸ਼ਰ ਨੂੰ ਨਹੀਂ ਪਾਇਆ ਭਾਵੇਂ ਸਾਰੇ ਜੀਵ ਪ੍ਰਮਾਤਮਾ ਨੂੰ ਪਾਉਣ ਲਈ ਮਨ ਦੇ ਹਠ ਦੁਆਰਾ ਕਰਮਾਂ ਨੂੰ ਕਮਾ ਕੇ ਥੱਕ ਗਏ ਹਨ। ਗੁਰੂ ਨਾਨਕ ਸਾਹਿਬ ਦੇ ਆਉਣ ਤੋਂ ਪਹਿਲਾਂ ਸੰਸਾਰ ਵਿਚ ਅਨੇਕਾਂ ਤਰ੍ਹਾਂ ਦੇ ਮੱਤ ਚਲਦੇ ਸਨ, ਜੋ ਕਿ ਆਪਣੇ-ਆਪਣੇ ਢੰਗ ਨਾਲ ਪ੍ਰਮਾਤਮਾ ਨੂੰ ਮਿਲਾਉਣ ਦਾ ਦਾਅਵਾ ਤੇ ਹਠ ਕਰਦੇ ਸਨ। ਬਹੁਤ ਮੱਤ ਉਹ ਸਨ; ਜਿਨ੍ਹਾਂ ਦਾ ਵੀਚਾਰ ਸੀ ਕਿ ਜਿਸਨੇ ਪ੍ਰਮਾਤਮਾ ਨੂੰ ਮਿਲਣਾ ਹੈ ਉਸਨੂੰ ਘਰ-ਬਾਰ ਤਿਆਗਣਾ ਪਵੇਗਾ, ਇਹਨਾਂ ਮੱਤਾਂ ਵਿਚ ਜੋਗ ਮੱਤ ਦਾ ਵਿਸ਼ੇਸ਼ ਅਸਥਾਨ ਹੈ ਜਿਸ ਵਿਚ ਸ਼ਾਮਲ ਹੋਣ ਵਾਸਤੇ ਪਹਿਲੀ ਸ਼ਰਤ ਹੀ ਇਹੀ ਹੈ ਕਿ ਸੰਸਾਰ ਦਾ ਤਿਆਗ ਕਰਕੇ ਜੰਗਲਾਂ ਵਿਚ ਚਲੇ ਜਾਣਾ। ਸਮੁੱਚੇ ਤੌਰ ਤੇ ਯੋਗ ਨੂੰ ਦੋ ਕਿਸਮਾਂ ਵਿਚ ਵੰਡਿਆ ਗਿਆ ਹੈ ਰਾਜ ਯੋਗ ਤੇ ਹਠਯੋਗ, ਯੋਗ ਸ਼ਾਸ਼ਤ੍ਰ ਦੇ ਕਰਤਾ ਪਤੰਜਲ ਮੁਨੀ ਦਾ ਰਾਜ ਯੋਗ ਹੈ ਜੋ ਕਿ ਚਿਤ ਵਿਰਤੀ ਦੇ ਰੋਕਣ ਨੂੰ ਹੀ ਜੋਗ ਕਹਿੰਦੇ ਹਨ। ਦੂਜਾ ਗੋਰਖ ਨਾਥ ਵਾਲਾ ਜੋਗ ਹੈ ਜੋ ਕਿ ਕਠਨ ਤੱਪਸਿਆ ਤੇ ਸਾਧਨਾ ਤੇ ਜੋਰ ਦੇਣ ਕਾਰਨ ਹਠ-ਯੋਗ ਕਹਾਉਂਦਾ ਹੈ ਜਿਸਦਾ ਗੁਰਮਤ ਦੇ ਵਿਚ ਖੰਡਨ ਹੈ। ਇਹ ਜੋਗੀ ਮਨ ਦੇ ਹਠ ਦੁਆਰਾ ਧੂਣੀਆਂ ਤਾਪਦੇ ਜਲ ਧਾਰੇ ਕਰਦੇ ਅਤੇ ਆਪਣੀ ਦੇਹ ਨੂੰ ਅਨੇਕਾਂ ਤਰ੍ਹਾਂ ਦੇ ਕਸ਼ਟ ਦੇ ਕੇ ਤਪੱਸਿਆ ਕਰਦੇ ਹਨ ਅਜਿਹੇ ਕਰਮ ਕਰਨ ਦੇ ਨਾਲ ਸੰਸਾਰ ਦੀ ਵਡਿਆਈ ਤਾਂ ਮਿਲ ਸਕਦੀ ਹੈ। ਪਰ ਪ੍ਰਮਾਤਮਾ ਦਾ ਮਿਲਾਪ ਨਹੀਂ ਹੋ ਸਕਦਾ ਇਹਨਾਂ ਵਿਚੋਂ ਬਹੁਤੇ ਲੋਕ ਅਜਿਹੇ ਹਨ ਜੋ ਕੇਵਲ ਵਡਿਆਈ ਵਾਸਤੇ ਹੀ ਅਜਿਹੀ ਤਪਸਿਆ ਕਰਦੇ ਹਨ। ਇਹਨਾਂ ਨੂੰ ਪ੍ਰਮਾਤਮਾ ਦੀ ਪ੍ਰਾਪਤੀ ਤਾਂ ਇੱਕ ਪਾਸੇ ਰਹੀ ਇਸ ਨਾਲ ਮਨ ਦੀ ਸ਼ੁੱਧਤਾ ਵੀ ਪ੍ਰਾਪਤ ਨਹੀਂ ਹੁੰਦੀ ਅਤੇ ਮਨ ਨੂੰ ਸ਼ਾਂਤੀ ਨਹੀਂ ਮਿਲਦੀ ਤੇ ਈਰਖਾ ਦੀ ਅੱਗ ਵਿਚ ਸੜਦੇ ਰਹਿੰਦੇ ਹਨ। ਪਰ ਗੁਰੂ ਨਾਨਕ ਸਾਹਿਬ ਨੇ ਸੰਸਾਰ ਵਿਚ ਆ ਕਰਕੇ ਇਹਨਾਂ ਮਨ ਹਠ ਦੇ ਸਾਧਨ ਜੋ ਪਰਾਣੇ ਹੋ ਚੁੱਕੇ ਸਨ ਦੂਰ ਕੀਤਾ ਜਿਸ ਬਾਰੇ ਪੰਡਿਤ ਗੁਲਾਬ ਸਿੰਘ ਜੀ ਲਿਖਦੇ ਹਨ। ਜੈਸਾ ਕਿ :

**ਕਲਿ ਕੇ ਸਭ ਦੂਖ ਨਿਵਾਰਨ ਕੋ, ਭਵ ਤਾਰਨ ਕੋ ਜਗ ਭੀਤਰ ਆਏ ॥**
**ਜਗ ਜੀਰਣ ਸਾਧਨ ਦੂਰ ਕਰੇ, ਦ੍ਰਿਢ ਸਾਧਨ ਰਾਮਹਿ ਨਾਮ ਬਤਾਏ ॥** [ਭਾਵਰ ਸਾਮ੍ਰਿਤ ਸ੍ਵੈਯਾ ੨]

ਆਪਣੇ ਸਿੱਖਾਂ ਨੂੰ ਸਹਜ ਯੋਗ ਦਾ ਮਾਰਗ ਦੇ ਕਰਕੇ ਹਠ ਯੋਗੀਆਂ ਦੇ ਮਤ ਦਾ ਖੰਡਨ ਕੀਤਾ ਤੇ ਸਿਧਾਂ ਨਾਲ ਚਰਚਾ ਕਰਕੇ ਉਹਨਾਂ ਨੂੰ ਹਰਾਇਆ ਤੇ ਇਹ ਦੱਸਿਆ ਕਿ ਤੁਹਾਡਾ ਮਾਰਗ ਪ੍ਰਮਾਤਮਾ ਨੂੰ ਮਿਲਣ ਵਾਲਾ ਨਹੀਂ ਹੈ ਜੇ ਤੁਸੀਂ ਪ੍ਰਮਾਤਮਾ ਨੂੰ ਮਿਲਣਾ ਚਾਹੁੰਦੇ ਹੋ ਤਾਂ ਹਠ ਯੋਗ ਦਾ ਤਿਆਗ ਕਰਕੇ ਸਹਜ ਯੋਗ ਧਾਰਨ ਕਰੋ। ਭਰਥਰੀ ਵਰਗੇ ਉਹ ਜੋਗੀ ਜਿਨ੍ਹਾਂ ਨੂੰ ਸੈਂਕੜੇ ਸਾਲ ਬੀਤਣ ਤੋਂ ਬਾਅਦ ਵੀ ਹਠ ਯੋਗ ਦੁਆਰਾ ਆਪਣੇ ਸਰੂਪ ਰੂਪੀ ਮੰਜ਼ਲ ਦੀ ਪ੍ਰਾਪਤੀ ਨਹੀਂ ਸੀ ਹੋਈ। ਜਦੋਂ ਗੁਰੂ ਸਾਹਿਬ ਦਾ ਬਚਨ ਮੰਨ ਕੇ ਸਹਜ ਯੋਗ ਧਾਰਨ ਕੀਤਾ ਤਾਂ ਤਤਛਿਨ ਹੀ ਉਸਨੂੰ ਸਭ ਕੁਝ ਪ੍ਰਾਪਤ ਹੋ ਗਿਆ। ਇਸ ਲਈ ਗੁਰੂ ਸਾਹਿਬ ਨੇ ਗੁਰਬਾਣੀ ਵਿਚ ਥਾਂ-ਥਾਂ ਤੇ ਮਨ ਦੇ ਹਠ ਦੁਆਰਾ ਕੀਤੇ ਜਾਣ ਵਾਲੇ ਕਰਮਾਂ ਦਾ ਖੰਡਨ ਕੀਤਾ ਹੈ ਕਿ ਇਹ ਪ੍ਰਭੂ ਪ੍ਰਾਪਤੀ ਦਾ ਮਾਰਗ ਨਹੀਂ ਅਤੇ ਅਗਯਾਨ ਮੂਲਕ ਮਨ ਹਠ ਦਾ ਗੁਰਮਤ ਵਿਚ ਵਿਰੋਧ ਹੈ। ਜੈਸਾ ਕਿ :

੧. **ਮਨਹਠਿ ਕਿਨੈ ਨ ਪਾਇਆ ਕਰਿ ਉਪਾਵ ਥਕੇ ਸਭੁ ਕੋਇ॥** [ਸਿਰੀਰਾਗੁ ਮਃ ੪, ਅੰਗ ੩੯]

੨. **ਮਨ ਹਠਿ ਕਰਮ ਕਮਾਵਣੇ ਫਿਰਿ ਫਿਰਿ ਜੋਨੀ ਪਾਇ॥** [ਵਾਰ ਬਿਲਾਵਲੁ ਮਃ ੩, ਅੰਗ ੮੫੦]

੩. **ਮਨਹਠਿ ਕਾਰ ਕਮਾਵਣੀ ਭਾਈ ਵਿਣੁ ਨਾਵੈ ਕੂੜਿਆਰਿ॥** [ਸੋਰਠਿ ਮਃ ੩, ਅੰਗ ੬੩੯]

## *ਮਨਹਠਿ ਭੇਖ ਕਰਿ ਭਰਮਦੇ; ਦੁਖੁ ਪਾਇਆ ਦੂਜੈ ਭਾਇ॥*

ਮਨ ਦੇ ਹਠ ਦੁਆਰਾ ਕਰਮ ਕਰਨ ਵਾਲੇ ਮਨ ਦੇ ਹਠੀਏ ਅਨੇਕਾਂ ਭੇਖਾਂ ਨੂੰ ਧਾਰਨ ਕਰਕੇ ਘਰ ਬਾਰ ਨੂੰ ਛੱਡਕੇ ਜੰਗਲਾਂ ਵਿਚ ਭਟਕਦੇ ਹਨ **ਵਾ:** ਇਸ ਜਨਮ ਤੋਂ ਬਾਅਦ ਜੂਨੀਆਂ ਵਿਚ ਭਟਕਦੇ ਹਨ ਤੇ ਅਜਿਹੇ ਪੁਰਸ਼ਾਂ ਨੇ ਦ੍ਵੈਤ ਭਾਇ=ਭਾਵਨਾ ਕਰਕੇ ਦੁਖ ਹੀ ਪ੍ਰਾਪਤ ਕੀਤਾ ਹੈ ਉਹਨਾਂ ਨੂੰ ਆਤਮਕ ਸੁਖ ਦੀ ਪ੍ਰਾਪਤੀ ਨਹੀਂ ਹੁੰਦੀ। ਜੈਸਾ ਕਿ :

**ਮਨਹਠਿ ਕਰਮ ਕਮਾਵਦੇ ਨਿਤ ਨਿਤ ਹੋਹਿ ਖੁਆਰੁ॥** [ਸਿਰੀਰਾਗੁ ਮਃ ੩, ਅੰਗ ੬੬]

## *ਰਿਧਿ ਸਿਧਿ ਸਭੁ ਮੋਹੁ ਹੈ; ਨਾਮੁ ਨ ਵਸੈ ਮਨਿ ਆਇ॥*

ਜੋ ਰਿਧੀਆਂ ਸਿਧੀਆਂ ਪ੍ਰਾਪਤ ਕਰ ਲੈਣੀਆਂ ਹਨ ਇਹ ਸਭ ਮੋਹੁ ਰੂਪ ਹੀ ਹਨ ਵਾ : ਮੋਹੁ ਵਿਚ ਫਸਾਉਣ ਵਾਲੀਆਂ ਹਨ। ਇਹਨਾਂ ਵਿਚ ਪਰਚਣ ਨਾਲ ਮਨ ਵਿਚ ਆ ਕੇ ਨਾਮ ਨਹੀਂ ਵਸਦਾ। ਇਹ ਰਿਧੀਆਂ-ਸਿਧੀਆਂ ਪ੍ਰਮਾਤਮਾ ਦੀ ਪ੍ਰਾਪਤੀ ਦੇ ਮਾਰਗ ਵਿਚ ਰੁਕਾਵਟ ਹਨ। ਕਈ ਲੋਕ ਜੋ ਪ੍ਰਮਾਤਮਾ ਨੂੰ ਮਿਲਣ ਦੇ ਰਸਤੇ ਤੇ ਤੁਰਦੇ ਹਨ ਪਰ ਰਸਤੇ ਵਿਚ ਉਹਨਾਂ ਦਾ ਮਨ ਰਿਧੀਆਂ ਸਿਧੀਆਂ ਵਿਚ ਹੀ ਫਸ ਜਾਂਦਾ ਹੈ।

ਇਸ ਬਾਰੇ ਭਗਤ ਕਬੀਰ ਜੀ ਫੁਰਮਾਨ ਕਰਦੇ ਹਨ। ਜੈਸਾ ਕਿ :

**ਚਾਲੇ ਥੇ ਹਰਿ ਮਿਲਨ ਕਉ ਬੀਚੈ ਅਟਕਿਓ ਚੀਤੁ॥** [ਸਲੋਕ ਕਬੀਰ ਜੀ, ਅੰਗ ੧੩੬੯]

ਕਿਉਂਕਿ ਰਿਧੀਆਂ ਸਿਧੀਆਂ ਦੇ ਪ੍ਰਾਪਤ ਹੋਣ ਤੋਂ ਬਾਅਦ ਲੋਕਾਂ ਦੀ ਵਡਿਆਈ ਮਿਲਣ ਨਾਲ ਮਨ ਵਿਚ ਹੰਕਾਰ ਆ ਜਾਂਦਾ ਹੈ ਜੋ ਕਿ ਨਾਮ ਦਾ ਸਭ ਤੋਂ ਵੱਡਾ ਵਿਰੋਧੀ ਹੈ। ਜਿਸ ਕਰਕੇ ਨਾਮ ਮਨ ਵਿੱਚ ਨਹੀਂ ਵਸਦਾ ਭਾਵੇਂ ਗੁਰਸਿੱਖਾਂ ਨੂੰ ਵੀ ਨਾਮ ਦੇ ਜਪਣ ਕਰਕੇ ਰਿਧੀਆਂ ਸਿਧੀਆਂ ਪ੍ਰਾਪਤ ਹੋ ਜਾਂਦੀਆਂ ਹਨ। ਜੈਸਾ ਕਿ :

**ਰਿਧਿ ਸਿਧਿ ਸਭ ਭਗਤਾ ਚਰਣੀ ਲਾਗੀ ਗੁਰ ਕੈ ਸਹਿਜ ਸੁਭਾਈ॥੨॥**

[ਸੋਰਠਿ ਮਃ ੩, ਅੰਗ ੬੩੭]

ਪਰ ਉਹ ਗੁਰਸਿੱਖ ਪਿਆਰੇ ਇਹਨਾਂ ਵਿਚ ਫਸਦੇ ਨਹੀਂ, ਕਿਉਂਕਿ ਉਹ ਜਾਣ ਲੈਂਦੇ ਹਨ ਕਿ ਰਿਧੀਆਂ ਸਿਧੀਆਂ ਦਾ ਸੁਆਦ ਹੋਰ ਕਿਸਮ ਦਾ ਹੈ, ਜੋ ਕਿ ਨਾਮ ਅਨੰਦ ਦੇ ਤੁਲ ਨਹੀਂ ਸਗੋਂ ਨਾਮ ਦੇ ਅਨੰਦ ਵਿਚ ਬਿਘਨ ਪਾਉਣ

ਵਾਲਾ ਹੈ ਜੇ ਮਨ ਵਿਚ ਨਾਮ ਵਸਾਉਣਾ ਹੈ ਤਾਂ ਰਿਧੀਆਂ ਸਿਧੀਆਂ ਦਾ ਮੋਹੁ ਤਿਆਗਣਾ ਪਵੇਗਾ ਕਿਉਂਕਿ ਇਹਨਾਂ ਨਾਲ ਮਨ ਦੀ ਸੁਧਤਾ ਨਹੀਂ ਹੁੰਦੀ ਨਾਮ ਨੂੰ ਵਸਾਉਣ ਲਈ ਮਨ ਨਿਰਮਲ ਹੋਣਾ ਜ਼ਰੂਰੀ ਹੈ। ਫਿਰ ਗੁਰਸਿੱਖਾਂ ਨੇ ਬੇਨਤੀ ਕੀਤੀ ਕਿ ਮਹਾਰਾਜ ! ਮਨ ਕਿਸ ਤਰ੍ਹਾਂ ਨਿਰਮਲ ਹੋ ਸਕਦਾ ਹੈ ਤਾਂ ਗੁਰੂ ਸਾਹਿਬ ਨੇ ਫੁਰਮਾਨ ਕੀਤਾ ਕਿ :

## *ਗੁਰ ਸੇਵਾ ਤੇ ਮਨੁ ਨਿਰਮਲੁ ਹੋਵੈ; ਅਗਿਆਨੁ ਅੰਧੇਰਾ ਜਾਇ ॥*

ਗੁਰੂ ਦੀ ਸੇਵਾ ਕਰਨ ਦੇ ਨਾਲ ਜਨਮਾਂ-ਜਨਮਾਂਤਰਾਂ ਦਾ ਮੈਲਾ ਮਨ ਨਿਰਮਲੁ=ਸੁੱਧ ਹੋ ਜਾਂਦਾ ਹੈ ਤੇ ਹਿਰਦੇ ਵਿਚੋਂ ਅਗਿਆਨਤਾ ਦਾ ਅੰਧੇਰਾ-ਹਨੇਰਾ ਜਾਇ=ਚਲਾ ਭਾਵ ਦੂਰ ਹੋ ਜਾਂਦਾ ਹੈ। ਜੈਸਾ ਕਿ :

੧. **ਸਤਿਗੁਰਿ ਸੇਵਿਐ ਮਨੁ ਨਿਰਮਲਾ ਭਏ ਪਵਿਤੁ ਸਰੀਰ ॥** [ਸਿਰੀਰਾਗ ਮਃ ੩, ਅੰਗ ੬੯]

੨. **ਸਤਗੁਰੁ ਸੇਵਿ ਮਨੁ ਨਿਰਮਲਾ ਹਉਮੈ ਤਜਿ ਵਿਕਾਰ ॥** [ਸਿਰੀਰਾਗੁ ਮਃ ੩, ਅੰਗ ੩੪]

## *ਨਾਮੁ ਰਤਨੁ ਘਰਿ ਪਰਗਟੁ ਹੋਆ; ਨਾਨਕ ਸਹਜਿ ਸਮਾਇ ॥੧॥*

ਸਤਿਗੁਰੂ ਜੀ ਫੁਰਮਾਨ ਕਰਦੇ ਹਨ ਕਿ ਜਿਨ੍ਹਾਂ ਦੇ ਹਿਰਦੇ ਰੂਪੀ ਘਰ ਵਿਚ ਨਾਮ ਰੂਪੀ ਰਤਨ ਪ੍ਰਗਟ ਹੋਇਆ ਹੈ ਉਹ ਨਾਮ ਦੀ ਸਕਤੀ ਨਾਲ ਸਹਜਿ=ਗਿਆਨ **ਵਾ:** ਬ੍ਰਹਮ ਵਿਚ ਸਮਾਇ=ਸਮਾ ਜਾਂਦੇ ਹਨ ਭਾਵ ਉਸੇ ਦਾ ਰੂਪ ਹੋ ਜਾਂਦੇ ਹਨ ਜਿਸ ਤਰ੍ਹਾਂ ਗੜਾ ਢਲ ਕੇ ਪਾਣੀ ਦਾ ਰੂਪ ਹੋ ਜਾਂਦਾ ਹੈ। ਜੈਸਾ ਕਿ :

**ਓਰਾ ਗਰਿ ਪਾਨੀ ਭਇਆ ਜਾਇ ਮਿਲਿਓ ਢਲਿ ਕੂਲਿ ॥੧੭॥** [ਸਲੋਕ ਕਬੀਰ ਜੀ, ਅੰਗ ੧੩੭੪]

## *ਮਃ ੩ ॥ ਸਬਦੈ ਸਾਦੁ ਨ ਆਇਓ; ਨਾਮਿ ਨ ਲਗੋ ਪਿਆਰੁ ॥*

ਜਿਨ੍ਹਾਂ ਮਨਮੁਖਾਂ ਨੂੰ ਗੁਰਾਂ ਦੇ ਗੁਰਬਾਣੀ ਰੂਪੀ ਸਬਦੈ=ਉਪਦੇਸ ਦਾ ਸਾਦੁ=ਅਨੰਦ ਨਹੀਂ ਆਇਆ ਅਤੇ ਵਾਹਿਗੁਰੂ ਦੇ ਨਾਮ ਦਾ ਪਿਆਰ ਨਹੀਂ ਲਗਿਆ ਉਹ

## *ਰਸਨਾ ਫਿਕਾ ਬੋਲਣਾ; ਨਿਤ ਨਿਤ ਹੋਇ ਖੁਆਰੁ ॥*

ਜੀਵ ਰਸਨਾ ਤੋਂ ਫਿਕੇ ਬਚਨ ਬੋਲਦਾ ਹੈ ਜਿਸ ਕਰਕੇ ਉਹ ਨਿਤ ਨਿਤ=ਨਿਤਾਪ੍ਰਤੀ ਭਾਵ ਸਦਾ ਹੀ ਖੁਆਰੁ=ਖੱਜਲ ਖਰਾਬ ਹੁੰਦਾ ਹੈ। **ਵਾ:** ਰੁਲਦਾ **ਵਾ:** ਦੁੱਖੀ ਹੁੰਦਾ ਹੈ। ਕਿਉਂਕਿ ਜਦੋਂ ਤੱਕ ਹਿਰਦੇ ਵਿਚ ਨਾਮ ਦਾ ਪਿਆਰ ਨਹੀਂ ਲੱਗਦਾ ਉਦੋਂ ਤਕ ਸਾਡੇ ਬਚਨਾਂ ਵਿੱਚ ਮਿਠਾਸ ਨਹੀਂ ਆ ਸਕਦੀ ਅਤੇ ਅਸੀਂ ਸਦਾ ਹੀ ਦੂਜੇ ਦੇ ਦਿਲ ਨੂੰ ਦੁਖਾਉਣ ਵਾਲੇ ਬਚਨ ਕਰਦੇ ਰਹਾਂਗੇ ਪਰ ਜਦੋਂ ਹਿਰਦੇ ਵਿਚ ਨਾਮ ਵੱਸ ਗਿਆ ਤਾਂ ਫਿਰ ਰਸਨਾ ਤੋਂ ਅੰਮ੍ਰਿਤ ਦੀ ਨਿਆਈ ਮਿਠੇ ਬਚਨ ਨਿਕਲਦੇ ਹਨ ਪਰ ਇਹ ਜੀਵ ਦੇ ਵਸ ਨਹੀਂ ਸਤਿਗੁਰੂ ਜੀ ਅੱਗੇ ਦਸਦੇ ਹਨ ਕਿ :

## *ਨਾਨਕ ਕਿਰਤਿ ਪਇਐ ਕਮਾਵਣਾ; ਕੋਇ ਨ ਮੇਟਣਹਾਰੁ ॥੨॥*

ਸਤਿਗੁਰੂ ਜੀ ਫਰਮਾਉਂਦੇ ਹਨ ਕਿ ਪੂਰਬਲੇ ਕਿਰਤਿ=ਕੀਤੇ ਹੋਏ ਕਰਮਾਂ ਦਾ ਜੋ ਲੇਖ ਜੀਵ ਦੇ ਮਥੇ ਤੇ ਪਇਐ=ਪਿਆ ਹੈ ਉਹੀ ਉਸਨੇ ਕਮਾਉਣਾ ਕੀਤਾ ਹੈ। ਭੋਗੇ ਤੋਂ ਬਿਨਾਂ ਕਰਮਾਂ ਨੂੰ ਕੋਈ ਵੀ ਮਿਟਾਉਣ ਵਾਲਾ ਨਹੀਂ ਵਾ : ਗੁਰੂ ਜਾਂ ਪ੍ਰਮੇਸ਼ਰ ਤੋਂ ਬਿਨਾਂ ਜੀਵ ਦੇ ਲੇਖਾਂ ਨੂੰ ਮਿਟਾਉਣ ਵਾਲਾ ਕੋਈ ਨਹੀਂ ਹੈ॥੨॥ ਜੈਸਾ ਕਿ :

੧. **ਲੇਖੁ ਨ ਮਿਟਈ ਹੇ ਸਖੀ ਜੋ ਲਿਖਿਆ ਕਰਤਾਰਿ ॥** [ਰਾਮਕਲੀ ਮਃ ੧, ਅੰਗ ੯੩੭]

੨. **ਜੈਸੀ ਕਲਮ ਵੁੜੀ ਹੈ ਮਸਤਕਿ ਤੈਸੀ ਜੀਅੜੇ ਪਾਸਿ ॥** [ਸਿਰੀਰਾਗੁ ਮਃ ੧, ਅੰਗ ੭੪]

**੩. ਭੋਗੇ ਬਿਨ ਭਾਗੈ ਨਹੀਂ ਕਰਮ ਗਤੀ ਬਲਵੰਤ ॥** [ਧਰਮ ਸ਼ਾਸਤ੍ਰ ਫੁਰਮਾਣ]

## *ਪਉੜੀ ॥ ਧਨੁ ਧਨੁ ਸਤ ਪੁਰਖੁ ਸਤਿਗੁਰੂ ਹਮਾਰਾ; ਜਿਤੁ ਮਿਲਿਐ ਹਮ ਕਉ ਸਾਂਤਿ ਆਈ ॥*

ਸਤ ਪੁਰਖੁ=ਅਕਾਲ ਪੁਰਖ ਦੇ ਸਰੂਪ ਸਾਡੇ ਸਤਿਗੁਰੂ ਜੀ ਧਨੁ ਧਨੁ=ਮਨ, ਬਾਣੀ ਕਰਕੇ ਧੰਨਤਾ ਦੇ ਯੋਗ ਹਨ ਜਿਨ੍ਹਾਂ ਗੁਰਾਂ ਨਾਲ ਮਿਲਾਪ ਕਰਨ ਕਰਕੇ ਹਮ=ਤਮਾਮ ਜੀਵਾਂ ਦੇ ਹਿਰਦੇ ਕਉ=ਨੂੰ ਜੋ ਈਰਖਾ, ਦਵੈਸ਼, ਤ੍ਰਿਸ਼ਨਾ ਦੀ ਅੱਗ ਨਾਲ ਸੜ ਰਿਹਾ ਸੀ ਸ਼ਾਂਤੀ ਆਈ ਹੈ।

## *ਧਨੁ ਧਨੁ ਸਤ ਪੁਰਖੁ ਸਤਿਗੁਰੂ ਹਮਾਰਾ; ਜਿਤੁ ਮਿਲਿਐ ਹਮ ਹਰਿ ਭਗਤਿ ਪਾਈ ॥*

ਸਾਡੇ ਸਤਿਗੁਰੂ ਜੋ ਸਤਪੁਰਖੁ=ਪਰਮੇਸ਼ਰ ਦਾ ਰੂਪ ਹਨ ਉਹ ਧਨੁ ਧਨੁ=ਧੰਨਤਾ ਦੇ ਯੋਗ ਹਨ ਜਿਨ੍ਹਾਂ ਗੁਰਾਂ ਨਾਲ ਮਿਲਾਪ ਕਰਕੇ ਹਮ=ਅਸੀਂ ਹਰਿ=ਵਾਹਿਗੁਰੂ ਦੀ ਭਗਤੀ ਪ੍ਰਾਪਤ ਕੀਤੀ ਹੈ।

## *ਧਨੁ ਧਨੁ ਹਰਿ ਭਗਤੁ ਸਤਿਗੁਰੂ ਹਮਾਰਾ; ਜਿਸ ਕੀ ਸੇਵਾ ਤੇ ਹਮ ਹਰਿ ਨਾਮਿ ਲਿਵ ਲਾਈ ॥*

ਹਰੀ ਦੇ ਭਗਤ [ਵਾ] ਹਰਿ=ਵਾਹਿਗੁਰੂ ਦੀ ਭਗਤੀ ਦ੍ਰਿੜ ਕਰਾਉਣ ਵਾਲੇ ਸਾਡੇ ਸਤਿਗੁਰੂ ਜੀ ਧੰਨ ਧੰਨ ਹਨ ਜਿਨ੍ਹਾਂ ਗੁਰਾਂ ਦੀ ਸੇਵਾ ਕਰਨ ਤੋਂ ਹੀ ਹਮ=ਅਸੀਂ ਹਰਿ=ਵਾਹਿਗੁਰੂ ਪ੍ਰਮੇਸ਼ਰ ਦੇ ਨਾਮ ਵਿਚ ਲਿਵ=ਬਿਰਤੀ ਲਾਈ ਹੈ।

## *ਧਨੁ ਧਨੁ ਹਰਿ ਗਿਆਨੀ ਸਤਿਗੁਰੂ ਹਮਾਰਾ; ਜਿਨਿ ਵੈਰੀ ਮਿਤ੍ਰੁ ਹਮ ਕਉ ਸਭ ਸਮ ਦ੍ਰਿਸਟਿ ਦਿਖਾਈ ॥*

ਹਰਿ=ਵਾਹਿਗੁਰੂ ਦੇ ਗਿਆਨੀ=ਜਾਨਣ **ਵਾ:** ਜਨਾਉਣ ਵਾਲੇ ਸਾਡੇ ਸਤਿਗੁਰੂ ਜੀ ਧਨੁ ਧਨੁ=ਮਨ ਬਾਣੀ ਕਰਕੇ ਧੰਨਤਾ ਦੇ ਯੋਗ ਹਨ ਜਿਨ੍ਹਾਂ ਨੇ ਸਭ=ਸਾਰੇ ਵੈਰੀ ਅਤੇ ਮਿਤ੍ਰ ਵਿਚ ਹਮ=ਸਾਨੂੰ ਸਮ=ਬਰਾਬਰ ਦ੍ਰਿਸ਼ਟੀ ਵਿਖਾਈ ਹੈ ਭਾਵ ਸੰਸਾਰ ਵਿਚ ਸਾਡੇ ਨਾਲ ਕੋਈ ਵੀ ਵੈਰ ਕਰਨ ਵਾਲਾ ਵੈਰੀ ਨਹੀਂ ਹੈ। ਜੈਸਾ ਕਿ :

**੧. ਨਾ ਕੋ ਮੇਰਾ ਦੁਸਮਨੁ ਰਹਿਆ ਨਾ ਹਮ ਕਿਸ ਕੇ ਬੈਰਾਈ ॥** [ਧਨਾਸਰੀ ਮਃ ੫, ਅੰਗ ੬੭੧]

**੨. ਸਭੁ ਕੋ ਮੀਤੁ ਹਮ ਆਪਨ ਕੀਨਾ ਹਮ ਸਭਨਾ ਕੇ ਸਾਜਨ ॥** [ਧਨਾਸਰੀ ਮਃ ੫, ਅੰਗ ੬੭੧]

**੩. ਨਾ ਕੋ ਬੈਰੀ ਨਹੀ ਬਿਗਾਨਾ ਸਗਲ ਸੰਗਿ ਹਮ ਕਉ ਬਨਿ ਆਈ ॥੧॥** [ਕਾਨੜਾ ਮਃ ੫, ਅੰਗ ੧੨੯੯]

## *ਧਨੁ ਧਨੁ ਸਤਿਗੁਰੂ ਮਿਤ੍ਰੁ ਹਮਾਰਾ; ਜਿਨਿ ਹਰਿ ਨਾਮ ਸਿਉ ਹਮਾਰੀ ਪ੍ਰੀਤਿ ਬਣਾਈ ॥੧੯॥*

ਸਾਡੇ ਪ੍ਰਲੋਕ ਦੇ ਅਸਲੀ ਸਚੇ ਮਿਤ੍ਰ ਸਤਿਗੁਰੂ ਜੀ ਧੰਨੁ ਧੰਨ ਹਨ ਜਿਨ੍ਹਾਂ ਗੁਰਾਂ ਨੇ ਹਰਿ=ਵਾਹਿਗੁਰੂ ਦੇ ਨਾਮ ਨਾਲ ਸਾਡੀ ਪ੍ਰੀਤੀ ਬਣਾ ਦਿੱਤੀ ਹੈ। ਕਿਉਂਕਿ ਪ੍ਰੀਤ ਉਸੇ ਨਾਲ ਕਰੀ ਦੀ ਹੈ ਜਿਸ ਉਤੇ ਭਰੋਸਾ ਹੋਵੇ ਕਿ ਇਹ

ਮੇਰੀ ਸਹਾਇਤਾ ਕਰੇਗਾ। ਇਸੇ ਤਰ੍ਹਾਂ ਨਾਮ ਨਾਲ ਉਦੋਂ ਤੱਕ ਪ੍ਰੀਤੀ ਨਹੀਂ ਹੁੰਦੀ ਜਦੋਂ ਤੱਕ ਨਾਮ ਤੇ ਇਹ ਭਰੋਸਾ ਨਹੀਂ ਹੋ ਜਾਂਦਾ ਕਿ ਨਾਮ ਸਾਡੀ ਲੋਕ ਪ੍ਰਲੋਕ ਵਿਚ ਸਹਾਇਤਾ ਕਰੇਗਾ ਤੇ ਇਹ ਭਰੋਸਾ ਗੁਰੂ ਤੋਂ ਬਿਨਾਂ ਪ੍ਰਾਪਤ ਨਹੀਂ ਹੋ ਸਕਦਾ ਇਸ ਤਰ੍ਹਾਂ ਗੁਰੂ ਸਾਹਿਬ ਜੀ ਹੀ ਹਨ ਜੋ ਜਗਿਆਸੂ ਦੇ ਮਨ ਵਿਚ ਨਾਮ ਪ੍ਰਤੀ ਪ੍ਰੇਮ ਭਾਵਨਾ ਪੈਦਾ ਕਰਨ ਵਾਲੇ ਹਨ॥੧੨॥

ਵਾਹਿਗੁਰੂ ਜੀ ਕਾ ਖ਼ਾਲਸਾ॥ ਵਾਹਿਗੁਰੂ ਜੀ ਕੀ ਫ਼ਤਹ॥

ਮੁਖਵਾਕ ਨੰਬਰ ੪੬ [ਆਦਿ ਅੰਗ ੫੯੫]

***ਸੋਰਠਿ ਮਹਲਾ ੧ ਘਰੁ ੧ ॥ ਮਨੁ ਹਾਲੀ ਕਿਰਸਾਣੀ ਕਰਣੀ ਸਰਮੁ ਪਾਣੀ ਤਨੁ ਖੇਤੁ ॥ ਨਾਮੁ ਬੀਜੁ ਸੰਤੋਖੁ ਸੁਹਾਗਾ ਰਖੁ ਗਰੀਬੀ ਵੇਸੁ ॥ ਭਾਉ ਕਰਮ ਕਰਿ ਜੰਮਸੀ ਸੇ ਘਰ ਭਾਗਠ ਦੇਖੁ ॥੧॥ ਬਾਬਾ ਮਾਇਆ ਸਾਥਿ ਨ ਹੋਇ ॥ ਇਨਿ ਮਾਇਆ ਜਗੁ ਮੋਹਿਆ ਵਿਰਲਾ ਬੂਝੈ ਕੋਇ ॥ਰਹਾਉ॥ ਹਾਣੁ ਹਟੁ ਕਰਿ ਆਰਜਾ ਸਚੁ ਨਾਮੁ ਕਰਿ ਵਥੁ ॥ ਸੁਰਤਿ ਸੋਚ ਕਰਿ ਭਾਂਡਸਾਲ ਤਿਸੁ ਵਿਚਿ ਤਿਸਨੋ ਰਖੁ ॥ ਵਣਜਾਰਿਆ ਸਿਉ ਵਣਜੁ ਕਰਿ ਲੈ ਲਾਹਾ ਮਨ ਹਸੁ ॥੨॥ ਸੁਣਿ ਸਾਸਤ ਸਉਦਾਗਰੀ ਸਤੁ ਘੋੜੇ ਲੈ ਚਲੁ ॥ ਖਰਚੁ ਬੰਨੁ ਚੰਗਿਆਈਆ ਮਤੁ ਮਨ ਜਾਣਹਿ ਕਲੁ ॥ ਨਿਰੰਕਾਰ ਕੈ ਦੇਸਿ ਜਾਹਿ ਤਾ ਸੁਖਿ ਲਹਹਿ ਮਹਲੁ ॥੩॥ ਲਾਇ ਚਿਤੁ ਕਰਿ ਚਾਕਰੀ ਮੰਨਿ ਨਾਮੁ ਕਰਿ ਕੰਮੁ ॥ ਬੰਨੁ ਬਦੀਆ ਕਰਿ ਧਾਵਣੀ ਤਾ ਕੋ ਆਖੈ ਧੰਨੁ ॥ ਨਾਨਕ ਵੇਖੈ ਨਦਰਿ ਕਰਿ ਚੜੈ ਚਵਗਣ ਵੰਨੁ ॥੪॥੨॥***

## ***ਸੋਰਠਿ ਮਹਲਾ ੧ ਘਰੁ ੧ ॥***

ਇਹ ਸ਼ਬਦ ਸਤਿਗੁਰੂ ਨਾਨਕ ਦੇਵ ਜੀ ਦਾ ਸੋਰਠਿ ਰਾਗਣੀ ਦੇ ਪਹਿਲੇ ਘਰੁ=ਸੁਰ ਤਾਲ ਵਿਚ ਉਚਾਰਨ ਕੀਤਾ ਹੋਇਆ ਹੈ ਇਸ ਸ਼ਬਦ ਦੀ ਉਥਾਨਕਾ ਇਸ ਪ੍ਰਕਾਰ ਹੈ—

**ਉਥਾਨਕਾ—**ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਇਕ ਵਾਰ ਸੰਸਾਰ ਨੂੰ ਤਾਰਦੇ ਹੋਏ ਕਾਫੀ ਸਮੇਂ ਤੋਂ ਬਾਅਦ ਜਦੋਂ ਆਪਣੀ ਜਨਮ ਭੂਮੀ ਤਲਵੰਡੀ ਵਾਪਸ ਪਰਤੇ ਤਾਂ ਭਾਈ ਬਾਲਾ ਜੀ ਦੇ ਪਿਤਾ ਚੰਦਰ ਭਾਨ ਦੇ ਖੂਹ 'ਤੇ ਬੈਠ ਗਏ। ਮਰਦਾਨਾ ਗੁਰੂ ਜੀ ਤੋਂ ਆਗਿਆ ਲੈ ਕੇ ਆਪਣੇ ਘਰ ਪਹੁੰਚਾ, ਜਿਸ ਨੂੰ ਦੇਖਦਿਆਂ ਹੀ ਲੋਕਾਂ ਵਿਚ ਉਤਸ਼ਾਹ ਜਨਕ ਰੌਲਾ ਪਿਆ। ਜਿਸਨੂੰ ਸੁਣ ਕੇ ਮਮਤਾ ਦੀ ਮਾਰੀ ਮਾਤਾ ਤ੍ਰਿਪਤਾ ਨੇ ਕਾਹਲੀ ਨਾਲ ਮਰਦਾਨੇ ਨੂੰ ਆਪਣੇ ਪੁੱਤਰ ਨਾਨਕ ਬਾਰੇ ਪੁਛਿਆ, ਭਾਈ ਮਰਦਾਨੇ ਦੇ ਦੱਸਣ ਅਨੁਸਾਰ ਕਿ ਉਹ ਚੰਦਰ ਭਾਨ ਦੇ ਖੂਹ ਤੇ ਬੈਠੇ ਹਨ, ਪਤਾ ਲੱਗਣ ਤੋਂ, ਮਾਤਾ ਤ੍ਰਿਪਤਾ, ਪਿਤਾ ਕਲਿਆਣ ਚੰਦ, ਅਤੇ ਚਾਚਾ ਲਾਲ ਚੰਦ ਜੀ ਆਦਿ ਸਾਰਾ ਪਰਿਵਾਰ ਖੂਹ ਤੇ ਪਹੁੰਚਿਆ। ਮਾਤਾ ਪਿਤਾ ਨੂੰ ਵੇਖ ਕੇ ਮਰਿਆਦਾ ਪ੍ਰਸ਼ੋਤਮ ਸਤਿਗੁਰੂ ਜੀ ਉੱਠ ਕੇ ਖੜ੍ਹੇ ਹੋਏ ਅਤੇ ਨਿਮਰਤਾ ਤੇ ਪਿਆਰ ਨਾਲ ਚਰਨਾਂ ਤੇ ਨਮਸ਼ਕਾਰ ਕੀਤੀ, ਮਾਤਾ ਨੇ ਅਸੀਸ ਦੇ ਕੇ ਗਲੇ ਲਾ ਕੇ ਪਿਆਰ ਕੀਤਾ, ਸੁਖ ਅਨੰਦ ਪੁਛੀ ਤੇ ਹਮੇਸ਼ਾਂ ਘਰ ਰਹਿਣ ਲਈ ਪ੍ਰੇਰਨਾ ਦਿੰਦਿਆਂ ਮਹਿਤਾ ਕਲਿਆਣ ਚੰਦ ਜੀ ਨੇ ਸੰਸਾਰੀ ਸਿੱਖਿਆ ਦੇਣੀ ਆਰੰਭ ਕੀਤੀ ਤੇ ਕਿਹਾ ਪੁੱਤਰ! ਤੂੰ ਇਕੋ ਇਕ ਸਾਡਾ ਬੇਟਾ ਹੈਂ ਤੇਰੇ ਬਿਨਾਂ ਸਾਡੀ ਝੱਟ ਨਹੀਂ ਲੰਘਦੀ ਅਤੇ ਤੇਰੀ ਮਾਤਾ ਬਹੁਤ ਵੈਰਾਗ ਕਰਦੀ ਹੈ ਜਿਤਨਾ ਫਿਰਨਾ ਸੀ ਫਿਰ ਲਿਆ। ਵਾਪਾਰ ਤਾਂ ਠੀਕ ਢੰਗ ਨਾਲ ਤੇਰੇ ਤੋਂ ਨਹੀਂ ਹੋਇਆ ਉਸ ਵਿਚ ਤੂੰ ਵੀਹ ਰੁਪਏ ਗਵਾ ਦਿੱਤੇ ਸਨ। ਗਵਾਂਢੀ ਦੀ ਚੰਗੀ ਰੀਸ ਕਰਨੀ ਚੰਗੀ ਹੁੰਦੀ ਹੈ, ਇਹ ਦੇਖ ਕੇ ਜਿਸ ਦੇ ਖੂਹ ਤੇ ਬੈਠੇ ਹਾਂ ਚੰਦਰ ਭਾਨ ਦੀ ਕਿਤਨੀ ਸੋਹਣੀ ਪੈਲੀ ਖੜੀ ਨਜ਼ਰ ਆ ਰਹੀ ਹੈ ਕਿਤਨੀ ਚੰਗੀ ਫਸਲ ਦਿਸਦੀ ਹੈ ਇਹ ਸਭ ਮਿਹਨਤ ਦਾ ਫਲ ਹੈ ਜੇ ਤੂੰ ਮੇਰੇ ਆਖੇ ਲੱਗ ਜਾਵੇਂ ਤਾਂ ਮੈਂ ਤੈਨੂੰ ਖੇਤੀ ਕਰਨ ਦਾ ਸਾਰਾ ਸਾਮਾਨ ਬਣਾ ਕੇ ਦੇ ਦਿੰਦਾ ਹਾਂ ਤੇ ਹੁਣ ਤੂੰ ਮਨ ਲਾ ਕੇ ਖੇਤੀ ਕਰਿਆ ਕਰ, ਤੇਰੇ ਨਾਲ ਮਦਦ ਲਈ ਕਾਮੇ ਭੀ ਰਖ ਦਿੰਦੇ ਹਾਂ ਤੇ ਤੂੰ ਖੇਤੀ ਕਰ। ਇਹ ਬਚਨ ਸੁਣਦਿਆਂ ਹੀ ਸਤਿਗੁਰੂ ਜੀ ਨੇ ਉੱਤਰ ਦਿੱਤਾ ਕਿ ਪਿਤਾ ਜੀ! ਮੇਰੀ ਤਾਂ ਬਹੁਤ ਦੇਰ ਦੀ ਖੇਤੀ ਕੀਤੀ ਹੋਈ ਹੈ। ਬਲਕਿ ਤੁਸੀਂ ਭੀ ਉਹੀ ਖੇਤੀ ਕਰੋ ਜੋ ਮੇਰੀ ਕੀਤੀ ਹੋਈ ਹੈ ਤਾਂ ਪਿਤਾ ਜੀ ਨੇ ਪੁੱਛਿਆ ਕਿ ਅਸੀਂ ਤਾਂ ਕਦੇ ਭੀ ਤੈਨੂੰ ਖੇਤੀ ਕਰਦਿਆਂ ਨਹੀਂ ਦੇਖਿਆ ਤੂੰ ਖੇਤੀ ਕਦੋਂ ਅਤੇ ਕਿਥੇ ਕੀਤੀ ਹੈ। ਗੁਰੂ ਜੀ ਨੇ ਉੱਤਰ ਦਿੱਤਾ ਕਿ ਉਹ ਖੇਤੀ ਦਿਖਾਵੇ ਵਿਚ ਆਉਣ ਵਾਲੀ ਨਹੀਂ, ਅੰਤ੍ਰੀਵ ਹੈ। ਦਿਖਾਵੇ ਵਾਲੀਆਂ ਖੇਤੀਆਂ ਜੰਮਣ-ਮਰਨ ਦੇ ਚੱਕਰ ਵਿਚੋਂ ਨਹੀਂ ਕਢਦੀਆਂ ਪਰ ਮੇਰੀ ਖੇਤੀ ਜੰਮਣ ਮਰਨ ਤੋਂ ਰਹਿਤ ਕਰਦੀ ਹੈ। ਇਹ ਕਹਿੰਦਿਆਂ ਸ਼ਬਦ ਉਚਾਰਨ ਕੀਤਾ:

# ਮਨੁ ਹਾਲੀ ਕਿਰਸਾਣੀ ਕਰਣੀ; ਸਰਮੁ ਪਾਣੀ ਤਨੁ ਖੇਤੁ ॥

ਮੇਰਾ ਮਨ ਹੀ ਹਾਲੀ=ਹਲ ਦੇ ਜੋੜਨ ਵਾਲਾ ਹੈ, ਕਰਣੀ=ਭਗਤੀ ਰੂਪ ਕਿਰਸਾਣੀ=ਖੇਤੀ ਹੈ, ਸਰੀਰ ਵਾ ਤਨੁ=ਅੰਤਹਕਰਣ, ਬੁੱਧ ਖੇਤ ਵਾ ਧਰਤੀਵਤ ਹੈ ਜੋ ਸਰਮੁ=ਵਿਸ਼ਿਆਂ ਤੋਂ ਵੈਰਾਗ ਧਾਰਨਾ ਹੈ ਇਹੀ ਪਾਣੀ ਹੈ। ਇਸ ਅੰਮ੍ਰਿਤ ਬਚਨ ਵਿਚ ਖੇਤੀ ਦਾ ਪ੍ਰਮਾਣ ਦੇ ਕੇ ਭਾਵ ਰੂਪਕ ਅਲੰਕਾਰ ਦੁਆਰਾ ਸਮਝਾਇਆ ਹੈ। ਖੇਤ ਬੀਜਣ ਵਾਲਾ ਸਭ ਤੋਂ ਪਹਿਲਾਂ ਧਿਆਨ ਖੇਤ ਵੱਲ ਦਿੰਦਾ ਹੈ, ਅਗਰ ਖੇਤ ਵਿਚ ਖੱਬਲ, ਬਰੂ, ਕੰਡਿਆਲੀਆਂ ਝਾੜੀਆਂ ਆਦਿ ਨਾਲ ਉਸ ਦੀ ਹਾਲਤ ਵਿਗੜੀ ਹੈ ਤਾਂ ਕੋਈ ਭੀ ਜ਼ਿਮੀਂਦਾਰ ਉਸ ਵਿਚ ਦਾਣੇ ਸਿਟ ਕੇ ਬੀਜ ਦਾ ਨੁਕਸਾਨ ਕਰਨ ਨੂੰ ਤਿਆਰ ਨਹੀਂ ਹੈ ਪਰ ਜੇ ਐਸਾ ਕਰੇਗਾ ਤਾਂ ਲਾਹੇ ਦੇ ਥਾਂ ਤੋਟਾ ਪ੍ਰਾਪਤ ਹੋਵੇਗਾ ਲਾਭ ਤਾਂ ਕੀ ਬੀਜ ਵੀ ਵਾਪਸ ਨਹੀਂ ਮੁੜੇਗਾ। ਜੈਸਾ ਕਿ :

**ਖੇਤੁ ਪਛਾਣੈ ਬੀਜੈ ਦਾਨੁ ॥** [ਸਲੋਕ ਮਃ ੧, ਅੰਗ ੧੪੧੧]

ਦੇ ਮਹਾਂਵਾਕ ਅਨੁਸਾਰ ਹਲ ਵਾਹ ਕੇ ਖੱਬਲ, ਬਰੂ ਦਾ ਨਾਸ ਕੀਤਾ ਜਾਂਦਾ ਹੈ, ਕੰਡਿਆਲੀਆਂ ਝਾੜੀਆਂ ਕਹੀ-ਕੁਹਾੜੀ ਦੀ ਮਦਦ ਜੜ੍ਹੋਂ ਪੁੱਟਕੇ, ਖੇਤ ਸੁਧਾਰ ਕੇ ਜਦੋਂ ਤਿਆਰ ਹੋ ਜਾਵੇ ਤਾਂ ਫਿਰ ਭੀ ਦੋ ਗੱਲਾਂ ਦਾ ਧਿਆਨ ਰੱਖਿਆ ਜਾਂਦਾ ਹੈ ਇਕ ਰੁੱਤ, ਦੂਸਰੀ ਵੱਤ ਜੇ ਰੁੱਤ ਹੋਰ ਹੋਵੇ ਤੇ ਬੀਜ ਹੋਰ ਹੋਵੇ ਤਾਂ ਭੀ ਲਾਭ ਨਹੀਂ ਹੁੰਦਾ। ਜੈਸਾ ਕਿ :

**ਆਨ ਰੂਤੀ ਆਨ ਬੋਈਐ ਫਲੁ ਨ ਫੂਲੈ ਤਾਹਿ ॥੧॥**
**ਰੇ ਮਨ ਵਤ੍ਰ ਬੀਜਣ ਨਾਉ ॥**
**ਬੋਇ ਖੇਤੀ ਲਾਇ ਮਨੂਆ ਭਲੋ ਸਮਉ ਸੁਆਉ ॥੧॥ਰਹਾਉ॥** [ਮਾਰੂ ਮਃ ੫, ਅੰਗ ੧੦੦੨]

ਠੀਕ ਰੁੱਤ ਅਤੇ ਠੀਕ ਵੱਤ ਵਿਚ ਬੀਜਿਆ ਬੀਜ ਤਾਂ ਹੀ ਠੀਕ ਰਹਿੰਦਾ ਹੈ ਜੇ ਉੱਪਰ ਸੁਹਾਗਾ ਮਾਰਿਆ ਜਾਵੇ ਤਾਂਕਿ ਦਾਣਾ ਗਿਲ ਵਿਚ ਰਹੇ, ਦੂਸਰਾ ਬਾਹਰ ਪਏ ਦਾਣੇ ਨੂੰ ਚਿੜੀਆਂ ਆਦਿ ਚੁਗ ਲੈਂਦੀਆਂ ਹਨ ਇਹ ਦ੍ਰਿਸ਼ਟਾਂਤ ਹੈ। ਇਸ ਦਾ ਅੰਤ੍ਰੀਵ ਭਾਵ ਇਸ ਪ੍ਰਕਾਰ ਹੈ :

ਅੰਤਸ਼ਕਰਣ ਰੂਪ ਜ਼ਮੀਨ ਜਿਸ ਵਿਚ ਕਾਮ, ਕ੍ਰੋਧ ਦੀਆਂ ਦੁਖ ਦੇਣ ਵਾਲੀਆਂ ਕੰਡਿਆਲੀਆਂ ਝਾੜੀਆਂ, ਵਾਸ਼ਨਾਂ ਦੇ ਬਰੂ ਅਤੇ ਦਵੈਸ਼ ਦਾ ਖੱਬਲ੍ਹ ਆਦਿ ਨੂੰ ਸੁਧਾਰਨ ਲਈ ਸਤ ਸੰਤੋਖ ਦੇ ਬਲਦ ਲੈ ਕੇ ਜੈਸਾ ਕਿ ਕਥਨ ਹੈ :

**ਸਤੁ ਸੰਤੋਖੁ ਬਲੇਦ ॥** [ਵਾਰ ਰਾਮਕਲੀ ਮਃ ੧, ਅੰਗ ੯੫੫]

ਉਹਨਾਂ ਤੇ ਮਰਿਆਦਾ ਦੀ ਪੰਜਾਲੀ ਪਾ ਕੇ ਪ੍ਰੀਤ ਰੂਪ ਜੋਤਾਂ ਨੂੰ ਕਸ ਕੇ, ਵਿਚਾਰ ਰੂਪੀ ਹਲ ਲੈ ਕੇ ਅਤੇ ਜੁਗਤ ਰੂਪ ਕਹੀ, ਗੁਰ ਉਪਦੇਸ਼ ਰੂਪ ਕੁਹਾੜੇ ਨਾਲ ਇਹਨਾਂ ਕਾਮ ਕ੍ਰੋਧ ਰੂਪ ਕੰਡਿਆਲੀਆਂ ਝਾੜੀਆਂ, ਵਾਸ਼ਨਾਂ ਦੇ ਬਰੂ ਅਤੇ ਦਵੈਸ਼ ਦੇ ਖੱਬਲ ਦਾ ਨਾਸ ਕਰਨਾ ਹੈ। ਬਰੂ ਅਤੇ ਖੱਬਲ ਦਾ ਨਾਸ ਹਲ ਨਾਲ ਹੋਵੇਗਾ ਅਤੇ ਝਾੜੀਆਂ ਦਾ ਨਾਸ ਕਹੀ-ਕੁਹਾੜੀ ਦੁਆਰਾ ਹੁੰਦਾ ਹੈ। ਰੁਤ=ਕਲਜੁਗ ਦਾ ਸਮਾਂ ਹੈ। ਜੈਸਾ ਕਿ :

**ਅਬ ਕਲੂ ਆਇਓ ਰੇ ॥ ਇਕੁ ਨਾਮੁ ਬੋਵਹੁ ਬੋਵਹੁ ॥**
**ਅਨ ਰੂਤਿ ਨਾਹੀ ਨਾਹੀ ॥ ਮਤੁ ਭਰਮਿ ਭੂਲਹੁ ਭੂਲਹੁ ॥** [ਬਸੰਤ ਮਃ ੫, ਅੰਗ ੧੧੮੫]

ਵੱਤ=ਅੰਮ੍ਰਿਤ ਵੇਲੇ ਦੀ ਹੈ ਜੈਸਾ ਕਿ ਕਥਨ ਹੈ। ਜੈਸਾ ਕਿ :

**ਹਰਿ ਧਨੁ ਅੰਮ੍ਰਿਤ ਵੇਲੈ ਵਤੈ ਕਾ ਬੀਜਿਆ ਭਗਤ ਖਾਇ ਖਰਚਿ ਰਹੇ ਨਿਖੁਟੈ ਨਾਹੀ ॥**
[ਸੂਹੀ ਮਃ ੪, ਅੰਗ ੭੩੪]

## ਨਾਮੁ ਬੀਜੁ ਸੰਤੋਖੁ ਸੁਹਾਗਾ; ਰਖੁ ਗਰੀਬੀ ਵੇਸੁ ॥

ਨਾਮ ਰੂਪ ਬੀਜ ਹੈ, ਸੰਤੋਖ ਰੂਪ ਸੁਹਾਗਾ ਫੇਰਨਾ ਹੈ। ਤਾਂਕਿ ਸ਼ਰਧਾ ਦੀ ਗਿਲ ਨਾ ਸੁੱਕੇ ਤੇ ਚਿੜੀਆਂ ਰੂਪ ਅੰਤਸ਼ਕਰਣ ਦੀਆਂ ਬਿਰਤੀਆਂ ਨਾਮ ਰੂਪ ਬੀਜ ਨੂੰ ਧਰਤੀ ਵਿਚੋਂ ਕੱਢ ਨਾ ਦੇਣ। ਜੋ ਗਰੀਬੀ ਵਾਲਾ ਵੇਸ=ਲਿਬਾਸ ਰਖਣਾ ਹੈ ਇਹ ਰਖੁ=ਰਾਖਾ ਬਣਾਇਆ ਹੈ **ਵਾ**: ਇਹ ਖੇਤੀ ਦੀ ਰਖਿਆ ਕਰਨ ਵਾਲੀ ਵਾੜ ਹੈ।

**ਸਾਖੀ—**ਛੇਵੇਂ ਪਾਤਸ਼ਾਹ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਸਿੱਖੀ ਦੇ ਪ੍ਰਚਾਰ ਹਿੱਤ ਉਹਨਾਂ ਗੁਰਸਿੱਖਾਂ ਨੂੰ ਜਿਨ੍ਹਾਂ ਦੀ ਕਥਨੀ ਕਰਨੀ ਇਕ ਸੀ, ਦੂਰ-ਦੂਰ ਤਕ ਭੇਜਿਆ, ਜਿਨ੍ਹਾਂ ਵਿਚੋਂ ਭਾਈ ਗੜ੍ਹੀਆ ਜੀ ਦਾ ਨਾਮ ਵੀ ਬਹੁਤ ਆਦਰ ਨਾਲ ਲਿਆ ਜਾਂਦਾ ਹੈ। ਜਿਨ੍ਹਾਂ ਨੂੰ ਕਸ਼ਮੀਰ ਦੇ ਇਲਾਕੇ ਵਿਚ ਭੇਜਿਆ ਗਿਆ। ਰਸਤੇ ਵਿਚ ਗੁਜਰਾਤ ਠਹਿਰੇ ਇਥੇ ਇਕ ਦਰਵੇਸ਼ ਮੁਸਲਮਾਨ ਫਕੀਰ ਮੀਆਂ ਦੌਲਾ, ਖ਼ੁਦਾ ਦਾ ਪਿਆਰਾ ਜੋ ਸਤਿਗੁਰਾਂ ਦਾ ਅਤਿਅੰਤ ਪ੍ਰੇਮੀ ਸੀ, ਉਸ ਦਾ ਮਿਲਾਪ ਹੋਇਆ, ਭਾਈ ਸਾਹਿਬ ਨੇ ਬੜੇ ਪ੍ਰੇਮ ਨਾਲ ਉਸਨੂੰ ਸੁਖਮਨੀ ਸਾਹਿਬ ਦਾ ਪਾਠ ਸੁਣਾਇਆ ਜਿਸਨੂੰ ਸੁਣ ਕੇ ਮੀਆਂ ਦੌਲਾ ਪ੍ਰੇਮ ਵਿਚ ਝੂਮਣ ਲੱਗ ਪਿਆ। ਮੀਆਂ ਦੌਲਾ ਦੇ ਸੰਗੀਆਂ ਨੇ ਭਾਈ ਸਾਹਿਬ ਦੀ ਬਹੁਤ ਸੇਵਾ ਕੀਤੀ ਤੇ ਚਲਣ ਸਮੇਂ ਸਤਕਾਰ ਵਜੋਂ ਮੀਆਂ ਦੌਲਾ ਜੀ ਦੂਰ ਤੱਕ ਨਾਲ ਆਏ। ਭਾਈ ਸਾਹਿਬ ਅੱਗੇ ਤੇ ਮੀਆਂ ਦੌਲਾ ਪਿਛੇ ਸਨ ਤਾਂ ਕੀ ਵੇਖਿਆ ਕਿ ਭਾਈ ਸਾਹਿਬ ਦੀ ਟੁੱਟੀ ਜੁੱਤੀ, ਜਿਸ ਨਾਲ ਮਿੱਟੀ ਉਡ ਕੇ ਜਿਸਮ ਤੇ ਅਥਵਾ ਬਸਤਰਾਂ ਤੇ ਪੈ ਰਹੀ ਹੈ। ਰਿਧੀਆਂ ਸਿਧੀਆਂ ਦਾ ਮਾਲਕ ਮੀਆਂ ਦੌਲਾ ਜੋ ਸ਼ਕਤੀ ਨਾਲ ਮਾਇਆ ਬਣਾ ਦਿੰਦਾ ਸੀ, ਨੇ ਸੋਚਿਆ ਕਿ ਸਿੱਖ ਗਰੀਬ ਹੈ ਇਸ ਦੀ ਕੁਝ ਮਦਦ ਕਰਾਂ ਤੇ ਨਾਲ ਹੀ ਗੁਰੂ ਤੇ ਸ਼ੰਕਾ ਕੀਤੀ ਕਿ ਐਸੇ ਸਿੱਖ ਨੂੰ ਅਜਿਹੀ ਗਰੀਬੀ ਦੀ ਹਾਲਤ ਵਿਚ ਕਿਉਂ ਰਖਿਆ ਹੈ। ਜਦੋਂ ਜੁੱਤੀ ਦੇਣ ਬਾਰੇ ਇੱਛਾ ਪ੍ਰਗਟ ਕੀਤੀ ਤਾਂ ਭਾਈ ਸਾਹਿਬ ਨੇ ਕਿਰਿਆ ਕਰਨ ਦੇ ਬਹਾਨੇ ਧਰਤੀ ਸੋਨੇ ਦੀ ਅਤੇ ਰੋੜ ਹੀਰੇ ਲਾਲ ਬਣਾ ਦਿੱਤੇ ਜਿਸਨੂੰ ਵੇਖਕੇ ਮੀਆਂ ਦੌਲਾ ਚਰਣੀ ਢਹਿ ਪਿਆ, ਅਤੇ ਪੁਛਣ ਲੱਗਾ ਕਿ ਹੇ ਸਿੱਖਾ! ਇਤਨੀਆਂ ਬਰਕਤਾਂ ਹੁੰਦਿਆਂ ਹੋਇਆਂ ਇਤਨੀ ਤੰਗੀ ਕਿਉਂ ? ਤਾਂ ਭਾਈ ਸਾਹਿਬ ਨੇ ਉੱਤਰ ਦਿੱਤਾ ਕਿ ਮੈਂ ਗਰੀਬੀ ਵੇਸ ਆਪਣਾ ਰਾਖਾ ਬਣਾਇਆ ਹੋਇਆ ਹੈ, ਕਿਉਂਕਿ ਗੁਰੂ ਜੀ ਦਾ ਇਹ ਸਿਧਾਂਤ ਹੈ ਕਿ ਹਿਰਦੇ ਗਿਆਨ, ਮੁਖ ਭਗਤੀ ਵਰਤਣ ਵੈਰਾਗ, ਤੁਸਾਂ ਸਤਿਗੁਰਾਂ ਉਪਰ ਸ਼ੰਕਾ ਕੀਤੀ ਸੀ, ਕਿ ਗੁਰਾਂ ਨੇ ਸਿੱਖ ਨੂੰ ਕੁਝ ਨਹੀਂ ਦਿੱਤਾ ਮੈਨੂੰ ਗਰੀਬ ਸਮਝ ਕੇ ਜੁੱਤੀ ਜਾਂ ਬਰਕਤਾਂ ਦੇਣੀਆਂ ਚਾਹੀਆਂ, ਇਸ ਲਈ ਮੈਂ ਕੁਝ ਸ਼ਕਤੀ ਦਿਖਾਈ ਹੈ ਨਹੀਂ ਤਾਂ ਮੈਨੂੰ ਇਹ ਦਿਖਾਣ ਦੀ ਵੀ ਲੋੜ ਨਹੀਂ ਸੀ। ਮੀਆਂ ਦੌਲਾ ਨੇ ਕਿਹਾ ਧੰਨ ਗੁਰੂ ਤੇ ਧੰਨ ਗੁਰੂ ਕੇ ਸਿੱਖ ਹਨ। ਇਸ ਲਈ ਗਰੀਬੀ ਵੇਸ ਇਕ ਰਾਖਾ ਹੈ ਜੋ ਅੰਤ੍ਰੀਵ ਖੇਤੀ ਦੀ ਰਖਿਆ ਕਰਦਾ ਹੈ।

## ਭਾਉ ਕਰਮ ਕਰਿ ਜੰਮਸੀ; ਸੇ ਘਰ ਭਾਗਠ ਦੇਖੁ ॥੧॥

ਜੋ ਭਾਉ=ਪ੍ਰੇਮ ਸਹਿਤ ਨਿਸ਼ਕਾਮ ਕਰਮ ਕਰਨੇ ਹਨ ਇਹ ਭਾਉ ਕਰਿ=ਭਾ ਕਰਕੇ, ਸੰਘਣੀ ਹੋ ਕੇ ਖੇਤੀ ਦਾ ਜੰਮਣਾ ਹੈ, ਜਿਨ੍ਹਾਂ ਦੀ ਖੇਤੀ ਚੰਗੀ ਉੱਘੇ ਉਹ ਘਰ ਭਾਗਠ=ਭਾਗਾਂ ਵਾਲੇ ਸ਼ਾਹੂਕਾਰ ਦੇਖੀਦੇ ਹਨ॥੧॥

## ਬਾਬਾ; ਮਾਇਆ ਸਾਥਿ ਨ ਹੋਇ ॥

ਬਾਬਾ=ਹੇ ਪਿਤਾ ਜੀ! ਮਾਇਆ ਦੇ ਪ੍ਰਾਪਤ ਕਰਨ ਲਈ ਜੋ ਖੇਤੀਆਂ ਕਰਦੇ ਹਨ ਇਹ ਮਾਇਆ ਪ੍ਰਲੋਕ ਵਿਚ ਸਾਥਿ=ਸਾਥੀ ਹੋ ਕੇ ਸਹਾਇਤਾ ਨਹੀਂ ਕਰਦੀ। ਜੈਸਾ ਕਿ :

੧. **ਮਾਇਆ ਸਾਥਿ ਨ ਚਲਈ ਕਿਆ ਲਪਟਾਵਹਿ ਅੰਧ ॥** [ਵਾਰ ਮਾਰੂ ਮਃ ੫, ਅੰਗ ੧੦੯੩]

੨. **ਮਾਇਆ ਸੰਚਿ ਰਾਜੇ ਅਹੰਕਾਰੀ। ਮਾਇਆ ਸਾਥਿ ਨ ਚਲੈ ਪਿਆਰੀ ॥**
[ਪ੍ਰਭਾਤੀ ਮਃ ੧, ਅੰਗ ੧੩੪੨]

## *ਇਨਿ ਮਾਇਆ ਜਗੁ ਮੋਹਿਆ; ਵਿਰਲਾ ਬੂਝੈ ਕੋਇ ॥ਰਹਾਉ॥*

ਇਨਿ=ਇਸ ਮਾਇਆ ਨੇ ਸਾਰੇ ਜਗੁ=ਜਗਤ-ਸੰਸਾਰ ਨੂੰ ਮੋਹਿਆ ਹੋਇਆ ਹੈ ਭਾਵ ਮੋਹਿਤ ਕੀਤਾ ਹੋਇਆ ਹੈ। ਕੋਈ ਵਿਰਲਾ ਪੁਰਸ਼ ਹੀ ਇਸ ਮਾਇਆ ਨੂੰ ਛਲ ਵਾ ਦੁਖ ਰੂਪ ਬੂਝੈ=ਜਾਣਦਾ ਹੈ। ਇਹ ਵਿਚਾਰ ਸੁਣ ਕੇ ਮਹਿਤਾ ਕਲਿਆਣ ਚੰਦ ਜੀ ਨੇ ਵਿਚਾਰਿਆ ਕਿ ਇਹਨਾਂ ਦਾ ਮਨ ਖੇਤੀ ਕਰਨ ਵਿਚ ਨਹੀਂ ਹੈ। ਫਿਰ ਪਿਤਾ ਜੀ ਨੇ ਕਿਹਾ ਕਿ ਜੇ ਖੇਤੀ ਨਹੀਂ ਕਰਨਾ ਚਾਹੁੰਦੇ ਤਾਂ ਹੱਟੀ ਕਰ ਲਵੋ ਤਾਂ ਗੁਰੂ ਜੀ ਨੇ ਕਿਹਾ:

## *ਹਾਣੁ ਹਟੁ ਕਰਿ ਆਰਜਾ; ਸਚੁ ਨਾਮੁ ਕਰਿ ਵਥੁ ॥*

ਹੇ ਪਿਤਾ ਜੀ! ਜੋ ਆਰਜਾ=ਉਮਰ ਨੂੰ ਹਾਣੁ=ਨਾਸ ਹੁੰਦੀ ਜਾ ਰਹੀ ਨਿਸਚੇ ਕੀਤਾ ਹੈ, ਇਹੀ ਹਟੁ=ਦੁਕਾਨ ਕੀਤੀ ਹੈ ਅਤੇ ਉਸ ਵਿਚ ਸਚ ਨਾਮ ਰੂਪ ਵਥੁ=ਸੌਦਾ ਇਕੱਠਾ ਕੀਤਾ ਹੈ ਭਾਵ ਨਾਸ ਹੋ ਰਹੀ ਉਮਰ ਵਿਚ ਜੋ ਨਾਮ ਦੀ ਕਮਾਈ ਕੀਤੀ ਹੈ ਇਹੀ ਹੱਟੀ ਹੈ।

## *ਸੁਰਤਿ ਸੋਚ ਕਰਿ ਭਾਂਡਸਾਲ; ਤਿਸੁ ਵਿਚਿ ਤਿਸਨੋ ਰਖੁ ॥*

ਸੁਰਤਿ=ਗਿਆਤ ਵਾ ਸ੍ਰੇਸ਼ਟ ਪ੍ਰੀਤੀ ਭਾਂਡਸਾਲ=ਭਾਂਡਿਆਂ ਦੇ ਰਖਣ ਦੀ ਜਗ੍ਹਾ ਹੈ, ਜੋ ਸੁਰਤ ਨੇ ਸੋਚ ਪਵਿੱਤ੍ਰ ਹੋਣਾ ਹੈ ਇਹ ਭਾਂਡੇ ਹਨ। ਤਿਸ ਪਵਿੱਤਰ ਸੁਰਤ ਰੂਪ ਭਾਂਡੇ ਵਿਚ ਉਸ ਨਾਮ ਰੂਪ ਵਸਤੂ ਨੂੰ ਰੱਖਣਾ ਕਰ ਕਿਉਂਕਿ ਦੁਕਾਨ ਵਿਚ ਚੀਜ਼ਾਂ ਭਾਂਡਿਆਂ ਵਿਚ ਪਾ ਕੇ ਰੱਖੀਦੀਆਂ ਹਨ।

## *ਵਣਜਾਰਿਆ ਸਿਉ ਵਣਜੁ ਕਰਿ; ਲੈ ਲਾਹਾ ਮਨ ਹਸੁ ॥੨॥*

ਵਣਜਾਰਿਆ=ਵਣਜ ਕਰਨ ਵਾਲੇ ਜੋ ਸੰਤ ਜਨ ਹਨ ਉਹਨਾਂ ਨੂੰ ਤਨ ਮਨ ਧਨ ਦੇ ਕੇ ਨਾਮ ਦਾ ਵਣਜੁ=ਵਪਾਰ ਕੀਤਾ ਹੈ ਤੇ ਪ੍ਰਮੇਸ਼ਰ ਦੀ ਪਰਾਪਤੀ ਦਾ ਲਾਹਾ ਲੈ ਕੇ ਮਨ ਵਿਚ ਹਸੁ=ਪ੍ਰਸੰਨ ਹੋਣਾ ਕੀਤਾ ਹੈ ਇਸ ਲਈ ਹੇ ਪਿਤਾ ਜੀ! ਤੁਸੀਂ ਭੀ ਸੰਤ ਰੂਪ ਵਣਜਾਰਿਆਂ ਨਾਲ ਮਿਲ ਕੇ ਵਣਜ ਕਰਨਾ ਕਰੋ ਤੇ ਲਾਹਾ=ਨਫਾ ਲੈ ਕੇ ਮਨ ਨੂੰ ਪ੍ਰਸੰਨ ਕਰੋ॥੨॥ ਇਹ ਗੱਲ ਸੁਣ ਕੇ ਪਿਤਾ ਜੀ ਨੇ ਸੋਚਿਆ ਕਿ ਇਹਨਾਂ ਦਾ ਮਨ ਹੱਟੀ ਕਰਨ ਵਿਚ ਭੀ ਨਹੀਂ ਹੈ, ਇਹ ਤੁਰਨ ਫਿਰਨ ਵਿਚ ਪ੍ਰਸੰਨ ਰਹਿੰਦੇ ਹਨ ਤਾਂ ਇਨ੍ਹਾਂ ਨੂੰ ਸੌਦਾਗਰੀ ਕਰਨ ਵਿਚ ਲਾ ਦਈਏ। ਜਦੋਂ ਘੋੜਿਆਂ ਦੀ ਸੌਦਾਗਰੀ ਕਰਨ ਦੀ ਪ੍ਰੇਰਨਾ ਦਿੱਤੀ ਤਾਂ ਹਜ਼ੂਰ ਨੇ ਉੱਤਰ ਦਿੱਤਾ।

## *ਸੁਣਿ ਸਾਸਤ ਸਉਦਾਗਰੀ; ਸਤੁ ਘੋੜੇ ਲੈ ਚਲੁ ॥*

ਘੋੜਿਆ ਨੂੰ ਖ਼ਰੀਦਣ ਦਾ ਨਾਮ ਸੌਦਾਗਰੀ ਹੈ ਜੋ ਸੱਤ ਸਰੂਪ ਦਾ ਕਥਨ ਕਰਨ ਵਾਲੇ ਸ਼ਾਸ਼ਤਰਾਂ ਦਾ ਸੁਨਣਾ ਹੈ ਇਹ ਸੌਦਾਗਰੀ ਕਰਦੇ ਹਾਂ ਤੇ ਸਤੁ=ਸਤ ਸੰਤੋਖ ਆਦਿਕ ਸ਼ੁਭ ਗੁਣ ਰੂਪ ਘੋੜਿਆ ਨੂੰ ਲੈ ਕੇ ਚਲਦੇ ਹਾਂ। **ਅਥਵਾ:** ਸੱਤ ਘੋੜੇ ਭਾਵ ਵੈਰਾਗ, ਬਿਬੇਕ, ਖਟਸੰਪਤੀ, ਮੋਖ ਇਛਾ, ਸ੍ਵਣ, ਮੰਨਣ ਨਿਧਿਆਸਣ ਰੂਪ ਸੱਤ ਘੋੜਿਆਂ ਨੂੰ ਲੈ ਕੇ ਚਲਣਾ ਕੀਤਾ ਹੈ। ਜਿਸ ਤਰ੍ਹਾਂ ਮੰਡੀ ਵਿਚ ਜਾਣ ਲੱਗਿਆ ਸੌਦਾਗਰ ਲੋਕ ਖ਼ਰਚ ਨਾਲ ਬੰਨ੍ਹ ਕੇ ਲਿਜਾਂਦੇ ਹਨ ਏਧਰ।

## *ਖਰਚੁ ਬੰਨੁ ਚੰਗਿਆਈਆ; ਮਤੁ ਮਨ ਜਾਣਹਿ ਕਲੁ ॥*

ਜੋ ਚੰਗਿਆਈਆ=ਚੰਗੇ ਗੁਣ ਪਰਉਪਕਾਰ ਕਰਨ ਆਦਿ ਧਾਰਨ ਕੀਤੇ ਹਨ ਇਹ ਖਰਚੁ=ਬੁੱਧੀ ਰੂਪ ਪੱਲੇ ਵਿਚ ਬੰਨ੍ਹਣਾ ਕਰੇ ਮਤਾਂ ਮਨ ਵਿਚ ਜਾਣੇ ਕਿ ਇਹ ਚੰਗੇ ਗੁਣ ਅੱਜ ਨਹੀਂ ਧਾਰਨ ਕਰਨੇ, ਕੱਲ੍ਹ ਨੂੰ ਧਾਰਨ ਕਰ ਲਵਾਂਗੇ ਨਹੀਂ ਤਾਂ (ਕਲੁ=ਨਾਮ ਕਾਲ ਦਾ ਹੈ), ਪਤਾ ਨਹੀਂ ਕੱਲ੍ਹ ਨੂੰ ਆਯੂ ਦਾ ਹੀ ਕਾਲ ਹੋ ਜਾਵੇ ਤੇ ਚੰਗੇ ਗੁਣਾਂ ਤੋਂ ਬਿਨਾਂ ਅਗੇ ਭੁਖਾ ਹੀ ਮਰਨਾ ਪਵੇਗਾ।

## ਨਿਰੰਕਾਰ ਕੈ ਦੇਸਿ ਜਾਹਿ; ਤਾ ਸੁਖਿ ਲਹਹਿ ਮਹਲੁ ॥੩॥

ਨਿਰੰਕਾਰ ਦੇ ਸੰਗਤ ਰੂਪ ਦੇਸ ਵਿਚ ਜਾ ਕੇ ਸ਼ੁਭ ਗੁਣਾਂ ਰੂਪੀ ਘੋੜਿਆਂ ਦੇ ਵਪਾਰ ਨੂੰ ਕਰਨਾ ਕਰੋ ਤਾਂ ਸਰੂਪ ਰੂਪ ਮਹਲ ਦੇ ਸੁਖ ਨੂੰ ਪ੍ਰਾਪਤ ਕਰੋਂਗੇ। ਇਹ ਸੁਣ ਕੇ ਪਿਤਾ ਜੀ ਨੇ ਨੌਕਰੀ ਦੀ ਪ੍ਰੇਰਨਾ ਦਿੱਤੀ ਕਿ ਆਪ ਕਿਸੇ ਰਾਜੇ ਦੀ ਨੌਕਰੀ ਕਰ ਲਵੋ ਇਸ ਵਿਚ ਮੈਂ ਤੁਹਾਡੀ ਸਹਾਇਤਾ ਕਰਦਾ ਹਾਂ ਤਾਂ ਸਤਿਗੁਰੂ ਜੀ ਕਹਿਣ ਲੱਗੇ।

## ਲਾਇ ਚਿਤੁ ਕਰਿ ਚਾਕਰੀ; ਮੰਨਿ ਨਾਮੁ ਕਰਿ ਕੰਮੁ ॥

ਜੋ ਪਰਮੇਸ਼ਰ ਵਿਚ ਚਿੱਤ ਨੂੰ ਲਾਉਣਾ ਕੀਤਾ ਹੈ ਏਹੀ ਚਾਕਰੀ ਕਰਦੇ ਹਾਂ, ਜੋ ਨਾਮ ਦਾ ਮੰਨਣ ਕੀਤਾ ਹੈ ਏਹੀ ਕੰਮ ਕਰਦੇ ਹਾਂ।

## ਬੰਨੁ ਬਦੀਆ ਕਰਿ ਧਾਵਣੀ; ਤਾ ਕੋ ਆਖੈ ਧੰਨੁ ॥

ਜਿਵੇਂ ਚਾਕਰ ਬਣ ਕੇ ਹਮੇਸ਼ਾਂ ਮਾਲਕ ਦੇ ਕੰਮਾਂ ਵਿਚ ਦੌੜਨਾ ਪੈਂਦਾ ਹੈ ਵਾ ਜਿਥੇ ਮੋਰਚਾ ਅੜਿਆ ਹੋਵੇ ਉਥੇ ਸੂਰਮੇ ਧਾਵਾ ਕਰਦੇ ਹਨ ਏਧਰ ਜੋ ਮਨ ਨੂੰ ਬਦੀਆਂ ਵਲੋਂ ਬੰਨੁ=ਰੋਕ ਰਖਣਾ ਹੈ ਏਹੀ ਮਾਲਕ ਦੇ ਹੁਕਮ ਵਿਚ ਸੂਰਮੇ ਧਾਵਾ ਕਰਦੇ ਹਨ ਜੋ ਅਜਿਹੀ ਚਾਕਰੀ ਕਰਦੇ ਹਨ। ਸਾਰੇ ਲੋਕ ਉਹਨਾਂ ਨੂੰ ਧੰਨ-ਧੰਨ ਕਹਿੰਦੇ ਹਨ।

## ਨਾਨਕ ਵੇਖੈ ਨਦਰਿ ਕਰਿ; ਚੜੈ ਚਵਗਣ ਵੰਨੁ ॥੪॥੨॥

ਮੋਰਚਾ ਫਤਹਿ ਹੋਣ ਤੋਂ ਬਾਅਦ ਲੋਕ ਤਾਂ ਧੰਨ-ਧੰਨ ਕਹਿੰਦੇ ਹਨ ਤੇ ਬਾਦਸ਼ਾਹ ਸੂਰਮਿਆਂ ਵੱਲ ਨੂੰ ਨਦਰਿ ਕਰ ਕੇ ਦੇਖਦਾ ਅਤੇ ਬਖ਼ਸ਼ਸ਼ਾਂ ਕਰਦਾ ਹੈ। ਇਸੇ ਤਰ੍ਹਾਂ ਸਤਿਗੁਰੂ ਜੀ ਕਥਨ ਕਰਦੇ ਹਨ, ਕਿ ਜਿਨ੍ਹਾਂ ਨੇ ਮਨ ਰੂਪੀ ਆਕੀ ਕਿਲੇ ਨੂੰ ਫਤੇ ਕੀਤਾ ਹੈ ਉਹਨਾਂ ਤੇ ਪ੍ਰਮੇਸ਼ਰ ਕ੍ਰਿਪਾ ਦ੍ਰਿਸ਼ਟੀ ਕਰਕੇ ਦੇਖਦਾ ਹੈ, ਤੇ ਉਹਨਾਂ ਨੂੰ ਚਵਗਣ=ਚੌਗਣਾ ਭਾਵ ਤੁਰੀਆ ਭੂਮਿਕਾ ਦਾ ਵੰਨੁ=ਰੰਗ ਚੜ੍ਹ ਜਾਂਦਾ ਹੈ॥੪॥੨॥

ਵਾਹਿਗੁਰੂ ਜੀ ਕਾ ਖ਼ਾਲਸਾ॥ ਵਾਹਿਗੁਰੂ ਜੀ ਕੀ ਫ਼ਤਹ॥

ਮੁਖਵਾਕ ਨੰਬਰ ੪੭ [ਆਦਿ ਅੰਗ ੫੯੭]

***ਸੋਰਠਿ ਮਹਲਾ ੧ ॥ ਤੂ ਪ੍ਰਭ ਦਾਤਾ ਦਾਨਿ ਮਤਿ ਪੂਰਾ ਹਮ ਥਾਰੇ ਭੇਖਾਰੀ ਜੀਉ ॥ ਮੈ ਕਿਆ ਮਾਗਉ ਕਿਛੁ ਥਿਰੁ ਨ ਰਹਾਈ ਹਰਿ ਦੀਜੈ ਨਾਮੁ ਪਿਆਰੀ ਜੀਉ ॥੧॥ ਘਟਿ ਘਟਿ ਰਵਿ ਰਹਿਆ ਬਨਵਾਰੀ ॥ ਜਲਿ ਥਲਿ ਮਹੀਅਲਿ ਗੁਪਤੋ ਵਰਤੈ ਗੁਰ ਸਬਦੀ ਦੇਖਿ ਨਿਹਾਰੀ ਜੀਉ ॥ਰਹਾਉ॥ ਮਰਤ ਪਇਆਲ ਅਕਾਸੁ ਦਿਖਾਇਓ ਗੁਰਿ ਸਤਿਗੁਰਿ ਕਿਰਪਾ ਧਾਰੀ ਜੀਉ ॥ ਸੋ ਬ੍ਰਹਮੁ ਅਜੋਨੀ ਹੈ ਭੀ ਹੋਨੀ ਘਟ ਭੀਤਰਿ ਦੇਖੁ ਮੁਰਾਰੀ ਜੀਉ ॥੨॥ ਜਨਮ ਮਰਨ ਕਉ ਇਹੁ ਜਗੁ ਬਪੁੜੋ ਇਨਿ ਦੂਜੈ ਭਗਤਿ ਵਿਸਾਰੀ ਜੀਉ ॥ ਸਤਿਗੁਰੁ ਮਿਲੈ ਤ ਗੁਰਮਤਿ ਪਾਈਐ ਸਾਕਤ ਬਾਜੀ ਹਾਰੀ ਜੀਉ ॥੩॥ ਸਤਿਗੁਰ ਬੰਧਨ ਤੋੜਿ ਨਿਰਾਰੇ ਬਹੁੜਿ ਨ ਗਰਭ ਮਝਾਰੀ ਜੀਉ ॥ ਨਾਨਕ ਗਿਆਨ ਰਤਨੁ ਪਰਗਾਸਿਆ ਹਰਿ ਮਨਿ ਵਸਿਆ ਨਿਰੰਕਾਰੀ ਜੀਉ ॥੪॥੮॥***

## *ਸੋਰਠਿ ਮਹਲਾ ੧ ॥*
## *ਤੂ ਪ੍ਰਭ ਦਾਤਾ ਦਾਨਿ ਮਤਿ ਪੂਰਾ ਹਮ ਥਾਰੇ ਭੇਖਾਰੀ ਜੀਉ ॥*

ਸ਼ਾਂਤੀ ਦੇ ਸਮੁੰਦਰ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਸੋਰਠਿ ਰਾਗਣੀ ਦੇ ਵਿੱਚ ਇਸ ਅੰਮ੍ਰਿਤ ਬਚਨ ਦੁਆਰਾ ਪਰਮ ਪਵਿੱਤਰ ਉਪਦੇਸ਼ ਬਖ਼ਸ਼ਦੇ ਹਨ। ਇਸ ਸ਼ਬਦ ਦੇ ਵਿੱਚ ਸਤਿਗੁਰੂ ਜੀ ਪ੍ਰੇਮਸ਼ਰ ਅੱਗੇ ਬੇਨਤੀ ਕਰਨ ਦਾ ਢੰਗ ਦਸਦੇ ਹਨ ਕਿ ਹੇ ਅਕਾਲ ਪੁਰਖ ਵਾਹਿਗੁਰੂ ਤੂੰ ਸਾਰਿਆਂ ਦਾ ਪ੍ਰਭ=ਮਾਲਕ ਵਾ ਰਖਿਅਕ ਹੈ। ਬ੍ਰਹਮਾ ਵਿਸ਼ਨੂੰ ਅਤੇ ਸ਼ਿਵਜੀ ਆਦਿਕ ਸਭਨਾਂ ਦੀ ਰਖਿਆ ਕਰਨ ਵਾਲਾ ਹੈ। ਜੈਸਾ ਕਿ :

**ਬ੍ਰਹਮਾ ਬਿਸਨ ਸਭੈ ਡਰਪਾਨੇ ॥ ਮਹਾ ਕਾਲ ਕੀ ਸਰਨ ਸਿਧਾਨੇ ॥੮੯॥**

[ਸ੍ਰੀ ਦਸਮ ਗ੍ਰੰਥ, ਚਰਿਤ੍ਰ ੪੦੪]

ਇਹਨਾਂ ਦੀ ਮਹਾਂਕਾਲ ਦਾ ਰੂਪ ਧਾਰ ਕੇ ਰਖਿਆ ਕੀਤੀ ਸੀ ਅਤੇ ਹੇ ਪ੍ਰਮੇਸ਼ਰ ਤੂੰ ਦਾਤਾ=ਸਾਰੇ ਪਦਾਰਥਾਂ ਦੇ ਦੇਣ ਵਾਲਾ ਹੈਂ। ਬ੍ਰਹਮਾ, ਵਿਸ਼ਨੂੰ-ਤੇ ਸ਼ਿਵਜੀ ਆਦਿ ਨੇ ਆਪਣੀਆਂ ਪਦਵੀਆਂ ਦੀ ਇੱਛਾ ਕੀਤੀ ਤਾਂ ਅਕਾਲ ਪੁਰਖ ਦੇ ਨਾਮ ਸ੍ਵਣ ਕਰਨੇ ਪੁਰ ਹੀ ਉਹਨਾਂ ਦੀ ਇੱਛਾ ਪੂਰੀ ਹੋ ਗਈ।

**ਸੁਣਿਐ ਈਸਰੁ ਬਰਮਾ ਇੰਦੁ ॥** [ਜਪੁਜੀ ਸਾਹਿਬ ਅੰਗ ੨]

ਇਹ ਬ੍ਰਹਮਾ ਵਿਸ਼ਨੂੰ ਆਦਿਕ ਸਭ ਮੰਗਤੇ ਤੇ ਤੂੰ ਦਾਤਾ ਹੈਂ ਫੇਰ ਪੂਰਨ ਦਾਨ ਦੇਣ ਮਤਿ=ਵਾਲਾ ਹੈਂ ਅਥਵਾ ਹੇ ਪ੍ਰਭੂ ਤੁਸੀਂ ਸਾਰੀਆਂ ਦਾਤਾਂ ਦੇ ਦਾਤੇ ਹੋ ਤੇ ਪੂਰਨ ਮੱਤ ਵਾਲੇ ਅਥਵਾ ਜੈਸੀ ਕਿਸੇ ਦੀ ਮਤਿ=ਬੁੱਧੀ ਵਿੱਚ ਇੱਛਾ ਹੁੰਦੀ ਹੈ ਉਸ ਅਨੁਸਾਰ ਦਾਨ ਦੇਣ ਵਾਲੇ ਹੋ। ਜੈਸਾ ਕਿ :

**ਜਾਨ ਕੋ ਦੇਤ ਅਜਾਨ ਕੋ ਦੇਤ ਜਮੀਨ ਕੋ ਦੇਤ ਜਮਾਨ ਕੋ ਦੈ ਹੈ ॥**

[ਸ੍ਰੀ ਦਸਮ ਗ੍ਰੰਥ, ਪੰਨਾ ੩੫]

ਇਥੋਂ ਤੱਕ ਕਿ ਜੋ ਪੱਥਰ ਵਿੱਚ ਕੀੜੇ ਹਨ ਉਹਨਾਂ ਨੂੰ ਵੀ ਰੋਜ਼ੀ ਦੇਣ ਵਾਲੇ ਹੋ।

**ਸਾਖੀ**—ਸੰਤ ਗਿਆਨੀ ਸੁੰਦਰ ਸਿੰਘ ਜੀ ਭਿੰਡਰਾਂ ਵਾਲੇ ਇਕ ਵਾਰ ਧਾਰੀਵਾਲ ਨਹਿਰ ਦੇ ਪੁਲ 'ਤੇ ਜਾ ਰਹੇ ਸਨ। ਉਥੇ ਪੁਲ ਦੀ ਉਸਾਰੀ ਲਈ ਮਜ਼ਦੂਰ ਪੱਥਰ ਚੀਰ ਰਹੇ ਸਨ ਤਾਂ ਇਕ ਖੁਸ਼ਕ ਪੱਥਰ ਵਿਚੋਂ ਕੀੜਾ ਨਿਕਲਿਆ ਤੇ ਉਸ ਦੇ ਦੁਆਲੇ ਭੂਰੇ ਰੰਗ ਦਾ ਕੁਝ ਮਾਤਰਾ ਵਿੱਚ ਪਦਾਰਥ ਪਿਆ ਸੀ। ਉਸ ਮਜ਼ਦੂਰ ਦੇ ਦੱਸਣ ਤੇ ਸਾਰੇ ਮਜ਼ਦੂਰ ਅਤੇ ਹੋਰ ਲੋਕ ਇਕੱਠੇ ਹੋ ਗਏ, ਤੇ ਮਹਾਂਪੁਰਸ਼ ਵੀ ਤੁਰੇ ਜਾਂਦੇ ਰੁਕ ਗਏ, ਤੇ ਵੇਖ ਕੇ ਆਖਣ ਲੱਗੇ ਕਿ ਭਾਈ ਇਹ ਸ਼ਕਰ ਖੋਰ ਕੀੜਾ ਹੈ ਜਦੋਂ ਕਿ ਉਸ ਪ੍ਰਮੇਸ਼ਰ ਨੇ ਇਸ ਕੀੜੇ ਨੂੰ ਇਥੇ ਪੱਥਰ ਵਿੱਚ ਹੀ ਇਸਦੀ ਰੋਜ਼ੀ

ਸ਼ੱਕਰ ਦਿੱਤੀ ਹੈ ਕਿਉਂਕਿ ਇਹ ਸ਼ੱਕਰ ਤੋਂ ਬਿਨਾਂ ਹੋਰ ਕੋਈ ਪਦਾਰਥ ਨਹੀਂ ਖਾਂਦਾ। ਫਿਰ ਮਹਾਂਪੁਰਸ਼ਾਂ ਨੇ ਇਹ ਪੰਗਤੀ ਉਚਾਰਨ ਕੀਤੀ। ਜੈਸਾ ਕਿ:

**੧. ਸੈਲ ਪਥਰ ਮਹਿ ਜੰਤ ਉਪਾਏ ਤਾ ਕਾ ਰਿਜਕੁ ਆਗੈ ਕਰਿ ਧਰਿਆ ॥੧॥** [ਗੂਜਰੀ ਮਹਲਾ ੫, ਅੰਗ ੧੦]

**੨. ਪਹਿਲੋ ਦੇ ਤੈਂ ਰਿਜਕੁ ਸਮਾਹਾ ॥ ਪਿਛੋ ਦੇ ਤੈਂ ਜੰਤੁ ਉਪਾਹਾ ॥** [ਮਾਝ ਮਹਲਾ ੫, ਅੰਗ ੧੩੦]

**੩. ਪਾਖਣਿ ਕੀਟੁ ਗੁਪਤੁ ਹੋਇ ਰਹਤਾ ਤਾ ਚੋ ਮਾਰਗੁ ਨਾਹੀ ॥**
**ਕਹੈ ਧੰਨਾ ਪੂਰਨ ਤਾਹੂ ਕੋ ਮਤ ਰੇ ਜੀਅ ਡਰਾਂਹੀ ॥** [ਆਸਾ ਧੰਨਾ ਜੀ, ਅੰਗ ੪੮੮]

ਇਸ ਲਈ ਹੇ ਪ੍ਰਮੇਸ਼ਰ ਆਪ ਸਭ ਜੀਵਾਂ ਦੇ ਰਖਿਅਕ ਵਾ ਮਾਲਕ ਤੇ ਪੂਰਨ ਦਾਨ ਦੇਣ ਵਾਲੇ ਹੋ ਅਤੇ (**ਹਮ ਥਾਰੇ ਭੇਖਾਰੀ ਜੀਉ** ॥) ਹਮ=ਅਸੀਂ ਤਮਾਮ ਜੀਵ ਥਾਰੇ=ਆਪ ਜੀ ਦੇ ਦਰ ਦੇ ਮੰਗਤੇ ਹਾਂ। ਜੈਸਾ ਕਿ:

**੧. ਇਕੁ ਦਾਤਾ ਸਭਿ ਮੰਗਤੇ ਫਿਰਿ ਦੇਖਹਿ ਆਕਾਰੁ ॥** [ਵਾਰ ਸਾਰਗ ਮਹਲਾ ੧, ਅੰਗ ੧੨੪੨]

**੨. ਇਕੁ ਦਾਤਾ ਸਭੁ ਜਗਤੁ ਭਿਖਾਰੀਆ ਹਰਿ ਜਾਚਹਿ ਸਭ ਮੰਗ ਮੰਗਨਾ ॥** [ਵਾਰ ਕਾਨੜਾ ਮਹਲਾ ੪, ਅੰਗ ੧੩੧੩]

**੩. ਜਗਤੁ ਭਿਖਾਰੀ ਫਿਰਤੁ ਹੈ ਸਭ ਕੋ ਦਾਤਾ ਰਾਮੁ ॥** [ਸਲੋਕ ਮਹਲਾ ੯ ਅੰਗ ੧੪੨੮]

ਫਿਰ ਗੁਰਸਿੱਖਾਂ ਨੇ ਬੇਨਤੀ ਕੀਤੀ ਕਿ ਮਹਾਰਾਜ ਜੇ ਅਕਾਲ ਪੁਰਖ ਦਾਤਾ, ਬੇਨਤੀ ਸੁਣ ਕੇ ਪ੍ਰਸੰਨ ਹੋ ਜਾਵੇ, ਤੇ ਪ੍ਰਮੇਸ਼ਰ ਕਹੇ ਜੋ ਕੁਝ ਵੀ ਮੰਗਣਾ ਹੈ ਮੰਗ ਲਵੋ ਤਾਂ ਕੀ ਮੰਗਣਾ ਚਾਹੀਦਾ ਹੈ ਤਾਂ ਗੁਰੂ ਸਾਹਿਬ ਜੀ ਨੇ ਅਗਲੀ ਤੁਕ ਉਚਾਰਨ ਕੀਤੀ।

## *ਮੈ ਕਿਆ ਮਾਗਉ, ਕਿਛੁ ਥਿਰੁ ਨ ਰਹਾਈ;*
## *ਹਰਿ ਦੀਜੈ ਨਾਮੁ ਪਿਆਰੀ ਜੀਉ ॥੧॥*

ਹੇ ਅਕਾਲ ਪੁਰਖ ਵਾਹਿਗੁਰੂ! ਮੈਂ ਕੀ ਪਦਾਰਥ ਆਪ ਜੀ ਤੋਂ ਮੰਗਣਾ ਹੈ। ਇਸ ਸੰਸਾਰ ਵਿੱਚ ਕੋਈ ਵੀ ਪਦਾਰਥ ਥਿਰੁ=ਅਚੱਲ ਨਹੀਂ ਰਹਿਣ ਵਾਲਾ। ਜੈਸਾ ਕਿ:

**ਦ੍ਰਿਸਟਿਮਾਨ ਹੈ ਸਗਲ ਮਿਥੇਨਾ ॥** [ਮਾਰੂ ਮਹਲਾ ੫, ਅੰਗ ੧੦੮੩]

ਸਾਰੀਆਂ ਵਸਤੂਆਂ ਨਾਸ ਹੋਣ ਵਾਲੀਆਂ ਹਨ। ਇਸ ਕਰਕੇ ਮੈਂ ਆਪ ਜੀ ਤੋਂ ਕੀ ਮੰਗਾਂ?

**ਸਾਖੀ**—ਭਗਤ ਕਬੀਰ ਜੀ ਦੇ ਪਾਸ ਹਰ ਰੋਜ਼ ਲਛਮੀ ਆ ਕੇ ਮੱਥਾ ਰਗੜਦੀ ਸੀ ਤੇ ਬੇਨਤੀ ਕਰਦੀ ਕਿ ਭਗਤ ਜੀ ਤੁਸੀਂ ਮੈਨੂੰ ਅੰਗੀਕਾਰ ਕਰ ਲਵੋ। ਪਰ ਭਗਤ ਜੀ ਨੇ ਅਜਿਹਾ ਨਾ ਕੀਤਾ। ਇਕ ਵਾਰ ਛਲ ਨਾਲ ਤਾਣੀ ਬੁਨਾਉਣ ਲਈ ਆ ਗਈ ਤਾਂ ਕਬੀਰ ਜੀ ਨੇ ਪੁੱਤਰ ਨੂੰ ਆਵਾਜ਼ ਮਾਰੀ ਕਿ ਕਮਾਲਿਆ! ਛੁਰੀ ਲਿਆ ਇਸ ਦਾ ਨੱਕ ਵੱਢੀਏ ਤੇ ਭਗਤ ਜੀ ਨੇ ਮਾਇਆ ਦਾ ਕੰਨ ਤੇ ਨੱਕ ਵੱਢ ਦਿੱਤਾ। ਜੈਸਾ ਕਿ:

**ਨਾਕਹੁ ਕਾਟੀ ਕਾਨਹੁ ਕਾਟੀ ਕਾਟਿ ਕੂਟਿ ਕੈ ਡਾਰੀ ॥**
**ਕਹੁ ਕਬੀਰ ਸੰਤਨ ਕੀ ਬੈਰਨਿ ਤੀਨਿ ਲੋਕ ਕੀ ਪਿਆਰੀ ॥** [ਆਸਾ ਕਬੀਰ ਜੀ, ਅੰਗ ੪੭੬]

ਤੇ ਇਸ ਪ੍ਰਕਾਰ ਹਰ ਰੋਜ ਹਾਰ ਸ਼ਿੰਗਾਰ ਕਰਕੇ ਆਪਣੇ ਆਪ ਨੂੰ ਸਫਲ ਕਰਨ ਵਾਸਤੇ ਕਬੀਰ ਸਾਹਿਬ ਦੇ ਬੂਹੇ ਤੇ ਮੱਥਾ ਟੇਕਣ ਲਈ ਆਇਆ ਕਰਦੀ ਸੀ। ਜੈਸਾ ਕਿ:

**ਮਾਇਆ ਦਾਸੀ ਭਗਤਾ ਕੀ ਕਾਰ ਕਮਾਵੈ ॥ ਚਰਣੀ ਲਾਗੈ ਤਾ ਮਹਲੁ ਪਾਵੈ ॥**

[ਗਉੜੀ ਮਹਲਾ ੩, ਅੰਗ ੨੩੧]

ਇਕ ਦਿਨ ਲੋਈ ਨੇ ਦੇਖ ਲਈ, ਕਬੀਰ ਜੀ ਤੋਂ ਲੋਈ ਨੇ ਪੁਛਿਆ ਕਿ ਇਹ ਇਸਤ੍ਰੀ ਕੌਣ ਸੀ ਤੇ ਹਰ ਰੋਜ਼ ਕੀ ਕਰਨ ਆਉਂਦੀ ਹੈ, ਤਾਂ ਕਬੀਰ ਜੀ ਨੇ ਕਿਹਾ ਇਹ ਮਾਇਆ ਹੈ, ਤੇ ਬੇਨਤੀ ਕਰਨ ਆਉਂਦੀ ਹੈ ਕਿ ਮੈਨੂੰ ਅੰਗੀਕਾਰ ਕਰੋ। ਪਰ ਅਸੀਂ ਇਸਨੂੰ ਪ੍ਰਵਾਨ ਨਹੀਂ ਕਰਦੇ। ਤਾਂ ਲੋਈ ਨੇ ਕਿਹਾ, ਤੁਸੀਂ ਇਸ ਨੂੰ ਪ੍ਰਵਾਨ ਕਿਉਂ ਨਹੀਂ ਕਰਦੇ ? ਸਾਨੂੰ ਹਮੇਸ਼ਾਂ ਹੀ ਤੰਗ ਕਰਦੇ ਰਹਿੰਦੇ ਹੋ ਤੇ ਸੰਤਾਂ ਦੀ ਸੇਵਾ ਕਰਦੇ ਹੋ। ਜੈਸਾ ਕਿ :

**ਇਕ ਦੁਇ ਮੰਦਰਿ ਇਕ ਦੁਇ ਬਾਟ ॥ ਹਮ ਕਉ ਸਾਥਰੁ ਉਨ੍ ਕਉ ਖਾਟ ॥**
**ਮੂਡ ਪਲੋਸਿ ਕਮਰ ਬਧਿ ਪੋਥੀ ॥ ਹਮ ਕਉ ਚਾਬਨੁ ਉਨ ਕਉ ਰੋਟੀ ॥੩॥**

[ਗੋਂਡ ਕਬੀਰ ਜੀ, ਅੰਗ ੮੭੧]

ਅਸੀਂ ਦਾਣੇ ਚੱਬਦੇ ਹਾਂ, ਤੇ ਥੱਲੇ ਸਾਥਰੁ ਉੱਤੇ ਪੈਂਦੇ ਹਾਂ, ਸੰਤਾਂ ਨੂੰ ਭੋਜਨ ਛਕਾ ਕਰਕੇ ਮੰਜੇ ਤੇ ਪਾਉਂਦੇ ਹੋ। ਜੇ ਤੁਸੀਂ ਲਛਮੀ ਨੂੰ ਅੰਗੀਕਾਰ ਕਰ ਲਵੋ ਤਾਂ ਅਸੀਂ ਵੀ ਅਨੰਦ ਮਾਣੀਏ ਤੇ ਸੰਤਾਂ ਦੀ ਸੇਵਾ ਵੀ ਚੰਗੀ ਹੋਈ ਜਾਵੇ, ਤਾਂ ਕਬੀਰ ਜੀ ਕਹਿਣ ਲੱਗੇ ਅਸੀਂ ਇਸ ਨੂੰ ਪ੍ਰਵਾਨ ਇਸ ਲਈ ਨਹੀਂ ਕਰਦੇ ਕਿ ਇਹ ਅੰਤ ਨੂੰ ਦੁਖਦਾਈ ਹੁੰਦੀ ਹੈ। ਹੇ ਲੋਈ ! ਇਹ ਮਾਇਆ ਇਕ ਠੱਗਣੀ ਹੈ, ਇਕ ਵਾਰ ਚਮਤਕਾਰ ਕਰਕੇ ਠੱਗ ਲੈਂਦੀ ਹੈ। ਆਪਾਂ ਇਸ ਤੋਂ ਬਿਨਾਂ ਹੀ ਠੀਕ ਹਾਂ ਆਪਣਾ ਗੁਜਾਰਾ ਸੋਹਣਾ ਚਲੀ ਜਾਂਦਾ ਹੈ ਤਾਂ ਲੋਈ ਕਹਿਣ ਲੱਗੀ ਜੇ ਤੁਸੀਂ ਅੰਗੀਕਾਰ ਨਹੀਂ ਕਰਨੀ ਤਾਂ ਮੇਰੇ ਭਰਾਵਾਂ ਨੂੰ ਦੇ ਦੇਵੋ ਤਾਂ ਕਬੀਰ ਜੀ ਕਹਿਣ ਲੱਗੇ ਜਦੋਂ ਕੱਲ੍ਹ ਨੂੰ ਮਾਇਆ ਆਵੇਗੀ ਤਾਂ ਅਸੀਂ ਆਗਿਆ ਕਰ ਦੇਵਾਂਗੇ। ਦੂਜੇ ਦਿਨ ਜਦੋਂ ਲੱਛਮੀ ਆਈ ਤਾਂ ਕਬੀਰ ਜੀ ਕਹਿਣ ਲੱਗੇ ਕਿ ਤੂੰ ਲੋਈ ਦੇ ਭਰਾਵਾਂ ਦੇ ਘਰ ਚਲੀ ਜਾਹ। ਲੋਈ ਦੇ ਭਰਾਵਾਂ ਤੇ ਮਾਇਆ ਨੇ ਐਸਾ ਬਲ ਪਾਇਆ ਕਿ ਉਹ ਆਪਸ ਵਿਚ ਕ੍ਰੋਧ ਕਰਕੇ ਲੜ ਪਏ, ਸਾਰੇ ਹੀ ਅੱਡ-ਅੱਡ ਹੋ ਗਏ, ਤੇ ਆਪੋ ਆਪਣੀਆਂ ਖੱਡੀਆਂ ਪੁੱਟਣ ਲੱਗੇ ਜਦੋਂ ਖੱਡੀਆਂ ਪੁੱਟੀਆਂ ਤਾਂ ਹੇਠੋਂ ਲੱਛਮੀ ਨਿਕਲ ਆਈ ਤੇ ਉਹ ਬਹੁਤ ਅਮੀਰ ਬਣ ਗਏ। ਕੁਝ ਦਿਨ ਪਾ ਕੇ ਰਾਜੇ ਸਿਕੰਦਰ ਲੋਧੀ ਨੇ ਉਹਨਾਂ ਨੂੰ ਆਪਣੇ ਵਜ਼ੀਰ ਬਣਾ ਲਿਆ। ਇਕ ਦਿਨ ਸਿਕੰਦਰ ਲੋਧੀ ਦੇ ਲੜਕੇ ਨੂੰ ਦੂਸਰੇ ਦੇਸ਼ ਦੇ ਰਾਜੇ ਦਾ ਵਜ਼ੀਰ, ਸਾਕ ਕਰਨ ਆਇਆ, ਜਦੋਂ ਇਨ੍ਹਾਂ ਵਜ਼ੀਰਾਂ ਭਾਵ ਲੋਈ ਦੇ ਭਰਾਵਾਂ ਨੂੰ ਪੁਛਿਆ ਕਿ ਮੈਂ ਰਾਜੇ ਦੇ ਲੜਕੇ ਨੂੰ ਸਾਕ ਕਰਨਾ ਹੈ ਤੁਸੀਂ ਦੱਸੋਂ ਉਹ ਲੜਕਾ ਕੈਸਾ ਹੈ ਤਾਂ ਲੋਈ ਦੇ ਭਰਾ ਜੋ ਮਾਇਆ ਦੇ ਹੰਕਾਰ ਤੇ ਵਜ਼ੀਰ ਬਣਕੇ ਵਿਗੜ ਚੁੱਕੇ ਸਨ ਭਾਵ ਚੁਸਤ ਸਨ ਕਹਿਣ ਲੱਗੇ ਕਿ ਰਾਜੇ ਦਾ ਲੜਕਾ ਤਾਂ ਸਿਧਾ ਸਾਧਾ ਹੈ, ਤੂੰ ਸਾਡੇ ਅੱਲਾ ਦਿਤੇ ਨੂੰ ਸਾਕ ਕਰ ਜਾਹ ਤੇ ਉਹ ਰਾਜੇ ਦਾ ਵਜ਼ੀਰ ਹੈਰਾਨ ਹੋ ਗਿਆ ਤੇ ਸਿਕੰਦਰ ਲੋਧੀ ਪਾਸ ਜਾ ਕੇ ਕਹਿਣ ਲੱਗਾ ਕਿ ਮੈਂ ਤੁਹਾਡੇ ਲੜਕੇ ਨੂੰ ਸਾਕ ਕਰਨ ਆਇਆ ਹਾਂ। ਪਰ ਤੇਰੇ ਵਜ਼ੀਰ ਬਹੁਤ ਖਰਾਬ ਹਨ ਉਹ ਮੈਨੂੰ ਕਹਿੰਦੇ ਹਨ ਕਿ ਸਾਡੇ ਲੜਕੇ ਨੂੰ ਸਾਕ ਕਰ ਜਾਹ ਰਾਜੇ ਦਾ ਲੜਕਾ ਤਾਂ ਸੀਧਾ ਸਾਧਾ ਹੈ ਇਸ ਅਪਰਾਧ ਬਦਲੇ ਇਹਨਾਂ ਨੂੰ ਦੰਡ ਮਿਲਣਾ ਚਾਹੀਦਾ ਹੈ। ਬਾਦਸ਼ਾਹ ਨੇ ਗੁੱਸਾ ਖਾ ਕੇ ਕਿਹਾ ਹੈ ਵਜੀਰ ! ਤੂੰ ਉਹਨਾਂ ਨੂੰ ਕਹਿ ਕਿ ਮੈਂ ਤੁਹਾਡੇ ਅੱਲਾ ਦਿੱਤੇ ਨੂੰ ਹੀ ਸਾਕ ਕਰਾਂਗਾ ਤੁਸੀਂ ਤਿਆਰੀ ਕਰ ਲਵੋ, ਰਾਜੇ ਨੇ ਬੜਾ ਸੁੰਦਰ ਮਹਿਲ ਦੇ ਦਿੱਤਾ ਕਿ ਤੁਸੀਂ ਇਸ ਵਿੱਚ ਆਪਣੇ ਪੁੱਤਰ ਦੇ ਮੰਗਣੇ ਦੀ ਰਸਮ ਕਰ ਲਵੋ। ਜੁਲਾਹੇ ਬਹੁਤ ਖੁਸ਼ ਹੋਏ, ਉਹਨਾਂ ਨੇ ਆਪਣੇ ਸਾਰੇ ਸਬੰਧੀ ਬੁਲਾ ਲਏ। ਅੱਲਾ ਦਿੱਤੇ ਨੂੰ ਚੌਕੀਂ ਤੇ ਬਿਠਾ ਦਿੱਤਾ ਤਾਂ ਰਾਜੇ ਨੇ ਪੁੱਛਿਆ ਸਾਰੇ ਸਬੰਧੀ ਆ ਗਏ ਹਨ ? ਤਾਂ ਕਹਿਣ ਲੱਗੇ ਕਿ ਬਾਕੀ ਤਾਂ ਸਾਰੇ ਆ ਗਏ ਹਨ ਪਰ ਇਕ ਕਬੀਰ ਜੀ ਨਹੀਂ ਆਏ। ਰਾਜੇ ਨੇ ਸੋਚਿਆ ਇਕ-ਅੱਧੇ ਦਾ ਕੀ ਹੈ। ਉਸਨੇ ਪਹਿਲਾਂ ਹੀ ਮਹਿਲ ਦੇ ਥੱਲੇ ਭੋਰੇ ਵਿੱਚ ਬਰੂਦ ਭਰਿਆ ਸੀ ਤੇ ਬਾਦਸ਼ਾਹ ਨੇ ਬਰੂਦ ਨੂੰ ਅਗਨੀ ਲਵਾ ਦਿੱਤੀ। ਇਧਰ ਲੋਈ ਕਬੀਰ ਜੀ ਨੂੰ ਆਖੀ ਜਾਵੇ ਕਿ ਤੁਸੀਂ ਛੇਤੀ ਕਿਉਂ ਨਹੀਂ ਤੁਰਦੇ ਆਪਾਂ ਸਾਰਿਆਂ ਤੋਂ ਪਛੜ ਗਏ ਹਾਂ। ਭਗਤ ਜੀ ਟਾਲ-ਮਟੋਲ ਕਰਦੇ ਰਹੇ। ਜਦੋਂ

ਲੋਈ ਨੂੰ ਨਾਲ ਲੈ ਘਰ ਤੋਂ ਬਾਹਰ ਆਏ, ਤਾਂ ਵਡੀਆਂ-ਵੱਡੀਆਂ ਅੱਗ ਦੀਆਂ ਲਾਟਾਂ ਮਹਿਲ ਵਿਚੋਂ ਨਿਕਲਦੀਆਂ ਦੇਖੀਆਂ ਤੇ ਕਬੀਰ ਜੀ ਨੂੰ ਕਹਿਣ ਲੱਗੀ ਕਿ ਖ਼ੁਸ਼ੀਆਂ ਭਰੇ ਮੌਕੇ ਮੇਰੇ ਭਰਾਵਾਂ ਦੇ ਬੁਰਜ ਉਡ ਰਹੇ ਹਨ ਤਾਂ ਕਬੀਰ ਜੀ ਕਹਿਣ ਲੱਗੇ ਕਿ ਉਥੇ ਚਲ ਕੇ ਹੀ ਦੇਖਾਂਗੇ ਕਿਸ ਤਰ੍ਹਾਂ ਬੁਰਜ ਉਡਦੇ ਹਨ। ਜਦੋਂ ਲੋਈ ਨੇ ਜਾ ਕੇ ਆਪਣੇ ਭਰਾਵਾਂ-ਸਬੰਧੀਆਂ ਸਮੇਤ ਮਹਿਲ ਨੂੰ ਅੱਗ ਨਾਲ ਖ਼ਤਮ ਹੋਇਆ ਦੇਖਿਆ, ਤਾਂ ਰੋਣ ਪਿੱਟਣ ਲੱਗ ਪਈ ਤਾਂ ਭਗਤ ਜੀ ਕਹਿਣ ਲੱਗੇ ਕਿ ਮੈਂ ਤਾਂ ਤੈਨੂੰ ਪਹਿਲਾਂ ਹੀ ਕਿਹਾ ਸੀ ਕਿ ਮਾਇਆ ਛਲ ਰੂਪ ਹੈ ਇਸ ਪ੍ਰਕਾਰ ਗੁਰੂ ਜੀ ਕਹਿੰਦੇ ਹਨ ਕਿ ਹੇ ਪ੍ਰਮੇਸ਼ਰ! ਮੈਂ ਐਸੇ ਪਦਾਰਥ ਕੀ ਮੰਗਾਂ ਜੋ ਅਚੱਲ ਰਹਿਣ ਵਾਲੇ ਨਹੀਂ ਤੇ ਜਿਨ੍ਹਾਂ ਦਾ ਅੰਤ ਦੁਖਦਾਈ ਹੈ ਇਸ ਲਈ।

**ਹਰਿ ਦੀਜੈ ਨਾਮੁ ਪਿਆਰੀ ਜੀਉ**—ਹੇ ਹਰਿ=ਵਾਹਿਗੁਰੂ ਸਾਨੂੰ ਤਾਂ ਆਪਣੇ ਨਾਮ ਦੀ ਪਿਆਰੀ=ਪ੍ਰੀਤੀ ਦੇਣਾ ਕਰੋ **ਵਾ:** ਹੇ ਹਰਿ=ਪ੍ਰਮੇਸ਼ਰ ਸਾਡੀ ਜਿੰਦ ਆਪ ਜੀ ਦੇ ਨਾਮ ਦੀ ਪਿਆਰੀ ਹੈ ਇਸ ਲਈ ਨਾਮ ਨੂੰ ਦੇਣਾ ਕਰੋ ॥੧॥

## *ਘਟਿ ਘਟਿ; ਰਵਿ ਰਹਿਆ ਬਨਵਾਰੀ ॥*

ਘਟਿ ਘਟਿ=ਚਾਰੇ ਖਾਣੀਆਂ **ਵਾ**; ਸਾਰੇ ਹਿਰਦਿਆਂ ਵਿੱਚ ਇੱਕ ਰਸ ਜੋ ਰਵਿ=ਬਿਆਪਕ ਹੋ ਰਿਹਾ ਹੈ ਅਤੇ ਬਨਵਾਰੀ=ਸੰਸਾਰ ਰੂਪ ਬਾਗ ਦਾ ਮਾਲੀ ਹੈ।

## *ਜਲਿ ਥਲਿ ਮਹੀਅਲਿ ਗੁਪਤੋ ਵਰਤੈ;*
## *ਗੁਰ ਸਬਦੀ ਦੇਖਿ ਨਿਹਾਰੀ ਜੀਉ ॥ਰਹਾਉ॥*

ਹੇ ਪ੍ਰਮੇਸ਼ਰ! ਜਲਾਂ ਵਿੱਚ, ਥਲਾਂ ਵਿੱਚ ਮਹੀਅਲਿ=ਅਕਾਸ਼ ਵਿੱਚ ਤੂੰ ਹੀ ਹੈਂ ਪਰ ਗੁਪਤ ਹੋ ਕਰਕੇ ਸਾਰੇ ਵਰਤ ਰਿਹਾ ਹੈਂ **ਵਾ:** ਜਲ ਵਿੱਚ ਦ੍ਰਵਤਾ ਰੂਪ, ਥਲ ਵਿੱਚ ਇਸਤਰੀ ਰੂਪ, ਮਹੀ=ਧਰਤੀ ਵਿੱਚ ਨਿਮਰਤਾ ਰੂਪ, ਅਲਿ=ਅਕਾਸ਼ ਵਿੱਚ ਨਿਰਖੋਭ ਰੂਪ **ਵਾ:** ਜਲ ਦੀ ਤਰ੍ਹਾਂ ਦ੍ਰਵੀ ਭੂਤ, ਥਲ ਦੀ ਤਰ੍ਹਾਂ ਅਚੱਲ ਰੂਪ, ਧਰਤੀ ਦੀ ਤਰ੍ਹਾਂ ਖਿਮਾਂ ਰੂਪ ਅਤੇ ਅਕਾਸ਼ ਦੀ ਤਰ੍ਹਾਂ ਨਿਰਲੇਪ ਰੂਪ ਤੂੰ ਹੀ ਹੈਂ ਪਰ ਗੁਪਤ ਹੋ ਕੇ ਵਰਤ ਰਿਹਾ ਹੈਂ। ਜੈਸਾ ਕਿ :

**ਜਲਿ ਥਲਿ ਮਹੀਅਲਿ ਪੂਰਿਆ ਰਵਿਆ ਵਿਚਿ ਵਣਾ॥** [ਮਾਝ ਮਹਲਾ ੫, ਅੰਗ ੧੩੩]

ਪਰ ਜਿਨ੍ਹਾਂ ਨੇ ਗੁਰਾਂ ਦੇ ਸ਼ਬਦ ਦੀ ਕਮਾਈ ਕੀਤੀ ਹੈ ਉਹਨਾਂ ਨੇ ਆਪ ਨੂੰ ਸਿਖਿਆਤ ਕਰਕੇ ਦੇਖ ਲਿਆ ਹੈ ਉਹਨਾਂ ਦੀ ਬਿਰਤੀ ਦੇਖ ਕੇ ਮੈਂ ਨਿਹਾਰੀ=ਨਿਹਾਲ ਹੋ ਗਿਆ ਹਾਂ ਜੀ, **ਵਾ:** ਜਿਨ੍ਹਾਂ ਨੇ ਗੁਰਾਂ ਦੇ ਸ਼ਬਦ ਦੀ ਕਮਾਈ ਕੀਤੀ ਹੈ ਉਹ ਆਪ ਦੇਖ ਲੈਂਦੇ ਹਨ ਤੇ ਹੋਰਨਾਂ ਅਧਿਕਾਰੀਆਂ ਨੂੰ ਸਾਖਿਆਤ ਕਰਕੇ ਨਿਹਾਰੀ=ਦਿਖਾ ਦਿੰਦੇ ਹਨ ਜੀ।

## *ਮਰਤ ਪਇਆਲ ਅਕਾਸੁ ਦਿਖਾਇਓ;*
## *ਗੁਰਿ ਸਤਿਗੁਰਿ ਕਿਰਪਾ ਧਾਰੀ ਜੀਉ ॥*

ਮਰਤ=ਮਾਤ ਲੋਕ ਵਿੱਚ, ਪਇਆਲ=ਪਤਾਲ ਲੋਕ ਵਿੱਚ, ਅਕਾਸੁ=ਬ੍ਰਹਮ ਲੋਕ ਵਿੱਚ ਆਪ ਦਾ ਸਰੂਪ ਦਿਖਾ ਦਿੱਤਾ ਹੈ **ਵਾ:** ਮਰਤ=ਪੁਰਸ਼ਾਂ ਵਿੱਚ, ਪਇਆਲੁ=ਦੈਂਤਾਂ ਵਾ ਸੱਪਾਂ ਵਿੱਚ ਅਕਾਸੁ=ਦੇਵਤਿਆਂ ਵਿੱਚ ਆਪ ਦਾ ਸਰੂਪ ਦਿਖਾ ਦਿੱਤਾ ਹੈ **ਵਾ:** ਜਿਨ੍ਹਾਂ ਦੇਹ ਅਭਿਮਾਨ ਵਲੋਂ ਆਪਣੇ ਆਪ ਨੂੰ ਮਰਤ=ਮਾਰ ਕੇ ਪਇਆਲ= ਨਿਮਰਤਾ ਧਾਰੀ ਹੈ ਉਹਨਾਂ ਨੂੰ ਆਪ ਦਾ ਅਕਾਸੁ ਭਾਵ ਸਰੂਪ ਦਿਖਾ ਦਿੱਤਾ ਹੈ ਵਾ : ਮਰਤ=ਰਜੋ ਗੁਣੀ ਸ੍ਰਿਸ਼ਟੀ ਵਿਚ, ਪਇਆਲ=ਤਮੋ ਗੁਣੀ ਸ੍ਰਿਸ਼ਟੀ ਅਤੇ ਅਕਾਸੁ-ਸਤੋ ਗੁਣੀ ਸ੍ਰਿਸ਼ਟੀ ਵਿੱਚ ਆਪਣਾ ਸਰੂਪ ਦਿਖਾ ਦਿੱਤਾ॥ **ਵਾ:** ਜੋ ਮਰਤ=ਮਧਮ ਕਰਮ

ਕਰਨ ਵਾਲੇ, ਪਇਆਲ=ਕਨਿਸਟ ਕਰਮ ਕਰਨੇ ਵਾਲੇ ਅਕਾਸੁ=ਉੱਤਮ ਕਰਮ ਕਰਨ ਵਾਲੇ ਹਨ ਸਭ ਵਿੱਚ ਆਪ ਦਾ ਸਰੂਪ ਦਿਖਾ ਦਿੱਤਾ ਹੈ।

ਇਹ ਕਿਰਪਾ ਗੁਰਿ=ਚੇਤਨ ਸਰੂਪ ਸਤਿਗੁਰਾਂ ਨੇ ਧਾਰੀ=ਕੀਤੀ ਹੈ ਜੀ, **ਵਾ:** ਅਕਾਲ ਪੁਰਖ ਜੋ ਗੁਰੂ ਨਾਨਕ ਦੇਵ ਜੀ ਦੇ ਗੁਰੂ ਹਨ ਉਹਨਾਂ ਨੇ ਹੀ ਇਹ ਕਿਰਪਾ ਕੀਤੀ ਹੈ ਜੀ।

## *ਸੋ ਬ੍ਰਹਮੁ ਅਜੋਨੀ ਹੈ ਭੀ ਹੋਨੀ; ਘਟ ਭੀਤਰਿ ਦੇਖੁ ਮੁਰਾਰੀ ਜੀਉ ॥੨॥*

ਸੋ=ਤਤ ਪਦ ਦਾ ਲਖ ਅਰਥ ਰੂਪ ਬ੍ਰਹਮ=ਬਿਆਪਕ ਹੈ, ਅਜੋਨੀ=ਜੂਨੀਆਂ ਤੋਂ ਰਹਿਤ ਅਜਨਮਾ ਹੈ। ਜੈਸਾ ਕਿ :

**੧. ਨਾ ਤਿਸੁ ਬਾਪੁ ਨ ਮਾਇ ਕਿਨਿ ਤੂ ਜਾਇਆ ॥** [ਵਾਰ ਮਲਾਰ ਮਃ ੧, ਅੰਗ ੧੨੭੯]

**੨. ਨ ਤਾਤੈ ਨ ਮਾਤੈ ॥ ਨ ਜਾਤੈ ਨ ਪਾਤੈ ॥੪॥੧੪੮॥** [ਸ੍ਰੀ ਦਸਮ ਗ੍ਰੰਥ]

ਵਾ ਚਾਰੇ ਖਾਣੀਆਂ ਤੋਂ ਰਹਿਤ ਹੈ ਵਾ : ਦਿਬਿਓ ਖਾਣੀ ਤੋਂ ਵੀ ਰਹਿਤ ਹੈ, ਦਿਬਿਓ ਪਾਤ ਖਾਣੀ ਵਿੱਚ ਤਾਮਸੀ ਸ੍ਰਿਸ਼ਟੀ—ਦੈਂਤ ਭੂਤ ਆਦਿਕ ਹਨ। ਰਾਜਸੀ ਸ੍ਰਿਸ਼ਟੀ ਵਿੱਚ ਦੇਵਤਿਆਂ ਦੇ ਰਾਗੀ ਵਾ ਸੁਰਗ ਵਿੱਚ ਰਹਿਣ ਵਾਲੇ, ਸਾਂਤਕੀ ਸ੍ਰਿਸ਼ਟੀ ਵਿੱਚ ਭਜਨ ਸਿਮਰਨ ਕਰਨ ਵਾਲੇ ਇਨ੍ਹਾਂ ਦਾ ਵੀ ਅਜਨਮ ਸਰੂਪ ਹੈ। ਤੇ ਐਸਾ ਪ੍ਰਮਾਤਮਾ ਹੈ ਭੀ=ਹੁਣ ਭੀ ਹੈ ਤੇ ਹੋਨੀ=ਅੱਗੇ ਨੂੰ ਹੋਵੇਗਾ ਉਹ ਸਤ ਸਰੂਪ ਹੈ। ਪ੍ਰਸ਼ਨ—ਹੇ ਗੁਰੂ ਜੀ! ਐਸੇ ਸਰੂਪ ਨੂੰ ਕਿਥੇ ਦੇਖੀਏ ਤਾਂ ਗੁਰੂ ਜੀ ਕਹਿਣ ਲੱਗੇ :

**ਘਟ ਭੀਤਰਿ ਦੇਖੁ ਮੁਰਾਰੀ ਜੀਉ ॥**—ਉਸਨੂੰ ਹਿਰਦੇ ਵਿਚ ਹੀ ਦੇਖਣਾ ਕਰੋ। ਜੈਸਾ ਕਿ :

**ਪੁਹਪ ਮਧਿ ਜਿਉ ਬਾਸੁ ਬਸਤੁ ਹੈ ਮੁਕਰ ਮਾਹਿ ਜੈਸੇ ਛਾਈ ॥**
**ਤੈਸੇ ਹੀ ਹਰਿ ਬਸੇ ਨਿਰੰਤਰਿ ਘਟ ਹੀ ਖੋਜਹੁ ਭਾਈ ॥** [ਧਨਾਸਰੀ ਮਃ ੯, ਅੰਗ ੬੮੪]

ਜਿਸ ਤਰ੍ਹਾਂ ਫੁਲਾਂ ਵਿੱਚ ਵਾਸ਼ਨਾਂ ਵਸਦੀ ਹੈ ਤੇ ਸ਼ੀਸ਼ੇ ਵਿੱਚ ਜਿਸ ਤਰ੍ਹਾਂ ਪ੍ਰਤੀਬਿੰਧ ਹੈ, ਇਸੇ ਤਰ੍ਹਾਂ ਹੀ ਪ੍ਰਮੇਸ਼ਰ ਸੰਸਾਰ ਰੂਪੀ ਫੁੱਲ ਵਿੱਚ ਮਹਿਕ ਰੂਪ ਹੋ ਰਿਹਾ ਹੈ, ਪ੍ਰੀਤੀ ਰੂਪੀ ਨਾਸਕਾਂ ਨਾਲ ਭਗਤੀ ਰੂਪੀ ਸੁਗੰਧੀ ਪ੍ਰਾਪਤ ਹੁੰਦੀ ਹੈ **ਵਾ:** ਇਹ ਜੀਵ ਲੈ ਸਕਦਾ ਹੈ ਅਤੇ ਅੰਤਸ਼ਕਰਣ ਰੂਪੀ ਸ਼ੀਸ਼ੇ ਵਿੱਚ ਸਾਖੀ ਚੇਤਨ ਹੋ ਕੇ ਪ੍ਰਕਾਸ਼ ਰਿਹਾ ਹੈ, ਪ੍ਰਤਿਬਿੰਬ ਰੂਪ ਹੋ ਰਿਹਾ ਹੈ ਮੁਰਾਰੀ=ਮੁਰ ਦੈਂਤ ਨੂੰ ਮਾਰਨ ਵਾਲੇ ਪ੍ਰਮਾਤਮਾ ਨੂੰ ਹਿਰਦੇ ਵਿੱਚ ਵੀ ਦੇਖਣਾ ਕਰੋ ਜੀ **ਵਾ:** ਹੰਕਾਰ ਰੂਪੀ ਦੈਂਤ ਨੂੰ ਬਿਰਤੀ ਅਰੂਢ ਚੇਤਨ ਹੋ ਕੇ ਮਾਰਨ ਵਾਲੇ ਨੂੰ ਹਿਰਦੇ ਵਿੱਚ ਹੀ ਦੇਖਣਾ ਕਰੋ।

ਪ੍ਰਸ਼ਨ :—ਜੇ ਉਹ ਬਿਆਪਕ ਸਰੂਪ ਹੈ ਫਿਰ ਜੰਮਦਾ ਮਰਦਾ ਕੌਣ ਹੈ ?

ਉੱਤਰ :—

## *ਜਨਮ ਮਰਨ ਕਉ ਇਹੁ ਜਗੁ ਬਪੁੜੋ; ਇਨਿ ਦੂਜੈ ਭਗਤਿ ਵਿਸਾਰੀ ਜੀਉ ॥*

ਇਹ ਜਗੁ=ਜਗਤ, ਸੰਸਾਰ ਦੇ ਬਪੁੜੋ=ਵਿਚਾਰੇ ਜੀਵ ਜੰਮਦੇ ਮਰਦੇ ਹਨ। ਵਾ : ਇਹਨਾਂ ਜੀਵਾਂ ਦੇ ਗਲ ਵਿੱਚ ਜਨਮ ਮਰਨ ਦਾ ਕਲੇਸ਼ ਪਿਆ ਹੈ।

ਪ੍ਰਸ਼ਨ :—ਇਹ ਜੀਵ ਜੰਮਦੇ ਮਰਦੇ ਕਿਉਂ ਹਨ ? ਉੱਤਰ :—(ਇਨਿ ਦੂਜੈ ਭਗਤ ਵਿਸਾਰੀ ਜੀਉ ॥)—ਇਨ੍ਹਾਂ ਜੀਵਾਂ ਨੇ ਦੂਜੈ=ਦਵੈਤ ਭਾਵ ਵਿੱਚ ਲਗ ਕਰਕੇ ਪ੍ਰਭੂ ਦੀ ਭਗਤੀ ਵਿਸਾਰੀ=ਭੁਲਾ ਦਿੱਤੀ ਹੈ ਜੀ, **ਵਾ:** ਦੇਖਣ, ਖਾਣ ਅਤੇ ਸੁੰਘਣ ਵਿਚ ਪ੍ਰਮੇਸ਼ਰ ਦੀ ਭਗਤੀ ਵਿਸਰਦੀ ਹੈ ਜੀ।

ਪ੍ਰਸ਼ਨ :—ਫਿਰ ਇਹ ਜੀਵ ਜੰਮਣ ਮਰਣ ਤੋਂ ਕਿਵੇਂ ਬਚ ਸਕਦਾ ਹੈ ? ਉੱਤਰ :—

## *ਸਤਿਗੁਰੁ ਮਿਲੈ ਤ ਗੁਰਮਤਿ ਪਾਈਐ; ਸਾਕਤ ਬਾਜੀ ਹਾਰੀ ਜੀਉ ॥੩॥*

ਜੇ ਇਹ ਜੀਵ ਸਤਿਗੁਰਾਂ ਨੂੰ ਮਿਲਣ ਤਾਂ ਗੁਰਮਤਿ ਪਾਈਐ=ਪ੍ਰਾਪਤ ਹੁੰਦੀ ਹੈ ਫਿਰ ਜਨਮ ਮਰਣ ਤੋਂ ਛੁਟਕਾਰਾ ਹੁੰਦਾ ਹੈ, ਪਰ ਗੁਰਾਂ ਨੂੰ ਮਿਲਣ ਦਾ ਵੀ ਫ਼ਰਕ ਹੈ। ਜੈਸਾ ਕਿ :

**ਮਿਲਿਐ ਮਿਲਿਆ ਨਾ ਮਿਲੈ ਮਿਲੈ ਮਿਲਿਆ ਜੇ ਹੋਇ ॥**
**ਅੰਤਰ ਆਤਮੈ ਜੋ ਮਿਲੈ ਮਿਲਿਆ ਕਹੀਐ ਸੋਇ ॥੩॥** [ਵਾਰ ਸੂਹੀ ਮਃ ੨, ਅੰਗ ੭੯੧]

**ਸਾਕਤ ਬਾਜੀ ਹਾਰੀ ਜੀਉ ॥੩॥**—ਪਰ ਸਾਕਤ ਪੁਰਸ਼, ਜੋ ਸਤਿਗੁਰੂ ਨੂੰ ਨਹੀਂ ਮਿਲੇ ਉਹਨਾਂ ਨੇ ਅਮੋਲਕ ਮਨੁੱਖਾ ਜਨਮ ਦੀ ਬਾਜੀ ਵਿਸ਼ਿਆਂ ਵਿੱਚ ਲਗ ਕੇ ਹਾਰੀ=ਹਾਰ ਦਿੱਤੀ ਹੈ ਜੀ ॥੩॥

## *ਸਤਿਗੁਰ ਬੰਧਨ ਤੋੜਿ ਨਿਰਾਰੇ; ਬਹੁੜਿ ਨ ਗਰਭ ਮਝਾਰੀ ਜੀਉ ॥*

ਜਿਨ੍ਹਾਂ ਨੇ ਗੁਰਮਤਿ ਧਾਰਨ ਕੀਤੀ ਹੈ। ਸਤ੍ਗੁਰਾਂ ਨੇ ਉਹਨਾਂ ਦੇ ਕਰਤਾ ਭੋਗਤਾ ਪੁਣੇ ਦੇ ਬੰਧਨ ਤੋੜ ਕਰਕੇ ਜਨਮ-ਮਰਣ ਤੋਂ ਨਿਰਾਲੇ ਕਰ ਦਿੱਤੇ ਹਨ ਤਾਂ ਫਿਰ ਮਾਤਾ ਦੇ ਗਰਭ ਰੂਪੀ ਜੇਲ੍ਹਖਾਨੇ ਵਿੱਚ ਉਹ ਨਹੀਂ ਪੈਂਦੇ। ਸਾਖੀ—ਜਿਵੇਂ ਗਵਾਲੀਅਰ ਦੇ ਕਿਲੇ ਵਿੱਚੋਂ ਛੇਵੇਂ ਪਾਤਸ਼ਾਹ ਨੇ ੫੨ ਰਾਜਿਆਂ ਦੇ ਬੰਧਨ ਤੋੜ ਦਿੱਤੇ ਸਨ ਤੇ ਐਸੇ ਆਜ਼ਾਦ ਕਰਵਾਏ ਕਿ ਫਿਰ ਜੇਲ੍ਹਖਾਨੇ ਵਿੱਚ ਨਹੀਂ ਪਾਏ ਸਨ।

## *ਨਾਨਕ ਗਿਆਨ ਰਤਨੁ ਪਰਗਾਸਿਆ;<br>ਹਰਿ ਮਨਿ ਵਸਿਆ ਨਿਰੰਕਾਰੀ ਜੀਉ ॥੪॥੮॥*

ਸਤਿਗੁਰੂ ਜੀ ਫੁਰਮਾਨ ਕਰਦੇ ਹਨ ਕਿ ਜਿਨ੍ਹਾਂ ਦੇ ਅੰਦਰ ਗਿਆਨ ਰੂਪੀ ਰਤਨ ਪ੍ਰਕਾਸ਼ ਆਇਆ ਹੈ ਉਹਨਾਂ ਦੇ ਮਨ ਅੰਦਰ ਨਿਰੰਕਾਰੀ=ਅਕਾਲ ਪੁਰਖ ਸਾਖਿਆਤ ਹੋ ਕਰਕੇ ਵਸ ਗਿਆ ਹੈ ਹੇ ਪਿਆਰੇ ਜੀ ! ਉਹ ਨਿਰੰਕਾਰ ਦਾ ਸਰੂਪ ਹੀ ਹੋ ਗਏ ਹਨ। ਜਿਵੇਂ ਰਤਨ ਨੂੰ ਪ੍ਰਾਪਤ ਕਰਕੇ ਕਿਸੇ ਪਦਾਰਥ ਦੀ ਇੱਛਾ ਨਹੀਂ ਰਹਿੰਦੀ ਇਸੇ ਤਰ੍ਹਾਂ ਪ੍ਰਮਾਤਮਾ ਨੂੰ ਪ੍ਰਾਪਤ ਕਰਕੇ ਹੋਰ ਕਿਸੇ ਦੇਵੀ ਦੇਵਤੇ ਦੀ ਇੱਛਾ ਨਹੀਂ ਰਹਿੰਦੀ। **ਵਾ:** ਸਤਿਗੁਰੂ ਜੀ ਕਥਨ ਕਰਦੇ ਹਨ ਕਿ ਸਾਡੇ ਅੰਦਰ ਅਪ੍ਰੋਖ ਗਿਆਨ ਰੂਪੀ ਰਤਨ ਪਰਗਾਸਿਆ=ਪ੍ਰਕਾਸ਼ ਵਾ ਪ੍ਰਗਟ ਹੋਇਆ ਹੈ ਤੇ ਹਰਿ=ਵਾਹਿਗੁਰੂ ਮਨ ਵਿੱਚ ਵਸ ਗਿਆ ਹੈ ਤੇ ਅਸੀਂ ਨਿਰੰਕਾਰੀ=ਨਿਰੰਕਾਰ ਦਾ ਸਰੂਪ ਹੋ ਗਏ ਹਾਂ ॥੪॥੮॥

ਵਾਹਿਗੁਰੂ ਜੀ ਕਾ ਖ਼ਾਲਸਾ॥ ਵਾਹਿਗੁਰੂ ਜੀ ਕੀ ਫ਼ਤਹ॥

ਮੁਖਵਾਕ ਨੰਬਰ ੪੮ [ਆਦਿ ਅੰਗ ੫੯੯]

***ਸੋਰਠਿ ਮਹਲਾ ੩ ਘਰੁ ੧ ੧ੴ ਸਤਿਗੁਰ ਪ੍ਰਸਾਦਿ ॥ ਸੇਵਕ ਸੇਵ ਕਰਹਿ ਸਭਿ ਤੇਰੀ ਜਿਨ ਸਬਦੈ ਸਾਦੁ ਆਇਆ ॥ ਗੁਰ ਕਿਰਪਾ ਤੇ ਨਿਰਮਲੁ ਹੋਆ ਜਿਨਿ ਵਿਚਹੁ ਆਪੁ ਗਵਾਇਆ ॥ ਅਨਦਿਨੁ ਗੁਣ ਗਾਵਹਿ ਨਿਤ ਸਾਚੇ ਗੁਰ ਕੈ ਸਬਦਿ ਸੁਹਾਇਆ ॥੧॥ ਮੇਰੇ ਠਾਕੁਰ ਹਮ ਬਾਰਿਕ ਸਰਣਿ ਤੁਮਾਰੀ ॥ ਏਕੋ ਸਚਾ ਸਚੁ ਤੂ ਕੇਵਲੁ ਆਪਿ ਮੁਰਾਰੀ ॥ਰਹਾਉ॥ ਜਾਗਤ ਰਹੇ ਤਿਨੀ ਪ੍ਰਭੁ ਪਾਇਆ ਸਬਦੇ ਹਉਮੈ ਮਾਰੀ ॥ ਗਿਰਹੀ ਮਹਿ ਸਦਾ ਹਰਿ ਜਨ ਉਦਾਸੀ ਗਿਆਨ ਤਤ ਬੀਚਾਰੀ ॥ ਸਤਿਗੁਰੁ ਸੇਵਿ ਸਦਾ ਸੁਖੁ ਪਾਇਆ ਹਰਿ ਰਾਖਿਆ ਉਰ ਧਾਰੀ ॥੨॥ ਇਹੁ ਮਨੂਆ ਦਹ ਦਿਸਿ ਧਾਵਦਾ ਦੂਜੈ ਭਾਇ ਖੁਆਇਆ ॥ ਮਨਮੁਖ ਮੁਗਧੁ ਹਰਿ ਨਾਮੁ ਨ ਚੇਤੈ ਬਿਰਥਾ ਜਨਮੁ ਗਵਾਇਆ ॥ ਸਤਿਗੁਰੁ ਭੇਟੇ ਤਾ ਨਾਉ ਪਾਏ ਹਉਮੈ ਮੋਹੁ ਚੁਕਾਇਆ ॥੩॥ ਹਰਿ ਜਨ ਸਾਚੇ ਸਾਚੁ ਕਮਾਵਹਿ ਗੁਰ ਕੈ ਸਬਦਿ ਵੀਚਾਰੀ ॥ ਆਪੇ ਮੇਲਿ ਲਏ ਪ੍ਰਭਿ ਸਾਚੈ ਸਾਚੁ ਰਖਿਆ ਉਰ ਧਾਰੀ ॥ ਨਾਨਕ ਨਾਵਹੁ ਗਤਿ ਮਤਿ ਪਾਈ ਏਹਾ ਰਾਸਿ ਹਮਾਰੀ ॥੪॥੧॥***

## ਸੋਰਠਿ ਮਹਲਾ ੩ ਘਰੁ ੧, ੧ੴ ਸਤਿਗੁਰ ਪ੍ਰਸਾਦਿ ॥

ਸੋਰਠ ਰਾਗ ਦੇ ਅੰਦਰ ਮਹਲਾ ੩=ਤੀਸਰੇ ਸਰੂਪ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਘਰੁ ੧=ਪਹਿਲੇ ਸੁਰਤਾਲ ਵਿੱਚ ਪਹਿਲਾਂ ਵਸਤੂ ਨਿਰਦੇਸ਼ਕ ਮੰਗਲ ਕਰਦਿਆਂ ਸ਼ਬਦ ਉਚਾਰਨ ਕਰਦੇ ਹਨ। **੧**=ਅਦੁੱਤੀ ਬ੍ਰਹਮ **ੴ**=ਪ੍ਰਕਾਸ਼ ਰੂਪ **ਸਤਿ**=ਨਾਸ ਤੋਂ ਰਹਿਤ **ਗੁਰ**=ਚੇਤਨ ਪ੍ਰਸਾਦਿ=ਅਨੰਦ ਸਰੂਪ।

**ਉਥਾਨਕਾ**—ਕਰਨ ਕਾਰਨ, ਕ੍ਰਿਪਾ ਨਿਧਾਨ, ਸਤਿਗੁਰ ਅਮਰਦਾਸ ਜੀ ਦੇ ਬੇਅੰਤ ਗੁਣ ਹਨ। ਜੈਸਾ ਕਿ :

**ਭਲੇ ਅਮਰਦਾਸ ਗੁਣ ਤੇਰੇ ਤੇਰੀ ਉਪਮਾ ਤੋਹਿ ਬਨਿ ਆਵੈ ॥** [ਸਵਈਏ ਮਃ ੩, ਅੰਗ ੧੩੯੬]

ਆਪ ਜੀ ਨੇ ਅਨੇਕਾਂ ਹੀ ਮੁਰਦਿਆਂ ਨੂੰ ਜਿਉਂਦਾ ਕੀਤਾ। ਜੈਸਾ ਕਿ :

੧. **ਮਿਰਤਕ ਕਉ ਪਾਇਓ ਤਨਿ ਸਾਸਾ ਬਿਛੁਰਤ ਆਨਿ ਮਿਲਾਇਆ ॥**
**ਪਸੂ ਪਰੇਤ ਮੁਗਧ ਭਏ ਸ੍ਰੋਤੇ ਹਰਿ ਨਾਮਾ ਮੁਖਿ ਗਾਇਆ ॥** [ਸੋਰਠਿ ਮਹਲਾ ੫, ਅੰਗ ੬੧੪]

ਪੂਰੇ ਸਤਿਗੁਰਾਂ ਦੀ ਵਡਿਆਈ ਅਪਾਰ ਹੈ। ਜੈਸਾ ਕਿ :

੧. **ਪੂਰੇ ਗੁਰ ਕੀ ਦੇਖੁ ਵਡਾਈ ॥ ਤਾ ਕੀ ਕੀਮਤਿ ਕਹਣੁ ਨ ਜਾਈ ॥** [ਸੋਰਠਿ ਮਹਲਾ ੫, ਅੰਗ ੬੧੪]

੨. **ਜੈਸਾ ਤੂ ਤੈਸਾ ਤੁਹੀ ਕਿਆ ਉਪਮਾ ਦੀਜੈ ॥** [ਬਿਲਾਵਲੁ ਰਵਿਦਾਸ ਜੀ, ਅੰਗ ੮੫੮]

ਸਤਿਗੁਰੂ ਜੀ ਨੇ ਜਿਥੇ ਪਹਿਲਾਂ ਭੂਤਾਂ ਪ੍ਰੇਤਾਂ ਦਾ ਵਾਸਾ ਸੀ। ਉਥੇ ਬਿਆਸਾ ਦੇ ਕੰਢੇ ਬੈਕੁੰਠ ਦੇ ਸਮਾਨ ਗੋਇੰਦਵਾਲ ਸਾਹਿਬ ਬਨਾਉਣਾ ਕੀਤਾ। ਜੈਸਾ ਕਿ :

**ਗੋਬਿੰਦਵਾਲੁ ਗੋਬਿੰਦ ਪੁਰੀ ਸਮ ਜਲੵਨ ਤੀਰਿ ਬਿਪਾਸ ਬਨਾਯਉ ॥** [ਸਵਈਏ ਮਹਲਾ ੪, ਅੰਗ ੧੪੦੦]

ਫਿਰ ਸਤਿਗੁਰਾਂ ਨੇ ਜੀਵਾਂ ਦੀ ੮੪ ਕੱਟਣ ਲਈ ੮੪ ਪਉੜੀਆਂ ਵਾਲੀ ਬਉਲੀ ਸਾਹਿਬ ਦੀ ਰਚਨਾ ਕੀਤੀ

ਜੋ ਗੁਰਮੁਖ ੮੪ ਵਾਰੀਂ ਸਣੇ ਕੇਸ਼ੀਂ ਇਸ਼ਨਾਨ ਕਰਕੇ ੮੪ ਪਾਠ ਜਪੁਜੀ ਸਾਹਿਬ ਦੇ ਭਾਵ ਇਕ-ਇਕ ਪਉੜੀ ਤੇ ਇਕ-ਇਕ ਪਾਠ ਕਰਦੇ ਹਨ ਉਹਨਾਂ ਦੀ ਸਤਿਗੁਰਾਂ ਜੀ ੮੪ ਕੱਟ ਦਿੰਦੇ ਹਨ। ਗੋਇੰਦਵਾਲ ਸਾਹਿਬ ਵਿਖੇ ਸਤਿਗੁਰੂ ਅਮਰਦਾਸ ਜੀ ਸਭ ਨੂੰ ਜੀਅ ਦਾਨ ਦੇ ਰਹੇ ਹਨ। ਜਿਨ੍ਹਾਂ ਗੁਰਾਂ ਦੇ ਸੱਜੇ ਪਾਸੇ ਲਛਮੀ ਖੜੀ ਰਹਿੰਦੀ ਹੈ। ਸਿੱਧੀਆਂ ਸਨਮੁਖ ਖੜੀਆਂ ਰਹਿੰਦੀਆਂ ਹਨ, ਰਿੱਧੀਆਂ ਖੱਬੇ ਪਾਸੇ ਵਸਦੀਆਂ ਹਨ, ਜੋ ਸਾਰੇ ਜੋਗੀ ਜਤੀਆਂ ਨੂੰ ਮੋਹਤ ਕਰਨ ਵਾਲੀਆਂ ਹਨ ਤੇ ਉਹ ਗੁਰੂ ਜੀ ਦੇ ਮੁਖਾਰਬਿੰਦ ਨੂੰ ਤੱਕਦੀਆਂ ਰਹਿੰਦੀਆਂ ਹਨ ਕਿ ਗੁਰੂ ਜੀ ਸਾਨੂੰ ਕੋਈ ਆਗਿਆ ਕਰਨ ਪਰ ਗੁਰੂ ਜੀ ਤਿਆਗੀ ਹਨ, ਪ੍ਰਮੇਸ਼ਰ ਦੇ ਨਾਮ ਤੋਂ ਬਿਨਾਂ ਕੋਈ ਚੀਜ਼ ਪਸੰਦ ਨਹੀਂ ਕਰਦੇ ਸਨ। ਰਸਦਾਂ ਦੇ ਗੱਡੇ ਦਰਵਾਜੇ ਤੇ ਖੜ੍ਹੇ ਰਹਿੰਦੇ ਪਰ ਗੁਰੂ ਜੀ ਲੋੜ ਅਨੁਸਾਰ ਅੰਗੀਕਾਰ ਕਰਦੇ ਸਨ। ਜਿਤਨੀ ਰਸਦ ਲੈਂਦੇ ਉਸ ਨਾਲ ਦਿਨ ਚੜ੍ਹਨ ਤੋਂ ਸਵਾ ਪਹਿਰ ਰਾਤ ਗਈ ਤੱਕ ਲੰਗਰ ਚਲਾਉਂਦੇ ਸਨ। ਫਿਰ ਬਚਿਆ ਲੰਗਰ ਪਸ਼ੂਆਂ ਨੂੰ ਪਾ ਦਿੰਦੇ ਸਨ ਪਸ਼ੂਆਂ ਤੋਂ ਬਚਿਆ ਹੋਇਆ ਦਰਿਆ ਵਿੱਚ ਮੱਛੀਆ ਨੂੰ ਪਾ ਦਿੰਦੇ ਸਨ। ਰਾਤ ਨੂੰ ਪਾਣੀ ਦੇ ਘੜੇ ਵੀ ਮੂਧੇ ਕਰਵਾ ਦਿੰਦੇ। ਐਸੇ ਗੁਰੂ ਜੀ ਨਿਰਵਿਰਤੀ ਦੇ ਮਾਲਕ ਸਨ। ਜੈਸਾ ਕਿ :

**ਬਾਰਿਜੁ ਕਰਿ ਦਾਹਿਣੈ ਸਿਧਿ ਸਨਮੁਖ ਮੁਖੁ ਜੋਵੈ ॥**
**ਰਿਧਿ ਬਸੈ ਬਾਂਵਾਂਗਿ ਜੁ ਤੀਨਿ ਲੋਕਾਂਤਰ ਮੋਹੈ ॥**
**ਰਿਦੈ ਬਸੈ ਅਕਹੀਉ ਸੋਇ ਰਸੁ ਤਿਨ ਹੀ ਜਾਤਉ ॥**
**ਮੁਖਹੁ ਭਗਤਿ ਉਚਰੈ ਅਮਰੁ ਗੁਰੁ ਇਤੁ ਰੰਗਿ ਰਾਤਉ ॥** [ਸਵਈਏ ਮਹਲਾ ੩, ਅੰਗ ੧੩੯੪]

ਗੁਰੂ ਜੀ ਅਤਿਅੰਤ ਤਿਆਗੀ ਸਨ। ਗੁਰੂ ਜੀ ਦੇ ਦਰਸ਼ਨਾਂ ਨੂੰ ਜੈਸੀ ਕੋਈ ਭਾਵਨਾ ਕਰਕੇ ਆਉਂਦਾ ਹੈ, ਉਹੀ ਪੂਰੀ ਕਰਦੇ ਹਨ। ਖੰਡੈ ਸਾਇਰੀ ਨੇ ਸੰਕਲਪ ਕੀਤਾ ਕਿ ਮੈਨੂੰ ਅਸਟ ਭੁਜੀ ਦੇ ਦਰਸ਼ਨ ਕਰਾਉਣ ਮਾਈ ਦਾਸ ਨੇ ਸੰਕਲਪ ਕੀਤਾ ਮੈਨੂੰ ਭਗਵਾਨ ਕ੍ਰਿਸ਼ਨ ਦੇ ਸਰਗੁਣ ਸਰੂਪ ਵਿਚ ਦਰਸ਼ਨ ਹੋਣ। ਉਹਨਾਂ ਨੂੰ ਉਵੇਂ ਹੀ ਦਰਸ਼ਨ ਕਰਾਏ। ਇਸ ਪ੍ਰਕਾਰ ਜੈਸਾ ਵੀ ਕੋਈ ਉਪਾਸ਼ਕ ਆਉਂਦਾ ਸੀ। ਗੁਰੂ ਜੀ ਉਸਨੂੰ ਉਸ ਦੇ ਉਪਾਸ਼ਯ ਰੂਪ ਹੋ ਕੇ ਦਰਸ਼ਨ ਦਿੰਦੇ ਸਨ। ਬੇਣੀ ਪੰਡਤ ਦਾ ਹੰਕਾਰ ਤੋੜਿਆ। ਪ੍ਰੇਮੇ ਕੋਹੜੀ ਜੈਸੇ ਰਾਜੀ ਕੀਤੇ ਤੇ ਉਸ ਦਾ ਮਥੋ ਮੁਰਾਰੀ ਨਾਮ ਰੱਖਕੇ ਇਕ ਮੰਜੀ ਬਖ਼ਸ਼ੀ।

**ਸਾਖੀ—**ਦੁਆਬੇ ਵਿੱਚ ਇਕ ਚੌਧਰੀਆਂ ਦੀ ਤਲਵੰਡੀ ਸੀ ਉਥੋਂ ਦਾ ਇਕ ਲੰਗੜਾ ਸਿਖ ਸੀ। ਜੋ ਬਿਆਸਾ ਪਾਰ ਕਰਕੇ ਹਰ ਰੋਜ਼ ਗੁਰੂ ਜੀ ਦੇ ਲਈ ਲੰਗਰ ਵਿਚ ਸ਼ਰਧਾ ਨਾਲ ਦਹੀਂ ਲੈ ਕੇ ਆਉਂਦਾ ਸੀ ਪਰ ਉਹ ਡੰਗੋਰੀ ਨਾਲ ਤੁਰਦਾ ਸੀ। ਇਕ ਦਿਨ ਪਿੰਡ ਦੇ ਨੰਬਰਦਾਰ ਨੇ ਉਸ ਦੀ ਡੰਗੋਰੀ ਖੋਹ ਲਈ, ਤੇ ਦੋ ਤਿੰਨ ਘੰਟੇ ਖਿਝਾਉਂਦਾ ਰਿਹਾ, ਤੇ ਕਹਿੰਦਾ ਗੁਰੂ ਜੀ ਸਭ ਰੋਗੀਆਂ ਦੇ ਰੋਗ ਨਵਿਰਤ ਕਰਦੇ ਹਨ, ਤੇਰੀ ਲੱਤ ਵੀ ਠੀਕ ਨਹੀਂ ਕਰ ਸਕਦੇ ? ਸਿੱਖ ਨੇ ਕਿਹਾ ਕਿ ਮੈਂ ਕਦੇ ਗੁਰੂ ਜੀ ਨੂੰ ਕਿਹਾ ਹੀ ਨਹੀਂ। ਜਦੋਂ ਉਸਨੇ ਡੰਗੋਰੀ ਵਾਪਸ ਦਿੱਤੀ ਤਾਂ ਸਿੱਖ ਛੇਤੀ ਨਾਲ ਦਹੀਂ ਲੈ ਕੇ ਚੱਲ ਪਿਆ। ਇਧਰ ਸਾਰੇ ਲੰਗਰ ਵਿੱਚ ਸੰਗਤਾਂ ਨੂੰ ਪ੍ਰਸ਼ਾਦਾ ਵਰਤਾ ਦਿੱਤਾ ਗੁਰੂ ਜੀ ਅੱਗੇ ਵੀ ਪਰੋਸ ਦਿੱਤਾ ਪਰ ਸੰਗਤ ਦੇਖ ਰਹੀ ਹੈ ਕਿ ਜਦੋਂ ਗੁਰੂ ਜੀ ਛਕਣਗੇ ਤਾ ਹੀ ਅਸੀਂ ਮੁਖ ਵਿੱਚ ਗਰਾਹੀ ਪਾਵਾਂਗੇ। ਪਰ ਗੁਰੂ ਜੀ ਇਸ ਦੀ ਉਡੀਕ ਕਰਦੇ ਸਨ, ਲਾਂਗਰੀ ਨੇ ਕਿਹਾ ਹੇ ਸਤਿਗੁਰੂ ਜੀ ! ਆਪ ਭੋਜਨ ਛਕੋ, ਗੁਰੂ ਜੀ ਕਹਿਣ ਲੱਗੇ ਸਾਡਾ ਇਕ ਸ਼ਰਧਾ ਵਾਲਾ ਸਿੱਖ ਦਹੀਂ ਲੈ ਕੇ ਨਹੀਂ ਆਇਆ ਬੜੀ ਦੇਰ ਤੋਂ ਅਸੀਂ ਉਸਨੂੰ ਉਡੀਕ ਰਹੇ ਹਾਂ ਥੋੜੀ ਦੇਰ ਤੱਕ ਸਿੱਖ ਵੀ ਆ ਪਹੁੰਚਾ ਤੇ ਦਹੀਂ ਗੁਰਾਂ ਦੀ ਭੇਟ ਕੀਤਾ, ਗੁਰੂ ਜੀ ਨੇ ਪ੍ਰਸ਼ਾਦਾ ਛਕਕੇ ਪਿਛੋਂ ਸਿੱਖ ਨੂੰ ਬੁਲਾਇਆ ਤੇ ਕਿਹਾ ਭਾਈ ! ਦੇਰ ਕਿਉਂ ਲੱਗ ਗਈ ਹੈ ਤਾਂ ਸਿੱਖ ਨੇ ਰਸਤੇ ਦੀ ਸਾਰੀ ਵਾਰਤਾ ਦੱਸੀ ਕਿ ਨੰਬਰਦਾਰ ਮੈਨੂੰ ਇਉਂ ਕਹਿੰਦਾ ਸੀ ਕਿ ਗੁਰੂ ਜੀ ਤੇਰੀ ਲੱਤ ਵੀ ਠੀਕ ਨਹੀਂ ਕਰ ਸਕਦੇ ਤਾਂ ਗੁਰੂ ਜੀ ਕਹਿੰਦੇ ਕਿ ਸਾਨੂੰ ਭੀ ਤੇਰੀ ਲੱਤ ਠੀਕ ਕਰਨ ਦਾ ਖ਼ਿਆਲ ਨਹੀਂ ਆਇਆ ਹੈ। ਤੂੰ ਸਾਹ ਹੁਸੈਨ ਪਾਸ ਬਾਹਰ ਜਾਹ ਉਸਨੂੰ ਕਹੀਂ ਗੁਰੂ ਜੀ ਨੇ ਕਿਹਾ ਹੈ ਕਿ ਮੇਰੀ ਲੱਤ ਠੀਕ ਕਰ ਦਿਓ। ਹੁਸੈਨ ਪਾਸ ਜੇ ਕੋਈ ਜਾਂਦਾ ਸੀ ਤਾਂ ਉਹ ਬਹੁਤ

ਕੁਟਦਾ ਸੀ ਇਹ ਸਿੱਖ ਡਰਦਾ-ਡਰਦਾ ਪਾਸ ਗਿਆ ਤੇ ਸਾਰੀ ਗੱਲ ਦੱਸੀ। ਜਦੋ ਕ੍ਰੋਧ ਨਾਲ ਸ਼ਾਹ ਹੁਸੈਨ ਨੇ ਆਪਣਾ ਸਲੋਤਰ ਭਾਵ ਡੰਡਾ ਚੁੱਕਿਆ ਤਾਂ ਇਹ ਡਰ ਕੇ ਭੱਜ ਪਿਆ ਤੇ ਡੰਗੋਰੀ ਦਾ ਖ਼ਿਆਲ ਭੁਲ ਗਿਆ, ਤੇ ਕੁਝ ਦੂਰ ਜਾ ਕੇ ਲੱਤ ਠੀਕ ਹੋਈ ਦੇਖੀ ਤਾਂ ਵਾਪਸ ਧੰਨਵਾਦ ਕਰਨ ਆਇਆ ਤਾਂ ਸ਼ਾਹ ਹੁਸੈਨ ਨੇ ਕਿਹਾ ਲੱਤ ਤਾਂ ਗੁਰੂ ਜੀ ਨੇ ਆਪ ਹੀ ਠੀਕ ਕੀਤੀ ਹੈ ਤੇ ਐਵੇਂ ਹੀ ਮੇਰੇ ਸਿਰ ਲਾਈ ਹੈ। ਹੰਸ ਚੋਗ ਗ੍ਰੰਥ ਵਿੱਚ ਸਾਹ ਹੁਸੈਨ ਬਾਰੇ ਆਉਂਦਾ ਹੈ। ਜੈਸਾ ਕਿ :

**ਸਾਹ ਹੁਸੈਨ ਫਕੀਰ ਨਿਮਾਣਾ॥ ਕੀਤੇ ਕੌਲ ਜਰੂਰੀ ਹੀ ਜਾਣਾ॥**
**ਸਾਡਾ ਕੰਮ ਮਲਾਹ ਦੇ ਨਾਲ॥ ਮਨ ਲੱਗਾ ਵੇਪਰਵਾਹ ਦੇ ਨਾਲ॥** [ਹੰਸ ਚੋਗ ਗ੍ਰੰਥ]

ਐਸੇ ਗੁਰੂ ਅਮਰਦਾਸ ਜੀ ਸੋਰਠਿ ਰਾਗਣੀ ਵਿੱਚ ਪਹਿਲੇ ਘਰੁ=ਸੁਰਤਾਲ ਦੇ ਅੰਦਰ ਸ਼ਬਦ ਉਚਾਰਨ ਕਰਦੇ ਹਨ।

## *ਸੇਵਕ ਸੇਵ ਕਰਹਿ ਸਭਿ ਤੇਰੀ; ਜਿਨ ਸਬਦੈ ਸਾਦੁ ਆਇਆ॥*

ਹੇ ਅਕਾਲ ਪੁਰਖ ਅੰਤਰਜਾਮੀ ਜੀ! ਸੇਵਾ ਭਾਵ ਧਾਰਕੇ, ਸੇਵਕ ਬਣ ਕੇ ਸਭਿ=ਸਾਰੇ ਤੇਰੀ ਸੇਵਾ ਕਰਦੇ ਹਨ ਪਰ ਸੇਵਾ ਸਫਲੀ ਉਹਨਾਂ ਦੀ ਹੁੰਦੀ ਹੈ ਜਿਨ੍ਹਾਂ ਨੂੰ ਸ਼ਬਦ ਦੀ ਕਮਾਈ ਦਾ ਸਾਦੁ=ਅਨੰਦ ਆਇਆ ਹੈ।

**ਸਾਖੀ—**ਇਕ ਵਾਰ ਕਲਗੀਧਰ ਪਾਤਸ਼ਾਹ ਨੇ ਆਵਾਜ਼ ਮਾਰੀ ਕਿ ਭਾਈ ਜਾਲਮ ਸਿੰਘ! ਪਿਆਸ ਬੜੀ ਡਾਢੀ ਲੱਗੀ ਹੈ ਉਸ ਵੇਲੇ ਗੁਰੂ ਜੀ ਦਾ ਗੜਵਈ ਭਾਈ ਜਾਲਮ ਸਿੰਘ ਕੋਲ ਨਹੀਂ ਸੀ। ਇਕ ਅਮੀਰ ਘਰ ਦੇ ਲੜਕੇ ਨੇ ਲੰਗਰ ਵਿਚੋਂ ਪਾਣੀ ਦਾ ਬਾਟਾ ਲਿਆਂਦਾ ਜਦੋਂ ਗੁਰੂ ਜੀ ਨੇ ਉਸ ਦੇ ਕੋਮਲ ਹੱਥ ਦੇਖੇ ਤੇ ਪੁਛਿਆ ਭਾਈ ਕੀ ਕਰਦਾ ਹੁੰਦਾ ਹੈਂ ਤਾਂ ਇਸ ਨੇ ਕਿਹਾ ਜੀ ਮੇਰੇ ਕੋਲ ਤਾਂ ਨੌਕਰ ਰੱਖੇ ਹਨ। ਮੈਂ ਕਦੇ ਕੋਈ ਕੰਮ ਨਹੀਂ ਕੀਤਾ। ਗੁਰੂ ਜੀ ਨੇ ਪਾਣੀ ਡੋਲ੍ਹ ਦਿੱਤਾ ਤੇ ਕਿਹਾ ਕਿ ਸੇਵਾ ਤੋਂ ਬਿਨਾਂ ਤੇਰਾ ਸਰੀਰ ਵੀ ਅਪਵਿਤ੍ਰ ਹੈ, ਤੇ ਅੰਗ ਮੁਰਦੇ ਸਮਾਨ ਅਪਵਿਤ੍ਰ ਹਨ ਫਿਰ ਉਹ ਸਿਖ ਸੇਵਾ ਕਰਕੇ, ਨਾਮ ਜਪਕੇ ਪਵਿੱਤ੍ਰ ਹੋਇਆ ਸੀ। ਜੈਸਾ ਕਿ :

**ਆਪੁ ਗਵਾਇ ਸੇਵਾ ਕਰੇ ਤਾ ਕਿਛੁ ਪਾਏ ਮਾਨੁ॥** [ਵਾਰ ਆਸਾ ਮਹਲਾ ੨, ਅੰਗ ੪੭੪]

ਮਨ ਨੂੰ ਨੀਵਾਂ ਕਰਕੇ ਗੁਰੂ ਦੀ ਆਗਿਆ ਮੰਨਣੀ ਹੀ ਸਭ ਤੋਂ ਵੱਡੀ ਸੇਵਾ ਹੈ। ਜੇ ਸੰਗਤ ਵਿੱਚ ਮਾਣ ਕਰਕੇ ਪੱਖਾ ਫੇਰੇ ਪਾਣੀ ਢੋਵੇ, ਆਟਾ ਪੀਸਣਾ ਕਰੇ ਫਿਰ ਤਾਂ ਬਿਜਲੀ ਦੇ ਪੱਖੇ, ਪਾਣੀ ਦੇ ਨਲਕੇ, ਆਟਾ ਪੀਸਣ ਵਾਲੀਆਂ ਚੱਕੀਆਂ ਬਹੁਤ ਹਨ ਤੇ ਮਾਸ਼ਕੀ ਪਾਣੀ ਢੋਂਦੇ ਫਿਰਦੇ ਹਨ। ਜੈਸਾ ਕਿ :

**ਮਾਨ ਅਭਿਮਾਨ ਮੰਧੇ ਸੋ ਸੇਵਕੁ ਨਾਹੀ॥** [ਸਿਰੀਰਾਗੁ ਮਹਲਾ ੫, ਅੰਗ ੫੧]

ਮਾਣ ਦੇ ਸਹਿਤ ਹੋ ਕੇ ਕੀਤੀ ਸੇਵਾ ਸਫਲੀ ਨਹੀਂ, ਇਸ ਲਈ ਮਾਣ ਨੂੰ ਨਵਿਰਤ ਕਰਨ ਲਈ ਸੇਵਾ ਕਰੇ ਵਾ ਮਾਣ ਤੋਂ ਰਹਿਤ ਹੋ ਕੇ ਸੇਵਾ ਕਰੇ। ਜੈਸਾ ਕਿ :

੧. **ਸਾਹਿਬ ਤੇ ਸੇਵਕੁ ਸੇਵ ਸਾਹਿਬ ਤੇ ਕਿਆ ਕੋ ਕਹੈ ਬਹਾਨਾ॥**
**ਐਸਾ ਇਕੁ ਤੇਰਾ ਖੇਲੁ ਬਨਿਆ ਹੈ ਸਭ ਮਹਿ ਏਕੁ ਸਮਾਨਾ॥੧॥**
[ਬਿਲਾਵਲੁ ਮਹਲਾ ੩, ਅੰਗ ੭੯੭]

੨. **ਕਾਹੂ ਫਲ ਕੀ ਇਛਾ ਨਹੀ ਬਾਛੈ॥**
**ਕੇਵਲ ਭਗਤਿ ਕੀਰਤਨ ਸੰਗਿ ਰਾਚੈ॥** [ਗਉੜੀ ਮਹਲਾ ੫, ਅੰਗ ੨੭੪]

੩. **ਸੇਵਾ ਕਰਤ ਹੋਇ ਨਿਹਕਾਮੀ॥ ਤਿਸ ਕਉ ਹੋਤ ਪਰਾਪਤਿ ਸੁਆਮੀ॥**
[ਗਉੜੀ ਸੁਖਮਨੀ ਮਹਲਾ ੫, ਅੰਗ ੨੮੬]

ਪ੍ਰਮੇਸੁਰ ਦਾ ਨਾਮ ਆਪ ਜਪੇ ਤੇ ਹੋਰਨਾਂ ਨੂੰ ਜਪਾਵੇ ਇਹ ਮੁਖ ਸੇਵਾ ਹੈ। ਜੈਸਾ ਕਿ:

**ਜਨੁ ਨਾਨਕੁ ਧੂੜਿ ਮੰਗੈ ਤਿਸੁ ਗੁਰਸਿਖ ਕੀ ਜੋ ਆਪਿ ਜਪੈ ਅਵਰਹ ਨਾਮੁ ਜਪਾਵੈ ॥**

[ਗਉੜੀ ਕੀ ਵਾਰ ਮਹਲਾ ੪, ਅੰਗ ੩੦੬]

ਆਪਣੀ ਆਪਣੀ ਕਮਾਈ ਹੋਣੀ ਚਾਹੀਦੀ ਹੈ ਫਿਰ ਦੂਸਰੇ ਉਤੇ ਪ੍ਰਚਾਰ ਦਾ ਅਸਰ ਹੁੰਦਾ ਹੈ। ਜੈਸਾ ਕਿ:

੧. **ਪ੍ਰਥਮੇ ਮਨੁ ਪਰਬੋਧੈ ਅਪਨਾ ਪਾਛੈ ਅਵਰ ਰੀਝਾਵੈ ॥** [ਆਸਾ ਮਹਲਾ ੫, ਅੰਗ ੩੮੧]

੨. **ਪਹਿਲੋਂਦੇ ਜੜ ਅੰਦਰਿ ਜੰਮੈ ਤਾ ਉਪਰਿ ਹੋਵੈ ਛਾਂਉ ॥**

[ਵਾਰ ਮਲਾਰ ਮਹਲਾ ੧, ਅੰਗ ੧੨੮੮]

ਜੇ ਬ੍ਰਿਛ ਦੀ ਜੜ੍ਹ ਪਹਿਲਾਂ ਧਰਤੀ ਵਿੱਚ ਜੰਮੇ ਤਾਂ ਫਿਰ ਉੱਪਰ ਛਾਂ ਦਿੰਦਾ ਹੈ ਇਸੇ ਪ੍ਰਕਾਰ ਪਹਿਲਾਂ ਆਪਣੇ ਹਿਰਦੇ ਵਿੱਚ ਸ਼ਰਧਾ ਰੂਪੀ ਜੜ੍ਹ ਹੋਵੇ ਫਿਰ ਦੂਜੇ ਉੱਪਰ ਅਸਰ ਪਾਉਣ ਰੂਪ ਪ੍ਰਛਾਵਾਂ ਪੈਂਦਾ ਹੈ ਫੇਰ ਬੋਲਨੇ ਕਰਕੇ ਸਭ ਉਪਰ ਛਾਇਆ ਪੈਂਦਾ ਹੈ ਇਸ ਪ੍ਰਕਾਰ ਉਹ ਗੁਰਮੁਖ ਸੇਵਕ ਹੈ। ਹੇ ਪ੍ਰਮੇਸ਼ਰ! ਸਾਰੇ ਸੇਵਕ ਤੇਰੀ ਸੇਵਾ ਕਰਦੇ ਹਨ ਜਿਨ੍ਹਾਂ ਦੀ ਸ਼ਬਦ ਵਿੱਚ ਲਿਵ ਲੱਗੀ ਹੈ ਤੇ ਸ਼ਬਦ ਦਾ ਸਾਦੁ=ਅਨੰਦ ਆਇਆ ਹੈ। ਤੇ ਨਾਮ ਦਾ ਸਵਾਦ ਕੈਸਾ ਹੈ। ਜੈਸਾ ਕਿ:

**ਸਭ ਰਸ ਮੀਠੇ ਮੁਖਿ ਲਗਹਿ ਜਾ ਹਰਿ ਗੁਣ ਗਾਵੈ ॥** [ਗਉੜੀ ਬੈਰਾਗਣਿ ਮਹਲਾ ੪, ਅੰਗ ੧੬੬]

ਫਿਰ ਉਹਨਾਂ ਦੀ ਰਸਨਾ ਤੇ ਪ੍ਰਭੂ ਦਾ ਵਾਸਾ ਹੁੰਦਾ ਹੈ। ਜੈਸਾ ਕਿ:

੧. **ਪ੍ਰਭ ਜੀ ਬਸਹਿ ਸਾਧ ਕੀ ਰਸਨਾ ॥** [ਗਉੜੀ ਸੁਖਮਨੀ ਮਹਲਾ ੫, ਅੰਗ ੨੬੩]

੨. **ਨਾਨਕੁ ਕਹਤ ਸੁਨਹੁ ਰੇ ਲੋਗਾ ਸੰਤ ਰਸਨ ਕੋ ਬਸਹੀਅਉ ॥**

[ਜੈਤਸਰੀ ਮਹਲਾ ੫, ਅੰਗ ੭੦੦]

ਪੀਪੇ ਰਾਜੇ ਨੇ ਸੰਤਾਂ ਨੂੰ ਪੁਛਿਆ ਕਿ ਪ੍ਰਮੇਸ਼ਰ ਸੰਤਾਂ ਦੇ ਕਿਥੇ ਵਸਦਾ ਹੈ ਉਹਨਾਂ ਨੇ ਦੱਸਿਆ ਸੰਤਾਂ ਦੇ ਨੇਤਰਾਂ ਵਿੱਚ, ਚਰਨਾਂ ਵਿੱਚ, ਹਿਰਦੇ ਵਿੱਚ, ਰਸਨਾ ਤੇ, ਹੱਥਾਂ ਵਿੱਚ ਵਸਦਾ ਹੈ। ਹਿਰਦੇ ਵਿੱਚ ਇਸ ਤਰ੍ਹਾਂ ਵਸਦਾ ਹੈ। ਜੈਸਾ ਕਿ:

**ਚੀਤਿ ਆਵੈ ਤਾਂ ਮਹਾ ਅਨੰਦ ॥ ਚੀਤਿ ਆਵੈ ਤਾਂ ਸਭਿ ਦੁਖ ਭੰਜ ॥**

[ਭੈਰਉ ਮਹਲਾ ੫, ਅੰਗ ੧੧੪੧]

**ਨੋਟ—**ਇਹ ਸਾਰਾ ਸ਼ਬਦ ਲੱਗੇਗਾ। ੨. ਦੂਜਾ ਚਰਨਾਂ ਵਿੱਚ ਵਸਦਾ ਹੈ ਕਿਉਂਕਿ ਸੰਤ ਸਭਨਾਂ ਦੇ ਚਰਨਾਂ ਦੀ ਧੂੜੀ ਬਣੇ ਰਹਿੰਦੇ ਹਨ। ਸੰਤ ਮਸਤੂਆਣੇ ਵਾਲੇ ਪਹਿਲਾਂ ਕੀਰਤਨੀ ਜੱਥੇ ਵਿੱਚ ਬੈਠਿਆ ਕਰਦੇ ਸਨ। ਪਰ ਲੋਕ ਰੋਕੇ ਤੋਂ ਵੀ ਮੱਥਾ ਟੇਕਣੋ ਨਾ ਹਟਦੇ। ਗੁਰੂ ਸਾਹਿਬ ਦਾ ਅਦਬ ਰਖਣ ਲਈ ਸੰਤ ਤਾਬਿਆ ਬੈਠਨ ਲੱਗ ਪਏ ਕਿਸੇ ਨੇ ਪੁਛਿਆ ਕਿ ਮਹਾਂਪੁਰਸ਼ੋ ਤੁਹਾਡੇ ਮਨ ਵਿੱਚ ਇਹ ਹੋਵੇਗਾ ਕਿ ਮੈਂ ਸਾਰਿਆਂ ਤੋਂ ਉੱਚਾ ਬੈਠਾ ਹਾਂ, ਤਾਂ ਮਹਾਂਪੁਰਸ਼ ਕਹਿਣ ਲੱਗੇ ਕਿ ਭਾਈ ਸਰੀਰ ਕਰਕੇ ਤਾਂ ਅਸੀਂ ਤਾਬਿਆ ਬੈਠੇ ਹਾਂ ਪਰ ਸਾਡਾ ਮਨ ਸੰਗਤ ਦੇ ਜੋੜਿਆਂ ਵਿੱਚ ਹੈ। ਇਤਨੀ ਨਿਮਰਤਾ ਰਖਦੇ ਸਨ। ੩. ਤੀਜਾ ਰਸਨਾ ਤੇ ਪ੍ਰਭੂ ਵਸਦਾ ਹੈ ਕਿਉਂਕਿ ਰਸਨਾ ਤੋਂ ਬਚਨ ਸੁਣਕੇ ਹੀ ਲਿਵ ਲੱਗ ਜਾਂਦੀ ਹੈ। ੪. ਚੌਥਾਂ ਨੇਤਰਾਂ ਵਿੱਚ ਵਸਦਾ ਹੈ, ਪੰਜਵਾਂ ਹੱਥਾਂ ਵਿੱਚ ਵਸਦਾ ਹੈ ਕਿਉਂਕਿ ਉਹ ਹੱਥਾਂ ਨਾਲ ਸੇਵਾ ਕਰਦੇ ਹਨ।

ਇਸ ਤਰ੍ਹਾਂ ਜਿਨ੍ਹਾਂ ਨੂੰ ਸ਼ਬਦ ਜਪਣ ਜਪਾਉਣ ਦਾ ਸਾਦੁ=ਅਨੰਦ ਆਇਆ ਹੈ ਉਹ ਹੇ ਪ੍ਰਮੇਸ਼ਰ! ਤੇਰੀ ਸੇਵਾ ਕਰਦੇ ਹਨ ਤੇ ਆਪ ਪ੍ਰਮੇਸ਼ਰ ਨਹੀਂ ਬਣਦੇ ਤੇ ਗੁਰੂ ਗ੍ਰੰਥ ਸਾਹਿਬ ਦੇ ਲੜ ਲਗਦੇ ਤੇ ਲਾਉਂਦੇ ਹਨ ਤੇ ਉਹ ਅੱਠੇ ਪਹਿਰ ਜਾਪ ਕਰਦੇ ਹਨ। ਜੈਸਾ ਕਿ:

**ਇਕੁ ਤਿਲੁ ਪਿਆਰਾ ਵੀਸਰੈ ਰੋਗੁ ਵਡਾ ਮਨ ਮਾਹਿ ॥** [ਸਿਰੀਰਾਗੁ ਮਹਲਾ ੧, ਅੰਗ ੨੧]

ਇਉਂ ਸਮਝਦੇ ਹਨ। ਜਦੋਂ ਸ਼ਬਦ ਦਾ ਰਸ ਆਉਂਦਾ ਹੈ ਤਾਂ ਹਿਰਦੇ ਦੇ ਅੰਦਰ ਸਾਰੇ ਪ੍ਰਕਾਸ਼ ਹੋ ਜਾਂਦਾ ਹੈ ਤੇ ਸਾਰੇ ਰਸ ਫਿਕੇ ਲਗਦੇ ਹਨ। ਜੈਸਾ ਕਿ :

**ਫਰੀਦਾ ਸਕਰ ਖੰਡੁ ਨਿਵਾਤ ਗੁੜੁ ਮਾਖਿਉ ਮਾਂਝਾ ਦੁਧੁ ॥**
**ਸਭੇ ਵਸਤੂ ਮਿਠੀਆਂ ਰਬ ਨ ਪੁਜਨਿ ਤੁਧੁ ॥** [ਸਲੋਕ ਫਰੀਦ ਜੀ, ਅੰਗ ੧੩੭੯]

ਉਹਨਾਂ ਦੇ ਪਾਸ ਸਭ ਰਿਧੀਆਂ ਸਿਧੀਆਂ ਖੜੀਆਂ ਰਹਿੰਦੀਆਂ ਹਨ, ਉਹਨਾਂ ਨੇ ਸਾਰੇ ਦਾਨ ਕਰ ਲਏ ਹਨ। ਜੈਸਾ ਕਿ :

**ਲਾਖ ਅਰਬ ਖਰਬ ਦੀਨੋ ਦਾਨੁ ॥ ਜਾ ਮਨਿ ਵਸਿਓ ਹਰਿ ਕੋ ਨਾਮੁ ॥੧॥**
[ਗਉੜੀ ਮਹਲਾ ੫, ਅੰਗ ੨੦੨]

## *ਗੁਰ ਕਿਰਪਾ ਤੇ ਨਿਰਮਲੁ ਹੋਆ; ਜਿਨਿ ਵਿਚਹੁ ਆਪੁ ਗਵਾਇਆ ॥*

ਮਨ ਤੇ ਮਲ-ਵਿਖੇਪ, ਅਵਰਨ ਦੀਆਂ ਮੈਲਾਂ ਹੁੰਦੀਆਂ ਹਨ। ਜਿਹਨਾਂ ਨੇ ਵਿਚਹੁ=ਅੰਦਰੋਂ ਹੰਕਾਰ ਨੂੰ ਗਵਾਇਆ=ਨਾਸ ਭਾਵ ਮੇਟ ਦਿੱਤਾ ਹੈ ਉਹਨਾਂ ਪੁਰਸ਼ਾਂ ਦੇ ਸਰੀਰ ਦੀ ਪਾਪਾਂ ਰੂਪ ਮੈਲ ਤੇ ਮਨ ਦੀ ਵਿਖੇਪਤਾ ਤੇ ਅਵਰਨ ਦਾ ਪੜਦਾ ਨਾਸ ਹੋ ਜਾਂਦਾ ਹੈ ਤੇ ਉਜਲ ਹੋ ਜਾਂਦੇ ਹਨ। ਇਹ ਮਨ ਵਿਸ਼ਿਆਂ ਵਿੱਚ ਲੱਗ ਕੇ ਮੈਲਾ ਹੋ ਰਿਹਾ ਹੈ ਅਭਿਮਾਨ ਰੂਪ ਖੂਹ ਵਿੱਚ ਮਨ ਰੂਪ ਡੱਡੂ ਪਿਆ ਹੈ ਤੇ ਇਸਨੂੰ ਦੇਸ=ਆਤਮਾ ਦੀ ਬਿਦੇਸ=ਪ੍ਰੇਮਸ਼ਰ ਦੀ ਸਮਝ ਨਹੀਂ। ਜੈਸਾ ਕਿ :

**ਕੂਪੁ ਭਰਿਓ ਜੈਸੇ ਦਾਦਿਰਾ ਕਛੁ ਦੇਸੁ ਬਿਦੇਸੁ ਨ ਬੂਝ ॥** [ਗਉੜੀ ਪੂਰਬੀ ਰਵਿਦਾਸ ਜੀਉ, ਅੰਗ ੩੪੬]

## *ਅਨਦਿਨੁ ਗੁਣ ਗਾਵਹਿ ਨਿਤ ਸਾਚੇ; ਗੁਰ ਕੈ ਸਬਦਿ ਸੁਹਾਇਆ ॥੧॥*

ਉਹ ਉਜਲ ਮਨ ਵਾਲੇ ਅਨਦਿਨੁ=ਰਾਤ ਦਿਨ ਇਕ ਰਸ ਨਿਤ ਹੀ ਸਚੇ ਪ੍ਰਭੂ ਦੇ ਗੁਣਾਂ ਨੂੰ ਗਾਉਂਦੇ ਹਨ ਤੇ ਗੁਰਾਂ ਦੇ ਸ਼ਬਦ ਕਰਕੇ ਸੋਭਨੀਕ ਹੁੰਦੇ ਹਨ। ਜਿਵੇਂ ਸਾਹੇ ਵਾਲੇ ਮੁੰਡੇ ਦੇ ਮੈਲੇ ਕਪੜੇ ਪਾ ਕੇ ਲੋਕ ਰਖਦੇ ਹਨ ਕਿ ਨਜ਼ਰ ਨਾ ਲੱਗ ਜਾਵੇ, ਇਸੇ ਤਰ੍ਹਾਂ ਉਹਨਾਂ ਗੁਰਮੁਖਾਂ ਦਾ ਪ੍ਰਮੇਸ਼ਰ ਨਾਲ ਸਾਹਾ ਹੈ, ਮਿਲਾਪ ਹੋਣਾ ਹੈ, ਇਸ ਕਰਕੇ ਆਪਣੇ ਆਪ ਨੂੰ ਗੁਪਤ ਰਖਣ ਲਈ ਬਾਹਰੋਂ ਸਾਦਾ-ਸਾਧਾਰਣ ਵੇਸ ਰਖਦੇ ਹਨ॥੧॥ ਜੈਸਾ ਕਿ :

**ਜਿਨ੍ ਪਟੁ ਅੰਦਰਿ ਬਾਹਰਿ ਗੁਦੜੁ ਤੇ ਭਲੇ ਸੰਸਾਰਿ ॥**
**ਤਿਨ੍ ਨੇਹੁ ਲਗਾ ਰਬ ਸੇਤੀ ਦੇਖਨ੍ੇ ਵੀਚਾਰਿ ॥** [ਵਾਰ ਆਸਾ ਮਹਲਾ ੧, ਅੰਗ ੪੭੩]

## *ਮੇਰੇ ਠਾਕੁਰ; ਹਮ ਬਾਰਿਕ ਸਰਣਿ ਤੁਮਾਰੀ ॥*

ਹੇ ਮੇਰੇ ਠਾਕੁਰ=ਸੁਆਮੀ, ਮਾਲਕ ! ਹਮ=ਅਸੀਂ ਆਪ ਜੀ ਦੇ ਬਾਰਿਕ=ਬੱਚੇ ਹਾਂ ਤੇ ਤੁਹਾਡੀ ਹੀ ਸ਼ਰਣ ਤੱਕੀ ਹੈ ਵਾ ਤੁਹਾਡੀ ਹੀ ਓਟ ਹੈ।

## *ਏਕੋ ਸਚਾ ਸਚੁ ਤੂ; ਕੇਵਲੁ ਆਪਿ ਮੁਰਾਰੀ ॥ਰਹਾਉ॥*

ਹੇ ਪ੍ਰਮੇਸ਼ਰ ਤੂੰ ਇਕੋ ਸੱਚਾ ਪਿਛੇ ਸੀ ਤੇ ਹੁਣ ਭੀ ਤੂੰ ਇਕੋ ਸੱਚ ਸਰੂਪ ਹੈਂ ਤੇ ਅੱਗੇ ਨੂੰ ਕੇਵਲ ਇਕੋ ਇਕ ਮੁਰਾਰੀ ਹੋਵੇਗਾ। **ਵਾ:** ਇਕੋ ਸੱਚੇ ਦਾ ਸ੍ਰਵਨ ਕਰਕੇ, ਇਕੋ ਸੱਚ ਸਰੂਪ ਦਾ ਮੰਨਣ ਕਰਕੇ ਨਿਧਿਆਸਣ ਦੁਆਰਾ ਕੈਵਲ ਮੋਖ ਨੂੰ ਪਾਇਆ ਹੈ ਤੇ ਆਪਣੇ ਸਰੂਪ ਨੂੰ ਦੇਖਿਆ ਹੈ॥ਰਹਾਉ॥

## ਜਾਗਤ ਰਹੇ ਤਿਨੀ ਪ੍ਰਭੁ ਪਾਇਆ; ਸਬਦੇ ਹਉਮੈ ਮਾਰੀ ॥

ਉਹਨਾਂ ਨੇ ਸ਼ਬਦ ਦੀ ਕਮਾਈ ਕਰਕੇ ਹਉਮੈ ਨੂੰ ਮਾਰਿਆ ਹੈ ਜਿਸ ਨੇ ਗਿਆਨ ਅਵਸਥਾ ਵਿਚ ਜਾਗ ਕੇ ਪ੍ਰਭੂ ਨੂੰ ਪਾਇਆ ਹੈ।

ਅਰਥਾਤ—ਪੱਥਰਾਂ ਦੀ ਘਨ ਸੁਖੋਪਤ ਅਵਸਥਾ ਹੁੰਦੀ ਹੈ ਕਿਉਂਕਿ ਉਹਨਾਂ ਨੂੰ ਭੰਨਣ ਤੋਂ ਅਗਨੀ ਨਿਕਲਦੀ ਹੈ, ਬਿਰਛਾਂ ਦੀ ਸੁਖੋਪਤ ਅਵਸਥਾ ਹੁੰਦੀ ਹੈ ਕਿਉਂਕਿ ਕੱਟਣ ਤੋਂ ਰਸ ਨਿਕਲਦਾ ਹੈ। ਪਸ਼ੂ ਪੰਛੀਆਂ ਦੀ ਸੁਪਨ ਅਵਸਥਾ ਹੈ ਕਿਉਂਕਿ ਉਹਨਾਂ ਨੂੰ ਪਾਪ ਪੁੰਨ ਦਾ ਗਿਆਨ ਨਹੀਂ ਹੈ, ਪੁਰਸ਼ ਜਾਗਰਤ ਅਵਸਥਾ ਵਾਲੇ ਮੰਨੇ ਹਨ ਕਿਉਂਕਿ ਇਹਨਾਂ ਨੂੰ ਪਾਪ ਪੁੰਨ, ਚੰਗੇ ਮਾੜੇ ਦਾ ਸਾਰਾ ਗਿਆਨ ਹੈ। ਇਸੇ ਤਰ੍ਹਾਂ ਪਾਮਰ ਪੁਰਸ਼ ਘਨ ਸੁਖੋਪਤ ਪਥਰ ਵੱਤ ਹਨ। ਜੈਸਾ ਕਿ :

**ਹਰਿ ਜਸੁ ਸੁਨਹਿ ਨ ਹਰਿ ਗੁਨ ਗਾਵਹਿ ॥ ਬਾਤਨ ਹੀ ਅਸਮਾਨੁ ਗਿਰਾਵਹਿ ॥**

[ਗਉੜੀ ਕਬੀਰ ਜੀ, ਅੰਗ ੩੩੨]

ਵਿਸ਼ਈ ਪੁਰਸ਼ਾਂ ਦੀ ਬਿਰਛਾਂ ਵੱਤ ਸੁਖੋਪਤ ਅਵਸਥਾ ਹੈ ਕਿਉਂਕਿ ਪ੍ਰਲੋਕ ਦੇ ਸੁਖ ਲਈ ਦਾਨ ਕਰਦੇ ਹਨ। ਜਗਿਆਸੂਆਂ ਦੀ ਪਸ਼ੂ ਪੰਛੀਆਂ ਵਤ ਸੁਪਨ ਅਵਸਥਾ ਹੈ ਕਿਉਂਕਿ ਸੰਸਾਰ ਨੂੰ ਨਾਨ੍ਹਾ ਰੂਪ ਕਰਕੇ ਦੇਖਦੇ ਹਨ। ਗਿਆਨਵਾਨਾਂ ਦੀ ਜਾਗਰਤ ਅਵਸਥਾ ਹੈ। ਜੈਸਾ ਕਿ :

**ਸਾਵਧਾਨ ਏਕਾਗਰ ਚੀਤ ॥** [ਗਉੜੀ ਸੁਖਮਨੀ ਮਹਲਾ ੫, ਅੰਗ ੨੯੫]

ਇਸ ਪ੍ਰਕਾਰ ਜੋ ਗਿਆਨ ਅਵਸਥਾ ਵਿੱਚ ਜਾਗ ਰਹੇ ਹਨ। ਤਿੰਨ੍ਹਾਂ ਨੇ ਪ੍ਰਮੇਸ਼ਰ ਨੂੰ ਪਾਇਆ ਹੈ ਪਰ ਹਉਮੈ ਕਰਕੇ ਜਾਗ੍ਰਤ ਅਵਸਥਾ ਨਹੀਂ ਹੁੰਦੀ ਗਿਆਨ ਵਿੱਚ ਇਹ ਜੀਵ ਨਹੀਂ ਪਹੁੰਚਦਾ। ਜੈਸਾ ਕਿ :

**ਹਉਮੈ ਵਿਚਿ ਜਾਗ੍ਰਣੁ ਨ ਹੋਵਈ ਹਰਿ ਭਗਤਿ ਨ ਪਵਈ ਥਾਇ ॥**

[ਪ੍ਰਭਾਤੀ ਮਹਲਾ ੩, ਅੰਗ ੧੩੪੭]

ਇਸ ਪ੍ਰਕਾਰ :

## ਗਿਰਹੀ ਮਹਿ ਸਦਾ ਹਰਿ ਜਨ ਉਦਾਸੀ; ਗਿਆਨ ਤਤ ਬੀਚਾਰੀ ॥

ਹਰੀ ਦੇ ਭਗਤ ਜਨ ਗਿਰਹੀ ਮਹਿ=ਗ੍ਰਿਸਤ ਵਿੱਚ ਹੀ ਸਦਾ ਉਪਰਾਮ ਰਹਿੰਦੇ ਹਨ ਕਿਉਂਕਿ ਉਹਨਾਂ ਨੇ ਤਤ ਸਰੂਪ ਗਿਆਨ ਦੀ ਬੀਚਾਰ ਪ੍ਰਾਪਤ ਕੀਤੀ ਹੈ। ਗ੍ਰਿਸਤ ਵਿੱਚ ਹੀ ਆਦਮੀ ਪੂਰਨ ਰਹਿ ਸਕਦਾ ਹੈ। ਜਿਹੜੇ-ਜਿਹੜੇ ਚਾਵਲ ਤੁਖ ਵਿਚ ਰਹਿੰਦੇ ਹਨ ਉਹ ਕੌੜੇ ਤੇ ਮੈਲੇ ਨਹੀਂ ਹੁੰਦੇ ਹਨ ਉਨਾਂ ਵਿੱਚ ਫਿਰ ਹਰੇ ਹੋਣ ਦੀ ਸ਼ਕਤੀ ਹੁੰਦੀ ਹੈ ਅਤੇ ਜੋ ਚਾਵਲ ਤੁਖ ਤੋਂ ਬਾਹਰ ਹੁੰਦੇ ਹਨ ਉਹ ਕੌੜੇ ਵੀ ਹੁੰਦੇ ਹਨ ਤੇ ਮੈਲੇ ਹੋ ਕੇ ਟੁੱਟ ਜਾਂਦੇ ਹਨ ਤੇ ਹਰੇ ਹੋਣ ਦੀ ਸ਼ਕਤੀ ਵੀ ਨਹੀਂ ਰਹਿੰਦੀ। ਇਸ ਪ੍ਰਕਾਰ ਜੋ ਪੁਰਸ਼ ਰੂਪੀ ਚਾਵਲ ਗ੍ਰਿਹਸਤ ਰੂਪ ਤੁਖ ਵਿਚ ਰਹਿੰਦੇ ਹਨ। ਉਹ ਤਪਦੇ ਹੰਕਾਰ ਕਰਕੇ ਕਿਸੇ ਨੂੰ ਕੌੜਾ ਸ਼ਰਾਪ ਨਹੀਂ ਦਿੰਦੇ, ਵਿਕਾਰਾਂ ਕਰਕੇ ਮੈਲੇ ਨਹੀਂ ਹੁੰਦੇ, ਵਿਸ਼ੇ ਵਾਸ਼ਨਾ ਕਰਕੇ ਲਿਵ ਨਹੀਂ ਟੁੱਟਦੀ ਇਸ ਕਰਕੇ ਟੁੱਟਦੇ ਨਹੀਂ ਹਨ ਅਤੇ ਔਲਾਦ ਪੈਦਾ ਕਰਨ ਦੀ ਸ਼ਕਤੀ ਹੁੰਦੀ ਹੈ। ਪਰ ਜੋ ਤੁਖ ਤੋਂ ਨਿਕਲੇ ਹੋਏ ਚੌਲਾਂ ਵਾਂਗ ਗ੍ਰਿਹਸਤ ਨੂੰ ਛੱਡ ਕੇ ਬਾਹਰ ਜਾਂਦੇ ਹਨ ਉਹ ਸਰਾਪ ਦੇਣ ਰੂਪ ਕੌੜੇ ਹੋ ਜਾਂਦੇ ਹਨ ਵਿਕਾਰਾਂ ਵਿੱਚ ਮਨ ਮੈਲਾ ਰਹਿੰਦਾ ਹੈ ਫਿਰ ਵਾਸ਼ਨਾ ਕਰਕੇ ਲਿਵ ਵੀ ਟੁੱਟ ਜਾਂਦੀ ਹੈ। ਕੁਰਹਿਤਾਂ ਕਰਕੇ ਪ੍ਰਮੇਸ਼ਰ ਤੋਂ ਟੁੱਟ ਜਾਂਦੇ ਹਨ। ਇਸ ਕਰਕੇ ਗ੍ਰਿਹਸਤ ਸ੍ਰੇਸ਼ਟ ਹੈ। ਬ੍ਰਹਮਚਾਰੀ ਆਦਿ ਸਾਰੇ ਆਸ੍ਰਮ ਗ੍ਰਿਹਸਤ ਕਰਕੇ ਪਲਦੇ ਹਨ। ਗ੍ਰਿਹਸਤ ਸਭ ਦਾ ਮੁੱਢ ਹੈ। ਜੈਸਾ ਕਿ :

**ਇਕਿ ਗਿਰਹੀ ਸੇਵਕ ਸਾਧਿਕਾ ਗੁਰਮਤੀ ਲਾਗੇ ॥**
**ਨਾਮੁ ਦਾਨੁ ਇਸਨਾਨੁ ਦ੍ਰਿੜੁ ਹਰਿ ਭਗਤਿ ਸੁ ਜਾਗੇ ॥੭॥** [ਆਸਾ ਮਹਲਾ ੧, ਅੰਗ ੪੧੯]

ਹਰੀ ਦੇ ਭਗਤ ਜਨ ਗ੍ਰਿਹਸਤ ਵਿੱਚ ਰਹਿੰਦੇ ਹੋਇ ਹੀ ਉਦਾਸ ਹਨ ਸਾਖੀ :—ਭਾਈ ਭਿਖਾਰੀ ਜੀ ਦੇ ਪੁੱਤਰ ਦੀ ਮੌਤ ਹੋ ਜਾਣ ਤੇ ਭੀ ਤਪੜੀ ਗੰਢ ਰਹੇ ਹਨ ਤੇ ਪੁੱਤਰ ਦੀ ਸ਼ਾਦੀ ਭੀ ਹੈ ਪਰ ਸਭ ਕੁਝ ਜਾਣਦੇ ਹੋਇ ਭਾਣਾ ਮੰਨ ਕਰਕੇ ਇਕ ਰਸ ਵਿੱਚ ਹਨ। ਉਹ ਜਾਣਦੇ ਹਨ। ਜੈਸਾ ਕਿ :

**ਮਾਈ ਬਾਪ ਪੁਤ੍ਰ ਸਭਿ ਹਰਿ ਕੇ ਕੀਏ ॥**
**ਸਭਨਾ ਕਉ ਸਨਬੰਧੁ ਹਰਿ ਕਰਿ ਦੀਏ ॥੧॥** [ਗੂਜਰੀ ਮਃ ੪, ਅੰਗ ੪੯੪]

ਬੈਂਕ ਦੇ ਪਹਿਰੇਦਾਰ ਵਾਂਗ ਗੁਰਸਿੱਖ ਗ੍ਰਿਹਸਤ ਉਤੇ ਪਹਿਰਾ ਦਿੰਦੇ ਹਨ ਪਰ ਹੰਕਾਰ ਨਹੀਂ ਕਰਦੇ।

## *ਸਤਿਗੁਰੁ ਸੇਵਿ ਸਦਾ ਸੁਖੁ ਪਾਇਆ;*
## *ਹਰਿ ਰਾਖਿਆ ਉਰ ਧਾਰੀ ॥੨॥*

ਉਹਨਾਂ ਗੁਰਸਿੱਖਾਂ ਨੇ ਗੁਰਾਂ ਦੀ ਸੇਵਾ ਕਰਕੇ, ਸਿਮਰਨ ਕਰਕੇ, ਸਦਾ ਸੁਖ ਸਰੂਪ ਵਾਹਿਗੁਰੂ ਨੂੰ ਪਾਇਆ ਹੈ ਤੇ ਹਰੀ ਦੇ ਨਾਮ ਨੂੰ ਧਾਰਨ ਕਰਕੇ ਰਖਿਆ ਹੈ **ਵਾ:** ਹਰਿ ਵੇਲੇ ਪ੍ਰਮੇਸ਼ਰ ਦੇ ਨਾਮ ਨੂੰ ਹਿਰਦੇ ਵਿੱਚ ਧਾਰਦੇ ਹਨ ॥੩॥ ਪ੍ਰਸ਼ਨ :—ਹੇ ਗੁਰੂ ਜੀ ! ਜੋ ਲੋਕ ਗ੍ਰਿਹਸਤ ਛੱਡ ਕੇ ਬਾਹਰ ਜੰਗਲ ਵਿੱਚ ਜਾਂਦੇ ਹਨ ਉਹਨਾਂ ਦੀ ਕੀ ਹਾਲਤ ਹੈ ? ਕ੍ਰਿਪਾ ਕਰਕੇ ਦਸੋ ਜੀ।

## *ਇਹੁ ਮਨੂਆ ਦਹ ਦਿਸਿ ਧਾਵਦਾ; ਦੂਜੈ ਭਾਇ ਖੁਆਇਆ ॥*

ਉਹਨਾਂ ਦਾ ਇਹ ਮਨ ਦਸੋ ਦਿਸ਼ਾਵਾਂ ਵਿਚ ਦੌੜਦਾ ਹੈ ਅਤੇ ਦੂਜੇ ਖਾਣ-ਪੀਣ-ਸੁੰਘਣ ਵਿੱਚ, ਦਵੈਤ ਭਾਵ ਵਿੱਚ ਖਰਾਬ ਹੁੰਦਾ ਹੈ, ਭੁਲਿਆ ਫਿਰਦਾ ਹੈ। ਜੈਸਾ ਕਿ :

**ਬਨਿਤਾ ਛੋਡਿ ਬਦ ਨਦਰਿ ਪਰ ਨਾਰੀ ॥**
**ਵੇਸਿ ਨ ਪਾਈਐ ਮਹਾ ਦੁਖਿਆਰੀ ॥** [ਪ੍ਰਭਾਤੀ ਮਹਲਾ ੫, ਅੰਗ ੧੩੪੮]

## *ਮਨਮੁਖ ਮੁਗਧੁ ਹਰਿ ਨਾਮੁ ਨ ਚੇਤੈ; ਬਿਰਥਾ ਜਨਮੁ ਗਵਾਇਆ ॥*

ਉਹ ਮਨਮੁਖ ਤੇ ਮੂਰਖ ਹਨ ਜੋ ਹਰੀ ਦੇ ਨਾਮ ਦਾ ਚਿੰਤਨ ਨਹੀਂ ਕਰਦੇ। ਆਪਣਾ ਮਨੁੱਖਾ ਜਨਮ ਨਿਸਫਲ ਹੀ ਗਵਾਇਆ ਹੈ।

## *ਸਤਿਗੁਰੁ ਭੇਟੇ ਤਾ ਨਾਉ ਪਾਏ; ਹਉਮੈ ਮੋਹੁ ਚੁਕਾਇਆ ॥੩॥*

ਜੇਕਰ ਇਹ ਜੀਵ ਗੁਰਾਂ ਨੂੰ ਸੰਗਤ ਵਿਚ ਜਾ ਕੇ ਮਿਲੇ ਤਾਂ ਨਾਮ ਪ੍ਰਾਪਤ ਕਰ ਸਕਦਾ ਹੈ। ਜਿਸ ਦਾ ਗੁਰਾਂ ਨੇ ਹਉਮੈ ਤੇ ਪ੍ਰਵਾਰ ਦਾ ਮੋਹੁ ਚੁਕਾ ਦਿੱਤਾ ਉਹੀ ਗੁਰਾਂ ਨਾਲ ਮਿਲਿਆ ਜਾਣੋ ॥੩॥ ਜੈਸਾ ਕਿ :

**ਕਬੀਰ ਗੁਰੁ ਲਾਗਾ ਤਬ ਜਾਨੀਐ ਮਿਟੈ ਮੋਹੁ ਤਨ ਤਾਪ ॥**
**ਹਰਖ ਸੋਗ ਦਾਝੈ ਨਹੀ ਤਬ ਹਰਿ ਆਪਹਿ ਆਪਿ ॥੧੯੬॥** [ਸਲੋਕ ਕਬੀਰ, ਅੰਗ ੧੩੭੪]

## *ਹਰਿ ਜਨ ਸਾਚੇ ਸਾਚੁ ਕਮਾਵਹਿ; ਗੁਰ ਕੈ ਸਬਦਿ ਵੀਚਾਰੀ ॥*

ਉਹ ਹਰੀ ਦੇ ਜਨ ਸੱਚੇ ਹਨ ਤੇ ਸੱਚੇ ਨਾਮ ਦੀ ਕਮਾਈ ਕਰਦੇ ਹਨ ਜਿਨਾਂ ਨੂੰ ਗੁਰਾਂ ਦੁਆਰਾ ਸ਼ਬਦ ਦੀ ਵਿਚਾਰ ਪ੍ਰਾਪਤ ਹੁੰਦੀ ਹੈ।

## *ਆਪੇ ਮੇਲਿ ਲਏ ਪ੍ਰਭਿ ਸਾਚੈ; ਸਾਚੁ ਰਖਿਆ ਉਰ ਧਾਰੀ ॥*

ਉਹ ਗੁਰਮੁਖ ਆਪ ਹੀ ਸੱਚੇ ਵਾਹਿਗੁਰੂ ਨੇ ਅਭੇਦ ਕਰ ਲਏ ਹਨ, ਜਿਨ੍ਹਾਂ ਨੇ ਸਚੇ ਨਾਮ ਨੂੰ ਹਿਰਦੇ ਵਿੱਚ ਧਾਰਨ ਕਰ ਰਖਿਆ ਹੈ **ਵਾ:** ਫੇਰ ਉਹ ਗੁਰਮੁਖ ਹੰਕਾਰ ਛਡ ਕੇ ਇਉਂ ਸਮਝਦੇ ਹਨ ਕਿ ਆਪੇ ਹੀ ਸੱਚੇ ਪ੍ਰਭੂ ਨੇ ਕਿਰਪਾ ਕਰਕੇ ਸਾਨੂੰ ਮੇਲ ਲਿਆ ਹੈ। ਅਸੀਂ ਤਾਂ ਨਿਰਗੁਣਿਆਰੇ ਸੀ। ਇਸ ਤਰ੍ਹਾਂ ਨਿੰਮ੍ਰਤਾ ਧਾਰ ਕੇ ਸੱਚੇ ਨੂੰ ਹਿਰਦੇ ਵਿੱਚ ਧਾਰਨ ਕਰਕੇ ਦੇਖਦੇ ਹਨ।

## *ਨਾਨਕ ਨਾਵਹੁ ਗਤਿ ਮਤਿ ਪਾਈ; ਏਹਾ ਰਾਸਿ ਹਮਾਰੀ ॥੪॥੧॥*

ਸਤਿਗੁਰੂ ਜੀ ਕਥਨ ਕਰਦੇ ਹਨ ਉਹਨਾਂ ਨੇ ਗੁਰਾਂ ਦੁਆਰਾ ਨਾਮ ਲੈ ਕੇ ਗਤਿ=ਮੁਕਤੀ ਦੀ ਮਤਿ=ਸਿਖਿਆ ਪ੍ਰਾਪਤ ਕੀਤੀ ਹੈ ਗੁਰੂ ਜੀ ਕਹਿੰਦੇ ਹਨ ਕਿ ਇਹ ਨਾਮ ਹੀ ਸਾਡੀ ਰਾਸਿ=ਪੂੰਜੀ ਹੈ। ਹੇ ਭਾਈ ! ਇਹੀ ਨਾਮ ਵਾਸਤਵ ਵਿੱਚ ਅਸਲੀ ਪੂੰਜੀ ਹੈ। ਹੋਰ ਸਭ ਪਦਾਰਥ ਨਾਸਵੰਤ ਹਨ। ਇਸ ਲਈ ਨਾਮ ਰੂਪੀ ਪੂੰਜੀ ਨੂੰ ਲੈਣਾ ਕਰੋ। ਸੰਸਾਰ ਵਿੱਚ ਕਬੀਰ ਪ੍ਰਹਲਾਦ ਜਨਕਾਦਿਕਾਂ ਵਾਂਗੂੰ ਨਿਰਲੇਪ ਰਹਿ ਕੇ ਨਾਮ ਜਪੋ ਫੇਰ ਤੁਸੀਂ ਵੀ ਨਿਹਾਲ ਹੋ ਜਾਓਂਗੇ ॥੪॥੧॥

ਵਾਹਿਗੁਰੂ ਜੀ ਕਾ ਖ਼ਾਲਸਾ॥ ਵਾਹਿਗੁਰੂ ਜੀ ਕੀ ਫ਼ਤਹ॥

ਮੁਖਵਾਕ ਨੰਬਰ ੪੯ [ਆਦਿ ਅੰਗ ੬੦੧]

*ਸੋਰਠਿ ਮਹਲਾ ੩ ॥ ਸੋ ਸਿਖੁ ਸਖਾ ਬੰਧਪੁ ਹੈ ਭਾਈ ਜਿ ਗੁਰ ਕੇ ਭਾਣੇ ਵਿਚਿ ਆਵੈ ॥ ਆਪਣੈ ਭਾਣੈ ਜੋ ਚਲੈ ਭਾਈ ਵਿਛੁੜਿ ਚੋਟਾ ਖਾਵੈ ॥ ਬਿਨੁ ਸਤਿਗੁਰ ਸੁਖੁ ਕਦੇ ਨ ਪਾਵੈ ਭਾਈ ਫਿਰਿ ਫਿਰਿ ਪਛੋਤਾਵੈ ॥੧॥ ਹਰਿ ਕੇ ਦਾਸ ਸੁਹੇਲੇ ਭਾਈ ॥ ਜਨਮ ਜਨਮ ਕੇ ਕਿਲਬਿਖ ਦੁਖ ਕਾਟੇ ਆਪੇ ਮੇਲਿ ਮਿਲਾਈ ॥ਰਹਾਉ॥ ਇਹੁ ਕੁਟੰਬੁ ਸਭੁ ਜੀਅ ਕੇ ਬੰਧਨ ਭਾਈ ਭਰਮਿ ਭੁਲਾ ਸੈਂਸਾਰਾ ॥ ਬਿਨੁ ਗੁਰ ਬੰਧਨ ਟੂਟਹਿ ਨਾਹੀ ਗੁਰਮੁਖਿ ਮੋਖ ਦੁਆਰਾ ॥ ਕਰਮ ਕਰਹਿ ਗੁਰ ਸਬਦੁ ਨ ਪਛਾਣਹਿ ਮਰਿ ਜਨਮਹਿ ਵਾਰੋ ਵਾਰਾ ॥੨॥ ਹਉ ਮੇਰਾ ਜਗੁ ਪਲਚਿ ਰਹਿਆ ਭਾਈ ਕੋਇ ਨ ਕਿਸ ਹੀ ਕੇਰਾ ॥ ਗੁਰਮੁਖਿ ਮਹਲੁ ਪਾਇਨਿ ਗੁਣ ਗਾਵਨਿ ਨਿਜ ਘਰਿ ਹੋਇ ਬਸੇਰਾ ॥ ਐਥੈ ਬੂਝੈ ਸੁ ਆਪੁ ਪਛਾਣੈ ਹਰਿ ਪ੍ਰਭੁ ਹੈ ਤਿਸੁ ਕੇਰਾ ॥੩॥ ਸਤਿਗੁਰੂ ਸਦਾ ਦਇਆਲੁ ਹੈ ਭਾਈ ਵਿਣੁ ਭਾਗਾ ਕਿਆ ਪਾਈਐ ॥ ਏਕ ਨਦਰਿ ਕਰਿ ਵੇਖੈ ਸਭ ਊਪਰਿ ਜੇਹਾ ਭਾਉ ਤੇਹਾ ਫਲੁ ਪਾਈਐ ॥ ਨਾਨਕ ਨਾਮੁ ਵਸੈ ਮਨ ਅੰਤਰਿ ਵਿਚਹੁ ਆਪੁ ਗਵਾਈਐ ॥੪॥੬॥*

## *ਸੋਰਠਿ ਮਹਲਾ ੩ ॥*

ਇਹ ਅੰਮ੍ਰਿਤ ਬਚਨ ਸਤਿਗੁਰੂ ਅਮਰਦਾਸ ਜੀ ਨੇ ਸਿਖਾਂ ਦੇ ਪ੍ਰਸ਼ਨ ਦੇ ਉੱਤਰ ਵਿੱਚ ਉਚਾਰਿਆ ਹੈ ਕਿਉਂਕਿ ਜੋ ਵੀ ਸਿਖਾਂ ਦੇ ਮਨ ਵਿੱਚ ਪ੍ਰਸ਼ਨ ਹੁੰਦਾ ਉਹ ਗੁਰੂ ਜੀ ਨੂੰ ਦਸਦੇ ਤੇ ਗੁਰੂ ਸਾਹਿਬ ਉੱਤਰ ਦੇ ਕਰਕੇ ਸਿੱਖਾਂ ਦੇ ਹਿਰਦੇ ਨੂੰ ਸ਼ਾਂਤ ਕਰਦੇ ਹਨ। ਇਕ ਦਿਨ ਗੁਰਸਿੱਖਾਂ ਨੇ ਪ੍ਰਸ਼ਨ ਕੀਤਾ ਕਿ ਪ੍ਰਮੇਸ਼ਰ **ਵਾ:** ਗੁਰੂ ਦਾ ਪਿਆਰਾ ਸਿੱਖ ਤੇ ਸਬੰਧੀ ਕੌਣ ਕਿਹਾ ਜਾ ਸਕਦਾ ਹੈ ? ਤਾਂ ਸਤਿਗੁਰੂ ਮਹਾਰਾਜ ਨੇ ਉੱਤਰ ਵਿੱਚ ਇਹ ਸ਼ਬਦ ਉਚਾਰਨ ਕੀਤੀ ਤਾਂ :

## *ਸੋ ਸਿਖੁ ਸਖਾ ਬੰਧਪੁ ਹੈ ਭਾਈ; ਜਿ ਗੁਰ ਕੇ ਭਾਣੇ ਵਿਚਿ ਆਵੈ ॥*

ਹੇ ਭਾਈ ! ਜਿਹੜਾ ਗੁਰੂ ਦੀ ਭਾਣੇ=ਆਗਿਆ ਵਿੱਚ ਆਉਂਦਾ ਹੈ ਉਹੀ ਗੁਰੂ ਕਾ ਸਿੱਖ, ਸਖਾ=ਪਿਆਰਾ ਮਿੱਤਰ ਤੇ ਸਬੰਧੀ ਕਿਹਾ ਜਾ ਸਕਦਾ ਹੈ। ਜੈਸੀ ਕਿ ਗੁਰੂ ਦੀ ਆਗਿਆ ਹੈ। ਜੈਸਾ ਕਿ :

**੧. ਗੁਰਮੁਖਿ ਨਾਮੁ ਦਾਨੁ ਇਸਨਾਨੁ ॥** [ਰਾਮਕਲੀ ਮਹਲਾ ੧, ਅੰਗ ੯੪੨]

**੨. ਸਾਬਤ ਸੂਰਤਿ ਦਸਤਾਰ ਸਿਰਾ ॥** [ਮਾਰੂ ਮਹਲਾ ੫, ਅੰਗ ੧੦੮੪]

ਕਿ ਗੁਰਸਿੱਖ ਨਾਮ ਜਪੇ, ਧਰਮ ਦੀ ਕਿਰਤ ਵਿੱਚੋਂ ਦਾਨ ਕਰੇ, ਅੰਮ੍ਰਿਤ ਵੇਲੇ ਉਠ ਕੇ ਇਸ਼ਨਾਨ ਕਰੇ ਰੋਮ ਆਦਿਕ ਕਟਾਉਣ ਤੋਂ ਬਚ ਕੇ ਆਪਣੇ ਆਪ ਨੂੰ ਸਾਬਤ ਸੂਰਤ ਰੱਖੇ, ਸਿਰ ਤੇ ਦਸਤਾਰ ਸਜਾਵੇ। ਕਬੀਰ ਜੀ ਨੇ ਕਿਹਾ ਹੈ। ਜੈਸਾ ਕਿ :

**ਕਬੀਰ ਜੈਸੀ ਉਪਜੀ ਪੇਡ ਤੇ ਜਉ ਤੈਸੀ ਨਿਬਹੈ ਓੜਿ ॥**
**ਹੀਰਾ ਕਿਸ ਕਾ ਬਾਪੁਰਾ ਪੁਜਹਿ ਨ ਰਤਨ ਕਰੋੜਿ ॥** [ਸਲੋਕ ਕਬੀਰ ਜੀ, ਅੰਗ ੧੩੭੨]

ਜਿਵੇਂ ਮੁੱਢ ਤੋਂ ਕੋਮਲ ਲਗਰ ਪੈਦਾ ਹੁੰਦੀ ਹੈ, ਜੇ ਨਿਰਵਿਘਨ ਸਿਰੇ ਚੜ੍ਹ ਜਾਵੇ ਤਾਂ ਬੜੀ ਸੁੰਦਰ ਲੱਕੜੀ ਬਣ ਜਾਂਦੀ ਹੈ। ਇਸੇ ਤਰ੍ਹਾਂ ਦੇਹ-ਰੂਪੀ ਲਗਰ ਮਾਤਾ ਦੇ ਗਰਭ ਰੂਪ ਮੁੱਢ ਤੋਂ ਪੈਦਾ ਹੁੰਦੀ ਹੈ। ਜਦੋਂ ਜੰਮਦੇ ਹਾਂ

ਉਦੋਂ ਕੋਈ ਅਮਲ, ਚੁਗਲੀ, ਨਿੰਦਾ ਅਤੇ ਵਿਕਾਰਾਂ ਆਦਿ ਦੀ ਕੋਈ ਆਦਤ ਨਹੀਂ ਹੁੰਦੀ। ਇਸ ਕਰਕੇ ਬੱਚਾ ਸਾਰਿਆਂ ਨੂੰ ਪਿਆਰਾ ਲੱਗਦਾ ਹੈ ਪਰ ਵੱਡਾ ਹੋ ਕੇ ਕੁਸੰਗਤ ਵਿੱਚ ਪੈਣ ਨਾਲ ਵਿਗੜ ਜਾਂਦਾ ਹੈ। ਜੈਸਾ ਕਿ :

**ਜੋ ਜੈਸੀ ਸੰਗਤਿ ਮਿਲੈ ਸੋ ਤੈਸੋ ਫਲੁ ਖਾਇ ॥** [ਸਲੋਕ ਕਬੀਰ ਜੀ, ਅੰਗ ੧੩੬੯]

ਪਰ ਜਿਵੇਂ ਪੈਦਾ ਹੋਣ ਵੇਲੇ ਦਵੈਸ਼ ਤੋਂ ਰਹਿਤ ਹੁੰਦਾ ਹੈ ਉਸੇ ਤਰ੍ਹਾਂ ਉਮਰ ਦੇ ਓੜਿ=ਅੰਤ ਤੱਕ ਨਿਭ ਜਾਵੇ ਤਾਂ ਫਿਰ ਹੀਰਾ=ਮਨੁੱਖਾ ਦੇਹ ਕਿਸ ਦੀ ਵਿਚਾਰੀ ਹੈ ਉਹਨਾਂ ਦੇ ਸਰੀਰ ਦੇ ਬਰਾਬਰ ਕਰੋੜਾਂ ਹੀ ਰਤਨ ਵਤ ਦੇਵੀ ਦੇਵਤਿਆਂ ਦੀਆਂ ਦੇਹਾਂ ਨਹੀਂ ਹੋ ਸਕਦੀਆਂ। ਐਸੇ ਅਮੋਲਕ ਜੀਵਨ ਵਾਲਾ ਗੁਰਮੁਖ ਬਣ ਜਾਂਦਾ ਹੈ ਤੇ ਜੋ ਕੇਸ ਮੁਨਾ ਕੇ ਆਪਣੇ ਆਪ ਨੂੰ ਬਦਸ਼ਕਲ ਬਣਾਉਂਦੇ ਹਨ ਉਹਨਾਂ ਬਾਰੇ ਕਿਹਾ ਹੈ। ਜੈਸਾ ਕਿ :

**ਕਬੀਰ ਮਨੁ ਮੂੰਡਿਆ ਨਹੀ ਕੇਸ ਮੁੰਡਾਏ ਕਾਂਇ ॥**
**ਜੋ ਕਿਛੁ ਕੀਆ ਸੋ ਮਨ ਕੀਆ ਮੂੰਡਾ ਮੂੰਡੁ ਅਜਾਂਇ ॥** [ਸਲੋਕ ਕਬੀਰ ਜੀ, ਅੰਗ ੧੩੬੯]

ਜੇ ਮਨ ਰੂਪੀ ਸਿਰ ਦੇ ਸੰਕਲਪਾਂ ਰੂਪੀ ਕੇਸ ਵਿਚਾਰ ਰੂਪੀ ਕੈਂਚੀ ਨਾਲ ਕੱਟੇ ਨਹੀਂ ਹਨ ਤਾਂ ਫਿਰ ਸਿਰ ਦੇ ਮੁੰਡਨ ਨਾਲ ਮੁਕਤੀ ਪ੍ਰਾਪਤ ਨਹੀਂ ਹੁੰਦੀ ਜੇ ਸਿਰ ਮੁਨਾਉਣ ਨਾਲ ਮੁਕਤੀ ਪ੍ਰਾਪਤ ਹੁੰਦੀ ਤਾਂ ਫਿਰ :—

੧. **ਮੂਡ ਮੁੰਡਾਏ ਜੋ ਸਿਧਿ ਪਾਈ ॥ ਮੁਕਤੀ ਭੇਡ ਨ ਗਈਆ ਕਾਈ ॥੨॥**
[ਗਉੜੀ ਕਬੀਰ ਜੀ, ਅੰਗ ੩੨੪]

੨. **ਮੂੰਡਿ ਮੁੰਡਾਇਐ ਜੇ ਗੁਰੁ ਪਾਈਐ ਹਮ ਗੁਰੁ ਕੀਨੀ ਗੰਗਾਤਾ ॥**
[ਗਉੜੀ ਚੇਤੀ ਮਹਲਾ ੧, ਅੰਗ ੧੫੫]

ਜੇ ਕੇਸ ਕੱਟਣ ਤੋਂ ਗੁਰੂ ਧਾਰਨ ਹੁੰਦਾ ਹੈ ਤਾਂ ਹਿੰਦੂ ਮੱਤ ਵਿੱਚ ਮਾਤਾ-ਪਿਤਾ ਮਰਣ ਤੋਂ ਗੰਗਾ ਤੇ ਜਾ ਕੇ ਭੱਦਣ ਕਰਾਉਂਦੇ ਹਨ, ਗੰਗਾ ਤੇ ਨਾਈ ਵਿਹੜੇ ਜਾ ਕਰਕੇ ਸਿਰ ਮੁੰਨਾਉਂਦੇ ਹਨ ਫੇਰ ਤਾਂ ਨਾਈ ਹੀ ਗੁਰੂ ਬਣ ਗਏ ਜਿਸ ਬਾਬਤ ਗੁਰੂ ਸਾਹਿਬ ਜੀ ਕਥਨ ਕਰਦੇ ਹਨ :

**ਮਨ ਰੇ ਗਹਿਓ ਨ ਗੁਰ ਉਪਦੇਸੁ ॥**
**ਕਹਾ ਭਇਓ ਜਉ ਮੂਡੁ ਮੁਡਾਇਓ ਭਗਵਉ ਕੀਨੋ ਭੇਸੁ ॥** [ਸੋਰਠਿ ਮਹਲਾ ੯, ਅੰਗ ੬੩੩]

ਗੁਰਮਤ ਵਿੱਚ ਤਾਂ ਐਸੀ ਆਗਿਆ ਹੈ ਕਿ ਬਾਹਰੋਂ ਤਾਂ ਸਾਬਤ ਸੂਰਤ ਰਖਕੇ ਦਸਤਾਰ ਸਜਾਉਣੀ ਹੀ ਹੈ ਪਰ ਅੰਦਰੋਂ ਵੀ ਆਗਿਆ ਵਿੱਚ ਰਹਣ ਰੂਪ ਸਾਬਤ ਸੂਰਤ ਰੱਖਣੀ ਹੈ, ਮਨਮੱਤ ਨਹੀਂ ਕਰਨੀ ਤੇ ਹਰ ਵੇਲੇ ਗੁਰਮੁਖ ਰਹਿਣਾ ਹੈ ਅਤੇ ਅੰਤਸ਼ਕਰਣ ਰੂਪ ਸਿਰ ਉੱਤੇ ਸ਼ਰਧਾ ਰੂਪ ਦਸਤਾਰ ਸਜਾਉਣੀ ਹੈ ਹੇ ਭਾਈ! ਉਹ ਸਿੱਖ ਹੈ। ਇਸੇ ਤਰ੍ਹਾਂ ਗੁਰਸਿਖ ਨੇ ਕਛਹਿਰਾ ਧਾਰਨ ਕਰਨਾ ਹੈ, ਕਛਹਿਰੇ ਤੋਂ ਬਿਨਾਂ ਲੰਗੋਟੀ, ਧੋਤੀ ਆਦਿ ਦਾ ਕੋਈ ਪੜਦਾ ਨਹੀਂ

ਇਕ ਸਿਖ ਲੜਕੀ ਦੀ ਲਾਸ਼ ਪੁਲਸ ਨੇ ਨਹਿਰ ਵਿਚੋਂ ਕੱਢੀ ਜਿਸ ਦੇ ਸਰੀਰ ਉੱਤੇ ਕਛਹਿਰੇ ਤੋਂ ਬਿਨਾਂ ਹੋਰ ਬਸਤਰ ਨਹੀਂ ਸੀ, ਇਹ ਦੇਖਕੇ ਇਕ ਅੰਗਰੇਜ਼ ਅਫ਼ਸਰ ਨੇ ਕਿਹਾ ਕਿ ਧੰਨ ਗੁਰੂ ਗੋਬਿੰਦ ਸਿੰਘ ਜੀ ਹਨ ਜਿਨ੍ਹਾਂ ਨੇ ਸਿੱਖਾਂ ਨੂੰ ਕਛਹਿਰਾ ਬਖ਼ਸ਼ਿਆ ਹੈ ਜੋ ਕਿ ਜਿਉਂਦੇ ਤੇ ਮਰੇ ਦਾ ਪੜਦਾ ਰਖਦਾ ਹੈ। ਗੁਰਸਿੱਖ ਵਾਸਤੇ ਹੁਕਮ ਹੈ। ਜੈਸਾ ਕਿ :

**ਸੀਲ ਜਤ ਕੀ ਕਛ ਪਹਰਿ ਪਕੜੋ ਹਥਿਆਰਾ ॥** [ਭਾਈ ਗੁਰਦਾਸ, ਵਾਰ ੪੧, ਪਉੜੀ ੧੫]

ਕਛਹਿਰਾ ਪਹਿਨ ਕੇ ਜਤ ਰਖੇ, ਸੀਲ ਸੁਭਾ ਰਖੇ ਤੇ ਗ੍ਰਿਹਸਤੀ ਲਈ। ਜੈਸਾ ਕਿ :

**ਏਕਾ ਨਾਰੀ ਜਤੀ ਹੋਇ ਪਰ ਨਾਰੀ ਧੀ ਭੈਣ ਵਖਾਣੈ ॥** [ਭਾਈ ਗੁਰਦਾਸ ਜੀ, ਵਾਰ ੬, ਪਉੜੀ ੮]

ਤੇ ਬਿਹੰਗਮ ਲਈ ਅਸੂਲ ਹੈ ਕਿ ਅੱਠ ਪ੍ਰਕਾਰ ਦੇ ਵਿਸ਼ੇ ਤੋਂ ਬੱਚ ਕੇ ਰਹੇ।

**ਕੜਾ**—ਮਨ ਨੂੰ ਕੜ ਕੇ ਰਖੇ, ਹੱਥਾਂ ਨਾਲ ਚੋਰੀ ਨਾ ਕਰੇ ਤੇ ਯਾਰੀ ਆਦਿ ਭੈੜੇ ਕੰਮ ਨਾ ਕਰੇ। ਹੇ ਭਾਈ! ਉਹ ਸਿਖ ਹੈ ਹੋਰ ਚੋਰਾਂ, ਯਾਰਾਂ, ਬਾਰੇ ਬਹੁਤ ਬੁਰਾ ਹਾਲ ਕਿਹਾ ਹੈ। ਜੈਸਾ ਕਿ:

**ਚੋਰ ਜਾਰ ਜੂਆਰ ਪੀੜੇ ਘਾਣੀਐ ॥**
**ਨਿੰਦਕ ਲਾਇਤਬਾਰ ਮਿਲੇ ਹੜ੍ ਵਾਣੀਐ ॥** [ਵਾਰ ਮਲਾਰ ਮਹਲਾ ੧, ਅੰਗ ੧੨੮੮]

ਜੋ ਨਿੰਦਕ ਚੁਗਲ ਹਨ ਉਹਨਾਂ ਦੇ ਪੈਰਾਂ ਨੂੰ ਕਾਠ ਦੀ ਹੜੀ=ਬੇੜੀ ਪਾਈ ਜਾਂਦੀ ਹੈ ਜਾਂ ਮੰਡੀ ਵਿੱਚ ਦੋ ਕਿੱਲੇ ਗੱਡ ਕੇ ਵਿਚਕਾਰ ਰੱਸੀ ਪਾ ਕੇ ਉਸ ਨਾਲ ਪਸੂ ਬੰਨ੍ਹਦੇ ਹਨ ਉਸਨੂੰ ਵੀ ਹੜੀ ਕਹਿੰਦੇ ਹਨ, ਇਸੇ ਤਰ੍ਹਾਂ ਰਾਗ ਦ੍ਵੈਖ ਦੇ ਦੋ ਕਿੱਲੇ ਗੱਡੇ ਹਨ, ਆਸਾ ਰੂਪੀ ਰੱਸੀ ਪਾਈ ਹੈ, ਵਾਸ਼ਨਾਂ ਰੂਪੀ ਕੜੀਆਂ ਜੀਵਾਂ ਦੇ ਮਨ ਰੂਪ ਪੈਰਾਂ ਨੂੰ ਪਾ ਕੇ ਸਾਰੇ ਜੀਵ ਬੰਨ੍ਹੇ ਹਨ। ਜੈਸਾ ਕਿ:

**ਨਕੀ ਵਢੀ ਲਾਇਤਬਾਰ ॥੨॥** [ਵਾਰ ਮਲਾਰ ਮਃ ੧, ਅੰਗ ੧੨੮੮]

ਤੇ ਜਸ ਰੂਪੀ ਨੱਕ ਵੱਢ ਕੇ ਭਾਵ ਉਸ ਵਿੱਚ ਸੁਰਾਖ ਕਰਕੇ ਅਪਜਸ ਦੀ ਰੱਸੀ ਪਾਈ ਜਾਂਦੀ ਹੈ। ਇਸ ਲਈ ਜੇ ਇਹਨਾਂ ਤੋਂ ਬਚਣਾ ਹੈ ਤਾਂ। ਜੈਸਾ ਕਿ:

**ਸਤਿਗੁਰ ਆਗੈ ਸੀਸੁ ਭੇਟ ਦੇਉ ਜੇ ਸਤਿਗੁਰ ਸਾਚੇ ਭਾਵੈ ॥** [ਤੁਖਾਰੀ ਮਹਲਾ ੪, ਅੰਗ ੧੧੧੪]

ਸਤਿਗੁਰੂ ਦੀ ਆਗਿਆ ਮੰਨ ਕੇ ਸੀਸ ਸਮੇਤ ਆਪਣਾ ਸਭ ਕੁਝ ਗੁਰੂ ਨੂੰ ਅਰਪਣ ਕਰਕੇ ਰਹਿਤ ਰੱਖੇ ਮੰਦੇ ਕਰਮਾਂ ਤੋਂ ਆਪਣੇ ਆਪ ਨੂੰ ਬਚਾਵੇ ਜੇ ਸਤਿਗੁਰੂ ਨੂੰ ਭਾ ਗਏ ਤਾਂ ਸਭ ਕੁਝ ਪ੍ਰਾਪਤ ਹੋ ਜਾਵੇਗਾ। ਇਸ ਲਈ ਅੰਦਰਲੀ ਰਹਿਤ ਵੀ ਰੱਖੇ, ਮਨ ਕਰਕੇ ਚਿੰਤਨ ਕਰੇ, ਸਰੀਰ ਕਰਕੇ, ਸ਼ੁਭ ਕਰਮ, ਸੇਵਾ ਕਰੇ, ਬਾਣੀ ਕਰਕੇ ਵੀ ਕੀਰਤਨ ਭਜਨ ਕਰੇ। ਜੈਸਾ ਕਿ:

**ਸਿਖੀ ਸਿਖਿਆ ਗੁਰ ਵੀਚਾਰਿ ॥ ਨਦਰੀ ਕਰਮਿ ਲਘਾਏ ਪਾਰਿ ॥** [ਵਾਰ ਆਸਾ ਮਹਲਾ ੧, ਅੰਗ ੪੬੫]

ਜਿਨ੍ਹਾਂ ਨੇ ਗੁਰੂ ਦੀ ਵੀਚਾਰ ਦੁਆਰਾ ਸਿਖਿਆ ਸਿੱਖੀ ਹੈ ਉਹਨਾਂ ਨੂੰ ਨਦਰੀ=ਪ੍ਰਮੇਸ਼ਰ ਨੇ ਕਰਮਿ=ਬਖ਼ਸ਼ਿਸ਼ ਕਰਕੇ ਸੰਸਾਰ ਸਮੁੰਦਰ ਤੋਂ ਮੁਕਤੀ ਰੂਪ ਕਿਨਾਰੇ ਉੱਤੇ ਪਾਰ ਲੰਘਾ ਦਿੱਤਾ ਹੈ। ਕਈ ਲੋਕ ਕੇਸਾਂ ਵਿੱਚੋਂ ਧਉਲੇ ਹੀ ਚੁਗਦੇ ਰਹਿੰਦੇ ਹਨ, ਕਲਫਾਂ ਲਾਉਂਦੇ ਹਨ। ਜੈਸਾ ਕਿ:

**ਜੇ ਜਰਵਾਣਾ ਪਰਹਰੈ ਜਰੁ ਵੇਸ ਕਰੇਦੀ ਆਈਐ ॥** [ਵਾਰ ਆਸਾ ਮਹਲਾ ੧, ਅੰਗ ੪੬੫]

ਜਿਹੜੇ ਧਉਲੇ ਚੁਗ ਕੇ ਇਹ ਜਰਵਾਣਾ=ਬੁਢੇਪੇ ਨੂੰ ਦੂਰ ਕਰਨਾ ਚਾਹੁੰਦੇ ਹਨ ਉਹ ਬੁਢੇਪਾ ਦੂਰ ਕਿਵੇਂ ਕਰ ਸਕਦੇ ਹਨ ਜਰੁ=ਬੁਢੇਪਾ ਤਾਂ ਆਪਣਾ ਵੇਸ ਕਰਦਾ ਆਉਂਦਾ ਹੈ, ਮੁਖ ਤੇ ਝੁਰੜੀਆਂ ਪੈਂਦੀਆਂ ਕਿਵੇਂ ਹਟਾ ਸਕਦਾ ਹੈ **ਵਾ**: ਜਰੁ=ਬੁਢੇਪਾ ਜੋ ਵੇਸ ਪਲਟਦਾ ਹੈ ਉਸਨੂੰ ਜਦੋਂ ਇਹ ਜੀਵ ਰੋਕ ਨਹੀਂ ਸਕਦਾ ਤਾਂ ਫਿਰ ਜਰਵਾਣਾ ਜਮ ਨੂੰ ਕਿਵੇਂ ਪਰਹਰਨ ਕਰ ਸਕਦਾ ਹੈ। ਇਸ ਲਈ ਕੁਰਹਿਤਾਂ ਕਦੀ ਵੀ ਨਹੀਂ ਕਰਨੀਆਂ ਚਾਹੀਦੀਆਂ:—ਹੁਕਾ, ਹਜਾਮਤ, ਹਲਾਲੋ, ਹਰਾਮ, ਵਾ ਤਮਾਕੂ ਨਹੀਂ ਵਰਤਣਾ, ਕੇਸ ਹਜਾਮਤ ਨਹੀਂ ਕਰਨੇ, ਕਲਮਾਂ ਪੜ੍ਹਿਆ ਮਾਸ ਨਹੀਂ ਖਾਣਾ ਤੇ ਹਰਾਮ=ਪਰ ਇਸਤਰੀ ਗਵਨ ਨਹੀਂ ਕਰਨੀ। ਜੈਸਾ ਕਿ:

੧. **ਪਰ ਤ੍ਰਿਅ ਰਾਵਣਿ ਜਾਹਿ ਸੇਈ ਤਾਲਾਜੀਅਹਿ ॥** [ਫੁਨਹੇ ਮਹਲਾ ੫, ਅੰਗ ੧੩੬੨]

੨. **ਪਰ ਤ੍ਰਿਅ ਰੂਪੁ ਨ ਪੇਖੈ ਨੇਤ੍ਰ ॥** [ਗਉੜੀ ਸੁਖਮਨੀ ਮਹਲਾ ੫, ਅੰਗ ੨੭੪]

੩. **ਹੋ ਪਰ ਧਨ ਪਾਹਨ ਤੁਲਿ ਤ੍ਰਿਯਾ ਪਰ ਮਾਤ ਹਮਾਰੈ ॥੫੮॥** [ਸ੍ਰੀ ਦਸਮ ਗ੍ਰੰਥ, ਪੰਨਾ ੮੫੨]

੪. **ਸੁਧਿ ਜਬ ਤੇ ਹਮ ਧਰੀ ਬਚਨ ਗੁਰ ਦਏ ਹਮਾਰੇ ॥**
**ਪੂਤ ਇਹੈ ਪ੍ਰਨ ਤੋਹਿ ਪ੍ਰਾਨ ਜਬ ਲਗ ਘਟ ਥਾਰੇ ॥**

**ਨਿਜ ਨਾਰੀ ਕੇ ਸਾਥ ਨੇਹੁ ਤੁਮ ਨਿੱਤ ਬਢੈਯਹੁ॥**
**ਪਰ ਨਾਰੀ ਕੀ ਸੇਜ ਭੂਲਿ ਸੁਪਨੇ ਹੂੰ ਨ ਜੈਯਹੁ॥** [ਸ੍ਰੀ ਦਸਮ ਗ੍ਰੰਥ, ਪੰਨਾ ੮੪੨]

ਇਸ ਤਰ੍ਹਾਂ ਉਹੀ ਪ੍ਰਮੇਸ਼ਰ ਦਾ ਸਖਾ=ਪਿਆਰਾ ਤੇ ਗੁਰੂ ਦਾ ਸਿੱਖ ਭੀ ਉਹੀ ਹੈ ਜੋ ਆਗਿਆ ਵਿੱਚ ਚਲਦਾ ਹੈ। ਜੈਸਾ ਕਿ :

੧. **ਧਨੁ ਧਨੁ ਸਤਿਗੁਰੂ ਮਿਤ੍ਰ ਹਮਾਰਾ**
**ਜਿਨਿ ਹਰਿ ਨਾਮ ਸਿਉ ਹਮਾਰੀ ਪ੍ਰੀਤਿ ਬਣਾਈ॥** [ਵਡਹੰਸ ਕੀ ਵਾਰ ਮਹਲਾ ੪, ਅੰਗ ੫੯੪]

੨. **ਗੁਰਮਤਿ ਪੰਚ ਸਖੇ ਗੁਰਭਾਈ॥** [ਮਾਰੂ ਮਹਲਾ ੧, ਅੰਗ ੧੦੪੧]

ਜਿਵੇਂ ਅਰਜਨ ਭਗਵਾਨ ਕ੍ਰਿਸ਼ਨ ਦਾ ਸਖਾ=ਪਿਆਰਾ ਸੀ। ਗੁਰੂ ਕਲਗੀਧਰ ਦੇ ਪੰਜ ਸਖੇ=ਪਿਆਰੇ ਸਨ। ਬੰਧਪ=ਸਬੰਧੀ ਜਿਵੇਂ ਕਲਗੀਧਰ ਦੇ ਸੰਗੋ ਸ਼ਾਂਹ, ਮਾਮਾ ਕ੍ਰਿਪਾਲ ਚੰਦ ਜੀ ਆਦਿ ਸਬੰਧੀ ਸਨ। ਭਰਾ-ਜਿਵੇਂ ਗੁਰੂ ਅਰਜਨ ਦੇਵ ਜੀ ਦੇ ਪ੍ਰਿਥੀ ਚੰਦ, ਮਹਾਦੇਵ ਭਰਾ ਸਨ। ਇਸੇ ਤਰ੍ਹਾਂ ਪਿਆਰਾ, ਸਬੰਧੀ ਤੇ ਭਰਾ ਉਹੀ ਹੈ ਜੋ ਗੁਰਾਂ ਦੇ ਭਾਣੇ ਵਿੱਚ ਚਲਦਾ ਹੈ।

**ਸਾਖੀ**—ਸ੍ਰੀ ਚੰਦ, ਲਖਮੀ ਦਾਸ ਗੁਰੂ ਜੀ ਦੇ ਸਪੁੱਤਰ ਸਨ, ਪਰ ਆਗਿਆ ਨਹੀਂ ਮੰਨੀ ਤੇ ਗੁਰੂ ਜੀ ਨੇ ਚੂਹੀ ਸੁੱਟਣ ਦੀ ਪਰਖ, ਗੰਦੇ ਪਾਣੀ ਵਿੱਚੋਂ ਕਟੋਰਾ ਕਢਾਉਣ ਆਦਿ ਦੀ ਪਰਖ ਕੀਤੀ। ਪਰ ਗੁਰੂ ਅੰਗਦ ਦੇਵ ਜੀ ਹੀ ਪਰਖ ਵਿੱਚ ਪੂਰੇ ਉਤਰੇ ਤੇ ਆਗਿਆ ਮੰਨੀ ਤੇ ਗੁਰਤਾ ਗੱਦੀ ਦੇ ਮਾਲਕ ਬਣੇ ਸਨ। ਜੈਸਾ ਕਿ :

**ਪੁਤ੍ਰੀ ਕਉਲੁ ਨ ਪਾਲਿਓ ਕਰਿ ਪੀਰਹੁ ਕੰਨ੍ ਮੁਰਟੀਐ॥**
[ਰਾਮਕਲੀ ਕੀ ਵਾਰ ਰਾਇ ਬਲਵੰਡ ਤਥਾ ਸਤੈ ਡੂਮਿ ਆਖੀ, ਅੰਗ ੯੬੭]

ਪੁੱਤਰਾਂ ਨੇ ਕਉਲ=ਬਚਨ ਨਹੀਂ ਪਾਲਿਆ ਉਹਨਾਂ ਨੂੰ ਗੁਰੂ ਬਨਾਉਣਾ ਸੀ, ਪਰ ਬਚਨ ਨਾ ਮੰਨਣ ਕਰਕੇ ਪੀਰਹੁ=ਗੁਰੂ ਜੀ ਨੇ ਕੰਨ੍=ਮੋਢਾ ਮੋੜ ਲਿਆ **ਵਾ:** ਗੁਰੂ ਜੀ ਤੋਂ ਮੋਢਾ ਮੋੜ ਲਿਆ। **ਵਾ:** ਪ੍ਰਮੇਸ਼ਰ ਦਾ ਇਹ ਸੰਸਾਰ ਪੁੱਤਰ ਰੂਪ ਹੈ ਇਸ ਸੰਸਾਰ ਰੂਪੀ ਪੁੱਤਰ ਨੇ ਨਾਮ ਜਪਣ ਦੇ ਕੀਤੇ ਕਉਲੁ=ਇਕਰਾਰ ਅਨੁਸਾਰ ਆਗਿਆ ਨਹੀਂ ਮੰਨੀ ਇਸਨੇ ਗਰਭ ਵਿੱਚ ਨਾਮ ਜਪਣ ਦਾ ਇਕਰਾਰ ਕੀਤਾ ਸੀ। ਇਸ ਸੰਸਾਰ ਪੁੱਤਰ ਨੂੰ ਪ੍ਰਮੇਸ਼ਰ ਨੇ ਜਨਮ-ਮਰਨ ਦੀ ਪੀੜਾ ਕਰ ਦਿੱਤੀ ਹੈ, ਅਤੇ ਜਮ ਕੰਨ ਮਰੋੜਦਾ ਹੀ ਰਹਿੰਦਾ ਹੈ ਇਸ ਕਰਕੇ ਉਹੀ ਪ੍ਰਮੇਸ਼ਰ ਵਾ ਗੁਰੂ ਦਾ ਸਿੱਖ ਪਿਆਰਾ ਸਬੰਧੀ-ਭਾਈ ਬਣ ਸਕਦਾ ਹੈ ਜੋ ਗੁਰਾਂ ਦੀ ਆਗਿਆ ਵਿੱਚ ਚਲਦਾ ਹੈ।

## *ਆਪਣੈ ਭਾਣੈ ਜੋ ਚਲੈ ਭਾਈ; ਵਿਛੁੜਿ ਚੋਟਾ ਖਾਵੈ॥*

ਹੇ ਭਾਈ! ਜਿਹੜਾ ਪੁਰਸ਼ ਆਪਣੀ ਖੁਦ ਪਸੰਦੀ ਕਰਦਾ ਹੈ, ਮਨਮੱਤ ਵਿੱਚ ਚਲਦਾ ਹੈ, ਉਲਟਾ ਮਖੌਲ ਕਰਦਾ ਹੈ ਕਿ ਸਿੱਖੀ ਕਿਹੜਾ ਕੱਚਾ ਧਾਗਾ ਹੈ ਜਿਹੜੀ ਟੁੱਟ ਜਾਵੇਗੀ। ਇਸ ਤਰ੍ਹਾਂ ਕਹਿ ਕੇ ਕੁਰਹਿਤਾਂ ਕਰਦਾ ਹੈ ਉਹ ਪ੍ਰਮੇਸ਼ਰ **ਵਾ:** ਗੁਰੂ ਤੋਂ ਵਿਛੜ ਕੇ, ਕੁਸੰਗਤ ਵਿੱਚ ਵਾ ਜੂਨਾਂ ਵਿੱਚ ਚੋਟਾਂ ਖਾਂਦਾ ਹੈ, **ਵਾ:** ਇਥੇ ਵੀ ਤਰਕਾਂ ਖਾਂਦਾ ਹੈ ਤੇ ਜਮਾਂ ਦੀਆਂ, ਬਿਕਾਰਾਂ ਦੀਆਂ, ਨਰਕਾਂ ਦੀਆਂ ਚੋਟਾਂ ਖਾਂਦਾ ਹੈ। ਜੈਸਾ ਕਿ :

੧. **ਲੈ ਕੇ ਵਢੀ ਦੇਨਿ ਉਗਾਹੀ ਦੁਰਮਤਿ ਕਾ ਗਲਿ ਫਾਹਾ ਹੇ॥** [ਮਾਰੂ ਮਹਲਾ ੧, ਅੰਗ ੧੦੩੨]

੨. **ਅਨਿਕ ਪੜਦੇ ਮਹਿ ਕਮਾਵੈ ਵਿਕਾਰ॥ ਖਿਨ ਮਹਿ ਪ੍ਰਗਟ ਹੋਹਿ ਸੰਸਾਰ॥**
[ਗਉੜੀ ਮਹਲਾ ੫, ਅੰਗ ੧੯੪]

੩. **ਦੇਇ ਕਿਵਾੜ ਅਨਿਕ ਪੜਦੇ ਮਹਿ ਪਰ ਦਾਰਾ ਸੰਗਿ ਫਾਕੈ॥**
**ਚਿਤ੍ਰ ਗੁਪਤੁ ਜਬ ਲੇਖਾ ਮਾਗਹਿ ਤਬ ਕਉਣੁ ਪੜਦਾ ਤੇਰਾ ਢਾਕੈ॥**
[ਸੋਰਠਿ ਮਹਲਾ ੫, ਅੰਗ ੬੧੬]

## *ਬਿਨੁ ਸਤਿਗੁਰ ਸੁਖੁ ਕਦੇ ਨ ਪਾਵੈ ਭਾਈ; ਫਿਰਿ ਫਿਰਿ ਪਛੋਤਾਵੈ ॥੧॥*

ਹੇ ਭਾਈ ! ਜੀਵ ਸਤਿਗੁਰ=ਸੱਚੇ ਗੁਰੂ ਤੋਂ ਬਿਨੁ=ਬਗ਼ੈਰ ਕਦੇ=ਕਦਾਚਿਤ ਵੀ ਸੁਖ ਨ=ਨਹੀਂ ਪਾਵੈ=ਪਾ ਸਕਦਾ, ਸਗੋਂ ਜੀਵ ਚੌਰਾਸੀ ਦੇ ਫੇਰਿਆਂ ਵਿੱਚ ਫਿਰ ਕਰਕੇ ਫਿਰਿ ਫਿਰਿ=ਮੁੜ ਮੁੜ ਪਛੋਤਾਵੈ=ਪਸਚਾਤਾਪ ਕਰਦਾ ਰਹਿੰਦਾ ਹੈ ॥੧॥

ਅਰਥਾਤ ਭਾਵੇਂ ਕਿਤਨੀ ਵੀ ਸ਼ਕਤੀ ਵਾਲਾ ਹੋ ਜਾਵੇ। ਜੈਸਾ ਕਿ :

**ਪਰਮਾਣੋ ਪਰਜੰਤ ਆਕਾਸਹ ਦੀਪ ਲੋਅ ਸਿ ਖੰਡਣਹ ॥**
**ਗਛੇਣ ਨੈਣ ਭਾਰੇਣ ਨਾਨਕ ਬਿਨਾ ਸਾਧੂ ਨ ਸਿਧ੍ਤੇ ॥** [ਮਃ ੫ ਗਾਥਾ, ਅੰਗ ੧੩੬੦]

ਭਾਵੇਂ ਪ੍ਰਮਾਣੂ ਜਿੰਨਾਂ ਸੂਖਮ ਜੋ ਕੇ, ਨੇਤਰਾਂ ਦੇ ਖੋਲ੍ਣ-ਮੀਚਣ ਦੇ ਸਮੇਂ ਵਿੱਚ ਅਕਾਸ਼ ਸੱਤੇ ਦੀਪਾਂ ਵਿੱਚ, ਤਿੰਨਾਂ ਲੋਕਾਂ, ਨੌ ਖੰਡਾ ਵਿੱਚ ਗਛੇਣ=ਗਛ+ਆਣ ਗਛ-ਆਵੇ-ਚੱਕਰ ਲਾ ਲਾਵੇ। ਪਰ ਗੁਰੂ ਜੀ ਕਹਿੰਦੇ ਹਨ ਇਤਨੀ ਸ਼ਕਤੀ ਦਾ ਮਾਲਕ ਹੋ ਕੇ ਵੀ ਸਾਧੂ=ਸ੍ਰੇਸ਼ਟ ਗੁਰਾਂ ਦੀ ਸਰਣ ਤੋਂ ਬਿਨਾਂ ਸਿਧ੍ਤੇ=ਮੁਕਤ ਨਹੀਂ ਹੋ ਸਕਦਾ।

**ਸਾਖੀ—**ਮਦਰਾਸ ਵਿਚ ਇਕ ਯੋਗੀ ਸਿਧ ਰਹਿੰਦਾ ਸੀ ਜੋ ਤਮਾਕੂ ਪੀਣ ਲੱਗਾ ਲੋਕਾਂ ਦੀ ਨਜ਼ਰ ਬੰਦ ਕਰ ਦਿੰਦਾ ਸੀ। ਆਪਣੇ ਲਈ ਉਸਨੇ ਇਕ ਮਕਾਨ ਬਣਾਇਆ ਸੀ, ਅਤੇ ਪਹਿਰੇਦਾਰ ਸੇਵਕ ਮਕਾਨ ਦੇ ਬਾਹਰ ਦਰਵਾਜ਼ੇ ਅਗੇ ਖੜ੍ਹਾ ਰਖਦਾ ਸੀ, ਉਸ ਪਾਸ ਬਹੁਤ ਲੋਕ ਆਉਂਦੇ ਸਨ। ਉਸ ਯੋਗੀ ਨੇ ਅੰਦਰੋਂ ਪਹਿਰੇਦਾਰ ਤੱਕ ਟੈਲੀਫੂਨ ਲਗਾਇਆ ਸੀ। ਪਹਿਰੇਦਾਰ ਹਰ ਆਉਣ ਵਾਲੇ ਪੁਰਸ਼ ਪਾਸੋਂ ਕਾਮਨਾ ਪੁੱਛਦਾ ਤੇ ਟੈਲੀਫੂਨ ਰਾਹੀਂ ਯੋਗੀ ਨੂੰ ਅੰਦਰ ਪਹਿਲਾਂ ਹੀ ਦਸ ਦਿੰਦਾ। ਇਕ ਸਿੱਖ ਯੋਗੀ ਨੂੰ ਮਿਲਣ ਗਿਆ, ਜਦੋਂ ਪਹਿਰੇਦਾਰ ਨੇ ਪੁਛਿਆ ਕਿ ਕਿਸ ਕਾਮਨਾ ਲਈ ਆਏ ਹੋ ਤਾਂ ਸਿੱਖ ਨੇ ਕਿਹਾ ਤੈਨੂੰ ਕਿਉਂ ਦੱਸਾਂ ? ਸਿੱਖ ਦੇ ਇਸ ਤਰ੍ਹਾਂ ਕਹਿਣ ਤੋਂ ਉਹਨਾਂ ਦਾ ਆਪਸ ਵਿਚ ਝਗੜਾ ਹੋ ਗਿਆ ਤਾਂ ਯੋਗੀ ਨੇ ਝਗੜਾ ਸੁਣਕੇ ਪਹਿਰੇਦਾਰ ਨੂੰ ਕਿਹਾ ਇਸਨੂੰ ਅੰਦਰ ਆ ਜਾਣ ਦੇਹ। ਜਦੋਂ ਸਿੱਖ ਯੋਗੀ ਪਾਸ ਜਾ ਕੇ ਬੈਠ ਗਿਆ ਤਾਂ ਸਿੱਖ ਨੂੰ ਸੇਵਕ ਬਣਾਉਣ ਲਈ ਜੋਗੀ ਨੇ ਛਲ ਕੀਤਾ ਤੇ ਆਪਣੇ ਚੇਲਿਆਂ ਨੂੰ ਯੋਗੀ ਨੇ ਕਿਹਾ ਕਿ ਮੈਂ ਬ੍ਰਹਮ ਸਰੂਪ ਹਾਂ ਤਾਂ ਚੇਲਿਆ ਨੇ ਕਿਹਾ ਬ੍ਰਹਮ ਦੇ ਤਾਂ ਅੰਗ ਨਹੀਂ ਹੁੰਦੇ। ਇਸਨੇ ਆਪਣੇ ਸਾਰੇ ਅੰਗ ਵੱਖ-ਵੱਖ ਕਰ ਲਏ, ਪਰ ਗੁਰੂ ਦਾ ਸਿੱਖ ਫਿਰ ਵੀ ਪਤੀਜਿਆ ਨਹੀਂ। ਸਿੱਖ ਨੇ ਨਿਝਜਕ ਹੋ ਕੇ ਕਿਹਾ ਕਿ ਐ ਯੋਗੀ ! ਤੇਰੇ ਪਾਸੋਂ ਤਾਂ ਤਮਾਕੂ ਦੀ ਦੁਰਗੰਧੀ ਆਉਂਦੀ ਹੈ ਤਾਂ ਜੋਗੀ ਨੇ ਉਸੇ ਵੇਲੇ ਸ਼ਕਤੀ ਨਾਲ ਸੁਗੰਧੀ ਦੀ ਮਹਿਕ ਵੰਡੀ। ਪਰ ਸਿੱਖ ਨੇ ਫਿਰ ਵੀ ਉਸ ਉਤੇ ਭਰੋਸਾ ਨਹੀਂ ਕੀਤਾ ਤਾਂ ਯੋਗੀ ਨੇ ਕਿਹਾ ਕਿ ਤੇਰਾ ਕੀ ਨਿਸਚਾ ਹੈ ? ਸਿੱਖ ਨੇ ਉੱਤਰ ਦਿੱਤਾ ਕਿ ਮੇਰੇ ਗੁਰੂ ਜੀ ਦਾ ਇਹ ਮੱਤ ਹੈ। ਜੈਸਾ ਕਿ :

**ਨਿਮਖ ਨਿਮਖ ਕਰਿ ਸਰੀਰੁ ਕਟਾਵੈ ॥ ਤਉ ਭੀ ਹਉਮੈ ਮੈਲੁ ਨ ਜਾਵੈ ॥**
[ਗਉੜੀ ਮਃ ੫, ਅੰਗ ੨੬੫]

ਤਾਂ ਯੋਗੀ ਨੇ ਕਿਹਾ ਕਿ ਮੈਲ ਤੋਂ ਬਿਨਾਂ ਤਾਂ ਕੇਵਲ ਗੁਰੂ ਨਾਨਕ ਸਾਹਿਬ ਹੀ ਹੋਏ ਹਨ ਤਾਂ ਸਿੱਖ ਨੇ ਕਿਹਾ ਕਿ ਮੈਂ ਵੀ ਗੁਰੂ ਨਾਨਕ ਦਾ ਹੀ ਸਿੱਖ ਹਾਂ ਤਾਂ ਯੋਗੀ ਨੇ ਉਸ ਦੇ ਚਰਨ ਫੜ ਲਏ। ਇਸ ਪ੍ਰਕਾਰ ਗੁਰੂ ਦੀ ਸ਼ਰਣ ਤੋਂ ਬਿਨਾਂ ਕਦੇ ਵੀ ਸੁਖ ਪ੍ਰਾਪਤ ਨਹੀਂ ਹੁੰਦਾ।

## *ਹਰਿ ਕੇ ਦਾਸ; ਸੁਹੇਲੇ ਭਾਈ ॥*

ਹੇ ਭਾਈ ਗੁਰਸਿੱਖੋ ! ਜੋ ਹਰੀ ਦੇ ਦਾਸ ਹਨ ਉਹ ਲੋਕ ਪ੍ਰਲੋਕ ਵਿਚ ਹਰ ਤਰ੍ਹਾਂ ਕਰਕੇ ਸੁਹੇਲੇ=ਸੁਖੀ ਹਨ।

## *ਜਨਮ ਜਨਮ ਕੇ ਕਿਲਬਿਖ ਦੁਖ ਕਾਟੇ; ਆਪੇ ਮੇਲਿ ਮਿਲਾਈ ॥ਰਹਾਉ॥*

ਉਹਨਾਂ ਦੇ ਜਨਮਾਂ-ਜਨਮਾਂਤਰਾਂ ਦੇ ਚਾਰੇ ਕਿਲਵਿਖ, ਜੈਸਾ ਕਿ :

**ਬ੍ਰਹਮਣ ਕੈਲੀ ਘਾਤੁ ਕੰਞਕਾ ਅਣਚਾਰੀ ਕਾ ਧਾਨੁ ॥** [ਸਲੋਕ ਮਃ ੩, ਅੰਗ ੧੪੧੩]

ਅਤੇ ਜਨਮ-ਮਰਨ ਦੇ ਦੁਖ ਕਟ ਦਿੱਤੇ ਹਨ। ਗੁਰਾਂ ਨੇ ਆਪੇ ਹੀ ਉਹਨਾਂ ਦੇ ਚਿਤ ਦੀ ਬਿਰਤੀ ਮਿਲਾ ਲਈ ਹੈ ਵਾ ਉਹਨਾਂ ਦੀ ਜਿੰਦ ਆਪਣੇ ਮੇਲ ਵਿਚ ਅਭੇਦ ਕਰ ਲਈ ਹੈ॥ਰਹਾਉ॥ ਜੈਸਾ ਕਿ :

**੧. ਹਰਿ ਜਨ ਹਰਿ ਸੰਗ ਮਿਲਤ ਹੈ ਕਰਤ ਪ੍ਰੇਮ ਕੀ ਗਾਥ ॥**
**ਜਿਉ ਡਾਰਿਓ ਮਿਲ ਜਾਤ ਹੈ, ਨੀਰ ਨੀਰ ਕੇ ਸਾਥ ॥** [ਧਰਮ ਸਾਸ਼ਤਰ]

**੨. ਜਿਉ ਜਲ ਮਹਿ ਜਲੁ ਆਇ ਖਟਾਨਾ ॥**
**ਤਿਉ ਜੋਤੀ ਸੰਗਿ ਜੋਤਿ ਸਮਾਨਾ ॥** [ਗਉੜੀ ਸੁਖਮਨੀ ਮਃ ੫, ਅੰਗ ੨੭੮]

## *ਇਹੁ ਕੁਟੰਬੁ ਸਭੁ ਜੀਅ ਕੇ ਬੰਧਨ ਭਾਈ; ਭਰਮਿ ਭੁਲਾ ਸੈਂਸਾਰਾ ॥*

ਇਹ ਕੁਟੰਬੁ=ਪਰਿਵਾਰ ਆਦਿ ਜੋ ਹੈ ਇਹ ਜੀਵ ਨੂੰ ਬੰਧਨ ਪਏ ਹਨ। **ਵਾ:** ਕੁਟੰਬੁ=ਜੋ ਕਰਮਾਂ ਦਾ ਪਰਿਵਾਰ ਹੈ ਇਹ ਕਰਮ, ਜੀਵਾਂ ਨੂੰ ਬੰਧਨ ਪਏ ਹਨ ਇਹ ਸੰਸਾਰ ਪੰਜ ਪ੍ਰਕਾਰ ਦੇ ਭਰਮ ਵਿਚ ਭੁਲ ਗਿਆ ਹੈ।

## *ਬਿਨੁ ਗੁਰ ਬੰਧਨ ਟੂਟਹਿ ਨਾਹੀ; ਗੁਰਮੁਖਿ ਮੋਖ ਦੁਆਰਾ ॥*

ਗੁਰਾਂ ਤੋਂ ਬਿਨਾਂ ਕਰਤਾ ਭੋਗਤਾ ਦੇ ਕਰਮਾਂ ਦੇ ਬੰਧਨ ਟੁੱਟਦੇ ਨਹੀਂ ਹਨ। ਜੈਸਾ ਕਿ :

**ਛੋਡਿ ਬਹੈ ਤਉ ਛੂਟੈ ਨਾਹੀ ॥** [ਮਾਰੂ ਮਃ ੫, ਅੰਗ ੧੦੧੯]

ਕੇਵਲ ਗੁਰਮੁਖਾਂ ਦੇ ਹੀ ਬੰਧਨ ਟੁਟੇ ਹਨ ਤੇ ਉਹਨਾਂ ਨੂੰ ਮੋਖ=ਮੁਕਤੀ ਦਾ ਦਰਵਾਜ਼ਾ ਗਿਆਨ ਪ੍ਰਾਪਤ ਹੋ ਗਿਆ ਹੈ, **ਵਾ:** ਉਹਨਾਂ ਗੁਰਮੁਖਾਂ ਨੇ ਦੁਆਰਿਆਂ ਵਾਲੇ ਸਰੀਰ ਤੋਂ ਮੋਖ=ਛੁਟਕਾਰਾ ਪਾ ਲਿਆ ਹੈ।

## *ਕਰਮ ਕਰਹਿ ਗੁਰ ਸਬਦੁ ਨ ਪਛਾਣਹਿ; ਮਰਿ ਜਨਮਹਿ ਵਾਰੋ ਵਾਰਾ ॥੨॥*

ਮਨਮੁਖ ਜੀਵ ਨਿਤ ਨਮਿਤ ਕਰਮਾਂ ਨੂੰ ਤਾਂ ਕਰਦੇ ਹਨ ਪਰ ਗੁਰਾਂ ਦੇ ਸ਼ਬਦ ਦੀ ਕਮਾਈ ਨਹੀਂ ਕਰਦੇ। ਵਾਰ-ਵਾਰ ਜੂਨਾਂ ਵਿਚ ਜੰਮਦੇ ਮਰਦੇ ਰਹਿੰਦੇ ਹਨ **ਵਾ:** ਵਾਰੋ=ਦਿਨਾਂ ਵਿਚ ਵਾਰਾ=ਜੂਨਾਂ ਦੇ ਦਰਵਾਜ਼ਿਆਂ ਵਿਚ ਜੰਮ ਕਰਕੇ ਮਰਦੇ ਰਹਿੰਦੇ ਹਨ॥੨॥

## *ਹਉ ਮੇਰਾ ਜਗੁ ਪਲਚਿ ਰਹਿਆ ਭਾਈ; ਕੋਇ ਨ ਕਿਸ ਹੀ ਕੇਰਾ ॥*

ਹੇ ਭਾਈ! ਸਾਰਾ ਸੰਸਾਰ ਸਰੀਰ ਦੀ ਹਉ=ਹਉਮੈ ਤੇ ਪਦਾਰਥਾਂ ਦੀ ਮੇਰਾ=ਮਮਤਾ ਵਿਚ ਪਲਚਿ=ਫਸ ਰਿਹਾ ਹੈ **ਵਾ:** ਉਲਝ ਰਿਹਾ ਹੈ। ਜੈਸਾ ਕਿ :

**੧. ਕਾਮਣਿ ਲੋੜੈ ਸੁਇਨਾ ਰੁਪਾ ਮਿਤ੍ਰ ਲੁੜੇਨਿ ਸੁ ਖਾਧਾਤਾ ॥**
**ਨਾਨਕ ਪਾਪ ਕਰੇ ਤਿਨ ਕਾਰਣਿ ਜਾਸੀ ਜਮਪੁਰਿ ਬਾਧਾਤਾ ॥** [ਗਉੜੀ ਚੇਤੀ ਮਃ ੧, ਅੰਗ ੧੫੫]

**੨. ਇਹ ਜਗਿ ਮੀਤੁ ਨ ਦੇਖਿਓ ਕੋਈ ॥**
**ਸਗਲ ਜਗਤੁ ਅਪਨੈ ਸੁਖਿ ਲਾਗਿਓ ਦੁਖ ਮੈ ਸੰਗਿ ਨ ਹੋਈ ॥੧॥ਰਹਾਉ॥**
[ਸੋਰਠਿ ਮਃ ੯, ਅੰਗ ੬੩੩]

੩. **ਸੁਆਨ ਪੂਛ ਜਿਉ ਹੋਇ ਨ ਸੂਧੋ ਕਹਿਓ ਕ ਕਾਨ ਧਰੈ ॥** [ਦੇਵਗੰਧਾਰੀ ਮਃ ੯, ਅੰਗ ੫੩੬]

ਇਹ ਮਨ ਕੁੱਤਾ ਹੈ, ਬਿਰਤੀ ਰੂਪੀ ਪੂਛ ਨੂੰ ਜੇ ਭੇਖ ਰੂਪੀ ਵੰਝਲੀ ਵਿਚ ਪਾਵੇ ਫੇਰ ਵੀ ਸੁਤ-ਬਿਤ-ਲੋਕ ਈਖਣਾ ਰੂਪ ਤਿੰਨ ਵਲ ਪਏ ਰਹਿੰਦੇ ਹਨ ਤੇ ਗੁਰਮੁਖ ਹੋਣ ਰੂਪ ਸਿਧੀ ਨਹੀਂ ਹੁੰਦੀ। ਸੰਸਾਰ ਦਾ ਕੋਈ ਸੰਬੰਧੀ ਵੀ ਕਿਸੇ ਦਾ ਬਣਦਾ ਨਹੀਂ ਹੈ।

## *ਗੁਰਮੁਖਿ ਮਹਲੁ ਪਾਇਨਿ ਗੁਣ ਗਾਵਨਿ; ਨਿਜ ਘਰਿ ਹੋਇ ਬਸੇਰਾ ॥*

ਗੁਰਮੁਖ ਤਾਂ ਪ੍ਰਮੇਸ਼ਰ ਦੇ ਗੁਣਾਂ ਨੂੰ ਗਾਉਂਦੇ ਹਨ ਤੇ ਸਚਖੰਡ ਰੂਪੀ ਮਹੱਲ ਨੂੰ ਪਾਉਂਦੇ ਹਨ **ਵਾ:** ਸਰੂਪ ਰੂਪ ਮਹਲ ਨੂੰ ਪਾਉਂਦੇ ਹਨ, ਉਹਨਾਂ ਦਾ ਆਪਣੇ ਤੁਰੀਆ ਪਦ ਰੂਪ ਘਰ ਵਿਚ ਬਸੇਰਾ=ਵਸਣਾ ਹੁੰਦਾ ਹੈ।

## *ਐਥੈ ਬੂਝੈ ਸੁ ਆਪੁ ਪਛਾਣੈ; ਹਰਿ ਪ੍ਰਭੁ ਹੈ ਤਿਸੁ ਕੇਰਾ ॥੩॥*

ਜੋ ਪੁਰਸ਼ ਇਥੇ ਸੰਗਤ ਵਿਚ ਗੁਰਾਂ ਤੋਂ ਉਪਦੇਸ਼ ਪੁਛਦਾ ਹੈ ਉਹ ਆਪਣੇ ਸਰੂਪ ਨੂੰ ਪਛਾਣ ਲੈਂਦਾ ਹੈ ਤਿਸ ਦਾ ਹੀ ਹਰੀ ਪ੍ਰੇਮਸ਼ਰ ਹੈ, **ਵਾ:** ਉਹਨਾਂ ਨੂੰ ਹੀ ਹਰੀ ਪ੍ਰਮੇਸ਼ਰ ਪ੍ਰਾਪਤ ਹੋਇਆ ਹੈ। ਜੈਸਾ ਕਿ :

**ਸ੍ਵੈ ਸਰੂਪ ਅਨੰਦ ਘਨ ਸਚਦਾ ਬਿਭੂ ਅਨੂਪ ॥**
**ਵਾਸਦੇਵ ਕੇ ਬਾਧਿਪਤ ਹੈ ਆਤਮ ਇਹ ਰੂਪ ॥** [ਧਰਮ ਸਾਸ਼ਤਰ]

ਐਸੇ ਆਤਮ ਸਰੂਪ ਨੂੰ ਗੁਰਾਂ ਪਾਸੋਂ ਸਿੱਖ ਪੁੱਛਣ ਕਰਕੇ ਪਛਾਣ ਲੈਂਦੇ ਹਨ। ਪ੍ਰਮੇਸ਼ਰ ਉਹਨਾਂ ਦਾ ਹੈ ਤੇ ਉਹ ਪ੍ਰਮੇਸ਼ਰ ਦੇ ਹਨ ॥੩॥ ਜੈਸਾ ਕਿ :

**ਕਬੀਰੁ ਪੂੰਗਰਾ ਰਾਮ ਅਲਹ ਕਾ ਸਭ ਗੁਰ ਪੀਰ ਹਮਾਰੇ ॥੫॥** [ਪ੍ਰਭਾਤੀ ਕਬੀਰ ਜੀ, ਅੰਗ ੧੩੪੯]

## *ਸਤਿਗੁਰੁ ਸਦਾ ਦਇਆਲੁ ਹੈ ਭਾਈ; ਵਿਣੁ ਭਾਗਾ ਕਿਆ ਪਾਈਐ ॥*

ਸਤਿਗੁਰੂ ਜੀ ਸਦਾ ਦਇਆਲੁ=ਕ੍ਰਿਪਾਲੂ ਹਨ ਪਰ ਬਿਨਾਂ ਨਿਸ਼ਕਾਮ ਕਰਮਾਂ ਵਾ ਸ੍ਰੇਸ਼ਟ ਕਰਮਾਂ ਤੋਂ ਕੀ ਕੋਈ ਪ੍ਰਾਪਤ ਕਰ ਸਕਦਾ ਹੈ। ਇਹ ਜੀਵ ਭਾਗਾਂ ਤੋਂ ਹੀਣੇ ਹਨ ਸੰਗਤ ਦੀ ਸੇਵਾ ਤਾਂ ਕੀ ਕਰਨੀ ਸੀ ਖੂਹ ਤੇ ਖੜੇ ਕਿਸੇ ਨੂੰ ਪਾਣੀ ਵੀ ਨਹੀਂ ਦੇ ਸਕਦੇ। ਜੈਸਾ ਕਿ :

**ਆਪਿ ਨ ਦੇਹਿ ਚੁਰੂ ਭਰਿ ਪਾਨੀ ॥ ਤਿਹ ਨਿੰਦਹਿ ਜਿਹ ਗੰਗਾ ਆਨੀ ॥੨॥**
[ਗਉੜੀ ਕਬੀਰ ਜੀ, ਅੰਗ ੩੩੨]

ਤੇ ਨਿੰਦਿਆ ਭਗੀਰਥ ਵਰਗਿਆਂ ਦੀ ਵੀ ਕਰ ਦਿੰਦੇ ਹਨ।

## *ਏਕ ਨਦਰਿ ਕਰਿ ਵੇਖੈ ਸਭ ਊਪਰਿ; ਜੇਹਾ ਭਾਉ ਤੇਹਾ ਫਲੁ ਪਾਈਐ ॥*

ਗੁਰੂ ਜੀ ਸਾਰਿਆਂ ਉਤੇ ਏਕ=ਸਮਦ੍ਰਿਸ਼ਟੀ ਨਾਲ ਦੇਖਦੇ ਹਨ ਪਰ ਇਹ ਜੀਵ ਜੈਸਾ ਪ੍ਰੇਮ ਤੇ ਸ਼ਰਧਾ ਰਖਦੇ ਹਨ ਤੈਸਾ ਹੀ ਫਲ ਪ੍ਰਾਪਤ ਕਰਦੇ ਹਨ :

**ਸਾਖੀ**—ਜਦੋਂ ਕਲਗੀਧਰ ਜੀ ਦੇ ਮਾਤਾ ਅਜੀਤ ਕੌਰ ਜੀ ਨਾਲ ਗੁਰੂ ਕੇ ਲਾਹੌਰ ਵਿਖੇ ਅਨੰਦ ਕਾਰਜ ਹੋਏ ਸਨ ਤਾਂ ਬੜੇ ਭਾਰੀ ਬਜ਼ਾਰ ਲੱਗੇ ਤੇ ਜੋੜ ਮੇਲਾ ਹੋਇਆ। ਇਕ ਚੋਰ ਨੇ ਅਰਦਾਸ ਕੀਤੀ ਕਿ ਮੈਂ ਤਿੰਨ ਚੋਰੀਆਂ ਕਰਨੀਆਂ ਹਨ। ਮਹਾਰਾਜ ਜੀ ! ਕਿਰਪਾ ਕਰਕੇ ਮੇਰੀ ਕਾਮਨਾ ਪੂਰੀ ਕਰੋ। ਇਸ ਨੇ ਤਿੰਨ ਚੋਰੀਆਂ ਕੀਤੀਆਂ ਫਿਰ ਲਾਲਚ ਕਰਕੇ ਇਕ ਚੋਰੀ ਹੋਰ ਕੀਤੀ। ਸਿੱਖਾਂ ਨੇ ਕਿਹਾ ਹੇ ਗੁਰੂ ਜੀ ! ਮੇਲੇ ਵਿਚ ਚੋਰ ਬਹੁਤ ਹਨ ਗੁਰੂ ਜੀ ਨੇ ਕਿਹਾ ਕਿ ਭਾਈ ! ਚੋਰ ਤਾਂ ਇਕ ਹੀ ਹੈ ਤੇ ਉਸਨੇ ਲਾਲ ਰੰਗ ਦੀ ਪਗੜੀ ਬੰਨੀ ਹੈ ਕੰਨੀ ਵਾਲੀ ਧੋਤੀ

ਪਹਿਨੀ ਹੈ ਹੱਥ ਵਿੱਚ ਮਾਲਾ ਫੜੀ ਹੈ ਉਸਨੂੰ ਪਕੜ ਕੇ ਸਾਡੇ ਪਾਸ ਲੈ ਆਵੋ। ਜਦੋਂ ਸਿੱਖਾਂ ਨੇ ਲਿਆ ਕੇ ਹਜ਼ੂਰੀ ਵਿਚ ਪੇਸ਼ ਕੀਤਾ ਤਾਂ ਗੁਰੂ ਜੀ ਨੇ ਕਿਹਾ ਕਿ ਤੈਨੂੰ ਤਿੰਨ ਚੋਰੀਆਂ ਤੇ ਸੰਤੋਖ ਨਹੀਂ ਆਇਆ ਫਿਰ ਇਸ ਦੀ ਤਲਾਸ਼ੀ ਕੀਤੀ ਤੇ ਸਾਰੇ ਪੈਸੇ ਉਸ ਪਾਸੋਂ ਨਿਕਲ ਆਏ। ਫਿਰ ਸਤਿਗੁਰੂ ਜੀ ਨੇ ਇਸਨੂੰ ਅਨੰਦਪੁਰ ਸਾਹਿਬ ਤੋਂ ਕੱਢ ਦਿੱਤਾ ਸੀ। ਇਸੇ ਤਰ੍ਹਾਂ ਹੀ ਜੈਸੀ ਕਿਸੇ ਦੀ ਸ਼ਰਧਾ ਹੈ ਤੈਸਾ ਫਲ ਪਾਉਂਦਾ ਹੈ। ਜਿਨ੍ਹਾਂ ਦੀ ਸ੍ਰੇਸ਼ਟ ਸ਼ਰਧਾ ਹੈ ਉਹ ਚੰਗੇ ਫਲ ਪਾਉਂਦੇ ਹਨ। ਗੁਰਸਿੱਖਾਂ ਨੇ ਪ੍ਰਸ਼ਨ ਕੀਤਾ ਕਿ ਨਾਮ ਹਿਰਦੇ ਵਿਚ ਕਿਵੇਂ ਵਸਦਾ ਹੈ ਤਾਂ ਗੁਰੂ ਜੀ ਨੇ ਤੁਕ ਉਚਾਰਨ ਕੀਤੀ :—

## *ਨਾਨਕ ਨਾਮੁ ਵਸੈ ਮਨ ਅੰਤਰਿ; ਵਿਚਹੁ ਆਪੁ ਗਵਾਈਐ ॥੪॥੬॥*

ਸਤਿਗੁਰੂ ਜੀ ਫੁਰਮਾਉਂਦੇ ਹਨ ਕਿ ਨਾਮ ਤਾਂ ਮਨ ਦੇ ਅੰਦਰ ਵਸਦਾ ਹੈ ਜੇਕਰ ਮਨ ਵਿਚੋਂ ਆਪੁ=ਆਪਾ ਭਾਵ ਹੰਕਾਰ ਗਵਾ ਦਈਏ॥੪॥੬॥ ਜੈਸਾ ਕਿ :

**ਆਪੁ ਗਵਾਇ ਸੇਵਾ ਕਰੇ ਤਾ ਕਿਛੁ ਪਾਏ ਮਾਨੁ ॥** [ਵਾਰ ਆਸਾ ਮਃ ੨, ਅੰਗ ੪੭੪]

ਜਿਤਨਾ ਚਿਰ ਅੰਦਰ ਹਉਮੈ ਹੈ ਉਤਨਾ ਚਿਰ ਹਿਰਦੇ ਅੰਦਰ ਨਾਮ ਦਾ ਵਾਸਾ ਨਹੀਂ ਹੁੰਦਾ , ਜੈਸਾ ਕਿ :

**ਹਉਮੈ ਨਾਵੈ ਨਾਲਿ ਵਿਰੋਧੁ ਹੈ ਦੁਇ ਨ ਵਸਹਿ ਇਕ ਠਾਇ ॥** [ਵਡਹੰਸੁ ਮਃ ੩, ਅੰਗ ੫੬੦]

ਵਾਹਿਗੁਰੂ ਜੀ ਕਾ ਖ਼ਾਲਸਾ॥ ਵਾਹਿਗੁਰੂ ਜੀ ਕੀ ਫ਼ਤਹ॥

ਮੁਖਵਾਕ ਨੰਬਰ ੫੦ [ਆਦਿ ਅੰਗ ੬੦੩]

***ਸੋਰਠਿ ਮਹਲਾ ੩ ॥ ਬਿਨੁ ਸਤਿਗੁਰ ਸੇਵੇ ਬਹੁਤਾ ਦੁਖੁ ਲਾਗਾ ਜੁਗ ਚਾਰੇ ਭਰਮਾਈ ॥ ਹਮ ਦੀਨ ਤੁਮ ਜੁਗੁ ਜੁਗੁ ਦਾਤੇ ਸਬਦੇ ਦੇਹਿ ਬੁਝਾਈ ॥੧॥ ਹਰਿ ਜੀਉ ਕ੍ਰਿਪਾ ਕਰਹੁ ਤੁਮ ਪਿਆਰੇ ॥ ਸਤਿਗੁਰੁ ਦਾਤਾ ਮੇਲਿ ਮਿਲਾਵਹੁ ਹਰਿ ਨਾਮੁ ਦੇਵਹੁ ਆਧਾਰੇ ॥ਰਹਾਉ॥ ਮਨਸਾ ਮਾਰਿ ਦੁਬਿਧਾ ਸਹਜਿ ਸਮਾਣੀ ਪਾਇਆ ਨਾਮੁ ਅਪਾਰਾ ॥ ਹਰਿ ਰਸੁ ਚਾਖਿ ਮਨੁ ਨਿਰਮਲੁ ਹੋਆ ਕਿਲਬਿਖ ਕਾਟਣਹਾਰਾ ॥੨॥ ਸਬਦਿ ਮਰਹੁ ਫਿਰਿ ਜੀਵਹੁ ਸਦ ਹੀ ਤਾ ਫਿਰਿ ਮਰਣੁ ਨ ਹੋਈ ॥ ਅੰਮ੍ਰਿਤੁ ਨਾਮੁ ਸਦਾ ਮਨਿ ਮੀਠਾ ਸਬਦੇ ਪਾਵੈ ਕੋਈ ॥੩॥ ਦਾਤੈ ਦਾਤਿ ਰਖੀ ਹਥਿ ਅਪਣੈ ਜਿਸੁ ਭਾਵੈ ਤਿਸੁ ਦੇਈ ॥ ਨਾਨਕ ਨਾਮਿ ਰਤੇ ਸੁਖੁ ਪਾਇਆ ਦਰਗਹ ਜਾਪਹਿ ਸੇਈ ॥੪॥੧੧॥***

## ਸੋਰਠਿ ਮਹਲਾ ੩ ॥
## ਬਿਨੁ ਸਤਿਗੁਰ ਸੇਵੇ ਬਹੁਤਾ ਦੁਖੁ ਲਾਗਾ; ਜੁਗ ਚਾਰੇ ਭਰਮਾਈ ॥

ਇਸ ਅੰਮ੍ਰਿਤ ਬਚਨ ਦੁਆਰਾ ਸੋਰਠਿ ਰਾਗਣੀ ਵਿਚ ਪਰਮ ਪਵਿੱਤ੍ਰ ਉਪਦੇਸ਼ ਬਖਸ਼ਦੇ ਹਨ ਕਿ ਹੇ ਭਾਈ! ਸਤਿਗੁਰ=ਸੱਚੇ ਗੁਰੂ ਨੂੰ ਸੇਵੇ=ਸੇਵਨ ਤੋਂ ਬਿਨੁ=ਬਗ਼ੈਰ ਸ੍ਰਿਸ਼ਟੀ ਨੂੰ ਬਹੁਤਾ=ਅਤਿਅੰਤ ਹੀ ਜੰਮਣ ਮਰਣ ਦਾ ਦੁਖੁ=ਕਸ਼ਟ ਲਾਗਾ=ਲੱਗਦਾ ਹੈ ਅਤੇ ਸ੍ਰਿਸ਼ਟੀ ਚਾਰੇ ਜੁਗਾਂ ਵਿੱਚ ਭਰਮ ਦੀ ਭੁਲਾਈ ਹੋਈ ਭਟਕਦੀ ਫਿਰਦੀ ਹੈ ਅਰਥਾਤ ਜੋ ਸੁਖ ਗੁਰਾਂ ਦੀ ਸੇਵਾ ਵਿਚ ਹੈ ਉਹ ਸੰਸਾਰ ਵਿਚ ਹੋਰ ਕਿਤੇ ਵੀ ਪ੍ਰਾਪਤ ਨਹੀਂ ਹੋ ਸਕਦਾ। ਜੈਸਾ ਕਿ :

**੧. ਜੋ ਸੁਖੁ ਪ੍ਰਭ ਗੋਬਿੰਦ ਕੀ ਸੇਵਾ ਸੋ ਸੁਖੁ ਰਾਜਿ ਨ ਲਹੀਐ ॥**

[ਗਉੜੀ : ਕਬੀਰ ਜੀ, ਅੰਗ ੩੩੬]

**੨. ਸੁਖ ਸੇਵਾ ਅੰਦਰਿ ਰਖਿਐ ਆਪਣੀ ਨਦਰਿ ਕਰਹਿ ਨਿਸਤਾਰਿ ਜੀਉ ॥੧੨॥**

[ਸਿਰੀਰਾਗੁ ਮਃ ੧, ਅੰਗ ੭੨]

**ਸਾਖੀ—**ਜਿਸ ਪ੍ਰਕਾਰ ਭਾਈ ਮੰਝ ਨੇ ਸੇਵਾ ਕੀਤੀ ਇਸ ਦਾ ਅਸਲ ਨਾਮ ਤੀਰਥਾ ਸੀ। ਪਰ ਗੋਤ ਦਾ ਨਾਮ ਕਰਕੇ ਮੰਜ ਜਾਂ ਮੰਞ ਪ੍ਰਸਿੱਧ ਹੋਇਆ। ਮੰਜ=ਚੰਦ੍ਰਵੰਸੀ ਰਾਜਪੂਤਾਂ ਦੀ ਇਕ ਜਾਤ, ਜਲੰਧਰ ਤੇ ਹੁਸ਼ਿਆਰਪੁਰ ਜ਼ਿਲ੍ਹੇ ਵਿਚ ਇਸ ਜਾਤ ਦੇ ਬਹੁਤ ਪਿੰਡ ਹਨ। ਭਾਈ ਤੀਰਥਾ ਵੀ ਇਸੇ ਜਾਤ ਵਿਚੋਂ ਸੀ। ਜੋ ਪਹਿਲਾਂ ਸੁਲਤਾਨੀਆਂ ਸੀ ਜਦੋਂ ਭਾਈ ਮੰਝ ਨੇ ਸਿੱਖੀ ਪ੍ਰਾਪਤ ਕਰਕੇ ਆਪਣੇ ਘਰੋਂ ਸੁਲਤਾਨ ਪੀਰ ਦਾ ਮੁਕਾਮ ਢਾਹ ਦਿੱਤਾ ਤਾਂ ਗੁਰੂ ਜੀ ਨੇ ਇਸਨੂੰ ਪਰਖਣਾ ਚਾਹਿਆ, ਪਹਿਲਾਂ ਇਸ ਦੇ ਘਰੋਂ ਮੱਝਾਂ ਗਊਆਂ ਆਦਿਕ ਪਦਾਰਥ ਨਾਸ ਹੋ ਗਏ। ਲੋਕ ਕਹਿਣ ਲੱਗੇ ਕਿ ਇਸ ਨੇ ਸੁਲਤਾਨ ਦੀ ਬੇਅਦਬੀ ਕੀਤੀ ਹੈ ਤਾਂ ਹੀ ਕੰਗਾਲ ਬਣ ਗਿਆ ਹੈ ਤੇ ਚੌਧਰਤਾ ਨਾਸ ਹੋ ਗਈ ਹੈ, ਕਿਉਂਕਿ ਭਾਈ ਮੰਝ ਪਹਿਲਾਂ ਪਿੰਡ ਦਾ ਚੌਧਰੀ ਸੀ। ਤੇ ਭਾਈ ਮੰਞ ਘਾਹ ਖੋਤ ਕੇ ਗੁਜ਼ਾਰਾ ਕਰਨ ਲੱਗ ਪਿਆ ਗੁਰੂ ਜੀ ਨੇ ਪਰਖ ਕਰਨ ਵਾਸਤੇ ਇਕ ਸਿੱਖ ਦੇ ਹੱਥ ਹੁਕਮਨਾਮਾ ਭੇਜਿਆ ਕਿ ਇੱਕੀ ਰੁਪੈ ਭਾਈ ਮੰਝ ਪਾਸੋਂ ਲੈ ਕੇ ਆਉ ਤੇ ਹੁਕਮਨਾਮਾ ਇੱਕੀ ਰੁਪੈ ਲੈ ਕੇ ਫਿਰ ਦੇਣਾ ਤਾਂ ਭਾਈ ਮੰਝ ਨੇ ਇਕ ਲੋੜਵੰਦ ਸ਼ਾਹੂਕਾਰ ਜਿਸ ਦੇ ਔਲਾਦ ਨਹੀਂ ਸੀ। ਉਸਨੂੰ ਆਪਣੀ ਧੀ ਸੌਂਪ ਦਿੱਤੀ ਤੇ ਉਸ ਤੋਂ ੨੧ ਰੁਪਏ ਲੈ ਕੇ ਸਿੱਖ ਨੂੰ ਦਿੱਤੇ। ਦੂਜੀ ਵਾਰ ਸਿੱਖ ਫੇਰ ਹੁਕਮਨਾਮਾ ਲੈ ਕੇ ਪਹੁੰਚ ਗਿਆ ਤੇ ਸ਼ਰਤ ਗੁਰੂ ਜੀ ਨੇ ਉਹੀ ਰੱਖੀ ਕਿ ੨੧ ਰੁਪੈ ਲੈ ਕੇ ਫੇਰ ਹੁਕਮਨਾਮਾ ਦੇਣਾ। ਤਾਂ ਭਾਈ ਮੰਞ ਨੇ ਕਿਸੇ ਬਾਣੀਏ ਦੇ ਘਰ ਆਪਣੀ ਘਰ ਵਾਲੀ ਭਾਂਡੇ ਮਾਂਜਣ ਲਈ ਗਹਿਣੇ ਰੱਖ ਕੇ ਸਿੱਖ ਨੂੰ ੨੧ ਰੁਪਏ ਦਿੱਤੇ। ਤੀਜੀ ਵਾਰ ਗੁਰੂ ਜੀ ਨੇ ਸਿੱਖ ਨੂੰ ਭੇਜ ਕੇ ਭਾਈ ਮੰਝ ਨੂੰ ਅੰਮ੍ਰਿਤਸਰ

ਬੁਲਾ ਲਿਆ। ਭਾਈ ਮੰਝ ਗੁਰੂ ਕੇ ਲੰਗਰਾਂ ਵਾਸਤੇ ਲੱਕੜਾਂ ਲਿਆਉਣ ਦੀ ਸੇਵਾ ਕਰਦਾ ਤੇ ਪ੍ਰਸ਼ਾਦਾ ਲੰਗਰ ਵਿਚੋਂ ਛਕ ਲਿਆ ਕਰੇ। ਗੁਰੂ ਜੀ ਨੇ ਕਸਵੱਟੀ ਦੇਣ ਲਈ ਫਿਰ ਕਿਹਾ ਕਿ ਭਾਈ! ਉਸ ਦੀ ਸੇਵਾ ਕੀ ਹੈ, ਜੋ ਲੱਕੜਾਂ ਦਾ ਭਾਰ ਲਿਆ ਕੇ ਰੋਟੀ ਲੰਗਰ ਵਿਚੋਂ ਛਕਦਾ ਹੈ ਇਹ ਤਾਂ ਮਜ਼ਦੂਰੀ ਹੈ ਸੇਵਾ ਨਹੀਂ। ਉਸ ਦਿਨ ਤੋਂ ਭਾਈ ਮੰਝ ਲੱਕੜਾਂ ਦੇ ਦੋ ਭਾਰ ਲਿਆਇਆ ਕਰੇ ਇਕ ਭਾਰ ਵੇਚ ਕੇ ਰੋਟੀ ਖਾਂਦਾ ਤੇ ਇਕ ਭਾਰ ਗੁਰੂ ਕੇ ਲੰਗਰ ਲਈ ਦੇ ਦਿੰਦਾ ਸੀ। ਗੁਰੂ ਜੀ ਨੇ ਉਸ ਦੀ ਸੇਵਾ ਨੂੰ ਫਲ ਲਾਉਣਾ ਸੀ। ਇਕ ਦਿਨ ਬੜੀ ਭਿਆਨਕ ਹਨ੍ਹੇਰੀ ਆਈ ਉੱਧਰ ਭਾਈ ਮੰਝ ਨੇ ਲੱਕੜਾਂ ਸਿਰ ਤੇ ਚੁੱਕੀਆਂ ਹੋਈਆ ਸਨ ਤੇ ਹਨੇਰੀ ਕਰਕੇ ਅੱਖਾਂ ਨਾਲ ਕੁਝ ਨਹੀਂ ਸੀ ਦਿਸਦਾ। ਅੰਮ੍ਰਿਤਸਰ ਤੋਂ ਤਿੰਨ ਮੀਲ ਪਰੇ ਇਕ ਖੂਹ ਸੀ। ਜੋ ਅੱਜ ਕਲ੍ਹ ਭਾਈ ਮੰਝ ਦਾ ਖੂਹ ਵਜਦਾ ਹੈ। ਉਸ ਖੂਹ ਵਿਚ ਭਾਈ ਮੰਝ ਡਿੱਗ ਪਿਆ। ਖੂਹ ਵਿਚ ਲੱਕ-ਲੱਕ ਪਾਣੀ ਸੀ। ਇਹਨਾਂ ਨੇ ਖੂਹ ਵਿਚ ਖੜੇ ਹੋ ਕੇ ਲੱਕੜਾਂ ਭਿੱਜਣ ਤੋਂ ਉਪਰ ਰੱਖੀਆਂ। ਉਧਰ ਗੁਰੂ ਜੀ ਆਪਣੇ ਸੇਵਕ ਨੂੰ ਬਿਪਤਾ ਵਿਚ ਦੇਖ ਕਰਕੇ ਮੰਜੀ ਸਾਹਿਬ ਵਾਲੇ ਅਸਥਾਨ ਤੋਂ ਸ਼ਾਮ ਦੇ ਦੀਵਾਨ ਵਿਚੋਂ ਛੇਤੀ ਨਾਲ ਉਠਕੇ ਨੰਗੇ ਪੈਰੀਂ ਚਲ ਪਏ ਅਤੇ ਹੋਰ ਗੁਰਸਿੱਖਾਂ ਨੂੰ ਕਿਹਾ ਕਿ ਲੱਜਾਂ ਲੈ ਆਵੋ। ਆਪ ਬਹੁਤ ਛੇਤੀ ਚੱਲ ਕੇ ਖੂਹ ਤੇ ਪਹੁੰਚੇ ਸੇਵਕ ਪਿਛੋਂ ਘੋੜੀ ਲੈ ਕੇ ਆਏ ਤੇ ਸੰਗਤਾਂ ਵੀ ਪਿਛੇ ਆ ਰਹੀਆ ਸਨ। ਗੁਰੂ ਜੀ ਨੇ ਖੂਹ ਤੇ ਖੜ ਕੇ ਕਿਹਾ ਕਿ ਭਾਈ! ਤੂੰ ਕੌਣ ਹੈਂ ਤਾਂ ਹੇਠੋਂ ਉਤਰ ਮਿਲਿਆ ਕਿ ਮੈਂ ਗੁਰੂ ਦਾ ਸਿੱਖ ਹਾਂ। ਸਤਿਗੁਰੂ ਜੀ ਆਪਣੇ ਸਿੱਖ ਦੀ ਰਖਿਆ ਕਰਨ ਲਈ ਇਵੇਂ ਦੌੜੇ ਜਿਸ ਤਰ੍ਹਾਂ ਹਰੀ ਹਰ ਛੇਤਰ ਤੇ ਹਾਥੀ ਦੀ ਰਖਿਆ ਲਈ ਸੁਦਰਸ਼ਨ ਚੱਕਰ ਲੈ ਕੇ ਭਗਵਾਨ ਆਏ ਸੀ। ਜੈਸਾ ਕਿ :

**ਕਰ ਧਰੇ ਚਕ੍ਰ ਬੈਕੁੰਠ ਤੇ ਆਏ ਗਜ ਹਸਤੀ ਕੇ ਪ੍ਰਾਨ ਉਧਾਰੀਅਲੇ ॥**

[ਮਾਲੀ ਗਉੜਾ ਨਾਮਦੇਵ ਜੀ, ਅੰਗ ੯੮੮]

ਗੁਰੂ ਜੀ ਨੇ ਪੁਛਿਆ ਕਿ ਭਾਈ ਤੂੰ ਖੂਹ ਵਿਚ ਕਿਉਂ ਖੜਾ ਹੈਂ ਤਾਂ ਆਵਾਜ਼ ਆਈ ਕਿ ਮੈਂ ਅੰਧੇਰੀ ਕਰਕੇ ਲੱਕੜਾਂ ਸਮੇਤ ਹੀ ਖੂਹ ਵਿਚ ਡਿੱਗ ਪਿਆ ਹਾਂ। ਗੁਰੂ ਜੀ ਨੇ ਕਿਹਾ ਕਿ ਲੱਜ ਫੜ ਕੇ ਬਾਹਰ ਨਿਕਲ ਆਉ। ਭਾਈ ਮੰਝ ਨੇ ਕਿਹਾ ਕਿ ਪਹਿਲਾਂ ਲੱਕੜਾਂ ਕੱਢੋ ਤਾਂਕਿ ਇਹ ਗਿੱਲੀਆਂ ਨਾ ਹੋ ਜਾਣ। ਇਸੇ ਤਰ੍ਹਾਂ ਕੀਤਾ ਗਿਆ ਪਹਿਲਾਂ ਲੱਜ ਪਾ ਕੇ ਲੱਕੜਾਂ ਕੱਢੀਆਂ ਫੇਰ ਭਾਈ ਮੰਝ ਜੀ ਨਿਕਲੇ ਗੁਰੂ ਨੂੰ ਪਛਾਣ ਕੇ ਭਾਈ ਮੰਝ ਚਰਨੀ ਢਹਿ ਪਿਆ ਗੁਰੂ ਜੀ ਨੇ ਪਿਆਰੇ ਸਿੱਖ ਨੂੰ ਛਾਤੀ ਨਾਲ ਲਾਇਆ ਤੇ ਫਿਰ ਇਹ ਵਰ ਦਿੱਤਾ। ਜੈਸਾ ਕਿ :

**ਮੰਞ ਪਿਆਰਾ ਗੁਰੂ ਨੂੰ ਗੁਰੁ ਮੰਞ ਪਿਆਰਾ ॥**
**ਮੰਞ ਗੁਰੂ ਕਾ ਬੋਹਿਥਾ ਜਗ ਲੰਘਣਹਾਰਾ ॥੧॥** [ਗੁਰ ਪ੍ਰਤਾਪ ਸੂਰਜ ਗ੍ਰੰਥ, ਰਾਸਿ ੨, ਅੰਸੂ ੪੪]

ਗੁਰੂ ਜੀ ਨੇ ਭਾਈ ਮੰਝ ਨੂੰ ਸਿੱਖੀ ਦਾ ਜਹਾਜ਼ ਬਣਾ ਦਿੱਤਾ ਤੇ ਗੁਰੂ ਜੀ ਨੇ ਕਿਹਾ ਕਿ ਭਾਈ ਮੰਝ ਹੁਣ ਤੂੰ ਕੋਈ ਵਰ ਮੰਗਣਾਂ ਕਰ ਤਾਂ ਭਾਈ ਮੰਝ ਨੇ ਕਿਹਾ ਹੇ ਗੁਰੂ ਜੀ! ਮੇਰੇ ਵਾਂਗ ਹੋਰਨਾਂ ਤੇ ਇਤਨੀ ਕਸਵੱਟੀ ਨਾ ਲਗਾਉਣੀ। ਕਿਉਂਕਿ ਇਹ ਕਸਵੱਟੀ ਝੱਲਣੀ ਬਹੁਤ ਮੁਸ਼ਕਲ ਹੈ। ਗੁਰੂ ਜੀ ਨੇ ਕਿਹਾ ਅੱਛਾ ਅੱਗੇ ਤੋਂ ਕਿਸੇ ਨੂੰ ਵੀ ਐਸੀ ਕਸਵੱਟੀ ਨਹੀਂ ਲਾਵਾਂਗੇ। ਤੂੰ ਕੁਝ ਹੋਰ ਮੰਗ ਲੈ, ਤਾਂ ਭਾਈ ਮੰਝ ਨੇ ਕਿਹਾ ਹੋਰ ਮੈਨੂੰ ਕੋਈ ਇੱਛਾ ਨਹੀਂ ਹੈ। ਗੁਰੂ ਜੀ ਨੇ ਨੌਂ ਨਿਧੀਆਂ, ਅਠਾਰਾਂ ਸਿੱਧੀਆਂ, ਚਾਰ ਮੁਕਤੀਆਂ ਬਖਸ਼ੀਆਂ ਸਿੱਖੀ ਨਾਮ ਦਾਨ ਤੇ ਗੁਰੂ ਕੀ ਬਾਣੀ ਜਪੁਜੀ ਸਾਹਿਬ ਦਾ ਪਾਠ ਕਰਨ ਵਾਸਤੇ ਕਿਹਾ। ਕਿਉਂਕਿ ਜਪੁਜੀ ਦੇ ਪਾਠ ਤੋਂ ਬਿਨਾਂ ਸਿੱਖ ਨੂੰ ਇਸ ਤਰ੍ਹਾਂ ਕਥਨ ਕੀਤਾ ਹੈ। ਜੈਸਾ ਕਿ :

**ਨਾਮ ਧਰਾਯੋ ਗੁਰਸਿਖਯ ਨਿਜ; ਜਪੁਜੀ ਕੰਠ ਨ ਕੀਨ ॥**
**ਤੰਦੁਲ ਬਿਨ ਤੁਖ ਕਾਮ ਕਿਹ, ਨਿਸਚਲ ਇਸ ਬਿਧਿ ਚੀਨ ॥੩੨॥**

[ਗਰਬ ਗੰਜਨੀ ਸਟੀਕ ਭਾਈ ਸੰਤੋਖ ਸਿੰਘ]

[ਜਿਵੇ ਚੌਲਾਂ ਤੋਂ ਬਿਨਾ ਤੁਖ=ਫੂਸ-ਪਰਾਲੀ ਕਿਸ ਕੰਮ ਹੈ ? ਇਸ ਤਰ੍ਹਾਂ ਜਪੁਜੀ ਸਾਹਿਬ ਕੰਠ ਕੀਤੇ ਬਿਨਾਂ ਸਿੱਖ ਕੀ ਹੈ। ਭਾਵ ਕੁਝ ਵੀ ਨਹੀਂ।] ਗੁਰੂ ਸਾਹਿਬ ਤੋਂ ਬਖਸ਼ਿਸ਼ ਪਾ ਕਰਕੇ ਫਿਰ ਭਾਈ ਮੰਝ ਦੁਆਬੇ ਦੇ ਕੰਗ ਪਿੰਡ ਵਿਚ ਆ ਕੇ ਰਹਿਣ ਲੱਗੇ। ਇਸਤਰੀ ਛੁਡਾ ਲਈ, ਸਾਰੇ ਪਦਾਰਥ ਘਰ ਵਿਚ ਹੋ ਗਏ, ਲੰਗਰ ਚਲਾਉਣ ਲੱਗ ਪਿਆ। ਹੁਣ ਤੱਕ ਕੰਗ ਪਿੰਡ ਵਿਚ ਭਾਈ ਮੰਝ ਦੀ ਲੋਹ ਹੈ। ਇਸ ਪ੍ਰਕਾਰ ਸਾਰੇ ਸੁਖ ਗੁਰਾਂ ਨੇ ਸੇਵਾ ਵਿਚ ਹੀ ਰਖੇ ਹਨ ਤੇ ਸਭ ਤੋਂ ਵੱਡੀ ਸੇਵਾ ਗੁਰੂ ਦੀ ਆਗਿਆ ਮੰਨਣੀ ਹੈ। ਇਸ ਦੇ ਬਰਾਬਰ ਹੋਰ ਕੋਈ ਵੀ ਸੇਵਾ ਨਹੀਂ ਹੈ। ਜੈਸਾ ਕਿ :

੧. **ਆਗਿਆ ਸਮ ਨਹੀਂ ਸਾਹਿਬ ਸੇਵਾ॥** [ਰਮਾਇਣ ਤੁਲਸੀ ਜੀ]

੨. **ਗੁਰ ਕੈ ਗ੍ਰਿਹਿ ਸੇਵਕੁ ਜੋ ਰਹੈ॥ ਗੁਰ ਕੀ ਆਗਿਆ ਮਨ ਮਹਿ ਸਹੈ॥**
[ਗਉੜੀ ਸੁਖਮਨੀ ਮਃ ੫, ਅੰਗ ੨੮੬]

ਇਸ ਤਰ੍ਹਾਂ ਸਤਿਗੁਰਾਂ ਦੀ ਆਗਿਆ ਮੰਨਣ ਰੂਪ ਸੇਵਾ ਨਾ ਕਰਨ ਕਰਕੇ ਇਸ ਜੀਵ ਨੂੰ ਬਹੁਤਾ ਦੁਖ ਲੱਗਦਾ ਹੈ।

ਜਿਸ ਤਰ੍ਹਾਂ ਮੂਲੇ ਖਤ੍ਰੀ ਦੀ ਗੁਰੂ ਜੀ ਦੀ ਆਗਿਆ ਨਾ ਮੰਨਣ ਕਰਕੇ ਸੱਪ ਲੜਕੇ ਮੌਤ ਹੋ ਗਈ ਸੀ ਤੇ ਜਨਮ,-ਮਰਨ ਦੇ ਗੇੜ ਵਿੱਚ ਪੈ ਗਿਆ ਸੀ। ਭਾਵੇਂ ਦਸਮੇ ਜਾਮੇ ਵਿੱਚ ਉਸ ਦੀ ਕਲਿਆਣ ਕੀਤੀ। ਪਰ ਆਗਿਆ ਨਾ ਮੰਨਣ ਕਰਕੇ ਬਹੁਤਾ ਦੁੱਖ ਪ੍ਰਾਪਤ ਕੀਤਾ। ਇਸ ਕਰਕੇ ਗੁਰਾਂ ਦੀ ਆਗਿਆ ਮੰਨਣ ਰੂਪ ਸੇਵਾ ਤੋਂ ਬਿਨਾਂ ਬਹੁਤਾ ਦੁੱਖ ਲੱਗਦਾ ਹੈ **ਵਾ:** ਜਨਮ ਮਰਨ ਦਾ ਬਹੁਤ ਦੁਖ ਲੱਗਦਾ ਹੈ। ਤੇ ਜਿਸਨੇ ਗੁਰੂ ਦੀ ਆਗਿਆ ਮੰਨਣ ਰੂਪ ਸੇਵਾ ਕੀਤੀ ਹੈ ਉਸ ਬਾਰੇ ਫੁਰਮਾਨ ਹੈ। ਜੈਸਾ ਕਿ :

੧. **ਗੁਰ ਸੇਵਾ ਤਪਾਂ ਸਿਰਿ ਤਪੁ ਸਾਰੁ॥** [ਆਸਾ ਮਃ ੩, ਅੰਗ ੪੨੩]

੨. **ਤਪਨ ਤਪੁ ਗੁਰ ਗਿਆਨ॥** [ਆਸਾ ਰਵਿਦਾਸ ਜੀਉ, ਅੰਗ ੪੮੬]

ਕਿ ਜਿਸਨੇ ਸੇਵਾ ਕੀਤੀ ਹੈ, ਉਸਨੇ ਸਾਰੇ ਤਪ ਕਰ ਲਏ ਹਨ।

**ਸਾਖੀ—**ਇਕ ਤਪੱਸਵੀ ਪਾਣੀ ਵਿੱਚ ਖੜਾ ਤਪ ਕਰਦਾ ਸੀ। ਉਸਨੂੰ ਜਨਕ ਨੇ ਕਿਹਾ ਕਿ ਹੁਣ ਤੂੰ ਤਪ ਛਡ ਕੇ ਸੰਗਤ ਕਰ, ਤਪੱਸਵੀ ਨੇ ਕਿਹਾ ਮੈਂ ਇਕ ਸਾਲ ਹੋਰ ਇਥੇ ਖੜਨਾ ਹੈ ਤੇ ਬਾਰਾਂ ਸਾਲ ਪੂਰੇ ਹੋਣ ਤੇ ਸੰਗਤ ਕਰਾਂਗਾ। ਜਨਕ ਨੇ ਕਿਹਾ ਤੂੰ ਮੇਰੇ ਕਹੇ ਨਹੀਂ ਲੱਗਾ ਮੈਂ ਤਾਂ ਠੀਕ ਹੀ ਕਿਹਾ ਸੀ। ਤੈਨੂੰ ਪਾਣੀ ਵਿੱਚ ਖੜ੍ਹਨ ਦਾ ਸ਼ੌਕ ਹੈ ਤਾਂ ਤੂੰ ਮੱਛ ਬਣਨਾ ਕਰ ਤੇ ਫਿਰ ਉਹ ਮੱਛ ਬਣਿਆ ਫਿਰ ਗੁਰੂ ਨਾਨਕ ਦੇਵ ਜੀ ਨੇ ਉਸ ਦੀ ਮੁਕਤੀ ਕੀਤੀ। ਇਸ ਤਰ੍ਹਾਂ ਆਗਿਆ ਮੰਨਣ ਬਰਾਬਰ ਕੋਈ ਸੇਵਾ ਨਹੀਂ ਜੋ ਆਗਿਆ ਮੰਨਣ ਰੂਪ ਸੇਵਾ ਨਹੀਂ ਕਰਦੇ। ਉਹਨਾਂ ਨੂੰ ਜੰਮਣ ਦਾ ਬਹੁਤ ਦੁਖ ਲਗਦਾ ਹੈ ਅਤੇ ਸੇਵਾ ਤੋਂ ਬਿਨਾਂ ਚਾਰੇ ਜੁਗਾਂ ਵਿਚ ਸ੍ਰਿਸ਼ਟੀ ਭਰਮਦੀ ਆਈ ਹੈ। ਜੈਸਾ ਕਿ :

**ਚਹੁ ਜੁਗਾ ਕਾ ਹੁਣਿ ਨਿਬੇੜਾ ਨਰ ਮਨੁਖਾ ਨੋ ਏਕੁ ਨਿਧਾਨਾ॥** [ਬਿਲਾਵਲ ਮਹਲਾ ੩, ੭੯੭]

ਵਾ:—ਚਾਰੇ ਜੁੱਗਾਂ ਵਿੱਚ ਜੀਵ ਭਰਮਦੇ ਹਨ ਇਉਂ ਸਮਝ ਕੇ ਬੇਨਤੀ ਕਰੇ :—

## *ਹਮ ਦੀਨ ਤੁਮ ਜੁਗੁ ਜੁਗੁ ਦਾਤੇ; ਸਬਦੇ ਦੇਹਿ ਬੁਝਾਈ॥੧॥*

ਹੇ ਗੁਰੂ ਜੀ! ਅਸੀਂ ਇੱਛਾ ਭੈ ਸੰਜੁਗਤ ਗਰੀਬ ਹਾਂ, ਮੁਕਤੀ ਦੀ ਇੱਛਾ ਹੈ ਤੇ ਕਾਲ ਦਾ ਭੈ ਹੈ ਤੁਸੀਂ ਜੁਗਾਂ ਜੁਗੰਤਰਾਂ ਵਿੱਚ ਨਾਮ ਅਤੇ ਗਿਆਨ ਦੇ ਦਾਤੇ ਹੋ। (ਸਤਿਜੁਗ ਵਿੱਚ ਬ੍ਰਹਮਾ ਨੂੰ ਤਪ ਕਰਨ ਦਾ ਉਪਦੇਸ਼ ਦਿੱਤਾ ਸੀ। ਤ੍ਰੇਤੇ ਵਿੱਚ ਮਨੂੰ ਨੂੰ ਹਰਿ ਹਰਿ ਦਾ ਉਪਦੇਸ਼ ਦਿੱਤਾ ਸੀ। ਦੁਆਪੁਰ ਵਿੱਚ ਜਦੋਂ ਬਿਆਸ ਨੂੰ ਗਿਆਰਾਂ ਹਜ਼ਾਰ ਸਾਲ ਦੇ ਕਾਰਕ ਪੁਣੇ ਦਾ ਅਭਿਮਾਨ ਹੋ ਗਿਆ ਤਾਂ ਇਸਨੂੰ ਗੋਬਿੰਦ-ਗੋਬਿੰਦ ਦਾ ਉਪਦੇਸ਼ ਦਿੱਤਾ ਸੀ। ਕਲਜੁਗ ਵਿੱਚ ਸ਼ੰਕਰਾਚਾਰੀਆ ਨੇ ਬੜੀ ਵਿਦਿਆ ਪੜ੍ਹੀ ਪਰ ਆਤਮ ਗਿਆਨ ਨਾ ਹੋਇਆ ਫੇਰ ਪ੍ਰਮੇਸ਼ਰ ਨੇ ਅਕਾਸ਼ ਬਾਣੀ

ਦੁਆਰਾ ਰਾਮ-ਰਾਮ ਦਾ ਜਾਪ ਦਿੱਤਾ ਸੀ।) ਇਸ ਪ੍ਰਕਾਰ ਜੁਗਾ-ਜੁਗਾਂ ਦੇ ਦਾਤੇ ਹੋ ਆਪ ਕਿਰਪਾ ਕਰਕੇ ਸ਼ਬਦ ਦੁਆਰਾ ਅਖੰਡ ਸਰੂਪ ਨੂੰ ਬੁਝਾਈ=ਸਮਝਾ ਦੇਹਿ=ਦੇਵੋ ਜੀ॥੧॥

## *ਹਰਿ ਜੀਉ; ਕ੍ਰਿਪਾ ਕਰਹੁ ਤੁਮ ਪਿਆਰੇ ॥*

ਹੇ ਹਰਿ=ਵਾਹਿਗੁਰੂ ਜੀ! ਆਪ ਸਾਡੇ ਪ੍ਰਾਣਾਂ ਦੇ ਪਿਆਰੇ ਹੋ ਸਾਡੇ ਤੇ ਕਿਰਪਾ ਕਰੋ। ਜਿਵੇਂ ਮਾਵਾਂ ਨੂੰ ਪੁੱਤਰ ਪਿਆਰੇ ਹਨ ਇਉਂ ਭਗਤ ਆਪ ਜੀ ਨੂੰ ਪਿਆਰੇ ਹਨ।

## *ਸਤਿਗੁਰੁ ਦਾਤਾ ਮੇਲਿ ਮਿਲਾਵਹੁ; ਹਰਿ ਨਾਮੁ ਦੇਵਹੁ ਆਧਾਰੇ ॥ਰਹਾਉ॥*

ਹੇ ਹਰਿ=ਵਾਹਿਗੁਰੂ ਜੀ! ਸਤਿਗੁਰੂ ਨਾਨਕ ਦੇਵ ਜੀ ਜੋ ਦਾਤੇ ਹਨ ਉਹਨਾਂ ਦੀ ਸੰਗਤ ਦੇ ਮੇਲ ਵਿੱਚ ਮਿਲਾਉਣਾ ਕਰੋ ਜੀ। ਜੇ ਗੁਰੂ ਜੀ ਕਹਿਣ ਕੀ ਲੈਣਾ ਹੈ ? ਉਤਰ :—? ਮੈਨੂੰ ਨਾਮ ਦਾ ਆਸਰਾ ਦੇਵੋ ਜੀ, ਹੋਰ ਰਿੱਧੀਆਂ ਸਿੱਧੀਆਂ ਦੀ ਲੋੜ ਨਹੀਂ॥ਰਹਾਉ॥ ਜੈਸਾ ਕਿ :

**ਮਾਂਗਉ ਰਾਮ ਤੇ ਇਕੁ ਦਾਨੁ ॥** [ਧਨਾਸਰੀ ਮਹਲਾ ੫, ਅੰਗ ੬੮੨]

## *ਮਨਸਾ ਮਾਰਿ ਦੁਬਿਧਾ ਸਹਜਿ ਸਮਾਣੀ; ਪਾਇਆ ਨਾਮੁ ਅਪਾਰਾ ॥*

ਹੇ ਪ੍ਰਭੂ ਜੀ! ਆਪ ਨੇ ਜਿਨ੍ਹਾਂ ਦੀ ਵਿਸ਼ੇ ਵਿਸ਼ੈਣੀ ਮਨਸਾ=ਬੁੱਧੀ ਮਾਰ ਦਿੱਤੀ ਹੈ ਵਾ-ਮਨਸਾ=ਇਛਾ ਭਾਵ ਵਾਸ਼ਨਾ ਮਾਰ ਦਿੱਤੀ ਹੈ। [ਧਰਮ ਸ਼ਾਸ਼ਤ੍ਰਾਂ ਵਿੱਚ ਦੋ ਪ੍ਰਕਾਰ ਦੀ ਵਾਸ਼ਨਾ ਮੰਨੀ ਹੈ। ਇਕ ਸ਼ੁਧ ਵਾਸ਼ਨਾ ਅਤੇ ਦੂਸਰੀ ਮਲਿਨ ਵਾਸ਼ਨਾ। ਸ਼ੁਧ ਵਾਸ਼ਨਾ ਜਨਮ-ਮਰਨ ਨੂੰ ਨਾਸ ਕਰਨ ਵਾਲੀ ਹੈ ਮਲਿਨ ਵਾਸ਼ਨਾ ਜਨਮ-ਮਰਨ ਦੇਣ ਵਾਲੀ ਹੈ। ਮਲਿਨ ਵਾਸ਼ਨਾ ਤਿੰਨ ਪ੍ਰਕਾਰ ਦੀ ਕਥਨ ਕੀਤੀ ਹੈ (ਸੁਤ-ਬਿਤ-ਲੋਕ ਈਖਣਾ ਤੀਨੀ) ਸੁਤ=ਪੁੱਤਰ ਵਾਸ਼ਨਾ, ਬਿਤ=ਧਨ ਦੀ ਵਾਸ਼ਨਾ ਅਤੇ ਲੋਕ ਵਾਸ਼ਨਾ ਕਿ ਸਾਰੇ ਲੋਕ ਮੇਰੀ ਉਪਮਾ ਕਰਨ। ਧਰਮ ਸ਼ਾਸਤ੍ਰ ਵਿੱਚ ਹੋਰ ਪ੍ਰਕਾਰ ਕਰਕੇ ਵੀ ਤਿੰਨ ਵਾਸ਼ਨਾ ਕਥਨ ਕੀਤੀਆਂ ਹਨ 1. ਲੋਕ ਵਾਸ਼ਨਾ, 2. ਸ਼ਾਸਤ੍ਰ ਵਾਸ਼ਨਾ :—ਇਹ ਅਗੇ ਫਿਰ ਤਿੰਨ ਪ੍ਰਕਾਰ ਦੀ ਹੈ (ੳ) ਪਾਠ ਵਾਸ਼ਨਾ :—ਕਿ ਮੇਰਾ ਕੋਇਲ ਜੈਸਾ ਸੁੰਦਰ ਪਾਠ ਹੋਵੇ ਮੇਰੇ ਜੈਸਾ ਪਾਠੀ ਹੋਰ ਕੋਈ ਨਾ ਹੋਵੇ। (ਅ) ਅਧਯੈਨ ਵਾ-ਅਰਥ ਵਾਸ਼ਨਾ :—ਕਿ ਮੈਂ ਸਾਰੇ ਸ਼ਾਸ਼ਤ੍ਰ ਪੜ੍ਹ ਲਵਾਂ (ੲ) ਅਨੁਸਠਾਨ ਵਾਸ਼ਨਾ :—ਕਰਮ ਕਰਨ ਦੀ ਵਾਸ਼ਨਾ ਕਿ ਮੈਂ ਇਹ ਵੀ ਕਰਮ ਕਰ ਲਵਾਂ, ਇਹ ਵੀ ਕਰ ਲਵਾਂ। 3. ਦੇਹ ਵਾਸ਼ਨਾ :—ਦੇਹ ਅਧਿਆਸ, ਦੇਹ ਨੂੰ ਆਪਣਾ ਸਰੂਪ ਮੰਨ ਕੇ ਇਸਨੂੰ ਸੁੰਦਰ ਬਣਾਉਣ ਵਿੱਚ ਲੱਗੇ ਰਹਿਣਾ ਕਿ ਮੈਂ ਸਾਰਿਆਂ ਤੋਂ ਸੁੰਦਰ ਹੋਵਾਂ।] ਇਹ ਮਨਸਾ=ਵਾਸ਼ਨਾਂ ਜਿਨ੍ਹਾਂ ਦੀਆਂ ਮਾਰ ਦਿੱਤੀਆਂ ਹਨ ਉਹਨਾਂ ਦੀ ਦੁਬਿਧਾ=ਦਵੈਤ ਸਹਜੇ ਹੀ ਸਮਾਅ ਗਈ ਹੈ ਭਾਵ ਨਾਸ ਹੋ ਗਈ ਹੈ। ਜੈਸਾ ਕਿ :

੧. **ਇਨਿ ਦੁਬਿਧਾ ਘਰ ਬਹੁਤੇ ਗਾਲੇ ॥** [ਮਾਰੂ ਮਹਲਾ ੧, ਅੰਗ ੧੦੨੯]

੨. **ਐਸਾ ਕੋਇ ਜਿ ਦੁਬਿਧਾ ਗਵਾਵੈ ॥ ਇਸਹਿ ਮਾਰਿ ਰਾਜ ਜੋਗੁ ਕਮਾਵੈ ॥**

... ... ... ... ...

**ਜੋ ਇਸੁ ਮਾਰੇ ਸੋਈ ਸੂਰਾ ॥ ਜੋ ਇਸੁ ਮਾਰੇ ਸੋਈ ਪੂਰਾ ॥** [ਗਉੜੀ ਮਃ ੫, ਅੰਗ ੨੩੭]

**ਜੋ ਇਸੁ ਮਾਰੇ ਸੋਈ ਜਤੀ ॥ ਜੋ ਇਸੁ ਮਾਰੇ ਤਿਸੁ ਹੋਵੈ ਗਤੀ ॥੩॥**

[ਗਉੜੀ ਮਹਲਾ ੫, ਅੰਗ ੨੩੭]

ਦੁਬਿਧਾ ਵਿੱਚ ਸੋਚਦਾ ਹੈ ਕਿ ਖੇਤੀ ਕਰਾਂ ਜਾ ਸੁਦਾਗਰੀ ਕਰਾਂ। ਐਸਾ ਦੁਚਿੱਤਾ-ਪਣ ਜਿਨ੍ਹਾਂ ਦਾ ਸਮਾਅ ਜਾਂਦਾ ਹੈ। ਉਹਨਾਂ ਨੇ ਅਪਾਰ ਪ੍ਰਮੇਸ਼ਰ ਦੇ ਨਾਮ ਨੂੰ ਪਾ ਲਿਆ ਹੈ। ਜੈਸਾ ਕਿ :

**ਤੂ ਦਰੀਆਉ ਦਾਨਾ ਬੀਨਾ ਮੈ ਮਛੁਲੀ ਕੈਸੇ ਅੰਤੁ ਲਹਾ॥** [ਸਿਰੀਰਾਗੁ ਮਹਲਾ ੧, ਅੰਗ ੨੫]

ਨਾਮ, ਪਰਕਿਰਤੀ ਦੇ ਪਾਰਾਵਾਰ ਤੋਂ ਰਹਿਤ ਹੈ।

## *ਹਰਿ ਰਸੁ ਚਾਖਿ ਮਨੁ ਨਿਰਮਲੁ ਹੋਆ; ਕਿਲਬਿਖ ਕਾਟਣਹਾਰਾ ॥੨॥*

ਜਿਨ੍ਹਾਂ ਨੇ ਹਰੀ ਦੇ ਨਾਮ ਰਸ ਨੂੰ ਚਾਖਿ=ਧਾਰਨ ਕੀਤਾ ਹੈ ਉਹਨਾਂ ਦੇ ਅੰਦਰੋਂ ਸ਼ਬਦ, ਸਪੱਰਸ਼, ਰੂਪ, ਰਸ, ਗੰਧ ਆਦਿ ਵਿਸ਼ੇ ਮਿਟ ਗਏ ਹਨ ਤੇ ਮਨ ਮਲ, ਵਿਖੇਪ, ਅਵਰਣ ਦੀ ਮੈਲ ਤੋਂ ਰਹਿਤ ਹੋ ਗਿਆ ਹੈ। ਨਾਮ ਕੈਸਾ ਹੈ ? ਚਾਰੇ ਕਿਲਬਿਖ=ਬਜਰ ਪਾਪਾਂ ਨੂੰ ਕੱਟਣ ਵਾਲਾ ਹੈ।

## *ਸਬਦਿ ਮਰਹੁ ਫਿਰਿ ਜੀਵਹੁ ਸਦ ਹੀ; ਤਾ ਫਿਰਿ ਮਰਣੁ ਨ ਹੋਈ ॥*

ਹੇ ਗੁਰਸਿਖੋ ! ਗੁਰਾਂ ਦੇ ਸ਼ਬਦ ਦੀ ਕਮਾਈ ਕਰਕੇ ਜੀਵਤ ਭਾਵ ਤੋਂ ਮਰਨਾ ਕਰੋ, ਖੋਟੇ ਸੁਭਾਵਾਂ ਨੂੰ ਤਿਆਗਣਾ ਹੀ ਮਰਣਾ ਹੈ ਫੇਰ ਸਦਾ ਹੀ ਜਿਉਂਦੇ ਰਹੋਗੇ। ਜੈਸਾ ਕਿ :

੧. **ਨਾ ਓਹੁ ਮਰੈ ਨ ਹੋਵੈ ਸੋਗੁ ॥** [ਆਸਾ ਮਹਲਾ ੧, ਅੰਗ ੯]

੨. **ਜੀਵਨੋ ਮੈ ਜੀਵਨੁ ਪਾਇਆ ਗੁਰਮੁਖਿ ਭਾਏ ਰਾਮ ॥** [ਆਸਾ ਮਹਲਾ ੪, ਅੰਗ ੪੪੨]

ਜਿਵੇਂ ਗੰਗਾ ਵਿੱਚ ਨਾਲੇ ਮਿਲ ਕੇ ਗੰਗਾ ਦਾ ਰੂਪ ਹੋ ਜਾਂਦੇ ਹਨ। ਜੈਸਾ ਕਿ :

੧. **ਜਿਉ ਮੀਹਿ ਵੁਠੈ ਗਲੀਆ ਨਾਲਿਆ ਟੋਭਿਆ ਕਾ ਜਲੁ ਜਾਇ ਪਵੈ**
**ਵਿਚਿ ਸੁਰਸਰੀ ਸੁਰਸਰੀ ਮਿਲਤ ਪਵਿਤ੍ਰੁ ਪਾਵਨੁ ਹੋਇ ਜਾਵੈ ॥**
[ਬਿਲਾਵਲ ਵਾਰ, ਮਹਲਾ ੪, ਅੰਗ ੮੫੫]

ਇਸ ਪ੍ਰਕਾਰ ਹੀ ਗਲੀਆ ਵਤ ਸੂਦਰ, ਨਾਲੇ ਵਤ ਵੈਸ, ਟੋਭੇ ਵਤ ਛੱਤਰੀ ਸਭ ਗੁਰਾਂ ਦੀ ਭਗਤੀ ਰੂਪ ਗੰਗਾ ਵਿੱਚ ਮਿਲ ਕੇ ਅਭੇਦ ਹੋ ਜਾਂਦੇ ਹਨ ਫਿਰ ਉਹਨਾਂ ਦਾ ਮਰਨਾ ਨਹੀਂ ਹੋਵੇਗਾ। ਮਰਨਾ ਵੀ ਕਈ ਤਰ੍ਹਾਂ ਦਾ ਹੈ ? ਸਥੂਲ ਦੇਹ ਤੋਂ ਸੂਖਮ ਦੇਹ ਦਾ ਵਿਜੋਗ ਹੋਣਾ ਹੀ ਅਗਿਆਨੀਆਂ ਨੇ ਮਰਣਾ ਮੰਨਿਆ ਹੈ। ਸਤਿਗੁਰਾਂ ਦੇ ਨਾਮ ਦੇ ਭੁਲ ਜਾਣ ਨੂੰ ਮਰਨਾ ਮੰਨਿਆ ਹੈ। ਜੈਸਾ ਕਿ :

੧. **ਮਰਣੰ ਬਿਸਰਣੰ ਗੋਬਿਦਹ ॥ ਜੀਵਣੰ ਹਰਿ ਨਾਮ ਧ੍ਯਾਵਣਹ ॥**
[ਮਹਲਾ ੫ ਗਾਥਾ, ਅੰਗ ੧੩੬੧

੨. **ਆਖਾ ਜੀਵਾ ਵਿਸਰੈ ਮਰਿ ਜਾਉ ॥** [ਆਸਾ ਮਹਲਾ ੧, ਅੰਗ ੯]

**ਸਾਖੀ**—ਇਕ ਸੰਤ ਨੇ ਕਿਹਾ ਕਿ ਮੈਂ ਹਰ ਰੋਜ਼ ਇਕ ਪਹਿਰ ਮਰਦਾ ਹਾਂ ਸੱਤ ਪਹਿਰ ਜਿਊਂਦਾ ਹਾਂ। ਲੋਕਾਂ ਨੇ ਪੁਛਿਆ ਕਿਵੇਂ ? ਉਸਨੇ ਦਸਿਆ ਜਦੋਂ ਮੈਂ ਇਕ ਪਹਿਰ ਸੌਂਦਾ ਹਾਂ ਤਾਂ ਉਸ ਵੇਲੇ ਮੈਂ ਆਪਣੇ ਆਪ ਨੂੰ ਮਰਿਆ ਸਮਝਦਾ ਹਾਂ ਤੇ ਸੱਤ ਪਹਿਰ ਭਜਨ ਕਰਦਾ ਹੋਇਆ ਜਿਊਂਦਾ ਸਮਝਦਾ ਹਾਂ। ਫਿਰ ਮਹਾਂਪੁਰਸ਼ ਹੋਰ ਦੱਸਣ ਲੱਗੇ ਕਿ ਜਦੋਂ ਕੁਸੰਗੀ ਮਿਲਦੇ ਹਨ ਉਦੋਂ ਮਰੇ ਸਮਝਦੇ ਹਾਂ ਤੇ ਜਦੋਂ ਸੰਗਤ ਵਿੱਚ ਮਿਲ ਕੇ ਸਿਮਰਨ ਕਰਦੇ ਹਾਂ, ਉਦੋਂ ਜਿਉਂਦੇ ਹਾਂ। ਇਸ ਲਈ ਸ਼ਬਦ ਦੀ ਕਮਾਈ ਕਰਕੇ ਮਾੜੇ ਸੁਭਾਅ ਰੂਪੀ ਲੱਛਣ ਮਾਰਨਾ ਕਰੋ ਫਿਰ ਸਦਾ ਜੀਵਨ ਪਦਵੀ ਨੂੰ ਪਾਵੋਗੇ ਉਹ ਸਰੂਪ, ਜੀਵਨ ਪ੍ਰਾਪਤ ਜੋ ਜਾਵੇਗਾ ਜਿਹੜਾ ਕਿ ਕਦੇ ਨਾਸ ਨਹੀਂ ਹੋਵੇਗਾ।

## *ਅੰਮ੍ਰਿਤੁ ਨਾਮੁ ਸਦਾ ਮਨਿ ਮੀਠਾ; ਸਬਦੇ ਪਾਵੈ ਕੋਈ ॥੩॥*

ਜੋ ਇਹ ਸੱਚੇ ਪ੍ਰਮੇਸ਼ਰ ਦਾ ਅੰਮ੍ਰਿਤ ਨਾਮ ਹੈ ਇਹ ਸਦਾ ਮਨ ਨੂੰ ਮੀਠਾ ਲਗਦਾ ਹੈ। ਜੈਸਾ ਕਿ :

**ਸਭੇ ਵਸਤੂ ਕਉੜੀਆ ਸਚੇ ਨਾਉ ਮਿਠਾ ॥**
**ਸਾਦੁ ਆਇਆ ਤਿਨ ਹਰਿ ਜਨਾਂ ਚਖਿ ਸਾਧੀ ਡਿਠਾ ॥** [ਵਾਰ ਗਉੜੀ ਮਹਲਾ ੫, ਅੰਗ ੩੨੧]

ਇਹ ਅੰਮ੍ਰਿਤ ਨਾਮ ਮਨ ਨੂੰ ਐਸਾ ਮੀਠਾ ਲੱਗਦਾ ਹੈ, ਜਿਵੇਂ ਸਾਰੇ ਰਸ ਇਕੱਠੇ ਕਰਕੇ ਰਸਨਾ ਨਾਲ ਲਾਈਏ, ਇਤਨਾ ਸੁਆਦ ਰਸਨਾ ਨਾਲ ਨਾਮ ਉਚਾਰਨ ਦਾ ਆਉਂਦਾ ਹੈ। ਜੈਸਾ ਕਿ :

**ਮਿਠਾ ਸੋ ਜੋ ਭਾਵਦਾ ਸਜਣੁ ਸੋ ਜਿ ਰਾਸਿ ॥** [ਗੂਜਰੀ ਵਾਰ ਮਹਲਾ ੩, ਅੰਗ ੫੧੭]

ਅਸਲ ਵਿੱਚ ਮਿਠੀ ਚੀਜ਼ ਉਹੀ ਹੈ ਜੋ ਮਨ ਨੂੰ ਭਾਉਂਦੀ ਹੋਵੇ, ਅਮਲੀ ਪੁਰਸ਼ ਨੂੰ ਅਫੀਮ ਮਿੱਠੀ ਲੱਗਦੀ ਹੈ ਅਤੇ ਜਲੇਬੀਆਂ ਕਉੜੀਆਂ ਲਗਦੀਆਂ ਹਨ ਇਸੇ ਤਰ੍ਹਾਂ ਗੁਰਮੁਖਾਂ ਦੇ ਮਨ ਨੂੰ, ਅਮਰ ਕਰਨ ਵਾਲਾ ਨਾਮ ਮਿੱਠਾ ਲਗਦਾ ਹੈ। ਜੈਸਾ ਕਿ :

**ਨਾਨਕ ਜਨਿ ਵੀਚਾਰਿਆ ਮੀਠਾ ਹਰਿ ਕਾ ਨਾਉ ॥** [ਗਉੜੀ ਵਾਰ ਮਹਲਾ ੫, ਅੰਗ ੩੨੦]

ਪਰ ਸ਼ਬਦ ਦੀ ਕਮਾਈ ਕਰਕੇ, ਗੁਰਾਂ ਦੇ ਸ਼ਬਦ ਉਪਦੇਸ਼ ਕਰਕੇ ਕੋਈ ਹੀ ਨਾਮ ਨੂੰ ਪ੍ਰਾਪਤ ਕਰਦਾ ਹੈ ॥੩॥ ਜੈਸਾ ਕਿ :

**ਕੋਟਨ ਮੈ ਨਾਨਕ ਕੋਊ ਨਾਰਾਇਨ ਜਿਹ ਚੀਤਿ ॥੨੪॥** [ਸਲੋਕ ਮਹਲਾ ੯, ਅੰਗ ੧੪੨੭]

## ***ਦਾਤੈ ਦਾਤਿ ਰਖੀ ਹਥਿ ਅਪਣੈ; ਜਿਸੁ ਭਾਵੈ ਤਿਸੁ ਦੇਈ ॥***

ਅਕਾਲ ਪੁਰਖ ਅੰਤਰਜਾਮੀ ਦਾਤਾ ਹੈ। ਜੈਸਾ ਕਿ :

**ਇਕੁ ਦਾਤਾ ਸਭੁ ਜਗਤੁ ਭਿਖਾਰੀਆ ॥** [ਕਾਨੜਾ ਵਾਰ ਮਹਲਾ ੪, ਅੰਗ ੧੩੧੩]

ਨਾਮ ਤੇ ਗਿਆਨ ਦੀ ਦਾਤ ਆਪਣੇ ਹੱਥ ਵਿੱਚ ਰਖੀ ਹੈ ਭਾਵ ਆਪਣੇ ਅਧੀਨ ਰਖੀ ਹੈ ਜਿਸ ਅਧਿਕਾਰੀ ਦੀ ਸ਼ਰਧਾ ਭਾਵਨਾ **ਵਾ:** ਸੇਵਾ ਭਾ ਜਾਂਦੀ ਹੈ ਉਸਨੂੰ ਬ੍ਰਹਮ ਗਿਆਨ ਦੀ ਦਾਤ ਦਿੰਦਾ ਹੈ। ਜੈਸਾ ਕਿ :

**ਇਹੁ ਪਿਰਮ ਪਿਆਲਾ ਖਸਮ ਕਾ ਜੈ ਭਾਵੈ ਤੈ ਦੇਇ ॥** [ਵਾਰ ਰਾਮਕਲੀ ਮਃ ੩, ਅੰਗ ੯੪੭]

**ਸਰਧਾ ਵਾਨੰ ਲਭਤੇ ਗਿਆਨੰ ॥** [ਧਰਮ ਸ਼ਾਸਤ੍ਰ]

## ***ਨਾਨਕ ਨਾਮਿ ਰਤੇ ਸੁਖੁ ਪਾਇਆ; ਦਰਗਹ ਜਾਪਹਿ ਸੇਈ ॥੪॥੧੧॥***

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਜੋ ਗੁਰਮੁਖ ਨਾਮ ਵਿੱਚ ਰਤੇ ਹਨ ਉਹਨਾਂ ਨੇ ਸੁਖ ਸਰੂਪ ਨੂੰ ਪਾਉਣਾ ਕੀਤਾ ਹੈ। [ਵਾਹਿਗੁਰੂ ਹੀ ਬੀਜ ਮੰਤ੍ਰ ਹੈ।] ਜੈਸਾ ਕਿ :

**ਜਾਤਿ ਅਜਾਤਿ ਜਪੈ ਜਨੁ ਕੋਇ ॥ ਜੋ ਜਾਪੈ ਤਿਸ ਕੀ ਗਤਿ ਹੋਇ ॥੩॥**
[ਭੈਰਉ ਮਹਲਾ ੫, ਅੰਗ ੧੧੫੦]

ਉਹ ਦਰਗਾਹ ਵਿੱਚ ਜਾਪਹਿ=ਜਾਣੇ ਜਾਂਦੇ ਹਨ **ਵਾ:** ਦਰ ਭਾਵ ਹਿਰਦੇ ਰੂਪ ਗਾਹ=ਅਸਥਾਨ ਵਿੱਚ ਉਹ ਸਰੂਪ ਨੂੰ ਜਾਣ ਲੈਂਦੇ ਹਨ **ਵਾ:** ਗਾਹ=ਸੰਸਾਰ ਦਰ=ਅੰਦਰ ਉਹ ਗੁਰਮੁਖ ਪ੍ਰਗਟ ਹੀ ਜਾਣੇ ਜਾਂਦੇ ਹਨ ॥੪॥੧੧॥

ਵਾਹਿਗੁਰੂ ਜੀ ਕਾ ਖ਼ਾਲਸਾ ॥ ਵਾਹਿਗੁਰੂ ਜੀ ਕੀ ਫ਼ਤਹ ॥

ਮੁਖਵਾਕ ਨੰਬਰ ੫੧ [ਆਦਿ ਅੰਗ ੬੦੫]

*ਸੋਰਠਿ ਮਹਲਾ ੪ ॥ ਆਪੇ ਕੰਡਾ ਆਪਿ ਤਰਾਜੀ ਪ੍ਰਭਿ ਆਪੇ ਤੋਲਿ ਤੋਲਾਇਆ ॥ ਆਪੇ ਸਾਹੁ ਆਪੇ ਵਣਜਾਰਾ ਆਪੇ ਵਣਜੁ ਕਰਾਇਆ ॥ ਆਪੇ ਧਰਤੀ ਸਾਜੀਅਨੁ ਪਿਆਰੈ ਪਿਛੈ ਟੰਕੁ ਚੜਾਇਆ ॥੧॥ ਮੇਰੇ ਮਨ ਹਰਿ ਹਰਿ ਧਿਆਇ ਸੁਖੁ ਪਾਇਆ ॥ ਹਰਿ ਹਰਿ ਨਾਮੁ ਨਿਧਾਨੁ ਹੈ ਪਿਆਰਾ ਗੁਰਿ ਪੂਰੈ ਮੀਠਾ ਲਾਇਆ ॥ਰਹਾਉ॥ ਆਪੇ ਧਰਤੀ ਆਪਿ ਜਲੁ ਪਿਆਰਾ ਆਪੇ ਕਰੇ ਕਰਾਇਆ ॥ ਆਪੇ ਹੁਕਮਿ ਵਰਤਦਾ ਪਿਆਰਾ ਜਲੁ ਮਾਟੀ ਬੰਧਿ ਰਖਾਇਆ ॥ ਆਪੇ ਹੀ ਭਉ ਪਾਇਦਾ ਪਿਆਰਾ ਬੰਨਿ ਬਕਰੀ ਸੀਹੁ ਹਢਾਇਆ ॥੨॥ ਆਪੇ ਕਾਸਟ ਆਪਿ ਹਰਿ ਪਿਆਰਾ ਵਿਚਿ ਕਾਸਟ ਅਗਨਿ ਰਖਾਇਆ ॥ ਆਪੇ ਹੀ ਆਪਿ ਵਰਤਦਾ ਪਿਆਰਾ ਭੈ ਅਗਨਿ ਨ ਸਕੈ ਜਲਾਇਆ ॥ ਆਪੇ ਮਾਰਿ ਜੀਵਾਇਦਾ ਪਿਆਰਾ ਸਾਹ ਲੈਦੇ ਸਭਿ ਲਵਾਇਆ ॥੩॥ ਆਪੇ ਤਾਣੁ ਦੀਬਾਣੁ ਹੈ ਪਿਆਰਾ ਆਪੇ ਕਾਰੈ ਲਾਇਆ ॥ ਜਿਉ ਆਪਿ ਚਲਾਏ ਤਿਉ ਚਲੀਐ ਪਿਆਰੇ ਜਿਉ ਹਰਿ ਪ੍ਰਭ ਮੇਰੇ ਭਾਇਆ ॥ ਆਪੇ ਜੰਤੀ ਜੰਤੁ ਹੈ ਪਿਆਰਾ ਜਨ ਨਾਨਕ ਵਜਹਿ ਵਜਾਇਆ ॥੪॥੪॥*

## ਸੋਰਠਿ ਮਹਲਾ ੪ ॥

**ਉਥਾਨਕਾ** :—ਇਹ ਅੰਮ੍ਰਿਤ ਬਚਨ ਸਤਿਗੁਰੂ ਰਾਮਦਾਸ ਜੀ ਮਹਾਰਾਜ ਨੇ ਸੋਰਠਿ ਰਾਗਣੀ ਵਿੱਚ ਉਚਾਰਨ ਕੀਤਾ ਹੈ। ਸਤਿਗੁਰੂ ਜੀ ਸ੍ਰੀ ਅੰਮ੍ਰਿਤਸਰ ਸਾਹਿਬ ਵਿੱਚ ਸੁਭਾਇਮਾਨ ਹੋ ਰਹੇ ਸਨ। ਜੈਸਾ ਕਿ :

**ਬੈਠਾ ਸੋਢੀ ਪਾਤਿਸਾਹੁ ਰਾਮਦਾਸੁ ਸਤਿਗੁਰੂ ਕਹਾਵੈ ॥** [ਭਾਈ ਗੁਰਦਾਸ ਵਾਰ ੧, ਪਉੜੀ ੪੭]

ਸਤਿਗੁਰੂ ਜੀ ਨੇ ੧੬੨੧ ਬਿਕ੍ਰਮੀ ਵਿੱਚ ਅੰਮ੍ਰਿਤਸਰ ਦਾ ਚੱਕ ਬੰਨਿਆ ਜਿਸ ਅੰਮ੍ਰਿਤਸਰ ਵਿੱਚ ਕਾਵਾਂ ਤੋਂ ਹੰਸ ਬਣਦੇ ਹਨ। ਜੈਸਾ ਕਿ :

**ਅੰਮ੍ਰਿਤ ਸਰੁ ਸਤਿਗੁਰੂ ਸਤਿਵਾਦੀ ਜਿਤੁ ਨਾਤੈ ਕਊਆ ਹੰਸੁ ਹੋਹੈ ॥**

[ਗੂਜਰੀ ਮਹਲਾ ੪, ਅੰਗ ੪੯੩]

ਇਕ ਦਿਨ ਗੁਰੂ ਰਾਮਦਾਸ ਜੀ ਮਹਾਰਾਜ ਦੁਖ ਭੰਜਨੀ ਬੇਰੀ ਥੱਲੇ ਬੈਠੇ ਦਰਸ਼ਨ ਦੇ ਰਹੇ ਸਨ, ਸ੍ਰੀ ਅੰਮ੍ਰਿਤਸਰ ਦੀ ਕਾਰ ਸੇਵਾ ਹੁੰਦੀ ਨੂੰ ਸੁਣਕੇ ਦੇਸ਼ਾਂ ਪ੍ਰਦੇਸ਼ਾਂ ਤੋਂ ਸੰਗਤਾਂ ਆਪਣੇ ਆਪ ਨੂੰ ਸਫਲ ਬਣਾਉਣ ਲਈ ਉਤਸ਼ਾਹ ਨਾਲ ਆ ਰਹੀਆਂ ਸਨ। ਦੇਵ ਲੋਕ ਵਿੱਚ ਇੰਦ੍ਰ ਨੂੰ ਵੀ ਗੁਰਾਂ ਦੀ ਸੇਵਾ ਕਰਨ ਦਾ ਉਤਸ਼ਾਹ ਪੈਦਾ ਹੋਇਆ ਤੇ ਸਾਰੇ ਦੇਵੀ-ਦੇਵਤਿਆਂ ਸਮੇਤ ਦੇਵਤਿਆਂ ਦਾ ਰਾਜਾ ਇੰਦ੍ਰ ਸਤਿਗੁਰੂ ਰਾਮਦਾਸ ਜੀ ਦੀ ਸ਼ਰਣ ਵਿੱਚ ਆਇਆ ਜਿਵੇਂ ਕਿ ਗੁਰੂ ਅਰਜਨ ਦੇਵ ਜੀ ਸਮੇਂ ਭਗਵਾਨ ਆਪ ਸਰਗੁਣ ਸਰੂਪ ਧਾਰ ਕੇ ਕਾਰ ਸੇਵਾ ਲਈ ਆਏ ਸਨ, ਇਸ ਪ੍ਰਕਾਰ ਹੀ ਇੰਦਰ ਵੀ ਦੇਵਤਿਆਂ ਸਮੇਤ ਪੁੱਜਿਆ, ਇਸਨੇ ਆ ਕਰਕੇ ਬੇਨਤੀ ਕੀਤੀ ਕਿ ਗੁਰੂ ਰਾਮਦਾਸ ਜੀ ਮਹਾਰਾਜ! ਸਤਿਜੁਗ ਵਿੱਚ ਬਿਲੋਚਨ, ਮਾਂਧਾਤਾ, ਅਤੇ ਮੈਂ ਤਿੰਨੇ ਹੀ ਉਪਦੇਸ਼ ਲੈਣ ਲਈ ਬ੍ਰਹਮਾ ਜੀ ਦੇ ਪਾਸ ਗਏ ਬ੍ਰਹਮਾ ਨੇ ਸਾਨੂੰ ਤਿੰਨਾਂ ਨੂੰ ਦਾ-ਦਾ-ਦਾ ਦੱਦੇ ਅੱਖਰਾਂ ਰਾਹੀਂ ਇਕੋ ਹੀ ਉਪਦੇਸ਼ ਦਿੱਤਾ। ਅਸੀਂ ਕਿਹਾ ਸਾਨੂੰ ਸਮਝ ਨਹੀਂ ਆਈ ਇਸ ਲਈ ਆਪ ਹੀ ਕਿਰਪਾ ਕਰਕੇ ਇਹਨਾਂ ਅੱਖਰਾਂ ਦਾ ਭੇਦ ਦੱਸੋ। ਤਾਂ ਬ੍ਰਹਮਾ ਨੇ ਕਿਹਾ ਹੇ (੧) ਬਿਲੋਚਨ! ਤੇਰੀ ਬੁੱਧੀ ਦੈਂਤਾਂ ਵਾਲੀ ਹੈ ਤੂੰ ਪਾਪ ਨਾ ਕਰਿਆ ਕਰ ਹਿੰਸਾ ਕਰਨੀ ਛੱਡ ਕੇ ਦਾ=ਦਇਆ ਕਰਿਆ ਕਰ (੨) ਮਾਂਧਾਤਾ ਨੂੰ ਕਿਹਾ ਕਿ ਤੇਰੇ ਪਾਸ ਰਾਜ ਦੀ ਬਿਭੂਤੀ ਦੇ ਪਦਾਰਥ ਹਨ ਤੂੰ ਗਰੀਬਾਂ ਤਾਈਂ ਦਾ=ਦਾਨ ਕਰਿਆ ਕਰ (੩) ਅਤੇ ਮੈਨੂੰ ਕਿਹਾ ਹੇ ਇੰਦਰ! ਤੂੰ ਵਿਸ਼ਿਆ ਵਿਕਾਰਾਂ ਵਿੱਚ ਸੜਦਾ ਰਹਿੰਦਾ ਹੈਂ ਇਸ

ਕਰਕੇ ਦਸਾਂ ਇੰਦਰਿਆਂ ਦਾ ਦਾ=ਦਮਨ ਕਰ। ਪਰ ਬ੍ਰਹਮਾ ਤੋਂ ਇੰਦਰੀਆਂ ਦਮਨ ਕਰਨ ਦਾ ਉਪਦੇਸ਼ ਲੈ ਕੇ ਮੈਂ ਕਮਾ ਨਾ ਸਕਿਆ ਅਤੇ ਗੋਤਮ ਰਿਖੀ ਦੇ ਘਰ ਜਾ ਕੇ ਹਜ਼ਾਰ ਭਗਾਂ ਦਾ ਦਾਨ ਵੀ ਪ੍ਰਾਪਤ ਕੀਤਾ ਫਿਰ ਬ੍ਰਹਸਪਤ ਨੇ ਰਾਮ ਕਹਾ ਕੇ ਮੇਰਾ ਹਜ਼ਾਰ ਭਗਾਂ ਦਾ ਕੋਹੜ ਦੂਰ ਕੀਤਾ ਪਰ ਹੇ ਮਹਾਰਾਜ ਮੈਨੂੰ ਵਿਸ਼ਿਆਂ ਵਲੋਂ ਸ਼ਾਂਤੀ ਨਹੀਂ ਮਿਲੀ। ਹੇ ਗੁਰੂ ਸਾਹਿਬ ਜੀ! ਆਪ ਜੀ ਕਿਰਪਾ ਕਰਕੇ ਮੈਨੂੰ ਸਰੋਵਰ ਦੀ ਕਾਰ ਸੇਵਾ ਕਰਨ ਦੀ ਆਗਿਆ ਬਖਸ਼ੋ ਅਤੇ ਆਪਣੇ ਮੁਖਾਰਬਿੰਦ ਤੋਂ ਪਰਮ ਪਵਿਤ੍ਰ ਉਪਦੇਸ਼ ਬਖਸ਼ੋ ਜਿਸ ਕਰਕੇ ਮੈਂ ਪਾਪੀ ਵੀ ਮੁਕਤ ਹੋ ਜਾਵਾਂ ਤਾਂ ਸਤਿਗੁਰੂ ਰਾਮਦਾਸ ਜੀ ਨੇ ਛੇ ਸ਼ਬਦਾਂ ਵਿੱਚ ਇੰਦਰ ਨੂੰ ਉੱਤਮ ਅਧਿਕਾਰੀ ਜਾਣ ਕਰਕੇ ਉਪਦੇਸ਼ ਦਿੱਤਾ ਜਿਨ੍ਹਾਂ ਵਿਚੋਂ ਇਹ ਚੌਥਾ ਸ਼ਬਦ ਹੈ ਇੰਦਰ ਨੇ ਬੇਨਤੀ ਕੀਤੀ ਸੀ ਕਿ ਹੇ ਗੁਰੂ ਜੀ! ਦੈਂਤ ਮੈਨੂੰ ਬਹੁਤ ਦੁਖੀ ਕਰਦੇ ਹਨ। ਆਪ ਜੀ ਜਦੋਂ ਸਚਖੰਡ ਪਿਆਨੇ ਕਰੋਗੇ ਤਾਂ ਮੇਰੀ ਸਵਰਗਪੁਰੀ ਵਿੱਚ ਚਰਨ ਪਾ ਕੇ, ਫਿਰ ਆਪ ਸਚਖੰਡ ਨੂੰ ਜਾਣਾ ਇੰਦ੍ਰ ਦੇ ਪ੍ਰੇਮ ਨੂੰ ਦੇਖ ਕਰਕੇ ਗੁਰੂ ਜੀ ਸਚਖੰਡ ਜਾਣ ਲੱਗੇ ਸਵਰਗ ਪੁਰੀ ਵਿਚੋਂ ਹੋ ਕੇ ਗਏ ਸਨ। ਜੈਸਾ ਕਿ :

**ਦੇਵ ਪੁਰੀ ਮਹਿ ਗਯਉ ਆਪਿ ਪਰਮੇਸ੍ਵਰ ਭਾਯਉ ॥**
**ਹਰਿ ਸਿੰਘਾਸਣੁ ਦੀਅਉ ਸਿਰੀ ਗੁਰੁ ਤਹ ਬੈਠਾਯਉ ॥** [ਸਵਈਏ ਮਹਲਾ ੫, ਅੰਗ ੧੪੦੯]

ਇੰਦਰ ਪ੍ਰਤੀ ਉਪਦੇਸ਼ ਸਤਿਗੁਰੂ ਜੀ ਕਰਦੇ ਹਨ :—

## *ਆਪੇ ਕੰਡਾ ਆਪਿ ਤਰਾਜੀ; ਪ੍ਰਭਿ ਆਪੇ ਤੋਲਿ ਤੋਲਾਇਆ ॥*

ਕੰਡਾ ਹਲਕੀਆਂ ਚੀਜ਼ਾਂ ਸੋਨਾ ਆਦਿਕ ਤੋਲਣ ਲਈ ਹੁੰਦਾ ਹੈ, ਤਕੜੀ ਭਾਰੀਆਂ ਚੀਜ਼ਾਂ, ਜਿਨਸਾਂ ਆਦਿ ਤੋਲਣ ਦੇ ਕੰਮ ਆਉਂਦੀ ਹੈ। ਪ੍ਰਮੇਸ਼ਰ ਆਪੇ ਹੀ ਕੰਡਾ ਹੈ, ਆਪੇ ਹੀ ਤਰਾਜੀ=ਤਕੜੀ ਹੈ, ਆਪ ਹੀ ਤੋਲਿ=ਵਟਾ ਰੂਪ ਹੈ ਅਤੇ ਆਪ ਹੀ ਵਟਿਆਂ ਨੂੰ ਪਾ ਕੇ ਪ੍ਰਭੂ ਤੁਲਾਉਂਦਾ ਹੈ। ਇਸ ਪ੍ਰਕਾਰ ਪ੍ਰਮੇਸ਼ਰ ਸਾਰੇ ਆਪਣਾ ਆਪ ਰੂਪ ਹੈ **ਵਾ:** ਪ੍ਰੇਮ ਰੂਪ ਕੰਡਾ ਵੀ ਆਪ ਹੀ ਹੈ ਤੇ ਆਪ ਹੀ ਗਿਆਨਵਾਨ ਹੋ ਕੇ ਤੁਲਣ ਵਾਲਾ ਹੈ। ਜਿਸਨੂੰ ਪ੍ਰੇਮ ਦੀ ਖੇਡ ਖੇਡਣ ਦਾ ਚਾਉ ਹੁੰਦਾ ਹੈ ਉਹ ਭਗਤੀ ਰੂਪੀ ਗਲੀ ਵਿੱਚ ਨਿਮਰਤਾ ਰੂਪ ਤਲੀ ਤੇ ਹੰਕਾਰ ਰੂਪ ਸਿਰ ਨੂੰ ਰਖ ਕਰਕੇ ਤੁਲਣ ਵਾਲਾ ਹੈ।

**ਸਾਖੀ** :—ਜਿਵੇਂ ਪ੍ਰੇਮ ਰੂਪੀ ਕੰਡੇ ਦੇ ਸਹਿਤ ਹੋ ਕੇ ਬਾਬਾ ਦੀਪ ਸਿੰਘ ਜੀ ਦਮਦਮੇ ਸਾਹਿਬ ਤੋਂ ਗੁਰਸਿਖ ਮਰਜੀਵੜਿਆਂ ਦੀ ਫੌਜ ਲੈ ਕੇ ਆਏ। ਤਰਨ ਤਾਰਨ ਸਾਹਿਬ ਅਰਦਾਸ ਕਰਕੇ ਸ੍ਰੀ ਅੰਮਿਤਸਰ ਵਿੱਚ ਗਿਲ੍ਜਿਆਂ ਉੱਤੇ ਚੜ੍ਹਾਈ ਕੀਤੀ। ਪਹਿਲਾਂ ਬਾਬਾ ਨੌਧ ਸਿੰਘ ਜੀ ਸ਼ਹੀਦ ਹੋਏ ਫਿਰ ਜਹਾਨ ਖਾਨ ਨੋਟ :—[ਇਤਿਹਾਸ ਵਿੱਚ ਇਮਾਨ ਖਾਨ ਵੀ ਕਈ ਜਗ੍ਹਾ ਆਉਂਦਾ ਹੈ] ਅਤੇ ਬਾਬਾ ਦੀਪ ਸਿੰਘ ਜੀ ਦੋਵਾਂ ਦੇ ਸਾਂਝੇ ਵਾਰ ਨਾਲ ਦੋਵਾਂ ਦੇ ਸੀਸ ਧੜ ਤੋਂ ਅਲੱਗ ਹੋ ਗਏ। ਇਹ ਵੇਖ ਕੇ ਜਥੇਦਾਰ ਨੱਥਾ ਸਿੰਘ ਜੀ ਨੇ ਕਿਹਾ ਬਾਬਾ ਜੀ! ਤੁਹਾਡਾ ਪ੍ਰਣ ਤਾਂ ਅੰਮ੍ਰਿਤਸਰ ਜਾ ਕੇ ਸੀਸ ਭੇਟ ਕਰਨ ਦਾ ਸੀ ਤਾਂ ਬਾਬਾ ਜੀ ਉਸੇ ਵੇਲੇ ਸੀਸ ਤਲੀ ਤੇ ਰੱਖ ਕੇ ਜੰਗ ਕਰਦੇ ਅਗੇ ਵਧਣ ਲੱਗੇ। ਇਹ ਦੇਖਕੇ ਗਿਲਜੇ ਡਰਦੇ ਮਾਰੇ ਦੌੜ ਗਏ ਕਿ ਸਿਖਾਂ ਦੀਆਂ ਤਾਂ ਧੜਾਂ ਵੀ ਜੰਗ ਕਰਦੀਆਂ ਆਉਂਦੀਆਂ ਹਨ।

ਜਿਸ ਬਾਬਾ ਦੀਪ ਸਿੰਘ ਜੀ ਨੇ ਗੁਰੂ ਗ੍ਰੰਥ ਸਾਹਿਬ ਦੀਆਂ ਚਾਰ ਬੀੜਾਂ ਦਮਦਮੇ ਸਾਹਿਬ ਵਾਲੇ ਅਸਲੀ ਸਰੂਪ ਤੋਂ ਲਿਖੀਆਂ, ਕਈ ਕਹਿੰਦੇ ਹਨ ਦਮਦਮੇ ਸਾਹਿਬ ਵਾਲਾ ਅਸਲੀ ਸਰੂਪ ਕਾਬਲ ਵਿੱਚ ਹੈ, ਕਈ ਕਹਿੰਦੇ ਹਨ ਕਿ ਜੰਗ ਵਿੱਚ ਅਲੋਪ ਹੋ ਗਿਆ, ਕਈ ਕਹਿੰਦੇ ਹਨ ਕਿ ਬਹਿਰਾਮਪੁਰ ਵਿੱਚ ਹੈ, ਪਰ ਬਹਿਰਾਮਪੁਰ ਵਿੱਚ ਤਾਂ ਭਾਈ ਬੰਨੋ ਵਾਲੀ ਬੀੜ ਪਈ ਹੈ। ਜੋ ਕੁਠਾਲੇ ਨਗਰ ਵਿੱਚ ਸਰੂਪ ਹੈ ਉਹ ਸਰੂਪ ਵੀ ਦਮਦਮੇ ਸਾਹਿਬ ਵਾਲੇ ਅਸਲੀ ਸਰੂਪ ਦਾ ਉਤਾਰਾ ਹੈ ਜੋ ਕੁਠਾਲੇ ਦੇ ਜਥੇਦਾਰ ਸੁਧਾ ਸਿੰਘ ਨੇ ਉਥੇ ਸੁਭਾਇਮਾਨ ਕੀਤਾ। ਇਸ ਸਰੂਪ ਵਿਚੋਂ ਬਾਬੂ ਤੇਜਾ ਸਿੰਘ ਭਸੌੜ ਵਾਲਾ ਰਾਗਮਾਲਾ ਦਾ ਪੱਤਰਾ ਬਲੇਡ ਨਾਲ ਪਾੜ ਲਿਆਇਆ ਸੀ। ਇਸ ਪ੍ਰਕਾਰ ਬਾਬਾ ਦੀਪ ਸਿੰਘ ਜੀ ਨੇ ਬਿਕ੍ਰਮੀ ਸੰਮਤ ੧੮੧੭ ਵਿੱਚ ਸ਼ਹੀਦੀ ਪਾਉਣਾ ਕੀਤੀ ਅਤੇ ਉਸ ਵੇਲੇ ਕੁਲ ੮੮ ਸਿੰਘ

ਸ਼ਹੀਦ ਹੋਏ ਸਨ। ਜੰਗ ਜਿੱਤ ਕੇ ਸਿੰਘਾਂ ਨੇ ਲਾਹੌਰ ਤੋਂ ਗਿਲਜਿਆਂ ਨੂੰ ਘੇਰ ਕੇ ਲਿਆਂਦਾ, ਤੇ ਸਾਰੀ ਸਰੋਵਰ ਦੀ ਮਿੱਟੀ ਉਹਨਾਂ ਤੋਂ ਕਢਵਾਈ। ਫਿਰ ਸਿੰਘਾਂ ਨੇ ਤਿੰਨਾਂ ਸਾਲਾਂ ਵਿੱਚ ੧੮੨੧ ਬਿਕ੍ਰਮੀ ਸੰਮਤ ਤੱਕ ਸਾਰਾ ਹਰਿਮੰਦਰ ਸਾਹਿਬ ਤਿਆਰ ਕਰ ਦਿੱਤਾ ਸੀ। ਇਸ ਪ੍ਰਕਾਰ ਪ੍ਰੇਮ ਰੂਪ ਕੰਡਾ ਵੀ ਹੈ ਅਤੇ ਕੰਡੇ ਤੇ ਗੁਰਸਿੱਖ ਰੂਪ ਹੋ ਕੇ ਤੁਲਣ ਵਾਲਾ ਵੀ ਆਪ ਹੀ ਹੈ। ਭਗਤੀ ਵਾ ਬੁੱਧੀ ਰੂਪ ਤੱਕੜੀ ਵੀ ਆਪ ਹੀ ਹੈ। ਜਿਵੇਂ ਤੱਕੜੀ ਤੇ ਸਾਰੇ ਪਦਾਰਥ ਤੋਲੇ ਜਾਂਦੇ ਹਨ ਇਉਂ ਅਗਿਆਨ, ਪ੍ਰਮਾਨ ਆਦਿ ਸਹਿਤ ਸਾਰੇ ਸੰਸੇ ਚੁਕੇ ਜਾਂਦੇ ਹਨ। ਜੈਸਾ ਕਿ :

੧. **ਭਗਤਿ ਬਿਨਾ ਸਹਸਾ ਨਹ ਚੂਕੈ ਗੁਰ ਇਹੁ ਭੇਦੁ ਬਤਾਵੈ ॥** [ਬਿਲਾਵਲੁ ਮਹਲਾ ੯, ਅੰਗ ੮੩੦]

੨. **ਭਗਤੀ ਤੋਖਿਤ ਦੀਨ ਕ੍ਰਿਪਾਲਾ ਗੁਣੇ ਨ ਕਿਤ ਹੀ ਹੈ ਭਿਗਾ ॥੧੩॥**
[ਮਾਰੂ ਮਹਲਾ ੫, ਅੰਗ ੧੦੮੩]

੩. **ਖਟੁ ਕਰਮਾ ਤੇ ਦੁਗੁਣੇ ਪੂਜਾ ਕਰਤਾ ਨਾਇ ॥**
**ਰੰਗੁ ਨ ਲਗੀ ਪਾਰਬ੍ਰਹਮ ਤਾ ਸਰਪਰ ਨਰਕੇ ਜਾਇ ॥੫॥** [ਸਿਰੀਰਾਗੁ ਮਹਲਾ ੫, ਅੰਗ ੭੦]

੪. **ਕਹਿ ਨਾਮਾ ਕਿਉ ਪਾਈਐ ਬਿਨੁ ਭਗਤਹੁ ਭਗਵੰਤੁ ॥੨੪੧॥** [ਸਲੋਕ ਕਬੀਰ ਅੰਗ ੧੩੭੭]

੫. **ਹਰਿ ਕੀ ਟਹਲ ਕਰਤ ਜਨੁ ਸੋਹੈ ॥ ਤਾ ਕਉ ਮਾਇਆ ਅਗਨਿ ਨ ਪੋਹੈ ॥**
[ਗਉੜੀ ਮਹਲਾ ੫, ਅੰਗ ੧੯੦]

ਇਸ ਤਰ੍ਹਾਂ ਭਗਤੀ ਵਾ ਬੁੱਧੀ ਰੂਪ ਤੱਕੜੀ ਵੀ ਆਪ ਹੀ ਹੈ, ਸਾਸਤ੍ਰ ਪ੍ਰਮਾਣ ਦਾ ਵਿਚਾਰ ਰੂਪ ਤੋਲਿ=ਵੱਟਾ ਵੀ ਆਪ ਹੀ ਹੈ, ਆਪੇ ਹੀ ਆਪਣੇ ਆਪ ਨੂੰ ਵਿਚਾਰ ਰੂਪ ਵੱਟੇ ਨਾਲ ਤੁਲਾਇਆ ਹੈ। ਜੈਸਾ ਕਿ :

੧. **ਕੋਇ ਨ ਆਖੈ ਘਟਿ ਹਉਮੈ ਜਾਈਐ ॥** [ਵਾਰ ਮਾਝ ਮਹਲਾ ੨, ਅੰਗ ੧੪੬]

੨. **ਜਿਨਿ ਜਾਤਾ ਸੋ ਤਿਸ ਹੀ ਜੇਹਾ ॥ ਅਤਿ ਨਿਰਮਾਇਲੁ ਸੀਝਸਿ ਦੇਹਾ ॥**
[ਰਾਮਕਲੀ ਮਹਲਾ ੧, ਅੰਗ ੯੩੧]

## *ਆਪੇ ਸਾਹੁ ਆਪੇ ਵਣਜਾਰਾ; ਆਪੇ ਵਣਜੁ ਕਰਾਇਆ ॥*

ਪ੍ਰਮੇਸ਼ਰ ਆਪ ਹੀ ਸ਼ਾਹੂਕਾਰ ਹੈ, ਆਪ ਹੀ ਵਪਾਰ ਕਰਨ ਵਾਲਾ ਵਣਜਾਰਾ=ਵਪਾਰੀ ਹੈ ਤੇ ਆਪ ਹੀ ਦਲਾਲ ਰੂਪ ਹੋ ਕੇ ਸੌਦਾ ਕਰਾਉਂਦਾ ਹੈ। ਜੈਸਾ ਕਿ :

**ਸਾਹਿ ਪਠਾਇਆ ਸਾਹੈ ਪਾਸਿ ॥ ਅਮੋਲ ਰਤਨ ਅਮੋਲਾ ਰਾਸਿ ॥** [ਆਸਾ ਮਹਲਾ ੫, ਅੰਗ ੩੭੨]

ਸ਼ਾਹੂਕਾਰ ਪ੍ਰਮੇਸ਼ਰ ਨੇ ਸਿਖ ਵਣਜਾਰੇ ਨੂੰ ਗੁਰੂ ਰੂਪ ਸ਼ਾਹੂਕਾਰ ਪਾਸ ਭੇਜਿਆ ਹੈ। ਵਣਜ ਕਰਨ ਲਈ ਅਮੋਲ ਹੀ ਨਾਮ ਰੂਪ ਵਸਤੂ ਹੈ ਅਤੇ ਅਮੋਲਕ ਹੀ ਸਿੱਖ ਪਾਸ ਸ਼ਰਧਾ ਰੂਪੀ ਪੂੰਜੀ ਹੈ। ਇਸ ਪ੍ਰਕਾਰ ਆਪ ਹੀ ਪ੍ਰਮੇਸ਼ਰ ਰੂਪ ਸ਼ਾਹੂਕਾਰ ਹੈ ਆਪ ਹੀ ਸਿਖ ਰੂਪੀ ਵਣਜਾਰਾ ਹੈ, ਆਪੇ ਹੀ ਨਾਮ ਜਪਣ ਜਪਾਉਣ ਦਾ ਵਪਾਰ ਗੁਰੂ ਹੋ ਕੇ ਕਰਾਉਣ ਵਾਲਾ ਹੈ। **ਵਾ:** ਗੁਰੂ ਰੂਪ ਸ਼ਾਹੂਕਾਰ ਵੀ ਆਪ ਹੀ ਹੈ, ਆਪੇ ਹੀ ਵਣਜਾਰਾ=ਅਧਿਕਾਰੀ ਸਿੱਖ ਹੈ ਤੇ ਆਪ ਹੀ ਬ੍ਰਹਮ ਗਿਆਨੀ ਹੋ ਕੇ ਨਾਮ ਜਪਣ ਜਪਾਉਣ ਦੇ ਵਣਜ ਨੂੰ ਕਰਾਉਣ ਵਾਲਾ ਹੈ। ਜੈਸਾ ਕਿ :

**ਤਨੁ ਮਨੁ ਧਨੁ ਸਭੁ ਸਉਪਿ ਗੁਰ ਕਉ ਹੁਕਮਿ ਮੰਨਿਐ ਪਾਈਐ ॥**
[ਰਾਮਕਲੀ ਮਹਲਾ ੩, ਅੰਗ ੯੧੮]

## *ਆਪੇ ਧਰਤੀ ਸਾਜੀਅਨੁ ਪਿਆਰੈ; ਪਿਛੈ ਟੰਕੁ ਚੜਾਇਆ ॥੧॥*

ਪਿਆਰੇ ਪ੍ਰਮੇਸ਼ਰ ਨੇ ਆਪ ਹੀ ਧਰਤੀ ਆਦਿ ਪੰਜ ਤੱਤਾਂ ਨੂੰ ਸਾਜਿਆ ਹੈ ਟੰਕੁ=ਇੱਕ ਵੱਟਾ ਜੋ ਸਾਢੇ ਚਾਰ

ਮਾਸੇ ਦਾ ਹੁੰਦਾ ਹੈ। [ਨੋਟ :—ਚਾਰ ਮਾਸੇ ਵਾ ਸਾਢੇ ਤਿੰਨ ਮਾਸਿਆਂ ਦਾ ਟੰਕ ਵੀ ਮੰਨਿਆ ਹੈ] ਵਾਕ ਰੂਪੀ ਟੰਕ ਪਿਛੇ ਚੜ੍ਹਾ ਕੇ ਲੱਖਾਂ ਕ੍ਰੋੜਾਂ ਮਣ ਦੇ ਭਾਰ ਦੀ ਧਰਤੀ ਵਾਕ ਰੂਪੀ ਟੰਕ ਦੇ ਬਰਾਬਰ ਤੋਲ ਦਿੱਤੀ ਹੈ **ਵਾ:** ਇਹ ਸਾਰੀ ਧਰਤੀ ਵਾਕ ਰੂਪੀ ਟੰਕ ਤੇ ਚੜ੍ਹਾ ਕੇ ਸਾਜ ਦਿੱਤੀ ਹੈ। ਜੈਸਾ ਕਿ :

੧. **ਕੀਤਾ ਪਸਾਉ ਏਕੋ ਕਵਾਉ ॥** [ਜਪੁਜੀ ਸਾਹਿਬ, ਅੰਗ ੩]

੨. **ਪ੍ਰਿਥਮੈ ਓਅੰਕਾਰ ਤਿਨ ਕਹਾ ॥ ਸੋ ਧੁਨ ਪੂਰ ਜਗਤ ਮੋ ਰਹਾ ॥** [ਸ੍ਰੀ ਦਸਮ ਗ੍ਰੰਥ, ਪੰਨਾ ੧੫੯]

ਜਿਸ ਤਰ੍ਹਾਂ ਸਾਢੇ ਚਾਰ ਮਾਸੇ ਦਾ ਟੰਕ ਮੰਨਿਆ ਹੈ ਇਸੇ ਤਰ੍ਹਾਂ ਓਅੰਕਾਰ ਭੀ ਸਾਢੇ ਚਾਰ ਮਾਤਰਾ ਦਾ ਸਨਕ ਸਨੰਦਨ ਦੇ ਮੱਤ ਵਿਚ ਮੰਨਿਆ ਹੈ=ਆਕਾਰ, ਉਕਾਰ, ਮੁਕਾਰ ਪੁਨ, ਅਰਧ ਬਿੰਦ ਦਾ ਵਾਚ ਭਾਗ ਤੇ ਅਪਾਰ ਚੇਤਨ ਹੈ ਇਉਂ ਸਾਢੇ ਚਾਰ ਮਾਤਰਾ ਦਾ ਬਣਦਾ ਹੈ। ਜੈਸਾ ਕਿ :

**ਓਅੰਕਾਰਿ ਉਤਪਾਤੀ ॥ ਕੀਆ ਦਿਨਸੁ ਸਭ ਰਾਤੀ ॥**
**ਵਣੁ ਤ੍ਰਿਣੁ ਤ੍ਰਿਭਵਣ ਪਾਣੀ ॥ ਚਾਰਿ ਬੇਦ ਚਾਰੇ ਖਾਣੀ॥**
**ਖੰਡ ਦੀਪ ਸਭਿ ਲੋਆ ॥ ਏਕ ਕਵਾਵੈ ਤੇ ਸਭਿ ਹੋਆ ॥੧॥** [ਮਾਰੂ ਮਹਲਾ ੫, ਅੰਗ ੧੦੦੩]

**ਵਾ:** ਸਤ ਭੂਮਕਾਂ ਰੂਪੀ ਧਰਤੀ ਵੀ ਆਪ ਹੀ ਪ੍ਰਮੇਸ਼ਰ ਨੇ ਸਾਜੀ ਹੈ ਪਿਛੇ ਓਅੰਕਾਰ ਰੂਪ ਟੰਕ ਚੜ੍ਹਾਇਆ ਹੈ। ਜੈਸਾ ਕਿ :

**ਓਅੰਕਾਰ ਆਦਿ ਮੈ ਜਾਨਾ ॥ ਲਿਖਿ ਅਰੁ ਮੇਟੈ ਤਾਹਿ ਨ ਮਾਨਾ ॥** [ਗਉੜੀ ਕਬੀਰ ਜੀ, ਅੰਗ ੩੪੦]

ਅਸੀਂ ਤਾਂ ਓਅੰਕਾਰ ਨੂੰ ਹੀ ਆਦੀ ਸਰੂਪ ਜਾਣਦੇ ਹਾਂ ਲਿਖਣੇ ਵਾਲਾ ਜੋ ਬ੍ਰਹਮਾ ਹੈ, ਤੇ ਮੇਟਨ ਵਾਲਾ ਜੋ ਸ਼ਿਵਜੀ ਹੈ। ਇਹਨਾਂ ਨੂੰ ਅਸੀਂ ਨਹੀਂ ਮੰਨਦੇ। ਪ੍ਰਮੇਸ਼ਰ ਦਾ ਸਰੂਪ ਨਾਮ ਦੇ ਅਧੀਨ ਹੈ। ਜੈਸਾ ਕਿ :

**ਨਿਰਗੁਣ ਸਰਗੁਣ ਨਾਮ ਜੋ ਵਾਹਿਗੁਰੂ ਤਿਨ ਮੇਰੁ ॥**
**ਸਭ ਤੇ ਊਚਾ ਜਾਨੀਏ ਲੇਤਿ ਨ ਕੀਜੈ ਦੇਰਿ ॥੬੧॥** [ਸ੍ਰੀ ਨਾਨਕ ਪ੍ਰਕਾਸ਼, ਅਧਿ: ੧]

ਓਅੰਕਾਰ ਰੂਪੀ ਟੰਕ ਨੂੰ ਸਿਮਰਨ ਕਰਨ ਰੂਪ ਪਿਛੇ ਚੜ੍ਹਾਇਆ ਹੈ। **ਵਾ:** ਜੋ ਜੀਵਾਂ ਨੂੰ ਸਾਜਨ ਵਾਲੀ ਮਾਇਆ ਹੈ। ਉਸ ਮਾਇਆ ਨੂੰ ਟੰਕ=ਟੁਕੜੇ ਕਰਕੇ, ਪਿਛੇ ਕਰਕੇ ਭਾਵ ਨਾਸ ਕਰਕੇ ਤੁਰੀਆ ਪਦ ਵਿੱਚ ਨਾਮ ਨੂੰ ਚੜ੍ਹਾਇਆ ਹੈ। **ਵਾ:** ਪਿਆਰੇ ਪ੍ਰਭੂ ਨੇ ਆਪ ਹੀ ਚਾਰ ਤੱਤਾਂ ਰੂਪੀ ਟੰਕੁ=ਚਾਰ ਮਾਸੇ ਨੂੰ ਪਿਛੇ ਚਾੜ੍ਹ ਕੇ ਭਾਵ ਚਾਰ ਤੱਤਾਂ ਨੂੰ ਰੱਚ ਕੇ ਉਹਨਾਂ ਦੁਆਰਾ ਫਿਰ ਆਪ ਹੀ ਧਰਤੀ ਦੀ ਸਾਜਣਾ ਕੀਤੀ ਹੈ **ਵਾ:** ਪਿਆਰੇ ਵਾਹਿਗੁਰੂ ਨੇ ਆਪ ਹੀ ਬੁੱਧੀ ਰੂਪ ਧਰਤੀ ਸਾਜੀ ਹੈ ਤੇ ਪਿਛੇ ਸਾਧਨਾਂ ਰੂਪੀ **ਵਾ:** ਚਾਰ ਮਹਾਂਵਾਕਾਂ ਰੂਪੀ ਟੰਕ ਨੂੰ ਚੜ੍ਹਾਇਆ ਹੈ।

## *ਮੇਰੇ ਮਨ; ਹਰਿ ਹਰਿ ਧਿਆਇ ਸੁਖੁ ਪਾਇਆ ॥*

ਜਿਨ੍ਹਾਂ ਜਿਨ੍ਹਾਂ ਨੇ ਨਾਮ ਨੂੰ ਧਿਆਇਆ ਹੈ ਉਹਨਾਂ ਨੇ ਸੁਖ ਨੂੰ ਪ੍ਰਾਪਤ ਕੀਤਾ ਹੈ। ਇਸ ਲਈ ਹੇ ਮੇਰੇ ਮਨ ! ਤੂੰ ਵੀ ਹਰਿ ਹਰਿ=ਵਾਹਿਗੁਰੂ-ਵਾਹਿਗੁਰੂ ਨਾਮ ਨੂੰ ਧਿਆਉਣਾ ਕਰ।

## *ਹਰਿ ਹਰਿ ਨਾਮੁ ਨਿਧਾਨੁ ਹੈ ਪਿਆਰਾ;*
## *ਗੁਰਿ ਪੂਰੈ ਮੀਠਾ ਲਾਇਆ ॥ਰਹਾਉ॥*

ਪਿਆਰੇ ਹਰਿ=ਪ੍ਰਮੇਸ਼ਰ ਦਾ ਨਾਮ-ਨਿਧੀਆਂ ਦਾ ਖ਼ਜ਼ਾਨਾ ਹੈ ਤੇ ਸੰਸਿਆਂ ਨੂੰ ਹਰਿ=ਹਰਨੇ ਭਾਵ ਨਾਸ ਕਰਨ ਵਾਲਾ ਹੈ। ਪੂਰਿਆਂ ਗੁਰਾਂ ਨੇ ਮੇਰੇ ਮਨ ਨੂੰ ਨਾਮ ਮਿੱਠਾ ਲਾਇਆ ਹੈ ਹੁਣ ਸਿਮਰਨ ਤੋਂ ਬਿਨਾਂ ਜਿਉਂਦੇ ਨਹੀਂ ਰਹਿ ਸਕਦੇ ॥ਰਹਾਉ॥

## ਆਪੇ ਧਰਤੀ ਆਪਿ ਜਲੁ ਪਿਆਰਾ; ਆਪੇ ਕਰੇ ਕਰਾਇਆ ॥

ਪਿਆਰਾ ਪ੍ਰਮੇਸ਼ਰ ੫੦ ਕ੍ਰੋੜ ਯੋਜਨ ਧਰਤੀ ਰੂਪ ਵੀ ਆਪ ਹੀ ਹੈ। ਸੰਸਕ੍ਰਿਤ ਦੇ ਵਿਦਵਾਨਾਂ ਨੇ ਧਰਤੀ ਦਾ ਪ੍ਰਮਾਣ ਪੰਜਾਹ ਕ੍ਰੋੜ ਮੰਨਿਆ ਹੈ ੪੯ ਕ੍ਰੋੜ ਯੋਜਨ ਤੇ ਜੀਵਾਂ ਦੀ ਵਸੋਂ ਮੰਨੀ ਹੈ ੫੦ਵੇਂ ਕ੍ਰੋੜ ਯੋਜਨ ਨੂੰ ਤਾਂਬੇ ਦੀ ਧਰਤੀ ਮੰਨਿਆ ਹੈ ਜਿਥੇ ਸਾਕਤ ਪੁਰਸ਼ ਸੱਪਾਂ ਆਦਿ ਦੀ ਜੂਨੀ ਧਾਰਨ ਕਰਕੇ ਵਸਦੇ ਹਨ। ਜੈਸਾ ਕਿ :

**ਤੇ ਤਸਕਰ ਜੋ ਨਾਮੁ ਨ ਲੇਵਹਿ ਵਾਸਹਿ ਕੋਟ ਪੰਚਾਸਾ ॥੨॥** [ਪ੍ਰਭਾਤੀ ਮਹਲਾ ੧, ਅੰਗ ੧੩੨੮]

ਪ੍ਰਮੇਸ਼ਰ ਆਪ ਹੀ ਪਾਣੀ ਰੂਪ ਹੈ ਤੇ ਆਪ ਹੀ ਸੂਖਮ ਅਸਥੂਲ ਤੱਤ ਪੈਦਾ ਕਰੇ=ਕੀਤੇ ਹਨ ਤੇ ਆਪ ਹੀ ਤੱਤਾਂ ਤੋਂ ਸੂਖਮ ਸਥੂਲ ਸ੍ਰਿਸ਼ਟੀ ਨੂੰ ਪੈਦਾ ਕਰਾਇਆ ਹੈ **ਵਾ**: ਆਪ ਹੀ ਬ੍ਰਹਮਾ ਆਦਿਕ ਪੈਦਾ ਕਰੇ=ਕੀਤੇ ਹਨ ਤੇ ਆਪ ਹੀ ਉਹਨਾਂ ਤੋਂ ਸੰਸਾਰ ਪੈਦਾ ਕਰਾਇਆ ਹੈ **ਵਾ**: ਆਪ ਹੀ ਨਿਰਮਲ ਬੁੱਧੀ ਰੂਪ ਧਰਤੀ ਹੋ ਰਿਹਾ ਹੈ, ਆਪ ਹੀ ਪਿਆਰਾ ਪ੍ਰਭੂ ਪ੍ਰੇਮ ਵਾ ਸਤੋ ਗੁਣ ਰੂਪ ਜਲ ਹੋ ਰਿਹਾ ਹੈ। ਆਪੇ ਗੁਰਮੁਖ ਸਿਮਰਨ ਕਰੇ=ਕਰਦੇ ਹਨ ਤੇ ਫਿਰ ਹੰਕਾਰ ਨਹੀਂ ਕਰਦੇ ਉਹ ਕਹਿੰਦੇ ਹਨ ਕਿ ਪ੍ਰਮੇਸ਼ਰ ਨੇ ਹੀ ਸਿਮਰਨ ਕਰਾਇਆ ਹੈ ਵਾ : ਆਪ ਗੁਰੂ ਹੋ ਕੇ, ਤਤਬੇਤਾ ਹੋ ਕੇ ਸਿਮਰਨ ਕਰਦਾ ਹੈ, ਅਤੇ ਹੋਰ ਅਧਿਕਾਰੀਆਂ ਤੋਂ ਆਪ ਹੀ ਕਰਾਉਂਦਾ ਹੈ।

## ਆਪੇ ਹੁਕਮਿ ਵਰਤਦਾ ਪਿਆਰਾ; ਜਲੁ ਮਾਟੀ ਬੰਧਿ ਰਖਾਇਆ ॥

ਪਿਆਰਾ ਪ੍ਰਮੇਸ਼ਰ ਆਪ ਹੀ ਹੁਕਮ ਰੂਪ ਹੈ, ਆਪੇ ਗੁਰੂ ਹੋ ਕੇ ਹੁਕਮ ਕਰਨ ਵਾਲਾ ਹੈ, ਆਪੇ ਹੀ ਸਿਖ ਹੋ ਕੇ ਹੁਕਮ ਮੰਨਣ ਵਾਲਾ ਹੈ। ਇਸ ਤਰ੍ਹਾਂ ਪਿਆਰਾ ਪ੍ਰਭੂ ਆਪ ਹੀ ਹੁਕਮ ਰੂਪ ਹੋ ਕੇ ਵਰਤ ਰਿਹਾ ਹੈ। ਜਿਸਨੇ ਆਪੇ ਹੀ ਜਲੁ=ਪਾਣੀ ਵਿੱਚ ਮਾਟੀ=ਧਰਤੀ ਨੂੰ ਬੰਧਿ=ਬੰਨ੍ਹ ਕਰਕੇ ਰਖਾਇਆ=ਰਖਿਆ ਹੈ, ਭਾਵੇਂ ਦਸ ਹਿੱਸੇ ਪਾਣੀ ਤੇ ਇਕ ਹਿਸਾ ਧਰਤੀ ਹੈ, ਪਰ ਫੇਰ ਵੀ ਜਲ ਮਿੱਟੀ ਨੂੰ ਖੋਰ ਨਹੀਂ ਸਕਦਾ **ਵਾ**: ਆਪੇ ਹੀ ਜਲੁ=ਚੇਤਨ ਪ੍ਰਮਾਤਮਾ ਨੇ ਮਾਟੀ=ਪ੍ਰਕ੍ਰਿਤੀ ਨੂੰ ਬੰਨ੍ਹ ਕਰਕੇ ਰਖਿਆ ਹੈ **ਵਾ**: ਜਿਨਾਂ ਅੰਦਰ ਜਲੁ ਭਾਵ ਪ੍ਰੇਮ ਹੈ ਉਹਨਾਂ ਦੀ ਮਾਟੀ ਭਾਵ ਬੁੱਧੀ ਵਿੱਚ ਨਿਮਰਤਾ ਬੰਨ੍ਹ ਕੇ ਰੱਖੀ ਹੈ।

## ਆਪੇ ਹੀ ਭਉ ਪਾਇਦਾ ਪਿਆਰਾ; ਬੰਨਿ ਬਕਰੀ ਸੀਹੁ ਹਢਾਇਆ ॥੨॥

ਆਪੇ ਹੀ ਭਉ=ਭੈ ਦੇ ਪਉਣ ਵਾਲਾ ਪਿਆਰਾ=ਪ੍ਰਮੇਸ਼ਰ ਹੈ। ਬੱਕਰੀ ਨੂੰ ਬੰਨ੍ਹ ਕੇ ਸ਼ੇਰ ਨੂੰ ਹਢਾਇਆ=ਉਦਾਲੇ ਫੇਰਿਆ ਹੈ ਜਿਵੇਂ ਬੁਢਣ ਸ਼ਾਹ ਦੀਆਂ ਬੱਕਰੀਆਂ ਸ਼ੇਰ ਚਾਰਦਾ ਹੁੰਦਾ ਸੀ। **ਵਾ**: ਆਪੇ ਹੀ ਜਲ ਵਿੱਚ ਭਉ=ਡਰ ਪਾਉਂਦਾ ਹੈ ਤੇ ਬਕਰੀ ਭਾਵ ਧਰਤੀ ਦਾ ਗੋਲਾ ਬੰਨ੍ਹ ਕੇ ਉਦਾਲੇ ਸੀਹੁ=ਪਾਣੀ ਰੂਪੀ ਸ਼ੇਰ ਨੂੰ ਹਢਾਇਆ=ਫੇਰਿਆ ਹੈ ਪ੍ਰਮੇਸ਼ਰ ਦੇ ਡਰ ਕਰਕੇ ਜਲ ਧਰਤੀ ਨੂੰ ਖੋਰ ਤੇ ਡੋਬ ਨਹੀਂ ਸਕਦਾ। **ਵਾ**: ਪਿਆਰੇ ਨੇ ਆਪੇ ਹੀ ਪੰਜਾਂ ਤੱਤਾਂ ਨੂੰ ਡਰ ਪਾਇਆ ਹੈ ਪੰਜਾਂ ਤੱਤਾਂ ਦੀ ਦੇਹ ਵਿੱਚ, ਜਿੰਦ ਰੂਪੀ ਬੱਕਰੀ ਬੰਨ੍ਹ ਕਰਕੇ ਕਾਲ ਰੂਪੀ ਸ਼ੇਰ ਉਦਾਲੇ ਹਢਾਇਆ=ਫੇਰਿਆ ਹੈ। ਜਿਤਨਾ ਚਿਰ ਦੇਸ਼-ਕਾਲ-ਵਸਤੂ-ਇਕੱਤਰ ਨਹੀਂ ਹੁੰਦੇ ਉਤਨਾ ਚਿਰ ਕਾਲ ਹੀ ਜੀਵ ਦੀ ਰਖਿਆ ਕਰਦਾ ਹੈ, **ਵਾ**: ਜਿਨ੍ਹਾਂ ਅੰਦਰ ਬੱਕਰੀ ਵਤ ਨਿਮਰਤਾ ਬੰਨ੍ਹੀ ਹੈ ਉਹਨਾਂ ਦੀ ਹੰਕਾਰ ਰੂਪੀ ਸ਼ੇਰ ਪ੍ਰਕਰਮਾ ਕਰਦਾ ਹੈ ॥੨॥

## ਆਪੇ ਕਾਸਟ ਆਪਿ ਹਰਿ ਪਿਆਰਾ; ਵਿਚਿ ਕਾਸਟ ਅਗਨਿ ਰਖਾਇਆ ॥

ਪਿਆਰਾ ਪ੍ਰਮੇਸ਼ਰ ਆਪ ਹੀ ਕਾਸਟ=ਲੱਕੜ ਰੂਪ ਅਤੇ ਆਪ ਹੀ ਹਰਿ=ਅੱਗ ਰੂਪ ਹੋ ਰਿਹਾ ਹੈ ਆਪੇ ਹੀ ਕਾਸਟ=ਬਨਸਪਤੀ-ਲੱਕੜੀ ਵਿੱਚ ਸਮਾਨ ਅਗਨੀ ਨੂੰ ਰਖਾਇਆ ਹੈ ਬਨਸਪਤੀ ਵਿੱਚ ਵਧਣ ਫੁੱਲਣ ਦਾ ਕੰਮ ਅਗਨੀ ਕਰਦੀ ਹੈ ਪਰ ਲੱਕੜੀ ਨੂੰ ਸਾੜ ਨਹੀਂ ਸਕਦੀ। ਇਸ ਪ੍ਰਕਾਰ ਆਪ ਹੀ ਪ੍ਰਮੇਸ਼ਰ ਮਾਤਾ ਦੇ ਗਰਭ ਦੀ

ਜਠਰਾ ਅਗਨੀ ਹੈ ਤੇ ਆਪ ਹੀ ਕਾਸਟ=ਬੱਚੇ ਦਾ ਸਰੀਰ ਉਸ ਅਗਨੀ ਵਿੱਚ ਰਖਿਆ ਹੈ। ਜਠਰਾ ਅਗਨੀ ਬੱਚੇ ਨੂੰ ਵਧਾਉਂਦੀ ਫੈਲਾਉਂਦੀ ਹੈ, ਅਤੇ ਆਵੇ ਦੇ ਭਾਂਡੇ ਵਾਂਗ ਉਸ ਦੀ ਤੁਚਾ ਭਾਵ ਚਮੜੀ ਨੂੰ ਪਕਾਉਂਦੀ ਹੈ, ਪਰ ਕਾਸਟ=ਬੱਚੇ ਨੂੰ ਭਸਮ ਨਹੀਂ ਕਰ ਸਕਦੀ ਹੈ ਐਸਾ ਸਿਮਰਨ ਦਾ ਪ੍ਰਤਾਪ ਹੈ। ਜੈਸਾ ਕਿ :

**੧. ਅਪਨਾ ਸਿਮਰਨੁ ਦੇ ਪ੍ਰਤਿਪਾਲਿਆ ਓਹੁ ਸਗਲ ਘਟਾ ਕਾ ਮਾਲਕਾ ॥**

[ਮਾਰੂ ਮਹਲਾ ੫, ਅੰਗ ੧੦੬੪]

**੨. ਮਾਤਾ ਕੇ ਉਦਰ ਮਹਿ ਪ੍ਰਤਿਪਾਲ ਕਰੇ ਸੋ ਕਿਉ ਮਨਹੁ ਵਿਸਾਰੀਐ ॥**
**ਮਨਹੁ ਕਿਉ ਵਿਸਾਰੀਐ ਏਵਡੁ ਦਾਤਾ ਜਿ ਅਗਨਿ ਮਹਿ ਆਹਾਰੁ ਪਹੁਚਾਵਏ ॥**

[ਰਾਮਕਲੀ ਮਹਲਾ ੩, ਅੰਗ ੯੨੦]

## *ਆਪੇ ਹੀ ਆਪਿ ਵਰਤਦਾ ਪਿਆਰਾ; ਭੈ ਅਗਨਿ ਨ ਸਕੈ ਜਲਾਇਆ ॥*

ਪਿਆਰਾ ਪ੍ਰਮੇਸ਼ਰ ਆਪ ਹੀ ਕਾਸਟ ਵਿੱਚ ਅਤੇ ਆਪ ਹੀ ਅਗਨੀ ਵਿੱਚ ਵਰਤ ਰਿਹਾ ਹੈ। ਅਗਨੀ ਪ੍ਰਮੇਸ਼ਰ ਦੇ ਭੈ ਕਰਕੇ ਬੱਚੇ ਨੂੰ ਸਾੜ ਨਹੀਂ ਸਕਦੀ ਉਹ ਪਿਆਰਾ ਪ੍ਰਮੇਸ਼ਰ ਨਿਰਗੁਣ ਸਰਗੁਣ ਹੋ ਕੇ ਆਪ ਹੀ ਸਾਰੇ ਵਰਤ ਰਿਹਾ ਹੈ।

## *ਆਪੇ ਮਾਰਿ ਜੀਵਾਇਦਾ ਪਿਆਰਾ; ਸਾਹ ਲੈਦੇ ਸਭਿ ਲਵਾਇਆ ॥੩॥*

ਆਪੇ ਹੀ ਪਿਆਰਾ ਪ੍ਰਮੇਸ਼ਰ ਪ੍ਰਾਲੱਬਧ ਅਨੁਸਾਰ ਮਾਰ ਕੇ ਫਿਰ ਪ੍ਰਾਲੱਬਧ ਅਨੁਸਾਰ ਜਿਉਂਦੇ ਕਰਦਾ ਹੈ ਸਭ ਜੀਵ ਉਸ ਦਾ ਲਵਾਇਆ=ਦਿੱਤਾ ਹੋਇਆ ਸੁਆਸ ਲੈਂਦੇ ਹਨ। **ਵਾ:** ਪ੍ਰਮੇਸ਼ਰ ਆਪੇ ਹੀ ਜੀਵਤ ਭਾਵ ਤੋਂ ਮਾਰ ਦਿੰਦਾ ਹੈ ਫਿਰ ਆਪ ਹੀ ਗਿਆਨ ਦੁਆਰਾ ਅਖੰਡ ਚੇਤਨ ਦੀ ਪ੍ਰਾਪਤੀ ਰੂਪ ਜੀਵਾਉਂਦਾ ਹੈ। ਸਾਰੇ ਹੀ ਗਿਆਨ ਰੂਪੀ ਸਾਹ ਲਵਾਇਆ=ਦਿੱਤਾ ਹੋਇਆ ਲੈਂਦੇ ਹਨ ॥੩॥

## *ਆਪੇ ਤਾਣੁ ਦੀਬਾਣੁ ਹੈ ਪਿਆਰਾ; ਆਪੇ ਕਾਰੈ ਲਾਇਆ ॥*

ਆਪੇ ਹੀ ਪਿਆਰਾ ਪ੍ਰਮੇਸ਼ਰ ਸਰੀਰਾਂ ਵਿੱਚ ਬਲ ਰੂਪ ਹੈ, ਆਪੇ ਹੀ ਦੀਬਾਣੁ=ਆਸਰਾ ਰੂਪ ਹੈ। ਪਿਆਰੇ ਪ੍ਰਭੂ ਨੇ ਆਪੇ ਹੀ ਜੀਵਾਂ ਨੂੰ ਵਾਸ਼ਨਾ ਅਨੁਸਾਰ ਸਰੀਰ ਦੇ ਕੰਮ ਵਿੱਚ ਲਾਇਆ ਹੈ **ਵਾ:** ਆਪੇ ਹੀ ਬਿਬੇਕ ਰੂਪੀ ਤਾਣੁ=ਬਲ ਹੈ ਅਤੇ ਆਪੇ ਹੀ ਸਾਧ ਸੰਗਤ ਰੂਪੀ ਦੀਬਾਣੁ=ਆਸਰਾ ਹੈ ਅਤੇ ਪਿਆਰੇ ਪ੍ਰਮੇਸ਼ਰ ਨੇ ਆਪੇ ਹੀ ਸਿੱਖਾਂ ਨੂੰ ਸੰਗਤ ਦੀ ਕਾਰੈ=ਸੇਵਾ ਵਿੱਚ ਲਾਇਆ ਹੈ।

## *ਜਿਉ ਆਪਿ ਚਲਾਏ, ਤਿਉ ਚਲੀਐ ਪਿਆਰੇ; ਜਿਉ ਹਰਿ ਪ੍ਰਭ ਮੇਰੇ ਭਾਇਆ ॥*

ਜਿਵੇਂ ਪਿਆਰਾ ਪ੍ਰਮੇਸ਼ਰ ਆਪ ਹੁਕਮ ਕਰਕੇ ਚਲਾਉਣਾ ਕਰੇ ਉਸੇ ਤਰ੍ਹਾਂ ਚਲਣਾ ਚਾਹੀਦਾ ਹੈ ਜਿਵੇਂ ਮੇਰੇ ਹਰੀ ਪ੍ਰਮੇਸ਼ਰ ਨੂੰ ਭਾਉਂਦਾ ਹੈ ਤਿਵੇਂ ਹੋ ਰਿਹਾ ਹੈ। **ਵਾ:** ਹੇ ਪਿਆਰੇ ਆਪ ਜੀ ਦੇ ਹੁਕਮ ਵਿੱਚ ਸਾਰੇ ਤੱਤ ਚਲਦੇ ਹਨ, ਪੌਣ ਸਭਨਾਂ ਦੇ ਸੁਆਸ ਰੂਪ ਹੋ ਰਹੀ ਹੈ, ਅਗਨੀ ਖੁਰਾਕ ਹਜਮ ਕਰ ਰਹੀ ਹੈ, ਪਾਣੀ ਸਭ ਦਾ ਜੀਵਨ ਰੂਪ ਹੋ ਰਿਹਾ ਹੈ। ਜੈਸਾ ਕਿ :

**ਮਰਣ ਜੀਵਣ ਕਉ ਧਰਤੀ ਦੀਨੀ ਏਤੇ ਗੁਣ ਵਿਸਰੇ ॥੨॥** [ਰਾਮਕਲੀ ਮਹਲਾ ੧, ਅੰਗ ੮੭੭]

ਇਹ ਉਸ ਪ੍ਰਮੇਸ਼ਰ ਦੇ ਉਪਕਾਰ ਹਨ। **ਵਾ:** ਜੋ ਗੁਰਮੁਖ ਮੇਰੇ ਹਰੀ ਪ੍ਰਭੂ ਨੂੰ ਭਾਉਂਦਾ=ਚੰਗਾ ਲੱਗਾ ਹੈ, ਉਹ ਗੁਰਮੁਖ ਐਸਾ ਕਹਿੰਦਾ ਹੈ ਕਿ ਹੇ ਪਿਆਰੇ ਪ੍ਰਭੂ ਜਿਵੇਂ ਆਪ ਚਲਾਉਂਦੇ ਹੋ ਤਿਵੇਂ ਹੀ ਮੈਂ ਚਲਦਾ ਹਾਂ **ਵਾ:** ਅਸੀਂ ਸਾਰੇ ਜੀਵ ਉਸੇ ਤਰ੍ਹਾਂ ਚਲਦੇ ਹਾਂ ਜਿਵੇਂ ਆਪ ਚਲਾਉਂਦੇ ਹੋ।

## *ਆਪੇ ਜੰਤੀ ਜੰਤੁ ਹੈ ਪਿਆਰਾ; ਜਨ ਨਾਨਕ ਵਜਹਿ ਵਜਾਇਆ ॥੪॥੪॥*

ਉਹ ਗੁਰਮੁਖ ਜਾਣਦੇ ਹਨ ਕਿ ਪਿਆਰਾ ਪ੍ਰਮੇਸ਼ਰ ਆਪ ਹੀ ਜੀਵ ਜੰਤਾਂ ਨੂੰ ਵਜਾਉਣ ਵਾਲਾ ਜੰਤੀ=ਬਜੰਤ੍ਰੀ ਹੈ। ਜੈਸਾ ਕਿ :

**ਬਿਰਖੈ ਹੇਠਿ ਸਭਿ ਜੰਤ ਇਕਠੇ ॥ ਇਕਿ ਤਤੇ ਇਕਿ ਬੋਲਨਿ ਮਿਠੇ ॥**

[ਮਾਰੂ ਮਹਲਾ ੫, ਅੰਗ ੧੦੧੯]

**ਵਾ:** ਆਪ ਹੀ ਪ੍ਰਮੇਸ਼ਰ ਜੰਤੀ=ਬਜੰਤ੍ਰੀ ਹੈ ਆਪ ਹੀ ਜੀਵਾਂ ਰੂਪੀ ਜੰਤੁ=ਵਾਜਾ ਹੈ ਗੁਰੂ ਰਾਮਦਾਸ ਜੀ ਕਥਨ ਕਰਦੇ ਹਨ ਕਿ ਸਾਰੇ ਜੀਵਾਂ ਰੂਪੀ ਵਾਜੇ ਪ੍ਰਮੇਸ਼ਰ ਦੇ ਬੁਲਾਏ ਹੋਏ ਬੋਲਦੇ ਹਨ **ਵਾ:** ਗੁਰੂ ਜੀ ਕਹਿੰਦੇ ਹਨ ਕਿ ਭਗਤਾਂ ਦੇ ਹਿਰਦੇ ਅੰਦਰ ਨਾਮ ਦੇ ਵਾਜੇ ਵਜਾ ਦਿੱਤੇ ਹਨ ॥੪॥੪॥ ਜੈਸਾ ਕਿ :

**ਜੇਤਾ ਬੋਲਣੁ ਤੇਤਾ ਗਿਆਨੈ ॥**
**ਜੇਤਾ ਸੁਨਣਾ ਤੇਤਾ ਨਾਮੁ ॥**
**ਜੇਤਾ ਪੇਖਨੁ ਤੇਤਾ ਧਿਆਨੁ ॥** [ਗਉੜੀ ਮਹਲਾ ੫, ਅੰਗ ੨੩੬]

ਇਸ ਪ੍ਰਕਾਰ ਗੁਰੂ ਰਾਮਦਾਸ ਜੀ ਨੇ ਸ੍ਰੀ ਅੰਮ੍ਰਿਤਸਰ ਵਿੱਚ ਉਤਮ ਅਧਿਕਾਰੀ ਪ੍ਰਤੀ ਉਪਦੇਸ਼ ਦਿੱਤਾ ਹੈ। ਇੰਦਰ ਦੇਵਤਿਆਂ ਸਮੇਤ ਅਤੀ ਪ੍ਰਸੰਨ ਹੋਇਆ।

ਵਾਹਿਗੁਰੂ ਜੀ ਕਾ ਖ਼ਾਲਸਾ ॥ ਵਾਹਿਗੁਰੂ ਜੀ ਕੀ ਫ਼ਤਹ ॥

ਮੁਖਵਾਕ ਨੰਬਰ ੫੨ [ਆਦਿ ਅੰਗ ੬੦੭]

***ਸੋਰਠਿ ਮਹਲਾ ੪ ਪੰਚਪਦਾ ॥ ਅਚਰੁ ਚਰੈ ਤਾ ਸਿਧਿ ਹੋਈ ਸਿਧੀ ਤੇ ਬੁਧਿ ਪਾਈ ॥ ਪ੍ਰੇਮ ਕੇ ਸਰ ਲਾਗੇ ਤਨ ਭੀਤਰਿ ਤਾ ਭ੍ਰਮੁ ਕਾਟਿਆ ਜਾਈ ॥੧॥ ਮੇਰੇ ਗੋਬਿਦ ਅਪੁਨੇ ਜਨ ਕਉ ਦੇਹਿ ਵਡਿਆਈ ॥ ਗੁਰਮਤਿ ਰਾਮ ਨਾਮੁ ਪਰਗਾਸਹੁ ਸਦਾ ਰਹਹੁ ਸਰਣਾਈ ॥ਰਹਾਉ॥ ਇਹੁ ਸੰਸਾਰੁ ਸਭੁ ਆਵਣ ਜਾਣਾ ਮਨ ਮੂਰਖ ਚੇਤਿ ਅਜਾਣਾ ॥ ਹਰਿ ਜੀਉ ਕ੍ਰਿਪਾ ਕਰਹੁ ਗੁਰੁ ਮੇਲਹੁ ਤਾ ਹਰਿ ਨਾਮਿ ਸਮਾਣਾ ॥੨॥ ਜਿਸ ਕੀ ਵਥੁ ਸੋਈ ਪ੍ਰਭੁ ਜਾਣੈ ਜਿਸ ਨੋ ਦੇਇ ਸੁ ਪਾਏ ॥ ਵਸਤੁ ਅਨੂਪ ਅਤਿ ਅਗਮ ਅਗੋਚਰ ਗੁਰੁ ਪੂਰਾ ਅਲਖੁ ਲਖਾਏ ॥੩॥ ਜਿਨਿ ਇਹ ਚਾਖੀ ਸੋਈ ਜਾਣੈ ਗੂੰਗੇ ਕੀ ਮਿਠਿਆਈ ॥ ਰਤਨੁ ਲੁਕਾਇਆ ਲੂਕੈ ਨਾਹੀ ਜੇ ਕੋ ਰਖੈ ਲੁਕਾਈ ॥੪॥ ਸਭੁ ਕਿਛੁ ਤੇਰਾ ਤੂ ਅੰਤਰਜਾਮੀ ਤੂ ਸਭਨਾ ਕਾ ਪ੍ਰਭੁ ਸੋਈ ॥ ਜਿਸ ਨੋ ਦਾਤਿ ਕਰਹਿ ਸੋ ਪਾਏ ਜਨ ਨਾਨਕ ਅਵਰੁ ਨ ਕੋਈ ॥੫॥੯॥***

## ਸੋਰਠਿ ਮਹਲਾ ੪ ਪੰਚਪਦਾ ॥

ਪਤਿਤ ਪਾਵਨ, ਕ੍ਰਿਪਾ ਨਿਧਾਨ ਸਤਿਗੁਰੂ ਰਾਮਦਾਸ ਜੀ, ਨਿਮਰਤਾ ਦੇ ਪੁੰਜ, ਅੰਮ੍ਰਿਤਸਰ ਵਿੱਚ ਅਨੇਕਾਂ ਜੀਵਾਂ ਦਾ ਕਲਿਆਣ ਕਰ ਰਹੇ ਸਨ। ਜਗਤ ਗੁਰੂ ਜੀ ਆਪਣੇ ਦਾਸਾਂ ਨੂੰ ਰਾਮ ਦਾ ਸਰੂਪ ਹੀ ਬਣਾ ਦੇਣ ਵਾਲੇ ਹਨ। ਐਸੇ ਸਤਿਗੁਰੂ ਰਾਮਦਾਸ ਜੀ ਹਨ। ਆਪ ਗੁਰੂ ਜੀ ਰਾਮ ਦਾ ਸਰੂਪ ਹੋ ਕੇ ਫਿਰ ਭੀ ਆਪਣੇ ਆਪ ਨੂੰ ਦਾਸ ਕਹਾਉਂਦੇ ਹਨ। ਭਗਵਾਨ ਰਾਮ ਚੰਦਰ ਅਯੁੱਧਿਆ ਦੇ ਰਾਜੇ ਸਨ। ਸਤਿਗੁਰੂ ਜੀ ਨੇ ਭਗਤੀ ਦਾ ਅਵਤਾਰ ਧਾਰਿਆ ਹੈ। ਸੰਸਾਰ ਵਿੱਚ ਭਗਤੀ ਭਾਉ ਦ੍ਰਿੜ੍ਹ ਕਰਾਉਣੀ ਹੈ। ਇਸ ਕਰਕੇ ਦਾਸਾ ਭਾਵ ਜਣਾਉਂਦੇ ਹਨ। ਗੁਰੂ ਰਾਮਦਾਸ ਨਾਮ ਰਖਾਇਆ ਹੈ। ਰਮੰਤੀ=ਰਮਣ ਵਾਲੇ ਰਾਮ ਦਾ ਸਰੂਪ ਗੁਰੂ ਰਾਮਦਾਸ ਜੀ ਦਾ ਨਾਮ ਉਚਾਰਨਾ ਫਲੀਭੂਤ ਹੈ। ਜੈਸਾ ਕਿ :

**ਰਾ ਕਹਤ ਅਘ ਥਕ ਹਰੈ, ਦੂਰ ਦੇਸ ਤਜ ਜਾਇ ॥**
**ਮਤ ਮੁਕਾਰ ਕੇ ਪਟ ਮਿਲੇ ਬੀਚ ਭਸਮ ਜੋ ਜਾਇ ॥**

ਤੁਲਸੀ ਜੀ ਨੇ ਕਿਹਾ ਹੈ :—**ਬੰਦਉ ਰਾਮ ਨਾਮ ਰਘੁਬਰ ਕੋ ਹੇਤ ਕਿਸਾਨ ਭਾਨ ਹਿਮ ਕਰੋ ॥**

ਅਸੀਂ ਬਰ=ਸ੍ਰੇਸ਼ਟ ਰਾਮ ਨਾਮ ਨੂੰ ਨਮਸ਼ਕਾਰ ਕਰਦੇ ਹਾਂ। ਜਿਸ ਰਾਮ-ਤੋਂ ਬਿਨਾਂ ਕ੍ਰਿਸਾਨ ਭਾਨ ਹਿਮਕਰ ਨਹੀਂ ਬਣਦੇ ਹਨ। ਇਹਨਾਂ ਤਿੰਨਾਂ ਪਦਾਂ ਨੂੰ ਬਨਾਉਣ ਦਾ ਇਹ ਪਦ ਕਾਰਨ ਹੈ। ਜੇ ਕ੍ਰਿਸਾਨ ਪਦ ਨੂੰ ਕੰਨਾਂ ਨਾ ਲਗਦਾ ਤਾਂ "ਕ੍ਰਿਸ਼ਨ" ਪਦ ਰਹਿ ਜਾਂਦਾ। ਜੇ ਭਾਨ ਪਦ ਨੂੰ ਕੰਨਾਂ ਨਾਂ ਲੱਗਦਾ ਤਾਂ "ਭਨ" ਪਦ ਰਹਿ ਜਾਂਦਾ। ਜੇ ਹਿਮਕਰ ਪਦ ਨੂੰ ਰਾ ਤੇ ਮਾ ਪਦ ਨਾ ਲਗਦੇ ਤਾਂ "ਹਿਕ" ਪਦ ਰਹਿ ਜਾਂਦਾ। ਇਸ ਕਰਕੇ ਰਾਮ ਪਦ ਕ੍ਰਿਸਾਨ-ਭਾਨ-ਹਿਮਕਰ ਪਦ ਦਾ ਹੇਤੂ ਹੈ। ਵੈਸੇ ਵੀ ਰਾਮ ਪ੍ਰਮੇਸ਼ਰ ਕ੍ਰਿਸਾਨ=ਜੱਟ **ਭਾਵ ਬ੍ਰਹਮਾ**, ਭਾਨ=ਸੂਰਜ ਹਿਮਕਰ=ਚੰਦਰਮਾ ਦਾ ਕਾਰਨ ਹੈ। ਵਾ : ਜੋ ਉਸ ਰਾਮ ਨੂੰ ਨਮਸਕਾਰ ਕਰਦੇ ਹਾਂ ਜੋ ਕ੍ਰਿਸਾਨ=ਅਗਨੀ, ਤ੍ਰਿਸ਼ਨਾਂ ਰੂਪ ਅਗਨੀ ਨਾਸ ਕਰਕੇ ਭਾਨ=ਸੂਰਜ ਵਤ ਗਿਆਨ ਦਾ ਪ੍ਰਕਾਸ਼ ਤੇ ਹਿਮਕਰ=ਚੰਦਰਮਾ ਵਤ ਸ਼ਾਂਤੀ ਦੇਣ ਵਾਲਾ ਹੈ। ਜਿਵੇਂ ਭਗਵਾਨ ਰਾਮ ਚੰਦਰ ਜੀ ਤਖ਼ਤ ਤੇ ਬਿਰਾਜਦੇ ਸਨ। ਇਸ ਤਰ੍ਹਾਂ ਸਤਿਗੁਰੂ ਜੀ ਸੰਤੋਖ ਰੂਪੀ ਤਖ਼ਤ ਤੇ ਸੁਭਾਇਮਾਨ ਹਨ ਜਿਵੇਂ ਭਗਵਾਨ ਜੀ ਉੱਪਰ ਛੱਤਰ ਤੇ ਚੌਰ ਝੁਲਦਾ ਸੀ ਤਿਵੇਂ ਗੁਰੂ ਜੀ ਉਪਰ ਪ੍ਰਤਾਪ ਰੂਪੀ ਛਤਰ ਹੈ ਤੇ ਜਸ ਰੂਪ ਚੌਰ ਹੋ ਰਿਹਾ ਹੈ ਤੇ ਪ੍ਰੱਤਖ ਭੀ ਸਤਿਗੁਰੂ ਜੀ ਉੱਪਰ ਚੌਰ ਤੇ ਛੱਤਰ ਹੋ ਰਿਹਾ ਹੈ ਜੋ ਗੁਰਤਾ ਗੱਦੀ ਤੇ ਬਿਰਾਜਮਾਨ ਹਨ। ਜਿਵੇਂ ਭਗਵਾਨ ਰਾਮ ਜੀ ਨੇ ਖਰ ਦੂਖਣ ਆਦਿ ਦੈਂਤ ਮਾਰੇ ਸਨ। ਇਸੇ ਤਰ੍ਹਾਂ ਗੁਰੂ ਜੀ ਨੇ ਕਾਮ ਕ੍ਰੋਧ ਆਦਿ ਸਾਰੇ ਦੈਤਾਂ ਨੂੰ ਮਾਰਨਾ ਕੀਤਾ ਹੈ। ਜਿਵੇਂ ਭਗਵਾਨ ਰਾਮ ਜੀ ਨੇ ਰਾਵਣ-ਕੁੰਭ ਕਰਨ ਨੂੰ ਮਾਰਿਆ ਸੀ ਇਸੇ ਤਰ੍ਹਾਂ ਗੁਰੂ ਜੀ

ਨੇ ਅਗਿਆਨ ਰੂਪੀ ਰਾਵਣ ਤੇ ਅਵਰਨ ਰੂਪੀ ਕੁੰਭ ਕਰਨ ਨੂੰ ਮਾਰਿਆ ਹੈ। ਆਸੁਰੀ ਸੰਪਦਾ ਨੂੰ ਨਾਸ ਕਰਕੇ ਸਿਖਾਂ ਦੇ ਰਿਦੇ ਰੂਪੀ ਲੰਕਾ ਦਾ ਰਾਜ ਬਿਬੇਕ ਰੂਪ ਭਭੀਖਣ ਨੂੰ ਦਿੱਤਾ ਹੈ। ਜਿਵੇਂ ਭਗਵਾਨ ਰਾਮ ਜੀ ਨੇ ਤਾੜਕਾ ਰਾਖਸ਼ਣੀ ਨੂੰ ਮਾਰਿਆ ਇਸੇ ਤਰ੍ਹਾਂ ਸਤਿਗੁਰੂ ਜੀ ਨੇ ਅਵਿਦਿਆ ਰੂਪ ਰਾਖਸ਼ਣੀ ਹਿਰਦਿਆਂ ਵਿਚੋਂ ਮਾਰ ਦਿੱਤੀ ਹੈ। ਜੈਸਾ ਕਿ :

**੧. ਮੋਹੁ ਮਲਿ ਬਿਵਸਿ ਕੀਅਉ ਕਾਮੁ ਗਹਿ ਕੇਸ ਪਛਾੜ੍ਉ ॥**
**ਕ੍ਰੋਧੁ ਖੰਡਿ ਪਰਚੰਡਿ ਲੋਭੁ ਅਪਮਾਨ ਸਿਉ ਝਾੜ੍ਉ ॥**
**ਜਨਮੁ ਕਾਲੁ ਕਰ ਜੋੜਿ ਹੁਕਮੁ ਜੋ ਹੋਇ ਸੁ ਮੰਨੈ ॥**
**ਭਵ ਸਾਗਰੁ ਬੰਧਿਅਉ ਸਿਖ ਤਾਰੇ ਸੁ ਪ੍ਰਸੰਨੈ ॥**
**ਸਿਰਿ ਆਤ ਪਤੁ ਸਚੌ ਤਖਤੁ ਜੋਗ ਭੋਗ ਸੰਜੁਤੁ ਬਲਿ ॥**
**ਗੁਰ ਰਾਮਦਾਸ ਸਚੁ ਸਲ੍ ਭਣਿ ਤੂ ਅਟਲੁ ਰਾਜਿ ਅਭਗੁ ਦਲਿ ॥੧॥**
**ਤੂ ਸਤਿਗੁਰੁ ਚਹੁ ਜੁਗੀ ਆਪਿ ਆਪੇ ਪਰਮੇਸਰੁ ॥** [ਸਵਈਏ ਮਹਲਾ ੪, ਅੰਗ ੧੪੦੬]

ਐਸੇ ਗੁਰੂ ਰਾਮਦਾਸ ਜੀ ਦੇ ਅਗੇ ਗੁਰਸਿੱਖਾਂ ਨੇ ਬੇਨਤੀ ਕੀਤੀ ਕਿ ਅੰਤਸ਼ਕਰਣ ਦੀ ਸੁਧੀ ਰੂਪੀ ਸਿਧੀ ਕਿਵੇਂ ਪ੍ਰਾਪਤ ਹੁੰਦੀ ਹੈ ਜੀ ? ਸਤਿਗੁਰੂ ਮਹਾਰਾਜ ਜੀ ਇਸ ਅੰਮ੍ਰਿਤ ਬਚਨ ਦੁਆਰਾ ਗੁਰਸਿਖਾਂ ਦੇ ਇਸ ਪ੍ਰਸ਼ਨ ਦਾ ਉਤਰ ਦਿੰਦੇ ਹੋਏ ਫੁਰਮਾਨ ਕਰਦੇ ਹਨ :—

## *ਅਚਰੁ ਚਰੈ ਤਾ ਸਿਧਿ ਹੋਈ; ਸਿਧੀ ਤੇ ਬੁਧਿ ਪਾਈ ॥*

ਹੇ ਭਾਈ! ਜੋ ਕਾਮ ਕ੍ਰੋਧ ਅਚਰੁ=ਚਰੇ ਨਹੀਂ ਜਾਂਦੇ ਭਾਵ ਨਾਸ ਨਹੀਂ ਹੁੰਦੇ। ਉਹਨਾਂ ਨੂੰ ਚਰੈ=ਨਾਸ ਕਰੇ, ਤਾਂ ਅੰਤਸ਼ਕਰਨ ਦੀ ਸੁੱਧੀ ਰੂਪ ਸਿਧੀ ਪ੍ਰਾਪਤ ਹੁੰਦੀ ਹੈ। ਜੈਸਾ ਕਿ :

**ਸੋ ਤਨੁ ਨਿਰਮਲੁ ਜਿਤੁ ਉਪਜੈ ਨ ਪਾਪੁ ॥** [ਗਉੜੀ ਮਹਲਾ ੫, ਅੰਗ ੧੯੮]

**ਵਾ:** ਜਿਸ ਪਾਸੇ ਮਨ ਅਚਰੁ=ਚਲਣ ਤੋਂ ਰਹਿਤ ਹੈ, ਚਲਦਾ ਨਹੀਂ ਜੇਕਰ ਉਹ ਪ੍ਰਮਾਰਥ ਦੇ ਰਸਤੇ ਉੱਪਰ ਚਰੈ=ਚਲ ਪਏ ਭਾਵ ਵਿਚਰਨ ਲਗ ਪਵੇ ਤਾਂ ਅੰਤਸ਼ਕਰਣ ਦੀ ਸੁੱਧੀ ਰੂਪੀ ਸਿਧੀ ਪ੍ਰਾਪਤ ਹੁੰਦੀ ਹੈ :—

**ਸਾਖੀ—**ਪੰਡਿਤ ਤਾਰਾ ਸਿੰਘ ਨਰੋਤਮ ਨੇ ਤੀਰਥ ਸੰਗ੍ਰਹਿ ਗ੍ਰੰਥ ਵਿੱਚ ਲਿਖਿਆ ਹੈ ਇਕ ਵਾਰੀ ਕਲਗੀਧਰ ਪਾਤਸ਼ਾਹ ਪਾਸ ਅਨੰਦਪੁਰ ਵਿੱਚ ਕਾਂਸ਼ੀ ਤੋਂ ਪੰਡਿਤ ਆਏ ਤੇ ਬੇਨਤੀ ਕੀਤੀ ਕਿ ਮਹਾਰਾਜ ਸਾਡੀ ਪੂਜਾ ਭੇਟਾ ਦਾ ਕੰਮ ਖੜ੍ਹ ਗਿਆ ਹੈ ਇਹ ਸਭ ਸਿਖਾਂ ਨੇ ਸਾਂਭ ਲਿਆ ਹੈ ਤਾਂ ਗੁਰੂ ਜੀ ਨੇ ਕਿਹਾ ਤੁਸੀਂ ਸਾਡੇ ਪਾਸ ਰਹੋ ਤੇ ਅੱਠ ਘੰਟੇ ਵਾਹਿਗੁਰੂ ਦਾ ਸਿਮਰਨ ਕਰਿਆ ਕਰੋ ਅਸੀਂ ਹਰ ਰੋਜ ਤੁਹਾਨੂੰ ਪੰਜ-ਪੰਜ ਮੋਹਰਾਂ, ਖੰਡ ਘਿਉ ਆਦਿਕ ਪਦਾਰਥ ਦਿਆ ਕਰਾਂਗੇ, ਅਸੀਂ ਤੁਹਾਨੂੰ ਰੇਸ਼ਮੀ ਬਸਤਰ ਵੀ ਦੇਵਾਂਗੇ ਤਾਂ ਸਾਰੇ ਪੰਡਿਤ ਸਲਾਹ ਕਰਕੇ ਸਿਮਰਨ ਕਰਨ ਲੱਗ ਪਏ, ਕੁਝ ਦੇਰ ਤੋਂ ਬਾਅਦ ਆਪਸ ਵਿੱਚ ਗੱਲਾਂ ਕਰਨ ਲਗ ਪਏ ਤਾਂ ਗੁਰੂ ਜੀ ਨੇ ਭਾਈ ਆਲਮ ਸਿੰਘ ਦਾ ਪਹਿਰਾ ਲਾ ਦਿੱਤਾ ਕਿ ਇਨ੍ਹਾਂ ਨੂੰ ਗੱਲਾਂ ਨਹੀਂ ਕਰਨ ਦੇਣੀਆਂ। ਦੂਜੇ ਦਿਨ ਸਾਰੇ ਪੰਡਿਤ ਮੁਕਰ ਗਏ ਕਿ ਗੁਰੂ ਜੀ ਇਹ ਕੰਮ ਬਹੁਤ ਕਠਨ ਹੈ ਸਾਡੇ ਪਾਸੋਂ ਨਹੀਂ ਹੋ ਸਕਦਾ ਅਸੀਂ ਤਾਂ ਇਹ ਕੰਮ ਹੀ ਕਰ ਸਕਦੇ ਹਾਂ। ਜੈਸਾ ਕਿ :

**ਰਾਹੂ ਕੇਤੂ ਦੋ ਬੈਲ ਹਮਾਰੇ ਸਾੜਸਤੀ ਹੈ ਖੇਤੀ ॥**
**ਪੱਤ੍ਰੀ ਹਮਾਰੀ ਬੜੀ ਸ਼ਿਕਾਰਨ ਮਾਰ ਲਿਆਵੇ ਛੇਤੀ ॥**

ਇਸ ਤਰ੍ਹਾਂ ਗੁਜ਼ਾਰਾ ਕਰ ਲਵਾਂਗੇ ਤੇ ਜੁਆਬ ਦੇ ਕੇ ਕਾਂਸ਼ੀ ਨੂੰ ਵਾਪਸ ਚਲੇ ਗਏ **ਵਾ:** ਜਿਸ ਤਰਫ ਵਾਸ਼ਨਾ ਵਿੱਚ, ਸੰਕਲਪ ਵਿੱਚ ਇਹ ਮਨ ਚਰੈ=ਚਲਦਾ ਹੈ। ਜੈਸਾ ਕਿ :

**ਪਗਾ ਬਿਨੁ ਹੁਰੀਆ ਮਾਰਤਾ॥ ਬਦਨੈ ਬਿਨੁ ਖਿਰ ਖਿਰ ਹਾਸਤਾ॥**

[ਬਸੰਤੁ ਕਬੀਰ ਜੀ, ਅੰਗ ੧੧੯੪]

ਜੇਕਰ ਇਹ ਮਨ ਉਸ ਪਾਸੇ ਵਿਚਰਨ ਤੋਂ ਹਟ ਕਰਕੇ ਅਚਰੁ=ਅਚੱਲ ਹੋ ਜਾਵੇ। [ਨੋਟ:—ਮੂਰਛਾ ਰੂਪੀ ਅਚੱਲਤਾ ਨਹੀਂ ਸਮਝਣੀ] ਬਿਬੇਕ ਦੀ, ਪ੍ਰਮਾਰਥ ਦੀ ਵਿਚਾਰ ਵਿੱਚ ਇਸਥਿਤ ਹੋ ਜਾਵੇ ਤਾਂ ਫਿਰ ਅੰਤਸ਼ਕਰਨ ਦੀ ਸੁੱਧੀ ਰੂਪੀ ਸਿਧੀ ਪ੍ਰਾਪਤ ਹੁੰਦੀ ਹੈ ਤੇ ਐਸੀ ਅਵਸਥਾ ਪ੍ਰਾਪਤ ਹੁੰਦੀ ਹੈ। ਜੈਸਾ ਕਿ:

**ਅਚਿੰਤ ਹਮਾਰੈ ਭੋਜਨ ਭਾਉ॥ ਅਚਿੰਤ ਹਮਾਰੈ ਲੀਚੈ ਨਾਉ॥** [ਭੈਰਉ ਮਹਲਾ ੫, ਅੰਗ ੧੧੫੭]

**ਨੋਟ—**ਇਹ ਸਾਰਾ ਸ਼ਬਦ ਲਗੇਗਾ ਇਸ ਤਰ੍ਹਾਂ ਅੰਤਸ਼ਕਰਣ ਦੀ ਸ਼ੁਧੀ ਰੂਪੀ ਸਿਧੀ ਦੁਆਰਾ ਹੀ ਆਤਮ ਵਿਸ਼ੈਣੀ ਬੁੱਧੀ ਪ੍ਰਾਪਤ ਹੁੰਦੀ ਹੈ। ਜੈਸਾ ਕਿ:

**੧. ਊਤਮ ਮਤਿ ਮੇਰੈ ਰਿਦੈ ਤੂੰ ਆਉ॥**
**ਧਿਆਵਉ ਗਾਵਉ ਗੁਣ ਗੋਵਿੰਦਾ ਅਤਿ ਪ੍ਰੀਤਮ ਮੋਹਿ ਲਾਗੈ ਨਾਉ॥**

[ਆਸਾ ਮਹਲਾ ੫, ਅੰਗ ੩੭੭]

**੨. ਕਹਿ ਕਬੀਰ ਬੁਧਿ ਹਰਿ ਲਈ ਮੇਰੀ ਬੁਧਿ ਬਦਲੀ ਸਿਧਿ ਪਾਈ॥**

[ਗਉੜੀ ਕਬੀਰ ਜੀ, ਅੰਗ ੩੩੯]

ਵਿਸ਼ੈ ਵਿਸ਼ੈਣੀ ਬੁੱਧੀ ਨਾਸ ਹੋ ਗਈ ਤੇ ਬਦਲ ਕਰਕੇ ਆਤਮ ਵਿਸ਼ੈਣੀ ਬੁੱਧੀ ਹੋ ਗਈ ਤੇ ਮੁਕਤੀ ਪਾ ਲਈ। ਪ੍ਰਸ਼ਨ: ਇਹ ਦਾਤ ਕਦੋਂ ਪ੍ਰਾਪਤ ਹੁੰਦੀ ਹੈ? ਉੱਤਰ=ਜਦੋਂ ਅੰਤਸ਼ਕਰਣ ਦੀ ਸੁੱਧੀ ਹੋ ਜਾਵੇ।

## *ਪ੍ਰੇਮ ਕੇ ਸਰ ਲਾਗੇ ਤਨ ਭੀਤਰਿ; ਤਾ ਭ੍ਰਮੁ ਕਾਟਿਆ ਜਾਈ॥੧॥*

ਜਿਨ੍ਹਾਂ ਦੇ ਤਨ=ਮਨ ਵਿੱਚ ਪ੍ਰੇਮ ਦੇ ਸਰ=ਤੀਰ ਲੱਗੇ ਹਨ ਤਾਂ ਉਹਨਾਂ ਦਾ ਸਾਰਾ ਭ੍ਰਮ ਕਟਿਆ ਜਾਂਦਾ ਹੈ। ਜੈਸਾ ਕਿ:

**ਤਿਨਿ ਬਿਨੁ ਬਾਣੈ ਧਨਖੁ ਚਢਾਈਐ ਇਹੁ ਜਗੁ ਬੇਧਿਆ ਭਾਈ॥**

[ਗਉੜੀ ਕਬੀਰ ਜੀ, ਅੰਗ ੩੩੩]

ਜਗਤ ਨੂੰ ਮਿਥਿਆ ਰੂਪ ਬਿੰਨ੍ਹ ਕਰਕੇ ਤਿਨ੍ਹਾਂ ਪੁਰਸ਼ਾਂ ਨੇ ਬਿਨਾਂ ਹੀ ਧਨੁੱਖ ਦੇ ਤੀਰ ਚੜ੍ਹਾਉਣ ਤੋਂ ਪ੍ਰੇਮ ਰੂਪੀ ਕਮਾਣ ਵਿੱਚ ਗਿਆਨ ਰੂਪ ਤੀਰ ਨੂੰ ਚੜ੍ਹਾ ਕੇ ਜਗਤ ਨੂੰ ਜਾਨਣ ਰੂਪੀ ਬਿੰਨ੍ਹ ਕਰਕੇ ਆਪਣਾ ਮਨ ਪ੍ਰਮੇਸ਼ਰ ਨਾਲ ਬਿੰਨ੍ਹ ਲਿਆ ਹੈ। ਜੈਸਾ ਕਿ:

**ਮੇਰੈ ਮਨਿ ਪ੍ਰੇਮੁ ਲਗੋ ਹਰਿ ਤੀਰ॥** [ਗੋਂਡ ਮਹਲਾ ੪, ਅੰਗ ੮੬੧]

ਇਹ ਪ੍ਰੇਮ ਦੀ ਕਹਾਣੀ ਹੈ। ਜੈਸਾ ਕਿ:

**ਬਿਨੁ ਮਿਲਬੇ ਨਾਹੀ ਸੰਤੋਖਾ ਪੇਖਿ ਦਰਸਨੁ ਨਾਨਕੁ ਜੀਜੈ॥** [ਕਲਿਆਨੁ ਮਹਲਾ ੫, ਅੰਗ ੧੩੨੧]

ਜਦੋਂ ਮਨ ਅੰਦਰ ਪ੍ਰੇਮ ਦੇ ਤੀਰ ਲੱਗ ਜਾਂਦੇ ਹਨ ਤਾਂ ਭਰਮ ਮਿਟ ਜਾਂਦਾ ਹੈ। ਪ੍ਰੇਮ ਤੋਂ ਬਿਨਾਂ ਇਸ ਜੀਵ ਦਾ ਭਰਮ ਮਿਟ ਨਹੀਂ ਸਕਦਾ ਤੇ ਪ੍ਰਮਾਤਮਾ ਦੀ ਪ੍ਰਾਪਤੀ ਨਹੀਂ ਹੋ ਸਕਦੀ:

**ਪ੍ਰੇਮ ਬਿਨਾ ਪ੍ਰਭ ਪਾਨਿ ਨ ਆਏ॥** [ਸ੍ਰੀ ਦਸਮ ਗ੍ਰੰਥ, ੩੩ ਸਵੈਯੇ]

ਭਰਮ ਵੀ ਪੰਜ ਪ੍ਰਕਾਰ ਦਾ ਮੰਨਿਆ ਹੈ:

**੧. ਭੇਦ ਭਰਮ ਕਰਤਤ ਭਰਮ ਪੁਨ ਸੰਗ ਭਰਮ ਬਿਕਾਰ॥**
**ਬ੍ਰਹਮ ਇਤਰ ਜਗ ਸਤ ਹੈ ਪਾਂਚੋ ਭਰਮ ਸੰਸਾਰ॥**

ਭਰਮ ਦੀ ਨਵਿਰਤੀ ਇਸ ਤਰ੍ਹਾਂ ਹੈ :

**੨. ਬਿੰਬ ਪ੍ਰਤਿਬਿੰਬ ਲੋਹਤਸਫਟਕ ਘਟਾਕਾਸ਼ ਗੁਣ ਮਾਰ ॥**
**ਕਨਕ ਕੁੰਡਲ ਦ੍ਰਿਸ਼ਟਾਂਤ ਦੇ ਪਾਂਚੋ ਭਰਮ ਨਿਵਾਰ ॥** [ਧਰਮ ਸਾਸ਼ਤਰ]

ਇਹ ਵਿਦਵਾਨਾਂ ਨੇ ਭਰਮ ਦੀ ਨਵਿਰਤੀ ਦੱਸੀ ਹੈ ਪਰ ਗੁਰਮਤਿ ਵਿੱਚ ਕਿਹਾ ਹੈ। ਜੈਸਾ ਕਿ :

**੧. ਭਰਮੇ ਸੁਰਿ ਨਰ ਦੇਵੀ ਦੇਵਾ ॥ ਭਰਮੇ ਸਿਧ ਸਾਧਿਕ ਬ੍ਰਹਮੇਵਾ ॥**
**ਭਰਮਿ ਭਰਮਿ ਮਾਨੁਖ ਡਹਕਾਏ ॥ ਦੁਤਰ ਮਹਾਬਿਖਮ ਏਹ ਮਾਏ ॥**
[ਗਉੜੀ ਮਹਲਾ ੫, ਅੰਗ ੨੫੮]

**੨. ਕਾਲ ਹੀ ਪਾਇ ਭਇਓ ਬ੍ਰਹਮਾ ਗਹਿ ਦੰਡ ਕਮੰਡਲ ਭੂਮਿ ਭ੍ਰਮਾਨਯੋ ॥**
**ਕਾਲ ਹੀ ਪਾਇ ਸਦਾ ਸਿਵ ਜੂ ਸਭ ਦੇਸ ਬਿਦੇਸ ਭਇਅ ਹਮ ਜਾਨਯੋ ॥**
[ਸ੍ਰੀ ਦਸਮ ਗ੍ਰੰਥ, ੩੩ ਸਵੈਯੇ]

ਪ੍ਰਸ਼ਨ :—ਭਰਮ ਕਿਵੇਂ ਕਟਿਆ ਜਾਂਦਾ ਹੈ। ਉੱਤਰ :—ਗੁਰਮਤ ਅਨੁਸਾਰ ਭਰਮ ਦੀ ਨਵਿਰਤੀ। ਜੈਸਾ ਕਿ :

**੧. ਭੈ ਭੰਜਨ ਅਘ ਦੂਖ ਨਾਸ ਮਨਹਿ ਅਰਾਧਿ ਹਰੇ ॥**
**ਸੰਤਸੰਗ ਜਿਹ ਰਿਦ ਬਸਿਓ ਨਾਨਕ ਤੇ ਨ ਭ੍ਰਮੇ ॥੧॥** [ਗਉੜੀ ਮਹਲਾ ੫, ਅੰਗ ੨੫੮]

**੨. ਭਉ ਵਟੀ ਇਤੁ ਤਨਿ ਪਾਈਐ ॥ ਸਚੁ ਬੂਝਣੁ ਆਣਿ ਜਲਾਈਐ ॥੨॥**
**ਇਹੁ ਤੇਲੁ ਦੀਵਾ ਇਉ ਜਲੈ ॥ ਕਰਿ ਚਾਨਣੁ ਸਾਹਿਬ ਤਉ ਮਿਲੈ ॥੧॥ਰਹਾਉ॥**
[ਸਿਰੀਰਾਗੁ ਮਹਲਾ ੧, ਅੰਗ ੨੫]

ਇਸ ਪ੍ਰਕਾਰ ਭਰਮ ਦਾ ਅੰਧੇਰਾ ਚੁਕਿਆ ਜਾਂਦਾ ਹੈ ਤੇ ਗਿਆਨ ਦਾ ਦੀਵਾ ਪ੍ਰਕਾਸ਼ ਆਉਂਦਾ ਹੈ।

## *ਮੇਰੇ ਗੋਬਿਦ; ਅਪੁਨੇ ਜਨ ਕਉ ਦੇਹਿ ਵਡਿਆਈ ॥*

ਹੇ ਮੇਰੇ ਗੋ=ਇੰਦਰੀਆਂ ਦੇ ਬਿਦ=ਪ੍ਰਕਾਸ਼ਕ **ਵਾ:** ਗੋ=ਬੇਦਾਂ ਕਰਕੇ ਬਿਦ=ਜਾਨਣ ਯੋਗ ਵਾਹਿਗੁਰੂ ਜੀ ! ਆਪਣੇ ਜਨ=ਦਾਸਾਂ, ਗੁਰਮੁਖਾਂ ਨੂੰ ਵਡਿਆਈ ਬਖ਼ਸ਼ੋ ਜੀ ਕਿਉਂਕਿ ਨਾਮ ਦੇ ਸ੍ਰਵਣ ਕਰਕੇ ਹੀ ਸ਼ਿਵਜੀ ਬ੍ਰਹਮਾ ਆਦਿਕ ਨੇ ਪਦਵੀਆਂ ਪ੍ਰਾਪਤ ਕੀਤੀਆਂ ਹਨ। ਜੈਸਾ ਕਿ :

**ਸੁਣਿਐ ਈਸਰੁ ਬਰਮਾ ਇੰਦੁ ॥** [ਜਪੁਜੀ ਸਾਹਿਬ, ਅੰਗ ੨]

## *ਗੁਰਮਤਿ ਰਾਮ ਨਾਮੁ ਪਰਗਾਸਹੁ;*
## *ਸਦਾ ਰਹਹੁ ਸਰਣਾਈ ॥ਰਹਾਉ॥*

ਹੇ ਪਰਮੇਸ਼ਰ ! ਗੁਰਮਤਿ ਦੁਆਰਾ ਵਾਹਿਗੁਰੂ ਨਾਮ ਦਾ ਸਾਡੇ ਹਿਰਦੇ ਵਿੱਚ ਪ੍ਰਕਾਸ਼ ਕਰੋ ਤੇ ਕਿਰਪਾ ਕਰੋ ਕਿ ਸਦਾ ਹੀ ਆਪ ਜੀ ਦੀ ਸ਼ਰਣ ਵਿੱਚ ਰਹੀਏ ਅਸੀਂ ਹੋਰ ਦੇਵੀ ਦੇਵਤਿਆਂ ਦੀ ਸ਼ਰਣ ਵਿੱਚ ਭੰਬਲ ਭੂਸੇ ਨਾ ਖਾਈਏ। ਜੇ ਪ੍ਰਭੂ ਕਹੇ ਕਿ ਭਾਈ ਗੁਰੂ ਦੀ ਸ਼ਰਣ ਵਿੱਚ ਮਨ ਨੂੰ ਰੱਖ। ਜੈਸਾ ਕਿ :

**ਮਨ ਰੇ ਪ੍ਰਭ ਕੀ ਸਰਨਿ ਬਿਚਾਰੋ ॥** [ਸੋਰਠਿ ਮਹਲਾ ੯, ਅੰਗ ੬੩੨]

ਤਾਂ ਗੁਰਮਤਿ ਦੁਆਰਾ ਨਾਮ ਪ੍ਰਾਪਤ ਹੋਵੇਗਾ। ਫਿਰ ਜਗਿਆਸੂ ਬੇਨਤੀ ਕਰਦਾ ਹੈ ਕਿ ਹੇ ਪ੍ਰਭੂ ! ਇਹ ਮਨ ਤਾਂ ਪਦਾਰਥਾਂ ਵਿੱਚ ਨੱਸਿਆ ਫਿਰਦਾ ਹੈ। ਮੈਂ ਕੀ ਯਤਨ ਕਰਾਂ, ਤਾਂ ਮਹਾਰਾਜ ਫੁਰਮਾਉਂਦੇ ਹਨ ਇਸ ਤਰ੍ਹਾਂ ਮਨ ਨੂੰ ਨਿਸਚਾ ਕਰਾਉਣਾ ਕਰੋ।

## *ਇਹੁ ਸੰਸਾਰੁ ਸਭੁ ਆਵਣ ਜਾਣਾ; ਮਨ ਮੂਰਖ ਚੇਤਿ ਅਜਾਣਾ ॥*

ਕਿ ਹੇ ਮੇਰੇ ਮਨ! ਇਹ ਸਾਰਾ ਸੰਸਾਰ ਆਉਣ ਜਾਣ ਭਾਵ ਜੰਮਣ ਮਰਣ ਵਾਲਾ ਹੈ। ਹੇ ਮੂਰਖ ਤੇ ਪਰਮਾਰਥ ਵਲੋਂ ਅਜਾਣਾ=ਅਣਜਾਣ-ਅਗਿਆਤ-ਬੇਸਮਝ ਮਨ ਤੂੰ ਪ੍ਰਮੇਸ਼ਰ ਨੂੰ ਚੇਤਿ=ਯਾਦ ਕਰਨਾ ਕਰ ਭਾਵ ਇਹ ਜੋ ਸੰਸਾਰ ਦੇਖ ਰਿਹਾ ਹੈਂ। ਇਹ ਸਾਰਾ ਨਾਸਵੰਤ ਹੈ। ਜੈਸਾ ਕਿ:

**ਦ੍ਰਿਸਟਿਮਾਨ ਹੈ ਸਗਲ ਮਿਥੇਨਾ ॥** [ਮਾਰੂ ਮਹਲਾ ੫, ਅੰਗ ੧੦੮੩]

ਸਚ ਸਰੂਪ ਪਰਮੇਸ਼ਰ ਨੂੰ ਇਸ ਦਾ ਆਸਰਾ ਰੂਪ ਜਾਣਕੇ ਸਿਮਰਨ ਕਰ ਜੇ ਮਨ ਫਿਰ ਵੀ ਸੰਸਾਰ ਵਲੋਂ ਨ ਮੁੜੇ ਤਾਂ ਫਿਰ ਇਸ ਤਰ੍ਹਾਂ ਬੇਨਤੀ ਕਰਨਾ ਕਰੇ:—

## *ਹਰਿ ਜੀਉ ਕ੍ਰਿਪਾ ਕਰਹੁ ਗੁਰੁ ਮੇਲਹੁ; ਤਾ ਹਰਿ ਨਾਮਿ ਸਮਾਣਾ ॥੨॥*

ਹੇ ਹਰੀ ਪ੍ਰਮੇਸ਼ਰ ਜੀ! ਕ੍ਰਿਪਾ ਕਰਕੇ ਗੁਰੂ ਜੀ ਨਾਲ ਮੇਲਣਾ ਕਰੋ ਤਾਂ ਹੀ ਹਰੀ ਨਾਮ ਵਿੱਚ ਮਨ ਸਮਾਏਗਾ ਵਾ: ਮੇਰਾ ਮਨ ਨਾਮ ਵਿੱਚ ਸਮਾਉਣਾ ਕਰੇਗਾ॥੨॥ ਜੈਸਾ ਕਿ:

੧. **ਮਿਲਿਐ ਮਿਲਿਆ ਨਾ ਮਿਲੈ ਮਿਲੈ ਮਿਲਿਆ ਜੇ ਹੋਇ ॥**
**ਅੰਤਰ ਆਤਮੈ ਜੋ ਮਿਲੈ ਮਿਲਿਆ ਕਹੀਐ ਸੋਇ ॥੩॥** [ਵਾਰ ਸੂਹੀ ਕੀ ਮਹਲਾ ੨, ਅੰਗ ੭੯੧]

੨. **ਕਬੀਰ ਗੁਰੁ ਲਾਗਾ ਤਬ ਜਾਨੀਐ ਮਿਟੈ ਮੋਹੁ ਤਨ ਤਾਪ ॥**
**ਹਰਖ ਸੋਗ ਦਾਝੈ ਨਹੀ ਤਬ ਹਰਿ ਆਪਹਿ ਆਪ ॥੧੮੬॥** [ਸਲੋਕ ਕਬੀਰ, ਅੰਗ ੧੩੭੪]

## *ਜਿਸ ਕੀ ਵਥੁ ਸੋਈ ਪ੍ਰਭੁ ਜਾਣੈ; ਜਿਸ ਨੋ ਦੇਇ ਸੁ ਪਾਏ ॥*

ਜਿਸ ਦੀ ਇਹ ਚੇਤਨ ਸੱਤਾ ਰੂਪ ਵਸਤੂ ਹੈ ਉਹੀ ਪ੍ਰਭੂ ਜਾਣਦਾ ਹੈ। ਜੈਸਾ ਕਿ:

**ਸੋ ਜਾਨੈ ਜਿਨਿ ਚਾਖਿਆ ਹਰਿ ਨਾਮੁ ਅਮੋਲਾ ॥**
**ਕੀਮਤਿ ਕਹੀ ਨ ਜਾਈਐ ਕਿਆ ਕਹਿ ਮੁਖਿ ਬੋਲਾ ॥੩॥** [ਬਿਲਾਵਲੁ ਮਹਲਾ ੫, ਅੰਗ ੮੦੮]

ਜਿਸਨੂੰ ਪ੍ਰਮੇਸ਼ਰ ਗੁਰਾਂ ਦੁਆਰਾ ਦਿੰਦਾ ਹੈ ਉਹੀ ਅਧਿਕਾਰੀ ਨਾਮ ਨੂੰ ਪ੍ਰਾਪਤ ਕਰਦਾ ਹੈ।

## *ਵਸਤੁ ਅਨੂਪ ਅਤਿ ਅਗਮ ਅਗੋਚਰ; ਗੁਰੁ ਪੂਰਾ ਅਲਖੁ ਲਖਾਏ ॥੩॥*

ਉਹ ਚੇਤਨ ਸੱਤਾ ਰੂਪੀ ਵਸਤੂ ਉਪਮਾ ਤੋਂ ਰਹਿਤ ਹੈ ਤੇ ਅਤਿ=ਅਤਿਸੈ ਕਰਕੇ ਮਨ ਦੀ ਗੰਮਤਾ ਤੋਂ ਰਹਿਤ ਹੈ। ਜਿਵੇਂ ਪੰਛੀ ਅਕਾਸ਼ ਦਾ ਅੰਤ ਨਹੀਂ ਲੈ ਸਕਦਾ ਇਸੇ ਤਰ੍ਹਾਂ ਮਨ ਰੂਪੀ ਪੰਛੀ ਬਿਧ ਨਿਖੇਧ ਰੂਪੀ ਖੰਭਾਂ ਨਾਲ ਉਡਾਰੀ ਲਾ ਕੇ ਚਿਦਾ ਅਕਾਸ਼ ਦਾ ਅੰਤ ਨਹੀਂ ਪਾ ਸਕਦਾ ਚਾਹੇ ਉਡਾਰੀਆਂ ਸਵਰਗ ਤੱਕ ਮਾਰਦਾ ਹੈ। ਉਹ ਪ੍ਰਮਾਤਮਾ ਇੰਦਰਿਆਂ ਦੇ ਅਵਿਸ਼ੇ ਤੇ ਅਲੱਖ ਹੈ ਪਰ ਪੂਰੇ ਗੁਰੂ ਨਾਮ ਦੁਆਰਾ ਲਖਾਉਂਦੇ ਹਨ॥੩॥

## *ਜਿਨਿ ਇਹ ਚਾਖੀ ਸੋਈ ਜਾਣੈ; ਗੂੰਗੇ ਕੀ ਮਿਠਿਆਈ ॥*

ਜਿਸਨੇ ਆਤਮਾ ਅਨੰਦ ਰੂਪੀ ਵਸਤੂ ਚਾਖੀ=ਧਾਰਨ ਕੀਤੀ ਹੈ ਉਸ ਅਨੰਦ ਨੂੰ ਉਹੋ ਹੀ ਜਾਣਦਾ ਹੈ ਜਿਵੇਂ ਗੂੰਗਾ ਮਠਿਆਈ ਖਾ ਕੇ ਦੱਸ ਨਹੀਂ ਸਕਦਾ ਹੈ। ਜੈਸਾ ਕਿ:

੧. **ਕਹੁ ਕਬੀਰ ਗੂੰਗੈ ਗੁੜੁ ਖਾਇਆ ਪੂਛੇ ਤੇ ਕਿਆ ਕਹੀਐ ॥**
[ਗਉੜੀ ਕਬੀਰ ਜੀ, ਅੰਗ ੩੩੪]

**੨. ਕਥਨ ਕਹਣ ਕਉ ਸੋਝੀ ਨਾਹੀ ਜੋ ਪੇਖੈ ਤਿਸੁ ਬਣਿ ਆਵੈ ॥੨॥**

[ਰਾਮਕਲੀ ਮਹਲਾ ੫, ਅੰਗ ੮੮੩]

**੩. ਕੁਆਰ ਕੰਨਿਆ ਜੈਸੇ ਸੰਗਿ ਸਹੇਰੀ ਪ੍ਰਿਆ ਬਚਨ ਉਪਹਾਸ ਕਹੋ ॥**
**ਜਉ ਸੁਰਿਜਨੁ ਗ੍ਰਿਹ ਭੀਤਰਿ ਆਇਓ ਤਬ ਮੁਖੁ ਕਾਜਿ ਲਜੋ ॥੧॥**

[ਸਾਰਗ ਮਹਲਾ ੫, ਅੰਗ ੧੨੦੩]

ਜਿਵੇਂ ਨਵੇਂ ਵਿਆਹ ਵਾਲੀ ਸਹੇਲੀ ਨੂੰ ਕੁਆਰੀਆਂ ਲੜਕੀਆਂ ਹਾਸੇ ਦੇ ਬਚਨ ਕਹਿੰਦੀਆਂ ਹਨ ਤੇ ਪੁਛਦੀਆਂ ਹਨ ਕਿ ਜਦੋਂ ਤੇਰੇ ਕੋਲ ਰਾਤ ਨੂੰ ਪਤੀ ਆਇਆ ਸੀ ਤਾਂ ਉਹ ਪਤੀ ਦੇ ਮਿਲਾਪ ਦਾ ਅਨੰਦ ਦੱਸ ਤਾਂ ਫਿਰ ਉਹ ਅਨੰਦ ਨੂੰ ਦਸਦੀ ਨਹੀਂ, ਸ਼ਰਮ ਨਾਲ ਮੂੰਹ ਢੱਕ ਲੈਂਦੀ ਹੈ। ਇਉਂ ਆਤਮਾ ਅਨੰਦ ਨੂੰ ਬ੍ਰਹਮ ਗਿਆਨੀ ਦੱਸ ਨਹੀਂ ਸਕਦਾ। ਤਾਂ ਫਿਰ ਉਹਨਾਂ ਅਧਿਕਾਰੀ ਜਗਿਆਸੂਆਂ ਨੂੰ ਕਿਵੇਂ ਪਤਾ ਲੱਗੇ :—

## *ਰਤਨੁ ਲੁਕਾਇਆ ਲੂਕੈ ਨਾਹੀ; ਜੇ ਕੋ ਰਖੈ ਲੁਕਾਈ ॥੪॥*

ਹੇ ਭਾਈ! ਰਤਨ ਜੋ ਪ੍ਰਕਾਸ਼ ਵਾਲਾ ਹੁੰਦਾ ਹੈ ਉਹ ਲੁਕਾਇਆ ਹੋਇਆ ਲੁਕਦਾ ਨਹੀਂ ਹੈ, ਜੇਕਰ ਕੋਈ ਲੁਕਾ ਕੇ ਰੱਖੇ ਤਾਂ ਵੀ ਲੁਕਦਾ ਨਹੀਂ ਹੈ ਜ਼ਰੂਰ ਹੀ ਪ੍ਰਗਟ ਹੋ ਜਾਂਦਾ ਹੈ, ਇਸੇ ਤਰ੍ਹਾਂ ਆਤਮਾ ਅਨੰਦ ਰੂਪੀ ਰਤਨ ਜੋ ਲੁਕਾਇਆ ਹੋਇਆ ਲੁਕਦਾ ਨਹੀਂ ਹੈ। ਉਹ ਬ੍ਰਹਮ ਗਿਆਨੀ ਪ੍ਰਗਟ ਹੀ ਹੋ ਜਾਂਦੇ ਹਨ।

ਬਾਣੀਏਂ ਭਾਵੇਂ ਕਿਤਨਾ ਭੀ ਗੁੜ ਨੂੰ ਲੁਕਾ ਰਖਣ ਪਰ ਫੇਰ ਵੀ ਕੀੜੇ ਗੁੜ ਨੂੰ ਜਾ ਹੀ ਮਿਲਦੇ ਹਨ। ਇਸੇ ਤਰ੍ਹਾਂ ਬ੍ਰਹਮ ਗਿਆਨੀ ਰੂਪ ਬਾਣੀਏਂ ਭਾਵੇ ਆਤਮਾ ਅਨੰਦ ਰੂਪੀ ਗੁੜ ਨੂੰ ਕਿਤਨਾ ਲੁਕਾ ਕੇ ਰਖਣ ਫੇਰ ਵੀ ਜਗਿਆਸੂ ਰੂਪ ਕੀੜੇ ਲੱਭ ਲੈਂਦੇ ਹਨ ॥੪॥

ਪ੍ਰਸ਼ਨ :—ਕੀ ਬ੍ਰਹਮ ਗਿਆਨੀਆਂ ਨੂੰ ਹੰਕਾਰ ਵੀ ਹੋ ਜਾਂਦਾ ਹੈ ? ਉੱਤਰ=ਨਹੀਂ! ਉਹ ਤਾਂ ਐਸਾ ਜਾਣਦੇ ਹਨ :—

## *ਸਭੁ ਕਿਛੁ ਤੇਰਾ ਤੂ ਅੰਤਰਜਾਮੀ; ਤੂ ਸਭਨਾ ਕਾ ਪ੍ਰਭੁ ਸੋਈ ॥*

ਹੇ ਪ੍ਰਮੇਸ਼ਰ! ਸੰਸਾਰ ਵਿੱਚ ਸਭ ਕੁਝ ਤੇਰਾ ਹੀ ਹੈ ਤੂੰ ਹੀ ਸਾਰਿਆਂ ਦਾ ਪ੍ਰੇਰਕ ਤੇ ਅੰਤਰ=ਹਿਰਦੇ ਦੀ ਜਾਨਣ ਵਾਲਾ ਹੈ। ਹੇ ਪ੍ਰਭੂ! ਤੂੰ ਸਭਨਾਂ ਜੀਵਾਂ ਦਾ ਆਤਮਾ ਰੂਪ ਹੈਂ ਤੇ ਸਾਰੇ ਤੇਰੇ ਸੇਵਕ ਹਨ, ਫਿਰ ਉਹ ਬ੍ਰਹਮ ਗਿਆਨੀ ਗਿਆਨ ਦੇ ਅਨੰਦ ਦੀ ਦਾਤ ਦਾ ਹੰਕਾਰ ਨਹੀਂ ਕਰਦੇ।

## *ਜਿਸ ਨੋ ਦਾਤਿ ਕਰਹਿ ਸੋ ਪਾਏ;*
## *ਜਨ ਨਾਨਕ ਅਵਰੁ ਨ ਕੋਈ ॥੫॥੯॥*

ਉਹ ਬ੍ਰਹਮ ਗਿਆਨੀ ਇਉਂ ਕਹਿੰਦੇ ਹਨ, ਹੇ ਪ੍ਰਮੇਸ਼ਰ! ਜਿਸਨੂੰ ਤੂੰ ਬ੍ਰਹਮ ਵਿਦਿਆ, ਨਾਮ ਗਿਆਨ ਵਾ ਬ੍ਰਹਮਾ-ਨੰਦ ਦੀ ਦਾਤ ਦੇਣੀ ਕਰਦਾ ਹੈ ਉਹੋ ਹੀ ਪਾਉਂਦਾ ਹੈ। ਗੁਰੂ ਜੀ ਕਥਨ ਕਰਦੇ ਹਨ ਕਿ ਹੇ ਪ੍ਰਭੂ! ਉਸ ਦਾਤ ਨੂੰ ਪ੍ਰਾਪਤ ਕਰਨ ਵਾਲੇ ਦੀ ਦ੍ਰਿਸ਼ਟੀ ਅੰਦਰ ਤੇਰੇ ਬਿਆਪਕ ਸਰੂਪ ਤੋਂ ਬਿਨਾਂ ਹੋਰ ਕੋਈ ਨਹੀਂ ਹੈ। ਸਾਰੇ ਤੇਰੇ ਜੋਤੀ ਸਰੂਪ ਨੂੰ ਹੀ ਦੇਖਦੇ ਹਨ ॥੫॥੯॥ ਜੈਸਾ ਕਿ :

**੧. ਸਭ ਮਹਿ ਜੋਤਿ ਜੋਤਿ ਹੈ ਸੋਇ ॥** [ਅੰਗ ੧੩]

**੨. ਬ੍ਰਹਮੁ ਦੀਸੈ ਬ੍ਰਹਮੁ ਸੁਣੀਐ ਏਕੁ ਏਕੁ ਵਖਾਣੀਐ ॥**
**ਆਤਮ ਪਸਾਰਾ ਕਰਣਹਾਰਾ ਪ੍ਰਭ ਬਿਨਾ ਨਹੀ ਜਾਣੀਐ ॥**

[ਬਿਲਾਵਲੁ ਮਹਲਾ ੫, ਅੰਗ ੮੪੬]

ਜਿਵੇਂ ਖੰਡ ਦੇ ਖਿਡੌਣੇ ਬੱਚੇ ਨੂੰ ਅਨੇਕਾਂ ਤਰ੍ਹਾਂ ਦੇ ਪ੍ਰਤੀਤ ਹੁੰਦੇ ਹਨ ਪਰ ਜਦੋਂ ਬੱਚਾ ਉਹਨਾਂ ਨੂੰ ਖਾਂਦਾ ਹੈ ਤਾਂ ਖੰਡ ਰੂਪ ਹੀ ਪ੍ਰਤੀਤ ਹੁੰਦੇ ਹਨ। ਇਸ ਤਰ੍ਹਾਂ ਉਹ ਸਾਰੇ ਸੰਸਾਰ ਵਿੱਚ ਬ੍ਰਹਮ ਨੂੰ ਹੀ ਦੇਖਦੇ ਹਨ।

**ਦੇਖਿ ਖਿਲੌਂਨਾ ਖਾਂਡ ਕੇ ਅਨੰਦ ਭਯੋ ਮਨ ਮਾਹਿ।**
**ਚਾਹਿ ਕਰੀ ਜਬ ਬਸਤ ਕੀ ਤਬ ਸਬ ਲੈ ਹ੍ਵੈ ਜਾਹਿ।੧੩।** [ਵਿਚਾਰ ਮਾਲਾ ਅਧਿ: ੫]

ਵਾਹਿਗੁਰੂ ਜੀ ਕਾ ਖ਼ਾਲਸਾ॥ ਵਾਹਿਗੁਰੂ ਜੀ ਕੀ ਫ਼ਤਹ॥

ਮੁਖਵਾਕ ਨੰਬਰ ੫੩ [ਆਦਿ ਅੰਗ ੬੦੯]

***ਸੋਰਠਿ ਮਹਲਾ ੫ ॥ ਗੁਰੁ ਪੂਰਾ ਭੇਟਿਓ ਵਡਭਾਗੀ ਮਨਹਿ ਭਇਆ ਪਰਗਾਸਾ ॥ ਕੋਇ ਨ ਪਹੁਚਨਹਾਰਾ ਦੂਜਾ ਅਪੁਨੇ ਸਾਹਿਬ ਕਾ ਭਰਵਾਸਾ ॥੧॥ ਅਪੁਨੇ ਸਤਿਗੁਰ ਕੈ ਬਲਿਹਾਰੈ ॥ ਆਗੈ ਸੁਖੁ ਪਾਛੈ ਸੁਖ ਸਹਜਾ ਘਰਿ ਆਨੰਦੁ ਹਮਾਰੈ ॥ਰਹਾਉ॥ ਅੰਤਰਜਾਮੀ ਕਰਣੈਹਾਰਾ ਸੋਈ ਖਸਮੁ ਹਮਾਰਾ ॥ ਨਿਰਭਉ ਭਏ ਗੁਰ ਚਰਣੀ ਲਾਗੇ ਇਕ ਰਾਮ ਨਾਮ ਆਧਾਰਾ ॥੨॥ ਸਫਲ ਦਰਸਨੁ ਅਕਾਲ ਮੂਰਤਿ ਪ੍ਰਭੁ ਹੈ ਭੀ ਹੋਵਨਹਾਰਾ ॥ ਕੰਠਿ ਲਗਾਇ ਅਪੁਨੇ ਜਨ ਰਾਖੇ ਅਪੁਨੀ ਪ੍ਰੀਤਿ ਪਿਆਰਾ ॥੩॥ ਵਡੀ ਵਡਿਆਈ ਅਚਰਜ ਸੋਭਾ ਕਾਰਜੁ ਆਇਆ ਰਾਸੇ ॥ ਨਾਨਕ ਕਉ ਗੁਰੁ ਪੂਰਾ ਭੇਟਿਓ ਸਗਲੇ ਦੂਖ ਬਿਨਾਸੇ ॥੪॥੫॥***

## *ਸੋਰਠਿ ਮਹਲਾ ੫ ॥*
## *ਗੁਰੁ ਪੂਰਾ ਭੇਟਿਓ ਵਡਭਾਗੀ; ਮਨਹਿ ਭਇਆ ਪਰਗਾਸਾ ॥*

ਅਕਾਲ ਪੁਰਖ ਅੰਤਰਜਾਮੀ ਦੇ ਸਰੂਪ ਸਾਹਿਬ ਸ੍ਰੀ ਗੁਰੂ ਅਰਜਨ ਦੇਵ ਜੀ ਇਸ ਅੰਮ੍ਰਿਤ ਬਚਨ ਦੁਆਰਾ ਸੋਰਠਿ ਰਾਗਣੀ ਵਿੱਚ ਉਪਦੇਸ਼ ਬਖ਼ਸ਼ਦੇ ਹਨ ਕਿ ਜੋ ਵਡਭਾਗੀ ਪੁਰਸ਼ ਹਨ ਉਹਨਾਂ ਨੂੰ ਵੱਡੇ ਭਾਗਾਂ ਕਰਕੇ ਪੂਰੇ ਗੁਰੂ ਦੀ ਪ੍ਰਾਪਤੀ ਹੁੰਦੀ ਹੈ ਅਤੇ ਉਨ੍ਹਾਂ ਦੇ ਮਨਹਿ=ਚਿੱਤ ਵਿੱਚ ਗਿਆਨ ਦਾ ਪਰਗਾਸਾ=ਪ੍ਰਕਾਸ਼ ਭਇਆ=ਹੋਇਆ ਹੈ।

ਅਧਿਆਤਮਕ ਰਮਾਇਣ ਵਿੱਚ ਤਿੰਨ ਪ੍ਰਕਾਰ ਦੇ ਗੁਰੂ ਲਿਖੇ ਹਨ : ੧. ਪੰਡਿਤ ਗੁਰੂ। ੨. ਅਵਧੂਤ ਗੁਰੂ ੩. ਬ੍ਰਹਮ ਸ੍ਰੋਤਰੀ ਬ੍ਰਹਮ ਨੇਸ਼ਟੀ ਗੁਰੂ। **੧. ਪੰਡਿਤ ਗੁਰੂ**—ਜੋ ਖਟ ਸ਼ਾਸਤ੍ਰ ਆਦਿਕ ਵਿਦਿਆ ਵਿੱਚ ਨਿਪੁੰਨ ਹੋਣ ਪਰ ਕਮਾਈ ਨ ਕੀਤੀ ਹੋਵੇ। ਉਹ ਪੰਡਿਤ ਗੁਰੂ ਤਾਂ ਇਸ ਤਰ੍ਹਾਂ ਹੈ ਜਿਵੇਂ ਦਰਿਆ ਦੇ ਕੰਢੇ ਤੇ ਬੈਠਾ ਕੋਈ ਲੋਕਾਂ ਨੂੰ ਦੱਸੀ ਜਾਵੇ ਕਿ ਇਹ ਦਰਿਆ ਇਤਨਾ ਡੂੰਘਾ ਹੈ ਪਰ ਆਪ ਕਦੀ ਵੀ ਦਰਿਆ ਵਿੱਚ ਦਾਖਲ ਨਾ ਹੋਇਆ ਹੋਵੇ। ਪੰਡਿਤ ਗੁਰੂ ਅਨਤਾਰੂ ਪੁਰਸ਼ ਦੇ ਸਦਰਸ਼ ਹੈ, ਆਪ ਵਿਸ਼ੇ ਰਸ ਤੋਂ ਫਤੇ ਨਹੀਂ ਪਾਈ, ਕਮਾਈ ਕਰਕੇ ਸੰਸਾਰ ਸਮੁੰਦਰ ਤੋਂ ਪਾਰ ਨਹੀਂ ਲੰਘੇ ਅਤੇ ਹੋਰਨਾਂ ਨੂੰ ਬੇਦਾਂ ਸ਼ਾਸ਼ਤਰਾਂ ਦੁਆਰਾ ਰਸਤਾ ਦੱਸੀ ਜਾਂਦੇ ਹਨ, ਹਰ ਤਰ੍ਹਾਂ ਕਰਕੇ ਸ਼ੰਕਾ ਵੀ ਨਵਿਰਤ ਕਰ ਦਿੰਦੇ ਹਨ। ਉਹਨਾਂ ਦੀ ਸਿਖਿਆ ਲੈ ਕੇ ਕਮਾਈ ਕਰੇ ਤਾਂ ਤਰ ਸਕਦਾ ਹੈ ਵਰਨਾ ਨਹੀਂ। **੨. ਅਵਧੂਤ ਗੁਰੂ**—ਅਵਧੂਤ ਗੁਰੂ ਕਮਾਈ ਕਰਕੇ ਸੰਸਾਰ ਸਮੁੰਦਰ ਤੋਂ ਪਾਰ ਹੋਏ ਹੁੰਦੇ ਹਨ ਪਰ ਅਨਪੜ੍ਹ ਹੋਣ ਕਰਕੇ ਅਧਿਕਾਰੀਆਂ ਦੀ ਸ਼ੰਕਾ ਨਵਿਰਤ ਨਹੀਂ ਕਰ ਸਕਦੇ ਉਪਦੇਸ਼ ਦੇ ਸਕਦੇ ਹਨ ਜੇ ਕੋਈ ਉਤਮ ਪੁਰਸ਼ ਉਤਮ ਅਧਿਕਾਰੀ ਸ਼ੰਕੇ ਤੋਂ ਰਹਿਤ ਹੋ ਕੇ ਉਹਨਾਂ ਦੇ ਉਪਦੇਸ਼ ਨੂੰ ਨਿਸਚੇ ਕਰਕੇ ਕਮਾ ਲਵੇ ਤਾਂ ਪਾਰ ਹੋ ਸਕਦਾ ਹੈ। ਅਵਧੂਤ ਗੁਰੂ ਐਸੇ ਹਨ ਜਿਵੇਂ ਸੋਟੀ ਆਪ ਤਾਂ ਪਾਣੀ ਤੇ ਤਰਦੀ ਹੈ ਅਤੇ ਹੋਰ ਭਾਰ ਨੂੰ ਲੈ ਕੇ ਨਹੀਂ ਤਰ ਸਕਦੀ ਪਰ ਜੇ ਕਿੱਲ ਆਦਿਕ ਸੋਟੀ ਵਿੱਚ ਲੱਗਾ ਹੋਵੇ ਤਾਂ ਤਰ ਜਾਂਦਾ ਹੈ ਇਸ ਤਰ੍ਹਾਂ ਉਹ ਆਪ ਤਾਂ ਤਰਦੇ ਹਨ, ਜੇ ਕਿਲ ਦੀ ਤਰ੍ਹਾਂ ਸ਼ੰਕਾ ਰਹਿਤ ਹੋ ਕੇ ਉਨ੍ਹਾਂ ਦੀ ਆਗਿਆ ਮੰਨਣ ਰੂਪ ਖੁਭ ਜਾਵੇ ਤਾਂ ਉਹ ਵੀ ਤਰ ਜਾਂਦਾ ਹੈ ਇਸ ਤਰ੍ਹਾਂ ਕੋਈ ਮੁਕਤ ਹੋ ਸਕਦਾ ਹੈ। **੩. ਬ੍ਰਹਮ ਸ੍ਰੋਤਰੀ ਬ੍ਰਹਮ ਨੇਸ਼ਟੀ ਗੁਰੂ**—ਜੋ ਹਰ ਤਰ੍ਹਾਂ ਕਰਕੇ ਕਿਸੇ ਦੀ ਸ਼ੰਕਾ ਨਵਿਰਤ ਕਰ ਸਕਦਾ ਹੈ ਵਾ ਜੋ ਅਧਿਕਾਰੀਆਂ ਦੀ ਹਰ ਤਰ੍ਹਾਂ ਦੀ ਸ਼ੰਕਾ ਨਵਿਰਤ ਕਰ ਦੇਵੇ ਅਤੇ ਆਪ ਕਮਾਈ ਕਰਕੇ ਮੁਕਤ ਰੂਪ ਹੋਵੇ, ਬ੍ਰਹਮ ਦਾ ਸ੍ਵਣ ਆਪ ਕਰਦਾ ਹੋਵੇ ਅਤੇ ਬ੍ਰਹਮ ਤੇ ਨਿਸਚਾ ਹੋਵੇ, ਇਹ ਭੀ ਸੰਸਾਰ ਵਿੱਚ ਜੀਵ ਕੋਟੀ ਵਿਚੋਂ ਗੁਰੂ ਹੈ ਅਤੇ ਅਧਿਕਾਰੀਆਂ ਪ੍ਰਤੀ ਭੇਦ ਦੀਆਂ ਬਾਧਕ ਤੇ ਅਭੇਦ ਦੀਆਂ ਸਾਧਕ ਜੁਗਤੀਆਂ ਦੁਆਰਾ ਸ੍ਵਣ ਕਰਾ ਸਕਦਾ ਹੋਵੇ, ਐਸੇ ਲਖਣਾਂ ਵਾਲਾ ਬ੍ਰਹਮ ਸ੍ਰੋਤਰੀ ਬ੍ਰਹਮ ਨੇਸ਼ਟੀ ਗੁਰੂ ਹੁੰਦਾ ਹੈ। ਪਰ ਸਤਿਗੁਰੂ ਜੀ ਇਹਨਾਂ ਤੋਂ ਪੂਰਨ ਗਿਆਨਵਾਨ ਗੁਰੂ ਸਰੂਪ ਹਨ। ਜੈਸਾ ਕਿ :

**ਸਭ ਤੇ ਵਡਾ ਸਤਿਗੁਰੁ ਨਾਨਕੁ ਜਿਨਿ ਕਲ ਰਾਖੀ ਮੇਰੀ ॥** [ਸੂਹੀ ਮਹਲਾ ੫, ਅੰਗ ੭੫੦]

ਜਿਨ੍ਹਾਂ ਸਤਿਗੁਰਾਂ ਨੇ ਲੱਖੂ ਜੈਸੇ ਧਾੜਵੀਆਂ ਨੂੰ ਚੋਰੀ ਤੋਂ ਹਟਾ ਕੇ ਤਤਬੇਤੇ ਬਣਾ ਦਿੱਤਾ ਸਤਿਗੁਰ ਕੈਸੇ ਹਨ। ਜੈਸਾ ਕਿ :

**ਜੋਤਿ ਰੂਪਿ ਹਰਿ ਆਪਿ ਗੁਰੂ ਨਾਨਕੁ ਕਹਾਯਉ ॥** [ਸਵਈਏ ਮਹਲਾ ੫, ਅੰਗ ੧੪੦੮]

ਆਪ ਹੀ ਅਕਾਲ ਪੁਰਖ ਜੋਤੀ ਨੇ ਗੁਰੂ ਸਰੂਪ ਧਾਰਿਆ ਹੈ, ਸੰਸਾਰ ਵਿੱਚ ਜੀਵ ਕੋਟੀ ਦੇ ਬ੍ਰਹਮ ਨੇਸ਼ਟੀ, ਬ੍ਰਹਮ ਸ੍ਰੋਤਰੀ ਗੁਰੂਆਂ ਨੂੰ ਰਚਣ ਵਾਲੇ ਹਨ। ਜਿਵੇ ਗੁਰੂ ਅਮਰਦਾਸ ਜੀ ਨੇ ੨੨ ਮੰਜੀਆਂ ਦਿੱਤੀਆਂ ਸਨ। ਅਧਿਕਾਰੀਆਂ ਨੂੰ ਆਪ ਪ੍ਰਮਾਤਮਾ ਵਿੱਚ ਲੀਨ ਕਰਦੇ ਹਨ। ਐਸੇ ਪੂਰਨ ਗੁਰੂ ਸਮਰੱਥ ਹਨ। ਜਿਵੇਂ ਰਮਾਇਣ ਵਿੱਚ ਭਗਵਾਨ ਰਾਮ ਜੀ ਨੇ ਲਛਮਣ ਨੂੰ ਜੋ ਉਪਦੇਸ਼ ਦਿੱਤਾ ਹੈ, ਉਸ ਵਿੱਚ ਵੀ ਤਿੰਨ ਪ੍ਰਕਾਰ ਦੇ ਗੁਰੂ ਕਥਨ ਕੀਤੇ ਹਨ :— ੧. ਪਿੰਗੁਲਾ ਗੁਰੂ ੨. ਅੰਧੁਲਾ ਗੁਰੂ ੩. ਪੂਰਨ ਗੁਰੂ :—

**੧. ਪਿੰਗੁਲਾ ਗੁਰੂ** :—ਜਿਸ ਦੇ ਸਾਧਨਾ ਕਰਨ ਰੂਪ ਪੈਰ ਨਹੀਂ, ਉਕਤੀਆਂ ਜੁਗਤੀਆਂ ਰੂਪ ਬਾਹਾਂ ਨਾਲ ਤਾਰੀਆਂ ਮਾਰਦਾ ਹੈ ਪਰ ਤਰ ਨਹੀਂ ਸਕਦਾ, ਨਾ ਹੀ ਹੋਰਨਾਂ ਨੂੰ ਤਾਰ ਸਕਦਾ ਹੈ, ਅਧਿਕਾਰੀਆਂ ਨੂੰ ਜੁਗਤੀਆਂ ਨਾਲ ਉਪਦੇਸ਼ ਤਾਂ ਦਿੰਦਾ ਹੈ ਪਰ ਆਪ ਕਮਾਈ ਦੇ ਸਾਧਨਾਂ ਤੋਂ ਪਿੰਗਲਾਂ ਹੋਣ ਕਰਕੇ ਉਸ ਦਾ ਉਪਦੇਸ਼ ਅਧਿਕਾਰੀ ਨੂੰ ਕਾਟ ਨਹੀਂ ਕਰਦਾ। **੨. ਅੰਧੁਲਾ ਗੁਰੂ** :—ਅੰਧੁਲਾ ਗੁਰੂ ਆਪ ਤਾਂ ਸਾਧਨਾਂ ਵਿੱਚ ਪੂਰਾ ਹੁੰਦਾ ਹੈ ਪਰ ਗਿਆਨਵਾਨ ਨਹੀਂ, ਕਠਿਨ ਤਪੱਸਵੀ ਹੋਣ ਕਰਕੇ, ਸਾਧਨਾ ਕਰਨ ਦੇ ਅਧਿਕਾਰੀ ਪ੍ਰਤੀ ਰਸਤਾ ਤਾਂ ਦੱਸ ਦਿੰਦਾ ਹੈ, ਕਿ ਇਸ ਤਰ੍ਹਾਂ ਪ੍ਰਾਪਤ ਹੋਵੇਗਾ, ਪਰ ਆਪ ਮੁਕਤੀ ਰੂਪ ਪਰਲੇ ਕਿਨਾਰੇ ਨੂੰ ਦੇਖਣ ਵਲੋਂ ਅੰਨ੍ਹਾਂ ਹੁੰਦਾ ਹੈ। **੩. ਪੂਰਨ ਗੁਰੂ** :— ਪੂਰਨ ਗੁਰੂ ਉਹ ਹੁੰਦਾ ਹੈ ਜਿਸਨੇ ਸਾਧਨਾਂ ਦੀ ਕਮਾਈ ਕੀਤੀ ਹੋਵੇ, ਪੂਰਨ ਗਿਆਨ ਹੋਵੇ ਉਕਤੀਆਂ ਯੁਕਤੀਆਂ ਦੁਆਰਾ ਉਪਦੇਸ਼ ਦੇ ਕਰਕੇ ਅਧਿਕਾਰੀ ਦੀ ਸ਼ੰਕਾ ਨਵਿਰਤ ਕਰਨ ਵਾਲਾ ਹੋਵੇ ਪੂਰਨ ਗੁਰੂ ਤਾਂ ਸਤਿਗੁਰੂ ਨਾਨਕ ਦੇਵ ਜੀ ਹਨ। ਜੈਸਾ ਕਿ :

**੧. ਜੋ ਡੁਬੰਦੋ ਆਪਿ ਸੋ ਤਰਾਏ ਕਿਨ੍ ਖੇ ॥**
**ਤਾਰੇਦੜੋ ਭੀ ਤਾਰਿ ਨਾਨਕ ਪਿਰ ਸਿਉ ਰਤਿਆ ॥** [ਡਖਣੇ ਮਹਲਾ ੫, ਅੰਗ ੧੧੦੧]

**੨. ਸਿਦਕੁ ਸਬੂਰੀ ਸਾਦਿਕਾ ਸਬਰੁ ਤੋਸਾ ਮਲਾਇਕਾਂ ॥** [ਸਿਰੀਰਾਗ ਕੀ ਵਾਰ ਮਹਲਾ ੧, ਅੰਗ ੮੩]

ਸਾਦਿਕਾ=ਸਿਖਾਂ ਨੂੰ ਗੁਰੂ ਤੇ ਸਿਦਕੁ=ਭਰੋਸਾ, ਤੇ ਸਬੂਰੀ=ਸੰਤੋਖ ਚਾਹੀਦਾ ਹੈ, ਮਲਾਇਕਾਂ=ਦੇਣ ਭਾਵ ਦਾਤੇ ਸਰੂਪ ਗੁਰੂ ਨੂੰ ਭੀ ਭੇਟਾ ਲੈਣ ਵਲੋਂ ਸਬਰ=ਸੰਤੋਖ ਦਾ ਤੋਸਾ ਗ੍ਰਹਿਣ ਕਰਨਾ ਚਾਹੀਦਾ ਹੈ, ਲੋਭੀ, ਲਾਲਚੀ ਪਖੰਡੀ ਗੁਰੂ ਨਾ ਹੋਵੇ। ਜੈਸਾ ਕਿ :

**ਜੋ ਕਛੁ ਮਾਲ ਤਵਾਲਯ ਸੋ ਅਬ ਹੀ ਉਠਿ ਭੇਟ ਹਮਾਰੀ ਹੀ ਕੀਜੈ ॥**
**ਮੇਰੋ ਹੀ ਧਯਾਨ ਧਰੋ ਨਿਸ ਬਾਸੁਰ, ਭੂਲ ਕੈ ਅਉਰ ਕੋ ਨਾਮੁ ਨ ਲੀਜੈ ॥੨੬॥**
[ਸ੍ਰੀ ਦਸਮ ਗ੍ਰੰਥ, ੩੩ ਸਵੈਯੇ]

ਹੰਕਾਰੀ ਨਾ ਹੋਵੇ। ਕਾਨ੍ਹੇ ਭਗਤ ਵਾਂਗ :—ਮੈਂ ਓਹੀ ਰੇ ਮੈ ਓਹੀ ਰੇ ॥

**ਸਾਖੀ**—ਇਕ ਮਹਾਤਮਾ ਪਾਸ ਇਕ ਜਗਿਆਸੂ ਗਿਆ ਤੇ ਬੇਨਤੀ ਕੀਤੀ ਕਿ ਕਿਸ ਚੀਜ਼ ਦਾ ਧਿਆਨ ਕਰਨਾ ਚਾਹੀਦਾ ਹੈ ਤਾਂ ਸੰਤਾਂ ਨੇ ਕਿਹਾ ਕਿ ਭਾਈ ਚਾਹੇ ਗੁਰੂ ਨਾਨਕ ਦੇਵ ਜੀ ਦਾ ਜਾਂ ਸਾਡੀ ਫੋਟੋ ਦਾ ਧਿਆਨ ਕਰ ਲੈ ਤਾਂ ਜਗਿਆਸੂ ਨੇ ਕਿਹਾ ਤੁਹਾਡਾ ਪਹਿਲਾ ਹੀ ਬਚਨ ਮੰਨਣ ਯੋਗ ਹੈ, ਮੈਂ ਗੁਰੂ ਨਾਨਕ ਦੇਵ ਜੀ ਦਾ ਧਿਆਨ ਕਰਾਂਗਾ ਤਾਂ ਮਹਾਤਮਾ ਨੇ ਕਿਹਾ ਕਿ ਸਾਡੇ ਅਤੇ ਗੁਰੂ ਨਾਨਕ ਦੇਵ ਜੀ ਵਿੱਚ ਕੀ ਫ਼ਰਕ ਹੈ। ਤੈਨੂੰ ਮੁਕਤੀ ਦੀ ਲੋੜ ਹੈ ਤਾਂ ਸਾਡੀ ਫੋਟੋ ਦੇ ਧਿਆਨ ਨਾਲ ਹੀ ਹੋ ਜਾਵੇਗੀ ਪਰ ਉਹ ਗੁਰੂ ਦਾ ਸਿੱਖ ਸੀ ਮਹਾਤਮਾ ਦੀ ਇਹ ਗੱਲ ਸੁਣਦੇ ਸਾਰ ਹੀ ਉਹ ਜਗਿਆਸੂ ਵਾਪਸ ਮੁੜ ਗਿਆ। ਬਾਈ ਗੁਰੂਆਂ ਸਮੇਤ ਧੀਰਮਲ ਵੀ ਗੁਰੂ ਬਣਿਆ ਸੀ।

ਸੁੰਦਰ ਦਾਸ ਨੇ ਆਪਣੇ ਗਿਆਨ ਸਮੁੰਦਰੀਕ ਗ੍ਰੰਥ ਵਿੱਚ ਅੱਠ ਪ੍ਰਕਾਰ ਦੇ ਗੁਰੂ ਲਿਖੇ ਹਨ :—

੧. **ਬਿੜਾਲ ਗੁਰੂ**—ਬਿੜਾਲ-ਬਿੱਲਾ ਗੁਰੂ ਉਹ ਹੈ ਜੋ ਤਾੜ=ਘੂਰ-ਘੂਰ ਕੇ ਉਪਦੇਸ਼ ਦੇਵੇ।

੨. **ਗਿੱਦੜ ਗੁਰੂ**—ਜਿਹੜਾ ਪਖੰਡੀ ਗੁਰੂ ਬਣਕੇ ਧੋਖੇਬਾਜ਼ੀ ਕਰੇ।

੩. **ਘੋੜਾ ਗੁਰੂ**—ਜੋ ਆਪਣੀ ਸ਼ਕਤੀ ਨਾਲ ਜਗਿਆਸੂ ਦੀਆਂ ਅੱਖਾਂ ਬੰਦ ਕਰਾਕੇ ਸਾਰੇ ਦੇਸ਼ਾਂ ਦੀ ਸੈਰ ਕਰਵਾ ਲਿਆਵੇ ਉਹ ਘੋੜਾ ਗੁਰੂ ਹੈ ਜਿਵੇਂ ਘੋੜਾ, ਅਸਵਾਰ ਨੂੰ ਚੜ੍ਹਾ ਕੇ ਸੈਰ ਕਰਾਉਂਦਾ ਹੈ ਇਸ ਤਰ੍ਹਾਂ ਦਾ ਘੋੜਾ ਗੁਰੂ ਹੈ।

੪. **ਸ਼ੇਰ ਗੁਰੂ**—ਜਿਹੜਾ ਆਪਣੇ ਚੇਲੇ ਦਾ ਸਭ ਮਾਲ ਧਨ ਭਖ ਕਰ ਜਾਵੇ ਭਾਵ ਖਾ ਜਾਵੇ ਉਹ ਸ਼ੇਰ ਗੁਰੂ ਹੈ।

੫. **ਭ੍ਰਿੰਗੀ ਗੁਰੂ**—ਜਿਵੇਂ ਭ੍ਰਿੰਗੀ ਇਕ ਖਾਸ ਜਾਤੀ ਦੀ ਸੁੰਡੀ ਨੂੰ ਆਪਣੇ ਘਰ ਵਿੱਚ ਬੰਦ ਕਰ ਦਿੰਦਾ ਹੈ ਤੇ ਫਿਰ ਸੰਗੀਤ ਸੁਣਾ ਕੇ ਉਸਨੂੰ ਆਪਣਾ ਹੀ ਰੂਪ ਬਣਾ ਲੈਂਦਾ ਹੈ। ਇਸ ਤਰ੍ਹਾਂ ਕਿਸੇ ਖਾਸ ਉਤਮ ਅਧਿਕਾਰੀ ਨੂੰ ਉਪਦੇਸ਼ ਕਰਕੇ ਗਿਆਨ ਦੁਆਰਾ ਆਪਣਾ ਰੂਪ ਬਣਾ ਲੈਂਦੇ ਹਨ।

੬. **ਪਾਰਸ ਗੁਰੂ**—ਪਾਰਸ ਭਾਵੇਂ ਅੱਠਾਂ ਧਾਤਾਂ ਵਿੱਚੋਂ ਕਿਸੇ ਵੀ ਧਾਤ ਨੂੰ ਛੋਹ ਜਾਵੇ ਤਾਂ ਉਹਨਾਂ ਨੂੰ ਸੋਨਾ ਬਣਾ ਦਿੰਦਾ ਹੈ ਪਰ ਆਪਣਾ, ਸੋਨਾ ਬਣਾਉਣ ਦਾ ਗੁਣ ਕਿਸੇ ਨੂੰ ਨਹੀਂ ਦਿੰਦਾ। ਇਸ ਤਰ੍ਹਾਂ ਪਾਰਸ ਗੁਰੂ ਜਗਿਆਸੂ ਨੂੰ ਸ਼ੁੱਧ ਸਰੂਪ ਦਾ ਗਿਆਨ ਤਾਂ ਕਰਾ ਦਿੰਦੇ ਹਨ। ਪਰ ਉਹ ਜਗਿਆਸੂ ਅੱਗੇ ਕਿਸੇ ਨੂੰ ਉਪਦੇਸ ਦੇ ਕਰਕੇ ਸੁਧ ਸਰੂਪ ਨਹੀਂ ਬਣਾ ਸਕਦੇ।

੭. **ਚੰਦਨ ਗੁਰੂ**—ਜਿਵੇਂ ਚੰਦਨ ਕੇਵਲ ਬਸੰਤ ਰੁੱਤ ਵਿੱਚ ਸਾਰੇ ਬਿਰਛਾਂ ਦੇ ਅੰਦਰ ਸੁਗੰਧੀ ਭਰਦਾ ਹੈ ਪਰ ਸਾਰਾ ਸਾਲ ਸੁਗੰਧੀ ਨਹੀਂ ਵੰਡ ਸਕਦਾ ਇਸ ਤਰ੍ਹਾਂ ਜੋ ਕਦੇ-ਕਦੇ ਭਗਤੀ ਰੂਪ ਸੁਗੰਧੀ ਅਧਿਕਾਰੀ ਪ੍ਰਤੀ ਦੇਵੇ, ਹਮੇਸ਼ਾਂ ਉਪਦੇਸ਼ ਨਾ ਦਿੰਦਾ ਹੋਵੇ ਉਹ ਚੰਦਨ ਗੁਰੂ ਹੈ।

੮. **ਦੀਵਾ ਗੁਰੂ**—ਜਿਸ ਤਰ੍ਹਾਂ ਦੀਵੇ ਨੂੰ ਦੀਵਾ ਲਗ ਜਾਵੇ ਤਾਂ ਉਸ ਜੈਸਾ ਹੀ ਪ੍ਰਕਾਸ਼ ਰੂਪ ਹੋ ਜਾਂਦਾ ਹੈ ਪਰ ਦੀਵਾ ਤਾਂ ਬਲਦਾ ਹੈ ਜੇ ਤੇਲ ਤੇ ਬੱਤੀ ਹੋਵੇ ਇਸੇ ਤਰ੍ਹਾਂ ਪ੍ਰੇਮ ਰੂਪੀ ਤੇਲ ਸ਼ਰਧਾ ਦੀ ਬੱਤੀ ਹੋਵੇ ਉਸ ਅਧਿਕਾਰੀ ਨੂੰ ਜੋ ਉਪਦੇਸ਼ ਦੇ ਕਰਕੇ ਗਿਆਨ ਦਾ ਪ੍ਰਕਾਸ਼ ਕਰੇ ਉਹ ਦੀਵਾ ਗੁਰੂ ਹੈ। ਪਰ ਇਹਨਾਂ ਸਾਰੇ ਗੁਰੂਆਂ ਤੋਂ ਉਤਮ ਜਗਤ ਗੁਰੂ, ਗੁਰੂ ਨਾਨਕ ਦੇਵ ਜੀ ਹਨ। ਗੁਰ=ਚੇਤਨ ਸਰੂਪ ਹਨ। (ਗੁ+ਰੂ) ਗੁ=ਅਗਿਆਨ ਦੇ ਹਨੇਰੇ ਨੂੰ ਚੁੱਕ ਕਰਕੇ ਰੂ=ਗਿਆਨ ਦਾ ਪ੍ਰਕਾਸ਼ ਕਰਨ ਵਾਲੇ ਹਨ। ਗੁਰੂ ਪਦ "ਗਿਰੀ" ਧਾਤੂ ਤੋਂ ਬਣਿਆ ਹੈ ਗਿਰੀ ਦੇ ਚਾਰ ਅਰਥ ਹਨ :—ਨਿਗਲਣਾ, ਬਾਣੀ, ਪਹਾੜ, ਵਡਾ, ਗੁਰੂ ਜੀ ਅਗਿਆਨ ਨੂੰ ਨਿਗਲ=ਖਾ ਜਾਣ ਵਾਲੇ ਹਨ। ਗੁਰਾਂ ਦੀ ਬਾਣੀ ਗੁਰੂ ਰੂਪ ਹੈ। ਜੈਸਾ ਕਿ :

**ਬਾਣੀ ਗੁਰੂ ਗੁਰੂ ਹੈ ਬਾਣੀ ਵਿਚਿ ਬਾਣੀ ਅੰਮ੍ਰਿਤੁ ਸਾਰੇ॥** [ਨਟ ਮਹਲਾ ੪, ਅੰਗ ੯੮੨]

ਗੁਰੂ ਜੀ ਪਹਾੜ ਵਤ ਅਚੱਲ ਸਰੂਪ ਹਨ, ਗੁਰੂ ਜੀ ਸਭ ਤੋਂ ਵਡੇ ਹਨ। ਜੈਸਾ ਕਿ :

**ਸਭ ਤੇ ਵਡਾ ਸਤਿਗੁਰੁ ਨਾਨਕੁ ਜਿਨਿ ਕਲ ਰਾਖੀ ਮੇਰੀ॥** [ਸੂਹੀ ਮਹਲਾ ੫, ਅੰਗ ੭੫੦]

ਐਸੇ ਸਤਿਗੁਰੂ ਜੀ ਨਿਸ਼ਕਾਮ ਕਰਮਾ ਦੇ ਕਰਨ ਵਾਲੇ ਵਡਭਾਗੀਆਂ ਨੂੰ ਮਿਲੇ ਹਨ। ਵਡਭਾਗੀ ਕੌਣ ਹਨ ? ਜੋ ਸੰਗਤ ਨੂੰ ਪ੍ਰਾਪਤ ਕਰਕੇ ਨਿਮਰਤਾ ਸਹਿਤ ਹੋ ਕੇ ਸੇਵਾ ਕਰਦੇ ਹਨ ਉਹ ਵਡਭਾਗੀ ਹਨ। ਜੈਸਾ ਕਿ :

**ਜੇ ਕੋ ਵਡਾ ਕਹਾਇ ਵਡਾਈ ਖਾਵੈ॥** [ਮਾਰੂ ਮਹਲਾ ੧, ਅੰਗ ੧੦੨੫]

**ਆਪਸ ਕਉ ਕਰਿ ਕਛੁ ਨ ਜਨਾਵੈ॥ ਹਰਿ ਹਰਿ ਨਾਮੁ ਰਿਦੈ ਸਦ ਧਿਆਵੈ॥**
[ਗਉੜੀ ਸੁਖਮਨੀ ਮਹਲਾ ੫, ਅੰਗ ੨੮੬]

ਐਸੇ ਵਡਭਾਗੀਆਂ ਨੇ ਗੁਰਾਂ ਨੂੰ ਪ੍ਰਾਪਤ ਕੀਤਾ ਹੈ।

(**ਮਨਹਿ ਭਇਆ ਪਰਗਾਸਾ॥**) ਉਹਨਾਂ ਦੇ ਮਨ ਅੰਦਰ ਗੁਰੂ ਦੀ ਕ੍ਰਿਪਾ ਦੁਆਰਾ ਗਿਆਨ ਰੂਪ ਸੂਰਜ ਦਾ

ਪ੍ਰਕਾਸ਼ ਹੋ ਗਿਆ ਹੈ, ਅਵਿਦਿਆ ਰੂਪੀ ਰਾਤ, ਭਰਮ ਦਾ ਹਨੇਰਾ, ਦੰਭ ਪਖੰਡ ਰੂਪ ਤਾਰੇ ਅਲੋਪ ਹੋ ਗਏ, ਮਾਇਆ ਦਾ ਮੋਹ ਰੂਪ ਚੰਦਰਮਾ ਰਿਦੇ ਰੂਪ ਅਕਾਸ਼ ਵਿੱਚ ਫਿਕਾ ਪੈ ਗਿਆ। ਰਾਗ ਦਵੈਖ ਰੂਪੀ ਉੱਲੂ ਅੰਨ੍ਹੇ ਹੋ ਗਏ ਹਨ—

**ਪ੍ਰਕਾਸ਼** :—ਰੌਸ਼ਨੀਆਂ ਵੀ ਕਈ ਪ੍ਰਕਾਰ ਦੀਆਂ ਹਨ ੧. ਜੋ ਅੱਖਾਂ ਨਾਲ ਸੂਰਜ, ਚੰਦ, ਤਾਰੇ, ਅਗਨੀ ਦੀ ਰੌਸ਼ਨੀ-ਪ੍ਰਕਾਸ਼ ਦੇਖੀਦਾ ਹੈ ਇਹ ਸਭ ਤਾਮਸੀ ਪ੍ਰਕਾਸ਼ ਹੈ। ੨. ਜੋ ਬਿਰਤੀ ਦੀ ਇਕਾਗਰਤਾ ਕਰਕੇ ਸਰੀਰ ਦੇ ਅੰਦਰ ਹਿਰਨ ਗਰਭ ਦਾ, ਜਠਰਾ ਅਗਨੀ ਦਾ ਪ੍ਰਕਾਸ਼ ਦੇਖੀਦਾ ਹੈ। ਇਹ ਰਜੋ ਗੁਣੀ ਪ੍ਰਕਾਸ਼ ਹੈ। ੩. ਜਦੋਂ ਬਿਰਤੀ ਨਾਮ ਦੁਆਰਾ ਇਕਾਗਰ ਹੋ ਕੇ ਨਿਰਵਿਕਲਪ ਅਵਸਥਾ ਵਿੱਚ ਇਸਥਿਤ ਹੁੰਦੀ ਹੈ ਫਿਰ ਜੋ ਅਪਰੋਖ ਗਿਆਨ ਦਾ ਪ੍ਰਕਾਸ਼ ਹੋਣਾ ਹੈ ਉਹ ਗਿਆਨ ਦਾ ਪ੍ਰਕਾਸ਼ ਸ਼ਾਂਤਕੀ ਹੈ ਵਾ : ਸ਼ਾਸ਼ਤ੍ਰ ਦੁਆਰਾ ਜੋ ਬ੍ਰਹਮ ਦਾ ਗਿਆਨ ਹੋਣਾ ਹੈ ਇਹ ਸਾਂਤਕੀ ਪ੍ਰਕਾਸ਼ ਹੈ। ਜੋ ਸੰਸਾਰ ਦੇ ਚਾਨਣੇ ਤੋਂ ਪਰ=ਪਰੇ ਹਨ ਉਹਨਾਂ ਦੇ ਮਨ ਵਿੱਚ ਗਿਆਨ ਦਾ ਗਾਸਾ=ਪ੍ਰਕਾਸ਼ ਭਇਆ=ਹੋਇਆ ਹੈ।

## *ਕੋਇ ਨ ਪਹੁਚਨਹਾਰਾ ਦੂਜਾ; ਅਪੁਨੇ ਸਾਹਿਬ ਕਾ ਭਰਵਾਸਾ ॥੧॥*

ਉਹਨਾਂ ਗਿਆਨਵਾਨ ਗੁਰਮੁਖਾਂ ਦੇ ਬਰਾਬਰ ਹੋਰ ਕੋਈ ਭੀ ਦ੍ਵੈਤ ਭਾਵ ਵਾਲਾ ਦੂਜਾ ਨਹੀਂ ਪਹੁੰਚ ਸਕਦਾ ਵਾ : ਦੂਜੇ ਦੇਵੀ ਦੇਵਤਿਆਂ ਦੇ ਉਪਾਸ਼ਕ ਉਹਨਾਂ ਦੇ ਬਰਾਬਰ ਨਹੀਂ ਪਹੁੰਚ ਸਕਦੇ **ਵਾ**: ਸਤਿਗੁਰੂ ਜੀ ਦੇ ਸਦਰਸ਼ ਕੋਈ ਦੂਜਾ ਨਹੀਂ ਪਹੁੰਚ ਸਕਦਾ। ਜਿਵੇਂ ਸਿਧ ਸ਼ਕਤੀ ਨਾਲ ਰੂਪ ਵਟਾ ਲੈਂਦੇ ਸਨ ਪਰ ਗੁਰੂ ਦੀ ਬਰਾਬਰਤਾ ਨਹੀਂ ਕਰ ਸਕੇ।

**ਸਾਖੀ**—ਸਿਧ ਈਰਖਾ ਨਾਲ ਅੱਚਲ ਵਟਾਲੇ ਚਰਚਾ ਕਰਨ ਆਏ। ਸਿਧ ਕਹਿਣ ਲੱਗੇ ਕਿ ਅਸੀਂ ਲੁਕਦੇ ਹਾਂ ਤੁਸੀ ਸਾਨੂੰ ਲੱਭਿਓ ਸਾਰੇ ਸਿਧ ਸੂਖਮ ਰੂਪ ਧਾਰਨ ਕਰਕੇ ਦਸੋ ਦਿਸ਼ਾ ਪਹਾੜੀ ਸਮੁੰਦਰ ਵਿੱਚ ਜਾ ਕੇ ਲੁਕ ਗਏ। ਗੁਰੂ ਜੀ ਨੇ ਉਤਨੇ ਹੀ ਰੂਪ ਧਾਰਕੇ, ਸਾਰਿਆਂ ਨੂੰ ਪਕੜ ਕੇ ਇਕ ਥਾਂ ਤੇ ਇਕੱਠੇ ਕਰ ਦਿੱਤਾ, ਸਿਧ ਬਹੁਤ ਸਰਮਿੰਦੇ ਹੋਏ। ਸਤਿਗੁਰੂ ਜੀ ਨੇ ਕਿਹਾ, ਹੇ ਸਿਧੋ! ਤੁਹਾਡੇ ਵਿੱਚ ਆਪਣੇ ਅਕਾਰਾਂ ਦੀ ਹੰਗਤਾ ਹੈ, ਇਸ ਕਰਕੇ ਸੂਖਮ ਦੇਹਾਂ ਦੇ ਸਹਿਤ ਹੋਂ ਇਸੇ ਲਈ ਪਕੜੇ ਗਏ। ਸਿਧ ਕਹਿਣ ਲੱਗੇ ਐ ਤਪਾ ਜੀ! ਹੁਣ ਤੁਸੀਂ ਲੁਕੋ, ਅਸੀਂ ਤੁਹਾਨੂੰ ਲੱਭਣਾ ਕਰਾਂਗੇ। ਸਤਿਗੁਰੂ ਜੀ ਨੇ ਐਸੀ ਖੇਡ ਵਰਤਾਈ ਕਿ ਤੱਤਾਂ ਵਿੱਚ ਤੱਤ ਮਿਲਾ ਦਿੱਤੇ ਅਤੇ ਜੋਤੀ ਸਰੂਪ ਵਿੱਚ ਜੋਤ ਮੇਲ ਦਿੱਤੀ। ਇਹ ਸਿਧ ਪਹਾੜਾਂ ਸਮੁੰਦਰਾਂ ਵਿੱਚ ਭਾਲਣ ਲਈ ਨੱਠੇ ਕਿ ਸ਼ਾਇਦ ਕਾਰਨ ਦੇਹ ਧਾਰਨ ਕਰਕੇ ਤਪਾ ਜੀ ਕਾਰਕਪੁਣੇ ਵਿੱਚ ਬੈਠੇ ਹੋਣਗੇ ਜਾਂ ਸੂਖਮ ਦੇਹ ਦੇ ਸਹਿਤ ਹੋਣਗੇ ਜਾਂ ਸਥੂਲ ਸਰੀਰ ਨੂੰ ਕਿਸੇ ਪਹਾੜੀ ਗੁਫਾ ਵਿੱਚ ਲੁਕਾਈ ਬੈਠੇ ਹੋਣਗੇ ਪਰ ਤਿੰਨਾਂ ਲੋਕਾਂ ਦੇ ਮਾਲਕ ਸਤਿਗੁਰੂ ਨਾਨਕ ਦੇਵ ਜੀ ਮਹਾਰਾਜ ਸਿਧਾਂ ਨੂੰ ਕਿਤੋਂ ਵੀ ਪ੍ਰਾਪਤ ਨਾ ਹੋਏ ਜਿਸ ਵੇਲੇ ਸਤਿਗੁਰੂ ਜੀ ਨੇ ਆਪਣੇ ਸਰੀਰ ਨੂੰ ਅਲੋਪ ਕੀਤਾ ਸੀ ਉਸ ਵੇਲੇ ਇਹ ਬਚਨ ਕਿਹਾ ਸੀ ਕਿ ਐ ਸਿਧੋ! ਜਦੋਂ ਸਾਨੂੰ ਲੱਭ ਕੇ ਥੱਕ ਹਾਰ ਜਾਉਗੇ ਤਾਂ ਧਰਤੀ ਤੇ ਟਕਾ ਰਖਕੇ ਸਿਰ ਧਰਤੀ ਨੂੰ ਲਾ ਕੇ ਅਰਦਾਸ ਕਰਿਓ ਤਾਂ ਅਸੀਂ ਪ੍ਰਗਟ ਹੋ ਜਾਵਾਂਗੇ। ਜੈਸਾ ਕਿ :

**ਸਤੁ ਸੰਤੋਖੁ ਹੋਵੈ ਅਰਦਾਸਿ ॥ ਤਾ ਸੁਣਿ ਸਦਿ ਬਹਾਲੇ ਪਾਸਿ ॥੧॥**

[ਰਾਮਕਲੀ ਮਹਲਾ ੧, ਅੰਗ ੮੭੮]

ਜਦੋਂ ਸਾਰੇ ਸਿਧਾਂ ਨੇ ਅਰਦਾਸ ਕੀਤੀ ਤਾਂ ਗੁਰੂ ਜੀ ਪ੍ਰਗਟ ਹੋ ਗਏ। ਇਸ ਤਰ੍ਹਾਂ ਗੁਰਾਂ ਦੇ ਸਦਰਸ਼ ਕੋਈ ਦੂਜਾ ਪਹੁੰਚਣ ਵਾਲਾ ਨਹੀਂ। ਜਿਨ੍ਹਾਂ ਦੇ ਅੰਤਸ਼ਕਰਨ ਵਿੱਚ ਗੁਰਾਂ ਦੇ ਸ਼ਬਦ ਦਾ ਪ੍ਰਕਾਸ਼ ਹੋਇਆ ਹੈ ਉਹਨਾਂ ਗੁਰਮੁਖਾਂ ਦੇ ਬਰਾਬਰ ਵੀ ਕੋਈ ਪਹੁੰਚ ਨਹੀਂ ਸਕਦਾ। ਉਹਨਾਂ ਤਤ ਬੇਤਿਆਂ ਦੀ ਅਵਸਥਾ ਵਿੱਚ ਕਾਰਨ, ਸੂਖਮ ਤੇ ਅਸਥੂਲ ਦੇਹਾਂ ਦੀ ਹੰਗਤਾ ਨਹੀਂ ਹੈ। ਉਸ ਅਵਾਸ਼ਨਾ ਦੀ ਅਵਸਥਾ ਵਿੱਚ ਹਉਮੈ ਦੀ ਪਹੁੰਚ ਨਹੀਂ ਹੈ। ਜੈਸਾ ਕਿ :

**ਨਾਨਕ ਬ੍ਰਹਮ ਗਿਆਨੀ ਆਪਿ ਪਰਮੇਸੁਰ ॥੬॥** [ਗਉੜੀ ਸੁਖਮਨੀ ਮਹਲਾ ੫, ਅੰਗ ੨੭੩]

ਅਗੇ ਸਤਿਗੁਰੂ ਜੀ ਪ੍ਰੇਮਾ ਭਗਤੀ ਵਿੱਚ ਭਿੱਜੇ ਬਚਨ ਉਚਾਰਦੇ ਹਨ :—

(**ਅਪੁਨੇ ਸਾਹਿਬ ਕਾ ਭਰਵਾਸਾ॥੧॥**) ਐਸੇ ਗੁਰਮੁਖਾਂ ਨੂੰ ਆਪਣੇ ਸਾਹਿਬ=ਮਾਲਕ-ਪ੍ਰਮੇਸ਼ਰ 'ਤੇ ਭਰਵਾਸਾ=ਭਰੋਸਾ ਹੈ ਜਿਸ ਤਰ੍ਹਾਂ ਬੱਚੇ ਨੂੰ ਆਪਣੇ ਮਾਤਾ ਪਿਤਾ 'ਤੇ ਭਰੋਸਾ ਹੁੰਦਾ ਹੈ ਇਸੇ ਤਰ੍ਹਾਂ :

**ਹਰਿ ਆਪੇ ਮਾਤਾ ਆਪੇ ਪਿਤਾ ਜਿਨਿ ਜੀਉ ਉਪਾਇ ਜਗਤੁ ਦਿਖਾਇਆ॥**

[ਰਾਮਕਲੀ ਮਹਲਾ ੩, ਅੰਗ ੯੨੧]

## *ਅਪੁਨੇ; ਸਤਿਗੁਰ ਕੈ ਬਲਿਹਾਰੈ॥*

ਵਾਸਤਵ ਵਿੱਚ ਤਾਂ ਆਪਣੇ, ਕੇਵਲ ਗੁਰੂ ਜੀ ਹੀ ਹਨ ਐਸੇ ਸਤਿਗੁਰਾਂ ਤੋਂ ਬਲਿਹਾਰੈ=ਕੁਰਬਾਨ ਜਾਈਏ ਵਾ :—ਗੁਰਾਂ ਤੋਂ ਬਾਣੀ ਦਾ, ਬੁੱਧੀ ਦਾ, ਸਰੀਰ ਦਾ ਬਲ ਕੁਰਬਾਨ ਕਰ ਦਈਏ।

ਅਰਥਾਤ ਸੰਸਾਰ ਵਿੱਚ ਤਾਂ ਕੇਵਲ ਸਤਿਗੁਰੂ ਜੀ ਹੀ ਆਪਣੇ ਹਨ, ਹੋਰ ਕੋਈ ਭੀ ਆਪਣਾ ਨਹੀਂ। ਕਸ਼ਮੀਰੀ ਪੰਡਤਾਂ ਨੇ ਜੋ ਆਪਣੇ ਦੇਵੀ ਦੇਵਤੇ ਮੰਨੇ ਸਨ ਕਿਸੇ ਨੇ ਭੀ ਆਪਣਾ ਹੋ ਕੇ ਔਕੜ ਵਿੱਚ ਰਖਿਆ ਨਾ ਕੀਤੀ। ਆਖਰ ਗੁਰੂ ਤੇਗ ਬਹਾਦਰ ਜੀ ਦੀ ਸ਼ਰਣ ਆਏ ਤਾਂ ਗੁਰੂ ਜੀ ਨੇ ਉਹਨਾਂ ਦੇ ਤਿਲਕ ਜੰਞੂ ਦੀ ਰਾਖੀ ਲਈ ਸ਼ਹੀਦੀ ਪਾਈ। ਇਸ ਲਈ ਸਾਰੇ ਸੰਸਾਰ ਦੇ ਆਪਣੇ, ਕੇਵਲ ਗੁਰੂ ਜੀ ਹਨ। ਗੁਰੂ ਜੀ ਕੈਸੇ ਹਨ। ਬਾਣੀ ਵਿੱਚ ਫੁਰਮਾਨ ਆਇਆ ਹੈ। ਜੈਸਾ ਕਿ :

**੧. ਮਾਨਸ ਕੀ ਕਹੁ ਕੇਤਕ ਬਾਤ॥ ਜਮ ਤੇ ਰਾਖੈ ਦੇ ਕਰਿ ਹਾਥ॥**

[ਭੈਰਉ ਮਹਲਾ ੫, ਅੰਗ ੧੧੪੯]

ਕਿਸੇ ਨੇ ਦੇਹ ਆਪਣੀ ਮੰਨੀ ਹੈ, ਇਸ ਦੇਹ ਦੇ ਸਬੰਧ ਨੂੰ ਲੈ ਕੇ ਇਸਤ੍ਰੀ ਕਹਿੰਦੀ ਹੈ ਕਿ ਮੇਰਾ ਪਤੀ ਹੈ, ਮਾਤਾ ਪਿਤਾ ਕਹਿੰਦੇ ਹਨ ਸਾਡਾ ਪੁੱਤਰ ਹੈ, ਸ਼ੇਰ ਕਹਿੰਦਾ ਹੈ ਕਿ ਮੇਰਾ ਖਾਜਾ ਹੈ, ਅਗਨੀ ਕਹਿੰਦੀ ਹੈ ਕਿ ਮੈਂ ਭਸਮ ਕਰਾਂਗੀ, ਕਾਲ ਕਹਿੰਦਾ ਹੈ ਕਿ ਮੇਰਾ ਸ਼ਿਕਾਰ ਹੈ ਪਰ ਇਹ ਸਭ ਝੂਠੀਆਂ ਮੇਰਾਂ ਹਨ, ਕਿਸੇ ਦਾ ਕੋਈ ਨਹੀਂ ਹੈ। ਲੋਕ ਤਾਂ ਇਸ ਤਰ੍ਹਾਂ ਸਮਝਦੇ ਹਨ :—

**ਸਭੁ ਕਿਛੁ ਅਪਨਾ ਇਕੁ ਰਾਮੁ ਪਰਾਇਆ॥੧॥** [ਅੰਗ ੧੩੪੨]

## *ਆਗੈ ਸੁਖੁ ਪਾਛੈ ਸੁਖ ਸਹਜਾ; ਘਰਿ ਆਨੰਦੁ ਹਮਾਰੈ॥ਰਹਾਉ॥*

ਪਾਛੈ=ਇਸ ਮਾਤ ਲੋਕ ਵਿੱਚ ਸੁਖ ਅਤੇ ਆਗੈ=ਪ੍ਰਲੋਕ ਵਿੱਚ ਪ੍ਰਾਪਤ ਹੁੰਦਾ ਹੈ ਪਰ ਇਹ ਸੁਖ ਸਹਜਾ=ਗਿਆਨ ਤੋਂ ਬਿਨਾਂ ਪ੍ਰਾਪਤ ਨਹੀਂ ਹੁੰਦਾ। ਗਿਆਨ ਤਾਂ ਪ੍ਰਾਪਤ ਹੁੰਦਾ ਹੈ ਜੇਕਰ ਗਿਆਨ ਦੇ ਸਾਧਨ ਕਰੇ। ਜੈਸਾ ਕਿ :

**੧. ਗੁਰ ਕਾ ਸਬਦੁ ਰਿਦ ਅੰਤਰਿ ਧਾਰੈ॥ ਪੰਚ ਜਨਾ ਸਿਉ ਸੰਗੁ ਨਿਵਾਰੈ॥**
**ਦਸ ਇੰਦ੍ਰੀ ਕਰਿ ਰਾਖੈ ਵਾਸਿ॥ ਤਾ ਕੈ ਆਤਮੈ ਹੋਇ ਪਰਗਾਸੁ॥੧॥**

[ਗਉੜੀ ਸੁਖਮਨੀ ਮਹਲਾ ੫, ਅੰਗ ੨੩੬]

**੨. ਕਰਨ ਨ ਸੁਨੈ ਕਾਹੂ ਕੀ ਨਿੰਦਾ॥ ਸਭ ਤੇ ਜਾਨੈ ਆਪਸ ਕਉ ਮੰਦਾ॥**

[ਗਉੜੀ ਸੁਖਮਨੀ ਮਹਲਾ ੫, ਅੰਗ ੨੭੪]

**੩. ਅੰਤਰਿ ਗੁਰੁ ਆਰਾਧਣਾ ਜਿਹਵਾ ਜਪਿ ਗੁਰ ਨਾਉ॥**

[ਗੂਜਰੀ ਕੀ ਵਾਰ ਮਹਲਾ ੫, ਅੰਗ ੫੧੭]

ਇਸ ਤਰ੍ਹਾਂ ਲੋਕ ਪ੍ਰਲੋਕ ਵਿੱਚ ਸੁਖ ਸਹਜਾ=ਨਿਰਉਪਾਧਕ ਸੁਖ ਤੇ ਨਿਰਜਤਨ ਸੁਖ ਪ੍ਰਾਪਤ ਹੁੰਦਾ ਹੈ। ਵਾ :— ਪਿੱਛੇ ਸੰਸਾਰ ਕਾਰ ਬਿਰਤੀ ਵਿੱਚ ਵੀ ਸੁਖ ਹੀ ਸੁਖ ਹੈ, ਤੇ ਅੱਗੇ ਬਿਦੇਹ ਮੁਕਤ ਵਿੱਚ ਵੀ ਸਹਜੇ ਸੁਖ ਪ੍ਰਾਪਤ

ਹੁੰਦਾ ਹੈ, ਸਤਸੰਗਤ ਰੂਪੀ ਘਰ ਵਿੱਚ ਵੀ ਹਮਾਰੈ=ਤਮਾਮ ਸਤਸੰਗੀਆਂ ਨੂੰ ਅਨੰਦ ਹੈ **ਵਾ:** ਘਰਿ=ਸਾਡੇ ਹਿਰਦੇ ਵਿੱਚ **ਵਾ:** ਤੁਰੀਆ ਪਦ ਵਿੱਚ ਵੀ ਸਾਡੇ ਅਨੰਦ ਹੈ॥ਰਹਾਉ॥

## *ਅੰਤਰਜਾਮੀ ਕਰਣੈਹਾਰਾ; ਸੋਈ ਖਸਮੁ ਹਮਾਰਾ ॥*

ਜੋ ਪ੍ਰਮੇਸ਼ਰ ਸਰਬ ਦਾ ਪ੍ਰੇਰਕ ਹੈ ਤੇ ਅੰਦਰ ਦੀ ਜਾਨਣ ਵਾਲਾ ਹੈ। ਜੈਸਾ ਕਿ :

**ਘਟ ਘਟ ਕੇ ਅੰਤਰ ਕੀ ਜਾਨਤ ॥ ਭਲੇ ਬੁਰੇ ਕੀ ਪੀਰ ਪਛਾਨਤ ॥** [ਦਸਮ-ਚੌਪਈ ਪਉੜੀ ੧੧]

ਜਿਸਦੀ ਸੱਤਾ ਕਰਕੇ ਇੰਦਰੀਆਂ ਕਿਰਿਆ ਕਰਦੀਆਂ ਹਨ, ਜਿਸਦੀ ਸੱਤਾ ਕਰਕੇ ਪ੍ਰਕਿਰਤੀ ਸੰਸਾਰ ਵਿੱਚ ਰਸ ਪਹੁੰਚਾਉਂਦੀ ਹੈ ਸਭ ਦੇ ਚੰਗੇ ਮਾੜੇ ਕਰਮਾਂ ਨੂੰ ਜਾਣਦਾ ਹੈ : ਕਰਣੈਹਾਰਾ=ਉਤਪਤ, ਲੈਤਾ, ਪਾਲਣਾ, ਨਾਮ ਦੀ ਦਾਤ ਦੇ ਕੇ ਮੁਕਤੀ ਕਰਨ ਵਾਲਾ ਹੈ। ਜਿਹ ਅੰਡ ਤੇ ਬ੍ਰਹਮੰਡ॥ ਕੀਨੇ ਚੌਦਹ ਖੰਡ॥ [ਸ੍ਰੀ ਦਸਮ ਗ੍ਰੰਥ, ਅਕਾਲ ਉਸਤਤਿ ੩੭/੨] ਐਸਾ ਜੋ ਪ੍ਰਮੇਸ਼ਰ ਹੈ ਉਹੀ ਸਾਡਾ ਖਸਮੁ=ਮਾਲਕ ਹੈ।

## *ਨਿਰਭਉ ਭਏ ਗੁਰ ਚਰਣੀ ਲਾਗੇ; ਇਕ ਰਾਮ ਨਾਮ ਆਧਾਰਾ ॥੨॥*

ਇਸ ਤਰ੍ਹਾਂ ਪ੍ਰਮੇਸ਼ਰ ਦੀ ਕਿਰਪਾ ਨਾਲ ਗੁਰਾਂ ਦੇ ਚਰਨੀਂ ਲੱਗ ਕੇ ਜੰਮਣ ਮਰਨ ਦੇ ਭੈ ਤੋਂ ਰਹਿਤ ਹੋ ਗਏ ਹਾਂ। ਜੈਸਾ ਕਿ :

**ਨਿਰਭਉ ਜਪੈ ਸਗਲ ਭਉ ਮਿਟੈ ॥** [ਗਉੜੀ ਮਹਲਾ ੫, ਅੰਗ ੨੯੩]

**ਯਹ ਭੈ ਪ੍ਰਲੋਕ ਭੈ ਜਨਮ ਵੇਦਨਾ ਜਾਤ ॥ ਅਨ ਰਖਿਆ ਅਰ ਗੁਪਤ ਭੈ ਅਕਸ ਮਾਤਰ ਭੈ ਸਾਤ ॥** ਇਹਨਾਂ ਸਾਰੇ ਭੈਆਂ ਤੋਂ ਮੁਕਤ ਹੋ ਗਏ ਹਾਂ। ਜੈਸਾ ਕਿ :

**ਭੈ ਕਉ ਭਉ ਪੜਿਆ ਸਿਮਰਤ ਹਰਿ ਨਾਮ ॥** [ਭੈਰਉ ਮਹਲਾ ੫, ਅੰਗ ੧੧੫੧]

ਇਕ ਰਾਮ=ਰਮੇ ਹੋਏ ਪ੍ਰਮੇਸ਼ਰ ਦੇ ਨਾਮ ਦਾ ਹੀ ਸਾਨੂੰ ਆਧਾਰਾ=ਆਸਰਾ ਹੈ॥੩॥

## *ਸਫਲ ਦਰਸਨੁ ਅਕਾਲ ਮੂਰਤਿ ਪ੍ਰਭੁ; ਹੈ ਭੀ ਹੋਵਨਹਾਰਾ ॥*

ਅਕਾਲ=ਕਾਲ ਤੋਂ ਰਹਿਤ ਮੂਰਤਿ=ਸਰੂਪ ਵਾਲੇ ਪ੍ਰਭੂ ਦਾ ਦਰਸ਼ਨ ਗਿਆਨ ਫਲ ਦੇ ਸਹਿਤ ਹੈ **ਵਾ:** ਸਤਿਗੁਰਾਂ ਦਾ ਦਰਸ਼ਨ ਗਿਆਨ ਫਲ ਦੇ ਸਹਿਤ ਹੈ। ਜੈਸਾ ਕਿ :

੧. **ਦਰਸਨਿ ਦੇਖਿਐ ਸਭੁ ਦੁਖੁ ਜਾਇ ॥੧॥** [ਭੈਰਉ ਮਹਲਾ ੫, ਅੰਗ ੧੧੪੯]

੨. **ਲੇਪੁ ਨਹੀ ਜਗਜੀਵਨ ਦਾਤੇ ਦਰਸਨ ਡਿਠੇ ਲਹਨਿ ਵਿਜੋਗਾ ਜੀਉ ॥੩॥** [ਮਾਝ ਮਹਲਾ ੫, ਅੰਗ ੧੦੮]

**ਸਾਖੀ—**ਸਢੌਰੇ ਦੇ ਇਕ ਪਠਾਣ ਨੇ ਕੁਰਾਨ ਆਦਿ ਦੇ ਤਰੀਕੇ ਨਾਲ ਜਾਪ ਕੀਤਾ, ਮੁਹੰਮਦ ਸਾਹਿਬ ਦੇ ਦਰਸ਼ਨ ਕਰਨ ਲਈ ਜਾਪ ਕੀਤਾ ਸੀ ਪਰ ਦਰਸ਼ਨ ਨਾ ਹੋਏ। ਫਿਰ ਬੇਦਾਂ ਅਨੁਸਾਰ ਅੱਠ ਸਾਲ ਕ੍ਰਿਸ਼ਨ ਜੀ ਦੇ ਦਰਸ਼ਨ ਕਰਨ ਲਈ ਜਾਪ ਕੀਤਾ। ਪਰ ਕ੍ਰਿਸ਼ਨ ਜੀ ਦੇ ਦਰਸ਼ਨ ਵੀ ਨਾ ਹੋਏ। ਫਿਰ ਇਹ ਮਾਰਕੰਡੇ ਦਰਿਆ ਵਿੱਚ ਡੁੱਬ ਕੇ ਮਰਨ ਲੱਗਾ ਤਾਂ ਇਕ ਸ਼ਹੀਦ ਸਿੰਘ ਨੇ ਬਿਰਧ ਦਾ ਰੂਪ ਧਾਰ ਕੇ ਕਿਹਾ, ਕਿ ਗੁਰੂ ਨਾਨਕ ਸਾਹਿਬ ਜੀ ਦਾ ਸਮਾਂ ਹੈ, ਤੂੰ ਮੇਰਾ ਬਚਨ ਮੰਨ ਕੇ ਮੂਲ ਮੰਤਰ ਦਾ ਪਾਠ ੪੦ ਦਿਨ ਕਰਕੇ ਦੇਖ ਤਾਂ ਪਠਾਣ ਨੇ ਬਚਨ ਮੰਨ ਕੇ ਮੂਲ ਮੰਤਰ ਦਾ ਜਾਪ ਕਰਨਾ ਸ਼ੁਰੂ ਕਰ ਦਿੱਤਾ ਤੇ ੩੫ ਦਿਨ ਪਿੱਛੋਂ ਗੁਰੂ ਸਾਹਿਬ ਦੇ ਦਰਸ਼ਨ ਹੋਏ। ਸਤਿਗੁਰੂ ਜੀ ਨੇ ਕਿਹਾ ਦੱਸ ਭਾਈ! ਮੁਹੰਮਦ ਜੀ ਅਤੇ ਕ੍ਰਿਸ਼ਨ ਜੀ ਆਦਿਕ ਦੇ ਦਰਸ਼ਨ ਕਰਾਈਏ ਤਾਂ ਅੱਗੋਂ ਹੱਥ ਜੋੜ ਕਰਕੇ ਬੜੀ ਨਿਮਰਤਾ ਨਾਲ ਪਠਾਣ ਕਹਿਣ ਲੱਗਾ ਕਿ ਮਹਾਰਾਜ! ਮੈਂ ਆਪ ਜੀ ਦੇ ਦਰਸ਼ਨ ਕਰਕੇ ਹੀ ਨਿਹਾਲ

ਹੋ ਗਿਆ ਹਾਂ ਹੋਰ ਕਿਸੇ ਦੇ ਦਰਸ਼ਨ ਕਰਨ ਦੀ ਮਨ ਵਿੱਚ ਇੱਛਾ ਨਹੀਂ ਰਹੀ। ਤਾਂ ਗੁਰੂ ਜੀ ਨੇ ਬਚਨ ਕੀਤਾ ਕਿ ਪ੍ਰੇਮੀਆ ! ਲੰਗਰ ਚਲਾਇਆ ਕਰ ਇਕ ਵਾਰ ਬਾਬਾ ਖੜਕ ਸਿੰਘ ਜੀ ਉਸ ਅਸਥਾਨ 'ਤੇ ਗਏ ਤਾਂ ਬਾਬਾ ਜੀ ਨੇ ਉਸ ਪਠਾਣ ਤੋਂ ਪੁੱਛਿਆ ਕਿ ਭਾਈ ਮੁਸਲਮਾਨ ਤਾਂ ਲੰਗਰ ਨਹੀਂ ਚਲਾਉਂਦੇ ਹਨ ਤਾਂ ਪਠਾਣ ਨੇ ਸਾਰੀ ਗੱਲ ਦੱਸੀ ਕਿ ਮੇਰੇ ਉਤੇ ਇਸ ਤਰ੍ਹਾਂ ਸਤਿਗੁਰੂ ਨਾਨਕ ਦੇਵ ਜੀ ਨੇ ਕਿਰਪਾ ਕੀਤੀ ਹੈ। ਇਸ ਤਰ੍ਹਾਂ ਗੁਰੂ ਜੀ ਦੇ ਦਰਸ਼ਨ ਸਫਲੇ ਹਨ। ਗੁਰੂ ਜੀ ਅਕਾਲ ਸਰੂਪ ਹਨ ਸਮਰੱਥ ਹਨ। ਪ੍ਰਮੇਸ਼ਰ ਵੀ ਕਾਲ ਤੋਂ ਰਹਿਤ ਹੈ ਤੇ ਉਹ ਪ੍ਰਮੇਸ਼ਰ (ਹੈ ਭੀ ਹੋਵਨਹਾਰਾ) ਹੈ=ਹੁਣ ਵੀ ਹੈ, ਭੀ=ਪਿੱਛੇ ਵੀ ਸੀ, ਹੋਵਨਹਾਰਾ=ਅੱਗੇ ਨੂੰ ਵੀ ਹੋਵੇਗਾ। ਜੈਸਾ ਕਿ :

**ਤੂ ਸਤਿਗੁਰੁ ਚਹੁ ਜੁਗੀ ਆਪਿ ਆਪੇ ਪਰਮੇਸਰੁ ॥** [ਸਵਈਏ ਮਹਲਾ ੪, ਅੰਗ ੧੪੦੬]

ਵਾ ਸਤਿਗੁਰੂ ਜੀ ਤਿੰਨੇ ਕਾਲਾਂ ਵਿੱਚ ਰਹਿਣ ਵਾਲੇ ਹਨ ਤੇ ਸਤਿਗੁਰੂ ਜੀ ਸਭ ਦੇ ਸਾਂਝੇ ਹਨ-ਜਦੋਂ ਕਰਤਾਰਪੁਰ ਗੁਰੂ ਜੀ ਜੋਤੀ-ਜੋਤ ਸਮਾਏ ਤਾਂ ਹਿੰਦੂ ਮੁਸਲਮਾਨਾਂ ਦਾ ਝਗੜਾ ਪੈ ਗਿਆ, ਦੋਹਾਂ ਧਿਰਾਂ ਦੇ ਪਰਖਣ ਲਈ ਸਤਿਗੁਰਾਂ ਦੇ ਸਰੂਪ ਵਾਲੀ ਥਾਂ ਤੇ ਫੁਲ ਹੀ ਰਹੇ ਤੇ ਸਤਿਗੁਰੂ ਜੀ ਨੇ ਆਪਣੀ ਦੇਹ ਨੂੰ ਅਲੋਪ ਕਰ ਲਿਆ ਤਾਂ ਦੋਵਾਂ ਨੇ ਅੱਧੀ-ਅੱਧੀ ਚਾਦਰ ਵੰਡ ਲਈ। ਹਿੰਦੂਆਂ ਨੇ ਰਾਵੀ ਦੇ ਕੰਢੇ ਚਾਦਰ ਦਾ ਸਸਕਾਰ ਕਰਕੇ ਸਮਾਧ ਬਣਾ ਲਈ, ਮੁਸਲਮਾਨਾਂ ਨੇ ਪੱਕੀ ਕਬਰ ਬਣਾ ਲਈ, ਜੋ ਕਿ ਗੁਰਮਤ ਤੋਂ ਦੋਵੇਂ ਹੀ ਉਲਟ ਗੱਲਾਂ ਹਨ। ਇਹ ਬੁੱਤ ਪੂਜਣ ਦਾ ਕਰਮ ਅਕਾਲ ਪੁਰਖ ਨੂੰ ਪਸੰਦ ਨਾ ਆਇਆ ਤੇ ਦਰਿਆ ਰਾਵੀ ਦਾ ਪਾਣੀ ਵੇਗ ਸਹਿਤ ਆਇਆ ਤੇ ਦੋਨਾਂ ਨੂੰ ਰੋੜ੍ਹ ਕੇ ਲੈ ਗਿਆ।

## ਕੰਠਿ ਲਗਾਇ ਅਪੁਨੇ ਜਨ ਰਾਖੇ; ਅਪੁਨੀ ਪ੍ਰੀਤਿ ਪਿਆਰਾ ॥੩॥

ਜਿਵੇਂ ਜੰਗਲ ਨੂੰ ਅਗਨੀ ਲੱਗਣ ਸਮੇਂ ਸ਼ੇਰ-ਸ਼ੇਰਨੀ ਆਪਣੇ ਬੱਚੇ ਨੂੰ ਦੰਦਾਂ ਨਾਲ ਚੁੱਕ ਕੇ ਬਾਹਰ ਕੱਢ ਲੈਂਦੇ ਹਨ। ਇਸ ਤਰ੍ਹਾਂ ਹੀ ਵਾਹਿਗੁਰੂ ਨੇ ਆਪਣੇ ਅਭੇਦ ਨਿਸਚੇ ਰੂਪ ਕੰਠ **ਵਾ:** ਪਰੱਤਖ ਕੰਠ ਨਾਲ ਲਗਾ ਕਰਕੇ ਆਪਣੇ ਦਾਸਾਂ ਨੂੰ ਰਖਿਆ ਹੈ ਭਾਵ ਰਖਿਆ ਕੀਤੀ ਹੈ। ਪ੍ਰਮੇਸ਼ਰ ਆਪਣੀ ਪ੍ਰੀਤਿ ਨੂੰ ਪਿਆਰਾ=ਪਾਲਦਾ ਹੈ **ਵਾ:** ਆਪਣੀ ਪ੍ਰੀਤੀ ਤੇ ਪਿਆਰ ਦੀ ਬਖ਼ਸ਼ਿਸ਼ ਕਰਦਾ ਹੈ॥੩॥

## ਵਡੀ ਵਡਿਆਈ ਅਚਰਜ ਸੋਭਾ; ਕਾਰਜੁ ਆਇਆ ਰਾਸੇ ॥

ਪ੍ਰਮੇਸ਼ਰ ਦੀ ਇਸ ਲੋਕ ਵਿੱਚ ਵੱਡੀ ਵਡਿਆਈ ਹੈ ਤੇ ਪ੍ਰਲੋਕ ਵਿੱਚ ਵੀ ਅਚਰਜ ਸੋਭਾ ਹੈ ਵਾ : ਸੇਵਕਾਂ ਦੀ ਇਥੇ ਵੀ ਵੱਡੀ ਵਡਿਆਈ ਹੈ ਤੇ ਪ੍ਰਲੋਕ ਵਿੱਚ ਵੀ ਅਚਰਜ ਸੋਭਾ ਹੈ, ਸੇਵਕਾਂ ਦੇ ਸਾਰੇ ਕਾਰਜ ਰਾਸ ਆਉਂਦੇ ਹਨ ਜਿਵੇਂ ਬਾਬਾ ਕਰਮ ਸਿੰਘ ਜੀ ਹੋਤੀ ਮਰਦਾਨ ਵਾਲਿਆਂ ਦੀ ਥਾਂ ਗੁਰੂ ਗੋਬਿੰਦ ਸਿੰਘ ਜੀ ਨੇ ਫੌਜ ਵਿੱਚ ਪਹਿਰਾ ਦਿੱਤਾ ਸੀ **ਵਾ:** ਉਹਨਾਂ ਸੇਵਕਾਂ ਦਾ ਮੁਕਤੀ ਰੂਪੀ ਕਾਰਜ ਰਾਸ ਆਇਆ ਹੈ।

## ਨਾਨਕ ਕਉ ਗੁਰੁ ਪੂਰਾ ਭੇਟਿਓ; ਸਗਲੇ ਦੂਖ ਬਿਨਾਸੇ ॥੪॥੫॥

ਗੁਰੂ ਜੀ ਕਥਨ ਕਰਦੇ ਹਨ ਕਿ ਜਿਨ੍ਹਾਂ ਨੂੰ ਪੂਰੇ ਗੁਰੂ ਸਤਿਗੁਰੂ ਨਾਨਕ ਦੇਵ ਜੀ ਮਿਲੇ ਹਨ ਉਹਨਾਂ ਦੇ ਸਾਰੇ ਦੁਖ, ਬਾਲਕ, ਜੁਵਾ-ਬਿਰਧ ਅਵਸਥਾ ਦੇ ਦੁੱਖ, ਜੰਮਣ ਮਰਨ ਦੇ ਦੁੱਖ ਵਿਸ਼ੇਸ਼ ਕਰਕੇ ਨਾਸ ਹੋ ਗਏ **ਵਾ:** ਸਾਨੂੰ ਪੂਰੇ ਗੁਰੂ ਨਾਨਕ ਦੇਵ ਜੀ ਪ੍ਰਾਪਤ ਹੋਏ ਹਨ ਇਸ ਕਰਕੇ ਸਾਡੇ ਜਨਮ ਦੇ ਅਗਿਆਨ ਕਰਕੇ ਜੋ ਦੁੱਖ ਸਨ ਉਹ ਸਾਰੇ ਨਾਸ ਹੋ ਗਏ ਹਨ॥੪॥੫॥

ਵਾਹਿਗੁਰੂ ਜੀ ਕਾ ਖ਼ਾਲਸਾ॥ ਵਾਹਿਗੁਰੂ ਜੀ ਕੀ ਫ਼ਤਹ॥

ਮੁਖਵਾਕ ਨੰਬਰ ੫੪ [ਆਦਿ ਅੰਗ ੬੦੯]

***ਸੋਰਠਿ ਮਹਲਾ ੫ ॥ ਸੁਖੀਏ ਕਉ ਪੇਖੈ ਸਭ ਸੁਖੀਆ ਰੋਗੀ ਕੈ ਭਾਣੈ ਸਭ ਰੋਗੀ ॥ ਕਰਣ ਕਰਾਵਨਹਾਰ ਸੁਆਮੀ ਆਪਨ ਹਾਥਿ ਸੰਜੋਗੀ ॥੧॥ ਮਨ ਮੇਰੇ ਜਿਨਿ ਅਪੁਨਾ ਭਰਮੁ ਗਵਾਤਾ ॥ ਤਿਸ ਕੈ ਭਾਣੈ ਕੋਇ ਨ ਭੂਲਾ ਜਿਨਿ ਸਗਲੋ ਬ੍ਰਹਮੁ ਪਛਾਤਾ ॥ਰਹਾਉ॥ ਸੰਤ ਸੰਗਿ ਜਾ ਕਾ ਮਨੁ ਸੀਤਲੁ ਓਹੁ ਜਾਣੈ ਸਗਲੀ ਠਾਂਢੀ ॥ ਹਉਮੈ ਰੋਗਿ ਜਾ ਕਾ ਮਨੁ ਬਿਆਪਿਤ ਓਹੁ ਜਨਮਿ ਮਰੈ ਬਿਲਲਾਤੀ ॥੨॥ ਗਿਆਨ ਅੰਜਨੁ ਜਾ ਕੀ ਨੇਤ੍ਰੀ ਪੜਿਆ ਤਾ ਕਉ ਸਰਬ ਪ੍ਰਗਾਸਾ ॥ ਅਗਿਆਨਿ ਅੰਧੇਰੈ ਸੂਝਸਿ ਨਾਹੀ ਬਹੁੜਿ ਬਹੁੜਿ ਭਰਮਾਤਾ ॥੩॥ ਸੁਣਿ ਬੇਨੰਤੀ ਸੁਆਮੀ ਅਪੁਨੇ ਨਾਨਕੁ ਇਹੁ ਸੁਖੁ ਮਾਗੈ ॥ ਜਹ ਕੀਰਤਨੁ ਤੇਰਾ ਸਾਧੂ ਗਾਵਹਿ ਤਹ ਮੇਰਾ ਮਨੁ ਲਾਗੈ ॥੪॥੬॥***

## ਸੋਰਠਿ ਮਹਲਾ ੫ ॥

ਇਹ ਮੁਖਵਾਕ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਾਵਨ ਅੰਗ ੬੧੦ ਉੱਪਰ ਸੋਰਠਿ ਰਾਗਣੀ ਵਿੱਚ ਅੰਕਿਤ ਹੈ। ਜੋ ਸਾਹਿਬ ਸ੍ਰੀ ਗੁਰੂ ਅਰਜਨ ਦੇਵ ਜੀ ਦਾ ਉਚਾਰਣ ਕੀਤਾ ਹੋਇਆ ਹੈ। ਜੋ ਸਤਿਗੁਰੂ ਜੀ ਸ਼ਹੀਦਾਂ ਦੇ ਸਿਰਤਾਜ, ਨਾਮ ਬਾਣੀ ਦੇ ਬੋਹਿਥਾ, ਨਿਮਰਤਾ ਦੇ ਉਹ ਸਾਗਰ, ਜਿਨ੍ਹਾਂ ਦੀ ਸਮਤਾ ਲੱਖਾਂ ਸ਼ਾਂਤ ਮਹਾਂਸਾਗਰ ਵੀ ਨਹੀਂ ਕਰ ਸਕਦੇ, ਜਿਨ੍ਹਾਂ ਦੀ ਸਦਾ ਹੀ ਇਹ ਪਰਪੱਕ ਬਿਰਤੀ ਰਹੀ ਹੈ। ਜੈਸਾ ਕਿ :

**ਨਾ ਕੋ ਬੈਰੀ ਨਹੀ ਬਿਗਾਨਾ ਸਗਲ ਸੰਗਿ ਹਮ ਕਉ ਬਨਿ ਆਈ ॥**

[ਕਾਨੜਾ ਮ: ੫, ਅੰਗ ੧੨੯੯]

**ਸਭੁ ਕੋ ਮੀਤੁ ਹਮ ਆਪਨ ਕੀਨਾ ਹਮ ਸਭਨਾ ਕੇ ਸਾਜਨ ॥** [ਧਨਾਸਰੀ ਮ: ੫, ਅੰਗ ੬੭੧]

ਸਤਿਗੁਰੂ ਜੀ ਸਤਿਸੰਗਤ ਦੇ ਵਿੱਚ ਆਤਮਿਕ ਅਨੰਦ ਦਾ ਰਸ ਮਾਣਦੇ ਹੋਏ ਅਡੋਲ ਬੈਠੇ ਸਨ, ਅਨੇਕਾਂ ਸੰਗਤਾਂ ਆਪ ਜੀ ਦੇ ਦਰਸ਼ਨ ਕਰ ਕੇ ਬਲਿਹਾਰ ਜਾ ਰਹੀਆਂ ਸਨ। ਕੁਝ ਗੁਰਸਿੱਖਾਂ ਨੇ ਬੇਨਤੀ ਕੀਤੀ ਕਿ ਹੇ ਸਤਿਗੁਰੂ ਜੀ ! ਜੋ ਸ਼ਾਸਤਰਕਾਰਾਂ ਨੇ ਦ੍ਰਿਸ਼ਟ ਸ੍ਰਿਸ਼ਟ ਵਾਦ ਕਥਨ ਕੀਤਾ ਹੈ, ਆਪ ਇਸ ਪੱਖ ਵਿੱਚ ਖੋਲ੍ਹ ਕੇ ਉਪਦੇਸ਼ ਬਖ਼ਸ਼ੋ। ਤਦ ਸਤਿਗੁਰੂ ਜੀ ਨੇ ਗੁਰਸਿੱਖਾਂ ਨੂੰ ਸ਼ੁਭ ਸਿੱਖਿਆ ਦੇਂਦੇ ਹੋਇਆਂ ਇਹ ਪਾਵਨ ਸ਼ਬਦ ਉਚਾਰਣ ਕੀਤਾ ਜਿਸ ਦੀ ਪਹਿਲੀ ਤੁਕ ਵਿੱਚ ਹੀ ਦ੍ਰਿਸ਼ਟ ਸ੍ਰਿਸ਼ਟ ਵਾਦ ਕਥਨ ਕੀਤਾ ਹੈ ਭਾਵ ਕਿ ਜਿਹੋ ਜਿਹੀ ਦ੍ਰਿਸ਼ਟੀ ਹੁੰਦੀ ਹੈ, ਉਹੋ ਜਿਹੀ ਹੀ ਸ੍ਰਿਸ਼ਟੀ ਪ੍ਰਤੀਤ ਹੁੰਦੀ ਹੈ। ਸਤਿਗੁਰੂ ਜੀ ਉਚਾਰਣ ਕਰਦੇ ਹਨ :

## ਸੁਖੀਏ ਕਉ ਪੇਖੈ ਸਭ ਸੁਖੀਆ ਰੋਗੀ ਕੈ ਭਾਣੈ ਸਭ ਰੋਗੀ ॥

ਹੇ ਭਾਈ ! ਸੁਖੀਏ=ਸੁੱਖ ਮਾਨਣ ਵਾਲੇ ਕਉ=ਨੂੰ ਸਭ=ਸਾਰੇ ਸੁਖੀਆ=ਸੁਖੀ ਹੀ ਪੇਖੈ=ਦਿੱਸਦੇ ਹਨ ਅਤੇ ਰੋਗੀ=ਰੋਗਾਂ ਵਿੱਚ ਗ੍ਰਸੇ ਹੋਏ ਕੈ=ਦੇ ਭਾਣੈ=ਵਾਸਤੇ ਤਾਂ ਸਭ=ਸਾਰੇ ਰੋਗੀ=ਬੀਮਾਰ ਹੀ ਪ੍ਰਤੀਤ ਹੁੰਦੇ ਹਨ ਅਰਥਾਤ "ਜੈਸੀ ਦ੍ਰਿਸ਼ਟੀ ਵੈਸੀ ਸ੍ਰਿਸ਼ਟੀ" ਭਾਵ ਜਿਹੋ ਜਿਹੀ ਕਿਸੇ ਦੀ ਦ੍ਰਿਸ਼ਟੀ ਹੈ, ਉਸ ਨੂੰ ਉਹੋ ਜਿਹੀ ਹੀ ਸ੍ਰਿਸ਼ਟੀ ਪ੍ਰਤੀਤ ਹੁੰਦੀ ਹੈ। ਅਥਵਾ ਜੋ ਬ੍ਰਹਮ ਬੇਤਿਆਂ ਨੂੰ ਆਤਮ ਸੁਖ ਮਾਨਣ ਕਰਕੇ ਸਾਰੇ ਸੁਖੀ ਦਿੱਸਦੇ ਹਨ ਅਤੇ ਜੋ ਹੰਕਾਰ ਆਦਿ ਵਿਕਾਰਾਂ ਕਰਕੇ ਰੋਗੀ ਹਨ, ਉਨ੍ਹਾਂ ਦੇ ਭਾਣੇ ਵਿੱਚ ਆਪਣੇ ਵਰਗੇ ਸਾਰੇ ਹੰਕਾਰ ਆਦਿ ਦੇ ਰੋਗਾਂ ਨਾਲ ਭਰੇ ਹੋਏ ਪ੍ਰਤੀਤ ਹੁੰਦੇ ਹਨ। ਅਦ੍ਵੈਤਵਾਦੀਆਂ ਨੂੰ ਸਭ ਥਾਵਾਂ ਵਿੱਚ ਆਪਣਾ ਆਤਮਕ ਸਰੂਪ ਹੀ ਦਿੱਸਦਾ ਹੈ ਕਿ ਜੋ ਮੇਰੇ ਵਿੱਚ ਹੈ ਉਹ ਸਭਨਾਂ ਵਿੱਚ ਹੈ ਜੋ ਸਭਨਾਂ ਵਿੱਚ ਹੈ ਉਹ ਮੇਰੇ ਵਿੱਚ ਹੈ ਅਤੇ ਦ੍ਵੈਤ ਦ੍ਰਿਸ਼ਟੀ ਵਾਲਿਆਂ

ਵਿੱਚ ਜਿਸ ਤਰ੍ਹਾਂ ਉਨ੍ਹਾਂ ਦੇ ਮਨਾਂ ਵਿੱਚ ਈਰਖਾ, ਦ੍ਵੈਖ ਆਦਿ ਵਿਕਾਰ ਹਨ, ਤਿਵੇਂ ਉਨ੍ਹਾਂ ਨੂੰ ਸਾਰੀ ਦੁਨੀਆਂ ਵਿੱਚ ਇਹ ਵਿਕਾਰ ਦਿੱਸਦੇ ਹਨ।

**ਸਾਖੀ—ਯੁਧਿਸ਼ਟਰ ਅਤੇ ਦੁਰਯੋਧਨ ਦੀ :** ਇਸ ਤੁਕ ਵਿੱਚ ਆਏ ਸਿਧਾਂਤ ਅਨੁਸਾਰ ਦੁਆਪੁਰ ਯੁੱਗ ਦੇ ਇਤਿਹਾਸ ਵਿੱਚ ਵੀ ਇਕ ਵਾਰਤਾ ਗ੍ਰੰਥਾਂ ਵਿਚ ਅੰਕਿਤ ਕੀਤੀ ਹੋਈ ਹੈ। ਇਕ ਵਾਰ ਭਗਵਾਨ ਕ੍ਰਿਸ਼ਨ ਜੀ ਕੌਰਵਾਂ ਅਤੇ ਪਾਂਡਵਾਂ ਸਮੇਤ ਸਭਾ ਵਿੱਚ ਬੈਠੇ ਸਨ। ਧਰਮ ਪੁੱਤਰ ਯੁਧਿਸ਼ਟਰ ਵੀ ਸਮਾਨ ਬਿਰਤੀ ਵਿੱਚ ਬੈਠੇ ਹੋਏ ਸਨ, ਉਥੇ ਦ੍ਵੈਤ ਦ੍ਰਿਸ਼ਟੀ ਵਾਲਾ ਦੁਰਯੋਧਨ ਵੀ ਬੈਠਾ ਸੀ, ਜਿਸ ਨੂੰ ਹਮੇਸ਼ਾਂ ਇਹ ਸ਼ਿਕਾਇਤ ਰਹਿੰਦੀ ਸੀ ਕਿ ਭਗਵਾਨ ਕ੍ਰਿਸ਼ਨ ਧਰਮ ਪੁੱਤਰ ਯੁਧਿਸ਼ਟਰ ਦਾ ਪੱਖ ਕਰਦੇ ਹਨ ਅਤੇ ਮੇਰੇ ਨਾਲ ਦ੍ਵੈਖ ਕਰਦੇ ਹਨ, ਮੇਰੇ ਵਿੱਚ ਕੀ ਘਾਟ ਹੈ ਅਤੇ ਯੁਧਿਸ਼ਟਰ ਵਿੱਚ ਕੀ ਵਾਧਾ ਹੈ। ਇਹ ਗੱਲ ਭਗਵਾਨ ਕ੍ਰਿਸ਼ਨ ਜੀ ਵੀ ਜਾਣਦੇ ਸਨ, ਉਹ ਇਹ ਦੱਸਣ ਵਾਸਤੇ ਕਿ ਮੈਂ ਹਮੇਸ਼ਾਂ ਸਮ-ਦ੍ਰਿਸ਼ਟੀ ਵਾਲਿਆਂ ਦਾ ਪੱਖੀ ਹਾਂ ਅਤੇ ਦ੍ਵੈਤ ਦ੍ਰਿਸ਼ਟੀ ਵਾਲਿਆਂ ਤੋਂ ਸਦਾ ਕਿਨਾਰਾ ਕਰਦਾ ਹਾਂ।

ਭਗਵਾਨ ਕ੍ਰਿਸ਼ਨ ਜੀ ਨੇ ਯੁਧਿਸ਼ਟਰ ਨੂੰ ਕਿਹਾ ਕਿ ਹੇ ਧਰਮ ਪੁੱਤਰ! ਮੈਂ ਤੁਹਾਨੂੰ ਇਕ ਕੰਮ ਸੌਂਪਦਾ ਹਾਂ, ਜੋ ਆਪਣੀ ਬਲ ਬੁੱਧੀ ਨਾਲ ਨੇਪਰੇ ਚਾੜ੍ਹ ਕੇ ਆਉਣਾ। ਤਦ ਧਰਮ ਪੁੱਤਰ ਯੁਧਿਸ਼ਟਰ ਨੇ ਹੱਥ ਜੋੜ ਕੇ ਕਿਹਾ ਕਿ ਭਗਵਾਨ ਜੀ! ਹੁਕਮ ਕਰੋ। ਤਦ ਭਗਵਾਨ ਜੀ ਨੇ ਕਿਹਾ ਕਿ ਹਸਤਨਾਪੁਰ ਦਾ ਇਕ ਚੱਕਰ ਲਗਾ ਕੇ ਆਉ ਤੇ ਹਸਤਨਾਪੁਰ ਵਿੱਚੋਂ ਇਕ ਦੁਰਾਚਾਰੀ, ਕਾਮੀ, ਕ੍ਰੋਧੀ, ਈਰਖਾਲੂ, ਝਗੜਾਲੂ ਪੁਰਸ਼ ਲੱਭ ਕੇ ਲਿਆਉ ਤਾਂ ਕਿ ਉਸ ਦਾ ਸੁਧਾਰ ਕੀਤਾ ਜਾ ਸਕੇ। ਇਹ ਹੁਕਮ ਮੰਨ ਕੇ ਧਰਮ ਪੁੱਤਰ ਯੁਧਿਸ਼ਟਰ ਜੀ ਹਸਤਨਾਪੁਰ ਦਾ ਚੱਕਰ ਲਗਾਉਣ ਲਈ ਅਤੇ ਕੋਈ ਬੁਰਾ ਇਨਸਾਨ ਲੱਭਣ ਲਈ ਤੁਰ ਪਏ। ਫੇਰ ਭਗਵਾਨ ਕ੍ਰਿਸ਼ਨ ਨੇ ਦੁਰਯੋਧਨ ਨੂੰ ਕਿਹਾ ਕਿ ਹੇ ਦੁਰਯੋਧਨ! ਵੈਸੇ ਤਾਂ ਤੇਰਾ ਸੁਭਾਅ ਹੀ ਐਸਾ ਹੈ ਕਿ ਕਦੇ ਵੱਡਿਆਂ ਦੇ ਆਖੇ ਨਹੀਂ ਲੱਗਦਾ, ਪਰ ਅੱਜ ਤੂੰ ਜਵਾਬ ਨਾ ਦੇਵੀਂ। ਤੈਨੂੰ ਵੀ ਇੱਕ ਕੰਮ ਸੌਂਪਦਾ ਹਾਂ। ਦੁਰਯੋਧਨ ਪਹਿਲਾਂ ਹੀ ਬੋਲ ਪਿਆ ਤੇ ਕਹਿਣ ਲੱਗਾ ਕਿ ਭਗਵਾਨ ਜੀ! ਇਹ ਕਿਵੇਂ ਹੋ ਸਕਦਾ ਹੈ ਕਿ ਮੈਂ ਵੱਡਿਆਂ ਦੇ ਆਖੇ ਨਾ ਲੱਗਾਂ, ਤੁਸੀਂ ਦੱਸੋ ਕੀ ਕਰਨਾ ਹੈ, ਮੈਂ ਹੁਣੇ ਹੀ ਕਰਦਾ ਹਾਂ। ਤਦ ਭਗਵਾਨ ਜੀ ਨੇ ਕਿਹਾ ਕਿ ਤੂੰ ਵੀ ਹਸਤਨਾਪੁਰ ਦਾ ਇੱਕ ਚੱਕਰ ਲਗਾ ਕੇ ਆ ਅਤੇ ਇਕ ਧਰਮੀ, ਸੱਚ ਬੋਲਣ ਵਾਲਾ, ਸ਼ਾਂਤ ਹਿਰਦੇ ਵਾਲਾ, ਈਰਖਾ ਦ੍ਵੈਖ ਤੋਂ ਰਹਿਤ ਪੁਰਖ ਲੈ ਕੇ ਆ, ਅਸੀਂ ਉਸ ਨੂੰ ਸਨਮਾਨਤ ਕਰਨਾ ਹੈ।

ਤਦ ਧਰਮ ਪੁੱਤਰ ਯੁਧਿਸ਼ਟਰ ਤੇ ਦੁਰਯੋਧਨ ਨੇ ਹਸਤਨਾਪੁਰ ਦਾ ਚੱਕਰ ਲਗਾਇਆ। ਸਾਰਾ ਦਿਨ ਘੁੰਮਦੇ ਹੋਏ ਦੋਵੇਂ ਖ਼ਾਲੀ ਵਾਪਸ ਆ ਗਏ। ਤਦ ਭਗਵਾਨ ਕ੍ਰਿਸ਼ਨ ਜੀ ਨੇ ਪਹਿਲਾਂ ਧਰਮ ਪੁੱਤਰ ਯੁਧਿਸ਼ਟਰ ਨੂੰ ਪੁੱਛਿਆ ਕਿ ਤੁਸੀਂ ਖ਼ਾਲੀ ਕਿਉਂ ਆ ਗਏ ਹੋ ? ਅੱਗੋਂ ਯੁਧਿਸ਼ਟਰ ਨੇ ਕਿਹਾ ਕਿ ਹੇ ਭਗਵਾਨ! ਮੇਰੀ ਦ੍ਰਿਸ਼ਟੀ ਵਿੱਚ ਕੋਈ ਵੀ ਅਜਿਹਾ ਮਨੁੱਖ ਨਹੀਂ ਆਇਆ ਜਿਹੋ ਜਿਹਾ ਆਪ ਜੀ ਨੇ ਲਿਆਉਣ ਲਈ ਕਿਹਾ ਸੀ ਭਾਵ ਕਾਮੀ, ਕ੍ਰੋਧੀ, ਈਰਖਾਲੂ, ਝਗੜਾਲੂ, ਝੂਠਾ ਅਤੇ ਅਧਰਮੀ ਪੁਰਖ ਮੈਨੂੰ ਕੋਈ ਵੀ ਨਹੀਂ ਮਿਲਿਆ ਬਲਕਿ ਇਸ ਦੇ ਉਲਟ ਸੱਚ ਬੋਲਣ ਵਾਲੇ, ਸ਼ਾਂਤ ਹਿਰਦੇ ਵਾਲੇ, ਸਭ ਨਾਲ ਸਮਤਾ ਰੱਖਣ ਵਾਲੇ ਲੋਕ ਹੀ ਮਿਲੇ ਹਨ। ਇਸ ਲਈ ਖ਼ਾਲੀ ਹੀ ਆਇਆ ਹਾਂ।

ਫੇਰ ਭਗਵਾਨ ਕ੍ਰਿਸ਼ਨ ਜੀ ਨੇ ਦੁਰਯੋਧਨ ਨੂੰ ਪੁੱਛਿਆ ਕਿ ਤੂੰ ਕਿਉਂ ਖ਼ਾਲੀ ਆਇਆ ਹੈਂ ਤਾਂ ਉਸ ਨੇ ਉੱਤਰ ਦਿੱਤਾ ਕਿ ਜਿਹੋ ਜਿਹਾ ਇਨਸਾਨ ਤੁਸੀਂ ਮੈਨੂੰ ਲੱਭ ਕੇ ਲਿਆਉਣ ਲਈ ਕਿਹਾ ਸੀ, ਉਹੋ ਜਿਹਾ ਇਨਸਾਨ ਅੱਜ ਦੇ ਜ਼ਮਾਨੇ ਵਿੱਚ ਕਿੱਥੇ ਮਿਲ ਸਕਦਾ ਹੈ। ਉਹ ਤਾਂ ਕੋਈ ਹੋਰ ਜੁਗ ਹੋਵੇਗਾ ਜਿਥੇ ਇਹੋ ਜਿਹੇ ਇਨਸਾਨ ਰਹਿੰਦੇ ਹਨ। ਹੁਣ ਦੇ ਜ਼ਮਾਨੇ ਦੇ ਸਾਰੇ ਲੋਕ ਇਤਨੇ ਵਿਗੜ ਚੁੱਕੇ ਹਨ ਕਿ ਇਕ ਵੀ ਬੰਦਾ ਸੱਚ ਬੋਲਣ ਵਾਲਾ ਨਹੀਂ ਹੈ। ਨਾ ਕੋਈ ਧਰਮ ਵਿੱਚ ਕਾਇਮ ਹੈ, ਸਭ ਈਰਖਾ ਦ੍ਵੈਖ ਦੇ ਭਰੇ ਹੋਏ ਹਨ, ਕੋਈ ਕਿਸੇ 'ਤੇ ਤਰਸ ਨਹੀਂ ਕਰਦਾ। ਇਸ ਲਈ ਮੈਨੂੰ ਖ਼ਾਲੀ ਹੱਥ ਆਉਣਾ ਪਿਆ।

ਤਦ ਭਗਵਾਨ ਕ੍ਰਿਸ਼ਨ ਜੀ ਨੇ ਦੋਹਾਂ ਨੂੰ ਬਿਠਾ ਦਿੱਤਾ। ਉਸ ਵੇਲੇ ਸਭਾ ਵਿੱਚ ਬੈਠੇ ਕੁਝ ਲੋਕਾਂ ਨੇ ਪੁੱਛਿਆ ਕਿ ਭਗਵਾਨ ਜੀ! ਤੁਹਾਡੇ ਇਸ ਕੌਤਕ ਵਿਚ ਅਤੇ ਉਨ੍ਹਾਂ ਦੇ ਖ਼ਾਲੀ ਮੁੜ ਕੇ ਆਉਣ ਵਿੱਚ ਗੁੱਝਾ ਭੇਦ ਕੀ ਹੈ? ਤਦ ਭਗਵਾਨ ਜੀ ਨੇ ਕਿਹਾ ਕਿ ਇਹ ਦ੍ਰਿਸ਼ਟ ਸ੍ਰਿਸ਼ਟ ਵਾਦ ਹੈ। ਜੈਸੀ ਇਨਸਾਨ ਦੀ ਆਪਣੀ ਦ੍ਰਿਸ਼ਟੀ ਹੁੰਦੀ ਹੈ, ਤੈਸੀ ਹੀ ਉਸ ਨੂੰ ਸ੍ਰਿਸ਼ਟੀ ਨਜ਼ਰ ਆਉਂਦੀ ਹੈ, ਜਿਵੇਂ ਸ਼ੀਸ਼ੇ ਵਿੱਚ ਆਪਣੀ ਸ਼ਕਲ ਦਿੱਸਦੀ ਹੈ। ਤਿਵੇਂ ਆਪਣੇ ਹੀ ਵਿਕਾਰ ਦੂਸਰੇ ਵਿੱਚ ਦਿੱਸਦੇ ਹਨ। ਇਸ ਕਰਕੇ ਪੁਰਖ ਦੂਸਰੇ ਨੂੰ ਬੁਰਾ ਕਹਿੰਦਾ ਵੀ ਹੈ ਤੇ ਸਮਝਦਾ ਵੀ ਹੈ। ਹੇ ਦੁਰਯੋਧਨ! ਏਸੇ ਕਰਕੇ ਮੈਂ ਧਰਮ ਦਾ ਪੱਖੀ ਹਾਂ ਨਾ ਕਿ ਆਪਣੇ ਭੂਆ ਦੇ ਪੁੱਤਰਾਂ ਦਾ।

ਭਾਈ ਗੁਰਦਾਸ ਜੀ ਨੇ ਇਸ ਉਪਰੋਕਤ ਵਾਰਤਾ ਨੂੰ ਆਪਣੀ ਰਚਨਾ ਵਿੱਚ ਇਸ ਪ੍ਰਕਾਰ ਕਥਨ ਕੀਤਾ ਹੈ। ਜੈਸਾ ਕਿ:

**ਬੁਰਾ ਨਾ ਕੋਈ ਜੁਧਿਸਟਰੈ ਦੁਰਜੋਧਨ ਕੋ ਭਲਾ ਨ ਭੇਖੈ॥**
**ਕਰਵੈ ਹੋਇ ਸੁ ਟੋਟੀ ਰੇਖੈ॥**

ਭਾਵ ਯੁਧਿਸ਼ਟਰ ਨੂੰ ਕੋਈ ਬੁਰਾ ਨਾ ਮਿਲਿਆ ਤੇ ਦੁਰਯੋਧਨ ਨੂੰ ਕੋਈ ਭਲਾ ਨਾ ਮਿਲਿਆ, ਜਿਵੇਂ ਕਰਵੈ=ਲੋਟੇ, ਗੰਗਾਸਾਗਰ ਵਿੱਚ ਜੋ ਹੁੰਦਾ ਹੈ, ਉਹ ਉਸ ਦੀ ਟੋਟੀ=ਟੂਟੀ ਦੀ ਧਾਰ ਤੋਂ ਪ੍ਰਤੀਤ ਹੋ ਜਾਂਦਾ ਹੈ। ਏਸੇ ਤਰ੍ਹਾਂ ਜੋ ਕੁਝ ਕਿਸੇ ਦੇ ਅੰਤਸ਼ਕਰਨ ਵਿੱਚ ਹੁੰਦਾ ਹੈ, ਉਹ ਉਸ ਦੀ ਰਸਨਾ ਦੁਆਰਾ ਪ੍ਰਗਟ ਹੋ ਜਾਂਦਾ ਹੈ। ਭਾਵ ਅੰਤਸ਼ਕਰਣ ਇੱਕ ਗੰਗਾਸਾਗਰ ਦੀ ਨਿਆਈਂ ਹੈ ਅਤੇ ਜੀਭਾ ਟੂਟੀ ਦੀ ਨਿਆਈਂ ਹੈ ਜੋ ਅੰਦਰ ਦੇ ਖ਼ਿਆਲ ਜ਼ੁਬਾਨ ਦੁਆਰਾ ਪ੍ਰਗਟ ਹੋ ਜਾਂਦੇ ਹਨ।

## *ਕਰਣ ਕਰਾਵਨਹਾਰ ਸੁਆਮੀ ਆਪਨ ਹਾਥਿ ਸੰਜੋਗੀ॥੧॥*

ਜੋ ਸਾਰੇ ਕਾਰਜਾਂ ਨੂੰ ਆਪ ਕਰਨ ਵਾਲਾ ਅਤੇ ਬ੍ਰਹਮਾ ਆਦਿਕਾਂ ਪਾਸੋਂ ਕਰਾਵਨਹਾਰ=ਕਰਾਉਣ ਵਾਲਾ ਸੁਆਮੀ=ਵਾਹਿਗੁਰੂ ਹੈ, ਉਸ ਨੇ ਜੀਵਾਂ ਦਾ ਸੰਜੋਗੀ=ਕਰਮ ਫਲ ਆਪਨ=ਆਪਣੇ ਹੀ ਹਾਥਿ=ਹੱਥ ਵਿੱਚ ਰੱਖਿਆ ਹੈ। ਉਹੀ ਪੁਰਸ਼ ਗੁਰ-ਸ਼ਬਦ ਦੇ ਸੰਜੋਗੀ ਹੋਏ ਹਨ **ਵਾ:** ਉਹੀ ਪੁਰਸ਼ ਉਸ ਦੇ ਸਰੂਪ ਵਿੱਚ ਸੰਜੋਗੀ=ਭਲੀ ਪ੍ਰਕਾਰ ਜੁੜੇ ਹਨ॥੧॥ ਜੈਸਾ ਕਿ:

**ਕਰਣ ਕਾਰਣ ਪ੍ਰਭੁ ਏਕੁ ਹੈ ਦੂਸਰ ਨਾਹੀ ਕੋਇ॥** [ਗਉੜੀ ਸੁਖਮਨੀ ਮ: ੫, ਅੰਗ ੨੭੬]

## *ਮਨ ਮੇਰੇ ਜਿਨਿ ਅਪੁਨਾ ਭਰਮੁ ਗਵਾਤਾ॥*

ਹੇ ਮੇਰੇ ਮਨਾ! ਜਿਨਿ=ਜਿਸ ਪੁਰਸ਼ ਨੇ ਅਪੁਨਾ=ਆਪ ਦਾ ਭਰਮ ਗਵਾਤਾ=ਗੁਆ ਦਿੱਤਾ ਹੈ।
ਭਰਮ ਸ਼ਬਦ ਗੁਰਬਾਣੀ ਵਿੱਚ ਬਹੁਤ ਥਾਵਾਂ 'ਤੇ ਆਇਆ ਹੈ, ਜਿਸ ਦੀ ਵਿਚਾਰ ਇਸ ਪ੍ਰਕਾਰ ਹੈ:
ਪ੍ਰਸ਼ਨ: ਭਰਮ ਕੀ ਹੈ?

**ਮਾਧਵੇ ਕਿਆ ਕਹੀਐ ਭ੍ਰਮੁ ਐਸਾ॥**

ਇਸ ਤੁਕ ਵਿੱਚ ਜਗਿਆਸੂ ਮੁਖ ਦੁਆਰਾ ਪ੍ਰਸ਼ਨ ਹੈ ਕਿ ਭਰਮ ਕੀ ਹੈ?
ਉੱਤਰ: ਅਗਲੀ ਤੁਕ ਸਪੱਸ਼ਟ ਕਰਦੀ ਹੈ:

**ਜੈਸਾ ਮਾਨੀਐ ਹੋਇ ਨ ਐਸਾ॥੧॥ਰਹਾਉ॥**

ਅਸਲੀਅਤ ਤੋਂ ਉਲਟ ਪ੍ਰਤੀਤ ਹੋਣਾ ਇਸ ਦਾ ਨਾਮ ਭਰਮ ਹੈ, ਜਿਵੇਂ ਕਿ ਰੱਸੀ ਵਿੱਚ ਸੱਪ ਪ੍ਰਤੀਤ ਹੋਣਾ, ਸਿੱਪੀ ਵਿੱਚ ਚਾਂਦੀ ਦਾ, ਆਕਾਸ਼ ਵਿੱਚ ਨੀਲਾਪਣ, ਗਰਮੀ ਦੀ ਰੁੱਤ ਵਿੱਚ ਸੂਰਜ ਨਾਲ ਤਪੇ ਰੇਤੇ ਵਿੱਚ ਪਾਣੀ ਪ੍ਰਤੀਤ ਹੋਣਾ, ਜਿਸ ਨੂੰ ਮ੍ਰਿਗ ਤ੍ਰਿਸ਼ਨਾ ਦਾ ਜਲ ਕਿਹਾ ਜਾਂਦਾ ਹੈ ਅਤੇ ਮਿਰਗ ਦੀ ਨਾਭੀ ਵਿੱਚ ਪੈਦਾ ਹੋਈ ਕਸਤੂਰੀ ਦਾ ਭਰਮ ਮ੍ਰਿਗ ਨੂੰ ਝਾੜੀਆਂ ਵਿੱਚ ਜਾਂ ਕਿਸੇ ਹੋਰ ਥਾਂ ਪ੍ਰਤੀ ਹੋਣਾ। ਜੈਸਾ ਕਿ:

**੧. ਜਿਉ ਕਸਤੂਰੀ ਕਿਰਗੁ ਨ ਜਾਣੈ ਭ੍ਰਮਦਾ ਭਰਮਿ ਭੁਲਾਇਆ॥** [ਅੰਗ ੬੪੪]

**੨. ਜੇ ਉਝੜਿ ਭਰਮ ਭਵਾਈਅਹਿ ਜਿਉ ਝਾਂੜ ਮਿਰਗੁ ਭਾਲੇ॥੨੫॥** [ਅੰਗ ੩੦੯]

**੩. ਜੈਸੇ ਕੁਰੰਕ ਨਹੀਂ ਪਾਇਓ ਭੇਦੁ॥ ਤਨਿ ਸੁਗੰਧ ਢੂਢੈ ਹਦੇਸੁ॥** [ਅੰਗ ੧੧੯੬]

ਇਹ ਅਸੱਤ ਪ੍ਰਤੀਤ, ਸੱਤਯ ਦਾ ਗਿਆਨ ਹੁੰਦਿਆਂ ਹੀ ਨਾਸ ਹੋ ਜਾਂਦੀ ਹੈ। ਵੇਦਾਂਤ ਗ੍ਰੰਥਾਂ ਵਿੱਚ ਭਰਮ ਪੰਜ ਪ੍ਰਕਾਰ ਦਾ ਲਿਖਿਆ ਹੋਇਆ ਹੈ। ਜੈਸਾ ਕਿ :

**ਭੇਦ ਭਰਮ ਕਰਤਤ ਭਰਮ, ਪੁਨ ਸੰਗ ਭਰਮ ਵਿਕਾਰ॥**
**ਬ੍ਰਹਮ ਇਤਰ ਜਗ ਸਤ ਹੈ, ਪਾਂਚੋ ਭਰਮ ਸੰਸਾਰ॥**

ਇਸ ਪੰਜ ਪ੍ਰਕਾਰ ਦੇ ਭਰਮ ਦੀ ਨਵਿਰਤੀ ਵਾਸਤੇ ਧਰਮ ਸ਼ਾਸਤਰਾਂ ਨੇ ਐਸੀਆਂ ਜੁਗਤੀਆਂ ਕਥਨ ਕੀਤੀਆਂ ਹਨ। ਜੈਸਾ ਕਿ :

**ਬਿੰਬ ਪ੍ਰਤਿਬਿੰਬ ਲੋਹਤ ਸਫਟਕ ਘਟਾਕਾਸ਼ ਗੁਣ ਸਾਰ॥**
**ਕਨਕ ਕੁੰਡਲ ਦ੍ਰਿਸ਼ਟਾਂਤ ਦੇ ਪਾਂਚੋ ਭਰਮ ਨਿਵਾਰ॥**

ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਭਰਮ ਦੀ ਨਿਵਿਰਤੀ ਸੰਬੰਧੀ ਸਤਿਗੁਰਾਂ ਦੇ ਐਸੇ ਬਚਨ ਆਉਂਦੇ ਹਨ :

**੧. ਜਿਉ ਪ੍ਰਤਿਬਿੰਬੁ ਬਿੰਬ ਕਉ ਮਿਲੀ ਹੈ ਉਦਕ ਕੁੰਭੁ ਬਿਗਰਾਨਾ॥**
**ਕਹੁ ਕਬੀਰ ਐਸਾ ਗੁਣ ਭ੍ਰਮੁ ਭਾਗਾ ਤਉ ਮਨੁ ਸੁੰਨਿ ਸਮਾਨਾਂ॥੪॥੧॥** [ਅੰਗ ੪੭੫]

੨. **ਗੁਰ ਪਰਸਾਦਿ ਭਰਮ ਕਾ ਨਾਸੁ॥ ਨਾਨਕ ਤਿਨ ਮਹਿ ਏਹੁ ਬਿਸਾਸੁ॥੩॥** [ਅੰਗ ੨੯੪]

**੩. ਸਚੇ ਚਰਣ ਸਰੇਵੀਅਹਿ ਭਾਈ ਭ੍ਰਮੁ ਭਉ ਹੋਵੈ ਨਾਸੁ॥** [ਅੰਗ ੬੩੯]

ਏਥੇ ਸਤਿਗੁਰੂ ਜੀ ਸਮਝਾ ਰਹੇ ਹਨ ਕਿ ਸਾਧਸੰਗਤ ਵਿੱਚ ਮਿਲ ਕੇ ਸੱਚੇ ਦੇ ਚਰਨਾਂ ਨੂੰ ਸੇਵ ਕੇ ਅਤੇ ਗੁਰਾਂ ਦੀ ਕਿਰਪਾ ਸਦਕਾ ਜਿਸ ਨੇ ਆਪਣਾ ਪੰਜ ਪ੍ਰਕਾਰ ਦਾ ਭਰਮ ਗੁਆ ਲਿਆ ਹੈ।[1]

## *ਤਿਸ ਕੈ ਭਾਣੈ, ਕੋਇ ਨ ਭੂਲਾ; ਜਿਨਿ ਸਗਲੋ ਬ੍ਰਹਮੁ ਪਛਾਤਾ॥ਰਹਾਉ॥*

ਫੇਰ ਜਿਨਿ=ਜਿਸ ਨੇ ਸਗਲੋ=ਸਾਰਿਆਂ ਥਾਵਾਂ ਵਿੱਚ ਬ੍ਰਹਮੁ=ਵਿਆਪਕ ਪ੍ਰਭੂ ਨੂੰ ਪਛਾਤਾ=ਪਛਾਣ ਲਿਆ ਹੈ, ਤਿਸ=ਉਸ ਕੈ=ਦੇ ਭਾਣੈ=ਖ਼ਿਆਲ ਅੰਦਰ ਕੋਇ=ਕੋਈ ਵੀ ਭੂਲਾ=ਭੁੱਲਿਆ ਹੋਇਆ ਨਹੀਂ ਹੈ, ਕਿਉਂਕਿ ਉਨ੍ਹਾਂ ਦੀ ਆਪਣੀ ਬ੍ਰਹਮਾਕਾਰ ਦ੍ਰਿਸ਼ਟੀ ਹੋ ਜਾਂਦੀ ਹੈ॥ਰਹਾਉ॥

ਇਨ੍ਹਾਂ ਰਹਾਉ ਵਾਲੀਆਂ ਤੁਕਾਂ ਦਾ ਅੰਨਵੇ ਅਨੁਸਾਰ ਅਰਥ :

(**ਮਨ ਮੇਰੇ ਜਿਨਿ ਭਾਣੈ, ਅਪਨਾ ਭਰਮ ਗਵਾਤਾ॥**) ਹੇ ਮੇਰੇ ਮਨਾ ! ਜਿਸ ਨੇ ਗੁਰਾਂ ਦੇ ਭਾਣੇ ਅਨੁਸਾਰ ਚੱਲ ਕੇ ਆਪਣਾ ਭਰਮ ਗੁਆ ਲਿਆ ਹੈ ਅਤੇ (**ਜਿਨਿ ਸਗਲੋ ਬ੍ਰਹਮੁ ਪਛਾਤਾ॥**) ਜਿਨਿ=ਜਿਸ ਨੇ ਸਾਰੇ ਥਾਵਾਂ ਵਿੱਚ ਵਿਆਪਕ ਬ੍ਰਹਮ ਨੂੰ ਪਛਾਣ ਲਿਆ ਹੈ। (**ਤਿਸ ਕੈ ਭਾਣੈ ਕੋਇ ਨ ਭੂਲਾ**) ਤਿਸ=ਉਸ ਕੈ=ਦੇ ਅੰਦਰ ਕੋਇ=ਕੋਈ ਭੂਲਾ=ਭੁੱਲ ਨਹੀਂ ਰਹਿ ਜਾਂਦੀ ਭਾਵ ਉਸ ਨੂੰ ਸਾਰਿਆਂ ਵਿੱਚ ਬ੍ਰਹਮ ਆਤਮਾ ਹੀ ਦਿੱਸਦਾ ਹੈ॥ਰਹਾਉ॥

## *ਸੰਤ ਸੰਗਿ, ਜਾ ਕਾ ਮਨੁ ਸੀਤਲੁ; ਓਹੁ ਜਾਣੈ ਸਗਲੀ ਠਾਂਢੀ॥*

ਸੰਤ=ਸ਼ਾਂਤ ਆਤਮਾ ਵਾਲੇ ਮਹਾਤਮਾ ਜਨਾਂ ਦੇ ਸੰਗਿ=ਸਾਥ ਮਿਲ ਕੇ ਭਾਵ ਸਾਧਸੰਗਤ ਕਰ ਕੇ ਜਾ=ਜਿਨ੍ਹਾਂ

---

੧. 'ਭਰਮ' ਸ਼ਬਦ ਦੀ ਵਿਸਤਾਰ ਸਹਿਤ ਵਿਆਖਿਆ ਗੁਰਬਾਣੀ ਅਰਥ ਭੰਡਾਰ ਸਟੀਕ ਦੀ ਦੂਸਰੀ ਪੋਥੀ ਦੇ ਪੰਨਾ ੨੪੦ 'ਨਾਨਕ ਜਿਸ ਦੇਇ ਮਨ ਪ੍ਰੀਤਮ ਸਾਧਸੰਗਿ ਭ੍ਰਮ ਜਾਲੇ॥' ਉੱਪਰ ਹੈ।

ਦਾ ਮਨੁ=ਹਿਰਦਾ ਸੀਤਲੁ=ਠੰਢਾ ਹੋਇਆ ਹੈ, ਓਹੁ=ਉਹ ਸਗਲੀ=ਸਾਰੀ ਸ੍ਰਿਸ਼ਟੀ ਨੂੰ ਠਾਂਢੀ=ਠੰਢੀ, ਸ਼ਾਂਤ ਰੂਪ ਹੋਈ ਜਾਣੈ=ਜਾਣਦੇ ਹਨ।

## *ਹਉਮੈ ਰੋਗਿ ਜਾ ਕਾ ਮਨੁ ਬਿਆਪਿਤ; ਓਹੁ ਜਨਮਿ ਮਰੈ ਬਿਲਲਾਤੀ ॥੨॥*

ਜਾ=ਜਿਸ ਕਾ=ਦਾ ਮਨੁ=ਹਿਰਦਾ ਹਉਮੈ=ਹੰਗਤਾ, ਮਮਤਾ, ਹੰਕਾਰ ਦੇ ਰੋਗ ਵਿੱਚ ਬਿਆਪਿਤ=ਲੱਗਾ ਹੋਇਆ ਹੈ, ਓਹੁ=ਉਹ ਪੁਰਸ਼ ਜਨਮਿ ਮਰੈ=ਜੰਮਦਾ ਮਰਦਾ ਰਹਿੰਦਾ ਹੈ ਅਤੇ ਉਸ ਨੂੰ ਸਾਰੀ ਸ੍ਰਿਸ਼ਟੀ ਵੀ ਬਿਲਲਾਤੀ=ਵਿਰਲਾਪ ਕਰਦੀ ਪ੍ਰਤੀਤ ਹੁੰਦੀ ਹੈ। ਜੈਸਾ ਕਿ :

੧. **ਹਉਮੈ ਜਗਤੁ ਦੁਖਿ ਰੋਗਿ ਵਿਆਪਿਆ ਮਰਿ ਜਨਮੈ ਰੋਵੈ ਧਾਹੀ ॥੧॥** [ਅੰਗ ੬੦੩]

੨. **ਹਉਮੈ ਰੋਗਿ ਸਭੁ ਜਗਤੁ ਬਿਆਪਿਆ ਤਿਨ ਕਉ ਜਨਮ ਮਰਣ ਦੁਖੁ ਭਾਰੀ ॥** [ਸੂਹੀ ਮ: ੪, ਅੰਗ ੭੩੫]

## *ਗਿਆਨ ਅੰਜਨੁ ਜਾ ਕੀ ਨੇਤ੍ਰੀ ਪੜਿਆ; ਤਾ ਕਉ ਸਰਬ ਪ੍ਰਗਾਸਾ ॥*

ਜਾ=ਜਿਸ ਦੀਆਂ ਮਨ ਬੁੱਧ ਰੂਪੀ ਨੇਤ੍ਰੀ=ਅੱਖਾਂ ਵਿੱਚ ਜੁਗਤ ਰੂਪੀ ਸਲਾਈਆਂ ਦੁਆਰਾ ਗਿਆਨ ਦਾ ਅੰਜਨੁ=ਸੁਰਮਾ ਪੜਿਆ=ਪਿਆ ਹੋਇਆ ਹੈ ਤਾ=ਉਸ ਕਉ=ਨੂੰ ਸਰਬ=ਸਾਰਿਆਂ ਵਿੱਚ ਬ੍ਰਹਮ ਆਤਮਾ ਦਾ ਹੀ ਪ੍ਰਗਾਸਾ=ਚਾਨਣਾ ਦਿੱਸਦਾ ਹੈ। ਜੈਸਾ ਕਿ :

**ਗੁਰ ਗਿਆਨ ਅੰਜਨੁ ਸਚੁ ਨੇਤ੍ਰੀ ਪਾਇਆ ॥**
**ਅੰਤਰਿ ਚਾਨਣੁ ਅਗਿਆਨੁ ਅੰਧੇਰੁ ਗਵਾਇਆ ॥** [ਮਾਝ ਮ: ੩, ਅੰਗ ੧੨੪]

## *ਅਗਿਆਨਿ ਅੰਧੇਰੈ ਸੂਝਸਿ ਨਾਹੀ; ਬਹੁੜਿ ਬਹੁੜਿ ਭਰਮਾਤਾ ॥੩॥*

ਅਗਿਆਨਿ=ਗਿਆਨ ਤੋਂ ਹੀਣੇ ਪੁਰਸ਼ ਨੂੰ ਅਗਿਆਨਤਾ ਦੇ ਅੰਧੇਰੈ=ਹਨ੍ਹੇਰੇ ਕਰਕੇ ਕੁਝ ਵੀ ਸੂਝਸਿ=ਸੁੱਝਦਾ, ਦਿੱਸਦਾ ਨਹੀਂ ਹੈ, ਉਹ ਬਹੁੜਿ ਬਹੁੜਿ=ਮੁੜ ਮੁੜ ਕੇ ਜੂਨਾਂ ਵਿੱਚ ਹੀ ਭਰਮਾਤਾ=ਭਰਮਦਾ ਰਹਿੰਦਾ ਹੈ ॥੩॥

## *ਸੁਣਿ ਬੇਨੰਤੀ ਸੁਆਮੀ ਅਪੁਨੇ; ਨਾਨਕੁ ਇਹੁ ਸੁਖੁ ਮਾਗੈ ॥*

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਅਪੁਨੇ=ਸਾਡੇ ਸੁਆਮੀ=ਮਾਲਕ ਵਾਹਿਗੁਰੂ! ਸਾਡੀ ਬੇਨੰਤੀ=ਅਰਜ਼ੋਈ ਨੂੰ ਸੁਣਿ=ਸੁਣਨਾ ਕਰੋ, ਅਸੀਂ ਇਹੁ ਹੀ ਸੁਖ ਹੀ ਸੁਖ ਮਾਗੈ=ਮੰਗਦੇ ਹਾਂ ਕਿ :

## *ਜਹ ਕੀਰਤਨੁ ਤੇਰਾ ਸਾਧੂ ਗਾਵਹਿ; ਤਹ ਮੇਰਾ ਮਨੁ ਲਾਗੈ ॥੪॥੬॥*

ਜਹ=ਜਿੱਥੇ ਸਾਧੂ=ਸ੍ਰੇਸ਼ਟ ਮਹਾਤਮਾ ਜਨ ਤੇਰਾ=ਤੁਹਾਡਾ ਕੀਰਤਨੁ=ਜਸ ਗਾਵਹਿ=ਗਾਉਂਦੇ ਹਨ, ਤਹ=ਉੱਥੇ ਹੀ ਮੇਰਾ=ਸਾਡਾ ਮਨੁ=ਹਿਰਦਾ ਲਾਗੈ=ਲੱਗਿਆ ਰਹੇ ॥੪॥੬॥

ਵਾਹਿਗੁਰੂ ਜੀ ਕਾ ਖ਼ਾਲਸਾ॥ ਵਾਹਿਗੁਰੂ ਜੀ ਕੀ ਫ਼ਤਹ॥

ਮੁਖਵਾਕ ਨੰਬਰ ੫੫ [ਆਦਿ ਅੰਗ ੬੧੧]

*ਸੋਰਠਿ ਮਹਲਾ ੫ ਘਰੁ ੨ ਚਉਪਦੇ ੧ੴ ਸਤਿਗੁਰ ਪ੍ਰਸਾਦਿ ॥ ਏਕੁ ਪਿਤਾ ਏਕਸ ਕੇ ਹਮ ਬਾਰਿਕ ਤੂ ਮੇਰਾ ਗੁਰ ਹਾਈ ॥ ਸੁਣਿ ਮੀਤਾ ਜੀਉ ਹਮਾਰਾ ਬਲਿ ਬਲਿ ਜਾਸੀ ਹਰਿ ਦਰਸਨੁ ਦੇਹੁ ਦਿਖਾਈ ॥੧॥ ਸੁਣਿ ਮੀਤਾ ਧੂਰੀ ਕਉ ਬਲਿ ਜਾਈ ॥ ਇਹੁ ਮਨੁ ਤੇਰਾ ਭਾਈ ॥ਰਹਾਉ॥ ਪਾਵ ਮਲੋਵਾ ਮਲਿ ਮਲਿ ਧੋਵਾ ਇਹੁ ਮਨੁ ਤੈ ਕੂ ਦੇਸਾ ॥ ਸੁਣਿ ਮੀਤਾ ਹਉ ਤੇਰੀ ਸਰਣਾਈ ਆਇਆ ਪ੍ਰਭ ਮਿਲਉ ਦੇਹੁ ਉਪਦੇਸਾ ॥੨॥ ਮਾਨੁ ਨ ਕੀਜੈ ਸਰਣਿ ਪਰੀਜੈ ਕਰੈ ਸੁ ਭਲਾ ਮਨਾਈਐ ॥ ਸੁਣਿ ਮੀਤਾ ਜੀਉ ਪਿੰਡੁ ਸਭੁ ਤਨੁ ਅਰਪੀਜੈ ਇਉ ਦਰਸਨੁ ਹਰਿ ਜੀਉ ਪਾਈਐ ॥੩॥ ਭਇਓ ਅਨੁਗ੍ਰਹੁ ਪ੍ਰਸਾਦਿ ਸੰਤਨ ਕੈ ਹਰਿ ਨਾਮਾ ਹੈ ਮੀਠਾ ॥ ਜਨ ਨਾਨਕ ਕਉ ਗੁਰਿ ਕਿਰਪਾ ਧਾਰੀ ਸਭੁ ਅਕੁਲ ਨਿਰੰਜਨੁ ਡੀਠਾ ॥੪॥੧॥੧੨॥*

## *ਸੋਰਠਿ ਮਹਲਾ ੫ ਘਰੁ ੨ ਚਉਪਦੇ ੧ੴ ਸਤਿਗੁਰ ਪ੍ਰਸਾਦਿ ॥*

ਇਹ ਸ਼ਬਦ ਸੋਰਠਿ ਰਾਗਣੀ ਵਿੱਚ ਪੰਜਵੇਂ ਪਾਤਸ਼ਾਹ ਗੁਰੂ ਅਰਜਨ ਸਾਹਿਬ ਜੀ ਦਾ ਘਰੁ ੨=ਰਾਗ ਦੇ ਦੂਜੇ ਸੁਰ ਤਾਲ ਵਿੱਚ, ਚਉ-ਪਦੇ=ਚਾਰ ਪਦਾਂ ਵਾਲਾ ਉਚਾਰਨ ਕੀਤਾ ਹੋਇਆ ਹੈ।

**ਉਥਾਨਕਾ—**ਗੁਰੂ ਅਰਜਨ ਸਾਹਿਬ ਜੀ ਦੇ ਵੱਡੇ ਭਰਾ ਪ੍ਰਿਥੀ ਚੰਦ ਤੋਂ ਛੋਟੇ ਮਹਾਂਦੇਵ ਜੀ, ਜੋ ਪ੍ਰਿਥੀਏ ਦੀ ਸੰਗਤ ਨੇ ਗੁਰੂ ਅਰਜਨ ਸਾਹਿਬ ਤੋਂ ਵੇਮੁਖ ਕਰ ਦਿੱਤੇ ਸਨ ਕਿਤਨਾ ਸਮਾਂ ਗੁਰੂ ਤੋਂ ਬੇਮੁਖ ਹੀ ਰਹੇ। ਪਰ ਸਿੱਖਾਂ ਦੇ ਕਹਿਣ ਤੋਂ ਜਦੋਂ ਸੰਗਤ ਵਿੱਚ ਆਏ ਤਾਂ ਹਿਰਦੇ ਦੀ ਮੈਲ ਦੂਰ ਹੋਈ ਤੇ ਸ਼ਰਧਾ ਵਧ ਗਈ। ਉਧਰ ਗੁਰੂ ਅਮਰਦਾਸ ਜੀ ਦਾ ਜੋਤੀ-ਜੋਤ ਸਮਾਉਣ ਦਾ ਦਿਹਾੜਾ ਆ ਗਿਆ। ਭਾਦਰੋਂ ਦੀ ਪੂਰਨਮਾਸ਼ੀ ਦਾ ਇਹ ਦਿਹਾੜਾ ਮਨਾਉਣ ਲਈ ਗੁਰੂ ਸਹਿਬ ਪਰਵਾਰ ਅਤੇ ਮਹਾਂਦੇਵ ਜੀ ਸਮੇਤ ਗੋਇੰਦਵਾਲ ਸਾਹਿਬ ਪਹੁੰਚੇ। ਮੋਹਣ ਅਤੇ ਮੋਹਰੀ ਜੀ ਪ੍ਰੇਮ ਸਹਿਤ ਪ੍ਰਸੰਨ ਹੋ ਕੇ ਮਿਲੇ। ਜੋੜ ਮੇਲਾ ਮਨਾਇਆ ਗਿਆ। ਉਥੇ ਮਹਾਂਦੇਵ ਜੀ ਦੀ ਸ਼ਰਧਾ ਗੁਰੂ ਤੇ ਸੀ ਸੰਗਤ ਕਰਦਿਆਂ ਹੋਰ ਪ੍ਰਪੱਕ ਹੋ ਚੁੱਕੀ ਸੀ। ਮਹਾਂਦੇਵ ਜੀ ਨੇ ਬੇਨਤੀ ਕੀਤੀ ਕਿ ਐ ਗੁਰੂ ਅਰਜਨ ਸਾਹਿਬ! ਮੈਂ ਆਪ ਜੀ ਨੂੰ ਹੁਣ ਤੱਕ ਛੋਟਾ ਭਰਾ ਹੀ ਸਮਝਦਾ ਰਿਹਾ ਹਾਂ, ਇਹ ਮੇਰੀ ਗਲਤੀ ਸੀ। ਤੁਸੀਂ ਤਾਂ ਗੁਰਦੇਵ-ਸਰੂਪ ਹੋ, ਮੇਰੇ 'ਤੇ ਕ੍ਰਿਪਾ ਕਰਨੀ ਕਰੋ। ਗੁਰੂ ਬਿਲਾਸ ਵਿੱਚ ਪ੍ਰਸੰਗ ਆਉਂਦਾ ਹੈ ਕਿ ਗੁਰੂ ਸਾਹਿਬ ਜੀ ਨੇ ਬਾਬਾ ਮਹਾਂਦੇਵ ਜੀ ਦੀ ਸ਼ਰਧਾ ਪ੍ਰੇਮ ਦੇਖ ਕੇ ਕਿਹਾ ਭਰਾਤਾ ਜੀ! ਠੀਕ ਸਮੇਂ ਤੁਸੀਂ ਮੇਰੇ ਪਾਸ ਆਏ ਹੋ ਤੁਹਾਡਾ ਪੂਰਬਲਾ ਭਾਗ ਜਾਗਿਆ ਹੈ ਜੋ ਗੁਰਸਿਖਾਂ ਦੀ ਸੰਗਤ ਵਿਚ ਆ ਗਏ ਹੋ। ਜੈਸਾ ਕਿ :

**ਪੂਰਬ ਕਰਮ ਅੰਕੁਰ ਜਬ ਪ੍ਰਗਟੇ ਭੇਟਿਓ ਪੁਰਖੁ ਰਸਿਕ ਬੈਰਾਗੀ ॥**
**ਮਿਟਿਓ ਅੰਧੇਰੁ ਮਿਲਤ ਹਰਿ ਨਾਨਕ ਜਨਮ ਜਨਮ ਕੀ ਸੋਈ ਜਾਗੀ ॥**

[ਗਉੜੀ ਮਹਲਾ ੫, ਅੰਗ ੨੦੪]

ਹੁਣ ਤੁਹਾਡੀ ਉਮਰ ਪੂਰੀ ਹੋ ਚੁੱਕੀ ਹੈ ਤੇ ਚੰਗਾ ਹੋਇਆ ਸਰੀਰ ਦੇ ਹੁੰਦਿਆਂ ਹੀ ਆਪਣਾ ਮਿਲਾਪ ਹੋ ਗਿਆ ਨਹੀਂ ਤਾਂ ਮੈਨੂੰ ਭੀ ਖ਼ਿਆਲ ਰਹਿਣਾ ਸੀ ਕਿ ਇਕ ਭਰਾ ਤਾਂ ਸੰਸਾਰ ਵਿਚੋਂ ਗੁੱਸੇ ਹੀ ਤੁਰ ਗਿਆ ਮੈਂ ਉਸਨੂੰ ਖੁਸ਼ ਨਹੀਂ ਕਰ ਸਕਿਆ, ਚਲੋ ਤੁਹਾਡੀ ਤਾਂ ਖੁਸ਼ੀ ਮਿਲੀ। ਇਹ ਸੁਣ ਕੇ ਮਹਾਂਦੇਵ ਜੀ ਦੀਆਂ ਅੱਖਾਂ ਵਿੱਚ ਅੰਸੂ ਭਰ ਆਏ ਤੇ ਕਹਿਣ ਲੱਗੇ ਮਹਾਰਾਜ ਤੁਹਾਡਾ ਸਾਡੇ ਨਾਸਮਝ ਜੀਵਾਂ ਨਾਲ ਇਤਨਾ ਸਨੇਹ ਪਿਆਰ ਹੈ, ਮਹਾਰਾਜ ਹੁਣ ਕੀ ਹੁਕਮ ਹੈ ? ਤਾਂ ਗੁਰੂ ਜੀ ਕਹਿਣ ਲੱਗੇ ਕਿ ਹੁਕਮ ਤਾਂ ਰੱਬੀ ਹੈ। ਤੁਸੀਂ ਚੱਲਣ ਦੀ ਤਿਆਰੀ ਕਰੋ ਤੁਹਾਡਾ

ਸੰਸਾਰ ਤੋਂ ਜਾਣ ਦਾ ਸਮਾਂ ਥੋੜ੍ਹਾ ਰਹਿੰਦਾ ਹੈ। ਸਤਿਗੁਰੂ ਜੀ ਕਹਿਣ ਲੱਗੇ ਜੋ ਗੁਰੂ ਅਮਰਦਾਸ ਜੀ ਨੇ ਬਉਲੀ ਸਾਹਿਬ ਰਚੀ ਹੈ ਉਸ ਵਿੱਚ ੮੪ ਵਾਰ ਇਸ਼ਨਾਨ ਅਤੇ ੮੪ ਜਪੁਜੀ ਸਾਹਿਬ ਦੇ ਪਾਠ ਕਰੋ ਬਾਬਾ ਮਹਾਂਦੇਵ ਜੀ ਨੇ ਆਗਿਆ ਮੰਨ ਕੇ ਪਾਠ ਤੇ ਇਸ਼ਨਾਨ ਕੀਤੇ ਤੇ ਗੁਰੂ ਜੀ ਨੇ ੮੪ ਕੱਟ ਦਿੱਤੀ। ਭਾਵੇਂ ਮਹਾਂਦੇਵ ਜੀ ੮੪ ਦੇ ਗੇੜ ਤੋਂ ਨਿਰਲੇਪ ਸਨ ਪਰ ਫਿਰ ਵੀ ਸੰਸਾਰ ਵਿੱਚ ਮਰਿਆਦਾ ਕਾਇਮ ਰੱਖਣ ਲਈ ਪਾਠ ਤੇ ਇਸ਼ਨਾਨ ਕਰਾਏ ਗਏ। ਬਾਬਾ ਮਹਾਂਦੇਵ ਜੀ ਨੇ ਸਤਿਗੁਰੂ ਜੀ ਤੋਂ ਪਿਛਲੀਆਂ ਗਲਤੀਆਂ ਦੀ ਖਿਮਾਂ ਮੰਗੀ ਅਤੇ ਬੇਨਤੀ ਕੀਤੀ ਕਿ ਗੁਰੂ ਜੀ ਮੈਂ ਸਾਰੀ ਜਿੰਦਗੀ ਪ੍ਰਮੇਸ਼ਰ ਦੇ ਦਰਸ਼ਨਾਂ ਤੋਂ ਵਾਂਝਾ ਰਿਹਾ, ਹੁਣ ਸਰੀਰ ਸ਼ਾਂਤ ਹੋ ਜਾਏਗਾ ਤੇ ਦਰਸ਼ਨਾਂ ਦੀ ਪਿਆਸ ਵਿਚੇ ਹੀ ਰਹਿ ਜਾਏਗੀ ? ਮੇਰੀ ਮਦਦ ਕਰੋ ਜੋ ਮੈਂ ਆਪ ਦਰਸ਼ਨ ਨਹੀਂ ਕਰ ਸਕਿਆ ਅਤੇ ਨਾ ਹੀ ਹੋ ਸਕੇਗਾ ਤੁਹਾਡੀ ਕ੍ਰਿਪਾ ਨਾਲ ਸੌਖਾ ਹੀ ਹੋ ਸਕਦਾ ਹੈ। ਇਸ ਸ਼ਬਦ ਵਿਚ ਗੁਰੂ ਜੀ ਅਤੇ ਮਹਾਂਦੇਵ ਜੀ ਦੇ ਪ੍ਰਸ਼ਨ ਉੱਤਰ ਗੁੰਥਨ ਕੀਤੇ ਹਨ ਜਿਵੇਂ ਸਿਧ ਗੋਸ਼ਟ ਵਿੱਚ ਸਿਧਾਂ ਦੇ ਪ੍ਰਸ਼ਨ ਤੇ ਗੁਰੂ ਜੀ ਦੇ ਉੱਤਰ ਹਨ ਇਸੇ ਤਰ੍ਹਾਂ ਇਸ ਸ਼ਬਦ ਵਿੱਚ ਮਹਾਂਦੇਵ ਅਤੇ ਗੁਰੂ ਜੀ ਦੇ ਜਾਨਣੇ। ਸ਼ਬਦ ਸ਼ੁਰੂ ਕਰਨ ਤੋਂ ਪਹਿਲਾਂ ਵਸਤੂ ਨਿਰਦੇਸ਼ਕ ਮੰਗਲ ਉਚਾਰਨ ਕਰਦੇ ਹਨ : **ੴ ਸਤਿਗੁਰ ਪ੍ਰਸਾਦਿ ॥** ੧=ਅਦ੍ਵੈਤ ਸਰੂਪ ਪਰਮੇਸ਼ਰ ਓ=ਸਰਬ ਕਾ ਪ੍ਰਕਾਸ਼ਕ **ਸਤਿ**=ਨਾਸ ਤੋਂ ਰਹਿਤ **ਗੁਰ**=ਚੇਤਨ **ਪ੍ਰਸਾਦਿ**=ਅਨੰਦ ਸਰੂਪ। ਸਤ ਚੇਤਨ ਅਨੰਦ ਬ੍ਰਹਮ ਦਾ ਚਿੰਤਨ ਵਾ : ਮੰਗਲ ਕਰਕੇ ਹੁਣ ਮਹਾਂਦੇਵ ਜੀ ਨੂੰ ਇਸ ਅੰਮ੍ਰਿਤ ਬਚਨ ਵਿੱਚ ਉਪਦੇਸ਼ ਬਖ਼ਸ਼ਦੇ ਹਨ।

**ਨੋਟ** :—ਇਸ ਸਬਦ ਦੇ ਅਰਥ ਅਨਵੇਂ ਰੀਤ ਅਨੁਸਾਰ ਲੱਗਣਗੇ। ਇਸ ਸੰਪੂਰਨ ਸ਼ਬਦ ਦੇ ਤਿੰਨ ਹਿੱਸੇ ਕਰਕੇ ਪੂਰਾ ਸਪਸ਼ਟ ਹੋ ਜਾਂਦਾ ਹੈ ਕਿ ਪਹਿਲੇ ਅਤੇ ਦੂਜੇ ਪਦ ਵਿੱਚ ਮਹਾਂਦੇਵ ਦੀ ਬੇਨਤੀ ਹੈ, ਤੀਸਰੇ ਪਦ ਵਿੱਚ ਗੁਰੂ ਸਾਹਿਬ ਵੱਲੋਂ ਪ੍ਰਭੂ ਮਿਲਾਪ ਦਾ ਉਪਦੇਸ਼ ਤੇ ਚਉਥੇ ਪਦ ਵਿੱਚ ਮਹਾਂਦੇਵ ਜੀ ਨੂੰ ਪ੍ਰਭੂ ਪ੍ਰਾਪਤੀ ਤੋਂ ਆਏ ਅਨੰਦ ਦਾ ਕਥਨ ਕੀਤਾ ਹੈ। ਮਹਾਂਦੇਵ ਨੇ ਬੇਨਤੀ ਕੀਤੀ ਕਿ ਹੇ ਗੁਰਦੇਵ ਮੇਰੀ ਬੇਨਤੀ ਸੁਨਣਾ ਕਰੋ :—

## *ਸੁਣਿ ਮੀਤਾ ਹਉ ਤੇਰੀ ਸਰਣਾਈ ਆਇਆ ਪ੍ਰਭ ਮਿਲਉ ਦੇਹੁ ਉਪਦੇਸਾ ॥੨॥*

ਹੇ ਮੇਰੇ ਮੀਤਾ=ਮਿਤਰ ! ਮੇਰੀ ਬੇਨਤੀ ਸੁਣਿ=ਸੁਨਣਾ ਕਰ ਹਉ=ਮੈਂ ਆਪ ਜੀ ਦੀ ਸਰਣਾਈ=ਸ਼ਰਨ ਵਿੱਚ ਆਇਆ ਹਾਂ ਪ੍ਰਭੂ ਦੇ ਮਿਲਉ=ਮਿਲਾਪ ਦੀ ਉਪਦੇਸਾ=ਸਿਖਿਆ ਦੇਹੁ=ਦੇਣਾ ਕਰੋ। ਇਹ ਗਲ ਸੁਣ ਕੇ ਨਿਮਰਤਾ ਦੇ ਪੁੰਜ ਗੁਰੂ ਅਰਜਨ ਸਾਹਿਬ ਬੋਲੇ, ਮੈਂ ਆਪ ਜੀ ਨੂੰ ਕੀ ਉਪਦੇਸ਼ ਦੇ ਸਕਦਾ ਹਾਂ ਕਿਉਂਕਿ ਆਪ ਮੇਰੇ ਨਾਲੋਂ ਵੱਡੇ ਹੋ। ਆਪਣਾ ਭਰਾ ਭਰਾ ਦਾ ਰਿਸ਼ਤਾ ਹੈ ਉਸੇ ਪਿਤਾ ਦੇ ਪੁੱਤਰ ਹੋ ਜਿਸ ਦਾ ਮੈਂ ਹਾਂ॥੨॥ ਇਹ ਸੁਣਕੇ ਜੋ ਮਹਾਂਦੇਵ ਜੀ ਨੇ ਵਾਰਤਕ ਰੂਪ ਵਿੱਚ ਕਿਹਾ ਉਸ ਨੂੰ ਗੁਰੂ ਜੀ ਬਾਣੀ ਵਿੱਚ ਇਸ ਤਰ੍ਹਾਂ ਉਚਾਰਨ ਕਰਦੇ ਹਨ :

## *ਏਕੁ ਪਿਤਾ ਏਕਸ ਕੇ ਹਮ ਬਾਰਿਕ; ਤੂ ਮੇਰਾ ਗੁਰਹਾਈ ॥*

[ਮੁਖ ਪਾਠ ਗੁਰਹਾਈ ਇਕੱਠਾ ਤੇ ਦੂਜਾ ਗੁਰ-ਹਾਈ]

ਮੇਰੇ ਅਤੇ ਆਪ ਜੀ ਦੇ ਏਕੁ ਪਿਤਾ=ਇੱਕੋ ਪਿਤਾ ਗੁਰੂ ਰਾਮ ਦਾਸ ਜੀ ਹਨ ਹਮ=ਅਸੀਂ ਇਕ ਪਿਤਾ ਦੇ ਹੀ ਬਾਰਿਕ=ਪੁੱਤਰ ਹਾਂ ਪਰ ਇਹ ਸੰਸਾਰੀ ਰਿਸ਼ਤਾ ਹੈ ਮੈਂ ਸੰਸਾਰੀ ਰਿਸ਼ਤਾ ਤਿਆਗ ਕੇ ਰੂਹਾਨੀਅਤ ਰਿਸ਼ਤੇ ਦੁਆਰਾ ਆਪ ਜੀ ਨੂੰ ਬੇਨਤੀ ਕੀਤੀ ਹੈ। ਗੁਰੂ ਜੀ ਕਹਿਣ ਲੱਗੇ ਜੇ ਰੂਹਾਨੀਅਤ ਰਿਸ਼ਤੇ ਦੀ ਗੱਲ ਹੈ ਤਾਂ ਭੀ ਤੁਸੀਂ ਮੇਰੇ ਲਈ ਆਦਰ ਯੋਗ ਹੋ ਕਿਉਂਕਿ ਆਪਣੇ ਦੋਨਾਂ ਦਾ ਗੁਰੂ ਇਕ ਹੋਣ ਕਰਕੇ ਤੁਸੀਂ ਮੇਰੇ ਗੁਰਭਾਈ ਹੋ ਜੋ ਵੱਡੇ ਗੁਰਾਂ ਦੇ ਨਿਵਾਜੇ ਹਨ। ਜੈਸਾ ਕਿ :

**ਤਿਨ ਕਉ ਕਿਆ ਉਪਦੇਸੀਐ ਜਿਨ ਗੁਰੁ ਨਾਨਕ ਦੇਉ ॥** [ਮਾਝ ਕੀ ਵਾਰ ਮਹਲਾ ੨, ਅੰਗ ੧੫੦]

ਤਾਂ ਮਹਾਂਦੇਵ ਜੀ ਨੇ ਕਿਹਾ ਤੁਸੀਂ ਮੇਰੇ ਗੁਰ ਭਾਈ ਹੀ ਨਹੀਂ, ਤੂ ਮੇਰਾ ਗੁਰਹਾਈ=ਤੁਸੀਂ ਮੇਰੇ ਗੁਰ=ਗੁਰੂ

ਹਾਈ=ਹੋ। ਭਾਵ ਮੇਰੇ ਰੂਹਾਨੀ ਗੁਰੂ ਵੀ ਹੋ ਇਸ ਲਈ ਬੇਨਤੀ ਹੈ ਕਿ ਮੈਨੂੰ ਉਹ ਉਪਦੇਸ਼ ਬਖ਼ਸ਼ੋ ਜਿਸ ਨਾਲ ਪ੍ਰਭੂ ਮਿਲਾਪ ਹੋਵੇ। ਮਹਾਂਦੇਵ ਜੀ ਕਹਿੰਦੇ ਹਨ।

***ਸੁਣਿ ਮੀਤਾ ਜੀਉ ਹਮਾਰਾ ਬਲਿ ਬਲਿ ਜਾਸੀ;***
***ਹਰਿ ਦਰਸਨੁ ਦੇਹੁ ਦਿਖਾਈ ॥੧॥***

ਹੇ ਗੁਰੂ ਅਰਜਨ ਦੇਵ ਜੀ ਮੀਤਾ=ਮਿੱਤਰ-ਪਿਆਰੇ ਜੀ, ਜੀਉ=ਜੀਵ ਆਤਮਾ ਕਰਕੇ ਆਪ ਜੀ ਤੋਂ ਬਲਿ-ਬਲਿ=ਬਲਿਹਾਰ-ਬਲਿਹਾਰ ਜਾਸੀ=ਜਾ ਰਹੇ ਹਾਂ। ਜੈਸਾ ਕਿ :

**ਧਨੁ ਧਨੁ ਸਤ ਪੁਰਖੁ ਸਤਿਗੁਰੂ ਹਮਾਰਾ ਜਿਤੁ ਮਿਲਿਐ ਹਮ ਕਉ ਸਾਂਤਿ ਆਈ ॥**
[ਵਡਹੰਸ ਕੀ ਵਾਰ ਮਹਲਾ ੩, ਅੰਗ ੫੯੪]

**ਪ੍ਰਸ਼ਨ :—**ਹੇ ਮਹਾਂਦੇਵ ਜੀ ਕੀ ਚਾਹੁੰਦੇ ਹੋ ?

**ਉੱਤਰ :—ਹਰਿ ਦਰਸਨ ਦੇਹੁ ਦਿਖਾਈ ॥** ਆਪ ਕ੍ਰਿਪਾ ਕਰਕੇ ਹਰੀ ਜੋ ਪਾਪਾਂ ਨੂੰ ਹਰਨੇ ਵਾਲਾ ਹੈ ਜੈਸਾ ਕਿ ਭਗਵਾਨ ਕ੍ਰਿਸ਼ਨ ਨੇ ਕਿਹਾ ਹੈ :—**ਹਰੀ ਹਰਤੀ ਪਾਪਾਨੀ।**

**ਵਾ:** ਹਰੀ ਜੋ ਸਾਰੇ ਸੰਸਾਰ ਨੂੰ ਹਰਿਆ-ਭਰਿਆ ਕਰਨ ਵਾਲਾ ਹੈ। ਜੈਸਾ ਕਿ :

**ਸੋਈ ਮਉਲਾ ਜਿਨਿ ਜਗੁ ਮਉਲਿਆ ਹਰਿਆ ਕੀਆ ਸੰਸਾਰੋ ॥** [ਸਿਰੀਰਾਗੁ ਮਹਲਾ ੧, ਅੰਗ ੨੪]

ਐਸੇ ਹਰੀ ਦੇ ਸਖਿਆਤ ਦਰਸ਼ਨ ਦਿਖਾ ਦੇਵੋ।

## ਦ੍ਰਿਸ਼ਟਾਂਤ :—

ਜੋ ਪਾਣੀ ਬਰਫ਼ ਦਾ ਢੇਲਾ ਬਣ ਜਾਵੇ, ਬਹੁਤ ਦੇਰ ਤੱਕ ਪੱਕ ਜਾਣ ਕਰਕੇ ਫੇਰ ਉਹ ਸੂਰਜ ਦੀ ਗਰਮੀ ਨਾਲ ਢਲਦੀ ਨਹੀਂ ਹੈ ਤੇ ਉਜਲ ਸ਼ੀਸ਼ੇ ਵਤ ਚਮਕਦੀ ਰਹਿੰਦੀ ਹੈ ਉਸਨੂੰ ਮਦਾਦ ਸਿਲਾ ਕਹਿੰਦੇ ਹਨ, ਇਕ ਮਦਾਦ ਸਿਲਾ ਜੰਗਲ ਵਿੱਚ ਪਈ ਸੀ। ਜਿਤਨੇ ਜਾਨਵਰ ਉਸ ਪਾਸ ਆਪਣਾ ਮੁਖ ਦੇਖਣ ਆਇਆ ਕਰਦੇ, ਸਭ ਜਾਨਵਰਾਂ ਪੰਛੀਆਂ ਦੀਆਂ ਫੋਟੋਆਂ ਉਸ ਵਿੱਚ ਚਿਤਰੀਆਂ ਜਾਂਦੀਆਂ। ਸਭਨਾਂ ਦੀ ਫੋਟੋ ਉਹ ਸਿਲਾ ਆਪਣੇ ਵਿੱਚ ਖਿੱਚ ਲੈਂਦੀ ਸੀ, ਇਕ ਦਿਨ ਕਿਸੇ ਪੁਰਸ਼ ਨੇ ਉਸ ਮਦਾਦ ਸਿਲਾ ਨੂੰ ਕਿਹਾ ਕਿ ਤੂੰ ਸਭ ਜਾਨਵਰਾਂ ਦੀਆਂ ਫੋਟੋਆਂ ਆਪਣੇ ਵਿੱਚ ਧਾਰਨ ਕਰੀ ਬੈਠੀ ਹੈ ਜੋ ਫੋਟੋ-ਮੂਰਤੀ ਤੈਨੂੰ ਸੁੰਦਰ ਤੇ ਚੰਗੀ ਲਗਦੀ ਹੈ ਉਸਦਾ ਧਿਆਨ ਕਰਿਆ ਕਰ, ਉਸ ਵਿੱਚ ਮੋਹ ਪਾਉਣਾ ਕਰ। ਮਦਾਦ ਸਿਲਾ ਨੇ ਮੋਰ ਦਾ ਧਿਆਨ ਧਾਰ ਲਿਆ, ਮੋਰ ਦੀ ਫੋਟੋ ਆਪਣੇ ਵਿੱਚ ਕਲਪ ਕੇ ਧਿਆਨ ਕਰ ਲਿਆ। ਕਿਸੇ ਨੇ ਮੋਰ ਨੂੰ ਆ ਕੇ ਦੱਸਿਆ ਕਿ ਤੇਰਾ ਧਿਆਨ ਮਦਾਦ ਸਿਲਾ ਧਾਰੀ ਬੈਠੀ ਹੈ ਤੂੰ ਉਸਨੂੰ ਜਾ ਕੇ ਦਰਸ਼ਨ ਦੇਣਾ ਕਰ। ਜਦੋਂ ਮੋਰ ਨੇ ਖੁਸ਼ ਹੋ ਕੇ ਪੈਲ ਪਾਈ ਤਾਂ ਮੋਰ ਦੀ ਪੈਲ ਪਾਈ ਵੇਖ ਕੇ ਤੇ ਦਰਸ਼ਨ ਕਰਕੇ ਪਾਣੀ ਰੂਪ ਹੋ ਗਈ ਤੇ ਮੋਰ ਨੇ ਪੀ ਲਈ ਜਿਸ ਤਰ੍ਹਾਂ ਸਿਲਾ ਮੋਰ ਵਿੱਚ ਲੀਨ ਹੋ ਗਈ ਸੀ। ਇਸ ਪ੍ਰਕਾਰ ਇਹ ਬੁੱਧੀ ਰੂਪੀ ਮਦਾਦ ਸਿਲਾ ਹੈ। ਇਹ ਮਿਥਿਆ ਪਦਾਰਥਾਂ ਨੂੰ ਨਿਸਚਾ ਕਰਨ ਰੂਪ ਫੋਟੋ ਆਪਣੇ ਵਿੱਚ ਖਿੱਚਦੀ ਹੈ। ਕਿਉਂਕਿ ਬੁੱਧੀ ਸਤੋ ਅੰਸ ਤੋਂ ਪੈਦਾ ਹੋਈ ਅਤੇ ਉਜਲ ਹੈ ਜਨਮਾਂ-ਜਨਮਾਂ ਦੇ ਸੰਸਕਾਰ ਇਸ ਦੇ ਅੰਦਰ ਚਿੜ੍ਹੇ ਪਏ ਹਨ, ਕਿਸੇ ਨੇ ਇਸ ਬੁਧੀ ਨੂੰ ਕਿਹਾ ਕਿ ਹਰੇਕ ਪਦਾਰਥਾਂ ਨੂੰ ਨਿਸਚੇ ਕਰਦੀ, ਜੋ ਵਸਤੂ ਤੈਨੂੰ ਅਤਿਅੰਤ ਪਿਆਰੀ ਹੈ, ਉਸਦਾ ਧਿਆਨ ਕਰ ਤਾਂ ਬੁਧੀ ਨੇ ਕਿਹਾ ਕਿ ਹਰੀ ਚੇਤਨ ਸਰੂਪ ਮੋਰ ਮੈਨੂੰ ਪਿਆਰਾ ਲੱਗਦਾ ਹੈ। ਇਸ ਤਰ੍ਹਾਂ ਚੇਤਨ ਸਰੂਪ ਦਾ ਧਿਆਨ ਬੁੱਧੀ ਕਰਨ ਲੱਗ ਪਈ। ਚੇਤਨ ਸਰੂਪ ਨੇ ਬੁੱਧੀ ਦਾ ਪ੍ਰੇਮ ਦੇਖ ਕੇ ਸਖਿਆਤ ਹੋ ਕੇ ਦਰਸ਼ਨ ਦਿੱਤਾ, ਫੇਰ ਇਹ ਬੁੱਧੀ ਚੇਤਨ ਵਿੱਚ ਲੀਨ ਹੋ ਗਈ। ਇਉਂ ਹੇ ਗੁਰੂ ਜੀ ! ਆਪ ਹਰੀ ਦੇ ਦਰਸ਼ਨ ਦਿਖਾਵੋ ਜੀ। ਜੇਕਰ ਗੁਰੂ ਜੀ ਪਰਖ ਵਾਸਤੇ ਚੁੱਪ ਕਰ

ਰਹਿਣ ਕਿ ਕਿਤੇ ਸਿੱਖ ਰਿਧੀਆਂ-ਸਿਧੀਆਂ ਵਿੱਚ ਤਾਂ ਨਹੀਂ ਪਹੁੰਚ ਰਿਹਾ ਹੈ ਤਾਂ ਫਿਰ ਬੇਨਤੀ ਕਰੇ ਵਾ:— ਮਹਾਂਦੇਵ ਜੀ ਬੇਨਤੀ ਕਰਦੇ ਹਨ:—

## *ਸੁਣਿ ਮੀਤਾ; ਧੂਰੀ ਕਉ ਬਲਿ ਜਾਈ ॥*

ਹੇ ਮੀਤਾ=ਪਿਆਰੇ ਗੁਰੂ ਅਰਜਨ ਦੇਵ ਜੀ! ਮੇਰੀ ਬੇਨਤੀ ਸੁਣੋ ਅਸੀਂ ਆਪ ਜੀ ਦੀ ਚਰਨ ਧੂੜ ਤੋਂ ਬਲਿਹਾਰ ਜਾਈਏ।

## *ਇਹੁ ਮਨੁ; ਤੇਰਾ ਭਾਈ ॥ਰਹਾਉ॥*

ਹੇ ਗੁਰੂ ਰੂਪ ਭਾਈ=ਭਰਾਤਾ ਜੀ! ਮੈਂ ਇਹ ਮਨ ਆਪ ਜੀ ਦਾ ਦਾਸ ਕਰ ਦਿੱਤਾ ਹੈ ਭਾਵ ਆਪ ਜੀ ਨੂੰ ਅਰਪਣ ਕਰ ਦਿੱਤਾ ਹੈ **ਅਥਵਾ** ਆਪ ਜੀ ਦੀ ਸਿਖਿਆ ਮੈਨੂੰ ਭਾਈ=ਚੰਗੀ ਲੱਗੀ ਹੈ **ਅਥਵਾ** ਹੇ ਭਾਈ=ਭਾਵਨ ਰੂਪ ਭਾਵ ਪ੍ਰਕਾਸ਼ ਰੂਪ ਗੁਰੂ ਜੀ! ਇਹ ਮਨ ਆਪ ਜੀ ਦਾ ਹੈ ਤੇ ਮੈਂ ਆਪ ਜੀ ਨੂੰ ਭੇਟ ਕੀਤਾ ਹੈ॥ਰਹਾਉ॥

**ਸਾਖੀ—**ਕਬੀਰ ਜੀ ਪਾਸ ਇਕ ਸਾਹੂਕਾਰ ਮੋਹਰਾਂ ਦਾ ਥਾਲ ਭਰਕੇ ਲਿਆਇਆ ਕਿ ਮੋਹਰਾਂ ਲੈ ਕੇ ਮੈਨੂੰ ਨਾਮ ਦੇ ਦੇਵੋ ਕਬੀਰ ਜੀ ਨੇ ਕਿਹਾ ਕਿ ਮੋਹਰਾਂ ਦੇ ਵੱਟੇ ਨਾਮ ਨਹੀਂ ਮਿਲਦਾ ਤਾਂ ਸ਼ਾਹੂਕਾਰ ਕਹਿਣ ਲੱਗਾ ਕਿ ਤੁਸੀਂ ਨਾਮ ਕਿਸ ਤਰ੍ਹਾਂ ਪ੍ਰਾਪਤ ਕੀਤਾ ਹੈ? ਕਬੀਰ ਜੀ ਨੇ ਕਿਹਾ। ਜੈਸਾ ਕਿ:

**ਕੰਚਨ ਸਿਉ ਪਾਈਐ ਨਹੀ ਤੋਲਿ ॥ ਮਨੁ ਦੇ ਰਾਮੁ ਲੀਆ ਹੈ ਮੋਲਿ ॥੧॥**

[ਗਉੜੀ ਕਬੀਰ ਜੀ ਅੰਗ ੩੨੭]

ਇਸ ਤਰ੍ਹਾਂ ਗੁਰਾਂ ਨੂੰ ਮਨ ਅਰਪਨ ਕਰਨਾ ਪੈਂਦਾ ਹੈ

## *ਪਾਵ ਮਲੋਵਾ ਮਲਿ ਮਲਿ ਧੋਵਾ; ਇਹੁ ਮਨੁ ਤੈ ਕੂ ਦੇਸਾ ॥*

ਹੇ ਗੁਰੂ ਜੀ! ਆਪ ਦੇ ਚਰਨਾਂ ਨੂੰ ਮਲੋਵਾ=ਪਲੋਸਾਂ-ਮੁੱਠੀ ਚਾਪੀ ਕਰਾਂ ਅਤੇ ਆਪ ਜੀ ਦੇ ਚਰਨਾਂ ਨੂੰ ਮਲ ਮਲ ਕੇ ਧੋਵਾਂ **ਵਾ:** ਧਿਆਨ ਨਾਲ ਆਪ ਦੇ ਚਰਨ ਪਲੋਸਨਾਂ ਕਰਾਂ ਅਤੇ ਧਿਆਨ ਕਰਨ ਰੂਪ ਹੀ ਪਾਪਾਂ ਦੀ ਮੈਲ ਨੂੰ ਅੰਤਸ਼ਕਰਣ ਵਿਚੋਂ ਧੋਣਾ ਕਰਾਂ। ਸਭ ਆਸਾਂ ਮਨ ਵਿਚੋਂ ਛੱਡ ਕੇ ਇਹ ਮਨ ਆਪ ਜੀ ਨੂੰ ਦੇ ਦੇਵਾਂ ਇਹ ਆਪ ਜੀ ਕ੍ਰਿਪਾ ਕਰੋ।

## *ਸੁਣਿ ਮੀਤਾ ਹਉ ਤੇਰੀ ਸਰਣਾਈ ਆਇਆ;*
## *ਪ੍ਰਭ ਮਿਲਉ ਦੇਹੁ ਉਪਦੇਸਾ ॥੨॥*

ਹੇ ਮਿੱਤਰ ਗੁਰੂ ਜੀ! ਮੈਂ ਤੇਰੀ ਸਰਣ ਆਇਆ ਹਾਂ। ਗੁਰੂ ਜੀ ਨੇ ਕਿਹਾ, ਕੀ ਮੰਗਦਾ ਹੈਂ? ਉੱਤਰ:— ਐਸਾ ਉਪਦੇਸ਼ ਦੇਵੋ ਜਿਸ ਕਰਕੇ ਪ੍ਰਮੇਸ਼ਰ ਵਿੱਚ ਮਿਲ ਜਾਵਾਂ ਭਾਵ ਅਭੇਦ ਹੋ ਜਾਂਵਾ॥੨॥ ਤਾਂ ਗੁਰੂ ਜੀ ਪ੍ਰਸੰਨ ਹੋ ਕੇ ਕਹਿੰਦੇ ਹਨ:—

**ਨੋਟ**:—ਇਸ ਪੰਗਤੀ ਦੇ ਅਰਥ ਅੰਨਵੇ ਰੀਤ ਨਾਲ ਮੁੱਢ ਵਿੱਚ ਵੀ ਹੋ ਚੁੱਕੇ ਹਨ।

**ਨੋਟ**:—ਇਸ ਸ਼ਬਦ ਦਾ ਦੂਸਰਾ ਹਿੱਸਾ ਜੋ ਗੁਰੂ ਜੀ ਵੱਲੋਂ ਉਪਦੇਸ਼ ਦੇਣ ਦਾ ਹੈ:

## *ਮਾਨੁ ਨ ਕੀਜੈ ਸਰਣਿ ਪਰੀਜੈ; ਕਰੈ ਸੁ ਭਲਾ ਮਨਾਈਐ ॥*

ਹੇ ਮਹਾਂਦੇਵ ਜੀ! ਗੁਣਾਂ ਦਾ, ਸਾਧਨਾ ਦਾ, ਵਿੱਦਿਆ ਦਾ, ਸਰੂਪ ਦਾ, ਕਮਾਈ ਦਾ, ਜਸ ਦਾ ਅਭਿਮਾਨ ਨਹੀਂ ਕਰਨਾ ਚਾਹੀਦਾ। ਜੈਸਾ ਕਿ:

**੧. ਆਪੁ ਗਵਾਈਐ ਤਾ ਸਹੁ ਪਾਈਐ ਅਉਰੁ ਕੈਸੀ ਚਤੁਰਾਈ ॥**

[ਤਿਲੰਗ ਮਹਲਾ ੧, ਅੰਗ ੭੨੨]

**੨. ਜਤਨ ਬਹੁਤੁ ਮੈ ਕਰਿ ਰਹਿਓ ਮਿਟਿਓ ਨ ਮਨ ਕੋ ਮਾਨੁ ॥**
**ਦੁਰਮਤਿ ਸਿਉ ਨਾਨਕ ਫਧਿਓ ਰਾਖਿ ਲੇਹੁ ਭਗਵਾਨਿ ॥** [ਸਲੋਕ ਮਃ ੯, ਅੰਗ ੧੪੨੮]

**੩. ਮਨ ਤੂੰ ਮਤ ਮਾਣੁ ਕਰਹਿ ਜਿ ਹਉ ਕਿਛੁ ਜਾਣਦਾ ਗੁਰਮੁਖਿ ਨਿਮਾਣਾ ਹੋਹੁ ॥**

[ਆਸਾ ਮਹਲਾ ੩, ਅੰਗ ੪੪੧]

ਪ੍ਰਸ਼ਨ :—ਇਹ ਮਾਣ ਕਿਵੇਂ ਮਿਟਦਾ ਹੈ ? ਉੱਤਰ :—ਹੇ ਭਾਈ ਹਮੇਸ਼ਾਂ ਗੁਰਾਂ ਦੀ ਸ਼ਰਨ ਵਿੱਚ ਪੈਣਾ ਕਰ। ਜੈਸਾ ਕਿ :

**ਆਪਸ ਕਉ ਕਰਿ ਕਛੁ ਨ ਜਨਾਵੈ ॥ ਹਰਿ ਹਰਿ ਨਾਮੁ ਰਿਦੈ ਸਦ ਧਿਆਵੈ ॥**

[ਗਉੜੀ ਮਹਲਾ ੫, ਅੰਗ ੨੮੬]

ਜੋ ਪ੍ਰਮੇਸ਼ਰ ਕਰਦਾ ਹੈ ਉਸ ਅਨੁਸਾਰ ਭਲਾ ਮਨਾਉਣਾ ਕਰ **ਵਾ:** ਖੁਦ ਪਸੰਦੀ ਛੱਡ ਕੇ ਜੋ ਪ੍ਰਭੂ ਦਾ ਭਾਣਾ ਹੈ ਉਸਨੂੰ ਭਲਾ ਮਨਾਈਐ=ਮੰਨੀਏ। ਜੈਸਾ ਕਿ :

**ਖੁਦੀ ਮਿਟੀ ਤਬ ਸੁਖ ਭਏ ਮਨ ਤਨ ਭਏ ਅਰੋਗ ॥**
**ਨਾਨਕ ਦ੍ਰਿਸਟੀ ਆਇਆ ਉਸਤਤਿ ਕਰਨੈ ਜੋਗੁ ॥੧॥** [ਗਉੜੀ ਮਹਲਾ ੫, ਅੰਗ ੨੬੦]

**ਸਾਖੀ—**ਇਕ ਰਾਜਾ ਸ਼ਿਕਾਰ ਖੇਡਣ ਵਾਸਤੇ ਗਿਆ। ਉਸਦੀ ਤਲਵਾਰ ਦੇ ਨਾਲ ਉਸਦੀ ਆਪਣੀ ਹੀ ਉਂਗਲ ਵੱਢੀ ਗਈ। ਜਦੋਂ ਰਾਜੇ ਨੇ ਵਜੀਰ ਨੂੰ ਦੱਸਿਆ ਤਾਂ ਸਿਆਣੇ ਵਜੀਰ ਨੇ ਕਿਹਾ ਕਿ ਰਾਜਨ ਭਲਾ ਹੋਇਆ, ਰਾਜੇ ਨੇ ਗੁੱਸੇ ਹੋ ਕੇ ਵਜੀਰ ਨੂੰ ਅਹੁਦੇ ਤੋਂ ਲਾਹ ਦਿੱਤਾ। ਫਿਰ ਵੀ ਵਜੀਰ ਨੇ ਕਿਹਾ। ਰਾਜਨ ਭਲਾ ਹੋਇਆ। ਫਿਰ ਇਕ ਦਿਨ ਰਾਜਾ ਇਕੱਲਾ ਹੀ ਸ਼ਿਕਾਰ ਖੇਡਣ ਗਿਆ, ਸੁੰਦਰ ਜਾਣ ਕੇ ਇਕ ਪਿੰਡ ਦੇ ਲੋਕਾਂ ਨੇ ਪਕੜ ਲਿਆ ਤੇ ਕਾਲੀ ਦੇਵੀ ਦੀ ਬਲੀ ਦੇਣ ਲਗੇ। ਇਸ਼ਨਾਨ ਕਰਾਕੇ ਰਾਜੇ ਦੇ ਅੰਗ ਦੇਖਣ ਲੱਗੇ ਤਾਂ ਉਸਦੀ ਉਂਗਲੀ ਕਟੀ ਦੇਖ ਕਰਕੇ ਰਾਜੇ ਨੂੰ ਛੱਡ ਦਿੱਤਾ ਕਿ ਇਸ ਦਾ ਅੰਗ ਭੰਗ ਹੈ, ਰਾਜਾ ਬਹੁਤ ਖੁਸ਼ ਹੋਇਆ ਆ ਕੇ ਵਜੀਰ ਨੂੰ ਸੱਦਿਆ ਤੇ ਪੁੱਛਿਆ ਕਿ ਜਦੋਂ ਤੈਨੂੰ ਅਹੁਦੇ ਤੋਂ ਲਾਹਿਆ ਸੀ ਉਦੋਂ ਤੂੰ ਕਿਹਾ ਸੀ ਕਿ ਭਲਾ ਹੋਇਆ। ਵਜੀਰ ਨੇ ਕਿਹਾ, ਹੇ ਰਾਜਨ ਜੇ ਤੇਰੇ ਨਾਲ ਮੈਂ ਵੀ ਸ਼ਿਕਾਰ 'ਤੇ ਗਿਆ ਹੁੰਦਾ ਤਾਂ ਉਹਨਾਂ ਲੋਕਾਂ ਨੇ ਤੇਰੀ ਜਗ੍ਹਾ ਮੈਨੂੰ ਪਕੜ ਕਰਕੇ ਦੇਵੀ ਦੀ ਭੇਟਾ ਕਰ ਦੇਣਾ ਸੀ! ਇਸ ਕਰਕੇ ਮੈਂ ਕਿਹਾ ਭਲਾ ਹੋਇਆ। ਇਸ ਤਰ੍ਹਾਂ ਜੋ ਪ੍ਰਮੇਸ਼ਰ ਕਰਦਾ ਹੈ ਉਸਨੂੰ ਭਲਾ ਕਰਕੇ ਮੰਨਣਾ ਚਾਹੀਦਾ ਹੈ।

## *ਸੁਣਿ ਮੀਤਾ ਜੀਉ ਪਿੰਡੁ ਸਭੁ ਤਨੁ ਅਰਪੀਜੈ;*
## *ਇਉ ਦਰਸਨੁ ਹਰਿ ਜੀਉ ਪਾਈਐ ॥੩॥*

ਗੁਰੂ ਸਾਹਿਬ ਇਸ ਪ੍ਰਸਨ ਦਾ ਉੱਤਰ ਦਿੰਦੇ ਹਨ ਕਿ ਹੇ ਪਿਆਰੇ ਮਿਤਰ ਮਹਾਂਦੇਵ ਜੀ! ਸੁਨਣਾ ਕਰੋ ਪਿੰਡੁ=ਸਥੂਲ ਸਰੀਰ, ਤਨੁ=ਸੂਖਮ ਸਰੀਰ ਜੋ ਜੀਉ=ਜੀਵ ਦੇ ਅੰਦਰ ਹੈ ਤੇ ਜੀਵ ਨੇ ਆਪਣਾ ਮੰਨਿਆ ਹੈ ਇਹ ਸਭ ਪਰਮੇਸ਼ਰ ਨੂੰ **ਵਾ:** ਗੁਰਾਂ ਨੂੰ ਅਰਪ ਦੇਵੋ , ਜੈਸਾ ਕਿ :

**ਨਾ ਹਉ ਨਾ ਮੈ ਨਾ ਹਉ ਹੋਵਾ ਨਾਨਕ ਸਬਦੁ ਵੀਚਾਰਿ ॥੧॥** [ਮਾਝ ਮਹਲਾ ੧, ਅੰਗ ੧੩੯]

ਇਸ ਤਰ੍ਹਾਂ ਹਰੀ ਦੇ ਦਰਸ਼ਨ ਪਾਈਦੇ ਹਨ, ਜਿਵੇਂ ਗੰਗਾ ਵਿੱਚ ਨਾਲੇ ਅਭੇਦ ਹੋ ਜਾਂਦੇ ਹਨ ਐਸੇ ਅਭੇਦ ਹੋਣ ਲਈ ਸਿਫ਼ਤ ਕਰੋ :

**ਨਦੀਆ ਅਤੈ ਵਾਹ ਪਵਹਿ ਸਮੁੰਦਿ ਨ ਜਾਣੀਅਹਿ ॥** [ਜਪੁਜੀ ਸਾਹਿਬ, ਅੰਗ ੫]

ਇਹ ਉਪਦੇਸ਼ ਸੁਣਦਿਆਂ ਹੀ ਮਹਾਂਦੇਵ ਜੀ ਦੀ ਬਿਰਤੀ ਬ੍ਰਹਮਾਕਾਰ ਹੋ ਗਈ ਤੇ ਹਰ ਜਗ੍ਹਾ ਪ੍ਰਮੇਸ਼ਰ ਦ੍ਰਿਸਟੀ ਆਉਣ ਲੱਗਾ। ਇਸ ਆਏ ਹੋਏ ਅਨੰਦ ਦਾ ਵਰਨਣ ਅਗਲੀਆਂ ਪੰਗਤੀਆਂ ਵਿਚ ਹੈ।

## *ਭਇਓ ਅਨੁਗ੍ਰਹੁ ਪ੍ਰਸਾਦਿ ਸੰਤਨ ਕੈ; ਹਰਿ ਨਾਮਾ ਹੈ ਮੀਠਾ ॥*

ਜਦੋਂ ਪ੍ਰਮੇਸ਼ਰ ਅਨੁਗ੍ਰਹੁ=ਕਿਪਾਲੂ ਹੋਇਆ ਤਾਂ ਸੰਤਾਂ ਦੀ ਪ੍ਰਸਾਦਿ=ਕਿਰਪਾ ਹੋਈ। ਸੰਤਾਂ ਦੀ ਕਿਰਪਾ ਨਾਲ ਨਾਮ ਮਿਠਾ ਲੱਗਾ ਹੈ।

## *ਜਨ ਨਾਨਕ ਕਉ ਗੁਰਿ ਕਿਰਪਾ ਧਾਰੀ;*
## *ਸਭੁ ਅਕੁਲ ਨਿਰੰਜਨੁ ਡੀਠਾ ॥੪॥੧॥੧੨॥*

ਮਹਾਂਦੇਵ ਨੂੰ ਆਏ ਅਨੰਦ ਦਾ ਵਰਨਣ ਕਰਦਿਆਂ ਗੁਰੂ ਅਰਜਨ ਸਾਹਿਬ ਜੀ ਕਥਨ ਕਰਦੇ ਹਨ ਕਿ ਸਾਡੇ ਜਨ=ਦਾਸਾਂ ਉੱਤੇ ਗੁਰਾਂ ਨੇ ਕ੍ਰਿਪਾ ਕੀਤੀ ਹੈ **ਵਾ:** ਜਦੋਂ ਦਾਸ ਮਹਾਂਦੇਵ ਜੀ ਤੇ ਗੁਰੂ ਅਰਜਨ ਸਾਹਿਬ ਜੀ ਨੇ ਕਿਰਪਾ ਕੀਤੀ ਤਾਂ ਸਾਰੇ ਵਿਆਪਕ ਅਕੁਲ=ਕੁਲਾਂ ਤੋਂ ਰਹਿਤ **ਵਾ:** ਕਲਪਨਾ ਤੋਂ ਰਹਿਤ ਨਿਰੰਜਨੁ=ਮਲ ਮਾਇਆ ਤੋਂ ਰਹਿਤ ਪ੍ਰਮੇਸ਼ਰ ਨੂੰ ਵੈਰਾਗ ਬਿਬੇਕ ਦੇ ਨੇਤਰਾਂ ਨਾਲ ਦੇਖਿਆ ॥੪॥੧॥੧੨॥ ਜੈਸਾ ਕਿ :

੧. **ਜਤ੍ਰ ਜਾਉ ਤਤ ਬੀਠਲੁ ਭੈਲਾ ॥ ਮਹਾ ਅਨੰਦ ਕਰੇ ਸਦ ਕੇਲਾ ॥**
[ਆਸਾ ਨਾਮਦੇਵ ਜੀ, ਅੰਗ ੪੮੫]

੨. **ਜਤ੍ਰ-ਜਤ੍ਰ ਮਨੋ ਜਾਤੀ ॥ ਤਤ੍ਰ-ਤਤ੍ਰ ਬ੍ਰਹਮ ਦ੍ਰਿਸਟਾਤੀ ॥** [ਧਰਮ ਸ਼ਾਸਤ੍ਰ]

ਵਾਹਿਗੁਰੂ ਜੀ ਕਾ ਖ਼ਾਲਸਾ ॥ ਵਾਹਿਗੁਰੂ ਜੀ ਕੀ ਫ਼ਤਹ ॥

ਮੁਖਵਾਕ ਨੰਬਰ ੫੬ [ਆਦਿ ਅੰਗ ੬੧੩]

***ਸੋਰਠਿ ਮਹਲਾ ੫ ਘਰੁ ੨ ॥ ਮਾਤ ਗਰਭ ਮਹਿ ਆਪਨ ਸਿਮਰਨੁ ਦੇ ਤਹ ਤੁਮ ਰਾਖਨਹਾਰੇ ॥ ਪਾਵਕ ਸਾਗਰ ਅਥਾਹ ਲਹਰਿ ਮਹਿ ਤਾਰਹੁ ਤਾਰਨਹਾਰੇ ॥੧॥ ਮਾਧੌ ਤੂ ਠਾਕੁਰੁ ਸਿਰਿ ਮੋਰਾ ॥ ਈਹਾ ਊਹਾ ਤੁਹਾਰੋ ਧੋਰਾ ॥ਰਹਾਉ॥ ਕੀਤੇ ਕਉ ਮੇਰੈ ਸੰਮਾਨੈ ਕਰਣਹਾਰੁ ਤ੍ਰਿਣੁ ਜਾਨੈ ॥ ਤੂ ਦਾਤਾ ਮਾਗਨ ਕਉ ਸਗਲੀ ਦਾਨੁ ਦੇਹਿ ਪ੍ਰਭ ਭਾਨੈ ॥੨॥ ਖਿਨ ਮਹਿ ਅਵਰੁ ਖਿਨੈ ਮਹਿ ਅਵਰਾ ਅਚਰਜ ਚਲਤ ਤੁਮਾਰੇ ॥ ਰੂੜੋ ਗੂੜੋ ਗਹਿਰ ਗੰਭੀਰੋ ਊਚੌ ਅਗਮ ਅਪਾਰੇ ॥੩॥ ਸਾਧਸੰਗਿ ਜਉ ਤੁਮਹਿ ਮਿਲਾਇਓ ਤਉ ਸੁਨੀ ਤੁਮਾਰੀ ਬਾਣੀ ॥ ਅਨਦੁ ਭਇਆ ਪੇਖਤ ਹੀ ਨਾਨਕ ਪ੍ਰਤਾਪ ਪੁਰਖ ਨਿਰਬਾਣੀ ॥੪॥੭॥੧੮॥***

## *ਸੋਰਠਿ ਮਹਲਾ ੫ ਘਰੁ ੨ ॥*

ਪੰਜਵੇਂ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਸੋਰਠਿ ਰਾਗਣੀ ਅੰਦਰ ਰਾਗ ਦੇ ਦੂਸਰੇ ਸੁਰ ਤਾਲ ਵਿੱਚ ਇਹ ਅੰਮ੍ਰਿਤ ਬਚਨ ਉਚਾਰਦੇ ਹਨ। ਪਹਿਲਾਂ ਰਹਾਉ ਵਾਲੀ ਤੁਕ ਦਾ ਅਰਥ ਹੈ।

## *ਮਾਧੌ ਤੂ ਠਾਕੁਰੁ ਸਿਰਿ ਮੋਰਾ ॥ ਈਹਾ ਊਹਾ ਤੁਹਾਰੋ ਧੋਰਾ ॥ਰਹਾਉ॥*

ਰਹਾਉ ਵਾਲੀ ਪੰਗਤੀ ਵਿੱਚ ਉਪਦੇਸ਼ ਬਖ਼ਸ਼ਦੇ ਹਨ ਕਿ ਲੋਕ ਪ੍ਰਲੋਕ ਵਿੱਚ ਪ੍ਰਭੂ ਦਾ ਹੀ ਧੋਰਾ=ਆਸਰਾ ਹੈ। ਉਸਦੇ ਆਸਰੇ ਨਾਲ ਹੀ ਸੰਸਾਰ ਸਮੁੰਦਰ ਵਿਚੋਂ ਮੁਕਤੀ ਰੂਪੀ ਕਿਨਾਰੇ 'ਤੇ ਚੜ੍ਹੀਦਾ ਹੈ, ਹੋਰ ਮਾਤਾ ਪਿਤਾ ਸੰਬੰਧੀਆਂ ਦੇ ਆਸਰੇ ਸਾਰੇ ਝੂਠੇ ਹਨ। ਜੈਸਾ ਕਿ :

**ਜਨਨਿ ਪਿਤਾ ਲੋਕੁ ਸੁਤ ਬਨਿਤਾ ਕੋਇ ਨ ਕਿਸ ਕੀ ਧਰਿਆ ॥** [ਗੂਜਰੀ ਮਹਲਾ ੫, ਅੰਗ ੧੦]

ਜਿਸ ਪ੍ਰਮੇਸ਼ਰ ਨੇ ਸਭ ਮਾਇਕੀ ਰਚਨਾ ਰਚ ਕੇ ਆਪਣੇ ਆਸਰੇ ਰੱਖੀ ਹੋਈ ਹੈ। ਜੈਸਾ ਕਿ :

**ਅਪਨੀ ਮਾਇਆ ਆਪਿ ਪਸਾਰੀ ਆਪਹਿ ਦੇਖਨਹਾਰਾ ॥**
**ਨਾਨਾ ਰੂਪੁ ਧਰੇ ਬਹੁ ਰੰਗੀ ਸਭ ਤੇ ਰਹੈ ਨਿਆਰਾ ॥੨॥** [ਬਿਹਾਗੜਾ ਮਹਲਾ ੯, ਅੰਗ ੫੩੭]

**ਮਾਧੋ ਤੂ ਠਾਕੁਰ ਸਿਰਿ ਮੋਰਾ** :—ਹੇ ਪ੍ਰਮੇਸ਼ਰ ! ਤੂੰ ਠਾਕੁਰੁ=ਉਤਪਤ, ਲੈਤਾ, ਪਾਲਣਾ ਕਰਨ ਵਾਲਾ ਹੈਂ।

**ਸਰਬ ਪਾਲਕ ਸਰਬ ਘਾਲਕ ਸਰਬ ਕੋ ਪੁਨਿ ਕਾਲ ॥੭੯॥** [ਸ੍ਰੀ ਦਸਮ ਗ੍ਰੰਥ, ਜਾਪੁ ਸਾਹਿਬ]

ਆਪ ਤੋਂ ਬਿਨਾਂ ਕੋਈ ਸਮਰਥ ਨਹੀਂ ਹੈ।

੧. **ਬ੍ਰਹਮਾ ਬਿਸਨੁ ਸਿਰੇ ਤੈ ਅਗਨਤ ਤਿਨ ਕਉ ਮੋਹੁ ਭਯਾ ਮਨ ਮਦ ਕਾ ॥**
**ਚਵਰਾਸੀਹ ਲਖ ਜੋਨਿ ਉਪਾਈ ਰਿਜਕੁ ਦੀਆ ਸਭ ਹੂ ਕਉ ਤਦ ਕਾ ॥**
**ਸੇਵਕ ਕੈ ਭਰਪੂਰ ਜੁਗੁ ਜੁਗੁ ਵਾਹਗੁਰੂ ਤੇਰਾ ਸਭ ਸਦਕਾ ॥੧॥**
[ਸਵਈਏ ਮਹਲਾ ੪ ਕੇ ਅੰਗ ੧੪੦੩]

੨. **ਤਿਥੈ ਤੂ ਸਮਰਥੁ ਜਿਥੈ ਕੋਇ ਨਾਹਿ। ਓਥੈ ਤੇਰੀ ਰਖ ਅਗਨੀ ਉਦਰ ਮਾਹਿ ॥**
[ਰਾਮਕਲੀ ਕੀ ਵਾਰ ਮਹਲਾ ੫, ਅੰਗ ੯੬੨]

## *ਮਾਤ ਗਰਭ ਮਹਿ ਆਪਨ ਸਿਮਰਨੁ ਦੇ; ਤਹ ਤੁਮ ਰਾਖਨਹਾਰੇ ॥*

ਹੇ ਪ੍ਰਮੇਸ਼ਰ ! ਮਾਤਾ ਜੀ ਦੇ ਗਰਭ ਵਿੱਚ ਪਰਾਬਾਣੀ ਦੁਆਰਾ ਉਪਦੇਸ਼ ਦੇ ਕਰਕੇ ਆਪਣੇ ਸਿਮਰਨ ਦੀ ਬਖ਼ਸ਼ਿਸ਼

ਕਰਕੇ ਉਥੇ ਜਠਰਾ ਅਗਨੀ ਤੋਂ ਰੱਖਣ ਵਾਲੇ ਹੋ ਜਿਥੇ ਕਿ ਮਾਤਾ ਦੇ ਖਾਧੇ ਰੋੜ ਭੀ ਭਸਮ ਹੋ ਜਾਂਦੇ ਹਨ, ਉਥੇ ਬੱਚੇ ਦਾ ਸੜਨਾ ਕੀ ਮੁਸ਼ਕਲ ਹੈ। ਜੈਸਾ ਕਿ :

**੧. ਅਪਨਾ ਸਿਮਰਨੁ ਦੇ ਪ੍ਰਤਿਪਾਲਿਆ ਓਹੁ ਸਗਲ ਘਟਾ ਕਾ ਮਾਲਕਾ ॥੨॥**

[ਮਾਰੂ ਮਹਲਾ ੫, ਅੰਗ ੧੦੮੪]

**੨. ਮਾਤਾ ਕੇ ਉਦਰ ਮਹਿ ਪ੍ਰਤਿਪਾਲ ਕਰੇ ਸੋ ਕਿਉ ਮਨਹੁ ਵਿਸਾਰੀਐ ॥**

[ਰਾਮਕਲੀ ਮਹਲਾ ੩, ਅੰਗ ੯੨੦]

**੩. ਔਰ ਕੀ ਬਾਤ ਕਹਾ ਕਹ ਤੋ ਸੌ ਸੁ ਪੇਟ ਹੀ ਕੇ ਪਟ ਬੀਚ ਬਚਾਵੈ ॥੬॥੨੪੮॥**

[ਸ੍ਰੀ ਦਸਮ ਗ੍ਰੰਥ, ਪੰਨਾ ੩੫]

ਜਿਥੇ ਸਾਡਾ ਕੋਈ ਜ਼ੋਰ ਨਹੀਂ ਚਲਦਾ ਹੈ ਉਹ ਪ੍ਰਮੇਸ਼ਰ ਉਥੇ ਵੀ ਰਖਿਆ ਕਰਦਾ ਹੈ। ਜੈਸਾ ਕਿ :

**੧. ਰੇ ਪਾਪੀ ਤੈ ਕਵਨ ਕੀ ਮਤਿ ਲੀਨ ॥**
**ਨਿਮਖ ਘਰੀ ਨ ਸਿਮਰਿ ਸੁਆਮੀ ਜੀਉ ਪਿੰਡੁ ਜਿਨਿ ਦੀਨ ॥੧॥ਰਹਾਉ॥**
**ਖਾਤ ਪੀਵਤ ਸਵੰਤ ਸੁਖੀਆ ਨਾਮੁ ਸਿਮਰਤ ਖੀਨ ॥**
**ਗਰਭ ਉਦਰ ਬਿਲਲਾਟ ਕਰਤਾ ਤਹਾਂ ਹੋਵਤ ਦੀਨ ॥੧॥** [ਸਾਰਗ ਮਃ ੫, ਅੰਗ ੧੨੨੫]

**੨. ਮੁਖੁ ਤਲੈ ਪੈਰ ਉਪਰੇ ਵਸੰਦੋ ਕੁਹਥੜੈ ਥਾਇ ॥**
**ਨਾਨਕ ਸੋ ਧਣੀ ਕਿਉ ਵਿਸਾਰਿਓ ਉਧਰਹਿ ਜਿਸ ਦੈ ਨਾਇ ॥੨॥**

[ਜੈਤਸਰੀ ਕੀ ਵਾਰ ਮਹਲਾ ੫, ਅੰਗ ੭੦੬]

**੩. ਵਿਚਹੁ ਗਰਭੈ ਨਿਕਲਿ ਆਇਆ ॥**
**ਖਸਮੁ ਵਿਸਾਰਿ ਦੁਨੀ ਚਿਤੁ ਲਾਇਆ ॥** [ਮਾਰੂ ਮਹਲਾ ੫, ਅੰਗ ੧੦੦੭]

ਇਹ ਜੀਵ ਪ੍ਰਮੇਸ਼ਰ ਨੂੰ ਭੁਲਾ ਕੇ ਦੁਨੀ=ਮਾਇਆ ਵਿੱਚ ਚਿੱਤ ਜੋੜੀ ਬੈਠਾ ਹੈ। ਇਹ ਮਾਇਆ ਪ੍ਰਮੇਸ਼ਰ ਨੂੰ ਭੁਲਾ ਕਰਕੇ ਆਪਣੀ ਤ੍ਰਿਸ਼ਨਾ ਲਾ ਕੇ ਸਾੜਦੀ ਹੈ। ਇਸ ਮਾਇਆ ਦੇ ਚੱਕਰ ਕਰਕੇ ਹੀ ਜੀਵ ਗਰਭ ਦੀ ਅਗਨ ਵਿੱਚ ਸੜਦਾ ਹੈ ਜਿਥੇ ਕੇਵਲ ਪ੍ਰਮਾਤਮਾ ਦਾ ਸਿਰਮਨ ਹੀ ਰਖਿਆ ਕਰਦਾ ਹੈ। ਜੈਸਾ ਕਿ :

**ਕਬੀਰ ਮਨੁ ਸੀਤਲੁ ਭਇਆ ਪਾਇਆ ਬ੍ਰਹਮ ਗਿਆਨੁ ॥**
**ਜਿਨਿ ਜੁਆਲਾ ਜਗੁ ਜਾਰਿਆ ਸੁ ਜਨ ਕੇ ਉਦਕ ਸਮਾਨਿ ॥** [ਸਲੋਕ ਕਬੀਰ ਜੀ ਅੰਗ ੧੩੭੩]

ਜੋ ਗਰਭ ਵਿੱਚ ਸਿਮਰਨ ਨਹੀਂ ਕਰਦੇ ਉਹ :—

**ਕਈ ਜਨਮ ਗਰਭ ਹਿਰਿ ਖਰਿਆ ॥** [ਗਉੜੀ ਮਹਲਾ ੫, ਅੰਗ ੧੭੬]

## *ਪਾਵਕ ਸਾਗਰ ਅਥਾਹ ਲਹਰਿ ਮਹਿ;*
## *ਤਾਰਹੁ ਤਾਰਨਹਾਰੇ ॥੧॥*

ਹੇ ਪ੍ਰਭੂ ਜੀ! ਇਹ ਸੰਸਾਰ ਸਮੁੰਦਰ ਵਿਸ਼ੇ ਰੂਪੀ ਗਰਲਤਾ-ਜ਼ਹਿਰ ਦੇ ਸਹਿਤ ਹੈ ਜਿਸ ਵਿੱਚ ਤ੍ਰਿਸ਼ਨਾ ਦੀਆਂ ਅਥਾਹ ਲਹਿਰਾਂ ਹਨ, ਪਦਾਰਥਾਂ ਰੂਪ ਜਲ ਹੈ, ਕਾਮ ਕ੍ਰੋਧ ਆਦਿਕ ਮਗਰਮੱਛ ਹਨ। ਹੇ ਤਾਰਨਹਾਰੇ ਪ੍ਰਮੇਸ਼ਰ ਜੀ! ਨਾਮ ਜਹਾਜ 'ਤੇ ਚੜ੍ਹਾ ਕੇ ਤਾਰਨਾ ਕਰੋ। ਆਪ ਤੋਂ ਬਿਨਾਂ ਹੋਰ ਕੋਈ ਤਾਰ ਨਹੀਂ ਸਕਦਾ। ਜਿਵੇਂ ਆਪ ਜੀ ਨੇ ਗਰਭ ਵਿੱਚ ਰਖਿਆ ਕੀਤੀ ਇਸੇ ਤਰ੍ਹਾਂ ਸੰਸਾਰ ਤੋਂ ਤਾਰਨਾ ਕਰੋ ॥੧॥

## ਮਾਧੌ; ਤੂ ਠਾਕੁਰੁ ਸਿਰਿ ਮੋਰਾ ॥

ਹੇ ਮਾ=ਮਾਇਆ ਦੇ ਧੌ=ਪਤੀ ਪ੍ਰਮੇਸ਼ਰ! ਤੂੰ ਮੇਰੇ ਸਿਰ 'ਤੇ ਠਾਕੁਰ=ਮਾਲਕ-ਸੁਆਮੀ ਹੈਂ **ਵਾ:** ਮੋਰਾ=ਮੇਰਾ ਸਿਰਿ=ਸ਼੍ਰੋਮਣੀ ਠਾਕੁਰ ਹੈਂ।

## ਈਹਾ ਊਹਾ; ਤੁਹਾਰੋ ਧੋਰਾ ॥ਰਹਾਉ॥

ਹੇ ਅਕਾਲ ਪੁਰਖ! ਈਹਾ=ਇਸ ਲੋਕ ਅਤੇ ਊਹਾ=ਉਥੇ ਪ੍ਰਲੋਕ ਵਿੱਚ ਤੇਰਾ ਹੀ ਧੋਰਾ=ਆਸਰਾ ਹੈ।

**ਊਹਾ ਹੁਕਮੁ ਤੁਮਾਰਾ ਸੁਣੀਐ ॥ ਈਹਾ ਹਰਿ ਜਸੁ ਤੇਰਾ ਭਣੀਐ ॥**

[ਮਾਰੂ ਮਹਲਾ ੫, ਅੰਗ ੧੦੮੧]

ਵਾ: ਈਹਾ ਭਾਵ ਦੇਹ ਸਹਿਤ ਭੀ ਤੇਰਾ ਆਸਰਾ ਹੈ ਅਤੇ ਊਹਾ ਭਾਵ ਦੇਹ ਤੋਂ ਬਿਨਾਂ ਭੀ ਤੇਰਾ ਆਸਰਾ ਹੈ। ਆਪ ਜੀ ਤੋਂ ਬਿਨਾਂ ਹੋਰ ਕੋਈ ਭੀ ਆਸਰਾ ਨਹੀਂ ਹੈ॥ਰਹਾਉ॥

## ਕੀਤੇ ਕਉ ਮੇਰੈ ਸੰਮਾਨੈ; ਕਰਣਹਾਰੁ ਤ੍ਰਿਣੁ ਜਾਨੈ ॥

ਹੇ ਪ੍ਰਮੇਸ਼ਰ! ਸਾਡੀ ਅਣਜਾਣ ਜੀਵਾਂ ਦੀ ਐਸੀ ਹਾਲਤ ਹੈ ਕਿ ਤੇਰੇ ਪੈਦਾ ਕੀਤੇ ਪਦਾਰਥਾਂ ਨੂੰ ਮੇਰੈ=ਸੁਮੇਰ ਪਰਬਤ ਦੀ ਨਿਆਈਂ ਅਚੱਲ, ਵੱਡੇ ਤੇ ਅਮੋਲਕ ਸਮਝਦੇ ਹਾਂ। ਜੈਸਾ ਕਿ:

**ਦਾਤਿ ਪਿਆਰੀ ਵਿਸਰਿਆ ਦਾਤਾਰਾ ॥ ਜਾਣੈ ਨਾਹੀ ਮਰਣੁ ਵਿਚਾਰਾ ॥੨॥**

[ਧਨਾਸਰੀ ਮਹਲਾ ੫, ਅੰਗ ੬੭੬]

**ਇਆ ਧਨ ਜੋਬਨ ਅਰੁ ਸੁਤ ਦਾਰਾ ਪੇਖਨ ਕਉ ਜੁ ਦਇਓ ॥**
**ਤਿਨ ਹੀ ਮਾਹਿ ਅਟਕਿ ਜੋ ਉਰਝੇ ਇੰਦ੍ਰੀ ਪ੍ਰੇਰਿ ਲਇਓ ॥** [ਗਉੜੀ ਕਬੀਰ ਜੀ ਅੰਗ ੩੩੬]

ਅਤੇ ਜੋ ਸਭ ਦੇ ਕਰਨੇ ਵਾਲਾ ਪ੍ਰਭੂ ਹੈ ਉਸਨੂੰ ਤ੍ਰਿਣ ਵਤ ਸਮਝਦੇ ਹਾਂ। ਜਿਸ ਪ੍ਰਮਾਤਮਾ ਨੇ ਸਾਰੇ ਖੰਡ-ਬ੍ਰਹਮੰਡ ਰਚਣਾ ਕੀਤੇ ਹਨ ਐਸੇ ਪ੍ਰਮਾਤਮਾ ਨੂੰ ਕੱਖਾਂ ਤੋਂ ਭੀ ਨਿਕੰਮਾ ਸਮਝੀ ਬੈਠੇ ਹਾਂ। ਸਾਡਾ ਪ੍ਰਮਾਤਮਾ ਨਾਲ ਪਿਆਰ ਨਹੀਂ ਪਦਾਰਥਾਂ ਨਾਲ ਪ੍ਰੇਮ ਹੈ। **ਵਾ:** ਪਰਮੇਸ਼ਰ ਦੇ ਪੈਦਾ ਕੀਤੇ ਹੋਏ ਸਰੀਰਾਂ ਨੂੰ ਜੀਵ ਸੁਮੇਰ ਵਤ ਅਚੱਲ ਤੇ ਵੱਡੇ ਸੁਧ ਜਾਣਦਾ ਹੈ ਤੇ ਕਰਨ ਵਾਲੇ ਪ੍ਰਮਾਤਮਾ ਨੂੰ ਨਾ ਮਲੂਮ ਹਸਤੀ ਕੱਖ ਵਤ ਜਾਣਦਾ ਹੈ।

## ਤੂ ਦਾਤਾ ਮਾਗਨ ਕਉ ਸਗਲੀ; ਦਾਨੁ ਦੇਹਿ ਪ੍ਰਭ ਭਾਨੈ ॥੨॥

ਹੇ ਅਕਾਲ ਪੁਰਖ ਜੀ! ਤੂ ਸਰਬ ਦਾ ਦਾਤਾ ਹੈਂ ਹੋਰ ਸਾਰੀ ਸ੍ਰਿਸ਼ਟੀ ਤੇਰੇ ਪਾਸੋਂ ਦਾਨ ਮੰਗਣ ਲਈ ਖੜ੍ਹੀ ਹੈ। ਜੈਸਾ ਕਿ:

**੧. ਬੀਰ ਅਪਾਰ ਬਡੇ ਬਰਿਆਰ ਅਬਿਚਾਰਹਿ ਸਾਰ ਕੀ ਧਾਰ ਭਛੱਯਾ ॥**
**ਸਾਹਿਬ ਸ੍ਰੀ ਸਭ ਕੋ ਸਿਰਨਾਇਕ ਜਾਚਿਕ ਅਨੇਕ ਸੁ ਏਕੁ ਦਿਵੱਯਾ ॥੬॥੨੬॥**

[ਤ੍ਵਪ੍ਰਸਾਦਿ ਸ੍ਵਯੇ ੬]

**੨. ਬ੍ਰਹਮਾ ਬਿਸਨੁ ਰਿਖੀ ਮੁਨੀ ਸੰਕਰੁ ਇੰਦੁ ਤਪੈ ਭੇਖਾਰੀ ॥**
**ਮਾਨੈ ਹੁਕਮੁ ਸੋਹੈ ਦਰਿ ਸਾਚੈ ਆਕੀ ਮਰਹਿ ਅਫਾਰੀ ॥** [ਮਾਰੂ ਮਹਲਾ ੧, ਅੰਗ ੯੯੨]

ਹੇ ਪ੍ਰਮੇਸ਼ਰ! ਜਿਵੇਂ ਤੈਨੂੰ ਭਾਉਂਦਾ ਹੈ, ਕਰਮਾਂ ਅਨੁਸਾਰ ਫਲ ਦਿੰਦਾ ਹੈਂ ਤੇ ਆਪਣੇ ਭਾਣੇ ਅਨੁਸਾਰ ਫਲ ਦਿੰਦਾ ਹੈਂ ਭਾਵੇਂ ਸੰਸਾਰ ਵਿਚ ਕਿਤਨੇ ਵੀ ਮਹਾਨ ਪੁਰਸ਼ ਹੋਏ ਪਰ ਸਭ ਨੂੰ ਪ੍ਰਮੇਸ਼ਰ ਨੇ ਭਾਣੇ ਅਨੁਸਾਰ ਫਲ ਦਿੱਤਾ ਹੈ ਜਿਸ ਤਰ੍ਹਾਂ ਨਾਰਦ ਨੂੰ ਬਾਂਦਰ ਦਾ ਮੂੰਹ ਲਗਾ ਦਿੱਤਾ ਸੀ ਤੇ ਤ੍ਰੇਤੇ ਦੇ ਅਵਤਾਰ ਰਾਮ ਜੀ! ਪ੍ਰਥਾਇ ਕਥਨ ਕੀਤਾ ਹੈ।

**੧. ਰਾਮੁ ਝੁਰੈ ਦਲ ਮੇਲਵੈ ਅੰਤਰਿ ਬਲੁ ਅਧਿਕਾਰ ॥**
**ਬੰਤਰ ਕੀ ਸੈਨਾ ਸੇਵੀਐ ਮਨਿ ਤਨਿ ਜੁਝੁ ਅਪਾਰੁ ॥**
**ਸੀਤਾ ਲੈ ਗਇਆ ਦਹਸਿਰੋ ਲਛਮਣੁ ਮੂਓ ਸਰਾਪਿ ॥**
**ਨਾਨਕ ਕਰਤਾ ਕਰਣਹਾਰੁ ਕਰਿ ਵੇਖੈ ਥਾਪਿ ਉਥਾਪਿ ॥** [ਸਲੋਕ ਮਹਲਾ ੧, ਅੰਗ ੧੪੧੨]

**੨. ਰੋਵੈ ਰਾਮੁ ਨਿਕਾਲਾ ਭਇਆ ॥ ਸੀਤਾ ਲਖਮਣੁ ਵਿਛੁੜਿ ਗਇਆ ॥**
[ਰਾਮਕਲੀ ਕੀ ਵਾਰ ਮਹਲਾ ੧, ਅੰਗ ੯੫੩-੫੪]

ਇਉਂ ਆਪਣੇ ਭਾਣੇ ਅਨੁਸਾਰ ਕਰਮਾਂ ਦਾ ਦਾਨ ਦਿੰਦਾ ਹੈਂ। ਜੈਸਾ ਕਿ :

**ਪੁਛਿ ਨ ਸਾਜੇ ਪੁਛਿ ਨ ਢਾਹੇ ਪੁਛਿ ਨ ਦੇਵੈ ਲੇਇ ॥**
**ਆਪਣੀ ਕੁਦਰਤਿ ਆਪੇ ਜਾਣੈ ਆਪੇ ਕਰਣੁ ਕਰੇਇ ॥** [ਸਿਰੀਰਾਗੁ ਮਹਲਾ ੧, ਅੰਗ ੫੩]

**ਗੁਰਮੁਖਿ ਤੇਰਾ ਭਾਣਾ ਭਾਵੈ ॥** [ਮਾਰੂ ਮਹਲਾ ੩, ਅੰਗ ੧੦੬੩]

ਵਾ :—ਹੇ ਪ੍ਰਮੇਸ਼ਰ ਜੋ ਤੈਨੂੰ ਭਾਉਂਦੇ ਹਨ ਉਹਨਾਂ ਨੂੰ ਨਾਮ ਅੰਮ੍ਰਿਤ ਦਾ ਦਾਨ ਦਿੰਦਾ ਹੈਂ। ਫੇਰ ਉਹ ਤੈਨੂੰ ਭਾਨੈ=ਪ੍ਰਤੀਤ ਭਾਵ ਪ੍ਰਗਟ ਕਰ ਲੈਂਦੇ ਹਨ ॥੨॥

**ਜਲੇ ਹਰੀ ॥ ਥਲੇ ਹਰੀ ॥ ਉਰੇ ਹਰੀ ॥ ਬਨੇ ਹਰੀ ॥੧॥੫੧॥**
**ਗਿਰੇ ਹਰੀ ॥ ਗੁਫੇ ਹਰੀ ॥ ਛਿਤੇ ਹਰੀ ॥ ਨਭੇ ਹਰੀ ॥੨॥੫੨॥**
**ਊਹਾਂ ਹਰੀ ॥ ਜਿਮੀ ਹਰੀ ॥ ਜਮਾ ਹਰੀ ॥੩॥੫੩॥** [ਅਕਾਲ ਉਸਤਤ]

## *ਖਿਨ ਮਹਿ ਅਵਰੁ ਖਿਨੈ ਮਹਿ ਅਵਰਾ; ਅਚਰਜ ਚਲਤ ਤੁਮਾਰੇ ॥*

ਖਿਨ=ਬਹੁਤ ਥੋੜ੍ਹਾ ਸਮਾਂ, ਅੱਖ ਦੇ ਪਲਕਾਰੇ ਜਿੰਨ੍ਹਾਂ ਸਮਾਂ, ਸੰਸਕ੍ਰਿਤ ਵਿੱਚ ਕਸ਼ਣ ਪੰਜਾਬੀ ਵਿੱਚ ਖਿਨ। ਇਕ ਖਿਨ ਵਿੱਚ ਯਾਨੀ ਸਮੇਂ ਵਿੱਚ ਅਵਰ=ਹੋਰ ਪ੍ਰਕਾਰ ਭਾਵ ਸ੍ਰਿਸ਼ਟੀ ਦੀ ਉਤਪਤੀ ਕਰਦਾ ਹੈ। ਖਿਨੈ ਮਹਿ ਅਵਰਾ=ਭਾਵ ਖਿਨ ਵਿੱਚ ਹੀ ਹੋਰ ਪ੍ਰਕਾਰ ਸ੍ਰਿਸ਼ਟ ਦੀ ਲੈਅਤਾ ਕਰਦਾ ਹੈ।

ਵਾ :—ਖਿਨ ਵਿੱਚ ਹੀ ਇਕ ਭਿਖਾਰੀ ਨੂੰ ਰਾਜਾ, ਖਿਨ ਵਿੱਚ ਹੀ ਰਾਜੇ ਨੂੰ ਭਿਖਾਰੀ ਬਣਾ ਦਿੰਦਾ ਹੈ। ਐਸੇ ਉਸਦੇ ਅਚਰਜ=ਹੈਰਾਨ ਕਰਨ ਵਾਲੇ ਚਲਤ=ਕੌਤਕ ਹਨ। ਜੈਸਾ ਕਿ :

**ਛਿਨ ਮਹਿ ਰਾਉ ਰੰਕ ਕਉ ਕਰਈ ਰਾਉ ਰੰਕ ਕਰਿ ਡਾਰੇ ॥**
**ਰੀਤੇ ਭਰੇ ਭਰੇ ਸਖਨਾਵੈ ਯਹ ਤਾ ਕੋ ਬਿਵਹਾਰੇ ॥੧॥** [ਰਾਗ ਬਿਹਾਗੜਾ ਮਹਲਾ ੯, ਅੰਗ ੫੩੭]

**ਹਰਨ ਭਰਨ ਜਾ ਕਾ ਨੇਤ੍ਰ ਫੋਰੁ ॥** [ਗਉੜੀ ਸੁਖਮਨੀ ਮਹਲਾ ੫, ਅੰਗ ੨੮੪]

**ਨਦੀਆ ਵਿਚਿ ਟਿਬੇ ਦੇਖਾਲੇ ਥਲੀ ਕਰੇ ਅਸਗਾਹ ॥**
**ਕੀੜਾ ਥਾਪਿ ਦੇਇ ਪਾਤਿਸਾਹੀ ਲਸਕਰ ਕਰੇ ਸੁਆਹ ॥** [ਮਾਝ ਮਹਲਾ ੧, ਅੰਗ ੧੪੪]

## *ਰੂੜੋ ਗੂੜੋ ਗਹਿਰ ਗੰਭੀਰੋ; ਊਚੌ ਅਗਮ ਅਪਾਰੇ ॥੩॥*

ਹੇ ਪ੍ਰਭੂ ! ਤੂੰ ਰੂੜੋ=ਸੁੰਦਰ ਹੈਂ, ਸਭ ਸੰਸਾਰ ਦੇ ਬਾਗ ਬਗੀਚਿਆ ਵਿੱਚ ਤੇਰੀ ਹੀ ਸੁੰਦਰਤਾ ਹੈ। ਗੂੜੋ=ਗੁਪਤ ਤੋਂ ਗੁਪਤ ਹੈਂ, ਗੰਭੀਰੋ=ਡੂੰਘਾ ਹੈਂ। ਜੈਸਾ ਕਿ :

**ਪਾਤਾਲਾ ਪਾਤਾਲ ਲਖ ਆਗਾਸਾ ਆਗਾਸ ॥** [ਜਪੁਜੀ ਸਾਹਿਬ ਅੰਗ, ੫]

ਵਾ :—ਊਚੌ=ਉਚੇ ਤੋਂ ਉੱਚਾ ਹੈਂ।

**ਕੋਟਿ ਮਹੇਸ ਉਪਾਇ ਸਮਾਏ ॥ ਕੋਟਿ ਬ੍ਰਹਮੇ ਜਗੁ ਸਾਜਣ ਲਾਏ ॥੧॥** [ਭੈਰਉ ਮਃ ੫, ਅੰਗ ੧੧੫੬]

ਅਗਮ=ਮਨ ਦੇ ਸੰਕਲਪਾਂ ਤੋਂ ਪਰੇ ਹੈਂ। ਸਾਸ਼ਤਰਾਂ ਦੀ ਗਮਤਾ ਵੀ ਉਥੇ ਨਹੀਂ ਹੈ। ਅਪਾਰੇ=ਪ੍ਰਕਿਰਤੀ ਦੇ ਪ੍ਰਵਾਹ ਤੋਂ ਰਹਿਤ ਹੈਂ। ਪ੍ਰਕ੍ਰਿਤੀ ਤੇਰੇ ਲੂੰ ਲੂੰ ਵਿੱਚ ਹੈ, ਐਸਾ ਤੂੰ ਸਮਰਥ ਹੈਂ ॥੩॥

## *ਸਾਧਸੰਗਿ ਜਉ ਤੁਮਹਿ ਮਿਲਾਇਓ; ਤਉ ਸੁਨੀ ਤੁਮਾਰੀ ਬਾਣੀ ॥*

ਹੇ ਅਕਾਲ ਪੁਰਖ ਜੀ ! ਜਦੋਂ ਤੁਸੀਂ ਗੁਰਾਂ ਦੀ ਸਾਧ ਸੰਗਤ ਵਿੱਚ ਸਾਨੂੰ ਮਿਲਾਇਆ ਤਾਂ ਤੁਹਾਡੇ ਸਰੂਪ ਨੂੰ ਜਾਨਣ ਵਾਲੀ ਬਾਣੀ ਸੁਣੀ। ਜੈਸਾ ਕਿ :

੧. **ਸਾਧ ਕਰਮ ਜੇ ਪੁਰਖ ਕਮਾਵੈ ॥ ਨਾਮ ਦੇਵਤਾ ਤਾਹਿ ਕਹਾਵੈ ॥**
**ਕੁਕ੍ਰਿਤ ਕਰਮ ਜੇ ਜਗ ਮੈ ਕਰਹੀ ॥ ਨਾਮ ਅਸੁਰ ਤਿਨ ਕੋ ਸਭ ਧਰ ਹੀ ॥੧੫॥**
[ਸ੍ਰੀ ਦਸਮ ਗ੍ਰੰਥ, ਬਚਿਤ੍ਰ ਨਾਟਕ]

੨. **ਸੁਰਤੀ—ਸ੍ਵੈ ਕਾਰਜ ਸਿਧਤੀ ਪਰ ਕਾਰਜ ਧਾਇਤੀ ਸਾ ਸਾਧਾ ॥** [ਪ੍ਰਮਾਣ ਲੌਕਿਕ]

੩. **ਪੁਨ ਸਾਧ ਵਹੀ ਜਗ ਜਾਨੀਏ ਜਾ ਕੈ ਨਹੀ ਉਪਾਧਿ ਮਨ ॥੪॥** [ਸਾਰਕੁਤਾਵਲੀ ਅ: ੫]

੪. **ਥੰਮੇ ਕੋਇ ਨ ਸਾਧੁ ਬਿਨੁ ਸਾਧੁ ਨ ਦਿਸੈ ਜਗਿ ਵਿਚ ਕੋਆ ॥** [ਵਾਰ ੧, ਪਉੜੀ ੨੨]

੫. **ਗੁਰਮੁਖਿ ਸਾਧਿ ਅਸਾਧ ਸਾਧ ਵਖਾਣੀਐ ॥** [ਵਾਰ ੧੯, ਪਉੜੀ ੧੫]

ਗੁਰਮੁਖਾਂ ਨੇ ਨਾ ਸਾਧੇ ਜਾਣ ਵਾਲੇ ਮਨ ਨੂੰ ਸਾਧ ਕੇ ਸਾਧ ਕਹਾਇਆ ਹੈ।

ਇਸ ਮਨ ਨੂੰ ਜਿਨ੍ਹਾਂ ਗੁਰਸਿੱਖ ਸਾਧਾਂ ਨੇ ਸਾਧਿਆ ਹੈ ਉਨ੍ਹਾਂ ਦੀ ਸੰਗਤ ਵਿੱਚ ਤੁਸੀਂ ਸਾਨੂੰ ਮੇਲ ਦਿੱਤਾ ਹੈ। ਜੈਸਾ ਕਿ :

**ਨਾਨਕ ਤਿਨ ਸੰਤਨ ਸਰਣਾਗਤੀ ਜਿਨ ਮਨੁ ਵਸਿ ਕੀਨਾ ॥** [ਬਿਲਾਵਲ ਮਹਲਾ ੫, ਅੰਗ ੮੧੫]

ਤਾਂ ਅਸੀਂ ਉਨਾਂ ਗੁਰਸਿੱਖ ਮਹਾਂਪੁਰਸ਼ਾਂ ਤੋਂ ਨਾਮ-ਬਾਨੀ ਸੁਣੀ **ਵਾ:** ਗੁਰਬਾਨੀ ਸੁਣੀ। ਹੋਰ ਬੇਦਾਂ-ਕਤੇਬਾਂ ਦੀਆਂ ਬਾਨੀਆਂ ਸੰਸੇ ਨਿਵਿਰਤ ਨਹੀਂ ਕਰਦੀਆਂ। ਜੈਸਾ ਕਿ :

**ਬੇਦ ਕਤੇਬ ਇਫਤਰਾ ਭਾਈ ਦਿਲ ਕਾ ਫਿਕਰੁ ਨ ਜਾਇ ॥** [ਭਗਤ ਕਬੀਰ, ਅੰਗ ੭੨੭]

**ਸਾਖੀ—**ਸਤਵੇਂ ਪਾਤਸ਼ਾਹ-ਸ੍ਰੀ ਗੁਰੂ ਹਰ ਰਾਏ ਸਾਹਿਬ ਜੀ ਤੋਂ ਸਿੱਖਾਂ ਨੇ ਪੁੱਛਿਆ ਕਿ ਗੁਰੂ ਜੀ ! ਅਸੀਂ ਅਰਥ ਬੋਧ ਤੋਂ ਰਹਿਤ ਹਾਂ, ਕੀ ਗੁਰਬਾਨੀ ਨੂੰ ਪੜ੍ਹਨੇ ਕਰਕੇ ਸਾਡਾ ਵੀ ਭਲਾ ਹੋ ਜਾਵੇਗਾ ? ਸਤਿਗੁਰੂ ਜੀ ਨੇ ਬਾਹਰ ਸੂਰਜ ਦੀਆਂ ਕਿਰਨਾਂ ਨਾਲ ਚਮਕਦੀ ਹੋਈ ਥੇਹ ਉਪਰ ਪਈ ਠੀਕਰੀ ਵਿਖਾਈ। ਉਸ ਵਿੱਚ ਘਿਓ ਦੀ ਥਿੰਧਿਆਈ ਸੀ। ਮਹਾਰਾਜ ਜੀ ਕਹਿਣ ਲੱਗੇ—ਹੇ ਸਿੱਖੋ ! ਜਿਵੇਂ ਇਸ ਠੀਕਰੀ ਵਿੱਚ ਥਿੰਧਿਆਈ ਇਸ ਕਰਕੇ ਹੈ ਕਿ ਕਿਸੇ ਸਮੇਂ ਇਹ ਘਿਓ ਵਾਲਾ ਪਾਤਰ ਸੀ। ਚਿਰੰਕਾਲ ਤੱਕ ਘਿਓ ਦੀ ਸੰਗਤ ਕਰਕੇ ਇਸ ਭਾਂਡੇ ਵਿੱਚ ਥਿੰਧਿਆਈ ਰਚ ਗਈ ਜੋ ਹੁਣ ਸੂਰਜ ਦੀਆਂ ਕਿਰਨਾਂ ਪੈਣ ਤੋਂ ਥਿੰਧਿਆਈ ਪ੍ਰਗਟ ਰੂਪ ਵਿੱਚ ਦਿੱਸ ਰਹੀ ਹੈ।

ਇਸੇ ਤਰ੍ਹਾਂ ਮਨ ਇਕ ਭਾਂਡਾ ਹੈ ਦਿਨ ਪ੍ਰਤੀ ਦਿਨ ਗੁਰਬਾਣੀ ਦੀ ਸੰਗਤ ਕਰਕੇ ਗੁਰਬਾਣੀ ਦੇ ਸੰਸਕਾਰ ਇਸ ਵਿੱਚ ਸਮਾ ਜਾਂਦੇ ਹਨ। ਭਾਵੇਂ ਇਹ ਠੀਕ ਹੈ ਕਿ ਮੁਕਤੀ ਗਿਆਨ ਤੋਂ ਬਿਨਾਂ ਨਹੀਂ ਪ੍ਰਾਪਤ ਹੋ ਸਕਦੀ ਪਰ ਇਸ ਭਗਤੀ ਵਾਲੇ ਪਏ ਸੰਸਕਾਰਾਂ ਦੇ ਕਾਰਨ ਮੁੜ ਭਗਤੀ ਵੱਲ ਰੁਚੀ ਬਣਦੀ ਹੈ। ਜਿਵੇਂ ਘਿਓ ਵਾਲਾ ਭਾਂਡਾ ਫੁੱਟਿਆ ਇਸ ਤਰ੍ਹਾਂ ਦੇਹ ਵੀ ਫੁੱਟਣ ਤੋਂ ਬਾਅਦ ਮਿੱਟੀ ਵਿੱਚ ਰੁਲਦੀ ਹੈ। ਆਉਂਦਾ ਜਨਮ ਪ੍ਰਾਪਤ ਹੋਇ ਤੋਂ ਭਾਵੇਂ ਅਵਿਦਿਆ ਦਾ ਮਿੱਟੀ-ਘੱਟਾ ਮਨ ਰੂਪੀ ਠੀਕਰੀ 'ਤੇ ਪਿਆ ਹੋਣ ਦੇ ਕਾਰਨ ਭਗਤੀ ਦਾ ਸੰਸਕਾਰ ਪ੍ਰਗਟ ਨਹੀਂ

ਹੁੰਦਾ। ਪਰ ਜਦੋਂ ਨਾਮ ਬਾਣੀ ਦੀ ਵਰਖਾ ਨਾਲ ਜਿਸ ਕਰਕੇ ਠੀਕਰੀ ਰੂਪੀ ਮਨ ਤੋਂ ਅਵਿਦਿਆ ਰੂਪੀ ਮਿੱਟੀ ਦੂਰ ਹੁੰਦੀ ਹੈ ਤਾਂ ਗੁਰੂ ਰੂਪ ਸੂਰਜ ਦੀਆਂ ਉਪਦੇਸ਼ ਰੂਪ ਕਿਰਨਾਂ ਮਿਲਣ ਤੋਂ ਭਗਤੀ ਦੇ ਸੰਸਕਾਰ ਪ੍ਰਗਟ ਹੋ ਕੇ ਥਿੰਧਿਆਈ ਪ੍ਰਗਟ ਹੋਣ ਦੀ ਤਰ੍ਹਾਂ ਗਿਆਨ ਪ੍ਰਗਟ ਹੋ ਜਾਂਦਾ ਹੈ ਜਿਸ ਤੋਂ ਮੁਕਤ ਹੋ ਕੇ, ਜੈਸਾ ਕਿ :

**ਜਿਉ ਜਲ ਮਹਿ ਜਲੁ ਆਇ ਖਟਾਨਾ॥ ਤਿਉ ਜੋਤੀ ਸੰਗਿ ਜੋਤਿ ਸਮਾਨਾ॥**
**ਮਿਟਿ ਗਏ ਗਵਨ ਪਾਏ ਬਿਸ੍ਰਾਮ॥ ਨਾਨਕ ਪ੍ਰਭ ਕੈ ਸਦ ਕੁਰਬਾਨ॥**
[ਗਉੜੀ ਸੁਖਮਨੀ ਮਹਲਾ ੫, ਅੰਗ ੨੭੮]

ਉਸ ਦਾ ਸਰੂਪ ਬਣ ਜਾਂਦਾ ਹੈ।

## *ਅਨਦੁ ਭਇਆ ਪੇਖਤ ਹੀ ਨਾਨਕ;*
## *ਪ੍ਰਤਾਪ ਪੁਰਖ ਨਿਰਬਾਣੀ ॥੪॥੭॥੧੮॥*

ਸਤਿਗੁਰੂ ਜੀ ਕਹਿੰਦੇ ਹਨ ਕਿ ਨਿਰਬਾਣੀ=ਬੰਧਨਾਂ ਤੋਂ ਰਹਿਤ ਪ੍ਰਮੇਸ਼ਰ ਦਾ ਪ੍ਰਤਾਪ ਦੇਖ ਕੇ ਮੇਰਾ ਮਨ ਅਨੰਦ ਦੇ ਸਹਿਤ ਹੋ ਗਿਆ ਹੈ॥੪॥੭॥੧੮॥ ਜੈਸਾ ਕਿ :

**ਅਨਦੋ ਅਨਦੁ ਘਣਾ ਮੈ ਸੋ ਪ੍ਰਭੁ ਡੀਠਾ ਰਾਮ॥** [ਰਾਗ ਆਸਾ ਮਹਲਾ ੫, ਅੰਗ ੪੫੨]

ਵਾਹਿਗੁਰੂ ਜੀ ਕਾ ਖ਼ਾਲਸਾ॥ ਵਾਹਿਗੁਰੂ ਜੀ ਕੀ ਫ਼ਤਹ॥

ਮੁਖਵਾਕ ਨੰਬਰ ੫੭ [ਆਦਿ ਅੰਗ ੬੧੫]

***ਸੋਰਠਿ ਮਹਲਾ ੫ ॥ ਪ੍ਰਭ ਕੀ ਸਰਣਿ ਸਗਲ ਭੈ ਲਾਥੇ ਦੁਖ ਬਿਨਸੇ ਸੁਖੁ ਪਾਇਆ ॥ ਦਇਆਲੁ ਹੋਆ ਪਾਰਬ੍ਰਹਮੁ ਸੁਆਮੀ ਪੂਰਾ ਸਤਿਗੁਰੁ ਧਿਆਇਆ ॥੧॥ ਪ੍ਰਭ ਜੀਉ ਤੂ ਮੇਰੋ ਸਾਹਿਬੁ ਦਾਤਾ ॥ ਕਰਿ ਕਿਰਪਾ ਪ੍ਰਭ ਦੀਨ ਦਇਆਲਾ ਗੁਣ ਗਾਵਉ ਰੰਗਿ ਰਾਤਾ ॥ਰਹਾਉ॥ ਸਤਿਗੁਰਿ ਨਾਮੁ ਨਿਧਾਨੁ ਦ੍ਰਿੜਾਇਆ ਚਿੰਤਾ ਸਗਲ ਬਿਨਾਸੀ ॥ ਕਰਿ ਕਿਰਪਾ ਅਪੁਨੋ ਕਰਿ ਲੀਨਾ ਮਨਿ ਵਸਿਆ ਅਬਿਨਾਸੀ ॥੨॥ ਤਾ ਕਉ ਬਿਘਨੁ ਨ ਕੋਊ ਲਾਗੈ ਜੋ ਸਤਿਗੁਰਿ ਅਪੁਨੈ ਰਾਖੇ ॥ ਚਰਨ ਕਮਲ ਬਸੇ ਰਿਦ ਅੰਤਰਿ ਅੰਮ੍ਰਿਤ ਹਰਿ ਰਸੁ ਚਾਖੇ ॥੩॥ ਕਰਿ ਸੇਵਾ ਸੇਵਕ ਪ੍ਰਭ ਅਪੁਨੇ ਜਿਨਿ ਮਨ ਕੀ ਇਛ ਪੁਜਾਈ ॥ ਨਾਨਕ ਦਾਸ ਤਾ ਕੈ ਬਲਿਹਾਰੈ ਜਿਨਿ ਪੂਰਨ ਪੈਜ ਰਖਾਈ ॥੪॥੧੪॥੨੫॥***

## ਸੋਰਠਿ ਮਹਲਾ ੫ ॥

ਇਹ ਅੰਮ੍ਰਿਤ ਬਚਨ ਉਚਾਰਨ ਕਰਨ ਵਾਲੇ ਗੁਰੂ ਅਰਜਨ ਸਾਹਿਬ ਹਨ ਇਸ ਮੁਖਵਾਕ ਦੀ ਪਹਿਲੀ ਹੀ ਤੁਕ ਵਿੱਚ ਭੈ ਦਾ ਜਿਕਰ ਕਰਦੇ ਹਨ ਅਤੇ ਨਾਲ ਹੀ ਭੈ ਨਵਿਰਤੀ ਦੀ ਜੁਗਤ ਦਸਦੇ ਹਨ :—

## ਪ੍ਰਭ ਕੀ ਸਰਣਿ ਸਗਲ ਭੈ ਲਾਥੇ; ਦੁਖ ਬਿਨਸੇ ਸੁਖੁ ਪਾਇਆ ॥

ਪ੍ਰਭੂ=ਪ੍ਰਮੇਸ਼ਰ ਵਾਹਿਗੁਰੂ ਦੀ ਸਰਣਿ ਆਉਣ ਕਰਕੇ ਸਗਲ=ਸਾਰੇ ਭੈ=ਡਰ ਲਾਥੇ=ਲਹਿ ਜਾਂਦੇ ਹਨ ਅਤੇ ਦੁੱਖਾਂ ਦਾ ਬਿਨਾਸ ਹੋ ਕੇ ਸੁਖ ਪ੍ਰਾਪਤ ਹੋ ਜਾਂਦਾ ਹੈ। ਭੈ ਦੇ ਪ੍ਰਭਾਵ ਹੇਠ ਸਾਰਾ ਸੰਸਾਰ ਹੈ ਭੈ ਤੋਂ ਰਹਿਤ ਕੇਵਲ ਵਾਹਿਗੁਰੂ ਪ੍ਰਮੇਸ਼ਰ ਹੈ। ਜੈਸਾ ਕਿ :

**ਸਗਲ ਸਮਗ੍ਰੀ ਡਰਹਿ ਬਿਆਪੀ ਬਿਨੁ ਡਰ ਕਰਣੈਹਾਰਾ॥** [ਮਾਰੂ ਮਹਲਾ ੫, ਅੰਗ ੯੯੯]

**ਨੋਟ** :—ਭੈ ਦੇ ਸੰਬੰਧ ਵਿੱਚ ਪੂਰਾ ਸ਼ਬਦ ਦੇਖੋ।

**ਅਥਵਾ** ਉਸਦਾ ਚਿੰਤਨ ਕਰਨ ਵਾਲਾ ਭੀ ਭੈ ਤੋਂ ਰਹਿਤ ਹੋ ਜਾਂਦਾ ਹੈ। ਜੈਸਾ ਕਿ :

**ਨਿਰਭਉ ਜਪੈ ਸਗਲ ਭਉ ਮਿਟੈ॥** [ਗਉੜੀ ਮਹਲਾ ੫, ੨੯੩]

ਭੈ ਦੀਆਂ ਵਿਦਵਾਨਾਂ ਨੇ ਸੱਤ ਕਿਸਮਾਂ ਮੰਨੀਆਂ ਹਨ :—

੧. ਯਹ ਭੈ, ੨. ਪ੍ਰਲੋਕ ਭੈ, ੩. ਜਨਮ ਬੇਦਨਾ, ੪. ਜਾਤ, ੫. ਅਨ ਰਖਿਆ, ੬. ਅਰ ਗੁਪਤ ਭੈ, ੭. ਅਕਸ ਮਾਤਰ ਭੈ ਸਾਤ

ਪਰ ਸ਼ਰਨ ਵਿੱਚ ਆ ਕੇ ਲਾਭ ਉਹਨਾਂ ਨੂੰ ਹੀ ਪ੍ਰਾਪਤ ਹੁੰਦਾ ਹੈ ਭਾਵ ਉਹਨਾਂ ਦੇ ਹੀ ਭੈ ਦੂਰ ਹੁੰਦੇ ਹਨ ਜਿਹਨਾਂ ਨੇ ਗੁਰਾਂ ਦੀ ਆਗਿਆ ਨੂੰ ਮੰਨਣਾ ਕੀਤਾ ਹੈ :—

**ਦ੍ਰਿਸ਼ਟਾਂਤ** :—ਇਕ ਬਾਦਸ਼ਾਹ ਨੇ ਆਪਣੇ ਰਾਜ ਵਿੱਚ ਪਰਜਾ ਲਈ ਬਹੁਤ ਚੰਗਾ ਪ੍ਰਬੰਧ ਕੀਤਾ। ਸਾਰਿਆਂ ਨੂੰ ਆਪਣੀ ਆਗਿਆ ਵਿੱਚ ਰਖਿਆ ਪਰ ਬਾਦਸ਼ਾਹ ਦੇ ਰਾਜ ਘਰਾਣੇ ਅਤੇ ਸੰਬੰਧੀਆਂ ਨੇ ਰਾਜੇ ਦੀ ਆਗਿਆ ਨਾ ਮੰਨੀ ਤੇ ਉਹਨਾਂ ਨੇ ਆਪਣੀ ਖੁਦ ਪਸੰਦੀ ਕੀਤੀ। ਰਾਜੇ ਨੇ ਉਹਨਾਂ ਸੰਬੰਧੀਆਂ ਨੂੰ ਦੇਸ਼ ਨਿਕਾਲਾ ਦੇ ਦਿੱਤਾ ਉਹ ਸਾਰੇ ਸੰਬੰਧੀ ਬਹੁਤ ਦੁਖੀ ਹੋਏ ਤੇ ਭੁੱਖੇ ਮਰਨ ਲੱਗੇ ਤਾਂ ਫਿਰ ਰਾਜੇ ਨੇ ਉਹਨਾਂ ਨੂੰ ਆਪਣੇ ਜਾਣ ਕੇ, ਉਹਨਾਂ ਤੇ ਦਇਆ ਕਰਕੇ, ਉਹਨਾਂ ਨੂੰ ਕਈ ਮੀਲਾਂ ਦੇ ਵਿਸਥਾਰ ਵਾਲਾ ਬਗੀਚਾ ਬਖਸ਼ਿਆ। ਉਹਨਾਂ ਸੰਬੰਧੀਆਂ ਵਿਚੋਂ ਕਈ ਕਹਿਣ ਲੱਗੇ ਕਿ ਅਸੀਂ ਰਾਜੇ ਦੇ ਆਖੇ ਨਹੀਂ ਲੱਗਣਾ ਕਿਉਂਕਿ ਉਸਨੇ ਸਾਨੂੰ ਬਨਵਾਸ ਦਿੱਤਾ ਹੈ, ਉਹਨਾਂ

ਕ੍ਰੋਧ ਕਰਕੇ ਬਗੀਚਾ ਅੰਗੀਕਾਰ ਨਾ ਕੀਤਾ ਤੇ ਭੁੱਖੇ ਹੀ ਮਰ ਗਏ। ਜਿਹੜੇ ਬਗੀਚੇ ਵਿੱਚ ਗਏ ਉਹਨਾਂ ਨੇ ਬਾਗ ਵਿਚੋਂ ਬਿਰਛਾਂ ਨੂੰ ਕੱਟ ਕੇ ਵੇਚ ਕੇ ਗੁਜਾਰਾ ਕਰਨਾ ਸ਼ੁਰੂ ਕਰ ਦਿੱਤਾ ਅਤੇ ਭੁੱਖ ਦੇ ਦੁੱਖ ਨੂੰ ਨਵਿਰਤ ਕਰ ਲਿਆ। ਉਹਨਾਂ ਵਿਚੋਂ ਇਕਨਾ ਨੇ ਸੋਚਿਆ ਕਿ ਇਸ ਬਗੀਚੇ ਵਿੱਚ ਅਮੋਲਕ ਚੀਜਾਂ ਹੋਣਗੀਆਂ। ਉਹਨਾਂ ਨੇ ਪੜਤਾਲ ਕਰਕੇ ਚੰਦਨ ਦੇ ਬੂਟੇ ਲੱਭੇ, ਸੱਪਾਂ ਨੂੰ ਮਾਰ ਕਰਕੇ, ਚੰਦਨ ਦੇ ਬਿਰਛ ਕੱਟੇ ਤੇ ਉਹਨਾਂ ਦੀਆਂ ਲੱਕੜਾਂ ਸ਼ਹਿਰ ਵਿੱਚ ਵੇਚਣੀਆਂ ਸ਼ੁਰੂ ਕੀਤੀਆਂ ਤੇ ਸ਼ਾਹੂਕਾਰ ਬਣ ਗਏ, ਫਿਰ ਹੋਰ ਆਦਮੀਆਂ ਨੇ ਯਤਨ ਕੀਤਾ ਕਿ ਹੋਰ ਵੀ ਕੁਝ ਲੱਭਣਾ ਚਾਹੀਦਾ ਹੈ ਉਹਨਾਂ ਨੇ ਲੋਹੇ ਦੇ ਬੂਟ ਪਾ ਕਰਕੇ ਬਾਗ ਵਿੱਚ ਗਸ਼ਤ ਕੀਤੀ ਤਾਂ ਪਾਰਸ ਪੱਥਰ ਨਾਲ ਉਹਨਾਂ ਦੇ ਬੂਟ ਲੱਗ ਕਰਕੇ ਸੋਨਾ ਹੋ ਗਏ ਉਹ ਪਾਰਸ ਨੂੰ ਪ੍ਰਾਪਤ ਕਰਕੇ ਖੁਸ਼ੀ ਦੇ ਸਹਿਤ ਰਾਜੇ ਨੂੰ ਮਿਲੇ। ਰਾਜੇ ਨੇ ਪ੍ਰਸੰਨ ਹੋ ਕੇ ਉਹਨਾਂ ਨੂੰ ਆਪਣੇ ਵਜ਼ੀਰ ਬਣਾ ਲਿਆ। ਇਸ ਪ੍ਰਕਾਰ ਉਹ ਸੁਖੀ ਹੋ ਗਏ। ਫਿਰ ਉਹਨਾਂ ਆਦਮੀਆਂ ਦੇ ਵਿਚੋਂ ਕੁਝ ਸਿਆਣੇ ਪੁਰਸ਼ਾਂ ਨੇ ਧਰਤੀ ਪੁੱਟ ਕਰਕੇ ਖਾਣ ਵਿਚੋਂ ਚਿੰਤਾਮਣੀ ਪ੍ਰਾਪਤ ਕੀਤੀ ਤੇ ਰਾਜੇ ਨੂੰ ਮਿਲੇ ਤਾਂ ਰਾਜਾ ਬਹੁਤ ਪ੍ਰਸੰਨ ਹੋਇਆ ਕਿਉਂਕਿ ਜਿਸ ਪਾਸ ਚਿੰਤਾਮਣੀ ਹੋਵੇ ਉਸਦਾ ਕੀਤਾ ਸੰਕਲਪ ਪੂਰਾ ਹੋ ਜਾਂਦਾ ਹੈ। ਰਾਜੇ ਨੇ ਖੁਸ਼ੀ ਦੇ ਸਹਿਤ ਆਪਣਾ ਰਾਜ ਤਖ਼ਤ ਉਹਨਾਂ ਨੂੰ ਬਖਸ਼ ਦਿੱਤਾ ਤੇ ਕਿਹਾ ਹੁਣ ਤੁਸੀਂ ਤਖ਼ਤ 'ਤੇ ਬੈਠ ਕੇ ਰਾਜ ਕਰੋ। ਇਸ ਦ੍ਰਿਸ਼ਟਾਂਤ ਦਾ ਅੰਤ੍ਰੀਵ ਭਾਵ:–ਇਸੇ ਪ੍ਰਕਾਰ ਹੀ ਅਕਾਲ ਪੁਰਖ ਅੰਤਰਜਾਮੀ ਬਾਦਸ਼ਾਹ=ਰਾਜਾ ਹੈ। ਸਾਰੀ ਸ੍ਰਿਸਟੀ ਨੂੰ ਵਹਿਗੁਰੂ ਨੇ ਆਪਣੀ ਆਗਿਆ ਵਿੱਚ ਰਖਿਆ ਹੈ। ਇਸ ਕਰਕੇ ਉਸਦੀ ਆਗਿਆ ਵਿੱਚ ਚੱਲਣਾ ਚਾਹੀਦਾ ਹੈ: ਨਾਮ ਜਪਣਾ, ਪਰਉਪਕਾਰ ਕਰਨਾ ਇਹ ਪ੍ਰਮੇਸ਼ਰ ਦੀ ਆਗਿਆ ਹੈ। ਜਿਹੜੇ ਜੀਵ ਆਗਿਆ ਵਿੱਚ ਨਹੀਂ ਚਲਦੇ ਉਹਨਾਂ ਨੂੰ ਵਹਿਗੁਰੂ ਨੇ ਸੰਸਾਰ ਰੂਪੀ ਉਜਾੜ ਵਿੱਚ ਦੇਸ਼ ਨਿਕਾਲਾ ਦਿੱਤਾ ਹੈ। ਸਾਰੇ ਜੀਵ ਚੇਤਨ ਦੀ ਅੰਸ ਹੋਣ ਕਰਕੇ ਵਾਹਿਗੁਰੂ ਰਾਜੇ ਦੇ ਸੰਬੰਧੀ ਹਨ, ਇਹਨਾਂ ਨੂੰ ਆਸਾ ਤ੍ਰਿਸ਼ਨਾ ਦੀ ਭੁੱਖ-ਤੇਹ ਨਾਲ ਦੁਖੀ ਹੋਇਆ ਨੂੰ ਦੇਖ ਕਰਕੇ ਅਕਾਲ ਪੁਰਖ, ਵਹਿਗੁਰੂ ਨੇ, ਗੁਰੂ ਰੂਪ ਧਾਰ ਕੇ ਗੁਰਬਾਣੀ ਰੂਪ ਬਗੀਚਾ ਬਖਸ਼ਿਆ ਹੈ ਪਰ ਇਹਨਾਂ ਜੀਵਾਂ ਨੇ ਇਸ ਬਗੀਚੇ ਨੂੰ ਪ੍ਰਾਪਤ ਕਰਕੇ ਲਾਪ੍ਰਵਾਹੀ ਕੀਤੀ ਹੈ, ਕੋਈ ਵੀ ਧਿਆਨ ਨਹੀਂ ਕਰਦੇ ਤੇ ਕਾਮ ਕ੍ਰੋਧ ਆਦਿ ਵਿਕਾਰਾਂ ਵਿੱਚ ਫਸੇ ਬੈਠੇ ਹਨ ਉਹ ਦੁਖੀ ਹੋ ਕੇ ਮਰਦੇ ਹਨ। ਜੈਸਾ ਕਿ:

**ਉਦਿਆਨ ਬਸਨੰ ਸੰਸਾਰੰ ਸਨਬੰਧੀ ਸ੍ਵਾਨ ਸਿਆਲ ਖਰਹ॥** [ਸਹਸਕ੍ਰਿਤੀ ਮਹਲਾ ੫, ਅੰਗ ੧੩੫੯]

ਅਤੇ ਲੱਕੜਾਂ ਵੇਚ ਕੇ ਗੁਜਾਰਾ ਕਰਨ ਵਾਂਗ ਕਈ ਲੋਕ ਪਾਠ ਕਰਕੇ, ਪੂਜਾ ਦੇ ਪੈਸੇ ਲੈ ਕੇ ਗੁਜਾਰਾ ਕਰਦੇ ਹਨ। ਕਈਆਂ ਨੇ ਗੁਰਬਾਣੀ ਰੂਪ ਬਗ਼ੀਚੇ ਵਿੱਚੋਂ ਵੈਰਾਗ ਰੂਪੀ ਚੰਦਨ ਦੇ ਬੂਟੇ ਲੱਭ ਲਏ। ਕਾਮ ਕ੍ਰੋਧ ਆਦਿ ਸੱਪਾਂ ਨੂੰ ਮਾਰ ਦਿੱਤਾ। ਜੈਸਾ ਕਿ:

**ਨਾਨਕ ਮਸਤਕਿ ਜਿਸੁ ਵਡਭਾਗੁ॥ ਗੁਰ ਕੀ ਬਾਣੀ ਸਹਜ ਬੈਰਾਗੁ॥**

[ਵਡਹੰਸ ਮਹਲਾ ੩, ਅੰਗ ੫੬੦]

**ਮੇਰਾ ਮਨੁ ਤਨੁ ਬਹੁਤੁ ਬੈਰਾਗਿਆ ਹਰਿ ਨੈਣ ਰਸਿ ਭਿੰਨੇ॥** [ਆਸਾ ਮਹਲਾ ੪, ਅੰਗ ੪੪੯]

ਉਹ ਵੈਰਾਗ ਵਾਲੇ ਪੁਰਸ਼ ਪ੍ਰਮੇਸ਼ਰ ਦੇ ਦਰ ਦੇ ਸ਼ਾਹੂਕਾਰ ਬਣ ਗਏ ਹਨ:

**ਭਾਗਠੜੇ ਹਰਿ ਸੰਤ ਤੁਮ੍ਾਰੇ ਜਿਨ੍ ਘਰਿ ਧਨੁ ਹਰਿ ਨਾਮਾ॥** [ਸੂਹੀ ਮਹਲਾ ੫, ਅੰਗ ੭੪੯]

ਕਈ ਸਿਆਣਿਆਂ ਨੇ ਇਸ ਬਗੀਚੇ ਵਿਚੋਂ ਪ੍ਰੇਮ ਦੇ ਬੂਟ ਪਾ ਕੇ ਭਗਤੀ ਰੂਪੀ ਪਾਰਸ ਦੀ ਵੱਟੀ ਨੂੰ ਪ੍ਰਾਪਤ ਕੀਤਾ ਹੈ। ਭਗਤੀ ਵੀ ਕੈਸੀ ਹੈ। ਜੈਸਾ ਕਿ:

**੧. ਇਸੁ ਭਗਤੀ ਕਾ ਕੋਈ ਜਾਣੈ ਭੇਉ॥ ਸਭੁ ਮੇਰਾ ਪ੍ਰਭੁ ਆਤਮ ਦੇਉ॥੩॥**

[ਬਸੰਤ ਮਹਲਾ ੩, ਅੰਗ ੧੧੭੩]

**੨. ਸੁਖੁ ਨਾਹੀ ਰੇ ਹਰਿ ਭਗਤਿ ਬਿਨਾ ॥** [ਗਉੜੀ ਮਹਲਾ ੫, ਅੰਗ ੨੧੦]

ਉਸ ਭਗਤੀ ਵਾਲੇ ਪੁਰਸ਼ਾਂ ਨੂੰ ਵਾਹਿਗੁਰੂ ਪ੍ਰਮੇਸ਼ਰ ਨੇ ਖੁਸ਼ ਹੋ ਕਰਕੇ ਆਪਣੇ ਵਜੀਰ ਬਣਾ ਲਿਆ ਅਧਿਕਾਰੀਆਂ ਦਾ ਮਿਲਾਪ ਕਰਾਉਣ ਲਈ ਵਿਚੋਲੇ ਬਣਾ ਲਿਆ। ਜਿਵੇਂ ਭਾਈ ਮੰਝ ਨੂੰ ਦਰਗਾਹ ਵਿੱਚ ਪਹਿਰੇਦਾਰ ਬਣਾਇਆ ਹੈ। ਕਈ ਪਤਵੰਤੇ ਗੁਰਮੁਖਾਂ ਨੇ ਗੁਰਬਾਣੀ ਦੁਆਰਾ ਅੰਤਸ਼ਕਰਣ ਰੂਪੀ ਖਾਣ ਵਿਚੋਂ ਬ੍ਰਹਮ ਵਿੱਦਿਆ ਰੂਪ ਚਿੰਤਾਮਣੀ ਪ੍ਰਾਪਤ ਕੀਤੀ ਹੈ। ਇਸ ਬ੍ਰਹਮ ਵਿੱਦਿਆ ਰੂਪੀ ਚਿੰਤਾਮਣੀ ਨੇ ਉਹਨਾਂ ਅੰਦਰ ਗਿਆਨ ਦਾ ਪ੍ਰਕਾਸ਼ ਕਰ ਦਿੱਤਾ ਹੈ। ਪ੍ਰਮੇਸ਼ਰ ਬਾਦਸ਼ਾਹ ਨੇ ਉਹਨਾਂ 'ਤੇ ਖੁਸ਼ ਹੋ ਕੇ ਕਿਹਾ ਕਿ ਆਉ ! ਹੁਣ ਤੁਸੀਂ ਮੇਰੇ ਸਰੂਪ ਰੂਪੀ ਤਖ਼ਤ ਤੇ ਬਿਰਾਜਣ ਦੇ ਲਾਇਕ ਹੋ ਤੇ ਤੁਹਾਨੂੰ ਹੁਣ ਰਾਜ ਬਖਸ਼ਿਆ ! ਪ੍ਰਕਾਸ਼ ਕੈਸਾ ਹੋਇਆ, ਜੈਸਾ ਕਿ :

**ਬ੍ਰਹਮੁ ਦੀਸੈ ਬ੍ਰਹਮੁ ਸੁਣੀਐ ਏਕੁ ਏਕੁ ਵਖਾਣੀਐ ॥**
**ਆਤਮ ਪਸਾਰਾ ਕਰਣਹਾਰਾ ਪ੍ਰਭ ਬਿਨਾ ਨਹੀ ਜਾਣੀਐ ॥** [ਬਿਲਾਵਲੁ ਮਹਲਾ ੫, ਅੰਗ ੮੪੬]

ਤਖਤ ਕੈਸਾ ਹੈ। ਜੈਸਾ ਕਿ :

**ਅਬ ਤਉ ਜਾਇ ਚਢੇ ਸਿੰਘਾਸਨਿ ਮਿਲੇ ਹੈ ਸਾਰਿੰਗਪਾਨੀ ॥**
**ਰਾਮ ਕਬੀਰਾ ਏਕ ਭਏ ਹੈ ਕੋਇ ਨ ਸਕੈ ਪਛਾਨੀ ॥** [ਰਾਮਕਲੀ ਕਬੀਰ ਜੀ, ਅੰਗ ੯੬੯]

ਇਸ ਪ੍ਰਕਾਰ ਕੀਰਤਨ ਭਗਤੀ ਕਰਕੇ ਪ੍ਰਮੇਸ਼ਰ ਵਿੱਚ ਅਭੇਦ ਹੋਈਦਾ ਹੈ। ਜੈਸਾ ਕਿ :

**ਹਰਿ ਕੀਰਤਿ ਸਾਧਸੰਗਤਿ ਹੈ ਸਿਰਿ ਕਰਮਨ ਕੈ ਕਰਮਾ ॥**
**ਕਹੁ ਨਾਨਕ ਤਿਸੁ ਭਇਓ ਪਰਾਪਤਿ ਜਿਸੁ ਪੁਰਬ ਲਿਖੇ ਕਾ ਲਹਨਾ ॥੮॥**
[ਸੋਰਠਿ ਮਹਲਾ ੫, ਅੰਗ ੬੪੨]

ਫਿਰ :—**ਇਹ ਲੋਕ ਸੁਖੀਏ ਪਰਲੋਕ ਸੁਹੇਲੇ ॥ ਨਾਨਕ ਹਰਿ ਪ੍ਰਭਿ ਆਪਹਿ ਮੇਲੇ ॥੪॥**
[ਗਉੜੀ ਮਹਲਾ ੫, ਅੰਗ ੨੯੨]

ਬਾਕੀ ਸੰਸਾਰ ਦੇ ਜੀਵ ਪਾਪਾਂ ਨੂੰ ਕਰਦੇ ਹਨ ਤੇ ਸੁਖ ਨੂੰ ਭੀ ਚਾਹੁੰਦੇ ਹਨ। ਪਰ ਸੁਖ ਤਾਂ ਪ੍ਰਾਪਤ ਹੋਵੇਗਾ ਜੇਕਰ ਪਾਪ ਤੇ ਵਿਸ਼ੇ ਛੱਡ ਕੇ ਨਾਮ ਜਪਣਗੇ ਅਤੇ ਫਿਰ ਸੁਖ ਸਰੂਪ ਅਕਾਲ ਪੁਰਖ ਵੀ ਇਸੇ ਤਰ੍ਹਾਂ ਪ੍ਰਾਪਤ ਹੋਵੇਗਾ, ਨਹੀਂ ਤਾਂ ਲੋਕ ਐਵੇਂ ਹੀ ਝੱਖਾਂ ਮਾਰਦੇ ਹਨ। ਜੈਸਾ ਕਿ :

**ਫਰੀਦਾ ਲੋੜੈ ਦਾਖ ਬਿਜਉਰੀਆਂ ਕਿਕਰਿ ਬੀਜੈ ਜਟੁ ॥**
**ਹੰਢੈ ਉਂਨ ਕਤਾਇਦਾ ਪੈਧਾ ਲੋੜੈ ਪਟੁ ॥੨੩॥** [ਸਲੋਕ ਫਰੀਦ ਜੀ, ਅੰਗ ੧੩੭੯]

ਇਹ ਜੀਵ ਪਾਪਾਂ ਰੂਪੀ ਕਿੱਕਰਾਂ ਬੀਜਦਾ ਹੈ ਪਰ ਚਾਹੁੰਦਾ ਹੈ ਚਾਰੇ ਮੁਕਤੀਆਂ ਰੂਪੀ ਬਿਜੌਰ ਦੇਸ਼ ਦੀਆਂ ਦਾਖਾਂ ਅਤੇ ਸਕਾਮ ਕਰਮਾਂ ਰੂਪੀ ਉਂਨ ਕਤ ਕੇ ਬ੍ਰਹਮ ਗਿਆਨ ਰੂਪ ਰੇਸ਼ਮ ਦਾ ਬਸਤਰ ਹੰਢਾਉਣਾ ਚਾਹੁੰਦਾ ਹੈ ਪਰ ਇਹ ਹੋ ਨਹੀਂ ਸਕਦਾ। ਇਸ ਸ਼ਬਦ ਵਿੱਚ ਗੁਰ ਪ੍ਰਮੇਸ਼ਰ ਦੀ ਸ਼ਰਨ ਲੈਣ ਦਾ ਫਲ ਦਸਦੇ ਹਨ ਕਿ ਇਕ ਪ੍ਰਮੇਸ਼ਰ ਦੀ ਸ਼ਰਨ ਲੈਣਾ ਹੀ ਫਲੀ ਭੂਤ ਹੈ ਹੋਰ ਵੱਡੇ-ਵੱਡੇ ਰਾਜਿਆਂ ਤੇ ਦੇਵੀ ਦੇਵਤਿਆਂ ਦੀ ਸ਼ਰਨ ਪੈਣੇ ਕਰਕੇ ਲਾਭ ਨਹੀਂ ਹੁੰਦਾ ਹੈ ਕਿਉਂਕਿ ਉਹ ਤਾਂ ਆਪ ਹੀ ਭੈ ਦੇ ਵਿੱਚ ਹਨ।

ਇਸ ਕਰਕੇ ਅਕਾਲ ਪੁਰਖ ਦੀ ਸ਼ਰਨ ਲੈਣ ਨਾਲ ਸਾਰੇ ਭੈ ਨਾਸ ਹੋ ਜਾਂਦੇ ਹਨ। ਜੈਸਾ ਕਿ :

**ਹਰਿ ਸਜਣ ਦਾਵਣਿ ਲਗਿਆ ਕਿਸੈ ਨ ਦੇਈ ਬੰਨਿ ॥** [ਮਾਂਝ ਮਹਲਾ ੫, ਅੰਗ ੧੩੪]

ਉਸ ਪ੍ਰਮੇਸ਼ਰ ਦੇ ਸ਼ਰਨ ਰੂਪ ਪੱਲੇ ਲੱਗਣ ਤੇ ਉਹ ਫੇਰ ਜਮਦੂਤਾਂ ਨੂੰ ਬੰਨ੍ਹ ਕੇ ਨਹੀਂ ਦਿੰਦਾ ਭਾਵ ਜਮਾਂ ਦੇ ਹਵਾਲੇ ਨਹੀਂ ਕਰਦਾ ਜੋ ਲੋਕ ਦੰਡ, ਪਿਤਰ ਦੰਡ, ਦੇਵ ਦੰਡ, ਅਤੇ ਰਾਜ ਦੰਡ ਆਦਿ ਇਹਨਾਂ ਦੰਡਾਂ ਦੇ ਭੈ ਨਾਸ ਹੋ ਜਾਂਦੇ ਹਨ ਜਿਵੇਂ :—ਸਾਖੀ :—ਪ੍ਰਹਲਾਦ ਭਗਤ ਨੇ ਸ਼ਰਨ ਲਈ ਤਾਂ ਉਸ ਦੀ ਨਰਸਿੰਘ ਰੂਪ ਹੋ ਕੇ ਰਖਿਆ

ਕੀਤੀ। ਸਾਖੀ :—ਧਰੂ ਨੇ ਸ਼ਰਨ ਲਈ ਤਾਂ ੩੬ ਹਜਾਰ ਸਾਲ ਰਾਜ ਤੇ ਅਟੱਲ ਪਦਵੀ ਬਖਸ਼ੀ। **ਸਾਖੀ** :—ਇਕ ਗਰੀਬ ਪਰਿਵਾਰ ਜਿਸਦੇ ਕਈ ਬੱਚੇ ਸਨ ਉਹਨਾਂ ਦਾ ਇਕ ਬੱਚਾ ਜੋ ਸਤਸੰਗੀ ਸੀ ਤੇ ਸੰਸਾਰੀ ਕੰਮ ਵੱਲ ਧਿਆਨ ਨਹੀਂ ਸੀ ਦਿੰਦਾ ਜਿਸ ਕਰਕੇ ਘਰ ਦੇ ਉਸਨੂੰ ਚੰਗਾ ਨਹੀਂ ਸਨ ਸਮਝਦੇ। ਉਸ ਦੇਸ ਦੇ ਰਾਜੇ ਦੇ ਔਲਾਦ ਨਹੀਂ ਸੀ। ਕਿਸੇ ਜੋਤਸ਼ੀ ਨੇ ਦੱਸਿਆ ਕਿ ਜੇ ਕੋਈ ਮਾਤਾ-ਪਿਤਾ ਖੁਸ਼ੀ ਨਾਲ ਆਪਣਾ ਪੁੱਤਰ ਦੇਵੀ ਦੀ ਭੇਟਾ ਦੇਣ ਲਈ ਦੇਵੇ ਤਾਂ ਤੇਰੇ ਪੁੱਤਰ ਹੋ ਸਕਦਾ ਹੈ ਤਾਂ ਰਾਜੇ ਨੇ ਸਾਰੇ ਦੇਸ਼ ਵਿੱਚ ਡੋਂਡੀ ਪਿਟਵਾ ਦਿੱਤੀ ਤਾਂ ਇਸ ਪਰਿਵਾਰ ਨੇ ਆਪਣੇ ਇਸ ਸਤਸੰਗੀ ਪੁੱਤਰ ਨੂੰ ਨਿਕੰਮਾ ਜਾਣ ਕੇ ਰਾਜੇ ਨੂੰ ਸਉਂਪ ਦਿੱਤਾ। ਦੂਜੇ ਦਿਨ ਜਦੋਂ ਉਸਦੀ ਬਲੀ ਦੇਣੀ ਸੀ ਤਾਂ ਉਸਦੀ ਆਖਰੀ ਇੱਛਾ ਪੁੱਛੀ ਤਾਂ ਉਸਨੇ ਕਿਹਾ ਕਿ ਮੈਂ ਇਸ਼ਨਾਨ ਕਰਨਾ ਹੈ ਤਾਂ ਰਾਜ ਮਹਿਲ ਦੇ ਨੇੜੇ ਇਕ ਨਦੀ ਵਗਦੀ ਸੀ ਪਹਿਰੇਦਾਰਾਂ ਦੇ ਨਾਲ ਉਸ ਨੂੰ ਇਸ਼ਨਾਨ ਲਈ ਭੇਜਿਆ ਗਿਆ ਤੇ ਰਾਜਾ ਮਹਲ 'ਤੇ ਚੜ੍ਹ ਕੇ ਵੇਖਦਾ ਰਿਹਾ ਉਸ ਲੜਕੇ ਨੇ ਇਸ਼ਨਾਨ ਕਰਕੇ ਨਦੀ ਦੇ ਕੰਢੇ ਰੇਤੇ ਦੀਆਂ ਚਾਰ ਢੇਰੀਆਂ ਬਣਾਈਆਂ ਪਹਿਲੀ-ਦੂਜੀ-ਤੀਜੀ ਢੇਰੀ ਤੇ ਹੱਥ ਰੱਖ ਕੇ ਰੋਇਆ ਤੇ ਲੱਤ ਮਾਰ ਕੇ ਢਾਹ ਦਿੱਤੀਆਂ। ਚੌਥੀ ਢੇਰੀ ਵੱਲ ਵੇਖਕੇ ਖੁਸ਼ ਹੋ ਗਿਆ ਤੇ ਉਸ ਦੀਆਂ ਪ੍ਰਕਰਮਾਂ ਕਰਨ ਲੱਗਾ ਰਾਜਾ ਇਹ ਵੇਖ ਕੇ ਹੈਰਾਨ ਹੋਇਆ ਤੇ ਕੋਲ ਆਕੇ ਪੁਛਿਆ ਕਿ ਇਹ ਤੂੰ ਕੀ ਕੌਤਕ ਕੀਤਾ ਹੈ ਤਾਂ ਲੜਕੇ ਨੇ ਕਿਹਾ ਕਿ ਹੇ ਰਾਜਾ ਹਰ ਆਦਮੀ ਦੇ ਚਾਰ ਆਸਰੇ ਹੁੰਦੇ ਹਨ ੧. ਮਾਤਾ ਪਿਤਾ ੨. ਰਾਜਾ ੩. ਦੇਵੀ-ਦੇਵਤੇ ੪. ਪ੍ਰਮੇਸ਼ਰ। ੧. ਮਾਤਾ ਪਿਤਾ ਨੇ ਮੈਨੂੰ ਪਕੜਾਇਆ ਤੇ ਮੈਂ ਪਹਿਲੀ ਢੇਰੀ ਢਾਹ ਦਿੱਤੀ। ੨. ਹੇ ਰਾਜਾ ਤੂੰ ਮੇਰੀ ਬਲੀ ਦੇਣੀ ਹੈ ਇਸ ਲਈ ਤੇਰੀ ਵੀ ਢਾਹ ਦਿੱਤੀ ਹੈ। ੩. ਦੇਵੀ ਨੇ ਮੇਰੀ ਭੇਟਾ ਲੈਣੀ ਹੈ ਉਸਦੀ ਢੇਰੀ ਢਾਹ ਕੇ ਮੈਂ ਰੋਇਆ ਹਾਂ। ੪. ਇਹ ਚੌਥੀ ਢੇਰੀ ਪ੍ਰਮੇਸ਼ਰ ਦੀ ਹੈ ਜਿਸਨੂੰ ਮੈਂ ਦੇਖ ਕੇ ਹੱਸਿਆ ਹਾਂ ਕਿ ਮੈਂ ਪ੍ਰਭੂ ਦੀ ਸ਼ਰਨ ਲਈ ਹੈ, ਉਹ ਮੇਰੀ ਰਖਿਆ ਕਰੇਗਾ। ਇਹ ਸੁਣ ਕੇ ਰਾਜਾ ਤੇ ਵਜੀਰ ਬਹੁਤ ਹੈਰਾਨ ਹੋਏ ਤੇ ਰਾਜੇ ਨੇ ਸੋਚਿਆ ਕਿ ਕੀ ਪਤਾ ਮੇਰੇ ਪੁੱਤਰ ਹੋਵੇਗਾ ਜਾਂ ਨਹੀਂ। ਪਰ ਇਹੋ ਜਿਹਾ ਲਾਇਕ ਪੁੱਤਰ ਨਹੀਂ ਮਿਲਣਾ। ਇਹ ਸੋਚ ਕੇ ਰਾਜੇ ਨੇ ਉਸਨੂੰ ਰਾਜ ਗੱਦੀ ਦੇ ਦਿੱਤੀ। ਇਸ ਤਰ੍ਹਾਂ ਪ੍ਰਭੂ ਦੀ ਸ਼ਰਨ ਲੈਣ ਕਰਕੇ ਸਾਰੇ ਭੈ ਨਾਸ਼ ਹੋ ਗਏ ਤੇ ਰਾਜ ਪ੍ਰਾਪਤ ਕਰ ਲਿਆ। ਇਸ ਤਰ੍ਹਾਂ ਪ੍ਰਭੂ ਸ਼ਰਨ ਲੈਣ ਕਰਕੇ ਕਾਲ ਦਾ, ਜਮਾਂ ਦਾ, ਬਿਕਾਰਾਂ ਦਾ, ਵੈਰੀਆਂ ਦਾ ਭੈ ਨਹੀਂ ਰਹਿੰਦਾ। ਫਿਰ ਗੁਰਾਂ ਦੀ ਸ਼ਰਨ ਤੱਕਣ ਵਾਲਿਆਂ ਦੇ ਸਾਰੇ ਅਗਿਆਨ ਦੇ ਦੁੱਖ, ਜਨਮ ਮਰਨ ਦੇ ਦੁੱਖ ਨਾਸ ਹੋ ਗਏ ਤੇ ਸੁਖ ਸਰੂਪ ਵਾਹਿਗੁਰੂ ਨੂੰ ਪ੍ਰਾਪਤ ਕਰ ਲਿਆ। ਐਸੇ ਪ੍ਰਮੇਸ਼ਰ ਦੇ ਨਾਮ ਦਾ ਬਹੁਤ ਹੀ ਮਹਾਤਮ ਹੈ। ਜੈਸਾ ਕਿ :

**ਨਾਮੁ ਲੈਤ ਕਿਛੁ ਬਿਘਨੁ ਨ ਲਾਗੈ ॥ ਨਾਮੁ ਸੁਣਤ ਜਮੁ ਦੂਰਹੁ ਭਾਗੈ ॥**

[ਭੈਰਉ ਮਹਲਾ ੫, ਅੰਗ ੧੧੫੦]

## *ਦਇਆਲੁ ਹੋਆ ਪਾਰਬ੍ਰਹਮੁ ਸੁਆਮੀ; ਪੂਰਾ ਸਤਿਗੁਰੁ ਧਿਆਇਆ ॥੧॥*

ਜੋ ਪ੍ਰਮੇਸ਼ਰ ਪਾਪਾਂ ਪੁੰਨਾਂ ਤੋਂ ਪਰ੍ਹੇ ਹੈ ਤੇ ਮਾਇਆ ਬਿਰਤੀ ਦੁਆਰਾ ਸਭ ਦਾ ਸੁਆਮੀ=ਮਾਲਕ ਹੈ ਉਹ ਐਸਾ ਪ੍ਰਭੂ ਜਦੋਂ ਦਇਆਲੂ ਹੋਇਆ ਤਾਂ ਅਸੀਂ ਪੂਰਨ ਗੁਰੂ ਨਾਨਕ ਦੇਵ ਜੀ ਨੂੰ ਧਿਆਇਆ ਹੈ॥੧॥

## *ਪ੍ਰਭ ਜੀਉ; ਤੂ ਮੇਰੋ ਸਾਹਿਬੁ ਦਾਤਾ ॥*

ਹੇ ਪ੍ਰਭੂ ਜੀ! ਤੂੰ ਸਾਡਾ ਮਾਇਆ ਬਿਰਤੀ ਦੁਆਰਾ ਮਾਲਕ ਹੈਂ ਅਤੇ ਹਰਿ ਤਰ੍ਹਾਂ ਕਰਕੇ ਦਾਤਾ ਹੈਂ। ਚਾਰ ਪ੍ਰਕਾਰ ਦੇ ਦਾਤੇ ਮੰਨੇ ਹਨ। ਜੈਸਾ ਕਿ :

**ਸਤੀਆ ਮਨਿ ਸੰਤੋਖੁ ਉਪਜੈ ਦੇਣੈ ਕੈ ਵੀਚਾਰਿ ॥**
**ਦੇ ਦੇ ਮੰਗਹਿ ਸਹਸਾ ਗੂਣਾ ਸੋਭ ਕਰੇ ਸੰਸਾਰੁ ॥** [ਆਸਾ ਕੀ ਵਾਰ ੧, ਅੰਗ ੪੬੬]

ਆਪ ਹੀ ਉਤਮ ਦਾਤੇ ਹੋ ਕਰਕੇ ਸੂਖਮ ਅਸਥੂਲ ਦੇਹਾਂ ਬਖਸ਼ੀਆਂ ਹਨ ਤੇ ਬ੍ਰਹਮਾ ਵਿਸ਼ਨੂੰ ਸ਼ਿਵਜੀ ਆਦਿਕ ਅਵਤਾਰ ਭੀ ਆਪ ਦੇ ਮੰਗਤੇ ਹਨ।

## *ਕਰਿ ਕਿਰਪਾ ਪ੍ਰਭ ਦੀਨ ਦਇਆਲਾ; ਗੁਣ ਗਾਵਹੁ ਰੰਗਿ ਰਾਤਾ ॥ਰਹਾਉ॥*

ਹੇ ਸਮਰਥ ਪ੍ਰਭੂ ! ਗਰੀਬਾਂ 'ਤੇ ਦਇਆਲਤਾ ਕਰਨ ਵਾਲੇ ! ਸਾਡੇ ਉਤੇ ਕਿਰਪਾ ਕਰਨੀ ਕਰੋ ਤਾਂ ਕਿ ਅਸੀਂ ਪ੍ਰੇਮ ਦੇ ਰੰਗ ਵਿੱਚ ਰਾਤਾ=ਤਦਾਕਾਰ ਹੋ ਕੇ ਤੇਰੇ ਗੁਣਾਂ ਨੂੰ ਗਾਉਂਦੇ ਰਹੀਏ ਅਥਵਾ ਤੇਰੇ ਪ੍ਰੇਮ ਵਿੱਚ ਰੱਤੇ ਰਹੀਏ ॥ਰਹਾਉ॥ ਜੈਸਾ ਕਿ :

**ਗੁਣ ਗਾਵਾ ਦਿਨੁ ਰਾਤਿ ਨਾਨਕ ਚਾਉ ਏਹੁ ॥** [ਸੂਹੀ ਮਹਲਾ ੫, ਅੰਗ ੭੬੨]

## *ਸਤਿਗੁਰਿ ਨਾਮੁ ਨਿਧਾਨੁ ਦ੍ਰਿੜਾਇਆ; ਚਿੰਤਾ ਸਗਲ ਬਿਨਾਸੀ ॥*

ਗੁਰਾਂ ਨੇ ਨਾਮ ਖਜਾਨਾ ਵਾ ਨਿਧੀਆਂ ਦਾ ਖਜਾਨਾ ਦ੍ਰਿੜ ਕਰਾ ਦਿੱਤਾ। ਸਾਰੇ ਲੋਕ ਪ੍ਰਲੋਕ ਦੀ ਚਿੰਤਾ ਵਿਸ਼ੇਸ਼ ਕਰਕੇ ਨਾਸ਼ ਕਰ ਦਿੱਤੀ ਹੈ। ਨੋਟ :—ਚਿਤ ਦੀ ਬਿਹਬਲ ਹਾਲਤ ਦਾ ਨਾਮ ਚਿੰਤਾ ਹੈ।

## *ਕਰਿ ਕਿਰਪਾ ਅਪੁਨੋ ਕਰਿ ਲੀਨਾ; ਮਨਿ ਵਸਿਆ ਅਬਿਨਾਸੀ ॥੨॥*

ਗੁਰੂ ਪ੍ਰਭੂ ਨੇ ਕਿਰਪਾ ਕਰਕੇ ਸਾਨੂੰ ਆਪਣਾ ਬਣਾਇਆ ਹੈ ਤੇ ਸਾਡੇ ਮਨ ਵਿੱਚ ਅਬਿਨਾਸੀ ਸਰੂਪ ਸਾਖਿਆਤ ਹੋ ਕੇ ਵਸਿਆ ਹੈ ॥੨॥

## *ਤਾ ਕਉ ਬਿਘਨੁ ਨਾ ਕੋਊ ਲਾਗੈ; ਜੋ ਸਤਿਗੁਰਿ ਅਪੁਨੈ ਰਾਖੇ ॥*

ਜਿਨ੍ਹਾਂ ਨੂੰ ਸਤਿਗੁਰੂ ਜੀ ਨੇ ਆਪਣੇ ਬਣਾ ਕੇ ਰਖਿਆ ਹੈ ਤਿਨ੍ਹਾਂ ਨੂੰ ਰਾਗ ਦ੍ਵੈਖ, ਕਾਮ ਕ੍ਰੋਧ ਆਦਿਕਾਂ ਦਾ ਬਿਘਨ ਨਹੀਂ ਲਗਦਾ ਉਹਨਾਂ ਦੀ ਬਿਰਤੀ ਇਕਾਗਰ ਹੋ ਕੇ ਸੁਖ ਸਰੂਪ ਵਿੱਚ ਜੁੜੀ ਰਹਿੰਦੀ ਹੈ।

## *ਚਰਨ ਕਮਲ ਬਸੇ ਰਿਦ ਅੰਤਰਿ; ਅੰਮ੍ਰਿਤ ਹਰਿ ਰਸੁ ਚਾਖੇ ॥੩॥*

ਜਿਨ੍ਹਾਂ ਗੁਰਮੁਖਾਂ ਦੇ ਹਿਰਦੇ ਵਿੱਚ ਪ੍ਰਮੇਸ਼ਰ ਦੇ ਪੂਜਨੀਕ ਚਰਨ, ਕਵਲ ਵਤ ਨਿਰਲੇਪ ਰੱਖਣ ਵਾਲੇ ਵਸ ਗਏ ਹਨ ਉਹ ਹਰੀ ਦੇ ਨਾਮ ਅੰਮ੍ਰਿਤ ਰਸ ਨੂੰ ਧਾਰਨ ਕਰਦੇ ਹਨ, ਪ੍ਰੇਮ ਰਸ ਨੂੰ ਚੱਖਦੇ ਹਨ। ਉਹਨਾਂ ਨੂੰ ਗੁਰੂ ਜੀ ਸਿਖਿਆ ਦਾ ਦਾਨ ਦਿੰਦੇ ਹਨ ॥੩॥

## *ਕਰਿ ਸੇਵਾ ਸੇਵਕ ਪ੍ਰਭ ਅਪੁਨੇ; ਜਿਨਿ ਮਨ ਕੀ ਇਛ ਪੁਜਾਈ ॥*

ਪ੍ਰਭ=ਪ੍ਰਭੂ ਜੀ ਗੁਰੂ ਰੂਪ ਧਾਰਨ ਕਰਕੇ ਆਪਣੇ ਸੇਵਕਾਂ ਦੀ ਸੇਵਾ ਕਰਦੇ ਹਨ। ਜੈਸਾ ਕਿ :

**ਖਾਲਸਾ ਮੇਰੋ ਪਿੰਡ ਪਰਾਨ ॥ ਖਾਲਸਾ ਮੇਰੀ ਜਾਨ ਕੀ ਜਾਨ ॥**

... ... ... ... ... ...

**ਹੌਂ ਖਾਲਸੇ ਕੋ ਖਾਲਸਾ ਮੇਰੋ ॥ ਓਤ ਪੋਤਿ ਸਾਗਰ ਬੂੰਦੇਰੋ ॥** [ਸਰਬ ਲੋਹ ਪ੍ਰਕਾਸ਼]

**ਸਾਖੀ** :—ਜੋਗਾ ਸਿੰਘ ਦੇ ਗੁਰਸਿੱਖੀ ਜੀਵਨ ਨੂੰ ਕਾਇਮ ਰੱਖਣ ਲਈ ਗੁਰੂ ਜੀ ਨੇ ਆਪ ਸੇਵਾਦਾਰ ਹੋ ਕੇ ਪਹਿਰਾ ਦਿੱਤਾ **ਵਾ:** ਹੇ ਭਾਈ ! ਆਪਣੇ ਪ੍ਰਭੂ ਦੀ ਸੇਵਕ ਭਾਵ ਧਾਰ ਕੇ ਸੇਵਾ ਕਰੋ **ਵਾ:** ਨਾਮ ਜਪਣ ਜਪਾਉਣ ਦੀ ਸੇਵਾ ਕਰੋ। ਸੇਵਕ ਕਈ ਪ੍ਰਕਾਰ ਦੇ ਹੁੰਦੇ ਹਨ :—

੧. ਇਸਤ੍ਰੀ ਦਾ ਸੇਵਕ ੨. ਤਨ ਦਾ ਸੇਵਕ ੩. ਧਨ ਦਾ ਸੇਵਕ ੪. ਮਨ ਦਾ ਸੇਵਕ

੧. ਇਸਤ੍ਰੀ ਦਾ ਸੇਵਕ :—ਪਤਨੀ ਦੇ ਆਖੇ ਲੱਗਣ ਵਾਲਾ ਪੁਰਸ਼ ਮਾਤਾ-ਪਿਤਾ ਦੀ ਸੇਵਾ ਨਹੀਂ ਕਰ ਸਕਦਾ ਕਿਉਂਕਿ ਜਿਵੇਂ ਪਤਨੀ ਕਹਿੰਦੀ ਹੈ ਉਸੇ ਤਰ੍ਹਾਂ ਹੀ ਕਰਦਾ ਹੈ। ਜੈਸਾ ਕਿ :

**ਜੋਰਾ ਦਾ ਆਖਿਆ ਪੁਰਖ ਕਮਾਵਦੇ ਸੇ ਅਪਵਿਤ ਅਮੇਧ ਖਲਾ ॥**

[ਗਉੜੀ ਕੀ ਵਾਰ ਮਹਲਾ ੪, ਅੰਗ ੩੦੪]

੨. ਸਰੀਰ ਦਾ ਸੇਵਕ ਸੰਗਤ ਦੀ ਸੇਵਾ ਨਹੀਂ ਕਰ ਸਕਦਾ ਕਿਉਂਕਿ ਹਰ ਸਮੇਂ ਸਰੀਰ ਦੀ ਪੋਚਾ-ਪਾਚੀ, ਨਹਾਉਣ-ਧੋਣ ਵਿੱਚ ਲੱਗਾ ਰਹੇਗਾ।

੩. ਧਨ ਦਾ ਜੋ ਸੇਵਕ ਹੈ ਉਹ ਹਰ ਵੇਲੇ ਮਾਇਆ ਦਾ ਪੁਤਲਾ ਬਣ ਕੇ ਮਾਇਆ ਹੀ ਇਕੱਤਰ ਕਰਦਾ ਰਹਿੰਦਾ ਹੈ, ਉਹ ਦੇਸ਼ ਸੇਵਕ ਨਹੀਂ ਬਣ ਸਕਦਾ ਤੇ ਦੇਸ਼ ਕੌਮ ਦੇ ਭਲੇ ਲਈ ਧਨ ਖਰਚ ਨਹੀਂ ਕਰ ਸਕਦਾ।

੪. ਮਨ ਦਾ ਸੇਵਕ ਜੋ ਆਪਣੇ ਮਨ ਦੀ ਮੱਤ ਅਨੁਸਾਰ ਚਲਦਾ ਹੈ ਉਹ ਗੁਰੂ ਪ੍ਰਮੇਸ਼ਰ-ਸੰਗਤ ਦੀ ਸੇਵਾ ਨਹੀਂ ਕਰ ਸਕਦਾ ਕਿਉਂਕਿ ਮਨ ਦੇ ਆਖੇ ਲੱਗ ਕੇ ਉਹ ਪੁਰਸ਼ ਖਿੱਚਾ-ਖਿੱਚੀ ਵਿੱਚ ਲੱਗਾ ਰਹੇਗਾ। ਗੁਰਾਂ ਦੇ ਸੱਤ ਬਚਨ ਦਾ ਅਧਿਕਾਰੀ ਨਹੀਂ ਹੋ ਸਕਦਾ। ਜੈਸਾ ਕਿ :

**ਮਾਨ ਅਭਿਮਾਨ ਮੰਧੇ ਸੋ ਸੇਵਕੁ ਨਾਹੀ ॥** [ਸਿਰੀਰਾਗੁ ਮਹਲਾ ੫, ਅੰਗ ੫੧]

ਮਾਨ ਕਰਾਉਣ ਦੀ ਇਛਾ ਹੋਵੇ ਤੇ ਮਗਰੂਰੀ ਹੋਵੇ ਉਹ ਪੁਰਸ਼ ਆਪਣੇ ਆਪ ਨੂੰ ਗੁਰੂ ਦਾ ਸੇਵਕ ਨਹੀਂ ਕਹਾ ਸਕਦਾ। ਆਸੁਰੀ ਸੰਪਦਾ ਦਾ ਤਿਆਗ ਕਰਕੇ ਦੈਵੀ ਸੰਪਦਾ ਦੇ ਸੁਭ ਗੁਣਾਂ ਨੂੰ ਗ੍ਰਹਿਣ ਕਰੇ, ਅਕਾਲ ਪੁਰਖ ਦੇ ਪਰਾਇਣ ਰਹਿਕੇ ਅਠੇ ਪਹਰ ਜਾਪ ਕਰੇ ਉਹ ਗੁਰਾਂ ਦਾ ਸੇਵਕ ਕਹਾ ਸਕਦਾ ਹੈ। ਜੈਸਾ ਕਿ :

**ਸੇਵਕੁ ਅਪਨੀ ਲਾਇਓ ਸੇਵ ॥** [ਬਿਲਾਵਲੁ ਮਹਲਾ ੫, ਅੰਗ ੮੦੧]

ਇਸ ਕਰਕੇ ਸੇਵਾ ਭਾਵ ਨੂੰ ਧਾਰ ਕੇ ਪ੍ਰਮੇਸ਼ਰ ਦੀ ਸੇਵਾ ਕਰੋ ਜਿਸ ਪ੍ਰਮੇਸ਼ਰ ਨੇ ਮਨ ਦੀ ਪ੍ਰਾਪਤੀ ਅਤੇ ਗੁਰੂ ਦੀ ਪ੍ਰਾਪਤੀ ਰੂਪੀ ਇਛਾ ਪੂਰੀਆਂ ਕੀਤੀਆਂ ਹਨ।

## *ਨਾਨਕ ਦਾਸ ਤਾ ਕੈ ਬਲਿਹਾਰੈ;*
## *ਜਿਨਿ ਪੂਰਨ ਪੈਜ ਰਖਾਈ ॥੪॥੧੪॥੨੫॥*

ਸਤਿਗੁਰੂ ਜੀ ਫੁਰਮਾਨ ਕਰਦੇ ਹਨ ਕਿ ਹੇ ਭਾਈ! ਤਿਸ ਪ੍ਰਮੇਸ਼ਰ ਵਾ ਤਿਸ ਗੁਰੂ ਰਾਮਦਾਸ ਜੀ ਤੋਂ ਕੁਰਬਾਨ ਜਾਣਾ ਕਰੀਏ ਜਿਨਾਂ ਨੇ ਪੂਰਨ ਰੂਪ ਵਿੱਚ ਆਪਣੇ ਦਾਸ=ਸੇਵਕਾਂ ਦੀ ਲੱਜਿਆ ਰੱਖੀ ਹੈ॥੪॥੧੪॥੨੫॥

ਵਾਹਿਗੁਰੂ ਜੀ ਕਾ ਖ਼ਾਲਸਾ॥ ਵਾਹਿਗੁਰੂ ਜੀ ਕੀ ਫ਼ਤਹ॥

ਮੁਖਵਾਕ ਨੰਬਰ ੫੯ [ਆਦਿ ਅੰਗ ੬੧੭]

***ਸੋਰਠਿ ਮਹਲਾ ੫ ॥ ਅਬਿਨਾਸੀ ਜੀਅਨ ਕੋ ਦਾਤਾ ਸਿਮਰਤ ਸਭ ਮਲੁ ਖੋਈ ॥ ਗੁਣ ਨਿਧਾਨ ਭਗਤਨ ਕਉ ਬਰਤਨਿ ਬਿਰਲਾ ਪਾਵੈ ਕੋਈ ॥੧॥ ਮੇਰੇ ਮਨ ਜਪਿ ਗੁਰ ਗੋਪਾਲ ਪ੍ਰਭੁ ਸੋਈ ॥ ਜਾ ਕੀ ਸਰਣਿ ਪਇਆਂ ਸੁਖੁ ਪਾਈਐ ਬਾਹੁੜਿ ਦੂਖੁ ਨ ਹੋਈ ॥੧॥ਰਹਾਉ॥ ਵਡਭਾਗੀ ਸਾਧਸੰਗੁ ਪਰਾਪਤਿ ਤਿਨ ਭੇਟਤ ਦੁਰਮਤਿ ਖੋਈ ॥ ਤਿਨ ਕੀ ਧੂਰਿ ਨਾਨਕੁ ਦਾਸੁ ਬਾਛੈ ਜਿਨ ਹਰਿ ਨਾਮੁ ਰਿਦੈ ਪਰੋਈ ॥੨॥੫॥੩੩॥***

## *ਸੋਰਠਿ ਮਹਲਾ ੫ ॥*

ਇਹ ਅੰਮ੍ਰਿਤ ਬਚਨ ਸਾਹਿਬ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਦਾ ਸੋਰਠਿ ਰਾਗਣੀ ਵਿਚ ਉਚਾਰਨ ਕੀਤਾ ਹੋਇਆ ਹੈ ਜਿਸ ਵਿਚ ਜਗਿਆਸੂ ਦੇ ਕੀਤੇ ਲਗਭਗ ੮ ਪ੍ਰਸ਼ਨਾਂ ਦੀ ਝਲਕ ਪੈਂਦੀ ਹੈ। ੧. ਗੁਰਸਿੱਖ ਨੇ ਪ੍ਰਸ਼ਨ ਕੀਤਾ "ਕੁੱਲ ਸੰਸਾਰ ਦੇ ਜੀਵਾਂ ਦਾ ਦਾਤਾ ਕੌਣ ਹੈ?" ਉੱਤਰ ਵਿਚ ਸਤਿਗੁਰੂ ਜੀ ਉਚਾਰਦੇ ਹਨ:

## *ਅਬਿਨਾਸੀ ਜੀਅਨ ਕੋ ਦਾਤਾ;*

ਸਾਰੇ ਜੀਅਨ=ਜੀਵਾਂ, ਕੋ=ਦਾ ਬਖਸ਼ਿਸ਼ ਕਰਨ ਵਾਲਾ ਦਾਤਾ ਇਕ ਅਕਾਲ ਪੁਰਖ ਪ੍ਰਮੇਸ਼ਰ ਅਬਿਨਾਸੀ ਹੈ ਜੋ ਕਦੇ ਭੀ ਨਾਸ ਨਹੀਂ ਹੁੰਦਾ ਤੇ ਸਦਾ ਇਕ ਰਸ ਰਹਿਣ ਵਾਲਾ ਹੈ। ਜੈਸਾ ਕਿ:

**੧. ਅਬਿਨਾਸੀ ਅਚਲੁ ਅਜੋਨੀ ਸੰਭਉ ਪੁਰਖੋਤਮੁ ਅਪਾਰ ਪਰੇ ॥**
[ਸਵਈਏ ਮਃ ੪ ਕੇ ਅੰਗ ੧੪੦੫]

**੨. ਅਬਿਨਾਸੀ ਪ੍ਰਭੁ ਆਪੇ ਆਪਿ ॥** [ਗਉੜੀ ਮਃ ੫, ਅੰਗ ੨੮੨]

ਗੁਰਸਿੱਖਾਂ ਨੇ ਦੂਸਰਾ ਪ੍ਰਸ਼ਨ ਕੀਤਾ "ਮਨ ਦੀ ਮੈਲ ਲਾਹੁਣ ਦਾ ਕਿਹੜਾ ਸਾਧਨ ਹੈ?" ਉੱਤਰ:

## *ਸਿਮਰਤ ਸਭ ਮਲੁ ਖੋਈ ॥*

ਹਜ਼ੂਰ ਨੇ ਉੱਤਰ ਦਿੱਤਾ "ਸਿਮਰਤ=ਸਿਮਰਤੀ-ਯਾਦਾਸ਼ਤ-ਸੰਕਲਪ ਦੁਆਰਾ ਉਸਨੂੰ ਚੇਤੇ ਕਰਨਾ ਇਸਨੂੰ ਸਿਮਰਨ ਕਹਿੰਦੇ ਹਨ। ਇਸ ਨਾਲ ਮਨ ਦੀ ਮੈਲ ਖੋਈ=ਖਤਮ ਹੋ ਜਾਂਦੀ ਹੈ।" ਪ੍ਰਸ਼ਨ: "ਕੋਈ ਕਿਸੇ ਦਾ ਸਿਮਰਨ ਕਰਦਾ ਹੈ ਕੋਈ ਕਿਸੇ ਦਾ। ਕਿਸ ਦੇ ਸਿਮਰਨ ਨਾਲ ਮਨ ਦੀ ਮੈਲ ਦੂਰ ਹੁੰਦੀ ਹੈ?" ਹਜੂਰ ਨੇ ਕਿਹਾ "ਜੋ ਨਾਸ ਤੋਂ ਰਹਿਤ, ਜੀਵਾਂ ਦਾ ਦਾਤਾ ਪ੍ਰਮੇਸ਼ਰ ਹੈ ਉਸਦਾ ਸਿਮਰਨ ਕਰਨ ਨਾਲ ਹੀ ਮਨ ਦੀ ਮੈਲ ਦੂਰ ਹੁੰਦੀ ਹੈ।" ਜੈਸਾ ਕਿ:

**੧. ਭਰੀਐ ਮਤਿ ਪਾਪਾ ਕੈ ਸੰਗਿ ॥ ਓਹੁ ਧੋਪੈ ਨਾਵੈ ਕੈ ਰੰਗਿ ॥** [ਜਪੁਜੀ ਸਾਹਿਬ, ਅੰਗ ੪]

**੨. ਮੰਨੁ ਧੋਵਹੁ ਸਬਦਿ ਲਾਗਹੁ ਹਰਿ ਸਿਉ ਰਹਹੁ ਚਿਤੁ ਲਾਇ ॥** [ਰਾਮਕਲੀ ਮਃ ੩, ਅੰਗੁ ੯੧੯]

ਇਹਨਾਂ ਪ੍ਰਮਾਣਾਂ ਵਿਚ ਮਨ ਦੇ ਧੋਣ ਦੀ ਗੱਲ ਕੀਤੀ ਹੋਈ ਹੈ ਅਤੇ ਧੋਣ ਦੀ ਜੁਗਤ ਦਾ ਸ਼ਬਦ ਦੁਆਰਾ ਇਸ਼ਾਰਾ ਕੀਤਾ ਹੈ। ਜਿਸ ਤਰ੍ਹਾਂ ਇਕ ਬਸਤਰ ਮੈਲ ਦੀ ਸੰਗਤ ਕਰਦਾ-ਕਰਦਾ ਮੈਲ ਦਾ ਰੂਪ ਹੀ ਹੋ ਜਾਂਦਾ ਹੈ ਅਤੇ ਉਸ ਮੈਲ ਦੇ ਕਾਰਨ ਬਸਤਰ ਦਾ ਕਮਜ਼ੋਰ ਹੋਣਾ ਇਕ ਸੁਭਾਵਕ ਗੱਲ ਹੈ। ਫਿਰ ਮੈਲ ਦੇ ਭੀ ਕੁਝ ਦਰਜੇ ਹਨ। ਖਤਰਨਾਕ ਅਤਿ ਦਰਜੇ ਦੀ ਮੈਲ ਉਹ ਹੈ ਜਿਸ ਮੈਲ ਦੇ ਨਾਲ ਕੁਝ ਥਿੰਧਾਈ ਭੀ ਸੰਮਿਲਤ ਹੋਵੇ। ਥੰਧੇ

ਬਸਤਰ ਦੀ ਮੈਲ ਕਢਣੀ ਬਹੁਤ ਕਠਨ ਹੈ ਤੇ ਬਸਤਰ ਉੱਜਲ ਹੋਣਾ ਬਹੁਤ ਔਖਾ ਹੈ ਹਜ਼ੂਰ ਨੇ ਇਕ ਬੜਾ ਸੁੰਦਰ ਪ੍ਰਮਾਣ ਦਿੱਤਾ ਹੈ। ਜੈਸਾ ਕਿ :

**ਖੰਨਲੀ ਧੋਤੀ ਉਜਲੀ ਨ ਹੋਵਈ ਜੇ ਸਉ ਧੋਵਣਿ ਪਾਹੁ ॥** [ਸੋਰਠਿ ਕੀ ਵਾਰ ਮਃ ੩, ਅੰਗ ੬੫੧]

ਖੰਨਲੀ=ਇਸਨੂੰ ਸੰਸਕ੍ਰਿਤ ਵਿਚ ਕੁਣਯਤੈਲਾ ਕਹਿੰਦੇ ਹਨ ਅਤੇ ਇਸ ਦਾ ਨਾਮ "ਨੱਤਾ" ਭੀ ਹੈ। ਉਹ ਕਪੜਾ ਜਿਸ ਨਾਲ ਤੇਲੀ ਕੋਹਲੂ ਪੂੰਝਦਾ ਰਹਿੰਦਾ ਹੈ ਜੇ ਇਸਨੂੰ ਉੱਜਲ=ਚਿੱਟਾ ਕਰਨ ਲਈ ਸਉ=ਸੈਂਕੜੇ ਵਾਰ ਧੋਆਂ ਪਾਈਏ ਤਾਂ ਭੀ ਉਹ ਉੱਜਲ=ਚਿੱਟਾ ਨਹੀਂ ਹੁੰਦਾ ਕਿਉਂਕਿ ਮੈਲ ਖਤਰਨਾਕ ਪੜਾਅ 'ਤੇ ਪਹੁੰਚ ਜਾਂਦੀ ਹੈ। ਇਹ ਮੈਲ ਦੀ ਅਤਿਅੰਤ ਖਤਰਨਾਕ ਸਟੇਜ ਹੈ ਪਰ ਜੇਕਰ ਉਸ ਬਸਤਰ ਦੇ ਟੁਕੜੇ-ਨੱਤੇ ਭਾਵ ਖੰਨਲੀ ਨੂੰ ਮਸਾਲਾ ਲਗਾ ਕੇ ਭੱਠੀ 'ਤੇ ਚਾੜ੍ਹਿਆ ਜਾਵੇ ਤਾਂ ਉਜਲ ਹੋ ਜਾਂਦੀ ਹੈ। ਇਸੇ ਤਰ੍ਹਾਂ ਮਨ ਭੀ ਇਕ ਬਸਤਰ ਹੈ, ਜਨਮਾਂ-ਜਨਮਾਂਤਰਾਂ ਦੇ ਦੇਖਣ-ਸੁਣਨ-ਚਿਤਵਨ ਤੋਂ, ਪਾਪ ਕਰਮ, ਪਾਪਾਂ ਦੀ ਸੰਗਤ ਕਰਕੇ ਅਤਿਅੰਤ ਕਾਲਾ ਹੋ ਚੁੱਕਾ ਹੈ। ਜਨਮਾਂ ਜਨਮਾਂਤਰਾ ਦੀ ਪਾਪਾਂ ਰੂਪ ਮੈਲ ਨੇ ਇਸ ਮਨ ਨੂੰ ਸਿਆਹ ਕਾਲਾ ਕਰ ਦਿੱਤਾ ਹੈ। ਜੈਸਾ ਕਿ :

**ਜਨਮ ਜਨਮ ਕੀ ਇਸੁ ਮਨ ਕਉ ਮਲੁ ਲਾਗੀ ਕਾਲਾ ਹੋਆ ਸਿਆਹੁ ॥**
[ਸੋਰਠਿ ਕੀ ਵਾਰ ਮਃ ੩, ਅੰਗ ੬੫੧]

ਬਸਤਰ ਦੀ ਮੈਲ ਨਾਲੋਂ ਤਨ ਦੀ ਮੈਲ ਖਤਰਨਾਕ ਹੈ ਕਿਉਂਕਿ ਇਸ ਤੋਂ ਕਈ ਬਿਮਾਰੀਆਂ ਲਗਦੀਆਂ ਹਨ ਤੇ ਤਨ ਦੀ ਮੈਲ ਤੋਂ ਮਨ ਦੀ ਮੈਲ ਅਤਿਅੰਤ ਖਤਰਨਾਕ ਹੈ ਕਿਉਂਕਿ ਇਸ ਤੋਂ ਮਾਨਸਿਕ ਰੋਗ ਲਗਦੇ ਹਨ। ਮੈਲੇ ਮਨ ਦੀ ਸਪੱਸ਼ਟ ਪਹਿਚਾਨ ਮੈਲੀ ਚਿਤਵਨੀ ਹੈ। ਵਿਸ਼ੇ-ਵਿਕਾਰਾਂ ਦੇ ਸੰਕਲਪ ਸਿਮਰਨ-ਭਜਨ, ਕਥਾ ਕੀਰਤਨ ਵਿਚ ਇਸ ਮਨ ਦਾ ਨਾ ਟਿਕਣਾ ਇਸ ਦੀ ਮੈਲ ਨੂੰ ਜਣਾਉਂਦਾ ਹੈ। ਮੈਲੇ ਮਨ ਦੀ ਕੀਤੀ ਭਗਤੀ ਪ੍ਰਮੇਸ਼ਰ ਨੂੰ ਸਵੀਕਾਰ ਨਹੀਂ ਹੁੰਦੀ ਅਤੇ ਦੂਸਰਾ ਸਵਾਲ ਇਹ ਭੀ ਹੈ ਕਿ ਭਗਤੀ ਤੋਂ ਬਿਨਾ ਮਨ ਦੀ ਮੈਲ ਦੂਰ ਨਹੀਂ ਹੁੰਦੀ। ਫਿਰ ਇਹ ਇਕ ਗੁੰਝਲਦਾਰ ਬੁਝਾਰਤ ਪ੍ਰਤੀਤ ਹੁੰਦੀ ਹੈ ਕਿ ਮੈਲੇ ਮਨ ਨਾਲ ਭਗਤੀ ਨਹੀਂ ਹੁੰਦੀ ਤੇ ਭਗਤੀ ਤੋਂ ਬਿਨਾਂ ਮਨ ਦੀ ਮੈਲ ਦੂਰ ਨਹੀਂ ਹੁੰਦੀ, ਫਿਰ ਸਾਨੂੰ ਕੀ ਕਰਨਾ ਚਾਹੀਦਾ ਹੈ ? ਮਨ ਦੀ ਮੈਲ ਲਾਹੁਣ ਲਈ ਜਿਥੇ ਸਾਧਨ, ਸਿਮਰਨ ਦਸਿਆ ਹੈ ਉਥੇ ਧਰਮ ਸ਼ਾਸਤਰ ਨਿਸ਼ਕਾਮ ਸੇਵਾ ਨੂੰ ਭੀ ਮਨ ਦੀ ਮੈਲ ਲਾਹੁਣ ਦਾ ਸਾਧਨ ਮੰਨਦਾ ਹੈ। ਇਥੋਂ ਇਹ ਸਪੱਸ਼ਟ ਹੋ ਜਾਂਦਾ ਹੈ ਕਿ ਮਨ ਦੀ ਸੁੱਧੀ ਲਈ ਨਿਸ਼ਕਾਮ ਸੇਵਾ ਤੇ ਸਿਮਰਨ ਦੇ ਬਲ ਨਾਲ ਮਨ ਨੂੰ ਸੁਧ ਕਰੇ, ਫਿਰ ਸੁਧ ਮਨ ਨਾਲ ਵਾਹਿਗੁਰੂ ਦਾ ਚਿੰਤਨ ਕਰਕੇ ਉਸਦੀ ਪ੍ਰਾਪਤੀ ਹੋ ਜਾਂਦੀ ਹੈ। ਜੈਸਾ ਕਿ :

**ਨਾਨਕ ਇਸੁ ਮਨ ਕੀ ਮਲੁ ਇਉ ਉਤਰੈ ਹਉਮੈ ਸਬਦਿ ਜਲਾਇ ॥**
[ਸੋਰਠਿ ਕੀ ਵਾਰ ਮਃ ੩, ਅੰਗ ੬੫੦]

ਇਸ ਮਨ ਦੀ ਰਾਗ : ਦਵੈਸ਼ ਵਾ ਪਾਪਾਂ ਰੂਪ ਮੈਲ ਇਉਂ ਉਤਰਦੀ ਹੈ ਜੇ ਪਹਿਲਾਂ ਗੁਰਾਂ ਦੇ ਸ਼ਬਦ ਦੁਆਰਾ ਹਉਮੈ ਨੂੰ ਸਾੜਨਾ ਕਰੇ। ਇਸ ਮਨ ਰੂਪੀ ਬਸਤਰ ਵਿਚ ਪਾਪਾਂ ਵਾ ਰਾਗ ਦਵੈਸ਼ ਰੂਪ ਮੈਲ ਹੈ ਤੇ ਹੰਗਤਾ ਵਾ ਨਾਸਤਕ ਭਾਵਨਾ ਰੂਪ ਥਿੰਧਾਈ ਹੈ ਇਸ ਨੂੰ ਸੁਧ ਕਰਨ ਲਈ ਸਤਸੰਗਤ ਦੀ ਭੱਠੀ 'ਤੇ ਦੇਹ ਰੂਪ ਮੱਟੀ ਨੂੰ ਚਾੜ੍ਹ ਕੇ, ਕਾਮ, ਕ੍ਰੋਧ ਦੀਆਂ ਲੱਕੜਾਂ ਫੂਕ ਕੇ ਜਪ ਤਪ ਦੇ ਸੇਕ ਦੁਆਰਾ ਗੁਰ ਸਿਖਿਆ ਰੂਪ ਮਸਾਲਾ ਪਾ ਕੇ ਉਕਤੀਆਂ ਜੁਗਤੀਆਂ ਦੀ ਥਾਪੀ=ਮੋਗਰੀ ਲੈ ਕੇ, ਅਭਿਆਸ ਦੇ ਘਚੱਲੇ ਦੇ ਕੇ ਕਾਲੇ ਮਨ ਨੂੰ ਸ਼ੁਧ ਕਰ ਲਈਦਾ ਹੈ। ਇਸ ਮਨ ਨੂੰ ਸ਼ੁੱਧ ਕਰਨ ਲਈ ਜੇ ਕੋਈ ਬਾਹਰਲੇ ਕਰਮ ਕਰੇ ਜੈਸਾ ਕਿ ਪਾਣੀ ਨਾਲ ਦੇਹ ਨੂੰ ਸੁੱਧ ਕਰ ਲੈਣਾ ਤਾਂ ਇਸ ਨਾਲ ਮਨ ਸੁਧ ਨਹੀਂ ਹੁੰਦਾ ਅਤੇ ਮੈਲੇ ਮਨ ਦੇ ਕੀਤੇ ਕਰਮ ਵੀ ਮੈਲੇ ਹੀ ਹੁੰਦੇ ਹਨ ਜੈਸਾ ਕਿ :

**ਮਨਿ ਮੈਲੇ ਸਭੁ ਕਿਛੁ ਮੈਲਾ ਤਨਿ ਧੋਤੈ ਮਨੁ ਹਛਾ ਨ ਹੋਇ ॥** [ਵਡਹੰਸ ਮਃ ੩, ਅੰਗ ੫੫੮]

ਨਿਸ਼ਕਾਮ ਸੇਵਾ ਤੇ ਸਿਮਰਨ ਤੋਂ ਬਿਨਾ ਯਤਨ ਕਰਨ ਵਾਲਿਆਂ ਨੇ ਲੱਖਾਂ ਬਾਹਰਲੇ ਯਤਨ ਕਰਕੇ ਵੇਖ ਲਏ ਪਰ ਮਨ ਸੁੱਧ ਨਹੀਂ ਹੋ ਸਕਿਆ। ਜੈਸਾ ਕਿ :

**ਮਨ ਕੀ ਮੈਲੁ ਨ ਉਤਰੈ ਇਹ ਬਿਧਿ ਜੇ ਲਖ ਜਤਨ ਕਰਾਏ ॥੩॥** [ਸੋਰਠਿ ਮਃ ੫, ਅੰਗ ੬੪੨]

ਮਨ ਨੂੰ ਧੋਣ ਦਾ ਤਰੀਕਾ ਭੀ ਉਹੀ ਹੈ ਜੋ ਬਸਤਰ ਨੂੰ ਧੋਣ ਦਾ ਤਰੀਕਾ ਹੈ। ਸਿਰਫ ਫਰਕ ਇਤਨਾ ਹੈ ਕਿ ਉਹ ਬਾਹਰ ਭਾਵ ਅਸਥੂਲ ਹੈ ਤੇ ਇਹ ਇਹ ਮਨ ਧੋਣ ਦਾ ਤਰੀਕਾ ਅੰਤਰੀਵ ਭਾਵ ਸੂਖਮ ਹੈ। ਬਸਤਰ ਧੋਣ ਵਾਲਾ ਜੇਕਰ ਅਨਾੜੀ-ਅਣਜਾਣ ਹੈ ਤਾਂ ਹੋ ਸਕਦਾ ਹੈ, ਸੁੱਕੇ ਬਸਤਰ ਨੂੰ ਹੀ ਸਾਬਣ ਰਗੜੀ ਜਾਵੇ ਪਰ ਇਉਂ ਮੈਲ ਨਹੀਂ ਲਹੇਗੀ, ਮੈਲ ਨੂੰ ਲਾਹੁਣ ਲਈ ਜ਼ਰੂਰੀ ਹੈ ਕਿ ਬਸਤਰ ਦਾ ਕੋਈ ਵੀ ਹਿਸਾ ਸੁੱਕਾ ਨਾ ਰਹਿ ਜਾਵੇ ਪੂਰਾ ਪਾਣੀ ਵਿੱਚ ਭਿਜਣਾ ਚਾਹੀਦਾ ਹੈ ਕਿ ਕਿਉਂਕਿ ਸੁੱਕੇ ਬਸਤਰ ’ਤੇ ਸਾਬਣ ਦਾ ਕੋਈ ਅਸਰ ਨਹੀਂ ਹੁੰਦਾ ਪਰ ਭਿਜੇ ਬਸਤਰ ’ਤੇ ਸਾਬਣ ਦਾ ਅਸਰ ਤੁਰੰਤ ਹੋਣਾ ਸ਼ੁਰੂ ਹੋ ਜਾਂਦਾ ਹੈ। ਪਾਣੀ ਤੇ ਸਾਬਣ ਦੇ ਬਲ ਨਾਲ ਬਸਤਰ ਮੈਲ ਰਹਿਤ ਹੋ ਕੇ ਆਪਣੇ ਵਾਸਤਵ ਸੁਧ ਸਰੂਪ, ਨਿਰਮਲ ਪਦ ਨੂੰ ਪ੍ਰਾਪਤ ਹੋ ਜਾਂਦਾ ਹੈ ਇਸੇ ਤਰ੍ਹਾਂ ਮਨ ਰੂਪੀ ਬਸਤਰ ਪ੍ਰੇਮ ਰੂਪ ਪਾਣੀ ਵਿਚ ਪੂਰਾ ਭਿੱਜਣਾ ਚਾਹੀਦਾ ਹੈ। ਜਿੰਨੀ ਦੇਰ ਤੱਕ ਮਨ ਵਿਚ ਵਾਹਿਗੁਰੂ ਪ੍ਰੇਮ, ਸੰਪੂਰਨ ਰੂਪ ਵਿਚ ਨਹੀਂ ਆਇਆ ਤਾਂ ਨਾਮ ਦਾ ਸਾਬਣ ਕੰਮ ਨਹੀਂ ਕਰੇਗਾ ਪ੍ਰੇਮ ਰੂਪ ਪਾਣੀ, ਨਾਮ ਰੂਪ ਸਾਬਣ ਦੀ ਮੈਲ ਲਾਹੁਣ ਲਈ ਇਕ ਪ੍ਰਬਲ ਸ਼ਕਤੀਆਂ ਹਨ। ਨਿਸਚੇ ਦਾ ਪਟੜਾ, ਉਕਤੀਆਂ ਜੁਗਤੀਆਂ ਦੀਆਂ ਮੁੱਕੀਆਂ, ਅਭਿਆਸ ਦੇ ਘਝੱਲੇ, ਜਪ ਤਪ ਰੂਪੀ ਧੁੱਪ ਦਾ ਸੇਕ ਦੇ ਕੇ ਮਨ ਮੈਲ ਰਹਿਤ ਹੋ ਕੇ ਨਿਰਮਲ ਪਦਵੀ ਨੂੰ ਪ੍ਰਾਪਤ ਹੋ ਜਾਂਦਾ ਹੈ ਤੇ ਆਪਣੇ ਸ਼ੁੱਧ ਸਰੂਪ ਦੀ ਪਹਿਚਾਣ ਕਰ ਲੈਂਦਾ ਹੈ। ਜੈਸਾ ਕਿ :

**ਮਨ ਤੂੰ ਜੋਤਿ ਸਰੂਪੁ ਹੈ ਆਪਣਾ ਮੂਲੁ ਪਛਾਣੁ ॥** [ਆਸਾ ਮਃ ੩, ਅੰਗ ੪੪੧]

ਪ੍ਰਸ਼ਨ : ਗੁਣਾਂ ਦਾ ਖਜ਼ਾਨਾ ਕਿਸ ਕੋਲ ਹੈ ? ਉੱਤਰ : ਜੋ ਨਾਸ ਰਹਿਤ ਹੈ ਤੇ ਜਿਸਦੇ ਸਿਮਰਨ ਤੋਂ ਮਨ ਦੀ ਮੈਲ ਦੂਰ ਹੁੰਦੀ ਹੈ ਉਸ ਵਾਹਿਗੁਰੂ ਕੋਲ ਹੈ।

## *ਗੁਣ ਨਿਧਾਨ ਭਗਤਨ ਕਉ ਬਰਤਨਿ;*

ਸੁਭ ਗੁਣਾਂ ਦਾ ਨਿਧਾਨ=ਖਜਾਨਾ ਹੈ ਤੇ ਭਗਤਾਂ ਦਾ ਬਰਤਨਿ=ਵਰਤ-ਵਰਤਾਵਾ ਉਸੇ ਨਾਲ ਹੈ। ਪ੍ਰਸ਼ਨ— ਕੀ ਉਸਨੂੰ ਹਰ ਕੋਈ ਪ੍ਰਾਪਤ ਕਰ ਸਕਦਾ ਹੈ ? ਉੱਤਰ :

## *ਬਿਰਲਾ ਪਾਵੈ ਕੋਈ ॥੧॥*

ਉਸਨੂੰ ਕੋਈ ਵਿਰਲਾ ਹੀ ਪਾਵੈ=ਪ੍ਰਾਪਤ ਕਰਦਾ ਹੈ। ਬਿਰਲਾ=ਇਹ ਸੰਸਕ੍ਰਿਤ ਦਾ ਪਦ ਹੈ : ਵਿਰਲਾ=ਅਲੱਗ, ਵੱਖ-ਵੱਖ, ਕੋਈ-ਕੋਈ, ਕੋਈ ਇਕ, ਥੋੜ੍ਹੇ। ਜੈਸਾ ਕਿ : (ਬਿਰਲਾ ਬੂਝੈ ਪਾਵੈ ਭੇਦੁ ॥ [ਆਸਾ ਮਃ ੧, ਅੰਗ ੩੫੨]) ਕੋਈ ਵਿਰਲਾ ਹੈ ਜੋ ਉਸਦੇ ਭੇਦ ਨੂੰ ਬੂਝੈ=ਜਾਣਦਾ ਹੈ ਅਤੇ ਉਸ ਵਾਹਿਗੁਰੂ ਦੇ ਨਾਲ ਸੰਗ=ਜੁੜਨਾ ਕਿਸੇ ਵਿਰਲੇ ਨੂੰ ਹੀ ਪ੍ਰਾਪਤ ਹੈ ॥੧॥ ਜੈਸਾ ਕਿ :

**ਬਿਰਲਾ ਕੋਊ ਪਾਵੈ ਸੰਗੁ ॥** [ਗਉੜੀ ਮਃ ੫, ਅੰਗ ੨੯੦]

## *ਮੇਰੇ ਮਨ; ਜਪਿ ਗੁਰ ਗੋਪਾਲ ਪ੍ਰਭ ਸੋਈ ॥*

ਗੁਰੂ ਜੀ ਗੋਪਾਲ ਸਰੂਪ ਹਨ। ਸੋਈ ਪ੍ਰਭੂ ਗੁਰੂ ਸਰੂਪ ਹੈ ਇਉਂ ਪ੍ਰਮੇਸ਼ਰ ਇਕ ਹੈ। ਇਵੇਂ ਜਾਣ ਕੇ ਮੇਰੇ ਮਨਾ ਜਾਪ ਕਰਨਾ ਕਰ। ਜੈਸਾ ਕਿ :

**੧. ਗੁਰੁ ਪਰਮੇਸਰੁ ਏਕੁ ਹੈ ਸਭ ਮਹਿ ਰਹਿਆ ਸਮਾਇ ॥** [ਸਿਰੀਰਾਗੁ ਮਃ ੫, ਅੰਗ ੫੩]

**੨. ਗੁਰੁ ਪਰਮੇਸਰੁ ਏਕੋ ਜਾਣੁ ॥** [ਗੋਂਡ ਮਃ ੫, ਅੰਗ ੮੬੪]

ਪ੍ਰਸ਼ਨ : ਸੁਖ ਕਿਸ ਦੀ ਸਰਨ ਵਿਚ ਹੈ ਜਿਸ ਕਰਕੇ ਮੁੜ ਦੁੱਖ ਪ੍ਰਾਪਤ ਨਾ ਹੋਵੇ ?

## ਜਾ ਕੀ ਸਰਣਿ ਪਇਆਂ ਸੁਖੁ ਪਾਈਐ; ਬਹੁੜਿ ਦੂਖੁ ਨ ਹੋਈ ॥੧॥ਰਹਾਉ॥

ਉਹ ਇਕ ਅਕਾਲ ਪੁਰਖ ਵਾਹਿਗੁਰੂ ਹੈ ਜਾ ਕੀ=ਜਿਸ ਦੀ ਸਰਨ ਵਿਚ ਪਿਆਂ ਬਹੁੜਿ=ਮੁੜ ਕੇ ਦੁੱਖ ਪ੍ਰਾਪਤ ਨਹੀਂ ਹੁੰਦਾ ॥੧॥ਰਹਾਉ॥

ਪ੍ਰਸ਼ਨ : ਸਾਧ ਸੰਗਤ ਕਿਸਨੂੰ ਪ੍ਰਾਪਤ ਹੁੰਦੀ ਹੈ, ਭੈੜੀ ਮਤ=ਵਿਸ਼ੇ ਵਿਸ਼ੈਣੀ ਬੁੱਧੀ ਖਤਮ ਕਿਵੇਂ ਹੁੰਦੀ ਹੈ ?

ਉੱਤਰ :

## ਵਡਭਾਗੀ ਸਾਧਸੰਗੁ ਪਰਾਪਤਿ; ਤਿਨ ਭੇਟਤ ਦੁਰਮਤਿ ਖੋਈ ॥

ਵੱਡੇ ਭਾਗਾਂ ਵਾਲਿਆਂ ਨੂੰ ਸਤਸੰਗਤ ਦੀ ਪ੍ਰਾਪਤੀ ਹੁੰਦੀ ਹੈ, ਸਤਸੰਗ ਪ੍ਰਾਪਤ ਹੋਣੀ ਹੀ ਵੱਡੇ ਭਾਗਾਂ ਦੀ ਪਹਿਚਾਣ ਹੈ ਵਾ : ਵੱਡਾ ਪਨ ਭਾਵ ਜਦੋਂ ਹੰਕਾਰ ਭਾਗੀ=ਭੱਜ ਜਾਂਦਾ ਹੈ ਫਿਰ ਸੰਗਤ ਦੀ ਪ੍ਰਾਪਤੀ ਹੁੰਦੀ ਹੈ ਜਿਨ੍ਹਾਂ ਦਾ ਹੰਕਾਰ ਦੂਰ ਹੋਇਆ ਹੈ ਐਸੇ ਸਾਧ=ਨਿਰਮਲ ਕਰਮ ਕਰਨ ਵਾਲੇ ਗੁਰਸਿੱਖ ਮਹਾਪੁਰਖਾਂ ਦੀ ਸੰਗਤ ਭੇਟਤ=ਪ੍ਰਾਪਤ ਹੋਣ ਤੋਂ ਦੁਰਮਤਿ=ਭੈੜੀ ਮਤਿ ਨਾਸ ਹੋ ਜਾਂਦੀ ਹੈ। ਸੰਸਾਰ ਵਿਚ ਕੋਈ ਧਨ ਪ੍ਰਾਪਤ ਕਰਕੇ ਵੱਡੇ ਭਾਗਾਂ ਵਾਲਾ ਨਹੀਂ ਤੇ ਪੁੱਤਰ-ਇਸਤ੍ਰੀ ਵਡਿਆਈ, ਸੰਸਾਰ ਦੀਆਂ ਉਚ ਪਦਵੀਆਂ ਨੂੰ ਪ੍ਰਾਪਤ ਕਰਨ ਵਾਲਾ ਜੋ ਹੈ, ਹੈ ਤਾਂ ਇਹ ਵੀ ਸ਼ੁਭ ਕਰਮਾਂ ਦਾ ਫਲ! ਪਰ ਸਭ ਤੋਂ ਉਚੇ ਭਾਗਾਂ ਵਾਲਾ ਉਹ ਹੈ ਜਿਸਨੂੰ ਸੰਗਤ ਪ੍ਰਾਪਤ ਹੈ ਕਿਉਂਕਿ ਉਪਰ ਦੱਸੀਆਂ ਵਸਤੂਆਂ ਦੀ ਪ੍ਰਾਪਤੀ ਨਾਲ ਦੁਰਮਤਿ ਨਾਸ ਨਹੀਂ ਹੁੰਦੀ ਤੇ ਸਾਧਸੰਗਤ ਵਿਚ ਦੁਰਮਤ ਨਾਸ ਕਰਨ ਦੀ ਸਮਰੱਥਾ ਹੈ। ਜੈਸਾ ਕਿ :

**੧. ਵਡਭਾਗੀ ਹਰਿ ਸੰਗਤਿ ਪਾਵਹਿ ॥ ਭਾਗਹੀਨ ਭ੍ਰਮਿ ਚੋਟਾ ਖਾਵਹਿ ॥**
**ਬਿਨੁ ਭਾਗਾ ਸਤਸੰਗੁ ਨ ਲਭੈ ਬਿਨੁ ਸੰਗਤਿ ਮੈਲੁ ਭਰੀਜੈ ਜੀਉ ॥੩॥**

[ਮਾਝ ਮਃ ੪, ਅੰਗ ੯੫]

**ਨੋਟ**—ਮੱਤ ਚਾਰ ਕਿਸਮ ਦੀ ਹੁੰਦੀ ਹੈ ੧. **ਮਨਮਤਿ**। ੨. **ਅਨਮਤਿ**। ੩. **ਦੁਰਮਤਿ**। ੪. **ਗੁਰਮਤਿ**।

**੧. ਮਨਮਤਿ**—ਆਪਣੇ ਹੀ ਮਨ ਦੀ ਸਿਖਿਆ ਦੇ ਮਗਰ ਲੱਗਣ ਵਾਲੇ, ਚੰਗਾ ਮੰਦਾ ਸੋਚਣ ਦੀ ਵੀਚਾਰ ਨਾ ਹੋਣ ਦੇ ਕਾਰਨ, ਜੈਸਾ ਮਨ ਨੇ ਸੋਚਿਆ ਵੈਸਾ ਕਰਮ ਕਰਨ ਵਾਲੇ ਨੂੰ ਮਨ ਮਤੀਆ ਕਿਹਾ ਜਾਂਦਾ ਹੈ। ਹਜ਼ੂਰ ਨੇ ਇਸਨੂੰ ਤਿਆਗਣ ਦਾ ਹੁਕਮ ਕੀਤਾ ਹੈ ਪਰ ਨਾਲ ਇਹ ਭੀ ਦੱਸਿਆ ਹੈ ਕਿ ਇਸ ਦਾ ਤਿਆਗਣਾ ਬਹੁਤ ਕਠਨ ਹੈ। ਜੈਸਾ ਕਿ :

**ਮਨ ਕੀ ਮਤਿ ਤਿਆਗਹੁ ਹਰਿਜਨ ਏਹਾ ਬਾਤ ਕਠੈਨੀ ॥** [ਬਿਲਾਵਲੁ ਮਃ ੪, ਅੰਗ ੮੦੦]

ਗੁਰੂ ਜੀ ਦਾ ਹੁਕਮ ਹੈ ਕਿ ਮਨ ਦੀ ਮਤ ਨੂੰ ਤਿਆਗ ਕੇ ਗੁਰ ਉਪਦੇਸ਼ ਸੁਣਨਾ ਕਰੋ। ਜੈਸਾ ਕਿ :

**ਮਨ ਕੀ ਮਤਿ ਤਿਆਗੀਐ ਸੁਣੀਐ ਉਪਦੇਸੁ ॥੧॥** [ਬਿਲਾਵਲੁ ਮਃ ੫, ਅੰਗ ੮੧੪]

**੨. ਅਨਮਤਿ**—ਅਨ ਨਾਮ ਹੋਰ ਦਾ ਹੈ ਜਿਸਨੂੰ ਆਪਣੀ ਕੋਈ ਸੋਝੀ ਨਹੀਂ ਤੇ ਦੂਸਰੇ ਦੀ ਸਿਖਿਆ 'ਤੇ ਨਿਰਭਰ ਹੈ। ਜੈਸੇ ਪੁਰਸ਼ ਦੀ ਸਿਖਿਆ ਪ੍ਰਾਪਤ ਹੋਵੇ ਉਸ ਦੇ ਹੀ ਮਗਰ ਲੱਗ ਜਾਂਦਾ ਹੈ। ਐਸੇ ਪੁਰਸ਼ ਨੂੰ ਅਨਮਤੀਆ ਕਿਹਾ ਜਾਂਦਾ ਹੈ ਅਨਮਤੀਆ ਕਦੇ ਭੀ ਪਾਰ ਨਹੀਂ ਹੋ ਸਕਦਾ। ਜੈਸਾ ਕਿ :

**ਕਬੀਰ ਡੂਬਹਿਗੋ ਰੇ ਬਾਪੁਰੇ ਬਹੁ ਲੋਗਨ ਕੀ ਕਾਨਿ ॥** [ਸਲੋਕ ਕਬੀਰ ਜੀ ਅੰਗ ੧੩੭੩]

**੩. ਦੁਰਮਤਿ**—ਤੀਜੀ ਦੁਰ=ਭੈੜੀ ਮਤ ਭਾਵ ਨਸ਼ੇ, ਵਿਸ਼ਿਆਂ, ਪਾਪਾਂ ਵਾਲੀ ਮੱਤ ਦਾ ਨਾਮ ਦੁਰਮਤ ਹੈ। ਇਹ ਮੱਤ ਇਕ ਅਗਨੀ ਦੀ ਨਿਆਈਂ ਹੈ ਜਿਸ ਵਿਚ ਸੰਸਾਰ ਸੜ ਰਿਹਾ ਹੈ। ਜੈਸਾ ਕਿ :

**ਦੁਰਮਤਿ ਅਗਨਿ ਜਗਤ ਪਰਜਾਰੈ ॥** [ਗਉੜੀ ਮਃ ੧, ਅੰਗ ੨੨੫]

ਦੁਰਮਤੀਆ ਵਿਚ ਹਰਣਾਖਸ਼ ਦਾ ਨਾਮ ਪਹਿਲੀ ਕਤਾਰ ਵਿਚ ਲਿਆ ਜਾਂਦਾ ਹੈ। ਜੈਸਾ ਕਿ :

**ਦੁਰਮਤਿ ਹਰਣਾਖਸੁ ਦੁਰਾਚਾਰੀ ॥** [ਗਉੜੀ ਮਃ ੧, ਅੰਗ ੨੨੪]

੪. **ਗੁਰਮਤਿ**—ਉਪਰੋਕਤ ਤਿੰਨੇ ਮੱਤਾਂ ਨੂੰ ਤਿਆਗ ਕੇ ਗੁਰਮਤਿ ਨੂੰ ਧਾਰਨ ਕਰੇ ਕਿਉਂਕਿ ਹੋਰ ਸਾਰੀਆਂ ਮੱਤਾਂ ਚਲਾਏ ਮਾਨ ਹਨ। ਤੇ ਗੁਰਮਤਿ ਅਚੱਲ ਮੱਤ ਹੈ ਤੇ ਗੁਰਮਤਿ ਨੂੰ ਧਾਰਨ ਕਰਨ ਵਾਲਿਆਂ ਨੂੰ ਭੀ ਅਚੱਲਤਾ ਬਖ਼ਸ਼ਦੀ ਹੈ। ਜੈਸਾ ਕਿ :

**ਗੁਰਮਤਿ ਮਤਿ ਅਚਲੁ ਹੈ ਚਲਾਇ ਨ ਸਕੈ ਕੋਇ ॥** [ਬਿਹਾਗੜੇ ਕੀ ਵਾਰ ਮਃ ੩, ਅੰਗ ੫੪੮]

**ਗੁਰਮਤਿ ਮਨੂਆ ਅਸਥਿਰੁ ਰਾਖਹੁ ਇਨ ਬਿਧਿ ਅੰਮ੍ਰਿਤ ਪੀਓਈਐ ॥੧॥**
[ਗਉੜੀ ਕਬੀਰ ਜੀ, ਅੰਗ ੩੩੨]

ਇਉਂ ਇਸ ਚਾਰ ਪ੍ਰਕਾਰ ਦੀ ਮੱਤ ਵਿਚੋਂ ਸਤਸੰਗਤ ਦੁਆਰਾ ਪਹਿਲੀਆਂ ਤਿੰਨ ਮੱਤਾਂ ਦਾ ਤਿਆਗ ਕਰਕੇ ਗੁਰਮਤਿ ਨੂੰ ਧਾਰਨਾ ਕਰੇ।

## *ਤਿਨ ਕੀ ਧੂਰਿ ਨਾਨਕੁ ਦਾਸੁ ਬਾਛੈ;*
## *ਜਿਨ ਹਰਿ ਨਾਮੁ ਰਿਦੈ ਪਰੋਈ ॥੨॥੫॥੩੩॥*

ਸਤਿਗੁਰੂ ਜੀ ਫੁਰਮਾਨ ਕਰਦੇ ਹਨ ਕਿ ਮੈਂ ਦਾਸ ਉਹਨਾਂ ਦੇ ਚਰਨਾਂ ਦੀ ਧੂੜੀ ਨੂੰ ਬਾਛੈ=ਚਾਹੁੰਦਾ ਹਾਂ ਜਿਨ੍ਹਾਂ ਦੇ ਹਿਰਦੇ ਵਿਚ ਹਰਿ=ਵਾਹਿਗੁਰੂ ਦਾ ਨਾਮ ਪਰੋਇਆ ਹੋਇਆ ਹੈ। ਸਿਮਰਨੁ ਕਰਨ ਵਾਲਿਆਂ ਦੀ ਚਰਨ ਧੂੜ ਨੂੰ ਵੱਡੇ ਵੱਡੇ ਦੇਵੀ ਦੇਵਤੇ ਭੀ ਚਾਹੁੰਦੇ ਹਨ ॥੨॥੫॥੩੩॥

ਸਾਖੀ—ਇਕ ਵਾਰ ਸ਼ਿਵ ਜੀ ਤੇ ਪਾਰਬਤੀ ਤੁਰੇ ਜਾਂਦੇ ਸਨ। ਇਕ ਉੱਚਾ ਜਿਹਾ ਥੇਹ ਜਿਸ ਉਤੇ ਇਕ ਪੁਰਾਣਾ ਬਿਰਛ ਖੜ੍ਹਾ ਸੀ ਸ਼ਿਵਜੀ ਭਗਵਾਨ ਪਾਰਬਤੀ ਨੂੰ ਉਥੇ ਹੀ ਖੜ੍ਹਾ ਕੇ ਆਪ ਉਸ ਉੱਚੇ ਥੇਹ 'ਤੇ ਚੜ੍ਹ ਗਏ। ਪਾਰਬਤੀ ਵੇਖਦੀ ਰਹੀ ਅਤੇ ਕਈ ਕਿਸਮ ਦੀ ਵਿਚਾਰ ਚਿਤਵਦੀ ਰਹੀ ਪਰ ਉਸ ਨੂੰ ਇਹ ਗਿਆਨ ਨਹੀਂ ਹੋਇਆ ਕਿ ਮੇਰੇ ਪਤੀ ਦੇਵ ਕਿਸ ਕਾਰਜ ਲਈ ਥੇਹ 'ਤੇ ਗਏ ਹਨ। ਉਸ ਬਿਰਛ ਹੇਠ ਪਤੀ ਨੂੰ ਬਾਰ-ਬਾਰ ਮੱਥੇ ਟੇਕਦੇ ਵੇਖਿਆ ਤੇ ਉਥੇ ਦੀ ਧੂੜੀ ਮਸਤਕ 'ਤੇ ਮਲਦੇ ਦੇਖ ਕੇ ਪਾਰਬਤੀ ਨੂੰ ਸ਼ੰਕਾ ਪੈਦਾ ਹੋ ਗਈ। ਵਾਪਸ ਆਉਣ 'ਤੇ ਪੁਛਿਆ ਕਿ ਇਹ ਆਪ ਕੀ ਕਰ ਰਹੇ ਸੀ ? ਤਾਂ ਸ਼ਿਵਜੀ ਜੀ ਕਹਿਣ ਲੱਗੇ, "ਇਸ ਬਿਰਛ ਹੇਠ ਕਿਸੇ ਮਹਾਪੁਰਸ਼ ਨੇ ੧੦੦ ਸਾਲ ਬੈਠ ਕੇ ਭਗਤੀ ਕੀਤੀ ਹੈ ਅਤੇ ਹਿਰਦੇ ਵਿਚ ਪ੍ਰਮੇਸ਼ਰ ਦੇ ਨਾਮ ਨੂੰ ਪਰੋ ਕੇ ਰਖਿਆ ਕਦੇ ਨਾਮ ਨੂੰ ਬਿਸਰਨ ਨਹੀਂ ਦਿੱਤਾ। ਅੱਜ ਭਾਵੇਂ ਉਸ ਮਹਾਂਪੁਰਸ਼ ਦਾ ਸਰੀਰ ਇਸ ਸੰਸਾਰ ਵਿਚ ਨਜ਼ਰ ਨਹੀਂ ਆਉਂਦਾ ਪਰ ਉਹਨਾਂ ਦੇ ਚਰਨਾਂ ਨੂੰ ਲੱਗ ਕੇ ਇਹ ਮਿੱਟੀ ਇਕ ਮਹਾਨ ਤੀਰਥ ਬਣ ਗਈ ਹੈ ਇਸ ਲਈ ਮੇਰੇ ਮਨ ਵਿਚ ਸਦਾ ਹੀ ਇੱਛਾ ਬਣੀ ਰਹਿੰਦੀ ਹੈ ਕਿ ਪ੍ਰਮੇਸ਼ਰ ਦੇ ਭਗਤਾਂ ਦੀ ਚਰਨ ਧੂੜ ਮੈਨੂੰ ਪ੍ਰਾਪਤ ਹੋਵੇ। ਪਾਰਬਤੀ ! ਤੂੰ ਭੀ ਆਪਣਾ ਮਸਤਕ ਸਫਲਾ ਕਰ, ਉਸ ਮਹਾਂਪੁਰਸ਼ ਦੇ ਤਪ ਅਸਥਾਨ ਨੂੰ ਮੱਥਾ ਟੇਕ। ਇਸ ਲਈ ਸਤਿਗੁਰੂ ਜੀ ਨੇ ਇਸ ਸਬਦ ਦੀ ਅਖ਼ੀਰਲੀ ਤੁਕ ਵਿਚ ਨਾਮ-ਰੱਤੜੇ ਸਾਧੂਆਂ ਦੀ ਚਰਨ ਧੂੜ ਲੈਣ ਦੀ ਇੱਛਾ ਪ੍ਰਗਟਾਈ ਹੈ।

ਵਾਹਿਗੁਰੂ ਜੀ ਕਾ ਖ਼ਾਲਸਾ ॥ ਵਾਹਿਗੁਰੂ ਜੀ ਕੀ ਫ਼ਤਹ ॥

ਮੁਖਵਾਕ ਨੰਬਰ ੫੯ [ਆਦਿ ਅੰਗ ੬੨੦]

***ਸੋਰਠਿ ਮਹਲਾ ੫ ॥ ਦੁਰਤੁ ਗਵਾਇਆ ਹਰਿ ਪ੍ਰਭਿ ਆਪੇ ਸਭੁ ਸੰਸਾਰੁ ਉਬਾਰਿਆ ॥ ਪਾਰਬ੍ਰਹਮਿ ਪ੍ਰਭਿ ਕਿਰਪਾ ਧਾਰੀ ਅਪਣਾ ਬਿਰਦੁ ਸਮਾਰਿਆ ॥੧॥ ਹੋਈ ਰਾਜੇ ਰਾਮ ਕੀ ਰਖਵਾਲੀ ॥ ਸੂਖ ਸਹਜ ਆਨਦ ਗੁਣ ਗਾਵਹੁ ਮਨੁ ਤਨੁ ਦੇਹ ਸੁਖਾਲੀ ॥ਰਹਾਉ॥ ਪਤਿਤ ਉਧਾਰਣੁ ਸਤਿਗੁਰੁ ਮੇਰਾ ਮੋਹਿ ਤਿਸ ਕਾ ਭਰਵਾਸਾ ॥ ਬਖਸਿ ਲਏ ਸਭਿ ਸਚੈ ਸਾਹਿਬਿ ਸੁਣਿ ਨਾਨਕ ਕੀ ਅਰਦਾਸਾ ॥੨॥੧੭॥੪੫॥***

# ਸੋਰਠਿ ਮਹਲਾ ੫ ॥

ਇਹ ਮੁਖਵਾਕ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਾਵਨ ਅੰਗ ੬੨੦ ਉੱਪਰ, ਸ੍ਰੀ ਗੁਰੂ ਅਰਜਨ ਦੇਵ ਜੀ ਦਾ ਉਚਾਰਣ ਕੀਤਾ ਹੋਇਆ ਹੈ। ਇਸ ਸ਼ਬਦ ਵਿੱਚ ਸਤਿਗੁਰੂ ਜੀ ਨੇ ਜਗਿਆਸੂ ਦੀ ਉਹ ਭਾਵਨਾ ਪ੍ਰਗਟਾਈ ਹੈ, ਜੋ ਨਿਸ਼ਕਾਮ ਸੇਵਾ ਕਰ ਕੇ ਅੰਤਸ਼ਕਰਨ ਦੀ ਮਿਲੀ ਪਵਿੱਤਰਤਾ ਅਤੇ ਇਕਾਗਰਤਾ ਦੁਆਰਾ ਸਿਮਰਨ ਭਜਨ ਵਿੱਚ ਕਾਮਯਾਬੀ ਪ੍ਰਾਪਤ ਹੋ ਜਾਂਦੀ ਹੈ। ਉਸ ਸਮੇਂ ਜਗਿਆਸੂ ਆਤਮਿਕ ਰਸ, ਅਨੰਦ ਵਿੱਚ ਝੂਮਦਾ ਹੋਇਆ ਕਿਤੇ ਕਿਤੇ ਬੀਤੇ ਸਮੇਂ ਦੀ ਉਸ ਅਵਸਥਾ ਨੂੰ ਯਾਦ ਕਰਦਾ ਹੈ, ਜਦੋਂ ਉਸ ਦੀ ਮੱਤ ਪਾਪ ਗ੍ਰਸਤ ਸੀ। ਪਰ ਹੁਣ ਪਰਮਾਤਮਾ ਦੀ ਕਿਰਪਾ ਸਦਕਾ ਉਸ ਤੋਂ ਛੁਟਕਾਰਾ ਮਿਲਣ ਕਰਕੇ ਪ੍ਰਭੂ ਦੇ ਸ਼ੁਕਰਾਨੇ ਦੇ ਤਰੰਗ ਅੰਦਰੋਂ ਉੱਠਣ ਲੱਗ ਜਾਂਦੇ ਹਨ ਕਿ ਜਿਤਨੇ ਮੇਰੇ ਗੁਨਾਹ ਸਨ, ਇਨ੍ਹਾਂ ਗੁਨਾਹਾਂ ਕਰਕੇ ਮੈਂ ਕਈ ਜਨਮਾਂ ਵਿੱਚ ਤਰ ਨਹੀਂ ਸਕਦਾ ਸੀ। ਇਹ ਸਭ ਕੁਝ ਉਸ ਦਾਤੇ ਨੇ ਕਿਰਪਾ ਕਟਾਖ ਵਰਤ ਕੇ ਦਾਸ ਦੇ ਇਸ ਦੁਰਮਤ ਵਾਲੇ ਭੈੜੇ ਦੁੱਖ ਤੇ ਪਾਪ ਨੂੰ ਨਾਸ ਕਰ ਦਿੱਤਾ ਹੈ। ਜੈਸਾ ਕਿ :

**ਕ੍ਰਿਪਾ ਕਟਾਖੵ ਅਵਲੋਕਨੁ ਕੀਨੋ ਦਾਸ ਕਾ ਦੂਖੁ ਬਿਦਾਰਿਓ ॥੧॥** [ਧਨਾਸਰੀ ਮ: ੫, ਅੰਗ ੬੮੧]

ਫੇਰ ਵੀ ਆਪਣੇ ਅੰਦਰ ਸੂਖਸ਼ਮ ਹਉਮੈ ਜੋ ਪ੍ਰਾਪਤੀ ਤੋਂ ਬਾਅਦ ਕਿਤੇ ਨਾ ਕਿਤੇ ਐਸਾ ਜਣਾ ਦੇਂਦੀ ਹੈ ਕਿ ਮੈਂ ਪ੍ਰਾਪਤ ਕੀਤਾ ਹੈ, ਇਸ ਸੂਖਮ ਹਉਮੈ ਤੋਂ ਵੀ ਬਚਣ ਲਈ ਉਸ ਦਾਤੇ ਦੇ ਚਰਨਾਂ ਵਿੱਚ ਇੱਕ ਤਰਲਾ ਵੀ ਪਾਇਆ ਹੈ ਕਿ ਹੇ ਦਾਤਾ! ਮੇਰੇ ਅੰਦਰ ਇਹ ਸੂਖਮ ਹਉਮੈ ਵੀ ਨਾ ਆ ਜਾਵੇ ਕਿ ਇਹ ਸਭ ਕੁਝ ਮੈਂ ਪ੍ਰਾਪਤ ਕੀਤਾ ਹੈ। ਇਹ ਸਭ ਤੇਰੀ ਕਿਰਪਾ ਨਾਲ ਹੀ ਪ੍ਰਾਪਤ ਹੋਇਆ ਹੈ, ਫੇਰ ਅਕਿਰਤਘਣਾ ਦੋਸ਼ ਲਾਹੁਣ ਲਈ ਕਿ ਆਪ ਜੀ ਨੇ ਹੀ ਕਿਰਪਾ ਦੀ ਨਦਰ ਨਾਲ ਦੁੱਖ ਪਾਪ ਦੀ ਨਵਿਰਤੀ ਕਰ ਕੇ ਨਿਹਾਲਤਾਈ ਦੀ ਅਵਸਥਾ ਬਖ਼ਸ਼ ਦਿੱਤੀ ਹੈ। ਜੈਸਾ ਕਿ :

**੧. ਨਾਨਕ ਨਦਰੀ ਨਦਰਿ ਨਿਹਾਲ ॥੩੮॥** [ਅੰਗ ੧੦]

**੨. ਅਮਿਅ ਦ੍ਰਿਸਟਿ ਸੁਭ ਕਰੈ ਹਰੈ ਅਘ ਪਾਪ ਸਕਲ ਮਲ ॥** [ਸਵਈਏ ਮਹਲੇ ਦੂਜੇ ਕੇ, ਅੰਗ ੧੩੯੨]

ਹੇ ਦਾਤਾ! ਜਦੋਂ ਤੂੰ ਮਿਹਰ ਦੇ ਘਰ ਵਿੱਚ ਆਉਂਦਾ ਹੈਂ ਤਾਂ ਫੇਰ ਜੀਵ ਦੇ ਪਾਪ, ਕੁਕਰਮ ਨਹੀਂ ਵੇਖਦਾ ਕੇਵਲ ਆਪਣਾ ਸ਼ਰਨ ਪਾਲਕ ਧਰਮ ਹੀ ਵੇਖਦਾ ਹੈਂ। ਇਹ ਭਾਵ ਇਸ ਸ਼ਬਦ ਦੀਆਂ ਪਹਿਲੀਆਂ ਤੁਕਾਂ ਵਿੱਚ ਜਗਿਆਸੂ ਮੁੱਖ ਦੁਆਰਾ ਪ੍ਰਗਟਾਇਆ ਹੈ।

## ਦੁਰਤੁ ਗਵਾਇਆ ਹਰਿ ਪ੍ਰਭਿ ਆਪੇ; ਸਭੁ ਸੰਸਾਰੁ ਉਬਾਰਿਆ ॥

ਹੇ ਭਾਈ! ਸਾਰਿਆਂ ਨੂੰ ਹਰਿ=ਹਰੇ ਭਰੇ ਕਰਨ ਵਾਲੇ ਪ੍ਰਭਿ=ਪਰਮੇਸ਼ਰ ਨੇ ਆਪੇ=ਆਪ ਹੀ ਸੇਵਕਾਂ ਦੇ ਹਿਰਦੇ ਅੰਦਰ ਜੋ ਦ੍ਵੈਤ ਵਿੱਚ ਪ੍ਰੀਤੀ ਕਰਨ ਵਾਲਾ ਦੁਰਤੁ=ਪਾਪ ਸੀ, ਉਹ ਗਵਾਇਆ=ਨਾਸ ਕਰ ਦਿੱਤਾ ਹੈ **ਅਥਵਾ** ਸਾਡੇ

ਪੂਰਬਲੇ ਦੁਰਤੁ=ਪਾਪ ਨੂੰ ਹਰਿ=ਹਰੀ ਪ੍ਰਭਿ=ਪਰਮੇਸ਼ਰ ਨੇ ਆਪ ਹੀ ਕਿਰਪਾ ਕਰ ਕੇ ਗਵਾਇਆ=ਨਾਸ਼ ਕਰ ਦਿੱਤਾ ਹੈ ਅਤੇ ਸਭੁ=ਸਾਰੇ ਸੰਸਾਰੁ=ਜਗਤ ਦੇ ਕਸ਼ਟਾਂ ਤੋਂ ਉਬਾਰਿਆ=ਬਚਾ ਲਿਆ ਹੈ **ਵਾ** ਸਾਰੇ ਸੰਸਾਰ ਨੂੰ ਆਪਣਾ ਕਿਰਪਾ ਰੂਪੀ ਹੱਥ ਦੇ ਕੇ ਪਰਮਾਤਮਾ ਆਪ ਬਚਾਉਣ ਵਾਲਾ ਹੈ।

## *ਪਾਰਬ੍ਰਹਮਿ ਪ੍ਰਭਿ ਕਿਰਪਾ ਧਾਰੀ; ਅਪਣਾ ਬਿਰਦੁ ਸਮਾਰਿਆ ॥੧॥*

(ਪਾਰ+ਬ੍ਰਹਮਿ) ਪਾਪਾਂ ਪੁੰਨਾਂ ਤੋਂ ਪਾਰ=ਪਰੇ ਬ੍ਰਹਮਿ=ਵਿਆਪਕ ਪ੍ਰਭਿ=ਪਰਮੇਸ਼ਰ ਨੇ ਕਿਰਪਾ=ਮਿਹਰ ਦੀ ਦ੍ਰਿਸ਼ਟੀ ਧਾਰੀ=ਧਾਰਨ ਕਰ ਕੇ ਆਪਣਾ ਬਿਰਦੁ=ਪ੍ਰਣ, ਧਰਮ ਸਮਾਰਿਆ=ਚੇਤੇ ਰੱਖਿਆ ਹੈ ਭਾਵ ਮੁੱਢ ਕਦੀਮਾਂ ਦਾ ਸੁਭਾਅ ਪਤਿਤ ਪਾਵਨ, ਭਗਤ ਵਛਲ, ਅਕਿਰਤਘਣਾਂ ਨੂੰ ਪਾਲਣ ਵਾਲਾ ਇਹ ਪ੍ਰਣ ਚੇਤੇ ਰੱਖਿਆ ਹੈ। ਅਰਥਾਤ ਹੇ ਪ੍ਰਭੂ ! ਤੁਸੀਂ ਆਪਣਾ ਬਿਰਦੁ=ਧਰਮ ਸੰਭਾਲਦੇ ਹੋ ਕਿ ਹੁਣ ਇਹ ਮੇਰੀ ਸ਼ਰਨ ਵਿੱਚ ਆ ਗਿਆ ਹੈ, ਬੱਸ ਇਤਨਾ ਦੇਖ ਕੇ ਹੀ ਜਨਮਾਂ ਜਨਮਾਂਤਰਾਂ ਦੇ ਗੁਨਾਹ ਬਖ਼ਸ਼ ਦੇਂਦੇ ਹੋ, ਜੇਕਰ ਤੁਸੀਂ ਪਾਪੀ ਮਨੁੱਖਾਂ ਦੇ ਪਾਪ ਦੇਖ ਕੇ ਸਜ਼ਾ ਦੇਣੀ ਕਰੋ ਤਾਂ ਕੋਈ ਵੀ ਜੀਵ ਬਖ਼ਸ਼ਿਆ ਨਹੀਂ ਜਾਵੇਗਾ, ਕਿਉਂਕਿ :

**ਹੈ ਗੁਣ ਔਗੁਣ ਸਭ ਵਿਖੇ ਇਨ ਬਿਨ ਜੰਤੁ ਨ ਕੋਇ ॥**
**ਮ੍ਰਿਦੁ ਸੁਗੰਧ ਸੁੰਦਰ ਕਮਲ ਪਰ ਕੰਟਕ ਭੀ ਹੋਇ ॥੨੫॥** [ਸਾਰੁਕਤਾਵਲੀ, ਅਧਿ: ੧੧]

ਹੇ ਪ੍ਰਭੂ ! ਤੂੰ ਤਾਂ ਵੱਡੇ ਵੱਡੇ ਮਹਾਂਪਾਪੀ ਮਨੁੱਖ ਵੀ ਇਕ ਨਿਮਖ ਵਿੱਚ ਹੀ ਤਾਰ ਦਿੱਤੇ ਹਨ। ਜੈਸਾ ਕਿ :

**ਅਜਾਮਲੁ ਪਾਪੀ ਜਗੁ ਜਾਨੇ ਨਿਮਖ ਮਾਹਿ ਨਿਸਤਾਰਾ ॥**
**ਨਾਨਕ ਕਹਤ ਚੇਤ ਚਿੰਤਾਮਨਿ ਤੈ ਭੀ ਉਤਰਹਿ ਪਾਰਾ ॥੩॥੪॥** [ਸੋਰਠਿ ਮ: ੯, ਅੰਗ ੬੩੨]

ਅਜਾਮਲ ਪਾਪੀ ਪਾਪਾਂ ਦੇ ਆਧਾਰ 'ਤੇ ਕੋਈ ਬਖ਼ਸ਼ਣ ਵਾਲਾ ਨਹੀਂ ਸੀ, ਉਸ ਨੇ ਬ੍ਰਾਹਮਣਾਂ ਦੇ ਘਰ ਵਿੱਚ ਜਨਮ ਲੈ ਕੇ ਜਿੱਥੇ ਆਪਣੀ ਕੁਲ ਨੂੰ ਭ੍ਰਸ਼ਟ ਕੀਤਾ, ਉੱਥੇ ਵੇਸਵਾ ਦੇ ਅਧੀਨ ਹੋ ਕੇ ਆਪਣੀ ਵਿਆਹੁਤਾ ਇਸਤ੍ਰੀ ਨੂੰ ਵੀ ਛੱਡ ਦਿੱਤਾ ਸੀ, ਗੁਰੂ ਦੀ ਆਗਿਆ ਤੋਂ ਬਾਹਰ ਹੋ ਗਿਆ ਸੀ ਪਰ ਫੇਰ ਵੀ ਪਰਮੇਸ਼ਰ ਨੇ ਪਤਿਤ ਪਾਵਨ ਧਰਮ ਸੰਭਾਲਦਿਆਂ ਹੋਇਆ ਅਜਾਮਲ ਵੀ ਬਖ਼ਸ਼ ਦਿੱਤਾ। ਹੋਰ ਕਿਸ ਕਿਸ ਦਾ ਨਾਮ ਲਿਆ ਜਾਵੇ, ਹਜ਼ਾਰਾਂ ਸਾਖੀਆਂ ਇਸ ਤੁਕ ਦੇ ਸਿਧਾਂਤ ਉੱਪਰ ਲੱਗ ਸਕਦੀਆਂ ਹਨ, ਪਰ ਅਸੀਂ ਵਿਆਖਿਆ ਦਾ ਦਾਇਰਾ ਸਾਖੀਆਂ ਦੁਆਰਾ ਨਹੀਂ ਕੇਵਲ ਸੰਖੇਪ ਰੂਪ ਵਿੱਚ ਦੇ ਰਹੇ ਹਾਂ।

ਫੇਰ ਦੇਖੋ ਗਨਕਾ ਐਸੀ ਪਾਪਣ ਸੀ, ਜਿਸ ਨੇ ਹਜ਼ਾਰਾਂ ਲੋਕਾਂ ਦੇ ਘਰ ਬਰਬਾਦ ਕਰ ਦਿੱਤੇ ਸਨ। ਹਜ਼ਾਰਾਂ ਲੋਕਾਂ ਦਾ ਧਨ ਇਕੱਠਾ ਕਰ ਲਿਆ ਸੀ। ਵਿਸ਼ਿਆਂ ਵਿਚ ਗ੍ਰਸਤ ਹੋਣ ਕਾਰਨ ਇਸ ਨੇ ਪਾਪਾਂ ਦਾ ਬੇੜਾ ਇਤਨਾ ਭਰ ਲਿਆ ਜੋ ਬਿਲਕੁਲ ਡੁੱਬਣ ਦੇ ਕਿਨਾਰੇ ਸੀ ਪਰ ਮਹਾਂਪੁਰਖਾਂ ਦੇ ਉਪਦੇਸ਼ ਦੀ ਕਮਾਈ ਕਰਕੇ ਅੰਤਲੇ ਸ੍ਵਾਸ ਪ੍ਰਭੂ ਦੀ ਯਾਦ ਵਿੱਚ ਲੰਘੇ, ਜਿਸ ਕਾਰਨ ਉਹ ਵੀ ਸਵਰਗਾਂ ਵਿੱਚ ਗਈ। ਜੈਸਾ ਕਿ :

**ਗਨਿਕਾ ਪਾਪਨਿ ਹੋਇ ਕੈ ਪਾਪਾਂ ਦਾ ਗਲਿ ਹਾਰ ਪਰੋਤਾ ॥**
**ਮਹਾ ਪੁਰਖੁ ਅਚਾਣਚਕ ਗਨਿਕਾ ਵਾੜੇ ਆਇ ਖਲੋਤਾ ॥**
**ਦੁਰਮਤਿ ਦੇਖਿ ਦਇਆਲੁ ਹੋਇ ਹਥਹੁ ਉਸ ਨੋ ਦਿਤੋਸੁ ਤੋਤਾ ॥**
**ਰਾਮ ਨਾਮ ਉਪਦੇਸੁ ਕਰਿ ਖੇਲਿ ਗਇਆ ਦੇ ਵਣਜੁ ਸਓਤਾ ॥**
**ਲਿਵ ਲੱਗੀ ਤਿਸੁ ਤੋਤਿਅਹੁ ਨਿਤ ਪੜ੍ਹਾਏ ਕਰੈ ਅਸੋਤਾ ॥**
**ਪਤਿਤ ਉਧਾਰਣੁ ਰਾਮ ਨਾਮੁ ਦੁਰਮਤਿ ਪਾਪ ਕਲੇਵਰੁ ਧੋਤਾ ॥**
**ਅੰਤਕਾਲਿ ਜਮ ਜਾਲੁ ਤੋੜਿ ਨਰਕੈ ਵਿਚਿ ਨ ਖਾਧੁ ਸ ਗੋਤਾ ॥**
**ਗਈ ਬੈਕੁੰਠਿ ਬਿਬਾਣ ਚੜ੍ਹਿ ਨਾਉ ਰਸਾਇਣੁ ਛੋਤਿ ਅਛੋਤਾ ॥**
**ਥਾਉ ਨਿਥਾਵੇ ਮਾਣੁ ਮਣੋਤਾ ॥੨੧॥** [ਭਾਈ ਗਰਦਾਸ ਜੀ, ਵਾਰ ੧੦, ਪਉੜੀ ੨੧]

ਸਧਨਾ ਇਤਨਾ ਵੱਡਾ ਕਸਾਈ ਸੀ, ਜੋ ਜੀਵਾਂ ਦੀ ਹੱਤਿਆ ਕਰਨ ਵਾਲਾ ਨਿਰਦਈ ਸੁਭਾਅ ਵਾਲਾ ਸੀ, ਜਦੋਂ ਪਾਰਬ੍ਰਹਮ ਪ੍ਰਭੂ ਨੇ ਉਸ ਉੱਪਰ ਆਪਣੀ ਕਿਰਪਾ ਦੀ ਦ੍ਰਿਸ਼ਟੀ ਕੀਤੀ ਤਦ ਉਸ ਦਾ ਨਾਮ ਭਗਤਾਂ ਵਿੱਚ ਸ਼ਾਮਲ ਹੋ ਗਿਆ। ਸਧਨਾ ਕਸਾਈ ਦੀ ਥਾਂ ਸਧਨਾ ਭਗਤ ਬਣ ਗਿਆ, ਉਸ ਨੇ ਆਪਣੀ ਰੱਖਿਆ ਲਈ ਪਰਮਾਤਮਾ ਅੱਗੇ ਇਉਂ ਪੁਕਾਰ ਕੀਤੀ ਸੀ। ਜੈਸਾ ਕਿ :

**ਮੈ ਨਾਹੀ ਕਛੁ ਹਉ ਨਹੀ ਕਿਛੁ ਆਹਿ ਨ ਮੋਰਾ ॥**
**ਅਉਸਰ ਲਜਾ ਰਾਖਿ ਲੇਹੁ ਸਧਨਾ ਜਨੁ ਤੋਰਾ ॥੪॥੧॥** [ਬਿਲਾਵਲੁ, ਅੰਗ ੮੫੮]

ਫੇਰ ਕੌਡੇ ਰਾਖ਼ਸ਼, ਭੂਮੀਏ ਚੋਰ, ਸੱਜਣ ਠੱਗ ਅਤੇ ਦੇਵਲੂਤ ਆਦਿ ਵਰਗੇ ਅਨੇਕਾਂ ਮਨੁੱਖ ਤਾਰਨਾ ਕੀਤੇ। ਸਤਜੁਗ ਤੋਂ ਲੈ ਕੇ ਹੁਣ ਤਕ ਤਾਰਿਆ ਹੋਇਆਂ ਦੀ ਕੋਈ ਗਿਣਤੀ ਨਹੀਂ ਕਰ ਸਕਦਾ। ਏਸੇ ਲਈ ਭਗਵਾਨ ਕ੍ਰਿਸ਼ਨ ਨੇ ਅਰਜੁਨ ਨੂੰ ਉਪਦੇਸ਼ ਦੇਂਦੇ ਹੋਇਆਂ ਕਿਹਾ ਸੀ ਕਿ ਹੇ ਅਰਜੁਨ! ਜਿਹੜਾ ਜੀਵ ਕੱਲ੍ਹ, ਦੁਰਾਚਾਰੀ, ਪਾਪਾਤਮਾ, ਨਿਰਦਈ ਆਦਿ ਔਗੁਣਾਂ ਦਾ ਭਰਿਆ ਹੋਇਆ ਸੀ, ਜੇਕਰ ਉਹ ਮੇਰੀ ਸ਼ਰਨ ਵਿੱਚ ਆ ਜਾਵੇ ਤਾਂ ਉਸ ਦੀ ਗਿਣਤੀ ਧਰਮਾਤਮਾ ਵਿੱਚ ਹੋ ਜਾਂਦੀ ਹੈ। ਇਸ ਤਰ੍ਹਾਂ ਪਰਮਾਤਮਾ ਆਪਣਾ ਧਰਮ ਸੰਭਾਲਦਾ ਹੈ।

ਆਪਣਾ ਧਰਮ ਰੱਖਣ ਦੀ ਬਾਬਤ ਸਤਿਗੁਰਾਂ ਨੇ ਗੁਰਬਾਣੀ ਅੰਦਰ ਅਨੇਕਾਂ ਪ੍ਰਮਾਣ ਦਿੱਤੇ ਹਨ। ਜੈਸਾ ਕਿ :

੧. **ਬੰਧਨ ਕਾਟਿ ਬਿਸਾਰੇ ਅਉਗਨ ਅਪਨਾ ਬਿਰਦੁ ਸਮ੍ਾਰਿਆ ॥** [ਆਸਾ ਮਃ ੫, ਅੰਗ ੩੮੨]

੨. **ਸਗਲ ਅਨੰਦੁ ਕੀਆ ਪਰਮੇਸਰਿ ਅਪਣਾ ਬਿਰਦੁ ਸਮ੍ਾਰਿਆ ॥** [ਬਿਲਾਵਲੁ ਮਃ ੫, ਅੰਗ ੮੦੬

੩. **ਪ੍ਰਭਿ ਅਪਨਾ ਬਿਰਦੁ ਸਮਾਰਿਆ ॥ ਹਮਰਾ ਗੁਣੁ ਅਵਗੁਣੁ ਨ ਬੀਚਾਰਿਆ ॥**
**ਗੁਰ ਕਾ ਸਬਦੁ ਭਇਓ ਸਾਖੀ ॥ ਤਿਨਿ ਸਗਲੀ ਲਾਜ ਰਾਖੀ ॥੩॥**
[ਸੋਰਠਿ ਮਃ ੫, ਅੰਗ ੬੨੩]

## *ਹੋਈ ਰਾਜੇ ਰਾਮ ਕੀ; ਰਖਵਾਲੀ ॥*

ਹੇ ਭਾਈ! ਰਾਜੇ=ਪ੍ਰਕਾਸ਼ ਸਰੂਪ ਰਾਮ=ਪਰਮੇਸ਼ਰ ਕੀ=ਦੀ ਕਿਰਪਾ ਦ੍ਰਿਸ਼ਟੀ ਹੀ ਸਾਡੀ ਰਖਵਾਲੀ=ਰੱਖਿਆ ਕਰਨ ਵਾਲੀ ਹੋਈ ਹੈ।

## *ਸੂਖ ਸਹਜ ਆਨਦ ਗੁਣ ਗਾਵਹੁ; ਮਨੁ ਤਨੁ ਦੇਹ ਸੁਖਾਲੀ ॥ਰਹਾਉ॥*

ਸੂਖ ਸਹਜ=ਅਡੋਲ ਸੁੱਖ **ਵਾ:** ਅਚੁੱਤ ਸੁਖ ਦੇ ਦੇਣ ਵਾਲੇ ਆਨਦ=ਸੁੱਖ ਸਰੂਪ ਪਰਮੇਸ਼ਰ ਦੇ ਗੁਣ ਗਾਵਹੁ=ਗਾਉਣਾ ਕਰੋ, ਉਸ ਦੇ ਗੁਣ ਗਾਉਣ ਕਰਕੇ ਮਨੁ=ਸੂਖਮ ਸਰੀਰ, ਤਨੁ=ਸਥੂਲ ਸਰੀਰ ਤੇ ਕਾਰਨ ਦੇਹ=ਦੇਹੀ **ਵਾ:** ਬੁੱਧ ਰੂਪੀ ਦੇਹੀ ਵੀ ਸੁਖਾਲੀ=ਸੁੱਖਾਂ ਵਾਲੀ ਹੋ ਗਈ ਹੈ॥ਰਹਾਉ॥ ਜੈਸਾ ਕਿ :

੧. **ਸਤਿਗੁਰਿ ਏਕੁ ਵਿਖਾਲਿਆ ਮਨਿ ਤਨਿ ਸੁਖੁ ਹੋਈ ॥** [ਸੂਹੀ ਕੀ ਵਾਰ, ਅੰਗ ੭੮੮]

੨. **ਮਨੁ ਤਨੁ ਸੀਤਲੁ ਸੁਖੀ ਭਇਆ ਪ੍ਰਭ ਧਿਆਵਨ ਜੋਗੁ ॥੧॥ਰਹਾਉ॥**
[ਬਿਲਾਵਲੁ ਮਃ ੫, ਅੰਗ ੮੧੪]

੩. **ਨਾਨਕ ਪ੍ਰਭੂ ਧਿਆਈਐ ਭਾਈ ਮਨੁ ਤਨੁ ਸੀਤਲੁ ਹੋਇ ॥੨॥੧੯॥੪੭॥**
[ਸੋਰਠਿ ਮਃ ੫, ਅੰਗ ੬੨੦]

## *ਪਤਿਤ ਉਧਾਰਣੁ ਸਤਿਗੁਰੁ ਮੇਰਾ; ਮੋਹਿ ਤਿਸ ਕਾ ਭਰਵਾਸਾ ॥*

ਹੇ ਭਾਈ! ਮੇਰਾ=ਮੇਰੇ ਸਤਿਗੁਰੂ (ਗੁਰੂ ਰਾਮਦਾਸ ਜੀ) ਪਤਿਤ=ਪਾਪੀ ਜੀਵਾਂ ਦਾ ਵੀ ਉਧਾਰਣ=ਉਧਾਰ ਕਰਨ ਵਾਲੇ ਹਨ। ਜੈਸਾ ਕਿ :

੧. **ਗੁਰ ਦਇਆਲ ਸਮਰਥ ਗੁਰ ਗੁਰ ਨਾਨਕ ਪਤਿਤ ਉਧਾਰਣਹ ॥੧॥**
[ਜੈਤਸਰੀ ਕੀ ਵਾਰ, ਅੰਗ ੭੧੦]

੨. **ਪਤਿਤ ਉਧਾਰਣ ਪਾਰਬ੍ਰਹਮੁ ਸੰਮ੍ਰਥ ਪੁਰਖੁ ਅਪਾਰੁ ॥** [ਅੰਗ ੧੪੨੫]

੩. **ਪਤਿਤ ਉਧਾਰਨ ਭੈ ਹਰਨ ਹਰਿ ਅਨਾਥ ਕੇ ਨਾਥ ॥** [ਅੰਗ ੧੪੨੬]

ਇਸ ਕਰਕੇ ਮੋਹਿ=ਮੈਨੂੰ ਤਾਂ ਸਿਰਫ਼ ਤਿਸ=ਉਸ ਵਾਹਿਗੁਰੂ ਦੇ ਸਰੂਪ ਸਤਿਗੁਰਾਂ ਦਾ ਹੀ ਭਰਵਾਸਾ=ਭਰੋਸਾ, ਆਸਰਾ ਹੈ। ਜੈਸਾ ਕਿ :

੧. **ਕਰਹੁ ਅਨੁਗ੍ਰਹੁ ਪਤਿਤ ਉਧਾਰਨ ਰਾਖੁ ਸੁਆਮੀ ਆਪ ਭਰੋਸੇ ॥੧॥ਰਹਾਉ॥**
[ਬਿਲਾਵਲੁ ਮਃ ੫, ਅੰਗ ੮੨੯]

੨. **ਆਸ ਭਰੋਸਾ ਖਸਮ ਕਾ ਨਾਨਕ ਕੇ ਜੀਅਰੇ ॥੪॥੯॥੧੧੧॥** [ਆਸਾ ਮਃ ੫, ਅੰਗ ੩੯੮]

੩. **ਤੁਮ੍ਰੀ ਆਸ ਭਰੋਸਾ ਤੁਮ੍ਰਾ ਤੁਮਰਾ ਨਾਮੁ ਰਿਦੈ ਲੈ ਧਰਨਾ ॥** [ਕਾਨੜਾ ਮਃ ੫, ਅੰਗ ੧੨੯੯]

੪. **ਤੇਰਾ ਭਰੋਸਾ ਪਿਆਰੇ ॥ ਆਨ ਨ ਜਾਨਾ ਵੇਸਾ ॥੧॥ਰਹਾਉ॥** [ਰਾਮਕਲੀ ਮਃ ੫, ਅੰਗ ੯੧੨]

## *ਬਖਸਿ ਲਏ ਸਭਿ ਸਚੈ ਸਾਹਿਬਿ; ਸੁਣਿ ਨਾਨਕ ਕੀ ਅਰਦਾਸਾ ॥੨॥੧੭॥੪੫॥*

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਸਾਡੇ ਜਨਾਂ ਕੀ=ਦੀ ਬੇਨਤੀ ਨੂੰ ਸੁਣ ਕੇ ਸੱਚੇ ਸਾਹਿਬਿ=ਮਾਲਕ ਨੇ ਸਭਿ=ਸਾਰੇ ਆਪਣੇ ਜਾਣ ਕੇ ਬਖ਼ਸ਼ ਲਏ ਹਨ ॥੨॥੧੭॥੪੫॥ ਜੈਸਾ ਕਿ :

੧. **ਸੁਣੀ ਅਰਦਾਸਿ ਸੁਆਮੀ ਮੇਰੈ ਸਰਬ ਕਲਾ ਬਣਿ ਆਈ ॥** [ਸੋਰਠਿ ਮਃ ੫, ਅੰਗ ੬੧੧]

੨. **ਸਤਿਗੁਰ ਅਪੁਨੇ ਸੁਨੀ ਅਰਦਾਸਿ ॥ ਕਾਰਜੁ ਆਇਆ ਸਗਲਾ ਰਾਸਿ ॥**
[ਭੈਰਉ ਮਃ ੫, ਅੰਗ ੧੧੫੨]

ਵਾਹਿਗੁਰੂ ਜੀ ਕਾ ਖ਼ਾਲਸਾ॥ ਵਾਹਿਗੁਰੂ ਜੀ ਕੀ ਫ਼ਤਹ॥

ਮੁਖਵਾਕ ਨੰਬਰ ੬੦ [ਆਦਿ ਅੰਗ ੬੧੯]

***ਸੋਰਠਿ ਮਹਲਾ ੫ ॥ ਹਮਰੀ ਗਣਤ ਨ ਗਣੀਆ ਕਾਈ ਅਪਣਾ ਬਿਰਦੁ ਪਛਾਣਿ ॥ ਹਾਥ ਦੇਇ ਰਾਖੇ ਕਰਿ ਅਪੁਨੇ ਸਦਾ ਸਦਾ ਰੰਗੁ ਮਾਣਿ ॥੧॥ ਸਾਚਾ ਸਾਹਿਬੁ ਸਦ ਮਿਹਰਵਾਣ ॥ ਬੰਧੁ ਪਾਇਆ ਮੇਰੈ ਸਤਿਗੁਰਿ ਪੂਰੈ ਹੋਈ ਸਰਬ ਕਲਿਆਣ ॥ਰਹਾਉ॥ ਜੀਉ ਪਾਇ ਪਿੰਡੁ ਜਿਨਿ ਸਾਜਿਆ ਦਿਤਾ ਪੈਨਣੁ ਖਾਣੁ ॥ ਅਪਣੇ ਦਾਸ ਕੀ ਆਪਿ ਪੈਜ ਰਾਖੀ ਨਾਨਕ ਸਦ ਕੁਰਬਾਣੁ ॥੨॥੧੯॥੪੪॥***

## *ਸੋਰਠਿ ਮਹਲਾ ੫ ॥*

ਇਸ ਮੁਖਵਾਕ ਦੁਆਰਾ ਅੰਮ੍ਰਿਤ ਰੂਪ ਉਪਦੇਸ਼ ਦੇਣ ਵਾਲੇ ਗੁਰੂ ਅਰਜਨ ਸਾਹਿਬ ਸੱਚੇ ਪਾਤਸ਼ਾਹ ਜੀ ਹਨ। ਆਪ ਜੀ ਸ੍ਰੀ ਅੰਮ੍ਰਿਤਸਰ ਸਾਹਿਬ ਦੀ ਪਵਿਤ੍ਰ ਧਰਤੀ ਨੂੰ ਭਾਗ ਲਾ ਰਹੇ ਰਹੇ ਸਨ ਕਿ ਇਕ ਦਿਨ ਗੁਰਸਿੱਖਾਂ ਦੀ ਸਭਾ ਵਿਚ ਬੈਠਿਆਂ ਸਤਿਗੁਰਾਂ ਨੂੰ ਬਾਬਾ ਬੁੱਢਾ ਜੀ ਤੇ ਭਾਈ ਗੁਰਦਾਸ ਆਦਿਕ ਨੇ ਬੇਨਤੀ ਕੀਤੀ ਕਿ ਵਾਹਿਗੁਰੂ ਮਿਲਾਪ ਦਾ ਗਿਆਨ ਬਖ਼ਸ਼ਿਸ਼ ਕਰੋ ਅਤੇ ਨਾਲ ਹੀ ਦੱਸੋ ਵਾਹਿਗੁਰੂ ਦੀ ਪ੍ਰਸੰਨਤਾ ਕਿਵੇਂ ਹੋਵੇ ਤਾਂ ਸਤਿਗੁਰੂ ਜੀ ਨੇ ਕਿਹਾ ਕਿ ਪ੍ਰੇਮ ਨਾਲ ਬੇਨਤੀ ਕਰਨ ਤੋਂ ਬਿਨਾਂ ਹੋਰ ਕੋਈ ਢੰਗ ਨਹੀਂ ਤਾਂ ਗੁਰਸਿੱਖਾਂ ਨੇ ਬੇਨਤੀ ਕੀਤੀ ਕਿ ਬੇਨਤੀ ਕਰਨ ਦਾ ਢੰਗ ਦੱਸੋ ਜੀ। ਹਜ਼ੂਰ ਬੇਨਤੀ ਕਰਨ ਦਾ ਢੰਗ ਜਗਿਆਸੂ ਮੁਖ ਦੁਆਰਾ ਇਸ ਪ੍ਰਕਾਰ ਦਸਦੇ ਹਨ ਕਿ ਇਕ ਤਾਂ ਜਗਿਆਸੂ ਨੂੰ ਇਹ ਨਿਸ਼ਚਾ ਹੋਣਾ ਚਾਹੀਦਾ ਹੈ ਕਿ ਵਾਹਿਗੁਰੂ ਪ੍ਰਮੇਸ਼ਰ ਕਦੇ ਵੀ ਕਿਸੇ ਨਾਲ ਨਰਾਜ਼ ਨਹੀਂ ਹੁੰਦਾ ਸਗੋਂ ਸਦਾ ਹੀ ਮਿਹਰਵਾਨੀ ਕਰਦਾ ਹੈ। ਇਸ ਮੁਖਵਾਕ ਦੇ ਅਰਥ ਅਨਵੇਂ ਨਾਲ ਰਹਾਉ ਦੀ ਪੰਗਤੀ ਤੋਂ ਸ਼ੁਰੂ ਕਰਨੇ :

**ਸਾਚਾ ਸਾਹਿਬੁ ਸਦ ਮਿਹਰਵਾਣ ॥**

ਸਾਹਿਬੁ=ਮਾਲਕ ਵਾਹਿਗੁਰੂ ਜੋ ਹਮੇਸ਼ਾ ਹੀ ਸਾਚਾ=ਸਤ ਸਰੂਪ ਹੈ ਉਸ ਤੋਂ ਬਿਨਾਂ ਸਭ ਕੁਝ ਨਾਸਵਾਨ ਹੈ ਇਸੇ ਲਈ ਉਸ ਮਾਲਕ ਨੂੰ ਸਾਚਾ ਸਾਹਿਬ ਕਿਹਾ ਹੈ ਭਾਵੇਂ ਦੁਨੀਆਂ ਦੇ ਲੋਕ ਸੰਸਾਰੀ ਸਾਹਿਬ ਵੀ ਬਣਾਉਂਦੇ ਹਨ ਪਰ ਇਹਨਾਂ ਨੂੰ ਸੱਚੇ ਸਾਹਿਬ ਨਹੀਂ ਕਿਹਾ ਜਾ ਸਕਦਾ। ਜੈਸਾ ਕਿ :

**ਆਦਿ ਸਚੁ ਜੁਗਾਦਿ ਸਚੁ ॥ ਹੈ ਭੀ ਸਚੁ ਨਾਨਕ ਹੋਸੀ ਭੀ ਸਚੁ ॥** [ਜਪੁਜੀ ਸਾਹਿਬ, ਅੰਗ ੧]

ਸੱਚਾ ਉਹ ਹੈ ਜੋ ਸੰਸਾਰ ਦੇ ਰਚਣ ਤੋਂ ਪਹਿਲਾਂ ਭੀ ਸੱਚ ਸੀ, ਜਦੋਂ ਜੁਗ ਆਦਿ ਰਚੇ ਗਏ ਉਹਨਾਂ ਵਿਚ ਵੀ ਸਤ ਸਰੂਪ ਸਿਧ ਹੋਇਆ। ਹੁਣ ਭੀ ਸੱਚਾ ਹੈ ਤੇ ਅੱਗੇ ਨੂੰ ਭੀ ਸਤ ਸਰੂਪ ਹੀ ਰਹੇਗਾ, ਭੂਤ-ਭਵਿੱਖ-ਵਰਤਮਾਨ ਵਿਚ ਜੋ ਬਦਲੇ ਨਾ ਅਤੇ ਜਿਸਦਾ ਨਾਸ ਨਾ ਹੋਵੇ ਉਹ ਸੱਚ ਕਹੀਦਾ ਹੈ। ਦੁਨੀਆਂ ਦੇ ਸਾਹਿਬ ਜਿਤਨਾ ਚਿਰ ਜਿਉਂਦੇ ਹਨ, ਉਨ੍ਹਾਂ ਦੀ ਜਿੰਦਗੀ ਝੂਠ-ਛਲ ਫਰੇਬ ਨਾਲ ਭਰੀ ਹੋਈ ਹੈ ਅਤੇ ਉਹਨਾਂ ਦੀ ਹਾਲਤ ਇਹ ਹੈ ਦੇਖਦਿਆਂ-ਦੇਖਦਿਆਂ ਮਿੱਟੀ ਦੀ ਢੇਰੀ ਵਿਚ ਤਬਦੀਲ ਹੋ ਜਾਂਦੇ ਹਨ ਜਾਂ ਕਿਸੇ ਦੇ ਸਾਹਿਬ ਦਿਸਦੇ ਸਨ ਜਾਂ ਸ਼ਮਸ਼ਾਨ ਭੂਮੀ ਵਿਚ ਸੁਆਹ ਦੀ ਢੇਰੀ ਨਜ਼ਰ ਆ ਰਹੀ ਹੈ ਇਸ ਲਈ ਉਹਨਾਂ ਨੂੰ ਸਾਹਿਬ ਕਹਿਣਾ ਯੋਗ ਨਹੀਂ ਗੁਰੂ ਨਾਨਕ ਦੇਵ ਜੀ ਸੱਚੇ ਸਾਹਿਬ ਬਾਰੇ ਫੁਰਮਾਨ ਕਰਦੇ ਹਨ। ਜੈਸਾ ਕਿ :

**ਸਾਚਾ ਸਾਹਿਬੁ ਸਾਚੁ ਨਾਇ......** [ਜਪੁਜੀ ਸਾਹਿਬ, ਅੰਗ ੨]

ਉਹ ਸਾਹਿਬੁ=ਮਾਲਕ ਪ੍ਰਮੇਸ਼ਰ ਆਪ ਸੱਚਾ ਹੈ ਅਤੇ ਉਸ ਦਾ ਨਾਮ ਭੀ ਸੱਚਾ ਭਾਵ ਸਦਾ ਕਾਇਮ ਰਹਿਣ ਵਾਲਾ ਹੈ। ਜੈਸਾ ਕਿ :

**੧. ਸਚੇ ਮੇਰੇ ਸਾਹਿਬਾ ਸਚੇ ਸਚੁ ਨਾਇਆ ॥੨॥** [ਗਉੜੀ ਕੀ ਵਾਰ ਮਃ ੪, ਅੰਗ ੩੦੧]

**੨. ਤੂੰ ਸਚਾ ਸਾਹਿਬੁ ਸਿਫਤਿ ਸੁਆਲਿਉ ਜਿਨਿ ਕੀਤੀ ਸੋ ਪਾਰਿ ਪਇਆ ॥**

[ਆਸਾ ਕੀ ਵਾਰ ਮਃ ੧, ਅੰਗ ੪੬੯]

**੩. ਇਉ ਕਹੈ ਨਾਨਕੁ ਸਚੇ ਮੇਰੇ ਸਾਹਿਬਾ ਸਚੀ ਤੇਰੀ ਵਡਿਆਈ ॥** [ਆਸਾ ਮਃ ੩, ਅੰਗ ੪੪੨]

**੪. ਸਾਹਿਬ ਤੁਲਿ ਨ ਸਾਹਿਬੀ ਸਤਿਗੁਰ ਸਾਹਿਬ ਸਚਾ ਸਾਈਂ।**

[ਭਾ: ਗੁਰਦਾਸ ਵਾਰ ੩੯ ਪਉੜੀ ੨੧]

**ਸਦ ਮਿਹਰਵਾਣ :**

ਸਦ=ਹਮੇਸ਼ਾਂ-ਨਿੱਤ-ਸਦਾ ਹੀ ਮਿਹਰਬਾਨੀ ਕਰਨ ਵਾਲਾ ਹੈ।

ਮਿਹਰਵਾਨ ਸਰੂਪ ਹੀ ਹੈ। ਮਿਹਰਵਾਨ ਪਦ ਫ਼ਾਰਸੀ ਦਾ ਹੈ ਜਿਸਦਾ ਅਰਥ ਹੈ ਪਿਆਰ ਕਰਨ ਵਾਲਾ, ਦਿਆਲੂ ਕ੍ਰਿਪਾਲੂ। ਜੈਸਾ ਕਿ :

**੧. ਮਿਹਰਵਾਨ ਕਿਰਪਾਲ ਦਇਆਲਾ ਸਗਲੇ ਤ੍ਰਿਪਤਿ ਅਘਾਏ ਜੀਉ ॥੩॥**

[ਮਾਝ ਮਃ ੫, ਅੰਗ ੧੦੩]

**੨. ਮਿਹਰਵਾਨੁ ਸਾਹਿਬੁ ਮਿਹਰਵਾਨੁ ॥ ਸਾਹਿਬੁ ਮੇਰਾ ਮਿਹਰਵਾਨੁ ॥** [ਤਿਲੰਗ ਮਃ ੫, ਅੰਗ ੭੨੪]

**੩. ਮਿਹਰਵਾਨੁ ਬਖਸਿੰਦੁ ਆਪਿ ਜਪਿ ਸਚੇ ਤਰਣਾ ॥**

[ਗਉੜੀ ਕੀ ਵਾਰ ਮਃ ੫, ਅੰਗ ੩੨੩]

**੪. ਮਿਹਰਵਾਨ ਮਧੁਸੂਦਨ ਮਾਧੌ ਐਸੀ ਸਕਤਿ ਤੁਮ੍ਾਰੀ ॥** [ਬਸੰਤੁ ਮਃ ੧, ਅੰਗ ੧੧੯੦]

ਹੁਣ ਮੁੱਢ ਤੋਂ ਅਰਥ : ਸ਼ਬਦ ਦੀ ਪਹਿਲੀ ਤੁਕ ਵਿਚ ਬੇਨਤੀ ਦਾ ਭਾਵ ਪ੍ਰਗਟਾਉਂਦੇ ਹਨ।

## *ਹਮਰੀ ਗਣਤ ਨ ਗਣੀਆ ਕਾਈ; ਅਪਣਾ ਬਿਰਦੁ ਪਛਾਣਿ ॥*

ਹੇ ਅਕਾਲ ਪੁਰਖ ਵਾਹਿਗੁਰੂ! ਸਾਡੇ ਕਰਮਾਂ ਧਰਮਾਂ, ਜਪ ਤਪ ਦੀ ਕੋਈ ਗਿਣਤੀ ਨਾ ਕਰੋ ਜੀ। ਜੈਸਾ ਕਿ :

**ਜਪੁ ਤਪੁ ਸੰਜਮੁ ਧਰਮੁ ਨ ਕਮਾਇਆ ॥ ਸੇਵਾ ਸਾਧ ਨ ਜਾਨਿਆ ਹਰਿ ਰਾਇਆ ॥**
**ਕਹੁ ਨਾਨਕ ਹਮ ਨੀਚ ਕਰੰਮਾ ॥ ਸਰਣਿ ਪਰੇ ਕੀ ਰਾਖਹੁ ਸਰਮਾ ॥** [ਆਸਾ ਮਃ ੫, ਅੰਗ ੧੨]

ਜੇ ਨਿਰੇ ਪੁੰਨ ਹੋਣਗੇ ਫਿਰ ਵੀ ਦੇਵ ਦੇਹੀ ਹੀ ਪ੍ਰਾਪਤੀ ਹੋਵੇਗੀ, ਪਾਪ ਪੁੰਨ ਦੇ ਮਿਸ਼ਰਨ ਤੋਂ ਮਨੁੱਖਾ ਦੇਹ ਮਿਲ ਸਕੇਗੀ, ਸਾਡੇ ਵਿਚ ਤਾਂ ਹੈ ਹੀ ਔਗੁਣ, ਜੈਸਾ ਕਿ :

**੧. ਜੇਤਾ ਸਮੁੰਦੁ ਸਾਗਰੁ ਨੀਰਿ ਭਰਿਆ ਤੇਤੇ ਅਉਗਣ ਹਮਾਰੇ ॥**
**ਦਇਆ ਕਰਹੁ ਕਿਛੁ ਮਿਹਰ ਉਪਾਵਹੁ ਡੁਬਦੇ ਪਥਰ ਤਾਰੇ ॥੫॥** [ਗਉੜੀ ਮਃ ੧, ਅੰਗ ੧੫੬]

**੨. ਲੇਖੈ ਕਤਹਿ ਨ ਛੂਟੀਐ ਖਿਨੁ ਖਿਨੁ ਭੂਲਨਹਾਰ ॥**
**ਬਖਸਨਹਾਰ ਬਖਸਿ ਲੈ ਨਾਨਕ ਪਾਰਿ ਉਤਾਰ ॥** [ਗਉੜੀ ਮਃ ੫, ਅੰਗ ੨੬੧]

**੩. ਕਾਗਦ ਲੇਖਾ ਜੌ ਕਰੋ, ਕਹਾਂ ਪੁਜਾਵੌਂ ਨਾਥ ॥**
**ਔਗੁਣ ਮੇਰੇ ਬਖਸ਼ੀਏ ਮਾਥੇ ਧਰੀਏ ਹਾਥ ॥** [ਭਾਵਰਸਾਂਮ੍ਰਿਤ ਦੋਹਰਾ ੯੧]

ਹੇ ਪ੍ਰਮੇਸ਼ਰ! ਸਾਡੇ ਔਗਣਾਂ ਦੀ ਕੋਈ ਗਿਣਤੀ ਨਾ ਕਰੋ, ਸਾਡਾ ਤਾਂ ਸਾਰਾ ਸਰੀਰ ਹੀ ਔਗਣਾਂ ਦਾ ਭਰਿਆ ਹੋਇਆ ਹੈ। ਜੈਸਾ ਕਿ :

**ਅਉਗਣੀ ਭਰਿਆ ਸਰੀਰੁ ਹੈ ਕਿਉ ਸੰਤਹੁ ਨਿਰਮਲੁ ਹੋਇ॥** [ਗਉੜੀ ਕੀ ਵਾਰ ਮਃ ੪, ਅੰਗ ੩੧੧]

ਆਪਣਾ ਬਿਰਦੁ=ਧਰਮ **ਵਾ:** ਸੁਭਾਅ-ਪ੍ਰਤੱਗਿਆ ਪਛਾਨਣਾ ਕਰੋ ਕਿਉਂਕਿ ਤੁਹਾਡਾ ਧਰਮ ਹੈ। ਜੈਸਾ ਕਿ :

**ਜੋ ਸਰਣਿ ਆਵੈ ਤਿਸੁ ਕੰਠਿ ਲਾਵੈ ਇਹੁ ਬਿਰਦੁ ਸੁਆਮੀ ਸੰਦਾ॥** [ਬਿਹਾਗੜਾ ਮਃ ੫, ਅੰਗ ੫੪੪]

ਇਹ ਆਪ ਜੀ ਦਾ ਕਦੀਮਾਂ ਦਾ ਧਰਮ ਹੈ, ਇਸ ਲਈ :—

੧. **ਸਰਨਿ ਪਰੇ ਕੀ ਰਾਖੁ ਦਇਆਲਾ॥** [ਗਉੜੀ ਮਃ ੫, ਅੰਗ ੨੬੦]

੨. **ਭਗਤ ਵਛਲ ਜਦ ਮੈ ਸੁਨਿਓ ਤਬ ਮੈ ਦੀਨੋ ਰੋਇ॥**
**ਪਤਿਤ ਪਾਵਨ ਜਬ ਹਰ ਸੁਨਿਓ ਰਹਿਓ ਭਰੋਸੈ ਸੋਇ॥** [ਭਾ: ਗੁਰਦਾਸ]

੩. **ਭਗਤ ਵਛਲ ਸੁਨਿ ਹੋਤ ਹੋ ਨਿਰਾਸ ਰਿਦੈ,**
**ਪਤਿਤ ਪਾਵਨ ਸੁਨਿ ਆਸਾ ਉਰਧਾਰਿ ਹੌਂ॥** [ਭਾਈ ਗੁਰਦਾਸ ਕਬਿੱਤ ੫੦੩]

੪. **ਕਹੁ ਨਾਨਕ ਹਰਿ ਬਿਰਦੁ ਪਛਾਨਉ ਭੂਲੇ ਸਦਾ ਪਰਾਨੀ॥੩॥੧੦॥** [ਸੋਰਠਿ ਮਃ ੯ ਅੰਗ ੬੩੩]

ਜਿਵੇਂ ਸਧਨੇ ਭਗਤ ਦੀ ਰਖਿਆ ਕੀਤੀ ਸੀ, ਤੇ ਆਪਣਾ ਬਿਰਦ ਪਛਾਣਿਆ ਇਸੇ ਤਰ੍ਹਾਂ ਮੇਰੀ ਰਖਿਆ ਕਰੋ।

ਸਾਖੀ—ਇਕ ਫ਼ਕੀਰ ਤਪ ਕਰਦਾ ਸੀ ਤੇ ਕਈ ਬਰਸ ਤਪ ਕਰਦਾ ਰਿਹਾ। ਕਠਨ ਸਾਧਨਾਂ ਤੋਂ ਭੀ ਕੋਈ ਪ੍ਰਾਪਤੀ ਨਹੀਂ ਹੋਈ। ਕੰਦ ਮੂਲ ਖਾ ਕੇ ਗੁਜਾਰਾ ਕਰਦਾ ਰਿਹਾ। ਇਹ ਫ਼ਕੀਰ ਪੱਥਰ ਦੀ ਇਕ ਵੱਡੀ ਸਿਲਾ 'ਤੇ ਬੈਠ ਕੇ ਤਪ ਕਰਦਾ ਸੀ ਇਥੇ ਹੀ ਜੰਗਲ ਵਿਚ ਇਕ ਬੱਕਰੀਆਂ ਚਾਰਨ ਵਾਲਾ ਅਯਾਲੀ, ਜੋ ਬੱਕਰੀਆਂ ਚਾਰਦਾ ਧਰਮ ਕਿਰਤ ਕਰਦਾ, ਉਹਨਾਂ ਸੰਤਾਂ ਨੂੰ ਦੇਖ ਕੇ ਇਸਨੂੰ ਭੀ ਬੰਦਗੀ ਦਾ ਸ਼ੌਕ ਜਾਗਿਆ। ਸੰਤ ਤਾਂ ਕਹਿਣ ਹੇ ਪਰਮਾਤਮਾ! ਅਦਲ ਕਰੀਂ, ਪਾਪੀਆਂ ਨੂੰ ਪਾਪ ਦਾ ਫਲ ਮਿਲੇ, ਪੁੰਨੀਆਂ ਨੂੰ ਪੁੰਨ ਦਾ। ਉਸ ਫ਼ਕੀਰ ਨੂੰ ਆਪਣੇ ਕੀਤੇ ਜਪ ਤਪ ਦਾ ਹੰਕਾਰ ਸੀ। ਸਤਿਗੁਰਾਂ ਦਾ ਫੁਰਮਾਨ ਹੈ, ਜੈਸਾ ਕਿ :

**ਅਨਿਕ ਤਪਸਿਆ ਕਰੇ ਅਹੰਕਾਰ॥**
**ਨਰਕ ਸੁਰਗ ਫਿਰਿ ਫਿਰਿ ਅਵਤਾਰ॥** [ਗਉੜੀ ਸੁਖਮਨੀ ਮਃ ੫, ਅੰਗ ੨੭੮]

ਇਹ ਤਪੱਸਿਆ ਦੇ ਹੰਕਾਰ ਕਰਕੇ ਹੀ ਕਹਿੰਦਾ ਸੀ ਕਿ ਅਦਲ ਕਰੀਂ ਕਿਉਂਕਿ ਮੈਂ ਪੁੰਨੀ ਹਾਂ, ਬਾਕੀ ਲੋਕ ਪਾਪ ਕਰਦੇ ਹਨ ਉਹ ਨਰਕਾਂ ਦੇ ਅਧਿਕਾਰੀ ਹਨ, ਮੈਂ ਪੁੰਨੀ ਹਾਂ ਇਸ ਲਈ ਸਵਰਗ ਦਾ ਹੱਕਦਾਰ ਹਾਂ। ਉਧਰ ਵਿਚਾਰਾ ਅਯਾਲੀ ਬੇਨਤੀ ਕਰਦਾ ਰਹਿੰਦਾ ਕਿ ਮਹਾਰਾਜ! ਜੇ ਆਪ ਅਦਲ ਕਰਨ 'ਤੇ ਆਏ ਤਾਂ ਮੈਂ ਨਹੀਂ ਛੁਟ ਸਕਾਂਗਾ। ਮੇਰੇ ਪਾਪਾਂ ਤੇ ਔਗੁਣਾਂ ਦੀ ਗਿਣਤੀ ਨਾ ਕਰਨੀ ਜੀ ਤੇ ਫਜਲ ਕਰਨਾ। ਅਖੀਰ ਕੁਦਰਤੀ ਦੋਨਾਂ ਦੇ ਸਰੀਰ ਇਕੱਠੇ ਛੁੱਟ ਗਏ। ਜਦੋਂ ਪ੍ਰਮਾਤਮਾ ਦੇ ਦਰ ਗਏ ਤਾਂ ਫ਼ਕੀਰ ਨੇ ਕਿਹਾ ਕਿ ਅਦਲ=ਨਿਆਂ ਕਰੋ ਜੀ ਪਰ ਇਕ ਹੋਰ ਅਵਾਜ਼ ਆਈ। ਪੁੱਛਿਆ ਤੂੰ ਕੌਣ ਹੈਂ ਤਾਂ ਕਿਹਾ ਕਿ ਮੈਂ ਪੱਥਰ ਦੀ ਸਿਲਾ ਹਾਂ। ਮੇਰੇ 'ਤੇ ਬੈਠ ਕੇ ਇਹ ਸੰਤ ੧੨ ਸਾਲ ਤਪ ਕਰਦਾ ਰਿਹਾ, ਤੇ ਨਿਆਂ ਇਹ ਕਹਿੰਦਾ ਹੈ ਕਿ ਮੈਂ ੧੨ ਸਾਲ ਇਸ ਦੇ ਹੇਠ ਰਹੀ ਤੇ ਇਹ ਮੇਰੇ ਸਿਰ 'ਤੇ ਰਿਹਾ ਤੇ ਹੁਣ ਮੈ ੧੨ ਸਾਲ ਇਸਦੇ ਸਿਰ 'ਤੇ ਰਹਾਂ ਤਾਂ ਫ਼ਕੀਰ ਕੁਰਲਾ ਉਠਿਆ। ਪ੍ਰਮਾਤਮਾ ਨੇ ਇਹ ਹੀ ਅਦਲ ਕੀਤਾ ਤੇ ਕਿਹਾ ਤੂੰ ਮੇਰੇ ਤੋਂ ਅਦਲ ਮੰਗਿਆ ਤੇ ਮੈ ਅਦਲ ਹੀ ਕੀਤਾ ਹੈ। ਫਿਰ ਅਯਾਲੀ ਦੀ ਵਾਰੀ ਆਈ। ਪੁੱਛਿਆ, ਕਿ ਤੂੰ ਕੀ ਚਾਹੁੰਦਾ ਹੈਂ? ਇਹ ਕਹਿਣ ਲੱਗਾ ਕਿ ਫਜਲ=ਮਿਹਰ ਚਾਹੁੰਦਾ ਹਾਂ। ਪ੍ਰਮਾਤਮਾ ਨੇ ਕਿਹਾ, ਜਾਹ! ਤੇਰੇ ਲੇਖੇ ਨਿੱਬੜੇ ਤੇ ਤੂੰ ਮੁਕਤ ਹੋਇਆ ਤੇ ਤੇਰੇ ਤੇ ਫਜਲ ਹੋਇਆ। ਜੈਸਾ ਕਿ :

**ਧਰਮ ਰਾਇ ਦਰਿ ਕਾਗਦ ਫਾਰੇ ਜਨ ਨਾਨਕ ਲੇਖਾ ਸਮਝਾ॥੪॥੫॥**
[ਜੈਤਸਰੀ ਮਃ ੪, ਅੰਗ ੬੯੮]

ਫਕੀਰ ਪਛਤਾਇਆ ਕਿ ਮੇਰੇ ਨਾਲੋਂ ਤਾਂ ਅਯਾਲੀ ਮੂਹਰੇ ਨਿਕਲ ਗਿਆ। ਫਿਰ ਸਮਝ ਆਈ। ਇਸ ਲਈ ਬੇਨਤੀ ਹੈ ਕਿ ਮੇਰੇ ਅਉਗਣ ਨਾ ਦੇਖੋ ਆਪਣੇ ਧਰਮ ਦੀ ਪਛਾਣ ਕਰਨੀ ਜੀ। ਆਪ ਜੀ ਦਾ ਧਰਮ ਹੈ ਕਿ ਜੋ ਆਪ ਦੀ ਸਰਨ ਆਉਂਦਾ ਹੈ, ਉਸਦੇ ਪਾਪਾਂ ਦੀ ਗਿਣਤੀ ਨਹੀਂ ਕਰਦੇ ਹੋ।

## *ਹਾਥ ਦੇਇ ਰਾਖੇ ਕਰਿ ਅਪੁਨੇ; ਸਦਾ ਸਦਾ ਰੰਗੁ ਮਾਣਿ ॥੧॥*

ਆਪ ਜੀ ਨੇ ਆਪਣੇ ਦਾਸ ਜਾਣ ਕੇ ਕਿਰਪਾ ਰੂਪੀ ਹੱਥ ਦੇ ਕਰਕੇ ਰੱਖ ਲਏ ਹਾਂ। ਹੁਣ ਸਦਾ ਸਦਾ=ਹਮੇਸ਼ਾਂ ਹਮੇਸ਼ਾਂ ਰੰਗੁ=ਅਨੰਦ ਮਾਣਦੇ ਹਾ **ਵਾ**: ਜੋ ਗੁਰਮੁਖ ਆਪਣੇ ਜਾਣ ਕੇ ਕਿਰਪਾ ਦਾ ਹੱਥ ਦੇ ਕਰਕੇ ਹੇ ਪ੍ਰਭੂ ਜੀ! ਜੂਨਾਂ ਤੋਂ ਰੱਖ ਲਏ ਹਨ, ਉਹ ਸਦਾ ਸਦਾ=ਤਿੰਨਾਂ ਕਾਲਾਂ ਵਿਚ ਹਮੇਸ਼ਾਂ-ਹਮੇਸ਼ਾਂ ਰਹਿਣ ਵਾਲੇ ਹਨ ਅਤੇ ਅਨੰਦ ਨੂੰ ਮਾਣਦੇ ਹਨ **ਵਾ**: ਸਰੂਪ ਦੀ ਪ੍ਰਾਪਤੀ ਰੂਪੀ ਅਨੰਦ ਮਾਣਦੇ ਹਨ॥੧॥

## *ਸਾਚਾ ਸਾਹਿਬੁ; ਸਦ ਮਿਹਰਵਾਣ ॥*

ਉਹ ਤ੍ਰੈ ਕਾਲ ਅਬਾਧ ਸੱਚਾ ਹੈ, ਮਾਇਆ ਬਿਰਤੀ ਕਰਕੇ ਸਾਹਿਬੁ=ਮਾਲਕ ਹੈ ਜਿਵੇਂ ਯੱਕੇਵਾਨ, ਗੱਡੀਵਾਨ ਆਦਿਕ ਹੁੰਦੇ ਹਨ ਇਸ ਤਰ੍ਹਾਂ ਉਹ ਸਦਾ ਹੀ ਮਿਹਰ ਕਰਨ ਵਾਲਾ ਮਿਹਰਵਾਨ ਹੈ।

**ਨੋਟ**: ਇਸ ਉਪਰੋਕਤ ਪੰਗਤੀ ਦੇ ਅਰਥ ਪਹਿਲਾਂ ਵੀ ਹੋ ਚੁੱਕੇ ਹਨ।

## *ਬੰਧੁ ਪਾਇਆ ਮੇਰੈ ਸਤਿਗੁਰਿ ਪੂਰੈ; ਹੋਈ ਸਰਬ ਕਲਿਆਣ ॥ਰਹਾਉ॥*

ਜੋ ਮਨ ਤ੍ਰਿਸਨਾ ਕਰਕੇ ਪਦਾਰਥਾਂ ਵਿਚ ਰੁੜ੍ਹ ਰਿਹਾ ਸੀ। ਜੈਸਾ ਕਿ:

**ਕੋਟਿ ਜੋਰੇ ਲਾਖ ਕ੍ਰੋਰੇ ਮਨੁ ਨ ਹੋਰੇ ॥ ਪਰੈ ਪਰੈ ਹੀ ਕਉ ਲੁਝੀ ਹੇ ॥** [ਗਉੜੀ ਮਃ ੫, ਅੰਗ ੨੧੩]

ਇਸ ਨੂੰ ਸਤਿਗੁਰਾਂ ਨੇ ਸੰਤੋਖ ਰੂਪ ਬੰਨ੍ਹ ਪਾ ਦਿੱਤਾ ਜਿਸ ਤਰ੍ਹਾਂ ਦਰਿਆ ਨੂੰ ਬੰਨ੍ਹ ਮਾਰ ਕੇ ਰੋਕ ਦਈਦਾ ਹੈ ਇਸ ਤਰ੍ਹਾਂ ਮਨ ਰੂਪ ਦਰਿਆ ਨੂੰ ਜਿਸ ਵਿਚ ਵਾਸ਼ਨਾਂ ਦੀਆਂ ਲਹਿਰਾਂ ਉਠਦੀਆਂ ਸਨ, ਗੁਰਾਂ ਨੇ ਸ਼ਬਦ ਰੂਪ ਬੰਨ੍ਹਾ ਪਾ ਕੇ ਇਸਨੂੰ ਰੋਕਿਆ ਹੈ।

ਇਸ ਕਰਕੇ ਸਰਬ=ਸਾਰਿਆਂ ਸਿੱਖਾਂ ਦੀ ਮੁਕਤੀ ਹੋਈ ਹੈ ਭਾਵ ਇਸ ਪ੍ਰਕਾਰ ਸਤਿਗੁਰੂ ਜੀ ਮੁਕਤੀ ਕਰਦੇ ਹਨ। ਗੁਰਮਤਿ ਨੂੰ ਧਾਰਨ ਕਰਨ ਵਾਲੇ ਸਾਰਿਆਂ ਦੀ ਕਲਿਆਣ ਹੁੰਦੀ ਹੈ ਵਾ: ਸਾਰੀਆਂ ਸਲੋਕ, ਸਰੂਪ, ਸਮੀਪ, ਸਯੁਜ ਆਦਿ ਸਾਰੀਆਂ ਮੁਕਤੀਆਂ ਪ੍ਰਾਪਤ ਹੋ ਗਈਆਂ।

## *ਜੀਉ ਪਾਇ ਪਿੰਡੁ ਜਿਨਿ ਸਾਜਿਆ; ਦਿਤਾ ਪੈਨਣੁ ਖਾਣੁ ॥*

ਜਿਸ ਅਕਾਲ ਪੁਰਖ ਪ੍ਰਮੇਸ਼ਰ ਨੇ ਜੀਉ=ਚੇਤਨ ਸੱਤਾ ਪਾ ਕੇ ਪਿੰਡੁ=ਅਸਥੂਲ ਸਰੀਰ ਸਾਜਿਆ ਹੈ ਫੇਰ ਮਾਤਾ ਦੇ ਗਰਭ ਵਿਚ ਪੈਦਾ ਕਰਕੇ, ਬਸਤਰ ਪਹਿਨਣ ਲਈ ਅਤੇ ਭੋਜਨ ਖਾਣ ਲਈ ਦਿੱਤਾ ਹੈ। ਜੈਸਾ ਕਿ:

੧. **ਅੰਨੁ ਖਾਣਾ ਕਪੜੁ ਪੈਨਣੁ ਦੀਆ ਰਸ ਅਨਿ ਭੋਗਾਣੀ ॥**
**ਜਿਨਿ ਦੀਏ ਸੁ ਚਿਤਿ ਨ ਆਵਈ ਪਸੂ ਹਉ ਕਰਿ ਜਾਣੀ ॥੩॥** [ਗਉੜੀ ਮਃ ੪, ਅੰਗ ੧੬੭]

੨. **ਪਹਿਲੋ ਦੇ ਤੈਂ ਰਿਜਕੁ ਸਮਾਹਾ ॥ ਪਿਛੋਦੇ ਤੈਂ ਜੰਤੁ ਉਪਾਹਾ ॥** [ਮਾਝ ਮਃ ੫, ਅੰਗ ੧੩੦]

੩. **ਪੋਖਤ ਹੈ ਜਲ ਮੈ ਥਲ ਮੈ ਪਲ ਮੈ ਕਲ ਕੇ ਨਹੀਂ ਕਰਮ ਬਿਚਾਰੈ ॥**
**ਦੀਨ ਦਇਆਲ ਦਇਆ ਨਿਧਿ, ਦੋਖਨ ਦੇਖਤ ਹੈ ਪਰ ਦੇਤ ਨ ਹਾਰੈ ॥੧॥੧੪੩॥**
[ਸ੍ਰੀ ਦਸਮ ਗ੍ਰੰਥ, ਪੰਨਾ ੩੪]

## ਅਪਣੇ ਦਾਸ ਕੀ ਆਪਿ ਪੈਜ ਰਾਖੀ; ਨਾਨਕ ਸਦ ਕੁਰਬਾਣੁ ॥੨॥੧੬॥੪੪॥

ਸਤਿਗੁਰੂ ਜੀ ਫੁਰਮਾਉਂਦੇ ਹਨ ਕਿ ਉਹ ਪਰਮੇਸ਼ਰ ਆਪਣੇ ਦਾਸਾਂ ਦੀ ਪੈਜ=ਇੱਜ਼ਤ ਆਪ ਰਖਦਾ ਹੈ। ਉਸ ਪ੍ਰਭੂ ਤੋਂ ਅਸੀਂ ਸਦ=ਸੈਂਕੜੇ ਵਾਰ ਬਲਿਹਾਰ ਕੁਰਬਾਨ ਜਾਂਦੇ ਹਾਂ॥੨॥੧੬॥੪੪॥

**ਸਾਖੀ—**ਕਿਸੇ ਮਹਾਤਮਾ ਪਾਸੋਂ ਇਕ ਰਾਜੇ ਨੇ ਪੁੱਛਿਆ ਕਿ ਪਰਜਾ ਵਿਚੋਂ ਕਿਸੇ ਬੰਦੇ ਉਪਰ ਭੀੜ ਬਣ ਜਾਏ ਤਾਂ ਮੈਂ ਆਪਣਾ ਅਫਸਰ ਭੇਜ ਦਿੰਦਾ ਹਾਂ। ਜੇ ਕਿਤੇ ਬਹੁਤ ਕੰਮ ਹੋਵੇ ਤਾਂ ਆਪਣਾ ਵਜੀਰ ਭੇਜ ਦਿੰਦਾ ਹਾਂ ਜਾਂ ਫੌਜ ਨੂੰ ਭੇਜਦਾ ਹਾਂ। ਪਰ ਮੈਂ ਸੁਣਿਆ ਹੈ ਕਿ ਪ੍ਰਮੇਸ਼ਰ ਭਗਤਾਂ ਦੀ ਸਹਾਇਤਾ ਕਰਨ ਵਾਸਤੇ ਆਪ ਆਉਂਦਾ ਹੈ, ਉਹ ਕਿਸੇ ਦੇਵੀ ਜਾਂ ਹੋਰ ਕਿਸੇ ਨੂੰ ਕਿਉਂ ਨਹੀਂ ਭੇਜਦਾ ? ਆਪ ਕਿਉਂ ਆਉਂਦਾ ਹੈ ? ਤਾਂ ਸੰਤਾਂ ਨੇ ਕਿਹਾ ਇਸਦਾ ਉੱਤਰ ਫਿਰ ਕਿਤੇ ਦੇਵਾਂਗੇ। ਸੰਤਾਂ ਨੇ ਲੱਕੜ ਦਾ ਇਕ ਛੋਟਾ ਜਿਹਾ ਬੁੱਤ ਰਾਜੇ ਦੇ ਬੱਚੇ ਵਰਗਾ ਬਣਵਾ ਲਿਆ ਅਤੇ ਰਾਜੇ ਨੂੰ ਕਹਿ ਕੇ ਇਕ ਸਰੋਵਰ ਦੇ ਕਿਨਾਰੇ ਸਭਾ ਲਗਵਾਈ। ਉਧਰ ਗੋਲੀ ਨੂੰ ਸਿਖਾ ਦਿੱਤਾ ਕਿ ਜਦੋਂ ਸਭਾ ਭਰ ਜਾਵੇ ਤਾਂ ਇਹ ਲੱਕੜ ਦਾ ਬੱਚਾ ਲਿਆਈਂ। ਜਦੋਂ ਰਾਜੇ ਦੀ ਸਭਾ ਭਰ ਗਈ ਤਾਂ ਗੋਲੀ ਲੱਕੜ ਦਾ ਬੱਚਾ ਕਿਸੇ ਕੱਪੜੇ ਵਿਚ ਲਪੇਟ ਕੇ ਲੈ ਆਈ। ਸੰਤਾਂ ਨੇ ਅੱਗੋਂ ਹੀ ਉਠ ਕੇ ਉਹ ਬੱਚਾ ਆਪਣੇ ਹੱਥਾਂ ਵਿਚ ਲੈ ਲਿਆ। ਰਾਜਾ ਬੜਾ ਖੁਸ਼ ਹੋਇਆ ਕਿ ਮੇਰੇ ਲੜਕੇ ਨੂੰ ਸੰਤਾਂ ਨੇ ਸਫਲਾ ਕੀਤਾ ਹੈ। ਇਉਂ ਰਾਜੇ ਦੇ ਵੇਖਦਿਆਂ ਹੀ ਸੰਤਾਂ ਨੇ ਬੱਚਾ ਵਗਾਹ ਕੇ ਤਲਾਬ ਵਿਚ ਸੁੱਟ ਦਿੱਤਾ ਤਾਂ ਰਾਜੇ ਨੇ ਸਣੇ ਕੱਪੜੇ ਛਾਲ ਮਾਰ ਕੇ ਫੜਨ ਦੀ ਕੋਸ਼ਿਸ਼ ਕੀਤੀ। ਜਦੋਂ ਲੱਕੜ ਦਾ ਬੁੱਤ ਹੱਥ ਆਇਆ ਤਾਂ ਬਹੁਤ ਸ਼ਰਮਿੰਦਾ ਹੋਇਆ ਪਰ ਉਹ ਬੁੱਤ ਬਾਹਰ ਲੈ ਆਂਦਾ। ਰਾਜੇ ਦੇ ਸਾਰੇ ਕੱਪੜੇ ਭਿੱਜ ਗਏ। ਜਦੋਂ ਬਾਹਰ ਆਇਆ ਤਾਂ ਸੰਤਾਂ ਨੇ ਹੱਸ ਕੇ ਕਿਹਾ, "ਰਾਜਾ ਜੀ! ਤੁਸੀਂ ਕਿਸੇ ਨੌਕਰ ਨੂੰ ਭੇਜ ਦਿੰਦੇ! ਆਪ ਕਿਉਂ ਛਾਲ ਮਾਰੀ ?" ਰਾਜੇ ਨੇ ਕਿਹਾ, "ਮੇਰਾ ਲੜਕੇ ਨਾਲ ਇਤਨਾ ਪ੍ਰੇਮ ਹੈ ਮੈਨੂੰ ਕਿਸੇ ਨੂੰ ਆਗਿਆ ਦੇਣ ਦਾ ਚੇਤਾ ਹੀ ਨਾ ਰਿਹਾ।" ਤਾਂ ਸੰਤਾਂ ਨੇ ਕਿਹਾ, "ਇਸੇ ਤਰ੍ਹਾਂ ਹੀ ਪ੍ਰਮੇਸ਼ਰ ਨੂੰ ਵੀ ਆਪਣੇ ਪਿਆਰਿਆਂ ਭਗਤਾਂ ਦੀ ਰਖਿਆ ਕਰਨ ਵਾਸਤੇ ਕਿਸੇ ਦੇਵੀ ਦੇਵਤੇ ਨੂੰ ਕਹਿਣ ਦਾ ਚੇਤਾ ਨਹੀਂ ਰਹਿੰਦਾ। ਜੈਸਾ ਕਿ :

**੧. ਅਪੁਨੇ ਸੇਵਕ ਕੀ ਆਪੇ ਰਾਖੈ ਆਪੇ ਨਾਮੁ ਜਪਾਵੈ ॥**
**ਜਹ ਜਹ ਕਾਜ ਕਿਰਤਿ ਸੇਵਕ ਕੀ ਤਹਾ ਤਹਾ ਉਠਿ ਧਾਵੈ ॥੧॥**
**ਸੇਵਕ ਕਉ ਨਿਕਟੀ ਹੋਇ ਦਿਖਾਵੈ ॥** [ਆਸਾ ਮ: ੫, ਅੰਗ ੪੦੩]

ਵਾਹਿਗੁਰੂ ਜੀ ਕਾ ਖ਼ਾਲਸਾ॥ ਵਾਹਿਗੁਰੂ ਜੀ ਕੀ ਫ਼ਤਹ॥

ਮੁਖਵਾਕ ਨੰਬਰ ੬੧ [ਆਦਿ ਅੰਗ ੬੨੧]

***ਸੋਰਠਿ ਮਹਲਾ ੫ ॥ ਗੁਰਿ ਪੂਰੈ ਕਿਰਪਾ ਧਾਰੀ ॥ ਪ੍ਰਭਿ ਪੂਰੀ ਲੋਚ ਹਮਾਰੀ ॥ ਕਰਿ ਇਸਨਾਨੁ ਗ੍ਰਿਹਿ ਆਏ ॥ ਅਨਦ ਮੰਗਲ ਸੁਖ ਪਾਏ ॥੧॥ ਸੰਤਹੁ ਰਾਮ ਨਾਮਿ ਨਿਸਤਰੀਐ ॥ ਊਠਤ ਬੈਠਤ ਹਰਿ ਹਰਿ ਧਿਆਈਐ ਅਨਦਿਨੁ ਸੁਕ੍ਰਿਤੁ ਕਰੀਐ ॥੧॥ਰਹਾਉ॥ ਸੰਤ ਕਾ ਮਾਰਗੁ ਧਰਮ ਕੀ ਪਉੜੀ ਕੋ ਵਡਭਾਗੀ ਪਾਏ ॥ ਕੋਟਿ ਜਨਮ ਕੇ ਕਿਲਬਿਖ ਨਾਸੇ ਹਰਿ ਚਰਣੀ ਚਿਤੁ ਲਾਏ ॥੨॥ ਉਸਤਤਿ ਕਰਹੁ ਸਦਾ ਪ੍ਰਭ ਅਪਨੇ ਜਿਨਿ ਪੂਰੀ ਕਲ ਰਾਖੀ ॥ ਜੀਅ ਜੰਤ ਸਭਿ ਭਏ ਪਵਿਤ੍ਰਾ ਸਤਿਗੁਰ ਕੀ ਸਚੁ ਸਾਖੀ ॥੩॥ ਬਿਘਨ ਬਿਨਾਸਨ ਸਭਿ ਦੁਖ ਨਾਸਨ ਸਤਿਗੁਰਿ ਨਾਮੁ ਦ੍ਰਿੜਾਇਆ ॥ ਖੋਏ ਪਾਪ ਭਏ ਸਭਿ ਪਾਵਨ ਜਨ ਨਾਨਕ ਸੁਖਿ ਘਰਿ ਆਇਆ ॥੪॥੩॥੫੩॥***

## *ਸੋਰਠਿ ਮਹਲਾ ੫ ॥*

ਉਥਾਨਕਾ—ਇਹ ਅੰਮ੍ਰਿਤ ਬਚਨ ਸਾਹਿਬ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਨੇ ਉਚਾਰਨ ਕੀਤਾ। ਜਿਸ ਵੇਲੇ ਪ੍ਰਿਥੀ ਚੰਦ ਦੇ ਵਿਰੋਧ ਕਾਰਨ ਅਤੇ ਬਾਬਾ ਬੁੱਢਾ ਸਾਹਿਬ ਦੇ ਮਾਤਾ ਗੰਗਾ ਦੇ ਪ੍ਰਥਾਇ ਕੀਤੇ ਬਚਨ। ਇਹਨਾਂ ਕਾਰਨਾਂ ਕਰਕੇ ਆਪ ਜੀ ਅੰਮ੍ਰਿਤਸਰ ਸਾਹਿਬ ਤੋਂ ਕੁਝ ਸਮੇਂ ਲਈ ਪਰਿਵਾਰ ਸਹਿਤ ਵਡਾਲੀ ਪਿੰਡ ਰਹੇ। ਤਿੰਨ ਸਾਲ ਇਸ ਜਗ੍ਹਾ ਬਤੀਤ ਕੀਤੇ ਅਤੇ ਇਸੇ ਥਾਂ ’ਤੇ ਹੀ ਛੇਵੇਂ ਪਾਤਸ਼ਾਹ ਗੁਰੂ ਹਰਗੋਬਿੰਦ ਸਾਹਿਬ ਗੁਰੂ ਅਰਜਨ ਦੇਵ ਜੀ ਦੇ ਘਰ ਪੁੱਤਰ ਰੂਪ ਵਿਚ ਪਰਗਟ ਹੋਏ। ਸੁਲਹੀ ਤੇ ਸੁਲੱਭੀ ਖਾਨ ਦੇ ਮਰਨ ਤੋਂ ਉਪਰੰਤ ਜਦੋਂ ਸੁਖ-ਸ਼ਾਂਤੀ ਹੋ ਗਈ, ਸਰਕਾਰ ਵੱਲੋਂ ਕੋਈ ਸੰਸਾ ਨਾ ਰਿਹਾ ਤਾਂ ਸਿੱਖ ਸੰਗਤਾਂ ਬੇਨਤੀ ਕਰਕੇ ਪਰਿਵਾਰ ਸਮੇਤ ਗੁਰੂ ਅਰਜਨ ਦੇਵ ਜੀ ਨੂੰ ਬਡਾਲੀ ਪਿੰਡ ਤੋਂ ਅੰਮ੍ਰਿਤਸਰ ਲੈ ਕੇ ਆਈਆਂ ਤਾਂ ਸਤਿਗੁਰਾਂ ਨੇ ਸੰਗਤਾਂ ਸਮੇਤ ਸਰੋਵਰ ਵਿਚ ਇਸ਼ਨਾਨ ਕਰਕੇ ਹਰਿਮੰਦਰ ਸਾਹਿਬ ਨਮਸ਼ਕਾਰ ਕੀਤੀ। ਹਰਿਮੰਦਰ ਸਾਹਿਬ ਤੋਂ ਬਾਹਰ ਪ੍ਰਕਰਮਾਂ ਵਿਚ ਖੁਲ੍ਹੇ ਥਾਂ ’ਤੇ ਡਿਉਢੀ ਸਾਹਿਬ ਦੇ ਮੂਹਰੇ ਦੀਵਾਨ ਸਜਿਆ। ਸਿੱਖ ਸੰਗਤਾਂ ਨੇ ਬੇਨਤੀ ਕੀਤੀ “ਮਹਾਰਾਜ ਜੀ ! ਵਡਾਲੀ ਪਿੰਡ ਰਹਿੰਦਿਆਂ ਪ੍ਰਿਥੀ ਚੰਦ ਨੇ ਕਈ ਉਪੱਦ੍ਰਵ ਕੀਤੇ। ਕੀ ਆਪ ਸੁਖ ਅਨੰਦ ਵਿਚ ਰਹੇ ?” ਤਾਂ ਉੱਤਰ ਵਿਚ ਸਤਿਗੁਰੂ ਜੀ ਨੇ ਇਹ ਸ਼ਬਦ ਉਚਾਰਨ ਕੀਤਾ :

## *ਗੁਰਿ ਪੂਰੈ; ਕਿਰਪਾ ਧਾਰੀ ॥*

“ਮੇਰੇ ਉਤੇ ਪੂਰੇ ਗੁਰੂ ਸਾਹਿਬ ਨੇ ਕਿਰਪਾ ਧਾਰੀ=ਕੀਤੀ ਹੈ ਕਿਉਂਕਿ ਕਿਰਪਾ ਪੂਰਾ ਗੁਰੂ ਹੀ ਕਰ ਸਕਦਾ ਹੈ। ਅਰਥਾਤ ਪੂਰਨ ਰੂਪ ਵਿਚ ਲਾਹਾ ਪੂਰੇ ਗੁਰੂ ਤੋਂ ਪ੍ਰਾਪਤ ਹੁੰਦਾ ਹੈ। ਅਧੂਰੇ ਗੁਰੂ ਤੋਂ ਲਾਭ ਵੀ ਅਧੂਰਾ ਹੀ ਹੋਵੇਗਾ। ਇਸੇ ਲਈ ਫੁਰਮਾਨ ਹੈ, ਜੈਸਾ ਕਿ :

**ਕਾਚੇ ਗੁਰ ਤੇ ਮੁਕਤਿ ਨ ਹੂਆ ॥** [ਰਾਮਕਲੀ ਮਃ ੧, ਅੰਗ ੯੩੨]

ਸਤਿਗੁਰੂ ਜੀ ਨੇ ਕੱਚੇ ਗੁਰੂ ਤੋਂ ਆਪਣਾ ਰਿਸ਼ਤਾ ਤੋੜਨ ਦੀ ਗੱਲ ਗੁਰਬਾਣੀ ਵਿਚ ਕਹੀ ਹੈ। ਜੈਸਾ ਕਿ :

**ਨਾਨਕ ਕਚੜਿਆ ਸਿਉ ਤੋੜਿ ਢੂਢਿ ਸਜਣ ਸੰਤ ਪਕਿਆ ॥**
**ਓਇ ਜੀਵੰਦੇ ਵਿਛੁੜਹਿ ਓਇ ਮੁਇਆ ਨ ਜਾਹੀ ਛੋੜਿ ॥** [ਡਖਣੇ ਮਃ ੫, ਅੰਗ ੧੧੦੨]

ਅਤੇ ਕਬੀਰ ਸਾਹਿਬ ਨੇ ਕੱਚੇ ਗੁਰੂ ਦੇ ਜਨਮ ਦੇਣ ਵਾਲੀ ਮਾਤਾ ਨੂੰ ਭੀ ਲਾਹਨਤਾਂ ਪਾਉਂਦਿਆਂ ਇਹ ਬਚਨ ਫੁਰਮਾਏ ਹਨ। ਜੈਸਾ ਕਿ :

**ਕਬੀਰ ਮਾਇ ਮੂੰਡਉ ਤਿਹ ਗੁਰੂ ਕੀ ਜਾ ਤੇ ਭਰਮੁ ਨ ਜਾਇ॥**
**ਆਪ ਡੁਬੇ ਚਹੁ ਬੇਦ ਮਹਿ ਚੇਲੇ ਦੀਏ ਬਹਾਇ॥੧੦੪॥** [ਸਲੋਕ ਕਬੀਰ, ਅੰਗ ੧੩੬੯]

ਇਉਂ ਕੱਚਾ ਗੁਰੂ ਆਪ ਤਾਂ ਡੁੱਬਦਾ ਹੈ ਅਤੇ ਚੇਲਿਆਂ ਨੂੰ ਭੀ ਨਾਲ ਹੀ ਡੋਬ ਦਿੰਦਾ ਹੈ। ਇਸੇ ਲਈ ਸਤਿਗੁਰੂ ਮਹਾਰਾਜ ਨੇ ਪੂਰੇ ਗੁਰੂ ਦੀ ਗੱਲ ਬਾਣੀ ਵਿਚ ਬਾਰ-ਬਾਰ ਕੀਤੀ ਹੈ। ਵਾਹਿਗੁਰੂ ਦੇ ਮੇਲ ਵਿਚ ਮਿਲਾਉਣ ਵਾਲਾ ਪੂਰਾ ਗੁਰੂ ਹੀ ਹੈ ਅਤੇ ਨਾਲ ਹੀ ਤਮਾਮ ਚਿੰਤਾ ਦੂਰ ਕਰਨ ਵਾਲਾ ਹੈ। ਜੈਸਾ ਕਿ :

**ਪੂਰਾ ਸਤਗੁਰੁ ਮੇਲਿ ਮਿਲਾਵੈ ਸਭ ਚੂਕੈ ਮਨ ਕੀ ਚਿੰਤੀ॥** [ਸੋਰਠਿ ਮਃ ੫, ਅੰਗ ੬੨੫]

ਐਸੇ ਗੁਰੂ ਨੂੰ ਬਾਰ-ਬਾਰ ਨਮਸਕਾਰ ਕੀਤੀ ਹੈ ਜਿਸਦੀ ਕਿਰਪਾ ਨਾਲ ਸੰਸਾਰੀ ਤੇ ਪ੍ਰਮਾਰਥੀ ਸਾਰੇ ਕਾਰਜ ਸਵਾਰ ਲਈਦੇ ਹਨ। ਜੈਸਾ ਕਿ :

**ਗੁਰੁ ਪੂਰਾ ਨਮਸਕਾਰੇ॥ ਪ੍ਰਭਿ ਸਭੇ ਕਾਜ ਸਵਾਰੇ॥** [ਸੋਰਠਿ ਮਃ ੫, ਅੰਗ ੬੨੫]

ਪੂਰੇ ਗੁਰੂ ਦੇ ਉਪਦੇਸ਼ ਨਾਲ ਸੰਸਾਰ ਰੂਪੀ ਭਵਜਲ ਤੋਂ ਸਿੱਖ ਪਾਰ ਲੰਘ ਜਾਂਦਾ ਹੈ। ਜੈਸਾ ਕਿ :

**ਗੁਰ ਪੂਰੇ ਦੀਓ ਉਪਦੇਸਾ ਜਪਿ ਭਉਜਲੁ ਪਾਰਿ ਉਤਾਰਾ॥** [ਸੋਰਠਿ ਮਃ ੫, ਅੰਗ ੬੨੫]

ਪੂਰੇ ਗੁਰੂ ਦੇ ਉਪਦੇਸ਼ ਦੁਆਰਾ ਹੀ ਅਪ੍ਰੋਕਸ਼ ਬ੍ਰਹਮ ਗਿਆਨ ਹੁੰਦਾ ਹੈ। ਜੈਸਾ ਕਿ :

**ਪੂਰੇ ਗੁਰ ਕਾ ਸੁਨਿ ਉਪਦੇਸੁ॥ ਪਾਰਬ੍ਰਹਮੁ ਨਿਕਟਿ ਕਰਿ ਪੇਖੁ॥** [ਗਉੜੀ ਸੁਖਮਨੀ ਮਃ ੫, ਅੰਗ ੨੯੫]

ਜਦੋਂ ਅਜਿਹਾ ਪੂਰਾ ਗੁਰੂ ਜਿਸਦੀ ਗੁਰਬਾਣੀ ਵਿਚ ਵੀਚਾਰ ਬਾਰ-ਬਾਰ ਆਈ ਹੈ, ਲੱਭਣ ਤੁਰੀਏ ਤਾਂ ਸਤਿਗੁਰੂ ਜੀ ਆਪ ਹੀ ਐਸੇ ਸਿੱਧ ਹੁੰਦੇ ਹਨ। ਜੈਸਾ ਕਿ :

**ਨਾਨਕ ਗੁਰੂ ਗੋਬਿੰਦ ਸਿੰਘ ਪੂਰਨ ਹਰਿ ਅਵਤਾਰ॥** [ਪੰਥ ਪ੍ਰਕਾਸ਼ ਪੂਰਬਾਰਧ, ਵਿਸ੍ਰਾਮ ੭੧]

ਪੂਰਨ ਗੁਰੂ ਰੂਪ ਦੇ ਵਿਚ ਸਤਿਗੁਰੂ ਦੇ ੧੦ ਸਰੂਪ ਸਰਗੁਣ ਤੇ ੧੧ ਵਾਂ ਪ੍ਰਤੱਖ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਹਨ। ਦਰਗਾਹ ਵਿਚ ਢੋਈ=ਆਸਰਾ ਉਸੇ ਨੂੰ ਮਿਲੇਗਾ ਜਿਸਨੂੰ ਪੂਰਾ ਗੁਰੂ ਪ੍ਰਾਪਤ ਹੋ ਗਿਆ ਹੈ। ਜੈਸਾ ਕਿ :

**ਢੋਈ ਤਿਸ ਹੀ ਨੋ ਮਿਲੈ ਜਿਨਿ ਪੂਰਾ ਗੁਰੂ ਲਭਾ॥** [ਸਿਰੀਰਾਗੁ ਮਃ ੫, ਅੰਗ ੪੪]

ਜਿਸਨੂੰ ਪੂਰਾ ਗੁਰੂ ਪ੍ਰਾਪਤ ਹੁੰਦਾ ਹੈ ਉਸਦੇ ਅੰਤਸ਼ਕਰਣ ਵਿਚ ਸੁਖ ਪ੍ਰਵੇਸ਼ ਕਰਦੇ ਹਨ। ਜੈਸਾ ਕਿ :

**ਗੁਰੁ ਪੂਰਾ ਜਿਸੁ ਭੇਟਿਆ ਤਾ ਕੈ ਸੁਖਿ ਪਰਵੇਸੁ॥** [ਬਿਲਾਵਲੁ ਮਃ ੫, ਅੰਗ ੮੧੪]

**ਗੁਰੁ ਪੂਰਾ ਭੇਟਿਓ ਵਡਭਾਗੀ ਮਨਹਿ ਭਇਆ ਪਰਗਾਸਾ॥** [ਸੋਰਠਿ ਮਃ ੫, ਅੰਗ ੬੦੯]

ਜਿਸ ਪ੍ਰਕਾਰ ਇਕ ਔਰਤ ਨੂੰ ਸੰਪੂਰਨ ਗੁਣਾਂ ਵਾਲਾ ਪਤੀ ਮਿਲਣਾ ਦੁਰਲੱਭ ਹੈ ਪਰ ਜਿਸਨੂੰ ਪ੍ਰਾਪਤ ਹੋ ਜਾਵੇ, ਉਹ ਵੱਡੇ ਭਾਗਾਂ ਵਾਲੀ ਕਹਾਉਂਦੀ ਹੈ। ਜਿਸਨੂੰ ਸ਼ਰਾਬੀ, ਕਬਾਬੀ, ਐਬੀ, ਔਗੁਣਾਂ ਵਾਲਾ ਪਤੀ ਮਿਲ ਜਾਵੇ ਉਹ ਮੰਦ ਭਾਗਣ ਕਹੀ ਜਾਂਦੀ ਹੈ। ਇਸੇ ਤਰ੍ਹਾਂ ਜਗਿਆਸੂ ਰੂਪ ਇਸਤਰੀ ਨੂੰ ਸੰਪੂਰਨ ਗੁਣਾਂ ਵਾਲਾ ਭਾਵ ਪੂਰਨ ਗਿਆਨਵਾਨ ਗੁਰੂ ਮਿਲਣਾ ਇਕ ਵੱਡੇ ਭਾਗਾਂ ਵਾਲੀ ਗੱਲ ਹੈ। ਜਿਵੇਂ ਭੈੜੇ ਪਤੀ ਦੀ ਪਤਨੀ ਜਿਸਦੀ ਗਿਣਤੀ ਭਾਵੇਂ ਸੁਹਾਗਵੰਤੀਆਂ ਵਿਚ ਹੈ ਪਰ ਜੀਵਨ ਅਧੂਰਾ ਤੇ ਦੁਖੀ ਬਤੀਤ ਕਰ ਰਹੀ ਹੈ। ਇਸੇ ਤਰ੍ਹਾਂ ਕੱਚੇ ਦੇਹਧਾਰੀ ਗੁਰੂ ਦੇ ਚੇਲੇ ਇਹ ਤਾਂ ਕਹਿ ਸਕਦੇ ਹਨ ਕਿ ਅਸੀਂ ਗੁਰੂ ਵਾਲੇ ਹਾਂ ਪਰ ਉਹਨਾਂ ਦੇ ਜੀਵਨ ਦਾ ਪੱਖ ਦੁਖੀ, ਅਸ਼ਾਂਤ ਤੇ ਸਹਿਮਾਂ ਭਰਿਆ ਬਤੀਤ ਹੁੰਦਾ ਹੈ। ਉਹ ਇਕ ਅੰਨ੍ਹੇ ਗੁਰੂ ਦੇ ਅੰਨ੍ਹੇ ਚੇਲੇ ਖੂਹਵਿਚ ਡਿੱਗਣ ਵਾਲੇ ਅੰਨ੍ਹਿਆਂ ਦੀ ਨਿਆਈਂ ਹਨ।

**ਸਾਖੀ—**ਇਕ ਅੰਨ੍ਹਾ ਪੁਰਸ਼ ਰਾਹੋਂ ਕੁਰਾਹੇ ਪੈ ਕੇ ਭਟਕਦਾ ਹੋਇਆ ਅੱਕ-ਥੱਕ ਕੇ ਜੰਗਲ ਵਿਚ ਬਾਹਰ ਨਿਕਲਣ ਦੀ ਆਸ ਲਾਹ ਕੇ ਬੈਠਾ ਹੋਇਆ ਸੀ। ਇਸੇ ਤਰ੍ਹਾਂ ਇਕ ਹੋਰ ਅੰਨ੍ਹਾ ਜੋ ਤਾਜ਼ਾ ਹੀ ਰਸਤਾ ਭੁੱਲ ਕੇ ਬਹੁਤ ਅਸ਼ਾਂਤ

ਅਤੇ ਦੁਖੀ ਸੀ। ਦੁੱਖ ਨੂੰ ਬਰਦਾਸ਼ਤ ਨਾ ਕਰਦਾ ਹੋਇਆ ਦੂਜਾ ਅੰਨ੍ਹਾ ਕੁਰਲਾ ਉਠਿਆ ਤੇ ਉੱਚੀ-ਉੱਚੀ ਅਵਾਜ਼ਾਂ ਦੇ ਕੇ ਦੀਨ ਸ਼ਬਦਾਂ ਵਿਚ ਪੁਕਾਰਿਆ, "ਕੋਈ ਅੱਖਾਂ ਵਾਲਾ ਮੇਰੇ ਅੰਨ੍ਹੇ 'ਤੇ ਤਰਸ ਕਰਕੇ ਮੈਨੂੰ ਇਸ ਜੰਗਲ ਦੇ ਭਿਆਨਕ ਦੁੱਖ ਤੋਂ ਬਾਹਰ ਕੱਢਣ ਦਾ ਪੁੰਨ ਕਰਮ ਕਰੇ!" ਇਹ ਅਵਾਜ਼ ਪਹਿਲੇ ਅੰਨ੍ਹੇ ਨੇ ਸੁਣ ਲਈ। ਉਸ ਚੁਸਤ ਅਤੇ ਚਲਾਕ ਅੰਨ੍ਹੇ ਨੇ, ਜੋ ਖੁਦ ਜੰਗਲ ਵਿਚ ਧੱਕੇ ਖਾ ਕੇ ਬੈਠਾ ਹੋਇਆ ਸੀ ਉਸਨੇ ਦੂਜੇ ਅੰਨ੍ਹੇ ਨੂੰ ਵਿਸ਼ਵਾਸ਼ ਦਿਵਾਇਆ, "ਮੈਂ ਤੈਨੂੰ ਇਸ ਜੰਗਲ ਵਿਚੋਂ ਬਾਹਰ ਕੱਢ ਸਕਦਾ ਹਾਂ ਪਰ ਮੈਨੂੰ ਇਸ ਦਾ ਕੀ ਲਾਭ ਹੋਵੇਗਾ? ਅਗਰ ਮੈਨੂੰ ਤੂੰ ਕੁਝ ਭੇਟਾ ਦੇਵੇਂ ਫਿਰ ਮੈਂ ਤੈਨੂੰ ਇਸ ਜੰਗਲ ਤੋਂ ਬਾਹਰ ਕੱਢ ਦਿੰਦਾ ਹਾਂ।" ਇਹ ਸੁਣ ਕੇ ਨਵੇਂ ਆਏ ਅੰਨ੍ਹੇ ਨੇ ਪਹਿਲੇ ਅੰਨ੍ਹੇ ਨੂੰ ਸੁਜਾਖਾ ਸਮਝ ਕੇ ਮਿੰਨਤਾਂ-ਤਰਲੇ ਕਰਦਿਆਂ, ਆਪਣੀ ਦੀਨ ਦਸ਼ਾ ਦਾ ਵਾਸਤਾ ਪਾਉਂਦਿਆਂ ਕਿਹਾ, "ਮੇਰੇ 'ਤੇ ਤਰਸ ਕਰ। ਮੇਰੇ ਕੋਲ ਹੋਰ ਤਾਂ ਕੁਝ ਨਹੀਂ ਹੈ ਪਰ ਇਕ ਗੱਲ ਜ਼ਰੂਰ ਹੈ ਕਿ ਮੇਰੇ ਕੋਲ ਚੂਰੀ ਕੁੱਟੀ ਹੋਈ ਹੈ, ਮੈਂ ਤੈਨੂੰ ਦੇਣ ਨੂੰ ਤਿਆਰ ਹਾਂ।" ਪਹਿਲਾ ਅੰਨ੍ਹਾਂ ਦੇਰ ਦਾ ਭਟਕ ਰਿਹਾ ਸੀ ਇਸ ਲਈ ਉਸ ਭੁੱਖੜ ਨੇ ਆਪਣੇ ਆਪ ਦੇ ਸੁਜਾਖੇ ਹੋਣ ਦੀ ਪ੍ਰਦਰਸ਼ਨੀ ਕਰਦਿਆਂ ਕਿਹਾ, "ਭਾਵੇਂ ਬਾਹਰ ਕੱਢਣ ਦੀ ਭੇਟਾ ਤਾਂ ਥੋੜੀ ਹੈ ਪਰ ਲਿਆ ਤੇਰੀ ਚੂਰੀ ਦੀ ਭੇਟਾ ਹੀ ਪ੍ਰਵਾਨ ਕਰਦਾ ਹਾਂ।" ਚੂਰੀ ਖਾ ਕੇ ਅੰਨ੍ਹੇ ਨੇ ਅੰਨ੍ਹੇ ਦੀ ਬਾਂਹ ਫੜ ਲਈ। ਹੁਣ ਬਾਂਹ ਫੜਾਉਣ ਵਾਲਾ ਵੀ ਖੁਸ਼ ਸੀ ਕਿ ਮੈਂ ਜੰਗਲ ਤੋਂ ਬਾਹਰ ਜਾ ਰਿਹਾ ਹਾਂ ਤੇ ਬਾਂਹ ਫੜਨ ਵਾਲਾ ਵੀ ਖੁਸ਼ ਸੀ ਕਿ ਰੱਜ ਕੇ ਚੂਰੀ ਖਾਣ ਲਈ ਮਿਲੀ। ਇਸ ਬਾਰੇ ਸਤਿਗੁਰੂ ਜੀ ਫੁਰਮਾਨ ਕਰਦੇ ਹਨ। ਜੈਸਾ ਕਿ :

**ਅੰਧੇ ਕੈ ਰਾਹਿ ਦਸਿਐ ਅੰਧਾ ਹੋਇ ਸੁ ਜਾਇ॥**
**ਹੋਇ ਸੁਜਾਖਾ ਨਾਨਕਾ ਸੋ ਕਿਉ ਉਝੜਿ ਪਾਇ॥** [ਰਾਮਕਲੀ ਕੀ ਵਾਰ ਮ: ੨, ਅੰਗ ੯੫੪]

ਤੁਰੇ ਜਾਂਦਿਆਂ ਨੂੰ ਅਚਾਨਕ ਇਕ ਮੌਣ ਤੋਂ ਬਿਨਾਂ ਖੂਹ ਰਸਤੇ ਵਿਚ ਆ ਗਿਆ ਜਿਸ ਵਿਚ ਪਾਣੀ ਤਾਂ ਨਹੀਂ ਸੀ ਪਰ ਰੇਤ ਕਾਫੀ ਚੜ੍ਹਿਆ ਹੋਇਆ ਸੀ ਤੇ ਦੋਵੇਂ ਅੰਨ੍ਹੇ ਖੂਹ ਵਿਚ ਡਿੱਗ ਪਏ ਤਾਂ ਚੂਰੀ ਖਵਾਉਣ ਵਾਲੇ ਅੰਨ੍ਹੇ ਨੇ ਉੱਚੇ-ਉੱਚੇ ਨਿਖੇਧ ਸ਼ਬਦਾਂ ਵਿਚ ਗਾਲ੍ਹਾਂ ਕੱਢਣੀਆਂ ਸ਼ੁਰੂ ਕਰ ਦਿੱਤੀਆ ਤੇ ਦੁਖੀ ਹੋ ਕੇ ਕਹਿੰਦਾ ਹੈ, "ਤੇਰਾ ਬੇੜਾ ਗਰਕ ਹੋ ਜਾਵੇ! ਚੂਰੀ ਖਵਾਉਣ ਦਾ ਇਹੁ ਫਲ ਦੇਣਾ ਸੀ? ਅੱਗੇ ਤਾਂ ਜੰਗਲ ਵਿਚ ਹੀ ਧੱਕੇ ਖਾ ਰਿਹਾ ਸੀ ਪਰ ਹੁਣ ਤਾਂ ਖੂਹ ਵਿਚੋਂ ਨਿਕਲਣ ਦਾ ਵੀ ਕੋਈ ਰਸਤਾ ਨਹੀਂ ਰਿਹਾ।" ਇਹ ਕਹਿ ਕੇ ਅੰਨ੍ਹਾ ਦੁਖੀ ਹੋ ਕੇ ਰੋਣ ਲੱਗਾ। ਫਿਰ ਚੂਰੀ ਖਾਣ ਵਾਲਾ ਅੰਨ੍ਹਾ ਬੋਲਿਆ, "ਭਰਾਵਾ! ਰੋ ਨਾ, ਮੈਂ ਵੀ ਤੇਰੇ ਨਾਲ ਹੀ ਖੂਹ ਵਿਚ ਇਕ ਪਾਸੇ ਬੈਠਾ ਹਾਂ।" ਚੂਰੀ ਖਵਾਉਣ ਵਾਲੇ ਨੇ ਚੂਰੀ ਖਾਣ ਵਾਲੇ ਅੰਨ੍ਹੇ 'ਤੇ ਸਵਾਲ ਕੀਤਾ ਕਿ ਮੈਂ ਤਾਂ ਅੰਨ੍ਹਾ ਸੀ ਤਾਂ ਖੂਹ ਵਿੱਚ ਡਿਗਿਆ ਪਰ ਤੂੰ ਤਾਂ ਅੱਖਾਂ ਵਾਲਾ ਸੀ ਫਿਰ ਉਸਨੇ ਦੱਸਿਆ "ਨਹੀਂ ਭਾਈ! ਮੈਂ ਵੀ ਤੇਰੇ ਤਰ੍ਹਾਂ ਅੰਨ੍ਹਾ ਹੀ ਹਾਂ।" ਪਹਿਲਾਂ ਅੰਨ੍ਹਾ ਬੋਲਿਆ, "ਤੂੰ ਤਾਂ ਸੁਜਾਖਾ ਹੋਣ ਦਾ ਦਾਅਵਾ ਕਰਦਾ ਸੀ! ਜੇ ਤੂੰ ਅੰਨ੍ਹਾ ਸੀ ਤਾਂ ਮੇਰੀ ਬਾਂਹ ਨਹੀਂ ਸੀ ਫੜਨੀ!" ਉਹ ਕਹਿਣ ਲੱਗਾ "ਬਾਂਹ ਮੈਂ ਕਾਹਨੂੰ ਫੜਨੀ ਸੀ! ਬਾਂਹ ਤਾਂ ਮੇਰੀ ਭੁੱਖ ਦੇ ਲਾਲਚ ਨੇ ਫੜੀ ਸੀ। ਜੇ ਮੈਂ ਸੁਜਾਖੇ ਹੋਣ ਦਾ ਦਾਅਵਾ ਨਾ ਕਰਦਾ ਤਾਂ ਤੂੰ ਕਦੋਂ ਮੈਨੂੰ ਚੂਰੀ ਦੇਣੀ ਸੀ? ਮੈਂ ਤਾਂ ਚੂਰੀ ਖਾਣ ਵਾਸਤੇ ਹੀ ਸਭ ਕੁਝ ਕੀਤਾ ਹੈ। ਹੁਣ ਕੋਈ ਅੱਖਾਂ ਵਾਲਾ ਆਵੇਗਾ ਤਾਂ ਹੀ ਆਪਾਂ ਦੋਵੇਂ ਇਥੋਂ ਨਿਕਲਾਂਗੇ; ਨਹੀਂ ਤਾਂ ਚਮਗਿੱਦੜਾਂ ਦੇ ਪਰਾਹੁਣਿਆਂ ਵਾਂਗ ਹਾਂ। ਜੈਸਾ ਕਿ :

**ਚਮਗਿਦੜਾਂ ਦੇ ਆਏ ਪਰਾਹੁਣੇ ਜਿਥੇ ਹਮ ਲਟਕੇ ਉਥੇ ਤੁਮ ਲਟਕੋ॥** [ਲੌਕਿਕ ਪ੍ਰਮਾਣ]

ਇਸੇ ਤਰ੍ਹਾਂ ਸੰਸਾਰ ਇਕ ਜੰਗਲ ਦੀ ਨਿਆਈਂ ਹੈ।

**ਉਦਿਆਨ ਬਸਨੰ ਸੰਸਾਰੰ... ॥** [ਸਹਸਕ੍ਰਿਤੀ ਮ: ੫, ਅੰਗ ੧੩੫੯]

ਇਸ ਵਿਚ ਅਗਿਆਨੀ ਪੁਰਸ਼ ਅੰਨ੍ਹੇ ਦੀ ਨਿਆਈਂ ਹੈ ਤੇ ਅਧੂਰਾ ਗੁਰੂ ਵੀ ਵੈਰਾਗ ਬਿਬੇਕ ਦੇ ਨੇਤਰਾਂ ਤੋਂ

ਹੀਣ ਹੋਣ ਕਰਕੇ ਅੰਨ੍ਹਾਂ ਹੈ। ਜਿਨ੍ਹਾਂ ਦਾ ਗੁਰੂ ਹੀ ਅਗਿਆਨ ਕਰਕੇ ਅੰਨ੍ਹਾਂ ਹੈ ਉਸਦੇ ਚੇਲੇ ਭੀ ਅਗਿਆਨਤਾਈ ਵਿਚ ਆ ਕੇ ਅੰਧਤਾਈ ਵਾਲੇ ਕਰਮ ਕਰਦੇ ਹਨ ਤੇ ਨਿਤ ਝੂਠ ਹੀ ਝੂਠ ਬੋਲ ਕੇ ਕੱਚੇ ਅਗਿਆਨੀ ਗੁਰੂ ਨਾਲ ਜੋੜਦੇ ਹਨ। ਜੈਸਾ ਕਿ :

**੧. ਗੁਰੂ ਜਿਨਾ ਕਾ ਅੰਧੁਲਾ ਸਿਖ ਭੀ ਅੰਧੇ ਕਰਮ ਕਰੇਨਿ ॥**
**ਓਇ ਭਾਣੈ ਚਲਨਿ ਆਪਣੈ ਨਿਤ ਝੂਠੋ ਝੂਠੁ ਬੋਲੇਨਿ ॥**

[ਰਾਮਕਲੀ ਕੀ ਵਾਰ ਮਃ ੩ ਅੰਗ ੯੫੧]

ਅਗਿਆਨੀ ਗੁਰੂ ਦੇ ਚੇਲਿਆਂ ਨੂੰ ਕਿਤੇ ਵੀ ਟਿਕਾਣਾ ਨਹੀਂ ਮਿਲਦਾ। ਜੈਸਾ ਕਿ :

**ਗੁਰੂ ਜਿਨਾ ਕਾ ਅੰਧੁਲਾ ਚੇਲੇ ਨਾਹੀ ਠਾਉ ॥** [ਸਿਰੀਰਾਗ ਮਃ ੧, ਅੰਗ ੫੮]

ਚੂਰੀ ਰੂਪ ਪਦਾਰਥ ਅਗਿਆਨੀ ਲੋਕਾਂ ਕੋਲੋਂ ਲੈ ਕੇ ਉਹਨਾਂ ਦੀ ਬੁੱਧ ਰੂਪ ਬਾਂਹ, ਮਨ ਰੂਪ ਹੱਥ, ਆਪਣੇ ਮਨ ਰੂਪ ਹੱਥ ਨੂੰ ਫੜ ਕੇ ਸੰਸਾਰ ਰੂਪ ਜੰਗਲ ਵਿਚੋਂ ਨਿਕਲਣ ਦੀ ਬਜਾਏ ਨਰਕਾਂ ਦੇ ਖੂਹ ਵਿਚ ਚੇਲਿਆਂ ਸਮੇਤ ਹੀ ਡਿੱਗ ਪੈਂਦੇ ਹਨ। ਇਸ ਲਈ ਗੁਰੂ ਸਾਹਿਬ ਪੂਰੇ ਗੁਰੂ ਦੇ ਪ੍ਰਮਾਣ ਦੇ ਕੇ ਸਿੱਖ ਨੂੰ ਅਗਿਆਨੀ-ਅੰਧੇ-ਕੱਚੇ ਗੁਰੂ ਤੋਂ ਬਚਣ ਲਈ ਸਾਵਧਾਨ ਕਰਦੇ ਹਨ ਕਿਉਂਕਿ ਪੂਰਨ ਕਿਰਪਾ ਪੂਰਾ ਗੁਰੂ ਹੀ ਕਰ ਸਕਦਾ ਹੈ। ਹੁਣ ਆਪਣੇ ਪੂਰੇ ਗੁਰੂ ਪਿਤਾ ਗੁਰੂ ਰਾਮਦਾਸ ਜੀ ਦਾ ਧਿਆਨ ਧਰ ਕੇ ਉਚਾਰਨ ਕਰਦੇ ਹਨ, ਕਿ ਜਦੋਂ :—

**ਗੁਰਿ ਪੂਰੈ ਕਿਰਪਾ ਧਾਰੀ ॥**

ਜਦੋਂ ਪੂਰੇ ਗੁਰਾਂ ਨੇ ਕਿਰਪਾ ਕੀਤੀ ਤਾਂ

## *ਪ੍ਰਭਿ; ਪੂਰੀ ਲੋਚ ਹਮਾਰੀ ॥*

ਪ੍ਰਭਿ=ਮਾਲਕ ਵਾਹਿਗੁਰੂ ਪ੍ਰਮੇਸ਼ਰ ਨੇ ਹਮਾਰੀ=ਸਾਡੀ ਲੋਚ=ਇੱਛਾ ਪੂਰੀ ਕਰ ਦਿੱਤੀ। ਸਾਡੇ ਮਨ ਵਿਚ ਸੀ ਕਿ ਅਸੀਂ ਕਦੋਂ ਹਰਿਮੰਦਰ ਸਾਹਿਬ ਦੇ ਦਰਸ਼ਨ ਕਰੀਏ, ਕਦੋਂ ਸਰੋਵਰ ਵਿਚ ਇਸ਼ਨਾਨ ਕਰੀਏ ! ਅਥਵਾ ਜਗਯਾਸੂ ਮੁਖਿ ਦੁਆਰਾ ਕਹਿੰਦੇ ਹਨ, ਜਦੋਂ ਗੁਰੂ ਨੇ ਕਿਰਪਾ ਕੀਤੀ ਤਾਂ ਮੁਕਤੀ ਰੂਪ ਜੋ ਲੋਚ=ਇੱਛਾ ਸੀ, ਸੋ ਪੂਰੀ ਹੋ ਗਈ।

## *ਕਰਿ ਇਸਨਾਨੁ; ਗ੍ਰਿਹਿ ਆਏ ॥*

ਨਾਮ ਜਲ ਵਿਚ ਇਸ਼ਨਾਨ ਕਰਕੇ ਸਰੂਪ ਰੂਪੀ ਘਰ ਵਿਚ ਆਏ ਵਾ ਪਰਤੱਖ ਆਪਣੇ ਨਿਵਾਸ ਅਸਥਾਨ ਵਿਚ ਸ੍ਰੀ ਅੰਮ੍ਰਿਤਸਰ ਸਾਹਿਬ ਆਏ ਤੇ ਸਰੋਵਰ ਵਿਚ ਇਸ਼ਨਾਨ ਕੀਤਾ। ਇਹ ਸਭ ਗੁਰੂ ਦੀ ਕਿਰਪਾ ਹੈ, ਸਾਡੀ ਕੋਈ ਹਿੰਮਤ ਨਹੀਂ।

## *ਅਨਦ ਮੰਗਲ; ਸੁਖ ਪਾਏ ॥੧॥*

ਅਨੰਦ ਸਰੂਪ ਜੋ ਪਰਮੇਸ਼ਰ ਹੈ ਤੇ ਮੰਗਲ = ਖੁਸ਼ੀਆਂ ਦੇ ਦੇਣ ਵਾਲਾ ਹੈ ਉਸਦੀ ਸਿਖਿਆਤਤਾ ਰੂਪ ਸੁਖ ਨੂੰ ਪਾਏ=ਪ੍ਰਾਪਤ ਕਰ ਲਿਆ ਹੈ ॥੧॥

## *ਸੰਤਹੁ; ਰਾਮ ਨਾਮਿ ਨਿਸਤਰੀਐ ॥*

ਬਾਬਾ ਬੁੱਢੇ ਸਾਹਿਬ ਵਰਗੇ ਗੁਰਸਿੱਖ ਸ਼ਾਂਤ ਆਤਮਾ ਨੂੰ ਮੁਖਾਤਿਬ ਕਰਕੇ ਕਹਿੰਦੇ ਹਨ "ਹੇ ਸੰਤਹੁ ! ਜੋ ਰਮੇ ਹੋਏ ਰਾਮ ਦਾ ਨਾਮ ਹੈ, ਉਸਦਾ ਚਿੰਤਨ ਕਰਕੇ ਨਿਸਪ੍ਰਪੰਚ ਤੋਂ ਤਰੀਐ=ਪਾਰ ਲੰਘ ਜਾਈਦਾ ਹੈ।

ਸਿੱਖਾਂ ਨੇ ਪ੍ਰਸ਼ਨ ਕੀਤਾ, "ਪ੍ਰਮਾਤਮਾ ਨੂੰ ਸਿਮਰਨੇ ਦੀ ਜੁਗਤੀ ਕੀ ਹੈ ਭਾਵ ਉਸਨੂੰ ਕਿਵੇਂ ਸਿਮਰਨਾ ਚਾਹੀਦਾ ਹੈ ?"

## *ਊਠਤ ਬੈਠਤ ਹਰਿ ਹਰਿ ਧਿਆਈਐ;*
## *ਅਨਦਿਨੁ ਸੁਕ੍ਰਿਤੁ ਕਰੀਐ ॥੧॥ਰਹਾਉ॥*

ਉਸ ਵਾਹਿਗੁਰੂ ਹਰੀ ਦੇ ਨਾਮ ਨੂੰ ਊਠਤ=ਉਠਦਿਆਂ ਬੈਠਤ=ਬਹਿੰਦਿਆਂ ਧਿਆਈਐ=ਧਿਆਉਣਾ ਕਰੀਏ। ਹਰਿ=ਜੋ ਸਭ ਨੂੰ ਹਰੇ-ਭਰੇ ਰੱਖ ਰਿਹਾ ਹੈ, ਹਰਿ=ਜੋ ਸਭ ਨੂੰ ਨਾਸ ਕਰ ਰਿਹਾ ਹੈ। ਊਠਤ=ਉਠਦਿਆਂ ਵੀ ਹਰਿ=ਵਾਹਿਗੁਰੂ ਨੂੰ ਧਿਆਉਣਾ ਕਰੀਏ ਭਾਵ ਥੋੜ੍ਹੇ ਸਮੇਂ ਲਈ ਵੀ ਭੁੱਲੀਏ ਨਾ ਤੇ ਅਨਦਿਨੁ=ਰਾਤ-ਦਿਨ ਸੁਕ੍ਰਿਤੁ= ਸ੍ਰੇਸ਼ਟ ਕਰਮਾਂ ਨੂੰ ਕਰੀਏ ॥੧॥ਰਹਾਉ॥ ਜੈਸਾ ਕਿ :

੧. **ਊਠਤ ਬੈਠਤ ਹਰਿ ਹਰਿ ਗਾਈਐ।** [ਮਾਂਝ ਮਃ ੫, ਅੰਗ ੧੦੯]

੨. **ਊਠਤ ਬੈਠਤ ਸੋਵਤ ਨਾਮ ॥ ਕਹੁ ਨਾਨਕ ਜਨ ਕੈ ਸਦ ਕਾਮ ॥੬॥** [ਗਉੜੀ ਮਃ ੫, ਅੰਗ ੨੮੬]

## *ਸੰਤ ਕਾ ਮਾਰਗੁ ਧਰਮ ਕੀ ਪਉੜੀ; ਕੋ ਵਡਭਾਗੀ ਪਾਏ ॥*

ਸੰਤ=ਸ਼ਾਂਤ ਆਤਮਾ, ਪੂਰਨ ਗਿਆਨ ਵਾਲੇ ਦਾ ਦੱਸਿਆ ਹੋਇਆ ਭਗਤੀ ਗਿਆਨ ਦਾ ਮਾਰਗ=ਰਾਹ, ਇਹੀ ਧਰਮ ਦੀ ਪਉੜੀ ਹੈ। ਜੈਸਾ ਕਿ :

**ਸਰਬ ਧਰਮ ਮਹਿ ਸ੍ਰੇਸਟ ਧਰਮੁ ॥ ਹਰਿ ਕੋ ਨਾਮੁ ਜਪਿ ਨਿਰਮਲ ਕਰਮੁ ॥** [ਗਉੜੀ ਸੁਖਮਨੀ ਮਃ ੫, ਅੰਗ ੨੬੬]

ਪਉੜੀ=ਜੋ ਨੀਵੇਂ ਖੜ੍ਹੇ ਨੂੰ ਉਤੇ ਲਿਜਾਉਣ ਦੀ ਕਿਰਿਆ ਕਰੇ ਤੇ ਉਚੇ ਖੜ੍ਹੇ ਨੂੰ ਨੀਵੇਂ ਲਿਜਾਣ ਦੀ ਕਿਰਿਆ ਕਰੇ ਉਸਦਾ ਨਾਮ ਪਉੜੀ ਹੈ। ਸੰਤਾਂ ਦਾ ਦੱਸਿਆ ਗਿਆਨ ਭਗਤੀ ਮਾਰਗ ਵਿਸ਼ੇ-ਵਿਕਾਰਾਂ ਰੂਪ ਨੀਵੇਂ ਤਲ 'ਤੇ ਖੜ੍ਹੇ ਜਗਿਆਸੂ ਨੂੰ ਤੁਰੀਆ ਪਦ ਰੂਪ ਉਚੇ ਥਾਂ 'ਤੇ ਲਿਜਾਣ ਵਾਲੀ ਇਹ ਧਰਮ ਦੀ ਪਉੜੀ ਹੈ ਤੇ ਹੰਕਾਰ ਰੂਪ ਉਚੇ ਥਾਂ 'ਤੇ ਖੜ੍ਹੇ ਜਗਿਆਸੂ ਨੂੰ ਨਿਮਰਤਾ ਰੂਪ ਨੀਵੇਂ ਥਾਂ 'ਤੇ ਲਿਜਾਣ ਵਾਲੀ ਵੀ ਇਹੀ ਪਉੜੀ ਹੈ। ਇਸ ਦੇ ਸਪਤ ਭੂਮਿਕਾ ਰੂਪੀ ਸੱਤ ਡੰਡੇ ਹਨ, ਵੈਰਾਗ ਬਿਬੇਕ ਦੀਆਂ ਦੋ ਪਾਘਾਂ ਹਨ, ਸਤ ਸੰਤੋਖ ਆਦਿ ਗੁਣਾਂ ਦੇ ਕਿੱਲ ਠੋਕੇ ਹਨ ਐਸੀ ਧਰਮ ਦੀ ਪਉੜੀ ਭਾਵ ਸੰਤਾਂ ਦੇ ਗਿਆਨ ਭਗਤੀ ਮਾਰਗ ਨੂੰ ਕੋਈ ਵੱਡਿਆਂ ਭਾਗਾਂ ਵਾਲਾ ਹੀ ਪ੍ਰਾਪਤ ਕਰਦਾ ਹੈ।

## *ਕੋਟਿ ਜਨਮ ਕੇ ਕਿਲਬਿਖ ਨਾਸੇ; ਹਰਿ ਚਰਣੀ ਚਿਤੁ ਲਾਏ ॥੨॥*

ਹਰਿ=ਵਾਹਿਗੁਰੂ ਦੇ ਚਰਨਾਂ ਵਿਚ ਚਿਤੁ=ਚਿਤਵਨੀ ਨੂੰ ਲਾਏ=ਲਾਉਣ ਨਾਲ ਕ੍ਰੋੜਾਂ ਜਨਮਾਂ ਦੇ ਕਿਲ=ਨਿਸਚੇ ਕਰਕੇ ਬਿਖ=ਵਿਹੁ ਵਰਗੇ ਬੱਜਰ ਪਾਪ ਨਾਸੇ=ਨਾਸ ਹੋ ਜਾਂਦੇ ਹਨ **ਵਾ:** ਨੱਸ ਜਾਂਦੇ ਭਾਵ ਦੂਰ ਹੋ ਜਾਂਦੇ ਹਨ ॥੨॥

## *ਉਸਤਤਿ ਕਰਹੁ ਸਦਾ ਪ੍ਰਭ ਅਪਨੇ; ਜਿਨਿ ਪੂਰੀ ਕਲ ਰਾਖੀ ॥*

ਉਸ ਪ੍ਰਭ=ਪ੍ਰਮੇਸ਼ਰ ਵਾਹਿਗੁਰੂ ਦੀ ਸਦਾ=ਨਿਤ ਹੀ ਉਸਤਤਿ=ਮਹਿਮਾ ਕਰਨੀ ਕਰਹੁ=ਕਰੋ ਜਿਸਨੇ ਅਪਨੀ ਕਲ=ਸ਼ਕਤੀ ਸੰਪੂਰਨ ਰੂਪ ਵਿਚ ਸੰਸਾਰ ਵਿਚ ਰੱਖੀ ਹੋਈ ਹੈ ਵਾ: ਜਿਸਨੇ ਕਲਜੁਗ ਦੇ ਵਿਕਾਰਾਂ ਤੋਂ ਪੈਜ ਰਾਖੀ=ਰੱਖਣਾ ਕੀਤੀ ਹੈ।

## *ਜੀਅ ਜੰਤ ਸਭਿ ਭਏ ਪਵਿਤ੍ਰਾ; ਸਤਿਗੁਰ ਕੀ ਸਚੁ ਸਾਖੀ ॥੩॥*

ਜਿਨ੍ਹਾਂ ਨੇ ਵੀ ਸਤਿਗੁਰਾਂ ਦੀ ਸੱਚੀ ਸਾਖੀ=ਸਿਖਿਆ ਸਿੱਖੀ ਹੈ ਉਹ ਸੂਖਮ ਅਸਥੂਲ ਸਾਰੇ ਜੀਵ ਸੰਸਾਰ ਵਿਚ ਪਵਿੱਤ੍ਰ ਹੋ ਗਏ ਹਨ ॥੩॥

## ਬਿਘਨ ਬਿਨਾਸਨ ਸਭਿ ਦੁਖ ਨਾਸਨ; ਸਤਿਗੁਰਿ ਨਾਮੁ ਦ੍ਰਿੜਾਇਆ ॥

ਜੋ ਵਾਹਿਗੁਰੂ ਬਿਘਨ=ਰੁਕਾਵਟਾਂ ਦੇ ਬਿਨਾਸਨ=ਵਿਸ਼ੇਸ਼ ਕਰਕੇ ਨਾਸ ਕਰਨ ਵਾਲਾ ਤੇ ਸਭਿ=ਸਾਰੇ ਦੁੱਖਾਂ ਦੇ ਨਾਸਨ=ਮਿਟਾਉਣ ਵਾਲਾ ਹੈ ਉਸਦਾ ਨਾਮ ਸਤਿਗੁਰਾਂ ਨੇ ਦ੍ਰਿੜਾਇਆ=ਪੱਕਾ ਕੀਤਾ ਹੈ।

## ਖੋਏ ਪਾਪ ਭਏ ਸਭਿ ਪਾਵਨ;
## ਜਨ ਨਾਨਕ ਸੁਖਿ ਘਰਿ ਆਇਆ ॥੪॥੩॥੫੩॥

ਸਤਿਗੁਰੂ ਜੀ ਫੁਰਮਾਨ ਕਰਦੇ ਹਨ "ਸਮੂਹ ਪਾਪਾਂ ਦੇ ਖੋਏ=ਨਾਸ ਹੋਣ ਕਰਕੇ ਉਹ ਪੁਰਸ਼ ਸਭ ਪ੍ਰਕਾਰ ਕਰਕੇ ਪਵਿੱਤ੍ਰ ਹੋਏ ਹਨ **ਵਾ:** ਸਾਰੇ ਪਾਪਾਂ ਦੇ ਨਾਸ ਹੋਣ ਕਰਕੇ ਸਾਰੇ ਇੰਦ੍ਰੇ **ਵਾ:** ਸਾਰੇ ਘਰ ਦੇ ਜੀਅ ਪਵਿੱਤ੍ਰ ਹੋਏ ਹਨ। ਉਹਨਾਂ ਦੇ ਪ੍ਰਤੱਖ ਘਰ **ਵਾ:** ਸਰੀਰ ਰੂਪੀ ਘਰ ਵਾ : ਹਿਰਦੇ ਰੂਪੀ ਘਰ ਵਿਚ ਆ ਕੇ ਸੁੱਖ ਪ੍ਰਾਪਤ ਹੋਏ ਹਨ ਤੇ ਸੁੱਖਾਂ ਦਾ ਘਰ ਜੋ ਆਤਮ ਸਰੂਪ ਹੈ ਉਸ ਵਿਚ ਆਉਣਾ ਕੀਤਾ ਹੈ॥੪॥੩॥੫੩॥

ਵਾਹਿਗੁਰੂ ਜੀ ਕਾ ਖ਼ਾਲਸਾ॥ ਵਾਹਿਗੁਰੂ ਜੀ ਕੀ ਫ਼ਤਹ॥

ਮੁਖਵਾਕ ਨੰਬਰ ੬੨ [ਆਦਿ ਅੰਗ ੬੨੩]

*ਸੋਰਠਿ ਮਹਲਾ ੫ ॥ ਗੁਰਿ ਪੂਰੈ ਚਰਨੀ ਲਾਇਆ ॥ ਹਰਿ ਸੰਗਿ ਸਹਾਈ ਪਾਇਆ ॥ ਜਹ ਜਾਈਐ ਤਹਾ ਸੁਹੇਲੇ ॥ ਕਰਿ ਕਿਰਪਾ ਪ੍ਰਭਿ ਮੇਲੇ ॥੧॥ ਹਰਿ ਗੁਣ ਗਾਵਹੁ ਸਦਾ ਸੁਭਾਈ ॥ ਮਨ ਚਿੰਦੇ ਸਗਲੇ ਫਲ ਪਾਵਹੁ ਜੀਅ ਕੈ ਸੰਗਿ ਸਹਾਈ ॥੧॥ਰਹਾਉ॥ ਨਾਰਾਇਣ ਪ੍ਰਾਣ ਅਧਾਰਾ ॥ ਹਮ ਸੰਤ ਜਨਾਂ ਰੇਨਾਰਾ ॥ ਪਤਿਤ ਪੁਨੀਤ ਕਰਿ ਲੀਨੇ ॥ ਕਰਿ ਕਿਰਪਾ ਹਰਿ ਜਸੁ ਦੀਨੇ ॥੨॥ ਪਾਰਬ੍ਰਹਮੁ ਕਰੇ ਪ੍ਰਤਿਪਾਲਾ ॥ ਸਦ ਜੀਅ ਸੰਗਿ ਰਖਵਾਲਾ ॥ ਹਰਿ ਦਿਨੁ ਰੈਨਿ ਕੀਰਤਨੁ ਗਾਈਐ ॥ ਬਹੁੜਿ ਨ ਜੋਨੀ ਪਾਈਐ ॥੩॥ ਜਿਸੁ ਦੇਵੈ ਪੁਰਖੁ ਬਿਧਾਤਾ ॥ ਹਰਿ ਰਸੁ ਤਿਨ ਹੀ ਜਾਤਾ ॥ ਜਮਕੰਕਰੁ ਨੇੜਿ ਨ ਆਇਆ ॥ ਸੁਖੁ ਨਾਨਕ ਸਰਣੀ ਪਾਇਆ ॥੪॥੯॥੫੯॥*

## *ਸੋਰਠਿ ਮਹਲਾ ੫ ॥*

ਇਹ ਪਰਮ ਪਵਿੱਤ੍ਰ ਉਪਦੇਸ਼ ਸ਼ਹੀਦਾਂ ਦੇ ਸਿਰਤਾਜ, ਸ਼ਾਂਤੀ ਦੇ ਪੁੰਜ, ਤੱਤੀਆਂ ਤੱਵੀਆਂ 'ਤੇ ਬੈਠ ਕੇ ਵੀ ਅਡੋਲ ਰਹਿਣ ਵਾਲੇ ਸਾਹਿਬ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਦਾ ਸੋਰਠ ਰਾਗਣੀ ਵਿੱਚ ਉਚਾਰਨ ਕੀਤਾ ਹੋਇਆ ਹੈ ਜਿਸਦਾ ਸਿਧਾਂਤ ਰਹਾਉ ਦੀ ਤੁਕ ਤੋਂ ਅਰੰਭ ਹੁੰਦਾ ਹੈ। ਰਹਾਉ ਵਾਲੀ ਤੁਕ ਦਾ ਅਰਥ ਪਹਿਲਾਂ ਕਰਕੇ ਫਿਰ ਸ਼ਬਦ ਦੇ ਮੁੱਢ ਤੋਂ ਅਰਥ ਸ਼ੁਰੂ ਕਰਨੇ, ਇਸ ਦਾ ਸਿਧਾਂਤ ਜਗਿਆਸੂ ਮੁਖ ਦੁਆਰਾ ਕਥਨ ਕੀਤਾ ਹੈ :

**ਹਰਿ ਗੁਣ ਗਾਵਹੁ ਸਦਾ ਸੁਭਾਈ ॥**
**ਮਨ ਚਿੰਦੇ ਸਗਲੇ ਫਲ ਪਾਵਹੁ ਜੀਅ ਕੈ ਸੰਗਿ ਸਹਾਈ ॥੧॥ਰਹਾਉ॥**

ਜੋ ਹਰਿ=ਪ੍ਰਮੇਸ਼ਰ ਸਦਾ=ਹਮੇਸ਼ਾਂ ਹੀ ਸੁਭਾਈ=ਸ਼ੋਭਨੀਕ ਹੈ, ਉਸਦੇ ਗੁਣਾਂ ਨੂੰ ਗਾਵਹੁ=ਗਾਉਣਾ ਕਰੋ ਭਾਵ ਉਸਦਾ ਹਮੇਸ਼ਾਂ ਜਸ ਕਰਦੇ ਰਹੋ। ਉਸਦਾ ਫਲ ਇਹ ਹੋਵੇਗਾ ਕਿ ਮਨ ਚਿੰਦੇ=ਮਨ ਇੱਛਤ ਸਾਰੇ ਹੀ ਫਲ ਪਾਵਉ=ਪਾ ਲਵੋਗੇ ਅਤੇ ਇਹ ਤੁਹਾਡੇ ਜੀਅ ਦੇ ਸੰਗਿ=ਨਾਲ ਅੱਗੇ ਵੀ ਮਦਦ ਕਰਨ ਵਾਲਾ ਹੋਵੇਗਾ ॥੧॥ਰਹਾਉ॥

## *ਗੁਰਿ ਪੂਰੈ; ਚਰਨੀ ਲਾਇਆ ॥*

ਜਗਿਆਸੂ ਕਹਿ ਰਿਹਾ ਹੈ ਕਿ ਜਦੋਂ ਮੈਨੂੰ ਪੂਰੇ ਗੁਰਾਂ ਨੇ ਆਪਣੇ ਚਰਨੀਂ ਲਾਇਆ=ਲਾ ਲਿਆ ਤਾਂ

## *ਹਰਿ ਸੰਗਿ ਸਹਾਈ; ਪਾਇਆ ॥*

ਜੋ ਹਰੀ ਪ੍ਰਮੇਸ਼ਰ ਵਾਹਿਗੁਰੂ ਅੰਗ ਸੰਗ ਹੋ ਕੇ ਸਹਾਈ=ਸਹਾਇਤਾ ਕਰਨ ਵਾਲਾ ਹੈ ਉਸਨੂੰ ਸ੍ਰੇਸ਼ਟ ਜਨਾਂ ਦੀ ਸੰਗਿ=ਸੰਗਤ ਵਿਚੋਂ ਪਾਇਆ=ਪ੍ਰਾਪਤ ਕਰ ਲਿਆ। ਇਸ ਤੁਕ ਵਿਚ ਗੁਰੂ ਦੇ ਚਰਨਾਂ ਦੀ ਵੀਚਾਰ ਆਈ ਹੈ ਕਿਉਂਕਿ ਗੁਰੂ ਦੇ ਚਰਨ ਸੰਸਾਰ-ਸਮੁੰਦਰ ਤੋਂ ਤਾਰਨ ਵਾਲੇ ਹਨ। ਜੈਸਾ ਕਿ :

**ਗੁਰਿ ਚਰਨ ਲਾਇ ਨਿਸਤਾਰੇ ॥** [ਸੋਰਠਿ ਮਃ ੫, ਅੰਗ ੬੨੩]

ਅਤੇ ਚਰਨ-ਕਵਲਾਂ ਦੀ ਮੌਜ ਬਾਰੇ ਕਬੀਰ ਸਾਹਿਬ ਜੀ ਨੇ ਬੜਾ ਪ੍ਰੇਮ ਨਾਲ ਉਚਾਰਨ ਕੀਤਾ ਹੈ ਕਿ ਨਰਕ ਅਤੇ ਸੁਰਗ ਤੋਂ ਆਪਣੇ ਗੁਰਦੇਵ ਦੀ ਕਿਰਪਾ ਨਾਲ ਬਚ ਗਿਆ ਹਾਂ, ਚਰਨ-ਕਵਲਾਂ ਦੀ ਮੌਜ ਵਿਚ ਆਦਿ ਅੰਤ ਸਮਾਇਆ ਰਹਾਂਗਾ। ਜੈਸਾ ਕਿ :

**ਕਬੀਰ ਸੁਰਗ ਨਰਕ ਤੇ ਮੈ ਰਹਿਓ ਸਤਿਗੁਰ ਕੇ ਪ੍ਰਸਾਦਿ ॥**
**ਚਰਨ ਕਮਲ ਕੀ ਮੌਜ ਮਹਿ ਰਹਉ ਅੰਤਿ ਅਰੁ ਆਦਿ ॥੧੨੦॥** [ਸਲੋਕ ਕਬੀਰ ਜੀ, ਅੰਗ ੧੩੭੦]

ਚਰਨ ਕਮਲਾਂ ਦੀ ਮੌਜ ਦਾ ਕੋਈ ਅਨੁਮਾਨ ਲਾ ਕੇ ਨਹੀਂ ਕਹਿ ਸਕਦਾ, ਜੇ ਕੋਈ ਕਹਿੰਦਾ ਹੈ ਤਾਂ ਉਸਦੀ ਫਿਰ ਸੋਭਾ ਨਹੀਂ ਕਿਉਂਕਿ ਕਿਸੇ ਕੋਲ ਚਰਨਾਂ ਦੀ ਮੌਜ ਦਾ ਕਥਨ ਕਰਨ ਲਈ ਮੁਕੰਮਲ ਸ਼ਬਦ ਨਹੀਂ। ਜਿਨ੍ਹਾਂ ਨੇ ਚਰਨ-ਕਮਲਾਂ ਦੀ ਮੌਜ ਨੂੰ ਮਾਣ ਕੇ ਦੇਖਿਆ ਹੈ ਉਹ ਲੋਕ ਪ੍ਰਲੋਕ ਵਿਚ ਪ੍ਰਮਾਣੀਕ ਹੁੰਦੇ ਹਨ। ਜੈਸਾ ਕਿ :

**ਕਬੀਰ ਚਰਨ ਕਮਲ ਕੀ ਮਉਜ ਕੋ ਕਹਿ ਕੈਸੇ ਉਨਮਾਨ ॥**
**ਕਹਿਬੇ ਕਉ ਸੋਭਾ ਨਹੀ ਦੇਖਾ ਹੀ ਪਰਵਾਨੁ ॥੧੨੧॥** [ਸਲੋਕ ਕਬੀਰ ਜੀ, ਅੰਗ ੧੩੭੦]

## ਸਾਖੀ ਤੁਲਸਾਂ ਦਾਸੀ ਦੀ

ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਆਪਣੇ ਘਰ ਰਾਇ ਭੋਇ ਦੀ ਤਲਵੰਡੀ ਜਿਸਨੂੰ ਅੱਜ ਕੱਲ ਨਨਕਾਣਾ ਸਾਹਿਬ ਕਿਹਾ ਜਾਂਦਾ ਹੈ, ਸੁਖ ਅਰਾਮ ਦੇ ਨਾਲ ਪਲੰਘ 'ਤੇ ਬਿਰਾਜੇ ਹੋਏ ਸਨ। ਸਤਿਗੁਰਾਂ ਨੂੰ ਬਿਰਾਜਿਆਂ ਕੁਝ ਸਮਾਂ ਲੰਘਿਆ ਤੇ ਇਤਨੇ ਨੂੰ ਭੋਜਨ ਦਾ ਸਮਾਂ ਹੋ ਗਿਆ। ਮਾਤਾ ਤ੍ਰਿਪਤਾ ਨੂੰ ਇਸ ਗੱਲ ਦਾ ਬੜਾ ਚਾਅ ਸੀ ਕਿ ਮੇਰਾ ਪੁੱਤਰ ਨਾਨਕ ਕੁਝ ਦਿਨ ਮਾਂ ਦੇ ਹੱਥੋਂ ਭੋਜਨ ਪਕਾ ਕੇ ਮੇਰੀ ਇਸ ਗੱਲ ਦੀ ਇਛਾ ਪੂਰੀ ਕਰੇਗਾ ਕਿ ਮੈਂ ਆਪਣੇ ਪੁੱਤਰ ਨੂੰ ਹੱਥੀਂ ਭੋਜਨ ਛਕਾ ਕੇ ਆਪਣਾ ਚਾਅ-ਲਾਡ ਪੂਰਾ ਕਰਾਂਗੀ। ਮਾਤਾ ਨੇ ਹੱਥੀਂ ਲੰਗਰ ਤਿਆਰ ਕੀਤਾ। ਘਰ ਦੀ ਦਾਸੀ, ਜਿਸ ਦਾ ਨਾਮ ਇਤਿਹਾਸ ਵਿਚ ਤੁਲਸਾਂ ਕਰਕੇ ਆਇਆ ਹੈ, ਮਾਤਾ ਤ੍ਰਿਪਤਾ ਨੇ ਤਿਸ ਤੁਲਸਾਂ ਨੂੰ ਇਹ ਕਹਿ ਕੇ ਭੇਜਿਆ, "ਮੇਰੇ ਪੁੱਤਰ ਨਾਨਕ ਨੂੰ ਬੁਲਾ ਕੇ ਲਿਆ, ਤਾਂ ਕਿ ਤਾਜਾ ਭੋਜਨ, ਜੋ ਮੈਂ ਪ੍ਰੇਮ ਨਾਲ ਤਿਆਰ ਕੀਤਾ ਹੈ, ਛਕਾ ਸਕਾਂ।" ਤੁਲਸਾਂ ਉਸ ਟਿਕਾਣੇ 'ਤੇ ਪਹੁੰਚੀ ਜਿਥੇ ਸਤਿਗੁਰੂ ਜੀ ਬਿਰਾਜ ਰਹੇ ਸਨ। ਚਾਦਰ ਨਾਲ ਸਾਰਾ ਸਰੀਰ ਕੱਜਿਆ ਹੋਇਆ ਹੈ ਪਰ ਇਕ ਸੱਜਾ ਚਰਨ ਚਾਦਰ ਤੋਂ ਬਾਹਰ ਨਜ਼ਰ ਪਿਆ। ਸੁੱਤੇ ਨੂੰ ਉਠਾਉਣ ਦੀ ਦੋ ਪ੍ਰਕਾਰ ਦੀ ਰੀਤ ਹੈ। ਜੇ ਆਪ ਤੋਂ ਛੋਟੇ ਨੂੰ ਉਠਾਉਣਾ ਹੋਵੇ ਤਾਂ ਬਾਂਹ ਤੋਂ ਫੜ ਕੇ ਜਗਾ ਦਈਦਾ ਹੈ ਪਰ ਆਪ ਤੋਂ ਵੱਡੇ ਨੂੰ ਜੋ ਆਦਰ ਸਤਿਕਾਰ ਯੋਗ ਹੋਵੇ ਉਸਨੂੰ ਚਰਨ ਪਕੜ ਕੇ ਜਗਾਉਣ ਦੀ ਰੀਤ ਹੈ। ਇਸੇ ਰੀਤ ਅਨੁਸਾਰ ਤੁਲਸਾਂ ਦਾਸੀ ਨੇ ਜਗਾਉਣ ਲਈ ਚਰਨ ਪਕੜਿਆ ਤਾਂ ਚਰਨ ਸਪਰਸ਼ ਕਰਦਿਆਂ ਹੀ ਇਕ ਚੁੰਬਕ ਵਰਗੀ ਸ਼ਕਤੀ ਨੇ ਤੁਲਸਾਂ ਦਾ ਮਨ ਵਿਸਮਾਦ ਤਾਈ ਵਿਚ ਲੈ ਆਂਦਾ। ਇਸਦੇ ਜਨਮਾਂ-ਜਨਮਾਂਤਰਾਂ ਦੇ ਭਾਗ ਜਾਗੇ। ਜਗਾਉਣ ਦੀ ਬਜਾਏ ਸ਼ਰਧਾ ਭਾਵਨਾ ਸਹਿਤ ਚਰਨਾਂ ਨੂੰ ਨਮਸਕਾਰਾਂ ਕਰਨ ਲੱਗੀ ਅਤੇ ਚਰਨ ਦਾ ਅੰਗੂਠਾ ਮੁਖ ਵਿਚ ਪਾ ਕੇ ਚਰਨਾਂ ਦੇ ਰਸ ਵਿਚ ਨਿਮਗਨ ਹੋ ਗਈ। ਜੋ ਮਿਠਾਸ ਸੰਸਾਰ ਦੇ ਕਿਸੇ ਵੱਡੇ ਤੋਂ ਵੱਡੇ ਮਿੱਠੇ ਪਦਾਰਥ ਵਿਚ ਨਹੀਂ ਉਹ ਮਿਠਾਸ ਸ਼ਰਧਾਵਾਨ ਨੂੰ ਗੁਰੂ-ਚਰਨਾਂ ਵਿਚੋਂ ਪ੍ਰਾਪਤ ਹੁੰਦੀ ਹੈ। ਜੈਸਾ ਕਿ :

**ਮਾਈ ਚਰਨ ਗੁਰ ਮੀਠੇ ॥ ਵਡੈ ਭਾਗਿ ਦੇਵੈ ਪਰਮੇਸਰੁ ਕੋਟਿ ਫਲਾ ਦਰਸਨ ਗੁਰ ਡੀਠੇ ॥ਰਹਾਉ॥**
[ਟੋਡੀ ਮਃ ੫, ਅੰਗ ੭੧੭]

ਇਸ ਚਰਨਾਂ ਦੇ ਪ੍ਰਤਾਪ ਨੇ ਤੁਲਸਾਂ ਦੇ ਕਪਾਟ ਖੋਲ੍ਹ ਦਿੱਤੇ। ਕੀ ਵੇਖਿਆ ਕਿ ਗੁਰੂ ਜੀ ਆਪਣੇ ਸਿੱਖ ਮਨਸੁਖ ਸ਼ਾਹ ਦੇ ਸੰਗਲਾਦੀਪ ਨੂੰ ਜਾਂਦੇ, ਡੁੱਬ ਰਹੇ ਜਹਾਜ਼ ਨੂੰ ਮੋਢਾ ਲਾ ਕੇ ਪਾਰ ਕਰ ਰਹੇ ਹਨ। ਇਤਨੇ ਸਮੇਂ ਵਿਚ ਹੀ ਦੇਰ ਲੱਗਣ ਦੇ ਕਾਰਨ ਮਾਤਾ ਤ੍ਰਿਪਤਾ ਨੇ ਤੁਲਸਾਂ ਨੂੰ ਅਵਾਜ਼ ਦਿੱਤੀ ਤੇ ਕਿਹਾ, "ਤੁਲਸਾਂ! ਇਤਨੀ ਦੇਰ ਲਾ ਦਿੱਤੀ ਹੈ!" ਤੁਲਸਾਂ ਗੁਰੂ ਜੀ ਨੂੰ ਬਿਨਾਂ ਜਗਾਏ ਵਾਪਸ ਆਈ। ਮਾਤਾ ਨੇ ਕਿਹਾ, "ਮੇਰੇ ਲਾਲ ਜੀ ਕਿਉਂ ਨਹੀਂ ਆਏ ? ਤੈਨੂੰ ਜਗਾਉਣ ਲਈ ਘੱਲਿਆ ਸੀ!" ਦਾਸੀ ਨੇ ਉੱਤਰ ਦਿੱਤਾ, "ਮਾਤਾ ਜੀ! ਉਹ ਇਥੇ ਹੁੰਦੇ ਤਾਂ ਮੈਂ ਜ਼ਰੂਰ ਜਗਾ ਲਿਆਉਂਦੀ!" ਮਾਤਾ ਇਕ ਦਮ ਘਬਰਾਈ ਤੇ ਪੁੱਛਿਆ, "ਇਤਨੀ ਜਲਦੀ ਕਿੱਥੇ ਚਲੇ ਗਏ ?" ਦਾਸੀ ਨੇ ਉੱਤਰ ਦਿੱਤਾ "ਸੰਗਲਾ ਦੀਪ ਇਕ ਡੁੱਬ ਰਹੇ ਜਹਾਜ਼ ਨੂੰ ਕੱਢਣ ਲਈ ਸਮੁੰਦਰ ਵਿਚ ਵੜੇ ਹਨ!" ਮਾਤਾ ਨੂੰ ਇਹਨਾਂ ਦੋਵੇਂ ਗੱਲਾਂ ਨੇ ਬੜਾ ਹੈਰਾਨ ਕਰ ਦਿੱਤਾ। ਇਕ ਤਾਂ ਇਹ ਕਿ ਇਤਨੀ ਜਲਦੀ ਮੇਰਾ ਪੁੱਤਰ ਕਿਵੇਂ ਚਲਾ ਗਿਆ ? ਦੂਜਾ, ਜੇ ਚਲਾ ਗਿਆ ਤਾਂ ਦਾਸੀ ਨੂੰ ਕਿਵੇਂ ਪਤਾ ਲੱਗਾ ਕਿ ਉਹ ਸੰਗਲਾ ਦੀਪ ਨੂੰ ਜਾ

ਰਹੇ ਜਹਾਜ਼ ਨੂੰ ਡੁੱਬਣ ਤੋਂ ਬਚਾਉਣ ਲਈ ਸਮੁੰਦਰ ਵਿਚ ਵੜੇ ਹੋਏ ਹਨ ? ਰੋਟੀ ਵਿਚਕਾਰ ਹੀ ਛੱਡ ਕੇ ਮਾਤਾ ਜੀ ਖੁਦ ਤਿੰਨਾਂ ਲੋਕਾਂ ਦੇ ਮਾਲਕ ਪੁੱਤਰ ਰੂਪ ਵਿਚ ਪ੍ਰਾਪਤ ਹੋਏ ਗੁਰੂ ਸਾਹਿਬ ਕੋਲ ਪਹੁੰਚੇ। ਗੁੱਸਾ ਤਾਂ ਦਾਸੀ 'ਤੇ ਵੀ ਬਹੁਤ ਆਇਆ ਪਰ ਦਾਸੀ ਨਾਲੋਂ ਜ਼ਿਆਦਾ ਆਪਣੇ ਪੁੱਤਰ 'ਤੇ ਕਿ ਇਹਨਾਂ ਦੇ ਕਾਰਨ ਐਸਾ ਹੋ ਰਿਹਾ ਹੈ। ਬਾਂਹ ਤੋਂ ਫੜ ਕੇ ਪੁੱਤਰ ਨੂੰ ਜਗਾਇਆ। ਜਦੋਂ ਗੁਰੂ ਜੀ ਰਸੋਈ ਵਿਚ ਮਾਤਾ ਜੀ ਕੋਲ ਬੈਠ ਕੇ ਭੋਜਨ ਛਕਣ ਲੱਗੇ। ਇਕ ਫੁਲਕਾ ਥਾਲੀ ਵਿਚ ਤੇ ਦੂਸਰਾ ਤਵੇ 'ਤੇ ਸੀ। ਗੁਰੂ ਜੀ ਨੇ ਮਾਤਾ ਦੇ ਅੱਖਾਂ ਵਿਚੋਂ ਅੰਸੂ ਡਿੱਗਦੇ ਵੇਖੇ ਤਾਂ ਰੋਟੀ ਉਥੇ ਹੀ ਛੱਡ ਕੇ ਮਾਤਾ ਨੂੰ ਪੁੱਛਿਆ, "ਮਾਤਾ ਜੀ! ਦੁੱਖੀ ਹੋਣ ਦਾ ਕਾਰਨ ਦੱਸੋਂ।" ਮਾਤਾ ਨੇ ਕਿਹਾ, "ਪੁੱਤਰ! ਹੋਰਨਾਂ ਨੇ ਤਾਂ ਮਖੌਲ ਕਰਨਾ ਹੀ ਸੀ, ਹੁਣ ਤਾਂ ਘਰ ਦੇ ਨੌਕਰ ਵੀ ਤੇਰੀ ਇਹੋ ਜਿਹੀ ਬਿਰਤੀ ਦੇ ਕਾਰਨ ਮਖੌਲ ਉਡਾ ਰਹੇ ਹਨ। ਇਹ ਤੁਲਸਾਂ ਕਹਿ ਰਹੀ ਸੀ ਕਿ ਤੇਰਾ ਪੁੱਤਰ ਸਮੁੰਦਰ ਵਿਚ ਡੁੱਬ ਰਹੇ ਜਹਾਜ਼ ਨੂੰ ਕੱਢਣ ਲਈ ਸਮੁੰਦਰ ਵਿਚ ਵੜਿਆ ਹੈ।" ਤਾਂ ਸਤਿਗੁਰੂ ਜੀ ਕਹਿਣ ਲੱਗੇ, "ਮਾਤਾ! ਇਸ ਕਮਲੀ ਦੇ ਕਹੇ ਭਰੋਸਾ ਕਰ ਬੈਠੇ ਹੋ ?" ਇਤਨਾ ਬਚਨ ਕਹਿਣ ਦੀ ਦੇਰ ਸੀ ਕਿ ਤੁਲਸਾਂ ਸੰਸਾਰ ਵੱਲੋਂ ਕਮਲੀ ਨਜ਼ਰ ਆਉਣ ਲੱਗੀ ਪਰ ਸੁਰਤ ਅਜਿਹੀ ਉਚੀ ਉਠੀ ਕਿ ਜਿਤਨਾ ਚਿਰ ਸੰਸਾਰ ਵਿਚ ਜਿਉਂਦੀ ਰਹੀ, ਆਤਮਿਕ ਅਨੰਦ ਨੂੰ ਮਾਣਦੀ ਰਹੀ। ਭੈਣ ਨਾਨਕੀ ਨੇ ਇਕਾਂਤ ਵਿਚ ਆਪਣੇ ਵੀਰ ਗੁਰੂ ਨਾਨਕ ਨੂੰ ਬੇਨਤੀ ਕੀਤੀ, "ਛੋਟੀ ਜਿਹੀ ਗਲਤੀ ਦੀ ਤੁਲਸਾਂ ਨੂੰ ਇਤਨੀ ਵੱਡੀ ਸਜ਼ਾ ਕਿਉਂ ਦਿੱਤੀ ? ਉਸ ਦਾ ਇਤਨਾ ਹੀ ਗੁਨਾਹ ਸੀ ਕਿ ਉਸਨੇ ਦੱਸ ਦਿੱਤਾ। ਵੀਰ ਜੀ! ਇਹ ਦੱਸੋਂ ਕਿ ਤੁਸੀਂ ਉਸ ਵੇਲੇ ਸਮੁੰਦਰ ਵਿਚ ਨਹੀਂ ਸੀ ?" ਤਾਂ ਗੁਰੂ ਜੀ ਕਹਿਣ ਲੱਗੇ, "ਭੈਣ ਜੀ! ਇਹ ਤਾਂ ਠੀਕ ਹੈ ਪਰ ਰੱਬੀ ਭੇਦ ਬਾਹਰ ਪ੍ਰਗਟ ਨਹੀਂ ਕਰੀਦੇ। ਜੈਸਾ ਕਿ :

**ਹੋਨਿ ਨਜੀਕਿ ਖੁਦਾਇ ਦੈ ਭੇਤੁ ਨ ਕਿਸੈ ਦੇਨਿ॥੧੧੬॥** [ਸਲੋਕ ਫਰੀਦ ਜੀ, ਅੰਗ ੧੩੮੪]

ਭੈਣ ਨਾਨਕੀ ਨੇ ਤੁਲਸਾਂ ਲਈ ਵਾਸਤਾ ਪਾਇਆ ਤਾਂ ਗੁਰੂ ਜੀ ਨੇ ਕਿਹਾ, "ਭੈਣ! ਮੈਂ ਇਸਨੂੰ ਸੰਸਾਰੀ ਕਮਲਿਆਂ ਵਰਗਾ ਕਮਲ ਨਹੀਂ ਦਿੱਤਾ, ਬਲਕਿ ਸੰਸਾਰ ਤੋਂ ਸੁਰਤ ਉਚੇਰੀ ਕਰਕੇ ਚਉਥੇ ਪਦ ਦੀ ਪ੍ਰਾਪਤੀ ਕਰਾ ਦਿੱਤੀ ਹੈ।" ਇਸ ਲਈ ਗੁਰੂ ਅਰਜਨ ਸਾਹਿਬ ਇਸ ਮੁਖਵਾਕ ਦੀ ਪਹਿਲੀ ਤੁਕ ਵਿਚ ਪੂਰੇ ਗੁਰੂ ਦੇ ਚਰਨਾਂ ਦਾ ਪ੍ਰਤਾਪ ਦੱਸਦੇ ਹਨ ਕਿ ਜਦੋਂ ਸਿੱਖ ਨੂੰ ਪੂਰੇ ਗੁਰੂ ਨੇ ਚਰਨੀਂ ਲਾਇਆ ਤਾਂ ਪ੍ਰਮਾਤਮਾ ਦੀ ਪ੍ਰਾਪਤੀ ਸਹਿਜੇ ਹੀ ਹੋ ਜਾਂਦੀ ਹੈ। ਜਿਸਨੂੰ ਪੂਰੇ ਗੁਰੂ ਨੇ ਚਰਨੀ ਲਾਇਆ ਹੈ ਉਸ ਨੂੰ ਕੋਈ ਤਕਲੀਫ, ਦੁੱਖ ਭੀ ਨਹੀਂ ਵਿਆਪਦਾ, ਜੈਸੇ :—

## ਸਾਖੀ ਦੇਵੀਦਾਸ ਦੀ

ਪਹਾੜੀ ਰਾਜੇ ਭੀਮ ਚੰਦ ਦਾ ਇਕ ਵਜੀਰ ਜਿਸ ਦਾ ਨਾਮ ਦੇਵੀਦਾਸ ਸੀ ਜੋ ਤਨੋ-ਮਨੋ ਸਤਿਗੁਰਾਂ ਦਾ ਪ੍ਰੇਮੀ ਹੋ ਚੁੱਕਾ ਸੀ। ਹਰ ਸਮੇਂ ਦਸ਼ਮੇਸ਼-ਪਿਤਾ ਦੇ ਚਰਨਾਂ ਦਾ ਧਿਆਨ ਹਿਰਦੇ ਵਿਚ ਪ੍ਰਪੱਕ ਹੋ ਚੁੱਕਾ ਸੀ। ਜਦੋਂ ਉਸਨੇ ਭੀਮ ਚੰਦ ਕੋਲ ਗੁਰੂ ਜੀ ਦੀ ਉਸਤਤ ਕੀਤੀ ਤਾਂ ਉਸਤਤ ਸੁਣ ਕੇ ਭੀਮ ਚੰਦ ਨੇ ਗੁਰੂ ਦਾ ਪੱਖੀ ਸਮਝ ਕੇ ਕਿ ਮੇਰੇ ਤੋਂ ਚੋਰੀ ਗੁਰੂ ਨੂੰ ਮਿਲਦਾ ਹੈ, ਤੁਰੰਤ ਜਲਾਦਾਂ ਨੂੰ ਬੁਲਾ ਕੇ, ਲੋਹੇ ਦੀਆਂ ਸਲਾਈਆਂ ਲਾਲ ਕਰਕੇ ਅੱਖਾਂ ਵਿਚ ਫੇਰ ਦਿੱਤੀਆਂ ਅਤੇ ਪਹਾੜ ਤੋਂ ਰੇੜ੍ਹ ਦਿੱਤਾ। ਦੇਵੀਦਾਸ ਨੇ ਅੱਖਾਂ ਵਿਚ ਸਤਿਗੁਰਾਂ ਦੇ ਚਰਨਾਂ ਦਾ ਧਿਆਨ ਕੀਤਾ ਹੋਇਆ ਸੀ। ਸਤਿਗੁਰਾਂ ਨੇ ਸਲਾਈਆਂ ਆਪਣੇ ਚਰਨਾਂ 'ਤੇ ਸਹਾਰੀਆਂ ਤੇ ਦੇਵੀਦਾਸ ਦੀਆਂ ਅੱਖਾਂ ਸਾਫ ਰਹਿ ਗਈਆਂ। ਮਾਤਾ ਜੀ ਨੂੰ ਸੜਦੇ ਮਾਸ ਦੀ ਦੁਰਗੰਧ ਆਈ। ਕੋਲ ਆ ਕੇ ਚਰਨਾਂ ਵਿਚੋਂ ਖੂਨ ਵਗਦਾ ਵੇਖਿਆ। ਕਾਰਨ ਪੁੱਛਣ ਤੋਂ ਹਜ਼ੂਰ ਨੇ ਕਿਹਾ, "ਮਾਤਾ ਜੀ! ਇਕ ਸਾਡੇ ਚਰਨਾਂ ਦਾ ਪ੍ਰੇਮੀ, ਜਿਸਦੀਆਂ ਅੱਖਾਂ ਵਿਚ ਸਲਾਈਆਂ ਫੇਰੀਆਂ, ਅਸੀਂ ਆਪਣੇ ਬਿਰਦ ਦੀ ਲਾਜ ਪਾਲਦੇ ਹੋਏ ਸਲਾਈਆਂ ਆਪਣੇ ਚਰਨਾਂ 'ਤੇ ਸਹਿ ਕੇ ਉਸਦੀਆਂ ਅੱਖਾਂ ਬਚਾਈਆਂ ਤੇ ਉਸ ਦੀ ਰੱਖਿਆ ਕੀਤੀ ਹੈ।" ਕੁਝ ਦਿਨਾਂ ਤੋਂ ਬਾਅਦ ਜਦੋਂ ਦੇਵੀਦਾਸ

ਗੁਰੂ ਸਾਹਿਬ ਦੇ ਦਰਬਾਰ ਵਿਚ ਹਾਜ਼ਰ ਹੋਇਆ ਤਾਂ ਚਰਨਾਂ 'ਤੇ ਪੱਟੀਆਂ ਬੰਨ੍ਹੀਆਂ ਵੇਖ ਕੇ ਪੁੱਛਣ ਲੱਗਾ, "ਸਤਿਗੁਰੂ ਜੀ ! ਕੀ ਕਾਰਨ ਹੈ ਕਿ ਆਪ ਜੀ ਨੇ ਦੋਵੇਂ ਚਰਨਾਂ 'ਤੇ ਪੱਟੀਆਂ ਬੰਨ੍ਹੀਆਂ ਹਨ ?" ਸਤਿਗੁਰੂ ਮਹਾਰਾਜ ਕਹਿਣ ਲੱਗੇ, "ਦੇਵੀ ਦਾਸ ! ਤੂੰ ਪੁਛਦਾ ਹੈਂ ? ਜੇ ਮੇਰੇ ਪੈਰਾਂ 'ਤੇ ਜ਼ਖਮ ਨਾ ਹੁੰਦੇ ਤਾਂ ਤੇਰੀਆਂ ਅੱਖਾਂ ਕਿਵੇਂ ਬਚਦੀਆਂ ? ਮੇਰੇ ਚਰਨਾਂ ਦਾ ਧਿਆਨ ਤੇਰੀਆਂ ਅੱਖਾਂ ਵਿਚ ਸੀ, ਇਸ ਲਈ ਮੈਂ ਸਲਾਈਆਂ ਆਪਣੇ ਚਰਨਾਂ 'ਤੇ ਸਹਾਰੀਆਂ ਹਨ ਤੇ ਤੇਰੀ ਅਤੇ ਤੇਰੀਆਂ ਅੱਖਾਂ ਦੀ ਰੱਖਿਆ ਕੀਤੀ ਹੈ।" ਸੋ ਇਸ ਪ੍ਰਕਾਰ ਜਿਸ ਨੂੰ ਪੂਰੇ ਗੁਰਾਂ ਨੇ ਚਰਨੀ ਲਾਇਆ ਹੈ ਉਸ ਦੀ ਹਰ ਪ੍ਰਕਾਰ ਕਰਕੇ ਹਰ ਥਾਂ 'ਤੇ ਰਖਿਆ ਹੁੰਦੀ ਹੈ।

## *ਜਹ ਜਾਈਐ; ਤਹਾ ਸੁਹੇਲੇ ॥*

ਜਿਥੇ ਵੀ ਜਾਂਦੇ ਹਾਂ ਉਥੇ ਹੀ ਸੁਹੇਲੇ=ਸੁਖੀ ਹਾਂ, ਕਿਉਂਕਿ ਜਦੋਂ ਪ੍ਰਮਾਤਮਾ ਨੂੰ ਪ੍ਰਾਪਤ ਕਰ ਲਿਆ ਤਾਂ ਹਰ ਥਾਂ ਸੁਖ ਹੀ ਸੁਖ ਹੈ।

## *ਕਰਿ ਕਿਰਪਾ; ਪ੍ਰਭਿ ਮੇਲੇ ॥੧॥*

ਕਿਉਂਕਿ ਪ੍ਰਭੂ ਨੇ ਕਿਰਪਾ ਕਰਕੇ ਆਪਣੇ ਸਰੂਪ ਵਿਚ ਮੇਲ ਲਿਆ ਹੈ॥੧॥ ਜੈਸਾ ਕਿ :

**ਕ੍ਰਿਪਾ ਕਰੇ ਤਾ ਮੇਲਿ ਮਿਲਾਏ ॥** [ਮਾਰੂ ਮਃ ੩, ਅੰਗ ੧੦੫੪]

## *ਹਰਿ ਗੁਣ ਗਾਵਹੁ; ਸਦਾ ਸੁਭਾਈ ॥*

ਜੋ ਹਰਿ=ਪ੍ਰਮੇਸ਼ਰ-ਵਾਹਿਗੁਰੂ ਸਦਾ=ਹਮੇਸ਼ਾਂ ਸੋਭਨੀਕ ਹੈ ਉਸਦੇ ਗੁਣਾਂ ਨੂੰ ਸਦਾ ਗਾਵਹੁ=ਗਾਉਣਾ ਕਰੋ।

## *ਮਨ ਚਿੰਦੇ ਸਗਲੇ ਫਲ ਪਾਵਹੁ; ਜੀਅ ਕੈ ਸੰਗਿ ਸਹਾਈ ॥੧॥ਰਹਾਉ॥*

ਤਾਂ ਮਨ ਚਿੰਦੇ=ਮਨ ਇੱਛਤ ਸਾਰੇ ਫਲ ਪਾ ਲਵੋਗੇ ਤੇ ਇਹ ਤੁਹਾਡੇ ਜੀਅ ਦੇ ਸੰਗਿ=ਨਾਲ ਅੱਗੇ ਵੀ ਸਹਾਇਤਾ ਕਰਨ ਵਾਲਾ ਹੋਵੇਗਾ॥੧॥ਰਹਾਉ॥

## *ਨਾਰਾਇਣ; ਪ੍ਰਾਣ ਅਧਾਰਾ ॥*

(ਨਾ+ਰਾਇਣ) ਜਿਸ ਵਿਚ ਅਵਿਦਿਆ ਰੂਪੀ ਰਾਤ ਨਹੀਂ ਹੈ ਸੋ ਜੋ ਨਾਰਾਇਣ=ਪ੍ਰਮਾਤਮਾ ਹੈ, ਉਹ ਸਾਡੇ ਪ੍ਰਾਣਾਂ ਦਾ ਅਧਾਰਾ=ਆਸਰਾ ਹੈ। ਜੈਸਾ ਕਿ :

**ਪ੍ਰਭ ਜੀ ਤੂ ਮੇਰੇ ਪ੍ਰਾਨ ਅਧਾਰੈ ॥** [ਬਿਲਾਵਲੁ ਮਃ ੫, ਅੰਗ ੮੨੦]

## *ਹਮ; ਸੰਤ ਜਨਾਂ ਰੇਨਾਰਾ ॥*

ਹਮ=ਅਸੀਂ ਸੰਤ ਜਨਾਂ ਦੇ ਚਰਨਾਂ ਦੀ ਰੇਨਾਰਾ=ਧੂੜ ਗ੍ਰਹਿਣ ਕੀਤੀ ਹੈ **ਅਥਵਾ** ਜਿਨ੍ਹਾਂ ਦੇ ਪ੍ਰਾਣਾਂ ਦਾ ਆਸਰਾ ਨਾਰਾਇਣ ਹੈ ਉਹਨਾਂ ਸੰਤ ਜਨਾਂ ਦੇ ਚਰਨਾਂ ਦੀ ਧੂੜ ਅਸੀਂ ਗ੍ਰਹਿਣ ਕੀਤੀ ਹੈ। ਜੈਸਾ ਕਿ :

**ਹਮ ਸੰਤਨ ਕੀ ਰੇਨੁ ਪਿਆਰੇ ਹਮ ਸੰਤਨ ਕੀ ਸਰਣਾ ॥** [ਸੋਰਠਿ ਮਃ ੫, ਅੰਗ ੬੧੪]

## *ਪਤਿਤ; ਪੁਨੀਤ ਕਰਿ ਲੀਨੇ ॥*

ਜਿਸਨੇ ਪਤਿਤ=ਪਾਪੀਆਂ ਨੂੰ ਪੁਨੀਤ=ਪਵਿਤ੍ਰ ਕਰ ਲਿਆ ਹੈ। ਜੈਸਾ ਕਿ :

**੧. ਪਤਿਤ ਉਧਾਰਿ ਲੇਹੁ ਹਾਂ ॥** [ਆਸਾਵਰੀ : ਮਃ ੫, ਅੰਗ ੪੧੦]

੨. **ਪਤਿਤ ਉਧਾਰਣੁ ਸਤਿਗੁਰੁ ਮੇਰਾ ਮੋਹਿ ਤਿਸ ਕਾ ਭਰਵਾਸਾ॥** [ਸੋਰਠਿ ਮਃ ੫, ਅੰਗ ੬੨੦]

੩. **ਪਤਿਤ ਉਧਾਰਨ ਭੈ ਹਰਨ ਹਰਿ ਅਨਾਥ ਕੇ ਨਾਥ॥** [ਸਲੋਕ ਮਃ ੯ ਅੰਗ ੧੪੨੬]

੪. **ਪਤਿਤ ਪਵਿਤ ਲਗਿ ਗੁਰ ਕੇ ਪੈਰੇ ਜੀਉ॥** [ਗਉੜੀ ਮਾਝ ਮਃ ੫, ਅੰਗ ੨੧੬]

## *ਕਰਿ ਕਿਰਪਾ; ਹਰਿ ਜਸੁ ਦੀਨੇ ॥੨॥*

ਉਸ ਹਰੀ ਵਾਹਿਗੁਰੂ ਨੇ ਕਿਰਪਾ ਕਰਕੇ ਮੈਨੂੰ ਆਪਣਾ ਜਸ ਦਿੱਤਾ ਹੈ॥੨॥

## *ਪਾਰਬ੍ਰਹਮੁ; ਕਰੇ ਪ੍ਰਤਿਪਾਲਾ ॥*

ਜਿਸ ਬ੍ਰਹਮ ਦਾ ਪਾਰ-ਉਰਾਰ ਨਹੀਂ, ਉਹ ਸਭ ਪ੍ਰਤਿ=ਤਾਈਂ ਪਾਲਾ=ਪਾਲਣਾ ਕਰੇ=ਕਰਦਾ ਹੈ।

## *ਸਦ ਜੀਅ ਸੰਗਿ; ਰਖਵਾਲਾ ॥*

ਉਹ ਸਦਾ ਹੀ ਜੀਵਾਂ ਦੀ ਰਖਵਾਲਾ=ਰਖਿਆ ਕਰਨ ਵਾਲਾ ਹੈ ਅਤੇ ਜੀਵ ਦਾ ਲੋਕ ਪ੍ਰਲੋਕ ਵਿਚ ਸੰਗਿ=ਸਾਥੀ ਹੈ।

## *ਹਰਿ ਦਿਨੁ ਰੈਨਿ; ਕੀਰਤਨੁ ਗਾਈਐ ॥*

ਹੇ ਭਾਈ! ਹਰੀ ਵਾਹਿਗੁਰੂ ਦੇ ਕੀਰਤਨ ਨੂੰ ਦਿਨ ਰਾਤ ਗਾਉਣਾ ਕਰ।

## *ਬਹੁੜਿ; ਨ ਜੋਨੀ ਪਾਈਐ ॥੩॥*

ਬਹੁੜਿ=ਮੁੜ ਕੇ ਫਿਰ ਤੂੰ ਜੂਨੀਆਂ ਦੇ ਦੁੱਖਾਂ ਨੂੰ ਨਹੀਂ ਪਾਵੇਂਗਾ **ਵਾ:** ਚੁਰਾਸੀ ਲੱਖ ਜੂਨਾਂ ਵਿਚ ਨਹੀਂ ਪਾਇਆ ਜਾਵੇਂਗਾ॥੩॥

## *ਜਿਸੁ ਦੇਵੈ; ਪੁਰਖੁ ਬਿਧਾਤਾ ॥*

ਬਿਧਾਤਾ=ਫਲ ਪ੍ਰਦਾਤਾ ਵਾਹਿਗੁਰੂ ਜਿਸਨੂੰ ਨਾਮ, ਗਿਆਨ ਦੀ ਦਾਤ ਦਿੰਦਾ ਹੈ।

## *ਹਰਿ ਰਸੁ; ਤਿਨ ਹੀ ਜਾਤਾ ॥*

ਉਸਨੇ ਹੀ ਹਰੀ ਵਾਹਿਗੁਰੂ ਦੇ ਰਸੁ=ਅਨੰਦ ਨੂੰ ਜਾਤਾ=ਜਾਣਿਆ ਹੈ **ਅਥਵਾ** ਉਸਨੇ ਹੀ ਵਾਹਿਗੁਰੂ ਦੇ ਭਗਤੀ ਰਸ ਨੂੰ ਜਾਣਿਆ ਹੈ।

## *ਜਮਕੰਕਰੁ; ਨੇੜਿ ਨ ਆਇਆ ॥*
## *ਸੁਖੁ ਨਾਨਕ; ਸਰਣੀ ਪਾਇਆ ॥੪॥੯॥੫੯॥*

ਸਤਿਗੁਰੂ ਜੀ ਫੁਰਮਾਨ ਕਰਦੇ ਜਨ ਕਿ ਜਿਸਨੇ ਗੁਰੂ ਦੀ ਸਰਣ ਦਾ ਸੁਖ ਪਾਇਆ=ਪ੍ਰਾਪਤ ਕੀਤਾ ਹੈ ਅਥਵਾ ਗੁਰਾਂ ਦੀ ਸ਼ਰਣ ਵਿਚ ਆ ਕੇ ਜਿਸਨੇ ਸੁਖ ਸਰੂਪ ਪ੍ਰਮਾਤਮਾ ਨੂੰ ਪਾਇਆ ਹੈ ਉਸਦੇ ਨੇੜੇ ਜਮਾਂ ਦੇ ਕੰਕਰੁ=ਦਾਸ, ਦੂਤ ਨੇੜੇ ਨਹੀਂ ਆਇਆ=ਆਉਂਦੇ॥੪॥੯॥੫੯॥

ਵਾਹਿਗੁਰੂ ਜੀ ਕਾ ਖ਼ਾਲਸਾ॥ ਵਾਹਿਗੁਰੂ ਜੀ ਕੀ ਫ਼ਤਹ॥

ਮੁਖਵਾਕ ਨੰਬਰ ੬੩ [ਆਦਿ ਅੰਗ ੬੨੪]

***ਸੋਰਠਿ ਮਹਲਾ ੫ ॥ ਗੁਰਿ ਪੂਰੈ ਕੀਤੀ ਪੂਰੀ ॥ ਪ੍ਰਭੁ ਰਵਿ ਰਹਿਆ ਭਰਪੂਰੀ ॥ ਖੇਮ ਕੁਸਲ ਭਇਆ ਇਸਨਾਨਾ ॥ ਪਾਰਬ੍ਰਹਮ ਵਿਟਹੁ ਕੁਰਬਾਨਾ ॥੧॥ ਗੁਰ ਕੇ ਚਰਨ ਕਵਲ ਰਿਦ ਧਾਰੇ ॥ ਬਿਘਨੁ ਨ ਲਾਗੈ ਤਿਲ ਕਾ ਕੋਈ ਕਾਰਜ ਸਗਲ ਸਵਾਰੇ ॥੧॥ਰਹਾਉ॥ ਮਿਲਿ ਸਾਧੂ ਦੁਰਮਤਿ ਖੋਏ ॥ ਪਤਿਤ ਪੁਨੀਤ ਸਭ ਹੋਏ ॥ ਰਾਮਦਾਸਿ ਸਰੋਵਰ ਨਾਤੇ ॥ ਸਭ ਲਾਥੇ ਪਾਪ ਕਮਾਤੇ ॥੨॥ ਗੁਨ ਗੋਬਿੰਦ ਨਿਤ ਗਾਈਐ ॥ ਸਾਧਸੰਗਿ ਮਿਲਿ ਧਿਆਈਐ ॥ ਮਨ ਬਾਂਛਤ ਫਲ ਪਾਏ ॥ ਗੁਰੁ ਪੂਰਾ ਰਿਦੈ ਧਿਆਏ ॥੩॥ ਗੁਰ ਗੋਪਾਲ ਆਨੰਦਾ ॥ ਜਪਿ ਜਪਿ ਜੀਵੈ ਪਰਮਾਨੰਦਾ ॥ ਜਨ ਨਾਨਕ ਨਾਮੁ ਧਿਆਇਆ ॥ ਪ੍ਰਭ ਅਪਨਾ ਬਿਰਦੁ ਰਖਾਇਆ ॥੪॥੧੦॥੬੦॥***

## *ਸੋਰਠਿ ਮਹਲਾ ੫ ॥*

ਇਹ ਮੁਖਵਾਕ ਸ੍ਰੀ ਗੁਰੂ ਅਰਜਨ ਦੇਵ ਜੀ ਦਾ ਉਚਾਰਣ ਕੀਤਾ ਹੋਇਆ ਸੋਰਠਿ ਰਾਗਣੀ ਵਿੱਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਾਵਨ ਅੰਗ ੬੨੪ ਉੱਪਰ ਸੁਸ਼ੋਭਿਤ ਹੈ। ਇਸ ਸ਼ਬਦ ਵਿੱਚ ਸਤਿਗੁਰੂ ਸਾਹਿਬ ਜੀ ਨੇ ਪੂਰੇ ਗੁਰੂ ਦੀ ਮਹਾਨਤਾ ਦਰਸਾਈ ਹੈ। ਕਿਉਂਕਿ ਪੂਰਾ ਗੁਰੂ ਹੀ ਪੂਰੀ ਕਿਰਪਾ ਕਰ ਸਕਦਾ ਹੈ, ਅਧੂਰੇ ਗੁਰੂ ਦੀ ਕਿਰਪਾ ਵੀ ਅਧੂਰੀ ਹੁੰਦੀ ਹੈ, ਅਧੂਰੇ ਗੁਰੂ ਦੀ ਸੰਗਤ ਕਰਨ ਵਾਲਾ ਜਗਿਆਸੂ ਵੀ ਅਧੂਰਾ ਰਹਿ ਜਾਂਦਾ ਹੈ। ਅਗਲੀਆਂ ਤੁਕਾਂ ਵਿੱਚ ਸਤਿਗੁਰੂ ਜੀ ਸਿੱਖ ਨੂੰ ਪੂਰੇ ਗੁਰੂ ਦੀ ਪੂਰੀ ਕਿਰਪਾ ਦਾ ਪਾਤਰ ਬਣਾਉਣ ਵਾਸਤੇ ਪੂਰੇ ਗੁਰੂ ਦੀ ਪ੍ਰਾਪਤੀ ਦਾ ਪੂਰਾ ਫਲ ਦਰਸਾ ਰਹੇ ਹਨ।

## *ਗੁਰਿ ਪੂਰੈ; ਕੀਤੀ ਪੂਰੀ ॥*

ਹੇ ਭਾਈ! ਪੂਰੈ=ਪੂਰਨ ਗੁਰਿ=ਸਤਿਗੁਰਾਂ ਨੇ ਸ੍ਰੀ ਅੰਮ੍ਰਿਤਸਰ ਸਾਹਿਬ, ਹਰਿਮੰਦਰ ਸਾਹਿਬ **ਵਾ:** ਗੁਰਸਿੱਖਾਂ ਦੀ ਭਗਤੀ ਰੂਪੀ ਕਮਾਈ ਕਰਕੇ ਪੂਰੀ=ਸੰਪੂਰਨ ਕਰਵਾਉਣਾ ਕੀਤੀ ਹੈ।

ਏਥੇ ਸਤਿਗੁਰੂ ਜੀ ਨੇ ਗੁਰੂ ਦੇ ਨਾਲ ਪੂਰਾ ਸ਼ਬਦ ਵਰਤਿਆ ਹੈ ਕਿਉਂਕਿ ਇਸ ਸੰਸਾਰ ਵਿੱਚ ਆਪਣੀ ਪੂਜਾ-ਮੰਨਤਾ ਕਰਾਉਣ ਵਾਲੇ ਅਧੂਰੇ ਗੁਰੂ ਵੀ ਅਨੇਕਾਂ ਹਨ, ਸਤਿਗੁਰਾਂ ਨੇ ਏਥੇ ਇਹ ਵਿਚਾਰ ਕੇ ਉਪਦੇਸ਼ ਬਖ਼ਸ਼ਿਸ਼ ਕੀਤਾ ਹੈ ਕਿ ਕਿਤੇ ਮੇਰਾ ਸਿੱਖ ਕਿਸੇ ਅਧੂਰੇ ਗੁਰੂ ਦੀ ਸ਼ਰਨ ਵਿੱਚ ਨਾ ਚਲਿਆ ਜਾਏ ਕਿਉਂਕਿ ਅਧੂਰਾ ਗੁਰੂ ਤਾਂ ਆਪ ਸੰਸਾਰ ਸਮੁੰਦਰ ਦੇ ਮੋਹ, ਪਦਾਰਥਾਂ ਰੂਪੀ ਪਾਣੀ ਵਿੱਚ ਡੁੱਬਿਆ ਹੁੰਦਾ ਹੈ, ਫੇਰ ਉਹ ਕਿਸੇ ਸਿੱਖ ਦੀ ਕਲਿਆਣ ਕਿਵੇਂ ਕਰ ਸਕਦਾ ਹੈ। ਜੈਸਾ ਕਿ:

**ਓਹਿ ਜਾ ਆਪਿ ਡੁਬੇ ਤੁਮ ਕਹਾ ਤਰਣਹਾਰੁ ॥੨॥** [ਅੰਗ ੫੫੬]

ਇਸ ਲਈ ਪੂਰੇ ਗੁਰੂ ਦੀ ਸ਼ਰਨ ਵਿੱਚ ਕਲਿਆਣ ਹੋ ਸਕਦੀ ਹੈ, ਤਦ ਹੀ ਸਤਿਗੁਰਾਂ ਨੇ ਏਥੇ ਗੁਰੂ ਸ਼ਬਦ ਦੇ ਨਾਲ ਪੂਰਾ ਸ਼ਬਦ ਲਾਇਆ ਹੈ। ਗੁਰੂ ਵੀ ਕਈ ਪ੍ਰਕਾਰ ਦੇ ਕਥਨ ਕੀਤੇ ਗਏ ਹਨ, ਜਿਵੇਂ ਪੰਡਿਤ ਗੁਰੂ, ਅਵਧੂਤ ਗੁਰੂ, ਬ੍ਰਹਮ ਸ੍ਰੋਤ੍ਰੀ ਗੁਰੂ, ਬ੍ਰਹਮ ਨੇਸ਼ਠੀ ਗੁਰੂ ਆਦਿ।

***ਨੋਟ :*** ਗੁਰੂਆਂ ਦੀਆਂ ਕਿਸਮਾਂ ਬਾਬਤ ਵਿਸਥਾਰ ਸਹਿਤ ਪੜ੍ਹਨ ਲਈ ਦੇਖੋ ਮੁਖਵਾਕ ਨੰ: ੫੩ ਉਪਰ 'ਗੁਰ ਪੂਰਾ ਭੇਟਿਓ ਵਡਭਾਗੀ ਮਨਹਿ ਭਇਆ ਪਰਗਾਸਾ॥' ਦੀ ਵਿਆਖਿਆ।

ਪੂਰੇ ਗੁਰੂ ਦੇ ਸੰਬੰਧ ਵਿੱਚ ਗੁਰਬਾਣੀ ਅੰਦਰ ਅਨੇਕਾਂ ਪ੍ਰਮਾਣ ਮਿਲਦੇ ਹਨ ਕਿ ਪੂਰਨ ਗੁਰੂ ਦਾ ਉਪਦੇਸ਼ ਵੀ ਨਾਸ਼ ਤੋਂ ਰਹਿਤ ਅਤੇ ਸਦਾ ਲਈ ਅਟੱਲ ਹੈ। ਜੈਸਾ ਕਿ:

**ਪੂਰਾ ਗੁਰੁ ਅਖੵਓ ਜਾ ਕਾ ਮੰਤ੍ਰ॥ ਅੰਮ੍ਰਿਤ ਦ੍ਰਿਸਟਿ ਪੇਖੈ ਹੋਇ ਸੰਤ॥**

ਕਿਉਂਕਿ ਪੂਰੇ ਗੁਰੂ ਨੂੰ ਜਿਨ੍ਹਾਂ ਨੇ ਸਿਮਰਿਆ ਹੈ **ਵਾ:** ਪੂਰੇ ਗੁਰੂ ਦੁਆਰਾ ਜਿਨ੍ਹਾਂ ਨੇ ਪਰਮਾਤਮਾ ਨੂੰ ਸਿਮਰਨਾ ਕੀਤਾ ਹੈ, ਉਹ ਨਿਹਾਲੋ ਨਿਹਾਲ ਹੋ ਗਏ ਹਨ। ਜੈਸਾ ਕਿ:

**ਗੁਰੁ ਪੂਰਾ ਜਿਨ ਸਿਮਰਿਆ ਸੇਈ ਭਏ ਨਿਹਾਲ॥** [ਅੰਗ ੧੪੨੫]

ਪੂਰੇ ਗੁਰੂ ਦੁਆਰਾ ਪਰਮਾਤਮਾ ਨੂੰ ਸਿਮਰ ਕੇ ਮਨੁੱਖ ਪੂਰਨ ਪਰਮਾਤਮਾ ਦਾ ਰੂਪ ਹੀ ਹੋ ਜਾਂਦਾ ਹੈ। ਜੈਸਾ ਕਿ:

੧. **ਗੁਰਿ ਪੂਰੈ ਪੂਰਾ ਭਇਆ ਜਪਿ ਨਾਨਕ ਸਚਾ ਸੋਇ॥੪॥੯॥੭੯॥** [ਅੰਗ ੪੫]

੨. **ਗੁਰੁ ਪੂਰਾ ਜਿਸੁ ਭੇਟਿਆ ਤਾ ਕੈ ਸੁਖਿ ਪਰਵੇਸੁ॥** [ਅੰਗ ੮੧੪]

੩. **ਗੁਰਿ ਪੂਰੈ ਵੇਖਾਲਿਆ ਪ੍ਰਭੁ ਆਤਮ ਰਾਮੁ ਪਛਾਨੁ॥੪॥** [ਅੰਗ ੭੫੭]

## *ਪ੍ਰਭੁ; ਰਵਿ ਰਹਿਆ ਭਰਪੂਰੀ॥*

ਜੋ ਪ੍ਰਭੁ =ਪਰਮੇਸ਼ਰ ਸਾਰਿਆਂ ਤੱਤਾਂ, ਥਾਵਾਂ, ਪਦਾਰਥਾਂ ਵਿੱਚ ਰਵਿ=ਵਿਆਪਕ ਹੋ ਰਿਹਾ ਹੈ, ਪੂਰੇ ਗੁਰਾਂ ਦੀ ਪੂਰੀ ਕਿਰਪਾ ਸਦਕਾ ਉਸ ਦੇ ਅਨੰਦ ਨੂੰ ਪਾ ਕੇ ਹਿਰਦਾ ਭਰਪੂਰੀ=ਲਬਾਲਬ ਭਰ ਰਿਹਾ ਹੈ। ਜੈਸਾ ਕਿ:

੧. **ਸਭੁ ਹੈ ਬ੍ਰਹਮੁ ਬ੍ਰਹਮੁ ਹੈ ਪਸਰਿਆ ਮਨਿ ਬੀਜਿਆ ਖਾਵਾਰੇ॥** [ਨਟ ਮ: ੪, ਅੰਗ ੯੮੨]

੨. **ਘਟ ਘਟ ਮੈ ਹਰਿ ਜੂ ਬਸੈ ਸੰਤਨ ਕਹਿਓ ਪੁਕਾਰਿ॥** [ਅੰਗ ੧੪੨੭]

੩. **ਸਭੈ ਘਟ ਰਾਮੁ ਬੋਲੈ ਰਾਮਾ ਬੋਲੈ॥ ਰਾਮ ਬਿਨਾ ਕੋ ਬੋਲੈ ਰੇ॥੧॥ਰਹਾਉ॥** [ਅੰਗ ੯੮੮]

੪. **ਜਿਮੀ ਜਮਾਨ ਕੇ ਬਿਖੈ ਸਮਸਤ ਏਕ ਜੋਤਿ ਹੈ॥**
**ਨ ਘਾਟ ਹੈ ਨ ਬਾਟ ਹੈ ਨ ਘਾਟ ਬਾਢ ਹੋਤ ਹੈ॥** [ਸ੍ਰੀ ਦਸਮ ਗ੍ਰੰਥ, ਅਕਾਲ ਉਸਤਤ]

## *ਖੇਮ ਕੁਸਲ; ਭਇਆ ਇਸਨਾਨਾ॥*

ਖੇਮ = ਸੁਖ ਤੇ ਕੁਸਲ = ਅਨੰਦ ਦੇ ਨਾਲ ਇਸਨਾਨਾ = ਇਸ਼ਨਾਨ ਭਇਆ = ਹੋਇਆ ਹੈ ਵਾ: ਸਾਡੀ ਖੇਮ = ਰੱਖਿਆ ਹੋਈ ਹੈ ਤੇ ਸਾਡਾ ਕੁਸਲ = ਸੁਖ ਦੇ ਨਾਲ ਇਸ਼ਨਾਨ ਹੋਇਆ ਹੈ **ਵਾ:** ਬ੍ਰਹਮ ਬੇਤਿਆਂ ਨੇ ਅਪ੍ਰਾਪਤੀ ਦੀ ਪ੍ਰਾਪਤੀ ਤੇ ਪ੍ਰਾਪਤੀ ਦੀ ਰੱਖਿਆ ਰੂਪ ਆਤਮਾਨੰਦ ਰੂਪੀ ਤੀਰਥ ਵਿੱਚ ਇਸ਼ਨਾਨ ਕੀਤਾ ਹੈ।

## *ਪਾਰਬ੍ਰਹਮ; ਵਿਟਹੁ ਕੁਰਬਾਨਾ॥੧॥*

ਅਸੀਂ ਐਸੇ ਪਾਰਬ੍ਰਹਮ = ਪਰਮੇਸ਼ਰ ਦੇ ਵਿਟਹੁ = ਉਪਰੋਂ ਕੁਰਬਾਨਾ = ਬਲਿਹਾਰ ਜਾਂਦੇ ਹਾਂ॥੧॥

## *ਗੁਰ ਕੇ ਚਰਨ ਕਵਲ; ਰਿਦ ਧਾਰੇ॥*

ਹੇ ਭਾਈ! ਪੂਰਨ ਗੁਰੂ ਸਾਹਿਬ ਜੀ ਕੇ = ਦੇ ਕਵਲਾਂ ਦੀ ਨਿਆਈਂ ਨਿਰਲੇਪ ਰਹਿਣ ਵਾਲੇ ਚਰਨਾਂ ਨੂੰ ਰਿਦ=ਹਿਰਦੇ ਵਿੱਚ ਧਾਰੇ=ਧਾਰਨ ਕਰੀਏ। ਜੈਸਾ ਕਿ:

**ਚਰਨ ਕਵਲ ਰਿਦ ਅੰਤਰਿ ਧਾਰੇ॥ ਅਗਨਿ ਸਾਗਰ ਗੁਰਿ ਪਾਰਿ ਉਤਾਰੇ॥੩॥**
[ਗਉੜੀ ਮ: ੫, ਅੰਗ ੧੯੧]

**ਜੋਈ ਪਾਵ ਲਕਸ਼ਮੀ ਝਸਤ ਮੰਠ ਦੀਨਾ ਨਾਥ, ਜੋਈ ਪਾਵ ਨਾਂਗੇ ਦਉਰੇ ਰਾਜ ਰਿਤ ਹੇਰੇ ਹੈਂ।**
**ਜੋਈ ਪਾਵ ਗੌਤਮ ਕੀ ਨਾਰਿ ਕੋ ਸੁਖਦ ਭਏ, ਜੋਈ ਪਾਵ ਮੇਤਕੀ ਕੇ ਪਾਛੇ ਭਏ ਚੇਰੇ ਹੈਂ।**
**ਜੋਈ ਪਾਵ ਰਿਸ਼ੀ ਮੁਨੀ ਸਭ ਹੀ ਸੇਵਤ ਭਏ, ਜੋਈ ਪਾਵ ਕਾਜੀ ਕੇ ਪਕੜ ਕਰ ਫੇਰੇ ਹੈਂ।**
**ਸਾਹਿਬ ਮੁਕੰਦ ਮਹਾਰਾਜ ਸ੍ਰੀ ਗੋਵਿੰਦ ਸਿੰਘ ਖੋਜ ਖੋਜ ਤੇਰੇ ਅਬ ਸੋਈ ਪਾਵ ਤੇਰੇ ਹੈਂ।**

[ਕਵੀ ਨਿਹਾਲ ਸਿੰਘ]

## *ਬਿਘਨੁ ਨ ਲਾਗੈ ਤਿਲ ਕਾ ਕੋਈ; ਕਾਰਜ ਸਗਲ ਸਵਾਰੇ ॥੧॥ਰਹਾਉ॥*

ਜਿਨ੍ਹਾਂ ਨੇ ਗੁਰਾਂ ਦੇ ਚਰਨ ਕਵਲ ਆਪਣੇ ਹਿਰਦੇ ਵਿੱਚ ਟਿਕਾਏ ਹਨ, ਉਨ੍ਹਾਂ ਨੂੰ ਕਿਸੇ ਪ੍ਰਕਾਰ ਦਾ ਕੋਈ ਤਿਲ=ਰਤਾ ਭਰ ਵੀ ਮਾਇਆ ਆਦਿ ਦਾ ਵਿਘਨ ਨਹੀਂ ਲਾਗੈ=ਲੱਗਦਾ ਅਤੇ ਉਨ੍ਹਾਂ ਦੇ ਲੋਕ ਪ੍ਰਲੋਕ ਦੇ ਸਾਰੇ ਕਾਰਜ=ਕੰਮ ਸਵਾਰ=ਸੰਵਾਰ ਦਿੱਤੇ ਹਨ॥੧॥ਰਹਾਉ॥

## *ਮਿਲਿ ਸਾਧੂ; ਦੁਰਮਤਿ ਖੋਏ ॥ ਪਤਿਤ ਪੁਨੀਤ; ਸਭ ਹੋਏ ॥*

ਹੇ ਭਾਈ ! ਜਿਨ੍ਹਾਂ ਨੇ ਸਾਧੂ=ਸ੍ਰੇਸ਼ਟ ਮਹਾਤਮਾ ਜਨਾਂ ਦੀ ਸੰਗਤ ਨਾਲ ਮਿਲ ਕੇ ਦੁਰਮਤਿ=ਖੋਟੀ ਮਤ ਖੋਏ=ਗਵਾ ਦਿੱਤੀ ਹੈ।

ਉਹ ਸਤਿਗੁਰਾਂ ਦੀ ਕਿਰਪਾ ਦ੍ਰਿਸ਼ਟੀ ਕਰਕੇ ਸਭ=ਸਾਰਿਆਂ ਪਤਿਤ=ਪਾਪਾਂ ਤੋਂ ਛੁੱਟ ਕੇ ਪੁਨੀਤ=ਪਵਿੱਤਰ ਹੋਏ=ਹੋ ਗਏ ਹਨ ਵਾ ਪਾਪੀ ਵੀ ਸਾਰੇ ਪਵਿੱਤਰ ਹੋ ਗਏ ਹਨ। ਜੈਸਾ ਕਿ :

**ਵਡਭਾਗੀ ਸਾਧਸੰਗੁ ਪਰਾਪਤਿ ਤਿਨ ਭੇਟਤ ਦੁਰਮਤਿ ਖੋਈ ॥** [ਸੋਰਠਿ ਮ: ੫, ਅੰਗ ੬੧੮]

## *ਰਾਮਦਾਸਿ ਸਰੋਵਰ; ਨਾਤੇ ॥ ਸਭ ਲਾਥੇ; ਪਾਪ ਕਮਾਤੇ ॥੨॥*

ਜਿਹੜੇ ਧੰਨ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਦੇ ਸ੍ਰੀ ਅੰਮ੍ਰਿਤਸਰ ਸਾਹਿਬ ਸਰੋਵਰ ਵਿੱਚ ਨਾਤੇ=ਇਸ਼ਨਾਨ ਕਰਦੇ ਹਨ। ਅੱਗੇ ਵਾਸਤੇ ਜੋ ਮੁੜ ਪਾਪ ਨਾ ਕਰਨ, ਉਨ੍ਹਾਂ ਦੇ ਕਮਾਤੇ=ਕਮਾਏ ਹੋਏ ਭਾਵ ਕੀਤੇ ਹੋਏ ਪਾਪ=ਗੁਨਾਹ ਲਾਥੇ=ਲਹਿ ਜਾਂਦੇ ਹਨ। ਜੈਸਾ ਕਿ :

੧. **ਸੰਤਹੁ ਰਾਮਦਾਸ ਸਰੋਵਰੁ ਨੀਕਾ ॥**
**ਜੋ ਨਾਵੈ ਸੋ ਕੁਲੁ ਤਰਾਵੈ ਉਧਾਰੁ ਹੋਆ ਹੈ ਜੀ ਕਾ ॥੧॥ਰਹਾਉ॥**

[ਸੋਰਠਿ ਮ: ੫, ਅੰਗ ੬੨੩]

੨. **ਹਰਿਹਾਂ ਨਾਨਕ ਕਸਮਲ ਜਾਹਿ ਨਾਇਐ ਰਾਮਦਾਸ ਸਰ ॥੧੦॥** [ਫੁਨਹੇ ਮ: ੫, ਅੰਗ ੧੩੬੨]

੩. **ਅੰਮ੍ਰਿਤ ਸਰੁ ਸਤਿਗੁਰੁ ਸਤਿਵਾਦੀ ਜਿਤੁ ਨਾਤੈ ਕਉਆ ਹੰਸੁ ਹੋਹੈ ॥**

[ਗੂਜਰੀ ਮ: ੪, ਅੰਗ ੪੯੩]

**ਅਥਵਾ** ਏਸੇ ਪ੍ਰਕਾਰ ਜੋ (ਰਾਮ+ਦਾਸ) ਰਾਮ=ਪਰਮਾਤਮਾ ਦੇ ਦਾਸ=ਸੇਵਕ ਭਾਵ ਸੰਤਾਂ ਭਗਤਾਂ ਦੀ ਸੰਗਤ ਰੂਪੀ ਸਰੋਵਰ ਵਿੱਚ ਇਸ਼ਨਾਨ ਕਰਦੇ ਹਨ ਵਾ ਚੌਹਾਂ ਸਤਿਗੁਰਾਂ ਦੀ ਉਚਾਰਣ ਕੀਤੀ ਬਾਣੀ ਦਾ ਪੜ੍ਹਨ ਜਾਂ ਸੁਣਨ ਰੂਪ ਇਸ਼ਨਾਨ ਕਰਦੇ ਹਨ, ਉਨ੍ਹਾਂ ਦੇ ਸਾਰੇ ਪਾਪ ਲਹਿ ਜਾਂਦੇ ਹਨ॥੨॥ ਏਸੇ ਕਰਕੇ :

## *ਗੁਨ ਗੋਬਿੰਦ; ਨਿਤ ਗਾਈਐ ॥ ਸਾਧਸੰਗਿ; ਮਿਲਿ ਧਿਆਈਐ ॥*

ਹੇ ਭਾਈ ! (ਗੋ+ਬਿੰਦ) ਗੋ=ਬੇਦਾਂ ਦੇ ਬਿੰਦ=ਜਾਨਣੇ ਯੋਗ ਪਰਮੇਸ਼ਰ ਦੇ ਨਿਤ=ਹਮੇਸ਼ਾਂ ਹੀ ਗੁਨ=ਜੱਸ ਨੂੰ ਗਾਈਐ=ਗਾਉਣਾ ਕਰੀਏ। ਜੈਸਾ ਕਿ :

**੧. ਸਾਧੋ ਗੋਬਿੰਦ ਕੇ ਗੁਨ ਗਾਵਉ ॥**
**ਮਾਨਸ ਜਨਮੁ ਅਮੋਲਕੁ ਪਾਇਓ ਬਿਰਥਾ ਕਾਹਿ ਗਵਾਵਉ ॥੧॥ਰਹਾਉ॥**
[ਗਉੜੀ ਮਃ ੯, ਅੰਗ ੨੧੯]

**੨. ਗੋਵਿੰਦ ਗੁਣ ਗਾਵਹੁ ਮੇਰੇ ਭਾਈ ॥** [ਗਉੜੀ ਮਃ ੫, ਅੰਗ ੧੯੩]

**੩. ਆਠ ਪਹਰ ਗੋਵਿੰਦ ਗੁਣ ਗਾਈਐ ਬਿਸਰੁ ਨ ਕੋਈ ਸਾਸਾ ਜੀਉ ॥੧॥**
[ਮਾਝ ਮਃ ੫, ਅੰਗ ੧੦੮]

ਹੇ ਭਾਈ! ਸਾਧਸੰਗਿ=ਸ੍ਰੇਸ਼ਟ ਮਹਾਤਮਾ ਜਨਾਂ ਦੀ ਸੰਗਤ ਵਿੱਚ ਮਿਲ ਕੇ ਧਿਆਤਾਕਾਰ ਬਿਰਤੀ ਕਰ ਕੇ ਪਰਮੇਸ਼ਰ ਦੇ ਨਾਮ ਨੂੰ ਧਿਆਈਐ=ਅਰਾਧਦੇ ਰਹੀਏ। ਜੈਸਾ ਕਿ :

**੧. ਮਿਲਿ ਸਾਧਸੰਗਿ ਹਰਿ ਧਿਆਇਆ ॥**
**ਆਠ ਪਹਰ ਅਰਾਧਿਓ ਹਰਿ ਹਰਿ ਮਨ ਚਿੰਦਿਆ ਫਲੁ ਪਾਇਆ ॥ਰਹਾਉ॥**
[ਸੋਰਠਿ ਮਃ ੫, ਅੰਗ ੬੨੭]

**੨. ਸਾਧਸੰਗਿ ਮਿਲਿ ਨਾਮੁ ਧਿਆਵਹੁ ਪੂਰਨ ਹੋਵੈ ਘਾਲਾ ॥੧॥ਰਹਾਉ॥** [ਸੋਰਠਿ ਮਃ ੫, ਅੰਗ ੬੧੭]

## *ਮਨ ਬਾਂਛਤ; ਫਲ ਪਾਏ ॥ ਗੁਰੁ ਪੂਰਾ; ਰਿਦੈ ਧਿਆਏ ॥੩॥*

ਇਉਂ ਉਨ੍ਹਾਂ ਨੇ ਮਨ ਬਾਂਛਤ=ਇੱਛਤ ਧਰਮ, ਅਰਥ, ਕਾਮ, ਮੋਖ ਰੂਪੀ ਸਾਰੇ ਫਲ ਪਾਏ=ਪ੍ਰਾਪਤ ਕਰ ਲਏ ਹਨ।

ਜਿਨ੍ਹਾਂ ਨੇ ਪੂਰਨ ਸਤਿਗੁਰਾਂ ਦੁਆਰਾ ਪਰਮਾਤਮਾ ਨੂੰ ਅੰਗ ਸੰਗ ਜਾਣ ਕੇ ਰਿਦੈ=ਹਿਰਦੇ ਵਿੱਚ ਧਿਆਏ=ਅਰਾਧਣਾ ਕੀਤਾ ਹੈ। ਜੈਸਾ ਕਿ :

**ਜੋ ਚਿਤੁ ਲਾਇ ਪੂਜੇ ਗੁਰ ਮੂਰਤਿ ਸੋ ਮਨ ਇਛੇ ਫਲ ਪਾਵੈ ॥** [ਅੰਗ ੩੦੩]

## *ਗੁਰ ਗੋਪਾਲ; ਆਨੰਦਾ ॥ ਜਪਿ ਜਪਿ ਜੀਵੈ; ਪਰਮਾਨੰਦਾ ॥*

ਗੁਰ=ਸਤਿਗੁਰੂ ਸਾਹਿਬ ਜੀ ਗੋਪਾਲ=ਪ੍ਰਿਥਵੀ ਦੇ ਮਾਲਕ ਪਰਮੇਸ਼ਰ ਦਾ ਰੂਪ ਅਤੇ ਆਨੰਦ=ਅਨੰਦ ਸਰੂਪ ਹਨ ਵਾ (ਗੋ+ਪਾਲ) ਗੋ=ਧਰਤੀ ਦੇ ਪਾਲ=ਪਾਲਕ ਪਰਮੇਸ਼ਰ ਦਾ ਰੂਪ ਗੁਰੂ ਸਾਹਿਬ ਜੀ ਆਨੰਦਾ=ਅਨੰਦ ਭਾਵ ਸੁੱਖ ਦੇਣ ਵਾਲੇ ਹਨ।

ਜਿਹੜੇ ਸਤਿਗੁਰਾਂ ਦੁਆਰਾ ਵਾਹਿਗੁਰੂ ਨਾਮ ਦੇ ਜਪਿ=ਜਾਪ ਨੂੰ ਜਪਿ=ਜਪਦੇ ਹਨ, ਉਹ ਆਤਮਿਕ ਜੀਵਨ ਵੱਲ ਜੀਵੈ=ਜਿਉਂਦੇ ਹੋ ਜਾਂਦੇ ਹਨ ਅਤੇ ਉਨ੍ਹਾਂ ਨੂੰ ਪਰਮਾਨੰਦਾ=ਵੱਡਾ ਅਨੰਦ ਭਾਵ ਬ੍ਰਹਮਾਨੰਦ ਪ੍ਰਾਪਤ ਹੋ ਜਾਂਦਾ ਹੈ।

## *ਜਨ ਨਾਨਕ; ਨਾਮੁ ਧਿਆਇਆ ॥*
## *ਪ੍ਰਭ; ਅਪਨਾ ਬਿਰਦੁ ਰਖਾਇਆ ॥੪॥੧੦॥੬੦॥*

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਭਾਈ! ਅਸੀਂ ਜਨਾਂ ਨੇ ਤਾਂ ਪਰਮਾਤਮਾ ਦੇ ਨਾਮ ਨੂੰ ਹੀ ਧਿਆਇਆ=ਅਰਾਧਣਾ ਕੀਤਾ ਹੈ।

ਅਤੇ ਪ੍ਰਭ=ਪਰਮਾਤਮਾ ਨੇ ਆਪਣਾ ਬਿਰਦੁ=ਧਰਮ (ਪ੍ਰਣ) ਰਖਾਇਆ=ਰੱਖਦਿਆਂ ਆਪਣੇ ਸੇਵਕ ਜਾਣ ਕੇ ਰੱਖਿਆ ਕੀਤੀ ਹੈ।

ਵਾਹਿਗੁਰੂ ਜੀ ਕਾ ਖ਼ਾਲਸਾ॥ ਵਾਹਿਗੁਰੂ ਜੀ ਕੀ ਫ਼ਤਹ॥

ਮੁਖਵਾਕ ਨੰਬਰ ੬੪ [ਆਦਿ ਅੰਗ ੬੨੫]

ਨੋਟ—ਕਈ ਸਰੂਪਾਂ ਵਿਚ ਇਹ ਮੁਖਵਾਕ ੬੨੬ ਤੋਂ ਵੀ ਸ਼ੁਰੂ ਹੁੰਦਾ ਹੈ।

***ਸੋਰਠਿ ਮਹਲਾ ੫ ॥ ਜਿਤੁ ਪਾਰਬ੍ਰਹਮੁ ਚਿਤਿ ਆਇਆ ॥ ਸੋ ਘਰੁ ਦਯਿ ਵਸਾਇਆ ॥ ਸੁਖ ਸਾਗਰੁ ਗੁਰੁ ਪਾਇਆ ॥ ਤਾ ਸਹਸਾ ਸਗਲ ਮਿਟਾਇਆ ॥੧॥ ਹਰਿ ਕੇ ਨਾਮ ਕੀ ਵਡਿਆਈ ॥ ਆਠ ਪਹਰ ਗੁਣ ਗਾਈ ॥ ਗੁਰ ਪੂਰੇ ਤੇ ਪਾਈ ॥ਰਹਾਉ॥ ਪ੍ਰਭ ਕੀ ਅਕਥ ਕਹਾਣੀ ॥ ਜਨ ਬੋਲਹਿ ਅੰਮ੍ਰਿਤ ਬਾਣੀ ॥ ਨਾਨਕ ਦਾਸ ਵਖਾਣੀ ॥ ਗੁਰ ਪੂਰੇ ਤੇ ਜਾਣੀ ॥੨॥੨॥੬੬॥***

## *ਸੋਰਠਿ ਮਹਲਾ ੫ ॥*

ਇਹ ਅੰਮ੍ਰਿਤ ਬਚਨ ਸ਼ਹੀਦਾਂ ਦੇ ਸਿਰਤਾਜ ਸ਼ਾਂਤੀ ਦੇ ਪੁੰਜ, ਗੁਰੂ ਨਾਨਕ ਦੇ ਪੰਜਵੇਂ ਸਰੂਪ ਸ੍ਰੀ ਗੁਰੂ ਅਰਜਨ ਦੇਵ ਜੀ ਦਾ ਸੋਰਠਿ ਰਾਗਣੀ ਵਿੱਚ ਉਚਾਰਨ ਕੀਤਾ ਹੋਇਆ ਹੈ। ਇਸ ਸਬਦ ਦੀ ਪਹਿਲੀ ਤੁਕ ਵਿਚ ਹੀ ਪ੍ਰਮੇਸ਼ਰ ਦੇ ਚਿੰਤਨ ਦੀ ਬਰਕਤ ਦੱਸਦੇ ਹਨ।

## *ਜਿਤੁ ਪਾਰਬ੍ਰਹਮੁ; ਚਿਤਿ ਆਇਆ ॥ ਸੋ ਘਰੁ; ਦਯਿ ਵਸਾਇਆ ॥*

ਜਿਨ੍ਹਾਂ ਘਰਾਂ ਵਿਚ ਵਸਣ ਵਾਲੇ ਜੀਵਾਂ ਨੂੰ ਪਾਰਬ੍ਰਹਮੁ=ਪਾਰਾਵਾਰ ਤੋਂ ਰਹਿਤ ਵਿਆਪਕ ਸਰੂਪ ਪ੍ਰਮਾਤਮਾ ਚਿਤਿ=ਚੇਤੇ ਵਾ : ਚਿਤਵਨੀ ਵਿਚ ਆਇਆ ਹੈ ਸੋ=ਉਹ ਘਰੁ ਦਯਿ=ਪ੍ਰੇਰਕ ਪ੍ਰਭੂ ਨੇ ਹਰ ਪ੍ਰਕਾਰ ਦੇ ਸੁਖਾਂ ਨਾਲ ਵਸਾਇਆ=ਵਸਾਉਣਾ ਕੀਤੇ ਹਨ। ਗੁਰਬਾਣੀ ਵਿਚ ਉਹੀ ਘਰ ਸੁੰਦਰ ਅਤੇ ਸੋਭਨੀਕ ਮੰਨੇ ਹਨ ਜਿਨ੍ਹਾਂ ਘਰਾਂ ਵਿਚ ਪ੍ਰਭੂ ਦਾ ਜਸ ਹੋ ਰਿਹਾ ਹੈ। ਜੈਸਾ ਕਿ :

**ਸੁੰਦਰ ਮੰਦਰ ਸੈਣਹ ਜੇਣ ਮਧ੍ਯ ਹਰਿ ਕੀਰਤਨਹ ॥** [ਮਃ ੫, ਗਾਥਾ ਅੰਗ ੧੩੬੦]

ਇਸੇ ਸਿਧਾਂਤ ਦੀ ਪੁਸ਼ਟੀ ਕਰਦੇ ਹੋਏ ਕਬੀਰ ਸਾਹਿਬ ਜੀ ਫੁਰਮਾਉਂਦੇ ਹਨ। ਜਿਨ੍ਹਾਂ ਘਰਾਂ ਵਿਚ ਪ੍ਰਮੇਸ਼ਰ ਅਤੇ ਪ੍ਰਮੇਸ਼ਰ ਦੇ ਸਾਧੂਆਂ ਦੀ ਸੇਵਾ ਨਹੀਂ, ਉਹ ਘਰ ਸ਼ਮਸ਼ਾਨ ਭੂਮੀ ਦੇ ਤੁਲ ਹਨ ਅਤੇ ਉਹਨਾਂ ਘਰਾਂ ਵਿਚ ਰਹਿਣ ਵਾਲੇ ਜੀਵ ਭੂਤਾਂ ਦੀ ਨਿਆਈਂ ਹਨ। ਜੈਸਾ ਕਿ :

**ਕਬੀਰ ਜਾ ਘਰ ਸਾਧ ਨ ਸੇਵੀਅਹਿ ਹਰਿ ਕੀ ਸੇਵਾ ਨਾਹਿ ॥**
**ਤੇ ਘਰ ਮਰਹਟ ਸਾਰਖੇ ਭੂਤ ਬਸਹਿ ਤਿਨ ਮਾਹਿ ॥੧੯੨॥** [ਸਲੋਕ ਕਬੀਰ ਜੀ ਅੰਗ ੧੩੭੪]

ਜਿਨ੍ਹਾਂ ਘਰਾਂ ਵਿਚ ਰਹਿਣ ਵਾਲੇ ਨਾਸਤਕ ਜੀਵ ਪ੍ਰਭੂ ਤੋਂ ਵੇਮੁਖ, ਪਾਪ ਆਤਮਾ ਨਿਵਾਸ ਕਰਦੇ ਹਨ ਉਹ ਭਾਵੇਂ ਕਈ ਮੰਜਲੇ ਮਕਾਨ, ਕੋਠੀਆਂ, ਬੰਗਲੇ ਸੰਸਾਰਕ ਪੱਖ ਵਿਚ ਸੁੰਦਰ ਦਿਸਦੇ ਹਨ ਪਰ ਉਹਨਾਂ ਦੇ ਮੁਕਾਬਲੇ ਉਹ ਛੰਨ ਜੋ ਘਾਹ ਫੂਸ ਦੀ ਬਣੀ ਹੈ, ਦੋਨਾਂ ਦਾ ਮੁਕਾਬਲਾ ਕਰਕੇ ਕਬੀਰ ਸਾਹਿਬ ਇਸ ਸਿੱਟੇ 'ਤੇ ਪਹੁੰਚੇ ਹਨ ਕਿ ਇਹੋ ਜਿਹੇ ਮੰਦਰ ਅੱਗ ਲਾ ਕੇ ਫੂਕਣ ਯੋਗ ਹਨ ਜਿਥੇ ਪ੍ਰਭੂ ਦੇ ਨਾਮ ਦਾ ਵਾਸਾ ਨਹੀਂ ਹੈ। ਜੈਸਾ ਕਿ :

**ਕਬੀਰ ਸੰਤਨ ਕੀ ਝੁੰਗੀਆ ਭਲੀ ਭਠਿ ਕੁਸਤੀ ਗਾਉ ॥**
**ਆਗਿ ਲਗਉ ਤਿਹ ਧਉਲਹਰ ਜਿਹ ਨਾਹੀ ਹਰਿ ਕੋ ਨਾਉ ॥੧੫॥**
[ਸਲੋਕ ਕਬੀਰ ਜੀ ਅੰਗ ੧੩੬੫]

ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਨਾਮ ਸਿਮਰਨ ਕਰਨ ਵਾਲੇ ਸੰਤਾਂ ਦੀ ਝੁੰਗੀਆ=ਛੰਨ, ਛੱਪਰੀ

ਭਲੀ=ਚੰਗੀ ਹੈ ਤੇ ਕੁਸਤੀ=ਝੂਠੇ ਪੁਰਸ਼ਾਂ ਦਾ ਗਾਉ=ਨਗਰ ਭੱਠ ਦੀ ਨਿਆਈਂ ਹੈ ਜਿਸ ਵਿਚ ਕਾਮ ਕ੍ਰੋਧ ਦੀ ਅੱਗ ਮੱਚ ਰਹੀ ਹੈ ਉਹ ਧਉਲਰ ਅੱਗ ਲੱਗ ਕੇ ਸੜ ਜਾਣ ਜਿਥੇ ਨਾਮ ਨਹੀਂ ਜਪਿਆ ਜਾਂਦਾ। ਜੈਸਾ ਕਿ :

**ਜਿਥੈ ਨਾਮੁ ਜਪੀਐ ਪ੍ਰਭ ਪਿਆਰੇ॥ ਸੇ ਅਸਥਲ ਸੋਇਨ ਚਉਬਾਰੇ॥**
**ਜਿਥੈ ਨਾਮੁ ਨ ਜਪੀਐ ਮੇਰੇ ਗੋਇਦਾ ਸੇਈ ਨਗਰ ਉਜਾੜੀ ਜੀਉ॥੧॥** [ਮਾਝ ਮਃ ੫, ਅੰਗ ੧੦੫]

ਸਤਿਗੁਰੂ ਜੀ ਫੁਰਮਾਨ ਕਰਦੇ ਹਨ "ਜਿਥੇ ਪ੍ਰਭੂ ਦੇ ਪਿਆਰੇ ਨਾਮ ਦਾ ਜਾਪ ਕਰਦੇ ਹਨ ਉਹ ਅਸਥਾਨ ਸੋਨੇ ਦੇ ਚਉਬਾਰਿਆਂ ਦੀ ਨਿਆਈਂ ਸੋਭਨੀਕ ਹੈ ਵਾ : ਸੋਭਨੀਕ ਚੁਬਾਰਿਆਂ ਦੀ ਨਿਆਈਂ ਹੈ। ਜਿਥੇ ਮੇਰੇ ਪ੍ਰਮੇਸ਼ਰ ਦਾ ਨਾਮ ਨਹੀਂ ਜਪਿਆ ਜਾਂਦਾ, ਉਹ ਵਸਦਾ ਹੋਇਆ ਨਗਰ ਵੀ ਉਜਾੜ ਦੀ ਨਿਆਈਂ ਹੈ। ਜੈਸਾ ਕਿ :

**ਕਬੀਰ ਜਹ ਜਹ ਹਉ ਫਿਰਿਓ ਕਉਤਕ ਠਾਓ ਠਾਇ॥**
**ਇਕ ਰਾਮ ਸਨੇਹੀ ਬਾਹਰਾ ਊਜਰੁ ਮੇਰੈ ਭਾਂਇ॥੧੪॥** [ਸਲੋਕ ਕਬੀਰ ਜੀ ਅੰਗ ੧੩੬੫]

ਕਬੀਰ ਸਾਹਿਬ ਜੀ ਦੇ ਕਥਨ ਅਨੁਸਾਰ ਸੰਸਾਰ ਦੀ ਸੰਘਣੀ ਵਸੋਂ ਵੀ ਉਜਾੜ ਹੈ ਜਿਥੇ ਵਾਹਿਗੁਰੂ ਦੇ ਪਿਆਰ ਵਾਲਾ ਕੋਈ ਪੁਰਸ਼ ਨਹੀਂ ਹੈ ਕਿਉਂਕਿ ਕਬੀਰ ਜੀ ਨੇ ਇਕ ਮੇਲੇ ਵਿਚ ਫਿਰਦਿਆਂ, ਜਿਸ ਵਿਚ ਅਨੇਕਾਂ ਸੰਸਾਰੀ ਕੌਤਕ ਹੋ ਰਹੇ ਸਨ ਉਸਨੂੰ ਉਜਾੜ ਦਾ ਦਰਜਾ ਦਿੱਤਾ ਹੈ।

***ਦੂਸਰਾ ਅਰਥ***

**ਜਿਤੁ ਪਾਰਬ੍ਰਹਮ ਚਿਤਿ ਆਇਆ॥ ਸੋ ਘਰੁ ਦਯਿ ਵਸਾਇਆ॥**

ਜਿਸ ਹਿਰਦੇ ਰੂਪੀ ਘਰ ਵਿਚ ਪ੍ਰਮੇਸ਼ਰ ਚੇਤੇ ਆਇਆ ਹੈ ਉਸ ਦਾ ਹਿਰਦਾ ਰੂਪ ਘਰ ਦਯਿ=ਪ੍ਰੇਰਕ ਪ੍ਰਮੇਸ਼ਰ ਨੇ ਸਤ ਸੰਤੋਖ ਆਦਿ ਸ਼ੁਭ ਗੁਣਾਂ ਦੇ ਨਾਲ ਵਸਾ ਦਿੱਤਾ ਹੈ। ਘਰ ਦਾ ਵਸਣਾ ਤੇ ਉਜੜਨਾ ਦੋ ਅਲੱਗ-ਅਲੱਗ ਘਟਨਾਵਾਂ ਹਨ। ਸੰਸਾਰ ਵਿਚ ਵਸਦੇ ਘਰਾਂ ਦੀ ਇੱਜ਼ਤ ਅਤੇ ਸ਼ਲਾਘਾ ਹੈ। ਜਦੋਂ ਕਿ ਉਜੜੇ ਘਰ ਦਾ ਅਪਮਾਨੁ ਅਪਜਸ ਤੇ ਨਿੰਦਾ ਕੀਤੀ ਜਾਂਦੀ ਹੈ। ਵਸਦੇ ਘਰ ਵਿਚ ਚਾਨਣਾ ਹੁੰਦਾ ਹੈ ਅਤੇ ਵੱਸਣ ਵਾਲਿਆਂ ਦੀ ਘਰ ਵਿਚ ਰੌਣਕ ਹੁੰਦੀ ਹੈ। ਵਸਦੇ ਘਰ ਵਿਚ ਆਇਆ ਮਹਿਮਾਨ ਭੁੱਖ ਦਾ ਦੁੱਖ ਅਤੇ ਥਕਾਨ ਲਾਹ ਕੇ ਸੁਖ ਪ੍ਰਾਪਤ ਕਰਦਾ ਹੈ ਜਦੋਂ ਕਿ ਉਜੜੇ ਘਰ ਵਿਚ ਨਾ ਤਾਂ ਭੁੱਖ ਦਾ ਦੁੱਖ ਅਤੇ ਨਾ ਹੀ ਥਕਾਨ ਲਾਹੁਣ ਦਾ ਕੋਈ ਸਾਧਨ ਹੁੰਦਾ ਹੈ। ਵਸਦੇ ਘਰ ਵਿਚ ਸਫਾਈ ਅਤੇ ਘਰ ਵਿਚ ਅਨੇਕਾਂ ਵਡਮੁੱਲੇ ਪਦਾਰਥ ਸੋਭਨੀਕ ਹੁੰਦੇ ਹਨ। ਵਸਦੇ ਘਰਾਂ ਦਾ ਕੂੜਾ ਵੀ ਉਜੜੇ ਘਰਾਂ ਵਿਚ ਸੁੱਟਿਆਂ ਜਾਂਦਾ ਹੈ। ਤੇ ਉਜੜਿਆ ਘਰ ਇੱਕ ਗੰਦਗੀ ਦਾ ਢੇਰ ਬਣਕੇ ਹੀ ਰਹਿ ਜਾਂਦਾ ਹੈ ਉਜੜੇ ਘਰ ਵਿਚ ਅਨੇਕਾਂ ਜੀਵ-ਕੁੱਤੇ, ਸੱਪ, ਚੂਹੇ ਆਦਿ ਨਿਵਾਸ ਕਰ ਲੈਂਦੇ ਹਨ। ਉਜੜੇ ਹੋਏ ਘਰ ਤੇ ਕਈ ਵਾਰ ਨਜਾਇਜ ਕਬਜਾ ਹੋ ਜਾਂਦਾ ਹੈ ਫਿਰ ਜਿਸਦੇ ਕਬਜੇ ਵਿੱਚ ਜਗ੍ਹਾ ਆ ਜਾਏ, ਉਹ ਛੱਡਣ ਨੂੰ ਤਿਆਰ ਨਹੀਂ ਹੁੰਦਾ ਤੇ ਲੜਾਈ-ਝਗੜਾ ਹੁੰਦਾ ਹੈ। ਇਸ ਲਈ ਕੋਸ਼ਿਸ਼ ਕਰਨੀ ਚਾਹੀਦੀ ਹੈ ਕਿ ਘਰ ਉਜੜੇ ਨਾ, ਪਰ ਜੇ ਉਜੜ ਜਾਏ ਤਾਂ ਕਿਸੇ ਵੱਡੇ ਦੀ ਸ਼ਰਨ ਗ੍ਰਹਿਣ ਕਰਨੀ ਚਾਹੀਦੀ ਹੈ ਤੇ ਉਸਦਾ ਆਸਰਾ ਲੈਣਾ ਕਿ ਤੂੰ ਮੇਰੇ ਉਜੜੇ ਘਰ ਨੂੰ ਵਸਾਉਣਾ ਕਰ ਉਸਦੀ ਮੱਦਦ ਨਾਲ ਸ਼ਰੀਕਾਂ ਦਾ ਕਬਜਾ ਛੁਡਾ ਕੇ ਮੁੜ ਘਰ ਵਸਾਇਆ ਜਾਂਦਾ ਹੈ ਇਸੇ ਤਰ੍ਹਾਂ ਅੰਤਸ਼ਕਰਨ ਘਰ ਹੈ, ਜੋ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਆਦਿ ਸਰੀਕਾਂ ਨੇ ਉਜਾੜ ਦਿੱਤਾ ਹੈ ਤੇ ਆਪਣਾ ਕਬਜਾ ਹਮੇਸ਼ਾਂ ਲਈ ਕਰ ਲਿਆ ਹੈ। ਅੰਤਸ਼ਕਰਨ ਵਿਚ ਆਸਾ-ਤ੍ਰਿਸ਼ਨਾ ਦੀਆਂ ਕੁੱਤੀਆਂ ਤੇ ਈਰਖਾ-ਦਵੈਸ਼ ਆਦਿ ਦੀਆਂ ਬਿੱਲੀਆਂ ਸੂ ਪਈਆਂ ਹਨ ਤੇ ਖੋਟੇ ਬਚਨ ਬੋਲਣ ਰੂਪ ਇਹਨਾਂ ਦੇ ਬੱਚੇ ਹਨ। ਕਾਮ ਵਾਸ਼ਨਾਵਾਂ ਰੂਪ ਸੱਪਨੀਆਂ ਪੈਦਾ ਹੋ ਗਈਆਂ ਹਨ। ਅੰਤਸ਼ਕਰਣ ਦੀ ਮੈਲ ਰੂਪ ਗੰਦਗੀ ਦਾ ਢੇਰ ਲੱਗਾ ਹੋਇਆ ਹੈ। ਉਸ ਉਜੜੇ ਮਕਾਨ ਵਿਚ, ਜੈਸਾ ਕਿ :

**ਆਵਤ ਪਹੀਆ ਖੂਧੇ ਜਾਹਿ॥** [ਗੋਂਡ ਕਬੀਰ ਜੀ ਅੰਗ ੮੭੨]

ਜਗਿਆਸੂ ਰੂਪ ਪਰਾਹੁਣੇ ਆਉਂਦੇ ਹਨ ਪਰ ਉਹਨਾਂ ਦੀ ਆਤਮਿਕ ਤ੍ਰਿਪਤੀ ਨਹੀਂ ਹੁੰਦੀ ਤੇ ਨਿਰਾਸ ਹੋ ਕੇ ਮੁੜਦੇ ਹਨ। ਉਜੜੇ ਅੰਤਸ਼ਕਰਣ ਰੂਪ ਘਰ ਵਾਲੇ ਕੋਲ ਜਗਿਆਸੂ ਸ਼ਾਂਤੀ ਰੂਪ ਨੀਂਦ ਦਾ ਸੁਖ ਲੈਣ ਲਈ ਆਉਂਦੇ ਹਨ ਪਰ ਸ਼ਾਂਤੀ ਪ੍ਰਾਪਤ ਨਹੀਂ ਹੁੰਦੀ ਕਿਉਂਕਿ ਘਰ ਉਜੜਿਆ ਹੈ ਉਸਦਾ ਸਤਿਕਾਰ ਨਹੀਂ ਅਪਮਾਨ ਹੈ ਇਸ ਲਈ ਕਾਮ ਕ੍ਰੋਧ ਆਦਿ ਸ਼ਰੀਕਾਂ ਤੋਂ ਕਬਜਾ ਛੁਡਾਉਣ ਲਈ ਗੁਰੂ-ਬਖ਼ਸ਼ਿਸ਼ ਦਾ ਥਾਪੜਾ ਲੈ ਕੇ ਇਉਂ ਜਗਿਆਸੂ ਕਾਰਜ-ਸਿਧੀ ਕਰਦਾ ਹੈ। ਜੈਸਾ ਕਿ :

**੧. ਹਉ ਹੋਆ ਮਾਹਰੁ ਪਿੰਡ ਦਾ ਬੰਨਿ ਆਦੇ ਪੰਜਿ ਸਰੀਕ ਜੀਉ ॥** [ਸਿਰੀਰਾਗੁ ਮਃ ੧, ੭੩]

**੨. ਨਿਹਤੇ ਪੰਜਿ ਜੁਆਨ ਮੈ ਗੁਰ ਥਾਪੀ ਦਿਤੀ ਕੰਡਿ ਜੀਉ ॥੧੮॥** [ਸਿਰੀ ਰਾਗ ਮਃ ੧, ਅੰਗ ੭੪]

ਉਹ ਦੁਸ਼ਮਣ ਪ੍ਰਮੇਸ਼ਰ ਦੀ ਸ਼ਕਤੀ ਨਾਲ ਸੇਵਾ ਵਿਚ ਲੱਗ ਗਏ। ਜੈਸਾ ਕਿ :

**ਸਗਲ ਦੂਤ ਮੇਰੀ ਸੇਵਾ ਲਾਏ ॥** [ਪ੍ਰਭਾਤੀ ਮਃ ੫, ਅੰਗ ੧੩੪੭]

ਤੇ ਗੁਰੂ ਦੀ ਕਿਰਪਾ ਨਾਲ

**ਕਾਮ ਕ੍ਰੋਧ ਅਰੁ ਲੋਭ ਮੋਹ ਬਿਨਸਿ ਜਾਇ ਅਹੰਮੇਵ ॥**
**ਨਾਨਕ ਪ੍ਰਭ ਸਰਣਾਗਤੀ ਕਰਿ ਪ੍ਰਸਾਦੁ ਗੁਰਦੇਵ ॥੧॥** [ਗਉੜੀ ਮਃ ੫, ਅੰਗ ੨੬੯]

ਇਸ ਸਭ ਕੁਝ ਦਾ ਮੁੱਢ ਕੇਵਲ ਪ੍ਰਮਾਤਮਾ ਦਾ ਚਿੰਤਨ ਹੈ। ਇਸ ਲਈ ਗੁਰੂ ਜੀ ਕਥਨ ਕਰਦੇ ਹਨ ਕਿ ਜਿਸ ਅੰਤਸ਼ਕਰਣ ਵਿਚ ਉਸਦਾ ਸਿਮਰਨ ਤੇ ਚਿੰਤਨ ਹੈ ਉਹ ਅੰਤਸ਼ਕਰਣ ਰੂਪ ਘਰ ਕਰਤੇ ਪੁਰਖ ਨੇ ਸ਼ੁਭ ਗੁਣਾਂ ਦੇ ਨਾਲ ਵਸਾ ਦਿੱਤਾ ਹੈ ਤੇ ਘਰ ਗਿਆਨ ਦਾ ਪ੍ਰਕਾਸ਼ ਕੀਤਾ ਹੈ ਤੇ ਫਿਰ ਸਤ ਸੰਤੋਖ ਆਦਿ ਗੁਣਾਂ ਦੀ ਰੌਣਕ ਹੋ ਜਾਂਦੀ ਹੈ ਤੇ ਫਿਰ ਅੰਤਸ਼ਕਰਣ ਰੂਪ ਘਰ ਵਿਚੋਂ ਪਾਪਾਂ ਦੀ ਮੈਲ ਦੂਰ ਕਰਕੇ ਸਫਾਈ ਕੀਤੀ ਹੈ ਤੇ ਘਰ ਵਿਚ ਵੈਰਾਗ ਬਿਬੇਕ ਆਦਿ ਵਡਮੁੱਲੇ ਪਦਾਰਥ ਸ਼ੋਭਨੀਕ ਹੁੰਦੇ ਹਨ। ਇਸ ਤਰ੍ਹਾਂ ਕਰਤੇ ਪੁਰਖ ਨੇ ਉਜੜੇ ਅੰਤਸ਼ਕਰਣ ਰੂਪ ਘਰ ਨੂੰ ਵਸਾਇਆ ਹੈ।

## *ਸੁਖ ਸਾਗਰੁ; ਗੁਰੁ ਪਾਇਆ ॥*
## *ਤਾ ਸਹਸਾ; ਸਗਲ ਮਿਟਾਇਆ ॥੧॥*

ਸੁਖਾਂ ਦਾ ਸਾਗਰੁ=ਸਮੁੰਦਰ ਜੋ ਗੁਰੂ ਹੈ ਜਦੋਂ ਉਸਨੂੰ ਪਾਇਆ=ਪ੍ਰਾਪਤ ਕੀਤਾ ਤਾਂ ਸਹਸਾ=ਸੰਸੇ, ਗਮ, ਫਿਕਰ ਸਗਲ=ਹਰ ਪ੍ਰਕਾਰ ਦੇ ਮਿਟਾਇਆ=ਮਿਟਾ ਦਿੱਤੇ। ਗੁਰੂ ਨੂੰ ਸਮੁੰਦਰ ਨਾਲ ਤੁਲਨਾ ਇਸ ਲਈ ਦਿੱਤੀ ਹੈ ਕਿ ਸਮੁੰਦਰ ਵਿਚ ਅਥਾਹ ਜਲ ਹੈ ਤੇ ਗੁਰੂ ਵਿਚ ਅਥਾਹ ਉਪਦੇਸ਼ **ਵਾ:** ਨਾਮ-ਜਲ ਹੈ ਤੇ ਸਮੁੰਦਰ ਵਿਚ ਅਨੇਕਾਂ ਪਰਤੱਖ ਰਤਨ ਹਨ ਤੇ ਗੁਰੂ ਵਿਚ ਅੰਤਰੀਵ ਰਤਨ ਹਨ ॥੧॥ ਜੈਸਾ ਕਿ :

**ਗੁਰੁ ਸਾਗਰੁ ਰਤਨੀ ਭਰਪੂਰੇ ॥** [ਧਨਾਸਰੀ ਮਃ ੧, ਅੰਗ ੬੮੫]

## *ਹਰਿ ਕੇ; ਨਾਮ ਕੀ ਵਡਿਆਈ ॥ ਆਠ ਪਹਰ; ਗੁਣ ਗਾਈ ॥*

ਹਰਿ=ਹਰੀ ਵਾਹਿਗੁਰੂ ਦੇ ਨਾਮ ਦੀ ਵਡਿਆਈ ਕਰਨੀ, ਅੱਠੇ ਪਹਿਰ ਉਸਦੇ ਗੁਣ ਗਾਇਨ ਕਰਨੇ।

## *ਗੁਰ ਪੂਰੇ ਤੇ; ਪਾਈ ॥ਰਹਾਉ॥*

ਇਹ ਦਾਤ ਪੂਰਿਆਂ ਗੁਰਾਂ ਤੋਂ ਪਾਈ=ਪ੍ਰਾਪਤ ਕੀਤੀ ਹੈ ॥ਰਹਾਉ॥

## ਪ੍ਰਭ ਕੀ; ਅਕਥ ਕਹਾਣੀ ॥

ਉਸ ਪ੍ਰਭ=ਵਾਹਿਗੁਰੂ ਦੀ ਕਹਾਣੀ ਅਕਥ=ਕਥਨ ਤੋਂ ਰਹਿਤ ਹੈ।

**ਨੋਟ**—ਕਥਾ ਵੱਡੀ ਹੁੰਦੀ ਹੈ ਤੇ ਕਹਾਣੀ ਛੋਟੀ ਹੁੰਦੀ ਹੈ। ਜੈਸਾ ਕਿ :

**੧. ਅਕਥੈ ਕਾ ਕਿਆ ਕਥੀਐ ਭਾਈ......** [ਸੋਰਠਿ ਮਃ ੧, ਅੰਗ ੬੩੫]

**੨. ਅਕਥਾ ਹਰਿ ਅਕਥ ਕਥਾ ਕਿਛੁ ਜਾਇ ਨ ਜਾਣੀ ਰਾਮ ॥** [ਆਸਾ ਮਃ ੫, ਅੰਗ ੪੫੩]

ਵਾਹਿਗੁਰੂ ਨੂੰ ਅਕੱਥ ਇਸ ਲਈ ਕਿਹਾ ਹੈ ਕਿ ਉਹ ਕਥਨੀ ਦਾ ਵਿਸ਼ਾ ਨਹੀਂ ਹੈ ਤੇ ਮਨ ਬਾਣੀ ਸਰੀਰ ਤੋਂ ਪਰ੍ਹੇ ਹੋਣ ਕਰਕੇ ਉਸਨੂੰ ਅਕੱਥ ਕਿਹਾ ਹੈ।

## ਜਨ ਬੋਲਹਿ; ਅੰਮ੍ਰਿਤ ਬਾਣੀ ॥

ਜਨ=ਦਾਸ, ਸੇਵਕ, ਗੁਰਸਿੱਖ ਅੰਮ੍ਰਿਤ=ਮ੍ਰਿਤੂ ਤੋਂ ਰਹਿਤ ਕਰਨ ਵਾਲੀ ਬਾਣੀ=ਗੁਰਬਾਣੀ ਨੂੰ ਬੋਲਹਿ=ਬੋਲਦੇ ਹਨ ਭਾਵ ਗੁਰਬਾਣੀ ਦਾ ਜਾਪ ਕਰਦੇ ਹਨ। **ਵਾ:** ਪਾਠ ਕਰਦੇ ਹਨ।

ਸਤਿਗੁਰਾਂ ਦੇ ਕਥਨ ਅਨੁਸਾਰ, ਜੈਸਾ ਕਿ :

**ਆਵਹੁ ਸਿਖ ਸਤਿਗੁਰੂ ਕੇ ਪਿਆਰਿਹੋ ਗਾਵਹੁ ਸਚੀ ਬਾਣੀ ॥**
**ਬਾਣੀ ਤ ਗਾਵਹੁ ਗੁਰੂ ਕੇਰੀ ਬਾਣੀਆ ਸਿਰਿ ਬਾਣੀ ॥** [ਰਾਮਕਲੀ ਮਃ ੩, ਅੰਗ ੯੨੦]

## ਨਾਨਕ ਦਾਸ; ਵਖਾਣੀ ॥ ਗੁਰ ਪੂਰੇ ਤੇ; ਜਾਣੀ ॥੨॥੨॥੬੬॥

ਸਤਿਗੁਰੂ ਜੀ ਕਥਨ ਕਰਦੇ ਹਨ, ਮੈਂ ਦਾਸ ਨੇ ਜੋ ਉਸ ਵਾਹਿਗੁਰੂ ਦੀ ਸਿਫ਼ਤ ਦਾ ਵਖਿਆਨ ਕੀਤਾ ਹੈ ਇਹ ਵਖਿਆਨ ਦੀ ਗੱਲ ਪੂਰੇ ਗੁਰੂ ਸ੍ਰੀ ਗੁਰੂ ਰਾਮਦਾਸ ਜੀ ਤੋਂ ਜਾਣੀ ਹੈ ਕਿਉਂਕਿ ਅਧੂਰੇ ਗੁਰੂ ਤੋਂ ਮਿਲਣ ਵਾਲੀ ਵੀਚਾਰ ਵੀ ਅਧੂਰੀ ਹੁੰਦੀ ਹੈ; ਅਧੂਰੀ ਵੀਚਾਰ ਵਾਲਾ ਮਨੁੱਖ ਅਧੂਰਾ ਹੀ ਗਿਣਿਆ ਜਾਂਦਾ ਹੈ। ਵੀਚਾਰਕ ਪੱਖ ਤੋਂ ਪੂਰਾ ਹੋਣ ਲਈ ਬ੍ਰਹਮ ਵੀਚਾਰ ਵਿਚ ਪੂਰੇ ਗੁਰੂ ਤੋਂ ਪੂਰੀ=ਮੁਕੰਮਲ ਵੀਚਾਰ ਪ੍ਰਾਪਤ ਹੁੰਦੀ ਹੈ ਜਿਸਨੂੰ ਪ੍ਰਾਪਤ ਕਰਕੇ ਸਿੱਖ ਵੀਚਾਰ ਵਿੱਚ ਪੂਰਾ ਹੋ ਜਾਂਦਾ ਹੈ। ਪੂਰੇ ਗੁਰੂ ਦੀ ਪੂਰੀ ਵੀਚਾਰ ਪ੍ਰਾਪਤ ਕਰਕੇ ਗੁਰੂ ਅਤੇ ਸਿੱਖ ਦੀ ਅਭੇਦਤਾ ਹੋ ਜਾਂਦੀ ਹੈ ਇਸ ਲਈ ਸਿੱਖ ਨੂੰ ਪੂਰੇ ਗੁਰੂ ਤੋਂ ਮਿਲਿਆ ਉਪਦੇਸ਼ ਸਿੱਖ ਗੁਰੂ ਵਿੱਚ ਅਭੇਦ ਕਰ ਦਿੰਦਾ ਹੈ। ਜੈਸਾ ਕਿ :

**ਗੁਰੂ ਸਿਖੁ ਸਿਖੁ ਗੁਰੂ ਹੈ, ਏਕੋ ਗੁਰ ਉਪਦੇਸੁ ਚਲਾਏ ॥** [ਆਸਾ ਮਃ ੪, ਅੰਗ ੪੪੪]

ਕਿਉਂਕਿ ਗੁਰੂ ਅਤੇ ਸਿੱਖ ਵਿਚ ਇੱਕੋ ਉਪਦੇਸ਼ ਚਲ ਰਿਹਾ ਹੈ ਇਸ ਲਈ ਅਭੇਦਤਾ ਦਰਸਾਈ ਹੈ, ਇਸ ਸ਼ਬਦ ਵਿਚ ਮੁੱਖ ਵਿਸ਼ਾ ਘਰ ਵਸਾਉਣ ਦਾ ਅਲੰਕਾਰ ਹੈ। ਅੰਤ੍ਰੀਵ ਘਰ ਅੰਤਸ਼ਕਰਨ ਕਿਹਾ ਹੈ; ਪਰਤੱਖ ਘਰ ਜਿਨ੍ਹਾਂ ਵਿਚ ਅਸੀਂ ਰਹਿ ਰਹੇ ਹਾਂ ਦੋਨਾਂ ਵਿਚ ਸਫਲਤਾ ਪ੍ਰਾਪਤ ਕਰਨ ਲਈ ਪ੍ਰਭੂ ਨਾਮ ਚਿੰਤਨ ਕਰਨ ਨਾਲ ਹੀ ਸਫਲਤਾ ਦੱਸੀ ਹੈ।

ਵਾਹਿਗੁਰੂ ਜੀ ਕਾ ਖ਼ਾਲਸਾ॥ ਵਾਹਿਗੁਰੂ ਜੀ ਕੀ ਫ਼ਤਹ॥

ਮੁਖਵਾਕ ਨੰਬਰ ੬੫ [ਆਦਿ ਅੰਗ ੬੨੭]

***ਸੋਰਠਿ ਮਹਲਾ ੫ ॥ ਅਪਨਾ ਗੁਰੂ ਧਿਆਏ ॥ ਮਿਲਿ ਕੁਸਲ ਸੇਤੀ ਘਰਿ ਆਏ ॥ ਨਾਮੈ ਕੀ ਵਡਿਆਈ ॥ ਤਿਸੁ ਕੀਮਤਿ ਕਹਣੁ ਨ ਜਾਈ ॥੧॥ ਸੰਤਹੁ ਹਰਿ ਹਰਿ ਹਰਿ ਆਰਾਧਹੁ ॥ ਹਰਿ ਆਰਾਧਿ ਸਭੋ ਕਿਛੁ ਪਾਈਐ ਕਾਰਜ ਸਗਲੇ ਸਾਧਹੁ ॥ਰਹਾਉ॥ ਪ੍ਰੇਮ ਭਗਤਿ ਪ੍ਰਭ ਲਾਗੀ ॥ ਸੋ ਪਾਏ ਜਿਸੁ ਵਡਭਾਗੀ ॥ ਜਨ ਨਾਨਕ ਨਾਮੁ ਧਿਆਇਆ ॥ ਤਿਨਿ ਸਰਬ ਸੁਖਾ ਫਲ ਪਾਇਆ ॥੨॥੧੨॥੭੬॥***

## ਸੋਰਠਿ ਮਹਲਾ ੫ ॥

**ਉਥਾਨਕਾ** :—ਇਹ ਅੰਮ੍ਰਿਤ ਬਚਨ ਸ਼ਹੀਦਾਂ ਦੇ ਸਿਰਤਾਜ, ਸ਼ਾਂਤੀ ਦੇ ਪੁੰਜ, ਗੁਰ ਅਰਜਨ ਦੇਵ ਜੀ ਦਾ ਸੋਰਠਿ ਰਾਗਣੀ ਵਿੱਚ ਉਚਾਰਨ ਕੀਤਾ ਹੋਇਆ ਹੈ ਜਿਨ੍ਹਾਂ ਨੂੰ ਬਚਪਨ ਵਿਚ ਹੀ ਨਾਨਾ ਗੁਰੂ ਸ੍ਰੀ ਗੁਰੂ ਅਮਰਦਾਸ ਜੀ ਨੇ 'ਦੋਹਿਥਾ ਬਾਣੀ ਦਾ ਬੋਹਿਥਾ' ਦਾ ਬਚਨ ਕੀਤਾ ਤੇ ਜਿਨ੍ਹਾਂ ਨੇ ਸੰਸਾਰ ਦੇ ਤਾਰਨ ਲਈ ਨਾਮ-ਬਾਣੀ ਦਾ ਜਹਾਜ਼ ਤਿਆਰ ਕੀਤਾ। ਵੱਖਰੇ-ਵੱਖਰੇ ਜਗਿਆਸੂ ਜਨਾਂ ਦੇ ਸੰਸੇ ਨਵਿਰਤੀ ਵਾਸਤੇ ਸਮੇਂ-ਸਮੇਂ ਅਨੁਸਾਰ ਧੁਰ ਕੀ ਬਾਣੀ ਦਾ ਉਚਾਰਨ ਕਰਦੇ ਰਹੇ। ਸਿੱਖਿਆ ਭਾਵੇਂ ਇਕ ਦੇ ਪ੍ਰਥਾਇ ਉਚਾਰੀ ਪਰ ਉਸ ਵਿਚ ਸਾਂਝ ਸਾਰੇ ਸੰਸਾਰ ਦੇ ਜੀਵਾਂ ਦੀ ਹੈ। ਜੈਸਾ ਕਿ :

**ਪਰਥਾਇ ਸਾਖੀ ਮਹਾ ਪੁਰਖ ਬੋਲਦੇ ਸਾਝੀ ਸਗਲ ਜਹਾਨੈ ॥**

[ਸੋਰਠਿ ਕੀ ਵਾਰ ਮਃ ੩, ਅੰਗ ੬੪੭]

ਬ੍ਰਹਮ-ਬੇਤਿਆਂ ਦਾ ਇਹ ਸੁਭਾਵ ਹੁੰਦਾ ਹੈ ਕਿ ਸੰਸਾਰੀ ਗੱਲਾਂ ਕਰਨ ਵਾਲਿਆਂ ਨੂੰ ਭੀ ਬ੍ਰਹਮ ਵੀਚਾਰ ਵਿਚ ਪਰਚਾ ਲੈਂਦੇ ਹਨ ਜਿਸ ਕਰਕੇ ਸੰਸਾਰੀਆਂ ਦਾ ਭੀ ਭਲਾ ਹੋ ਜਾਂਦਾ ਹੈ। ਸਤਿਗੁਰੂ ਸਾਹਿਬ ਜੀ ਗਿਆਨ ਦਾ ਭੰਡਾਰ ਹਨ। ਜੈਸਾ ਕਿ :

**ਜੇਤਾ ਬੋਲਣੁ ਤੇਤਾ ਗਿਆਨੈ ॥** [ਗਉੜੀ ਮਃ ੫, ਅੰਗ ੨੩੬]

ਉਹ ਜੋ ਕੁਝ ਵੀ ਬੋਲਦੇ ਹਨ ਉਸ ਵਿਚ ਗਿਆਨ ਦੀ ਤਾਸੀਰ ਹੁੰਦੀ ਹੈ। ਇਸ ਸ਼ਬਦ ਵਿਚ ਪੁੱਛਣ ਵਾਲੇ ਨੇ ਭਾਵੇਂ ਗੱਲ ਸੰਸਾਰੀ ਪੁੱਛੀ ਹੈ ਪਰ ਇਸਦਾ ਉੱਤਰ ਪ੍ਰਮਾਰਥੀ ਹੈ ਜਿਸਦਾ ਸੰਬੰਧ ਦੋ ਪੱਖਾਂ ਵਿਚ ਜੁੜਦਾ ਹੈ। ਇਕ ਤਾਂ ਕੀਤੇ ਸੰਸਾਰੀ ਪ੍ਰਸ਼ਨ ਦਾ ਜਵਾਬ, ਦੂਜਾ ਅੰਤਰੀਵ, ਜਗਿਆਸੂ ਪ੍ਰਥਾਇ। ਜਿਸ ਵੇਲੇ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਬਡਾਲੀ ਨਗਰ ਵਿਚ ਨਿਵਾਸ ਕੀਤਾ। ਬਾਬਾ ਬੁੱਢਾ ਸਾਹਿਬ ਜੋ ਪੂਰਨ ਗੁਰਸਿੱਖ ਤੇ ਜਿਨ੍ਹਾਂ ਨੂੰ ਗੁਰੂ ਨਾਨਕ ਸਾਹਿਬ ਦੇ ਵਰ ਪ੍ਰਾਪਤ ਸਨ ਜੋ ਛੇ ਗੁਰੂਆਂ ਤੱਕ ਤਿਲਕ ਦਿੰਦੇ ਰਹੇ। ਉਹਨਾਂ ਦੇ ਕੀਤੇ ਗੁਰੂ ਕੇ ਮਹਿਲ ਮਾਤਾ ਗੰਗਾ ਜੀ ਨੂੰ ਦੋ ਬਚਨ ਇਕ ਗੁਰੂ ਕਿਆਂ ਨੂੰ ਭਾਜੜ ਪੈਣ ਦਾ ਅਤੇ ਦੂਜਾ ਦਲ ਭੰਜਨ ਗੁਰ ਸੂਰਮੇ ਦੇ ਪ੍ਰਗਟ ਹੋਣ ਦਾ। ਇਹਨਾਂ ਵਿਚੋਂ ਪਹਿਲਾ ਬਚਨ ਪੂਰਾ ਕਰਨ ਲਈ ਬਡਾਲੀ ਨਗਰ ਵਿਚ ਤਿੰਨ ਸਾਲ ਨਿਵਾਸ ਕੀਤਾ ਅਤੇ ਇਥੇ ਹੀ ਗੁਰੂ ਅਰਜਨ ਸਾਹਿਬ ਦੇ ਘਰ ਸਾਹਿਬਜਾਦੇ ਰੂਪ ਵਿਚ ਗੁਰੂ ਹਰਗੋਬਿੰਦ ਸਾਹਿਬ ਦਾ ਅਵਤਾਰ ਹੋਇਆ। ਪ੍ਰਿਥੀ ਚੰਦ ਦੀ ਈਰਖਾ ਦੀ ਅੱਗ ਦਾ ਸੇਕ ਗੁਰੂ-ਪ੍ਰਵਾਰ ਨੂੰ ਪਹੁੰਚਣ ਲੱਗਾ। ਤਿੰਨ ਵੱਡੇ ਹਮਲੇ ਪ੍ਰਿਥੀ ਚੰਦ ਨੇ ਗੁਰੂ ਹਰਗੋਬਿੰਦ ਸਾਹਿਬ ਨੂੰ ਮਾਰਨ ਲਈ ਕੀਤੇ। ਪਹਿਲਾ ਹਮਲਾ ਪੈਸੇ ਦਾ ਲਾਲਚ ਦੇ ਕੇ ਅਸਥਨਾਂ ਨੂੰ ਜਹਿਰ ਲੁਆ ਕੇ ਦੁੱਧ ਪਿਲਾਉਣ ਦੇ ਬਹਾਨੇ ਦਾਈ ਸਾਹਿਬਜ਼ਾਦੇ ਨੂੰ ਮਾਰਨ ਲਈ ਭੇਜੀ ਜਿਸਦਾ ਉਧਾਰ ਭਗਵਾਨ ਕ੍ਰਿਸ਼ਨ ਦੀ ਤਰ੍ਹਾਂ ਸਹਿਬਜ਼ਾਦੇ ਨੇ ਆਪਣੇ ਹੱਥੀਂ ਕੀਤਾ। ਦੂਜਾ ਹਮਲਾ ਇਕ ਸਪੇਰੇ ਨੂੰ ਕਹਿ ਕੇ ਕਾਲਾ ਨਾਗ ਸਹਿਬਜ਼ਾਦੇ ਨੂੰ ਡੰਗਣ ਲਈ ਛੱਡਿਆ। ਬਜਾਇ ਇਸਦੇ ਕਿ ਸਾਹਿਬਜ਼ਾਦੇ ਨੂੰ ਸੱਪ ਮਾਰਦਾ, ਉਲਟਾ ਸਾਹਿਬਜ਼ਾਦੇ

ਨੇ ਸੱਪ ਨੂੰ ਮਾਰ ਕੇ ਉਸਦਾ ਉਧਾਰ ਕੀਤਾ। ਪ੍ਰਿਥੀ ਚੰਦ ਲਈ ਇਹ ਦੋਵੇਂ ਗੱਲਾਂ ਬੜੀਆਂ ਅਸਹਿ ਸਨ ਕਿ ਇਤਨੇ ਵੱਡੇ ਮਾਰੂ ਹਮਲੇ, ਤੇ ਦੋਵੇਂ ਵਾਰ ਸਾਹਿਬਜ਼ਾਦੇ ਦਾ ਬਚਣਾ! ਤੀਸਰੀ ਵਾਰ ਰਸੋਈਏ ਬ੍ਰਾਹਮਣ ਨੂੰ ਲਾਲਚ ਦੇ ਕੇ ਦਹੀਂ ਵਿਚ ਜ਼ਹਿਰ ਪੁਆਈ। ਜਦੋਂ ਧੱਕੇ ਨਾਲ ਬ੍ਰਾਹਮਣ ਦਹੀਂ ਸਾਹਿਬਜ਼ਾਦੇ ਦੇ ਮੂੰਹ ਵਿਚ ਪਾਉਣ ਲੱਗਾ ਤਾਂ ਸਾਹਿਬਜ਼ਾਦੇ ਨੇ ਮਾਤਾ ਦਾ ਖਿਆਲ ਆਪਣੇ ਵੱਲ ਖਿੱਚਣ ਲਈ ਚੀਕ ਮਾਰੀ। ਮਾਤਾ ਦਹੀਂ ਤੇ ਬ੍ਰਾਹਮਣ ਨੂੰ ਲੈ ਕੇ ਗੁਰੂ ਦੀ ਹਜ਼ੂਰੀ ਵਿਚ ਪਹੁੰਚੀ। ਦਹੀਂ ਕੁੱਤੇ ਨੂੰ ਖਵਾ ਕੇ ਗੁਰੂ ਅਰਜਨ ਸਾਹਿਬ ਨੇ ਦਹੀਂ ਦੀ ਪਰਖਨਾ ਕੀਤੀ ਤੇ ਉਚਾਰਨ ਕੀਤਾ, ਜੈਸਾ ਕਿ :

**ਲੇਪੁ ਨ ਲਾਗੋ ਤਿਲ ਕਾ ਮੂਲਿ ॥ ਦੁਸਟੁ ਬ੍ਰਾਹਮਣੁ ਮੂਆ ਹੋਇ ਕੈ ਸੂਲ ॥੧॥**

[ਭੈਰਉ ਮਃ ੫, ਅੰਗ ੧੧੩੭]

ਦੇ ਮਹਾਂਵਾਕ ਅਨੁਸਾਰ ਇਹਨਾਂ ਤਿੰਨੇ ਘਟਨਾਵਾਂ ਵਿਚ ਪ੍ਰਿਥੀ ਚੰਦ ਨੂੰ ਹਾਰ ਦਾ ਮੂੰਹ ਵੇਖਣਾ ਪਿਆ। ਜਦੋਂ ਆਪ ਸ਼ਾਹਿਬਜ਼ਾਦੇ ਨੂੰ ਨਾਲ ਲੈ ਕੇ, ਜੈਸਾ ਕਿ :

**ਹਰਿ ਗੋਵਿਦੁ ਪ੍ਰਭਿ ਰਾਖਿਆ ॥** [ਸੋਰਠਿ ਮਃ ੫, ਅੰਗ ੬੨੬]

**ਵਿਚਿ ਕਰਤਾ ਪੁਰਖੁ ਖਲੋਆ ॥ ਵਾਲੁ ਨ ਵਿੰਗਾ ਹੋਆ ॥** [ਸੋਰਠਿ ਮਃ ੫, ਅੰਗ ੬੨੩]

ਦੇ ਮਹਾਂਵਾਕਾਂ ਅਨੁਸਾਰ—

ਸਹੀ ਸਲਾਮਤ ਪਰਿਵਾਰ ਸਮੇਤ ਅੰਮ੍ਰਿਤਸਰ ਸਾਹਿਬ ਆਏ ਤਾਂ ਸਿੱਖਾਂ ਨੇ ਗੁਰੂ ਜੀ ਨੂੰ ਸੁਖ-ਆਨੰਦ ਪੁੱਛੀ ਤਾਂ ਸਤਿਗੁਰਾਂ ਨੇ ਵੱਡੇ ਗੁਰੂਆਂ ਦਾ ਧੰਨਵਾਦ ਕਰਦੇ ਹੋਏ ਇਹ ਸ਼ਬਦ ਉਚਾਰਨ ਕੀਤਾ—

## *ਅਪਨਾ ਗੁਰੁ; ਧਿਆਏ ॥*
## *ਮਿਲਿ; ਕੁਸਲ ਸੇਤੀ ਘਰਿ ਆਏ ॥*

ਆਪਣੇ ਗੁਰੂ ਅਕਾਲ ਪੁਰਖ ਦੇ ਤਾਈਂ ਧਿਆਉਂਦੇ ਹੋਏ ਮਿਲਿ=ਮਿਲ ਕੇ ਪਰਿਵਾਰ ਸਹਿਤ ਵਾ: ਸਾਹਿਬਜ਼ਾਦੇ ਹਰਿਗੋਬਿੰਦ ਸਾਹਿਬ ਨਾਲ ਮਿਲ ਕੇ ਕੁਸਲ=ਸੁਖ ਦੇ ਨਾਲ ਘਰਿ=ਗੁਰੂ ਦੇ ਮਹਿਲ ਅੰਮ੍ਰਿਤਸਰ ਸਾਹਿਬ ਆਏ=ਆ ਗਏ ਹਾਂ। ਸੋ ਇਸ ਸ਼ਬਦ ਦੇ ਉਪਦੇਸ਼ ਦੁਆਰਾ ਸਿੱਖ ਨੂੰ ਆਪਣਾ ਗੁਰੂ ਧਿਆਉਣ ਦੇ ਰਸਤੇ ਪਾ ਰਹੇ ਹਨ ਕਿ ਸਿੱਖ ਕੇਵਲ ਆਪਣੇ ਗੁਰੂ ਨੂੰ ਹੀ ਧਿਆਉਣਾ ਕਰੇ; ਹੋਰ ਦੇਵੀ ਦੇਵਤਿਆਂ ਨੂੰ ਪੂਜਣ, ਮੰਨਣ ਦੇ ਚੱਕਰ ਵਿਚ ਨਾ ਫਸੇ। ਜਿਹੜੇ ਆਪਣੇ ਗੁਰੂ ਦਾ ਧਿਆਨ ਧਰਨਗੇ ਉਹ ਪਰਤੱਖ ਵੀ ਸੰਸਾਰੀ ਘਰਾਂ ਵਿਚ ਦੁੱਖਾਂ ਤੋਂ ਛੁਟ ਜਾਣਗੇ ਅਤੇ ਕੁਸਲ=ਸੁਖ-ਅਨੰਦ ਦੇ ਸੇਤੀ=ਨਾਲ ਘਰ ਆਏ ਭਾਵ ਜੇ ਪਰਦੇਸ ਵਿਚ ਗਏ ਹਨ ਤਾਂ ਸੁਖ-ਅਨੰਦ ਨਾਲ ਘਰ ਵਾਪਸ ਆਉਣਗੇ ਕਿਉਂਕਿ ਕਿਸੇ ਵੀ ਕਾਰਜ ਲਈ ਘਰ ਤੋਂ ਗਏ ਮਨੁੱਖ ਦੀ ਇਹ ਕਾਮਨਾ ਹੁੰਦੀ ਹੈ ਕਿ ਮੈਂ ਸੁਖ-ਅਨੰਦ ਨਾਲ ਘਰ ਪਹੁੰਚ ਜਾਵਾਂ ਅਤੇ ਮੇਰੇ ਮਾਰਗ ਵਿਚ ਕੋਈ ਰੁਕਾਵਟ ਨਾ ਆਵੇ। ਮਾਰਗ ਦੀਆਂ ਰੁਕਾਵਟਾਂ ਅਤੇ ਵਿਘਨਾਂ ਨੂੰ ਚੁੱਕਣ ਵਾਸਤੇ ਸਤਿਗੁਰੂ ਜੀ ਨਾਮ ਦੀ ਟੇਕ ਦਸਦੇ ਹਨ। ਜੈਸਾ ਕਿ :

**ਮਾਰਗਿ ਚਲਤ ਹਰੇ ਹਰਿ ਗਾਈਐ ॥੧॥** [ਆਸਾ ਮਃ ੫, ਅੰਗ ੩੮੬]

ਕਿ ਰਸਤੇ ਜਾਂਦਿਆਂ ਉਸ ਵਾਹਿਗੁਰੂ ਪ੍ਰਮੇਸ਼ਰ ਦਾ ਚਿੰਤਨ ਕਰਦੇ ਜਾਉ ਕਿਉਂਕਿ ਵਿਘਨਾਂ ਦਾ ਨਾਸ ਕਰਨ ਵਾਲੀ ਸ਼ਕਤੀ ਨਾਮ ਹੀ ਹੈ। ਇਸੇ ਲਈ ਸਤਿਗੁਰੂ ਜੀ ਨਾਮ ਦ੍ਰਿੜ੍ਹ ਕਰਾਉਂਦਿਆਂ ਵਿਘਨਾਂ ਦਾ ਨਾਸ ਕਰਨ ਲਈ ਉਚਾਰਨ ਕਰਦੇ ਹਨ। ਜੈਸਾ ਕਿ :

**ਬਿਘਨ ਬਿਨਾਸਨ ਸਭਿ ਦੁਖ ਨਾਸਨ ਸਤਿਗੁਰਿ ਨਾਮੁ ਦ੍ਰਿੜਾਇਆ ॥**
**ਖੋਏ ਪਾਪ ਭਏ ਸਭਿ ਪਾਵਨ ਜਨ ਨਾਨਕ ਸੁਖਿ ਘਰਿ ਆਇਆ ॥** [ਸੋਰਠਿ ਮਃ ੫, ਅੰਗ ੬੨੨]

**ਦੂਸਰਾ ਅਰਥ**

ਹੁਣ ਅੰਤਰੀਵ ਭਾਵ ਜੋ ਸਿੱਖ ਪ੍ਰਤੀ ਹੈ:

**ਅਪਨਾ ਗੁਰੂ ਧਿਆਏ॥ ਮਿਲਿ ਕੁਸਲ ਸੇਤੀ ਘਰਿ ਆਏ॥**

ਹਜ਼ੂਰ ਪਾਤਿਸ਼ਾਹ ਦਸਦੇ ਹਨ ਕਿ ਹੇ ਸਿੱਖ! ਆਪਣਾ ਗੁਰੂ ਸ਼ਬਦ ਹੈ; ਉਸ ਦੁਆਰਾ ਵਾਹਿਗੁਰੂ ਨੂੰ ਧਿਆਉਣਾ ਕਰ ਜਿਸ ਕਰਕੇ ਕੁਸਲ=ਸੁਖ ਅਨੰਦ ਨਾਲ ਸਰੂਪ ਰੂਪੀ ਘਰ ਵਿਚ ਆ ਜਾਈਦਾ ਹੈ **ਵਾ:** ਆਪਣੇ ਗੁਰੂ, ਗੁਰੂ ਨਾਨਕ ਦੀ ਗੱਦੀ 'ਤੇ ਬਿਰਾਜਣ ਵਾਲੇ ਪੂਰੇ ਗੁਰੂ ਨੂੰ ਧਿਆ ਕੇ ਸੱਚਖੰਡ ਰੂਪੀ ਘਰ ਵਿਚ ਸੁਖ-ਅਨੰਦ ਨਾਲ ਆਏ= ਆ ਜਾਈਦਾ ਹੈ **ਵਾ:** ਜਿਨ੍ਹਾਂ ਨੇ ਪੂਰੇ ਗੁਰੂ ਦੁਆਰਾ ਅਕਾਲ ਪੁਰਖ ਨੂੰ ਧਿਆਇਆ ਹੈ ਉਹ ਸੱਚਖੰਡ ਰੂਪੀ ਘਰ ਵਿਚ ਆਏ ਹਨ। ਸਿੱਖ ਨੂੰ ਹਮੇਸ਼ਾਂ ਅਜਿਹੇ ਲੋਕਾਂ ਤੋਂ ਬਚ ਕੇ ਰਹਿਣਾ ਚਾਹੀਦਾ ਹੈ ਜਿਨ੍ਹਾਂ ਦੀ ਬਾਬਤ ਫੁਰਮਾਇਆ ਹੈ। ਜੈਸਾ ਕਿ:

**ਮੇਰੋ ਈ ਧਯਾਨ ਧਰੋ ਨਿਸੁ ਬਾਸਰੁ ਭੂਲ ਕੈ ਅਉਰ ਕੋ ਨਾਮੁ ਨ ਲੀਜੈ॥**

[ਸ੍ਰੀ ਦਸਮ ਗ੍ਰੰਥ, ਪੰਨਾ ੭੧੫]

ਇਹੋ ਜਿਹੇ ਪਾਖੰਡ ਕਰਨ ਵਾਲੇ ਲੋਕ ਸਿੱਖ ਦੀ ਕੀ ਰਖਿਆ ਕਰ ਸਕਦੇ ਹਨ? ਅੰਤ ਸਮੇਂ ਜਮਾਂ ਦੀ ਫਾਹੀ ਉਹਨਾਂ ਦੇ ਗਲ ਵਿਚ ਪੈ ਜਾਏਗੀ।

**ਗ੍ਰਿਹ ਗ੍ਰਿਹ ਜੋਹਤ ਗੁਰੂ ਸਦਾਵਤ ਅੰਤ ਕਾਲਿ ਯਮ ਫਾਸ ਫਹਾਹੀਂ॥** [ਸਰਬ ਲੋਹ ਪ੍ਰਕਾਸ਼]

## ਸਾਖੀ—ਸਾਵਣ ਸਿੰਘ ਦੀ

ਸਾਵਣ ਸਿੰਘ ਦੇ ਕੋਲ ਭਾਈ ਰਣਧੀਰ ਸਿੰਘ ਜੀ ਕਿਤੇ ਅਚਾਨਕ ਸੰਗਤ ਦੇ ਕੁਝ ਸਰੀਰਾਂ ਦੇ ਕਹਿਣ ਤੋਂ ਇਕੱਠੇ ਹੋ ਬੈਠੇ। ਸਾਵਣ ਸਿੰਘ ਭਾਈ ਸਾਹਿਬ 'ਤੇ ਪ੍ਰਭਾਵ ਪਾਉਣ ਲਈ ਆਪਣੀ ਬਨਾਉਟੀ ਮਹਾਨਤਾ ਪ੍ਰਗਟ ਕਰਨ ਲੱਗੇ। ਸਾਵਣ ਸਿੰਘ ਨੇ ਕਿਹਾ ਕਿ ਜਿਵੇਂ ਖਜੂਰ ਦੇ ਬਿਰਛ ਨੂੰ ਅਣਗਿਣਤ ਖਜੂਰਾਂ ਲੱਗੀਆਂ ਦਿਸਦੀਆਂ ਹਨ ਮੈਨੂੰ ਇਸੇ ਤਰ੍ਹਾਂ ਬੇਅੰਤ ਸੂਰਜ ਦਿਸਦੇ ਹਨ ਜਿਨ੍ਹਾਂ ਦਾ ਬਹੁਤ ਪ੍ਰਕਾਸ਼ ਹੈ। ਭਾਈ ਰਣਧੀਰ ਸਿੰਘ ਜੀ ਨੇ ਸਾਵਣ ਸਿੰਘ ਦੇ ਗੱਲ ਕਰਦੇ-ਕਰਦੇ ਜਦੋਂ ਸਾਵਣ ਸਿੰਘ ਬੇ-ਧਿਆਨ ਹੋਏ ਤਾਂ ਭਾਈ ਸਾਹਿਬ ਨੇ ਉਸਦੀ ਕੋਲ ਪਈ ਘੜੀ ਚੁੱਕ ਕੇ ਬਿਸਤਰੇ ਹੇਠ ਰੱਖ ਦਿੱਤੀ। ਜਦੋਂ ਸੇਵਾਦਾਰ ਨੇ ਪ੍ਰਸ਼ਾਦੇ ਲਈ ਬੇਨਤੀ ਕੀਤੀ ਤਾਂ ਸਾਵਣ ਸਿੰਘ ਨੇ ਕਿਹਾ ਕਿ ਪਹਿਲਾਂ ਸਮਾਂ ਦੇਖੋ ਕੀ ਹੋਇਆ ਹੈ? ਜਦੋਂ ਸਮਾਂ ਵੇਖਣ ਲਈ ਘੜੀ ਚੁੱਕਣ ਲੱਗਾ ਤਾਂ ਘੜੀ ਉਥੇ ਹੈ ਨਹੀਂ ਸੀ ਤਾਂ ਬੜੀ ਘਬਰਾਹਟ ਵਿਚ ਆ ਕੇ ਕਹਿਣ ਲੱਗਾ "ਘੜੀ ਕਿੱਥੇ ਗਈ? ਲੱਭਣਾ ਕਰੋ" ਤਾਂ ਭਾਈ ਰਣਧੀਰ ਸਿੰਘ ਜੀ ਨੇ ਕਿਹਾ, " ਬਾਬਾ ਸਾਵਣ ਸਿੰਘ ਜੀ! ਇਹ ਤਾਂ ਵਿਚਾਰੇ ਅਨਜਾਣ ਹਨ, ਤੁਹਾਨੂੰ ਤਾਂ ਤਿੰਨਾਂ ਲੋਕਾਂ ਦੇ ਸੂਰਜਾਂ ਦਾ ਪ੍ਰਕਾਸ਼ ਖਜੂਰਾਂ ਦੀ ਤਰ੍ਹਾਂ ਦਿਸਦਾ ਹੈ ! ਹੁਣ ਤੁਸੀਂ ਹੀ ਦੇਖੋ ਘੜੀ ਕਿਥੇ ਹੈ?" ਘੜੀ ਨਾ ਲੱਭੀ ਤਾਂ ਅਖੀਰ ਭਾਈ ਸਾਹਿਬ ਨੇ ਦੱਸਿਆ ਕਿ ਘੜੀ ਮੈਂ ਲਕੋਈ ਸੀ। ਸਾਵਣ ਸਿੰਘ ਬਹੁਤ ਸ਼ਰਮਸਾਰ ਹੋਇਆ। ਇਸੇ ਤਰ੍ਹਾਂ ਸਾਵਣ ਸਿੰਘ ਦਾ ਇਕ ਸੇਵਕ ਆਪਣੇ ਲੜਕੇ ਨੂੰ ਵਿਆਹ ਕੇ ਨੂੰਹ ਸਮੇਤ ਦਰਸ਼ਨ ਕਰਨ ਲਈ ਆਇਆ ਤੇ ਨੂੰਹ ਨੂੰ ਕਹਿਣ ਲੱਗਾ, "ਬੇਟੀ! ਮਹਾਰਾਜ ਜੀ ਨੂੰ ਮੱਥਾ ਟੇਕ ਤੇ ਇਹਨਾਂ ਤੋਂ ਨਾਮ ਪ੍ਰਾਪਤ ਕਰ; ਇਹ ਨਾਮ ਦਾਤੇ ਹਨ। ਲੜਕੀ ਤਾਂ ਨਾ ਬੋਲੀ ਕਿਉਂਕਿ ਸਿਆਣੀ ਸੀ! ਉਸਨੇ ਆਪਣੇ ਸਹੁਰੇ ਦੇ ਸਤਿਕਾਰ ਨੂੰ ਮੁੱਖ ਰਖਿਆ ਪਰ ਸਾਵਣ ਸਿੰਘ ਬੋਲ ਪਿਆ, "ਬੀਬੀ! ਤਨ ਮਨ ਧਨ ਤਿੰਨੇ ਚੀਜ਼ਾਂ ਮੈਨੂੰ ਦੇਹ, ਫਿਰ ਮੈਂ ਤੈਨੂੰ ਨਾਮ ਦਿਆਂ!" ਤਾਂ ਬੀਬੀ ਨੇ ਕਿਹਾ, "ਬਾਬਾ! ਤਨ ਤਾਂ ਮੇਰੇ ਪਤੀ ਦਾ ਹੋ ਚੁੱਕਾ ਹੈ ਜਿਸ ਨਾਲ ਮੈਂ ਲਾਵਾਂ ਲਈਆਂ ਹਨ। ਧਨ ਮੇਰੇ ਪੇਕਿਆਂ ਨੇ ਦਿੱਤਾ ਹੀ ਨਹੀਂ ਤੇ ਸਹੁਰੇ ਘਰ ਦੇ ਧਨ 'ਤੇ ਮੇਰੇ ਇਕੱਲੀ ਦਾ ਕੋਈ ਅਧਿਕਾਰ ਨਹੀਂ। ਬਾਕੀ ਰਹੀ ਗੱਲ ਮੇਰੇ ਮਨ ਦੀ ਜੇ ਤੁਹਾਡੇ ਵਿਚ ਸ਼ਕਤੀ ਹੈ ਤੇ ਮੇਰੇ ਮਨ ਨੂੰ ਤੁਸੀਂ ਆਪਣੇ ਵਸ ਵਿਚ ਕਰ ਲਵੋ।"

ਇਹ ਸੁਣ ਕੇ ਸਾਵਣ ਸਿੰਘ ਅੱਗ ਵਰੋਲਾ ਹੋਇਆ ਕਹਿਣ ਲੱਗਾ ?'' ''ਇਸਨੂੰ ਮੇਰੀਆਂ ਅੱਖਾਂ ਤੋਂ ਪਰ੍ਹੇ ਲੈ ਜਾਵੋ, ਇਹ ਸਿੰਘ ਸਭੀਆਂ ਦੀ ਕੁੜੀ ਹੈ ! ਇਥੇ ਇਸਨੂੰ ਕਾਹਦੇ ਵਾਸਤੇ ਲਿਆਏ ਹੋ ?'' ਉਹ ਬੀਬੀ ਕਹਿਣ ਲੱਗੀ, ''ਬਾਬਾ ! ਗੁੱਸੇ ਕਿਉਂ ਹੁੰਦਾ ਹੈਂ, ਇਹ ਸਭ ਮੇਰੇ ਸਹੁਰਿਆਂ ਦਾ ਕਸੂਰ ਹੈ ਜੋ ਤੇਰੇ ਪਾਖੰਡ ਜਾਲ ਵਿਚ ਫਸੇ ਹਨ; ਮੈਂ ਐਸੇ ਬਾਪ ਦੀ ਬੇਟੀ ਹਾਂ ਜਿਸਨੇ ਮੈਨੂੰ ਬਚਪਨ ਤੋਂ ਇਹ ਸਬਕ ਪੜ੍ਹਾਇਆ ਹੈ ਕਿ :—

**੧. ਅਪਨਾ ਗੁਰੂ ਧਿਆਏ ॥ ਮਿਲਿ ਕੁਸਲ ਸੇਤੀ ਘਰਿ ਆਏ ॥** [ਸੋਰਠਿ ਮ: ੫, ਅੰਗ ੬੨੭]

**੨. ਗੁਰੂ ਦੀ ਜੇ ਲੋੜ ਹੋਵੇ, ਗੁਰੂ ਭੀ ਅਜੇਹਾ ਹੋਵੇ,**
**ਜੈਸੇ ਦਸਮੇਸ਼ ਮਾਤਾ, ਗੂਜਰੀ ਦੇ ਲਾਲ ਜੀ ॥**
**ਵਾਰ ਪ੍ਵਾਰ ਚਾਰੇ ਬੱਚਿਆਂ ਕੁਹਾਇ ਦੇਵੇ**
**ਦੇਸ਼ ਕੌਮ ਵਾਸਤੇ ਕੁਰਬਾਨ ਬਾਲ ਬਾਲ ਜੀ ॥**
**ਅੰਮ੍ਰਿਤ ਦਾ ਸੋਮਾ ਹੋਵੇ, ਤਪਦਿਆਂ ਨੂੰ ਠਾਰ ਦੇਵੇ,**
**ਸੰਤਾਂ ਦਾ ਸਹਾਈ ਤੇ ਪਿਆਰਿਆਂ ਦੀ ਢਾਲ ਜੀ ॥**
**ਸਾਰੀ ਰਾਤ ਪਹਿਰਾ ਦੇਵੇ, ਆਪ ਚੌਂਕੀਦਾਰ ਹੋ ਕੇ,**
**ਪਾਪ ਅੱਗ ਵਿਚੋਂ ਲਵੇ ਸਿੱਖ ਨੂੰ ਨਿਕਾਲ ਜੀ ॥੨॥**
[ਸ੍ਰੀ ਗੁਰਮੁਖ ਪ੍ਕਾਸ਼, ਅਧਿਆਇ ਸੰਤਾਲੀਵਾਂ, ਪੰਨਾ ੫੪੪]

## *ਨਾਮੈ ਕੀ; ਵਡਿਆਈ ॥ ਤਿਸੁ; ਕੀਮਤਿ ਕਹਣੁ ਨ ਜਾਈ ॥੧॥*

ਜੋ ਵਾਹਿਗੁਰੂ ਦੇ ਨਾਮ ਦੀ ਵਡਿਆਈ=ਉਪਮਾ ਹੈ ਉਸਦੀ ਕੀਮਤਿ=ਮੁੱਲ ਭਾਵ ਜਿਤਨੀਆਂ ਸਿਫਤਾਂ ਦਾ ਮਾਲਕ ਨਾਮ ਹੈ ਉਸਦੀ ਉਪਮਾ ਰੂਪ ਕੀਮਤ ਕਹਣੁ=ਕਥਨ ਨਹੀਂ ਕੀਤੀ ਜਾ ਸਕਦੀ। ਇਸਦੇ ਉਤੇ ਕਈ ਸਾਖੀ ਪ੍ਮਾਣ ਹਨ।

ਸਾਖੀ—ਇਕ ਸ਼ਾਹੂਕਾਰ ਦੀ ਕਿ ਗੁੱਸੇ ਨਾਲ ਗਾਲ ਕੱਢ ਕੇ ਨਾਮ ਕਿਹਾ ਸੀ

**ਤੁਲਸੀ ਰਘੁਬਰ ਨਾਮ ਕੋ ਰੀਝ ਜਪੈ ਕੋਊ ਖੀਝ ॥** [ਤੁਲਸੀ ਜੀ]

ਗਾਲ ਕੱਢ ਕੇ ਲਏ ਨਾਮ ਦਾ ਧਰਮ ਰਾਜ ਤੋਂ ਮੁੱਲ ਮੰਗਿਆ ਸੀ ਪਰ ਸਾਈਂ ਦਾ ਨਾਮ ਅਮੋਲ ਹੋਣ ਕਰਕੇ ਕੋਈ ਮੁੱਲ ਧਰਮਰਾਜ ਦੇ ਨਹੀਂ ਸਕਿਆ। ਜੈਸਾ ਕਿ :

**੧. ਸਾਈ ਨਾਮੁ ਅਮੋਲੁ ਕੀਮ ਨ ਕੋਈ ਜਾਣਦੋ ॥** [ਸਿਰੀਰਾਗੁ ਮਃ ੫, ਅੰਗ ੮੧]

**੨. ਬਹੁ ਸਾਸਤ੍ਰ ਬਹੁ ਸਿਮ੍ਰਿਤੀ ਪੇਖੇ ਸਰਬ ਢਢੋਲਿ ॥**
**ਪੂਜਸਿ ਨਾਹੀ ਹਰਿ ਹਰੇ ਨਾਨਕ ਨਾਮ ਅਮੋਲ ॥੧॥** [ਗਉੜੀ ਮਃ ੫, ਅੰਗ ੨੬੫]

**੩. ਨਹੀ ਤੁਲਿ ਰਾਮ ਨਾਮ ਬੀਚਾਰ ॥ ਨਾਨਕ ਗੁਰਮੁਖਿ ਨਾਮੁ ਜਪੀਐ ਇਕ ਬਾਰ ॥੧॥**
[ਗਉੜੀ ਮਃ ੫, ਅੰਗ ੨੬੫]

**੪. ਪਾਸੰਗਿ ਪਾਪੁ ਨ ਪੁਜਨੀ ਗੁਰਮੁਖਿ ਨਾਉ ਅਤੁਲ ਨ ਤੁਲਾਸੀ ॥**
[ਭਾਈ ਗੁਰਦਾਸ ਜੀ ਵਾਰ ੧੦ ਪਉੜੀ ੫]

ਭਗਵਾਨ ਕ੍ਰਿਸ਼ਨ ਦਾ ਪੱਲੜਾ ਉਚਾ ਰਿਹਾ ਤੇ ਨਾਮ ਵਾਲਾ ਪੱਲੜਾ ਭਾਰੀ ਹੋਣ ਕਰਕੇ ਨੀਵਾਂ।

ਭਗਵਾਨ ਰਾਮ ਜੀ ਨੇ ਰਾਮ ਅੱਖਰ ਲਿਖ ਕੇ ਪੱਥਰ ਸਮੁੰਦਰ ਵਿਚ ਤਾਰੇ। ਇਸੇ ਲਈ ਤੁਲਸੀ ਜੀ ਨੇ ਕਿਹਾ ਹੈ, ਜੈਸਾ ਕਿ :

**ਕਹਉ ਕਹਾ ਲਗ ਨਾਮ ਵਡਾਈ॥ ਰਾਮ ਨ ਸਕੈ ਨਾਮ ਗੁਨ ਗਈ॥** [ਤੁਲਸੀ ਜੀ]

ਗਨੇਸ਼ ਨੇ ਨਾਮ ਦੀ ਪ੍ਰਕਰਮਾ ਕੀਤੀ ਗੁਣਾਂ ਦਾ ਈਸ਼ਵਰ ਭਾਵ ਦੇਵਤਾ ਹੋਇਆ। ਸ਼ਿਵ ਨੇ ਇੰਦ੍ਰ ਦਾ ਕੋਹੜ ਮੇਟਿਆ। ਅਜਾਮਲ ਨੇ ਨਾਮ ਕਹਿ ਕੇ ਮੁਕਤੀ ਪ੍ਰਾਪਤ ਕੀਤੀ। ਜੈਸਾ ਕਿ:

੧. **ਪੁਤ੍ਰ ਹੇਤਿ ਨਾਰਾਇਣੁ ਕਹਿਓ ਜਮਕੰਕਰ ਮਾਰਿ ਬਿਦਾਰੇ॥੧॥** [ਮਾਰੂ ਮਃ ੫, ਅੰਗ ੯੯੯]

ਇਸੇ ਤਰ੍ਹਾਂ ਗਨਕਾ ਦਾ ਉਧਾਰ ਹੋਇਆ:

੨. **ਗਨਿਕਾ ਉਧਰੀ ਹਰਿ ਕਹੈ ਤੋਤ॥** [ਬਸੰਤੁ ਮਃ ੫, ਅੰਗ ੧੧੯੨]

੩. **ਨਾਮੀ ਤੇ ਹੈ ਨਾਮ ਬਡਾਈ॥ ਮਹਿਮਾ ਆਪਹਿ ਰਾਮ ਲਖਾਈ॥੫੬॥**

[ਸ੍ਰੀ ਗੁਰ ਨਾਨਕ ਪ੍ਰਕਾਸ਼ ਉਤਰਾਰਧ ਅਧਿ: ੧੭]

## *ਸੰਤਹੁ; ਹਰਿ ਹਰਿ ਹਰਿ ਆਰਾਧਹੁ॥*

ਹੇ ਸੰਤ ਜਨੋ! ਹਰਿ ਵੇਲੇ ਹਰਿ-ਹਰਿ ਨਾਮ ਦਾ ਅਰਾਧਣਾ ਕਰੋ **ਵਾ:** ਪਾਪਾਂ ਦਾ ਹਰਿ=ਹਾਰਕ ਭਾਵ ਨਾਸਕ ਜੋ ਹਰਿ=ਹਰੀ ਹੈ ਉਹ ਹਰ ਵੇਲੇ **ਵਾ:** ਮਨ ਬਾਣੀ ਸਰੀਰ ਕਰਕੇ ਅਰਾਧਣਾ ਕਰੋ ਅਥਵਾ ਜੋ ਹਰਿ=ਹਰੀ, ਹਰਿ=ਹਰ ਇਕ ਨੂੰ, ਹਰਿ=ਹਰੇ ਭਰੇ ਕਰਨ ਵਾਲਾ ਹੈ, ਉਸਨੂੰ ਅਰਾਧਣਾ ਕਰੋ।

## *ਹਰਿ ਆਰਾਧਿ, ਸਭੋ ਕਿਛੁ ਪਾਈਐ; ਕਾਰਜ ਸਗਲੇ ਸਾਧਹੁ ॥ਰਹਾਉ॥*

ਹਰਿ=ਹਰੀ ਵਾਹਿਗੁਰੂ ਨੂੰ ਆਰਾਧਿ=ਅਰਾਧਣ ਕਰਨ ਤੋਂ ਸਭੋ ਕਿਛੁ=ਸਭ ਕੁਝ ਪਾਈਐ=ਪ੍ਰਾਪਤ ਹੁੰਦਾ ਹੈ ਤੇ ਜੀਵ ਦਾ ਭਾਵੇਂ ਕੋਈ ਵੀ ਸੰਸਾਰੀ ਜਾਂ ਪ੍ਰਮਾਰਥੀ ਧੰਦਾ ਹੈ ਉਹ ਸਾਧਹੁ=ਸਾਧਿਆ ਜਾਂਦਾ ਭਾਵ ਸਫਲਾ ਹੋ ਜਾਂਦਾ ਭਾਵ ਪੂਰਾ ਹੋ ਜਾਂਦਾ ਹੈ ਜੈਸੇ ਕਿ ਸੁਦਾਮੇ ਦੀ ਪੁਰੀ ਸੋਨੇ ਦੀ ਹੋਈ।

**ਚਾਰਿ ਪਦਾਰਥ ਸਕੁਚਿ ਪਠਾਏ॥** [ਵਾਰ ੧੦ ਪਉੜੀ ੯ ਭਾਈ ਗੁਰਦਾਸ ਜੀ]

## *ਪ੍ਰੇਮ ਭਗਤਿ ਪ੍ਰਭ; ਲਾਗੀ॥ ਸੋ ਪਾਏ; ਜਿਸੁ ਵਡਭਾਗੀ॥*

ਪ੍ਰਭ=ਮਾਲਕ ਦੀ ਪ੍ਰੇਮਾ ਭਗਤੀ ਵਿਚ ਸਾਡੀ ਬਿਰਤੀ ਲਾਗੀ=ਲਗ ਰਹੀ ਹੈ **ਅਥਵਾ** ਪ੍ਰੇਮਾ ਭਗਤੀ ਪ੍ਰਭੂ ਨੂੰ ਪਿਆਰੀ ਲਾਗੀ=ਲਗਦੀ ਹੈ ਪਰ ਪ੍ਰੇਮਾ ਭਗਤੀ ਨੂੰ ਉਹ ਪ੍ਰਾਪਤ ਕਰਦਾ ਹੈ ਜਿਸ ਦੇ ਵਡੇ ਭਾਗ ਹੋਣ।

## *ਜਨ ਨਾਨਕ; ਨਾਮੁ ਧਿਆਇਆ॥*
## *ਤਿਨਿ ਸਰਬ ਸੁਖਾ; ਫਲ ਪਾਇਆ ॥੨॥੧੨॥੭੬॥*

ਸਤਿਗੁਰੂ ਜੀ ਫੁਰਮਾਨ ਕਰਦੇ ਹਨ ਕਿ ਜਿਨ੍ਹਾਂ ਜਨਾਂ ਨੇ ਨਾਮ ਨੂੰ ਧਿਆਉਣਾ ਕੀਤਾ ਹੈ **ਵਾ:** ਨਾਮ ਦਾ ਧਿਆਨ ਕੀਤਾ ਹੈ ਉਹਨਾਂ ਨੇ ਸਾਰਿਆਂ ਸੁਖਾਂ ਦਾ ਫਲ ਆਤਮਿਕ ਅਨੰਦ ਪ੍ਰਾਪਤ ਕੀਤਾ ਹੈ॥੨॥੧੨॥੭੬॥

ਵਾਹਿਗੁਰੂ ਜੀ ਕਾ ਖ਼ਾਲਸਾ॥ ਵਾਹਿਗੁਰੂ ਜੀ ਕੀ ਫ਼ਤਹ॥

ਮੁਖਵਾਕ ਨੰਬਰ ੬੬ [ਆਦਿ ਅੰਗ ੬੨੭]

***ਸੋਰਠਿ ਮਹਲਾ ੫ ॥ ਪਰਮੇਸਰਿ ਦਿਤਾ ਬੰਨਾ ॥ ਦੁਖ ਰੋਗ ਕਾ ਡੇਰਾ ਭੰਨਾ ॥ ਅਨਦ ਕਰਹਿ ਨਰ ਨਾਰੀ ॥ ਹਰਿ ਹਰਿ ਪ੍ਰਭਿ ਕਿਰਪਾ ਧਾਰੀ ॥੧॥ ਸੰਤਹੁ ਸੁਖੁ ਹੋਆ ਸਭ ਥਾਈ ॥ ਪਾਰਬ੍ਰਹਮੁ ਪੂਰਨ ਪਰਮੇਸਰੁ ਰਵਿ ਰਹਿਆ ਸਭਨੀ ਜਾਈ ॥ਰਹਾਉ॥ ਧੁਰ ਕੀ ਬਾਣੀ ਆਈ ॥ ਤਿਨਿ ਸਗਲੀ ਚਿੰਤ ਮਿਟਾਈ ॥ ਦਇਆਲ ਪੁਰਖ ਮਿਹਰਵਾਨਾ ॥ ਹਰਿ ਨਾਨਕ ਸਾਚੁ ਵਖਾਨਾ ॥੨॥੧੩॥੭੭॥***

**ਉਥਾਨਕਾ**—ਇਹ ਪਾਵਨ ਪਵਿੱਤਰ ਅੰਮ੍ਰਿਤ ਬਚਨ ਗੁਰੂ ਅਰਜਨ ਦੇਵ ਸਾਹਿਬ ਜੀ ਦਾ ੬੨੮ ਅੰਗ ਤੇ ਸੋਰਠਿ ਰਾਗਣੀ ਵਿੱਚ ਉਚਾਰਨ ਕੀਤਾ ਹੋਇਆ ਹੈ ਇਸ ਸ਼ਬਦ ਦੀ ਉਥਾਨਕਾ ਸੰਪਰਦਾਈ ਵਿਚਾਰਧਾਰਾ ਅਨੁਸਾਰ ਇਸ ਪ੍ਰਕਾਰ ਹੈ। ਕਿ ਜਦੋਂ ਗੁਰੂ ਅਰਜਨ ਦੇਵ ਸਾਹਿਬ ਜੀ ਦੇ ਘਰ ਬਾਬਾ ਬੁੱਢਾ ਸਾਹਿਬ ਜੀ ਦੀ ਰਸਨਾ ਤੋਂ ਮਾਤਾ ਗੰਗਾ ਜੀ ਨੂੰ ਪੁੱਤਰ ਪ੍ਰਾਪਤੀ ਦਾ ਵਰ ਮਿਲਿਆ ਕਿ ਵੱਡੇ-ਵੱਡੇ ਜਾਲਮਾਂ ਦੇ ਇਉਂ ਸਿਰ ਭੰਨਣ ਵਾਲਾ ਮਹਾਨ ਸੂਰਬੀਰ ਹੋਵੇਗਾ ਜਿਵੇਂ ਮੈਂ ਗੰਢੇ ਦਾ ਸਿਰ ਭੰਨਿਆ ਹੈ। ਬੱਦਲਾਂ ਚੋਂ ਉਸ ਸਮੇਂ ਥਿੰਮ-ਥਿੰਮ ਬੂੰਦਾਂ ਬਾਂਦੀ ਹੋ ਰਹੀ ਸੀ ਦੂਸਰਾ ਵਚਨ ਸੀ ਕਿ ਮਾਤਾ ! ਤੇਰੀ ਕੁੱਖ ਤੋਂ ਪੈਦਾ ਹੋਣ ਵਾਲਾ ਨਾਮ-ਬਾਣੀ ਦੀ ਥਿੰਮ-ਥਿੰਮ ਵਰਖਾ ਕਰਿਆ ਕਰੇਗਾ। ਬੱਦਲ ਗਰਜਣ ਤੋਂ ਤੀਸਰਾ ਬਚਨ ਕੀਤਾ ਕਿ ਬੱਦਲ ਦੀ ਤਰ੍ਹਾਂ ਉਹਨਾਂ ਦੇ ਰਣ ਵਿਚ ਨਗਾਰੇ ਗੱਜਣਗੇ। ਬਿਜਲੀ ਗਰਜਣ ਤੋਂ ਚੌਥਾ ਵਚਨ ਕੀਤਾ ਕਿ ਮੈਦਾਨੇ ਜੰਗ ਵਿਚ ਬਿਜਲੀ ਦੀ ਤਰ੍ਹਾਂ ਉਹਨਾਂ ਦੀਆਂ ਕਿਰਪਾਨਾਂ ਚਮਕਣਗੀਆਂ। ਅਜਿਹੇ ਵਰ ਪ੍ਰਾਪਤ ਕਰਕੇ ਮਾਤਾ ਗੰਗਾ ਜੀ ਵਾਪਸ ਪਰਤੇ। ਸਾਲ ਬਾਅਦ ਬਡਾਲੀ ਪਿੰਡ ਤਹਿਸੀਲ ਤੇ ਥਾਣਾ ਅੰਮ੍ਰਿਤਸਰ ਵਿਚ ਗੁਰੂ ਹਰਿਗੋਬਿੰਦ ਜੀ ਦਾ ਅਵਤਾਰ ਮਿਤੀ ੨੧ ਹਾੜ ਸੰਮਤ ੧੬੫੨ ਮੁਤਾਬਕ ੧੪ ਜੂਨ ਸੰਨ ੧੫੯੫ ਨੂੰ ਹੋਇਆ। ਸਾਹਿਬਜ਼ਾਦੇ ਦੇ ਪਰਗਟ ਹੋਣ ਦੀਆਂ ਸਿੱਖ ਸੰਗਤਾਂ ਵੱਲੋਂ ਵਧਾਈਆਂ ਮਿਲਣ ਲੱਗੀਆਂ। ਜਿਨ੍ਹਾਂ ਵਿਚ ਬਾਬਾ ਬੁੱਢਾ ਜੀ ਵੀ ਮੌਜੂਦ ਸਨ। ਸ਼ੁਕਰਾਨੇ ਵਜੋਂ ਇਹ ਸ਼ਬਦ ਉਚਰਾਨ ਕੀਤਾ :—

## ***ਪਰਮੇਸਰਿ ਦਿਤਾ ਬੰਨਾ ॥ ਦੁਖ ਰੋਗ ਕਾ ਡੇਰਾ ਭੰਨਾ ॥***

**ਬੰਨਾ**—ਬੰਨਾ ਪਦ ਸੰਸਕ੍ਰਿਤ ਵਿਚ ਕਈ ਅਰਥਾਂ ਦਾ ਵਾਚਕ ਅਰਥ ਆਇਆ ਹੈ ਜਿਸ ਦੇ ਅਰਥ ੧. ਆਸਰਾ। ੨. ਹੱਦ ਸੀਮਾ। ੩. ਕਿਨਾਰਾ-ਕੰਢਾ। ੪. ਵਾਹਕ ਖੇਤ ਦੇ ਕਿਨਾਰੇ ਜਮੀਨ ਦਾ ਉਹ ਹਿੱਸਾ ਜੋ ਪਸ਼ੂਆਂ ਦੇ ਚਾਰਨ ਲਈ ਹੋਵੇ। ੫. ਦੁਲਹਾ-ਲਾੜਾ ਵਰ-ਜੋ ਬਣ-ਸੰਵਰ ਕੇ ਸਜ ਗਿਆ ਹੋਵੇ। ਇਹਨਾਂ ਸਾਰੇ ਅਰਥਾਂ ਵਿਚ ਸੰਪਰਦਾਈ ਵਿਚਾਰਧਾਰਾ ਅਨੁਸਾਰ ਬੰਨੇ ਦਾ ਅਰਥ ਪੁੱਤਰ ਵੀ ਹੈ। ਪਹਿਲੇ ਅਰਥ ਵਿਚ ਇਸ ਪਦ ਦਾ ਅਰਥ ਪੁੱਤਰ ਅੰਤ੍ਰੀਵ ਅਰਥ ਵਿਚ ਬੰਨਾ=ਬੰਨ੍ਹਣਾ, ਰੋਕਣਾ। ਪਹਿਲੇ ਅਰਥ ਦੇ ਮੁਤਾਬਕ ਸਤਿਗੁਰੂ ਜੀ ਗੁਰਸਿੱਖਾਂ ਨੂੰ ਇਹ ਸਿਖਿਆ ਪ੍ਰਦਾਨ ਕਰਦੇ ਹਨ, ਕਿ ਜਦੋਂ ਵੀ ਕੋਈ ਸੰਸਾਰੀ ਸੁਖ ਪਦਾਰਥ ਪ੍ਰਾਪਤ ਹੋਵੇ ਉਹ ਪ੍ਰਮੇਸ਼ਰ ਦੀ ਦਾਤ ਸਮਝ ਕੇ ਸਵੀਕਾਰ ਕਰਨਾ ਹੈ। ਹੁਣ ਸਤਿਗੁਰੂ ਜੀ ਫੁਰਮਾਨ ਕਰਦੇ ਹਨ ਕਿ ਪਰਮੇਸਰਿ (ਪਰਮ+ਈਸਰ) ਪਰਮ=ਵੱਡੇ ਈਸਰ= ਈਸ਼ਵਰ ਨੇ ਕਿਰਪਾ ਕਰਕੇ ਬੰਨਾ=ਸਪੁੱਤਰ (ਸਾਹਿਬਜ਼ਾਦਾ ਹਰਿਗੋਬਿੰਦ) ਬਖ਼ਸ਼ ਦਿੱਤਾ ਹੈ। ਜਿਸ ਕਰਕੇ ਦੁਖ= ਕਸ਼ਟ ਤੇ ਰੋਗ ਆਦਿਕ ਕਾ=ਦਾ ਡੇਰਾ=ਨਿਵਾਸ ਭੰਨਾ=ਭੰਨ, ਤੋੜ ਦਿੱਤਾ ਹੈ। **ਵਾ:** ਇਉਂ ਮਾਤਾ ਗੰਗਾ ਜੀ ਦੇ ਹਿਰਦੇ ਵਿਚ ਜੋ ਪੁੱਤਰ ਨਾ ਹੋਣ ਦੇ ਦੁੱਖ ਦਾ ਨਿਵਾਸ ਸੀ, ਉਹ ਤੋੜ ਦਿੱਤਾ ਤੇ ਪ੍ਰਿਥੀ ਚੰਦ ਦੇ ਹਿਰਦੇ ਵਿਚ ਜੋ ਹਉਮੈ ਦੇ ਰੋਗ ਦਾ ਨਿਵਾਸ ਸੀ ਕਿ ਇਨ੍ਹਾਂ ਦੇ ਘਰ ਪੁੱਤਰ ਨਹੀਂ ਹੋਣਾ, ਉਹ ਵੀ ਭੰਨ ਦਿੱਤਾ ਹੈ।

## ***ਅਨਦ ਕਰਹਿ ਨਰ ਨਾਰੀ ॥ ਹਰਿ ਹਰਿ ਪ੍ਰਭਿ ਕਿਰਪਾ ਧਾਰੀ ॥੧॥***

ਅਨਦ=ਅਨੰਦ ਵਾ ਖੁਸ਼ੀ, ਸੁਖ, ਨਰ=ਸਿਖ, ਨਾਰੀ=ਸਿੱਖਣੀਆ ਕਰਹਿ=ਕਰ ਰਹੀਆਂ ਹਨ। ਹਰ ਪਾਸੇ ਖੁਸ਼ੀਆਂ

ਅਤੇ ਖੇੜੇ ਦੀ ਆਵਾਜ਼ ਆ ਰਹੀ ਹੈ ਕਿਉਂਕਿ ਹਰਿ=ਪ੍ਰਮੇਸ਼ਰ ਹਰਿ=ਜੋ ਹਰ ਇਕ ਦੇ ਅੰਦਰ ਹੈ ਉਸ ਵਾਹਿਗੁਰੂ ਨੇ ਕਿਰਪਾ ਧਾਰੀ=ਕੀਤੀ ਹੈ।

## ਸੰਤਹੁ ਸੁਖੁ ਹੋਆ ਸਭ ਥਾਈ ॥

ਹੇ ਸੰਤ ਜਨੋਂ, ਗੁਰਸਿੱਖੋ! ਅੱਜ ਸਾਰਿਆਂ ਥਾਵਾਂ 'ਤੇ ਜਿਥੇ ਵੀ ਸੰਗਤਾਂ ਰਹਿ ਰਹੀਆਂ ਹਨ, ਸੁਖ ਅਨੁਭਵ ਕੀਤਾ ਜਾ ਰਿਹਾ ਹੈ। ਇਹ ਸਭ ਉਸਦੀ ਕ੍ਰਿਪਾ ਹੈ।

## ਪਾਰਬ੍ਰਹਮੁ ਪੂਰਨ ਪਰਮੇਸਰੁ ਰਵਿ ਰਹਿਆ ਸਭਨੀ ਜਾਈ ॥ ਰਹਾਉ ॥

ਪਾਰਬ੍ਰਹਮ=ਜਿਸ ਬਿਆਪਕ ਪ੍ਰਮੇਸ਼ਰ ਦਾ ਪਾਰ ਉਰਾਰ ਨਹੀਂ ਜੋ ਸਭਨੀ ਜਾਈ=ਸਾਰੀ ਜਗ੍ਹਾ ਪੂਰਨ=ਪਰੀਪੂਰਨ ਹੋ ਕੇ ਇਕ ਰਸ ਰਵਿ ਰਹਿਆ=ਮਿਲਿ ਰਿਹਾ ਹੈ।

## ਧੁਰ ਕੀ ਬਾਣੀ ਆਈ ॥ ਤਿਨਿ ਸਗਲੀ ਚਿੰਤ ਮਿਟਾਈ ॥

ਧੁਰਾ ਰੂਪ ਪ੍ਰਮੇਸ਼ਰ ਵੱਲੋਂ ਬਾਬੇ ਬੁੱਢੇ ਸਾਹਿਬ ਦੀ ਰਸਨਾ ਦੁਆਰਾ ਪੁੱਤਰ-ਪ੍ਰਾਪਤੀ ਦੀ ਬਾਣੀ ਆਈ ਜਿਸ ਨੇ ਪੁੱਤਰ ਪ੍ਰਾਪਤੀ ਦੀ ਚਿੰਤਾ ਜੋ ਮਾਤਾ ਗੰਗਾ ਜੀ ਨੂੰ ਲੱਗ ਰਹੀ ਸੀ ਉਹ ਸਗਲੀ=ਸਾਰੀ ਮਿਟਾਈ=ਮਿਟਾ ਦਿੱਤੀ ਹੈ।

## ਦਇਆਲ ਪੁਰਖ ਮਿਹਰਵਾਨਾ ॥
## ਹਰਿ ਨਾਨਕ ਸਾਚੁ ਵਖਾਨਾ ॥੨॥੧੩॥੭੭॥

ਗੁਰੂ ਅਰਜਨ ਸਾਹਿਬ ਜੀ ਫੁਰਮਾਨ ਕਰਦੇ ਹਨ ਜੋ ਦਇਆਲ=ਦਇਆ ਦਾ ਘਰ ਪੁਰਖ=ਵਿਆਪਕ ਮੇਹਰ ਕਰਨ ਵਾਲਾ ਪ੍ਰਮੇਸ਼ਰ ਹੈ। ਉਸ ਸੱਚੇ ਹਰਿ=ਵਾਹਿਗੁਰੂ ਦੀ ਦਿੱਤੀ ਹੋਈ ਦਾਤ ਦਾ ਸੱਚਾ ਵਖਿਆਨ ਕੀਤਾ ਹੈ ॥੨॥੧੩॥੭੭॥

***ਦੂਸਰਾ ਅਰਥ :***

ਜਦੋਂ ਸਤਿਗੁਰੂ ਜੀ ਗੁਰਸਿੱਖਾਂ ਨਾਲ ਇਹ ਵਿਚਾਰ ਸਾਂਝੇ ਕਰ ਰਹੇ ਸਨ ਕੁਝ ਉਤਮ ਜਗਿਆਸੂਆਂ ਨੇ ਗਿਆਨ ਰੂਪ ਪੁੱਤਰ ਦੀ ਪ੍ਰਾਪਤੀ ਲਈ ਸਤਿਗੁਰਾਂ ਤੋਂ ਉਪਦੇਸ਼ ਲੈਣ ਲਈ ਬੇਨਤੀ ਕੀਤੀ ਤਾਂ ਹਜ਼ੂਰ ਨੇ ਏਹੀ ਸ਼ਬਦ ਸੰਸਾਰ ਦੇ ਉਧਾਰ ਲਈ ਉਚਾਰਨ ਕੀਤਾ।

**ਪਰਮੇਸਰਿ ਦਿਤਾ ਬੰਨਾ ॥ ਦੁਖ ਰੋਗ ਕਾ ਡੇਰਾ ਭੰਨਾ ॥**

ਕਿ ਜਦੋਂ ਪਰਮ ਈਸ਼ਵਰ ਨੇ ਜਗਿਆਸੂ ਨੂੰ ਸੰਤੋਖ ਰੂਪ ਬੰਨਾ=ਬਨਾ, ਰੋਕ, ਹੱਦ ਪਦਾਰਥਾਂ ਦੀ ਤ੍ਰਿਸ਼ਨਾ ਵੱਲੋਂ ਪਾ ਦਿੱਤੀ ਤਾਂ ਗਿਆਨ ਰੂਪੀ ਪੁੱਤਰ ਮੱਤ ਰੂਪ ਮਾਤਾ ਦੀ ਕੁੱਖ ਵਿਚੋਂ ਗੁਰ ਉਪਦੇਸ਼ ਦੇ ਬੀਜ ਦੁਆਰਾ ਪੈਦਾ ਹੋਇਆ। ਜੈਸਾ ਕਿ :

**ਮਤਿ ਮਾਤਾ ਸੰਤੋਖੁ ਪਿਤਾ ਸਰਿ ਸਹਜ ਸਮਾਯਉ ॥** [ਸਵਈਏ ਮਃ ੪, ਅੰਗ ੧੩੯੭]

ਇਹ ਸਭ ਦਾਤ ਪ੍ਰਮੇਸਰ ਦੇ ਹੁਕਮ ਵਿਚ ਪ੍ਰਾਪਤ ਹੋਈ ਜਿਸ ਕਾਰਨ ਜੰਮਣ ਮਰਨ ਦਾ ਦੁੱਖ, ਹਉਮੈ ਦਾ ਰੋਗ ਅਤੇ ਇਹਨਾਂ ਦੇ ਰਹਿਣ ਦਾ ਡੇਰਾ=ਅਸਥਾਨ ਜੋ ਅਗਿਆਨ ਸੀ। ਉਸ ਨੂੰ ਗਿਆਨ ਰੂਪ ਪੁੱਤਰ ਨੇ ਭੰਨਾ=ਤੋੜ ਦਿੱਤਾ। ਇਹ ਸਭ ਗੁਰੂ-ਕਿਰਪਾ ਦੁਆਰਾ ਹੀ ਸੰਭਵ ਹੈ। ਜੈਸਾ ਕਿ :

**ਗੁਰ ਕਿਰਪਾ ਜਿਹ ਨਰ ਕਉ ਕੀਨੀ ਤਿਹ ਇਹ ਜੁਗਤਿ ਪਛਾਨੀ ॥** [ਸੋਰਠਿ ਮਃ ੯. ਅੰਗ ੬੩੩]

ਜਿਵੇਂ ਪੁੱਤਰ ਦੀ ਪ੍ਰਾਪਤੀ ਤੋਂ ਸੰਸਾਰ ਵਿਚ ਕੁਲ ਦਾ ਉਜਾਲਾ ਮੰਨਿਆ ਹੈ ਇਸ ਗਿਆਨ ਰੂਪ ਪੁੱਤਰ ਦਾ ਚਾਨਣਾ ਹਿਰਦੇ ਰੂਪੀ ਕੁਲ ਵਿਚ ਹੋਇਆ। ਜੈਸਾ ਕਿ:

**੧. ਸਤਿਗੁਰ ਸਬਦਿ ਉਜਾਰੋ ਦੀਪਾ॥**
**ਬਿਨਸਿਓ ਅੰਧਕਾਰ ਤਿਹ ਮੰਦਰਿ ਰਤਨ ਕੋਠੜੀ ਖੁਲ੍ਹੀ ਅਨੂਪਾ॥੧॥**

[ਬਿਲਾਵਲ ਮਃ ੫, ਅੰਗ ੮੨੧]

**੨. ਗੁਰਿ ਕਾਟੀ ਅਗਿਆਨਤਾ ਤਬ ਛੁਟਕੇ ਫੰਧਾ॥੨॥** [ਆਸਾ ਮਃ ੫, ਅੰਗ ੪੦੦]

ਜਦੋਂ ਗੁਰੂ ਅਗਿਆਨਤਾ ਦੇ ਫੰਧੇ ਨੂੰ ਕੱਟ ਦਿੰਦਾ ਹੈ ਤਾਂ ਜੰਮਣ ਮਰਨ ਦੇ ਫੰਧੇ ਛੁੱਟ ਜਾਂਦੇ ਹਨ। ਜਿਸ ਗੁਰੂ ਨੇ ਮਹਾਂ ਮੂਰਖ ਤੋਂ ਗਿਆਨਵਾਨ ਕਰ ਦਿੱਤਾ ਉਸ ਦੀ ਕਹਾਣੀ ਅਕਥ ਹੈ। ਜੈਸਾ ਕਿ:

**ਮਹਾ ਮੁਗਧ ਤੇ ਕੀਆ ਗਿਆਨੀ॥ ਗੁਰ ਪੂਰੇ ਕੀ ਅਕਥ ਕਹਾਨੀ॥**

[ਪ੍ਰਭਾਤੀ ਮਃ ੫, ਅੰਗ ੧੩੩੮]

ਜਿਸ ਨੇ ਭੀ ਪੂਰੇ ਗੁਰੂ ਤੋਂ ਗਿਆਨ ਪ੍ਰਾਪਤ ਕਰਕੇ ਵਾਹਿਗੁਰੂ ਮੰਤ੍ਰ ਦਾ ਚਿੰਤਨ ਕੀਤਾ ਉਹ ਸੰਸਾਰ-ਸਮੁੰਦਰ ਤੋਂ ਪਾਰ ਉਤਰਿਆ ਹੈ। ਜੈਸਾ ਕਿ:

**ਗੁਰਿ ਗਿਆਨੁ ਦ੍ਰਿੜਾਇਓ ਦੀਪ ਬਲਿਓ॥੭॥**
**ਜਿਨਿ ਸੇਵਿਆ ਸੋ ਪਾਰਿ ਪਰਿਅਉ॥ ਜਨ ਨਾਨਕ ਗੁਰਮੁਖਿ ਜਗਤੁ ਤਰਿਓ॥**

[ਗਉੜੀ ਮਃ ੫, ਅੰਗ ੨੪੧]

ਇਉਂ ਅਗਿਆਨਤਾ ਦਾ ਨਾਸ ਕਰਕੇ ਗਿਆਨ ਦਾ ਪ੍ਰਕਾਸ਼ ਕੀਤਾ। ਗਿਆਨ-ਪ੍ਰਕਾਸ਼ ਹੋਣ ਦਾ ਕਾਰਨ ਨਾਮ ਸਿਮਰਨ ਦਰਸਾਇਆ, ਦੁੱਖ ਰੋਗ ਦਾ ਦਾਰੂ ਨਾਮ ਦੱਸਿਆ। ਜੈਸਾ ਕਿ:

**ਸਰਬ ਰੋਗ ਕਾ ਅਉਖਦੁ ਨਾਮੁ॥ ਕਲਿਆਣ ਰੂਪ ਮੰਗਲ ਗੁਣ ਗਾਮ॥**

[ਗਉੜੀ ਸੁਖਮਨੀ ਮਃ ੫, ਅੰਗ ੨੭੪]

ਭਾਈ ਨੰਦ ਲਾਲ ਸਿੰਘ ਜੀ ਦਾ ਕਥਨ ਹੈ:

**ਦਾਰੂਇ ਹਰ ਦਰਦਿ ਰਾ ਯਾਦੇ ਖੁਦਾਸਤ॥** [ਭਾਈ ਨੰਦ ਲਾਲ]

ਜਦੋਂ ਤੱਕ ਜੀਵ ਨੂੰ ਪੂਰੇ ਗੁਰੂ ਦੀ ਪ੍ਰਾਪਤੀ ਨਹੀਂ, ਤਦ ਤੱਕ ਇਸਦੇ ਰੋਗਾਂ ਦੀ ਨਵਿਰਤੀ ਨਹੀਂ ਹੁੰਦੀ, ਕਿਉਂਕਿ ਰੋਗਾਂ ਦਾ ਮੂਲ ਕਾਰਨ ਜੀਵ ਦੀ ਹਉਮੈ ਹੈ। ਜੈਸਾ ਕਿ:

**ਹਉਮੈ ਦੀਰਘ ਰੋਗੁ ਹੈ ਦਾਰੂ ਭੀ ਇਸੁ ਮਾਹਿ॥** [ਵਾਰ ਆਸਾ ਮਃ ੨, ਅੰਗ ੪੬੬]

ਇਸ ਲਈ ਹਉਮੈ ਵਿਚ ਗ੍ਰਸੇ ਹੋਏ ਪ੍ਰਾਣੀ ਮਾਤਰ ਨੂੰ ਕੇਵਲ ਪੂਰਾ ਗੁਰੂ ਹੀ ਹਉਮੈ ਰੋਗ ਤੋਂ ਬਚਾ ਸਕਦਾ ਹੈ। ਜੈਸਾ ਕਿ:

**ਮਨ ਅੰਤਰਿ ਹਉਮੈ ਰੋਗੁ ਭ੍ਰਮਿ ਭੂਲੇ ਹਉਮੈ ਸਾਕਤ ਦੁਰਜਨਾ॥**
**ਨਾਨਕ ਰੋਗੁ ਗਵਾਇ ਮਿਲਿ ਸਤਿਗੁਰ ਸਾਧੂ ਸਜਣਾ॥** [ਸਲੋਕਾਂ ਵਾਰਾਂ ਤੇ ਵਧੀਕ, ਅੰਗ ੧੪੨੪]

ਸੋ ਇਹਨਾਂ ਸਬਦਾਂ ਦੁਆਰਾ ਇਹ ਗੱਲ ਸਾਬਤ ਹੁੰਦੀ ਹੈ ਕਿ ਕੇਵਲ ਪੂਰਾ ਗੁਰੂ ਹੀ ਅਗਿਆਨ ਭਰਮ, ਦੁੱਖ, ਕਲੇਸ਼ ਤੇ ਸਰੀਰਕ ਰੋਗਾਂ ਦੇ ਨਾਸ ਕਰਨ ਵਾਲਾ ਹੈ ਅਤੇ ਗਿਆਨ ਰੂਪ ਪੁੱਤਰ ਬਖਸ਼ਿਸ਼ ਕਰਨ ਵਾਲਾ ਹੈ। ਸੰਸਾਰੀ ਪੁੱਤਰ ਨਾਲੋਂ ਇਸ ਪੁੱਤਰ ਦਾ ਇਹ ਭੀ ਅੰਤਰਾ ਹੈ ਕਿ ਸੰਸਾਰੀ ਪੁੱਤਰ ਇਸਤਰੀ ਦੀ ਕੁੱਖ ਵਿਚ ਹੀ ਪੈਦਾ ਹੁੰਦਾ ਹੈ ਤੇ ਗਿਆਨ ਰੂਪ ਪੁੱਤਰ ਇਸਤਰੀ ਪੁਰਖ ਦੋਨਾਂ ਦੀ ਅੰਤਹਕਰਨ ਰੂਪ ਕੁੱਖ ਵਿਚ ਪੈਦਾ ਹੁੰਦਾ ਹੈ ਅਤੇ ਜਿਸਨੂੰ ਵੀ ਇਹ ਗਿਆਨ ਰੂਪ ਪੁੱਤਰ ਹੋ ਜਾਵੇ:

**ਅਨਦ ਕਰਹਿ ਨਰ ਨਾਰੀ ॥**

ਨਰ=ਪੁਰਸ਼, ਨਾਰੀ=ਇਸਤਰੀ ਇਹ ਗਿਆਨ ਰੂਪ ਪੁੱਤਰ ਨੂੰ ਪ੍ਰਾਪਤ ਕਰਕੇ ਅਨਦ ਕਰਹਿ=ਆਪਣੇ ਜੀਵਨ ਨੂੰ ਅਨੰਦਤਾਈ ਨਾਲ ਬਤੀਤ ਕਰਦੇ ਹਨ।

**ਹਰਿ ਹਰਿ ਪ੍ਰਭਿ ਕਿਰਪਾ ਧਾਰੀ ॥੧॥**

ਹਰਿ=ਵਾਹਿਗੁਰੂ ਜੋ ਹਰਿ=ਹਰ ਇਕ ਦੇ ਅੰਦਰ ਹੈ ਉਸ ਨੇ ਗਿਆਨਵਾਨ 'ਤੇ ਆਪਣੀ ਕਿਰਪਾ ਧਾਰੀ ਹੋਈ ਹੈ ਕਿਉਂਕਿ ਗਿਆਨ ਰੂਪ ਪੁੱਤਰ ਉਸਨੂੰ ਹੀ ਪ੍ਰਾਤਪ ਹੁੰਦਾ ਹੈ ਜਿਸ ਉੱਤੇ ਵਾਹਿਗੁਰੂ ਆਪਣੀ ਕਿਰਪਾ ਬਣਾਈ ਰਖਦਾ ਹੈ।

**ਸੰਤਹੁ ਸੁਖੁ ਹੋਆ ਸਭ ਥਾਈ ॥**

ਸੰਤਹੁ=ਹੇ ਗੁਰਸਿੱਖੋ ! ਉਸ ਗਿਆਨਵਾਨ ਨੂੰ ਹਰ ਥਾਂ 'ਤੇ ਸੁਖ ਹੈ ਭਾਵੇਂ ਮਹਾਰਾਜੇ ਜਨਕ ਦੀ ਤਰ੍ਹਾਂ ਅਠਾਰਾਂ ਪ੍ਰਕਾਰ ਦੇ ਨਰਕਾਂ ਵਾਲੀ ਜਗ੍ਹਾ ਜਿਥੇ ਜੀਵ ਦੁੱਖ ਭੋਗ ਰਹੇ ਸਨ। ਮਹਾਰਾਜੇ ਜਨਕ ਨੂੰ ਤਾਂ ਸੁਖ ਹੋਣਾ ਹੀ ਸੀ, ਪਰ ਅਠਾਰਾਂ ਪ੍ਰਕਾਰ ਦੇ ਨਰਕੀ ਜੀਵਾਂ ਨੂੰ ਇਸ ਗਿਆਨਵਾਨ ਮਹਾਂਪੁਰਸ਼ ਤੋਂ ਜੋ ਸੁਖ ਪ੍ਰਾਪਤ ਹੋਇਆ ਉਸ ਦੀ ਗਾਥਾ ਸੰਸਾਰ ਵਿਚ ਪ੍ਰਸਿੱਧ ਹੈ।

**ਪਾਰਬ੍ਰਹਮੁ ਪੂਰਨ ਪਰਮੇਸਰੁ ਰਵਿ ਰਹਿਆ ਸਭਨੀ ਜਾਈ ॥ਰਹਾਉ॥**

ਰਹਾਉ=ਅਸਥਾਈ ਦੇ ਕੇ ਸਮਝਾਉਂਦੇ ਹਨ। ਇਸ ਸਿਧਾਂਤਕ ਤੁਕ ਵਿਚ ਗਿਆਨਵਾਨ ਪੁਰਖ ਦੀ ਅਵਸਥਾ ਕਥਨ ਹੈ ਕਿ ਉਸਦਾ ਨਿਸਚਾ ਇਹੋ ਜਿਹਾ ਪ੍ਰਪੱਕ ਹੈ। ਬ੍ਰਹਮ ਸ਼ਬਦ ਬਿਆਪਕਤਾ ਦਾ ਬੋਧਕ ਹੈ। ਬ੍ਰਹਮ=ਬਿਆਪਕ ਜਿਸ ਦਾ ਪਾਰ ਉਰਾਰ ਨਹੀਂ ਜੋ ਕਿਤੇ ਘੱਟ ਅਤੇ ਵੱਧ ਵੀ ਨਹੀਂ। ਜੈਸਾ ਕਿ :

**ਜਿਮੀ ਜਮਾਨ ਕੇ ਬਿਖੈ ਸਮਸਤ ਏਕ ਜੋਤ ਹੈ।**
**ਨ ਘਾਟ ਹੈ ਨ ਬਾਢ ਹੈ ਨ ਘਾਟ ਬਾਢ ਹੋਤ ਹੈ।** [ਸ੍ਰੀ ਦਸਮ ਗ੍ਰੰਥ, ਪੰਨਾ ੨੬]

ਹਰ ਇਕ ਜਗ੍ਹਾ ਪਰੀਪੂਰਨ ਹੈ। ਸਾਰੀ ਜਾਈ=ਜਗ੍ਹਾ ਰਵਿ=ਮਿਲ ਰਿਹਾ ਹੈ, ਬਿਆਪਕ ਹੋ ਰਿਹਾ ਹੈ।

**ਧੁਰ ਕੀ ਬਾਣੀ ਆਈ ॥ ਤਿਨਿ ਸਗਲੀ ਚਿੰਤ ਮਿਟਾਈ ॥**

ਇਸ ਸੰਸਾਰ ਵਿਚ ਕੋਈ ਚੀਜ਼ ਨਹੀਂ ਜੋ ਨਾ ਚਲਦੀ ਹੋਵੇ ਸਿਰਫ ਇੱਕੋ ਇੱਕ ਵਾਹਿਗੁਰੂ ਆਪ ਹੀ ਅਚੱਲ ਹੈ। ਇਸੇ ਲਈ ਉਸ ਨੂੰ ਧੁਰਾ ਰੂਪ ਕਥਨ ਕੀਤਾ ਹੈ ਕਿਉਂਕਿ ਧੁਰੇ ਦੇ ਦੁਆਲੇ ਸਾਰਾ ਚੱਕਰ ਘੁੰਮਿਆ ਕਰਦਾ ਹੈ। ਜੈਸਾ ਕਿ ਗੱਡੇ ਦਾ ਧੁਰਾ ਅਚੱਲ ਹੈ ਤੇ ਪਹੀਆ ਚਲਾਏਮਾਨ ਹੈ। ਜਦੋਂ ਅਕਾਸ਼ ਦੇ ਤਾਰਾ-ਮੰਡਲ ਨੂੰ ਦੇਖਦੇ ਹਾਂ ਤਾਂ ਉਹਨਾਂ ਵਿਚ ਵੀ ਇਕ ਧੁਰਾ ਰੂਪ ਤਾਰਾ ਹੈ ਜਿਸ ਨੂੰ ਤਾਰਾਮੰਡਲ ਦਾ ਧਰੁਵ ਆਖਿਆ ਜਾਂਦਾ ਹੈ ਜਿਸਦੇ ਦੁਆਲੇ ਤਾਰਾ-ਮੰਡਲ ਚੱਕਰ ਲਗਾ ਰਿਹਾ ਹੈ। ਇਸ ਨੂੰ ਧਰੁਵ ਜਾਂ ਧਰੂ ਨਾਮ ਨਾਲ ਯਾਦ ਕੀਤਾ ਜਾਂਦਾ ਹੈ। ਇਸ ਨੂੰ ਪ੍ਰਮਾਤਮਾ ਨੇ ਆਪਣੀ ਅਚੱਲਤਾ ਦੇ ਰੂਪ ਸਮੁੰਦਰ 'ਚੋਂ ਇਕ ਬੂੰਦ ਰੂਪ ਅਚੱਲਤਾ ਦਾ ਕਿਣਕਾ ਦਿੱਤਾ ਹੈ ਜਿਸ ਨੂੰ ਦੇਖ ਕੇ ਲੋਕਾਂ ਨੂੰ ਸਮਝ ਆ ਜਾਵੇ ਕਿ ਪ੍ਰਮਾਤਮਾ ਜਿਸ ਨੂੰ ਚਾਹੇ ਅਚੱਲ ਕਰ ਸਕਦਾ ਹੈ। ਇਕ ਦਿਨ ਐਸਾ ਆਏਗਾ ਕਿ ਜਦੋਂ ਧਰੂ ਵੀ ਚਲਾਏਮਾਨ ਹੋ ਜਾਏਗਾ ਪਰ ਐਸਾ ਦਿਨ ਕਦੀ ਨਹੀਂ ਆਏਗਾ ਕਿ ਜਿਸ ਦਿਨ ਪ੍ਰਮਾਤਮਾ ਆਪਣੀ ਅਚੱਲਤਾ ਦਾ ਗੁਣ ਤਿਆਗ ਕੇ ਚਲਾਏਮਾਨ ਹੋ ਜਾਵੇ ਤੇ ਉਹ ਅਚੱਲ ਪ੍ਰਮਾਤਮਾ ਦੇ ਵਿਚੋਂ ਗਿਆਨ ਰੂਪ ਪੁੱਤਰ ਦੇਣ ਵਾਲੀ ਬਾਣੀ ਗੁਰੂ ਸਾਹਿਬ ਦੀ ਰਸਨਾ ਦੁਆਰਾ ਆਈ ਜਿਸ ਨੇ ਸਾਰੀ ਚਿੰਤਾ ਭਾਵ ਹਰ ਪ੍ਰਕਾਰ ਦੀ ਚਿੰਤਾ ਮਿਟਾਈ=ਮੇਟ ਦਿੱਤੀ। ਜੈਸਾ ਕਿ :

**ਜੈਸੀ ਮੈ ਆਵੈ ਖਸਮ ਕੀ ਬਾਣੀ ਤੈਸੜਾ ਕਰੀ ਗਿਆਨੁ ਵੇ ਲਾਲੋ ॥**

[ਤਿਲੰਗ ਮਃ ੧, ਅੰਗ ੭੨੨]

**ਦਇਆਲ ਪੁਰਖ ਮਿਹਰਵਾਨਾ॥**

(ਦਇ+ਆਲ) ਦਇ=ਦਇਆ ਦਾ ਆਲ=ਘਰ, ਪੁਰਖ=ਬਿਆਪਕ, ਮਿਹਰਵਾਨੀ ਕਰਨ ਵਾਲਾ, ਬਖਸ਼ਿਸ਼ ਕਰਨ ਵਾਲਾ ਜੋ ਵਾਹਿਗੁਰੂ ਹੈ।

**ਹਰਿ ਨਾਨਕ ਸਾਚੁ ਵਖਾਨਾ॥੨॥੧੩॥੭੭॥**

ਗੁਰੂ ਜੀ ਕਥਨ ਕਰਦੇ ਹਨ ਕਿ ਮੈਂ ਐਸੇ ਵਾਹਿਗੁਰੂ ਦੇ ਗਿਆਨ ਦੇਣ ਵਾਲੇ ਸ਼ਬਦ ਦਾ ਵਖਾਨਾ=ਕਥਨ ਕੀਤਾ ਹੈ॥੨॥੧੩॥੭੭॥ ਜੈਸਾ ਕਿ :

੧. **ਮਿਹਰਵਾਨੁ ਸਾਹਿਬੁ ਮਿਹਰਬਾਨੁ॥ ਸਾਹਿਬੁ ਮੇਰਾ ਮਿਹਰਵਾਨੁ॥**
**ਜੀਅ ਸਗਲ ਕਉ ਦੇਇ ਦਾਨੁ॥ਰਹਾਉ॥** [ਤਿਲੰਗ ਮਃ ੫, ਅੰਗ ੭੨੪]

੨. **ਅਸੰਖ ਖਤੇ ਖਿਨ ਬਖਸਨਹਾਰਾ॥ ਨਾਨਕ ਸਾਹਿਬ ਸਦਾ ਦਇਆਰਾ॥੪੯॥**
[ਗਉੜੀ ਮਃ ੫, ਅੰਗ ੨੬੦]

੩. **ਮਿਹਰਵਾਨ ਕਿਰਪਾਲ ਦਇਆਲਾ ਸਗਲੇ ਤ੍ਰਿਪਤਿ ਅਘਾਏ ਜੀਉ॥੩॥**
[ਮਾਝ ਮਃ ੫, ਅੰਗ ੧੦੩]

ਵਾਹਿਗੁਰੂ ਜੀ ਕਾ ਖ਼ਾਲਸਾ॥ ਵਾਹਿਗੁਰੂ ਜੀ ਕੀ ਫ਼ਤਹ॥

ਮੁਖਵਾਕ ਨੰਬਰ ੬੭ [ਆਦਿ ਅੰਗ ੬੨੯]

***ਸੋਰਠਿ ਮਹਲਾ ੫ ॥ ਹਰਿ ਮਨਿ ਤਨਿ ਵਸਿਆ ਸੋਈ ॥ ਜੈ ਜੈ ਕਾਰੁ ਕਰੇ ਸਭੁ ਕੋਈ ॥ ਗੁਰ ਪੂਰੇ ਕੀ ਵਡਿਆਈ ॥ ਤਾ ਕੀ ਕੀਮਤਿ ਕਹੀ ਨ ਜਾਈ ॥੧॥ ਹਉ ਕੁਰਬਾਨੁ ਜਾਈ ਤੇਰੇ ਨਾਵੈ ॥ ਜਿਸ ਨੋ ਬਖਸਿ ਲੈਹਿ ਮੇਰੇ ਪਿਆਰੇ ਸੋ ਜਸੁ ਤੇਰਾ ਗਾਵੈ ॥੧॥ਰਹਾਉ॥ ਤੂੰ ਭਾਰੋ ਸੁਆਮੀ ਮੇਰਾ ॥ ਸੰਤਾਂ ਭਰਵਾਸਾ ਤੇਰਾ ॥ ਨਾਨਕ ਪ੍ਰਭ ਸਰਣਾਈ ॥ ਮੁਖਿ ਨਿੰਦਕ ਕੈ ਛਾਈ ॥੨॥੨੨॥੮੬॥***

## ਸੋਰਠਿ ਮਹਲਾ ੫ ॥

ਇਹ ਅੰਮ੍ਰਿਤ ਸਰੂਪ ਬਚਨ ਗੁਰੂ ਨਾਨਕ ਸਾਹਿਬ ਜੀ ਦੇ ਪੰਜਵੇਂ ਸਰੂਪ ਸ੍ਰੀ ਗੁਰੂ ਅਰਜਨ ਦੇਵ ਜੀ ਦਾ ਉਚਾਰਨ ਕੀਤਾ ਹੋਇਆ ਹੈ ਜਿਸ ਵਿਚ ਨਾਮ ਦੇਣ ਵਾਲੇ ਗੁਰੂ ਦੀ ਸ਼ੋਭਾ ਅਤੇ ਨਾਮ ਤੋਂ ਬਲਿਹਾਰ ਕੁਰਬਾਨ ਜਾਣ ਦਾ ਸਿਧਾਂਤ ਹੈ। ਜਿਸ ਉਤੇ ਉਸਦੀ ਰਹਿਮਤ ਹੁੰਦੀ ਹੈ ਉਹ ਹੀ ਉਸਦੇ ਜਸ ਦਾ ਗਾਇਨ ਕਰਦਾ ਹੈ। ਜਦੋਂ ਜਸ ਕਰਦਿਆਂ ਪ੍ਰਭੂ ਮਨ-ਤਨ ਵਿਚ ਵਸ ਜਾਂਦਾ ਹੈ ਤਾਂ ਸਭ ਕੋਈ ਉਸ ਦੀ ਜੈ-ਜੈ ਕਾਰ ਕਰਦਾ ਹੈ। ਸੰਸਾਰ ਦੇ ਛੋਟੇ-ਛੋਟੇ ਮਾਲਕ ਹਨ ਤੇ ਇਸ ਸ਼ਬਦ ਵਿਚ ਪ੍ਰਮਾਤਮਾ ਦੇ ਵੱਡਾ ਹੋਣ ਦੀ ਭਾਵਨਾ ਹੈ ਜਿਸ ਉਤੇ ਸੰਤ ਜਨ ਭਰੋਸਾ ਕਰਦੇ ਹਨ ਤੇ ਪ੍ਰਭੂ ਦੀ ਸ਼ਰਨ ਵਿਚ ਹਮੇਸ਼ਾਂ ਰਹਿੰਦੇ ਹਨ। ਨਿੰਦਕਾਂ ਦੇ ਮੁੱਖ 'ਤੇ ਸਦਾ ਹੀ ਲਾਹਨਤਾਂ ਰੂਪੀ ਸੁਆਹ ਪੈਂਦੀ ਹੈ। ਇਹ ਇਸ ਸ਼ਬਦ ਦੀਆਂ ਸਾਰੀਆਂ ਤੁਕਾਂ ਦਾ ਸੰਖੇਪ ਭਾਵ ਹੈ ਇਹ ਸ਼ਬਦ ਹਰਿ ਮਨਿ ਤਨਿ ਵਸਿਆ ਸੋਈ ਤੋਂ ਸ਼ੁਰੂ ਹੁੰਦਾ ਹੈ ਪਰ ਅਰਥ ਕਰਨ ਵੇਲੇ ਰਹਾਉ ਵਾਲੀ ਤੁਕ ਤੋਂ ਸ਼ੁਰੂ ਕਰਨਾ।

**ਹਉ ਕੁਰਬਾਨੁ ਜਾਈ ਤੇਰੇ ਨਾਵੈ ॥**

ਹਉ=ਮੈਂ ਤੇਰੇ ਨਾਵੈ=ਨਾਮ ਤੋਂ ਕੁਰਬਾਨੁ=ਬਲਿਹਾਰ ਜਾਈ=ਜਾਂਦਾ ਹਾਂ ਕਿਉਂਕਿ ਨਾਮ ਦੀਆਂ ਜੋ ਸਿਫਤਾਂ, ਨਾਮ ਦੇ ਗੁਣ, ਨਾਮੀ ਨਾਲ ਸੰਬੰਧਤ ਹਨ। ਜਿਸ ਥਾਂ ਜਾ ਕੇ ਗੁਣੀ ਪੁਰਸ਼ ਦੇ ਗੁਣਾਂ ਦਾ ਅੰਦਾਜ਼ਾ ਨਾ ਲੱਗ ਸਕੇ, ਉਹਨਾਂ ਦੇ ਗੁਣਾਂ ਅੱਗੇ ਬੁੱਧੀ ਸਮਝ ਤੋਂ ਆਪਣਾ ਬਲ ਹਾਰ ਜਾਵੇ। ਉਸ ਨੂੰ ਬਲਿਹਾਰ ਕਹੀਦਾ ਹੈ। ਇਸੇ ਦਾ ਦੂਸਰਾ ਰੂਪ ਕੁਰਬਾਨ ਹੈ। ਨਾਮ ਤੋਂ ਤਾਂ ਸਤਿਗੁਰੂ ਜੀ ਕੁਰਬਾਨ ਜਾਂਦੇ ਹੀ ਹਨ ਪਰ ਨਾਮ ਲੈਣ ਵਾਲਿਆਂ ਨੂੰ ਭੀ ਕੁਰਬਾਨ ਸ਼ਬਦ ਨਾਲ ਸਤਿਕਾਰਿਆ ਹੈ। ਜੈਸਾ ਕਿ :

੧. **ਲੈਨਿ ਜੋ ਤੇਰਾ ਨਾਉ ਤਿਨਾ ਕੈ ਹੰਉ ਸਦ ਕੁਰਬਾਨੈ ਜਾਉ ॥** [ਤਿਲੰਗ ਮਃ ੧, ਅੰਗ ੭੨੨]

੨. **ਹਉ ਬਲਿਹਾਰੀ ਸਾਚੇ ਨਾਵੈ ॥** [ਵਡਹੰਸ ਮਃ ੧, ਅੰਗ ੫੬੭]

੩. **ਹੰਉ ਬਲਿਹਾਰੈ ਜਾਉ ਸਾਚੇ ਤੇਰੇ ਨਾਮ ਵਿਟਹੁ ॥** [ਧਨਾਸਰੀ ਮਃ ੩, ਅੰਗ ੬੬੬]

੪. **ਹਉ ਬਲਿ ਬਲਿ ਜਾਉ ਸਤਿਗੁਰ ਸਾਚੇ ਨਾਮ ਪਰ ॥** [ਸਵਈਏ ਮਃ ੪ ਕੇ ਅੰਗ ੧੩੯੮]

ਪ੍ਰਸ਼ਨ—ਨਾਮ ਦੁਆਰਾ ਉਸ ਦੇ ਜਸ ਨੂੰ ਕੌਣ ਗਾਉਂਦਾ ਹੈ ? ਗੁਰਸਿੱਖਾਂ ਦੇ ਇਸ ਪ੍ਰਸ਼ਨ ਦੇ ਉੱਤਰ ਵਿਚ ਕਥਨ ਕਰਦੇ ਹਨ :—

**ਜਿਸ ਨੋ ਬਖਸਿ ਲੈਹਿ ਮੇਰੇ ਪਿਆਰੇ; ਸੋ ਜਸੁ ਤੇਰਾ ਗਾਵੈ ॥੧॥ਰਹਾਉ॥**

ਹੇ ਮੇਰੇ ਪਿਆਰੇ ਵਾਹਿਗੁਰੂ ! ਜਿਸਦੇ ਉਤੇ ਤੂੰ ਬਖਸ਼ਿਸ਼ ਕਰ ਦਿੰਦਾ ਹੈਂ ਵਾ : ਜਿਸਦੇ ਤੂੰ ਅਉਗਣ ਬਖਸ਼ ਲੈਂਦਾ ਹੈ ਸੋ=ਉਹ ਹੀ ਤੇਰਾ ਨਾਮ ਦੁਆਰਾ ਜਸੁ=ਕੀਰਤਨ ਗਾਉਂਦਾ ਹੈ। ਆਪ ਕੋਈ ਉਸਦੇ ਜਸ ਨੂੰ ਨਹੀਂ ਗਾ ਸਕਦਾ। ਜਸ ਕਰਨਾ ਭੀ ਉਸਦੀ ਬਖਸ਼ਿਸ਼ ਹੈ। ਇਸੇ ਲਈ ਫੁਰਮਾਇਆ ਹੈ, ਜੈਸਾ ਕਿ :

**੧. ਆਪਿ ਜਪਾਏ ਜਪੈ ਸੋ ਨਾਉ ॥ ਆਪਿ ਗਾਵਾਏ ਸੁ ਹਰਿ ਗੁਨ ਗਾਉ ॥**

[ਗਉੜੀ : ੫, ਅੰਗ ੨੭੦]

**੨. ਤੁਮਰੀ ਕ੍ਰਿਪਾ ਤੇ ਜਪੀਐ ਨਾਉ ॥ ਸਾਧਸੰਗਿ ਤੁਮਰੇ ਗੁਣ ਗਾਉ ॥**

[ਭੈਰਉ ਮਃ ੫, ਅੰਗ ੧੧੪੪]

**੩. ਤੁਮ੍ਰੀ ਕ੍ਰਿਪਾ ਤੇ ਗੁਨ ਗਾਵੈ ਨਾਨਕ ਧਿਆਇ ਧਿਆਇ ਪ੍ਰਭ ਕਉ ਨਮਸਕਾਰੇ ॥**

[ਆਸਾ ਮਃ ੫, ਅੰਗ ੩੭੯]

ਜਦੋਂ ਪ੍ਰਮਾਤਮਾ ਦੀ ਬਖਸ਼ਿਸ਼ ਦੁਆਰਾ ਜਗਿਆਸੂ ਉਸਦੇ ਗੁਣਾਂ ਦਾ ਗਇਨ ਕਰਦਾ ਹੈ ਤਾਂ ਮਨ-ਤਨ ਵਿਚ ਵਾਹਿਗੁਰੂ ਦਾ ਨਾਮ ਵਸਦਾ ਹੈ।

## *ਹਰਿ ਮਨਿ ਤਨਿ; ਵਸਿਆ ਸੋਈ ॥*

ਜਦੋਂ ਵਾਹਿਗੁਰੂ ਦਾ ਨਾਮ ਤਨਿ=ਸਰੀਰ ਭਾਵ ਮੁਖ ਵਿਚ ਵਸਿਆ, ਇਹ ਨਾਮ ਦੀ ਪਹਿਲੀ ਸਟੇਜ ਹੈ। ਫਿਰ ਮਧਮਾ, ਪਸੰਤੀ, ਪਰਾ ਵਿਚ ਜਾ ਕੇ ਪੂਰੀ ਤਰ੍ਹਾਂ ਨਾਮ ਮਨ ਵਿਚ ਵਸ ਜਾਂਦਾ ਹੈ। ਨਾਮ ਮਨ ਵਿਚ ਵਸਾਉਣ ਲਈ ਬੈਖਰੀ ਬਾਣੀ [ਜੋ ਤਨ ਨਾਲ ਸੰਬੰਧਤ ਹੈ] ਦੁਆਰਾ ਨਾਮ ਮਨ ਵਿਚ ਵਸਿਆ **ਵਾ:** ਜਦੋਂ ਨਾਮ ਮਨ ਵਿਚ ਵਸਿਆ ਤਾਂ ਸਾਰੇ ਤਨ ਦੇ ਰੋਮ ਜੀਭਾ ਬਣ ਗਏ। ਇਉਂ ਮਨ ਤੇ ਤਨ ਵਿਚ ਵਸਣ ਦਾ ਸੰਕਲਪ ਸਤਿਗੁਰੂ ਜੀ ਬਾਣੀ ਵਿਚ ਕਥਨ ਕਰਦੇ ਹਨ। ਸਿਮਰਨ ਕਰਨ ਦੀ ਜੁਗਤੀ ਸਤਿਗੁਰੂ ਜੀ ਇਹੀ ਦਸਦੇ ਹਨ, ਜੈਸਾ ਕਿ :

**ਮਨ ਮਹਿ ਸਿਮਰਨੁ ਕਰਿਆ ॥੩॥** [ਗੂਜਰੀ ਮਃ ੫, ਅੰਗ ੧੦]

ਸਿਮਰਨ ਮਨ ਦੇ ਮਹਿ=ਵਿਚ ਹੀ ਕਰਿਆ=ਕੀਤਾ ਜਾਂਦਾ ਹੈ। ਇਹ ਸਿਮਰਨ ਦੀ ਜੁਗਤੀ ਕੂੰਜ ਦੇ ਦ੍ਰਿਸ਼ਟਾਂਤ ਤੋਂ ਸਤਿਗੁਰੂ ਜੀ ਨੇ ਗੁਰਸਿੱਖਾਂ ਨੂੰ ਦਿੱਤੀ ਹੈ ਤਾਂ ਕਿ ਸਿਮਰਨ ਦੀ ਗੱਲ ਸਮਝ ਆਏ ਕਿ ਸਿਮਰਨ ਕੀ ਹੈ ? ਹੁਣ ਸਿਮਰਨ ਬਾਰੇ ਕੁਝ ਬੀਚਾਰ :—ਸਿਮਰਨ ਮਨ ਦੀ ਕਲਪਨਾ ਨੂੰ ਕਹਿੰਦੇ ਹਨ। ਮਨ ਦੀ ਕਲਪਨਾ ਕਦੇ ਵੀ ਮਨ ਤੋਂ ਅਲੱਗ ਨਹੀਂ ਹੋਈ ਬਲਕਿ ਕਲਪਨਾ ਮਨ ਦੇ ਵਿਚ ਹੀ ਹੋਇਆ ਕਰਦੀ ਹੈ। ਜਿਵੇਂ ਫੁੱਲ ਦੀ ਸੁਗੰਧੀ ਫੁੱਲ ਤੋਂ ਪਰ੍ਹੇ ਨਹੀਂ ਸਗੋਂ ਫੁੱਲ ਦੇ ਵਿਚ ਹੀ ਹੈ। ਇਸੇ ਤਰ੍ਹਾਂ ਅੰਤਸ਼ਕਰਨ ਦੀ ਬਿਰਤੀ ਜੋ ਕਲਪਨਾ ਰੂਪ ਹੈ ਉਸਨੂੰ ਸੰਕਲਪ ਕਹਿੰਦੇ ਹਨ ਉਹੀ ਸਹੀ ਸਿਮਰਨ ਦਾ ਰੂਪ ਹੈ। ਜੈਸੇ ਕਿ ਉਦਾਰਹਣ ਵਜੋਂ ਕਿਸੇ ਮਨੁੱਖ ਨੂੰ ਭੁੱਖ ਲੱਗੀ ਤੋਂ ਮਨ ਵਿਚ ਰੋਟੀ ਦੀ ਕਲਪਨਾ ਪੈਦਾ ਹੁੰਦੀ ਹੈ ਤਾਂ ਸਮਝੋ ਕਿ ਮਨ ਵਿਚ ਰੋਟੀ ਦਾ ਸਿਮਰਨ ਪੈਦਾ ਹੋ ਗਿਆ ਹੈ। ਪਿਆਸ ਲੱਗੀ ਤੋਂ ਮਨ ਵਿਚ ਪਾਣੀ ਦੀ ਕਲਪਨਾ ਪੈਦਾ ਹੋਣੀ ਸਮਝੋ ਜਲ ਦਾ ਸਿਮਰਨ ਪੈਦਾ ਹੋ ਗਿਆ ਹੈ। ਕਿਸੇ ਵਿੱਛੜੇ ਹੋਏ ਸੰਬੰਧੀ ਦੇ ਮਿਲਾਪ ਦੀ ਕਲਪਨਾ ਮਨ ਵਿਚ ਹੋਣੀ ਤਾਂ ਇਹ ਆਪਣੇ ਸੰਬੰਧੀ ਦਾ ਸਿਮਰਨ ਹੈ। ਇਸੇ ਸਿਧਾਂਤ ਨੂੰ ਸਿੱਧ ਕਰਨ ਲਈ ਸਤਿਗੁਰੂ ਜੀ ਨੇ ਬੇਅੰਤ ਉਦਾਹਰਣਾਂ ਦਿੱਤੀਆਂ ਹਨ ਜਿਹਨਾਂ ਵਿਚੋਂ ਇਕ, ਕੂੰਜ ਦੀ ਉਦਾਹਰਣ ਉਪਰ ਦਿੱਤੀ ਹੈ। ਹੁਣ ਇਸੇ ਵੀਚਾਰ ਦਾ ਦੂਜਾ ਪੱਖ ਲਈਏ, ਜਿਸ ਪੁਰਸ਼ ਨੂੰ ਰੋਟੀ ਦੀ ਭੁੱਖ ਨਹੀਂ, ਉਹ ਕਦੇ ਵੀ ਰੋਟੀ ਖਾਣ ਲਈ ਤਿਆਰ ਨਹੀਂ ਹੁੰਦਾ। ਕਾਰਨ ? ਕਿ ਉਸਨੂੰ ਭੁੱਖ ਨਹੀਂ ਹੈ। ਸੋ ਜਿਸ ਜਗਿਆਸੂ ਨੂੰ ਨਾਮ ਦੀ ਭੁੱਖ ਜਾਗ੍ਰਤ ਨਹੀਂ ਹੋਈ ਉਸਨੂੰ ਨਾਮ ਸਬੰਧੀ ਉਪਦੇਸ਼ ਦੇਦਿਆਂ ਭੀ ਨਾਮ ਦੀ ਰੁਚੀ ਨਹੀਂ ਬਣਦੀ। ਕਾਰਨ ? ਰੱਬ ਨੂੰ ਮਿਲਣ ਦੀ ਭੁੱਖ ਨਹੀਂ ਜਾਗੀ। ਜਦੋਂ ਪ੍ਰਮਾਤਮਾ ਦੇ ਮਿਲਣ ਦੀ ਭੁੱਖ ਜਾਗੇਗੀ ਤਾਂ ਪ੍ਰਮਾਤਮਾ ਦਾ ਸਿਮਰਨ ਮਨ ਵਿਚ ਆਪਣੇ ਆਪ ਚੱਲ ਪਵੇਗਾ। ਹਰ ਵਸਤੂ ਅਧਿਕਾਰੀ 'ਤੇ ਨਿਰਭਰ ਹੈ; ਜੋ ਜਿਸ ਵਸਤੂ ਦਾ ਅਧਿਕਾਰੀ ਹੈ ਉਸੇ ਥਾਂ 'ਤੇ ਉਸ ਵਸਤੂ ਦਾ ਸਫਲਾ ਹੋਣਾ ਨਜ਼ਰ ਆਉਂਦਾ ਹੈ। ਜਿਸਨੂੰ ਪ੍ਰਮਾਤਮਾ ਦੇ ਮਿਲਣ ਦੀ ਭੁੱਖ ਨਹੀਂ ਸੋ ਨਾਮ ਦਾ ਅਧਿਕਾਰੀ ਨਹੀਂ ਹੈ। ਅਨ-ਅਧਿਕਾਰੀ ਨੂੰ ਨਾਮ ਦੇਣਾ ਨਾਮ ਦਾ ਨਿਰਾਦਰ ਹੈ ਕਿਉਂਕਿ ਉਸਨੂੰ ਪ੍ਰਮਾਤਮਾ ਦੀ ਲੋੜ ਨਹੀਂ। ਇਕ ਘਟਨਾ ਜਿਸਨੂੰ ਥੋੜ੍ਹੇ ਜਿਹੇ ਵਰ੍ਹੇ ਹੋਏ ਹਨ, ਇਸ ਗੱਲ ਨੂੰ ਸਪੱਸ਼ਟ ਕਰਦੀ ਹੈ। ਜਦੋਂ ਹਿੰਦੁਸਤਾਨ ਦਾ ਪ੍ਰਧਾਨ ਮੰਤਰੀ ਮੁਰਾਰਜੀ ਡਿਸਾਈ ਪ੍ਰਧਾਨ ਮੰਤਰੀ ਦੇ ਅਹੁਦੇ 'ਤੇ ਬਿਰਾਜਦਾ ਸੀ। ਅਹੁਦਾ ਸੰਭਾਲਦਿਆਂ ਹੀ

ਪੰਜਾਬੀਆਂ ਦਾ ਦਿਲ ਜਿੱਤਣ ਲਈ ਖਾਸ ਕਰਕੇ ਅਕਾਲੀਆਂ ਨੂੰ ਆਪਣੀ ਆਸਤਕ ਭਾਵਨਾ ਦੀ ਪ੍ਰਦਰਸ਼ਨੀ ਕਰਦਾ ਹੋਇਆ ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ ਸਾਹਿਬ ਦੇ ਦਰਸ਼ਨਾਂ ਨੂੰ ਆਇਆ। ਕੁਝ ਪੰਥ ਦੇ ਜ਼ੁੰਮੇਵਾਰ ਸੱਜਣ ਨਾਲ ਸਨ ਤੇ ਇਹ ਘਟਨਾ ਸੈਂਕੜੇ ਲੋਕਾਂ ਦੇ ਸਾਹਮਣੇ ਘਟੀ ਕਿ ਜਦੋਂ ਡਿਸਾਈ ਮੱਥਾ ਟੇਕ ਕੇ ਮੁੜਨ ਲੱਗਾ ਤਾਂ ਉਸਨੂੰ ਸਤਿਕਾਰ ਵਜੋਂ ਗੁਰੂ ਘਰ ਦੀ ਮਰਯਾਦਾ ਅਨੁਸਾਰ ਕੜਾਹ ਪ੍ਰਸਾਦਿ ਦੀ ਦੇਗ ਦੇਣ ਲਈ ਸੇਵਾਦਾਰ ਨੇੜੇ ਆਇਆ। ਹੁਣ ਇਹ ਬੰਦਾ ਇਸ ਪਵਿਤ੍ਰ ਵਸਤੂ ਦਾ ਅਧਿਕਾਰੀ ਨਹੀਂ ਸੀ। ਇਸਨੇ ਦੇਗ ਦਾ ਮਜ਼ਾਕ ਉਡਾਉਂਦਿਆਂ ਆਪਣਾ ਸਿਰ ਦੇਗ ਵਾਲੇ ਦੇ ਮੂਹਰੇ ਕਰ ਦਿੱਤਾ ਤੇ ਕਹਿਣ ਲੱਗਾ ਮੇਰੇ ਸਿਰ ਨੂੰ ਮਲ ਦਿਓ। ਇਸ ਘਟਨਾ ਨਾਲ ਸਾਡਾ ਹੋਰ ਕੋਈ ਸੰਬੰਧ ਨਹੀਂ; ਭਾਵ ਕੇਵਲ ਇਤਨਾ ਹੀ ਹੈ ਕਿ ਅਨ-ਅਧਿਕਾਰੀ ਨੂੰ ਦਿੱਤੀ ਵਸਤੂ ਦੀ ਬੇਕਦਰੀ ਹੋ ਜਾਇਆ ਕਰਦੀ ਹੈ। ਇਸ ਲਈ ਜੋ ਨਾਮ ਦਾ ਅਧਿਕਾਰੀ ਨਹੀਂ ਉਸਨੂੰ ਦਿੱਤੇ ਨਾਮ ਦੀ ਬੇਕਦਰੀ ਹੀ ਹੁੰਦੀ ਹੈ। ਜਿਸਨੂੰ ਨਾਮ ਦੀ ਭੁੱਖ ਲੱਗੀ ਹੋਵੇ ਉਹੀ ਨਾਮ ਦਾ ਅਧਿਕਾਰੀ ਬਣਦਾ ਹੈ। ਨਾਮ ਦੀ ਭੁੱਖ ਲੱਗਣ ਤੋਂ ਹੀ ਜਗਿਆਸੂ ਨਾਮ ਦਾ ਚਿੰਤਨ ਕਰਦਾ ਹੈ। ਸਿਮਰਨ ਮਨ ਦੇ ਵਿਚ ਸੰਕਲਪ ਕਿਰਿਆ ਹੋਣ ਦਾ ਨਾਮ ਹੈ। ਨਾਮ, ਮਨ ਤੋਂ ਤਨ ਵਿਚ ਵਸਦਾ ਹੈ। ਜਦੋਂ ਨਾਮ ਮਨ ਵਿਚ ਸੰਕਲਪ ਰੂਪ ਹੋ ਕਰਕੇ ਵਸਿਆ ਉਹੀ ਅਵਾਜ਼ ਜਿਸਮ ਦੇ ਸਾਰੇ ਰੋਮਾਂ ਵਿਚੋਂ ਆਉਣ ਲੱਗ ਜਾਂਦੀ ਹੈ। ਸੋ ਇਸ ਪ੍ਰਕਾਰ ਮਨ ਅਤੇ ਤਨ ਵਿਚ ਵਸਣ ਦੀ ਗੱਲ ਸਤਿਗੁਰੂ ਜੀ ਨੇ ਫੁਰਮਾਈ ਹੈ। ਨਾਮ-ਅਭਿਆਸੀਆਂ ਨੇ ਸਿਮਰਨ ਦੀਆਂ ਚਾਰ ਸਟੇਜਾਂ ਮੰਨੀਆਂ ਹਨ—ਬੈਖਰੀ, ਮਧਮਾ, ਪਸੰਤੀ, ਪਰ੍ਹਾ। ਇਕ ਤੋਂ ਦੂਜੀ ਸਟੇਜ ਵਿਚ ਜਾਂਦਿਆਂ ਹੀ ਨਾਮ ਦਾ ਮਹਾਤਮ ਹਜ਼ਾਰ ਗੁਣਾਂ ਹੋ ਜਾਂਦਾ ਹੈ। ਬੈਖਰੀ ਮਧਮਾ ਪਸੰਤੀ ਦੁਆਰਾ ਜਦੋਂ ਜਾਪ ਧੁਨੀ ਵਿਚ ਜਾਂਦਾ ਹੈ ਉਸ ਤੋਂ ਅਗਲੀ ਸਟੇਜ ਰੋਮਾਂ ਵਿਚ ਜਾਣ ਦੀ ਹੈ। ੧. ਬੈਖਰੀ ਬਾਣੀ ਉਸਨੂੰ ਕਹਿੰਦੇ ਹਨ ਜਿਸਨੂੰ ਸੁਣ ਕੇ ਸਰੋਤਾ ਉਸਦਾ ਅਰਥ ਸਮਝ ਸਕੇ ਇਸ ਦਾ ਵਾਸਾ ਮੁਖ ਵਿਚ ਹੈ। ੨. ਦੂਸਰੀ ਮਧਮਾ ਇਸਦਾ ਨਿਵਾਸ ਕੰਠ ਵਿਚ ਹੈ; ਸਰੋਤਾ ਇਸ ਜਾਪ ਦਾ ਅਨੁਮਾਨ ਨਹੀਂ ਲਾ ਸਕਦਾ ਕਿ ਕੀ ਅੱਖਰ ਪੜ੍ਹੇ ਜਾ ਰਹੇ ਹਨ। ੩. ਹਿਰਦੇ ਅਸਥਾਨ ਵਿਚ ਪ੍ਰਵਾਹ ਰੂਪ ਹੋ ਕੇ ਜਾਪ ਦਾ ਚੱਲਣਾ; ਇਸਨੂੰ ਪਸੰਤੀ ਕਿਹਾ ਜਾਂਦਾ ਹੈ। ੪. ਜਾਪ ਦਾ ਧੁਨ ਰੂਪ ਹੋ ਕੇ ਬਿਨਾਂ ਯਤਨ ਕੀਤੇ ਚੱਲ ਪੈਣਾ ਇਸ ਨੂੰ ਅਜਪਾ ਜਾਪ ਭੀ ਕਿਹਾ ਜਾਂਦਾ ਹੈ। ਕਿਸੇ ਵੀ ਚੀਜ ਦਾ ਵਸਣਾ ਤੇ ਉਜੜਨਾ ਦੋ ਅਲੱਗ-ਅਲੱਗ ਕਿਰਿਆਵਾਂ ਹਨ। ਕਿਸੇ ਮਨੁੱਖ ਵਾ: ਵਸਤੂ ਦਾ ਵਸਣਾ ਤਦ ਹੋ ਸਕਦਾ ਹੈ ਜਦੋਂ ਪਹਿਲਾਂ ਉਥੇ ਕੋਈ ਹੋਰ ਨਾ ਵਸਦਾ ਹੋਵੇ। ਇਕ ਘਰ ਵਿਚ ਇਕ ਪਰਿਵਾਰ ਦੇ ਜੀਅ ਸੁਖੀ ਰਹਿ ਸਕਦੇ ਹਨ। ਵਿਰੋਧ ਰੱਖਣ ਵਾਲੇ ਦੋ ਪਰਿਵਾਰ ਇਕ ਘਰ ਵਿਚ ਕਦਾਚਿਤ ਨਹੀਂ ਰਹਿ ਸਕਦੇ। ਵਸਣ ਵਾਲੇ ਦੇ ਸਾਹਮਣੇ ਇਕ ਸੁਆਲ ਹੈ ਕਿ ਉਸਦੇ ਸਾਹਮਣੇ ਕੋਈ ਵਿਰੋਧੀ ਸ਼ਕਤੀ ਉਸਦੇ ਵਸਣ ਵਿਚ ਰੁਕਾਵਟ ਪਾਉਣ ਵਾਲੀ ਤਾਂ ਨਹੀਂ ਹੈ? ਜੇ ਹੈ ਤਾਂ ਵਸਣਾ ਇਕ ਮੁਸੀਬਤ ਹੋਵੇਗਾ। ਤੇ ਹੁਣ ਦੇਖਣਾ ਇਹ ਹੈ ਕਿ ਜਦੋਂ ਨਾਮ ਦੇ ਵਸਣ ਵਸਾਉਣ ਦੀ ਗੱਲ ਜਗਿਆਸੂ ਦੇ ਸਾਹਮਣੇ ਆਉਂਦੀ ਹੈ ਤਾਂ ਨਾਮ ਦੀ ਵਿਰੋਧੀ ਸ਼ਕਤੀ ਦਾ ਨਾਮ ਗੁਰਮਤਿ ਵਿਚ ਹਉਮੈ ਹੈ।

ਨਾਮ ਅਤੇ ਹਉਮੈ ਇੱਕੋ ਸਮੇਂ ਇੱਕ ਹਿਰਦੇ ਵਿਚ ਨਹੀਂ ਸਮਾ ਸਕਦੇ। ਇਸੇ ਲਈ ਨਾਮ-ਅਭਿਆਸੀ ਦੇ ਸਾਹਮਣੇ ਸਿਮਰਨ ਵਿਚ ਸਭ ਤੋਂ ਵੱਡੀ ਰੁਕਾਵਟ ਹਉਮੈ ਹੈ। ਆਪਾ ਭਾਵ ਗੁਵਾਉਣ ਦਾ ਅਰਥ ਵੀ ਹਉਮੈ ਦਾ ਨਾਸ ਕਰਨਾ ਹੈ। ਜਿਵੇਂ ਅੰਧੇਰਾ ਤੇ ਚਾਨਣ ਦੋਵੇਂ ਇਕ ਥਾਂ 'ਤੇ ਨਹੀਂ ਰਹਿ ਸਕਦੇ ਇਸੇ ਤਰ੍ਹਾਂ ਹਉਮੈ ਤੇ ਨਾਮ ਵੀ ਇਕ ਹਿਰਦੇ ਵਿਚ ਨਹੀਂ ਵਸ ਸਕਦੇ। ਆਪਣਾ ਆਪ ਗੁਆਉਣ ਤੋਂ ਹੀ ਨਾਮ ਵਾ: ਪ੍ਰਭੂ ਦੀ ਪ੍ਰਾਪਤੀ ਹੁੰਦੀ ਹੈ।

ਇਸੇ ਸਿਧਾਂਤ ਨੂੰ ਸਿੱਖ ਇਤਿਹਾਸ ਦੇ ਉਹ ਸੁਨਿਹਰੀ ਪੰਨੇ ਜਿਨ੍ਹਾਂ ਵਿਚ ਭਾਈ ਮਤੀਦਾਸ ਦੀ ਸਾਖੀ ਹੈ ਸਪੱਸ਼ਟ ਕਰਦੇ ਹਨ। ਭਾਈ ਮਤੀਦਾਸ ਨੂੰ ਆਰੇ ਨਾਲ ਚੀਰਿਆ ਗਿਆ। ਹਜ਼ਾਰਾਂ ਲੋਕਾਂ, ਦਿੱਲੀ ਦੇ ਸਮਰਾਟ ਅਤੇ ਉਸਦੇ ਕਾਜੀ ਮੁਲਾਣਿਆਂ ਨੇ ਹੈਰਾਨੀ ਪ੍ਰਗਟ ਕਰਦਿਆਂ ਇਹ ਕਿਹਾ ਕਿ ਇਹ ਸਿੱਖ ਕਿਸ ਮਿੱਟੀ ਦੇ ਬਣੇ ਹਨ? ਹੈਰਾਨ ਕਰਨ ਵਾਲੀ ਗੱਲ ਭਾਈ ਮਤੀਦਾਸ ਦਾ ਨਾਮ-ਬਾਣੀ ਦਾ ਅਭਿਆਸ ਸੀ ਜੋ ਸਰੀਰ ਦੇ ਦੋ ਫਾੜੇ ਹੋਣ ਤੋਂ ਵੀ ਬੰਦ ਨਹੀਂ ਹੋਇਆ ਜਿਸ ਬਾਰੇ ਭਾਈ ਸੰਤੋਖ ਸਿੰਘ ਜੀ ਗੁਰਪ੍ਰਤਾਪ ਸੂਰਜ ਗ੍ਰੰਥ ਵਿਚ ਲਿਖਦੇ ਹਨ, ਜੈਸਾ ਕਿ:

**ਅਰਧੋ ਅਰਧ ਚਿਰਾਇ ਸੁ ਡਾਰਾ॥ ਪਰਜੋ ਪ੍ਰਿਥੀ ਪੁਰ ਹ੍ਵੈ ਦੋ ਫਾਰਾ॥**
**ਦੋਨਹੁੰ ਤਨ ਤੇ ਜਪੁਜੀ ਪਵੈ॥ ਹੇਰਤਿ ਸਭਿ ਕੇ ਅਚਰਜ ਥਵੈ॥੪੬॥**

[ਰਾਸਿ ੧੨ ਅੰਸੂ ੫੪ ਗੁਰਪ੍ਰਤਾਪ ਸੂਰਜ ਗ੍ਰੰਥਿ]

ਸਰੀਰ ਦੇ ਦੋ ਫਾੜੇ ਹੋਇਆਂ ਦੋਹਾਂ ਫਾੜਿਆਂ ਵਿਚ ਜਪੁਜੀ ਦੇ ਪਾਠ ਦੀ ਆਵਾਜ਼ ਇਕ ਹੀ ਆਉਂਦੀ ਸੀ ਇਸ ਨੂੰ ਕਹਿੰਦੇ ਹਨ ਨਾਮ ਦਾ ਮਨ ਅਤੇ ਤਨ ਵਿਚ ਵਸਣਾ। ਜਿਸ ਦੇ ਨਾਮ ਮਨ-ਤਨ ਵਿਚ ਵਸਿਆ ਹੈ ਉਸਨੂੰ ਲੋਕ-ਪ੍ਰਲੋਕ ਵਿਚ ਸਭ ਕੋਈ ਧੰਨਤਾ ਯੋਗ ਸ਼ਬਦਾਂ ਨਾਲ ਯਾਦ ਕਰਦਾ ਹੈ।

## *ਜੈ ਜੈ ਕਾਰੁ ਕਰੇ; ਸਭੁ ਕੋਈ ॥*

ਐਸੇ ਸਿਮਰਨ ਕਰਨ ਵਾਲੇ ਦੀ ਜੈ-ਜੈਕਾਰ ਸਭ ਕੋਈ ਕਰਦਾ ਹੈ। ਜੈਕਾਰ ਤੋਂ ਭਾਵ ਨਮਸਕਾਰ ਕਰਨਾ ਹੈ। ਭਾਵੇਂ ਜੈ ਦੇ ਅਰਥ ਕੋਸ਼ਾਂ ਵਿਚ ਹੋਰ ਵੀ ਕੀਤੇ ਹਨ ਪਰ ਭਾਈ ਵੀਰ ਸਿੰਘ ਨੇ ਜੈ ਦਾ ਅਰਥ ਨਮਸ਼ਕਾਰ ਵੀ ਕੀਤਾ ਹੈ।

ਨਾਮ ਦਾ ਮਨ-ਤਨ ਵਿਚ ਵਸਣਾ ਤੇ ਲੋਕ-ਪ੍ਰਲੋਕ ਵਿਚ ਨਮਸਕਾਰਾਂ ਹੋਣੀਆਂ ਇਹ ਸਭ ਕੁਝ ਦੇਣ ਗੁਰੂ ਦੀ ਹੈ। ਇਸ ਲਈ ਗੁਰੂ ਜੀ ਫੁਰਮਾਨ ਕਰਦੇ ਹਨ :—

## *ਗੁਰ ਪੂਰੇ ਕੀ; ਵਡਿਆਈ ॥ ਤਾ ਕੀ; ਕੀਮਤਿ ਕਹੀ ਨ ਜਾਈ ॥੧॥*

ਇਹ ਸਭ ਪੂਰੇ ਗੁਰੂ ਦੀ ਵਡਿਆਈ=ਸੋਭਾ ਹੈ ਜਿਸਨੇ ਨਾਮ ਦੀ ਦਾਤ ਬਖਸ਼ੀ ਹੈ। ਉਸ ਗੁਰੂ ਦੀ ਬਖਸ਼ਿਸ਼ ਦੀ ਕੀਮਤਿ **ਵਾ:** ਨਾਮ ਦੀ ਕੀਮਤਿ, ਕਿਸੇ ਤੋਂ ਕਹੀ ਨਹੀਂ ਜਾ ਸਕਦੀ ਕਿਉਂਕਿ ਗੁਰੂ ਦੀ ਬਖਸ਼ਿਸ਼ ਤੇ ਨਾਮ ਦੋਵੇਂ ਚੀਜ਼ਾਂ ਅਮੋਲਕ ਹਨ॥੧॥

## *ਹਉ ਕੁਰਬਾਨੁ ਜਾਈ; ਤੇਰੇ ਨਾਵੈ ॥*
## *ਜਿਸ ਨੋ ਬਖਸਿ ਲੈਹਿ ਮੇਰੇ ਪਿਆਰੇ; ਸੋ ਜਸੁ ਤੇਰਾ ਗਾਵੈ ॥੧॥ਰਹਾਉ॥*

**ਨੋਟ**—ਇਹਨਾਂ ਤੁਕਾਂ ਦਾ ਅਰਥ ਮੁੱਢ ਵਿਚ ਪੜ੍ਹੋ ਜੀ।

ਹੁਣ ਇਸ ਅਵਸਥਾ ਵਿਚ ਪੁੱਜ ਕੇ ਨਾਮ-ਅਭਿਆਸੀ ਆਪਣੇ ਸੁਆਮੀ ਮਾਲਕ ਦਾ ਧੰਨਵਾਦ ਕਰਦਾ ਹੈ :

## *ਤੂੰ; ਭਾਰੋ ਸੁਆਮੀ ਮੇਰਾ ॥ ਸੰਤਾਂ; ਭਰਵਾਸਾ ਤੇਰਾ ॥*

ਤੂੰ ਭਾਰੋ=ਵੱਡਾ **ਵਾ:** ਅਧਿਸ਼ਠਾਨ ਰੂਪ ਸੁਆਮੀ=ਮਾਲਕ ਹੈਂ। ਹੇ ਵਾਹਿਗੁਰੂ! ਨਾਮ ਜਪਣ ਵਾਲੇ ਸੰਤਾਂ ਨੂੰ ਇਕ ਤੇਰਾ ਹੀ ਭਰਵਾਸਾ=ਭਰੋਸਾ ਹੈ **ਵਾ:** ਸੰਤਾਂ ਭਗਤਾਂ ਦੀ ਜਿੰਦਗੀ ਤੇਰੇ ਭਰੋਸੇ ਹੈ।

## *ਨਾਨਕ; ਪ੍ਰਭ ਸਰਣਾਈ ॥*

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਹੇ ਪ੍ਰਭ=ਮਾਲਕ! ਮੈਂ ਆਪ ਜੀ ਦੀ ਸ਼ਰਨ ਵਿਚ ਆਇਆ ਹਾਂ ਤੁਹਾਡੇ ਨਾਮ ਸਿਮਰਨ ਅਤੇ ਸ਼ਰਨ ਦੀ ਬਰਕਤ ਦਾ ਫਲ ਇਹ ਹੋਇਆ ਹੈ ਕਿ ਜੋ ਨਿੰਦਕ ਸਨ।

## *ਮੁਖਿ ਨਿੰਦਕ ਕੈ; ਛਾਈ ॥੨॥੨੨॥੮੬॥*

ਤੁਹਾਡੀ ਰਹਿਮਤ ਹੋਣ ਕਰਕੇ ਨਿੰਦਕਾਂ ਦੇ ਮੂੰਹ ਤੇ ਪਰਤੱਖ ਛਾਈ=ਖੇਹ ਪਈ ਹੈ **ਵਾ:** ਪ੍ਰਲੋਕ ਜਾਂ ਇਸ ਲੋਕ ਵਿਚ ਲਾਹਨਤਾਂ ਰੂਪ ਛਾਈ=ਸੁਆਹ ਪਈ ਹੈ॥੨॥੨੨॥੮੬॥

ਵਾਹਿਗੁਰੂ ਜੀ ਕਾ ਖ਼ਾਲਸਾ॥ ਵਹਿਗੁਰੂ ਜੀ ਕੀ ਫ਼ਤਹ॥

ਮੁਖਵਾਕ ਨੰਬਰ ੬੮ [ਆਦਿ ਅੰਗ ੬੩੦]

***ਸੋਰਠਿ ਮਹਲਾ ੫ ॥ ਆਗੈ ਸੁਖੁ ਮੇਰੇ ਮੀਤਾ ॥ ਪਾਛੇ ਆਨਦੁ ਪ੍ਰਭਿ ਕੀਤਾ ॥ ਪਰਮੇਸੁਰਿ ਬਣਤ ਬਣਾਈ ॥ ਫਿਰਿ ਡੋਲਤ ਕਤਹੂ ਨਾਹੀ ॥੧॥ ਸਾਚੇ ਸਾਹਿਬ ਸਿਉ ਮਨੁ ਮਾਨਿਆ ॥ ਹਰਿ ਸਰਬ ਨਿਰੰਤਰਿ ਜਾਨਿਆ ॥੧॥ਰਹਾਉ॥ ਸਭ ਜੀਅ ਤੇਰੇ ਦਇਆਲਾ ॥ ਅਪਨੇ ਭਗਤ ਕਰਹਿ ਪ੍ਰਤਿਪਾਲਾ ॥ ਅਚਰਜੁ ਤੇਰੀ ਵਡਿਆਈ ॥ ਨਿਤ ਨਾਨਕ ਨਾਮੁ ਧਿਆਈ ॥੨॥੨੩॥੮੭॥***

## ਸੋਰਠਿ ਮਹਲਾ ੫ ॥

ਇਹ ਅੰਮ੍ਰਿਤ ਬਚਨ ਸਾਹਿਬ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਦਾ ਸੋਰਠਿ ਰਾਗਣੀ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ੬੩੦ ਅੰਗ 'ਤੇ ਅੰਕਿਤ ਕੀਤਾ ਹੋਇਆ ਹੈ ਜਿਸ ਵਿਚ ਲੋਕ ਪ੍ਰਲੋਕ ਵਿਚ ਸੁਖੀ ਜੀਵਨ ਦਾ ਢੰਗ ਨਿਰੂਪਣ ਕੀਤਾ ਗਿਆ ਹੈ। ਜਦੋਂ ਪ੍ਰਮੇਸ਼ਰ ਤੇ ਭਰੋਸਾ ਬੱਝ ਜਾਵੇ ਤਾਂ ਜੀਵ ਨੂੰ ਅਡੋਲ ਅਵਸਥਾ ਪ੍ਰਾਪਤ ਹੋਣ ਦੀ ਭਾਵਨਾ ਵੀ ਅੰਕਿਤ ਹੈ। ਸੱਚੇ ਮਾਲਕ 'ਤੇ ਮਨ ਮੰਨਣ ਦਾ ਫਲ ਕਥਨ ਹੈ ਕਿ ਉਹ ਜਗਿਆਸੂ, ਸਰਬ ਵਿਆਪਕ ਪ੍ਰਮੇਸ਼ਰ ਨੂੰ ਜਾਣ ਲੈਂਦਾ ਹੈ ਅਤੇ ਫਿਰ ਐਸੇ ਵਿਸ਼ਵਾਸ਼ ਵਿਚ ਸਮਝ ਲੈਂਦਾ ਹੈ ਕਿ ਦਿਆਲੂ ਪ੍ਰਮੇਸ਼ਰ ਦੇ ਹੀ ਸਾਰੇ ਜੀਵ ਹਨ, ਉਹ ਆਪਣੇ ਭਗਤਾਂ ਦੀ ਪ੍ਰਤਿਪਾਲਣਾ ਕਰਦਾ ਹੈ। ਉਸ ਦੀਆਂ ਵਡਿਆਈਆਂ ਬੜੀਆਂ ਹੈਰਾਨ ਕਰਨ ਵਾਲੀਆਂ ਹਨ। ਐਸੇ ਪ੍ਰਮੇਸ਼ਰ ਦਾ ਨਿਤ ਹਮੇਸ਼ਾਂ ਨਾਮ ਧਿਆਉਣ ਦੀ ਪ੍ਰੇਰਨਾ ਵੀ ਕਥਨ ਕੀਤੀ ਹੈ।

## ਆਗੈ ਸੁਖੁ; ਮੇਰੇ ਮੀਤਾ ॥ ਪਾਛੇ ਆਨਦੁ; ਪ੍ਰਭਿ ਕੀਤਾ ॥

ਸਤਿਗੁਰੂ ਜੀ ਫੁਰਮਾਨ ਕਰਦੇ ਹਨ ਕਿ ਹੇ ਮੇਰੇ ਮੀਤਾ=ਮਿੱਤਰ-ਜਗਿਆਸੂ ਸਿੱਖ! ਜੇ ਤੂੰ ਗੁਰਮਤਿ ਵੀਚਾਰ ਧਾਰਾ ਨੂੰ ਧਾਰਨ ਕਰ ਲਵੇਂ ਤਾਂ ਤੈਨੂੰ ਦੋ ਲੋਕਾਂ ਦੇ ਸੁਖ ਸਹਿਜੇ ਹੀ ਪ੍ਰਾਪਤ ਹੋ ਜਾਣਗੇ। ਇਥੇ ਇਕ ਗੱਲ ਸਤਿਗੁਰੂ ਜੀ ਦੀ ਬੜੀ ਸਪਸ਼ਟ ਅਤੇ ਪ੍ਰਤੱਖ ਦਿੱਸ ਰਹੀ ਹੈ ਕਿ ਉਪਦੇਸ ਲੈਣ ਵਾਲੇ ਨੂੰ ਕਿਤਨੇ ਆਦਰ ਅਤੇ ਪਿਆਰ ਨਾਲ ਸੰਬੋਧਨ ਕਰਦੇ ਹਨ ਜੋ ਪਿਛਲਿਆਂ ਜੁਗਾਂ ਵਿਚ ਕਿਸੇ ਅਵਤਾਰ ਰਿਸ਼ੀ ਮੁਨੀ ਪੈਗੰਬਰ ਦੀ ਅਜਿਹੀ ਮਿੱਠੀ ਭਾਸ਼ਾ ਕਿਸੇ ਇਤਿਹਾਸ ਵਿਚ ਨਹੀਂ ਮਿਲਦੀ! ਕਿਸੇ ਨੇ ਆਪਣੇ ਜਗਿਆਸੂਆਂ ਨੂੰ ਭੇਡਾਂ ਦਰਸਾ ਕੇ ਆਪ ਉਹਨਾਂ ਦਾ ਮਾਲਕ ਹੋਣ ਦਾ ਦਾਅਵੇਦਾਰ ਦਰਸਾਇਆ ਤੇ ਕਿਸੇ ਨੇ ਆਪਣੀ ਉਮਤ [ਕੌਮ] ਨੂੰ ਗੁਲਾਮੀ ਦੀਆਂ ਜ਼ੰਜ਼ੀਰਾਂ ਪਾ ਕੇ ਸਦਾ ਵਾਸਤੇ ਆਪਣੇ ਅਧੀਨ ਰੱਖਣ ਦੀ ਭਾਵਨਾ ਦਰਸਾਈ। ਕਿਸੇ ਨੇ ਆਪਣੇ ਆਪ ਨੂੰ ਹੀ ਪ੍ਰਮਾਤਮਾ ਰੂਪ ਦੱਸ ਕੇ ਲੋਕਾਂ ਨੂੰ ਆਪਣੇ ਨਾਲ ਜੋੜਿਆ। ਪਰ ਧੰਨ ਹਨ ਸਤਿਗੁਰੂ ਜੀ ਜਿਨ੍ਹਾਂ ਨੇ ਅਗਿਆਨੀ ਤੋਂ ਅਗਿਆਨੀ, ਮੂਰਖ ਤੋਂ ਮੂਰਖ, ਰਾਖਸ਼ ਤੋਂ ਰਾਖਸ਼ ਨੂੰ ਵੀ ਪਿਆਰ ਦੀ ਭਾਸ਼ਾ ਬੋਲ ਕੇ ਗਿਆਨ ਦੀ ਕਲਾ ਸਿਖਾਈ ਇਥੇ ਸਤਿਗੁਰੂ ਪਿਆਰ ਦੀ ਭਾਸ਼ਾ ਬੋਲਦੇ ਹੋਏ ਮੀਤਾ=ਮਿੱਤਰ ਦੇ ਸ਼ਬਦ ਨਾਲ ਸਤਿਕਾਰ ਕੇ ਉਪਦੇਸ਼ ਦਿੰਦੇ ਹਨ ਕਿ ਹੇ ਮੇਰੇ ਮਿੱਤਰ! ਅਗਰ ਤੂੰ ਲੋਕ ਪ੍ਰਲੋਕ ਦੇ ਸੁਖ ਚਾਹੁੰਦਾ ਹੈ ਤਾਂ ਸਰਬ ਨਿਰੰਤਰ ਵਹਿਗੁਰੂ ਨੂੰ ਸੱਚੇ ਗੁਰੂ ਦੁਆਰਾ ਜਾਣ। ਬ੍ਰਹਮ ਗਿਆਨ ਹੋਣ ਤੋਂ ਬਾਅਦ "ਆਗੈ ਸੁਖੁ"=ਅੱਗੇ ਭਾਵ ਪ੍ਰਲੋਕ ਵਿਚ ਨਿੱਤ ਸੁਖ ਦੀ ਪ੍ਰਾਪਤੀ ਹੋਈ ਹੈ ਤੇ ਪਾਛੈ-ਇਸ ਲੋਕ ਵਿਚ ਆਪਣੇ ਸੰਗੀਆਂ ਨੂੰ ਪ੍ਰਭੂ ਨੇ ਬੰਦਗੀ ਰੂਪ ਸੁਖ ਦੇਣਾ ਕੀਤਾ। ਜੈਸਾ ਕਿ :

੧. **ਕਹੁ ਨਾਨਕ ਜੋ ਪ੍ਰਭ ਸਰਣਾਈ ॥ ਈਹਾ ਸੁਖੁ ਆਗੈ ਗਤਿ ਪਾਈ ॥** [ਆਸਾ ਮਃ ੫, ਅੰਗ ੩੮੮]

੨. **ਈਹਾ ਸੁਖੁ ਆਗੈ ਮੁਖ ਊਜਲ ਜਨ ਕਾ ਸੰਗੁ ਵਡਭਾਗੀ ਪਾਈਐ ॥੨॥** [ਆਸਾ ਮਃ ੫, ਅੰਗ ੬੧੦]

**੩. ਈਹਾ ਸੁਖੁ ਆਗੈ ਮੁਖ ਊਜਲ ਮਿਟਿ ਗਏ ਆਵਣ ਜਾਣੇ ॥** [ਸੋਰਠਿ ਮਃ ੫, ਅੰਗ ੬੧੪]

**੪. ਹਰਿ ਪੂੰਜੀ ਸੰਚਿ ਕਰਹੁ ਬਿਉਹਾਰੁ ॥ ਈਹਾ ਸੁਖੁ ਦਰਗਹ ਜੈਕਾਰੁ ॥**

[ਗਉੜੀ ਮਃ ੫, ਅੰਗ ੨੮੯]

## *ਪਰਮੇਸੁਰਿ; ਬਣਤ ਬਣਾਈ ॥ ਫਿਰਿ; ਡੋਲਤ ਕਤਹੂ ਨਾਹੀ ॥੧॥*

ਪਰਮ ਈਸਵਰ ਭਾਵ ਵੱਡਾ ਮਾਲਕ=ਵਾਹਿਗੁਰੂ ਅਕਾਲ ਪੁਰਖ ਜਿਸਨੇ ਸੰਸਾਰ ਦੀ ਬਣਤ ਬਣਾਈ ਹੈ ਹੁਣ ਜਗਿਆਸੂ ਲਈ ਅਜਿਹੀ ਵਿਉਂਤ ਬਣਾ ਦਿੱਤੀ ਭਾਵ ਪ੍ਰਪੱਕ ਅਵਸਥਾ ਦੇ ਦਿੱਤੀ ਜਿਸ ਕਰਕੇ ਫਿਰਿ=ਮੁੜਕੇ ਭਾਵ ਦੁਬਾਰੇ ਕਿਸੇ ਸਮੇਂ ਵੀ ਜਗਿਆਸੂ ਦਾ ਮਨ ਵਿਸ਼ੇ ਵਿਕਾਰਾਂ ਵਿਚ **ਵਾ:** ਆਪਣੇ ਸਿਦਕ ਭਰੋਸੇ ਤੋਂ ਕਤਹੂ=ਕਦੇ ਵੀ ਡੋਲਦਾ ਨਹੀਂ। ਕਿਉਂਕਿ ਡੋਲਣਾ ਕੱਚੀ ਅਵਸਥਾ ਵਿਚ ਹੁੰਦਾ ਹੈ ਤੇ ਅਧੂਰਾਪਨ, ਊਣਾਪਨ ਹਮੇਸ਼ਾਂ ਡੋਲਣ ਦਾ ਕਾਰਨ ਬਣਦਾ ਹੈ। ਖਾਲੀ ਘੜਾ ਅਥਵਾ ਅੱਧਾ ਖਾਲੀ ਡੋਲਦਾ ਵੀ ਹੈ ਅਤੇ ਬੋਲਦਾ ਵੀ ਹੈ। ਇਸ ਪ੍ਰਥਾਇ ਬਹੁਤ ਸੁੰਦਰ ਪ੍ਰਮਾਣ ਭਗਤ ਕਬੀਰ ਜੀ ਦਿੰਦੇ ਹਨ, ਜੈਸਾ ਕਿ :

**ਕਹੁ ਕਬੀਰ ਛੂਛਾ ਘਟੁ ਬੋਲੈ ॥ ਭਰਿਆ ਹੋਇ ਸੁ ਕਬਹੁ ਨ ਡੋਲੈ ॥੪॥੧॥**

[ਗੋਂਡ ਕਬੀਰ ਜੀ, ਅੰਗ ੮੭੦]

ਇਸੇ ਤਰ੍ਹਾਂ ਸਿਦਕ ਭਰੋਸੇ ਤੋਂ ਊਣਾ ਮਨੁੱਖ ਹਰ ਸਮੇਂ ਮਨ ਕਰਕੇ ਡੋਲਦਾ ਤੇ ਜ਼ੁਬਾਨ ਕਰਕੇ ਇਤਰਾਜ ਦੇ ਬਚਨ ਬੋਲਦਾ ਹੈ। ਜਦੋਂ ਪ੍ਰਮੇਸ਼ਰ ਦੇ ਸਿਦਕ ਭਰੋਸੇ ਨਾਲ ਹਿਰਦਾ ਭਰਪੂਰ ਹੋ ਜਾਂਦਾ ਹੈ ਫਿਰ ਉਸ ਵਿਚ ਡੋਲਣ ਦਾ ਸੁਭਾਵ ਨਹੀਂ ਰਹਿੰਦਾ ਤੇ ਉਹ ਕਦੇ ਵੀ ਕਿਸੇ ਦੁੱਖ ਦੇ ਸਮੇਂ ਨਹੀਂ ਡੋਲਦਾ। ਭਾਵੇਂ ਉਬਲਦੀ ਦੇਗ, ਭਾਵੇਂ ਖ਼ੂਨੀ ਦੀਵਾਰਾਂ ਹੋਣ ਪਰ ਫਿਰਿ ਡੋਲਤ ਕਤਹੂ ਨਾਹੀ=ਫਿਰ ਕਦੀ ਵੀ ਉਹ ਡੋਲਦਾ ਨਹੀਂ ॥੧॥

## *ਸਾਚੇ ਸਾਹਿਬ ਸਿਉ; ਮਨੁ ਮਾਨਿਆ ॥*

ਜਦੋਂ ਜਗਿਆਸੂ ਦਾ ਮਨ ਸਾਚੇ ਸਾਹਿਬ=ਸੱਚੇ ਮਾਲਕ ਗੁਰੂ ਦੀ ਸਿੱਖਿਆ 'ਤੇ ਮੰਨ ਗਿਆ। ਤਾਂ

## *ਹਰਿ; ਸਰਬ ਨਿਰੰਤਰਿ ਜਾਨਿਆ ॥੧॥ਰਹਾਉ॥*

ਉਸਨੇ ਹਰੀ ਪ੍ਰਮੇਸਰ ਸਰਬ=ਸਾਰੇ ਨਿਰੰਤਰਿ=ਅੰਤਰੇ ਭੇਦ ਤੋਂ ਰਹਿਤ ਜਾਨਿਆ=ਜਾਣ ਲਿਆ ॥੧॥ਰਹਾਉ॥

ਇਹ ਮਨੁੱਖੀ ਸੁਭਾਅ ਹੈ ਮਨੁੱਖ ਉਹੀ ਕੁਝ ਦੇਖਦਾ ਹੈ ਜੋ ਦੇਖਣਾ ਚਾਹੇ; ਉਹ ਕੁਝ ਸੁਣਦਾ ਹੈ ਜੋ ਸੁਨਣਾ ਚਾਹੁੰਦਾ ਹੈ, ਉਥੇ ਹੀ ਜਾਂਦਾ ਹੈ ਜਿਥੇ ਜਾਣ ਦੀ ਇੱਛਾ ਰਖਦਾ ਹੈ। ਉਹੀ ਕੁਝ ਮੰਨਦਾ ਹੈ ਜੋ ਮੰਨਣਾ ਚਾਹੇ। ਜਦੋਂ ਦੇਖਣਾ, ਸੁਨਣਾ, ਜਾਣਾ, ਮੰਨਣਾ ਗਲਤ ਹੋਵੇ ਤਾਂ ਫਿਰ ਇਸ ਦਾ ਫਲ ਵੀ ਚੰਗਾ ਨਹੀਂ ਹੋ ਸਕਦਾ। ਜਦੋਂ ਇਸਦਾ ਦੇਖਣਾ, ਸੁਨਣਾ, ਜਾਣਾ ਤੇ ਮੰਨਣਾ ਸੁੱਧ ਹੋ ਗਿਆ ਤਾਂ ਆਪ ਵੀ ਸੁੱਧ ਹੋ ਜਾਂਦਾ ਹੈ। ਇਸ ਲਈ ਇਥੇ ਉਨ੍ਹਾਂ ਦੀ ਗੱਲ ਕੀਤੀ ਹੈ ਜਿਨ੍ਹਾਂ ਦਾ ਮੰਨਣਾ ਸ੍ਰੇਸ਼ਟ ਹੈ ਭਾਵ ਜਿਨ੍ਹਾਂ ਦਾ ਮਨ ਸੱਚੇ ਸਾਹਿਬ ਭਾਵ ਗੁਰੂ 'ਤੇ ਮੰਨਿਆ। ਉਨ੍ਹਾਂ ਦੀ ਗੱਲ ਸਤਿਗੁਰੂ ਜੀ ਅਨੇਕਾਂ ਥਾਵਾਂ 'ਤੇ ਫੁਰਮਾਉਂਦੇ ਹਨ। ਜਪੁਜੀ ਸਹਿਬ ਵਿਚ ਭੀ ਸਤਿਗੁਰੂ ਜੀ ਨੇ ਮੰਨਣ ਦੇ ਪ੍ਰਥਾਇ ਚਾਰ ਪਉੜੀਆਂ ਉਚਾਰਨ ਕੀਤੀਆਂ ਹਨ ਤੇ ਕਬੀਰ ਸਾਹਿਬ ਵੀ ਫੁਰਮਾਨ ਕਰਦੇ ਹਨ , ਜੈਸਾ ਕਿ :

**੧. ਕਹਿ ਕਬੀਰ ਮਨੁ ਮਾਨਿਆ ॥ ਮਨੁ ਮਾਨਿਆ ਤਉ ਹਰਿ ਜਾਨਿਆ ॥**

[ਸੋਰਠਿ ਕਬੀਰ ਜੀ, ਅੰਗ ੬੫੬]

**੨. ਗੁਰ ਚੇਲੇ ਹੈ ਮਨੁ ਮਾਨਿਆ ॥ ਜਨ ਨਾਮੈ ਤਤੁ ਪਛਾਨਿਆ ॥** [ਸੋਰਠਿ ਨਾਮਦੇਵ ਜੀ, ਅੰਗ ੬੫੭]

ਜਿਨ੍ਹਾਂ ਨੇ ਸਰਬ ਨਿਰੰਤਰਿ ਵਾਹਿਗੁਰੂ ਨੂੰ ਜਾਨਿਆ ਹੈ ਉਨ੍ਹਾਂ ਦੀਆਂ ਅਨੇਕਾਂ ਸਾਖੀਆਂ ਇਤਿਹਾਸ ਵਿਚ ਆਉਂਦੀਆਂ ਹਨ :

## ਸਾਖੀ—

ਭਾਈ ਘਨੱਈਆ ਘੋਰ ਜੁੱਧ ਦੇ ਮੌਕੇ ਹਾਜ਼ਰ ਸੀ। ਆਪ ਜੀ ਦੀ ਡਿਊਟੀ ਪਾਣੀ ਪਿਆਉਣ ਦੀ ਸੀ। ਜਦੋਂ ਤੁਰਕਾਂ ਨਾਲ ਭਿਆਨਕ ਯੁੱਧ ਹੋ ਰਿਹਾ ਸੀ ਜਿਸ ਵਿਚ ਵੱਡੇ-ਵੱਡੇ ਜਰਨੈਲ ਸੂਰਮੇ ਸਰਕਾਰ ਨੂੰ ਖੁਸ਼ ਕਰਨ ਲਈ ਤਾਣ ਲਗਾ ਰਹੇ ਸਨ। ਰੋਪੜ ਦਾ ਇਕ ਪਠਾਣ ਕਹਿੰਦਾ ਸੀ ਕਿ ਗੁਰੂ ਗੋਬਿੰਦ ਸਿੰਘ ਦਾ ਸਿਰ ਵੱਢ ਕੇ ਲਿਆਵਾਂਗਾ। ਇਤਨੀ ਨਫਰਤ ਵਾਲਾ ਇਹ ਹੰਕਾਰੀ ਇਕ ਯੁੱਧ ਵਿਚ ਬੁਰੀ ਤਰ੍ਹਾਂ ਫੱਟੜ ਹੋ ਕੇ ਧਰਤੀ 'ਤੇ ਪਿਆ ਪਾਣੀ-ਪਾਣੀ ਪੁਕਾਰਦਾ ਹੈ ਪਰ ਕੋਈ ਸਾਰ ਨਹੀਂ ਲੈਂਦਾ। ਇਤਨੇ ਵਿਚ ਭਾਈ ਘਨੱਈਆ ਜੀ ਆ ਗਏ ਜੋ ਬਿਨਾਂ ਵਿਤਕਰੇ ਤੋਂ ਪਾਣੀ ਪਿਆ ਰਹੇ ਸਨ, ਜਿਨ੍ਹਾਂ ਦੀ ਦ੍ਰਿਸ਼ਟੀ ਵਿਚ ਨਾ ਕੋਈ ਵੈਰੀ ਨਾ ਕੋਈ ਆਪਣਾ ਬਿਗਾਨਾ ਸੀ। ਪਾਣੀ ਦੀ ਪੁਕਾਰ ਸੁਣਦਿਆਂ ਹੀ ਪਠਾਣ ਕੋਲ ਪਹੁੰਚ ਗਏ। ਪਠਾਣ ਨੇ ਸਿੱਖ ਚਿਹਰਾ ਦੇਖਿਆ ਕਿ ਚਰਮ ਪਾਤਰ ਕੋਲ ਹੈ। ਘਗਿਆ ਕੇ ਬੇਨਤੀ ਕੀਤੀ ਤੇ ਜੀਅ ਦਾਨ ਮੰਗਿਆ। ਭਾਈ ਸਾਹਿਬ ਕਹਿਣ ਲੱਗੇ "ਪਾਣੀ ਹਾਜ਼ਰ ਹੈ ਪੀਉ।" ਪਰ ਪਠਾਣ ਨੇ ਕਿਹਾ "ਸਿੱਖਾ! ਬਾਹਵਾਂ ਟੁੱਟ ਚੁੱਕੀਆ ਹਨ; ਹੱਥ ਕੰਮ ਨਹੀਂ ਕਰਦੇ; ਮੈਂ ਆਪ ਉਠ ਨਹੀਂ ਸਕਦਾ, ਪਾਣੀ ਨਹੀਂ ਪੀ ਸਕਦਾ।" ਭਾਈ ਸਾਹਿਬ ਕਹਿੰਦੇ ਹਨ, "ਕੋਈ ਗੱਲ ਨਹੀਂ।" ਆਪ ਨੇ ਆਪਣੇ ਗੋਡੇ ਦਾ ਸਹਾਰਾ ਦੇ ਕੇ ਇਕ ਹੱਥ ਦੀ ਚੂਲੀ ਬਣਾ ਕੇ ਉਸਦੇ ਮੂੰਹ ਨੂੰ ਲਾਈ, ਇਕ ਨਾਲ ਪਾਣੀ ਪਾਇਆ। ਉਸਨੇ ਪਾਣੀ ਪੀ ਕੇ ਦੇਖਿਆ, ਸੁਰਤ ਨੇ ਕੰਮ ਕੀਤਾ। ਸੋਚਿਆ 'ਵਾਹ ਖੁਦਾ! ਮਾਰਨ ਵਾਲੇ ਭੀ ਸਿੱਖ ਅਤੇ ਪਾਣੀ ਦੇ ਕੇ ਬਚਾਉਣ ਵਾਲੇ ਵੀ ਸਿੱਖ! ਇਹ ਕੈਸੇ ਇਨਸਾਨ ਹਨ! ਸਮਝ ਆਈ ਕਿ ਇਹਨਾਂ ਦੇ ਲੜਨ ਵਿਚ ਤੇ ਸਾਡੇ ਲੜਨ ਵਿਚ ਬਹੁਤ ਫਰਕ ਹੈ। ਇਹ ਧਰਮ ਲਈ ਲੜਦੇ ਹਨ ਤੇ ਅਸੀਂ ਬੇਈਮਾਨੀ ਨਾਲ ਲੜਦੇ ਹਾਂ। ਪਠਾਣ ਨੇ ਪੁੱਛਿਆ "ਤੂੰ ਮੈਨੂੰ ਬਚਾਇਆ।" ਭਾਈ ਸਾਹਿਬ ਕਹਿਣ ਲੱਗੇ, "ਨਹੀਂ! ਮੇਰੇ ਮਾਲਕ ਨੇ ਬਚਾਇਆ, ਜਿਸਨੇ ਮੇਰੀ ਡਿਊਟੀ ਪਾਣੀ ਦੀ ਲਾਈ ਹੋਈ ਹੈ।" ਪਠਾਣ ਸੋਚਦਾ ਹੈ "ਇਹੋ ਜਿਹੇ ਮੁਸਲਮਾਨ ਨਾਲੋਂ ਮੈਂ ਇਕ ਸਿੱਖ ਹੁੰਦਾ ਜਿਨ੍ਹਾਂ ਵਿਚ ਇਤਨਾ ਪਿਆਰ ਹੈ ਮਨੁੱਖਤਾ ਲਈ!" (ਇਸਨੇ ਸਿੱਖ ਦੇ ਧਿਆਨ ਵਿਚ ਸਰੀਰ ਛੱਡਿਆ ਤੇ ਮਰ ਕੇ ਦੂਜੀ ਵਾਰ ਸਿੱਖ ਘਰਾਣੇ ਵਿਚ ਪੈਦਾ ਹੋਇਆ ਤੇ ਸਿੱਖੀ ਕਮਾ ਕੇ ਮੁਕਤ ਹੋਇਆ।) ਇਧਰ ਭਾਈ ਸਾਹਿਬ ਦੀ ਸ਼ਿਕਾਇਤ ਕੀਤੀ ਗਈ ਕਿ ਭਾਈ ਘਨੱਈਆ ਦੁਸ਼ਮਣ ਨੂੰ ਪਾਣੀ ਪਿਆਉਂਦਾ ਹੈ। ਭਾਈ ਸਾਹਿਬ ਦੀ ਪੇਸ਼ੀ ਹੋਈ ਤੇ ਗੁਰੂ ਜੀ ਨੇ ਕਿਹਾ "ਤੇਰੀ ਸ਼ਿਕਾਇਤ ਆਈ ਹੈ ਕਿ ਤੂੰ ਦੁਸ਼ਮਣ ਨੂੰ ਪਾਣੀ ਪਿਲਾਉਂਦਾ ਹੈਂ! ਇਹ ਸਿੱਖ ਸ਼ੰਕਾ ਕਰਦੇ ਹਨ।" ਭਾਈ ਸਾਹਿਬ ਕਹਿਣ ਲੱਗੇ "ਸਤਿਗੁਰੂ ਜੀ! ਆਪ ਤਾਂ ਅੰਤਰਯਾਮੀ ਹੋ! ਆਪ ਹੀ ਇਨ੍ਹਾਂ ਨੂੰ ਉੱਤਰ ਦੇ ਦੇਵੋ।" ਗੁਰੂ ਜੀ ਨੇ ਕਿਹਾ "ਤੁਹਾਡੇ ਮੁਖੋਂ ਹੀ ਉੱਤਰ ਦਿਵਾਉਣਾ ਹੈ! ਭਾਈ ਸਾਹਿਬ ਨੇ ਕਿਹਾ, "ਮਹਾਰਾਜ! ਮੈਂ ਕਿਸੇ ਦੁਸ਼ਮਣ ਨੂੰ ਪਾਣੀ ਨਹੀਂ ਪਿਲਾਇਆ" ਸਿੱਖਾਂ ਨੇ ਰੌਲ੍ਹਾ ਪਾਇਆ, "ਜੀ ਝੂਠ ਬੋਲਦਾ ਹੈ।" ਗੁਰੂ ਜੀ ਕਹਿਣ ਲੱਗੇ "ਤੁਸੀਂ ਨਹੀਂ ਬੋਲਣਾ, ਫਿਰ ਭਾਈ ਸਾਹਿਬ ਸਿੱਖਾਂ ਨੂੰ ਪਾਣੀ ਪਿਆਉਂਦਾ ਹੈ?" ਭਾਈ ਸਾਹਿਬ ਬੋਲੇ " ਨਾ ਮਹਾਰਾਜ ਸਿੱਖਾਂ ਨੂੰ ਵੀ ਨਹੀਂ।" ਸਿੱਖ ਹੈਰਾਨ ਸਨ ਕਿ ਕਿਤਨਾ ਝੂਠ ਬੋਲਦਾ ਹੈ ਕਹਿੰਦੇ "ਪੁੱਛੋ ਮੱਛਕ ਕਾਹਦੇ ਲਈ ਚੁੱਕੀ ਹੈ।" ਗੁਰੂ ਜੀ ਨੇ ਕਿਹਾ "ਤੁਸੀਂ ਨਹੀਂ ਬੋਲਣਾ।" ਫਿਰ ਚੁੱਪ ਹੋ ਗਏ ਤੇ ਹਜ਼ੂਰ ਨੇ ਕਿਹਾ, "ਚਰਮ ਪਾਤਰ ਕਾਹਦੇ ਲਈ ਹੈ?" ਕਹਿੰਦਾ "ਜੀ ਪਾਣੀ ਲਈ।" ਫਿਰ ਪਾਣੀ ਪਿਆਉਂਦਾ ਹੈਂ? "ਹਾਂ ਜੀ!" ਗੁਰੂ ਜੀ ਬੋਲੇ, "ਸਿੱਖਾਂ ਤੁਰਕਾਂ ਨੂੰ ਨਹੀਂ ਤਾਂ ਫਿਰ ਕਿਸਨੂੰ ਪਾਣੀ ਪਿਲਾਉਂਦਾ ਹੈਂ?" ਭਾਈ ਸਾਹਿਬ ਕਹਿਣ ਲੱਗੇ। "ਮੈਂ ਤਾਂ ਜਿਧਰ ਭੀ ਦੇਖਦਾ ਹਾਂ, ਤੂੰ ਹੀ ਤੂੰ ਨਜ਼ਰ ਆਉਂਦਾ ਹੈ ਤੇ ਪਾਣੀ ਭੀ ਤੇਰੇ ਮੁਖ ਵਿਚ ਹੀ ਪਾਉਂਦਾ ਹਾਂ। ਕੀ ਤੂੰ ਤੁਰਕ ਵਿਚ ਨਹੀਂ?" ਹਜ਼ੂਰ ਨੇ ਖੁਸ਼ ਹੋ ਕੇ ਮਲ੍ਹਮ ਪੱਟੀ ਭੀ ਦਿੱਤੀ ਕਿ ਲੋੜ ਪੈਣ 'ਤੇ ਇਹ ਸੇਵਾ ਭੀ ਕਰ; ਤੇ ਕਿਹਾ ਤੇਰੇ ਨਾਮ 'ਤੇ ਇਕ ਪੰਥ ਚਲੇਗਾ ਜੋ ਸੇਵਾ ਪੰਥੀ ਸਿੱਖ ਸੰਪ੍ਰਦਾ ਹੈ। ਸੋ ਭਾਈ ਘਨੱਈਆ ਸੱਚਾ ਸਿਦਕੀ, ਬ੍ਰਹਮ ਗਿਆਨੀ, ਚੌਥੇ ਪਦ ਵਿਚ

ਰਹਿਣ ਵਾਲਾ ਸਿੱਖ ਹੋਇਆ। ਕਿਉਂ ? ਸੱਚੇ ਸਾਹਿਬ 'ਤੇ ਮਨ ਮੰਨ ਗਿਆ ਤੇ ਸਰਬ ਨਿਰੰਤਰਿ ਪ੍ਰਮੇਸ਼ਰ ਨੂੰ ਜਾਣ ਲਿਆ।

## *ਸਭ ਜੀਅ ਤੇਰੇ; ਦਇਆਲਾ ॥*

ਹੇ ਦਇਆ ਦੇ ਘਰ ਵਾਹਿਗੁਰੂ! ਇਹ ਜੀਵ ਸਭ ਤੇਰੇ ਹਨ। ਜੈਸਾ ਕਿ :

੧. **ਦਇਆਲ ਹੋਏ ਸਭ ਜੀਅ ਜੰਤ੍ਰ ਹਰਿ ਨਾਨਕ ਨਦਰਿ ਨਿਹਾਲ ॥੧॥** [ਵਾਰ ਰਾਮਕਲੀ ਮਃ ੫, ਅੰਗ ੯੫੭]

੨. **ਦਇਆਲ ਸਦਾ ਕ੍ਰਿਪਾਲ ਸੁਆਮੀ ਨੀਚ ਥਾਪਣਹਾਰਿਆ ॥** [ਧਨਾਸਰੀ ਮਃ ੫, ਅੰਗ ੬੯੧]

## *ਅਪਨੇ ਭਗਤ; ਕਰਹਿ ਪ੍ਰਤਿਪਾਲਾ ॥*

ਵਾਹਿਗੁਰੂ ਆਪਣੇ ਭਗਤਾਂ ਦੇ ਪ੍ਰਤਿ=ਤਾਈਂ ਪਾਲਾ=ਪਾਲਣਾ ਕਰਦਾ ਹੈ। ਜੈਸਾ ਕਿ :

**ਭਗਤਾ ਕੀ ਸਾਰ ਕਰਹਿ ਆਪਿ ਰਾਖਹਿ ਜੋ ਤੇਰੈ ਮਨਿ ਭਾਣੇ ॥** [ਸੋਰਠਿ ਮਃ ੩, ਅੰਗ ੬੦੧]

## *ਅਚਰਜੁ; ਤੇਰੀ ਵਡਿਆਈ ॥*

ਹੇ ਵਾਹਿਗੁਰੂ! ਤੇਰੀ ਵਡਿਆਈ=ਸੋਭਾ ਅਚਰਜੁ=ਹੈਰਾਨ ਕਰਨ ਵਾਲੀ ਹੈ। ਜੋ ਕਿਸੇ ਦੇ ਸਮਝ ਨਾ ਆਵੇ ਤੇ ਹੈਰਾਨੀ ਪੈਦਾ ਕਰ ਦੇਵੇ ਉਸਨੂੰ ਅਸਚਰਜ ਕਹਿੰਦੇ ਹਨ। ਜੈਸਾ ਕਿ :

੧. **ਤੇਰੀ ਕੀਮਤਿ ਕਹਣੁ ਨ ਜਾਈ ॥ ਅਚਰਜ ਰੂਪੁ ਵਡੀ ਵਡਿਆਈ ॥** [ਮਾਰੂ ਮਃ ੫, ਅੰਗ ੧੦੮੬]

੨. **ਅਚਰਜੁ ਕੀਆ ਕਰਨੈਹਾਰੈ ਨਾਨਕ ਸਚੁ ਵਡਿਆਈ ॥** [ਧਨਾਸਰੀ ਮਃ ੫, ਅੰਗ ੬੭੮]

## *ਨਿਤ ਨਾਨਕ; ਨਾਮੁ ਧਿਆਈ ॥੨॥੨੩॥੮੭॥*

ਸਤਿਗੁਰੂ ਜੀ ਫੁਰਮਾਨ ਕਰਦੇ ਹਨ ਕਿ ਮੈਂ ਨਿਤ ਹੀ ਤੇਰੇ ਨਾਮ ਨੂੰ ਧਿਆਨ ਵਿਚ ਲਿਆ ਕੇ ਧਿਆਉਂਦਾ ਹਾਂ। ਐਸੀ ਕਿਰਪਾ ਕਰੋ ਕਿ ਧਿਆਤਾ ਧਿਆਨ ਧੇਯ ਦੀ ਤ੍ਰਿਕੁਟੀ ਨੂੰ ਪ੍ਰਛੇਦ ਕੇ ਧੇਯ ਰੂਪ ਹੀ ਹੋ ਜਾਵਾਂ। ਜੈਸਾ ਕਿ :

੧. **ਕ੍ਰਿਪਾ ਨਿਧਾਨ ਨਾਨਕ ਕਉ ਕਰਹੁ ਦਾਤਿ ॥
ਨਾਮੁ ਤੇਰਾ ਜਪੀ ਦਿਨੁ ਰਾਤਿ ॥** [ਸੂਹੀ ਮਃ ੫, ਅੰਗ ੭੪੦]

੨. **ਗੁਣ ਗਾਵਾ ਨਿਤ ਨਿਤ ਸਦ ਹਰਿ ਕੇ ਮਨੁ ਜੀਵੈ ਨਾਮੁ ਸੁਣਿ ਤੇਰਾ ॥** [ਵਡਹੰਸ ਮਃ ੪, ਅੰਗ ੫੬੨]

੩. **ਨਿਤ ਜਪੀਐ ਸਾਸਿ ਗਿਰਸਿ ਨਾਉ ਪਰਵਦਿਗਾਰ ਦਾ ॥** [ਵਾਰ ਗੂਜਰੀ ਮਃ ੫, ਅੰਗ ੫੧੮]

ਵਹਿਗੁਰੂ ਜੀ ਕਾ ਖ਼ਾਲਸਾ ॥ ਵਾਹਿਗੁਰੂ ਜੀ ਕੀ ਫ਼ਤਹ ॥

ਮੁਖਵਾਕ ਨੰਬਰ ੬੯ [ਆਦਿ ਅੰਗ ੬੩੧]

***ਸੋਰਠਿ ਮਹਲਾ ੯ ॥ ਮਨ ਕੀ ਮਨ ਹੀ ਮਾਹਿ ਰਹੀ ॥ ਨਾ ਹਰਿ ਭਜੇ ਨ ਤੀਰਥ ਸੇਵੇ ਚੋਟੀ ਕਾਲਿ ਗਹੀ ॥੧॥ਰਹਾਉ॥ ਦਾਰਾ ਮੀਤ ਪੂਤ ਰਥ ਸੰਪਤਿ ਧਨ ਪੂਰਨ ਸਭੁ ਮਹੀ ॥ ਅਵਰ ਸਗਲ ਮਿਥਿਆ ਏ ਜਾਨਉ ਭਜਨੁ ਰਾਮੁ ਕੋ ਸਹੀ ॥੧॥ ਫਿਰਤ ਫਿਰਤ ਬਹੁਤੇ ਜੁਗ ਹਾਰਿਓ ਮਾਨਸ ਦੇਹ ਲਹੀ ॥ ਨਾਨਕ ਕਹਤ ਮਿਲਨ ਕੀ ਬਰੀਆ ਸਿਮਰਤ ਕਹਾ ਨਹੀ ॥੨॥੨॥***

## *ਸੋਰਠਿ ਮਹਲਾ ੯ ॥*

ਇਹ ਅੰਮ੍ਰਿਤ ਬਚਨ ਨੌਵੇਂ ਪਾਤਸ਼ਾਹ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਰਸਨਾ ਤੋਂ ਉਚਾਰਨ ਕੀਤਾ ਹੋਇਆ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਅੰਗ ੬੩੧ 'ਤੇ ਸੁਭਾਇਮਾਨ ਹੈ ਜਿਸ ਵਿਚ ਮੌਤ ਦਾ ਭੈ ਦਿਖਾ ਕੇ ਮੋਹ ਮਾਇਆ ਵਿਚ ਫਸੇ ਮਨ ਨੂੰ ਸੱਤ ਪ੍ਰਮੇਸ਼ਰ ਨਾਲ ਜੁੜਨ ਦਾ ਉਪਦੇਸ਼ ਹੈ ਅਤੇ ਨਾਮ ਚਿੰਤਨ ਕਰਕੇ ਪਾਪਾਂ ਦੀ ਅਪਵਿਤ੍ਰਤਾ ਤੋਂ ਪੁਨੀਤ ਹੋਣ ਦੇ ਲਈ ਉਮਰ ਦਾ ਸਮਾਂ ਪ੍ਰਮੇਸ਼ਰ ਦੇ ਚਿੰਤਨ ਵਿਚ ਲਾਉਣ ਦਾ ਉਤਸ਼ਾਹ ਦਿੱਤਾ ਹੈ।

## *ਮਨ ਕੀ; ਮਨ ਹੀ ਮਾਹਿ ਰਹੀ ॥*
## *ਨਾ ਹਰਿ ਭਜੇ, ਨ ਤੀਰਥ ਸੇਵੇ; ਚੋਟੀ ਕਾਲਿ ਗਹੀ ॥੧॥ਰਹਾਉ॥*

ਧੰਨ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਉਤਮ ਬਕਤੇ ਹੋ ਕਰਕੇ ਸਮੁੱਚੇ ਪ੍ਰਾਣੀ ਮਾਤਰ ਲਈ ਉਪਦੇਸ਼ ਕਰਦੇ ਹੋਏ ਉਚਾਰਨ ਕਰਦੇ ਹਨ ਕਿ ਜਿਸ ਕਾਰਜ ਵਾਸਤੇ ਜੀਵ ਨੇ ਸੰਸਾਰ ਵਿਚ ਜਨਮ ਧਾਰਨ ਕੀਤਾ ਹੈ ਉਸ ਕਾਰਜ ਨੂੰ ਭੁਲਾ ਕਰਕੇ ਮਨ ਦੀ ਵਾਸ਼ਨਾ ਪਦਾਰਥਾਂ ਵਿਚ ਖੱਚਿਤ ਹੋ ਕਰਕੇ ਪਦਾਰਥਾਂ ਦੇ ਪ੍ਰਾਪਤੀ ਦੀ ਵਾਸ਼ਨਾ ਮਨ ਵਿਚ ਹੀ ਟਿਕੀ ਰਹੀ ਕਦੇ ਵੀ ਪਦਾਰਥਾਂ ਵਲੋਂ ਸੰਤੁਸ਼ਟਤਾ ਨਹੀਂ ਹੋਈ, ਸਦਾ ਹੀ ਪਦਾਰਥਾਂ ਦੀ ਤ੍ਰਿਸ਼ਨਾ ਦਗਧ ਕਰਦੀ ਰਹੀ। ਤ੍ਰਿਸ਼ਨਾ ਦੀ ਬਹੁਲਤਾ ਕਰਕੇ ਨਾ ਤਾਂ ਹਰਿ=ਵਾਹਿਗੁਰੂ ਦਾ ਭਜੇ=ਭਜਨ ਕੀਤਾ ਅਤੇ ਨਾ ਹੀ ਤੀਰਥ=ਪਵਿਤ੍ਰ ਅਸਥਾਨਾਂ ਨੂੰ ਸੇਵੇ=ਸੇਵਨਾ ਕੀਤਾ ਭਾਵ ਦਰਸ਼ਨ-ਯਾਤਰਾ ਜਿਸ ਕਰਕੇ ਪੁੰਨਾਂ ਵਿਚ ਵਾਧਾ ਹੋਣਾ ਸੀ, ਨਹੀਂ ਕੀਤੇ। ਤੇ ਕਾਲ ਨੇ ਆ ਕੇ ਚੋਟੀ=ਸਿਰ ਦੇ ਵਾਲਾਂ ਤੋਂ ਪਕੜਨਾ ਕੀਤਾ। ਜੋ ਮਨੁੱਖ ਨੂੰ ਕਰਨਾ ਚਾਹੀਦਾ ਸੀ ਉਹ ਨਹੀਂ ਕੀਤਾ। ਜੈਸਾ ਕਿ :

**ਜਤਨ ਬਹੁਤ ਸੁਖ ਕੇ ਕੀਏ ਦੁਖ ਕੋ ਕੀਓ ਨ ਕੋਇ ॥** [ਸਲੋਕ ਮਃ ੯, ਅੰਗ ੧੪੨੮]

ਸਾਰੀ ਉਮਰ ਸਰੀਰਕ ਸੁਖਾਂ ਵਾਸਤੇ ਦੌੜਦਾ ਰਿਹਾ ਪਰ ਅੰਤ ਸਮੇਂ ਦਾ ਜੋ ਮੌਤ ਦਾ ਭਿਆਨਕ ਦੁੱਖ ਸੀ ਉਸ ਵਾਸਤੇ ਕੋਈ ਜਤਨ=ਉਦਮ ਨਹੀਂ ਕੀਤਾ। ਇਹ ਮਨੁੱਖ ਹੋਰਾਂ ਵਾਸਤੇ ਫਾਹੀਆਂ ਪਾਉਂਦਾ ਰਿਹਾ। ਜਿਸ ਤਰ੍ਹਾਂ ਮਛੇਰਾ ਮੱਛੀਆਂ ਨੂੰ ਫੜਨ ਵਾਸਤੇ ਜਾਲ ਪਾਉਂਦਾ ਹੈ ਪਰ ਕਈ ਵਾਰੀ ਵੱਡੀ ਮੱਛੀ ਜਾਲ ਨੂੰ ਹੀ ਲੈ ਜਾਂਦੀ ਹੈ, ਕਈ ਵਾਰੀ ਸ਼ਿਕਾਰੀ ਹੀ ਕਿਸੇ ਦਾ ਸ਼ਿਕਾਰ ਬਣ ਜਾਂਦੇ ਹਨ। ਜਿਸ ਤਰ੍ਹਾਂ ਬਗਲਾ ਮੱਛੀ ਨੂੰ ਫੜਦਾ ਹੈ ਤੇ ਬਗਲੇ ਉਤੇ ਅਚਾਨਕ ਹੀ ਬਾਜ ਪੈ ਜਾਂਦਾ ਹੈ। ਜੈਸਾ ਕਿ :

**ਫਰੀਦਾ ਦਰੀਆਵੈ ਕੰਨੈ ਬਗੁਲਾ ਬੈਠਾ ਕੇਲ ਕਰੇ ॥**
**ਕੇਲ ਕਰੇਦੇ ਹੰਝ ਨੋ ਅਚਿੰਤੇ ਬਾਜ ਪਏ ॥**
**ਬਾਜ ਪਏ ਤਿਸੁ ਰਬ ਦੇ ਕੇਲਾਂ ਵਿਸਰੀਆਂ ॥** [ਸਲੋਕ ਫਰੀਦ, ਅੰਗ ੧੩੮੩]

ਮਾਇਆ ਦੇ ਮੋਹ ਦਾ ਦ੍ਰਿਸ਼ ਬੜਾ ਸੁਹਾਵਣਾ ਲੱਗਦਾ ਹੈ। ਇਸਦੇ ਅਨੇਕਾਂ ਰੂਪ ਹਨ ਜਿਵੇਂ ਧਨ ਇਸਤਰੀ

ਐਸ੍ਵਰਜ। ਜੋ ਮਾਇਆ ਦੇ ਮੋਹ ਵਿਚ ਫਸ ਜਾਂਦੇ ਹਨ ਉਹਨਾਂ ਦਾ ਆਤਮਿਕ ਜੀਵਨ ਨਸ਼ਟ ਹੋ ਜਾਂਦਾ ਹੈ। ਗੁਰੂ ਸਾਹਿਬ ਜੀ ਤਾੜਨਾ ਕਰਦੇ ਹਨ। ਜੈਸਾ ਕਿ :

**ਮਨਮੁਖ ਨਾਮ ਵਿਹੂਣਿਆ ਰੰਗੁ ਕਸੁੰਭਾ ਦੇਖਿ ਨ ਭੁਲੁ ॥**
**ਇਸ ਕਾ ਰੰਗੁ ਦਿਨ ਥੋੜਿਆ ਛੋਛਾ ਇਸ ਦਾ ਮੁਲੁ ॥** [ਵਾਰ ਸਿਰੀਰਾਗ ਮਃ ੩, ਅੰਗ ੮੫]

ਜੀਵ ਇਸ ਬਿਨਸਨਹਾਰ ਸੰਸਾਰ ਵਿਚ ਮਾਇਆ ਜਾਲ ਵਿਚ ਪੈ ਕਰਕੇ ਜੀਵਨ ਮਨੋਰਥ ਨੂੰ ਭੁੱਲ ਕਰਕੇ ਅੰਤ ਨੂੰ ਖੁਆਰ ਹੁੰਦਾ ਹੈ। ਜਿਸ ਮਾਇਆ ਵਾਸਤੇ ਦਿਨ ਰਾਤ ਦੌੜਦਾ ਹੈ ਪਰ ਅੰਤ ਸਮੇਂ ਉਹ ਮਾਇਆ ਸਾਥ ਨਹੀਂ ਦੇਂਦੀ, ਕੇਵਲ ਪ੍ਰਮੇਸ਼ਰ ਦਾ ਨਾਮ ਹੀ ਸਹਾਇਕ ਹੁੰਦਾ ਹੈ। ਇਸ ਮਾਇਆ ਬਾਬਤ ਸਤਿਗੁਰੂ ਜੀ ਕਥਨ ਕਰਦੇ ਹਨ। ਜੈਸਾ ਕਿ :

**ਪਾਪਾ ਬਾਝਹੁ ਹੋਵੈ ਨਾਹੀ ਮੁਇਆ ਸਾਥਿ ਨ ਜਾਈ ॥** [ਆਸਾ ਮਃ ੧, ਅੰਗ ੪੧੭]

ਸੋ ਗੁਰੂ ਤੇਗ ਬਹਾਦੁਰ ਸਾਹਿਬ ਜੀ ਕਥਨ ਕਰਦੇ ਹਨ ਕਿ ਮਾਇਆ ਦੇ ਮੋਹ ਵਸ ਪ੍ਰਾਣੀ ਝੂਠ ਫਰੇਬ ਵਿਕਾਰਾਂ, ਦੁਨੀਆਵੀ ਪਦਾਰਥਾਂ ਦੀ ਚਿਤਵਨੀ ਕਰਦਾ ਹੋਇਆ ਜਮਾਂ ਦੇ ਵਸ ਪੈ ਜਾਂਦਾ ਹੈ। ਜੈਸਾ ਕਿ :

**ਨਰ ਚਾਹਤ ਕਛੁ ਅਉਰ ਅਉਰੈ ਕੀ ਅਉਰੈ ਭਈ ॥**
**ਚਿਤਵਤ ਰਹਿਓ ਠਗਉਰ ਨਾਨਕ ਫਾਸੀ ਗਲਿ ਪਰੀ ॥੩੮॥** [ਸਲੋਕ ਮਃ ੯, ਅੰਗ ੧੪੨੮]

ਇਸ ਜਨਮ ਮਰਨ ਦੇ ਦੁੱਖਾਂ ਦਾ ਕਾਰਨ ਜੀਵ ਦੀ ਵਾਸ਼ਨਾ ਹੀ ਹੈ। ਜੁਗਾਂ ਜੁਗੰਤਰਾਂ ਤੋਂ ਇਹ ਸਰੀਰ ਦਾ ਸ਼੍ਰੋਮਣੀ ਜੀਵ ਵਾਸ਼ਨਾ ਦਾ ਬੱਧਾ, ਜੰਮਦਾ ਤੇ ਮਰਦਾ ਹੈ। ਮੁੜ-ਮੁੜ ਕੇ ਦੇਹ ਧਾਰਦਾ ਹੈ ਪਰ ਇਸ ਭੇਦ ਨੂੰ ਕੋਈ ਗਿਆਨੀ ਪੁਰਸ਼ ਹੀ ਜਾਣਦਾ ਹੈ। ਦਵੈਸ਼ ਤੇ ਭਰਮ ਵਿਚ ਪੈ ਕਰਕੇ ਚਾਰੇ ਜੁਗਾਂ ਤੋਂ ਹੰਗਤਾ, ਮਮਤਾ ਤੇ ਵਾਸ਼ਨਾ ਦੇ ਅਧੀਨ ਮਾਤਾ ਦੇ ਗਰਭ ਵਿਚ ਗਲਦਾ ਹੈ ਤੇ ਜਮਾਂ ਦੀਆਂ ਚੋਟਾਂ ਸਹਾਰਦਾ ਹੈ। ਜਿਸ ਕਾਰਜ ਵਾਸਤੇ ਮਨੁੱਖਾ ਜਨਮ ਪ੍ਰਾਪਤ ਹੋਇਆ ਸੀ ਉਸ ਕਾਰਜ ਨੂੰ ਭੁੱਲ ਕਰਕੇ ਇਸ ਅਮੋਲਕ ਅਵਸਰ ਨੂੰ ਅਜਾਈਂ ਗੁਆ ਲੈਂਦਾ ਹੈ। ਭਾਈ ਗੁਰਦਾਸ ਜੀ ਕਥਨ ਕਰਦੇ ਹਨ। ਜੈਸਾ ਕਿ :

**ਜੁਗਿ ਜੁਗਿ ਮੇਰੁ ਸਰੀਰ ਕਾ ਬਾਸਨਾ ਬਧਾ ਆਵੈ ਜਾਵੈ।**
**ਫਿਰਿ ਫਿਰਿ ਫੇਰਿ ਵਟਾਈਐ ਗਿਆਨੀ ਹੋਇ ਮਰਮੁ ਕਉ ਪਾਵੈ।**
**ਸਤਿਜੁਗਿ ਦੂਜਾ ਭਰਮੁ ਕਰਿ ਤ੍ਰੇਤੇ ਵਿਚਿ ਜੋਨੀ ਫਿਰਿ ਆਵੈ।**
**ਤ੍ਰੇਤੇ ਕਰਮਾਂ ਬਾਂਧਤੇ ਦੁਆਪਰਿ ਫਿਰਿ ਅਵਤਾਰ ਕਰਾਵੈ।**
**ਦੁਆਪਰਿ ਮਮਤਾ ਅਹੰ ਕਰਿ ਹਉਮੈ ਅੰਦਰਿ ਗਰਬਿ ਗਲਾਵੈ।**
**ਤ੍ਰਿਹੁ ਜੁਗਾਂ ਕੇ ਕਰਮ ਕਰਿ ਜਨਮ ਮਰਨ ਸੰਸਾ ਨ ਚੁਕਾਵੈ।**
**ਫਿਰਿ ਕਲਿਜੁਗ ਅੰਦਰਿ ਦੇਹਿ ਧਰਿ ਕਰਮਾਂ ਅੰਦਰਿ ਫੇਰਿ ਫਸਾਵੈ।**
**ਅਉਸਰੁ ਚੁਕਾ ਹਥ ਨ ਆਵੈ ॥੧੫॥** [ਭਾਈ ਗੁਰਦਾਸ ਵਾਰ ੧ ਪਉੜੀ ੧੫]

ਇਹ ਸਮਾਂ ਹੱਥੋਂ ਗੁਆਚ ਜਾਣ ਤੋਂ ਅਗਰ ਕੁਝ ਬਾਕੀ ਬਚਦਾ ਹੈ ਉਸਦਾ ਨਾਮ ਪਛਤਾਵਾ ਹੈ ਇਸ ਪਛਤਾਵੇ ਨਾਲ ਕੁਝ ਵੀ ਪ੍ਰਾਪਤ ਨਹੀਂ ਹੁੰਦਾ। ਪ੍ਰਾਪਤ ਹੁੰਦਾ ਹੈ ਤਾਂ ਕੇਵਲ ਦੁਖ। ਇਸ ਦੁਖ ਤੋਂ ਬਚਣ ਲਈ ਸਾਵਧਾਨ ਕੀਤਾ ਹੈ। ਜੈਸਾ ਕਿ :

**ਜਿਨਿ ਰੰਗਿ ਕੰਤੁ ਨ ਰਾਵਿਆ ਸਾ ਪਛੋ ਰੇ ਤਾਣੀ ॥**
**ਹਾਥ ਪਛੋੜੈ ਸਿਰੁ ਧੁਣੈ ਜਬ ਰੈਣਿ ਬਿਹਾਣੀ ॥੨॥**
**ਪਛੋਤਾਵਾ ਨਾ ਮਿਲੈ ਜਬ ਚੂਕੈਗੀ ਸਾਰੀ ॥**
**ਤਾ ਫਿਰਿ ਪਿਆਰਾ ਰਾਵੀਐ ਜਬ ਆਵੈਗੀ ਵਾਰੀ ॥੩॥** [ਤਿਲੰਗ ਮਃ ੧, ਅੰਗ ੭੨੫]

ਮਨ ਵਿਚ ਸੋਚਿਆ ਸੀ ਕਿ ਮੈਂ ਅਮੀਰ ਹੋ ਜਾਵਾਂ, ਅਨੰਤ ਵਿਸ਼ਿਆਂ ਨੂੰ ਭੋਗ ਲਵਾਂ, ਸੰਸਾਰ ਦੀ ਚੌਧਰਤਾ ਹਾਸਲ ਹੋ ਜਾਵੇ, ਇਹ ਸਾਰੀਆਂ ਮਨ ਦੀਆਂ ਵਾਸ਼ਨਾਵਾਂ ਮਨ ਵਿਚ ਹੀ ਸਨ ਤਦੋਂ ਨੂੰ ਕਾਲ ਨੇ ਸਿਰ ਤੋਂ ਪਕੜ ਕੇ ਧਰਤੀ ਨਾਲ ਪਟਕਾ ਦਿੱਤਾ। ਕਰਨ ਵਾਲਾ ਕੰਮ ਇਕ ਵੀ ਨਹੀਂ ਕੀਤਾ। ਸਤਿਸੰਗ ਵਿਚ ਵਾਹਿਗੁਰੂ ਦਾ ਭਜਨ ਤੇ ਤੀਰਥਾਂ ਦਾ ਸੇਵਨ ਕਰਨਾ ਸੀ ਜੋ ਨਹੀਂ ਕੀਤਾ। ਜੈਸਾ ਕਿ :

**ਜਉ ਜਮੁ ਆਇ ਕੇਸ ਗਹਿ ਪਟਕੈ ਤਾ ਦਿਨ ਕਿਛੁ ਨ ਬਸਾਹਿਗਾ ॥**
**ਸਿਮਰਨੁ ਭਜਨੁ ਦਇਆ ਨਹੀ ਕੀਨੀ ਤਉ ਮੁਖਿ ਚੋਟਾ ਖਾਹਿਗਾ ॥**

[ਮਾਰੂ ਕਬੀਰ ਜੀ, ਅੰਗ ੧੧੦੬]

## *ਦਾਰਾ ਮੀਤ ਪੂਤ ਰਥ ਸੰਪਤਿ; ਧਨ ਪੂਰਨ ਸਭੁ ਮਹੀ ॥*

ਦਾਰਾ=ਇਸਤਰੀ ਮੀਤ=ਮਿੱਤਰ, ਪੂਤ=ਪੁੱਤਰ, ਰਥ=ਸਵਾਰੀ, ਸੰਪਤਿ=ਸੰਪਦਾ, ਪੂਰਨ=ਸਾਰਾ, ਧਨ=ਪੈਸਾ, ਮਹੀ=ਧਰਤੀ ਜੋ ਕੁਝ ਵੀ ਇਹ ਮਾਇਕੀ ਪਦਾਰਥ ਹਨ ਇਨ੍ਹਾਂ ਨੂੰ ਸਮਝ, ਇਹਨਾਂ ਵਿਚ ਕੋਈ ਵੀ ਚੀਜ਼ ਹਮੇਸ਼ਾਂ ਰਹਿਣ ਵਾਲੀ ਨਹੀਂ ਅਗਰ ਜੇ ਕੋਈ ਹਮੇਸ਼ਾਂ ਰਹਿਣ ਵਾਲੀ ਚੀਜ਼ ਤਾਂ ਨਾਮ ਹੈ। ਜੈਸੇ ਗੁਰੂ ਜੀ ਫੁਰਮਾਉਂਦੇ ਹਨ।

## *ਅਵਰ ਸਗਲ ਮਿਥਿਆ ਏ ਜਾਨਉ; ਭਜਨੁ ਰਾਮੁ ਕੋ ਸਹੀ ॥੧॥*

ਅਵਰ=ਹੋਰ ਭਾਵ ਨਾਮ ਤੋਂ ਬਿਨਾਂ ਸਗਲ=ਸਾਰੇ [ਜੋ ਉਪਰ ਦੱਸੇ ਹਨ] ਮਿਥਿਆ=ਝੂਠੇ ਏ=ਇਨ੍ਹਾਂ ਨੂੰ ਜਾਨਉ= ਜਾਨਣਾ ਕਰੋ ਰਾਮੁ=ਰਮੇ ਹੋਏ ਪ੍ਰਮੇਸ਼ਰ ਦਾ ਭਜਨੁ=ਜਸ ਕਰਨਾ ਹੀ ਸਹੀ=ਸੱਤ ਹੈ।

ਇਨਸਾਨ ਹਰ ਰੋਜ਼ ਗਿਣਤੀ ਕਰਦਾ ਹੈ ਕਿ ਮੇਰੇ ਇਤਨੇ ਮਿੱਤਰ ਅਤੇ ਸੰਬੰਧੀ ਹਨ। ਖਾਸ ਕਰਕੇ ਇਸਤਰੀ, ਪੁੱਤਰਾਂ ਉੱਤੇ ਜੀਵ ਨੂੰ ਬਹੁਤ ਮਾਣ ਹੈ ਪਰ ਇਹ ਇੱਕ ਭਰਮ ਹੈ ਜਦੋਂ ਕਿ ਇਨ੍ਹਾਂ ਸੰਬੰਧਾਂ ਦੀ ਜੜ੍ਹ ਸੁਖ ਵਿਚ ਹੈ ਜਦੋਂ ਤੱਕ ਤੇਰੇ ਤੋਂ ਉਨ੍ਹਾਂ ਨੂੰ ਕੋਈ ਸੁਖ ਸੁਆਰਥ ਪੂਰਾ ਹੁੰਦਾ ਹੈ ਤਦ ਤੱਕ ਉਹ ਤੇਰੇ ਹਨ ਜਿਸ ਦਿਨ ਉਨ੍ਹਾਂ ਦਾ ਸੁਆਰਥ ਪੂਰਾ ਨਹੀਂ ਹੁੰਦਾ ਤਾਂ ਸਭ ਸਾਥ ਛੱਡ ਜਾਂਦੇ ਹਨ। ਗੁਰੂ ਫੁਰਮਾਨ ਅਨੁਸਾਰ, ਜੈਸਾ ਕਿ :

**ਜੋ ਸੰਸਾਰੈ ਕੇ ਕੁਟੰਬ ਮਿਤ੍ਰ ਭਾਈ ਦੀਸਹਿ ਮਨ ਮੇਰੇ ਤੇ ਸਭਿ ਅਪਨੈ ਸੁਆਇ ਮਿਲਾਸਾ ॥**
**ਜਿਤੁ ਦਿਨਿ ਉਨ੍ ਕਾ ਸੁਆਉ ਹੋਇ ਨ ਆਵੈ ਤਿਤੁ ਦਿਨਿ ਨੇੜੈ ਕੋ ਨ ਢੁਕਾਸਾ ॥**

[ਗੋਂਡ ਮਃ ੪, ਅੰਗ ੮੬੦]

ਇਸ ਪਰਥਾਇ ਇਕ ਸਾਖੀ ਵੀ ਕਥਨ ਕੀਤੀ ਹੈ :

ਇਕ ਸਾਧੂ ਕੋਲ ਇਕ ਬੱਚਾ ਆਉਂਦਾ ਸੀ। ਸੰਤਾਂ ਨੇ ਉਸ ਬੱਚੇ ਨੂੰ ਸਤ ਉਪਦੇਸ਼ ਕਰਦੇ ਹੋਏ ਦੱਸਿਆ ਕਿ **ਕੋ ਕਾਹੂ ਕੋ ਨਾਹਿ ॥** ਪਰ ਉਸ ਬੱਚੇ ਨੇ ਆਖਿਆ ਕਿ ਮਾਤਾ ਪਿਤਾ ਭੈਣ ਭਰਾ ਮੇਰੇ ਆਪਣੇ ਹਨ। ਸਾਧੂ ਨੇ ਉਸਨੂੰ ਪ੍ਰਾਣ ਚੜ੍ਹਾਉਣ ਦੀ ਕਲਾ ਸਿਖਾ ਦਿੱਤੀ ਤੇ ਬੱਚੇ ਨੇ ਘਰ ਜਾ ਕੇ ਇਸ ਤਰ੍ਹਾਂ ਹੀ ਕੀਤਾ। ਘਰ ਜਾ ਕਰਕੇ ਆਪਣੇ ਪ੍ਰਾਣ ਚੜ੍ਹਾ ਕੇ ਮੁਰਦੇ ਦੀ ਤਰ੍ਹਾਂ ਲੰਮਾ ਪੈ ਗਿਆ। ਘਰ ਵਾਲੇ ਬੜੇ ਰੋਣ ਪਿੱਟਣ ਲੱਗੇ ਇਤਨੇ ਨੂੰ ਉਹ ਸਾਧੂ ਆ ਪਹੁੰਚੇ ਤੇ ਆ ਕੇ ਕਿਹਾ ਕਿ ਇਸ ਬੱਚੇ ਦੀ ਜਗ੍ਹਾ ਜੇ ਕੋਈ ਆਪਣੇ ਪ੍ਰਾਣ ਦੇਵੇ ਤਾਂ ਇਹ ਜਿਉਂਦਾ ਹੋ ਸਕਦਾ ਹੈ। ਮੇਰੇ ਕੋਲ ਇਕ ਦਵਾਈ ਦੀ ਪੁੜੀ ਹੈ ਜਿਸਨੂੰ ਖਾਣ ਨਾਲ ਸਬੰਧੀ ਮਰ ਜਾਵੇਗਾ ਤੇ ਬੱਚਾ ਜਿਉਂਦਾ ਹੋ ਜਾਵੇਗਾ ਪਰ ਕੋਈ ਭੀ ਤਿਆਰ ਨਾ ਹੋਇਆ ਤਾਂ ਸਾਰਿਆਂ ਨੇ ਇਹੋ ਹੀ ਉੱਤਰ ਦਿੱਤਾ ਕਿ ਮਰਿਆ ਨਾਲ ਕੌਣ ਮਰਦਾ ਹੈ ? ਜੋ ਹੋ ਗਿਆ ਸੋ ਵਾਹਿਗੁਰੂ ਦਾ ਭਾਣਾ ਹੈ, ਉਸਨੂੰ ਕੋਈ ਮੋੜ ਨਹੀਂ ਸਕਦਾ। ਸਾਧੂ ਨੇ ਆਖਿਆ ਜੇ ਤੁਸੀਂ ਆਖੋ ਤਾਂ ਪੁੜੀ ਮੈਂ ਖਾ ਲੈਂਦਾ ਹਾਂ। ਫਿਰ ਸਾਰੇ ਕਹਿਣ ਲੱਗੇ, ਬਿਲਕੁਲ ਠੀਕ ਹੈ ਤੁਹਾਨੂੰ ਕੋਈ ਰੋਣ ਪਿੱਟਣ ਵਾਲਾ ਵੀ ਨਹੀਂ। ਸੰਤਾਂ ਨੇ ਪੁੜੀ ਖਾਧੀ ਤੇ ਮੁਰਦੇ ਦੀ ਨਿਆਈਂ ਲੰਮੇ ਪੈ ਗਏ ਤੇ ਬੱਚਾ ਦੱਸੇ ਮੁਤਾਬਿਕ ਉਠ ਕੇ ਬੈਠ ਗਿਆ ਸਬੰਧੀ ਬੜੇ ਖੁਸ਼ ਹੋਏ ਤੇ ਬੱਚਾ ਆਖਣ ਲੱਗਾ, ਮੈਂ ਸੰਤਾਂ ਦੀ ਲਾਸ਼ ਡੇਰੇ ਛੱਡ ਆਵਾਂ। ਜਦੋਂ

ਡੇਰੇ ਪਹੁੰਚੇ ਤਾਂ ਸੰਤਾਂ ਨੇ ਕਿਹਾ ਦੱਸ! ਸੰਸਾਰ ਵਿਚ ਕਿਸੇ ਦਾ ਕੋਈ ਹੈ ? ਤਾਂ ਬੱਚੇ ਨੇ ਆਖਿਆ ਕਿ ਤੁਹਾਡੀ ਗੱਲ ਬਿਲਕੁਲ ਠੀਕ ਹੈ। ਤਦੇ ਗੁਰੂ ਜੀ ਆਖਦੇ ਹਨ, ਜੈਸਾ ਕਿ :

**ਨਿਜ ਕਰਿ ਦੇਖਿਓ ਜਗਤੁ ਮੈ ਕੋ ਕਾਹੂ ਕੋ ਨਾਹਿ ॥**
**ਨਾਨਕ ਥਿਰੁ ਹਰਿ ਭਗਤਿ ਹੈ ਤਿਹ ਰਾਖੋ ਮਨ ਮਾਹਿ ॥੪੮॥** [ਸਲੋਕ ਮਃ ੯, ਅੰਗ ੧੪੨੯]

ਸੋ ਇਸ ਵੀਚਾਰ ਦੁਆਰਾ ਇਹ ਗੱਲ ਸਪਸ਼ਟ ਹੋ ਜਾਂਦੀ ਹੈ ਕਿ ਜੇਕਰ ਕੋਈ ਸੱਚਾ ਸਾਥੀ ਹੈ ਤਾਂ ਉਹ ਕੇਵਲ ਪ੍ਰਮਾਤਮਾ ਦਾ ਨਾਮ ਹੀ ਹੈ ਜੋ ਲੋਕ ਪ੍ਰਲੋਕ ਵਿਚ ਨਾਲ ਜਾਣ ਵਾਲਾ ਹੈ।

## *ਫਿਰਤ ਫਿਰਤ ਬਹੁਤੇ ਜੁਗ ਹਾਰਿਓ; ਮਾਨਸ ਦੇਹ ਲਹੀ ॥*

ਵਾਸ਼ਨਾ ਅਧੀਨ ਜੀਵ ਨੂੰ ਚਉਰਾਸੀ ਲੱਖ ਜੂਨਾਂ ਵਿਚ ਫਿਰਤ ਫਿਰਤ=ਭਰਮਦੇ-ਭਰਮਦੇ ਬਹੁਤ ਜੁਗ=ਕਈ ਜੁਗ ਲੰਘ ਗਏ ਤੇ ਫਿਰਦਾ-ਫਿਰਦਾ ਜੀਵ ਹਾਰਿਓ=ਥੱਕ ਗਿਆ। ਜੈਸਾ ਕਿ :

**ਕਈ ਜਨਮ ਭਏ ਕੀਟ ਪਤੰਗਾ ॥ ਕਈ ਜਨਮ ਗਜ ਮੀਨ ਕੁਰੰਗਾ ॥**
**ਕਈ ਜਨਮ ਪੰਖੀ ਸਰਪ ਹੋਇਓ ॥ ਕਈ ਜਨਮ ਹੈਵਰ ਬ੍ਰਿਖ ਜੋਇਓ ॥੧॥**
**ਮਿਲੁ ਜਗਦੀਸ ਮਿਲਨ ਕੀ ਬਰੀਆ ॥ ਚਿਰੰਕਾਲ ਇਹ ਦੇਹ ਸੰਜਰੀਆ ॥੧॥ਰਹਾਉ॥**
**ਕਈ ਜਨਮ ਸੈਲ ਗਿਰਿ ਕਰਿਆ ॥ ਕਈ ਜਨਮ ਗਰਭ ਹਿਰਿ ਖਰਿਆ ॥**
**ਕਈ ਜਨਮ ਸਾਖ ਕਰਿ ਉਪਾਇਆ ॥ ਲਖ ਚਉਰਾਸੀਹ ਜੋਨਿ ਭ੍ਰਮਾਇਆ ॥੨॥**
[ਗਉੜੀ ਮਃ ੫, ਅੰਗ ੧੭੬]

ਇਸ ਤਰ੍ਹਾਂ ਜੀਵ ਨੂੰ ਕੀੜੇ, ਪਤੰਗੇ, ਹਾਥੀ ਆਦਿ ਤ੍ਰਿਗਧ ਜੋਨਾਂ ਤੇ ਪੱਥਰਾਂ ਬ੍ਰਿਛਾਂ ਦੀਆ ਚਉਰਾਸੀ ਲੱਖ ਜੂਨਾਂ ਤੋਂ ਬਾਅਦ ਫਿਰ ਮਾਨਸ ਦੇਹ=ਮਨੁੱਖ ਦੇਹ ਲਹੀ=ਪ੍ਰਾਪਤ ਹੋਈ ਹੈ।

## *ਨਾਨਕ ਕਹਤ ਮਿਲਨ ਕੀ ਬਰੀਆ; ਸਿਮਰਤ ਕਹਾ ਨਹੀ ॥੨॥੨॥*

ਸਤਿਗੁਰੂ ਜੀ ਕਹਿ ਰਹੇ ਹਨ ਕਿ ਇਹ ਮਨੁੱਖਾ ਦੇਹ ਹੀ ਵਾਹਿਗੁਰੂ ਨੂੰ ਮਿਲਣ ਦੀ ਵਾਰੀ ਹੈ। ਜੈਸਾ ਕਿ :

**੧. ਇਹੀ ਤੇਰਾ ਅਉਸਰੁ ਇਹ ਤੇਰੀ ਬਾਰ ॥ ਘਟ ਭੀਤਰਿ ਤੂ ਦੇਖੁ ਬਿਚਾਰਿ ॥**
[ਭੈਰਉ ਕਬੀਰ ਜੀ, ਅੰਗ ੧੧੫੯]

**੨. ਭਈ ਪਰਾਪਤਿ ਮਾਨੁਖ ਦੇਹੁਰੀਆ ॥ ਗੋਬਿੰਦ ਮਿਲਣ ਕੀ ਇਹ ਤੇਰੀ ਬਰੀਆ ॥**
[ਆਸਾ ਮਃ ੫, ਅੰਗ ੧੨]

**੩. ਮਿਲੁ ਜਗਦੀਸ ਮਿਲਨ ਕੀ ਬਰੀਆ ॥ ਚਿਰੰਕਾਲ ਇਹ ਦੇਹ ਸੰਜਰੀਆ ॥**
[ਗਉੜੀ ਮਃ ੫, ਅੰਗ ੧੭੬]

ਜਦੋਂ ਕਿ ਮਨੁੱਖਾ ਸਰੀਰ ਪ੍ਰਾਪਤ ਹੀ ਇਸ ਵਾਸਤੇ ਹੋਇਆ ਸੀ ਜਿਸ ਦੁਆਰਾ ਪ੍ਰਮਾਤਮਾ ਦਾ ਸਿਮਰਨ ਕੀਤਾ ਜਾਵੇ। ਗੁਰੂ ਜੀ ਆਖ ਰਹੇ ਹਨ ਕਿ ਸਿਮਰਤ ਕਹਾ ਨਹੀਂ : ਕਿ ਹੇ ਜੀਵ ਤੂੰ ਮਾਇਆ ਦੇ ਮੋਹ ਵਿਚ ਪੈ ਕਰਕੇ ਪ੍ਰਮਾਤਮਾ ਨੂੰ ਭੁਲਾ ਦਿੱਤਾ ਹੈ, ਸਿਮਰਤ=ਯਾਦ ਕਿਉਂ ਨਹੀਂ ਕਰਦਾ ਜਦੋਂ ਕਿ ਤੇਰਾ ਨਿਸਤਾਰਾ ਸਿਮਰਨ ਤੋਂ ਬਿਨਾ ਨਹੀਂ ਹੋ ਸਕਦਾ ॥੨॥੨॥ ਜੈਸਾ ਕਿ :

**੧. ਭਲੋ ਸਮੋ ਸਿਮਰਨ ਕੀ ਬਰੀਆ ॥ ਸਿਮਰਤ ਨਾਮੁ ਭੈ ਪਾਰਿ ਉਤਰੀਆ ॥**
[ਗਉੜੀ ਮਃ ੫, ਅੰਗ ੧੯੦]

२. **ਰਾਮੁ ਸਿਮਰਿ ਰਾਮੁ ਸਿਮਰਿ ਇਹੈ ਤੇਰੈ ਕਾਜਿ ਹੈ ॥**
**ਮਾਇਆ ਕੋ ਸੰਗੁ ਤਿਆਗੁ ਪ੍ਰਭ ਜੂ ਕੀ ਸਰਨਿ ਲਾਗ ॥**
**ਜਗਤ ਸੁਖ ਮਾਨੁ ਮਿਥਿਆ ਝੂਠੋ ਸਭ ਸਾਜੁ ਹੈ ॥** [ਜੈਜਾਵੰਤੀ ਮਃ ੯, ਅੰਗ ੧੩੫੨]

ਵਾਹਿਗੁਰੂ ਜੀ ਕਾ ਖ਼ਾਲਸਾ ॥ ਵਾਹਿਗੁਰੂ ਜੀ ਕੀ ਫਤਹ ॥

ਮੁਖਵਾਕ ਨੰਬਰ ੭੦ [ਆਦਿ ਅੰਗ ੬੩੧]

***ਸੋਰਠਿ ਮਹਲਾ ੯ ॥ ਮਨ ਰੇ ਕਉਨੁ ਕੁਮਤਿ ਤੈ ਲੀਨੀ ॥ ਪਰ ਦਾਰਾ ਨਿੰਦਿਆ ਰਸ ਰਚਿਓ ਰਾਮ ਭਗਤਿ ਨਹਿ ਕੀਨੀ ॥੧॥ਰਹਾਉ॥ ਮੁਕਤਿ ਪੰਥੁ ਜਾਨਿਓ ਤੈ ਨਾਹਨਿ ਧਨ ਜੋਰਨ ਕਉ ਧਾਇਆ ॥ ਅੰਤਿ ਸੰਗ ਕਾਹੂ ਨਹੀ ਦੀਨਾ ਬਿਰਥਾ ਆਪੁ ਬੰਧਾਇਆ ॥੧॥ ਨਾ ਹਰਿ ਭਜਿਓ ਨ ਗੁਰ ਜਨੁ ਸੇਵਿਓ ਨਹ ਉਪਜਿਓ ਕਛੁ ਗਿਆਨਾ ॥ ਘਟ ਹੀ ਮਾਹਿ ਨਿਰੰਜਨੁ ਤੇਰੈ ਤੈ ਖੋਜਤ ਉਦਿਆਨਾ ॥੨॥ ਬਹੁਤੁ ਜਨਮ ਭਰਮਤ ਤੈ ਹਾਰਿਓ ਅਸਥਿਰ ਮਤਿ ਨਹੀ ਪਾਈ ॥ ਮਾਨਸ ਦੇਹ ਪਾਇ ਪਦ ਹਰਿ ਭਜੁ ਨਾਨਕ ਬਾਤ ਬਤਾਈ ॥੩॥੩॥***

## *ਸੋਰਠਿ ਮਹਲਾ ੯ ॥*

**ਨੋਟ**—ਕਈ ਸਰੂਪਾਂ ਵਿਚ ਇਹ ਮੁਖਵਾਕ ੬੩੨ ਤੋਂ ਸ਼ੁਰੂ ਹੁੰਦਾ ਹੈ।

ਇਹ ਸ਼ਬਦ ਗੁਰੂ ਤੇਗ ਬਹਾਦਰ ਸਾਹਿਬ ਮਹਾਰਾਜ ਜੀ ਦੀ ਮੁਬਾਰਕ ਰਸਨਾ ਤੋਂ ਸੋਰਠਿ ਰਾਗਣੀ ਵਿੱਚ ਉਚਾਰਨ ਕੀਤਾ ਹੋਇਆ ਹੈ ਜਿਨ੍ਹਾਂ ਨੇ ਰੁੜ੍ਹੀ ਜਾਂਦੀ ਹਿੰਦ ਨੂੰ ਆਪਣਾ ਸੀਸ ਦੇ ਕੇ ਜ਼ੁਲਮ ਦੇ ਦਰਿਆ ਨੂੰ ਠੱਲ੍ਹ ਪਾਈ ਜਿਨ੍ਹਾਂ ਦੀ ਕੁਰਬਾਨੀ ਨੂੰ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਨੇ ਇਨ੍ਹਾਂ ਸ਼ਬਦਾਂ ਨਾਲ ਯਾਦ ਕੀਤਾ ਹੈ। ਜੈਸਾ ਕਿ :

**ਤਿਲਕ ਜੰਞੂ ਰਾਖਾ ਪ੍ਰਭ ਤਾਕਾ ॥ ਕੀਨੋ ਬਡੋ ਕਲੂ ਮਹਿ ਸਾਕਾ ॥**
**ਸਾਧਨ ਹੇਤ ਇਤੀ ਜਿਨ ਕਰੀ ॥ ਸੀਸ ਦੀਆ ਪਰ ਸੀ ਨ ਉਚਰੀ ॥**

[ਬਚਿਤ੍ਰ ਨਾਟਕ ਅਧਿ: ੫, ਸਲੋਕ ੧੩]

ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਬਚਪਨ ਤੋਂ ਹੀ ਬੜੀ ਅਲੌਕਿਕ ਜਿੰਦਗੀ ਸੀ। ਸਾਰੀ ਉਮਰ ਬੈਰਾਗ-ਤਿਆਗ ਅਤੇ ਗਿਆਨ ਅਵਸਥਾ ਵਿਚ ਬਿਤਾਈ। ਆਪ ਜੀ ਦੀ ਜਿਤਨੀ ਬਾਣੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਦਰਜ ਹੈ। ਸਾਰੀ ਹੀ ਆਪ ਜੀ ਦੇ ਹਿਰਦੇ ਦਾ ਬੈਰਾਗ ਉਪਰਾਮਤਾ ਸੰਸਾਰ ਦੇ ਪਦਾਰਥਾਂ ਦੀ ਅਪਕੜ ਨੂੰ ਪ੍ਰਗਟਾਉਂਦੀ ਹੈ। ਆਪ ਜੀ ਦਾ ਇੱਕ-ਇੱਕ ਬਚਨ ਮੋਹ-ਮਾਇਆ ਦੀ ਨੀਂਦ ਵਿਚ ਸੁੱਤੇ ਪ੍ਰਾਣੀਆਂ ਨੂੰ ਟੁੰਬ-ਟੁੰਬ ਕੇ ਜਗਾਉਂਦਾ ਹੈ। ਜਿਸ ਮੁੱਖ ਪ੍ਰਯੋਜਨ ਲਈ ਮਨੁੱਖਾ ਜਨਮ ਦੀ ਪ੍ਰਾਪਤੀ ਹੋਈ ਹੈ। ਸੇਵਾ ਸਿਮਰਨ, ਗਿਆਨ ਦੁਆਰਾ ਮੋਖਸ਼ ਦੀ ਪ੍ਰਾਪਤੀ ਬੜੇ ਸਰਲ ਰੂਪ ਵਿਚ ਦਰਸਾਈ ਹੈ। ਇਸ ਸ਼ਬਦ ਵਿਚ ਆਪ ਜੀ ਨੇ ਉਤਮ ਬਕਤੇ ਹੋ ਕਰਕੇ ਆਪਣੇ ਮਨ ਪ੍ਰਤੀ ਉਚਾਰਨ ਕਰਕੇ ਸੰਸਾਰ ਦੇ ਭਲੇ ਹਿਤ ਉਪਦੇਸ਼ ਬਖਸ਼ਿਆ ਹੈ। ਬਕਤੇ ਤਿੰਨ ਪ੍ਰਕਾਰ ਦੇ ਹੁੰਦੇ ਹਨ :

੧. ਉਤਮ ੨. ਮੱਧਮ ੩. ਕਨਿਸ਼ਟ।

੧. **ਉਤਮ ਬਕਤਾ**—ਜੋ ਆਪਣੇ ਮਨ ਪ੍ਰਤੀ ਉਚਾਰਨ ਕਰਕੇ ਦੂਸਰੇ ਦੇ ਭਲੇ ਹਿਤ ਸਿੱਖਿਆ ਪ੍ਰਦਾਨ ਕਰੇ।

੨. **ਮੱਧਮ ਬਕਤਾ**—ਜੋ ਦੂਸਰੇ ਦਾ ਨਾਮ ਲੈ ਕੇ ਉਸ ਪ੍ਰਤੀ ਉਚਾਰਨ ਕਰੇ ਜਿਵੇਂ ਭਗਵਾਨ ਕ੍ਰਿਸ਼ਨ ਜੀ ਅਰਜੁਨ ਦਾ ਨਾਮ ਲੈ ਕੇ ਉਪਦੇਸ਼ ਕਰਦੇ ਹਨ ਅਥਵਾ ਜਿਸ ਤਰ੍ਹਾਂ ਵਸ਼ਿਸ਼ਟ ਜੀ ਰਾਮ ਚੰਦਰ ਜੀ ਨੂੰ ਮੁਖਾਤਿਬ ਕਰਕੇ ਉਚਾਰਨ ਕਰਦੇ ਹਨ।

੩. **ਕਨਿਸ਼ਟ ਬਕਤਾ**—ਜੋ ਉਪਦੇਸ਼ ਵੀ ਦੂਸਰੇ ਨੂੰ ਦੇਵੇ ਪਰ ਤਾੜਨਾ ਦੇ ਬਚਨ ਕਰੜੇ ਸ਼ਬਦਾਂ ਦੁਆਰਾ ਕਰੇ ਜੈਸਾ ਕਿ :

**ਰੇ ਜੀਅ ਨਿਲਜ ਲਾਜ ਤੋੁਹਿ ਨਾਹੀ ॥ ਹਰਿ ਤਜਿ ਕਤ ਕਾਹੂ ਕੇ ਜਾਂਹੀ ॥੧॥ਰਹਾਉ॥**

[ਗਉੜੀ ਕਬੀਰ ਜੀ, ਅੰਗ ੩੩੦]

ਇਸ ਤਰ੍ਹਾਂ ਦੇ ਹੋਰ ਵੀ ਬਚਨ ਪ੍ਰਮਾਣ ਰੂਪ ਵਿਚ ਮਿਲਦੇ ਹਨ। ਸਤਿਗੁਰੂ ਜੀ ਉਤਮ ਬਕਤੇ ਹਨ। ਬਹੁਤ

ਸਾਰੇ ਥਾਵਾਂ 'ਤੇ ਮਨ ਪ੍ਰਤੀ ਉਚਾਰਨ ਕਰਕੇ ਹੀ ਉਪਦੇਸ਼ ਦਿੰਦੇ ਹਨ, ਜੈਸਾ ਕਿ ਸੋਰਠਿ ਰਾਗਣੀ ਵਿਚ ਗੁਰੂ ਤੇਗ ਬਹਾਦਰ ਜੀ ਦਾ ਇਹ ਅੰਮ੍ਰਿਤ ਬਚਨ ਹੈ :—

## *ਮਨ ਰੇ; ਕਉਨੁ ਕੁਮਤਿ ਤੈ ਲੀਨੀ ॥*

ਰੇ=ਹੇ ਮਨ! ਕਉਨੁ=ਕਿਹੜੀ ਕੁਮਤਿ=ਖੋਟੀ ਮੱਤ ਭਾਵ ਖੋਟੀ ਸਿਖਿਆ ਤੈ=ਤੂੰ ਲੈ ਲਈ ਹੈ ? ਕਿਉਂਕਿ ਮੱਤ ਚਾਰ ਪ੍ਰਕਾਰ ਦੀ ਮੰਨੀ ਹੈ। ਗੁਰਮਤਿ, ਅਨਮਤਿ, ਮਨਮਤਿ ਤੇ ਦੁਰਮਤਿ।

੧. **ਗੁਰਮਤਿ**=ਗੁਰੂ ਦੀ ਸਿਖਿਆ

ਜੈਸਾ ਕਿ :

**੧. ਗੁਰ ਕੀ ਮਤਿ ਤੂੰ ਲੇਹਿ ਇਆਨੇ ॥ ਭਗਤਿ ਬਿਨਾ ਬਹੁ ਡੂਬੇ ਸਿਆਨੇ ॥**

[ਗਉੜੀ ਮਃ ੫, ਅੰਗ ੨੮੮]

**੨. ਗੁਰ ਕੀ ਮਤਿ ਜੀਇ ਆਈ ਕਾਰਿ ॥੧॥** [ਗਉੜੀ ਮਃ ੧, ਅੰਗ ੨੨੧]

੨. **ਅਨਮਤਿ** : ਅਨ=ਹੋਰ ਦੀ ਮਤਿ=ਸਿਖਿਆ ਨੂੰ ਅਨਮਤਿ ਕਹਿੰਦੇ ਹਨ, ਹੋਰਨਾਂ ਦੀ ਮੱਤ ਹੋਰ ਤਰ੍ਹਾਂ ਦੀ ਹੋਣ ਕਰਕੇ ਹੋਰ ਪਾਸੇ ਜੋੜਦੀ ਹੈ। ਕੁਝ ਅਜਿਹੇ ਲੋਕ ਹਨ ਜੋ ਦੂਜੇ ਦੀ ਸਿਖਿਆ 'ਤੇ ਨਿਰਭਰ ਹਨ। ਪਰ ਉਹ ਪੈਰ-ਪੈਰ 'ਤੇ ਧੋਖਾ ਖਾ ਜਾਂਦੇ ਹਨ। ਇਹਨਾਂ ਤੋਂ ਗਲਤ ਜਾਂ ਠੀਕ ਹੋਣਾ ਦੂਜਿਆਂ 'ਤੇ ਨਿਰਭਰ ਕਰਦਾ ਹੈ, ਜਿਸ ਵਿਚ ਝੂਠ ਹੀ ਝੂਠ ਹੈ। ਜੈਸਾ ਕਿ :

**੧. ਬਾਬਾ ਹੋਰ ਮਤਿ ਹੋਰ ਹੋਰ ॥ ਜੇ ਸਉ ਵੇਰ ਕਮਾਈਐ ਕੂੜੈ ਕੂੜਾ ਜੋਰੁ ॥੧॥ਰਹਾਉ॥**

[ਸਿਰੀਰਾਗੁ ਮਃ ੧, ਅੰਗ ੧੭]

**੨. ਵਡਾ ਆਖਣੁ ਭਾਰਾ ਤੋਲੁ ॥ ਹੋਰ ਹਉਲੀ ਮਤੀ ਹਉਲੇ ਬੋਲ ॥**

[ਵਾਰ ਸਾਰੰਗ ਮਃ ੧, ਅੰਗ ੧੨੩੯]

੩. **ਮਨਮਤਿ**=ਮਨ ਦੀ ਮਤਿ=ਸਿਖਿਆ ਜੋ ਮਨ ਵਿਚ ਖਿਆਲ ਆਵੇ ਉਸੇ ਨੂੰ ਸਹੀ ਮੰਨਕੇ ਉਸ ਕਰਮ ਵਿਚ ਪ੍ਰਵਿਰਤ ਹੋ ਜਾਣਾ। ਗਲਤ ਅਤੇ ਠੀਕ ਦਾ ਨਿਰਨਾ ਸ਼ਕਤੀ ਨਾ ਹੋਣ ਕਾਰਨ ਮਨਮੱਤੀਏ ਸਦਾ ਹੀ ਦੁਖ ਪਾਉਂਦੇ ਹਨ। ਜੈਸਾ ਕਿ :

**੧. ਹਉਮੈ ਕਰਤਿਆ ਨਹ ਸੁਖੁ ਹੋਇ ॥ ਮਨਮਤਿ ਝੂਠੀ ਸਚਾ ਸੋਇ ॥**

[ਗਉੜੀ ਮਃ ੧, ਅੰਗ ੨੨੨]

**੨. ਭਉ ਮੁਚੁ ਭਾਰਾ ਵਡਾ ਤੋਲੁ ॥ ਮਨ ਮਤਿ ਹਉਲੀ ਬੋਲੇ ਬੋਲੁ ॥** [ਗਉੜੀ ਮਃ ੧, ਅੰਗ ੧੫੧]

**੩. ਮਨ ਕੇ ਮਤੇ ਨ ਚਲੀਐ ਮਨ ਕੇ ਮਤ ਅਨੇਕ ॥**
**ਮਨ ਕੇ ਮਾਰੇ ਮਰ ਗਏ ਕਾਜੀ ਮੁਲਾਂ ਸੇਖ ॥** [ਲੌਕਿਕ ਪ੍ਰਮਾਣ]

੪. **ਦੁਰਮਤਿ**—ਦੁਰ=ਭੈੜੀ ਮਤਿ=ਸਿਖਿਆ ਭਾਵ ਪਾਪ ਪ੍ਰਵਿਰਤ ਮਤ, ਚੋਰੀ, ਯਾਰੀ, ਠੱਗੀ, ਛਲ ਫਰੇਬ ਆਦਿ। ਜੈਸਾ ਕਿ :

**੧. ਦੁਰਮਤਿ ਝੂਠੀ ਬੁਰੀ ਬੁਰਿਆਰਿ ॥ ਅਉਗਣਿਆਰੀ ਅਉਗਣਿਆਰਿ ॥**

[ਮਾਰੂ ਮਃ ੩, ਅੰਗ ੧੦੪੭]

**੨. ਦੁਰਮਤਿ ਘਣੀ ਵਿਗੂਤੀ ਭਾਈ ਦੂਜੈ ਭਾਇ ਖੁਆਈ ॥** [ਸੋਰਠਿ ਮਃ ੧, ਅੰਗ ੬੩੫]

ਸੋ ਇਸ ਪ੍ਰਕਾਰ ਚਾਰ ਪ੍ਰਕਾਰ ਦੀ ਮਤਿ ਵਿਚੋਂ ਇਥੇ ਸਤਿਗੁਰੂ ਜੀ ਦੁਰਮਤਿ, ਜਿਸਦਾ ਦੂਸਰਾ ਨਾਮ ਅਖਰਾਂ ਵਿਚ ਕੁਮਤਿ ਹੈ, ਦਾ ਕਰਤਬ ਦਸਦੇ ਹਨ। ਖੋਟੀ ਮੱਤ ਦੇ ਖੋਟੇ ਕਰਤਬ ਜੋ ਦੋ ਪ੍ਰਕਾਰ ਦੇ ਇਥੇ ਦਸਦੇ ਹਨ ਪਰਾਈ ਇਸਤਰੀ ਰਸ, ਪਰਾਈ ਨਿੰਦਿਆ ਰਸ। ਇਨ੍ਹਾਂ ਦੋਨਾਂ ਰਸਾਂ ਵਿਚ ਫਸਿਆ ਮਨ ਪ੍ਰਭੂ ਦੀ ਭਗਤੀ ਨਹੀਂ ਕਰ ਸਕਦਾ।

## *ਪਰ ਦਾਰਾ ਨਿੰਦਿਆ ਰਸ ਰਚਿਓ;*
## *ਰਾਮ ਭਗਤਿ ਨਹਿ ਕੀਨੀ ॥੧॥ਰਹਾਉ॥*

ਪਰ=ਪਰਾਈ ਦਾਰਾ=ਇਸਤਰੀ, ਨਿੰਦਿਆ=ਦੂਸਰੇ ਦੇ ਅਪਮਾਨ ਕਰਨ ਵਾਲੇ ਸਬਦ, ਅਣਹੋਏ ਔਗੁਣਾਂ ਦਾ ਕਥਨ ਝੂਠ ਬੋਲ ਕੇ ਕਰਨਾ ਇਸ ਦਾ ਨਾਮ ਨਿੰਦਿਆ ਹੈ। ਨਿੰਦਕ ਪੁਰਸ਼ ਨੂੰ ਦੋ ਤਰ੍ਹਾਂ ਦਾ ਰਸ ਆਉਂਦਾ ਹੈ ਜਿਸ ਰਸ ਵਿਚ ਆ ਕੇ ਨਿੰਦਿਆ ਕਰਦਾ ਹੈ। ੧. ਝੂਠ ਦਾ ਰਸ। ੨. ਆਪਣੇ ਅਉਗਣ ਦੂਸਰੇ ਵਿਚ ਵੇਖ ਕੇ ਰਸ ਲੈਣਾ। ਜੈਸਾ ਕਿ ਕਾਮ ਵਾਸ਼ਨਾਂ ਦਾ ਰਸ ਹੈ, ਦੂਸਰੇ ਨੂੰ ਕਾਮਾਤਰ ਕਿਰਿਆ ਵਿਚ ਵੇਖਕੇ ਜਾਂ ਕਾਮ ਵਾਸ਼ਨਾਂ ਦੀਆਂ ਗੱਲਾਂ ਸੁਣ ਕੇ ਕਾਮ ਦਾ ਰਸ ਲੈਣਾ। ਇਸ ਤਰ੍ਹਾਂ ਨਿੰਦਿਆ ਵਿਚ ਦੋ ਰਸ ਹਨ। ਇਨ੍ਹਾਂ ਰਸਾਂ ਵਿਚ ਰਚਿਓ=ਖੱਚਤ ਹੋ ਕਰਕੇ ਰਾਮ=ਰਮੇਂ ਹੋਏ ਪ੍ਰਮੇਸ਼ਰ ਦੀ ਭਗਤਿ=ਉਪਾਸ਼ਨਾ ਨਹਿ=ਨਹੀਂ ਕੀਨੀ=ਕੀਤੀ ॥੧॥ਰਹਾਉ॥ ਜੈਸਾ ਕਿ :

**੧. ਪਰ ਧਨ ਪਰ ਅਪਵਾਦ ਨਾਰਿ ਨਿੰਦਾ, ਯਹ ਮੀਠੀ ਜੀਅ ਮਾਹਿ ਹਿਤਾਨੀ ॥**
[ਸਵਈਏ ਸ੍ਰੀ ਮੁਖ: ਮ: ੫, ਅੰਗ ੧੩੮੭]

**੨. ਪਰ ਧਨ ਪਰ ਨਾਰੀ ਰਤੁ ਨਿੰਦਾ ਬਿਖੁ ਖਾਈ ਦੁਖੁ ਪਾਇਆ ॥**
[ਮਲਾਰ ਮ: ੧, ਅੰਗ ੧੨੫੫]

**੩. ਪਰ ਧਨ ਪਰ ਤਨ ਪਰ ਤੀ ਨਿੰਦਾ ਅਖਾਧਿ ਖਾਹਿ ਹਰਕਾਇਆ ॥**
[ਆਸਾ ਮ: ੫, ਅੰਗ ੪੦੨]

## *ਮੁਕਤਿ ਪੰਥੁ ਜਾਨਿਓ ਤੈ ਨਾਹਨਿ; ਧਨ ਜੋਰਨ ਕਉ ਧਾਇਆ ॥*

ਮੁਕਤਿ=ਮੋਖਸ਼, ਸੁਤੰਤਰ ਹੋਣ ਵਾਲਾ ਪੰਥੁ=ਰਸਤਾ ਭਾਵ ਗਿਆਨ ਤੈ=ਤੂੰ ਨਾਹਨਿ=ਨਹੀਂ ਜਾਨਿਓ=ਜਾਣਿਆ ਅਤੇ ਧਨ=ਮਾਇਆ ਦੇ ਜੋਰਨਿ=ਜੋੜਨ ਵਿਚ ਧਾਇਆ=ਦੌੜਿਆ ਫਿਰਦਾ ਹੈ। ਮੁਕਤੀ ਦਾ ਲੱਭਣਾ ਗਿਆਨ ਦੁਆਰਾ ਹੈ। ਇਸ ਲਈ ਮੁਕਤੀ ਦਾ ਰਸਤਾ ਗਿਆਨ ਦੱਸਿਆ ਹੈ। ਮੋਖਸ਼ ਰਸਤੇ ਤੋਂ ਭੁੱਲਣ ਦਾ ਨਾਮ ਅਗਿਆਨ ਅਖਵਾਉਂਦਾ ਹੈ। ਜਿਨ੍ਹਾਂ ਕਾਰਨਾਂ ਕਰਕੇ ਮੁਕਤੀ ਦੇ ਰਸਤੇ ਨੂੰ ਨਹੀਂ ਜਾਣਦਾ ਉਨ੍ਹਾਂ ਕਾਰਨਾਂ ਦਾ ਸਤਿਗੁਰੂ ਜੀ ਇਥੇ ਨਾਮ ਲੈਂਦੇ ਹਨ ਕਿ ਪਰਾਈ ਇਸਤ੍ਰੀ, ਪਰਾਈ ਨਿੰਦਿਆ, ਧਨ ਜੋੜਨ ਆਦਿ ਦੇ ਰਸ ਵਿਚ ਲਗਕੇ ਮੁਕਤੀ ਮਾਰਗ ਤੋਂ ਭਟਕੇ ਹੋਏ ਜੀਵ ਨੂੰ ਮੋਖਸ਼ ਦੇ ਰਸਤੇ 'ਤੇ ਲਿਆਉਣ ਲਈ ਦੱਸ ਰਹੇ ਹਨ ਕਿ ਜਿਸ ਰਸਤੇ ਤੂੰ ਤੁਰਿਆ ਹੈਂ।

## *ਅੰਤਿ ਸੰਗਿ ਕਾਹੂ ਨਹੀ ਦੀਨਾ; ਬਿਰਥਾ ਆਪੁ ਬੰਧਾਇਆ ॥੧॥*

ਅੰਤਿ=ਦੇਹ ਤਿਆਗਣ ਸਮੇਂ ਕਾਹੂ=ਕਿਸੇ ਨੇ ਭੀ ਸੰਗਿ=ਸਾਥ ਨਹੀਂ ਦੀਨਾ=ਦੇਣਾ, ਹੇ ਜੀਵ! ਤੂੰ ਬਿਰਥਾ=ਵਿਅਰਥ ਹੀ ਆਪਣੇ ਆਪ ਨੂੰ ਬੰਧਾਇਆ=ਬੰਧਾਅ ਲਿਆ ਹੈ। ਬੰਨਣਾ ਰੱਸੇ ਸੰਗਲ ਆਦਿ ਨਾਲ ਹੁੰਦਾ ਹੈ। ਵਾਸ਼ਨਾ ਰੂਪ ਰੱਸੀ, ਸੰਕਲਪ ਰੂਪ ਸੰਗਲ ਆਦਿ ਦੇ ਨਾਲ ਆਪਣੇ ਆਪ ਨੂੰ ਬੰਧਾਇਮਾਨ ਕਰ ਲਿਆ ਹੈ ॥੧॥ ਜੈਸਾ ਕਿ :

**੧. ਮਾਇਆ ਜਾਲੁ ਪਸਾਰਿਆ ਭੀਤਰਿ ਚੋਗ ਬਣਾਇ ॥**
**ਤ੍ਰਿਸਨਾ ਪੰਖੀ ਫਾਸਿਆ ਨਿਕਸੁ ਨ ਪਾਏ ਮਾਇ ॥** [ਸਿਰੀਰਾਗੁ ਮਹਲਾ ੫, ਅੰਗ ੫੦]

**੨. ਮਾਇਆ ਕਾਰਣਿ ਕਰੈ ਉਪਾਉ ॥ ਕਬਹਿ ਨ ਘਾਲੈ ਸੀਧਾ ਪਾਉ ॥**
[ਭੈਰਉ ਮਹਲਾ ੫, ਅੰਗ ੧੧੫੧]

**੩. ਬਹੁ ਪਰਪੰਚ ਕਰਿ ਪਰ ਧਨੁ ਲਿਆਵੈ ॥**
**ਸੁਤ ਦਾਰਾ ਪਹਿ ਆਨਿ ਲੁਟਾਵੈ ॥੧॥**
**ਮਨ ਮੇਰੇ ਭੂਲੇ ਕਪਟੁ ਨ ਕੀਜੈ ॥**
**ਅੰਤਿ ਨਿਬੇਰਾ ਤੇਰੇ ਜੀਅ ਪਹਿ ਲੀਜੈ ॥੧॥ਰਹਾਉ॥** [ਸੋਰਠਿ ਕਬੀਰ ਜੀ, ਅੰਗ ੬੫੬]

## *ਨਾ ਹਰਿ ਭਜਿਓ ਨ ਗੁਰ ਜਨੁ ਸੇਵਿਓ; ਨਹ ਉਪਜਿਓ ਕਛੁ ਗਿਆਨਾ ॥*

ਹੇ ਜੀਵ ! ਤੂੰ ਨਾ ਤਾਂ ਹਰਿ=ਵਾਹਿਗੁਰੂ ਦਾ ਭਜਿਓ=ਸਿਮਰਨ ਕੀਤਾ ਅਤੇ ਨਾ ਹੀ ਗੁਰੂ ਅਤੇ ਗੁਰ ਜਨੁ= ਗੁਰਸਿਖਾਂ ਦੀ ਸੇਵਿਓ=ਸੇਵਾ ਕੀਤੀ ਨਾ ਹੀ ਕੁਛ ਗਿਆਨ ਉਪਜਿਓ=ਪੈਦਾ ਹੋਇਆ ਜਿਸ ਦੁਆਰਾ ਹਿਰਦੇ ਵਿੱਚ ਵਸਦੇ ਵਾਹਿਗੁਰੂ ਨੂੰ ਵੇਖਣਾ ਸੀ।

## *ਘਟ ਹੀ ਮਾਹਿ ਨਿਰੰਜਨੁ ਤੇਰੈ; ਤੈ ਖੋਜਤ ਉਦਿਆਨਾ ॥੨॥*

ਹੇ ਜੀਵ ! ਤੇਰੇ ਘਟ=ਹਿਰਦੇ ਦੇ ਮਾਹਿ=ਵਿੱਚ ਹੀ (ਨਿਰ+ਅੰਜਨੁ) ਅੰਜਨ=ਸੁਰਮਾ ਨਿਰ=ਰਹਿਤ ਭਾਵ ਸੁਧ ਸਰੂਪ [ਕਾਲਖ ਰਹਿਤ] ਵਾਹਿਗੁਰੂ ਹੈ। ਤੂੰ ਗਲਤੀ ਦੇ ਕਾਰਨ ਉਦਿਆਨਾ=ਉਜਾੜ, ਜੰਗਲਾਂ ਵਿੱਚ ਖੋਜਤ=ਲੱਭ ਰਿਹਾ ਹੈਂ ॥੨॥ ਜੈਸਾ ਕਿ :

**੧. ਸਭ ਕਿਛੁ ਘਰ ਮਹਿ ਬਾਹਰਿ ਨਾਹੀ ॥ ਬਾਹਰਿ ਟੋਲੈ ਸੋ ਭਰਮਿ ਭੁਲਾਹੀ ॥**
[ਮਾਝ ਮਹਲਾ ੫, ਅੰਗ ੧੦੨]

**੨. ਸਭੁ ਕਿਛੁ ਘਰ ਹੀ ਮਾਹਿ ਹੈ ਵਡਭਾਗੀ ਲੀਤਾ।** [ਵਾਰ ਰਾਮਕਲੀ, ਅੰਗ ੯੫੫]

**੩. ਫਰੀਦਾ ਜੰਗਲੁ ਜੰਗਲੁ ਕਿਆ ਭਵਹਿ ਵਣਿ ਕੰਡਾ ਮੋੜੇਹਿ ॥**
**ਵਸੀ ਰਬੁ ਹਿਆਲੀਐ ਜੰਗਲੁ ਕਿਆ ਢੂਢੇਹਿ ॥** [ਸਲੋਕ ਫਰੀਦ ਜੀ, ਅੰਗ ੧੩੭੮]

**੪. ਕਾਹੇ ਰੇ ਬਨ ਖੋਜਨ ਜਾਈ ॥ ਸਰਬ ਨਿਵਾਸੀ ਸਦਾ ਅਲੇਪਾ ਤੋਹੀ ਸੰਗਿ ਸਮਾਈ ॥੧॥ਰਹਾਉ॥**
[ਧਨਾਸਰੀ ਮਹਲਾ ੯, ਅੰਗ ੬੮੪]

ਇਨ੍ਹਾਂ ਪ੍ਰਮਾਣਾਂ ਤੋਂ ਸਿੱਧ ਹੈ ਕਿ ਹਿਰਦੇ ਵਿੱਚ ਵਸਦੇ ਵਾਹਿਗੁਰੂ ਨੂੰ ਗੁਰਬਾਣੀ ਦੇ ਦੱਸੇ ਹੋਏ ਰਸਤੇ ਦੁਆਰਾ ਹੀ ਲੱਭਿਆ ਜਾ ਸਕਦਾ ਹੈ।

## *ਬਹੁਤੁ ਜਨਮ ਭਰਮਤ ਤੈ ਹਾਰਿਓ; ਅਸਥਿਰ ਮਤਿ ਨਹੀ ਪਾਈ ॥*

ਬਹੁਤੁ ਜਨਮ=ਜੂਨਾਂ ਵਿੱਚ ਭਰਮਣ ਕਰਦਿਆਂ ਤੈ=ਤੂੰ ਹਾਰਿਓ=ਥੱਕ ਗਿਆ ਹੈਂ ਪਰ ਅਜੇ ਤੱਕ ਸਥਿਰ ਰਹਿਣ ਵਾਲੀ ਅਵਸਥਾ ਦੀ ਮਤਿ=ਸਿਖਿਆ ਨਹੀਂ ਪ੍ਰਾਪਤ ਕੀਤੀ। ਜੈਸਾ ਕਿ :

**ਕੇਤੇ ਰੁਖ ਬਿਰਖ ਹਮ ਚੀਨੇ ਕੇਤੇ ਪਸੂ ਉਪਾਏ ॥**
**ਕੇਤੇ ਨਾਗ ਕੁਲੀ ਮਹਿ ਆਏ ਕੇਤੇ ਪੰਖ ਉਡਾਏ ॥੨॥** [ਗਉੜੀ ਮਹਲਾ ੧, ਅੰਗ ੧੫੬]

## ਮਾਨਸ ਦੇਹ ਪਾਇ ਪਦ ਹਰਿ ਭਜੁ; ਨਾਨਕ ਬਾਤ ਬਤਾਈ ॥੩॥੩॥

ਸਤਿਗੁਰੂ ਜੀ ਫੁਰਮਾਨ ਕਰਦੇ ਹਨ ਕਿ ਤੈਨੂੰ ਇਹ ਬਾਤ=ਸਿਖਿਆ ਬਤਾਈ=ਦੱਸ ਦਿੱਤੀ ਹੈ ਕਿ ਮਨੁੱਖ ਦੇਹੀ ਦੀ ਪਦ=ਪਦਵੀ ਨੂੰ ਪਾ ਕਰਕੇ ਹਰਿ=ਪ੍ਰਮੇਸ਼ਰ ਦਾ ਭਜੁ=ਭਜਨ-ਸਿਮਰਨ ਕਰ। **ਵਾ**: ਹਰਿ=ਪ੍ਰਮੇਸ਼ਰ ਦੇ ਨਾਮ ਰੂਪ ਪਦ=ਚਰਨਾਂ ਨੂੰ ਭਜਨਾਂ ਕਰ ॥੩॥੩॥ ਜੈਸਾ ਕਿ :

**੧. ਮਾਨਸ ਦੇਹ ਬਹੁਰਿ ਨਹ ਪਾਵੈ ਕਛੂ ਉਪਾਉ ਮੁਕਤਿ ਕਾ ਕਰੁ ਰੇ ॥**
**ਨਾਨਕ ਕਹਤ ਗਾਇ ਕਰੁਨਾ ਮੈ ਭਵ ਸਾਗਰ ਕੈ ਪਾਰਿ ਉਤਰੁ ਰੇ ॥**

[ਗਉੜੀ ਮਹਲਾ ੯. ਅੰਗ ੨੨੦]

**੨. ਭਈ ਪਰਾਪਤਿ ਮਾਨੁਖ ਦੇਹੁਰੀਆ ॥ ਗੋਬਿੰਦ ਮਿਲਣ ਕੀ ਇਹ ਤੇਰੀ ਬਰੀਆ ॥**
**ਅਵਰਿ ਕਾਜ ਤੇਰੈ ਕਿਤੈ ਨ ਕਾਮ ॥ ਮਿਲੁ ਸਾਧਸੰਗਤਿ ਭਜੁ ਕੇਵਲ ਨਾਮ ॥੧॥**

[ਆਸਾ ਮਹਲਾ ੫, ਅੰਗ ੧੨]

**੩. ਗੁਰ ਸੇਵਾ ਤੇ ਭਗਤਿ ਕਮਾਈ ॥ ਤਬ ਇਹ ਮਾਨਸ ਦੇਹੀ ਪਾਈ ॥**
**ਇਸ ਦੇਹੀ ਕਉ ਸਿਮਰਹਿ ਦੇਵ ॥ ਸੋ ਦੇਹੀ ਭਜੁ ਹਰਿ ਕੀ ਸੇਵ ॥੧॥**
**ਭਜਹੁ ਗੋੁਬਿੰਦ ਭੂਲਿ ਮਤ ਜਾਹੁ ॥ ਮਾਨਸ ਜਨਮ ਕਾ ਏਹੀ ਲਾਹੁ ॥੧॥ਰਹਾਉ॥**

[ਭੈਰਉ ਕਬੀਰ ਜੀ, ਅੰਗ ੧੧੫੯]

ਮਨੁੱਖਾ ਦੇਹੀ ਦੀ ਸਫਲਤਾ ਲਈ ਭਜਨ-ਸਿਮਰਨ, ਸੇਵਾ, ਪਰਉਪਕਾਰ ਸਤਿਗੁਰੂ ਜੀ ਨੇ ਦਰਸਾਇਆ ਹੈ ਜਿਨ੍ਹਾਂ ਨਾਲ ਮਨੁੱਖਾ ਦੇਹੀ ਧਾਰਨ ਕੀਤੀ ਹੋਈ ਸਫਲੀ ਹੁੰਦੀ ਹੈ।

ਵਾਹਿਗੁਰੂ ਜੀ ਕਾ ਖ਼ਾਲਸਾ ॥ ਵਾਹਿਗੁਰੂ ਜੀ ਕੀ ਫ਼ਤਹ ॥

ਮੁਖਵਾਕ ਨੰਬਰ ੭੧ [ਅੰਗ ੬੩੩]

***ਸੋਰਠਿ ਮਹਲਾ ੯ ॥ ਜੋ ਨਰੁ ਦੁਖ ਮੈ ਦੁਖੁ ਨਹੀ ਮਾਨੈ ॥ ਸੁਖ ਸਨੇਹੁ ਅਰੁ ਭੈ ਨਹੀ ਜਾ ਕੈ ਕੰਚਨ ਮਾਟੀ ਮਾਨੈ ॥੧॥ਰਹਾਉ॥ ਨਹ ਨਿੰਦਿਆ ਨਹ ਉਸਤਤਿ ਜਾ ਕੈ ਲੋਭੁ ਮੋਹੁ ਅਭਿਮਾਨਾ ॥ ਹਰਖ ਸੋਗ ਤੇ ਰਹੈ ਨਿਆਰਉ ਨਾਹਿ ਮਾਨ ਅਪਮਾਨਾ ॥੧॥ ਆਸਾ ਮਨਸਾ ਸਗਲ ਤਿਆਗੈ ਜਗ ਤੇ ਰਹੈ ਨਿਰਾਸਾ ॥ ਕਾਮੁ ਕ੍ਰੋਧੁ ਜਿਹ ਪਰਸੈ ਨਾਹਨਿ ਤਿਹ ਘਟਿ ਬ੍ਰਹਮੁ ਨਿਵਾਸਾ ॥੨॥ ਗੁਰ ਕਿਰਪਾ ਜਿਹ ਨਰ ਕਉ ਕੀਨੀ ਤਿਹ ਇਹ ਜੁਗਤਿ ਪਛਾਨੀ ॥ ਨਾਨਕ ਲੀਨ ਭਇਓ ਗੋਬਿੰਦ ਸਿਉ ਜਿਉ ਪਾਨੀ ਸੰਗਿ ਪਾਨੀ ॥੩॥੧੧॥***

## *ਸੋਰਠਿ ਮਹਲਾ ੯ ॥*

ਇਹ ਮੁਖਵਾਕ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦਾ ਸੋਰਠਿ ਰਾਗਣੀ ਵਿੱਚ ਅੰਗ ੬੩੩ ’ਤੇ ਅੰਕਿਤ ਹੈ ਜਿਸ ਵਿੱਚ ਜੀਵਨ ਮੁਕਤ ਪੁਰਸ਼ ਦੇ ਲਕਸ਼ਣ ਕਥਨ ਕੀਤੇ ਹਨ ਅਤੇ ਪਹਿਚਾਨ ਕਰਵਾਈ ਹੈ।

## *ਜੋ ਨਰੁ; ਦੁਖ ਮੈ ਦੁਖੁ ਨਹੀ ਮਾਨੈ ॥*

ਜੋ=ਜਿਹੜਾ ਨਰੁ=ਪੁਰਸ਼ ਕਿਸੇ ਦੁਖ ਦਾ ਤੰਗ ਕੀਤਾ ਹੋਇਆ ਦੁਖੀ ਨਹੀਂ ਹੁੰਦਾ ਅਥਵਾ ਦੁਖ ਵਿੱਚ ਦੁਖ ਨੂੰ ਮਹਿਸੂਸ ਨਹੀਂ ਕਰਦਾ। ਦੁਖ ਸੁਖ ਵਿੱਚ ਸਮ ਅਵਸਥਾ ਵਿੱਚ ਵਿਚਰਦਾ ਹੈ ਐਸੇ ਲਖਸ਼ਣਾਂ ਵਾਲੇ ਨੂੰ ਜੀਵਨ ਮੁਕਤ ਕਿਹਾ ਹੈ ਅਤੇ ਐਸੇ ਮਹਾਪੁਰਸ਼ ਨੂੰ ਤਤਿਕਸ਼ਾ ਬਿਰਤੀ ਵਾਲਾ ਗਿਆਨੀ ਪੁਰਸ਼ ਕਿਹਾ ਜਾਂਦਾ ਹੈ।

## *ਸੁਖ ਸਨੇਹੁ ਅਰੁ ਭੈ ਨਹੀ ਜਾ ਕੈ; ਕੰਚਨ ਮਾਟੀ ਮਾਨੈ ॥੧॥ਰਹਾਉ॥*

ਸੁਖ ਨਾਲ ਜਿਸ ਦਾ ਸਨੇਹੁ=ਪਿਆਰ ਨਹੀ ਅਤੇ ਕਿਸੇ ਦੁਸ਼ਮਣ ਆਦਿ ਦਾ ਭੈ=ਡਰ ਜਿਸਦੇ ਮਨ ਵਿੱਚ ਨਹੀਂ, ਮਿੱਟੀ ਅਤੇ ਸੋਨੇ ਨੂੰ ਬਰਾਬਰ ਮਾਨੈ=ਮੰਨਦਾ ਹੈ ਭਾਵ ਸੋਨੇ ਮਿੱਟੀ ਵਿੱਚ ਸਮਾਨ ਦ੍ਰਿਸ਼ਟੀ ਹੈ॥੧॥ਰਹਾਉ॥

ਜੋ ਪੁਰਸ਼ ਦੁਖ ਨੂੰ ਬਰਦਾਸ਼ਤ ਕਰਨ ਦਾ ਮਾਦਾ ਨਹੀਂ ਰਖਦਾ, ਉਸ ਤੋਂ ਸੁਖ ਵੀ ਬਰਦਾਸ਼ਤ ਨਹੀਂ ਹੋਵੇਗਾ। ਦੁੱਖ ਵਿੱਚ ਕਲਪੇਗਾ, ਦੋਸ਼ੀ ਕਿਸੇ ਹੋਰ ਨੂੰ ਠਹਿਰਾਏਗਾ। ਸੁਖ ਵਿੱਚ ਹੰਕਾਰ ਕਰੇਗਾ ਅਤੇ ਹਉਮੈ ਵਿੱਚ ਆ ਕੇ ਸੁਖ ਨੂੰ ਪੈਦਾ ਕਰਨ ਵਾਲਾ ਆਪਣੇ ਆਪ ਨੂੰ ਮੰਨੇਗਾ ਸੋ ਐਸੀ ਬਿਰਤੀ ਹਮੇਸ਼ਾਂ ਪ੍ਰਭੂ ਮਿਲਾਪ ਤੋਂ ਦੂਰ ਰਖਦੀ ਹੈ। ਮੇਲ ਹਮੇਸ਼ਾਂ ਸਮ ਗੁਣ ਵਾਲਿਆਂ ਦਾ ਹੀ ਮੁਕੰਮਲ ਮੰਨਿਆ ਹੈ। ਦੋ ਵਿਅਕਤੀਆਂ ਵਿੱਚ ਇੱਕੋ ਗੁਣ ਕੰਮ ਕਰਦਾ ਹੋਵੇ ਉਸ ਗੁਣ ਦੇ ਆਧਾਰ ’ਤੇ ਉਨ੍ਹਾਂ ਦੀ ਏਕਤਾ ਸੰਭਵ ਹੈ। ਜਦੋਂ ਗੁਣ ਇਕ ਵਿਅਕਤੀ ਵਿੱਚ ਹੋਵੇ, ਦੂਸਰੇ ਵਿੱਚ ਇਸ ਤੋਂ ਬਿਪਰੀਤ ਸੁਭਾਵ ਵਾਲਾ ਅਉਗਣ ਹੋਵੇ ਤਾਂ ਹੋਇਆ ਮੇਲ ਭੀ ਤੁਰੰਤ ਟੁੱਟ ਜਾਵੇਗਾ। ਜੋ ਪ੍ਰਭੂ ਮਿਲਾਪ ਦਾ ਸਵਾਲ ਹੈ, ਬਿਨਾਂ ਗੁਣਾਂ ਤੋਂ ਮੁਕੰਮਲ ਨਹੀਂ ਹੋ ਸਕਦਾ। ਜੈਸਾ ਕਿ :

੧. **ਸਾਝ ਕਰੀਜੈ ਗੁਣਹ ਕੇਰੀ ਛੋਡਿ ਅਵਗਣ ਚਲੀਐ ॥** [ਸੂਹੀ ਮਹਲਾ ੧, ਅੰਗ ੭੬੬]

੨. **ਮਿਲਿਐ ਮਿਲਿਆ ਨਾ ਮਿਲੈ ਮਿਲੈ ਮਿਲਿਆ ਜੇ ਹੋਇ ॥**
**ਅੰਤਰ ਆਤਮੈ ਜੋ ਮਿਲੈ ਮਿਲਿਆ ਕਹੀਐ ਸੋਇ ॥੩॥** [ਅੰਗ ੭੯੧]

੩. **ਆਸਾ, ਇਸਟ, ਉਪਾਸਨਾ, ਖਾਨ, ਪਾਨ, ਪਹਿਰਾਨ ॥**
**ਤੁਲਸੀ ਜਾ ਕੇ ਖਟ ਮਿਲੇ ਸੋਈ ਮਿਲਿਆ ਜਾਨ ॥** [ਤੁਲਸੀ ਜੀ]

ਇਥੇ ਇਹ ਗੱਲ ਵਰਨਣ ਯੋਗ ਹੈ ਕਿ ਜੋ ਗੁਣ ਵਾਹਿਗੁਰੂ ਪ੍ਰਮੇਸ਼ਰ ਵਿੱਚ ਸਮਤਾ ਵਾਲੇ ਹਨ ਜਿੰਨੀ ਦੇਰ ਤੱਕ ਉਹ ਗੁਣ ਗੁਰਬਾਣੀ ਦੁਆਰਾ ਵਾ-ਗੁਰੂ ਕ੍ਰਿਪਾ ਦੁਆਰਾ ਵਾ-ਸੰਗਤਿ ਦੀ ਕਿਰਪਾ ਦੁਆਰਾ ਮਨੁੱਖ ਵਿੱਚ ਨਹੀਂ ਆ ਜਾਂਦੇ ਉਤਨੀ ਦੇਰ ਪ੍ਰਮੇਸ਼ਰ ਦਾ ਮਿਲਣਾ ਅਸੰਭਵ ਹੈ ਭਾਵ ਕਦੇ ਭੀ ਮਿਲਾਪ ਨਹੀਂ ਹੋ ਸਕਦਾ। ਤੇ ਜੀਵਨ

ਮੁਕਤ ਪੁਰਖ ਵਿੱਚ ਪ੍ਰਭੂ ਵਾਲੇ ਗੁਣ ਜੈਸਾ ਕਿ ਖੁਸ਼ੀ ਗਮੀ, ਦੁਖ ਸੁਖ, ਭੁੱਖ ਪਿਆਸ, ਗਰੀਬੀ, ਅਮੀਰੀ ਆਉਣਾ ਜਾਣਾ, ਪੁੰਨੀ ਪਾਪੀ, ਵੈਰੀ ਮਿਤ੍ਰ, ਆਪਣਾ ਬਿਗਾਨਾ ਸਭ ਥਾਵਾਂ 'ਤੇ ਸਮਾਨ ਦ੍ਰਿਸ਼ਟੀ ਹੈ।

ਇਹ ਗੁਣ ਪੂਰਨ ਰੂਪ ਵਿੱਚ ਪ੍ਰਮਾਤਮਾ ਵਿੱਚ ਹਨ। ਜਦੋਂ ਕਿਸੇ ਸਤ ਪੁਰਸ਼ ਵਿੱਚ ਇਹ ਗੁਣ ਆ ਜਾਣ ਤਾਂ ਫਿਰ ਪ੍ਰਮਾਤਮਾ ਦਾ ਮਿਲਾਪ ਹੁੰਦਾ ਹੈ ਉਸਨੂੰ ਹੀ ਫਿਰ ਜੀਵਨ ਮੁਕਤ ਕਹਿੰਦੇ ਹਨ। ਜੈਸਾ ਕਿ:

**੧. ਹਰਖ ਸੋਗ ਦੁਹਹੂੰ ਤੇ ਮੁਕਤੇ ॥ ਸਦਾ ਅਲਿਪਤੁ ਜੋਗ ਅਰੁ ਜੁਗਤੇ ॥**
[ਗਉੜੀ ਮਹਲਾ ੫, ਅੰਗ ੧੯੧]

**੨. ਹਰਖ ਸੋਗ ਪਰਸੈ ਜਿਹ ਨਾਹਨਿ ਸੋ ਮੂਰਤਿ ਹੈ ਦੇਵਾ ॥੧॥** [ਗਉੜੀ ਮਹਲਾ ੯, ਅੰਗ ੨੨੦]

**੩. ਪ੍ਰਭ ਕੀ ਆਗਿਆ ਆਤਮ ਹਿਤਾਵੈ ॥ ਜੀਵਨ ਮੁਕਤਿ ਸੋਊ ਕਹਾਵੈ ॥**
**ਤੈਸਾ ਹਰਖੁ ਤੈਸਾ ਉਸ ਸੋਗੁ ॥ ਸਦਾ ਅਨੰਦੁ ਤਹ ਨਹੀ ਬਿਓਗੁ ॥**
**ਤੈਸਾ ਸੁਵਰਨੁ ਤੈਸੀ ਉਸੁ ਮਾਟੀ ॥ ਤੈਸਾ ਅੰਮ੍ਰਿਤੁ ਤੈਸੀ ਬਿਖੁ ਖਾਟੀ ॥**
**ਤੈਸਾ ਮਾਨੁ ਤੈਸਾ ਅਭਿਮਾਨੁ ॥ ਤੈਸਾ ਰੰਕੁ ਤੈਸਾ ਰਾਜਾਨੁ ॥**
**ਜੋ ਵਰਤਾਏ ਸਾਈ ਜੁਗਤਿ ॥ ਨਾਨਕ ਓਹੁ ਪੁਰਖੁ ਕਹੀਐ ਜੀਵਨ ਮੁਕਤਿ ॥੭॥**
[ਗਉੜੀ ਮਹਲਾ ੫, ਅੰਗ ੨੭੫]

**੪. ਹਰਖੁ ਸੋਗੁ ਜਾ ਕੈ ਨਹੀ ਵੈਰੀ ਮੀਤ ਸਮਾਨਿ ॥**
**ਕਹੁ ਨਾਨਕੁ ਸੁਨਿ ਰੇ ਮਨਾ ਮੁਕਤਿ ਤਾਹਿ ਤੈ ਜਾਨਿ ॥** [ਸਲੋਕ ਮਹਲਾ ੯, ਅੰਗ ੧੪੨੭]

ਇਸ ਅਵਸਥਾ ਵਾਲੇ ਪ੍ਰਭੂ ਮਿਲਾਪੜੇ ਸਤਪੁਰਸ਼ਾਂ ਦਾ ਅਨੇਕਾਂ ਗ੍ਰੰਥਾਂ ਵਿੱਚ ਜਿਕਰ ਹੈ ਜਿਵੇਂ ਕਿ ਮਹਾਰਾਜਾ ਜਨਕ ਤਪਦੇ ਤੇਲ ਦੇ ਕੜਾਹੇ ਵਿੱਚ ਇਕ ਲੱਤ ਦਾ ਰੱਖਣਾ ਤੇ ਦੂਜੀ ਮਹਾਰਾਣੀਆਂ ਦੇ ਕੋਮਲ ਹੱਥਾਂ ਵਿੱਚ ਕੋਮਲ ਜਿਸਮ ਨੂੰ ਸਪਰਸ਼ ਕਰ ਰਹੀ ਸੀ। ਮਹਾਂ ਰਿਸ਼ੀ ਬਿਆਸ ਦੇ ਪੁੱਤਰ ਸੁਖਦੇਵ ਨੂੰ ਇਹ ਜਣਾਇਆ ਸੀ ਕਿ ਰਾਣੀਆਂ ਦੀ ਸਪਰਸ਼ਤਾ ਨਾਲ ਕੋਈ ਵਿਸ਼ੇ ਸੁਖ ਅਨੁਭਵ ਨਹੀਂ ਹੋ ਰਿਹਾ ਤੇ ਉਬਲਦੇ ਤੇਲ ਦੀ ਸਪਰਸ਼ਤਾ ਨਾਲ ਸੜਨ ਦਾ ਦੁਖ ਨਹੀਂ ਹੋ ਰਿਹਾ ਕਿਉਂਕਿ ਮਹਾਰਾਜੇ ਦੀ ਸਮ ਅਵਸਥਾ ਸੀ। ਇਸੇ ਤਰ੍ਹਾਂ ਭਾਈ ਦਿਆਲੇ ਦਾ ਉਬਲਦੀ ਦੇਗ ਵਿੱਚ ਬੈਠਣਾ, ਭਾਈ ਮਤੀ ਦਾਸ ਦਾ ਆਰੇ ਨਾਲ ਚੀਰਿਆ ਜਾਣਾ, ਭਾਈ ਤਾਰੂ ਸਿੰਘ ਦਾ ਖੋਪਰੀ ਲੁਹਾਉਣਾ, ਭਾਈ ਮਨੀ ਸਿੰਘ ਦਾ ਬੰਦ-ਬੰਦ ਕਟਾਉਣਾ, ਬੰਦਾ ਸਿੰਘ ਬਹਾਦਰੁ ਦਾ ਜੰਬੂਰਾਂ ਨਾਲ ਮਾਸ ਤੁੜਵਾਉਣਾ, ਭਾਈ ਸੁਬੇਗ ਸਿੰਘ ਸ਼ਾਹਬਾਜ ਸਿੰਘ ਦਾ ਚਰਖੜੀ 'ਤੇ ਚੜ੍ਹਨਾ, ਸਾਹਿਬਜਾਦਿਆਂ ਦਾ ਨੀਹਾਂ ਵਿੱਚ ਖੜ੍ਹ ਕੇ ਗੋਡੇ ਗਿੱਟੇ ਘੜਵਾਉਣਾ ਆਦਿ ਸਿੱਖ ਇਤਿਹਾਸ ਦੇ ਪੰਨਿਆਂ ਵਿੱਚ ਸਮ ਅਵਸਥਾ ਨੂੰ ਪ੍ਰਗਟਾਉਂਦਾ ਹੈ।

## *ਨਹ ਨਿੰਦਿਆ ਨਹ ਉਸਤਤਿ ਜਾ ਕੈ; ਲੋਭੁ ਮੋਹੁ ਅਭਿਮਾਨਾ ॥*

ਜਾ ਕੈ=ਜਿਸ ਪੁਰਸ਼ ਦੇ ਹਿਰਦੇ ਵਿੱਚ ਨਾ ਕਿਸੇ ਦੀ ਦਵੈਸ਼ ਵਿੱਚ ਆ ਕੇ ਨਿੰਦਿਆ, ਨਾ ਹੀ ਕਿਸੇ ਦੇ, ਪ੍ਰੇਮ ਵਿੱਚ ਆ ਕੇ ਉਸਤਤਿ=ਬੇਲੋੜੀ ਵਡਿਆਈ, ਨਾ ਪਦਾਰਥ ਪ੍ਰਾਪਤ ਕਰਨ ਦਾ ਲੋਭ, ਨਾ ਸਬੰਧੀਆਂ ਦਾ ਮੋਹ, ਅਗਿਆਨ ਦੀ ਖਿੱਚ ਅਤੇ ਨਾ ਹੀ ਅਭਿਮਾਨੁ=ਹੰਕਾਰ ਹੈ। ਕਿਸੇ ਦੀ ਨਿੰਦਾ ਕਰਨ ਲਈ ਝੂਠ ਬੋਲਣਾ ਪੈਂਦਾ ਹੈ ਕਿਉਂਕਿ ਝੂਠ ਬੋਲੇ ਬਿਨਾਂ ਨਿੰਦਾ ਸੰਪੂਰਨ ਨਹੀਂ ਹੁੰਦੀ। ਤੇ ਕਿਸੇ ਦੀ ਉਸਤਤਿ ਕਰਨ ਲਈ ਵੀ ਝੂਠ ਬੋਲਣਾ ਪੈਂਦਾ ਹੈ। ਜਿਥੇ ਵੀ ਝੂਠ ਦੀ ਵਰਤੋਂ ਕੀਤੀ ਗਈ ਉਥੇ ਹੀ ਜੀਵ ਦੇ ਸਿਰ ਪਾਪ ਦਾ ਭਾਰ ਚੜ੍ਹ ਜਾਂਦਾ ਹੈ ਇਸ ਲਈ ਨਿੰਦਾ ਵਿੱਚ ਅਣਹੋਏ ਅਉਗਣ ਜਾਂ ਸੁਣੇ ਸੁਣਾਏ ਦੋਸ਼ ਆਰੋਪਣੇ ਪੈਂਦੇ ਹਨ ਤੇ ਉਸਤਤਿ ਵਿੱਚ ਅਣਹੋਏ ਗੁਣ ਪ੍ਰਗਟ ਕਰਨ ਲਈ ਝੂਠ ਦਾ ਸਹਾਰਾ ਲੈਣਾ ਪੈਂਦਾ ਹੈ। ਜੈਸਾ ਕਿ:

**੧. ਕਬੀਰਾ ਜਹਾ ਗਿਆਨੁ ਤਹ ਧਰਮੁ ਹੈ ਜਹਾ ਝੂਠੁ ਤਹ ਪਾਪੁ ॥**
**ਜਹਾ ਲੋਭੁ ਤਹ ਕਾਲੁ ਹੈ ਜਹਾ ਖਿਮਾ ਤਹ ਆਪਿ ॥੧੫੫॥** [ਸਲੋਕ ਕਬੀਰ ਜੀ, ਅੰਗ ੧੩੭੨]

ਉਸਤਤਿ ਕਰਨੀ ਹੋਵੇ ਤਾਂ ਕੇਵਲ ਵਾਹਿਗੁਰੂ ਦੀ ਹੀ ਕਰਨੀ ਹੈ।

**੨. ਉਸਤਤਿ ਕਰਹੁ ਸਦਾ ਪ੍ਰਭ ਅਪਨੇ ਜਿਨਿ ਪੂਰੀ ਕਲ ਰਾਖੀ ॥**
[ਸੋਰਠਿ ਮਹਲਾ ੫, ਅੰਗ ੬੨੨]

ਨਿੰਦਾ ਕਰਨੀ ਹੋਵੇ ਤਾਂ ਗੁਰਮਤਿ ਦਾ ਇਹ ਅਨੋਖਾ ਢੰਗ ਹੈ ਕਿ ਆਪਣੀ ਕਰੋ। ਜੈਸਾ ਕਿ :

**੧. ਕਬੀਰ ਸਭ ਤੇ ਹਮ ਬੁਰੇ ਹਮ ਤਜਿ ਭਲੋ ਸਭੁ ਕੋਇ ॥**
**ਜਿਨਿ ਐਸਾ ਕਰਿ ਬੂਝਿਆ ਮੀਤੁ ਹਮਾਰਾ ਸੋਇ ॥੭॥** [ਸਲੋਕ ਕਬੀਰ ਜੀ, ਅੰਗ ੧੩੬੪]

੨. ੧. **ਹਉ ਅਪਰਾਧੀ ਗੁਨਹਗਾਰੁ ਹਉ ਬੇਮੁਖ ਮੰਦਾ।**
੨. **ਚੋਰੁ ਯਾਰੁ ਜੁਆਰਿ ਹਉ ਪਰ ਘਰਿ ਜੋਹੰਦਾ।**
੩. **ਨਿੰਦਕੁ ਦੁਸਟੁ ਹਰਾਮਖੋਰੁ ਠਗੁ ਦੇਸ ਠਗੰਦਾ।**
੪. **ਕਾਮ ਕ੍ਰੋਧ ਮਦ ਲੋਭੁ ਮੋਹੁ ਅਹੰਕਾਰ ਕਰੰਦਾ।**
੫. **ਬਿਸਾਸਘਾਤੀ ਅਕਿਰਤਘਣ ਮੈ ਕੋ ਨਾ ਰਖੰਦਾ।**
੬. **ਸਿਮਰਿ ਮੁਰੀਦਾ ਢਾਢੀਆ ਸਤਿਗੁਰ ਬਖਸੰਦਾ ॥੨੧॥੩੬॥** [ਭਾਈ ਗੁਰਦਾਸ ਜੀ]

ਆਪਣੀ ਨਿੰਦਾ ਕਰਨ ਨਾਲ ਹੰਕਾਰ ਦੂਰ ਹੁੰਦਾ ਹੈ। ਗੁਰਮੁਖ ਨਿੰਦਾ ਉਸਤਤਿ ਤੋਂ ਨਿਰਲੇਪ ਰਹਿੰਦੇ ਹਨ। ਉਹ ਨਿੰਦਾ ਜਾਂ ਉਸਤਤਿ ਕਰਨ ਵਾਲੇ ਵਿੱਚ ਸਮ ਦ੍ਰਿਸਟੀ ਰਖਦੇ ਹਨ। ਜੈਸਾ ਕਿ :

**੧. ਉਸਤਤਿ ਨਿੰਦਾ ਏ ਸਮ ਜਾ ਕੈ ਲੋਭੁ ਮੋਹੁ ਫੁਨਿ ਤੈਸਾ ॥੨॥**
[ਗਉੜੀ ਮਹਲਾ ੯, ਅੰਗ ੨੨੦]

**੨. ਉਸਤਤਿ ਨਿੰਦਾ ਦੋਊ ਤਿਆਗੈ ਖੋਜੈ ਪਦੁ ਨਿਰਬਾਨਾ ॥**
**ਜਨ ਨਾਨਕ ਇਹੁ ਖੇਲੁ ਕਠਨੁ ਹੈ ਕਿਨਹੂੰ ਗੁਰਮੁਖਿ ਜਾਨਾ ॥**
[ਗਉੜੀ ਮਹਲਾ ੯, ਅੰਗ ੨੧੯]

## *ਹਰਖ ਸੋਗ ਤੇ ਰਹੈ ਨਿਆਰਉ; ਨਾਹਿ ਮਾਨ ਅਪਮਾਨਾ ॥੧॥*

ਜੋ ਹਰਖ=ਖੁਸ਼ੀ ਸੋਗ=ਗਮੀ ਤੋਂ ਨਿਆਰਉ=ਨਿਰਾਲਾ ਰਹਿੰਦਾ ਹੈ, ਉਹ ਮਾਨ=ਪ੍ਰਭਤਾ, ਸਤਿਕਾਰ, ਅਪਮਾਨਾ=ਨਿਰਾਦਰ, ਤ੍ਰਿਸਕਾਰ ਤੋਂ ਉਪਰ ਉਠ ਕੇ ਜੀਅ ਰਿਹਾ ਹੈ ॥੧॥ ਜੈਸਾ ਕਿ :

**ਹਰਖ ਅਨੰਤ ਸੋਗ ਨਹੀ ਬੀਆ ॥ ਸੋ ਘਰੁ ਗੁਰਿ ਨਾਨਕ ਕਉ ਦੀਆ ॥**
[ਗਉੜੀ ਮਹਲਾ ੫, ਅੰਗ ੧੯੬]

## ਸਾਖੀ ਭਾਈ ਭਿਖਾਰੀ ਜੀ ਦੀ—

ਗੁਜਰਾਤ ਦੇ ਰਹਿਣ ਵਾਲਾ ਭਾਈ ਭਿਖਾਰੀ ਨਾਮ ਦਾ ਇਕ ਸਿੱਖ ਗੁਰੂ ਅਰਜਨੁ ਸਾਹਿਬ ਜੀ ਦੀ ਸੰਗਤ ਵਿੱਚੋਂ ਹਰਖ ਸੋਗ ਵਿੱਚ ਸਮ ਅਵਸਥਾ ਪ੍ਰਾਪਤ ਕਰਕੇ ਆਪਣੇ ਪਰਿਵਾਰ ਵਿੱਚ ਧਰਮ ਕਿਰਤ ਕਰਦਾ ਹੋਇਆ ਇਉਂ ਨਿਰਲੇਪ ਸੀ ਜਿਵੇਂ ਕਮਲ ਪਾਣੀ ਵਿੱਚ ਰਹਿੰਦਾ ਹੋਇਆ ਪਾਣੀ ਤੋਂ ਨਿਰਲੇਪ ਰਹਿੰਦਾ ਹੈ। ਜੈਸਾ ਕਿ :

**੧. ਜੈਸੇ ਜਲ ਮਹਿ ਕਮਲੁ ਨਿਰਾਲਮੁ ਮੁਰਗਾਈ ਨੈ ਸਾਣੇ॥**

[ਰਾਮਕਲੀ ਮਹਲਾ ੧, ਅੰਗ ੯੩੮]

**੨. ਜਿਉ ਜਲ ਮਹਿ ਕਮਲੁ ਅਲਿਪਤੋ ਵਰਤੈ ਤਿਉ ਵਿਚੇ ਗਿਰਹ ਉਦਾਸੁ॥**

[ਵਾਰ ਰਾਮਕਲੀ ਮਹਲਾ ੩, ਅੰਗ ੯੪੯]

ਇਸਦੀ ਪ੍ਰਪੱਕ ਅਵਸਥਾ ਨੂੰ ਗੁਰੂ ਅਰਜਨ ਸਾਹਿਬ ਜੀ ਸਮਝਦੇ ਸਨ ਜਿਸ ਤੋਂ ਆਮ ਲੋਕ ਅਣਜਾਣ ਸਨ। ਇਕ ਦਿਨ ਗੁਰਮੁਖ ਨਾਮੇ ਸਿੱਖ ਨੇ ਗੁਰੂ ਅਰਜਨ ਸਾਹਿਬ ਜੀ ਨੂੰ ਸਮ ਅਵਸਥਾ ਜੀਵਨ ਮੁਕਤ ਬ੍ਰਹਮ ਗਿਆਨੀ ਦੇ ਲੱਛਣ ਪੁੱਛੇ ਤਾਂ ਸਤਿਗੁਰੂ ਜੀ ਨੇ ਗੁਜਰਾਤ ਵਿੱਚ ਭਾਈ ਭਿਖਾਰੀ ਕੋਲ ਭੇਜਿਆ। ਜਦੋਂ ਇਹ ਗੁਰਸਿੱਖ ਅੰਮ੍ਰਿਤਸਰ ਤੋਂ ਭਾਈ ਸਾਹਿਬ ਦੇ ਨਿਵਾਸ ਅਸਥਾਨ 'ਤੇ ਪਹੁੰਚਿਆ ਤਾਂ ਭਾਈ ਭਿਖਾਰੀ ਦੇ ਘਰ ਉਸ ਵੇਲੇ ਬੱਚੇ ਦਾ ਵਿਆਹ ਰਖਿਆ ਹੋਇਆ ਸੀ। ਜਦੋਂ ਗੁਰਮੁਖ ਨਾਮੇ ਸਿੱਖ ਨੇ ਗੁਰੂ ਜੀ ਦੇ ਕੋਲੋਂ ਆਉਣਾ ਦੱਸਿਆ ਤਾਂ ਭਾਈ ਭਿਖਾਰੀ ਨੇ ਬੇਹੱਦ ਪਿਆਰ ਸਤਿਕਾਰ ਕੀਤਾ। ਪੁੱਤਰ ਦੇ ਵਿਆਹ ਦੀ ਅਨੰਤ ਸਮੱਗ੍ਰੀ [ਦੁੱਧ ਪਾਣੀ ਛਕਾਉਣ ਤੋਂ ਬਾਅਦ] ਦਿਖਾਉਣ ਲਈ ਤੁਰੇ। ਗਹਿਣੇ ਵਸਤਰ ਪਕਵਾਨ ਅਨੇਕ ਪ੍ਰਕਾਰ ਦੀ ਸਮਗ੍ਰੀ ਦਿਖਾਈ। ਅਖੀਰ ਵਿਚ ਮਿਰਤਕ ਸਮੱਗ੍ਰੀ ਦੇਖ ਕੇ ਭਾਈ ਗੁਰਮੁਖ ਨੇ ਪੁੱਛਿਆ ਕਿ ਮਿਰਤਕ ਸਮੱਗ੍ਰੀ ਕਾਹਦੇ ਲਈ ਹੈ। ਤਾਂ ਭਾਈ ਭਿਖਾਰੀ ਨੇ ਜਵਾਬ ਦਿੱਤਾ "ਹਰ ਚੀਜ਼ ਦੇ ਪ੍ਰਗਟ ਹੋਣ ਦਾ ਇਕ ਨਿਸਚਿਤ ਸਮਾ ਹੈ। ਉਸ ਤੋਂ ਪਹਿਲਾਂ ਪ੍ਰਗਟ ਕਰਨਾ ਮਰਿਆਦਾ ਤੋਂ ਉਲਟ ਹੈ। ਸਮਾਂ ਆਉਣ ਤੋਂ ਆਪ ਜੀ ਨੂੰ ਖੁਦ ਪਤਾ ਲੱਗ ਜਾਵੇਗਾ।" ਭਾਈ ਗੁਰਮੁਖ ਦੇਖ ਕੇ ਬਹੁਤ ਹੈਰਾਨ ਹੋਇਆ ਪਰ ਚੁੱਪ ਰਿਹਾ। ਨਿਸਚਿਤ ਸਮੇਂ ਤੇ ਭਾਈ ਸਾਹਿਬ ਪੁੱਤਰ ਨੂੰ ਵਿਆਹ ਕੇ ਘਰ ਆਏ, ਉਸੇ ਰਾਤ ਅਚਾਨਕ ਪੇਟ ਵਿੱਚ ਸੂਲ ਹੋਣ ਦੇ ਕਾਰਨ ਭਾਈ ਸਾਹਿਬ ਦੇ ਪੁੱਤਰ ਦੀ ਮੌਤ ਹੋ ਗਈ। ਵਿਆਹ ਅਤੇ ਮਿਰਤਕ ਕਾਜ ਕਰਨ ਵਿੱਚ ਕੋਈ ਅੰਤਰ ਦਿਖਾਈ ਨਹੀਂ ਸੀ ਦਿੰਦਾ। ਭਾਈ ਗੁਰਮੁਖ ਬਹੁਤ ਹੈਰਾਨ ਸੀ। ਅੰਤਮ ਸੰਸਕਾਰ ਕਰਨ ਤੋਂ ਉਪਰੰਤ ਵਿੱਚ ਭਾਈ ਭਿਖਾਰੀ ਨੂੰ ਸਵਾਲ ਕੀਤਾ ਕਿ ਜੇ ਆਪ ਨੂੰ ਪਤਾ ਸੀ ਕਿ ਮੇਰੇ ਪੁੱਤਰ ਨੇ ਮਰ ਜਾਣਾ ਹੈ ਤਾਂ ਸ਼ਾਦੀ ਕਿਉਂ ਕੀਤੀ ? ਜੇ ਸ਼ਾਦੀ ਕਰਨੀ ਸੀ ਤਾਂ ਗੁਰੂ ਸਾਹਿਬ ਤੋਂ ਲੰਬੀ ਆਯੂ ਕਿਉਂ ਨਹੀਂ ਮੰਗੀ ? ਤਾਂ ਭਾਈ ਸਾਹਿਬ ਦਾ ਉੱਤਰ ਸੀ ਕਿ ਇਹ ਦੋਨੋਂ ਗੱਲਾਂ ਭਾਣਾ ਮੰਨਣ ਵਾਲੇ ਗਿਆਨਵਾਨ ਗੁਰਸਿਖ ਨੂੰ ਸੋਭਾ ਨਹੀਂ ਦਿੰਦੀਆਂ। ਜੇ ਮੈਂ ਅਜਿਹਾ ਕਰਦਾ ਤਾਂ ਮੇਰੀ ਅਵਸਥਾ ਅਤੇ ਸਿਖੀ ਨੂੰ ਕਲੰਕ ਲੱਗ ਜਾਂਦਾ! ਇਹ ਸੁਣ ਕੇ ਭਾਈ ਗੁਰਮੁਖ ਨੇ ਕਿਹਾ, "ਧੰਨ ਗੁਰੂ ਤੇ ਧੰਨ ਗੁਰੂ ਦੇ ਸਿੱਖ ਹਨ।"

## *ਆਸਾ ਮਨਸਾ ਸਗਲ ਤਿਆਗੈ; ਜਗ ਤੇ ਰਹੈ ਨਿਰਾਸਾ॥*

ਪਦਾਰਥਾਂ ਦੇ ਮਿਲਣ ਦੀ ਤਾਂਘ ਨੂੰ ਆਸਾ ਕਹਿੰਦੇ ਹਨ, ਮਨਸਾ ਨਾਮ ਬੁੱਧੀ ਦਾ ਹੈ ਭਾਵ ਸਗਲ=ਸਾਰੇ ਪਦਾਰਥਾਂ ਦੀ ਇੱਛਾ ਵਾਲੀ ਬੁੱਧੀ ਨੂੰ ਤਿਆਗ ਕੇ, ਜਗ ਤੇ=ਸੰਸਾਰ ਤੋਂ ਨਿਰਾਸਾ=ਉਪਰਾਮ ਭਾਵ ਬੈਰਾਗੀ ਹੋ ਕੇ ਰਹੇ।

## *ਕਾਮੁ ਕ੍ਰੋਧੁ ਜਿਹ ਪਰਸੈ ਨਾਹਨਿ; ਤਿਹ ਘਟਿ ਬ੍ਰਹਮੁ ਨਿਵਾਸਾ ॥੨॥*

ਜਿਸਨੂੰ ਕਾਮੁ=ਵਿਸ਼ੇ ਦੀ ਨਖਿਧ ਵਾਸ਼ਨਾ ਅਤੇ ਕ੍ਰੋਧੁ=ਅੰਤਸ਼ਕਰਨ ਦੀ ਤੀਖਣ (ਤਮੋਗੁਣ) ਬਿਰਤੀ ਆਦਿ ਵਿਕਾਰ ਪਰਸੈ=ਸਪਰਸ਼ ਨਾਹਿਨ=ਨਹੀਂ ਕਰਦੇ ਤਿਹ=ਤਿਸ ਦੇ ਘਟਿ=ਹਿਰਦੇ ਵਿੱਚ ਬ੍ਰਹਮੁ=ਵਿਆਪਕ ਵਾਹਿਗੁਰੂ ਪ੍ਰਮੇਸ਼ਰ ਦਾ ਨਿਵਾਸਾ=ਵਸਣਾ ਹੋ ਜਾਂਦਾ ਹੈ॥੨॥

## *ਗੁਰ ਕਿਰਪਾ ਜਿਹ ਨਰ ਕਉ ਕੀਨੀ; ਤਿਹ ਇਹ ਜੁਗਤਿ ਪਛਾਨੀ॥*

ਜਿਸ ਗੁਰਸਿੱਖ ਦੇ ਉਤੇ ਗੁਰੂ ਨੇ ਬਖਸ਼ਿਸ਼ ਕੀਤੀ ਹੈ ਉਸਨੇ ਇਹ ਉਪਰ ਦੱਸੀ ਜੁਗਤੀ ਨੂੰ ਪਛਾਣਿਆ ਹੈ, ਜਿਸ ਜੁਗਤੀ ਦੁਆਰਾ :—

## *ਨਾਨਕ ਲੀਨ ਭਇਓ ਗੋਬਿੰਦ ਸਿਉ ਜਿਉ; ਪਾਨੀ ਸੰਗਿ ਪਾਨੀ ॥੩॥੧੧॥*

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਜਿਵੇਂ ਪਾਣੀ ਸੰਗਿ=ਨਾਲ ਪਾਣੀ ਮਿਲ ਕੇ ਇਕ ਰੂਪ ਹੋ ਜਾਂਦਾ ਹੈ ਭਾਵ ਪਾਣੀ ਵਿੱਚ ਪਾਣੀ ਲੀਨ ਹੋ ਜਾਂਦਾ ਹੈ ਇਸੇ ਤਰ੍ਹਾਂ ਉਹ ਜਗਿਆਸੂ ਵਾ-ਸਮ ਦ੍ਰਿਸ਼ਟ ਵਾਲਾ ਮਹਾਂਪੁਰਸ਼ ਗੋ=ਬੇਦਾਂ ਕਰਕੇ ਬਿੰਦ=ਜਾਨਣੇ ਯੋਗ ਵਾਹਿਗੁਰੂ ਵਿੱਚ ਲੀਨ ਹੋ ਜਾਂਦਾ ਹੈ॥੩॥੧੧॥ ਜੈਸਾ ਕਿ :

**ਜਿਉ ਜਲ ਮਹਿ ਜਲੁ ਆਇ ਖਟਾਨਾ ॥ ਤਿਉ ਜੋਤੀ ਸੰਗਿ ਜੋਤਿ ਸਮਾਨਾ ॥**

[ਗਉੜੀ ਮਹਲਾ ੫, ਅੰਗ ੨੭੮]

ਵਾਹਿਗੁਰੂ ਜੀ ਕਾ ਖ਼ਾਲਸਾ ॥ ਵਾਹਿਗੁਰੂ ਜੀ ਕੀ ਫ਼ਤਹ ॥

ਮੁਖਵਾਕ ਨੰਬਰ ੭੨ [ਆਦਿ ਅੰਗ ੬੩੫]

*ਸੋਰਠਿ ਮਹਲਾ ੧ ਤਿਤੁਕੀ ॥ ਆਸਾ ਮਨਸਾ ਬੰਧਨੀ ਭਾਈ ਕਰਮ ਧਰਮ ਬੰਧਕਾਰੀ ॥ ਪਾਪਿ ਪੁੰਨਿ ਜਗੁ ਜਾਇਆ ਭਾਈ ਬਿਨਸੈ ਨਾਮੁ ਵਿਸਾਰੀ ॥ ਇਹ ਮਾਇਆ ਜਗਿ ਮੋਹਣੀ ਭਾਈ ਕਰਮ ਸਭੇ ਵੇਕਾਰੀ ॥੧॥ ਸੁਣਿ ਪੰਡਿਤ ਕਰਮਾ ਕਾਰੀ ॥ ਜਿਤੁ ਕਰਮੁ ਸੁਖੁ ਊਪਜੈ ਭਾਈ ਸੁ ਆਤਮ ਤਤੁ ਬੀਚਾਰੀ ॥ਰਹਾਉ॥ ਸਾਸਤੁ ਬੇਦੁ ਬਕੈ ਖੜੋ ਭਾਈ ਕਰਮ ਕਰਹੁ ਸੰਸਾਰੀ ॥ ਪਾਖੰਡਿ ਮੈਲੁ ਨ ਚੂਕਈ ਭਾਈ ਅੰਤਰਿ ਮੈਲੁ ਵਿਕਾਰੀ ॥ ਇਨ ਬਿਧਿ ਡੂਬੀ ਮਾਕੁਰੀ ਭਾਈ ਊਂਡੀ ਸਿਰ ਕੈ ਭਾਰੀ ॥੨॥ ਦੁਰਮਤਿ ਘਣੀ ਵਿਗੂਤੀ ਭਾਈ ਦੂਜੈ ਭਾਇ ਖੁਆਈ ॥ ਬਿਨੁ ਸਤਿਗੁਰ ਨਾਮੁ ਨ ਪਾਈਐ ਭਾਈ ਬਿਨੁ ਨਾਮੈ ਭਰਮੁ ਨ ਜਾਈ ॥ ਸਤਿਗੁਰੁ ਸੇਵੇ ਤਾ ਸੁਖੁ ਪਾਏ ਭਾਈ ਆਵਣੁ ਜਾਣੁ ਰਹਾਈ ॥੩॥ ਸਾਚੁ ਸਹਜੁ ਗੁਰ ਤੇ ਊਪਜੈ ਭਾਈ ਮਨੁ ਨਿਰਮਲੁ ਸਾਚਿ ਸਮਾਈ ॥ ਗੁਰੁ ਸੇਵੇ ਸੋ ਬੂਝੈ ਭਾਈ ਗੁਰ ਬਿਨੁ ਮਗੁ ਨ ਪਾਈ ॥ ਜਿਸੁ ਅੰਤਰਿ ਲੋਭੁ ਕਿ ਕਰਮ ਕਮਾਵੈ ਭਾਈ ਕੂੜੁ ਬੋਲਿ ਬਿਖੁ ਖਾਈ ॥੪॥ ਪੰਡਿਤ ਦਹੀ ਵਿਲੋਈਐ ਭਾਈ ਵਿਚਹੁ ਨਿਕਲੈ ਤਥੁ ॥ ਜਲੁ ਮਥੀਐ ਜਲੁ ਦੇਖੀਐ ਭਾਈ ਇਹੁ ਜਗੁ ਏਹਾ ਵਥੁ ॥ ਗੁਰ ਬਿਨੁ ਭਰਮਿ ਵਿਗੂਚੀਐ ਭਾਈ ਘਟਿ ਘਟਿ ਦੇਉ ਅਲਖੁ ॥੫॥ ਇਹੁ ਜਗੁ ਤਾਗੋ ਸੂਤ ਕੋ ਭਾਈ ਦਹ ਦਿਸ ਬਾਧੋ ਮਾਇ ॥ ਬਿਨੁ ਗੁਰ ਗਾਠਿ ਨ ਛੂਟਈ ਭਾਈ ਥਾਕੇ ਕਰਮ ਕਮਾਇ ॥ ਇਹੁ ਜਗੁ ਭਰਮਿ ਭੁਲਾਇਆ ਭਾਈ ਕਹਣਾ ਕਿਛੂ ਨ ਜਾਇ ॥੬॥ ਗੁਰ ਮਿਲਿਐ ਭਉ ਮਨਿ ਵਸੈ ਭਾਈ ਭੈ ਮਰਣਾ ਸਚੁ ਲੇਖੁ ॥ ਮਜਨੁ ਦਾਨੁ ਚੰਗਿਆਈਆ ਭਾਈ ਦਰਗਹ ਨਾਮੁ ਵਿਸੇਖੁ ॥ ਗੁਰੁ ਅੰਕਸੁ ਜਿਨਿ ਨਾਮੁ ਦ੍ਰਿੜਾਇਆ ਭਾਈ ਮਨਿ ਵਸਿਆ ਚੂਕਾ ਭੇਖੁ ॥੭॥ ਇਹੁ ਤਨੁ ਹਾਟੁ ਸਰਾਫ ਕੋ ਭਾਈ ਵਖਰੁ ਨਾਮੁ ਅਪਾਰੁ ॥ ਇਹੁ ਵਖਰੁ ਵਾਪਾਰੀ ਸੋ ਦ੍ਰਿੜੈ ਭਾਈ ਗੁਰ ਸਬਦਿ ਕਰੇ ਵੀਚਾਰੁ ॥ ਧਨੁ ਵਾਪਾਰੀ ਨਾਨਕਾ ਭਾਈ ਮੇਲਿ ਕਰੇ ਵਾਪਾਰੁ ॥੮॥੨॥*

## *ਸੋਰਠਿ ਮਹਲਾ ੧ ਤਿਤੁਕੀ ॥*

ਇਹ ਅੰਮ੍ਰਿਤ ਬਚਨ ਜਗਤ ਗੁਰੂ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਸੋਰਠਿ ਰਾਗਣੀ ਵਿੱਚ ਉਚਾਰਨ ਕੀਤਾ ਹੋਇਆ ਹੈ। ਤਿਤੁਕੀ=ਇਕ ਪਦ ਵਿੱਚ ਤਿੰਨ ਤੁਕਾਂ ਹੋਣ ਉਸ ਨੂੰ ਤਿਤੁਕੀ ਕਿਹਾ ਜਾਂਦਾ ਹੈ।

## *ਆਸਾ ਮਨਸਾ ਬੰਧਨੀ ਭਾਈ; ਕਰਮ ਧਰਮ ਬੰਧਕਾਰੀ ॥*

ਇਸ ਤੁਕ ਵਿੱਚ 'ਭਾਈ' ਸੰਬੋਧਨ ਰੂਪ ਸ਼ਬਦ ਹੈ ਹੇ ਭਾਈ ਭਾਵ ਜਗਿਆਸੂ ! ਸੰਸਾਰ ਵਿੱਚ ਆਸਾ=ਇੱਛਾ, ਮਨਸਾ=ਬੁੱਧੀ ਭਾਵ ਬੁੱਧੀ ਦੀ ਇੱਛਾ ਪਦਾਰਥਾਂ ਦੀ ਨਾਂ ਪ੍ਰਾਪਤੀ ਸਮੇਂ ਜੋ ਕਲਪਨਾ ਅੰਤਸ਼ਕਰਨ ਵਿੱਚ ਬਣੀ ਹੋਵੇ ਅਥਵਾ ਅੰਤਸ਼ਕਰਨ ਦੀ ਪਦਾਰਥਾਂ ਵਿੱਚ ਖਿੱਚ ਹੋਵੇ ਉਸ ਨੂੰ ਆਸਾ ਕਹਿੰਦੇ ਹਨ ਮਨਸਾ=ਬੁੱਧੀ ਦੀ ਅਜਿਹੀ ਇੱਛਾ ਜੀਵ ਨੂੰ ਬੰਧਨੀ=ਬੰਨ ਲੈਣ ਵਾਲੀ ਹੈ ਅਤੇ ਕਰਮ ਧਰਮ ਬੰਧਕਾਰੀ=ਬੰਨ੍ਹਾਉਣ ਵਾਲੇ ਹਨ। ਸਤਿਗੁਰੂ ਜੀ ਜੀਵ ਨੂੰ ਪਏ ਹੋਏ ਖਤਰਨਾਕ ਬੰਧਨਾਂ ਤੋਂ ਜਾਣੂ ਕਰਾਉਂਦੇ ਹੋਏ ਸਾਵਧਾਨ ਕਰਦੇ ਹਨ। ਹੇ ਸਿੱਖਾ ! ਜੋ ਚੀਜ ਬੰਧਨ ਰੂਪ ਹੋਵੇ ਉਸ ਨਾਲ ਹਿਤ ਨਹੀਂ ਕਰੀਦਾ। ਆਸਾ, ਮਨਸਾ ਸਾਰੇ ਬੰਧਨ ਰੂਪ ਹਨ।

## *ਪਾਪਿ ਪੁੰਨਿ ਜਗੁ ਜਾਇਆ ਭਾਈ; ਬਿਨਸੈ ਨਾਮੁ ਵਿਸਾਰੀ ॥*

ਸੰਸਾਰ ਵਿੱਚ ਦੋ ਮਹਾਨ ਸ਼ਕਤੀਆਂ ਜੋ ਸੰਸਾਰ ਨੂੰ ਪੈਦਾ ਕਰਕੇ ਚਲਾ ਰਹੀਆਂ ਹਨ। ਇਕ ਦਾ ਨਾਮ ਪਾਪ ਤੇ ਦੂਜੀ ਦਾ ਨਾਮ ਪੁੰਨ ਹੈ। ਪਾਪ ਦੁਸ਼ਤ ਕਰਮ ਭਾਵ ਬੇਦ ਸ਼ਾਸ਼ਤਰ, ਗੁਰਬਾਣੀ ਤੋਂ ਉਲਟ ਨੀਚ ਕਰਮ, ਪੁੰਨ

ਚੰਗੇ ਕਰਮ ਭਾਵ ਬੇਦ ਸ਼ਾਸ਼ਤਰ, ਗੁਰਬਾਣੀ ਦੇ ਅਨੁਸਾਰ ਕਰਮ ਕਰਨਾ ਪੁੰਨ ਦੀ ਪ੍ਰੀਭਾਸ਼ਾ ਵਿੱਚ ਆਉਂਦਾ ਹੈ। ਜਿਸ ਕਰਮ ਵਿੱਚ ਦੂਸਰੇ ਦਾ ਭਲਾ ਹੋਵੇ ਉਸ ਨੂੰ ਪੁੰਨ ਤੇ ਜਿਸ ਵਿੱਚ ਦੂਜੇ ਦਾ ਬੁਰਾ ਹੋਵੇ ਉਸ ਨੂੰ ਪਾਪ ਕਰਮ ਕਿਹਾ ਜਾਂਦਾ ਹੈ। ਜਿਤਨੀਆਂ ਵੀ ਸੰਸਾਰ ਦੇ ਜੀਵਾਂ ਕੋਲ ਦੇਹਾਂ ਹਨ, ਕੀੜੀ ਤੋਂ ਲੈ ਕੇ ਹਾਥੀ ਤੱਕ, ਜੀਵ ਤੋਂ ਲੈ ਕੇ ਬ੍ਰਹਮਾ ਤੱਕ, ਚਉਰਾਸੀਹ ਲੱਖ ਜੂਨਾਂ ਦੀਆਂ ਜੋ ਦੇਹਾਂ ਹਨ ਇਹ ਪਾਪ ਪੁੰਨ ਦਾ ਸੰਮਿਲਤ ਰੂਪ ਹੈ। ਸਿਰਫ ਇਤਨਾ ਫਰਕ ਹੈ ਕਿ ਕਿਸੇ ਦੇਹ ਵਿੱਚ ਪੁੰਨ ਨਯੂਨ [ਘੱਟ] ਤੇ ਪਾਪ ਜ਼ਿਆਦਾ ਤੇ ਕਿਸੇ ਦੇਹ ਵਿੱਚ ਪਾਪ ਨਿਯੂਨ ਤੇ ਪੁੰਨ ਜ਼ਿਆਦਾ ਇਥੋਂ ਤੱਕ ਕਿ ਦੇਵ ਦੇਹੀ ਜਿਸ ਨੂੰ ਪੁੰਨ ਰੂਪ ਕਿਹਾ ਹੈ। ਉਸ ਵਿਚ ਵੀ ਇਤਨਾ ਭੇਦ ਹੈ ਕਿ ਦੇਵ ਦੇਹੀ ਵਿਚ ਪੁੰਨ ਅਧਿਕ ਤੇ ਪਾਪ ਘੱਟ ਹਨ। ਇਸੇ ਲਈ ਦੇਵਤਿਆਂ ਨੂੰ ਭੀ ਪੁੰਨ ਕਰਮ ਫਲ ਅਨੇਕ ਪ੍ਰਕਾਰ ਦੇ ਸੁਖ ਪਾਪ ਕਰਮ ਦਾ ਫਲ ਦੁਖ ਮਿਲਦਾ ਹੈ। ਪਾਪ ਅਤੇ ਪੁੰਨ ਨੇ ਜਗ=ਜੀਵ-ਜਾਇਆ=ਪੈਦਾ ਕੀਤੇ ਹਨ। ਸਭ ਜੀਵ ਨਾਮ ਨੂੰ ਵਿਸਾਰੀ=ਭੁਲਾ ਕੇ ਉਮਰ ਨੂੰ ਬਿਨਸੈ=ਵਿਸ਼ੇਸ਼ ਕਰਕੇ ਨਾਸ ਕਰ ਰਹੇ ਹਨ। ਜੈਸਾ ਕਿ :

**ਕਾਇਆ ਅੰਦਰਿ ਪਾਪੁ ਪੁੰਨੁ ਦੁਇ ਭਾਈ॥ ਦੁਹੀ ਮਿਲਿ ਕੈ ਸ੍ਰਿਸਟਿ ਉਪਾਈ॥**

[ਮਾਝ ਮਹਲਾ ੩, ਅੰਗ ੧੨੬]

## *ਇਹ ਮਾਇਆ ਜਗਿ ਮੋਹਣੀ ਭਾਈ; ਕਰਮ ਸਭੇ ਵੇਕਾਰੀ ॥੧॥*

ਜਗਿ=ਸੰਸਾਰ ਵਿੱਚ ਸਭ ਦੇ ਮੋਹ ਲੈਣ ਵਾਲੀ ਇਹ ਮਾਇਆ ਹੈ। ਮਾਇਆ ਦੇ ਪ੍ਰਭਾਵ ਕਰਕੇ ਇਹ ਜੀਵ ਵਿਕਾਰ ਰੂਪ ਕਰਮਾਂ ਨੂੰ ਕਰਦੇ ਹਨ॥੧॥ ਜੈਸਾ ਕਿ :

**ਮਾਇਆ ਐਸੀ ਮੋਹਨੀ ਭਾਈ॥ ਜੇਤੇ ਜੀਅ ਤੇਤੇ ਡਹਕਾਈ॥੧॥ਰਹਾਉ॥**

[ਭੈਰਉ ਬਾਣੀ ਕਬੀਰ ਜੀ ਅੰਗ ੧੧੬੦]

## *ਸੁਣਿ ਪੰਡਿਤ; ਕਰਮਾ ਕਾਰੀ ॥*

ਹੁਣ ਕਰਮ ਜਾਲ ਵਿੱਚ ਫਸੇ ਪੰਡਤ ਨੂੰ ਜਿਸਨੇ ਹਮੇਸ਼ਾਂ ਲੋਕਾਂ ਨੂੰ ਕਰਮ ਕਾਂਡ ਵਿੱਚ ਫਸਾਇਆ ਉਸਨੂੰ ਉਪਦੇਸ਼ ਦਿੰਦੇ ਹਨ ਕਿ ਹੇ ਕਰਮਾਂ ਦੇ ਕਾਰੀ=ਕਰਨ ਵਾਲੇ ਪੰਡਤ! ਤੂੰ ਸੁਣਨਾ ਕਰ! ਤੈਨੂੰ ਇਹ ਚਾਹੀਦਾ ਹੈ ਕਿ ਕਾਰੀ=ਔਸ਼ਧੀ ਰੂਪ ਜੋ ਕਰਮ ਹਨ ਉਹਨਾਂ ਕਰਮਾਂ ਨੂੰ ਕਰਨਾ ਕਰ।

## *ਜਿਤੁ ਕਰਮੁ ਸੁਖੁ ਊਪਜੈ ਭਾਈ; ਸੁ ਆਤਮ ਤਤੁ ਬੀਚਾਰੀ ॥ਰਹਾਉ॥*

ਹੇ ਜਗਿਆਸੂ! ਜਿਨ੍ਹਾਂ ਕਰਮਾਂ ਦੇ ਕਰਨ ਨਾਲ ਸੁਖ ਊਪਜੈ=ਪੈਦਾ ਹੁੰਦਾ ਹੈ ਸੁ=ਉਸ ਆਤਮਾ ਦੇ ਤੱਤ ਸਿਧਾਂਤ, ਵਿਚਾਰ ਰੂਪ ਕਰਮ ਨੂੰ ਕਰਨਾ ਕਰ॥੧॥ਰਹਾਉ॥

## *ਸਾਸਤੁ ਬੇਦੁ ਬਕੈ ਖੜੋ ਭਾਈ; ਕਰਮ ਕਰਹੁ ਸੰਸਾਰੀ ॥*

ਹੇ ਭਾਈ, ਜਗਿਆਸੂ! ਤੂੰ ਖੜੋ=ਖੜ੍ਹ ਕਰਕੇ ਅਥਵਾ ਟਿਕ ਕਰਕੇ ਸ਼ਾਸ਼ਤਰਾਂ ਤੇ ਬੇਦਾਂ ਨੂੰ ਬਕੈ=ਉਚਾਰਦਾ ਹੈਂ ਅਤੇ ਕਰਮ ਸੰਸਾਰੀ ਕਰਦਾ ਹੈਂ ਭਾਵ ਕਿ ਸੰਸਾਰ ਵਿੱਚ ਪ੍ਰਵਿਰਤ ਹੋਣ ਵਾਲੇ ਕਰਮਾਂ ਨੂੰ ਕਰਦਾ ਹੈਂ। ਜੇ ਤੈਨੂੰ ਸੰਸਾਰ ਤੋਂ ਤਰਨ ਦੀ ਇੱਛਾ ਹੈ ਤਾਂ ਸੰਸਾਰੀ (ਸੰਸ+ਅਰੀ) ਸੰਸ=ਸੰਸਿਆਂ ਦਾ ਅਰੀ=ਦੁਸ਼ਮਣ ਸੰਸਿਆਂ ਨੂੰ ਨਾਸ ਕਰਨ ਵਾਲਾ ਜੋ ਗਿਆਨ ਹੈ ਉਸ ਨੂੰ ਪ੍ਰਾਪਤ ਕਰਨ ਦਾ ਕਰਮ ਕਰ।

## *ਪਾਖੰਡਿ ਮੈਲੁ ਨ ਚੂਕਈ ਭਾਈ; ਅੰਤਰਿ ਮੈਲੁ ਵਿਕਾਰੀ ॥*

ਪਖੰਡ ਕਰਮ ਦਾ ਨਿਖੇਧ ਕਰਦੇ ਹੋਏ ਦਸਦੇ ਹਨ ਕਿ ਹੇ ਭਾਈ! ਪਾਖੰਡਿ ਦਿਖਾਵਾ ਰੂਪ ਕਰਮ ਕਰਨ ਨਾਲ ਰਾਗ ਦਵੈਸ਼ ਰੂਪ ਮੈਲ ਦੂਰ ਨਹੀਂ ਹੁੰਦੀ। ਪਖੰਡ ਕਰਨ ਨਾਲ ਹਿਰਦੇ ਨੂੰ ਵਿਕਾਰਾਂ ਰੂਪ ਮੈਲ ਲਗਦੀ ਹੈ।

## ਇਨ ਬਿਧਿ ਡੂਬੀ ਮਾਕੁਰੀ ਭਾਈ; ਊਂਡੀ ਸਿਰ ਕੈ ਭਾਰੀ ॥੨॥

ਇਹ ਜੀਵ ਰੂਪ ਇਸਤਰੀ ਸੰਸਾਰ ਸਮੁੰਦਰ ਵਿੱਚ ਇਸ ਪ੍ਰਕਾਰ ਡੁੱਬ ਰਹੀ ਹੈ ਜਿਵੇਂ ਮਾਕੁਰੀ=ਮੱਕੜੀ ਧਾਨਾਂ ਵਿੱਚੋਂ ਜੀਵਾਂ ਨੂੰ ਖਾ ਕੇ ਜਾਲੇ ਪਸਾਰ ਕੇ ਉਡਦੀ ਹੈ ਉਹ ਥੋੜ੍ਹਾ ਜਿਹਾ ਊਂਡੀ=ਉੱਡ ਕੇ ਸਿਰ ਕੈ ਭਾਰੀ= ਸਿਰ ਦੇ ਭਾਰੀ ਹੋਣ ਨਾਲ ਡਿੱਗ ਪੈਂਦੀ ਹੈ ਤੇ ਧਾਨਾਂ ਦੇ ਪਾਣੀ ਵਿੱਚ ਡੁੱਬ ਜਾਂਦੀ ਹੈ। ਇਸੇ ਤਰ੍ਹਾਂ ਜੀਵ ਰੂਪ ਮੱਕੜੀ ਸਕਾਮ ਕਰਮਾ ਨੂੰ ਕਰਕੇ ਸਵਰਗਾਂ ਵਿੱਚ ਜਾਂਦੀ ਹੈ ਉਥੋਂ ਸਕਾਮ ਕਰਮਾਂ ਦਾ ਫਲ ਭੋਗ ਕੇ ਪਾਪਾਂ ਦਾ ਭਾਰ ਵਧ ਜਾਣ ਕਾਰਨ ਸੰਸਾਰ ਸਮੁੰਦਰ ਵਿੱਚ ਡਿੱਗ ਪੈਂਦੀ ਹੈ। ਅਥਵਾ ਮਾਤਾ ਦੇ ਉਦਰ ਵਿੱਚ ਸਿਰ ਦੇ ਭਾਰ ਡਿੱਗ ਪੈਂਦੀ ਹੈ।

## ਦੁਰਮਤਿ ਘਣੀ ਵਿਗੂਤੀ ਭਾਈ; ਦੂਜੈ ਭਾਇ ਖੁਆਈ ॥

ਹੇ ਭਾਈ, ਜਗਿਆਸੂ ! ਦੁਰਮਤਿ=ਖੋਟੀ ਮੱਤ ਕਰਕੇ ਘਣੀ=ਬਹੁਤੀ ਸ੍ਰਿਸ਼ਟੀ ਵਿਗੂਤੀ=ਖਰਾਬ ਹੋ ਰਹੀ ਹੈ ਤੇ ਦੂਜੈ ਭਾਇ=ਦ੍ਵੈਤ ਭਾਅ ਕਰਕੇ ਪ੍ਰਮੇਸ਼ਰ ਨੂੰ ਖੁਆਈ=ਭੁਲ ਰਹੀ ਹੈ।

## ਬਿਨੁ ਸਤਿਗੁਰ ਨਾਮੁ ਨ ਪਾਈਐ ਭਾਈ; ਬਿਨੁ ਨਾਮੈ ਭਰਮੁ ਨ ਜਾਈ ॥

ਹੇ ਭਾਈ ! ਸਤਿਗੁਰੂ ਤੋਂ ਬਿਨਾਂ ਨਾਮ ਦੀ ਪ੍ਰਾਪਤੀ ਨਹੀਂ ਹੋ ਸਕਦੀ; ਨਾਮ ਤੋਂ ਬਿਨਾਂ ਗਿਆਨ ਨਹੀਂ ਹੁੰਦਾ ਤੇ ਗਿਆਨ ਤੋਂ ਬਿਨਾਂ ਭਰਮ ਨ ਜਾਈ=ਜਾਂਦਾ ਨਹੀਂ ਹੈ।

## ਸਤਿਗੁਰੁ ਸੇਵੇ ਤਾ ਸੁਖੁ ਪਾਏ ਭਾਈ; ਆਵਣੁ ਜਾਣੁ ਰਹਾਈ ॥੩॥

ਹੇ ਜਗਿਆਸੂ ! ਸਤਿਗੁਰੂ ਦੀ ਸੇਵਾ ਕਰ ਤਾਂ ਤੂੰ ਸ਼ਾਂਤੀ ਰੂਪ ਸੁਖ ਪ੍ਰਾਪਤ ਕਰੇਂਗਾ। ਨਿਸ਼ਕਾਮ ਸੇਵਾ ਤੋਂ ਅੰਤਸ਼ਕਰਨ ਦੀ ਸੁਧੀ ਹੋਵੇਗੀ। ਸ਼ੁਧ ਅੰਤਸ਼ਕਰਨ ਵਿੱਚ ਨਾਮ ਦਾ ਵਾਸਾ ਹੋਵੇਗਾ। ਨਾਮ ਤੋਂ ਗਿਆਨ ਦੀ ਪ੍ਰਾਪਤੀ ਹੋ ਜਾਵੇਗੀ ਤੇ ਆਉਣਾ ਜਾਣਾ ਰਹਿ ਜਾਵੇਗਾ ॥੩॥

## ਸਾਚੁ ਸਹਜੁ ਗੁਰ ਤੇ ਊਪਜੈ ਭਾਈ; ਮਨੁ ਨਿਰਮਲੁ ਸਾਚਿ ਸਮਾਈ ॥

ਹੇ ਭਾਈ ! ਗੁਰਾਂ ਦੀ ਬਖ਼ਸ਼ਿਸ਼ ਨਾਲ ਜਦੋਂ ਸਾਚੁ=ਸੱਚਾ ਸਹਜੁ=ਗਿਆਨ, ਊਪਜੈ=ਪੈਦਾ ਹੁੰਦਾ ਹੈ ਤਾਂ ਮਨ ਨਿਰਮਲ=ਸ਼ੁੱਧ ਹੁੰਦਾ ਹੈ। ਜਦੋਂ ਮਨ ਸ਼ੁੱਧ ਹੋਇਆ ਤਾਂ ਸੱਚ ਸਰੂਪ ਵਾਹਿਗੁਰੂ ਵਿੱਚ ਸਮਾਈ=ਅਭੇਦਤਾ ਹੋ ਜਾਂਦੀ ਹੈ।

## ਗੁਰੁ ਸੇਵੇ ਸੋ ਬੂਝੈ ਭਾਈ; ਗੁਰ ਬਿਨੁ ਮਗੁ ਨ ਪਾਈ ॥

ਹੇ ਭਾਈ ! ਜੋ ਗੁਰੂ ਨੂੰ ਸੇਵਦਾ ਹੈ ਉਹੀ ਪੁਰਸ਼ ਵਾਹਿਗੁਰੂ ਨੂੰ ਬੂਝੈ=ਜਾਣਦਾ ਹੈ। ਗੁਰੂ ਤੋਂ ਬਿਨਾਂ ਪ੍ਰਮੇਸ਼ਰ ਦੀ ਪ੍ਰਾਪਤੀ ਦਾ ਮਗੁ=ਮਾਰਗ ਨ=ਨਹੀਂ ਪਾਈ=ਪ੍ਰਾਪਤ ਹੁੰਦਾ।

## ਜਿਸੁ ਅੰਤਰਿ ਲੋਭੁ ਕਿ ਕਰਮ ਕਮਾਵੈ ਭਾਈ;
## ਕੂੜੁ ਬੋਲਿ ਬਿਖੁ ਖਾਈ ॥੪॥

ਹੇ ਪਿਆਰੇ ! ਜਿਸ ਵਿਅਕਤੀ ਦੇ ਹਿਰਦੇ ਵਿੱਚ ਪਦਾਰਥਾਂ ਦੀ ਪ੍ਰਾਪਤੀ ਦਾ ਲਾਲਚ ਹੈ ਉਹ ਸ੍ਰੇਸ਼ਟ ਕਰਮਾਂ ਨੂੰ ਕਿਵੇਂ ਕਰ ਸਕਦਾ ਹੈ ? ਭਾਵ ਨਹੀਂ ਕਰ ਸਕਦਾ। ਉਹ ਕੂੜੁ=ਝੂਠ ਬੋਲਣ ਰੂਪ ਜ਼ਹਿਰ ਨੂੰ ਖਾਂਦਾ ਹੈ ਆਮ ਕਰਕੇ ਸੰਸਾਰ ਵਿੱਚ ਦੋ ਤਰ੍ਹਾਂ ਦੀ ਜ਼ਹਿਰ ਪ੍ਰਸਿੱਧ ਹੈ। ਇਕ ਕੌੜੀ, ਇਕ ਮਿੱਠੀ, ਝੂਠ ਮਿੱਠੀ ਜ਼ਹਿਰ ਹੈ। ਕ੍ਰੋਧ ਕੌੜੀ ਜ਼ਹਿਰ ਹੈ। ਦੋਨੋਂ ਕਿਸਮ ਦੀ ਜ਼ਹਿਰ ਨੇ ਜ਼ਹਿਰ ਦਾ ਕੰਮ ਕਰਨਾ ਹੀ ਹੁੰਦਾ ਹੈ ॥੪॥

## *ਪੰਡਿਤ ਦਹੀ ਵਿਲੋਈਐ ਭਾਈ; ਵਿਚਹੁ ਨਿਕਲੈ ਤਥੁ ॥*

ਹੇ ਪਿਆਰੇ! ਜੇਕਰ ਦਹੀਂ ਨੂੰ ਵਿਲੋਈਐ=ਰਿੜਕੀਏ ਤਾਂ ਵਿਚਹੁ=ਵਿਚੋਂ ਤਥੁ=ਮੱਖਣ ਨਿਕਲਦਾ ਹੈ ਇਸ ਗੱਲ ਨੂੰ ਪੰਡਿਤ=ਵਿਦਵਾਨ ਸਮਝਦੇ ਹਨ।

## *ਜਲੁ ਮਥੀਐ ਜਲੁ ਦੇਖੀਐ ਭਾਈ; ਇਹੁ ਜਗੁ ਏਹਾ ਵਥੁ ॥*

ਜੇਕਰ ਜਲੁ=ਪਾਣੀ ਮਥੀਐ=ਰਿੜਕੀਏ ਤਾਂ ਬਹੁਤ ਦੇਰ ਰਿੜਕਣ ਤੋਂ ਭੀ ਪਾਣੀ ਹੀ ਨਜਰ ਆਵੇਗਾ, ਮੱਖਣ ਨਹੀਂ। ਇਸੇ ਪ੍ਰਕਾਰ ਹੇ ਪੰਡਤ! ਨਿਸ਼ਕਾਮ ਕਰਮਾਂ ਰੂਪ ਦੁੱਧ ਅਥਵਾ ਉਪਾਸ਼ਨਾ ਰੂਪ ਦਹੀਂ ਨੂੰ ਰਿੜਕੀਏ ਤਾਂ ਗਿਆਨ ਰੂਪ ਮੱਖਣ ਨਿਕਲਦਾ ਹੈ। ਜੇ ਸਕਾਮ ਕਰਮਾਂ ਰੂਪੀ ਜਲ ਨੂੰ ਮਥੀਐ=ਰਿੜਕੀਏ ਤਾਂ ਸੰਸਾਰਕ ਸੁਖ ਰੂਪ ਜਲ ਹੀ ਦੇਖਣ ਵਿੱਚ ਆਉਂਦਾ ਹੈ। ਇਹੁ ਜਗੁ=ਇਹ ਸੰਸਾਰ ਏਹਾ=ਇਸ ਜਲ ਰੂਪ ਵਥੁ=ਵਸਤੂ ਦੀ ਨਿਆਈ ਹੈ ਜਿਸ ਤਰ੍ਹਾਂ ਜਲ ਵਿੱਚੋਂ ਮੱਖਣ ਨਹੀਂ ਨਿਕਲਦਾ ਇਸੇ ਤਰ੍ਹਾਂ ਸੰਸਾਰਕ ਪਦਾਰਥਾਂ ਵਿੱਚੋਂ ਪ੍ਰਭੂ ਪ੍ਰਾਪਤੀ ਨਹੀਂ ਹੁੰਦੀ।

## *ਗੁਰ ਬਿਨੁ ਭਰਮਿ ਵਿਗੂਚੀਐ ਭਾਈ; ਘਟਿ ਘਟਿ ਦੇਉ ਅਲਖੁ ॥੫॥*

ਹੇ ਪਿਆਰੇ ਸਿੱਖ! ਉਹ ਪ੍ਰਮੇਸ਼ਰ ਜੋ ਅਲਖੁ=ਮਨ ਬਾਣੀ ਦੀ ਲਖਤਾ ਤੋਂ ਪਰੇ ਹੈ ਤੇ ਜੋ ਮਨ ਬਾਣੀ ਦੁਆਰਾ ਜਾਣਿਆ ਨਹੀਂ ਜਾਂਦਾ ਉਹ ਦੇਉ=ਪ੍ਰਕਾਸ਼ ਰੂਪ ਪ੍ਰਮਾਤਮਾ ਤਾਂ ਘਟਿ ਘਟਿ ਵਿੱਚ ਹੈ ਪਰ ਗੁਰੂ ਤੋਂ ਬਿਨਾਂ ਪ੍ਰਾਪਤੀ ਨਹੀਂ ਹੁੰਦੀ। ਇਸ ਲਈ ਜੀਵ ਭਰਮ ਵਿੱਚ ਪੈ ਕੇ ਵਿਗੁਚੀਐ=ਵਿਸ਼ੇਸ਼ ਕਰਕੇ ਗੁਆਚ ਗਿਆ ਹੈ ਅਥਵਾ ਖੱਜਲ ਖੁਆਰ ਹੋ ਰਿਹਾ ਹੈ॥੫॥

## *ਇਹੁ ਜਗੁ ਤਾਗੋ ਸੂਤ ਕੋ ਭਾਈ; ਦਹ ਦਿਸ ਬਾਧੋ ਮਾਇ ॥*

ਹੇ ਪਿਆਰੇ ਗੁਰਸਿੱਖ! ਇਹ ਸਾਰਾ ਸੰਸਾਰ ਸੂਤ ਦੇ ਕੱਚੇ ਧਾਗੇ ਵਾਂਗ ਹੈ। ਦਸੋਂ ਦਿਸ਼ਾਂ ਉੱਤਰ, ਦੱਖਣ, ਪੂਰਬ, ਪੱਛਮ, ਈਸਾਨ, ਨੈਰਤ, ਅਗਨ, ਵਾਯਵੀ, ਪਤਾਲ, ਅਕਾਸ਼ ਵਿੱਚ ਮਾਇਆ ਦੀ ਵਾਸ਼ਨਾ ਰੂਪ ਕੱਚੇ ਧਾਗੇ ਨਾਲ ਬੰਨ੍ਹਿਆ ਹੈ। ਕੱਚਾ ਧਾਗਾ ਇਸ ਲਈ ਕਿਹਾ ਹੈ ਕਿ ਇਸਨੂੰ ਟੁੱਟਦੇ ਦੇਰ ਨਹੀਂ ਲੱਗਦੀ।

## *ਬਿਨੁ ਗੁਰ ਗਾਠਿ ਨ ਛੂਟਈ ਭਾਈ; ਥਾਕੇ ਕਰਮ ਕਮਾਇ ॥*

ਗੁਰਾਂ ਤੋਂ ਬਿਨਾਂ ਊਚ-ਨੀਚ, ਵਰਨ-ਆਸ਼ਰਮ ਆਦਿ ਦੀ ਗਾਠਿ=ਗੰਢ ਨਹੀਂ ਛੂਟਈ=ਛੁਟਦੀ ਕਮਾਇ=ਬਹੁਤ ਸਾਰੇ ਜੀਵ ਗੁਰਾਂ ਤੋਂ ਬਿਨਾਂ ਸਕਾਮ ਕਰਮਾਂ ਨੂੰ ਕਮਾਇ=ਕਮਾ ਕੇ ਥਾਕੇ=ਥੱਕ ਗਏ ਹਨ।

## *ਇਹੁ ਜਗੁ ਭਰਮਿ ਭੁਲਾਇਆ ਭਾਈ; ਕਹਣਾ ਕਿਛੂ ਨ ਜਾਇ ॥੬॥*

ਹੇ ਭਾਈ! ਇਹ ਸਾਰਾ ਸੰਸਾਰ ਭਰਮ ਦਾ ਭੁਲਾਇਆ ਹੋਇਆ ਹੈ। ਪ੍ਰਮਾਤਮਾ ਦੀ ਲੀਲ੍ਹਾ ਬੜੀ ਅਸਚਰਜ ਹੈ। ਕੀ ਕਹੀਏ? ਕੁਝ ਕਿਹਾ ਨਹੀਂ ਜਾਂਦਾ॥੬॥

## *ਗੁਰ ਮਿਲਿਐ ਭਉ ਮਨਿ ਵਸੈ ਭਾਈ; ਭੈ ਮਰਣਾ ਸਚੁ ਲੇਖੁ ॥*

ਹੇ ਭਾਈ! ਜਦੋਂ ਗੁਰੂ ਪ੍ਰਾਪਤ ਹੋਵੇ ਤਾਂ ਗੁਰੂ ਮਿਲਾਪ ਤੋਂ ਪ੍ਰਮੇਸ਼ਰ ਦਾ ਭਉ=ਡਰ ਮਨ ਵਿੱਚ ਵਸੈ=ਨਿਵਾਸ ਕਰਦਾ ਹੈ। ਸੱਚੇ ਲੇਖਾਂ ਦੁਆਰਾ ਵਾਹਿਗੁਰੂ ਦਾ ਭੈ=ਡਰ ਧਾਰ ਕੇ ਜੀਵਤ ਭਾਵ ਤੋਂ ਮਰੇ ਭਾਵ ਹੰਗਤਾ ਰਹਿਤ ਹੋਵੇ।

## *ਮਜਨੁ ਦਾਨੁ ਚੰਗਿਆਈਆ ਭਾਈ; ਦਰਗਹ ਨਾਮੁ ਵਿਸੇਖੁ ॥*

ਹੇ ਪਿਆਰੇ ! ਚਾਹੇ ਕਿਤਨੇ ਭੀ ਤੀਰਥਾਂ 'ਤੇ ਮਜਨੁ=ਇਸ਼ਨਾਨ ਕਰ ਲਵੇ ਕਿਤਨੇ ਭੀ ਦਾਨ ਦੇਣਾ ਕਰੇ ਤੇ ਲੋਕ ਦਿਖਾਵੇ ਵਾਸਤੇ ਕਿਤਨੀਆਂ ਚੰਗਿਆਈਆਂ ਭੀ ਕਰ ਲਵੇ ਪਰ ਪ੍ਰੇਮਸ਼ਰ ਦੀ ਦਰਗਾਹ ਵਿੱਚ ਪ੍ਰਮੇਸ਼ਰ ਦੇ ਨਾਮ ਦੀ ਵਿਸੇਖੁ=ਵਿਸ਼ੇਸ਼ਤਾ ਹੈ ਭਾਵ ਸਾਰੇ ਸਾਧਨਾਂ ਵਿੱਚੋਂ ਪ੍ਰਮੇਸ਼ਰ ਦੇ ਨਾਮ ਦੀ ਪ੍ਰਧਾਨਤਾ ਹੈ। ਜੈਸਾ ਕਿ :

**ਪੁੰਨ ਦਾਨ ਜਪ ਤਪ ਜੇਤੇ ਸਭ ਊਪਰਿ ਨਾਮੁ ॥**
**ਹਰਿ ਹਰਿ ਰਸਨਾ ਜੋ ਜਪੈ ਤਿਸੁ ਪੂਰਨ ਕਾਮੁ ॥੩॥** [ਆਸਾ ਮਹਲਾ ੫, ਅੰਗ ੪੦੧]

## *ਗੁਰੁ ਅੰਕਸੁ ਜਿਨਿ ਨਾਮੁ ਦ੍ਰਿੜਾਇਆ ਭਾਈ; ਮਨਿ ਵਸਿਆ ਚੂਕਾ ਭੇਖੁ ॥੭॥*

ਹੇ ਪਿਆਰੇ ! ਜਿਨ੍ਹਾਂ ਨੂੰ ਸਤਿਗੁਰਾਂ ਨੇ ਨਾਮ ਦ੍ਰਿੜਾਇਆ=ਦ੍ਰਿੜਾਉਣੇ ਰੂਪ ਅੰਕਸੁ=ਕੁੰਡਾ ਮਾਰਿਆ ਹੈ ਅਥਵਾ ਉਪਦੇਸ਼ ਰੂਪ ਕੁੰਡਾ ਮਾਰਿਆ ਹੈ ਉਨ੍ਹਾਂ ਦਾ ਮਨ ਰੂਪ ਹਾਥੀ ਵਸੀਕਾਰ ਹੋਇਆ ਹੈ। ਜਿਸ ਦਾ ਮਨ ਵਸ ਹੋ ਗਿਆ ਹੈ ਉਸ ਦਾ ਪ੍ਰਤੱਖ ਭੇਖ ਧਾਰਨਾ ਚੂਕਾ=ਦੂਰ ਹੋ ਗਿਆ ਹੈ। ਉਹ ਭੇਖਧਾਰੀ ਨਹੀਂ ਬਣਦਾ **ਅਥਵਾ** ਜੂਨਾਂ ਰੂਪੀ ਭੇਖ ਧਾਰਨ ਤੋਂ ਚੂਕਾ=ਦੂਰ ਹੋ ਗਿਆ।

## *ਇਹੁ ਤਨੁ ਹਾਟੁ ਸਰਾਫ ਕੋ; ਭਾਈ ਵਖਰੁ ਨਾਮੁ ਅਪਾਰੁ ॥*

ਹੇ ਪਿਆਰੇ ! ਇਹ ਜੋ ਗੁਰਾਂ ਦਾ ਤਨੁ=ਸਰੀਰ ਹੈ ਇਹੀ ਸ਼ਰਾਫ ਦੀ ਹੱਟੀ ਹੈ ਤਿਸ ਹੱਟ ਵਿੱਚ ਪ੍ਰਮੇਸ਼ਰ ਦਾ ਨਾਮ ਰੂਪ ਅਪਾਰੁ=ਪਾਰਾਵਾਰ ਤੋਂ ਰਹਿਤ ਵਖਰੁ=ਸਉਦਾ ਹੈ।

## *ਇਹੁ ਵਖਰੁ ਵਾਪਾਰੀ ਸੋ ਦ੍ਰਿੜੈ ਭਾਈ; ਗੁਰ ਸਬਦਿ ਕਰੇ ਵੀਚਾਰੁ ॥*

ਹੇ ਪਿਆਰੇ ! ਇਸ ਨਾਮ ਰੂਪ ਵਖਰੁ=ਸੌਦੇ ਨੂੰ ਉਹੀ ਜਗਿਆਸੂ ਰੂਪ ਵਪਾਰੀ ਦ੍ਰਿੜੈ=ਪੱਕਾ ਕਰਦਾ ਹੈ ਜੋ ਗੁਰਾਂ ਦੇ ਉਪਦੇਸ਼ ਦਾ ਵੀਚਾਰ ਕਰਦਾ ਹੈ।

## *ਧਨੁ ਵਾਪਾਰੀ ਨਾਨਕਾ ਭਾਈ; ਮੇਲਿ ਕਰੇ ਵਾਪਾਰੁ ॥੮॥੨॥*

ਸਤਿਗੁਰੂ ਜੀ ਫੁਰਮਾਉਂਦੇ ਹਨ ਕਿ ਹੇ ਪਿਆਰੇ ! ਵਾਪਾਰੀ=ਵਪਾਰ ਦੇ ਕਰਾਉਣ ਵਾਲੇ ਗੁਰੂ ਸਾਹਿਬ ਜੀ ਧੰਨਤਾ ਜੋਗ ਹਨ ਜੋ ਪ੍ਰਮੇਸ਼ਰ ਨਾਲ ਮੇਲਿ=ਮੇਲਣ ਦਾ ਵਪਾਰ ਕਰਾਉਂਦੇ ਹਨ। ਜੈਸਾ ਕਿ :

**ਜੈਸਾ ਸਤਿਗੁਰੁ ਸੁਣੀਦਾ ਤੈਸੋ ਹੀ ਮੈ ਡੀਠੁ ॥**
**ਵਿਛੁੜਿਆ ਮੇਲੇ ਪ੍ਰਭੂ ਹਰਿ ਦਰਗਹ ਕਾ ਬਸੀਠੁ ॥** [ਰਾਮਕਲੀ ਕੀ ਵਾਰ ਮਹਲਾ ੫, ਅੰਗ ੯੫੭]

ਵਾਹਿਗੁਰੂ ਜੀ ਕਾ ਖ਼ਾਲਸਾ॥ ਵਾਹਿਗੁਰੂ ਜੀ ਕੀ ਫ਼ਤਹ॥

ਮੁਖਵਾਕ ਨੰਬਰ ੭੩ [ਆਦਿ ਅੰਗ ੬੩੭]

*ਸੋਰਠਿ ਮਹਲਾ ੩ ਘਰੁ ੧ ਤਿਤੁਕੀ ੴ ਸਤਿਗੁਰ ਪ੍ਰਸਾਦਿ ॥ ਭਗਤਾ ਦੀ ਸਦਾ ਤੂ ਰਖਦਾ ਹਰਿ ਜੀਉ ਧੁਰਿ ਤੂ ਰਖਦਾ ਆਇਆ ॥ ਪ੍ਰਹਿਲਾਦ ਜਨ ਤੁਧੁ ਰਾਖਿ ਲਏ ਹਰਿ ਜੀਉ ਹਰਣਾਖਸੁ ਮਾਰਿ ਪਚਾਇਆ ॥ ਗੁਰਮੁਖਾ ਨੋ ਪਰਤੀਤਿ ਹੈ ਹਰਿ ਜੀਉ ਮਨਮੁਖ ਭਰਮਿ ਭੁਲਾਇਆ ॥੧॥ ਹਰਿ ਜੀ ਏਹ ਤੇਰੀ ਵਡਿਆਈ ॥ ਭਗਤਾ ਕੀ ਪੈਜ ਰਖੁ ਤੂ ਸੁਆਮੀ ਭਗਤ ਤੇਰੀ ਸਰਣਾਈ ॥ਰਹਾਉ॥ ਭਗਤਾ ਨੋ ਜਮੁ ਜੋਹਿ ਨ ਸਾਕੈ ਕਾਲੁ ਨ ਨੇੜੈ ਜਾਈ ॥ ਕੇਵਲ ਰਾਮ ਨਾਮੁ ਮਨਿ ਵਸਿਆ ਨਾਮੇ ਹੀ ਮੁਕਤਿ ਪਾਈ ॥ ਰਿਧਿ ਸਿਧਿ ਸਭ ਭਗਤਾ ਚਰਣੀ ਲਾਗੀ ਗੁਰ ਕੈ ਸਹਜਿ ਸੁਭਾਈ ॥੨॥ ਮਨਮੁਖਾ ਨੋ ਪਰਤੀਤਿ ਨ ਆਵੀ ਅੰਤਰਿ ਲੋਭ ਸੁਆਉ ॥ ਗੁਰਮੁਖਿ ਹਿਰਦੈ ਸਬਦੁ ਨ ਭੇਦਿਓ ਹਰਿ ਨਾਮਿ ਨ ਲਾਗਾ ਭਾਉ ॥ ਕੂੜ ਕਪਟ ਪਾਜੁ ਲਹਿ ਜਾਸੀ ਮਨਮੁਖ ਫੀਕਾ ਅਲਾਉ ॥੩॥ ਭਗਤਾ ਵਿਚਿ ਆਪਿ ਵਰਤਦਾ ਪ੍ਰਭ ਜੀ ਭਗਤੀ ਹੂ ਤੂ ਜਾਤਾ ॥ ਮਾਇਆ ਮੋਹ ਸਭ ਲੋਕ ਹੈ ਤੇਰੀ ਤੂ ਏਕੋ ਪੁਰਖੁ ਬਿਧਾਤਾ ॥ ਹਉਮੈ ਮਾਰਿ ਮਨਸਾ ਮਨਹਿ ਸਮਾਣੀ ਗੁਰ ਕੈ ਸਬਦਿ ਪਛਾਤਾ ॥੪॥ ਅਚਿੰਤ ਕੰਮ ਕਰਹਿ ਪ੍ਰਭ ਤਿਨ ਕੇ ਜਿਨ ਹਰਿ ਕਾ ਨਾਮੁ ਪਿਆਰਾ ॥ ਗੁਰ ਪਰਸਾਦਿ ਸਦਾ ਮਨਿ ਵਸਿਆ ਸਭਿ ਕਾਜ ਸਵਾਰਣਹਾਰਾ ॥ ਓਨਾ ਕੀ ਰੀਸ ਕਰੇ ਸੁ ਵਿਗੁਚੈ ਜਿਨ ਹਰਿ ਪ੍ਰਭੁ ਹੈ ਰਖਵਾਰਾ ॥੫॥ ਬਿਨੁ ਸਤਿਗੁਰ ਸੇਵੇ ਕਿਨੈ ਨ ਪਾਇਆ ਮਨਮੁਖਿ ਭਉਕਿ ਮੁਏ ਬਿਲਲਾਈ ॥ ਆਵਹਿ ਜਾਵਹਿ ਠਉਰ ਨ ਪਾਵਹਿ ਦੁਖ ਮਹਿ ਦੁਖਿ ਸਮਾਈ ॥ ਗੁਰਮੁਖਿ ਹੋਵੈ ਸੁ ਅੰਮ੍ਰਿਤੁ ਪੀਵੈ ਸਹਜੇ ਸਾਚਿ ਸਮਾਈ ॥੬॥ ਬਿਨੁ ਸਤਿਗੁਰ ਸੇਵੇ ਜਨਮੁ ਨ ਛੋਡੈ ਜੇ ਅਨੇਕ ਕਰਮ ਕਰੈ ਅਧਿਕਾਈ ॥ ਵੇਦ ਪੜਹਿ ਤੈ ਵਾਦ ਵਖਾਣਹਿ ਬਿਨੁ ਹਰਿ ਪਤਿ ਗਵਾਈ ॥ ਸਚਾ ਸਤਿਗੁਰੁ ਸਾਚੀ ਜਿਸੁ ਬਾਣੀ ਭਜਿ ਛੂਟਹਿ ਗੁਰ ਸਰਣਾਈ ॥੭॥ ਜਿਨ ਹਰਿ ਮਨਿ ਵਸਿਆ ਸੇ ਦਰਿ ਸਾਚੇ ਦਰਿ ਸਾਚੈ ਸਚਿਆਰਾ ॥ ਓਨਾ ਦੀ ਸੋਭਾ ਜੁਗਿ ਜੁਗਿ ਹੋਈ ਕੋਇ ਨ ਮੇਟਣਹਾਰਾ ॥ ਨਾਨਕ ਤਿਨ ਕੈ ਸਦ ਬਲਿਹਾਰੈ ਜਿਨ ਹਰਿ ਰਾਖਿਆ ਉਰਿ ਧਾਰਾ ॥੮॥੧॥*

## ਸੋਰਠਿ ਮਹਲਾ ੩ ਘਰੁ ੧ ਤਿਤੁਕੀ ੴ ਸਤਿਗੁਰ ਪ੍ਰਸਾਦਿ ॥

ਇਹ ਅੰਮ੍ਰਿਤ ਵਚਨ ਗੁਰੂ ਅਮਰਦਾਸ ਮਹਾਰਾਜ ਜੀ ਦਾ ਸੋਰਠਿ ਰਾਗਣੀ ਵਿੱਚ ਉਚਾਰਨ ਕੀਤਾ ੬੩੭ ਅੰਗ 'ਤੇ ਅੰਕਿਤ ਹੈ ਜਿਸ ਵਿੱਚ ਪ੍ਰਮੇਸ਼ਰ ਤੇ ਪ੍ਰਮੇਸ਼ਰ ਦੇ ਸੰਤਾਂ ਭਗਤਾਂ ਦੇ ਪਿਆਰ ਸਬੰਧ ਦੀ ਵਿਆਖਿਆ ਭਗਤਾਂ ਦਾ ਵਿਸਵਾਸ਼, ਪ੍ਰਮੇਸ਼ਰ ਦੇ ਰੱਖਿਆ ਕਰਨ ਦੀ ਗੱਲ ਸਪੱਸ਼ਟ ਕੀਤੀ ਹੋਈ ਹੈ। ਪਹਿਲਾਂ ਮੰਗਲ ਉਚਾਰਨ ਕੀਤਾ ਹੈ। ਚੌਹਾਂ ਮੰਗਲਾਂ ਵਿੱਚੋਂ ਇਹ ਵਸਤੂ ਨਿਰਦੇਸ਼ਕ ਮੰਗਲ ਹੈ। ਵਸਤੂ ਨਿਰਦੇਸ਼ਕ ਮੰਗਲ ਉਹ ਹੁੰਦਾ ਹੈ ਜਿਸ ਵਿੱਚ ਪ੍ਰਮਾਤਮਾ ਦੇ ਨਿਰਗੁਣ ਤੇ ਸਰਗੁਣ ਦਾ ਨਿਰਣਾ ਹੋਵੇ।

੧=ਅਦੁਤੀ, ੴ=ਸਰਬ ਦਾ ਪ੍ਰਕਾਸ਼ ਰੂਪ, ਸਤਿ=ਨਾਸ ਤੋਂ ਰਹਿਤ, ਗੁਰ=ਚੇਤਨ ਸਰੂਪ, ਪ੍ਰਸਾਦਿ=ਅਨੰਦ ਸਰੂਪ।

## ਭਗਤਾ ਦੀ ਸਦਾ ਤੂ ਰਖਦਾ ਹਰਿ ਜੀਉ; ਧੁਰਿ ਤੂ ਰਖਦਾ ਆਇਆ ॥

ਭਗਤਾ=ਬਹੁ ਵਚਨ ਵਿੱਚ ਸੰਤਾਂ ਦਾ ਵਾਚਕ ਹੈ। ਭਗਤ ਇਕ ਵਚਨ ਪਦ ਵਿੱਚ ਭੈ+ਗਤ=ਭੈ ਦਾ ਗਤ=ਨਾਸ ਹੋਣਾ ਇਕ ਰੂਹਾਨੀਅਤ ਪਦਵੀ ਹੈ ਪ੍ਰਮੇਸ਼ਰ ਦੀ ਭਗਤੀ ਵਿੱਚ ਭੈ ਤੋਂ ਰਹਿਤ ਹੋਣ ਦਾ ਗੁਣ ਹੋਣ ਕਾਰਨ ਭਗਤੀ

ਕਰਨ ਵਾਲਾ ਭੈ ਰਹਿਤ ਹੋ ਜਾਂਦਾ ਹੈ **ਵਾ:** ਭਗਤ-ਸੇਵਕ ਪ੍ਰੇਮੀ, ਪ੍ਰੀਤ ਪ੍ਰਾਇਣ, ਉਪਾਸ਼ਕ ਦਾ ਨਾਮ ਭਗਤ ਹੈ। ਜੈਸਾ ਕਿ :

**ਨਿਰਭਉ ਜਪੈ ਸਗਲ ਭਉ ਮਿਟੈ ॥** [ਗਉੜੀ ਸੁਖਮਨੀ ਮਹਲਾ ੫, ਅੰਗ ੨੯੩]

ਹੇ ਵਾਹਿਗੁਰੂ ਜੀ ! ਭਗਤੀ ਕਰਨ ਵਾਲਿਆਂ ਦੀ ਤੂੰ ਸਦਾ ਹੀ ਪੈਜ=ਇੱਜ਼ਤ ਧੁਰਿ=ਮੁੱਢ ਤੋਂ ਹੀ ਰਖਦਾ ਆਇਆ ਹੈਂ। ਜੈਸਾ ਕਿ :—

## *ਪ੍ਰਹਿਲਾਦ ਜਨ ਤੁਧੁ ਰਾਖਿ ਲਏ ਹਰਿ ਜੀਉ; ਹਰਣਾਖਸੁ ਮਾਰਿ ਪਚਾਇਆ ॥*

ਹੇ ਹਰਿ=ਵਾਹਿਗੁਰੂ ਜੀਉ ! ਤੁਧੁ=ਤੁਸੀਂ ਪ੍ਰਹਿਲਾਦ ਜਨ=ਭਗਤ ਨੂੰ ਹਰਨਾਖਸ ਦੇ ਜੁਲਮ ਤੋਂ ਬਚਾ ਲਿਆ ਤੇ ਹਰਨਾਖਸ ਨੂੰ ਮਾਰ ਕਰਕੇ ਪਚਾਇਆ=ਨਾਸ ਕਰ ਦਿੱਤਾ। ਜੈਸਾ ਕਿ :

੧. **ਹਰਣਾਖਸੁ ਲੇ ਨਖਹੁ ਬਿਧਾਸਾ ॥ ਦੈਤ ਸੰਘਾਰੇ ਬਿਨੁ ਭਗਤਿ ਅਭਿਆਸਾ ॥੬॥**
[ਗਉੜੀ ਮਹਲਾ ੧, ਅੰਗ ੨੨੪]

੨. **ਹਰਿ ਜੁਗੁ ਜੁਗੁ ਭਗਤ ਉਪਾਇਆ ਪੈਜ ਰਖਦਾ ਆਇਆ ਰਾਮ ਰਾਜੇ ॥**
**ਹਰਣਾਖਸੁ ਦੁਸਟੁ ਹਰਿ ਮਾਰਿਆ ਪ੍ਰਹਲਾਦੁ ਤਰਾਇਆ ॥**
[ਆਸਾ ਮਹਲਾ ੪, ਅੰਗ ੪੫੧]

੩. **ਹਰਣਾਖਸੁ ਨਖੀ ਬਿਦਾਰਿਆ ਪ੍ਰਹਲਾਦੁ ਲੀਆ ਉਬਾਰਿ ॥੪॥**
[ਭੈਰਉ ਮਹਲਾ ੩, ਅੰਗ ੧੧੩੩]

੪. **ਪ੍ਰਭ ਥੰਭ ਤੇ ਨਿਕਸੇ ਕੈ ਬਿਸਥਾਰ ॥**
**ਹਰਣਾਖਸੁ ਛੇਦਿਓ ਨਖ ਬਿਦਾਰ ॥੪॥**
**ਕਹਿ ਕਬੀਰ ਕੋ ਲਖੈ ਨ ਪਾਰ ॥**
**ਪ੍ਰਹਲਾਦ ਉਧਾਰੇ ਅਨਿਕ ਬਾਰ ॥੫॥੪॥** [ਬਸੰਤੁ ਕਬੀਰ ਜੀ, ਅੰਗ ੧੧੯੪]

੫. **ਥੰਮ੍ਹੁ ਪਾੜਿ ਪਰਗਟਿਆ ਨਰਸਿੰਘ ਰੂਪ ਅਨੂਪ ਅਨਾਦਿ ॥**
**ਬੇਮੁਖ ਪਕੜਿ ਪਛਾੜਿਅਨੁ ਸੰਤ ਸਹਾਈ ਆਦਿ ਜੁਗਾਦਿ ॥**
[ਭਾਈ ਗੁਰਦਾਸ ਵਾਰ ੧੦, ਪਉੜੀ ੨]

## *ਗੁਰਮੁਖਾ ਨੋ ਪਰਤੀਤਿ ਹੈ ਹਰਿ ਜੀਉ ਮਨਮੁਖ ਭਰਮਿ ਭੁਲਾਇਆ ॥੧॥*

ਹੇ ਹਰਿ=ਵਾਹਿਗੁਰੂ ਜੀ ! ਗੁਰਮੁਖਾਂ ਨੂੰ ਆਪ ਉਤੇ ਇਹ ਪਰਤੀਤਿ=ਭੋਰਸਾ ਹੈ ਕਿ ਆਪ ਸਦਾ ਰੱਖਿਆ ਕਰਦੇ ਹੋ ਪਰ ਮਨਮੁਖਾਂ ਨੂੰ ਭਰਮ ਵਿੱਚ ਭੁਲਾਇਆ ਹੈ

## *ਹਰਿ ਜੀ ਏਹ ਤੇਰੀ ਵਡਿਆਈ ॥*

ਹੇ ਵਾਹਿਗੁਰੂ ਜੀ ! ਇਹ ਆਪ ਜੀ ਦੀ ਵਡਿਆਈ ਹੈ।

## *ਭਗਤਾ ਕੀ ਪੈਜ ਰਖੁ ਤੂ ਸੁਆਮੀ ਭਗਤ ਤੇਰੀ ਸਰਣਾਈ ॥ ਰਹਾਉ ॥*

ਭਗਤ ਆਪ ਜੀ ਦੀ ਸਰਨ ਵਿੱਚ ਆਏ ਹਨ ਇਸ ਕਰਕੇ ਹੇ ਸੁਆਮੀ=ਮਾਲਕ ਤੂੰ ਭਗਤਾਂ ਦੀ ਪੈਜ=ਇਜਤ ਦਾ ਰਖੁ=ਰਖਵਾਲਾ ਬਣਦਾ ਹੈਂ।

## ਭਗਤਾ ਨੋ ਜਮੁ ਜੋਹਿ ਨ ਸਾਕੈ ਕਾਲੁ ਨ ਨੇੜੈ ਜਾਈ ॥

ਭਗਤਾਂ ਨੂੰ ਜਮੁ ਜੋਹਿ=ਦੇਖ ਭੀ ਨਹੀਂ ਸਾਕੈ=ਸਕਦਾ ਬਲਕਿ ਕਾਲ ਜੋ ਸਾਰੇ ਸੰਸਾਰ ਦਾ ਅੰਤ ਕਰਨ ਵਾਲਾ ਹੈ ਉਹ ਉਨ੍ਹਾਂ ਦੇ ਨੇੜੇ ਵੀ ਨਹੀਂ ਜਾਂਦਾ ਕਿਉਂਕਿ ਭਗਤੀ ਤੋਂ ਉਨ੍ਹਾਂ ਨੂੰ ਅਮਰ ਜੀਵਨ ਪ੍ਰਾਪਤ ਹੋਇਆ ਹੈ।

## ਕੇਵਲ ਰਾਮ ਨਾਮੁ ਮਨਿ ਵਸਿਆ ਨਾਮੇ ਹੀ ਮੁਕਤਿ ਪਾਈ ॥

ਭਗਤਾਂ ਦੇ ਮਨਿ=ਹਿਰਦੇ ਵਿੱਚ ਕੇਵਲ ਰਾਮ=ਰਮੇ ਹੋਏ ਪ੍ਰਮੇਸ਼ਰ ਦੇ ਨਾਮ ਦਾ ਹੀ ਵਾਸਾ ਹੋਇਆ ਹੈ। ਨਾਮ ਦੀ ਸ਼ਕਤੀ ਦੁਆਰਾ ਹੀ ਭਗਤਾਂ ਨੇ ਮੁਕਤਿ=ਬੰਧਨ ਰਹਿਤ ਪਦਵੀ ਪਾਈ=ਪ੍ਰਾਪਤ ਕੀਤੀ ਹੈ।

## ਰਿਧਿ ਸਿਧਿ ਸਭ ਭਗਤਾ ਚਰਣੀ ਲਾਗੀ ਗੁਰ ਕੈ ਸਹਜਿ ਸੁਭਾਈ ॥੨॥

ਸਹਜਿ=ਸੁਤੇ ਹੀ ਗੁਰਾਂ ਦੇ ਉਪਦੇਸ਼ ਵਿੱਚ ਸੁਭਾਈ=ਸੁ+ਭਾਈ=ਸ੍ਰੇਸ਼ਟ ਪ੍ਰੇਮ ਕਰਨ ਨਾਲ ਰਿਧੀਆਂ ਸਿਧੀਆਂ ਸਭ ਭਗਤਾਂ ਦੇ ਚਰਨਾਂ ਨੂੰ ਲੱਗੀਆਂ ਰਹਿੰਦੀਆਂ ਹਨ।

## ਮਨਮੁਖਾ ਨੋ ਪਰਤੀਤਿ ਨ ਆਵੀ ਅੰਤਰਿ ਲੋਭ ਸੁਆਉ ॥

ਮਨਮੁਖ ਵਿਅਕਤੀਆਂ ਨੂੰ ਗੁਰਾਂ ਦੇ ਉੱਤੇ ਵਿਸ਼ਵਾਸ਼ ਨਹੀਂ ਆਉਂਦਾ। ਉਨ੍ਹਾਂ ਦੇ ਹਿਰਦੇ ਦੇ ਅੰਦਰ ਤਾਂ ਕੇਵਲ ਲੋਭ ਦਾ ਹੀ ਸੁਆਉ=ਪ੍ਰਯੋਜਨ ਹੈ।

## ਗੁਰਮੁਖਿ ਹਿਰਦੈ ਸਬਦੁ ਨ ਭੇਦਿਓ ਹਰਿ ਨਾਮਿ ਨ ਲਾਗਾ ਭਾਉ ॥

ਕਿਉਂਕਿ ਉਨ੍ਹਾਂ ਨੇ ਗੁਰਾਂ ਦੁਆਰੇ ਹਿਰਦੇ ਵਿੱਚ ਗੁਰ ਉਪਦੇਸ ਨੂੰ "ਨ ਭੇਦਿਓ"=ਜਾਣਿਆ ਨਹੀ ਅਤੇ ਨਾ ਹੀ ਉਨ੍ਹਾਂ ਦਾ ਹਰਿ=ਵਾਹਿਗੁਰੂ ਨਾਮ ਵਿੱਚ ਭਾਉ=ਪ੍ਰੇਮ ਲੱਗਾ ਹੈ।

## ਕੂੜ ਕਪਟ ਪਾਜੁ ਲਹਿ ਜਾਸੀ ਮਨਮੁਖ ਫੀਕਾ ਅਲਾਉ ॥੩॥

ਫੀਕਾ=ਕ੍ਰੋਧ ਵਾਲਾ ਬਚਨ ਜੋ ਪ੍ਰੇਮ ਰਸ ਤੋਂ ਬਿਨਾਂ ਫਿੱਕਾ ਹੁੰਦਾ ਹੈ। ਮਨਮੁਖ ਹਮੇਸ਼ਾਂ ਹੀ ਐਸੇ ਬਚਨਾਂ ਨੂੰ ਅਲਾਉ=ਅਲਾਪਦੇ ਭਾਵ ਕਥਨ ਕਰਦੇ ਹਨ ਨਾਮ ਤੋਂ ਬਿਨਾਂ ਜਿਹੜੇ ਹੋਰ ਜਾਪ ਜਪਦੇ ਹਨ ਉਨ੍ਹਾਂ ਦੇ ਮਨ ਦਾ ਕਪਟ=ਛਲ, ਕੂੜ=ਝੂਠ ਦਾ ਪਾਜੁ=ਪਖੰਡ ਸਾਰਾ ਲਹਿ ਜਾਵੇਗਾ ਭਾਵ ਪ੍ਰਗਟ ਹੋ ਜਾਵੇਗਾ।

## ਭਗਤਾ ਵਿਚਿ ਆਪਿ ਵਰਤਦਾ ਪ੍ਰਭ ਜੀ ਭਗਤੀ ਹੂ ਤੂ ਜਾਤਾ ॥

ਹੇ ਪ੍ਰਭੂ ਜੀ ! ਤੂੰ ਆਪ ਭਗਤ ਜਨਾਂ ਵਿੱਚ ਵਰਤ ਰਿਹਾ ਹੈਂ, ਭਗਤਾਂ ਨੇ ਭਗਤੀ ਕਰਕੇ ਤੂ=ਤੈਨੂੰ ਜਾਤਾ= ਜਾਣਿਆ ਹੈ।

## ਮਾਇਆ ਮੋਹ ਸਭ ਲੋਕ ਹੈ ਤੇਰੀ ਤੂ ਏਕੋ ਪੁਰਖੁ ਬਿਧਾਤਾ ॥

ਹੇ ਵਾਹਿਗੁਰੂ ! ਤੇਰੀ ਮਾਇਆ ਦਾ ਮੋਹ ਸਾਰੇ ਲੋਕਾਂ ਵਿਚ ਹੈ, ਤੂੰ ਇਕੋ ਹੀ ਸਾਰੇ ਪੁਰਖਾਂ ਦੇ ਕਰਮਾਂ ਦਾ ਫਲ ਦੇਣ ਵਾਲਾ ਹੈਂ।

## ਹਉਮੈ ਮਾਰਿ ਮਨਸਾ ਮਨਹਿ ਸਮਾਣੀ ਗੁਰ ਕੈ ਸਬਦਿ ਪਛਾਤਾ ॥੪॥

ਜਿਨ੍ਹਾਂ ਨੇ ਹਉਮੈ=ਹੰਗਤਾ ਮਮਤਾ ਮਾਰਿ=ਨਾਸ ਕੀਤੀ ਹੈ ਉਨ੍ਹਾਂ ਦੀ ਮਨਸਾ=ਵਾਸ਼ਨਾ ਮਨਹਿ=ਮਨ ਦੇ ਵਿੱਚ ਹੀ ਸਮਾਣੀ=ਸਮਾ ਗਈ ਭਾਵ ਨਾਸ ਹੋ ਗਈ। ਵਾਸ਼ਨਾ ਨਾਸ ਹੋਈ ਤੋਂ ਗੁਰੂ ਦੇ ਉਪਦੇਸ਼ ਦੁਆਰਾ ਆਪਣੇ ਆਪ ਨੂੰ ਪਛਾਤਾ=ਪਛਾਣ ਲਿਆ ਭਾਵ ਸਰੂਪ ਦੀ ਲਖਤਾ ਕਰ ਲਈ।

## ਅਚਿੰਤ ਕੰਮ ਕਰਹਿ ਪ੍ਰਭ ਤਿਨ ਕੇ ਜਿਨ ਹਰਿ ਕਾ ਨਾਮੁ ਪਿਆਰਾ ॥

ਜਿਨ੍ਹਾਂ ਭਗਤਾਂ ਨੂੰ ਹਰਿ=ਪ੍ਰਮੇਸ਼ਰ ਦਾ ਨਾਮ ਪਿਆਰਾ ਲੱਗਾ ਹੈ ਉਨ੍ਹਾਂ ਦੇ ਕੰਮ ਪ੍ਰਭ=ਮਾਲਕ ਅਚਿੰਤ=ਅਚਾਨਕ ਹੀ ਆਪਣੇ ਆਪ ਪੂਰੇ ਕਰ ਦਿੰਦੇ ਹਨ।

## ਗੁਰ ਪਰਸਾਦਿ ਸਦਾ ਮਨਿ ਵਸਿਆ ਸਭਿ ਕਾਜ ਸਵਾਰਣਹਾਰਾ ॥

ਗੁਰੂ ਦੀ ਪਰਸਾਦਿ=ਕਿਰਪਾ ਦੁਆਰਾ ਸਦਾ ਹੀ ਪ੍ਰਮੇਸ਼ਰ ਮਨ ਵਿੱਚ ਵਸਿਆ ਜੋ ਸਭ ਦੇ ਕਾਜ ਸਵਾਰਣਹਾਰਾ= ਸੰਪੂਰਨ ਕਰਨ ਵਾਲਾ ਹੈ।

## ਓਨਾ ਕੀ ਰੀਸ ਕਰੇ ਸੁ ਵਿਗੁਚੈ ਜਿਨ ਹਰਿ ਪ੍ਰਭੁ ਹੈ ਰਖਵਾਰਾ ॥੫॥

ਜਿਨ=ਜਿਨ੍ਹਾਂ ਸੰਤਾਂ ਭਗਤਾਂ ਦੀ ਹਰਿ=ਪ੍ਰਮੇਸ਼ਰ ਪ੍ਰਭੁ=ਮਾਲਕ ਰਖਵਾਰਾ=ਰਖਿਆ ਕਰਨ ਵਾਲਾ ਹੋਇਆ ਹੈ, ਉਨ੍ਹਾਂ ਦੀ ਜੋ ਰੀਸ=ਬਰਾਬਰੀ ਕਰੇ ਸੁ=ਉਹ ਵਿਗੁਚੈ=ਖੁਆਰ ਹੁੰਦਾ ਹੈ।

## ਬਿਨੁ ਸਤਿਗੁਰ ਸੇਵੇ ਕਿਨੈ ਨ ਪਾਇਆ ਮਨਮੁਖਿ ਭਉਕਿ ਮੁਏ ਬਿਲਲਾਈ ॥

ਸਤਿਗੁਰੂ ਦੀ ਸੇਵਾ ਕੀਤੇ ਤੋਂ ਬਿਨਾਂ ਕਿਸੇ ਨੇ ਭੀ ਵਾਹਿਗੁਰੂ ਪ੍ਰਮੇਸ਼ਰ ਨੂੰ ਪਾਇਆ=ਪ੍ਰਾਪਤ ਨਹੀਂ ਕੀਤਾ, ਮਨਮੁਖਿ=ਜੋ ਮਨ ਦੇ ਆਖੇ ਲੱਗਣ ਵਾਲੇ ਹਨ ਉਹ ਬਿਲਲਾਈ=ਵਿਰਲਾਪ ਕਰਦੇ ਹੋਏ, ਕੁੱਤਿਆਂ ਦੀ ਤਰ੍ਹਾਂ ਭਉਕਿ=ਭਉਕਦੇ ਹੋਏ ਮੁਏ=ਮਰ ਗਏ ਹਨ।

## ਆਵਹਿ ਜਾਵਹਿ ਠਉਰ ਨ ਪਾਵਹਿ ਦੁਖ ਮਹਿ ਦੁਖਿ ਸਮਾਈ ॥

ਉਹ ਹਮੇਸ਼ਾਂ ਦੀ ਆਵਹਿ—ਜੰਮਦੇ, ਜਾਵਹਿ=ਮਰਦੇ ਠਉਰ=ਟਿਕਾਣਾ ਨਹੀਂ ਪ੍ਰਾਪਤ ਕਰਦੇ ਅਥਵਾ ਸਰੂਪ ਰੂਪ ਟਿਕਾਣੇ ਨੂੰ ਪ੍ਰਾਪਤ ਨਹੀਂ ਕਰਦੇ। ਉਹ ਪੁਰਸ਼ ਦੁਖ ਹੀ ਦੁਖ ਵਿਚ ਸਮਾਈ=ਸਮਾਉਂਦੇ ਹਨ ਭਾਵ ਉਨ੍ਹਾਂ ਨੂੰ ਦੁਖ ਹੀ ਦੁਖ ਪ੍ਰਾਪਤ ਹੁੰਦਾ ਹੈ।

## ਗੁਰਮੁਖਿ ਹੋਵੈ ਸੁ ਅੰਮ੍ਰਿਤੁ ਪੀਵੈ ਸਹਜੇ ਸਾਚਿ ਸਮਾਈ ॥੬॥

ਜੋ ਗੁਰਮੁਖਿ=ਮੁਖੀ ਗੁਰਾਂ ਦੇ ਸਨਮੁਖ ਹੋ ਕੇ ਨਾਮ ਅੰਮ੍ਰਿਤ ਨੂੰ ਪੀਂਦਾ ਹੈ ਉਸਦੀ ਬੁੱਧੀ ਸੁਤੇ ਸਿਧ ਹੀ ਸਾਚਿ=ਪ੍ਰਭੂ ਦੇ ਸੱਚੇ ਨਾਮ ਵਿੱਚ ਸਮਾ ਜਾਂਦੀ ਹੈ। ਜੈਸਾ ਕਿ :

**੧. ਅੰਮ੍ਰਿਤੁ ਹਰਿ ਕਾ ਨਾਮੁ ਹੈ ਜਿਤੁ ਪੀਤੈ ਤਿਖ ਜਾਇ ॥**
**ਨਾਨਕ ਗੁਰਮੁਖਿ ਜਿਨ੍ ਪੀਆ ਤਿਨ ਬਹੁੜਿ ਨ ਲਾਗੀ ਆਇ ॥੧॥**
[ਵਾਰ ਮਲਾਰ ਮਹਲਾ ੩, ਅੰਗ ੧੨੮੩]

**੨. ਅੰਮ੍ਰਿਤੁ ਪੀ ਅਮਰਾ ਪਦੁ ਹੋਏ ਗੁਰ ਕੈ ਸਬਦਿ ਰਸੁ ਤਾਹਾ ਹੇ ॥੭॥** [ਮਾਰੂ ਮਹਲਾ ੩, ਅੰਗ ੧੦੫੬]

## *ਬਿਨੁ ਸਤਿਗੁਰ ਸੇਵੇ ਜਨਮੁ ਨ ਛੋਡੈ ਜੇ ਅਨੇਕ ਕਰਮ ਕਰੈ ਅਧਿਕਾਈ ॥*

ਸਤਿਗੁਰੂ ਜੀ ਦੀ ਸੇਵਾ ਕੀਤੇ ਤੋਂ ਬਿਨਾਂ ਭਾਵੇਂ ਅਧਿਕਾਈ=ਬਹੁਤ ਵੱਡੇ-੨ ਕਰਮ ਕਰੇ ਤਾਂ ਭੀ ਜੀਵ ਇਸ ਜਨਮ ਮਰਨ ਤੋਂ ਨਹੀਂ ਛੁਟੇਗਾ।

## *ਵੇਦ ਪੜਹਿ ਤੈ ਵਾਦ ਵਖਾਣਹਿ ਬਿਨੁ ਹਰਿ ਪਤਿ ਗਵਾਈ ॥*

ਇਕ ਵੇਦਾਂ ਦੇ ਪਾਠਕ ਵੇਦਾਂ ਨੂੰ ਪੜ੍ਹ ਕੇ ਵਾਦ=ਝਗੜਿਆਂ ਨੂੰ ਵਖਾਣਹਿ=ਕਥਨ ਕਰਦੇ ਹਨ ਉਨ੍ਹਾਂ ਨੇ ਹਰਿ=ਵਾਹਿਗੁਰੂ ਦੇ ਨਾਮ ਤੋਂ ਬਿਨਾਂ ਆਪਣੀ ਪਤਿ=ਇੱਜਤ ਗਵਾ ਲਈ ਹੈ। ਜੈਸਾ ਕਿ :

੧. **ਬੇਦ ਪੁਰਾਨ ਪੜੇ ਕਾ ਕਿਆ ਗੁਨੁ ਖਰ ਚੰਦਨ ਜਸ ਭਾਰਾ ॥**
**ਰਾਮ ਨਾਮ ਕੀ ਗਤਿ ਨਹੀ ਜਾਨੀ ਕੈਸੇ ਉਤਰਸਿ ਪਾਰਾ ॥੧॥** [ਮਾਰੂ ਕਬੀਰ ਜੀ ਅੰਗ ੧੧੦੩]

੨. **ਬੇਦ ਕਤੇਬ ਸਿਮ੍ਰਿਤਿ ਸਭਿ ਸਾਸਤ ਇਨ੍ ਪੜਿਆ ਮੁਕਤਿ ਨ ਹੋਈ ॥**
**ਏਕੁ ਅਖਰੁ ਜੋ ਗੁਰਮੁਖਿ ਜਾਪੈ ਤਿਸ ਕੀ ਨਿਰਮਲ ਸੋਈ ॥੩॥** [ਸੂਹੀ ਮਹਲਾ ੫, ਅੰਗ ੭੪੭]

## *ਸਚਾ ਸਤਿਗੁਰੁ ਸਾਚੀ ਜਿਸੁ ਬਾਣੀ ਭਜਿ ਛੂਟਹਿ ਗੁਰ ਸਰਣਾਈ ॥੭॥*

ਜੋ ਸਤਿਗੁਰੂ ਸੱਚਾ ਹੈ ਜਿਸ ਦੀ ਬਾਣੀ ਭੀ ਸੱਚੀ ਹੈ ਉਸ ਗੁਰੂ ਦੀ ਸ਼ਰਨ ਵਿੱਚ ਭੱਜ ਕੇ ਪਵੇ ਤਾਂ ਛੂਟਹਿ=ਛੁਟਕਾਰਾ ਹੁੰਦਾ ਹੈ।

## *ਜਿਨ ਹਰਿ ਮਨਿ ਵਸਿਆ ਸੇ ਦਰਿ ਸਾਚੇ ਦਰਿ ਸਾਚੈ ਸਚਿਆਰਾ ॥*

ਜਿਨ੍ਹਾਂ ਦੇ ਮਨ ਵਿੱਚ ਹਰੀ ਵਾਹਿਗੁਰੂ ਵਸਿਆ=ਟਿਕਿਆ ਹੈ ਸੇ=ਉਹ ਪੁਰਸ਼ ਸਤਸੰਗ ਦਰ ਵਿੱਚ ਸੱਚੇ ਹਨ ਅਤੇ ਉਹੀ ਪ੍ਰਲੋਕ ਦੇ ਸੱਚੇ ਦਰ ਵਿੱਚ ਸਚਿਆਰ ਹੋਏ ਹਨ।

## *ਓਨਾ ਦੀ ਸੋਭਾ ਜੁਗਿ ਜੁਗਿ ਹੋਈ ਕੋਇ ਨ ਮੇਟਣਹਾਰਾ ॥*

ਓਨਾ ਦੀ ਸੋਭਾ=ਜਸ ਵਡਿਆਈ ਜੁਗਾਂ ਜੁਗੰਤਰਾਂ ਵਿੱਚ ਹੋਈ ਹੈ ਉਨ੍ਹਾਂ ਦੀ ਸੋਭਾ ਨੂੰ ਕੋਈ ਵੀ ਨਿੰਦਕ ਨਿੰਦਾ ਕਰਕੇ ਮੇਟਣ ਵਾਲਾ ਨਹੀਂ ਹੈ। ਜੈਸਾ ਕਿ :

**ਜੋ ਹਰਿ ਦਾਸਨ ਕੀ ਉਸਤਤਿ ਹੈ ਸਾ ਹਰਿ ਕੀ ਵਡਿਆਈ ॥**
**ਹਰਿ ਆਪਣੀ ਵਡਿਆਈ ਭਾਵਦੀ ਜਨ ਕਾ ਜੈਕਾਰੁ ਕਰਾਈ ॥**
[ਵਾਰ ਸੋਰਠਿ ਮਹਲਾ ੪, ਅੰਗ ੬੫੨]

## *ਨਾਨਕ ਤਿਨ ਕੈ ਸਦ ਬਲਿਹਾਰੈ ਜਿਨ ਹਰਿ ਰਾਖਿਆ ਉਰਿ ਧਾਰਾ ॥੮॥੧॥*

ਸਤਿਗੁਰੂ ਜੀ ਫੁਰਮਾਨ ਕਰਦੇ ਹਨ ਕਿ ਮੈਂ ਉਨ੍ਹਾਂ ਤੋਂ ਸਦਾ ਹੀ ਬਲਿਹਾਰ=ਕੁਰਬਾਨ ਜਾਂਦਾ ਹਾਂ ਜਿਨ੍ਹਾਂ ਨੇ ਹਰਿ=ਵਾਹਿਗੁਰੂ ਦੇ ਨਾਮ ਨੂੰ ਉਰਿ=ਹਿਰਦੇ ਵਿੱਚ ਧਾਰਾ=ਧਾਰਨ ਕਰਕੇ ਰੱਖਿਆ ਹੋਇਆ ਹੈ।

ਵਾਹਿਗੁਰੂ ਜੀ ਕਾ ਖ਼ਾਲਸਾ॥ ਵਾਹਿਗੁਰੂ ਜੀ ਕੀ ਫ਼ਤਹ॥

ਮੁਖਵਾਕ ਨੰਬਰ ੭੪ [ਆਦਿ ਅੰਗ ੬੩੯]

*ਸੋਰਠਿ ਮਹਲਾ ੫ ਘਰੁ ੧ ਅਸਟਪਦੀਆ ੴ ਸਤਿਗੁਰ ਪ੍ਰਸਾਦਿ ॥ ਸਭੁ ਜਗੁ ਜਿਨਹਿ ਉਪਾਇਆ ਭਾਈ ਕਰਣ ਕਾਰਣ ਸਮਰਥੁ ॥ ਜੀਉ ਪਿੰਡੁ ਜਿਨਿ ਸਾਜਿਆ ਭਾਈ ਦੇ ਕਰਿ ਅਪਣੀ ਵਥੁ ॥ ਕਿਨਿ ਕਹੀਐ ਕਿਉ ਦੇਖੀਐ ਭਾਈ ਕਰਤਾ ਏਕੁ ਅਕਥੁ ॥ ਗੁਰੁ ਗੋਵਿੰਦੁ ਸਲਾਹੀਐ ਭਾਈ ਜਿਸ ਤੇ ਜਾਪੈ ਤਥੁ ॥੧॥ ਮੇਰੇ ਮਨ ਜਪੀਐ ਹਰਿ ਭਗਵੰਤਾ ॥ ਨਾਮ ਦਾਨੁ ਦੇਇ ਜਨ ਅਪਨੇ ਦੂਖ ਦਰਦ ਕਾ ਹੰਤਾ ॥ਰਹਾਉ॥ ਜਾ ਕੈ ਘਰਿ ਸਭੁ ਕਿਛੁ ਹੈ ਭਾਈ ਨਉ ਨਿਧਿ ਭਰੇ ਭੰਡਾਰ ॥ ਤਿਸ ਕੀ ਕੀਮਤਿ ਨਾ ਪਵੈ ਭਾਈ ਊਚਾ ਅਗਮ ਅਪਾਰ ॥ ਜੀਅ ਜੰਤ ਪ੍ਰਤਿਪਾਲਦਾ ਭਾਈ ਨਿਤ ਨਿਤ ਕਰਦਾ ਸਾਰ ॥ ਸਤਿਗੁਰੁ ਪੂਰਾ ਭੇਟੀਐ ਭਾਈ ਸਬਦਿ ਮਿਲਾਵਣਹਾਰ ॥੨॥ ਸਚੇ ਚਰਣ ਸਰੇਵੀਅਹਿ ਭਾਈ ਭ੍ਰਮੁ ਭਉ ਹੋਵੈ ਨਾਸੁ ॥ ਮਿਲਿ ਸੰਤ ਸਭਾ ਮਨੁ ਮਾਂਜੀਐ ਭਾਈ ਹਰਿ ਕੈ ਨਾਮਿ ਨਿਵਾਸੁ ॥ ਮਿਟੈ ਅੰਧੇਰਾ ਅਗਿਆਨਤਾ ਭਾਈ ਕਮਲ ਹੋਵੈ ਪਰਗਾਸੁ ॥ ਗੁਰ ਬਚਨੀ ਸੁਖੁ ਊਪਜੈ ਭਾਈ ਸਭਿ ਫਲ ਸਤਿਗੁਰ ਪਾਸਿ ॥੩॥ ਮੇਰਾ ਤੇਰਾ ਛੋਡੀਐ ਭਾਈ ਹੋਈਐ ਸਭ ਕੀ ਧੂਰਿ ॥ ਘਟਿ ਘਟਿ ਬ੍ਰਹਮੁ ਪਸਾਰਿਆ ਭਾਈ ਪੇਖੈ ਸੁਣੈ ਹਜੂਰਿ ॥ ਜਿਤੁ ਦਿਨਿ ਵਿਸਰੈ ਪਾਰਬ੍ਰਹਮੁ ਭਾਈ ਤਿਤੁ ਦਿਨਿ ਮਰੀਐ ਝੂਰਿ ॥ ਕਰਨ ਕਰਾਵਨ ਸਮਰਥੋ ਭਾਈ ਸਰਬ ਕਲਾ ਭਰਪੂਰਿ ॥੪॥ ਪ੍ਰੇਮ ਪਦਾਰਥੁ ਨਾਮੁ ਹੈ ਭਾਈ ਮਾਇਆ ਮੋਹ ਬਿਨਾਸੁ ॥ ਤਿਸੁ ਭਾਵੈ ਤਾ ਮੇਲਿ ਲਏ ਭਾਈ ਹਿਰਦੈ ਨਾਮ ਨਿਵਾਸੁ ॥ ਗੁਰਮੁਖਿ ਕਮਲੁ ਪ੍ਰਗਾਸੀਐ ਭਾਈ ਰਿਦੈ ਹੋਵੈ ਪਰਗਾਸੁ ॥ ਪ੍ਰਗਟੁ ਭਇਆ ਪਰਤਾਪੁ ਪ੍ਰਭ ਭਾਈ ਮਉਲਿਆ ਧਰਤਿ ਅਕਾਸੁ ॥੫॥ ਗੁਰਿ ਪੂਰੈ ਸੰਤੋਖਿਆ ਭਾਈ ਅਹਿਨਿਸਿ ਲਾਗਾ ਭਾਉ ॥ ਰਸਨਾ ਰਾਮੁ ਰਵੈ ਸਦਾ ਭਾਈ ਸਾਚਾ ਸਾਦੁ ਸੁਆਉ ॥ ਕਰਨੀ ਸੁਣਿ ਸੁਣਿ ਜੀਵਿਆ ਭਾਈ ਨਿਹਚਲੁ ਪਾਇਆ ਥਾਉ ॥ ਜਿਸੁ ਪਰਤੀਤਿ ਨ ਆਵਈ ਭਾਈ ਸੋ ਜੀਅੜਾ ਜਲਿ ਜਾਉ ॥੬॥ ਬਹੁ ਗੁਣ ਮੇਰੇ ਸਾਹਿਬੈ ਭਾਈ ਹਉ ਤਿਸ ਕੈ ਬਲਿ ਜਾਉ ॥ ਓਹੁ ਨਿਰਗੁਣੀਆਰੇ ਪਾਲਦਾ ਭਾਈ ਦੇਇ ਨਿਥਾਵੇ ਥਾਉ ॥ ਰਿਜਕੁ ਸੰਬਾਹੇ ਸਾਸਿ ਸਾਸਿ ਭਾਈ ਗੂੜਾ ਜਾ ਕਾ ਨਾਉ ॥ ਜਿਸੁ ਗੁਰੁ ਸਾਚਾ ਭੇਟੀਐ ਭਾਈ ਪੂਰਾ ਤਿਸੁ ਕਰਮਾਉ ॥੭॥ ਤਿਸੁ ਬਿਨੁ ਘੜੀ ਨ ਜੀਵੀਐ ਭਾਈ ਸਰਬ ਕਲਾ ਭਰਪੂਰਿ ॥ ਸਾਸਿ ਗਿਰਾਸਿ ਨ ਵਿਸਰੈ ਭਾਈ ਪੇਖਉ ਸਦਾ ਹਜੂਰਿ ॥ ਸਾਧੂ ਸੰਗਿ ਮਿਲਾਇਆ ਭਾਈ ਸਰਬ ਰਹਿਆ ਭਰਪੂਰਿ ॥ ਜਿਨਾ ਪ੍ਰੀਤਿ ਨ ਲਗੀਆ ਭਾਈ ਸੇ ਨਿਤ ਨਿਤ ਮਰਦੇ ਝੂਰਿ ॥੮॥ ਅੰਚਲਿ ਲਾਇ ਤਰਾਇਆ ਭਾਈ ਭਉਜਲੁ ਦੁਖੁ ਸੰਸਾਰੁ ॥ ਕਰਿ ਕਿਰਪਾ ਨਦਰਿ ਨਿਹਾਲਿਆ ਭਾਈ ਕੀਤੋਨੁ ਅੰਗੁ ਅਪਾਰੁ ॥ ਮਨੁ ਤਨੁ ਸੀਤਲੁ ਹੋਇਆ ਭਾਈ ਭੋਜਨੁ ਨਾਮ ਅਧਾਰੁ ॥ ਨਾਨਕ ਤਿਸੁ ਸਰਣਾਗਤੀ ਭਾਈ ਜਿ ਕਿਲਬਿਖ ਕਾਟਣਹਾਰੁ ॥੯॥੧॥*

## ਸੋਰਠਿ ਮਹਲਾ ੫ ਘਰੁ ੧ ਅਸਟਪਦੀਆ ੴ ਸਤਿਗੁਰੁ ਪ੍ਰਸਾਦਿ ॥

ਇਹ ਮਹਾਂਵਾਕ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਦਾ ਸੋਰਠਿ ਰਾਗਣੀ ਦੇ ਪਹਿਲੇ ਸੁਰ ਤਾਲ ਵਿੱਚ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਅੰਗ ੬੩੯ 'ਤੇ ਅੰਕਿਤ ਹੈ। ਅੱਠ ਪਦਾਂ ਵਾਲੇ ਸ਼ਬਦ ਹੋਣ ਕਰਕੇ ਅਸਟਪਦੀਆ ਲਿਖਿਆ ਹੈ ਪਹਿਲਾਂ ਵਸਤੂ ਨਿਰਦੇਸ਼ ਮੰਗਲ ਕਰਦੇ ਹਨ :—੧ੴ ਸਤਿਗੁਰੂ ਪ੍ਰਸਾਦਿ=੧. ਅਦੁੱਤੀ, ੴ=ਸਰਬ ਦਾ ਪ੍ਰਕਾਸ਼ਕ, ਸਤਿ=ਨਾਸ ਤੋਂ ਰਹਿਤ, ਗੁਰ=ਚੇਤਨ, ਪ੍ਰਸਾਦਿ=ਅਨੰਦ ਸਰੂਪ।

## *ਸਭੁ ਜਗੁ ਜਿਨਹਿ ਉਪਾਇਆ ਭਾਈ ਕਰਣ ਕਾਰਣ ਸਮਰਥੁ ॥*

ਹੇ ਭਾਈ ! ਜਿਸ ਵਾਹਿਗੁਰੂ ਨੇ ਇਹ ਸਾਰਾ ਜਗਤ ਪੈਦਾ ਕੀਤਾ ਹੈ ਉਹ ਮਾਇਆ ਰੂਪ ਕਾਰਨ ਅਤੇ ਸੰਸਾਰ ਰੂਪ ਕਾਰਜ ਦੇ ਕਰਨ ਨੂੰ ਸਮਰਥ ਹੈ।

## *ਜੀਉ ਪਿੰਡੁ ਜਿਨਿ ਸਾਜਿਆ ਭਾਈ ਦੇ ਕਰਿ ਅਪਣੀ ਵਥੁ ॥*

ਜਿਸ ਨੇ ਆਪਣੀ ਚੇਤਨ ਸੱਤਾ ਰੂਪ ਵਥ ਵਸਤੂ ਨੂੰ ਦੇ ਕਰਕੇ ਜੀਵ ਨੂੰ ਅਤੇ ਪਿੰਡ=ਸਰੀਰ ਨੂੰ ਸਾਜਣਾ ਕੀਤਾ ਹੈ।

## *ਕਿਨਿ ਕਹੀਐ ਕਿਉ ਦੇਖੀਐ ਭਾਈ ਕਰਤਾ ਏਕੁ ਅਕਥੁ ॥*

ਹੇ ਭਾਈ ! ਜੋ ਇਕ ਕਰਤਾ ਪੁਰਖ ਅਕਥੁ=ਕਥਨ ਤੋਂ ਰਹਿਤ ਹੈ ਉਸਨੂੰ ਕਿਸ ਤਰ੍ਹਾਂ ਕਹੀਐ=ਕਥਨ ਕਰੀਏ ਅਤੇ ਕਿਸ ਪ੍ਰਕਾਰ ਦੇਖੀਐ=ਦੇਖਣਾ ਕਰੀਏ ? ਜੈਸਾ ਕਿ:

**ਅਕਥੈ ਕਾ ਕਿਆ ਕਥੀਐ ਭਾਈ ਚਾਲਉ ਸਦਾ ਰਜਾਈ ॥** [ਸੋਰਠਿ ਮਹਲਾ ੧, ਅੰਗ ੬੩੫]

ਇਹ ਪ੍ਰਸ਼ਨ ਜਗਿਆਸੂ ਵੱਲੋਂ ਹੈ ਇਸ ਦਾ ਉੱਤਰ :—

## *ਗੁਰੁ ਗੋਵਿੰਦੁ ਸਲਾਹੀਐ ਭਾਈ ਜਿਸ ਤੇ ਜਾਪੈ ਤਥੁ ॥੧॥*

ਹੇ ਭਾਈ ! ਗੁਰੂ ਦੀ ਸਿੱਖਿਆ ਦੁਆਰੇ ਗੋ=ਬੇਦਾਂ ਕਰਕੇ ਵਿੰਦੁ=ਜਾਨਣੇ ਯੋਗ ਪ੍ਰਮੇਸ਼ਰ ਨੂੰ ਸਲਾਹੀਐ=ਸਲਾਹਣਾ ਕਰੀਏ ਜਿਸ ਤੋਂ ਤਥੁ=ਸਿਧਾਂਤ ਰੂਪ ਪ੍ਰਮਾਤਮਾ ਜਾਪੈ=ਜਾਣਿਆ ਜਾਂਦਾ ਹੈ।

## *ਮੇਰੇ ਮਨ ਜਪੀਐ ਹਰਿ ਭਗਵੰਤਾ ॥*

ਹੇ ਮੇਰੇ ਮਨ ! ਹਰਿ=ਵਾਹਿਗੁਰੂ ਭਗਵਾਨ ਨੂੰ ਜਪਣਾ ਚਾਹੀਦਾ ਹੈ॥

## *ਨਾਮ ਦਾਨੁ ਦੇਇ ਜਨ ਅਪਨੇ ਦੂਖ ਦਰਦ ਕਾ ਹੰਤਾ ॥ਰਹਾਉ॥*

ਜੋ ਆਪਣੇ ਸੇਵਕਾਂ ਨੂੰ ਨਾਮ ਦਾ ਦਾਨ ਦਿੰਦਾ ਹੈ **ਅਥਵਾ** ਦਾਨ ਵਜੋਂ ਨਾਮ ਦਿੰਦਾ ਹੈ। ਜੰਮਣ ਮਰਨ ਦੇ ਦੁਖ ਅਤੇ ਈਰਖਾ ਦੇ ਦਰਦ ਦਾ ਹੰਤਾ=ਨਾਸ ਕਰਨ ਵਾਲਾ ਹੈ। ਨਾਮ ਉਹੀ ਪ੍ਰਾਪਤ ਕਰਦਾ ਹੈ ਜਿਸ 'ਤੇ ਵਾਹਿਗੁਰੂ ਰਹਿਮਤ ਕਰਕੇ ਦਾਨ ਵਜੋਂ ਬਖ਼ਸ਼ਿਸ਼ ਕਰ ਦੇਵੇ। ਜੈਸਾ ਕਿ :

੧. **ਜਿਸ ਨੋ ਨਾਮ ਦਾਨੁ ਕਰੇ ਸੋ ਪਾਏ ਗੁਰ ਸਬਦੀ ਮੇਲਾਇਦਾ ॥** [ਮਾਰੂ ਮਹਲਾ ੩, ਅੰਗ ੧੦੬੨]

੨. **ਨਾਮ ਦਾਨੁ ਗੁਰਿ ਪੂਰੈ ਦੀਓ ਮੈ ਏਹੋ ਆਧਾਰੀ ॥** [ਆਸਾ ਮਹਲਾ ੫, ਅੰਗ ੪੦੧]

੩. **ਨਾਮ ਦਾਨੁ ਨਾਨਕ ਵਡਿਆਈ ਤੇਰਿਆ ਸੰਤ ਜਨਾ ਰੇਣਾਰੀ ॥** [ਰਾਮਕਲੀ ਮਹਲਾ ੫, ਅੰਗ ੯੧੬]

## *ਜਾ ਕੈ ਘਰਿ ਸਭੁ ਕਿਛੁ ਹੈ ਭਾਈ ਨਉ ਨਿਧਿ ਭਰੇ ਭੰਡਾਰ ॥*

ਹੇ ਭਾਈ ! ਜਿਸ ਵਾਹਿਗੁਰੂ ਦੇ ਘਰ ਵਿੱਚ ਸਭ ਤਰ੍ਹਾਂ ਦੇ ਪਦਾਰਥ ਹਨ ਅਤੇ ਨਉਂ ਨਿਧੀਆਂ ਦੇ ਭੰਡਾਰੇ ਭਰੇ ਹੋਏ ਹਨ।

## ਤਿਸ ਕੀ ਕੀਮਤਿ ਨਾ ਪਵੈ ਭਾਈ ਊਚਾ ਅਗਮ ਅਪਾਰ ॥

ਹੇ ਭਾਈ ! ਉਸ ਪ੍ਰਭੂ ਦੀ ਪ੍ਰਾਪਤੀ ਰੂਪ ਕੀਮਤ ਨਹੀਂ ਪਾਈ ਜਾ ਸਕਦੀ ਉਹ ਅਪਾਰ=ਪਾਰਾਵਾਰ ਤੋਂ ਰਹਿਤ ਅ+ਗਮ=ਖੌਫ ਤੋਂ ਰਹਿਤ ਅਤੇ ਸਭ ਤੋਂ ਊਚਾ ਅਪਾਰ=ਬੇਅੰਤ ਗੁਣਾਂ ਵਾਲਾ ਹੈ। ਜੈਸਾ ਕਿ :

**ਮੈ ਪੇਖਿਓ ਰੀ ਊਚਾ ਮੋਹਨੁ ਸਭ ਤੇ ਊਚਾ ॥** [ਦੇਵਗੰਧਾਰੀ ਮਹਲਾ ੫, ਅੰਗ ੫੩੪]

## ਜੀਅ ਜੰਤ ਪ੍ਰਤਿਪਾਲਦਾ ਭਾਈ ਨਿਤ ਨਿਤ ਕਰਦਾ ਸਾਰ ॥

ਹੇ ਭਾਈ ! ਉਹ ਸਾਰੇ ਜੰਤ=ਸੂਖਮ ਅਤੇ ਜੀਅ=ਅਸਥੂਲ ਜੀਵਾਂ ਦੇ ਪ੍ਰਤਿ=ਤਾਈਂ ਪਾਲਦਾ ਹੈ ਅਤੇ ਨਿਤ ਨਿਤ=ਹਮੇਸ਼ਾਂ-ਹਮੇਸ਼ਾਂ ਸਾਰ=ਸੰਭਾਲ ਕਰਦਾ ਹੈ।

## ਸਤਿਗੁਰੁ ਪੂਰਾ ਭੇਟੀਐ ਭਾਈ ਸਬਦਿ ਮਿਲਾਵਣਹਾਰ ॥੨॥

ਹੇ ਭਾਈ ! ਪੂਰਿਆਂ ਸਤਿਗੁਰਾਂ ਨੂੰ ਭੇਟੀਐ=ਮਿਲਣਾ ਚਾਹੀਦਾ ਹੈ ਜੋ ਸਬਦਿ=ਬ੍ਰਹਮ ਦੇ ਨਾਲ ਮਿਲਾਉਣ ਵਾਲੇ ਹਨ।

## ਸਚੇ ਚਰਣ ਸਰੇਵੀਅਹਿ ਭਾਈ ਭ੍ਰਮੁ ਭਉ ਹੋਵੈ ਨਾਸੁ ॥

ਹੇ ਭਾਈ ! ਸੱਚੇ ਗੁਰੂ ਦੇ ਚਰਨਾਂ ਦੀ ਸੇਵਾ ਕਰੀਏ ਤਾਂ ਪੰਜ ਕਿਸਮ ਦਾ ਭਰਮ ਅਤੇ ਸੱਤ ਕਿਸਮ ਦਾ ਡਰ ਨਾਸ ਹੋ ਜਾਂਦਾ ਹੈ।

## ਮਿਲਿ ਸੰਤ ਸਭਾ ਮਨੁ ਮਾਂਜੀਐ ਭਾਈ ਹਰਿ ਕੈ ਨਾਮਿ ਨਿਵਾਸੁ ॥

ਹੇ ਭਾਈ ! ਸੰਤ=ਸ਼ਾਂਤ ਆਤਮਾ ਮਹਾਂਪੁਰਸ਼ਾਂ ਦੀ ਸਭਾ=ਸੰਗਤ ਵਿੱਚ ਉਨ੍ਹਾਂ ਦੇ ਉਪਦੇਸ਼ ਦੁਆਰਾ ਮਨ ਨੂੰ ਮਾਂਜਣਾ ਕਰੀਏ ਤਾਂ ਹਰਿ=ਵਾਹਿਗੁਰੂ ਦੇ ਨਾਮ ਵਿੱਚ ਨਿਵਾਸ ਹੁੰਦਾ ਹੈ।

## ਮਿਟੈ ਅੰਧੇਰਾ ਅਗਿਆਨਤਾ ਭਾਈ ਕਮਲ ਹੋਵੈ ਪਰਗਾਸੁ ॥

ਹੇ ਭਾਈ ! ਗਿਆਨ ਰੂਪ ਸੂਰਜ ਦੇ ਚੜ੍ਹਨ ਕਰਕੇ ਇਕ ਤਾਂ ਅਗਿਆਨਤਾ ਰੂਪ ਅੰਧੇਰਾ ਦੂਰ ਹੋ ਜਾਂਦਾ ਹੈ; ਦੂਸਰਾ ਹਿਰਦਾ ਰੂਪ ਕਮਲ ਪਰਗਾਸੁ=ਖਿੜ ਜਾਂਦਾ ਹੈ ਭਾਵ ਅਨੰਦਦਾਇਕ ਅਵਸਥਾ ਪ੍ਰਾਪਤ ਹੋ ਜਾਂਦੀ ਹੈ।

## ਗੁਰ ਬਚਨੀ ਸੁਖੁ ਊਪਜੈ ਭਾਈ ਸਭਿ ਫਲ ਸਤਿਗੁਰ ਪਾਸਿ ॥੩॥

ਹੇ ਭਾਈ ! ਗੁਰਾਂ ਦੇ ਬਚਨੀ=ਬਚਨ ਉਪਦੇਸ਼ ਕਰਕੇ ਸੁਖ ਊਪਜੈ=ਪੈਦਾ ਹੁੰਦਾ ਹੈ ਕਿਉਂਕਿ ਸਾਰੇ ਫਲ ਸਤਿਗੁਰੂ ਜੀ ਦੇ ਪਾਸ ਹਨ। ਸਤਿਗੁਰੂ ਸਾਰਿਆਂ ਫਲਾਂ ਦਾ ਮਾਲਕ ਹੈ।

## ਮੇਰਾ ਤੇਰਾ ਛੋਡੀਐ ਭਾਈ ਹੋਈਐ ਸਭ ਕੀ ਧੂਰਿ ॥

ਹੇ ਭਾਈ ! ਪਦਾਰਥਾਂ ਦਾ ਮੋਹ ਭਾਵ ਇਹ ਭਾਵਨਾ ਕਿ ਇਹ ਵਸਤੂ ਮੇਰੀ ਹੈ ਅਤੇ ਐਸੀ ਦਵੈਸ਼ ਭਾਵਨਾ ਇਹ ਵਸਤੂ ਤੇਰੀ ਹੈ ਇਹ ਭੀ ਇਕ ਖੋਟਾ ਸੁਭਾਵ ਹੈ। ਜਿਸਨੂੰ ਮੇਰ ਤੇਰ ਵਾਲਾ ਸੁਭਾਅ ਕਿਹਾ ਜਾਂਦਾ ਹੈ। ਸਤਿਗੁਰੂ ਹੁਕਮ ਕਰਦੇ ਹਨ ਕਿ ਮੇਰ ਤੇਰ ਵਾਲੇ ਸੁਭਾਅ ਨੂੰ ਛੱਡ ਕੇ ਸਾਰਿਆਂ ਦੀ ਚਰਨ ਧੂੜ ਹੋਈਏ ਭਾਵ ਨਿਮਰਤਾ ਧਾਰੀਏ।

## ਘਟਿ ਘਟਿ ਬ੍ਰਹਮੁ ਪਸਾਰਿਆ ਭਾਈ ਪੇਖੈ ਸੁਣੈ ਹਜੂਰਿ ॥

ਹੇ ਭਾਈ! ਘਟਿ ਘਟਿ=ਹਿਰਦੇ-੨ ਵਿੱਚ **ਅਥਵਾ** ਸਾਰੀ ਜਗ੍ਹਾਂ ਬ੍ਰਹਮ ਨੇ ਆਪਣੇ ਆਪ ਨੂੰ ਪਸਾਰਿਆ= ਵਿਆਪਕ ਕੀਤਾ ਹੋਇਆ ਹੈ ਹਜੂਰਿ=ਨੇੜੇ ਹੋ ਕੇ ਹਰ ਇੱਕ ਦੇ ਕਰਤਬਾਂ ਨੂੰ ਪੇਖੈ=ਵੇਖਦਾ ਹੈ ਅਤੇ ਸਭ ਦੀਆਂ ਗੱਲਾਂ ਨੂੰ ਸੁਣੈ=ਸੁਣਦਾ ਹੈ।

## ਜਿਤੁ ਦਿਨਿ ਵਿਸਰੈ ਪਾਰਬ੍ਰਹਮੁ ਭਾਈ ਤਿਤੁ ਦਿਨਿ ਮਰੀਐ ਝੂਰਿ ॥

ਹੇ ਭਾਈ! ਐਸਾ ਪਾਰਬ੍ਰਹਮ ਪ੍ਰਮੇਸ਼ਰ ਜਿਤੁ=ਜਿਸ ਦਿਨ ਵਿਸਰੈ=ਭੁੱਲ ਜਾਂਦਾ ਹੈ ਉਸ ਦਿਨ ਝੂਰਿ-ਝੂਰਿ ਕੇ ਮਰਨਾ ਹੁੰਦਾ ਹੈ।

## ਕਰਨ ਕਰਾਵਨ ਸਮਰਥੋ ਭਾਈ ਸਰਬ ਕਲਾ ਭਰਪੂਰਿ ॥੪॥

ਹੇ ਭਾਈ! ਉਹ ਪ੍ਰਮਾਤਮਾ ਸਾਰੇ ਕਾਰਜਾਂ ਨੂੰ ਕਰਾਉਣ ਦੇ ਸਮਰਥ ਹੈ ਅਤੇ ਸਰਬ ਸ਼ਕਤੀਆਂ ਨਾਲ ਭਰਪੂਰ ਹੈ।

## ਪ੍ਰੇਮ ਪਦਾਰਥੁ ਨਾਮੁ ਹੈ ਭਾਈ ਮਾਇਆ ਮੋਹ ਬਿਨਾਸੁ ॥

ਹੇ ਭਾਈ! ਪ੍ਰੇਮ ਪਦਾਰਥ ਸਾਰੇ ਨਾਮੁ=ਪ੍ਰਸਿੱਧ ਹੈ ਜਿਸ ਪ੍ਰੇਮ ਕਰਕੇ ਮਾਇਆ ਦਾ ਮੋਹ ਬਿਨਾਸੁ=ਵਿਸ਼ੇਸ਼ ਕਰਕੇ ਨਾਸ ਹੁੰਦਾ ਹੈ।

## ਤਿਸੁ ਭਾਵੈ ਤਾ ਮੇਲਿ ਲਏ ਭਾਈ ਹਿਰਦੈ ਨਾਮ ਨਿਵਾਸੁ ॥

ਹੇ ਭਾਈ! ਜੇਕਰ ਜਗਿਆਸੂ ਦਾ ਪ੍ਰੇਮ ਤਿਸ ਵਾਹਿਗੁਰੂ ਨੂੰ ਭਾ ਜਾਵੇ ਤਾਂ ਪ੍ਰਮੇਸ਼ਰ ਜਗਿਆਸੂ ਦੇ ਹਿਰਦੇ ਵਿੱਚ ਨਾਮ ਦਾ ਵਾਸਾ ਕਰਕੇ ਆਪਣੇ ਨਾਲ ਜੋੜ ਲੈਂਦਾ ਹੈ।

## ਗੁਰਮੁਖਿ ਕਮਲੁ ਪ੍ਰਗਾਸੀਐ ਭਾਈ ਰਿਦੈ ਹੋਵੈ ਪਰਗਾਸੁ ॥

ਜਿਸ ਵਕਤ ਸਤਿਗੁਰੂ ਦੁਆਰਾ ਪਰਗਾਸੁ=ਗਿਆਨ ਹੋਵੇ ਤਾਂ ਹਿਰਦਾ ਰੂਪੀ ਕਮਲ ਪਰਗਾਸੀਐ=ਖਿੜ ਜਾਂਦਾ ਹੈ।

## ਪ੍ਰਗਟੁ ਭਇਆ ਪਰਤਾਪੁ ਪ੍ਰਭ ਭਾਈ ਮਉਲਿਆ ਧਰਤਿ ਅਕਾਸੁ ॥੫॥

ਹੇ ਭਾਈ! ਪ੍ਰਭੂ ਦਾ ਪਰਤਾਪੁ=ਤੇਜ ਸਾਰੇ ਪ੍ਰਗਟੁ=ਪਰਤੱਖ ਹੋ ਰਿਹਾ ਹੈ ਧਰਤੀ-ਅਕਾਸ਼ ਵਿੱਚ ਭੀ ਮਉਲਿਆ= ਮਿਲ ਰਿਹਾ ਹੈ **ਅਥਵਾ** ਜਿਸਦੀ ਸੱਤਾ ਦੁਆਰਾ ਧਰਤੀ ਅਕਾਸ ਮਉਲਿਆ=ਪ੍ਰਫੁਲਤ ਹੋ ਰਹੇ ਹਨ।

## ਗੁਰਿ ਪੂਰੈ ਸੰਤੋਖਿਆ ਭਾਈ ਅਹਿਨਿਸਿ ਲਾਗਾ ਭਾਉ ॥

ਹੇ ਭਾਈ! ਜਿਸਨੂੰ ਪੂਰੇ ਸਤਿਗੁਰਾਂ ਨੇ ਸੰਤੋਖਿਆ=ਸੰਤੋਖ ਦਿੱਤਾ ਹੈ ਉਸਦਾ ਦਿਨ ਰਾਤ ਪ੍ਰਭੂ ਨਾਲ ਭਾਉ=ਪ੍ਰੇਮ ਲੱਗਿਆ ਹੈ।

## ਰਸਨਾ ਰਾਮੁ ਰਵੈ ਸਦਾ ਭਾਈ ਸਾਚਾ ਸਾਦੁ ਸੁਆਉ ॥

ਹੇ ਭਾਈ! ਜੋ ਜੀਵ ਰਸਨਾ ਨਾਲ ਇਕ ਰਸ ਸਦਾ ਹੀ ਰਾਮੁ=ਰਮੇ ਹੋਏ ਪ੍ਰਮੇਸ਼ਰ ਨੂੰ ਰਵੈ=ਉਚਾਰਨ ਕਰਦਾ ਹੈ ਉਸਨੂੰ ਸਾਚਾ ਸਾਦੁ=ਸੱਚੇ ਅਨੰਦ ਦਾ ਸੁਆਉ=ਲਾਭ ਹੋਇਆ ਹੈ।

## *ਕਰਨੀ ਸੁਣਿ ਸੁਣਿ ਜੀਵਿਆ ਭਾਈ ਨਿਹਚਲੁ ਪਾਇਆ ਥਾਉ ॥*

ਹੇ ਭਾਈ! ਜਿਸਨੇ ਨਿਸਚੇ ਰੂਪੀ ਕੰਨਾਂ ਦੁਆਰਾ ਨਾਮ ਸੁਣ ਸੁਣ ਕੇ ਆਤਮਿਕ ਜੀਵਨ ਜੀਉਣਾ ਕੀਤਾ ਉਸਨੇ ਆਪਣੇ ਸਰੂਪ ਰੂਪੀ ਨਿਹਚਲ ਥਾਂ ਨੂੰ ਪ੍ਰਾਪਤ ਕਰ ਲਿਆ ਹੈ।

## *ਜਿਸੁ ਪਰਤੀਤਿ ਨ ਆਵਈ ਭਾਈ ਸੋ ਜੀਅੜਾ ਜਲਿ ਜਾਉ ॥੬॥*

ਹੇ ਭਾਈ! ਜਿਸਨੂੰ ਪਰਤੀਤਿ=ਭਰੋਸਾ ਨਹੀਂ ਆਉਂਦਾ ਉਹ ਜੀਅੜਾ=ਜੀਵ ਲੋਕ ਪ੍ਰਲੋਕ ਵਿੱਚ ਜਲਿ ਜਾਉ=ਸੜ ਜਾਂਦਾ ਭਾਵ ਦੁਖ ਪ੍ਰਾਪਤ ਕਰਦਾ ਹੈ। **ਅਥਵਾ** ਇਸ ਲੋਕ ਵਿੱਚ ਵਿਕਾਰਾਂ ਦੀ ਅੱਗ ਵਿੱਚ ਅਤੇ ਪ੍ਰਲੋਕ ਵਿੱਚ ਦੋਜਕ ਦੀ ਅੱਗ ਵਿਚ ਸੜਦਾ ਹੈ।

## *ਬਹੁ ਗੁਣ ਮੇਰੇ ਸਾਹਿਬੈ ਭਾਈ ਹਉ ਤਿਸ ਕੈ ਬਲਿ ਜਾਉ ॥*

ਹੇ ਭਾਈ! ਮੇਰੇ ਸਾਹਿਬੈ=ਮਾਲਕ ਵਿੱਚ ਬੇਅੰਤ ਗੁਣ ਹਨ ਮੈਂ ਉਸ ਤੋਂ ਬਲਿਹਾਰ=ਕੁਰਬਾਨ ਜਾਂਦਾ ਹਾਂ।

## *ਓਹੁ ਨਿਰਗੁਣੀਆਰੇ ਪਾਲਦਾ ਭਾਈ ਦੇਇ ਨਿਥਾਵੇ ਥਾਉ ॥*

ਹੇ ਭਾਈ! ਉਹ ਪ੍ਰਮੇਸ਼ਰ ਨਿਰਗੁਣਆਰੇ=ਗੁਣਾਂ ਤੋਂ ਹੀਣਿਆਂ ਦੀ ਪਾਲਣਾ ਕਰਦਾ ਹੈ ਅਤੇ ਨਿਥਾਵਿਆਂ ਨੂੰ ਥਾਂ ਦਿੰਦਾ ਹੈ। **ਅਥਵਾ** ਸ਼ੁਭ ਗੁਣਾਂ ਤੋਂ ਹੀਣੇ ਜੀਵਾਂ ਨੂੰ ਉਪਦੇਸ ਰੂਪ ਪੱਲਾ ਫੜਾ ਕਰਕੇ ਆਪਣੇ ਸਰੂਪ ਵਿੱਚ ਨਿਥਾਵਿਆਂ ਨੂੰ ਥਾਂ ਦਿੰਦਾ ਹੈ।

## *ਰਿਜਕੁ ਸੰਬਾਹੇ ਸਾਸਿ ਸਾਸਿ ਭਾਈ ਗੂੜਾ ਜਾ ਕਾ ਨਾਉ ॥*

ਹੇ ਭਾਈ! ਉਹ ਪ੍ਰਮੇਸ਼ਰ ਸਭਨਾਂ ਨੂੰ ਹਰੇਕ ਸੁਆਸ ਸੁਆਸ ਵਿੱਚ ਰਿਜਕ ਪਹੁੰਚਾ ਰਿਹਾ ਹੈ ਜਿਸਦਾ ਨਾਮ ਗੂੜ੍ਹਾ ਅਨੰਦ ਦੇਣ ਵਾਲਾ ਹੈ।

## *ਜਿਸੁ ਗੁਰੁ ਸਾਚਾ ਭੇਟੀਐ ਭਾਈ ਪੂਰਾ ਤਿਸੁ ਕਰਮਾਉ ॥੭॥*

ਹੇ ਭਾਈ! ਜਿਸਨੂੰ ਸੱਚਾ ਗੁਰੂ ਭੇਟੀਐ=ਮਿਲਦਾ ਹੈ ਤਿਸਨੂੰ ਪੂਰੇ ਕਰਮਾਉ=ਭਾਗਾਂ ਵਾਲਾ ਸਮਝਣਾ ਕਰੋ।

## *ਤਿਸੁ ਬਿਨੁ ਘੜੀ ਨ ਜੀਵੀਐ ਭਾਈ ਸਰਬ ਕਲਾ ਭਰਪੂਰਿ ॥*

ਹੇ ਭਾਈ! ਉਹ ਪ੍ਰਮੇਸ਼ਰ ਸਰਬ ਕਲਾਂ ਸਾਰੀਆਂ ਸ਼ਕਤੀਆਂ ਕਰਕੇ ਭਰਪੂਰਿ=ਲਬਾ ਲਬ ਪੂਰਨ ਹੈ। ਤਿਸ ਪ੍ਰਭੂ ਤੋਂ ਬਿਨਾਂ ਇਕ ਘੜੀ ਵੀ ਨਹੀਂ ਜੀਵਿਆ ਜਾਂਦਾ।

## *ਸਾਸਿ ਗਿਰਾਸਿ ਨ ਵਿਸਰੈ ਭਾਈ ਪੇਖਉ ਸਦਾ ਹਜੂਰਿ ॥*

ਹੇ ਭਾਈ! ਅੰਦਰ ਬਾਹਰ ਸੁਆਸ ਆਉਂਦਿਆਂ ਜਾਂਦਿਆਂ ਪ੍ਰਮਾਤਮਾ ਸਾਨੂੰ ਵਿਸਰਦਾ ਨਹੀਂ ਸਦਾ ਹੀ ਉਸਨੂੰ ਹਜੂਰਿ=ਨੇੜੇ ਦੇਖਦੇ ਹਾਂ।

## *ਸਾਧੂ ਸੰਗਿ ਮਿਲਾਇਆ ਭਾਈ ਸਰਬ ਰਹਿਆ ਭਰਪੂਰਿ ॥*

ਹੇ ਭਾਈ! ਜੋ ਪ੍ਰਮਾਤਮਾ ਸਾਰੀ ਜਗ੍ਹਾ 'ਤੇ ਪਰੀਪੂਰਨ ਹੋ ਰਿਹਾ ਹੈ ਉਸ ਨਾਲ ਸਾਧੂ=ਗੁਰੂ ਦੀ ਸੰਗਤ ਨੇ ਮਿਲਾਇਆ=ਮਿਲਾਉਣਾ ਕੀਤਾ ਹੈ।

## ਜਿਨਾ ਪ੍ਰੀਤਿ ਨ ਲਗੀਆ ਭਾਈ ਸੇ ਨਿਤ ਨਿਤ ਮਰਦੇ ਝੂਰਿ ॥੮॥

ਹੇ ਭਾਈ! ਜਿਨ੍ਹਾਂ ਜੀਵਾਂ ਦੀ ਉਸ ਪ੍ਰਮੇਸ਼ਰ ਨਾਲ ਪ੍ਰੀਤੀ ਨਹੀਂ ਲੱਗੀ, ਉਹ ਨਿਤ ਨਿਤ=ਨਿਤਾਪ੍ਰਤੀ ਸਦਾ ਹੀ ਝੂਰਿ=ਝੁਰ ਭਾਵ ਦੁਖੀ ਹੋ ਕੇ ਮਰਦੇ ਹਨ।

## ਅੰਚਲਿ ਲਾਇ ਤਰਾਇਆ ਭਾਈ ਭਉਜਲੁ ਦੁਖੁ ਸੰਸਾਰੁ ॥

ਹੇ ਭਾਈ! ਉਸ ਪ੍ਰਮੇਸ਼ਰ ਨੇ ਮੈਨੂੰ ਆਪਣੇ ਨਾਮ ਰੂਪ ਪੱਲੇ ਨਾਲ ਲਾ ਕਰਕੇ ਦੁਖ ਰੂਪ ਸੰਸਾਰ ਸਮੁੰਦਰ ਤੋਂ ਤਰਾਉਣਾ ਕੀਤਾ ਹੈ।

## ਕਰਿ ਕਿਰਪਾ ਨਦਰਿ ਨਿਹਾਲਿਆ ਭਾਈ ਕੀਤੋਨੁ ਅੰਗੁ ਅਪਾਰੁ ॥

ਹੇ ਭਾਈ! ਉਸ ਅਪਾਰੁ=ਪਾਰਾਵਾਰ ਤੋਂ ਰਹਿਤ ਵਾਹਿਗੁਰੂ ਨੇ ਮੇਰੇ ਵੱਲ ਕਿਰਪਾ ਦ੍ਰਿਸ਼ਟੀ ਕਰਕੇ ਨਿਹਾਲਿਆ=ਦੇਖਣਾ ਕੀਤਾ ਅਤੇ ਮੇਰਾ ਪੱਖ ਕੀਤਾ ਹੈ।

## ਮਨੁ ਤਨੁ ਸੀਤਲੁ ਹੋਇਆ ਭਾਈ ਭੋਜਨੁ ਨਾਮ ਅਧਾਰੁ ॥

ਹੇ ਭਾਈ! ਜਦੋਂ ਉਸ ਵਾਹਿਗੁਰੂ ਨੇ ਨਾਮ ਰੂਪ ਭੋਜਨ ਦਾ ਅਧਾਰੁ=ਆਸਰਾ ਦਿੱਤਾ ਤਾਂ ਮੇਰਾ ਮਨ ਅਤੇ ਤਨ ਸੀਤਲ=ਸ਼ਾਂਤੀ ਨੂੰ ਪ੍ਰਾਪਤ ਹੋਇਆ।

## ਨਾਨਕ ਤਿਸੁ ਸਰਣਾਗਤੀ ਭਾਈ ਜਿ ਕਿਲਬਿਖ ਕਾਟਣਹਾਰੁ ॥੯॥੧॥

ਸਤਿਗੁਰੂ ਜੀ ਫੁਰਮਾਨ ਕਰਦੇ ਹਨ ਕਿ ਹੇ ਭਾਈ! ਮੈਂ ਤਿਸ ਪ੍ਰਮੇਸ਼ਰ ਦੀ ਸਰਨ+ਆਗਤੀ=ਸਰਨ ਵਿੱਚ ਆਇਆ ਹਾਂ ਜੋ ਕਿਲਬਿਖ=ਨਿਸਚੇ ਕਰਕੇ ਜਹਿਰ ਵਰਗੇ ਸਾਰੇ ਪਾਪਾਂ ਦੇ ਕਾਟਣਹਾਰੁ=ਕੱਟਣ ਵਾਲਾ ਹੈ।

ਵਾਹਿਗੁਰੂ ਜੀ ਕਾ ਖ਼ਾਲਸਾ। ਵਾਹਿਗੁਰੂ ਜੀ ਕੀ ਫ਼ਤਹ॥

ਮੁਖਵਾਕ ਨੰਬਰ ੭੫ [ਆਦਿ ਅੰਗ ੬੪੧]

*ਸੋਰਠਿ ਮਹਲਾ ੫ ਘਰੁ ੨ ਅਸਟਪਦੀਆ ੧ੴ ਸਤਿਗੁਰ ਪ੍ਰਸਾਦਿ ॥ ਪਾਠੁ ਪੜਿਓ ਅਰੁ ਬੇਦੁ ਬੀਚਾਰਿਓ ਨਿਵਲਿ ਭੁਅੰਗਮ ਸਾਧੇ ॥ ਪੰਚ ਜਨਾ ਸਿਉ ਸੰਗੁ ਨ ਛੁਟਕਿਓ ਅਧਿਕ ਅਹੰਬੁਧਿ ਬਾਧੇ ॥੧॥ ਪਿਆਰੇ ਇਨ ਬਿਧਿ ਮਿਲਣੁ ਨ ਜਾਈ ਮੈ ਕੀਏ ਕਰਮ ਅਨੇਕਾ ॥ ਹਾਰਿ ਪਰਿਓ ਸੁਆਮੀ ਕੈ ਦੁਆਰੈ ਦੀਜੈ ਬੁਧਿ ਬਿਬੇਕਾ ॥ਰਹਾਉ॥ ਮੋਨਿ ਭਇਓ ਕਰ ਪਾਤੀ ਰਹਿਓ ਨਗਨ ਫਿਰਿਓ ਬਨ ਮਾਹੀ ॥ ਤਟ ਤੀਰਥ ਸਭ ਧਰਤੀ ਭ੍ਰਮਿਓ ਦੁਬਿਧਾ ਛੁਟਕੈ ਨਾਹੀ ॥੨॥ ਮਨ ਕਾਮਨਾ ਤੀਰਥ ਜਾਇ ਬਸਿਓ ਸਿਰਿ ਕਰਵਤ ਧਰਾਏ ॥ ਮਨ ਕੀ ਮੈਲੁ ਨ ਉਤਰੈ ਇਹ ਬਿਧਿ ਜੇ ਲਖ ਜਤਨ ਕਰਾਏ ॥੩॥ ਕਨਿਕ ਕਾਮਿਨੀ ਹੈਵਰ ਗੈਵਰ ਬਹੁ ਬਿਧਿ ਦਾਨੁ ਦਾਤਾਰਾ ॥ ਅੰਨ ਬਸਤ੍ਰ ਭੂਮਿ ਬਹੁ ਅਰਪੇ ਨਹ ਮਿਲੀਐ ਹਰਿ ਦੁਆਰਾ ॥੪॥ ਪੂਜਾ ਅਰਚਾ ਬੰਦਨ ਡੰਡਉਤ ਖਟੁ ਕਰਮਾ ਰਤੁ ਰਹਤਾ ॥ ਹਉ ਹਉ ਕਰਤ ਬੰਧਨ ਮਹਿ ਪਰਿਆ ਨਹ ਮਿਲੀਐ ਇਹ ਜੁਗਤਾ ॥੫॥ ਜੋਗ ਸਿਧ ਆਸਣ ਚਉਰਾਸੀਹ ਏ ਭੀ ਕਰਿ ਕਰਿ ਰਹਿਆ ॥ ਵਡੀ ਆਰਜਾ ਫਿਰਿ ਫਿਰਿ ਜਨਮੈ ਹਰਿ ਸਿਉ ਸੰਗੁ ਨ ਗਹਿਆ ॥੬॥ ਰਾਜ ਲੀਲਾ ਰਾਜਨ ਕੀ ਰਚਨਾ ਕਰਿਆ ਹੁਕਮੁ ਅਫਾਰਾ ॥ ਸੇਜ ਸੋਹਨੀ ਚੰਦਨੁ ਚੋਆ ਨਰਕ ਘੋਰ ਕਾ ਦੁਆਰਾ ॥੭॥ ਹਰਿ ਕੀਰਤਿ ਸਾਧਸੰਗਤਿ ਹੈ ਸਿਰਿ ਕਰਮਨ ਕੈ ਕਰਮਾ ॥ ਕਹੁ ਨਾਨਕ ਤਿਸੁ ਭਇਓ ਪਰਾਪਤਿ ਜਿਸੁ ਪੁਰਬ ਲਿਖੇ ਕਾ ਲਹਨਾ ॥੮॥ ਤੇਰੋ ਸੇਵਕੁ ਇਹ ਰੰਗਿ ਮਾਤਾ ॥ ਭਇਓ ਕ੍ਰਿਪਾਲੁ ਦੀਨ ਦੁਖ ਭੰਜਨੁ ਹਰਿ ਹਰਿ ਕੀਰਤਨਿ ਇਹੁ ਮਨੁ ਰਾਤਾ ॥ਰਹਾਉ ਦੂਜਾ॥੧॥੩॥*

## ਸੋਰਠਿ ਮਹਲਾ ੫ ਘਰੁ ੨ ਅਸਟਪਦੀਆਂ ੧ੴ ਸਤਿਗੁਰ ਪ੍ਰਸਾਦਿ ॥

ਇਹ ਮੁਖਵਾਕ ਸ੍ਰੀ ਗੁਰੂ ਅਰਜਨ ਦੇਵ ਮਹਾਰਾਜ ਜੀ ਦਾ ਉਚਾਰਨ ਕੀਤਾ ਹੋਇਆ ਸੋਰਠਿ ਰਾਗਣੀ ਵਿੱਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਅੰਗ ੬੪੧ 'ਤੇ ਅੰਕਤ ਹੈ। ਸਤਿਗੁਰੂ ਜੀ ਘਰੁ ੨=ਰਾਗ ਦੇ ਦੂਸਰੇ ਸੁਰ ਤਾਲ ਵਿੱਚ ਅਸਟਪਦੀਆ=ਅੱਠ ਪਦਿਆਂ ਵਾਲਾ ਸ਼ਬਦ ਉਚਾਰਨ ਤੋਂ ਪਹਿਲਾਂ ਵਸਤੂ ਨਿਰਦੇਸ਼ਕ ਮੰਗਲ ਕਰਦੇ ਹਨ। ੧=ਅਦੁੱਤੀ ਬ੍ਰਹਮ, ੴ=ਸਰਬ ਦਾ ਪ੍ਰਕਾਸ਼ਕ, ਸਤਿ=ਨਾਸ ਤੋਂ ਰਹਿਤ, ਗੁਰ=ਚੇਤਨ ਸਰੂਪ, ਪ੍ਰਸਾਦਿ=ਅਨੰਦ ਸਰੂਪ।

ਇਸ ਸ਼ਬਦ ਵਿੱਚ ਪਰਮਾਤਮਾ ਦੇ ਹਰ ਜਸ ਕੀਰਤਨ ਭਗਤੀ ਬਿਨਾਂ ਹੋਰ ਸਭ ਕਰਮਾਂ ਦੀ ਨਿਖੇਧਤਾ ਕੀਤੀ ਹੈ ਅਤੇ ਸ਼ਿਰੋਮਣੀ ਕਰਮ ਹਰ ਜਸ ਨੂੰ ਕਥਨ ਕੀਤਾ ਹੈ।

## ਪਾਠੁ ਪੜਿਓ ਅਰੁ ਬੇਦੁ ਬੀਚਾਰਿਓ; ਨਿਵਲਿ ਭੁਅੰਗਮ ਸਾਧੇ ॥

ਇਨ੍ਹਾਂ ਜੀਵਾਂ ਨੇ ਵਿਆਕਰਣ ਆਦਿ ਪਾਠ ਨੂੰ ਪੜ੍ਹਿਆ ਹੈ ਅਰੁ=ਅਤੇ ਵੇਦਾਂ ਨੂੰ ਬੀਚਾਰਿਓ=ਘੋਖਿਆ ਹੈ ਅਤੇ ਜੋਗ ਸਾਧਨਾ ਦੁਆਰਾ ਨਿਵਲਿ=ਨਿਉਲੀ ਧੋਤੀ ਆਦਿ ਕਰਮਾਂ ਨੂੰ ਕਰ ਕੇ ਭੁਅੰਗਮ=ਕੁੰਡਲਨੀ ਨਾੜੀ ਨੂੰ ਸਾਧੇ=ਸੋਧਣਾ ਕੀਤਾ ਹੈ।

ਨਿਉਲੀ ਕਰਮ ਇਹ ਦੋ ਤਰ੍ਹਾਂ ਦਾ ਹੁੰਦਾ ਹੈ:

੧. ਇਕ ਤਾਂ ਨੇਤੀ ਧੋਤੀ=ਜਿਸ ਦੀ ਪ੍ਰਕ੍ਰਿਆ ਇਸ ਪ੍ਰਕਾਰ ਹੈ। ਨੇਤੀ=ਨੇਤ, ਹਠ ਜੋਗ ਦੀ ਇਕ ਪ੍ਰਕਿਰਿਆ ਇਕ ਗਿਠ ਲੰਮਾ ਸੂਤ ਦਾ ਡੋਰਾ ਬਰੀਕ ਅਤੇ ਕੋਮਲ ਲੈ ਕੇ ਪ੍ਰਾਣਾਂ ਦੇ ਬਲ ਨਾਲ ਨੱਕ ਵਿੱਚ ਚੜ੍ਹਾ ਕੇ ਉਸਦਾ ਸਿਰਾ ਮੁਖ ਵਿੱਚ ਦੀ ਕੱਢਣਾ ਦੋਵੇਂ ਸਿਰੇ ਡੋਰੇ ਦੇ ਫੜ ਕੇ ਨੱਕ ਅਤੇ ਕੰਠ ਦੀ ਸਫਾਈ ਕਰਨੀ ਇਸ ਕਿਰਿਆ

ਦਾ ਨਾਮ ਨੇਤੀ ਹੈ। **ਧੋਤੀ**—ਸੰਸਕ੍ਰਿਤ=ਧੌਤਿ=ਜੋ ਗ੍ਰੰਥਾਂ ਅਨੁਸਾਰ ਇੱਕ ਯੋਗ ਦੀ ਕਿਰਿਆ ਜਿਸ ਦੀ ਵਿਆਖਿਆ ਇਹ ਹੈ। ਦੋ ਉਂਗਲ ਚੌੜਾ ਅਤੇ ਅੱਠ ਦੱਸ ਹੱਥ ਲੰਮਾ ਕੱਪੜਾ ਗਿੱਲਾ ਕਰਕੇ ਪਾਣੀ ਦੀ ਸਹਾਇਤਾ ਨਾਲ ਨਿਗਲਣਾ ਅਰ ਥੋੜ੍ਹਾ ਚਿਰ ਠਹਿਰ ਕੇ ਬਾਹਰ ਕੱਢਣਾ ਇਸ ਤਰ੍ਹਾਂ ਕਰਨ ਨਾਲ ਅੰਤੜੀ ਦੀ ਮੈਲ ਦੂਰ ਹੁੰਦੀ ਹੈ। ਹਠ ਜੋਗ ਦੇ ਅਭਿਆਸੀ ਧੋਤਿ ਵਰਤਦੇ ਹਨ ਅਤੇ ਮਿਹਦਾ ਸਾਫ ਹੁੰਦਾ ਹੈ। ਖਾਲੀ ਪੇਟ ਮੈਲ ਰਹਿਤ ਜੋਗ ਅਭਿਆਸੀਆਂ ਨੇ ਪ੍ਰਣਾਯਾਮ ਵਿੱਚ ਸਹਾਇਕ ਮੰਨਿਆ ਹੈ।

੨. ਸੰਸਕ੍ਰਿਤ ਵਿੱਚ ਨੌਲਿ=ਸਿੱਧੇ ਬੈਠ ਕੇ ਮੋਢੇ ਨਿਹੁੜਾ ਕੇ ਪੇਟ ਨੂੰ ਸੱਜਿਉਂ ਖੱਬੇ ਤੇ ਖੱਬਿਉਂ ਸੱਜੇ ਭੁਆਉਣਾ। ਜੈਸਾ ਕਿ :

**"ਨਿਉਲੀ ਕਰਮ ਭੁਇਅੰਗਮ ਭਾਠੀ॥"** [ਮਾਰੂ ਮਹਲਾ ੧, ਅੰਗ ੧੦੪੩]

ਨਿਉਲੀ ਕਰਮ ਕਰਨੇ ਖਟ ਚੱਕਰਾਂ ਵਾਲੀ ਭੁਅੰਗਮ ਨਾੜੀ ਨੂੰ ਭੱਠੀ ਬਣਾਉਣਾ। ਜੈਸਾ ਕਿ :

**ਨਿਉਲੀ ਕਰਮ ਕਰੈ ਬਹੁ ਆਸਨ॥** [ਗਉੜੀ ਮਹਲਾ ੫, ਅੰਗ ੨੬੫]

ਭੁਅੰਗਮ ਸਾਧੇ=ਨਾੜੀ ਨੂੰ ਸਾਧਨਾ ਕੀਤਾ, ਇਹ ਹਠ ਜੋਗ ਕਿਰਿਆ ਵਿੱਚ ਮਨ ਨਹੀਂ ਸਾਧਿਆ ਗਿਆ।

**ਮਨੁ ਨਿਰਮਲੁ ਨਹੀ ਦਸਵੈ ਦੁਆਰ॥** [ਬਸੰਤੁ ਮਹਲਾ ੩, ਅੰਗ ੧੧੬੯]

ਇਸ ਨੂੰ ਭੁਅੰਗਮਾ ਨਾੜੀ ਇਸ ਲਈ ਕਿਹਾ ਜਾਂਦਾ ਹੈ ਭੁਯੰਗ=ਨਾਮ ਸੱਪ ਦਾ ਹੁੰਦਾ ਹੈ ਸੱਪ ਦੀ ਤਰ੍ਹਾਂ ਵਲ ਮਾਰ ਕੇ ਮੂਲ ਅਸਥਾਨ ਤੋਂ ਰੀੜ੍ਹ ਦੀ ਹੱਡੀ ਦੇ ਨਾਲ-ਨਾਲ ਦਸਵੇਂ ਦੁਆਰ ਨੂੰ ਜਾਂਦੀ ਹੈ। ਛੇ ਅਸਥਾਨਾਂ 'ਤੇ ਛੇ ਕਿਸਮ ਦੇ ਚੱਕਰ ਫੁੱਲਾਂ ਦੀ ਤਰ੍ਹਾਂ ਜਿਸ ਨੇ ਬਣਾਏ ਹੋਏ ਹਨ। ਜੋਗ ਪ੍ਰਕ੍ਰਿਆ ਵਿੱਚ ਇਸ ਨੂੰ ਸਾਧਨ ਦੇ ਤਰੀਕੇ ਦਿੱਤੇ ਹੋਏ ਹਨ ਜੋ ਵਿਆਖਿਆ ਦੇ ਵਧਣ ਦੇ ਭੈ ਕਰਕੇ ਨਹੀਂ ਲਿਖੇ; ਇਥੇ ਇਹ ਹੀ ਕਾਫੀ ਹੈ ਕਿ ਭੁਅੰਗਮਾ ਨਾੜੀ ਨੂੰ ਸਾਧ ਕੇ ਦਸਮ ਦੁਆਰ ਭੀ ਪ੍ਰਾਣ ਠਹਿਰਾਏ ਪਰ ਮਨ ਵਿੱਚ ਪੰਜ ਪ੍ਰਕਾਰ ਦੇ ਵਿਸ਼ਿਆਂ ਦੀ ਮੈਲ ਜਿਉਂ ਦੀ ਤਿਉਂ ਰਹੀ। ਜਿਹੜੇ ਲੋਕ ਕੇਵਲ ਵੇਦਾਂ ਦਾ ਪਾਠ ਅਤੇ ਵਿਆਕਰਣ ਵਿਚਾਰਨ ਵਾਲੇ ਸਨ ਅਮਲ ਕੀਤੇ ਤੋਂ ਬਿਨਾਂ ਪੜ੍ਹਨਾ ਵਿਚਾਰਨਾ ਕਿਸੇ ਅਰਥ ਨਹੀਂ ਉਹਨਾਂ ਦੇ ਲਈ ਗੁਰਬਾਣੀ ਵਿੱਚ ਅਨੇਕਾਂ ਥਾਵਾਂ 'ਤੇ ਐਸੀ ਕਿਰਿਆ ਨੂੰ ਖੰਡਨ ਕੀਤਾ ਹੈ। ਜੈਸਾ ਕਿ :

**ਬੇਦ ਪੁਰਾਨ ਪੜੇ ਕਾ ਕਿਆ ਗੁਨੁ ਖਰ ਚੰਦਨ ਜਸ ਭਾਰਾ॥**
**ਰਾਮ ਨਾਮ ਕੀ ਗਤਿ ਨਹੀ ਜਾਨੀ ਕੈਸੇ ਉਤਰਸਿ ਪਾਰਾ॥** [ਮਾਰੂ ਬਾਣੀ ਕਬੀਰ ਜੀ, ਅੰਗ ੧੧੦੩]

ਜੇ ਪਾਠਕ ਨੇ ਕੇਵਲ ਮਾਇਆ ਦੇ ਮਨੋਰਥ ਲਈ ਹੀ ਪਾਠ ਕੀਤਾ ਹੈ ਭਾਵੇਂ ਬੇਦ ਦਾ ਪਾਠ ਹੈ ਭਾਵੇਂ ਗੁਰਬਾਣੀ ਦਾ ਜੇ ਨਾਮ ਨਹੀਂ ਜਾਣਿਆ ਤਾਂ ਇਸ ਦਾ ਗੁਰਮਤਿ ਸਿਧਾਂਤ ਵਿੱਚ ਖੰਡਨ ਹੈ। ਜੈਸਾ ਕਿ :

੧. **ਬੇਦ ਪੜਹਿ ਹਰਿ ਨਾਮੁ ਨ ਬੂਝਹਿ॥**
**ਮਾਇਆ ਕਾਰਣਿ ਪੜਿ ਪੜਿ ਲੂਝਹਿ॥** [ਮਾਰੂ ਮਹਲਾ ੩, ਅੰਗ ੧੦੫੦]

੨. **ਬੇਦ ਪੜਹਿ ਪੜਿ ਬਾਦੁ ਵਖਾਣਹਿ॥**
**ਘਟ ਮਹਿ ਬ੍ਰਹਮੁ ਤਿਸੁ ਸਬਦਿ ਨ ਪਛਾਣਹਿ॥** [ਮਾਰੂ ਮਹਲਾ ੩, ਅੰਗ ੧੦੫੮]

੩. **ਕਿਆ ਪੜੀਐ ਕਿਆ ਗੁਨੀਐ॥**
**ਕਿਆ ਬੇਦ ਪੁਰਾਨਾਂ ਸੁਨੀਐ॥**
**ਪੜੇ ਸੁਨੇ ਕਿਆ ਹੋਈ॥**
**ਜਉ ਸਹਜ ਨ ਮਿਲਿਓ ਸੋਈ॥੧॥** [ਸੋਰਠਿ ਬਾਣੀ ਕਬੀਰ ਜੀ, ਅੰਗ ੬੫੫]

ਸੋ ਇਥੇ ਬੇਦ ਪਾਠ ਔਰ ਹਠ ਪ੍ਰਕ੍ਰਿਆ ਸਾਧਨ ਵਾਲਿਆਂ ਨੂੰ ਪੁੱਛਿਆ ਹੈ ਕਿ ਇਹਨਾਂ ਦਾ ਕੀ ਲਾਭ ਹੈ ਜਦੋਂ ਕਿ :

## *ਪੰਚ ਜਨਾ ਸਿਉ ਸੰਗੁ ਨ ਛੁਟਕਿਓ; ਅਧਿਕ ਅਹੰਬੁਧਿ ਬਾਧੇ ॥੧॥*

ਪੰਚ=ਪੰਜ ਵਿਸ਼ੇ ਅੰਦਰ ਜਨਾ=ਜਣੇ ਭਾਵ ਪੈਦਾ ਕੀਤੇ ਹੋਏ ਹਨ ਤਾਂ ਉਨ੍ਹਾਂ ਸਿਉ=ਨਾਲ ਸੰਗੁ=ਸਾਥ ਨ ਛੁਟਕਿਓ=ਨਹੀਂ ਛੁਟਿਆ ਬਲਕਿ ਜੀਵ ਅਧਿਕ=ਬਹੁਤ ਹੀ ਅਹੰਬੁਧਿ=ਹੰਗਤਾ ਵਾਲੀ ਬੁਧ ਹੋਣ ਕਰਕੇ ਬਾਧੇ=ਬੰਨ੍ਹੇ ਗਏ ਹਨ ॥੧॥

## *ਪਿਆਰੇ ਇਨ ਬਿਧਿ ਮਿਲਣੁ ਨ ਜਾਈ; ਮੈ ਕੀਏ ਕਰਮ ਅਨੇਕਾ ॥*

ਮੈ=ਮਮਤਾ ਦੇ ਵਸ ਹੋ ਕੇ ਇਨ੍ਹਾਂ ਜੀਵਾਂ ਨੇ ਅਨੇਕਾਂ ਹੀ ਫੋਕਟ ਕਰਮ ਕੀਤੇ ਪਰ ਇਸ ਬਿਧਿ=ਜੁਗਤੀ ਕਰਕੇ ਪਿਆਰੇ ਪ੍ਰਮਾਤਮਾ ਨੂੰ ਮਿਲਣਾ ਨਹੀਂ ਪਾਇਆ ਜਾਂਦਾ। **ਅਥਵਾ** ਇਨ੍ਹਾਂ ਕਰਮਾਂ ਕਰਕੇ ਮਿਲਣਾ ਨਹੀਂ ਹੋਵੇਗਾ।

ਪ੍ਰਸ਼ਨ :—ਪ੍ਰਮਾਤਮਾ ਦਾ ਮਿਲਾਪ ਕਿਸ ਪ੍ਰਕਾਰ ਹੋਵੇ ?

ਉੱਤਰ :—ਇਸ ਪ੍ਰਕਾਰ ਬੇਨਤੀ ਕਰੇ ਤਾਂ ਪਰਮਾਤਮਾ ਦਾ ਮਿਲਾਪ ਹੁੰਦਾ ਹੈ।

## *ਹਾਰਿ ਪਰਿਓ ਸੁਆਮੀ ਕੈ ਦੁਆਰੈ; ਦੀਜੈ ਬੁਧਿ ਬਿਬੇਕਾ ॥ਰਹਾਉ॥*

ਹੇ ਸੁਆਮੀ=ਮਾਲਕ ਵਾਹਿਗੁਰੂ ! ਮੈਂ ਸਾਰੇ ਫੋਕਟ ਕਰਮਾਂ ਤੋਂ ਹਾਰ ਕੇ ਆਪ ਜੀ ਦੇ ਸਤਸੰਗ ਰੂਪ ਦੁਆਰੈ=ਦਰਵਾਜੇ 'ਤੇ ਪਰਿਓ=ਪਿਆ ਹਾਂ; ਆਪ ਕ੍ਰਿਪਾ ਕਰਕੇ (ਬਿਬ+ਇਕ) ਬਿਬ=ਦੋ ਤੋਂ ਇਕ ਭਾਵ ਜੀਵ ਬ੍ਰਹਮ ਦੇ ਇਕ ਹੋਣ ਵਾਲੀ ਬੁਧਿ=ਬੁਧੀ ਦੀਜੈ=ਦੇਣਾ ਕਰੋ ॥ਰਹਾਉ॥

## *ਮੋਨਿ ਭਇਓ ਕਰ ਪਾਤੀ ਰਹਿਓ; ਨਗਨ ਫਿਰਿਓ ਬਨ ਮਾਹੀ ॥*

ਫੋਕਟ ਕਰਮ ਦਾ ਤਿਆਗ ਦਰਸਾਉਂਦੇ ਹੋਏ ਫੁਰਮਾਉਂਦੇ ਹਨ ਕਿ ਜੁਬਾਨ ਬੰਦ ਕਰ ਲਈ ਤੇ ਮਨ ਬੋਲਦਾ ਰਿਹਾ। ਅਜਿਹੇ ਮੋਨ ਦਾ ਖੰਡਨ ਹੈ; ਇਹ ਦਿਖਾਵੇ ਦਾ ਕਰਮ ਕਰਦਾ ਹੋਇਆ ਜਿਥੇ ਬੋਲਣ ਦਾ ਤਿਆਗ ਕੀਤਾ ਉਥੇ ਸਾਰੇ ਬਰਤਨਾਂ ਦਾ ਤਿਆਗ ਕਰਕੇ ਕਰ=ਹੱਥਾਂ ਨੂੰ ਪਾਤੀ=ਪਾਤਰ ਬਣਾ ਕੇ ਉਸ ਵਿੱਚ ਭੋਜਨ ਛਕਦਾ ਰਿਹਾ। ਨਗਨ=ਨਗਨ ਹੋ ਕੇ ਬਨਾਂ ਵਿੱਚ ਫਿਰਿਓ=ਫਿਰਦਾ ਰਿਹਾ। ਬੋਲਣ ਦਾ ਤਿਆਗ ਕੀਤਾ, ਬਸਤਰਾਂ ਦਾ ਤਿਆਗ ਤੇ ਬਰਤਨਾਂ ਦਾ ਤਿਆਗ ਕੀਤਾ ਪਰ ਮਨ ਦੇ ਵਿਕਾਰਾਂ ਦਾ ਤਿਆਗ ਨਹੀਂ ਕੀਤਾ ਇਸ ਲਈ ਗੁਰਮਤਿ ਨੇ ਇਹਨਾਂ ਕਰਮਾਂ ਦਾ ਖੰਡਨ ਕੀਤਾ ਹੈ।

## *ਤਟ ਤੀਰਥ ਸਭ ਧਰਤੀ ਭ੍ਰਮਿਓ; ਦੁਬਿਧਾ ਛੁਟਕੈ ਨਾਹੀ ॥੨॥*

ਭਾਵੇਂ ਤੀਰਥਾਂ ਦੇ ਤਟ=ਕਿਨਾਰਿਆਂ 'ਤੇ ਭਾਵੇਂ ਸਾਰੀ ਪ੍ਰਥਵੀ ਪਰ ਭ੍ਰਮਿਓ=ਫਿਰਦਾ ਰਿਹਾ, ਇਹ ਕਰਮ ਕਰਨ ਦੇ ਨਾਲ (ਦੁਬਿਧਾ=ਉਹ ਹਾਲਤ ਜਦੋਂ ਇੱਕੋ ਹੀ ਮਨ ਦੋ ਰਾਹਾਂ 'ਤੇ ਆ ਜਾਵੇ ਦੋਬਿਧਾ, ਦੋ ਬਿਧਾਂ, ਦੋ ਗੀਤਾਂ, ਦੋ ਢੰਗ ਜਿਸ ਵੀਚਾਰ ਵਿੱਚ ਇੱਕ ਸੱਤ ਦੀ ਅੰਸ ਅਤੇ ਦੂਜਾ ਝੂਠ ਦਾ ਹਿੱਸਾ ਆ ਜਾਵੇ ਔਰ ਨਿਰਨਾ ਨਾ ਹੋ ਸਕੇ ਕਿ ਸੱਤ ਕੀ ਹੈ ਤੇ ਅਸੱਤ ਕੀ ਹੈ, ਉਸਨੂੰ ਦੁਬਿਧਾ ਕਹਿੰਦੇ ਹਨ।) ਛੁਟਕੈ ਨਾਹੀ=ਦੁਬਿਧਾ ਵਲੋਂ ਇਨ੍ਹਾਂ ਦਿਖਾਵੇ ਦੇ ਕਰਮਾਂ ਕਰਕੇ ਛੁਟਕਾਰਾ ਨਹੀਂ ਹੁੰਦਾ ॥੨॥

## *ਮਨ ਕਾਮਨਾ ਤੀਰਥ ਜਾਇ ਬਸਿਓ; ਸਿਰਿ ਕਰਵਤ ਧਰਾਏ ॥*

ਭਾਵੇਂ ਕੋਈ ਸਿਰ 'ਤੇ ਕਰਵਤ=ਆਰਾ ਧਰਾਇ=ਧਰਾ ਕੇ ਚਿਰਾ ਲਵੇ, ਭਾਵੇਂ ਮਨ ਦੀਆਂ ਕਾਮਨਾਂ ਅਨੁਸਾਰ ਤੀਰਥਾਂ 'ਤੇ ਜਾ ਕਰਕੇ ਬਸਿਓ=ਵੱਸ ਕਰੇ।

ਅਰਥਾਤ ਕਰਵਤ [ਨੋਟ :—ਇਹ ਪਾਠ ਕਰਵੱਤ ਉਚਾਰਨ ਕਰਨਾ ਹੈ] ਕਰਵਤ=ਸੰਸਕ੍ਰਿਤ ਵਿੱਚ ਕਰਪੱਤਰ ਸੰਗਯਾ= ਆਰਾ ਲੱਕੜੀ ਚੀਰਨ ਦਾ ਇੱਕ ਦੰਦੇਦਾਰ ਸੰਦ। ਦੂਸਰਾ ਅਰਥ ਪੁਰਾਣੇ ਸਮੇਂ ਕਾਸ਼ੀ ਅਤੇ ਪਰਾਗ ਵਿੱਚ ਇਕ ਆਰਾ ਸੀ ਜਿਸ ਦੇ ਹੇਠਾਂ ਮੁਕਤ ਪਾਉਣ ਲਈ ਅਨੇਕਾਂ ਲੋਕ ਕੱਟ ਮਰਦੇ ਸਨ। ਜੈਸਾ ਕਿ :

**ਅਰਧ ਸਰੀਰੁ ਕਟਾਈਐ ਸਿਰਿ ਕਰਵਤੁ ਧਰਾਇ ॥** [ਸਿਰੀਰਾਗੁ ਮਹਲਾ ੧, ਅੰਗ ੬੨]

ਇਹ ਸਭ ਲਾਲਚੀ ਬ੍ਰਾਹਮਣ ਦਾ ਫੈਲਾਇਆ ਕਰਮ ਜਾਲ ਜਿਸ ਵਿੱਚ ਮਨੁਖਤਾ ਦਾ ਘਾਣ ਹੋਇਆ ਇਹ ਕੁਰੀਤੀ ਅੰਗਰੇਜੀ ਰਾਜ ਵੇਲੇ ਸਦਾ ਲਈ ਬੰਦ ਕੀਤੀ ਗਈ ਜਦੋਂ ਇਹ ਪਤਾ ਚੱਲਿਆ ਕਿ ਮਰਨ ਵਾਲਿਆਂ ਵਿੱਚ ਕੋਈ ਵੀ ਬ੍ਰਾਹਮਣ ਨਹੀਂ, ਸਾਰੇ ਹੀ ਹੋਰ ਜਾਤਾਂ ਦੇ ਲੋਕ ਹਨ।

ਸੋ ਇਸ ਕਰਮ ਕਰਨ ਨਾਲ ਭੀ

## *ਮਨ ਕੀ ਮੈਲੁ ਨ ਉਤਰੈ ਇਹ ਬਿਧਿ; ਜੇ ਲਖ ਜਤਨ ਕਰਾਏ ॥੩॥*

ਇਸ ਤਰ੍ਹਾਂ ਦੇ ਲੱਖਾਂ ਜੇ=ਜੇਕਰ ਜਤਨ=ਉਪਾਅ ਕਰਨ ਨਾਲ ਭੀ ਮਨ ਨੂੰ ਲੱਗੀ ਹੋਈ ਰਾਗ ਦਵੈਸ਼ ਦੀ ਮੈਲ ਨਹੀਂ ਉਤਰਦੀ ॥੩॥

ਮਨ ਕਾਮਨਾ ਦਾ ਭਾਵ ਮਨੀਕਰਨ ਤੀਰਥ ਭੀ ਸੰਪਰਦਾਈ ਵਿਚਾਰਧਾਰਾ ਵਿੱਚ ਮੰਨਿਆ ਹੈ। ਇਹ ਤੀਰਥ ਨੈਮਿਖਯ ਬਨ ਵਿੱਚ ਹੈ ਇਸ ਦੀ ਬਾਬਤ ਕਹਿੰਦੇ ਹਨ ਕਿ ਪਰਸਨ ਵਾਲੇ ਦੀ ਸਾਰੀ ਕਾਮਨਾ ਪੂਰੀ ਹੁੰਦੀ ਹੈ।

ਇਕ ਇਸੇ ਨਾਮ ਵਾਲਾ ਤੀਰਥ 'ਕੁਲੂ' ਦੇ ਇਲਾਕੇ ਵਿੱਚ ਭੁੰਤਰ ਪਿੜਾਂ ਤੋਂ ੧੨ ਕੋਹ ਦੱਖਣ ਵੱਲ ਨੂੰ 'ਪਾਰਬਤੀ' ਨਦੀ ਦੇ ਕੰਢੇ ਉਤੇ ਭੀ ਹੈ।

## *ਕਨਿਕ ਕਾਮਿਨੀ ਹੈਵਰ ਗੈਵਰ; ਬਹੁ ਬਿਧਿ ਦਾਨੁ ਦਾਤਾਰਾ ॥*

ਭਾਵੇਂ ਕਨਿਕ=ਸੋਨਾ, ਕਾਮਿਨੀ=ਇਸਤਰੀ, ਸੋਨੇ ਦੇ ਗਹਿਣਿਆ ਸਮੇਤ ਭਾਵੇਂ ਇਸਤਰੀ ਦਾਨ ਕਰ ਦੇਵੇ। ਜੈਸਾ ਕਿ :

**ਅਰਪੈ ਨਾਰਿ ਸੀਗਾਰ ਸਮੇਤਿ ॥** [ਗੋਂਡ ਬਾਣੀ ਰਵਿਦਾਸ ਜੀ ਅੰਗ ੮੭੫]

ਹੈ=ਘੋੜੇ ਵਰ=ਸਰੇਸ਼ਟ ਭਾਵ ਸਰੇਸ਼ਟ ਘੋੜੇ, ਗੈ=ਹਾਥੀ, ਵਰ=ਸਰੇਸ਼ਟ ਭਾਵ ਸਰੇਸ਼ਟ ਹਾਥੀ ਇਸ ਤਰ੍ਹਾਂ ਬਹੁ ਬਿਧਿ=ਬਹੁਤ ਪ੍ਰਕਾਰ ਦੇ ਦਾਨ ਨੂੰ ਦਾਤਾਰ=ਦੇਣ ਵਾਲਾ ਬਣ ਬੈਠੇ।

## *ਅੰਨ ਬਸਤ੍ਰ ਭੂਮਿ ਬਹੁ ਅਰਪੇ; ਨਹ ਮਿਲੀਐ ਹਰਿ ਦੁਆਰਾ ॥੪॥*

ਅੰਨ=ਅਨਾਜ, ਬਸਤ੍ਰ=ਕੱਪੜੇ ਭੂਮਿ=ਜਮੀਨ ਬਹੁ=ਬਹੁਤ ਕਿਸਮ ਦੇ ਅਰਪੇ=ਅਰਪਨਾ ਭਾਵ ਦੇਣਾ ਕਰੇ। ਇਤਨੇ ਕਿਸਮ ਦਾ ਦਾਨ ਕਰਨ ਨਾਲ ਭੀ ਹਰੀ ਪ੍ਰਮੇਸ਼ਰ ਵਾਹਿਗੁਰੂ ਦਾ ਦੁਆਰਾ=ਦਰਵਾਜ਼ਾ ਭਾਵ ਗਿਆਨ ਨਹੀਂ ਮਿਲਦਾ ਅਥਵਾ ਇਨ੍ਹਾਂ ਕਰਮਾਂ ਦੁਆਰਾ ਵਾਹਿਗੁਰੂ ਨਹੀਂ ਮਿਲਦਾ ॥੪॥

## *ਪੂਜਾ ਅਰਚਾ ਬੰਦਨ ਡੰਡਉਤ; ਖਟੁ ਕਰਮਾ ਰਤੁ ਰਹਤਾ ॥*

ਭਾਵੇਂ ਅਰਚਾ=ਮੂਰਤੀ ਦਾ ਪੂਜਨ ਕਰੇ ਅਥਵਾ ਪੂਜਾ ਭੀ ਕਰੇ ਅਰਚਾ=ਚੰਦਨ ਦਾ ਛਿੜਕਾ ਕਰੇ ਚਾਹੇ ਡੰਡਉਤ ਬੰਦਨਾ ਕਰੇ ਭਾਵ ਡੰਡੇ ਵਤ ਲੰਮਾ ਪੈ ਕੇ ਬੰਦਨ=ਨਮਸਕਾਰ ਕਰੇ। ਭਾਵੇਂ ਖਟ-ਛੇ ਕਰਮਾਂ=ਕਰਮ ਕਰੇ। ਛੇ ਕਰਮ ਇਹ ਹਨ :—੧. ਪੜ੍ਹਨਾ ੨. ਪੜ੍ਹਾਉਣਾ ੩. ਜੱਗ ਕਰਨਾ ੪. ਜੱਗ ਕਰਾਉਣਾ ੫. ਦਾਨ ਦੇਣਾ ੬. ਦਾਨ ਲੈਣਾ, ਬ੍ਰਾਹਮਣ ਦੇ ਨਿਤ ਕਰਮ ਇਹ ਹਨ। ਜੈਸਾ ਕਿ :

੧. ਹੋਮ ੨. ਸੰਧਿਆ ੩. ਜਪੁ ੪. ਇਸ਼ਨਾਨ ੫. ਅਥਿਤ ਪੂਜਾ ੬. ਅਰਚਨ।

**ਹੋਮ, ਸੰਧਿਆ, ਜਪੁ, ਸ਼ਨਾਨ ਪੰਚਮ ਪੂਜ ਅਥਿਤ॥**
**ਦੇਵ ਅਰਚਨ ਹੈ ਖਸਟਮੋ, ਖਟਹਿ ਕਰਮ ਇਹ ਨਿਤ॥** [ਸਮ ਅਰਥ ਕੋਸ਼]

ਇਨ੍ਹਾਂ ਖਟ=ਛੇ ਕਰਮਾਂ ਨਾਲ ਰਤੁ=ਪ੍ਰੀਤੀ ਕਰਨ ਵਿੱਚ ਤਦਾਕਾਰ ਹੋਇਆ ਰਹੇ; ਇਸ ਜੁਗਤੀ ਨਾਲ ਭੀ ਪ੍ਰਮਾਤਮਾ ਨਹੀਂ ਮਿਲਦਾ।

## *ਹਉ ਹਉ ਕਰਤ ਬੰਧਨ ਮਹਿ ਪਰਿਆ; ਨਹ ਮਿਲੀਐ ਇਹ ਜੁਗਤਾ ॥੫॥*

ਹਉ ਹਉ=ਮੈਂ ਮੈਂ ਕਰਦਾ ਹੋਇਆ ਭਾਵ ਇਹਨਾਂ ਕਰਮਾਂ ਦੀ ਹੰਗਤਾ ਕਰਦਾ ਹੋਇਆ ਜੰਮਣ ਮਰਨ ਦੇ ਬੰਧਨ ਵਿਚ ਪਰਿਆ=ਪੈ ਗਿਆ। ਇਸ ਜੁਗਤੀ ਕਰਕੇ ਭੀ ਵਾਹਿਗੁਰੂ ਨਹੀਂ ਮਿਲਦਾ॥੫॥

## *ਜੋਗ ਸਿਧ ਆਸਣ ਚਉਰਾਸੀਹ; ਏ ਭੀ ਕਰਿ ਕਰਿ ਰਹਿਆ ॥*

ਜੋਗ ਸਿਧੀ ਵਾਸਤੇ ਚੌਰਾਸੀ ਪ੍ਰਕਾਰ ਦੇ ਜੋ ਆਸਣ ਹਨ ਚਾਹੇ ਇਹਨਾਂ ਨੂੰ ਭੀ ਵਾਰ-ਵਾਰ ਕਰਦਾ ਰਿਹਾ।

## *ਵਡੀ ਆਰਜਾ ਫਿਰਿ ਫਿਰਿ ਜਨਮੈ; ਹਰਿ ਸਿਉ ਸੰਗੁ ਨ ਗਹਿਆ ॥੬॥*

ਜੋਗ ਦੇ ਬਲ ਕਰਕੇ ਵੱਡੀ ਉਮਰ ਭੀ ਕਰ ਲਈ ਪਰ ਹਰਿ=ਵਾਹਿਗੁਰੂ ਦਾ ਸੰਗੁ=ਸੰਬੰਧ ਨਾ ਗ੍ਰਹਿਣ ਕੀਤਾ। ਇਸ ਕਰਕੇ ਫਿਰਿ ਫਿਰਿ=ਵਾਰ-ਵਾਰ ਜੰਮਦਾ ਤੇ ਮਰਦਾ ਰਿਹਾ॥੬॥

## *ਰਾਜ ਲੀਲਾ ਰਾਜਨ ਕੀ ਰਚਨਾ; ਕਰਿਆ ਹੁਕਮੁ ਅਫਾਰਾ ॥*

ਰਾਜਿਆਂ ਦੀ ਰਚਨਾ=ਠਾਠ ਬਾਠ ਭਾਵ ਰਜੋ ਗੁਣ ਸਮੱਗਰੀ ਦੀ ਰਚਨਾ ਕਰਕੇ ਬਣਾ ਕੇ ਬੈਠਣਾ ਕਰੇ; ਰਾਜ ਲੀਲਾ=ਰਾਜ ਕੌਤਕ ਸ਼ਿਕਾਰ ਆਦਿ ਖੇਡਣੇ; ਕੁੱਤੇ, ਬਾਜ, ਕਬੂਤਰ ਰੱਖਣੇ ਤੇ ਅਨੇਕਾਂ ਪ੍ਰਕਾਰ ਦੇ ਚੋਜ ਆਦਿ ਕਰਨੇ ਤੇ ਪਰਜਾ ਉਤੇ ਹੁਕਮ ਅਫਾਰਾ=ਅਮੋੜ ਜਿਸ ਨੂੰ ਕੋਈ ਮੋੜ ਨਾ ਸਕੇ, ਚਲ ਰਹੇ ਹੋਣ।

## *ਸੇਜ ਸੋਹਨੀ ਚੰਦਨੁ ਚੋਆ; ਨਰਕ ਘੋਰ ਕਾ ਦੁਆਰਾ ॥੭॥*

ਸੇਜ=ਸੰਸਕ੍ਰਿਤ-ਸਯਜ। ਪ੍ਰਾਕ੍ਰਿਤ, ਸੇਜਾ। ਪੰਜਾਬੀ, ਸੇਜ, ਸਿਹਜਾ-ਸੌਣ ਦੀ ਥਾਂ ਭਾਵ ਪਲੰਘ, ਦਰੀ, ਚਾਦਰ, ਤਲਾਈ, ਸਿਰ੍ਹਾਣਾ ਇਕੱਠੇ ਨੂੰ ਸੇਜਾ ਕਹਿ ਦਿੰਦੇ ਹਨ। ਸੁੰਦਰ ਵਛਾਈਆਂ ਉਤੇ ਸੌਣਾ ਜਿਸ ਉਤੇ ਚੰਦਨ ਆਦਿਕ ਸੁਗੰਧੀਆਂ ਦਾ ਚੋਆ=ਚੁਆ ਕੇ ਛਿੜਕਣਾ, ਇਹ ਸਭ ਸਰੀਰਕ ਸੁਖ ਦੇਣ ਵਾਲੇ ਪਦਾਰਥਾਂ ਨੂੰ ਘੋਰ=ਭਿਆਨਕ ਕੁੰਭੀ ਨਰਕ ਦਾ ਦੁਆਰਾ=ਦਰਵਾਜ਼ਾ ਮੰਨਿਆ ਹੈ। ਨਾਮ ਤੋਂ ਬਿਨਾਂ ਉਪਰ ਦੱਸੇ ਸਭ ਕਰਮ ਇਸ ਸ਼ਬਦ ਵਿਚ ਨਿਸਫਲ ਦੱਸੇ ਹਨ॥੭॥

ਪ੍ਰਸ਼ਨ :—**ਜਗਿਆਸੂ ਨੂੰ ਕਿਹੜਾ ਕਰਮ ਕਰਨਾ ਸ੍ਰੇਸ਼ਟ ਹੈ—**

## *ਹਰਿ ਕੀਰਤਿ ਸਾਧਸੰਗਤਿ ਹੈ; ਸਿਰਿ ਕਰਮਨ ਕੈ ਕਰਮਾ ॥*

ਸਾਧਸੰਗਤਿ=ਸਤਿਸੰਗਤ ਦੁਆਰੇ ਜੋ ਹਰਿ=ਵਾਹਿਗੁਰੂ ਦਾ ਕੀਰਤਿ=ਜਸ ਕਰਨਾ ਹੈ, ਇਹੁ ਹੀ ਕਰਮਾਂ ਵਿੱਚੋਂ ਸਿਰਿ=ਸ਼ਿਰੋਮਣੀ ਕਰਮ ਹੈ। ਪ੍ਰਾਪਤ ਕਿਸ ਨੂੰ ਹੁੰਦਾ ਹੈ ?

## *ਕਹੁ ਨਾਨਕ ਤਿਸੁ ਭਇਓ ਪਰਾਪਤਿ; ਜਿਸੁ ਪੁਰਬ ਲਿਖੇ ਕਾ ਲਹਨਾ ॥੮॥*

ਸਤਿਗੁਰੂ ਜੀ ਫੁਰਮਾਨ ਕਰਦੇ ਹਨ ਤਿਸੁ=ਉਸ ਪੁਰਸ਼ ਨੂੰ ਇਸ ਕਰਮ ਦੀ ਪ੍ਰਾਪਤੀ ਹੋਈ ਹੈ। ਜਿਸਨੂੰ ਪੁਰਬ=ਪੂਰਬਲੇ ਲਿਖੇ ਹੋਏ ਸ੍ਰੇਸ਼ਟ ਕਰਮਾਂ ਦਾ ਲਹਨਾ=ਲੈਣਾ ਪ੍ਰਾਪਤ ਹੋਇਆ ਹੈ। ਕਲਜੁਗ ਵਿਚ ਸ਼੍ਰੋਮਣੀ ਕਰਮ ਕੀਰਤਨ ਦੇ ਅਨੇਕਾਂ ਪ੍ਰਮਾਣ ਹੋਰ ਭੀ ਹਨ॥੮॥ ਜੈਸਾ ਕਿ :

**੧. ਕਲਜੁਗ ਮਹਿ ਕੀਰਤਨੁ ਪਰਧਾਨਾ ॥ ਗੁਰਮੁਖਿ ਜਪੀਐ ਲਾਇ ਧਿਆਨਾ ॥**
[ਮਾਰੂ ਸੋਲਹੇ ਮਃ ੫, ਅੰਗ ੧੦੭੫]

**੨. ਸਾਧਸੰਗਿ ਕਲਿ ਕੀਰਤਨੁ ਗਾਇਆ ॥ ਨਾਨਕ ਤੇ ਤੇ ਬਹੁਰਿ ਨ ਆਇਆ ॥੫॥**
[ਗਉੜੀ ਮਃ ੫, ਅੰਗ ੨੫੩]

**੩. ਸਾਧਸੰਗਿ ਹਰਿ ਕੀਰਤਨੁ ਗਾਈਐ ॥ ਕਹੁ ਨਾਨਕ ਵਡਭਾਗੀ ਪਾਈਐ ॥੪॥**
[ਗਉੜੀ ਮਃ ੫, ਅੰਗ ੧੭੯]

**੪. ਸਾਧਸੰਗਿ ਹਰਿ ਕੀਰਤਨੁ ਗਾਈਐ ॥ ਇਹੁ ਅਸਥਾਨੁ ਗੁਰੂ ਤੇ ਪਾਈਐ ॥੧॥ਰਹਾਉ॥**
[ਆਸਾ ਮਃ ੫, ਅੰਗ ੩੮੫]

**੫. ਜਮਦੂਤੁ ਤਿਸੁ ਨਿਕਟਿ ਨ ਆਵੈ। ਸਾਧਸੰਗਿ ਹਰਿ ਕੀਰਤਨੁ ਗਾਵੈ ॥**
[ਮਾਰੂ ਸੋਹਲੇ ਮਃ ੫, ਅੰਗ ੧੦੭੯]

## *ਤੇਰੋ ਸੇਵਕੁ; ਇਹ ਰੰਗਿ ਮਾਤਾ ॥*

ਹੇ ਵਾਹਿਗੁਰੂ ! ਤੇਰੋ=ਤੇਰਾ ਸੇਵਕੁ=ਸੇਵਾ ਕਰਨ ਵਾਲਾ ਸਿੱਖ ਇਹ ਰੰਗਿ=ਪ੍ਰੇਮ ਵਿੱਚ ਮਾਤਾ=ਮਸਤ ਹੋਇਆ ਹੈ।

## *ਭਇਓ ਕ੍ਰਿਪਾਲੁ ਦੀਨ ਦੁਖ ਭੰਜਨੁ;*
## *ਹਰਿ ਹਰਿ ਕੀਰਤਨਿ ਇਹੁ ਮਨੁ ਰਾਤਾ ॥ਰਹਾਉ ਦੂਜਾ॥੧॥੩॥*

ਅਨਵੇਂ :—ਉਹ ਹਰਿ=ਵਾਹਿਗੁਰੂ ਜੋ ਹਰਿ=ਹਰ ਇਕ ਦੇ ਅੰਦਰ ਹੈ, ਦੀਨ=ਦੁਖੀ ਅਥਵਾ ਗਰੀਬ, ਯਤੀਮਾਂ ਦੇ ਦੁਖਾਂ ਨੂੰ ਭੰਜਨੁ=ਭੰਨਣ ਵਾਲਾ ਭਾਵ ਨਾਸ ਕਰਨ ਵਾਲਾ ਹੈ, ਕ੍ਰਿਪਾਲੁ=ਦਿਆਲੂ ਹੈ ਉਸਦਾ ਇਹ ਚੰਚਲ ਮਨ ਐਸੇ ਪ੍ਰਮਾਤਮਾ ਦੇ ਕੀਰਤਨਿ=ਜਸ ਵਿੱਚ ਰਾਤਾ=ਪ੍ਰੀਤਵਾਨ ਹੋਇਆ ਹੈ॥ਰਹਾਉ ਦੂਜਾ॥੧॥੩॥

ਸਤਿਗੁਰੂ ਜੀ ਨੇ ਇਸ ਸਾਰੇ ਸ਼ਬਦ ਵਿਚ ਕਰਮ-ਕਾਂਡ ਆਦਿ ਦਾ ਵਰਨਣ ਕਰਕੇ ਦੱਸਿਆ ਹੈ, ਅਖੀਰਲੀਆਂ ਦੋ ਤੁਕਾਂ ਵਿਚ ਸਾਰੇ ਸ਼ਬਦ ਦਾ ਤਾਤ ਪਰਜ=ਸਿਧਾਂਤ ਹੈ ਕਿ ਨਾਮ ਤੋਂ ਬਿਨਾਂ ਜੋ ਭੀ ਸਾਧਨ ਹਨ ਸਭ ਨਿਸਫਲ ਹਨ ਜੇਕਰ ਨਾਮ ਜਪਿਆ ਜਾਵੇ ਤਾਂ ਸਫਲਤਾ ਹੈ ਇਸ ਕਰਕੇ ਰਹਾਉ ਦੂਜਾ, ਇਸ ਵਾਸਤੇ ਲਿਖਿਆ ਜਿਵੇਂ ਕੋਈ ਏਕਾ ਤੇ ਜੀਰੋ। ਬਿੰਦੀਆਂ। ਲਾਈ ਜਾਵੇ ਪਰ ਏਕੇ ਤੋਂ ਬਿਨਾਂ ਉਹਨਾਂ ਦੀ ਬੁਕਤ ਨਹੀਂ; ਏਕੇ ਨਾਲ ਉਹਨਾਂ ਦੀ ਕਦਰ ਹੁੰਦੀ ਹੈ, ਇਸੇ ਤਰ੍ਹਾਂ ਨਾਮ ਤੋਂ ਬਿਨਾਂ ਸਭ ਸਾਧਨ ਜੀਰੋ ਹਨ ਨਾਮ ਨਾਲ ਸਭ ਸਾਧਨ ਸਫਲੇ ਹਨ।

ਵਾਹਿਗੁਰੂ ਜੀ ਕਾ ਖ਼ਾਲਸਾ॥ ਵਾਹਿਗੁਰੂ ਜੀ ਕੀ ਫ਼ਤਹ॥

ਮੁਖਵਾਕ ਨੰਬਰ ੭੬ [ਆਦਿ ਅੰਗ ੬੪੩]

***ਸਲੋਕੁ ਮਃ ੩ ॥ ਮਾਇਆ ਮਮਤਾ ਮੋਹਣੀ ਜਿਨਿ ਵਿਣੁ ਦੰਤਾ ਜਗੁ ਖਾਇਆ ॥ ਮਨਮੁਖ ਖਾਧੇ ਗੁਰਮੁਖਿ ਉਬਰੇ ਜਿਨੀ ਸਚਿ ਨਾਮਿ ਚਿਤੁ ਲਾਇਆ ॥ ਬਿਨੁ ਨਾਵੈ ਜਗੁ ਕਮਲਾ ਫਿਰੈ ਗੁਰਮੁਖਿ ਨਦਰੀ ਆਇਆ ॥ ਧੰਧਾ ਕਰਤਿਆ ਨਿਹਫਲੁ ਜਨਮੁ ਗਵਾਇਆ ਸੁਖਦਾਤਾ ਮਨਿ ਨ ਵਸਾਇਆ ॥ ਨਾਨਕ ਨਾਮੁ ਤਿਨਾ ਕਉ ਮਿਲਿਆ ਜਿਨ ਕਉ ਧੁਰਿ ਲਿਖਿ ਪਾਇਆ ॥੧॥ ਮਃ ੩ ॥ ਘਰ ਹੀ ਮਹਿ ਅੰਮ੍ਰਿਤੁ ਭਰਪੂਰੁ ਹੈ ਮਨਮੁਖਾ ਸਾਦੁ ਨ ਪਾਇਆ ॥ ਜਿਉ ਕਸਤੂਰੀ ਮਿਰਗੁ ਨ ਜਾਣੈ ਭ੍ਰਮਦਾ ਭਰਮਿ ਭੁਲਾਇਆ ॥ ਅੰਮ੍ਰਿਤੁ ਤਜਿ ਬਿਖੁ ਸੰਗ੍ਰਹੈ ਕਰਤੈ ਆਪਿ ਖੁਆਇਆ ॥ ਗੁਰਮੁਖਿ ਵਿਰਲੇ ਸੋਝੀ ਪਈ ਤਿਨ੍ਾ ਅੰਦਰਿ ਬ੍ਰਹਮੁ ਦਿਖਾਇਆ ॥ ਤਨੁ ਮਨੁ ਸੀਤਲੁ ਹੋਇਆ ਰਸਨਾ ਹਰਿ ਸਾਦੁ ਆਇਆ ॥ ਸਬਦੇ ਹੀ ਨਾਉ ਊਪਜੈ ਸਬਦੇ ਮੇਲਿ ਮਿਲਾਇਆ ॥ ਬਿਨੁ ਸਬਦੈ ਸਭੁ ਜਗੁ ਬਉਰਾਨਾ ਬਿਰਥਾ ਜਨਮੁ ਗਵਾਇਆ ॥ ਅੰਮ੍ਰਿਤੁ ਏਕੋ ਸਬਦੁ ਹੈ ਨਾਨਕ ਗੁਰਮੁਖਿ ਪਾਇਆ ॥੨॥ ਪਉੜੀ ॥ ਸੋ ਹਰਿ ਪੁਰਖੁ ਅਗੰਮੁ ਹੈ ਕਹੁ ਕਿਤੁ ਬਿਧਿ ਪਾਈਐ ॥ ਤਿਸੁ ਰੂਪੁ ਨ ਰੇਖ ਅਦ੍ਰਿਸਟੁ ਕਹੁ ਜਨ ਕਿਉ ਧਿਆਈਐ ॥ ਨਿਰੰਕਾਰੁ ਨਿਰੰਜਨੁ ਹਰਿ ਅਗਮੁ ਕਿਆ ਕਹਿ ਗੁਣ ਗਾਈਐ ॥ ਜਿਸੁ ਆਪਿ ਬੁਝਾਏ ਆਪਿ ਸੁ ਹਰਿ ਮਾਰਗਿ ਪਾਈਐ ॥ ਗੁਰਿ ਪੂਰੈ ਵੇਖਾਲਿਆ ਗੁਰ ਸੇਵਾ ਪਾਈਐ ॥੪॥***

## ਸਲੋਕਪ ਮਃ ੩ ॥

ਇਹ ਮੁਖਵਾਕ ਸ੍ਰੀ ਗੁਰੂ ਅਮਰਦਾਸ ਜੀ ਦਾ ਉਚਾਰਨ ਕੀਤਾ ਹੋਇਆ ਸੋਰਠਿ ਦੀ ਵਾਰ ਵਿੱਚ ੬੪੩ ਅੰਗ ’ਤੇ ਅੰਕਿਤ ਹੈ।

ਇਸ ਸਬਦ ਵਿਚ ਮਾਇਆ ਦੁਖ ਰੂਪ ਦਰਸਾਈ ਹੈ ਮਾਇਆ ਦਾ ਸਰੂਪ ਕੀ ਹੈ ? ਇਸ ਪ੍ਰਸ਼ਨ ਦੇ ਉੱਤਰ ਵਿਚ ਫੁਰਮਾਨ ਹੈ, ਜੈਸਾ ਕਿ :

**੧. ਮਾਇਆ ਕਿਸ ਨੋ ਆਖੀਐ ਕਿਆ ਮਾਇਆ ਕਰਮ ਕਮਾਇ ॥**
**ਦੁਖਿ ਸੁਖਿ ਏਹੁ ਜੀਉ ਬਧੁ ਹੈ ਹਉਮੈ ਕਰਮ ਕਮਾਇ ॥** [ਸਿਰੀਰਾਗੁ ਮਃ ੩, ਅੰਗ ੬੭]

**੨. ਇਹ ਸੰਸਾਰ ਤੇ ਤਬ ਹੀ ਛੂਟਉ ਜਉ ਮਾਇਆ ਨਹ ਲਪਟਾਵਉ ॥**
**ਮਾਇਆ ਨਾਮੁ ਗਰਭ ਜੋਨਿ ਕਾ ਤਿਹ ਤਜਿ ਦਰਸਨੁ ਪਾਵਉ ॥੩॥**
[ਧਨਾਸਰੀ ਬਾਣੀ ਨਾਮਦੇਵ ਜੀ ਅੰਗ ੬੯੩]

ਮਾਇਆ ਦਾ ਸਰੂਪ ਲੱਖਣ ਕਰਦੇ ਇਕ ਕਵੀ ਨੇ ਬਹੁਤ ਸੁੰਦਰ ਲਿਖਿਆ ਹੈ :

**ਜੋ ਅਨਹੋਤੀ ਬਾਤ ਕੋ, ਹੋਤੀ ਕਰ ਦਿਖਲਾਇ। ਅਰ ਹੋਤੀ ਬਾਤ ਕਾ ਤਾਕਾ ਲੋਪ ਕਰਾਏ।**
**ਤਾਕਾ ਲੋਪ ਕਰਾਏ ਯਹ ਮਾਇਆ ਕਾ ਰੂਪ। ਸਾਚ ਕੋ ਝੂਠ ਦਿਖਾਏ ਝੂਠ ਕੋ ਸਾਚ ਸਰੂਪ।**
**ਲਖਨਾ ਸੇ ਪ੍ਰਤੀਤ ਹੋਏ ਆਪ ਨਾ ਭਾਸੈ ਜੋਇ। ਯਹੀ ਮਾਇਆ ਜਾਨ ਨ ਸਤ ਵਖਾਇ ਜੋਇ।**
[ਕੁੰਡਲੀਆ ਗਿਰਧਰ ਕਵੀ ਰਾਇ]

ਮਾਇਆ ਕੇਵਲ ਕਾਗਜ਼ਾਂ ਦੇ ਰੁਪਏ ਜਾਂ ਚਾਂਦੀ ਦੇ ਟੁਕੜਿਆਂ ਨੂੰ ਹੀ ਨਹੀਂ ਕਿਹਾ ਜਾਂਦਾ, ਇਹ ਮਾਇਆ ਦਾ ਇਕ ਹਿੱਸਾ ਜ਼ਰੂਰ ਹੈ। ਵਿਦਵਾਨ ਲੋਕਾਂ ਨੇ ਮੂਲ ਰੂਪ ਵਿਚ ਇਸ ਦੇ ਤਿੰਨ ਰੂਪ ਮੰਨੇ ਹਨ। ੧. ਜੜ੍ਹ ੨. ਚੇਤਨ ੩. ਅਗਿਆਨ।

੧. ਜੜ੍ਹ=ਜੜ੍ਹ ਮਾਇਆ ਜੋ ਜਮੀਨ ਜਾਇਦਾਦ, ਕਰੰਸੀ, ਸੋਨਾ, ਚਾਂਦੀ, ਹੀਰੇ ਜਵਾਹਰਾਤ ਆਦਿ ਕੀਮਤੀ

ਧਾਤੂਆਂ ਜੜ੍ਹ ਮਾਇਆ ਹੈ। ੨. ਚੇਤਨ=ਚੇਤਨ ਸਬੰਧੀ; ਪਸ਼ੂ ਪੰਛੀ, ਹਾਥੀ, ਘੋੜੇ ਆਦਿ ਖਾਸ ਕਰਕੇ ਪੁਰਸ਼ ਲਈ ਇਸਤਰੀ ਰੂਪ ਤੇ ਇਸਤਰੀ ਲਈ ਪੁਰਸ਼ ਰੂਪ। ੩. ਅਗਿਆਨ=ਭਰਮ, ਹੰਗਤਾ, ਮਮਤਾ, ਭੁਲੇਖਾ ਰੂਪ। ਮਾਇਆ ਦਾ ਸਰੂਪ ਸਮਝਣ ਲਈ ਗੁਰਬਾਣੀ ਵਿਚ ਸਰਲ ਰੂਪ ਇਸ ਪ੍ਰਕਾਰ ਹੈ। ਜੈਸਾ ਕਿ :

**ਏਹ ਮਾਇਆ ਜਿਤੁ ਹਰਿ ਵਿਸਰੈ ਮੋਹੁ ਉਪਜੈ ਭਾਉ ਦੂਜਾ ਲਾਇਆ ॥**

[ਰਾਮਕਲੀ ਮਃ ੩, ਅੰਗ ੯੨੧]

ਜਿਸਦੇ ਕਾਰਨ ਹਰੀ ਵਾਹਿਗੁਰੂ ਵਿਸਰੈ=ਭੁੱਲ ਜਾਵੇ, ਇਹ ਮਾਇਆ ਦਾ ਰੂਪ ਹੈ। ਜਿਹੜੀ ਸ਼ਕਤੀ ਜੀਵ ਨੂੰ ਪ੍ਰਮਾਤਮਾ ਤੋਂ ਭੁਲਾ ਕੇ ਆਪਣੇ ਨਾਲ ਜੋੜਨ ਵਾਲੀ ਹੈ ਉਸਨੂੰ ਹੀ ਮਾਇਆ ਆਖਿਆ ਜਾਂਦਾ ਹੈ ਭਾਵੇਂ ਉਹ ਕਿਸੇ ਵੀ ਰੂਪ ਵਿਚ ਹੈ—ਪੁੱਤਰ, ਸੰਬੰਧੀ, ਪਰਿਵਾਰ ਆਦਿ। ਜੈਸਾ ਕਿ :

**ਮਾਇਆ ਮੋਹਿ ਸਭੋ ਜਗੁ ਬਾਧਾ ॥ ਹਉਮੈ ਪਚੈ ਮਨਮੁਖ ਮੂਰਾਖਾ ॥**
**ਗੁਰ ਨਾਨਕ ਬਾਹ ਪਕਰਿ ਹਮ ਰਾਖਾ ॥** [ਆਸਾ ਮਃ ੫, ਅੰਗ ੩੯੪]

## *ਮਾਇਆ ਮਮਤਾ ਮੋਹਣੀ; ਜਿਨਿ ਵਿਣੁ ਦੰਤਾ ਜਗੁ ਖਾਇਆ ॥*

ਮਾਇਆ ਮੋਹਣੀ ਰੂਪ ਜੋ ਹਰ ਇਕ ਨੂੰ ਮੋਹਣ ਵਾਲੀ ਹੈ ਇਸ ਲਈ ਇਸਨੂੰ ਮੋਹਣੀ ਕਿਹਾ ਜਾਂਦਾ ਹੈ ਇਸ ਮਾਇਆ ਨੇ ਪ੍ਰਤੱਖ ਦੰਦਾਂ ਤੋਂ ਬਿਨਾਂ ਹੀ ਅੰਤ੍ਰੀਵ ਕਾਮ, ਕ੍ਰੋਧ ਆਦਿ ਰੂਪੀ ਦੰਦਾਂ ਨਾਲ ਸੰਸਾਰ ਨੂੰ ਖਾ ਲਿਆ ਹੈ। ਜੈਸਾ ਕਿ :

੧. **ਮਾਇਆ ਮਨਸਾ ਮੋਹਣੀ ਦਹ ਦਿਸ ਫਿਰਾਤਾ ॥**
**ਅਗੈ ਨਾਉ ਜਾਤਿ ਨ ਜਾਇਸੀ ਮਨਮੁਖਿ ਦੁਖੁ ਖਾਤਾ ॥** [ਗੂਜਰੀ ਕੀ ਵਾਰ ਮਃ ੩, ਅੰਗ ੫੧੪]

੨. **ਮਾਇਆ ਮਮਤਾ ਮੋਹਣੀ ਜਿਨਿ ਕੀਤੀ ਸੋ ਜਾਣੁ ॥**
**ਬਿਖਿਆ ਅੰਮ੍ਰਿਤੁ ਏਕੁ ਹੈ ਬੂਝੈ ਪੁਰਖੁ ਸੁਜਾਣੁ ॥** [ਰਾਮਕਲੀ ਮਃ ੧, ਅੰਗ ੯੩੭]

੩. **ਮਾਇਆ ਐਸੀ ਮੋਹਨੀ ਭਾਈ ॥ ਜੇਤੇ ਜੀਅ ਤੇਤੇ ਡਹਕਾਈ ॥** [ਭੈਰਉ ਕਬੀਰ ਜੀ, ਅੰਗ ੧੧੬੦]

## *ਮਨਮੁਖ ਖਾਧੇ ਗੁਰਮੁਖਿ ਉਬਰੇ; ਜਿਨੀ ਸਚਿ ਨਾਮਿ ਚਿਤੁ ਲਾਇਆ ॥*

ਜਿਨੀ=ਜਿਨ੍ਹਾਂ ਗੁਰਮੁਖਾਂ ਨੇ ਸੱਚੇ ਵਾਹਿਗੁਰੂ ਨਾਲ ਚਿਤੁ ਵਿਰਤੀ ਨੂੰ ਲਾਇਆ ਹੈ ਉਹ ਤਾਂ ਉਬਰੇ=ਬਚ ਗਏ ਹਨ; ਜੋ ਮਨ ਦੇ ਆਖੇ ਲੱਗਣ ਵਾਲੇ **ਅਥਵਾ** ਮਨ ਨੂੰ ਮੁਖ ਰੱਖਣ ਵਾਲੇ ਮਨਮੁਖ ਪੁਰਖ ਹਨ ਉਹ ਮਾਇਆ ਨੇ ਕਾਮ ਕ੍ਰੋਧ ਆਦਿ ਦੰਦਾਂ ਨਾਲ ਖਾਧੇ=ਨਿਗਲ ਲਏ ਹਨ ਅਥਵਾ ਅਭਾਵ ਕਰ ਦਿੱਤਾ ਹੈ। ਮਾਇਆ ਦਾ ਵੀ ਇਕ ਅਜੀਬ ਤਮਾਸਾ ਹੈ। ਜਿਸ ਨੂੰ ਨਹੀਂ ਮਿਲੀ ਉਹ ਵੀ ਰੋਂਦਾ ਹੈ, ਜਿਸ ਨੂੰ ਮਿਲ ਗਈ ਉਹ ਭੀ ਰੋਂਦਾ ਹੈ। ਸ਼ਾਂਤੀ ਕਿਸੇ ਨੂੰ ਭੀ ਨਹੀਂ। ਮਾਇਆ ਨੂੰ ਜਿਹੜੇ ਆਪਣਾ ਬਣਾਉਣਾ ਚਾਹੁੰਦੇ ਹਨ ਇਹ ਉਹਨਾਂ ਨੂੰ ਸਦਾ ਦੀ ਮੌਤ ਮਾਰ ਕੇ ਹੋਰ ਸ਼ਿਕਾਰ ਵਾਸਤੇ ਚੱਲ ਪੈਂਦੀ ਹੈ। ਜੈਸਾ ਕਿ :

**ਖਸਮੁ ਮਰੈ ਤਉ ਨਾਰਿ ਨ ਰੋਵੈ ॥ ਉਸੁ ਰਖਵਾਰਾ ਅਉਰੋ ਹੋਵੈ ॥** [ਗੋਂਡ ਕਬੀਰ ਜੀ ਅੰਗ ੮੭੧]

ਮਾਇਆ ਦਾ ਇਕ ਮਾਲਕ ਮਰ ਜਾਏ ਤਾਂ ਉਸ ਦਾ ਮਾਲਕ ਕੋਈ ਹੋਰ ਬਣ ਜਾਂਦਾ ਹੈ ਇਸ ਦੇ ਪ੍ਰਥਾਇ ਇਕ ਸਾਖੀ ਹੈ। ਕਿਸੇ ਮਹਾਂਪੁਰਸ਼ ਨੇ ਇਸ ਮਾਇਆ ਤਾ ਤਮਾਸ਼ਾ ਵੇਖਿਆ ਕਿ ਚਾਰ ਚੋਰ ਘਰ ਤੋਂ ਚੋਰੀ ਲਈ ਤੁਰੇ। ਅੱਗੇ ਮਾਇਆ ਦੀ ਥੈਲੀ ਪਈ ਸੀ। ਸੋਚਿਆ ਬਿਨਾਂ ਯਤਨ ਤੋਂ ਹੀ ਮਾਇਆ ਮਿਲ ਗਈ। ਭੁੱਖ ਲੱਗੀ ਸੀ ਤੇ ਚੌਹਾਂ ਨੇ ਕਿਹਾ ਕਿ ਇਤਨੀ ਮਾਇਆ ਸ਼ਹਿਰ ਵਿਚ ਲਜਾਣੀ ਖਤਰੇ ਤੋਂ ਖਾਲੀ ਨਹੀਂ। ਇਸ ਲਈ ਦੋ ਜਾਣੇ ਖਾਣੇ ਦਾ ਪ੍ਰਬੰਧ ਕਰ ਕੇ ਲਿਆਉ। ਦੋ ਚਲੇ ਗਏ ਤੇ ਦੋ ਉਥੇ ਧਨ ਕੋਲ ਰਹਿ ਗਏ। ਜਿਹੜੇ ਦੋ ਚਲੇ ਗਏ ਉਹਨਾਂ

ਦੇ ਮਨ ਵਿਚ ਆਈ ਕਿ ਜੇ ਅੱਜ ਅਸੀਂ ਦੋ ਹੀ ਹੁੰਦੇ ਤਾਂ ਕਿਤਨਾ ਚੰਗਾ ਹੁੰਦਾ ਧਨ ਜਿਆਦਾ ਮਿਲਦਾ! ਇਹ ਖ਼ਿਆਲ ਇਤਨਾ ਪ੍ਰਬਲ ਹੋ ਗਿਆ ਕਿ ਉਹਨਾਂ ਨੇ ਖਾਣੇ ਵਿਚ ਜ਼ਹਿਰ ਮਿਲਾ ਲਿਆ। ਦੂਸਰਿਆਂ ਦੇ ਮਨ ਵਿਚ ਵੀ ਅਜਿਹਾ ਖ਼ਿਆਲ ਆਇਆ ਕਿ ਉਹਨਾਂ ਦੋਹਾਂ ਨੂੰ ਜੇਕਰ ਆਪਾਂ ਮਾਰ ਦਈਏ ਤਾਂ ਸਾਰਾ ਧਨ ਆਪਣੇ ਪਾਸ ਰਹਿ ਜਾਵੇਗਾ। ਇਹ ਜ਼ਰੂਰੀ ਨਹੀਂ ਕਿ ਜੀਵ ਜੋ ਮਨ ਵਿਚ ਸੋਚਦਾ ਹੈ ਉਹ ਹੀ ਗੱਲ ਹੋਵੇ। ਜੋ ਕਿਸੇ ਦਾ ਬੁਰਾ ਸੋਚਦਾ ਹੈ ਉਹ ਕਦੇ ਵੀ ਸੁਖੀ ਨਹੀਂ ਰਹਿ ਸਕਦਾ ਕਿਉਂਕਿ ਜਿਹੜਾ ਕਿਸੇ ਨੂੰ ਫਾਹੀ ਵਿਚ ਫਸਾਵੇਗਾ ਅੰਤ ਨੂੰ ਉਸਨੂੰ ਭੀ ਜਮਾਂ ਦੀ ਫਾਹੀ ਵਿਚ ਫਸਣਾ ਪਵੇਗਾ। ਜੈਸਾ ਕਿ :

**ਨਰ ਚਾਹਤ ਕਛੁ ਅਉਰ ਅਉਰੈ ਕੀ ਅਉਰੈ ਭਈ ॥**
**ਚਿਤਵਤ ਰਹਿਓ ਠਗਉਰ ਨਾਨਕ ਫਾਸੀ ਗਲਿ ਪਰੀ ॥** [ਸਲੋਕ ਮ: ੯, ਅੰਗ ੧੪੨੮]

ਇਹ ਜੀਵ ਸਾਰੀ ਉਮਰ ਲੋਕਾਂ ਲਈ ਫਾਹੀਆਂ ਬਣਾਉਂਦਾ ਰਿਹਾ ਪਰ ਇਸਨੂੰ ਕਦੇ ਇਹ ਧਿਆਨ ਨਹੀਂ ਆਇਆ ਕਿ ਮੇਰੇ ਲਈ ਵੀ ਕੋਈ ਫਾਹੀ ਲੈ ਕੇ ਬੈਠਾ ਹੈ। ਗੁਰੂ ਗੋਬਿੰਦ ਸਿੰਘ ਜੀ ਨੇ ਔਰੰਗਜ਼ੇਬ ਨੂੰ ਜ਼ਫਰਨਾਮੇ ਵਿਚ ਲਿਖਿਆ ਸੀ। ਜੈਸਾ ਕਿ :

**ਮਜ਼ਨ ਤੇ.ਗ ਬਰ ਖੂੰਨੇ ਕਸ ਬੇਦਰੇ.ਗ ॥ ਤੁਰਾਨੀਜ਼ ਖੂੰ ਅਸਤ ਬਾ ਚਰਖ ਤੇਗ ॥** [ਜ਼ਫ਼ਰਨਾਮਾ]

ਤੂੰ ਬੇਰਹਿਮ ਹੋ ਕੇ ਤਲਵਾਰ ਨਾ ਚਲਾ ! ਇਕ ਦਿਨ ਅਕਾਸ਼ੀ ਤਲਵਾਰ ਤੇਰਾ ਵੀ ਖ਼ੂਨ ਵਹਾਏਗੀ ਇਸ ਵਾਸਤੇ ਮਾਇਆ ਮੋਹ ਵਸ ਪ੍ਰਾਣੀ ਜੀਵ ਘਾਤ ਕਰਦਾ ਹੈ। ਜੋ ਦੋ ਚੋਰ ਭੋਜਨ ਲੈ ਕੇ ਆਏ ਸੀ। ਉਹਨਾਂ ਦੋਹਾਂ ਨੂੰ ਆਉਂਦਿਆਂ ਹੀ ਕਤਲ ਕਰ ਦਿੱਤਾ ਪਰ ਦੁਰਭਾਗ ਵਸ ਉਹ ਭੋਜਨ ਖਾ ਬੈਠੇ ਤੇ ਉਹ ਦੋਨੋਂ ਭੀ ਥਾਂ ਹੀ ਮਰ ਗਏ।

## *ਬਿਨੁ ਨਾਵੈ ਜਗੁ ਕਮਲਾ ਫਿਰੈ; ਗੁਰਮੁਖਿ ਨਦਰੀ ਆਇਆ ॥*

ਨਾਮ ਤੋਂ ਬਿਨਾਂ ਸਾਰਾ ਜਗੁ=ਸੰਸਾਰ ਹੀ ਕਮਲਾ ਫਿਰੈ=ਸ਼ੁਦਾਈਆਂ ਵਾਂਗ ਝੱਲਾ ਹੋਇਆ ਫਿਰਦਾ ਹੈ। ਗੁਰਮੁਖਿ=ਮੁਖੀ ਗੁਰੂ ਦੁਆਰਾ ਨਾਮ ਜਪਣ ਕਰਕੇ ਉਹ ਵਾਹਿਗੁਰੂ, ਗਿਆਨ ਰੂਪ ਨੇਤ੍ਰਾਂ ਦੁਆਰਾ ਨਦਰੀ=ਨਜ਼ਰ ਆਇਆ ਹੈ।

## *ਧੰਧਾ ਕਰਤਿਆ ਨਿਹਫਲੁ ਜਨਮੁ ਗਵਾਇਆ; ਸੁਖਦਾਤਾ ਮਨਿ ਨ ਵਸਾਇਆ ॥*

ਧੰਧਾ ਕਰਤਿਆ=ਇਸ ਜੀਵ ਨੇ ਸੰਸਾਰੀ ਕੰਮ-ਕਾਜ ਕਰਦਿਆਂ ਸਾਰਾ ਜਨਮ ਹੀ ਨਿਹਫਲੁ=ਬਿਅਰਥ ਗਵਾਇਆ=ਗਵਾ ਲਿਆ ਜਦੋਂ ਕਿ ਸੁਖਾਂ ਦੇ ਦੇਣ ਵਾਲਾ ਦਾਤਾ ਪ੍ਰਮੇਸ਼ਰ ਜਿਸ ਨੂੰ ਪ੍ਰਾਪਤ ਕਰਨ ਲਈ ਜਨਮ ਪ੍ਰਾਪਤ ਹੋਇਆ ਸੀ ਉਸਨੂੰ ਮਨਿ ਨ ਵਸਾਇਆ=ਮਨ ਵਿਚ ਨਹੀਂ ਵਸਾਇਆ। ਇਹ ਜੀਵ ਆਪਣੇ ਸਰੀਰਕ ਸੁਖਾਂ ਤੇ ਸੰਬੰਧੀਆਂ ਦੇ ਸੁਖਾਂ ਵਾਸਤੇ ਸਾਰੀ ਉਮਰ ਹੀ ਮਾਇਕੀ ਪਦਾਰਥਾਂ ਲਈ ਦੌੜਦਾ ਰਿਹਾ ਪਰ ਅੰਤ ਨੂੰ ਪ੍ਰਮੇਸ਼ਰ ਦੇ ਨਾਮ ਤੋਂ ਬਿਨਾਂ ਇਸ ਜੀਵ ਨੂੰ ਖੁਆਰ ਹੋਣਾ ਪਿਆ। ਜੈਸਾ ਕਿ :

**ਕਬੀਰ ਰਾਮ ਨਾਮੁ ਜਾਨਿਓ ਨਹੀ ਪਾਲਿਓ ਕਟਕੁ ਕੁਟੰਬੁ ॥**
**ਧੰਧੇ ਹੀ ਮਹਿ ਮਰਿ ਗਇਓ ਬਾਹਰਿ ਭਈ ਨ ਬੰਬ ॥** [ਸਲੋਕ ਕਬੀਰ ਅੰਗ ੧੩੭੬]

## *ਨਾਨਕ ਨਾਮੁ ਤਿਨਾ ਕਉ ਮਿਲਿਆ; ਜਿਨ ਕਉ ਧੁਰਿ ਲਿਖਿ ਪਾਇਆ ॥੧॥*

ਸਤਿਗੁਰੂ ਜੀ ਆਖ ਰਹੇ ਹਨ ਕਿ ਨਾਮ ਉਹਨਾਂ ਨੂੰ ਪ੍ਰਾਪਤ ਹੁੰਦਾ ਹੈ ਜਿਨ੍ਹਾਂ ਦੇ ਧੁਰੋਂ ਹੀ ਮਸਤਕ ਉੱਤੇ ਗੁਰਾਂ ਦੁਆਰਾ ਨਾਮ ਪ੍ਰਾਪਤੀ ਦਾ ਲੇਖ ਲਿਖ ਪਾਇਆ ਹੈ ॥੧॥

## ਮਃ ੩ ॥ ਘਰ ਹੀ ਮਹਿ ਅੰਮ੍ਰਿਤੁ ਭਰਪੂਰੁ ਹੈ; ਮਨਮੁਖਾ ਸਾਦੁ ਨ ਪਾਇਆ ॥

ਹਿਰਦੇ ਰੂਪੀ ਘਰ ਵਿਚ ਨਾਮ ਰੂਪ ਅੰਮ੍ਰਿਤੁ ਭਰਪੂਰੁ=ਪਰੀਪੂਰਨ ਹੈ ਪਰ ਮਨਮੁਖ ਪੁਰਸ਼ਾਂ ਨੇ ਉਸਦਾ ਸਾਦੁ=ਸੁਆਦ, ਰਸ ਨਹੀਂ ਪਾਇਆ ਹੈ।

## ਜਿਉ ਕਸਤੂਰੀ ਮਿਰਗੁ ਨ ਜਾਣੈ; ਭ੍ਰਮਦਾ ਭਰਮਿ ਭੁਲਾਇਆ ॥

ਜਿਸ ਤਰ੍ਹਾਂ ਮਿਰਗੁ=ਹਿਰਨ ਦੀ ਨਾਭੀ ਵਿਚ ਕਸਤੂਰੀ ਦਾ ਨਾਪਾ ਹੁੰਦਾ ਹੈ ਪਰ ਉਹ ਭਰਮ ਦਾ ਭੁਲਾਇਆ ਝਾੜੀਆਂ ਵਿਚ ਭ੍ਰਮਦਾ=ਭਉਂਦਾ ਫਿਰਦਾ ਹੈ।

## ਅੰਮ੍ਰਿਤੁ ਤਜਿ ਬਿਖੁ ਸੰਗ੍ਰਹੈ; ਕਰਤੈ ਆਪਿ ਖੁਆਇਆ ॥

ਇਹ ਜੀਵ ਨਾਮ ਰੂਪ ਅੰਮ੍ਰਿਤ ਨੂੰ ਤਜਿ=ਛੱਡ ਕੇ ਬਿਖੁ=ਵਿਸ਼ਿਆਂ **ਵਾ:** ਮਾਇਆ ਰੂਪੀ ਜ਼ਹਿਰ ਨੂੰ ਇਕੱਠੀ ਕਰਦਾ ਹੈ ਕਿਉਂਕਿ ਕਰਤੇ ਵਾਹਿਗੁਰੂ ਨੇ ਆਪ ਇਸ ਨੂੰ ਆਪਣੇ ਸਰੂਪ ਵੱਲੋਂ ਖੁਆਇਆ=ਭੁਲਾ ਦਿੱਤਾ ਹੈ। ਜੈਸਾ ਕਿ :

**ਅੰਮ੍ਰਿਤੁ ਛੋਡਿ ਬਿਖੁ ਲਗੇ ਬਿਖੁ ਖਟਣਾ ਬਿਖੁ ਰਾਸਿ ॥**
**ਬਿਖੁ ਖਾਣਾ ਬਿਖੁ ਪੈਨਣਾ ਬਿਖੁ ਕੇ ਮੁਖਿ ਗਿਰਾਸ ॥** [ਵਡਹੰਸ ਕੀ ਵਾਰ ਮਃ ੩ ਅੰਗ ੫੮੬]

## ਗੁਰਮੁਖਿ ਵਿਰਲੇ ਸੋਝੀ ਪਈ; ਤਿਨ੍ਾ ਅੰਦਰਿ ਬ੍ਰਹਮੁ ਦਿਖਾਇਆ ॥

ਮੁਖੀ ਸਤਿਗੁਰਾਂ ਦੁਆਰਾ ਵਿਰਲੇ ਪੁਰਸ਼ਾਂ ਨੂੰ ਹੀ ਸੋਝੀ=ਗਿਆਤ ਪਈ ਹੈ ਤਿਨ੍ਾ=ਉਹਨਾਂ ਨੂੰ ਅੰਦਰ ਹੀ ਬ੍ਰਹਮ ਦਿਸ ਆਇਆ ਹੈ ਅਥਵਾ ਗਿਆਨ ਰੂਪੀ ਨੇਤਰਾਂ ਦੁਆਰਾ ਸਤਿਗੁਰਾਂ ਨੇ ਸੁਧ ਸਰੂਪ ਬ੍ਰਹਮ ਨੂੰ ਅੰਦਰ ਦਿਖਾਉਣਾ ਕੀਤਾ।

## ਤਨੁ ਮਨੁ ਸੀਤਲੁ ਹੋਇਆ; ਰਸਨਾ ਹਰਿ ਸਾਦੁ ਆਇਆ ॥

ਜਿਨ੍ਹਾਂ ਨੂੰ ਰਸਨਾਂ ਦੇ ਨਾਲ ਨਾਮ ਜਪਣ ਕਰਕੇ ਸਾਦੁ=ਅਨੰਦ, ਰਸ ਆਇਆ ਹੈ ਉਹਨਾਂ ਦਾ ਤਨ ਮਨ ਸੀਤਲੁ=ਠੰਢਾ ਹੋਇਆ ਹੈ।

## ਸਬਦੇ ਹੀ ਨਾਉ ਊਪਜੈ; ਸਬਦੇ ਮੇਲਿ ਮਿਲਾਇਆ ॥

ਗੁਰੂ ਦੇ ਸਬਦੇ=ਉਪਦੇਸ਼ ਕਰਕੇ ਹੀ ਪ੍ਰਮੇਸ਼ਰ ਦਾ ਨਾਮ ਊਪਜੈ=ਪੈਦਾ ਹੁੰਦਾ ਹੈ। ਗੁਰੂ ਦੇ ਉਪਦੇਸ਼ ਕਰਕੇ ਹੀ ਪ੍ਰਭੂ ਨਾਲ ਮਿਲਾਪ ਹੋਇਆ ਹੈ।

## ਬਿਨੁ ਸਬਦੈ ਸਭੁ ਜਗੁ ਬਉਰਾਨਾ; ਬਿਰਥਾ ਜਨਮੁ ਗਵਾਇਆ ॥

ਗੁਰੂ ਉਪਦੇਸ਼ ਅਥਵਾ ਗਿਆਨ ਤੋਂ ਬਿਨਾਂ ਸਾਰਾ ਸੰਸਾਰ ਹੀ ਬਉਰਾਨਾ=ਝੱਲਾ ਹੋ ਰਿਹਾ ਹੈ ਅਰ ਇਸ ਅਮੋਲਕ ਜਨਮ ਨੂੰ ਬਿਰਥਾ=ਅਜਾਈਂ ਗਵਾ ਰਿਹਾ ਹੈ। ਜੈਸਾ ਕਿ :

**ਬਾਵਰੇ ਤੈ ਗਿਆਨ ਬੀਚਾਰੁ ਨ ਪਾਇਆ ॥ ਬਿਰਥਾ ਜਨਮੁ ਗਵਾਇਆ ॥**
[ਸੂਹੀ ਕਬੀਰ ਜੀ, ਅੰਗ ੭੯੩]

## ਅੰਮ੍ਰਿਤੁ ਏਕੋ ਸਬਦੁ ਹੈ; ਨਾਨਕ ਗੁਰਮੁਖਿ ਪਾਇਆ ॥੨॥

ਇਕ ਗੁਰੂ ਦਾ ਨਾਮ ਰੂਪ ਉਪਦੇਸ਼ ਹੀ ਅੰਮ੍ਰਿਤੁ=ਮੌਤ ਤੋਂ ਰਹਿਤ ਕਰਨ ਵਾਲਾ ਹੈ। ਗੁਰੂ ਜੀ ਕਥਨ ਕਰਦੇ ਹਨ ਕਿ ਉਹ ਨਾਮ ਅੰਮ੍ਰਿਤ ਮੁਖੀ ਗੁਰਾਂ ਦੁਆਰਾ ਹੀ ਪਾਇਆ ਜਾਂਦਾ ਹੈ॥੨॥

## *ਪਉੜੀ ॥ ਸੋ ਹਰਿ ਪੁਰਖੁ ਅਗੰਮੁ ਹੈ; ਕਹੁ ਕਿਤੁ ਬਿਧਿ ਪਾਈਐ ॥*

ਸੋ=ਉਹ ਹਰਿ=ਸਭ ਨੂੰ ਹਰਿਆਂ-ਭਰਿਆਂ ਕਰਨ ਵਾਲਾ ਪੁਰਖੁ=ਬਿਆਪਕ ਪ੍ਰਮਾਤਮਾ ਅਗੰਮੁ=ਮਨ ਬੁੱਧੀ ਦੀ ਗਮਤਾ [ਪਹੁੰਚ] ਤੋਂ ਪਰ੍ਹੇ ਹੈ, ਦੱਸਣਾ ਕਰੋ ਕਿ ਉਸ ਨੂੰ ਕਿਸ ਬਿਧਿ=ਜੁਗਤੀ ਦੁਆਰਾ ਪਾਉਣਾ ਕਰੀਏ ?

## *ਤਿਸੁ ਰੂਪੁ ਨ ਰੇਖ ਅਦ੍ਰਿਸਟੁ; ਕਹੁ ਜਨ ਕਿਉ ਧਿਆਈਐ ॥*

ਉਸ ਵਾਹਿਗੁਰੁ ਦਾ ਨਾ ਕੋਈ ਰੁਪੁ=ਅਕਾਰ, ਨ ਰੇਖ=ਰੇਖਾ, ਲਕੀਰ ਆਦਿ ਹੈ ਅਤੇ ਉਹ ਅਦ੍ਰਿਸ਼ਟ=ਦਿਸਦਾ ਨਹੀਂ ਹੈ। ਦੱਸੋ ਭਾਈ ! ਉਸ ਵਾਹਿਗੁਰੂ ਨੂੰ ਕਿਵੇਂ ਧਿਆਉਣਾ ਕਰੀਏ ?

## *ਨਿਰੰਕਾਰੁ ਨਿਰੰਜਨੁ ਹਰਿ ਅਗਮੁ; ਕਿਆ ਕਹਿ ਗੁਣ ਗਾਈਐ ॥*

ਉਹ ਜੋ ਨਿਰੰਕਾਰੁ=ਅਕਾਰ ਤੋਂ ਰਹਿਤ ਨਿਰੰਜਨੁ (ਨਿਰ+ਅੰਜਨ) ਅੰਜਨੁ=ਮਲ ਮਾਇਆ ਤੋਂ ਨਿਰ=ਰਹਿਤ ਹਰਿ ਅਗਮੁ=ਹਰੀ ਪ੍ਰਮੇਸ਼ਰ ਜੋ ਪਹੁੰਚ ਤੋਂ ਪਰ੍ਹੇ ਹੈ ਉਸਦੇ ਕਿਹੜੇ-ਕਿਹੜੇ ਗੁਣਾਂ ਨੂੰ ਗਾਈਐ=ਗਉਣਾ ਕਰੀਏ ? ਕਿਉਂਕਿ ਪ੍ਰਮੇਸ਼ਰ ਦੇ ਨਾਲ ਸਾਂਝ ਪਾਉਣ ਵਾਸਤੇ ਜੋ ਸਾਧਨ ਹੈ ਉਹ ਕੇਵਲ ਉਸ ਦੇ ਗੁਣ ਗਾਇਣ ਕਰਨਾ ਹੀ ਹੈ।

## *ਜਿਸੁ ਆਪਿ ਬੁਝਾਏ ਆਪਿ; ਸੁ ਹਰਿ ਮਾਰਗਿ ਪਾਈਐ ॥*

ਉਹ ਬਿਅੰਤ ਪ੍ਰਮੇਸ਼ਰ ਜਿਸਨੂੰ ਆਪ ਆਪਣਾ ਸ਼ੁੱਧ ਸਰੂਪ ਬੁਝਾਏ=ਸਮਝਾਉਂਦਾ ਹੈ ਸੁ ਹਰਿ ਮਾਰਗਿ ਪਾਈਐ=ਉਸ ਜੀਵ ਨੂੰ ਹਰਿ ਪ੍ਰਮੇਸ਼ਰ ਆਪਣੀ ਪ੍ਰਾਪਤੀ ਵਾਲੇ ਰਸਤੇ 'ਤੇ ਪਾਉਣਾ ਕਰਦਾ ਹੈ।

## *ਗੁਰਿ ਪੂਰੈ ਵੇਖਾਲਿਆ; ਗੁਰ ਸੇਵਾ ਪਾਈਐ ॥੪॥*

ਪੂਰੇ ਸਤਿਗੁਰਾਂ ਨੇ ਇਹ ਵਿਖਾ ਦਿੱਤਾ ਹੈ ਕਿ ਉਹ ਪ੍ਰਮੇਸ਼ਰ, ਗੁਰੂ ਦੀ ਸੇਵਾ=ਟਹਿਲ ਕਰਨ ਨਾਲ ਹੀ ਪਾਈਐ=ਪ੍ਰਾਪਤ ਹੁੰਦਾ ਹੈ ॥੪॥ ਜੈਸਾ ਕਿ :

**੧. ਗੁਰ ਸੇਵਾ ਤੇ ਹਰਿ ਪਾਈਐ ਜਾ ਕਉ ਨਦਰਿ ਕਰੇਇ ॥**

[ਸਿਰੀਰਾਗ ਕੀ ਵਾਰ ਮਃ ੩, ਅੰਗ ੯੦]

**੨. ਗੁਰੁ ਸੇਵਾ ਪ੍ਰਭੁ ਪਾਇਆ ਸਚੁ ਮੁਕਤਿ ਦੁਆਰਾ ॥੪॥** [ਗਉੜੀ ਮਃ ੧, ਅੰਗ ੨੨੮]

**੩. ਗੁਰ ਸੇਵਾ ਤੇ ਆਪੁ ਪਛਾਤਾ ॥ ਅੰਮ੍ਰਿਤ ਨਾਮੁ ਵਸਿਆ ਸੁਖਦਾਤਾ ॥**

[ਆਸਾ ਮਃ ੧, ਅੰਗ ੪੧੫]

ਵਾਹਿਗੁਰੂ ਜੀ ਕਾ ਖ਼ਾਲਸਾ ॥ ਵਾਹਿਗੁਰੂ ਜੀ ਕੀ ਫ਼ਤਹ ॥

ਮੁਖਵਾਕ ੭੭ [ਆਦਿ ਅੰਗ ੬੪੫-੪੬]

***ਸਲੋਕੁ ਮਃ ੩ ॥ ਵਿਣੁ ਨਾਵੈ ਸਭਿ ਭਰਮਦੇ ਨਿਤ ਜਗਿ ਤੋਟਾ ਸੈਸਾਰਿ ॥ ਮਨਮੁਖਿ ਕਰਮ ਕਮਾਵਣੇ ਹਉਮੈ ਅੰਧੁ ਗੁਬਾਰੁ ॥ ਗੁਰਮੁਖਿ ਅੰਮ੍ਰਿਤੁ ਪੀਵਣਾ ਨਾਨਕ ਸਬਦੁ ਵੀਚਾਰਿ ॥੧॥ ਮਃ ੩ ॥ ਸਹਜੇ ਜਾਗੈ ਸਹਜੈ ਸੋਵੈ ॥ ਗੁਰਮੁਖਿ ਅਨਦਿਨੁ ਉਸਤਤਿ ਹੋਵੈ ॥ ਮਨਮੁਖ ਭਰਮੈ ਸਹਸਾ ਹੋਵੈ ॥ ਅੰਤਰਿ ਚਿੰਤਾ ਨੀਦ ਨ ਸੋਵੈ ॥ ਗਿਆਨੀ ਜਾਗਹਿ ਸਵਹਿ ਸੁਭਾਇ ॥ ਨਾਨਕ ਨਾਮਿ ਰਤਿਆ ਬਲਿ ਜਾਉ ॥੨॥ ਪਉੜੀ ॥ ਸੇ ਹਰਿ ਨਾਮੁ ਧਿਆਵਹਿ ਜੋ ਹਰਿ ਰਤਿਆ ॥ ਹਰਿ ਇਕੁ ਧਿਆਵਹਿ ਇਕੁ ਇਕੋ ਹਰਿ ਸਤਿਆ ॥ ਹਰਿ ਇਕੋ ਵਰਤੈ ਇਕੁ ਇਕੋ ਉਤਪਤਿਆ ॥ ਜੋ ਹਰਿ ਨਾਮੁ ਧਿਆਵਹਿ ਤਿਨ ਡਰੁ ਸਟਿ ਘਤਿਆ ॥ ਗੁਰਮਤੀ ਦੇਵੈ ਆਪਿ ਗੁਰਮੁਖਿ ਹਰਿ ਜਪਿਆ ॥੯॥***

## *ਸਲੋਕੁ ਮਃ ੩ ॥*

ਇਹ ਅੰਮ੍ਰਿਤ ਬਚਨ ਸ੍ਰੀ ਗੁਰੂ ਅਮਰਦਾਸ ਜੀ ਦਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ੬੪੫-੪੬ ਅੰਗ ਤੇ ਅੰਕਿਤ ਹੈ ਜਿਸ ਵਿਚ ਨਾਮ ਤੋਂ ਬਿਨਾਂ ਜੀਵ ਦਾ ਭਰਮਣਾ ਅਤੇ ਹਉਮੈ ਵਿਚ ਆ ਕੇ ਮਨਮੁਖਤਾ ਵਾਲੇ ਕਰਮ ਕਰਨੇ ਆਦਿ ਅਤੇ ਗੁਰਮੁਖਾਂ ਦਾ ਨਾਮ ਅੰਮ੍ਰਿਤ ਪੀ ਕੇ ਤ੍ਰਿਪਤ ਹੋਣਾ ਆਦਿ ਦਰਜ ਹੈ।

## *ਵਿਣੁ ਨਾਵੈ ਸਭਿ ਭਰਮਦੇ; ਨਿਤ ਜਗਿ ਤੋਟਾ ਸੈਸਾਰਿ ॥*

ਵਾਹਿਗੁਰੂ ਦੇ ਨਾਮ ਤੋਂ ਬਿਨਾ ਸਾਰੇ ਜੀਵ ਭਰਮਦੇ=ਭਟਕਦੇ ਫਿਰਦੇ ਹਨ। ਨਿਤ-ਹਮੇਸ਼ਾਂ ਹੀ ਜਗਿ=ਸੰਸਾਰ ਵਿਚ ਅਥਵਾ ਜਗਿ=ਜੀਵਾਂ ਨੂੰ ਤੋਟਾ=ਘਾਟਾ ਹੀ ਘਾਟਾ ਹੈ। ਜੈਸਾ ਕਿ :

੧. **ਨਾਮ ਬਿਨਾ ਸਭੁ ਜਗੁ ਬਉਰਾਨਾ ਸਬਦੇ ਹਉਮੈ ਮਾਰੀ ॥** [ਵਡਹੰਸ ਮਃ ੩, ਅੰਗ ੫੬੮]

੨. **ਨਾਨਕ ਨਾਮ ਵਿਹੂਣਿਆ ਨਾ ਉਰਵਾਰਿ ਨ ਪਾਰਿ ॥੨॥** [ਸੋਰਠਿ ਕੀ ਵਾਰ ਮਃ ੩, ਅੰਗ ੬੪੯]

੩. **ਪਸੂ ਮਿਲਹਿ ਚੰਗਿਆਈਆ ਖੜੁ ਖਾਵਹਿ ਅੰਮ੍ਰਿਤੁ ਦੇਹਿ ॥**
**ਨਾਮ ਵਿਹੂਣੇ ਆਦਮੀ ਧ੍ਰਿਗੁ ਜੀਵਣ ਕਰਮ ਕਰੇਹਿ ॥੩॥** [ਗੂਜਰੀ ਮਃ ੧, ਅੰਗ ੪੮੯]

## *ਮਨਮੁਖਿ ਕਰਮ ਕਮਾਵਣੇ; ਹਉਮੈ ਅੰਧੁ ਗੁਬਾਰੁ ॥*

ਮਨਮੁਖ ਪੁਰਸ਼ ਹਉਮੈ ਵਿਚ ਆ ਕੇ ਅੰਧੁ ਗੁਬਾਰੁ=ਗਾੜ੍ਹੇ ਅੰਧਕਾਰ ਵਿਚ ਐਸੇ ਕਰਮ ਕਮਾਉਣੇ ਕਰਦਾ ਹੈ ਜਿਨ੍ਹਾਂ ਕਰਕੇ ਹਮੇਸ਼ਾਂ ਦੁਖੀ ਹੁੰਦਾ ਹੈ। ਜੈਸਾ ਕਿ :

੧. **ਹਉਮੈ ਕਰਿ ਕਰਿ ਜਾਇਸੀ ਜੋ ਆਇਆ ਜਗ ਮਾਹਿ ॥**
**ਸਭੁ ਜਗੁ ਕਾਜਲ ਕੋਠੜੀ ਤਨੁ ਮਨੁ ਦੇਹ ਸੁਆਹਿ ॥** [ਸਿਰੀਰਾਗੁ ਮਃ ੧, ਅੰਗ ੬੩]

੨. **ਹਉਮੈ ਮਮਤਾ ਕਰਦਾ ਆਇਆ ॥ ਆਸਾ ਮਨਸਾ ਬੰਧਿ ਚਲਾਇਆ ॥**
[ਮਾਰੂ ਮਃ ੧, ਅੰਗ ੧੦੩੧]

## *ਗੁਰਮੁਖਿ ਅੰਮ੍ਰਿਤੁ ਪੀਵਣਾ; ਨਾਨਕ ਸਬਦੁ ਵੀਚਾਰਿ ॥੧॥*

ਮੁਖੀ ਗੁਰੂ ਦੁਆਰਾ ਮ੍ਰਿਤੂ ਤੋਂ ਰਹਿਤ ਕਰਨ ਵਾਲੀ ਸ਼ਕਤੀ ਨਾਮ ਅੰਮ੍ਰਿਤ ਨੂੰ ਗੁਰੂ ਦੁਆਰਾ ਪੀਣਾ ਕਰੋ ਪਰ ਇਹ ਨਾਮ ਅੰਮ੍ਰਿਤ ਤਾਂ ਪ੍ਰਾਪਤ ਹੋਵੇਗਾ ਜੇ ਗੁਰੂ ਦੇ ਸਬਦੁ=ਉਪਦੇਸ਼ ਦੀ ਵੀਚਾਰ ਪ੍ਰਾਪਤ ਹੋਵੇਗੀ। ਜੈਸਾ ਕਿ :

**੧. ਅੰਮ੍ਰਿਤੁ ਏਕੋ ਸਬਦੁ ਹੈ ਨਾਨਕ ਗੁਰਮੁਖਿ ਪਾਇਆ ॥੨॥** [ਵਾਰ ਸੋਰਠਿ ਮਃ ੩, ਅੰਗ ੬੪੪]

**੨. ਅੰਮ੍ਰਿਤ ਸਬਦੁ ਪੀਵੈ ਜਨੁ ਕੋਇ ॥ ਨਾਨਕ ਤਾ ਕੀ ਪਰਮ ਗਤਿ ਹੋਇ ॥** [ਆਸਾ ਮਃ ੫, ਅੰਗ ੩੯੪]

**੩. ਅੰਮ੍ਰਿਤੁ ਨਾਮੁ ਨਿਧਾਨੁ ਹੈ ਮਿਲਿ ਪੀਵਹੁ ਭਾਈ ॥**
**ਜਿਸੁ ਸਿਮਰਤ ਸੁਖੁ ਪਾਈਐ ਸਭ ਤਿਖਾ ਬੁਝਾਈ ॥** [ਵਾਰ ਗਉੜੀ ਮਃ ੫, ਅੰਗ ੩੧੮]

## *ਮਃ ੩ ॥ ਸਹਜੇ ਜਾਗੈ; ਸਹਜੈ ਸੋਵੈ ॥*

ਗੁਰਮੁਖ ਸਹਜੇ=ਸੁਤੇ ਸਿਧ ਜਾਗੈ=ਜਾਗਦੇ ਹਨ ! ਸਹਜੈ ਸੋਵੈ=ਸੁਤੇ ਹੀ ਸੌਂਦੇ ਹਨ ਭਾਵ ਗੁਰਮੁਖਾਂ ਨੂੰ ਜਾਗ ਕੇ ਵੀ ਸਹਜੇ-ਸ਼ਾਂਤੀ ਹੈ ਸੋਵੈ=ਸੌਂਦੇ ਵੀ ਸ਼ਾਂਤੀ ਨਾਲ ਹਨ ਭਾਵ ਕੋਈ ਸੰਸਾਰੀ ਘਬਰਾਹਟ ਨਹੀਂ।

## *ਗੁਰਮੁਖਿ; ਅਨਦਿਨੁ ਉਸਤਤਿ ਹੋਵੈ ॥*

ਇਸੇ ਲਈ ਗੁਰਮੁਖਾਂ ਦੀ ਅਨ=ਰਾਤ ਦਿਨੁ=ਦਿਵਸ ਉਸਤਤਿ=ਸੋਭਾ ਹੋ ਰਹੀ ਹੈ।

ਅੰਤ੍ਰੀਵ=ਗੁਰਮੁਖ ਸਹਜ ਭਾਵ ਗਿਆਨ ਅਵਸਥਾ ਵਿਚ ਜਾਗਦਾ ਹੈ ਤੇ ਗੁਰਮੁਖ ਗਿਆਨ ਸ਼ਾਂਤੀ ਰੂਪ ਨੀਂਦ ਵਿਚ ਸੌਂਦਾ ਹੈ। ਗੁਰਮੁਖ ਰਾਤ ਦਿਨ ਵਾਹਿਗੁਰੂ ਦੀ ਉਸਤਤਿ ਵਿਚ ਜਤਨਸ਼ੀਲ ਰਹਿੰਦਾ ਹੈ। ਜੈਸਾ ਕਿ :

**ਗੁਰਮੁਖਿ ਜਾਗੇ ਗੁਣ ਗਿਆਨ ਬੀਚਾਰਿ ॥**
**ਸੇ ਜਨ ਜਾਗੇ ਜਿਨ ਨਾਮ ਪਿਆਰਿ ॥੧॥**
**ਸਹਜੇ ਜਾਗੈ ਸਵੈ ਨ ਕੋਇ ॥**
**ਪੂਰੇ ਗੁਰ ਤੇ ਬੂਝੈ ਜਨੁ ਕੋਇ ॥੧॥ਰਹਾਉ॥** [ਗਉੜੀ ਗੁਆ: ਮਃ ੩, ਅੰਗ ੧੬੦]

## *ਮਨਮੁਖ; ਭਰਮੈ ਸਹਸਾ ਹੋਵੈ ॥ ਅੰਤਰਿ ਚਿੰਤਾ; ਨੀਦ ਨ ਸੋਵੈ ॥*

ਇਸ ਤੋਂ ਉਲਟ ਮਨਮੁਖ ਪੁਰਸ਼ ਭਰਮ ਅਤੇ ਸੰਸਿਆਂ ਵਿਚ ਫਸਿਆ ਹੋਇਆ ਹੈ ਇਸ ਲਈ ਹਿਰਦੇ ਵਿਚ ਚਿੰਤਾ ਹੋਣ ਕਰਕੇ ਉਹ ਸ਼ਾਂਤੀ ਰੂਪ ਨੀਂਦ ਵਿਚ ਨਹੀਂ ਸੌਂਦਾ। ਜੈਸਾ ਕਿ :

**੧. ਮਨਮੁਖ ਭਰਮਿ ਭੁਲਾਣਾ ਨਾ ਤਿਸੁ ਰੰਗੁ ਹੈ ॥**
**ਮਰਸੀ ਹੋਇ ਵਿਡਾਣਾ, ਮਨਿ ਤਨਿ ਭੰਗੁ ਹੈ ॥** [ਸੂਹੀ ਮਃ ੧, ਅੰਗ ੭੫੨]

**੨. ਅੰਤਰਿ ਚਿੰਤਾ ਨੈਣੀ ਸੁਖੀ ਮੂਲਿ ਨ ਉਤਰੈ ਭੁਖ ॥**
**ਨਾਨਕ ਸਚੇ ਨਾਮ ਬਿਨੁ ਕਿਸੈ ਨ ਲਥੋ ਦੁਖੁ ॥੧॥** [ਮਃ ੫, ਅੰਗ ੩੧੯]

## *ਗਿਆਨੀ ਜਾਗਹਿ; ਸਵਹਿ ਸੁਭਾਇ ॥*
## *ਨਾਨਕ; ਨਾਮਿ ਰਤਿਆ ਬਲਿ ਜਾਉ ॥੨॥*

ਗਿਆਨਵਾਨ ਪੁਰਸ਼ ਸੁਭਾਇ=ਸੁਭਵਾਕ ਹੀ ਵਾ ਸੁਭਾਇ=ਪ੍ਰੇਮ ਪੂਰਬਕ ਗਿਆਨ ਅਵਸਥਾ ਵਿਚ ਜਾਗਦਾ ਹੈ ਅਤੇ ਸੁਤੇ ਸਿਧ ਹੀ ਗਿਆਨ ਵਿਚ ਸਵਹਿ=ਸੌਂਦਾ ਭਾਵ ਇਸਥਿਤ ਹੁੰਦਾ ਹੈ। ਗੁਰੂ ਸਾਹਿਬ ਜੀ ਫੁਰਮਾਉਂਦੇ ਹਨ ਕਿ ਹਰੀ ਨਾਮ ਵਿਚ ਜੋ ਗੁਰਮੁਖ ਰਤਿਆ=ਪ੍ਰੀਤਵਾਨ ਹੋਏ ਹਨ ਮੈਂ ਉਹਨਾਂ ਤੋਂ ਬਲਿ=ਬਲਿਹਾਰ ਕੁਰਬਾਨ ਜਾਉ=ਜਾਂਦਾ ਹਾਂ ॥੨॥

ਇਸ ਤੁਕ ਵਿਚ ਸਤਿਗੁਰੂ ਜੀ ਜਾਗਣ ਦੀ ਅਰ ਸੌਣ ਦੀ ਗੱਲ ਕਰਦੇ ਹਨ। ਸੌਣਾ ਤੇ ਜਾਗਣਾ ਜ਼ਿੰਦਗੀ ਦੀਆਂ ਦੋ ਅਲੱਗ-ਅਲੱਗ ਘਟਨਾਵਾਂ ਹਨ ਇਹਨਾਂ ਦੋਨਾਂ ਦਾ ਜੀਵਨ ਵਿਚ ਆਪਣਾ-ਆਪਣਾ ਵਿਸ਼ੇਸ਼ ਸਥਾਨ ਹੈ। ਹਰ ਸੌਣ ਤੋਂ ਬਾਅਦ ਜਾਗਣਾ ਹੁੰਦਾ ਹੈ ਜਿਵੇਂ ਹਰ ਰਾਤ ਤੋਂ ਬਾਅਦ ਦਿਨ ਦਾ ਉਜਾਲਾ ਹੁੰਦਾ ਹੈ। ਹੁਣ ਇਥੇ ਦੇਖਣਾ ਇਹ ਹੈ ਕਿ ਸੌਣ ਤੇ ਜਾਗਣ ਵਿਚ ਸਤਿਗੁਰੂ ਜੀ ਨੇ ਅੰਤ੍ਰੀਵ ਭਾਵ ਕੀ ਲਿਆ ਹੈ ? ਬਾਹਰ ਦਾ ਜਾਗਣ ਤੇ ਸੌਣਾ ਅਲੱਗ ਹੈ ਤੇ ਅੰਦਰ ਦਾ ਸੌਣਾ ਤੇ ਜਾਗਣਾ ਅਲੱਗ ਹੈ। ਬਾਹਰ ਦਾ ਕੇਵਲ ਦ੍ਰਿਸ਼ਟਾਂਤ ਹੈ। ਦ੍ਰਿਸ਼ਟਾਂਤ ਨੂੰ ਚੰਗੀ ਤਰ੍ਹਾਂ ਸਮਝਣ ਤੋਂ ਬਿਨਾਂ ਦਾ ਦ੍ਰਿਸ਼ਟਾਂਤ ਦੀ ਸਮਝ ਨਹੀਂ ਆਇਆ ਕਰਦੀ। ਜਿਥੇ ਤੱਕ ਸੁੱਤੇ ਇਨਸਾਨ ਦੀ ਹਾਲਤ ਹੈ ਨੀਂਦ ਵਿਚ ਸੈਂਕੜੇ ਉਪਾਧੀਆਂ ਨਜ਼ਰ ਆ ਰਹੀਆਂ ਹਨ ਜੈਸਾ ਕਿ ਸੁੱਤਾ ਵਿਅਕਤੀ ਮੁਰਦੇ ਦੇ ਸਮਾਨ ਹੈ। ਸੁੱਤੇ ਪਏ ਨੂੰ ਮਾਰਨਾ ਦੁਸ਼ਮਣ ਲਈ ਬਹੁਤ ਸਹਿਜ [ਸੌਖਾ] ਹੁੰਦਾ ਹੈ। ਜਾਗਦਾ ਵਿਅਕਤੀ ਦੁਸ਼ਮਣ ਤੋਂ ਮਾਰ ਨਹੀਂ ਖਾਂਦਾ। ਸੁੱਤੇ ਨੂੰ ਅਰਾਮ ਨਾਲ ਲੁੱਟਿਆ ਭੀ ਜਾ ਸਕਦਾ ਹੈ ਨੀਂਦ ਦੇ ਕਾਰਨ ਉਸਨੂੰ ਆਪਣੇ ਚੋਰਾਂ ਤੋਂ ਲੁਟੇ ਹੋਏ ਪਦਾਰਥ ਦਾ ਗਿਆਨ ਨਹੀਂ ਹੁੰਦਾ ਇਸ ਲਈ ਸੁਖ ਦੀ ਨੀਂਦ ਸੁਤਾ ਹੈ ਪਰ ਜਾਗਦੇ ਨੂੰ ਕੋਈ ਚੋਰ ਨੁਕਸਾਨ ਨਹੀਂ ਪਹੁੰਚਾ ਸਕਦਾ, ਅਰ ਸੁੱਤੇ ਪੁਰਸ਼ ਵਿਚ ਕਿਸੇ ਸੁੱਤੇ ਨੂੰ ਜਗਾਉਣ ਦੀ ਸ਼ਕਤੀ ਨਹੀਂ ਹੁੰਦੀ ਸੁੱਤੇ ਪੁਰਸ਼ ਵਿਚ ਨਾ ਆਪ ਤੇ ਨਾ ਦੂਜੇ ਨੂੰ ਦੁਸ਼ਮਣ ਤੋਂ ਬਚਾਉਣ ਦੀ ਸ਼ਕਤੀ ਹੁੰਦੀ ਹੈ ਜਦੋਂ ਕਿ ਜਾਗਦਾ ਪੁਰਸ਼ ਆਪ ਵੀ ਬਚਦਾ ਹੈ ਤੇ ਦੂਸਰੇ ਨੂੰ ਵੀ ਬਚਾਉਣ ਦੀ ਸ਼ਕਤੀ ਰਖਦਾ ਹੈ ਬਿਲਕੁਲ ਇਸੇ ਤਰ੍ਹਾਂ ਅੰਤ੍ਰੀਵ ਨੀਂਦ ਅਤੇ ਜਾਗਣ ਦੀ ਗੱਲ ਪ੍ਰਤੱਖ ਸਮਝ ਆ ਰਹੀ ਹੈ। ਅਵਿੱਦਿਆ ਦੀ ਨੀਂਦ ਵਿਚ ਸੁੱਤਾ ਪੁਰਸ਼ ਕਾਮ, ਕ੍ਰੋਧ ਆਦਿ ਚੋਰਾਂ ਤੋਂ ਬਚ ਨਹੀਂ ਸਕਦਾ। ਸ਼ੁਭ ਗੁਣਾਂ ਦੀ ਰਾਖੀ ਨਹੀਂ ਰਖ ਸਕਦਾ ਨਾ ਆਪਣੇ ਆਪ ਦੀ, ਨਾ ਦੂਸਰੇ ਦੀ। ਪਾਪ ਰੂਪ ਵੈਰੀ ਤੋਂ ਨਾ ਆਪ ਬਚ ਸਕਦਾ ਹੈ ਨਾ ਦੂਸਰੇ ਨੂੰ ਬਚਾ ਸਕਦਾ ਹੈ। ਗਿਆਨ ਜਾਗਰਤ ਵਿਚ ਨਾ ਆਪ ਜਾਗਦਾ ਹੈ, ਨਾ ਦੂਸਰੇ ਨੂੰ ਜਗਾ ਸਕਦਾ ਹੈ। ਅਵਿੱਦਿਆ ਦੀ ਨੀਂਦ ਵਿਚ ਸੁੱਤੇ ਅਗਿਆਨੀ ਪੁਰਸ਼ ਦਾ ਜੀਵਨ ਪ੍ਰਮਾਰਥੀ ਦ੍ਰਿਸ਼ਟੀ ਵਿਚ ਮੁਰਦਾ ਜੀਵਨ ਹੈ। ਜਿਸ ਵਿਚ ਪ੍ਰਭੂ ਦੇ ਨਾਮ ਗਿਆਨ ਦੀ ਜਿੰਦ ਕਲਾ ਨਹੀਂ ਹੈ। ਇਥੇ ਅੰਤ੍ਰੀਵ ਜਾਗਣ ਦਾ ਬਾਹਰ ਨਾਲੋਂ ਇਕ ਫਰਕ ਹੈ। ਜਾਗਿਆ ਪੁਰਸ਼ ਦੁਬਾਰਾ ਸੌਂ ਜਾਂਦਾ ਹੈ ਪਰ ਗਿਆਨ ਵਿਚ ਜਾਗਿਆ ਪੁਰਸ਼ ਮੁੜ ਕੇ ਅਵਿੱਦਿਆ ਵਿਚ ਨਹੀਂ ਸੌਂਦਾ। ਇਸ ਪੱਖ ਵਿਚ ਸਤਿਗੁਰੂ ਜੀ ਨੇ ਬਹੁਤ ਥਾਂ 'ਤੇ ਗੁਰਬਾਣੀ ਵਿਚ ਪ੍ਰਮਾਣ ਦਿੱਤੇ ਹਨ ਜੈਸਾ ਕਿ :

**੧. ਜਾਗਤ ਸੋਵਤ ਬਹੁ ਪ੍ਰਕਾਰ ॥ ਗੁਰਮੁਖਿ ਜਾਗੈ ਸੋਈ ਸਾਰੁ ॥**

[ਰਾਗ ਬਸੰਤ ਕਬੀਰ ਜੀ, ਅੰਗ ੧੧੯੪]

**੨. ਜਾਗਤੁ ਸੋਇਆ ਜਨਮੁ ਗਵਾਇਆ ॥**
**ਮਾਲੁ ਧਨੁ ਜੋਰਿਆ ਭਇਆ ਪਰਾਇਆ ॥** [ਰਾਗ ਸੂਹੀ ਕਬੀਰ ਜੀ ੭੯੨]

ਗਿਆਨ ਜਾਗਰਤ ਵਿਚ ਜਾਗਣ ਵਾਸਤੇ ਸਤਿਗੁਰੂ ਜੀ ਫੁਰਮਾਉਂਦੇ ਹਨ। ਜੈਸਾ ਕਿ :

**੧. ਜਾਗਿ ਲੇਹੁ ਰੇ ਮਨਾ ਜਾਗਿ ਲੇਹੁ ਕਹਾ ਗਾਫਲ ਸੋਇਆ ॥**
**ਜੋ ਤਨੁ ਉਪਜਿਆ ਸੰਗ ਹੀ ਸੋ ਭੀ ਸੰਗਿ ਨ ਹੋਇਆ ॥** [ਤਿਲੰਗ ਮਃ ੯ ਕਾਫੀ ਅੰਗ ੭੨੬]

**੨. ਜਾਗਤੁ ਰਹੈ ਸੁ ਕਬਹੁ ਨ ਸੋਵੈ ॥**
**ਤੀਨਿ ਤਿਲੋਕ ਸਮਾਧਿ ਪਲੋਵੈ ॥**
**ਬੀਜ ਮੰਤ੍ਰੁ ਲੈ ਹਿਰਦੈ ਰਹੈ ॥**
**ਮਨੂਆ ਉਲਟਿ ਸੁੰਨਿ ਮਹਿ ਗਹੈ ॥੫॥**
**ਜਾਗਤੁ ਰਹੈ ਨ ਅਲੀਆ ਭਾਖੈ ॥**
**ਪਾਚਉ ਇੰਦ੍ਰੀ ਬਸਿ ਕਰਿ ਰਾਖੈ ॥** [ਰਾਮਕਲੀ ਬਾਣੀ ਬੇਣੀ ਜੀ ਕੀ ਅੰਗ ੯੭੪]

ਇਹ ਸਭ ਦ੍ਰਿਸ਼ਟਾਂਤ ਪ੍ਰਮਾਣ ਗਿਆਨ ਰੂਪ ਜਾਗਰਤ ਅਵਸਥਾ ਵਿਚ ਜਗਾਉਣ ਲਈ ਪ੍ਰੇਰਨਾ ਕਰਦੇ ਹਨ।

## ਪਉੜੀ ॥ ਸੇ ਹਰਿ ਨਾਮੁ ਧਿਆਵਹਿ; ਜੋ ਹਰਿ ਰਤਿਆ ॥

ਨਾਮ ਨੂੰ ਉਹ ਹੀ ਧਿਆਵਹਿ=ਧਿਆਉਂਦਾ ਹੈ ਜੋ=ਜਿਸਦਾ ਮਨ ਹਰਿ=ਵਾਹਿਗੁਰੂ ਦੇ ਪ੍ਰੇਮ ਵਿਚ ਰਤਿਆ=ਤਦਾਕਾਰ ਹੋਇਆ ਹੈ। ਇਸ ਥਾਂ 'ਤੇ ਇਹ ਗੱਲ ਬੜੀ ਸਪੱਸ਼ਟ ਹੈ ਕਿ ਜੋ ਜਿਸਦੇ ਪ੍ਰੇਮ ਵਿਚ ਰੰਗਿਆ ਹੋਇਆ ਹੈ ਉਸਦੀ ਇਹੀ ਪਹਿਚਾਣ ਹੈ ਕਿ ਉਹ ਵਾਰ-ਵਾਰ ਉਸਦਾ ਨਾਮ ਉਸਦੇ ਗੁਣ ਚੇਤੇ ਕਰੇਗਾ। ਇਥੇ ਸਤਿਗੁਰੂ ਜੀ ਫਿਰ ਫੁਰਮਾਣ ਕਰਦੇ ਹਨ ਕਿ ਨਾਮ ਨੂੰ ਉਹੀ ਧਿਆਵੇਗਾ ਜਿਸ ਦਾ ਨਾਮੀ ਨਾਲ ਪ੍ਰੇਮ ਹੋਵੇਗਾ ਨਾਮੀ ਤੋਂ ਭਾਵ ਨਾਮ ਵਾਲਾ ਜਿਸ ਦਾ ਨਾਮ ਲਿਆ ਜਾਵੇ।

## ਹਰਿ ਇਕੁ ਧਿਆਵਹਿ ਇਕੁ; ਇਕੋ ਹਰਿ ਸਤਿਆ ॥

ਇਕੁ ਹਰਿ=ਵਾਹਿਗੁਰੂ ਨੂੰ ਇਕ ਮਨ ਹੋ ਕੇ ਧਿਆਵਹਿ=ਧਿਆਉਂਦਾ ਹੈ ਤੇ ਐਸਾ ਨਿਸਚਾ ਪ੍ਰਪੱਕ ਹੈ ਕਿ ਇਕੁ ਹਰਿ=ਵਾਹਿਗੁਰੂ ਹੀ ਸੱਤ ਭਾਵ ਨਾਸ ਤੋਂ ਰਹਿਤ ਹੈ; ਸਦਾ ਰਹਿਣ ਵਾਲਾ ਹੈ।

## ਹਰਿ ਇਕੋ ਵਰਤੈ ਇਕੁ; ਇਕੋ ਉਤਪਤਿਆ ॥

ਹਰ ਇਕ ਵਿਚ ਇਕੋ ਵਾਹਿਗੁਰੂ ਵਰਤਦਾ ਹੈ ਅਤੇ ਇੱਕ ਨੇ ਹੀ ਸਭ ਨੂੰ ਉਤਪਤਿਆ=ਉਤਪੰਨ ਭਾਵ ਪੈਦਾ ਕੀਤਾ ਹੈ। ਜੈਸਾ ਕਿ :

੧. **ਹਰਿ ਇਕੋ ਦਾਤਾ ਵਰਤਦਾ ਦੂਜਾ ਅਵਰੁ ਨ ਕੋਇ ॥** [ਸ੍ਰੀਰਾਗੁ ਮਃ ੩, ਅੰਗ ੩੬]

੨. **ਹਰਿ ਇਕੋ ਕਰਤਾ ਇਕੁ ਇਕੋ ਦੀਬਾਣੁ ਹਰਿ ॥** [ਸਿਰੀਰਾਗ ਕੀ ਵਾਰ ਮਃ ੪, ਅੰਗ ੮੩]

## ਜੋ ਹਰਿ ਨਾਮੁ ਧਿਆਵਹਿ; ਤਿਨ੍ ਡਰੁ ਸਟਿ ਘਤਿਆ ॥

ਜੋ ਪੁਰਸ਼ ਹਰੀ ਵਾਹਿਗੁਰੂ ਪ੍ਰਮੇਸ਼ਰ ਦੇ ਨਾਮ ਨੂੰ ਧਿਆਵਹਿ=ਧਿਆਉਂਦੇ ਹਨ ਉਹਨਾਂ ਨੇ ਜਮਾਂ ਦਾ ਡਰੁ=ਭੈ ਸਟਿ=ਸੁੱਟ ਘੱਤਿਆ=ਦਿੱਤਾ ਹੈ। ਜੈਸਾ ਕਿ :

੧. **ਨਿਰਭਉ ਜਪੈ ਸਗਲ ਭਉ ਮਿਟੈ ॥** [ਗਉੜੀ ਮਃ ੫, ਅੰਗ ੨੯੩]

੨. **ਨਿਰਭਉ ਭਏ ਸਗਲ ਭਉ ਮਿਟਿਆ ਰਾਖੇ ਰਾਖਨਹਾਰੇ ॥** [ਆਸਾ ਮਃ ੫, ਅੰਗ ੩੮੩]

੩. **ਨਿਰਭਉ ਭਏ ਸਗਲ ਭਉ ਮਿਟਿਆ ਚਰਨ ਕਮਲ ਆਧਾਰੈ ॥** [ਸਾਰਗ ਮਃ ੫, ਅੰਗ ੧੨੧੭]

ਜੋ ਗੁਰਮੁਖ ਜਨ ਵਾਹਿਗੁਰੂ ਪ੍ਰਮੇਸ਼ਰ ਦੇ ਨਾਮ ਨੂੰ ਧਿਆਉਂਦੇ ਹਨ ਉਹਨਾਂ ਨੇ ਜਮਾਂ ਦਾ ਡਰ ਆਪਣੇ ਮਨ ਤੋਂ ਲਾਹ ਦਿੱਤਾ ਹੈ। ਜਿਵੇਂ ਅਜਾਮਲ ਪਾਪੀ ਨੂੰ ਸਾਰਾ ਸੰਸਾਰ ਜਾਣਦਾ ਸੀ ਕਿ ਕਿਹੋ ਜਿਹਾ ਪਾਪਾਤਮਾ ਦੁਰਾਚਾਰੀ, ਜੀਵਾਂ ਦੀ ਹੱਤਿਆ ਕਰਨ ਵਾਲਾ, ਮਾਸ ਸ਼ਰਾਬ ਵਰਗੀਆਂ ਨਖਿਧ ਵਸਤੂਆਂ ਵਰਤਣ ਵਾਲਾ ਵਿਭਚਾਰੀ ਵੇਸਵਾ ਗਾਮੀ ਜਿਸਦਾ ਜੀਵਨ ਇਕ ਨਰਕ ਵਰਗਾ ਸੀ ਅਚਾਨਕ ਮਹਾਪੁਰਸ਼ਾਂ ਦੇ ਮਿਲਾਪ ਤੋਂ ਇਕ ਜੁਗਤੀ ਦੀ ਪ੍ਰਾਪਤੀ ਹੋਈ ਕਿ ਸਤਵੇਂ ਪੁੱਤਰ ਦਾ ਨਾਮ ਨਾਰਾਇਣ ਰੱਖਿਆ। ਅੰਤ ਸਮੇਂ ਵਿਆਕੁਲ ਹੁੰਦਿਆਂ ਪੁੱਤਰ ਸ਼ਬਦ ਛੱਡ ਕੇ ਕੇਵਲ ਨਾਰਾਇਣ ਰੱਖਿਆ ਕਰੋ ਦੀ ਧੁਨ ਉਚਾਰਨ ਕੀਤੀ ਨਾਮ ਦੇ ਪ੍ਰਤਾਪ ਕਰਕੇ ਨਰਕਾਂ ਵਿਚ ਗੋਤੇ ਨਹੀਂ ਖਾਧੇ। ਜਮਾਂ ਦਾ ਡਰ ਨਾਮ ਦੇ ਪ੍ਰਤਾਪ ਦੁਆਰਾ ਸੁੱਟ-ਘੱਤਿਆ ਇਸ ਲਈ ਸਤਿਗੁਰੂ ਜੀ ਨੇ ਨਾਮ ਨੂੰ ਨਿਰਭੈਤਾ ਦਾ ਦਾਨ ਦੇਣ ਵਾਲਾ ਦੱਸਿਆ ਹੈ। ਪਰ ਨਾਮ ਵੀ ਉਹ ਹੀ ਜਪ ਸਕਦਾ ਹੈ ਜਿਸ ਨੂੰ ਵਾਹਿਗੁਰੂ ਸੁਮੱਤ ਬਖਸ਼ੇ।

## *ਗੁਰਮਤੀ ਦੇਵੈ ਆਪਿ; ਗੁਰਮੁਖਿ ਹਰਿ ਜਪਿਆ ॥੯॥*

ਵਾਹਿਗੁਰੂ ਆਪ ਹੀ ਗੁਰਮੁਖਾਂ ਨੂੰ ਗੁਰੂ ਦੁਆਰਾ ਨਾਮ ਜਪਣ ਦੀ ਗੁਰਮਤੀ=ਸਿਖਿਆ ਦੇਵੈ=ਦਿੰਦਾ ਹੈ। ਉਹਨਾਂ ਗੁਰਮੁਖਾਂ ਨੇ ਹਰੀ ਵਾਹਿਗੁਰੂ ਦੇ ਜਾਪ ਨੂੰ ਜਪਿਆ ਹੈ॥੯॥ ਜੈਸਾ ਕਿ :

੧. **ਗੁਰ ਕਿਰਪਾ ਜਿਹ ਨਰ ਕਉ ਕੀਨੀ ਤਿਹ ਇਹ ਜੁਗਤਿ ਪਛਾਨੀ॥**

[ਸੋਰਠਿ ਮਃ ੯, ਅੰਗ ੬੩੩]

੨. **ਗੁਰਮਤੀ ਹਰਿ ਮੰਨਿ ਵਸਾਇਆ॥ ਹਰਖੁ ਸੋਗੁ ਸਭੁ ਮੋਹੁ ਗਵਾਇਆ॥**

[ਮਾਝ ਮਃ ੩, ਅੰਗ ੧੨੨]

੩. **ਗੁਰਮਤਿ ਨਾਮੁ ਮੇਰਾ ਪ੍ਰਾਨ ਸਖਾਈ ਹਰਿ ਕੀਰਤਿ ਹਮਰੀ ਰਹਰਾਸਿ॥**

[ਰਾਗ ਗੂਜਰੀ ਮਃ ੪, ਅੰਗ ੧੦]

ਵਾਹਿਗੁਰੂ ਜੀ ਕਾ ਖ਼ਾਲਸਾ॥ ਵਾਹਿਗੁਰੂ ਜੀ ਕੀ ਫ਼ਤਹ॥

ਮੁਖਵਾਕ ੭੮ [ਆਦਿ ਅੰਗ ੬੪੭-੪੮]

*ਸਲੋਕੁ ਮਃ ੩ ॥ ਹਸਤੀ ਸਿਰਿ ਜਿਉ ਅੰਕਸੁ ਹੈ ਅਹਰਣਿ ਜਿਉ ਸਿਰੁ ਦੇਇ ॥ ਮਨੁ ਤਨੁ ਆਗੈ ਰਾਖਿ ਕੈ ਊਭੀ ਸੇਵ ਕਰੇਇ ॥ ਇਉ ਗੁਰਮੁਖਿ ਆਪੁ ਨਿਵਾਰੀਐ ਸਭੁ ਰਾਜੁ ਸ੍ਰਿਸਟਿ ਕਾ ਲੇਇ ॥ ਨਾਨਕ ਗੁਰਮੁਖਿ ਬੁਝੀਐ ਜਾ ਆਪੇ ਨਦਰਿ ਕਰੇਇ ॥੧॥ ਮਃ ੩ ॥ ਜਿਨ ਗੁਰਮੁਖਿ ਨਾਮੁ ਧਿਆਇਆ ਆਏ ਤੇ ਪਰਵਾਣੁ ॥ ਨਾਨਕ ਕੁਲ ਉਧਾਰਹਿ ਆਪਣਾ ਦਰਗਹ ਪਾਵਹਿ ਮਾਣੁ ॥੨॥ ਪਉੜੀ ॥ ਗੁਰਮੁਖਿ ਸਖੀਆ ਸਿਖ ਗੁਰੂ ਮੇਲਾਈਆ ॥ ਇਕਿ ਸੇਵਕ ਗੁਰ ਪਾਸਿ ਇਕਿ ਗੁਰਿ ਕਾਰੈ ਲਾਈਆ ॥ ਜਿਨਾ ਗੁਰੁ ਪਿਆਰਾ ਮਨਿ ਚਿਤਿ ਤਿਨਾ ਭਾਉ ਗੁਰੂ ਦੇਵਾਈਆ ॥ ਗੁਰ ਸਿਖਾ ਇਕੋ ਪਿਆਰੁ ਗੁਰ ਮਿਤਾ ਪੁਤਾ ਭਾਈਆ ॥ ਗੁਰੁ ਸਤਿਗੁਰੁ ਬੋਲਹੁ ਸਭਿ ਗੁਰੁ ਆਖਿ ਗੁਰੂ ਜੀਵਾਈਆ ॥੧੪॥*

## ਸਲੋਕੁ ਮਃ ੩ ॥

ਇਹ ਅੰਮ੍ਰਿਤ ਬਚਨ ਸ੍ਰੀ ਗੁਰੂ ਅਮਰਦਾਸ ਜੀ ਦਾ ਉਚਾਰਨ ਕੀਤਾ ਹੋਇਆ ਹੈ। ਸਿੱਖਾਂ ਦੇ ਪੁੱਛਣ ਤੋਂ ਕਿ ਸੇਵਾ ਦਾ ਕੀ ਢੰਗ ਹੈ ਕਿਸ ਜੁਗਤੀ ਦੁਆਰਾ ਕੀਤੀ ਹੋਈ ਸੇਵਾ ਸਫਲੀ ਹੈ ਇਸ ਦੇ ਉੱਤਰ ਵਿਚ ਸਤਿਗੁਰੂ ਜੀ ਨੇ ਇਸ ਅੰਮ੍ਰਿਤਮਈ ਮੁਖਵਾਕ ਦੀ ਰਚਨਾ ਕੀਤੀ ਔਰ ਸੇਵਾ ਦੀ ਜੁਗਤ ਪ੍ਰਦਾਨ ਕੀਤੀ।

## ਹਸਤੀ ਸਿਰਿ ਜਿਉ ਅੰਕਸੁ ਹੈ; ਅਹਰਣਿ ਜਿਉ ਸਿਰੁ ਦੇਇ ॥

ਹਸਤੀ=ਹਾਥੀ ਦੇ ਸਿਰਿ=ਸੀਸ ਤੇ ਜਿਉ=ਜਿਵੇਂ ਅੰਕਸੁ=ਕੁੰਡਾ, ਅਹਰਣਿ ਜਿਉ=ਜਿਵੇਂ ਹਥੌੜੇ ਹੇਠ ਆਪਣਾ ਸਿਰ ਦੇਂਦੀ ਹੈ। ਇਹ ਦੋ ਜੁਗਤਾਂ ਗੁਰੂ ਅਮਰਦਾਸ ਜੀ ਪ੍ਰਦਾਨ ਕਰਦੇ ਹਨ।

## ਮਨੁ ਤਨੁ ਆਗੈ ਰਾਖਿ ਕੈ; ਊਭੀ ਸੇਵ ਕਰੇਇ ॥

ਇਸੇ ਤਰ੍ਹਾਂ ਸਿੱਖ ਨੂੰ ਚਾਹੀਦਾ ਹੈ ਕਿ ਮਨ ਤਨ ਗੁਰੂ ਦੇ ਅੱਗੇ ਰੱਖ ਕੇ ਊਭੀ=ਖੜ੍ਹੀ ਭਾਵ ਸਮਾਹਿਤ ਚਿਤ ਹੋ ਕੇ ਸੇਵਾ ਕਰੇ ਵਾ-ਊਭੀ ਸੇਵ=ਉਹ ਸੇਵਾ ਜੋ ਖੜ੍ਹੇ ਹੋ ਕੇ ਕਰੀਏ ਅਰਥਾਤ ਆਲਸ ਛੱਡ ਕੇ ਕੀਤੀ ਔਖੀ ਸੇਵਾ।

## ਇਉ ਗੁਰਮੁਖਿ ਆਪੁ ਨਿਵਾਰੀਐ; ਸਭੁ ਰਾਜੁ ਸ੍ਰਿਸਟਿ ਕਾ ਲੇਇ ॥

ਇਉ=ਇਸੇ ਤਰ੍ਹਾਂ ਗੁਰਮੁਖਿ=ਗੁਰਸਿੱਖ ਆਪੁ ਨਿਵਾਰੀਐ=ਹੰਕਾਰ ਰਹਿਤ ਹੋ ਕੇ, ਆਪਾ ਭਾਵ ਤਿਆਗ ਕੇ ਸਾਰੀ ਸ੍ਰਿਸਟੀ ਦਾ ਰਾਜ ਲੈ ਲੈਂਦਾ ਹੈ। ਇਸ ਸ਼ਬਦ ਦੀ ਪਹਿਲੀ ਤੁਕ ਵਿਚ ਜੋ ਦ੍ਰਿਸ਼ਟਾਂਤ ਆਇਆ ਹੈ ਉਸਨੂੰ ਸਪੱਸ਼ਟ ਰੂਪ ਵਿਚ ਸਮਝਣ ਲਈ, ਜਿਸਦੇ ਨਾਲ ਅਰਥ ਦੀ ਸਪੱਸ਼ਟਤਾ ਹੋਣੀ ਹੈ, ਕੁਝ ਵੀਚਾਰ ਕਰਨੀ ਜ਼ਰੂਰੀ ਹੈ। ਜਿਸ ਲੋਹੇ ਦਾ ਕੁੰਡਾ ਬਣਦਾ ਹੈ ਉਹ ਲੋਹੇ ਦਾ ਟੁਕੜਾ ਪਹਿਲਾਂ ਆਪਣੇ ਆਪ ਨੂੰ ਲੁਹਾਰ ਦੇ ਹਵਾਲੇ ਕਰ ਦਿੰਦਾ ਹੈ ਭਾਵ ਲੁਹਾਰ ਦੇ ਵੱਸ ਵਿਚ ਪੈ ਜਾਂਦਾ ਹੈ। ਲੁਹਾਰ ਉਸਨੂੰ ਭੱਠੀ ਵਿਚ ਪਾ ਕੇ ਤਾਅ ਦਿੰਦਾ ਹੈ, ਉਸ ਲੋਹੇ ਨੇ ਕਦੇ ਇਤਰਾਜ ਨਹੀਂ ਕੀਤਾ ਕਿ ਐਸਾ ਕਿਉਂ ਹੋ ਰਿਹਾ ਹੈ, ਬੇਜੁਬਾਨ ਹੋਇਆ ਫਿਰ ਲੁਹਾਰ ਦੀ ਅਹਿਰਣ 'ਤੇ ਸਿਰ ਰੱਖ ਦਿੰਦਾ ਹੈ। ਲੁਹਾਰ ਸੱਟਾਂ ਮਾਰ-ਮਾਰ ਕੇ ਉਸਨੂੰ ਇਕ ਅੰਕਸ਼ੁ=ਕੁੰਡਾ ਬਣਾ ਦਿੰਦਾ ਹੈ, ਜਦੋਂ ਕੁੰਡੇ ਦੀ ਸ਼ਕਲ ਤਿਆਰ ਹੋ ਜਾਂਦੀ ਹੈ ਤਾਂ ਜੀਵਾਂ ਵਿਚੋਂ ਸਭ ਤੋਂ ਕੱਦਾਵਰ ਜਾਨਵਰ ਜੋ ਹਾਥੀ ਹੈ ਉਸਦੇ ਸਿਰ 'ਤੇ ਚੜ੍ਹ ਬੈਠਦਾ ਹੈ। ਹਾਥੀ ਜਿਤਨਾ ਕੁੰਡੇ ਤੋਂ ਭੈ-ਭੀਤ ਹੈ ਸੰਸਾਰ ਵਿਚ ਕਿਸੇ ਚੀਜ਼ ਤੋਂ ਨਹੀਂ। ਲੋਹੇ ਦੇ ਟੁਕੜੇ ਨੇ ਆਪਣਾ ਆਪ ਗਵਾ ਕੇ ਲੁਹਾਰ ਦੀ ਮਰਜ਼ੀ ਅਨੁਸਾਰ ਢਲ ਕੇ ਇਕ ਨਵਾਂ ਜੀਵਨ, ਹਾਥੀ 'ਤੇ ਰਾਜ ਕਰਨ ਵਾਲਾ ਪ੍ਰਾਪਤ ਕਰ ਲਿਆ। ਇਹ ਜੁਗਤ, ਦ੍ਰਿਸ਼ਟਾਂਤ ਗੁਰੂ ਅਮਰਦਾਸ ਜੀ ਇਥੇ ਸਿੱਖ ਪ੍ਰਤੀ ਦਿੰਦੇ ਹਨ ਇਸ ਦਾ ਅੰਤਰੀਵ

ਭਾਵ, ਦਾ ਦ੍ਰਿਸਟਾਂਤ ਸਿੱਖ, ਦੇ ਪ੍ਰਥਾਇ ਹੈ। ਇਸੇ ਤਰ੍ਹਾਂ ਸਿੱਖ ਵੀ ਲੋਹੇ ਦੀ ਨਿਆਈਂ ਹੈ ਜੋ ਆਪਣਾ ਆਪ ਭਾਵ ਸਭ ਕੁਝ ਗੁਰੂ ਰੂਪ ਲੁਹਾਰ ਨੂੰ ਅਰਪਣ ਕਰਦਾ ਹੈ। ਜੈਸਾ ਕਿ :

**ਤਨੁ ਮਨੁ ਧਨੁ ਸਭੁ ਸਉਪਿ ਗੁਰ ਕਉ ਹੁਕਮਿ ਮੰਨਿਐ ਪਾਈਐ॥**

[ਰਾਮਕਲੀ ਮਃ ੩, ਅੰਗ ੯੧੮]

ਫਿਰ ਗੁਰੂ ਨੇ ਸਿੱਖ ਨੂੰ ਸਤਸੰਗਤ ਦੀ ਭੱਠੀ ਵਿਚ ਰੱਖ ਕੇ ਜਪ ਤਪ ਦਾ ਤਾਅ-ਸੇਕ ਦੇ ਕੇ ਫਿਰ ਜਿਸ ਤਰ੍ਹਾਂ ਲੁਹਾਰ ਅਹਿਰਣ 'ਤੇ ਗਰਮ ਲੋਹੇ ਨੂੰ ਰੱਖ ਕੇ ਸੱਟਾਂ ਮਾਰਦਾ ਹੈ। ਇਸ ਤਰ੍ਹਾਂ ਜਗਿਆਸੂ ਦੀ ਬੁਧੀ ਅਹਿਰਣ ਦੀ ਤਰ੍ਹਾਂ ਅਚੱਲ-ਅਡੋਲ ਹੋਣੀ ਚਾਹੀਦੀ ਹੈ। ਫਿਰ ਗੁਰੂ ਦੇ ਉਪਦੇਸ਼ ਰੂਪੀ ਹਥੌੜੇ ਦੀਆਂ ਸੱਟਾਂ ਪੈਣ ਨਾਲ ਨਵਾਂ ਜੀਵਨ ਮਿਲ ਜਾਂਦਾ ਹੈ ? ਜੈਸਾ ਕਿ :

੧. **ਸਤਿਗੁਰ ਕੈ ਜਨਮੇ ਗਵਨੁ ਮਿਟਾਇਆ।** [ਰਾਮਕਲੀ ਮਃ ੧, ਅੰਗ ੯੪੦]

੨. **ਮੁਰਦਾ ਹੋਇ ਮੁਰੀਦੁ ਨ ਗਲੀ ਹੋਵਣਾ।**
**ਸਾਬਰੁ ਸਿਦਕਿ ਸਹੀਦੁ ਭਰਮ ਭਉ ਖੋਵਣਾ।** [ਭਾਈ ਗੁਰਦਾਸ ਵਾਰ ੩, ਪਉੜੀ ੧੮]

੩. **ਭ੍ਰਿੰਗੀ ਹੋਵੈ ਕੀੜਿਅਹੁ ਕਿਵ ਆਖਿ ਵਖਾਣੈ॥** [ਭਾਈ ਗੁਰਦਾਸ ਵਾਰ ੨੭, ਪਉੜੀ ੨੭]

੪. **ਜੀਵਤ ਮੁਏ ਮੁਏ ਸੇ ਜੀਵੇ॥** [ਆਸਾ ਮਃ ੫, ਅੰਗ ੩੭੪]

**ਸਾਖੀ**—ਇਸ ਸ਼ਬਦ ਦੀਆਂ ਪਹਿਲੀਆਂ ਤੁੱਕਾਂ ਵਿਚ ਗੁਰੂ ਅਮਰਦਾਸ ਜੀ ਦੇ ਆਪਣੇ ਜੀਵਨ ਦਾ ਸਿਧਾਂਤ ਅੰਕਿਤ ਹੈ। ਸਿੱਖ ਰੂਪ ਵਿਚ ਕਿਤਨੀ ਮਹਾਨ ਘਾਲਣਾ ਘਾਲੀ। ਜਿਸ ਉਮਰ ਵਿਚ ਦੁਨੀਆਂ ਦੇ ਲੋਕ ਸੰਸਾਰਕ ਕੰਮਾਂ ਤੋਂ ਵਿਹਲੇ ਹੋ ਕੇ ਸੁਖ ਆਰਾਮ ਲੈਂਦੇ ਹਨ ਉਸ ਬਿਰਧ ਅਵਸਥਾ ਵਿਚ ਗੁਰੂ ਅਮਰਦਾਸ ਜੀ ਨੇ ਸੁਖ-ਆਰਾਮ ਤਿਆਗ ਗੁਰੂ ਅੰਗਦ ਸਾਹਿਬ ਜੀ ਦੀ ਚਰਨ ਸ਼ਰਨ ਵਿਚ ਖਡੂਰ ਸਾਹਿਬ ਪਹੁੰਚੇ। ਗੁਰੂ ਸ਼ਰਨ ਵਿਚ ਰਹਿ ਕੇ ਮਹਾਨ ਘਾਲਣਾ ਘਾਲਣੀ ਅਰੰਭ ਕਰ ਕੀਤੀ। ਪਿਛਲਿਆਂ ਜੁਗਾਂ ਵਿਚ ਧੂਣੀਆਂ ਤਾਪਣ, ਜਲ ਧਾਰੇ ਕਰਨ, ਭੁੱਖੇ-ਪਿਆਸੇ ਰਹਿਣ ਵਰਗੀਆਂ ਘਾਲਣਾਂ ਘਾਲੀਆਂ ਜਾਂਦੀਆਂ ਸਨ ਜੈਸਾ ਕਿ ਇਤਿਹਾਸ ਵਿਚ ਅੰਕਿਤ ਹੈ :

**ਪ੍ਰਿਥਮ ਜੁਗਨ ਮਹਿਂ ਤਪ ਕੋ ਤਾਪਹਿਂ ਛੁਧਾ ਪਿਪਾਸਾ ਸਹਿ ਕਹ ਸੋਇ॥**
**ਪੰਚਾਗਨਿ ਤਾਪਹਿਂ, ਜਲ ਪੈਠਹਿਂ, ਬਰਖਾ ਸਹਹਿਂ, ਨਗਨ ਤਨ ਹੋਇ॥੨॥**
**ਏਕ ਚਰਨ ਪਰ ਠਾਢੇ ਹੋਵਤਿ, ਊਰਧਿ ਬਾਹੁ ਕਿਤੇ ਰਹੰਤਿ॥**
**ਕੈ ਲਟਕਤਿ ਹੈਂ, ਊਪਰ ਪਦ ਕਰਿ, ਚਹੈਂ ਪ੍ਰਸੰਨ ਹੋਹਿ ਭਗਵੰਤ॥**
**ਸੋ ਤਪ ਫਲ ਅਬ ਕਲੀ ਕਾਲ ਮਹਿਂ, ਸਤਿ ਸੰਗਤਿ ਸੇਵਨ ਕਰਿਯੰਤਿ॥**
**ਜਲ ਢੋਵਨਿ ਅਰ ਲਕਰੀ ਲਜਾਵਨਿ, ਕਰਨ ਬੀਜਨੋ ਪ੍ਰਭੁ ਸਿਮਰੰਤਿ॥੩॥**
**ਚਰਨ ਪਖਾਰਨਿ ਅੰਨਿ ਪਕਾਵਿਨ, ਇਤਯਾਦਿਕ ਜੇਤਿਕ ਹੈਂ ਆਨਿ॥**
**ਮਿਲਿ ਸਤਿਸੰਗ ਕਰਨ ਜੋ ਸੇਵਾ, ਅਧਿਕ ਤਪਨ ਫਲ ਹੋਹਿ ਮਹਾਨ॥**
**ਇਮਿ ਬਿਚਾਰਿ ਸ਼੍ਰੀ ਅਮਰ ਕਰਯੋ ਉਰ, ਆਨੌਂ ਨੀਰ ਆਪਨੇ ਪਾਨ॥**
**ਨਿਤਿ ਸਤਿਸੰਗਤਿ ਦੇਵਨਿ ਠਾਨੌਂ, ਅਰੁ ਸਤਿਗੁਰੁ ਤਨ ਕਰਹਿਂ ਸ਼ਨਾਨ॥੪॥**

[ਗੁਰ ਪ੍ਰਤਾਪ ਸੂਰਜ ਗ੍ਰੰਥ ਰਾਸਿ ੧ ਅੰਸੂ ੧੬]

ਸੀਸ ਤੇ ਗਾਗਰ ਚੁੱਕ ਬਿਆਸਾ ਤੋਂ ਸਤਿਗੁਰੂ ਦੇ ਇਸ਼ਨਾਨ ਲਈ ਅਤੇ ਲੰਗਰ ਲਈ ਜਲ ਦੀ ਸੇਵਾ ਕਰਦਿਆਂ ਜਦੋਂ ਇਕ ਸਾਲ ਬਤੀਤ ਹੋ ਗਿਆ ਤੇ ਲੋਕ ਹਾਸੀ ਕਰਨ ਲੱਗ ਪਏ। ਜੈਸਾ ਕਿ :

**ਨਰ ਉਪਹਾਸ ਕਰਨਿ ਸਭਿ ਲਾਗੇ ਬ੍ਰਿਧ ਹੋਇ ਕਿਆ ਕੀਨੀ ਢਾਲਿ॥੭॥**

[ਗੁਰ ਪ੍ਰਤਾਪ ਰਾਸਿ ੧ ਅੰਸੂ ੧੬]

ਇਉਂ ਇਕ ਸਾਲ ਦਾ ਸਮਾਂ ਬਤੀਤ ਹੋ ਗਿਆ ਸਰੀਰ ਦੇ ਬਸਤਰ ਪੁਰਾਣੇ ਹੋ ਗਏ ਪਰ ਸੇਵਾ ਵਿਚ ਉਸੇ ਤਰ੍ਹਾਂ ਤਤਪਰ ਰਹੇ ਹੋਰ ਕੋਈ ਮਨੋਰਥ ਮਨ ਵਿਚ ਨਹੀਂ ਹੈ।

**ਏਕ ਬਰਖ ਬੀਤਯੋ ਪਿਖਿ ਸਤਿਗੁਰ, ਗਜ ਡੇਢਿਕ ਤਬ ਦੀਨ ਰੁਮਾਲ॥...੯॥**

[ਗੁਰ ਪ੍ਰਤਾਪ ਰਾਸਿ ੧ ਅੰਸੂ ੧੬]

੭੨ ਵਰਿਆਂ ਦੀ ਉਮਰ ਵਿਚ ਸਤਿਗੁਰ ਦੀ ਸ਼ਰਣ ਆਏ ਸਨ। ਭੱਟਾਂ ਦੇ ਕਥਨ ਅਨੁਸਾਰ:

**ਤੀਸ ਇਕੁ ਅਰੁ ਪੰਜਿ ਸਿਧੁ ਪੈਤੀਸ ਨ ਖੀਣਉ॥** [ਸਵਈਏ ਮਃ ੩ ਕੇ ਅੰਗ ੧੩੯੪]

੩੦+੧+੫+੩੫=੭੧

ਭਾਵ ੭੧ ਵਰਿਆਂ ਦੇ ਗੁਰੂ ਸ਼ਰਣ ਆਏ ਸਨ। ਦੂਸਰੇ ਸਾਲ ਦੂਜਾ ਰੁਮਾਲ ਦਿੱਤਾ ਤੀਸਰੇ ਸਾਲ ਫਿਰ ਤੀਜਾ ਰੁਮਾਲ ਦਿੱਤਾ ਇਸ ਤਰ੍ਹਾਂ ਬਾਰਾਂ ਸਾਲਾਂ ਵਿਚ ਬਾਰਾਂ ਰੁਮਾਲਾਂ ਦੀ ਬਖਸ਼ਿਸ਼ ਹੋਈ ਜੋ ਵੀ ਰੁਮਾਲ ਮਿਲਦਾ ਉਸਨੂੰ ਸੀਸ ਤੇ ਬੰਨ ਲੈਂਦੇ ਤੇ ਮੁੜਕੇ ਉਤਾਰਦੇ ਨਹੀਂ ਸਨ। ਬਾਰਾਂ ਰੁਮਾਲ ਸਤਿਗੁਰ ਜੀ ਦੇ ਸੀਸ ਤੇ ਸਨ। ਸੇਵਾ ਕਰਦਿਆਂ ਜਦੋਂ ਸਤਵਾਂ-ਵਰ੍ਹਾਂ ਆਇਆ ਤਾਂ ਚੜਦੇ ਸੂਰਜ ਦੀ ਲਾਲੀ ਵਾਂਗ ਗਿਆਨ ਦਾ ਪ੍ਰਕਾਸ਼ ਹੋਇਆ। ਸੇਵਾ ਸਿਮਰਨ ਦੇ ਪ੍ਰਤਾਪ ਨਾਲ ਸਭ ਰਿਧੀਆਂ ਸਿਧੀਆਂ ਪ੍ਰਾਪਤ ਹੋ ਗਈਆਂ। ਜੈਸਾ ਕਿ:

**ਨਵ ਨਿਧੀ ਅਠਾਰਹ ਸਿਧੀ ਪਿਛੈ ਲਗੀਆ ਫਿਰਹਿ ਜੋ ਹਰਿ ਹਿਰਦੈ ਸਦਾ ਵਸਾਇ॥**

[ਵਾਰ ਸੋਰਠਿ ਮਃ ੩, ਅੰਗ ੬੪੯]

ਇਸ ਤਰ੍ਹਾਂ ਬਾਰਾਂ ਸਾਲ ਬੀਤ ਗਏ ਸਰਦੀ ਦੀ ਮੌਸਮ ਕਾਲੀ ਬੋਲੀ ਰਾਤ ਜੁਲਾਹੇ ਦੀ ਖੱਡੀ ਵਿਚ ਡਿੱਗੇ ਜੁਲਾਹੇ ਨੇ ਆਵਾਜ਼ ਦਿੱਤੀ ਕੌਣ ਹੈ। ਜੁਲਾਹੀ ਨੇ ਬਿਜਲੀ ਦੀ ਚਮਕ ਦੇ ਨਾਲ ਦੇਖ ਕੇ ਕਿਹਾ ਕਿ ਇਹ ਤਾਂ ਅਮਰੂ ਨਿਥਾਵਾ ਹੈ। ਬਾਬਾ ਅਮਰਦਾਸ ਜੀ ਦੇ ਸੁਭਾਵਕ ਹੀ ਮੂੰਹੋਂ ਨਿਕਲਿਆ ਕਿ ਕਮਲੀਏ! ਹੁਣ ਤਾਂ ਮੈਂ ਥਾਂ ਵਾਲਾ ਹਾਂ ਨਿਥਾਵਾਂ ਤਾਂ ਉਦੋਂ ਸੀ ਜਦੋਂ ਗੁਰੂ ਨਹੀਂ ਸੀ ਮਿਲਿਆ। ਇਤਨਾ ਬਚਨ ਕਹਿੰਦਿਆਂ ਹੀ ਬਚਨ ਦੀ ਬਰਕਤ ਨਾਲ ਜੁਲਾਹੀ ਝੱਲੀ ਹੋ ਗਈ। ਗੁਰੂ ਅੰਗਦ ਸਾਹਿਬ ਇਸ਼ਨਾਨ ਕਰਕੇ ਨਿਤ ਨਿਯਮ ਅਨੁਸਾਰ ਸਮਾਧਿਸ਼ਟ ਹੋਏ। ਦਿਨ ਚੜ੍ਹੇ ਰਾਤ ਵਾਲੀ ਵਿਥਿਆ ਪੁੱਛੀ। ਇਤਨੇ ਨੂੰ ਜੁਲਾਹਾ ਵੀ ਜੁਲਾਹੀ ਨੂੰ ਭੁੱਲ ਬਖਸ਼ਾਉਣ ਲਈ ਹਾਜ਼ਰ ਹੋਇਆ। ਗੁਰੂ ਅੰਗਦ ਸਾਹਿਬ ਨੇ ਇਕ-ਇਕ ਕਰਕੇ ੧੨ ਪਟਕੇ ਲਾਹੁੰਦਿਆਂ: ਨਿਮਾਣਿਆ ਦੇ ਮਾਣ, ਨਿਤਾਣਿਆ ਦੇ ਤਾਣ, ਨਿਥਾਵਿਆਂ ਦੇ ਥਾਂ, ਨਿਓਟਿਆਂ ਦੀ ਓਟ ਆਦਿ ਬਾਰਾਂ ਵਰ ਦਿੱਤੇ ਤੇ ਆਪਣੇ ਥਾਂ ਤੇ ਗੁਰੂ ਸਥਾਪਨ ਕਰਕੇ ਸਚਖੰਡ ਗਮਨ ਕੀਤਾ ਇਉਂ ਗੁਰੂ ਅਮਰਦਾਸ ਜੀ ਨੇ ਆਪਾ ਗਵਾ ਕੇ ਸੇਵਾ ਕੀਤੀ ਤੇ ਸਾਰੀ ਸ੍ਰਿਸ਼ਟੀ ਦਾ ਰਾਜ ਪ੍ਰਾਪਤ ਕਰ ਲਿਆ।

## *ਨਾਨਕ ਗੁਰਮੁਖਿ ਬੁਝੀਐ; ਜਾ ਆਪੇ ਨਦਰਿ ਕਰੇਇ॥੧॥*

ਗੁਰੂ ਜੀ ਫੁਰਮਾਉਂਦੇ ਹਨ ਜਾ=ਜਦੋਂ ਆਪੇ=ਆਪ ਹੀ ਵਾਹਿਗੁਰੂ ਨਦਰਿ=ਕ੍ਰਿਪਾ ਦ੍ਰਿਸ਼ਟੀ ਕਰੇਇ=ਕਰਦਾ ਹੈ ਤਾਂ ਫਿਰ ਮੁਖੀ ਗੁਰੂ ਦੁਆਰਾ ਗਿਆਨ ਨੂੰ ਬੁਝੀਐ=ਸਮਝਦਾ ਹੈ। ਗਿਆਨ ਦਾ ਪ੍ਰਾਪਤ ਹੋਣਾ ਗੁਰੂ ਕ੍ਰਿਪਾ ਬਿਨਾ ਸੰਭਵ ਨਹੀਂ ਹੈ॥੧॥ ਜੈਸਾ ਕਿ:

**ਗੁਰ ਕਿਰਪਾ ਜਿਹ ਨਰ ਕਉ ਕੀਨੀ ਤਿਹ ਇਹ ਜੁਗਤਿ ਪਛਾਨੀ॥** [ਸੋਰਠਿ ਮਃ ੯, ਅੰਗ ੬੩੩]

## *ਮਃ ੩॥ ਜਿਨ ਗੁਰਮੁਖਿ ਨਾਮੁ ਧਿਆਇਆ; ਆਏ ਤੇ ਪਰਵਾਣੁ॥*

ਜਿਨ੍ਹਾਂ ਜਗਿਆਸੂਆਂ ਨੇ ਮੁਖੀ ਗੁਰੂ ਸਾਹਿਬ ਦੁਆਰਾ ਨਾਮ ਨੂੰ ਧਿਆਇਆ=ਧਿਆਉਣਾ ਕੀਤਾ ਹੈ ਉਹ ਸੰਸਾਰ ਵਿਚ ਆਏ ਹੋਏ ਪਰਵਾਣ=ਪਰਵਾਨ ਨੀਕ ਹਨ। ਜੈਸਾ ਕਿ:

**੧. ਆਤਮ ਰਸੁ ਜਿਹ ਜਾਨਿਆ ਹਰਿ ਰੰਗ ਸਹਜੇ ਮਾਣੁ ॥**
**ਨਾਨਕ ਧਨਿ ਧਨਿ ਧੰਨਿ ਜਨ ਆਏ ਤੇ ਪਰਵਾਣੁ ॥** [ਅੰਗ ੨੫੨]

**੨. ਆਇਆ ਸਫਲ ਤਾਹੂ ਕੋ ਗਨੀਐ ॥ ਜਾਸੁ ਰਸਨ ਹਰਿ ਹਰਿ ਜਸੁ ਭਨੀਐ ॥** [ਅੰਗ ੨੫੨]

**੩. ਆਇਆ ਤਿਨ ਕਾ ਸਫਲੁ ਭਇਆ ਹੈ ਇਕ ਮਨਿ ਜਿਨੀ ਧਿਆਇਆ ॥**
[ਵਡਹੰਸ ਮਃ ੧, ਅੰਗ ੫੭੯]

## *ਨਾਨਕ ਕੁਲ ਉਧਾਰਹਿ ਆਪਣਾ; ਦਰਗਹ ਪਾਵਹਿ ਮਾਣੁ ॥੨॥*

ਸਤਿਗੁਰੂ ਜੀ ਫੁਰਮਾਨ ਕਰਦੇ ਹਨ ਕਿ ਜਿਨ੍ਹਾਂ ਗੁਰਮੁਖਾਂ ਨੇ ਨਾਮ ਨੂੰ ਧਿਆਉਣਾ ਕੀਤਾ ਹੈ ਉਹ ਆਪ ਤਾਂ ਤਰਦੇ ਹੀ ਹਨ ਨਾਲ ਆਪਣੀ ਕੁਲ ਨੂੰ ਵੀ ਉਧਾਰਹਿ=ਉਧਾਰ ਲੈਂਦੇ ਹਨ ਅਤੇ ਦਰਗਾਹ ਵਿਚ ਮਾਣੁ=ਸਤਿਕਾਰ ਪਾਵਹਿ=ਪ੍ਰਾਪਤ ਕਰਦੇ ਹਨ ॥੨॥ ਜੈਸਾ ਕਿ :

**੧. ਆਪਿ ਤਰਿਆ ਕੁਟੰਬ ਸਭਿ ਤਾਰੇ ਸਭਾ ਸ੍ਰਿਸਟਿ ਛਡਾਵੈ ॥੧॥**
[ਵਾਰ ਰਾਮਕਲੀ ਮਃ ੫, ਅੰਗ ੯੬੦]

**੨. ਆਪਿ ਤਰੈ ਸਗਲੇ ਕੁਲ ਤਾਰੈ ਹਰਿ ਨਾਮੁ ਮੰਨਿ ਵਸਾਵਣਿਆ ॥** [ਮਾਝ ਮਃ ੩, ਅੰਗ ੧੨੮]

**੩. ਆਪਿ ਤਰੈ ਕੁਲ ਸਗਲੇ ਤਾਰੇ ਗੁਰਮੁਖਿ ਜਨਮੁ ਸਵਾਰਣਿਆ ॥** [ਮਾਝ ਮਃ ੩, ਅੰਗ ੧੨੫]

**੪. ਆਪਿ ਤਰੈ ਸਗਲੇ ਕੁਲ ਤਾਰੇ ਹਰਿ ਦਰਗਹ ਪਤਿ ਸਿਉ ਜਾਇਦਾ ॥**
[ਮਾਰੂ ਮਃ ੫, ਅੰਗ ੧੦੭੬]

## *ਪਉੜੀ ॥ ਗੁਰਮੁਖਿ ਸਖੀਆ ਸਿਖ; ਗੁਰੂ ਮੇਲਾਈਆ ॥*

ਜਗਿਆਸੂ ਰੂਪ ਗੁਰਮੁਖ ਸਿੱਖ ਸਖੀਆਂ ਪੂਰੇ ਗੁਰੂ ਨੇ ਪਰਮੇਸ਼ਰ ਨਾਲ ਮੇਲਾਈਆ=ਮੇਲ ਦਿੱਤੀਆਂ ਹਨ।

## *ਇਕਿ ਸੇਵਕ ਗੁਰ ਪਾਸਿ; ਇਕਿ ਗੁਰਿ ਕਾਰੈ ਲਾਈਆ ॥*

ਇਕ ਸੇਵਕ ਗੁਰਾਂ ਦੇ ਪਾਸਿ=ਕੋਲ ਬੈਠ ਕੇ ਸੇਵਾ ਕਰਦੇ ਹਨ ਤੇ ਇਕ ਸਤਿਗੁਰਾਂ ਨੇ ਝਾੜੂ ਬਰਦਾਰ, ਜਲ ਢੋਣ, ਭਾਂਡੇ ਮਾਂਜਣ ਅਤੇ ਲੰਗਰ ਆਦਿ ਪਕਾਉਣ ਦੇ ਕੰਮ ਵਿਚ ਲਗਾਈਆਂ ਹਨ।

## *ਜਿਨਾ ਗੁਰੁ ਪਿਆਰਾ ਮਨਿ ਚਿਤਿ; ਤਿਨਾ ਭਾਉ ਗੁਰੂ ਦੇਵਾਈਆ ॥*

ਜਿਨ੍ਹਾਂ ਦੇ ਮਨਿ=ਅੰਤਸ਼ਕਰਨ ਦੀ ਕਲਪਨਾ ਰੂਪ ਬਿਰਤੀ ਵਿਚ ਚਿਤਿ=ਅੰਤਸ਼ਕਰਨ ਦੀ ਚਿਤਵਨੀ ਰੂਪ ਬਿਰਤੀ ਵਿਚ ਗੁਰੂ ਪਿਆਰਾ ਲੱਗ ਰਿਹਾ ਹੈ ਤਿਨਾ=ਉਨ੍ਹਾਂ ਨੂੰ ਸਤਿਗੁਰੂ ਜੀ ਨੇ ਪ੍ਰਮੇਸ਼ਰ ਦਾ ਭਾਉ= ਪ੍ਰੇਮ **ਅਥਵਾ** ਭਾਉ=ਗਿਆਨ ਦੇਵਾਈਆ=ਦਿਵਾਇਆ ਹੈ।

## *ਗੁਰ ਸਿਖਾ ਇਕੋ ਪਿਆਰੁ; ਗੁਰ ਮਿਤਾ ਪੁਤਾ ਭਾਈਆ ॥*

ਸਤਿਗੁਰ ਜੀ ਦਾ ਸਿਖਾ=ਆਪਣੇ ਸੇਵਕਾਂ, ਪੁਤਾ=ਆਪਣੇ ਪੁੱਤਰਾਂ, ਭਾਈਆ=ਭਰਾਵਾਂ ਮਿਤਾ=ਮਿੱਤਰਾਂ ਵਿਚ ਸਮਦ੍ਰਿਸ਼ਟੀ ਹੈ ਭਾਵ ਇਕੋ ਜਿਹਾ ਪਿਆਰ ਹੈ ਅਰਥਾਤ ਸਿੱਖਾਂ ਨਾਲੋਂ ਪੁੱਤਰਾਂ ਨੂੰ ਚੰਗਾ ਨਹੀਂ ਸਮਝਦੇ, ਸਿੱਖਾਂ ਅਤੇ ਪੁੱਤਰਾਂ ਵਿਚ, ਮਿੱਤਰਾਂ ਤੇ ਭਾਈਆਂ ਵਿਚ ਇੱਕੋ ਜਿਹਾ ਪਿਆਰ ਹੈ।

## ਗੁਰੁ ਸਤਿਗੁਰੁ ਬੋਲਹੁ ਸਭਿ; ਗੁਰੁ ਆਖਿ ਗੁਰੂ ਜੀਵਾਈਆ ॥੧੪॥

ਇਸ ਲਈ ਗੁਰੂ ਜੀ ਪ੍ਰੇਰਨਾ ਕਰਦੇ ਹਨ ਕਿ ਤੁਸੀਂ ਸਾਰੇ ਜੋ ਗੁਰ=ਪੂਜਨੀਕ ਸਤਿਗੁਰੂ ਜੀ ਹਨ ਤਿਨਾਂ ਦੇ ਜਸ ਨੂੰ ਬੋਲਣਾ ਕਰੋ। ਜੋ ਵਿਅਕਤੀ ਗੁਰਾਂ ਦੇ ਜਸ ਨੂੰ ਕਥਨ ਕਰਦੇ ਹਨ ਉਨ੍ਹਾਂ ਨੂੰ ਸਤਿਗੁਰੂ ਜੀ ਨੇ ਪ੍ਰਮੇਸ਼ਰ ਵਾਲੇ ਪਾਸੇ ਜੀਵਾਈਆ=ਜਿਉਂਦਾ ਕੀਤਾ ਹੈ॥੧੪॥ ਜੈਸਾ ਕਿ :

**ਜੀਅ ਦਾਨੁ ਦੇ ਭਗਤੀ ਲਾਇਨਿ ਹਰਿ ਸਿਉ ਲੈਨਿ ਮਿਲਾਏ ॥** [ਸੂਹੀ ਮਃ ੫, ਅੰਗ ੭੪੯]

ਵਾਹਿਗੁਰੂ ਜੀ ਕਾ ਖ਼ਾਲਸਾ॥ ਵਾਹਿਗੁਰੂ ਜੀ ਕੀ ਫ਼ਤਹ॥

ਮੁਖਵਾਕ ਨੰਬਰ ੭੯ [ਆਦਿ ਅੰਗ ੬੪੯]

*ਸਲੋਕੁ ਮਃ ੩ ॥ ਬ੍ਰਹਮੁ ਬਿੰਦੈ ਤਿਸ ਦਾ ਬ੍ਰਹਮਤੁ ਰਹੈ ਏਕ ਸਬਦਿ ਲਿਵ ਲਾਇ ॥ ਨਵ ਨਿਧੀ ਅਠਾਰਹ ਸਿਧੀ ਪਿਛੈ ਲਗੀਆ ਫਿਰਹਿ ਜੋ ਹਰਿ ਹਿਰਦੈ ਸਦਾ ਵਸਾਇ ॥ ਬਿਨੁ ਸਤਿਗੁਰ ਨਾਉ ਨ ਪਾਈਐ ਬੁਝਹੁ ਕਰਿ ਵੀਚਾਰੁ ॥ ਨਾਨਕ ਪੂਰੈ ਭਾਗਿ ਸਤਿਗੁਰੁ ਮਿਲੈ ਸੁਖੁ ਪਾਏ ਜੁਗ ਚਾਰਿ ॥੧॥ ਮਃ ੩ ॥ ਕਿਆ ਗਭਰੂ ਕਿਆ ਬਿਰਧਿ ਹੈ ਮਨਮੁਖ ਤ੍ਰਿਸਨਾ ਭੁਖ ਨ ਜਾਇ ॥ ਗੁਰਮੁਖਿ ਸਬਦੇ ਰਤਿਆ ਸੀਤਲੁ ਹੋਏ ਆਪੁ ਗਵਾਇ ॥ ਅੰਦਰੁ ਤ੍ਰਿਪਤਿ ਸੰਤੋਖਿਆ ਫਿਰਿ ਭੁਖ ਨ ਲਗੈ ਆਇ ॥ ਨਾਨਕ ਜਿ ਗੁਰਮੁਖਿ ਕਰਹਿ ਸੋ ਪਰਵਾਣੁ ਹੈ ਜੋ ਨਾਮਿ ਰਹੇ ਲਿਵ ਲਾਇ ॥੨॥ ਪਉੜੀ ॥ ਹਉ ਬਲਿਹਾਰੀ ਤਿੰਨ ਕੰਉ ਜੋ ਗੁਰਮੁਖਿ ਸਿਖਾ ॥ ਜੋ ਹਰਿ ਨਾਮੁ ਧਿਆਇਦੇ ਤਿਨ ਦਰਸਨੁ ਪਿਖਾ ॥ ਸੁਣਿ ਕੀਰਤਨੁ ਹਰਿ ਗੁਣ ਰਵਾ ਹਰਿ ਜਸੁ ਮਨਿ ਲਿਖਾ ॥ ਹਰਿ ਨਾਮੁ ਸਲਾਹੀ ਰੰਗ ਸਿਉ ਸਭਿ ਕਿਲਵਿਖ ਕ੍ਰਿਖਾ ॥ ਧਨੁ ਧੰਨੁ ਸੁਹਾਵਾ ਸੋ ਸਰੀਰੁ ਥਾਨੁ ਹੈ ਜਿਥੈ ਮੇਰਾ ਗੁਰੁ ਧਰੇ ਵਿਖਾ ॥੧੯॥*

## ਸਲੋਕੁ ਮਃ ੩ ॥

**ਉਥਾਨਕਾ—**ਬੇਣੀ ਪੰਡਤ ਦਾ ਮਹਾਰਾਜ ਜੀ ਦੇ ਦਰਸ਼ਨਾਂ ਨੂੰ ਬਗੈਰ ਪ੍ਰਸ਼ਾਦਾ ਛਕੇ ਲੰਗਰ 'ਚੋਂ ਆਉਣ ਤੇ ਮਹਾਰਾਜ ਜੀ ਨੇ, ਨਾ ਪ੍ਰਸ਼ਾਦਾ ਛਕਣ ਦਾ ਕਾਰਨ ਪੁਛਿਆ ਤਾਂ ਕਿਹਾ ਕਿ ਮੇਰਾ ਬ੍ਰਾਹਮਣਪੁਣਾ ਟੁੱਟਦਾ ਸੀ। ਸੋ ਉਸ ਪ੍ਰਤੀ ਸ਼ਬਦ ਉਚਾਰਦੇ ਹਨ। **ਵਾ:** ਪੰਡਿਤ ਇਹ ਸੋਚ ਕੇ ਜੇ ਸਰਗੁਣ ਸਰੂਪ ਦੇ ਜੋ ਚਾਰ ਭੁਜਾਂ ਤੇ ਨੇਤ੍ਰਾਂ ਵਾਲਾ ਹੈ, ਐਸੇ ਦਰਸ਼ਨ ਹੋਣ ਤਾਂ ਦਰਸ਼ਨ ਲਈ ਗਿਆ। ਐਸੇ ਹੀ ਹੋਇਆ। ਦਰਸ਼ਨਾਂ ਦਾ ਤੇਜ ਸਹਾਰ ਨਾ ਸਕਿਆ ਤੇ ਬੇਸੁੱਧ ਹੋ ਕੇ ਡਿੱਗ ਪਿਆ। ਸਤਿਗੁਰੂ ਸਾਹਿਬ ਜੀ ਨੇ ਚਰਨਾਂ ਦਾ ਅੰਗੂਠਾ ਮਸਤਕ ਨਾਲ ਛੁਹਾਇਆ। ਸੁਰਤ ਆਈ, ਚਰਨੀਂ ਪਿਆ। ਬੇਨਤੀ ਕੀਤੀ, ਮਹਾਰਾਜ ਜੀ, ਖਿਮਾ ਕਰਨੀ, ਪਹਿਲਾਂ ਮੈਂ ਪ੍ਰਸਾਦਾ ਤਾਂ ਨਹੀਂ ਸੀ ਛਕਿਆ, ਕਿ ਮੇਰਾ ਬ੍ਰਾਹਮਣਪੁਣਾ ਨਹੀਂ ਰਹੇਗਾ, ਤਾਂ ਚਲਾ ਗਿਆ ਸੀ। ਅਕਾਸ਼ਬਾਣੀ ਹੋਈ ਤਾਂ ਆਇਆ ਹਾਂ ਕਿਰਪਾ ਕਰਕੇ ਸਿੱਖੀ ਦੀ ਦਾਤ ਬਖਸ਼ੋ। ਉਸ ਵੇਲੇ ਫੇਰ ਤੀਜੇ ਸਰੂਪ ਵਿਚ ਹੋ ਕੇ ਕ੍ਰਿਪਾਲਤਾ ਕਰਕੇ ਬਖਸ਼ਿਸ਼ਾਂ ਕਰਦੇ ਹਨ। ਸਭ ਐਸਿਆਂ ਲੋਕਾਂ ਤਾਈ, ਪੰਡਿਤ ਰਾਹੀਂ ਉਪਦੇਸ਼ ਦਿੰਦੇ ਹਨ।

ਇਹ ਮੁਖਵਾਕ ਸ੍ਰੀ ਗੁਰੂ ਅਮਰਦਾਸ ਜੀ ਦਾ ਉਚਾਰਨ ਕੀਤਾ ਹੋਇਆ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਅੰਗ ੬੪੯ 'ਤੇ ਅੰਕਿਤ ਹੈ। ੧. ਇਸ ਸ਼ਬਦ ਦੀਆਂ ਪਹਿਲੀਆਂ ਤੁਕਾਂ ਵਿਚ ਸਤਿਗੁਰੂ ਜੀ ਨੇ ਬ੍ਰਾਹਮਣ ਦਾ ਨਿਰਣਾ ਕੀਤਾ ਹੈ। ੨. ਨਾਮ ਦੀਆਂ ਬਰਕਤਾਂ। ੩. ਨਾਮ ਸਤਿਗੁਰੂ ਤੋਂ ਪ੍ਰਾਪਤ ਹੁੰਦਾ ਹੈ। ੪. ਪੂਰੇ ਭਾਗਾਂ ਨਾਲ ਸਤਿਗੁਰੂ ਦੀ ਪ੍ਰਾਪਤੀ ਹੁੰਦੀ ਹੈ ਐਸੀ ਵੀਚਾਰ ਇਸ ਮੁਖਵਾਕ ਵਿਚ ਕਥਨ ਕੀਤੀ ਹੈ।

## ਬ੍ਰਹਮੁ ਬਿੰਦੈ ਤਿਸ ਦਾ ਬ੍ਰਹਮਤੁ ਰਹੈ; ਏਕ ਸਬਦਿ ਲਿਵ ਲਾਇ ॥

ਜੋ ਇਕ ਸਤਿਗੁਰੂ ਦੇ ਸਬਦਿ=ਉਪਦੇਸ਼ ਵਿਚ ਲਿਵ=ਬਿਰਤੀ ਨੂੰ ਲਗਾ ਕੇ ਬ੍ਰਹਮੁ=ਵਿਆਪਕ ਪ੍ਰਮੇਸ਼ਰ ਨੂੰ ਬਿੰਦੈ=ਜਾਣਦਾ ਹੈ ਤਿਸਦਾ ਬ੍ਰਹਮਤੁ=ਬ੍ਰਾਹਮਣ ਪੁਣਾ ਰਹੈ=ਰਹਿ ਆਉਂਦਾ ਹੈ। ਐਸਾ ਬ੍ਰਾਹਮਣ ਹੀ ਗੁਰਬਾਣੀ ਵਿਚ ਸਤਿਕਾਰਿਆ ਗਿਆ ਹੈ। ਜੈਸਾ ਕਿ :

**੧. ਕਹੁ ਕਬੀਰ ਜੋ ਬ੍ਰਹਮੁ ਬੀਚਾਰੈ ॥ ਸੋ ਬ੍ਰਾਹਮਣੁ ਕਹੀਅਤੁ ਹੈ ਹਮਾਰੈ ॥**
[ਗਉੜੀ ਕਬੀਰ ਜੀ, ਅੰਗ ੩੨੪]

**੨. ਬ੍ਰਹਮਣੁ ਬ੍ਰਹਮ ਗਿਆਨ ਇਸਨਾਨੀ ਹਰਿ ਗੁਣ ਪੂਜੇ ਪਾਤੀ ॥** [ਮਾਰੂ ਮਃ ੧, ਅੰਗ ੯੯੨]

**੩. ਜਾਤਿ ਕਾ ਗਰਬੁ ਨ ਕਰੀਅਹੁ ਕੋਈ ॥ ਬ੍ਰਹਮੁ ਬਿੰਦੇ ਸੋ ਬ੍ਰਾਹਮਣੁ ਹੋਈ ॥**
[ਭੈਰਉ ਮਃ ੩, ਅੰਗ ੧੧੨੭]

**੪. ਬ੍ਰਹਮੁ ਬਿੰਦਹਿ ਤੇ ਬ੍ਰਾਹਮਣਾ ਜੇ ਚਲਹਿ ਸਤਿਗੁਰ ਭਾਇ॥**

[ਵਾਰ ਬਿਲਾਵਲ ਮਃ ੩, ਅੰਗ ੮੫੦]

**੫. ਬ੍ਰਹਮੁ ਬਿੰਦੇ ਸੋ ਬ੍ਰਾਹਮਣੁ ਕਹੀਐ ਜਿ ਅਨਦਿਨੁ ਹਰਿ ਲਿਵ ਲਾਏ॥**

[ਵਾਰ ਗੂਜਰੀ ਮਃ ੩, ਅੰਗ ੫੧੨]

ਇਥੇ ਇਹ ਵੀਚਾਰ ਸਪਸ਼ਟ ਹੈ ਕਿ ਕੋਈ ਬ੍ਰਾਹਮਣੀ ਦੇ ਪੇਟੋਂ ਜਨਮ ਲੈ ਕੇ ਹੀ ਬ੍ਰਾਹਮਣ ਨਹੀਂ ਹੋ ਜਾਂਦਾ। ਜਾਤੀ ਕਰਕੇ ਬ੍ਰਾਹਮਣ ਨਹੀਂ ਕਰਮ ਕਰਕੇ ਬ੍ਰਾਹਮਣ ਹੁੰਦਾ ਹੈ। ਕੋਈ ਬ੍ਰਾਹਮਣ ਜਾਤੀ ਵਿਚੋਂ ਪੈਦਾ ਹੋ ਕੇ ਚੰਡਾਲ ਭੀ ਹੋ ਸਕਦਾ ਹੈ ਤੇ ਕੋਈ ਚੰਡਾਲ ਜਾਤੀ ਵਿਚ ਪੈਦਾ ਹੋ ਕੇ ਭੀ ਬ੍ਰਾਹਮਣ ਹੋ ਸਕਦਾ ਹੈ। ਸਭ ਕੁਝ ਕਰਮ ਤੇ ਨਿਰਭਰ ਹੈ ਗੰਗੂ ਵਰਗੇ ਬ੍ਰਾਹਮਣ ਜਾਤੀ ਵਿਚ ਪੈਦਾ ਹੋਣ ਵਾਲੇ ਵਿਅਕਤੀ ਨੂੰ ਕੀ ਬ੍ਰਾਹਮਣ ਕਿਹਾ ਜਾਵੇਗਾ ? ਜੋ ਨਿਕੇ-ਨਿਕੇ ਮਸੂਮ ਬੱਚਿਆਂ ਦਾ ਵੈਰੀ ਬਣ ਬੈਠਾ, ਬ੍ਰਿਧ ਮਾਤਾ ਗੁਜਰ ਕੌਰ ਜੀ ਦਾ ਭੀ ਘਰ ਆਇਆਂ ਦਾ ਲਿਹਾਜ ਨਾ ਕੀਤਾ। ਰਾਵਣ ਭੀ ਇਕ ਬ੍ਰਾਹਮਣ ਸੀ ਪਰ ਰਾਖਸ਼ ਕਹਿਲਾਇਆ ਤੇ ਭਭੀਸ਼ਣ ਦੇਵਤਾ ਕਹਿਲਾਇਆ ਦੋਵੇਂ ਇਕ ਹੀ ਮਾਤਾ ਪਿਤਾ ਦੀ ਸੰਤਾਨ ਸਨ। ਬਿਆਸ, ਵਸਿਸ਼ਟ ਵੀ ਬ੍ਰਾਹਮਣ ਕਹਿਲਾਏ ਤੇ ਕਿਤਨਾ ਫਰਕ ਹੈ। ਅਨੇਕਾਂ ਰਿਸ਼ੀ ਕੋਈ ਮੱਛੀ ਦੇ ਪੇਟੋਂ ਕੋਈ ਵੇਸਵਾ ਦੇ ਪੇਟ ਤੋਂ, ਕੋਈ ਹਥਨੀ ਦੇ ਪੇਟੋਂ, ਕੋਈ ਚੰਡਾਲਨੀ ਦੇ ਪੇਟੋਂ ਪੈਦਾ ਹੋਏ ਤੇ ਸਭ ਬ੍ਰਾਹਮਣ ਕਹਿਲਾਏ, ਮਹਾਨ ਵਿਦਵਾਨ ਹੋ ਕੇ ਸੰਸਾਰ ਵਿਚ ਪੂਜੇ ਗਏ। ਸੋ ਇਥੇ ਕੇਵਲ ਬ੍ਰਾਹਮਣ ਨੂੰ ਕਰਮ ਦੁਆਰਾ ਹੀ ਸਿਧ ਕੀਤਾ ਹੈ। ਗੁਰਮਤਿ ਵਿਚ ਬ੍ਰਾਹਮਣ ਉਸਨੂੰ ਕਿਹਾ ਜਾਂਦਾ ਹੈ ਜੋ ਬ੍ਰਹਮ ਨੂੰ ਜਾਣ ਲਵੇ।

## *ਨਵ ਨਿਧੀ ਅਠਾਰਹ ਸਿਧੀ ਪਿਛੈ ਲਗੀਆ ਫਿਰਹਿ; ਜੋ ਹਰਿ ਹਿਰਦੈ ਸਦਾ ਵਸਾਇ॥*

ਜੋ ਵਿਅਕਤੀ ਹਿਰਦੈ=ਅੰਤਸ਼ਕਰਨ ਵਿਚ ਹਰਿ=ਵਾਹਿਗੁਰੂ ਨੂੰ ਸਦਾ ਵਸਾਇ=ਯਾਦ ਰਖਦਾ ਹੈ ਵਾ ਟਿਕਾਈ ਰੱਖਦਾ ਹੈ, ਨਾਮ ਦੀਆਂ ਬਰਕਤਾਂ ਕਰਕੇ ਨਵ ਨਿਧੀ=ਨੌਂ ਨਿਧੀਆਂ ਅਠਾਰਹ ਸਿਧੀ=ਅਠਾਰਾਂ ਸਿਧੀਆਂ ਉਸਦੇ ਪਿਛੈ=ਮਗਰ ਲਗੀਆਂ ਫਿਰਦੀਆਂ ਹਨ। ਜੈਸਾ ਕਿ :

**੧. ਭਏ ਕ੍ਰਿਪਾਲ ਦਇਆਲ ਗੋਬਿੰਦਾ ਅੰਮ੍ਰਿਤੁ ਰਿਦੈ ਸਿੰਚਾਈ॥**
**ਨਵ ਨਿਧਿ ਰਿਧਿ ਸਿਧਿ ਹਰਿ ਲਾਗਿ ਰਹੀ ਜਨ ਪਾਈ॥** [ਧਨਾਸਰੀ ਮਹਲਾ ੫, ਅੰਗ ੬੭੯]

**੨. ਨਵ ਨਿਧਿ ਸਿਧਿ ਰਿਧਿ ਦੀਨੇ ਕਰਤੇ ਤੋਟਿ ਨ ਆਵੈ ਕਾਈ ਰਾਮ॥**

[ਸੂਹੀ ਮਹਲਾ ੫, ਅੰਗ ੭੮੩-੮੪]

## *ਬਿਨੁ ਸਤਿਗੁਰ ਨਾਉ ਨ ਪਾਈਐ; ਬੁਝਹੁ ਕਰਿ ਵੀਚਾਰੁ॥*

ਸਤਿਗੁਰੂ ਦੀ ਬਖਸ਼ਿਸ਼ ਤੋਂ ਬਿਨਾਂ ਪ੍ਰਮੇਸ਼ਰ ਦਾ ਨਾਉ=ਨਾਮ ਪ੍ਰਾਪਤ ਨਹੀਂ ਹੁੰਦਾ। ਇਸ ਗੱਲ ਨੂੰ ਵੀਚਾਰ ਦੁਆਰਾ ਬੁਝਹੁ=ਸਮਝਣਾ ਕਰੋ।

## *ਨਾਨਕ ਪੂਰੈ ਭਾਗਿ ਸਤਿਗੁਰੁ ਮਿਲੈ; ਸੁਖੁ ਪਾਏ ਜੁਗ ਚਾਰਿ॥੧॥*

ਸਤਿਗੁਰੂ ਜੀ ਫੁਰਮਾਨ ਕਰਦੇ ਹਨ ਕਿ ਜਿਨ੍ਹਾਂ ਦੇ ਭਾਗਿ=ਪੁੰਨ ਕਰਮ ਪੂਰੇ ਹੋਣ ਉਹਨਾਂ ਨੂੰ ਸਤਿਗੁਰੂ=ਸੱਚੇ ਗੁਰੂ ਜੀ ਮਿਲੈ=ਮਿਲਦੇ ਹਨ ਚਾਰੇ ਜੁਗਾਂ ਵਿੱਚ ਜਿਨ੍ਹਾਂ ਨੂੰ ਸੱਚਾ ਸਤਿਗੁਰ ਮਿਲਿਆ ਹੈ ਉਹਨਾਂ ਨੇ ਸਚਾ ਸੁਖ ਭਾਵ ਆਤਮਿਕ ਸੁਖ ਪ੍ਰਾਪਤ ਕੀਤਾ। ਜੈਸਾ ਕਿ :

**ਸਤਿਗੁਰ ਆਇਓ ਸਰਣਿ ਤੁਹਾਰੀ ॥**
**ਮਿਲੈ ਸੂਖੁ ਨਾਮੁ ਹਰਿ ਸੋਭਾ ਚਿੰਤਾ ਲਾਹਿ ਹਮਾਰੀ ॥** [ਟੋਡੀ ਮਹਲਾ ੫, ਅੰਗ ੭੧੩]

## *ਮਃ ੩ ॥*

## *ਕਿਆ ਗਭਰੂ ਕਿਆ ਬਿਰਧਿ ਹੈ; ਮਨਮੁਖ ਤ੍ਰਿਸਨਾ ਭੁਖ ਨ ਜਾਇ ॥*

ਮਨਮੁਖ ਨੂੰ ਜੇਕਰ ਗਭਰੂ=ਜਵਾਨ ਅਵਸਥਾ ਪ੍ਰਾਪਤ ਹੋ ਗਈ ਤਾਂ ਕੀ ਹੈ ? ਜੇ ਬਿਰਧਿ ਅਵਸਥਾ ਹੋ ਗਈ ਤਾਂ ਵੀ ਕਿਆ=ਕੀ ਹੈ ? ਭਾਵ ਦੋਨੋਂ ਹੀ ਬਿਅਰਥ ਹਨ ਕਿਉਂਕਿ ਮਨਮੁਖਾਂ ਦੇ ਹਿਰਦੇ ਵਿਚੋਂ ਪਦਾਰਥਾਂ ਦੀ ਤ੍ਰਿਸ਼ਨਾ ਰੂਪੀ ਭੁੱਖ ਨਹੀਂ ਜਾਂਦੀ। ਤ੍ਰਿਸਨਾ ਇਕ ਅੱਗ ਹੈ, ਭੁੱਖ ਜਿਹੜੀ ਲੱਗਦੀ ਹੈ ਭੁੱਖ ਵੀ ਅੱਗ ਦੀ ਅੰਸ ਹੈ। ਅਗਨੀ ਦਾ ਕੁਝ ਆਪਣਾ ਸੁਭਾਵ ਹੈ ਕਿ ਜੋ ਕੁਝ ਮਿਲ ਜਾਵੇ ਉਸਨੂੰ ਭਸਮ ਕਰ ਦਿੰਦੀ ਹੈ। ਜੇ ਕੋਈ ਅਣਜਾਣ ਪੁਰਸ਼ ਇਹ ਸਮਝੇ ਕਿ ਮੱਚਦੀ ਹੋਈ ਅੱਗ ਨੂੰ ਲੱਕੜਾਂ ਸੁਟ ਕੇ ਬੁਝਾਇਆ ਜਾ ਸਕਦਾ ਹੈ, ਇਸ ਸੋਚਣ ਵਾਲੇ ਦਾ ਅਣਜਾਣਪੁਣਾ ਸਿੱਧ ਹੁੰਦਾ ਹੈ। ਕਿਉਂਕਿ ਜਿਉਂ-ਜਿਉਂ ਲੱਕੜਾਂ ਮਿਲਦੀਆਂ ਜਾਣਗੀਆਂ ਅਗਨੀ ਬੁਝਣ ਦੀ ਥਾਂ ਹੋਰ ਪ੍ਰਬਲ ਹੁੰਦੀ ਜਾਵੇਗੀ ਇਥੋਂ ਤੱਕ ਕਿ ਉਸ ਦੀਆਂ ਲਾਟਾਂ ਦੂਰ-ਦੂਰ ਤੱਕ ਲੋਕਾਂ ਨੂੰ ਦਿਖਾਈ ਦੇਣਗੀਆਂ। ਠੀਕ ਇਸੇ ਤਰ੍ਹਾਂ ਅੰਦਰ ਦੀ ਅੱਗ ਦਾ ਵੀ ਇਹ ਸੁਭਾਵ ਹੈ। ਅੰਦਰਲੀ ਅੱਗ ਨੂੰ ਤ੍ਰਿਸ਼ਨਾ ਦਾ ਨਾਮ ਦਿੱਤਾ ਹੈ। ਜਿਉਂ-ਜਿਉਂ ਪਦਾਰਥ ਮਿਲਦਾ ਜਾਵੇਗਾ ਤਿਉਂ-ਤਿਉਂ ਤ੍ਰਿਸ਼ਨਾ ਹੋਰ ਵਧਦੀ ਜਾਵੇਗੀ। ਅਖ਼ੀਰ ਨੂੰ ਲਾਲਚੀ ਸੁਭਾਅ ਦੀਆਂ ਵਾਸ਼ਨਾ ਰੂਪ ਲਾਟਾਂ ਲੋਕਾਂ ਨੂੰ ਦੂਰ ਤੱਕ ਨਜ਼ਰ ਆਉਣਗੀਆਂ। ਸਭ ਕਹਿਣਗੇ ਕਿ ਇਹ ਬੜਾ ਲਾਲਚੀ ਹੈ। ਜਿਤਨਾ ਮਰਜੀ ਪਦਾਰਥ ਜਮ੍ਹਾਂ ਹੋ ਜਾਵੇ ਪਰ ਤ੍ਰਿਸਨਾ ਫਿਰ ਵੀ ਮਿਟਦੀ ਨਹੀਂ ਹੈ। ਜੈਸਾ ਕਿ :

੧. **ਤ੍ਰਿਸਨਾ ਬਿਰਲੇ ਹੀ ਕੀ ਬੁਝੀ ਹੇ ॥੧॥ਰਹਾਉ॥**
**ਕੋਟਿ ਜੋਰੇ ਲਾਖ ਕ੍ਰੋਰੇ ਮਨੁ ਨ ਹੋਰੇ ॥**
**ਪਰੈ ਪਰੈ ਹੀ ਕਉ ਲੁਝੀ ਹੇ ॥** [ਗਉੜੀ ਮਹਲਾ ੫, ਅੰਗ ੨੧੩]

੨. **ਤ੍ਰਿਸਨਾ ਕਦੇ ਨ ਬੁਝਈ ਦੁਬਿਧਾ ਹੋਇ ਖੁਆਰੁ ॥** [ਵਾਰ ਸੋਰਠਿ ਮਹਲਾ ੩, ਅੰਗ ੬੪੯]

੩. **ਤ੍ਰਿਸਨਾ ਅਗਨਿ ਜਲੈ ਸੰਸਾਰਾ ॥ ਜਲਿ ਜਲਿ ਖਪੈ ਬਹੁਤੁ ਵਿਕਾਰਾ ॥**
[ਮਾਰੂ ਮਹਲਾ ੩, ਅੰਗ ੧੦੪੪]

ਜਿਤਨੀ ਦੇਰ ਤੱਕ ਸੰਤੋਖ ਰੂਪ ਪਾਣੀ ਤ੍ਰਿਸਨਾ ਦੀ ਅਗਨੀ ਨੂੰ ਨਾ ਮਿਲ ਜਾਵੇ ਉਨ੍ਹਾਂ ਚਿਰ ਤ੍ਰਿਸ਼ਨਾ ਦੀ ਅਗਨੀ ਬੁਝਦੀ ਨਹੀਂ। ਇਹ ਤ੍ਰਿਸ਼ਨਾ ਦੀ ਅਗਨੀ ਸੰਤੋਖ ਦੁਆਰਾ ਬੁਝਦੀ ਹੈ **ਅਥਵਾ** ਨਾਮ-ਜਲ ਦੁਆਰਾ ਤ੍ਰਿਸ਼ਨਾ ਦੀ ਅਗਨੀ ਬੁਝਦੀ ਹੈ। ਜੈਸਾ ਕਿ :

੧. **ਤ੍ਰਿਸਨਾ ਬੁਝੈ ਹਰਿ ਕੈ ਨਾਮਿ ॥**
**ਮਹਾ ਸੰਤੋਖੁ ਹੋਵੈ ਗੁਰ ਬਚਨੀ ਪ੍ਰਭ ਸਿਉ ਲਾਗੈ ਪੂਰਨ ਧਿਆਨੁ ॥**
[ਧਨਾਸਰੀ ਮਹਲਾ ੫, ਅੰਗ ੬੮੨]

੨. **ਬਿਨਾ ਸੰਤੋਖ ਨਹੀ ਕੋਊ ਰਾਜੈ ॥ ਸੁਪਨ ਮਨੋਰਥ ਬ੍ਰਿਥੇ ਸਭ ਕਾਜੈ ॥**
[ਗਉੜੀ ਮਹਲਾ ੫, ਅੰਗ ੨੭੯]

## *ਗੁਰਮੁਖਿ ਸਬਦੇ ਰਤਿਆ; ਸੀਤਲੁ ਹੋਏ ਆਪੁ ਗਵਾਇ ॥*

ਜੋ ਗੁਰਮੁਖਿ=ਗੁਰਦੇਵ ਦੇ ਉਪਦੇਸ ਵਿੱਚ ਰਤਿਆ=ਤਦਾਕਾਰ ਹੋਏ ਹਨ ਉਹ ਆਪਣੇ ਅੰਦਰੋਂ ਆਪ=ਹੰਕਾਰ ਨੂੰ ਗਵਾ ਕੇ ਸੀਤਲੁ=ਸ਼ਾਂਤ ਚਿੱਤ ਹੋਏ ਹਨ।

## ਅੰਦਰੁ ਤ੍ਰਿਪਤਿ ਸੰਤੋਖਿਆ; ਫਿਰਿ ਭੁਖ ਨ ਲਗੈ ਆਇ ॥

ਓਹਨਾਂ ਗੁਰਮੁਖਾਂ ਦਾ ਅੰਦਰੁ=ਹਿਰਦਾ ਸੰਤੋਖ ਦੁਆਰਾ ਤ੍ਰਿਪਤਿ=ਸੰਤੁਸ਼ਟ ਹੋਇਆ ਹੈ। ਉਨ੍ਹਾਂ ਨੂੰ ਫਿਰ ਮੁੜ ਕੇ ਪਦਾਰਥਾਂ ਦੀ ਤ੍ਰਿਸ਼ਨਾ ਰੂਪ ਭੁੱਖ ਆਇ=ਆ ਕੇ ਨ=ਨਹੀਂ ਲਗੈ=ਲਗਦੀ।

## ਨਾਨਕ ਜਿ ਗੁਰਮੁਖਿ ਕਰਹਿ ਸੋ ਪਰਵਾਣੁ ਹੈ; ਜੋ ਨਾਮਿ ਰਹੇ ਲਿਵ ਲਾਇ ॥੨॥

ਸਤਿਗੁਰੂ ਜੀ ਫੁਰਮਾਉਂਦੇ ਹਨ ਕਿ ਜੋ ਨਾਮੀ ਪ੍ਰਮੇਸ਼ਰ ਦੇ ਨਾਮ ਵਿੱਚ ਲਿਵ=ਬਿਰਤੀ ਲਗਾ ਰਹੇ ਹਨ ਉਹ ਗੁਰਮੁਖ ਜੋ ਵੀ ਕਰਤਬ ਕਰਦੇ ਹਨ ਉਹ ਪਰਵਾਣੁ=ਪ੍ਰਵਾਣ-ਨੀਕ ਹੁੰਦਾ ਹੈ ਕਿਉਂਕਿ ਉਨ੍ਹਾਂ ਨੇ ਆਪਣਾ ਆਪ ਪ੍ਰਭੂ ਨੂੰ ਸਮਰਪਿਤ ਕੀਤਾ ਹੋਇਆ ਹੈ। ਉਹ ਜੋ ਵੀ ਕਰਤਬ ਕਰਦੇ ਹਨ ਉਹ ਆਪਣੀ ਹਉ ਤੋਂ ਪਰ੍ਹੇ ਹੋ ਕੇ ਕਰਦੇ ਹਨ। ਹਉਮੈ ਵਿੱਚ ਕੀਤਾ ਹੋਇਆ ਕਰਤਬ ਪ੍ਰਮੇਸ਼ਰ ਨੂੰ ਪ੍ਰਵਾਨ ਨਹੀਂ। ਹਉਮੈ ਰਹਿਤ ਹਰ ਕਰਤਬ ਪ੍ਰਮਾਤਮਾ ਨੂੰ ਪ੍ਰਵਾਨ ਹੁੰਦਾ ਹੈ। ਵੇਦਾਂ ਨੇ ਵੀ ਇਹ ਗੱਲ ਪੁਕਾਰ-ਪੁਕਾਰ ਕੇ ਸੁਣਾਈ ਹੈ ਕਿ ਪ੍ਰਮੇਸ਼ਰ ਨੂੰ ਹੰਕਾਰ ਚੰਗਾ ਨਹੀਂ ਲਗਦਾ। ਜੈਸਾ ਕਿ :

**ਹਰਿ ਜੀਉ ਅਹੰਕਾਰੁ ਨ ਭਾਵਈ ਵੇਦ ਕੂਕਿ ਸੁਣਾਵਹਿ ॥** [ਵਾਰ ਮਾਰੂ ਮਹਲਾ ੩, ਅੰਗ ੧੦੮੯]

ਇਸ ਲਈ ਵਾਹਿਗੁਰੂ ਨੂੰ ਉਹੀ ਭਾਉਂਦਾ ਹੈ ਜੋ ਹੰਕਾਰ ਰਹਿਤ ਹੈ ਔਰ ਲਿਵ ਭੀ ਨਾਮ ਵਿੱਚ ਤਦ ਹੀ ਲੱਗੇਗੀ ਜੇ ਅਹੰਕਾਰ ਨਹੀਂ। ਨਾਮ ਤੇ ਹਉਮੈ ਦਾ ਵਿਰੋਧ ਹੈ। ਜਿਸ ਹਿਰਦੇ ਵਿੱਚ ਹਉਮੈ ਹੈ ਉਥੇ ਨਾਮ ਨਹੀਂ। ਜਿਥੇ ਨਾਮ ਹੈ ਉਥੇ ਹਉਮੈ ਨਹੀਂ ਰਹਿੰਦੀ ਜਿਵੇਂ ਜਿਥੇ ਅੰਧੇਰਾ ਹੈ ਉਥੇ ਚਾਨਣਾ ਨਹੀਂ, ਜਿਥੇ ਚਾਨਣਾ ਹੈ ਉਥੇ ਅੰਧੇਰਾ ਨਹੀਂ ਹੈ। ਜੈਸਾ ਕਿ :

**ਹਉਮੈ ਨਾਵੈ ਨਾਲਿ ਵਿਰੋਧੁ ਹੈ ਦੁਇ ਨ ਵਸਹਿ ਇਕ ਠਾਇ ॥**
**ਹਉਮੈ ਵਿਚਿ ਸੇਵਾ ਨ ਹੋਵਈ ਤਾ ਮਨੁ ਬਿਰਥਾ ਜਾਇ ॥** [ਵਡਹੰਸੁ ਮਹਲਾ ੩, ਅੰਗ ੫੬੦]

## ਪਉੜੀ ॥ ਹਉ ਬਲਿਹਾਰੀ ਤਿੰਨ ਕੰਉ; ਜੋ ਗੁਰਮੁਖਿ ਸਿਖਾ ॥

ਸਿੱਖਾਂ ਵਿੱਚੋਂ ਜੋ ਗੁਰਮੁਖ ਸੁਭਾਅ ਦੇ ਸਿਖ ਹਨ ਮੈਂ ਉਨ੍ਹਾਂ ਤੋਂ ਬਲਿਹਾਰ=ਕੁਰਬਾਨ ਜਾਂਦਾ ਹਾਂ। ਕਿਉਂਕਿ ਜੋ ਗੁਰਸਿੱਖ ਗੁਰਮਤਿ ਦੀ ਰਹਿਤ ਵਿੱਚ ਪੱਕਾ ਹੈ, ਅੰਦਰੋਂ ਬਾਹਰੋਂ ਗੁਰ ਸਿਖਿਆ ਦੁਆਰਾ ਗੁਰਮਤ ਗੁਣ ਧਾਰਨ ਕੀਤੇ ਹਨ, ਉਨ੍ਹਾਂ ਦੇ ਦਰਸ਼ਨ ਦਾ ਮਹਾਤਮ ਭੀ ਗੁਰੂ ਦਰਸ਼ਨਾਂ ਜੈਸਾ ਹੀ ਫਲਦਾਇਕ ਹੈ। ਜਿਨ੍ਹਾਂ ਦੀ ਬਿਰਤੀ ਨਾਮ ਵਿੱਚ ਲੱਗੀ ਹੈ, ਉਹ ਹਰ ਵਕਤ ਨਾਮ ਧਿਆਉਂਦੇ ਹਨ।

## ਜੋ ਹਰਿ ਨਾਮੁ ਧਿਆਇਦੇ; ਤਿਨ ਦਰਸਨੁ ਪਿਖਾ ॥

ਜੋ ਗੁਰਸਿੱਖ ਹਰੀ ਪ੍ਰਮੇਸ਼ਰ ਨੂੰ ਨਾਮ ਦੁਆਰਾ ਧਿਆਉਂਦੇ ਹਨ ਮੈਂ ਉਨ੍ਹਾਂ ਦੇ ਦਰਸਨੁ=ਦਰਸ਼ਨਾਂ ਨੂੰ ਪਿਖਾ=ਦੇਖਦਾ ਹਾਂ ਭਾਵ ਦਰਸ਼ਨਾਂ ਦੀ ਇੱਛਾ ਰੱਖਦਾ ਹਾਂ। ਜੈਸਾ ਕਿ :

**ਕਾਂਖੀ ਏਕੈ ਦਰਸ ਤੁਹਾਰੋ ॥ ਨਾਨਕ ਉਨ ਸੰਗਿ ਮੋਹਿ ਉਧਾਰੋ ॥੧॥**
[ਗਉੜੀ ਸੁਖਮਨੀ ਮਹਲਾ ੫, ਅੰਗ ੨੬੨]

## ਸੁਣਿ ਕੀਰਤਨੁ ਹਰਿ ਗੁਣ ਰਵਾ; ਹਰਿ ਜਸੁ ਮਨਿ ਲਿਖਾ ॥

ਐਸਾ ਕਰਨੀ ਵਾਲੇ ਗੁਰਸਿੱਖਾਂ ਦੀ ਰਸਨਾ ਤੋਂ ਵਾਹਿਗੁਰੂ ਦਾ ਕੀਰਤਨ=ਜਸ ਸੁਣ ਕੇ ਹਰਿ=ਵਾਹਿਗੁਰੂ ਦੇ ਗੁਣਾਂ ਨੂੰ ਰਵਾ=ਉਚਾਰਦਾ ਹਾਂ ਅਤੇ ਮਨ ਵਿੱਚ ਵਾਹਿਗੁਰੂ ਦੇ ਜਸ ਨੂੰ ਲਿਖਦਾ ਹਾਂ।

## *ਹਰਿ ਨਾਮੁ ਸਲਾਹੀ ਰੰਗ ਸਿਉ; ਸਭਿ ਕਿਲਵਿਖ ਕ੍ਰਿਖਾ ॥*

ਰੰਗ=ਪ੍ਰੇਮ ਸਿਉ=ਨਾਲ ਹਰਿ=ਵਾਹਿਗੁਰੂ ਦੇ ਨਾਮ ਦੀ ਸਲਾਹੀ=ਸ਼ਲਾਘਾ ਕਰਦਾ ਹਾਂ ਕਿਉਂਕਿ ਨਾਮ ਹੀ ਸਾਰੇ ਪਾਪਾਂ ਨੂੰ ਕ੍ਰਿਖਾ=ਨਾਸ ਕਰਨ ਵਾਲਾ ਹੈ। ਇਸ ਆਸ 'ਤੇ ਨਾਮ ਦਾ ਚਿੰਤਨ ਕਰਦਾ ਹਾਂ।

## *ਧਨੁ ਧੰਨੁ ਸੁਹਾਵਾ ਸੋ ਸਰੀਰੁ ਥਾਨੁ ਹੈ; ਜਿਥੈ ਮੇਰਾ ਗੁਰੁ ਧਰੇ ਵਿਖਾ ॥੧੯॥*

ਉਹ ਸਰੀਰ ਅਥਵਾ ਅਸਥਾਨ ਸੁਹਾਵਾ=ਸੋਭਨੀਕ ਹੈ ਵਾ-ਉਹ ਸਰੀਰ ਵੀ ਧੰਨ ਹੈ ਉਹ ਥਾਨੁ=ਅਸਥਾਨ ਭੀ ਧੰਨਤਾ ਯੋਗ ਅਤੇ ਸੁਹਾਵਣਾ ਹੈ ਜਿਸ ਥਾਂ 'ਤੇ ਮੇਰੇ ਸਤਿਗੁਰੂ ਨੇ ਵਿਖਾ=ਕਦਮ ਭਾਵ ਚਰਨ ਧਰੇ ਹਨ। ਜਿਥੇ ਸਰਗੁਣ ਸਰੂਪ ਧਾਰਨ ਕਰਕੇ ਚਰਨ ਪਾਏ, ਉਹ ਥਾਂ ਭੀ ਸੁਹਾਵਣੀ ਹੈ। ਜੈਸਾ ਕਿ :

**੧. ਸਾ ਧਰਤੀ ਭਈ ਹਰੀਆਵਲੀ ਜਿਥੈ ਮੇਰਾ ਸਤਿਗੁਰੁ ਬੈਠਾ ਆਇ ॥**

[ਵਾਰ ਗਉੜੀ ਮਹਲਾ ੪, ਅੰਗ ੩੧੦]

**੨. ਜਿਥੈ ਜਾਇ ਬਹੈ ਮੇਰਾ ਸਤਿਗੁਰੂ ਸੋ ਥਾਨੁ ਸੁਹਾਵਾ ਰਾਮ ਰਾਜੇ ॥**

[ਆਸਾ ਮਹਲਾ ੪, ਅੰਗ ੪੫੦]

**ਅਥਵਾ** ਉਹ ਸਰੀਰ ਰੂਪ ਅਸਥਾਨ ਸੁਹਾਵਾ=ਸ਼ੋਭਨੀਕ ਤੇ ਧੰਨ-ਧੰਨ ਹੈ ਜਿਥੇ ਮੇਰੇ ਸਤਿਗੁਰੂ ਜੀ ਉਪਦੇਸ਼ ਰੂਪੀ ਆਪਣਾ ਵਿਖਾ=ਕਦਮ, ਚਰਨ ਧਰਦੇ ਹਨ।

ਵਾਹਿਗੁਰੂ ਜੀ ਕਾ ਖ਼ਾਲਸਾ॥ ਵਾਹਿਗੁਰੂ ਜੀ ਕੀ ਫ਼ਤਹ॥

ਮੁਖਵਾਕ ਨੰਬਰ ੮੦ [ਆਦਿ ਅੰਗ ੬੫੧-੫੨]

***ਸਲੋਕੁ ਮਃ ੩ ॥ ਗੁਰ ਸੇਵਾ ਤੇ ਸੁਖੁ ਊਪਜੈ ਫਿਰਿ ਦੁਖੁ ਨ ਲਗੈ ਆਇ ॥ ਜੰਮਣੁ ਮਰਣਾ ਮਿਟਿ ਗਇਆ ਕਾਲੈ ਕਾ ਕਿਛੁ ਨ ਬਸਾਇ ॥ ਹਰਿ ਸੇਤੀ ਮਨੁ ਰਵਿ ਰਹਿਆ ਸਚੇ ਰਹਿਆ ਸਮਾਇ ॥ ਨਾਨਕ ਹਉ ਬਲਿਹਾਰੀ ਤਿਨ ਕਉ ਜੋ ਚਲਨਿ ਸਤਿਗੁਰ ਭਾਇ ॥੧॥ ਮਃ ੩ ॥ ਬਿਨੁ ਸਬਦੈ ਸੁਧੁ ਨ ਹੋਵਈ ਜੇ ਅਨੇਕ ਕਰੈ ਸੀਗਾਰ ॥ ਪਿਰ ਕੀ ਸਾਰ ਨ ਜਾਣਈ ਦੂਜੈ ਭਾਇ ਪਿਆਰੁ ॥ ਸਾ ਕੁਸੁਧ ਸਾ ਕੁਲਖਣੀ ਨਾਨਕ ਨਾਰੀ ਵਿਚਿ ਕੁਨਾਰਿ ॥੨॥ ਪਉੜੀ ॥ ਹਰਿ ਹਰਿ ਅਪਣੀ ਦਇਆ ਕਰਿ ਹਰਿ ਬੋਲੀ ਬੈਣੀ ॥ ਹਰਿ ਨਾਮੁ ਧਿਆਈ ਹਰਿ ਉਚਰਾ ਹਰਿ ਲਾਹਾ ਲੈਣੀ ॥ ਜੋ ਜਪਦੇ ਹਰਿ ਹਰਿ ਦਿਨਸੁ ਰਾਤਿ ਤਿਨ ਹਉ ਕੁਰਬੈਣੀ ॥ ਜਿਨ੍ਾ ਸਤਿਗੁਰੁ ਮੇਰਾ ਪਿਆਰਾ ਅਰਾਧਿਆ ਤਿਨ੍ ਜਨ ਦੇਖਾ ਨੈਣੀ ॥ ਹਉ ਵਾਰਿਆ ਅਪਣੇ ਗੁਰੂ ਕਉ ਜਿਨਿ ਮੇਰਾ ਹਰਿ ਸਜਣੁ ਮੇਲਿਆ ਸੈਣੀ ॥੨੪॥***

## ਸਲੋਕੁ ਮਃ ੩ ॥

ਇਹ ਅੰਮ੍ਰਿਤ ਬਚਨ ਸ੍ਰੀ ਗੁਰੂ ਅਮਰਦਾਸ ਜੀ ਮਹਾਰਾਜ ਦਾ ਉਚਾਰਨ ਕੀਤਾ ਹੋਇਆ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ੬੫੧ ਅੰਗ 'ਤੇ ਸੋਰਠਿ ਦੀ ਵਾਰ ਵਿੱਚ ਅੰਕਿਤ ਹੈ ਜਿਸ ਵਿੱਚ ਦੁੱਖਾਂ ਨੂੰ ਮੇਟਣ ਲਈ ਗੁਰ ਸੇਵਾ ਵੱਲ ਇਸ਼ਾਰਾ ਕੀਤਾ ਹੈ।

## ਗੁਰ ਸੇਵਾ ਤੇ ਸੁਖੁ ਊਪਜੈ; ਫਿਰਿ ਦੁਖੁ ਨ ਲਗੈ ਆਇ ॥

ਸਤਿਗੁਰੂ ਜੀ ਦੀ ਸੇਵਾ ਦਾ ਐਸਾ ਪ੍ਰਤਾਪ ਹੈ ਕਿ ਸੇਵਾ ਕਰਨ ਵਾਲੇ ਨੂੰ ਸੇਵਾ ਤੋਂ ਸੁਖ ਊਪਜੈ=ਪੈਦਾ ਹੁੰਦਾ ਹੈ। ਇਹ ਐਸਾ ਸੁਖ ਹੈ ਫਿਰਿ=ਮੁੜ ਕੇ ਭਾਵ ਕਦੇ ਵੀ ਆਇ=ਆ ਕਰਕੇ ਦੁੱਖ ਨਹੀਂ ਲਗਦਾ। ਸੇਵਾ ਵਿੱਚ ਮਹਾਨ ਬਰਕਤਾਂ ਹਨ। ਨਿਸ਼ਕਾਮ ਸੇਵਾ ਤੋਂ ਅੰਤਸ਼ਕਰਨ ਦੀ ਸੁਧੀ ਹੋ ਕੇ ਨਾਮ ਦੁਆਰਾ ਗਿਆਨ ਦੀ ਪ੍ਰਾਪਤੀ ਹੁੰਦੀ ਹੈ ਜਿਸ ਨਾਮ ਗਿਆਨ ਦੁਆਰਾ ਸਦੀਵੀ ਸੁਖ ਪ੍ਰਾਪਤ ਹੁੰਦਾ ਹੈ। ਸਭ ਤੋਂ ਵੱਡਾ ਦੁੱਖ ਅਗਿਆਨ ਤੇ ਜੰਮਣ ਮਰਨ ਦਾ ਹੈ ਜਿਸਦਾ ਹੋਰ ਕੋਈ ਭੀ ਇਲਾਜ ਨਹੀਂ ਹੈ। ਜਿਵੇਂ ਅੰਧਕਾਰ ਦਾ ਚਾਨਣ ਤੋਂ ਬਿਨਾਂ ਹੋਰ ਕੋਈ ਭੀ ਇਲਾਜ ਨਹੀਂ। ਚਾਨਣ ਨੂੰ ਪ੍ਰਾਪਤ ਕਰਨ ਲਈ ਜੇ ਕੋਈ ਦੀਵਾ-ਦੀਵਾ ਕਹੀ ਜਾਵੇ ਤਾਂ ਅੰਧਕਾਰ ਦੂਰ ਨਹੀਂ ਹੁੰਦਾ। ਜੈਸਾ ਕਿ :

**ਭਗਵਨ ਤਿਮਰ ਨਾਸੇ ਨਹੀਂ ਕਹਿ ਦੀਪਕ ਕੀ ਬਾਤ ॥**
**ਪੂਰਣ ਗਿਆਨ ਉਦੋਤ ਬਿਨ ਹ੍ਰਿਦੈ ਭਰਮ ਨਹੀਂ ਜਾਤ ॥੨॥** [ਵਿਚਾਰ ਮਾਲਾ ਅਧਿਆਇ ੪]

ਜਿਵੇਂ ਪਾਣੀ ਪਾਣੀ ਕਹਿਣ ਨਾਲ ਪਿਆਸ ਨਹੀਂ ਬੁਝਦੀ; ਪਾਣੀ ਦੇ ਪ੍ਰਾਪਤ ਹੋਣ ਤੋਂ ਹੀ ਪਿਆਸ ਦੀ ਨਵਿਰਤੀ ਹੁੰਦੀ ਹੈ। ਰੋਟੀ-ਰੋਟੀ ਕਹਿਣ ਨਾਲ ਭੁੱਖ ਨਹੀ ਮਿਟਦੀ ਜਿਤਨੀ ਦੇਰ ਰੋਟੀ ਨਾ ਪ੍ਰਾਪਤ ਹੋ ਜਾਵੇ। ਖੰਡ-ਖੰਡ ਕਹਿਣ ਨਾਲ ਮੂੰਹ ਮਿੱਠਾ ਨਹੀਂ ਹੋ ਜਾਂਦਾ; ਖੰਡ ਮੂੰਹ ਵਿੱਚ ਪੈਣ ਤੋਂ ਹੀ ਮੂੰਹ ਮਿੱਠਾ ਹੋਵੇਗਾ। ਇਨ੍ਹਾਂ ਚੀਜਾਂ ਨੂੰ ਪ੍ਰਾਪਤ ਕਰਨ ਲਈ ਕੁਝ ਯਤਨ ਕਰਨਾ ਪਵੇਗਾ। ਇਸੇ ਤਰ੍ਹਾਂ ਗਿਆਨ-ਗਿਆਨ ਕਹਿਣ ਨਾਲ, ਗਿਆਨ ਦੀਆਂ ਗਲਾਂ ਕਰਨ ਨਾਲ ਗਿਆਨ ਨਹੀਂ ਹੁੰਦਾ ਜਿਤਨੀ ਦੇਰ ਅੰਤਸਕਰਨ ਸੁਧ ਹੋ ਕੇ ਉਸ ਵਿੱਚ ਨਾਮ ਨਾ ਵਸ ਜਾਵੇ। ਨਾਮ-ਅਭਿਆਸ ਦੁਆਰਾ ਗਿਆਨ ਮਿਲੇਗਾ ਜਿਸਤੋਂ ਨਿਤ ਸੁਖ ਦੀ ਪ੍ਰਾਪਤੀ ਹੋਵੇਗੀ। ਭਾਈ ਗੁਰਦਾਸ ਜੀ ਵੀ ਫੁਰਮਾਨ ਕਰਦੇ ਹਨ ਕਿ ਗੱਲਾਂ ਨਾਲ ਕਿਸੇ ਵੀ ਚੀਜ ਦੀ ਪ੍ਰਾਪਤੀ ਨਹੀਂ ਹੁੰਦੀ। ਜੈਸਾ ਕਿ :

**ਖਾਂਡ ਖਾਂਡ ਕਹੈ ਜਿਹਬਾ ਨ ਸ੍ਵਾਦ ਮੀਠੋ ਆਵੈ ਅਗਨਿ ਅਗਨਿ ਕਹੈ ਸੀਤ ਨ ਬਿਨਾਸ ਹੈ ॥**
**ਬੈਦ ਬੈਦ ਕਹੈ ਰੋਗ ਮਿਟਤ ਨ ਕਾਹੂ ਕੋ ਦਰਬ ਦਰਬ ਕਹੈ ਕੋਊ ਦਰਬਹਿ ਨ ਬਿਲਾਸ ਹੈ ॥**

**ਚੰਦਨ ਚੰਦਨ ਕਹੈ ਪ੍ਰਗਟੈ ਨ ਸੁਭਾਸੁ ਬਾਸੁ ਚੰਦ੍ਰ ਚੰਦ੍ਰ ਕਹੈ ਉਜਿਆਰੋ ਨ ਪ੍ਰਗਾਸ ਹੈ॥**
**ਤੈਸੇ ਗਿਆਨ ਗੋਸਟਿ ਕਹਤ ਨ ਰਹਤ ਪਾਵੈ ਕਰਨੀ ਪ੍ਰਧਾਨ ਭਾਨ ਉਦਤਿ ਅਕਾਸ ਹੈ॥**

[ਭਾਈ ਗੁਰਦਾਸ ਜੀ ਕਬਿੱਤ-੪੩੭]

## *ਜੰਮਣੁ ਮਰਣਾ ਮਿਟਿ ਗਇਆ; ਕਾਲੈ ਕਾ ਕਿਛੁ ਨ ਬਸਾਇ॥*

ਗੁਰ ਸੇਵਾ ਦੇ ਪ੍ਰਤਾਪ ਕਰਕੇ ਸੇਵਾ ਕਰਨ ਵਾਲੇ ਦਾ ਜੰਮਣੁ=ਜਨਮ ਲੈਣਾ ਤੇ ਮਰਣਾ ਮਿਟਿ ਗਇਆ=ਖਤਮ ਹੋ ਗਿਆ ਭਾਵ ਨਾਸ ਹੋ ਗਿਆ ਕਾਲੈ=ਕਾਲ ਦਾ ਕੁਝ ਵੀ ਬਸਾਇ=ਵਸ ਨਹੀਂ ਚਲਦਾ। ਜੈਸਾ ਕਿ :

**ਜੰਮਣੁ ਮਰਣੁ ਠਾਕਿ ਰਹਾਏ॥ ਪੂਰੇ ਗੁਰ ਤੇ ਇਹ ਮਤਿ ਪਾਏ॥**

[ਗਉੜੀ ਮਹਲਾ ੧, ਅੰਗ ੨੨੨]

## *ਹਰਿ ਸੇਤੀ ਮਨੁ ਰਵਿ ਰਹਿਆ; ਸਚੇ ਰਹਿਆ ਸਮਾਇ॥*

ਸੇਵਾ ਕਰਨ ਵਾਲੇ ਉਸ ਸੇਵਕ ਦਾ ਮਨ ਹਰਿ=ਵਾਹਿਗੁਰੂ ਸੇਤੀ=ਨਾਲ ਰਵਿ=ਮਿਲ ਰਿਹਾ ਹੈ। ਇਸੇ ਲਈ ਉਹ ਸੱਚੇ ਪ੍ਰਮਾਤਮਾ ਵਿੱਚ ਸਮਾਇ=ਅਭੇਦ ਹੋ ਰਿਹਾ ਹੈ।

## *ਨਾਨਕ ਹਉ ਬਲਿਹਾਰੀ ਤਿਨ ਕਉ; ਜੋ ਚਲਨਿ ਸਤਿਗੁਰ ਭਾਇ॥੧॥*

ਸਤਿਗੁਰੂ ਜੀ ਫੁਰਮਾਨ ਕਰਦੇ ਹਨ ਕਿ ਮੈਂ ਉਨ੍ਹਾਂ ਤੋਂ ਬਲਿਹਾਰ=ਕੁਰਬਾਨ ਜਾਂਦਾ ਹਾਂ ਜੋ ਸਿੱਖ ਸਤਿਗੁਰੂ ਜੀ ਦੀ ਭਾਇ=ਆਗਿਆ ਵਿੱਚ ਚਲਦੇ ਹਨ॥੧॥

## *ਮਃ ੩॥ ਬਿਨੁ ਸਬਦੈ ਸੁਧੁ ਨ ਹੋਵਈ; ਜੇ ਅਨੇਕ ਕਰੈ ਸੀਗਾਰ॥*

ਇਸ ਮਹੱਲੇ ਵਿੱਚ ਸਤਿਗੁਰੂ ਜੀ ਖੋਟੀ ਇਸਤ੍ਰੀ ਜੋ ਖੋਟੇ ਲੱਖਣਾ ਵਾਲੀ ਹੈ ਉਸ ਦਾ ਜਿਕਰ ਕਰਦੇ ਹਨ ਜਿਸ ਦਾ ਅੰਤਰੀਵ ਭਾਵ ਸਿੱਖ ਪ੍ਰਤੀ ਹੈ। ਪਹਿਲਾ ਅਰਥ :—ਬਿਨੁ ਸਬਦੈ=ਸੁਭ ਸਿਖਿਆ ਤੋਂ ਬਿਨਾਂ ਭਾਵ ਜਿਸ ਔਰਤ ਨੂੰ ਪੇਕੇ ਘਰ ਵਿੱਚ ਸੁਭ ਸਿਖਿਆ ਪ੍ਰਾਪਤ ਨਹੀਂ ਹੋਈ ਉਸ ਦਾ ਜੀਵਨ ਗੁਰਮਤ ਸਿਖਿਆ ਤੋਂ ਬਿਨਾਂ ਸੁਧ ਨਹੀਂ ਹੁੰਦਾ ਬਲਕਿ ਘੋਰ ਪਾਪ-ਗ੍ਰਸਤ ਹੁੰਦਾ ਹੈ। ਉਹ ਭਾਵੇ ਅਨੇਕਾਂ ਹੀ ਸਰੀਰ 'ਤੇ ਹਾਰ-ਸ਼ਿੰਗਾਰ ਕਰ ਲਵੇ ਕਦੇ ਸੁਖੀ ਨਹੀਂ ਰਹਿ ਸਕਦੀ ਕਿਉਂਕਿ ਸੁਖੀ ਰਹਿਣ ਲਈ ਸੁਭ ਗੁਣਾਂ ਦੀ ਲੋੜ ਹੈ ਜੋ ਉਸ ਕੋਲ ਨਹੀਂ ਹਨ।

## *ਪਿਰ ਕੀ ਸਾਰ ਨ ਜਾਣਈ; ਦੂਜੈ ਭਾਇ ਪਿਆਰੁ॥*

ਉਸ ਖੋਟੀ ਇਸਤ੍ਰੀ ਨੇ ਪਿਰ=ਪਤੀ ਨੂੰ ਖੁਸ਼ ਕਰਨ ਦੀ ਸਾਰ=ਖਬਰ ਨਹੀਂ ਜਾਣੀ ਬਲਕਿ ਦੂਸਰੇ ਪੁਰਖ ਨਾਲ ਪ੍ਰੇਮ ਪਿਆਰ ਕਰਦੀ ਹੈ।

## *ਸਾ ਕੁਸੁਧ ਸਾ ਕੁਲਖਣੀ; ਨਾਨਕ ਨਾਰੀ ਵਿਚਿ ਕੁਨਾਰਿ॥੨॥*

ਸਤਿਗੁਰੂ ਜੀ ਫੁਰਮਾਨ ਕਰਦੇ ਹਨ ਕਿ ਸਾ=ਉਹ ਇਸਤ੍ਰੀ ਕੁਲਖਣੀ=ਕੁਲ ਨੂੰ ਖਾਣੀ=ਨਾਸ ਕਰਨ ਵਾਲੀ ਕੁਸੁਧ=ਅਪਵਿਤ੍ਰ ਹੈ। ਸਾ=ਉਹ ਇਸਤਰੀਆਂ ਵਿੱਚ ਕੁਨਾਰਿ=ਖੋਟੀ ਇਸਤਰੀ ਕਰਕੇ ਜਾਣੀ ਜਾਂਦੀ ਹੈ॥੨॥

ਇਹੋ ਜਿਹੀ ਖੋਟੀ ਇਸਤਰੀ ਦੀ ਪਹਿਚਾਣ ਕਰਾਉਂਦਿਆਂ ਗੁਰੂ ਸਾਹਿਬ ਫੁਰਮਾਨ ਕਰਦੇ ਹਨ। ਜੈਸਾ ਕਿ :

੧. **ਦੋਹਾਗਣੀ ਕਿਆ ਨੀਸਾਣੀਆ॥**
**ਖਸਮਹੁ ਘੁਥੀਆ ਫਿਰਹਿ ਨਿਮਾਣੀਆ॥**
**ਮੈਲੇ ਵੇਸ ਤਿਨਾ ਕਾਮਣੀ ਦੁਖੀ ਰੈਣਿ ਵਿਹਾਇ ਜੀਉ॥** [ਸਿਰੀਰਾਗ ਮਹਲਾ ੧, ਅੰਗ ੭੨]

**੨. ਗਲੀਂ ਅਸੀ ਚੰਗੀਆ ਆਚਾਰੀ ਬੁਰੀਆਹ ॥**
**ਮਨਹੁ ਕੁਸੁਧਾ ਕਾਲੀਆ ਬਾਹਰਿ ਚਿਟਵੀਆਹ ॥** [ਵਾਰ ਸਿਰੀਰਾਗ ਮਹਲਾ ੧, ਅੰਗ ੮੫]

**੩. ਮਨੁਮਖ ਮੈਲੀ ਕਾਮਣੀ ਕੁਲਖਣੀ ਕੁਨਾਰਿ ॥**
**ਪਿਰੁ ਛੋਡਿਆ ਘਰਿ ਆਪਣਾ ਪਰ ਪੁਰਖੈ ਨਾਲਿ ਪਿਆਰੁ ॥**
[ਵਾਰ ਸਿਰੀਰਾਗ ਮਹਲਾ ੩, ਅੰਗ ੮੯]

**੪. ਪਿਰ ਕਾ ਹੁਕਮੁ ਨ ਜਾਣਈ ਭਾਈ ਸਾ ਕੁਲਖਣੀ ਕੁਨਾਰਿ ॥** [ਸੋਰਠਿ ਮਹਲਾ ੩, ਅੰਗ ੬੩੯]

***ਦੂਸਰਾ ਅਰਥ***

**ਮਃ ੩ ॥ ਬਿਨੁ ਸਬਦੈ ਸੁਧੁ ਨ ਹੋਵਈ; ਜੇ ਅਨੇਕ ਕਰੈ ਸੀਗਾਰ ॥**

ਸਤਿਗੁਰੂ ਦੇ ਸਬਦੈ=ਉਪਦੇਸ਼ ਤੋਂ ਬਿਨਾਂ ਜੀਵ ਰੂਪ ਇਸਤ੍ਰੀ ਸੁਧੁ=ਅਪਵਿਤ੍ਰਤਾ ਰਹਿਤ ਨਹੀਂ ਹੋ ਸਕਦੀ ਭਾਵੇਂ ਅਨੇਕਾਂ ਹੀ ਕਿਸਮ ਦਾ ਕਰਮਾਂ ਰੂਪੀ ਵਾ ਸਾਧਨਾ ਰੂਪੀ **ਵਾ:** ਜਪ-ਤਪ ਰੂਪੀ ਸੀਗਾਰ ਕਰ ਲਵੇ।

**ਪਿਰ ਕੀ ਸਾਰ ਨ ਜਾਣਈ; ਦੂਜੈ ਭਾਇ ਪਿਆਰੁ ॥**

ਉਹ ਪਾਖੰਡ ਸਹਿਤ ਹੋਣ ਕਰਕੇ ਆਪਣੇ ਪਿਰ=ਪਤੀ ਪ੍ਰਮੇਸ਼ਰ ਦੀ ਸਾਰ=ਖਬਰ ਨਹੀਂ ਜਾਣਦੀ ਦੂਜੈ ਭਾਇ=ਦਵੈਤ ਭਾਵਨਾ ਵਿੱਚ ਪਿਆਰੁ=ਪ੍ਰੇਮ ਕਰਦੀ ਹੈ ਭਾਵ ਪ੍ਰਮਾਤਮਾ ਨੂੰ ਛੱਡ ਕੇ ਉਸਦੀ ਬਿਰਤੀ ਦੇਵੀ ਦੇਵਤਿਆਂ ਵਿੱਚ ਵਿਭਚਾਰੀ ਹੋ ਰਹੀ ਹੈ। ਐਸੀ ਜਗਿਆਸੂ ਰੂਪ ਇਸਤ੍ਰੀ ਨੂੰ ਸਤਿਗੁਰੂ ਜੀ ਫੁਰਮਾਨ ਕਰਦੇ ਹਨ।

**ਸਾ ਕੁਸੁਧ ਸਾ ਕੁਲਖਣੀ; ਨਾਨਕ ਨਾਰੀ ਵਿਚਿ ਕੁਨਾਰਿ ॥੨॥**

ਸਾ=ਉਹ ਜਗਿਆਸੂ ਰੂਪ ਇਸਤ੍ਰੀ ਕੁਸੁਧ=ਅਪਵ੍ਰਿਤ ਮਨ ਵਾਲੀ ਹੈ ਅਤੇ ਸਾ=ਉਹ ਇਸਤ੍ਰੀ ਕੁਲਖਣੀ=ਸ੍ਰੇਸ਼ਟ ਗੁਣਾਂ ਰੂਪੀ ਕੁਲ ਨੂੰ ਨਾਸ ਕਰਨ ਵਾਲੀ ਹੈ। ਸਤਿਗੁਰੂ ਜੀ ਦਾ ਫੁਰਮਾਨ ਹੈ ਕਿ ਉਹ ਜੀਵ ਰੂਪ ਇਸਤਰੀਆਂ ਵਿੱਚ ਕੁਨਾਰਿ-ਖੋਟੀ ਇਸਤ੍ਰੀ ਹੈ ॥੨॥ ਜੈਸਾ ਕਿ :

**੧. ਝੂਠੁ ਅਲਾਵੈ ਕਾਮਿ ਨ ਆਵੈ ਨਾ ਪਿਰੁ ਦੇਖੈ ਨੈਣੀ ॥**
**ਅਵਗੁਣਿਆਰੀ ਕੰਤਿ ਵਿਸਾਰੀ ਛੂਟੀ ਵਿਧਣ ਰੈਣੀ ॥** [ਧਨਾਸਰੀ ਮਹਲਾ ੧, ਅੰਗ ੬੮੯]

**੨. ਗਰਬਿ ਗਹੇਲੀ ਮਹਲੁ ਨ ਪਾਵੈ ॥ ਫਿਰਿ ਪਛੁਤਾਵੈ ਜਬ ਰੈਣਿ ਬਿਹਾਵੈ ॥**
[ਸੂਹੀ ਮਹਲਾ ੫, ਅੰਗ ੭੩੭]

## *ਪਉੜੀ ॥ ਹਰਿ ਹਰਿ ਅਪਣੀ ਦਇਆ ਕਰਿ; ਹਰਿ ਬੋਲੀ ਬੈਣੀ ॥*

ਹੇ ਹਰਿ=ਵਾਹਿਗੁਰੂ ! ਹਰ ਪ੍ਰਕਾਰ ਕਰਕੇ ਆਪਣੀ ਦਇਆ=ਕਿਰਪਾ ਦ੍ਰਿਸ਼ਟੀ ਕਰਨੀ ਕਰ ਤਾਂ ਕਿ ਮੈਂ ਆਪਣੇ ਮੂੰਹ ਤੋਂ ਹਰਿ ਨਾਮ ਰੂਪ ਬੈਣੀ=ਬਾਣੀ ਨੂੰ ਬੋਲੀ=ਬੋਲਣਾ ਕਰਾਂ। ਜੈਸਾ ਕਿ :

**ਆਪਿ ਜਪਾਏ ਜਪੈ ਸੋ ਨਾਉ ॥**
**ਆਪਿ ਗਾਵਾਏ ਸੁ ਹਰਿ ਗੁਨ ਗਾਉ ॥**
**ਪ੍ਰਭ ਕਿਰਪਾ ਤੇ ਹੋਇ ਪ੍ਰਗਾਸੁ ॥**
**ਪ੍ਰਭੂ ਦਇਆ ਤੇ ਕਮਲ ਬਿਗਾਸੁ ॥** [ਗਉੜੀ ਮਃ ੫, ਅੰਗ ੨੭੦-੭੧]

## *ਹਰਿ ਨਾਮੁ ਧਿਆਈ ਹਰਿ ਉਚਰਾ; ਹਰਿ ਲਾਹਾ ਲੈਣੀ ॥*

ਹਰਿ=ਵਾਹਿਗੁਰੂ ਨਾਮ ਨੂੰ ਧਿਆਈ=ਧਿਆਉਣਾ ਕਰਾਂ ਹਰਿ=ਵਾਹਿਗੁਰੂ ਨਾਮ ਨੂੰ ਰਸਨਾ ਨਾਲ ਉਚਰਾ= ਉਚਾਰਨ ਕਰਾਂ ਤੇ ਹਰਿ=ਪ੍ਰਮਾਤਮਾ ਦੀ ਪ੍ਰਾਪਤੀ ਰੂਪ ਲਾਹਾ ਲੈਣਾ ਕਰਾਂ।

## ਜੋ ਜਪਦੇ ਹਰਿ ਹਰਿ ਦਿਨਸੁ ਰਾਤਿ; ਤਿਨ ਹਉ ਕੁਰਬੈਣੀ ॥

ਜੋ ਸਿਮਰਨ ਕਰਨ ਵਾਲੇ ਭਗਤ ਜਨ ਰਾਤ-ਦਿਨ ਹਰਿ=ਪ੍ਰਮੇਸ਼ਰ ਦੇ ਹਰਿ=ਵਾਹਿਗੁਰੂ ਨਾਮ ਨੂੰ ਜਪਣਾ ਕਰਦੇ ਹਨ ਉਹਨਾਂ ਸੰਤ ਜਨਾਂ ਤੋਂ ਮੈਂ ਕੁਰਬੈਣੀ=ਕੁਰਬਾਨ ਬਲਿਹਾਰ ਜਾਂਦਾ ਹਾਂ। ਜੈਸਾ ਕਿ :

**੧. ਅਨਦਿਨੁ ਨਾਮੇ ਰਤਿਆ ਸਚੇ ਸਚੀ ਸੋਇ ॥**
**ਇਕੁ ਤਿਲੁ ਪਿਆਰਾ ਵਿਸਰੈ ਭਗਤਿ ਕਿਨੇਹੀ ਹੋਇ ॥** [ਸਿਰੀਰਾਗੁ ਮਹਲਾ ੩, ਅੰਗ ੩੫]

**੨. ਅਨਦਿਨੁ ਭਗਤਿ ਕਰੇ ਦਿਨੁ ਰਾਤੀ ਗੁਰਮੁਖਿ ਸੇਵਾ ਹੋਈ ਹੇ ॥** [ਮਾਰੂ ਮਹਲਾ ੩, ਅੰਗ ੧੦੪੫]

ਦਿਨ-ਰਾਤ ਨਾਮ ਅਰਾਧਣ ਵਾਲਿਆਂ ਨੂੰ ਗੁਰਬਾਣੀ ਵਿੱਚ ਥਾਂ-ਥਾਂ 'ਤੇ ਧੰਨਤਾ ਯੋਗ ਸ਼ਬਦਾਂ ਨਾਲ ਸਤਿਕਾਰਿਆ ਹੈ।

## ਜਿਨ੍ਾ ਸਤਿਗੁਰੁ ਮੇਰਾ ਪਿਆਰਾ ਅਰਾਧਿਆ; ਤਿਨ੍ ਜਨ ਦੇਖਾ ਨੈਣੀ ॥

ਜਿਨ੍ਹਾਂ ਗੁਰਮੁਖਾਂ ਨੇ ਮੇਰੇ ਪਿਆਰੇ ਸਤਿਗੁਰੂ ਨੂੰ ਅਰਾਧਿਆ=ਧਿਆਉਣਾ ਕੀਤਾ ਹੈ ਉਹਨਾਂ ਗੁਰਮੁਖਾਂ ਦੇ ਦਰਸ਼ਨਾਂ ਨੂੰ ਮੈ ਨੈਣੀ=ਅੱਖਾਂ ਦੁਆਰਾ ਦੇਖਾ=ਦੇਖਦਾ ਹਾਂ ਕਿਉਂਕਿ ਨਾਮ ਅਰਾਧਣ ਵਾਲੇ ਗੁਰਮੁਖਾਂ ਦਾ ਦਰਸ਼ਨ ਵੀ ਪਾਪ ਨਾਸ਼ਕ ਮੰਨਿਆ ਹੈ। ਨਾਮ ਦੇ ਪ੍ਰਤਾਪ ਕਰਕੇ ਉਹ ਗੁਰਮੁਖ ਸੰਸਾਰ ਵਿੱਚ ਹਰ ਪੱਖੋਂ ਸਤਿਕਾਰੇ ਗਏ ਹਨ। ਜਿਥੇ ਬੈਠਦੇ ਹਨ ਉਹ ਧਰਤੀ ਵੀ ਸਤਿਕਾਰ ਵਾਲੀ ਹੋ ਜਾਂਦੀ ਹੈ। ਜੋ ਦਰਸ਼ਨ ਕਰਦੇ ਹਨ ਉਹ ਵੀ ਸਤਿਕਾਰ ਯੋਗ ਹੋ ਜਾਂਦੇ ਹਨ ਉਹਨਾਂ ਦੇ ਪਾਪ ਘਟ ਜਾਂਦੇ ਹਨ ਤੇ ਪੁੰਨਾਂ ਵਿੱਚ ਵਾਧਾ ਹੋ ਜਾਂਦਾ ਹੈ।

## ਹਉ ਵਾਰਿਆ ਅਪਣੇ ਗੁਰੂ ਕਉ;
## ਜਿਨਿ ਮੇਰਾ ਹਰਿ ਸਜਣੁ ਮੇਲਿਆ ਸੈਣੀ ॥੨੪॥

ਹਉ=ਮੈਂ ਆਪਣੇ ਸਤਿਗੁਰਾਂ ਤੋਂ ਵਾਰਿਆ=ਬਲਿਹਾਰ-ਕੁਰਬਾਨ ਜਾਂਦਾ ਹਾਂ ਜਿਨ੍ਹਾਂ ਸਤਿਗੁਰਾਂ ਨੇ ਮੇਰੇ ਸਜਣੁ=ਮਿੱਤਰ ਹਰਿ=ਪ੍ਰਮੇਸ਼ਰ ਨੂੰ ਮੇਲਿਆ=ਮਿਲਾਉਣਾ ਕੀਤਾ ਹੈ, ਹੁਣ ਉਹੀ ਪ੍ਰਮੇਸ਼ਰ ਮੇਰਾ ਸੈਣੀ=ਸਾਥੀ ਹੈ ॥੨੪॥

ਵਾਹਿਗੁਰੂ ਜੀ ਕਾ ਖ਼ਾਲਸਾ॥ ਵਾਹਿਗੁਰੂ ਜੀ ਕੀ ਫ਼ਤਹ॥

ਮੁਖਵਾਕ ਨੰਬਰ ੮੧ [ਆਦਿ ਅੰਗ ੬੫੩]

***ਸਲੋਕੁ ਮ: ੩ ॥ ਏ ਮਨ ਹਰਿ ਜੀ ਧਿਆਇ ਤੂ ਇਕ ਮਨਿ ਇਕ ਚਿਤਿ ਭਾਇ ॥ ਹਰਿ ਕੀਆ ਸਦਾ ਸਦਾ ਵਡਿਆਈਆ ਦੇਇ ਨ ਪਛੋਤਾਇ ॥ ਹਉ ਹਰਿ ਕੈ ਸਦ ਬਲਿਹਾਰਣੈ ਜਿਤੁ ਸੇਵਿਐ ਸੁਖੁ ਪਾਇ ॥ ਨਾਨਕ ਗੁਰਮੁਖਿ ਮਿਲਿ ਰਹੈ ਹਉਮੈ ਸਬਦਿ ਜਲਾਇ ॥੧॥ ਮ: ੩ ॥ ਆਪੇ ਸੇਵਾ ਲਾਇਅਨੁ ਆਪੇ ਬਖਸ ਕਰੇਇ ॥ ਸਭਨਾ ਕਾ ਮਾ ਪਿਉ ਆਪਿ ਹੈ ਆਪੇ ਸਾਰ ਕਰੇਇ ॥ ਨਾਨਕ ਨਾਮੁ ਧਿਆਇਨਿ ਤਿਨ ਨਿਜ ਘਰਿ ਵਾਸੁ ਹੈ ਜੁਗੁ ਜੁਗੁ ਸੋਭਾ ਹੋਇ ॥੨॥ ਪਉੜੀ ॥ ਤੂ ਕਰਣ ਕਾਰਣ ਸਮਰਥੁ ਹਹਿ ਕਰਤੇ ਮੈ ਤੁਝ ਬਿਨੁ ਅਵਰੁ ਨ ਕੋਈ ॥ ਤੁਧੁ ਆਪੇ ਸਿਸਟਿ ਸਿਰਜੀਆ ਆਪੇ ਫੁਨਿ ਗੋਈ ॥ ਸਭੁ ਇਕੋ ਸਬਦੁ ਵਰਤਦਾ ਜੋ ਕਰੇ ਸੁ ਹੋਈ ॥ ਵਡਿਆਈ ਗੁਰਮੁਖਿ ਦੇਇ ਪ੍ਰਭੁ ਹਰਿ ਪਾਵੈ ਸੋਈ ॥ ਗੁਰਮੁਖਿ ਨਾਨਕ ਆਰਾਧਿਆ ਸਭਿ ਆਖਹੁ ਧੰਨੁ ਧੰਨੁ ਧੰਨੁ ਗੁਰੁ ਸੋਈ ॥੨੯॥੧॥ ਸੁਧੁ***

## ਸਲੋਕੁ ਮ: ੩ ॥

ਇਹ ਮੁਖਵਾਕ ਸ੍ਰੀ ਗੁਰੂ ਅਮਰਦਾਸ ਜੀ ਮਹਾਰਾਜ ਦੁਆਰਾ ਉਚਾਰਨ ਕੀਤਾ ਹੋਇਆ ਸੋਰਠਿ ਦੀ ਵਾਰ ਵਿੱਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ੬੫੩ ਅੰਗ ਤੇ ਅੰਕਿਤ ਹੈ। ਜਿਸ ਵਿੱਚ ਸਤਿਗੁਰੂ ਜੀ ਆਪਣੇ ਮਨ ਪ੍ਰਤੀ ਉਚਾਰ ਕੇ ਪ੍ਰਮਾਰਥੀ ਜ਼ਿੰਦਗੀ ਜੀਅ ਰਹੇ ਗੁਰਸਿਖਾਂ ਨੂੰ ਨਾਮ ਚਿੰਤਨ ਦਾ ਢੰਗ ਦੱਸ ਰਹੇ ਹਨ। ਮਨ ਨੂੰ ਸੰਬੋਧਨ ਕਰ ਕੇ ਕਹਿ ਰਹੇ ਹਨ।

## ਏ ਮਨ ਹਰਿ ਜੀ ਧਿਆਇ ਤੂ; ਇਕ ਮਨਿ ਇਕ ਚਿਤਿ ਭਾਇ ॥

ਹੇ ਮੇਰੇ ਮਨ ! ਤੂ ਭਾਇ=ਪ੍ਰੇਮ ਨਾਲ ਇਕ ਮਨਿ=ਇਕਾਗਰ ਮਨ ਨਾਲ ਇਕ ਚਿੱਤ ਹੋ ਕੇ ਉਸ ਹਰਿ=ਪ੍ਰਮੇਸ਼ਰ ਵਾਹਿਗੁਰੂ ਜੀ ਨੂੰ ਧਿਆਇ=ਧਿਆਉਣਾ ਕਰ, ਭਾਵੇਂ ਕੋਈ ਸੰਸਾਰ ਦਾ ਕੰਮ ਕਰਨਾ ਹੋਵੇ ਇਕਾਗਰਤਾ ਦੀ ਹਰ ਕੰਮ ਵਿੱਚ ਲੋੜ ਹੈ। ਜਿਥੇ ਵੀ ਮਨ ਖਿੰਡਾਅ ਵਿੱਚ ਆ ਜਾਵੇ ਉਥੇ ਹੀ ਕਾਰਜ ਵਿੱਚ ਰੁਕਾਵਟ ਪੈਦਾ ਹੋ ਜਾਂਦੀ ਹੈ ਅਤੇ ਪੂਰਨ ਰੂਪ ਵਿੱਚ ਕਾਰਜ ਸਫਲਾ ਨਹੀਂ ਹੋ ਸਕਦਾ। ਭਾਵੇਂ ਕ੍ਰਿਸਾਨ ਖੇਤੀ ਕਰਦਾ ਹੈ, ਜੇ ਮਨ ਲਗਾ ਕੇ ਕ੍ਰਿਸਾਣੀ ਨਹੀਂ ਕਰਦਾ ਤਾਂ ਲਾਭ ਦੇ ਥਾਂ ਘਾਟਾ ਹੀ ਪ੍ਰਾਪਤ ਹੋਵੇਗਾ। ਵਪਾਰ ਕਰੇ ਵਪਾਰ ਵਿਚ ਘਾਟਾ, ਮਜ਼ਦੂਰੀ ਕਰੇ ਤਾਂ ਮਜਦੂਰੀ ਤੋਂ ਜਵਾਬ ਮਿਲ ਸਕਦਾ ਹੈ, ਸੈਂਕੜੇ ਪ੍ਰਮਾਣ ਮੌਜੂਦ ਹਨ ਕਿ ਜਿਸ ਕੰਮ ਵਿੱਚ ਮਨ ਨਹੀਂ ਲਗਦਾ ਉਹ ਕੰਮ ਕਦੇ ਵੀ ਸਫਲਾ ਨਹੀਂ ਹੁੰਦਾ। ਜਦੋਂ ਅਸਥੂਲ ਕਾਰਜਾਂ ਦਾ ਇਹ ਹਾਲ ਹੈ ਤਾਂ ਨਾਮ ਚਿੰਤਨ ਤਾਂ ਇਕ ਬੜੀ ਸੂਖਮ ਕਲਾ ਹੈ। ਖਿੰਡੇ ਮਨ ਨਾਲ ਜਪਿਆ ਹੋਇਆ ਨਾਮ ਸਫਲਾ ਨਹੀਂ ਹੋ ਸਕਦਾ। ਕੇਵਲ ਰਸਨਾ ਦੁਆਰਾ ਬਿਨਾਂ ਪ੍ਰੇਮ ਤੇ ਇਕਾਗਰਤਾ ਤੋਂ ਜਾਪ ਕਰਨ ਨਾਲ ਕੋਈ ਲਾਭ ਨਹੀਂ। ਬਲਕਿ ਇਸ ਦਾ ਸਤਿਗੁਰਾਂ ਦੀ ਅੰਮ੍ਰਿਤ ਬਾਣੀ ਵਿੱਚ ਇਸ ਪ੍ਰਕਾਰ ਖੰਡਨ ਆਇਆ ਹੈ। ਜੈਸਾ ਕਿ :

**ਹਰਹਟ ਭੀ ਤੂੰ ਤੂੰ ਕਰਹਿ ਬੋਲਹਿ ਭਲੀ ਬਾਣਿ ॥** [ਸਲੋਕ ਮਹਲਾ ੩, ਅੰਗ ੧੪੨੦]

ਕੋਈ ਫਕੀਰ ਚਲਦੇ ਖੂਹ ਦੇ ਪਾਸ ਬੈਠਾ ਨਾਮ ਦਾ ਰੱਟਾ ਲਾ ਰਿਹਾ ਸੀ ਉਸਨੂੰ ਅਨੁਕਤੀ ਅਲੰਕਾਰ ਦੁਆਰਾ ਸਮਝਾਇਆ ਕਿਉਂਕਿ ਹਰਟ ਵਿਚੋਂ ਵੀ ਤੂੰ-ਤੂੰ ਦੀ ਅਵਾਜ਼ ਆ ਰਹੀ ਸੀ। ਸਤਿਗੁਰੂ ਜੀ ਨੇ ਕਿਹਾ ਹੇ ਹਰਟ ! ਤੂੰ-ਤੂੰ ਦੀ ਬਾਣੀ ਤਾਂ ਤੂੰ ਭਲੀ ਬੋਲ ਰਿਹਾ ਹੈਂ ਪਰ ਤੇਰੇ ਵਿੱਚ ਪ੍ਰੇਮ ਭਾਵਨਾ ਤੇ ਮਨ ਦੀ ਇਕਾਗਰਤਾ ਨਾ ਹੋਣ ਕਰਕੇ ਕੋਈ ਲਾਭ ਨਹੀਂ ਪਹੁੰਚੇਗਾ, ਇਤਨੀ ਗੱਲ ਸੁਣਕੇ ਫਕੀਰ ਉਠਿਆ ਕਿ ਮਹਾਰਾਜ ਹਰਟ ਤਾਂ ਜੜ੍ਹ ਵਸਤੂ ਹੈ ਇਹ ਗੱਲ ਤਾਂ ਆਪ ਜੀ ਨੇ ਮੇਰੇ ਪ੍ਰਤੀ ਕਹੀ ਹੈ ਹੁਣ ਕਿਰਪਾ ਕਰੋ ਮੈਨੂੰ ਰਸਤਾ ਦੱਸੋ ਤਾਂ ਸਤਿਗੁਰੂ ਜੀ ਨੇ

ਕਿਹਾ ਕਿ ਜੇ ਹਰਹਟ=ਜੀਵ! ਤੂੰ-ਤੂੰ ਕਰਨੇ ਰੂਪੀ ਬੈਖਰੀ ਬਾਣੀ ਤਾਂ ਤੂੰ ਭਲੀ=ਚੰਗੀ ਬੋਲ ਰਿਹਾ ਹੈਂ ਪਰ ਕੋਲ ਪ੍ਰਮੇਸ਼ਰ ਲਈ ਪਿਆਰ ਤੇ ਮਨ ਦੀ ਇਕਾਗਰਤਾ ਨਹੀਂ ਇਸ ਲਈ ਤੈਨੂੰ ਕੋਈ ਲਾਭ ਨਹੀਂ ਮਿਲੇਗਾ। ਉੱਚੇ ਪੁਕਾਰਨਾ ਉਸ ਲਈ ਹੁੰਦਾ ਹੈ ਜੋ ਨੀਵਾਂ ਬੋਲਿਆ ਸੁਣ ਨਾ ਸਕੇ ਭਾਵ ਜੋ ਧੀਮੀ ਆਵਾਜ਼ ਨੂੰ ਸੁਣਨ ਵਿੱਚ ਅਸਮੱਰਥ ਹੋਵੇ। ਉਹ ਪ੍ਰਮੇਸ਼ਰ ਤਾਂ ਚਿੱਤ ਦੀਆਂ ਚਿਤਵਨੀਆਂ ਨੂੰ ਜਾਣਦਾ ਹੈ। ਜੈਸਾ ਕਿ :

**੧. ਅੰਤਰਜਾਮੀ ਸਭੁ ਕਿਛੁ ਜਾਨੈ ਉਸ ਤੇ ਕਹਾ ਛਪਾਇਆ ॥੩॥**

[ਆਸਾ ਮਹਲਾ ੫, ਅੰਗ ੩੮੧]

**੨. ਘਟ ਘਟ ਕੇ ਅੰਤਰ ਕੀ ਜਾਨਤ ॥ ਭਲੇ ਬੁਰੇ ਕੀ ਪੀਰ ਪਛਾਨਤ ॥**

[ਸ੍ਰੀ ਦਸਮ ਗ੍ਰੰਥ, ਪੰਨਾ ੧੩੮੭]

ਸਤਿਗੁਰੂ ਜੀ ਨੇ ਫੁਰਮਾਇਆ ਕਿ ਉਹ ਮਾਲਕ ਤਾਂ ਸਦਾ ਨੇੜੇ ਤੋਂ ਨੇੜੇ ਵਸ ਰਿਹਾ ਹੈ ਇਸ ਲਈ ਤੇਰਾ ਉੱਚੇ ਪੁਕਾਰਨਾ ਬਿਅਰਥ ਹੈ। ਜੈਸਾ ਕਿ :

**ਸਾਹਿਬੁ ਸਦਾ ਹਦੂਰਿ ਹੈ ਕਿਆ ਉਚੀ ਕਰਹਿ ਪੁਕਾਰ ॥** [ਸਲੋਕ ਮਹਲਾ ੩, ਅੰਗ ੧੪੨੦]

ਇਸੇ ਤਰ੍ਹਾਂ ਉੱਚੇ ਬੋਲਣ ਦਾ ਖੰਡਨ ਕਰਦੇ ਹੋਏ ਇਕ ਮੁਲਾਂ ਨੂੰ ਦੱਸਿਆ ਕਿ ਕਿਸ ਲਈ ਮੁਨਾਰੇ ਤੇ ਚੜ੍ਹਕੇ ਕੂਕਾਂ ਮਾਰਦਾ ਹੈਂ ਪ੍ਰਮਾਤਮਾ ਕੋਈ ਬਹਿਰਾ ਨਹੀਂ ਹੈ ਜਿਸਨੂੰ ਤੂੰ ਉੱਚੀ ਬੋਲ ਕੇ ਸੁਣਾ ਰਿਹਾ ਹੈਂ , ਜੈਸਾ ਕਿ :

**੧. ਕਬੀਰ ਮੁਲਾਂ ਮੁਨਾਰੇ ਕਿਆ ਚਢਹਿ ਸਾਂਈ ਨ ਬਹਰਾ ਹੋਇ ॥**
**ਜਾ ਕਾਰਨਿ ਤੂੰ ਬਾਂਗ ਦੇਹਿ ਦਿਲ ਹੀ ਭੀਤਰਿ ਜੋਇ ॥੧੮੪॥** [ਸਲੋਕ ਕਬੀਰ ਅੰਗ ੧੩੭੪]

**੨. ਹੈ ਨਿਕਟੇ ਅਰੁ ਭੇਦੁ ਨ ਪਾਇਆ ॥** [ਭੈਰਉ ਮਹਲਾ ੫, ਅੰਗ ੧੧੩੯]

ਉਹ ਪ੍ਰਮਾਤਮਾ ਜੀਵ ਦੇ ਵਸਦਾ ਤਾਂ ਨੇੜੇ ਹੈ ਪਰ ਅਗਿਆਨ ਕਰਕੇ ਜੀਵ ਨੇ ਇਹ ਭੇਦ ਨਹੀਂ ਪਾਇਆ। ਇਸ ਕਰਕੇ ਸਤਿਗੁਰੂ ਜੀ ਨੇ ਮਨ ਚਿੱਤ ਇਕਾਗਰ ਕਰਕੇ ਪ੍ਰੇਮ ਸਹਿਤ ਧਿਆਉਣ ਦੀ ਗੱਲ ਸਿਧ ਕੀਤੀ ਹੈ।

## *ਹਰਿ ਕੀਆ ਸਦਾ ਸਦਾ ਵਡਿਆਈਆ; ਦੇਇ ਨ ਪਛੋਤਾਇ ॥*

ਉਹ ਹਰਿ=ਵਾਹਿਗੁਰੂ ਦੀਆਂ ਸਦਾ ਸਦਾ=ਨਿਤ ਨਿਤ ਵਡਿਆਈਆਂ ਕਰ, ਜੋ ਜੀਵਾਂ ਨੂੰ ਦਾਤਾਂ ਦੇ ਕੇ ਪਛੋਤਾਇ=ਪਛਤਾਉਂਦਾ ਨਹੀਂ।

## *ਹਉ ਹਰਿ ਕੈ ਸਦ ਬਲਿਹਾਰਣੈ; ਜਿਤੁ ਸੇਵਿਐ ਸੁਖੁ ਪਾਇ ॥*

ਹਉ=ਮੈਂ ਉਸ ਹਰਿ=ਵਾਹਿਗੁਰੂ ਤੋਂ ਸਦਾ ਹੀ ਬਲਿਹਾਰ ਜਾਂਦਾ ਹਾਂ ਜਿਸ ਦੀ ਸੇਵਾ ਕਰਨ ਨਾਲ ਸੁਖ ਦੀ ਪ੍ਰਾਪਤੀ ਹੁੰਦੀ ਹੈ।

## *ਨਾਨਕ ਗੁਰਮੁਖਿ ਮਿਲਿ ਰਹੈ; ਹਉਮੈ ਸਬਦਿ ਜਲਾਇ ॥੧॥*

ਸਤਿਗੁਰੂ ਜੀ ਫੁਰਮਾਨ ਕਰਦੇ ਹਨ ਕਿ ਗੁਰਮੁਖਿ=ਗੁਰਸਿਖ ਹਉਮੈ ਨੂੰ ਗੁਰੂ ਦੇ ਸਬਦਿ=ਉਪਦੇਸ਼ ਦੁਆਰਾ ਜਲਾਇ=ਸਾੜ ਕੇ ਭਾਵ ਨਾਸ ਕਰਕੇ ਉਸ ਪ੍ਰਭੂ ਨੂੰ ਮਿਲ ਰਹੇ ਹਨ। ਕਿਉਂਕਿ ਵਾਹਿਗੁਰੂ ਪ੍ਰਮੇਸ਼ਰ ਤੋਂ ਦੂਰ ਰੱਖਣ ਵਾਲੀ ਇਹ ਹਉਮੈ ਮਹਾਨ ਪ੍ਰਬਲ ਸ਼ਕਤੀ ਹੈ ਹਉਮੈ ਦੇ ਕਾਰਨ ਹੀ ਜੀਵ ਪ੍ਰਮਾਤਮਾ ਤੋਂ ਟੁਟਿਆ ਹੋਇਆ ਹੈ, ਜਦੋਂ ਵੀ ਜੁੜੇਗਾ ਭਾਵ ਮਿਲਾਪ ਹੋਵੇਗਾ ਉਦੋਂ ਰੰਚਕ ਮਾਤਰ ਵੀ ਹਉਮੈ ਦੀ ਮੈਲ ਨਹੀਂ ਹੋਵੇਗੀ ॥੧॥ ਸਤਿਗੁਰੂ ਜੀ ਨੇ ਹਉਮੈ ਦੇ ਪ੍ਰਥਾਇ ਹੋਰ ਵੀ ਪ੍ਰਮਾਣ ਦਿੱਤੇ ਹਨ ਕਿ ਹਉਮੈ ਦੇ ਨਾਸ ਤੋਂ ਬਿਨਾਂ ਪ੍ਰਮਾਤਮਾ ਦੀ ਪ੍ਰਾਪਤੀ ਸੰਭਵ ਨਹੀਂ। ਜੈਸਾ ਕਿ :

੧. **ਹਉਮੈ ਮਾਰਿ ਸਚਿ ਸਬਦਿ ਸਮਾਣੇ ਸਚਿ ਰਤੇ ਅਧਿਕਾਈ॥** [ਵਡਹੰਸ ਮਹਲਾ ੩, ਅੰਗ ੫੬੯]

੨. **ਹਉਮੈ ਸਬਦਿ ਜਲਾਇਆ ਮੇਰੇ ਹਰਿ ਭਾਇਆ ਜਿਸ ਦੀ ਸਾਚੀ ਬਾਣੀ॥** [ਰਾਗੁ ਸੂਹੀ ਮਃ ੩, ਅੰਗ ੭੬੮]

੩. **ਹਉਮੈ ਮਾਰੇ ਸਬਦਿ ਨਿਵਾਰੇ॥ ਹਰਿ ਕਾ ਨਾਮੁ ਰਖੈ ਉਰਿ ਧਾਰੇ॥** [ਮਾਰੂ ਮਹਲਾ ੩, ਅੰਗ ੧੦੪੫]

੪. **ਹਉਮੈ ਕ੍ਰੋਧੁ ਸਬਦਿ ਨਿਵਾਰੈ॥** [ਮਾਰੂ ਮਹਲਾ ੩, ਅੰਗ ੧੦੫੭]

## *ਮਃ ੩॥ ਆਪੇ ਸੇਵਾ ਲਾਇਅਨੁ; ਆਪੇ ਬਖਸ ਕਰੇਇ॥*

ਵਾਹਿਗੁਰੂ ਆਪ ਹੀ ਜੀਵਾਂ ਨੂੰ ਸੇਵਾ ਵਿੱਚ ਲਾਇਅਨੁ=ਲਾਉਂਦਾ ਹੈ ਫਿਰ ਆਪ ਹੀ ਬਖਸ=ਬਖ਼ਸ਼ਿਸ਼ ਕਰਦਾ ਹੈ, **ਵਾ:** ਗੁਨਾਹਾਂ ਨੂੰ ਬਖ਼ਸ਼ਣਾ ਕਰਦਾ ਹੈ। ਗੁਰੂ ਘਰ ਵਿੱਚ ਸੇਵਾ ਅਤੇ ਸਿਮਰਨ ਦੀ ਮੁੱਢ ਤੋਂ ਪ੍ਰਧਾਨਤਾ ਰਹੀ ਹੈ ਸੇਵਾ ਦੁਆਰਾ ਨਿਮਰਤਾ, ਇਕਾਗਰਤਾ, ਪਿਆਰ, ਭਾਵਨਾ ਵਧਦੀ ਹੈ ਜੋ ਪ੍ਰਭੂ ਮਿਲਾਪ ਵਿੱਚ ਸਹਾਇਕ ਹੈ।

## *ਸਭਨਾ ਕਾ ਮਾ ਪਿਉ ਆਪਿ ਹੈ; ਆਪੇ ਸਾਰ ਕਰੇਇ॥*

ਸਾਰੇ ਜੀਵਾਂ ਦਾ ਮਾਤਾ ਅਤੇ ਪਿਤਾ ਰੂਪ ਪ੍ਰਮੇਸ਼ਰ ਆਪ ਹੀ ਹੈ ਅਤੇ ਆਪ ਹੀ ਸਾਰਿਆਂ ਦੀ ਸਾਰ=ਸੰਭਾਲ ਕਰੇਇ=ਕਰਦਾ ਹੈ। ਸਾਰਿਆਂ ਦਾ ਮਾਂ ਪਿਓ ਇਸ ਲਈ ਹੈ ਕਿ ਜੋ ਵੀ ਸੰਤਾਨ ਦੀ ਉਤਪਤੀ ਹੁੰਦੀ ਹੈ ਉਹ ਮਾਤਾ ਪਿਤਾ ਦੁਆਰਾ ਹੀ ਸੰਭਵ ਹੁੰਦੀ ਹੈ। ਇਸੇ ਤਰ੍ਹਾਂ ਸੰਸਾਰ ਦੇ ਸਾਰੇ ਜੀਵਾਂ ਦੀ ਉਤਪਤੀ ਕਰਨ ਵਾਲਾ ਵਾਹਿਗੁਰੂ ਹੈ ਜੋ ਮਾਤਾ ਦੀ ਤਰ੍ਹਾਂ ਰਖਿਆ ਕਰਦਾ ਹੈ ਤੇ ਪਿਤਾ ਦੀ ਤਰ੍ਹਾਂ ਪ੍ਰਤਿਪਾਲਣਾ ਕਰਦਾ ਹੈ। ਇਸ ਲਈ ਸਾਰਿਆਂ ਦਾ ਮਾਂ ਪਿਓ ਰੂਪ ਹੈ। ਜੈਸਾ ਕਿ:

੧. **ਤੂੰ ਮੇਰਾ ਪਿਤਾ ਤੂੰਹੈ ਮੇਰਾ ਮਾਤਾ॥** [ਮਾਝ ਮਹਲਾ ੫, ਅੰਗ ੧੦੩]

੨. **ਹਰਿ ਜੀ ਮਾਤਾ ਹਰਿ ਜੀ ਪਿਤਾ ਹਰਿ ਜੀਉ ਪ੍ਰਤਿਪਾਲਕ॥**
**ਹਰਿ ਜੀ ਮੇਰੀ ਸਾਰ ਕਰੇ ਹਮ ਹਰਿ ਕੇ ਬਾਲਕ॥** [ਸਲੋਕ ਡਖਣੇ ਮਹਲਾ ੫, ਅੰਗ ੧੧੦੧]

੩. **ਤੂ ਮੇਰਾ ਪਿਤਾ ਤੂਹੈ ਮੇਰਾ ਮਾਤਾ॥ ਤੂ ਮੇਰੇ ਜੀਅ ਪ੍ਰਾਨ ਸੁਖਦਾਤਾ॥** [ਭੈਰਉ ਮਹਲਾ ੫, ਅੰਗ ੧੧੪੪]

੪. **ਹਰਿ ਆਪੇ ਮਾਤਾ ਆਪੇ ਪਿਤਾ ਜਿਨਿ ਜੀਉ ਉਪਾਇ ਜਗਤੁ ਦਿਖਾਇਆ॥** [ਰਾਮਕਲੀ ਮਹਲਾ ੩, ਅੰਗ ੯੨੧]

## *ਨਾਨਕ ਨਾਮੁ ਧਿਆਇਨਿ ਤਿਨ ਨਿਜ ਘਰਿ ਵਾਸੁ ਹੈ; ਜੁਗੁ ਜੁਗੁ ਸੋਭਾ ਹੋਇ॥੨॥*

ਸਤਿਗੁਰੂ ਜੀ ਫੁਰਮਾਨ ਕਰਦੇ ਹਨ ਕਿ ਜੋ ਪ੍ਰਮੇਸ਼ਰ ਦੇ ਨਾਮ ਨੂੰ ਧਿਆਉਂਦੇ ਹਨ ਉਨ੍ਹਾਂ ਦਾ ਸਰੂਪ ਰੂਪੀ ਘਰ ਵਿੱਚ ਵਾਸਾ ਹੁੰਦਾ ਹੈ ਅਤੇ ਨਾਲ ਹੀ ਜੁਗਾਂ ਜੁਗੰਤਰਾਂ ਵਿੱਚ ਸੋਭਾ=ਵਡਿਆਈ ਹੁੰਦੀ ਹੈ॥੨॥ ਜੈਸਾ ਕਿ:

੧. **ਹਰਿ ਨਿਰਮਲੁ ਹਉਮੈ ਮੈਲੁ ਗਵਾਏ ਦਰਿ ਸਚੈ ਸੋਭਾ ਪਾਵਣਿਆ॥** [ਮਾਝ ਮਹਲਾ ੩, ਅੰਗ ੧੧੫]

੨. **ਇਸੁ ਜੁਗ ਮਹਿ ਸੋਭਾ ਨਾਮ ਕੀ ਬਿਨੁ ਨਾਵੈ ਸੋਭ ਨ ਹੋਇ॥**
**ਇਹ ਮਾਇਆ ਕੀ ਸੋਭਾ ਚਾਰਿ ਦਿਹਾੜੇ ਜਾਦੀ ਬਿਲਮੁ ਨ ਹੋਇ॥੫॥** [ਆਸਾ ਮਹਲਾ ੩, ਅੰਗ ੪੨੯]

੩. **ਸੋਭਾ ਸੁਰਤਿ ਨਾਮਿ ਭਗਵੰਤੁ ॥ ਪੂਰੇ ਗੁਰ ਕਾ ਨਿਰਮਲ ਮੰਤੁ ॥੩॥**
[ਗਉੜੀ ਮਹਲਾ ੫, ਅੰਗ ੧੯੭]

## *ਪਉੜੀ ॥ ਤੂ ਕਰਣ ਕਾਰਣ ਸਮਰਥੁ ਹਹਿ ਕਰਤੇ; ਮੈ ਤੁਝ ਬਿਨੁ ਅਵਰੁ ਨ ਕੋਈ ॥*

ਹੇ ਸੰਸਾਰ ਦੀ ਰਚਨਾ ਕਰਤੇ=ਕਰਣ ਵਾਲੇ ਵਾਹਿਗੁਰੂ ! ਤੂੰ ਸਾਰੇ ਕਾਰਨਾਂ ਦੇ ਕਰਨ ਨੂੰ ਸਮਰੱਥ ਹੈਂ। ਕਾਰਨ ਤੇਰੇ ਵਸ ਵਿੱਚ ਹੈ ਆਪ ਜੀ ਤੋਂ ਬਿਨਾਂ ਮੈਨੂੰ ਕੋਈ ਸੁੱਝਦਾ ਨਹੀਂ ਹੈ। ਹਰ ਕਾਰਜ ਦੀ ਉਤਪਤੀ ਕਾਰਨ ਤੋਂ ਹੋਇਆ ਕਰਦੀ ਹੈ। ਕੋਈ ਵੀ ਕਾਰਜ ਆਪਣੇ ਕਾਰਨ ਤੋਂ ਅੱਲਗ ਨਹੀਂ ਹੁੰਦਾ। ਸੰਸਾਰ ਇੱਕ ਵੱਡਾ ਕਾਰਜ ਹੈ ਇਸ ਦੇ ਰਚਣ ਦਾ ਕਾਰਨ ਮਾਇਆ ਹੈ ਤੇ ਮਾਇਆ ਦਾ ਕਾਰਨ ਖੁਦ ਪ੍ਰਮਾਤਮਾ ਆਪ ਹੈ। ਜੈਸਾ ਕਿ :

੧. **ਅਪਨੀ ਮਾਇਆ ਆਪਿ ਪਸਾਰੀ ਆਪਹਿ ਦੇਖਨਹਾਰਾ ॥**
**ਨਾਨਾ ਰੂਪੁ ਧਰੇ ਬਹੁ ਰੰਗੀ ਸਭ ਤੇ ਰਹੈ ਨਿਆਰਾ ॥੨॥** [ਬਿਹਾਗੜਾ ਮਹਲਾ ੯, ਅੰਗ ੫੩੭]

੨. **ਕਰਣ ਕਾਰਣ ਪ੍ਰਭੁ ਏਕੁ ਹੈ ਦੂਸਰ ਨਾਹੀ ਕੋਇ ॥**
**ਨਾਨਕ ਤਿਸੁ ਬਲਿਹਾਰਣੈ ਜਲਿ ਥਲਿ ਮਹੀਅਲਿ ਸੋਇ ॥**
[ਗਉੜੀ ਸੁਖਮਨੀ ਮਹਲਾ ੫, ਅੰਗ ੨੭੬]

੩. **ਕਬੀਰ ਕਾਰਨੁ ਸੋ ਭਇਓ ਜੋ ਕੀਨੋ ਕਰਤਾਰ ॥**
**ਤਿਸ ਬਿਨੁ ਦੂਸਰ ਕੋ ਨਹੀ ਏਕੈ ਸਿਰਜਨਹਾਰੁ ॥੧੩੩॥** [ਸਲੋਕ ਕਬੀਰ ਜੀ, ਅੰਗ ੧੩੭੧]

੪. **ਕਰਣ ਕਾਰਣ ਸਮਰਥੁ ਹੈ ਕਹੁ ਨਾਨਕ ਬੀਚਾਰਿ ॥**
**ਕਾਰਣੁ ਕਰਤੇ ਵਸਿ ਹੈ ਜਿਨਿ ਕਲ ਰਖੀ ਧਾਰਿ ॥** [ਵਾਰ ਮਾਝ ਮਹਲਾ ੨, ਅੰਗ ੧੪੮]

## *ਤੁਧੁ ਆਪੇ ਸਿਸਟਿ ਸਿਰਜੀਆ; ਆਪੇ ਫੁਨਿ ਗੋਈ ॥*

ਹੇ ਵਾਹਿਗੁਰੂ ! ਤੁਧੁ=ਤੁਸੀਂ ਆਪ ਹੀ ਸਾਰੀ ਸਿਸਟਿ=ਸ੍ਰਿਸਟੀ ਸਿਰਜੀਆ=ਪੈਦਾ ਕੀਤੀ ਹੈ ਤੇ ਆਪ ਹੀ ਵਾਪਸ ਗੋਈ=ਬੁਲਾਈ ਹੈ ਭਾਵ ਆਪਣੇ ਵਿੱਚ ਮਿਲਾਈ=ਛਪਾਈ ਹੈ। ਗੋਈ ਤੋਂ ਭਾਵ ਮਿਲਾਉਣਾ ਆਮ ਵਰਤੋਂ ਵਿੱਚ ਵੀ ਇਹ ਸ਼ਬਦ ਆਉਂਦਾ ਹੈ। ਜੈਸਾ ਕਿ "ਤੱਤਾ ਠੰਢਾ ਪਾਣੀ ਗੋ ਦੇ" ਗੋਈ=ਗੁੰਨਣਾ-ਮਿਲਾਉਣਾ।

## *ਸਭੁ ਇਕੋ ਸਬਦੁ ਵਰਤਦਾ; ਜੋ ਕਰੇ ਸੁ ਹੋਈ ॥*

ਸਭੁ=ਸਾਰਿਆਂ ਦੇ ਸਿਰ ਉੱਤੇ ਇਕ ਆਪ ਜੀ ਦਾ ਹੀ ਸਬਦੁ=ਹੁਕਮ ਵਰਤ ਰਿਹਾ ਹੈ ਜੋ ਆਪ ਜੀ ਕਰਦੇ ਹੋ ਸੁ=ਉਹ ਹੀ ਹੋਈ=ਹੁੰਦਾ ਹੈ।

## *ਵਡਿਆਈ ਗੁਰਮੁਖਿ ਦੇਇ ਪ੍ਰਭੁ; ਹਰਿ ਪਾਵੈ ਸੋਈ ॥*

ਹੇ ਪ੍ਰਭੁ=ਮਾਲਕ ! ਜਿਨ੍ਹਾਂ ਗੁਰਮੁਖਾਂ ਨੂੰ ਤੂੰ ਆਪ ਹੀ ਨਾਮ ਜਪਣ ਰੂਪ ਵਡਿਆਈ ਦਿੰਦਾ ਹੈਂ ਉਹੀ ਗੁਰਮੁਖਿ ਹੇ ਹਰਿ=ਵਾਹਿਗੁਰੂ ਤੈਨੂੰ ਪਾਵੈ=ਪ੍ਰਾਪਤ ਕਰਦੇ ਹਨ।

## *ਗੁਰਮੁਖਿ ਨਾਨਕ ਆਰਾਧਿਆ, ਸਭਿ ਆਖਹੁ; ਧੰਨੁ ਧੰਨੁ ਧੰਨੁ ਗੁਰੁ ਸੋਈ ॥੨੯॥੧॥ ਸੁਧੁ*

ਸਤਿਗੁਰੂ ਜੀ ਫੁਰਮਾਨ ਕਰਦੇ ਹਨ ਕਿ ਜਿਸ ਸਤਿਗੁਰੂ ਦੀ ਕਿਰਪਾ ਨਾਲ ਵਾਹਿਗੁਰੂ ਆਰਾਧਿਆ=ਜਪਿਆ

ਜਾਂਦਾ ਹੈ। ਸਾਰੇ ਜਨ ਮਿਲ ਕੇ ਪ੍ਰੇਮ ਨਾਲ ਸੋਈ ਗੁਰੂ ਨੂੰ ਮਨ ਬਾਣੀ ਸਰੀਰ ਕਰਕੇ ਧੰਨ-ਧੰਨ-ਧੰਨ ਆਖਣਾ ਕਰੋ॥੨੯॥੧॥ ਜੈਸਾ ਕਿ :

**੧. ਹਮ ਰੁਲਤੇ ਫਿਰਤੇ ਕੋਈ ਬਾਤ ਨ ਪੂਛਤਾ ਗੁਰ ਸਤਿਗੁਰ ਸੰਗਿ ਕੀਰੇ ਹਮ ਥਾਪੇ॥**
**ਧੰਨੁ ਧੰਨੁ ਗੁਰੂ ਨਾਨਕ ਜਨ ਕੇਰਾ ਜਿਤੁ ਮਿਲਿਐ ਚੂਕੇ ਸਭਿ ਸੋਗ ਸੰਤਾਪੇ॥**

[ਗਉੜੀ ਮਹਲਾ ੪, ਅੰਗ ੧੬੭]

**੨. ਧੰਨੁ ਧੰਨੁ ਗੁਰੂ ਗੁਰੁ ਸਤਿਗੁਰੁ ਪਾਧਾ ਜਿਨਿ ਹਰਿ ਉਪਦੇਸੁ ਦੇ ਕੀਏ ਸਿਆਣੇ॥੧॥ਰਹਾਉ॥**

[ਗਉੜੀ ਮਹਲਾ ੪, ਅੰਗ ੧੬੮]

"ਸੁਧੁ" ਅੱਖਰ ਇਸ ਲਈ ਹੈ ਕਿ ਇਹ ਵਾਰ ਸੁਧਾ ਗੀਤ ਵਿੱਚ ਗਾਉਣੀ ਚਾਹੀਦੀ ਹੈ। ਅਥਵਾ ਇਹ ਵਾਰ ਸੁਧ ਹੈ ਇਸ ਉਤੇ ਕੋਈ ਸਿੱਖ ਆਪਣੀ ਉਕਤ ਮੁਤਾਬਕ ਅਦਲਾ ਬਦਲੀ ਨ ਕਰੇ। ਗੁਰੂ ਅਰਜਨ ਦੇਵ ਸਾਹਿਬ ਜੀ ਨੇ ਨਿਮਰਤਾ ਵਿੱਚ ਆ ਕੇ ਜਿਥੇ ਪਹਿਲੇ ਗੁਰੂਆਂ ਦੀ ਵਾਰ ਰਚੀ ਹੈ ਉਸਨੂੰ "ਸੁਧ" ਅੱਖਰ ਵਿੱਚ ਲਿਖਕੇ ਭਾਵਨਾ ਪ੍ਰਗਟ ਕਰਦੇ ਹਨ। ਜਿਥੇ ਆਪਣੀ ਵਾਰ ਉਚਾਰਨ ਕੀਤੀ ਹੈ ਉਥੇ "ਸੁਧ ਕੀਚੇ" ਅੱਖਰ ਪਾਉਂਦੇ ਹਨ।

ਵਾਹਿਗੁਰੂ ਜੀ ਕਾ ਖ਼ਾਲਸਾ॥ ਵਾਹਿਗੁਰੂ ਜੀ ਕੀ ਫ਼ਤਹ॥

ਮੁਖਵਾਕ ਨੰਬਰ ੮੨ [ਆਦਿ ਅੰਗ ੬੫੫]

***ਕਿਆ ਪੜੀਐ ਕਿਆ ਗੁਨੀਐ ॥ ਕਿਆ ਬੇਦ ਪੁਰਾਨਾਂ ਸੁਨੀਐ ॥ ਪੜੇ ਸੁਨੇ ਕਿਆ ਹੋਈ ॥ ਜਉ ਸਹਜ ਨ ਮਿਲਿਓ ਸੋਈ ॥੧॥ ਹਰਿ ਕਾ ਨਾਮੁ ਨ ਜਪਸਿ ਗਵਾਰਾ ॥ ਕਿਆ ਸੋਚਹਿ ਬਾਰੰ ਬਾਰਾ ॥੧॥ਰਹਾਉ॥ ਅੰਧਿਆਰੇ ਦੀਪਕੁ ਚਹੀਐ ॥ ਇਕ ਬਸਤੁ ਅਗੋਚਰ ਲਹੀਐ ॥ ਬਸਤੁ ਅਗੋਚਰ ਪਾਈ ॥ ਘਟਿ ਦੀਪਕੁ ਰਹਿਆ ਸਮਾਈ ॥੨॥ ਕਹਿ ਕਬੀਰ ਅਬ ਜਾਨਿਆ ॥ ਜਬ ਜਾਨਿਆ ਤਉ ਮਨੁ ਮਾਨਿਆ ॥ ਮਨ ਮਾਨੇ ਲੋਗੁ ਨ ਪਤੀਜੈ ॥ ਨ ਪਤੀਜੈ ਤਉ ਕਿਆ ਕੀਜੈ ॥੩॥੭॥***

ਇਹ ਅੰਮ੍ਰਿਤ ਬਚਨ ਭਗਤ ਕਬੀਰ ਜੀ ਦੀ ਰਸਨਾਂ ਤੋਂ ਉਚਾਰਨ ਕੀਤਾ ਹੋਇਆ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ੬੫੫ ਅੰਗ ਤੇ ਅੰਕਿਤ ਹੈ। ਬਾਣੀ ਵਿੱਚ ਕਿਤੇ ਭੀ ਗਿਆਨ ਵਾਸਤੇ ਪੜ੍ਹਨ ਦਾ ਖੰਡਨ ਨਹੀਂ ਕੀਤਾ ਗਿਆ ਜੋ ਸੰਸਾਰੀ ਪਦਾਰਥਾਂ ਵਿੱਚ ਪ੍ਰਵਿਰਤ ਹੋਣ ਲਈ ਪੜ੍ਹਨਾ ਹੈ ਉਸ ਦਾ ਖੰਡਨ ਹੈ। ਉਹ ਪੜ੍ਹਨਾ ਸੰਸਾਰ ਦੇ ਆਮ ਜੋ ਨਾਨ੍ਹਾ ਪ੍ਰਕਾਰ ਦੇ ਕਿੱਤੇ ਹਨ ਦੀ ਨਿਆਈਂ ਇਕ ਕਿੱਤਾ ਬਣ ਜਾਵੇਗਾ। ਇਹੀ ਹਾਲ ਬ੍ਰਾਹਮਣਾਂ ਦਾ ਸੀ ਜੋ ਕੇਵਲ ਉਪਜੀਵਕਾ ਲਈ ਹੀ ਵਿਦਿਆ ਪੜ੍ਹਦੇ ਸਨ। ਆਤਮ ਗਿਆਨ ਪ੍ਰਾਪਤ ਕਰਨ ਦੀ ਗੱਲ ਬਿਲਕੁਲ ਹੀ ਭੁੱਲ ਚੁੱਕੇ ਸਨ। ਐਸਾ ਹੀ ਇਕ ਬ੍ਰਾਹਮਣ ਕਬੀਰ ਸਾਹਿਬ ਨੂੰ ਮਿਲਿਆ ਤੇ ਨਾਮ ਅਭਿਆਸ ਦਾ ਖੰਡਨ ਕਰਦੇ ਹੋਏ ਕਹਿਣ ਲੱਗਾ, ਕਿ ਕੇਵਲ ਵਿਦਿਆ ਅਭਿਆਸ ਹੀ ਕਰਨਾ ਚਾਹੀਦਾ ਹੈ ਤੁਸੀਂ ਬੇਦ ਵਿਦਿਆ ਨਹੀਂ ਪੜ੍ਹੇ ਇਸ ਕਰਕੇ ਤੁਹਾਡਾ ਉਪਦੇਸ਼ ਸੰਪੂਰਨ ਨਹੀਂ ਹੈ ਕੁਝ ਗੱਲਾਂ ਸੁਭਾਵਕ ਹੀ ਠੀਕ ਹੋ ਜਾਂਦੀਆਂ ਹਨ ਜਿਸ ਤਰ੍ਹਾਂ ਘੁਣ ਕੀੜਾ ਲਕੜੀ ਵਿੱਚ ਛੇਕ ਕਰਦਾ ਹੈ ਤਾਂ ਕਈ ਵਾਰੀ ਅੱਖਰਾਂ ਦੀ ਸ਼ਕਲ ਬਣ ਜਾਂਦੀ ਹੈ ਇਹੀ ਹਾਲ ਤੁਹਾਡਾ ਹੈ ਇਸ ਲਈ ਤੁਹਾਡੇ ਉਪਦੇਸ਼ ਨੂੰ ਵਿਦਵਾਨ ਪੁਰਸ਼ ਅੰਗੀਕਾਰ ਨਹੀਂ ਕਰਦੇ। ਤੁਹਾਨੂੰ ਚਾਹੀਦਾ ਹੈ ਕਿ ਤੁਸੀਂ ਨਾਮ ਅਭਿਆਸ ਛੱਡ ਕੇ ਬੇਦ ਵਿਦਿਆ ਦਾ ਅਧਿਐਨ ਕਰੋ ਤਾਂ ਕਬੀਰ ਸਾਹਿਬ ਨੇ ਬ੍ਰਾਹਮਣ ਦੀ ਅਜਿਹੀ ਗੱਲ ਸੁਣ ਕੇ ਭੁੱਲੇ ਹੋਏ ਨੂੰ ਸਹੀ ਮਾਰਗ ਦਿਖਾਉਣ ਵਾਸਤੇ ਇਹ ਸ਼ਬਦ ਉਚਾਰਨ ਕੀਤਾ :—

## *ਕਿਆ ਪੜੀਐ; ਕਿਆ ਗੁਨੀਐ ॥*

ਆਪਣੇ ਸੰਸਾਰਕ ਕੰਮ ਸਵਾਰਨ ਲਈ ਗ੍ਰੰਥਾਂ ਦੇ ਪੜ੍ਹਨ ਦਾ ਕੀ ਲਾਭ ਹੈ ਅਤੇ ਗੁਨੀਐ=ਵਿਚਾਰਨ ਦਾ ਕੀ ਲਾਭ ਹੈ ? ਅਥਵਾ :—ਕੀ ਸਾਖ, ਸ਼ਾਸ਼ਤ੍ਰ ਅਨੀਸ਼ਰ ਵਾਦੀ ਦਾ ਪੜ੍ਹਨਾ ਅਤੇ ਕੀ ਕਾਲ ਵਾਦੀ ਵਿਸ਼ੇਖਕ ਦੇ ਅਰਥਾਂ ਦਾ ਵਿਚਾਰਨਾ ਹੈ ?

## *ਕਿਆ; ਬੇਦ ਪੁਰਾਨਾਂ ਸੁਨੀਐ ॥*

ਬੇਦਾਂ ਅਤੇ ਪੁਰਾਣਾਂ ਨੂੰ ਸੁਨਣ ਨਾਲ ਕੀ ਪ੍ਰਾਪਤ ਹੋਵੇਗਾ ?

## *ਪੜੇ ਸੁਨੇ; ਕਿਆ ਹੋਈ ॥*

ਬੇਦ ਵਿਦਿਆ ਪੜ੍ਹਨ ਅਤੇ ਸੁਨਣ ਨਾਲ ਕੀ ਹੋ ਜਾਵੇਗਾ ?

## *ਜਉ; ਸਹਜ ਨ ਮਿਲਿਓ ਸੋਈ ॥੧॥*

ਜਦੋਂ ਸੋਈ=ਉਸ ਪ੍ਰਮੇਸ਼ਰ ਦਾ ਸਹਜ=ਗਿਆਨ ਹੀ ਪ੍ਰਾਪਤ ਨਹੀਂ ਹੋਇਆ **ਅਥਵਾ** ਜਦੋਂ ਸੋਈ=ਉਹ ਸਹਜ=ਗਿਆਨ ਸਰੂਪ ਪ੍ਰਮਾਤਮਾ ਹੀ ਨਹੀਂ ਮਿਲਿਆ। ਬ੍ਰਹਮ ਵਿਦਿਆ ਦੀ ਮਦਦ ਨਾਲ ਬ੍ਰਹਮ ਦੀ ਪ੍ਰਾਪਤੀ ਕਰਨੀ ਸੀ। ਜਦੋਂ ਬ੍ਰਹਮ ਦੀ ਪ੍ਰਾਪਤੀ ਤਿਆਗ ਕੇ ਮਾਇਆ ਦੀ ਪ੍ਰਾਪਤੀ ਕਰਨੀ ਆਰੰਭ ਕਰ ਦਿੱਤੀ ਫੇਰ ਸਤ ਪੁਰਸ਼ਾਂ

ਨੂੰ ਅਜਿਹੇ ਪੜ੍ਹਨੇ ਦਾ ਖੰਡਨ ਕਰਨਾ ਪਿਆ ਜੈਸਾ ਕਿ ਕੋਈ ਵਾਹੇ ਖੋਤੀ, ਕੋਈ ਵਾਹੇ ਪੋਥੀ। ਫਿਰ ਅਜਿਹੀ ਪੜ੍ਹਾਈ ਪੜ੍ਹਨ ਵਾਲੇ ਪੰਡਤ ਨੂੰ ਗੁਰਬਾਣੀ ਵਿੱਚ ਮੂਰਖ ਦਾ ਦਰਜਾ ਦਿੱਤਾ ਗਿਆ ਹੈ। ਜੈਸਾ ਕਿ :

**ਪੜਿਆ ਮੂਰਖੁ ਆਖੀਐ ਜਿਸੁ ਲਬੁ ਲੋਭੁ ਅਹੰਕਾਰਾ ॥** [ਵਾਰ ਮਾਝ ਮਹਲਾ ੧, ਅੰਗ ੧੪੦]

ਪੜ੍ਹਨਾਂ ਤਾਂ ਸੀ ਮੁਕਤ ਹੋਣ ਵਾਸਤੇ ਬੰਧਨਾਂ ਤੋਂ ਛੁਟਕਾਰਾ ਪਾਉਣ ਵਾਸਤੇ ਪਰ ਇਹ ਪੜ੍ਹਨਾ ਹੀ ਬੰਧਨ ਰੂਪ ਹੋ ਗਿਆ। ਜੈਸਾ ਕਿ :

੧. **ਲਿਖਿ ਲਿਖਿ ਪੜਿਆ ਤੇਤਾ ਕੜਿਆ ॥** [ਵਾਰ ਆਸਾ ਮਹਲਾ ੧, ਅੰਗ ੪੬੭]

੨. **ਪੜਿਆ ਹੋਵੈ ਗੁਨਹਗਾਰੁ ਤਾ ਓਮੀ ਸਾਧੁ ਨ ਮਾਰੀਐ ॥**
[ਵਾਰ ਆਸਾ ਮਹਲਾ ੧, ਅੰਗ ੪੬੯]

੩. **ਪੜਿ ਪੜਿ ਗਡੀ ਲਦੀਅਹਿ ਪੜਿ ਪੜਿ ਭਰੀਅਹਿ ਸਾਥ ॥**
... ... ...
**ਪੜੀਐ ਜੇਤੀ ਆਰਜਾ ਪੜੀਅਹਿ ਜੇਤੇ ਸਾਸ ॥**
**ਨਾਨਕ ਲੇਖੈ ਇਕ ਗਲ ਹੋਰੁ ਹਉਮੈ ਝਖਣਾ ਝਾਖ ॥੧॥**
[ਵਾਰ ਆਸਾ ਮਹਲਾ ੧, ਅੰਗ ੪੬੭]

੪. **ਪੜਿ ਪੜਿ ਥਾਕੇ ਸਾਂਤਿ ਨ ਆਈ ॥ ਤ੍ਰਿਸਨਾ ਜਾਲੇ ਸੁਧਿ ਨ ਕਾਈ ॥**
[ਮਾਝ ਮਹਲਾ ੩, ਅੰਗ ੧੨੦]

੫. **ਪੜਹਿ ਮਨਮੁਖ ਪਰੁ ਬਿਧਿ ਨਹੀ ਜਾਨਾ ॥ ਨਾਮੁ ਨ ਬੂਝਹਿ ਭਰਮਿ ਭੁਲਾਨਾ ॥**
[ਮਾਰੂ ਮਹਲਾ ੧, ਅੰਗ ੧੦੩੨]

੬. **ਪੜਣਾ ਗੁੜਣਾ ਸੰਸਾਰ ਕੀ ਕਾਰ ਹੈ ਅੰਦਰਿ ਤ੍ਰਿਸਨਾ ਵਿਕਾਰੁ ॥**
**ਹਉਮੈ ਵਿਚਿ ਸਭਿ ਪੜਿ ਥਕੇ ਦੂਜੈ ਭਾਇ ਖੁਆਰੁ ॥** [ਵਾਰ ਸੋਰਠਿ ਮਹਲਾ ੩, ਅੰਗ ੬੫੦]

ਇਥੇ ਇਨ੍ਹਾਂ ਪ੍ਰਮਾਣਾਂ ਤੋਂ ਇਹ ਭਾਵ ਬਿਲਕੁਲ ਨਹੀਂ ਹੈ ਕਿ ਵਿਦਿਆ ਨਹੀਂ ਪੜ੍ਹਨੀ ਚਾਹੀਦੀ ਵਿਦਿਆ ਪੜ੍ਹਨ ਦੀ ਪ੍ਰੇਰਨਾ ਕਰਦੇ ਹੋਏ ਸਤਿਗੁਰੂ ਜੀ ਫੁਰਮਾਨ ਕਰਦੇ ਹਨ ਕਿ ਵਿਦਿਆ ਨੂੰ ਪੜ੍ਹ ਕੇ ਪਰਉਪਕਾਰ ਕਰਨਾ ਚਾਹੀਦਾ ਹੈ ਕਿਉਂਕਿ ਪਰਉਪਕਾਰ ਕਰਨ ਨਾਲ ਪੜ੍ਹੀ ਹੋਈ ਵਿਦਿਆ ਸਫਲੀ ਹੋਵੇਗੀ। ਜੈਸਾ ਕਿ :

**ਵਿਦਿਆ ਵੀਚਾਰੀ ਤਾਂ ਪਰਉਪਕਾਰੀ ॥** [ਆਸਾ ਮਹਲਾ ੧, ਅੰਗ ੩੫੬]

ਇਸੇ ਲਈ ਸਤਿਗੁਰੂ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਨੇ ਆਪਣੇ ਪਿਆਰੇ ਸਿੱਖਾਂ ਨੂੰ ਗੁਰਮਤਿ ਦੀ ਵਿਦਿਆ ਤੋਂ ਇਲਾਵਾ ਅਨ-ਮਤਾਂ ਦੀ ਵਿਦਿਆ ਪੜ੍ਹਨ ਲਈ ਕਾਂਸ਼ੀ ਭੇਜਿਆ। ਪੰਜ ਸਿੱਖਾਂ ਨੇ ਕਾਂਸ਼ੀ ਤੋਂ ਵਿਦਿਆ ਪ੍ਰਾਪਤ ਕਰਕੇ ਪੰਥ ਖਾਲਸੇ ਵਿੱਚ ਵਿਦਿਆ ਦਾ ਪ੍ਰਚਾਰ ਕੀਤਾ ਉਥੋਂ ਨਿਰਮਲ ਸੰਪ੍ਰਦਾ ਦਾ ਨਿਰਮਾਣ ਹੋਇਆ। ਜੇ ਵਿਦਿਆ ਦਾ ਬਿਲਕੁਲ ਹੀ ਖੰਡਨ ਹੁੰਦਾ ਤਾਂ ਗੁਰੂ ਸਾਹਿਬ ਜੀ ਦੂਜੇ ਮੱਤਾਂ ਦੀ ਵਿਦਿਆ ਪੜ੍ਹਨ ਲਈ ਸਿੱਖਾਂ ਨੂੰ ਉਤਸ਼ਾਹਤ ਨਾ ਕਰਦੇ। ਬਲਕਿ ਸਤਿਗੁਰੂ ਜੀ ਨੇ ਵਿਦਿਆ ਲਈ ਐਸਾ ਫੁਰਮਾਨ ਕੀਤਾ ਹੈ। ਜੈਸਾ ਕਿ :

**ਗੁਰ ਪਰਸਾਦੀ ਵਿਦਿਆ ਵੀਚਾਰੈ ਪੜਿ ਪੜਿ ਪਾਵੈ ਮਾਨੁ ॥** [ਪ੍ਰਭਾਤੀ ਮਹਲਾ ੧, ਅੰਗ ੧੩੨੯]

ਗੁਰੂ ਦੀ ਕ੍ਰਿਪਾ ਦੁਆਰਾ ਬ੍ਰਹਮ ਵਿਦਿਆ ਨੂੰ ਪੜ੍ਹ-ਪੜ੍ਹ ਵਿਚਾਰੇ, ਭਾਵ ਪੁਨਾ-ਪੁਨਾ ਅਭਿਆਸ ਕਰੇ ਆਪਣੇ ਆਪੇ ਦੀ ਪ੍ਰਾਪਤੀ ਲਈ ਆਤਮਕ ਦਰਸੀ ਹੋ ਕੇ ਲੋਕ ਪ੍ਰਲੋਕ ਵਿੱਚ ਮਾਨ=ਇੱਜ਼ਤ ਪ੍ਰਾਪਤ ਕਰੇ। ਫਰੀਦ ਸਾਹਿਬ ਦੇ ਮੁਰਸ਼ਦ ਨੇ ਫਰੀਦ ਸਾਹਿਬ ਨੂੰ ਇਕ ਗੱਲ ਪੁੱਛੀ ਸੀ ਕਿ ਫਰੀਦਾ ! ਕੁਝ ਇਲਮ ਪੜ੍ਹਿਆ ਹੈਂ ? ਤਾਂ ਫਰੀਦ ਸਾਹਿਬ ਨੇ ਉੱਤਰ ਦਿੱਤਾ ਕਿ ਮਹਾਰਾਜ ! ਇਲਮ ਕੀ ਪੜ੍ਹਨਾ ਸੀ ਮੈਂ ਤਾਂ ੩੬ ਸਾਲ ਜੰਗਲਾਂ ਵਿੱਚ ਕਰੜੀ ਤਪੱਸਿਆ

ਕਰਦਿਆਂ ਗੁਜ਼ਾਰ ਦਿੱਤੇ; ਹੁਣ ਤੁਹਾਡੀ ਸ਼ਰਣ ਵਿੱਚ ਆਇਆ ਹਾਂ ਸ਼ੁਭ ਉਪਦੇਸ਼ ਬਖਸ਼ੋ। ਤਾਂ ਮੁਰਸ਼ਦ ਨੇ ਵਿਦਿਆ ਦੀ ਮਹਾਨਤਾ ਪ੍ਰਗਟਾਉਂਦਿਆਂ ਕਿਹਾ ਕਿ ਫਕੀਰ ਨੂੰ ਅਨਪੜ੍ਹ ਨਹੀਂ ਰਹਿਣਾ ਚਾਹੀਦਾ ਅਨਪੜ੍ਹ ਫਕੀਰ ਪਖੰਡ ਦੇ ਚਿੱਕੜ ਵਿੱਚ ਫਸਿਆ ਜਲਦੀ ਨਿਕਲ ਨਹੀਂ ਸਕਦਾ। ਕਈ ਸਮਾਜਿਕ ਬੁਰਾਈਆਂ ਪਖੰਡੀ ਲੋਕਾਂ ਕੋਲੋਂ ਪੈਦਾ ਹੁੰਦੀਆਂ ਹਨ। ਅਨਪੜ੍ਹ ਫਕੀਰ ਸ਼ੈਤਾਨ ਦੀ ਨਾਨੀ ਹੋਇਆ ਕਰਦੀ ਹੈ। ਇਸ ਲਈ ਤੈਨੂੰ ਇਲਮ ਪੜ੍ਹਨਾ ਚਾਹੀਦਾ ਹੈ। ਤਾਂ ਫਰੀਦ ਨੇ ਮੁਰਸ਼ਦ ਪਾਸੋਂ ਇਲਮ ਪੜ੍ਹਿਆ ਤੇ ਉਸ ਤੇ ਅਮਲ ਕੀਤਾ ਕਿਉਂਕਿ ਅਮਲ ਤੋਂ ਬਿਨਾਂ ਇਲਮ ਕਿਸੇ ਅਰਥ ਨਹੀਂ। ਅਮਲ ਦੇ ਸਹਿਤ ਇਲਮ ਪ੍ਰਮਾਰਥੀ ਜ਼ਿੰਦਗੀ ਵਿੱਚ ਇਕ ਵਫ਼ਾਦਾਰ ਮਿਤ੍ਰ ਦੀ ਨਿਆਈਂ ਮਦਦ ਕਰਦਾ ਹੈ। ਇਸੇ ਲਈ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਨੇ ਦਮਦਮਾ ਸਾਹਿਬ ਵਿਖੇ ਬ੍ਰਹਮ ਵਿਦਿਆ ਦਾ ਖ਼ਜ਼ਾਨਾ ਆਪਣੇ ਖ਼ਾਲਸੇ ਨੂੰ ਸੌਂਪਦਿਆਂ ਉਸ ਧਰਤੀ ਨੂੰ ਵਰ ਦਿੱਤੇ ਤੇ ਆਪਣੀ ਕਾਂਸ਼ੀ ਹੋਣ ਦਾ ਮਾਣ ਬਖ਼ਸ਼ਿਆ॥ ੧ਓ ਤੋਂ ਲੈ ਕੇ "ਅਠਾਰਹ ਦਸ ਬੀਸ ਤੱਕ" ਬ੍ਰਹਮ ਬਾਣੀ ਦੀ ਵਿਦਿਆ ਵਿਆਖਿਆ ਸਾਹਿਤ ਪੜ੍ਹਾਕੇ ਖਾਲਸੇ ਵਿਚ ਵਿਦਿਆ ਦੀ ਟਕਸਾਲ ਤੋਰੀ। ਵਿਦਿਆ ਇਕ ਸ੍ਵਾਂਤੀ ਬੂੰਦ ਹੈ ਜੋ ਅਧਿਕਾਰੀ ਅਤੇ ਅਨਅਧਿਕਾਰੀ ਨੂੰ ਵੱਖਰਾ-ਵੱਖਰਾ ਫਲ ਦਿੰਦੀ ਹੈ। ਸ੍ਵਾਂਤੀ ਬੂੰਦ ਜੇ ਕੇਲੇ ਤੇ ਪੈ ਜਾਵੈ ਤਾਂ ਕਪੂਰ ਪੈਦਾ ਹੁੰਦਾ ਹੈ, ਸਿਪ ਤੇ ਪੈਣ ਨਾਲ ਮੋਤੀ ਪੈਦਾ ਹੁੰਦਾ ਹੈ, ਗਊ ਤੇ ਪੈਣ ਨਾਲ ਗਊ ਲੋਚਨ ਪੈਦਾ ਹੁੰਦਾ ਹੈ। ਉਹੀ ਸ੍ਵਾਂਤੀ ਬੂੰਦ ਸੱਪ ਤੇ ਪੈ ਜਾਵੇ ਤਾਂ ਉਸ ਦੀ ਜ਼ਹਿਰ ਵਿੱਚ ਵਾਧਾ ਹੁੰਦਾ ਹੈ, ਗਿੱਦੜ ਤੇ ਪੈ ਜਾਵੇ ਤਾਂ ਹਲਕ ਜਾਂਦਾ ਹੈ। ਇਸੇ ਤਰ੍ਹਾਂ ਵਿਦਿਆ ਦਾ ਅਨ-ਅਧਿਕਾਰੀ ਲਈ ਖੰਡਨ ਹੈ। ਅਧਿਕਾਰੀ ਲਈ ਕੋਈ ਖੰਡਨ ਨਹੀਂ ਹੈ। ਅਧਿਕਾਰੀ ਦੇ ਹਿਰਦੇ ਵਿਚੋਂ ਵਿਦਿਆ ਵਿਕਾਰਾਂ ਦਾ ਨਾਸ ਕਰਦੀ ਹੈ ਪਰ ਅਨ-ਅਧਿਕਾਰੀ ਦੇ ਹਿਰਦੇ ਵਿੱਚ ਵਿਕਾਰਾਂ ਦਾ ਨਿਵਾਸ ਹੋ ਜਾਂਦਾ ਹੈ। ਪੰਡਿਤ ਹਰਦਿਆਲ ਜੀ ਸਾਰੁਕੁਤਾਵਲੀ ਵਿੱਚ ਫੁਰਮਾਨ ਕਰਦੇ ਹਨ, ਜੈਸਾ ਕਿ:

**ਇਹ ਵੇਦ ਕੋ ਗਿਯਾਨ ਸੁ ਜਾਨਨ ਤੇ, ਅਭਿਮਾਨ ਮਦਾਦਿ ਵਿਕਾਰ ਵਿਨਾਸੇ॥**
**ਪੁਨ ਕੇਚਿਤ ਨੀਚਨ ਕੋ ਵਹੁ ਬੋਧ, ਮਦੈ ਅਭਿਮਾਨ ਵਿਕਾਰ ਨਿਵਾਸੇ॥**
**ਅਚ ਅੰਮ੍ਰਿਤ ਜਾਸ ਹਲਾਹਲ ਹ੍ਵੈ ਨਹਿ ਔਖਧ ਵੈਦ ਨਹੀਂ ਕਛੁ ਤਾਸੇ॥**
**ਜਨ ਪਾਤ੍ਰ ਕੁਪਾਤ੍ਰ ਕੋ ਸੋਧ ਕੈ ਬੋਧ ਕਰੇ, ਬੁਧਿਵਾਨ ਜੋ ਬੁਧਿ ਪ੍ਰਕਾਸੇ॥੧॥**

[ਸਾਰੁਕਤਾਵਲੀ ਅਧਿ: ੩]

ਕਬੀਰ ਸਾਹਿਬ ਜੀ ਪੰਡਿਤ ਨੂੰ ਜਿਸ ਦਾ ਹਿਰਦਾ ਨਾਮ ਤੋਂ ਖਾਲੀ ਸੀ ਨਾਮ ਦਾ ਉਪਦੇਸ਼ ਦਿੰਦੇ ਹੋਏ ਕਹਿ ਰਹੇ ਹਨ:—

## *ਹਰਿ ਕਾ ਨਾਮੁ; ਨ ਜਪਸਿ ਗਵਾਰਾ॥*

ਹੇ ਗਵਾਰਾ=ਮੂਰਖ! ਤੂੰ ਉਸ ਹਰਿ=ਵਾਹਿਗੁਰੂ ਦੇ ਨਾਮ ਨੂੰ ਕਿਉਂ ਨਹੀਂ ਜਪਸਿ=ਜਪਦਾ।

## *ਕਿਆ ਸੋਚਹਿ; ਬਾਰੰ ਬਾਰਾ॥੧॥ਰਹਾਉ॥*

ਬਾਰੰਬਾਰਾ=ਮੁੜ-ਮੁੜ ਕੇ ਕੀ ਹੋਰ ਸੋਚਾਂ ਨੂੰ ਸੋਚਦਾ ਹੈਂ **ਅਥਵਾ** ਬਾਰੰਬਾਰ ਮਾਇਆ ਦੀ ਪ੍ਰਾਪਤੀ ਬਾਰੇ ਹੀ ਕਿਉਂ ਸੋਚਦਾ ਹੈਂ। ਬ੍ਰਹਮ ਵਿਦਿਆ ਤਾਂ ਨਾਮ ਦੀ ਪ੍ਰਾਪਤੀ ਵਿੱਚ ਸਹਾਇਕ ਹੋਣੀ ਸੀ ਪਰ ਤੂੰ ਮਾਇਆ ਦੀ ਪ੍ਰਾਪਤੀ ਵਿੱਚ ਸਹਾਇਕ ਮੰਨੀ ਬੈਠਾ ਹੈਂ। ਜੈਸਾ ਕਿ:

**ਮਾਇਆ ਕਾਰਨ ਬਿਦਿਆ ਬੇਚਹੁ ਜਨਮੁ ਅਬਿਰਥਾ ਜਾਈ॥** [ਮਾਰੂ ਕਬੀਰ ਜੀ ਅੰਗ ੧੧੦੩]

ਇਸ ਤਰ੍ਹਾਂ ਜੋ ਮਾਇਆ ਦੀ ਪ੍ਰਾਪਤੀ ਵਾਸਤੇ ਵਿਦਿਆ ਨੂੰ ਵਰਤਦੇ ਹਨ ਉਹਨਾਂ ਦਾ ਜਨਮ ਬਿਅਰਥ ਚਲਾ ਜਾਂਦਾ ਹੈ। ਹੁਣ ਦ੍ਰਿਸ਼ਟਾਂਤ ਦੇ ਕੇ ਸਮਝਾਉਂਦੇ ਹਨ:—

## *ਅੰਧਿਆਰੇ ਦੀਪਕੁ ਚਹੀਐ ॥ ਇਕ ਬਸਤੁ; ਅਗੋਚਰ ਲਹੀਐ ॥*

ਜਿਸ ਤਰ੍ਹਾਂ ਅੰਧੇਰੇ ਵਿੱਚ ਦੀਪਕੁ=ਦੀਵੇ ਦਾ ਚਾਨਣਾ ਹੋਣਾ ਚਾਹੀਦਾ ਹੈ ਤਾਂ ਹੀ ਕੋਈ ਇਕ ਬਸਤੁ=ਚੀਜ਼, ਅਗੋਚਰ=ਛਿਪੀ ਹੋਈ ਲਹੀਐ=ਪ੍ਰਾਪਤ ਹੁੰਦੀ ਹੈ। ਅੰਧਕਾਰ ਦੇ ਕਾਰਨ ਆਪਣੀ ਹੀ ਵਸਤੂ ਆਪਣੇ ਹੀ ਘਰ ਵਿਚੋਂ ਪ੍ਰਾਪਤ ਨਹੀਂ ਹੁੰਦੀ। ਪ੍ਰਾਪਤ ਹੋਣੀ ਤਾਂ ਇਕ ਪਾਸੇ ਰਹੀ ਅੰਧੇਰੇ ਕਾਰਨ ਮੂੰਹ ਮੱਥਾ ਫੁੱਟਦਾ ਹੈ। ਅੰਧੇਰੇ ਵਿੱਚ ਕਿਸੇ ਨੂੰ ਭੀ ਸੁਖ ਦੀ ਪ੍ਰਾਪਤੀ ਨਹੀਂ ਹੋ ਸਕਦੀ। ਜੈਸਾ ਕਿ :

**ਅੰਧਕਾਰ ਸੁਖਿ ਕਬਹਿ ਨ ਸੋਈ ਹੈ ॥ ਰਾਜਾ ਰੰਕੁ ਦੋਊ ਮਿਲਿ ਰੋਈ ਹੈ ॥**

[ਗਉੜੀ ਕਬੀਰ ਜੀ, ਅੰਗ ੩੨੫]

## *ਬਸਤੁ ਅਗੋਚਰ; ਪਾਈ ॥ ਘਟਿ ਦੀਪਕੁ; ਰਹਿਆ ਸਮਾਈ ॥੨॥*

ਜਦੋਂ ਅਗੋਚਰ=ਛਿਪੀ ਹੋਈ ਵਸਤੂ ਘਰ ਵਿਚੋਂ ਪ੍ਰਾਪਤ ਹੋ ਜਾਵੇ ਤਾਂ ਦੀਵੇ ਦੀ ਲੋਅ ਭਾਵੇਂ ਘਟ ਹੋ ਜਾਵੇ ਜਾਂ ਦੀਵਾ ਬਿਲਕੁਲ ਸਮਾਈ=ਬੁਝ ਜਾਵੇ ਫਿਰ ਕੋਈ ਫਰਕ ਨਹੀਂ ਪੈਂਦਾ ਕਿਉਂਕਿ ਜੋ ਕੁਝ ਪ੍ਰਾਪਤ ਹੋਣਾ ਸੀ ਹੋ ਗਿਆ।

**ਅਥਵਾ** ਇਸ ਤਰ੍ਹਾਂ ਅਗਿਆਨ ਰੂਪ ਅੰਧੇਰੇ ਵਿੱਚ ਗਿਆਨ ਦਾ ਦੀਵਾ ਜ਼ਰੂਰ ਚਾਹੀਦਾ ਹੈ ਤਾਂ ਅਗੋਚਰ=ਛਿਪੀ ਹੋਈ ਆਤਮਾ ਰੂਪ ਵਸਤੂ ਪ੍ਰਾਪਤ ਹੁੰਦੀ ਹੈ। ਜੈਸਾ ਕਿ :

**ਦੀਵਾ ਬਲੈ ਅੰਧੇਰਾ ਜਾਇ ॥ ਬੇਦ ਪਾਠ ਮਤਿ ਪਾਪਾ ਖਾਇ ॥** [ਵਾਰ ਸੂਹੀ ਮਹਲਾ ੧, ਅੰਗ ੭੯੧]

ਗਿਆਨ ਦਾ ਦੀਵਾ ਬਾਲਣ ਲਈ ਨਾਮ ਅਭਿਆਸ ਅੰਗੀਕਾਰ ਕੀਤਾ ਹੈ। ਜਿਹੜਾ ਗਿਆਨ ਨਾਮ ਅਭਿਆਸ ਤੋਂ ਪ੍ਰਾਪਤ ਹੁੰਦਾ ਉਹੀ ਮੁਕਤੀ ਦਾ ਹੇਤੂ ਹੈ। ਕੇਵਲ ਗ੍ਰੰਥਾਂ ਤੋਂ ਪ੍ਰਾਪਤ ਗਿਆਨ ਕਈ ਵਾਰ ਅਭਿਮਾਨ ਦਾ ਹੇਤ [ਕਾਰਣ] ਬਣ ਜਾਂਦਾ ਹੈ। ਜਦੋਂ ਆਤਮ ਰੂਪ ਵਸਤੂ ਅਗੋਚਰ=ਛਿਪੀ ਹੋਈ ਪਾਈ=ਪ੍ਰਾਪਤ ਹੋ ਗਈ ਫਿਰ ਘਟਿ= ਅੰਤਸ਼ਕਰਨ ਵਿਚੋਂ ਗਿਆਨ ਰੂਪੀ ਦੀਵਾ ਬੁਝ ਵੀ ਜਾਵੇ ਤਾਂ ਵੀ ਪ੍ਰਵਾਹ ਨਹੀਂ। **ਵਾ:** ਜਿਨ੍ਹਾਂ ਦੇ ਘਟਿ=ਹਿਰਦੇ ਵਿੱਚ ਗਿਆਨ ਰੂਪੀ ਦੀਵਾ ਜਗ ਰਿਹਾ ਉਨ੍ਹਾਂ ਨੇ ਆਤਮਾ ਰੂਪੀ ਵਸਤੂ ਪ੍ਰਾਪਤ ਕੀਤੀ ਹੈ।

## *ਕਹਿ ਕਬੀਰ; ਅਬ ਜਾਨਿਆ ॥ ਜਬ ਜਾਨਿਆ; ਤਉ ਮਨੁ ਮਾਨਿਆ ॥*

ਭਗਤ ਕਬੀਰ ਜੀ ਕਹਿੰਦੇ ਹਨ ਕਿ ਹੁਣ ਅਸੀਂ ਇਹ ਭੇਦ ਜਾਣ ਲਿਆ ਹੈ। ਜਦ ਤੋਂ ਜਾਨਿਆ ਹੈ, ਤਦ ਤੋਂ ਮਨ ਪ੍ਰਮਾਤਮਾ ਦੀ ਮਨੌਤ ਵਿੱਚ ਮੰਨ ਗਿਆ ਹੈ **ਅਥਵਾ** ਜਦ ਤੋਂ ਆਪਣੇ ਆਤਮਕ ਸਰੂਪ ਨੂੰ ਜਾਣ ਲਿਆ ਤਦ ਤੋਂ ਮਨ ਨੇ ਵਿਕਾਰਾਂ ਵਿੱਚ ਨਾ ਜਾਣਾ ਮੰਨ ਲਿਆ ਹੈ।

ਜਿਸ ਦੀ ਖੁਸ਼ਕ ਵਿਦਿਆ ਨੂੰ ਕਬੀਰ ਸਾਹਿਬ ਨੇ ਖੰਡਿਆ ਸੀ, ਤਦ ਉਸ ਪੰਡਤ ਨੇ ਕਿਹਾ ਕਿ ਤੁਹਾਡਾ ਮਨ ਤਾਂ ਭਾਵੇਂ ਮੰਨ ਗਿਆ ਪਰ ਅਨਪੜ੍ਹ ਦੇ ਉਪਦੇਸ਼ ਤੇ ਲੋਕ ਭਰੋਸਾ ਨਹੀਂ ਕਰਦੇ, ਇਸ ਲਈ ਤੁਸੀਂ ਜ਼ਰੂਰ ਪੜ੍ਹੋ ਤਾਂ ਕਬੀਰ ਸਾਹਿਬ ਆਪਣੇ ਸਿਧਾਂਤ ਦੀ ਪੁਸ਼ਟੀ ਕਰਦੇ ਹੋਏ ਕਹਿਣ ਲੱਗੇ ਕਿ ਕਰਨੀ ਪ੍ਰਧਾਨ ਹੈ ਕਥਨੀ ਨਹੀਂ **ਅਥਵਾ** ਕਰਨੀ ਵਾਲੀ ਕਥਨੀ ਪ੍ਰਵਾਣਨੀਕ ਹੈ ਜੇ ਲੋਕ ਨਹੀਂ ਮੰਨਦੇ ਤਾਂ ਮੈਨੂੰ ਇਸ ਗੱਲ ਦੀ ਕੋਈ ਪ੍ਰਵਾਹ ਨਹੀਂ।

## *ਮਨ ਮਾਨੇ; ਲੋਗੁ ਨ ਪਤੀਜੈ ॥ ਨ ਪਤੀਜੈ; ਤਉ ਕਿਆ ਕੀਜੈ ॥੩॥੭॥*

ਜਿਸ ਦਾ ਮਨ ਵਾਹਿਗੁਰੂ ਜੀ ਦੀ ਭਗਤੀ ਵਿੱਚ ਮੰਨ ਜਾਵੇ ਲੋਕ ਉਸ ਤੇ ਨ ਪਤੀਜੈ=ਭਰੋਸਾ ਨਹੀਂ ਕਰਦੇ ਜੇਕਰ ਲੋਕ ਨ ਪਤੀਜੈ=ਭਰੋਸਾ ਨਹੀਂ ਕਰਦੇ ਤਾਂ ਅਸੀਂ ਵੀ ਲੋਕਾਂ ਦੀ ਪ੍ਰਵਾਹ ਕੀ ਕਰਨੀ ਹੈ **ਅਥਵਾ** ਜੇ ਲੋਕ ਸਾਡਾ ਕਿਹਾ ਮੰਨਦੇ ਤਾਂ ਸਾਡਾ ਕੁਝ ਨਹੀਂ ਵਿਗੜਦਾ ਸਗੋਂ ਆਪ ਹੀ ਉਹ ਦੁਖ ਪਾਉਣਗੇ ॥੩॥੭॥

ਵਾਹਿਗੁਰੂ ਜੀ ਕਾ ਖ਼ਾਲਸਾ ॥ ਵਾਹਿਗੁਰੂ ਜੀ ਕੀ ਫ਼ਤਹ ॥

ਮੁਖਵਾਕ ਨੰਬਰ ੮੩ [ਆਦਿ ਅੰਗ ੬੫੭]

***ਰਾਗੁ ਸੋਰਠਿ ਬਾਣੀ ਭਗਤ ਰਵਿਦਾਸ ਜੀ ਕੀ ੧ੴ ਸਤਿਗੁਰ ਪ੍ਰਸਾਦਿ ॥ ਜਬ ਹਮ ਹੋਤੇ ਤਬ ਤੂ ਨਾਹੀ ਅਬ ਤੂਹੀ ਮੈ ਨਾਹੀ ॥ ਅਨਲ ਅਗਮ ਜੈਸੇ ਲਹਰਿ ਮਇ ਓਦਧਿ ਜਲ ਕੇਵਲ ਜਲ ਮਾਂਹੀ ॥੧॥ ਮਾਧਵੇ ਕਿਆ ਕਹੀਐ ਭ੍ਰਮੁ ਐਸਾ ॥ ਜੈਸਾ ਮਾਨੀਐ ਹੋਇ ਨ ਤੈਸਾ ॥੧॥ਰਹਾਉ॥ ਨਰਪਤਿ ਏਕੁ ਸਿੰਘਾਸਨਿ ਸੋਇਆ ਸੁਪਨੇ ਭਇਆ ਭਿਖਾਰੀ ॥ ਅਛਤ ਰਾਜ ਬਿਛੁਰਤ ਦੁਖੁ ਪਾਇਆ ਸੋ ਗਤਿ ਭਈ ਹਮਾਰੀ ॥੨॥ ਰਾਜ ਭੁਇਅੰਗ ਪ੍ਰਸੰਗ ਜੈਸੇ ਹਹਿ ਅਬ ਕਛੁ ਮਰਮੁ ਜਨਾਇਆ ॥ ਅਨਿਕ ਕਟਕ ਜੈਸੇ ਭੂਲਿ ਪਰੇ ਅਬ ਕਹਤੇ ਕਹਨੁ ਨ ਆਇਆ ॥੩॥ ਸਰਬੇ ਏਕੁ ਅਨੇਕੈ ਸੁਆਮੀ ਸਭ ਘਟ ਭੋੁਗਵੈ ਸੋਈ ॥ ਕਹਿ ਰਵਿਦਾਸ ਹਾਥ ਪੈ ਨੇਰੈ ਸਹਜੇ ਹੋਇ ਸੁ ਹੋਈ ॥੪॥੧॥***

## *ਰਾਗੁ ਸੋਰਠਿ, ਬਾਣੀ ਭਗਤ ਰਵਿਦਾਸ ਜੀ ਕੀ; ੧ੴ ਸਤਿਗੁਰ ਪ੍ਰਸਾਦਿ ॥*

ਇਹ ਮੁਖਵਾਕ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ੬੫੭ ਅੰਗ ਤੇ ਅੰਕਿਤ ਹੈ। ਇਸ ਦੇ ਸ਼ੁਰੂ ਵਿੱਚ ਵਸਤੂ ਨਿਰਦੇਸ਼ਕ ਮੰਗਲ ਹੈ। ਇਹ ਸ਼ਬਦ ਸੋਰਠਿ ਰਾਗਣੀ ਵਿੱਚ ਭਗਤ ਰਵਿਦਾਸ ਜੀ ਦਾ ਉਚਾਰਨ ਕੀਤਾ ਹੋਇਆ ਹੈ। ੧=ਅਦੁਤੀ ਬ੍ਰਹਮ ੴ=ਸਰਬ ਦਾ ਪ੍ਰਕਾਸ਼ ਰੂਪ, ਸਤਿ=ਨਾਸ ਤੋਂ ਰਹਿਤ, ਗੁਰ=ਚੇਤਨ ਸਰੂਪ। ਪ੍ਰਸਾਦਿ=ਅਨੰਦ ਸਰੂਪ।

**ਉਥਾਨਕਾ**—ਭਗਤੀ ਦੇ ਪ੍ਰਤਾਪ ਤੋਂ ਖੁਸ਼ ਹੋ ਕਰਕੇ ਭਗਵਾਨ ਭਗਤ ਰਵਿਦਾਸ ਜੀ ਨੂੰ ਦਰਸ਼ਨ ਦੇਣ ਲਈ ਪ੍ਰਤੱਖ ਹੋ ਗਏ। ਭਗਤ ਰਵਿਦਾਸ ਜੀ ਬੜੇ ਪ੍ਰਸੰਨ ਚਿੱਤ ਹੋਏ। ਅਨੰਦ ਵਿੱਚ ਨਿਮਗਨ ਹੋ ਕੇ, ਪ੍ਰੇਮ ਵਿੱਚ ਇਤਨੇ ਬੇਵਸ ਹੋਏ ਕਿ ਭਗਵਾਨ ਜੀ ਦੇ ਚਰਨ ਛੂਹਣ ਲਈ ਦੌੜ ਕੇ ਤੇਜੀ ਨਾਲ ਅਗੇ ਵੱਧ ਕੇ ਨਮਸ਼ਕਾਰ ਕਰਨ ਲਗੇ ਤਾਂ ਭਗਵਾਨ ਜੀ ਉਤਨੀ ਤੇਜੀ ਨਾਲ ਹੀ ਪਿਛੇ ਹਟ ਗਏ। ਭਗਤ ਜੀ ਨੂੰ ਚਰਨ ਨਹੀਂ ਛੂਹਣ ਦਿੱਤੇ। ਜਦੋਂ ਭਗਤ ਜੀ ਦੇ ਚਰਨ ਹੱਥ ਨਹੀਂ ਆਏ ਤਾਂ ਹੈਰਾਨ ਪ੍ਰੇਸ਼ਾਨ ਹੋ ਕੇ ਪੁਛਿਆ ਕਿ ਭਗਵਾਨ! ਇਤਨਾ ਇੰਤਜ਼ਾਰ ਕਰਨ ਤੋਂ ਬਾਅਦ ਆਪ ਜੀ ਦੇ ਦਰਸ਼ਨ ਹੋਏ ਤੇ ਆਪ ਜੀ ਨੇ ਮੈਨੂੰ ਚਰਨ ਸਪਰਸ਼ ਨਹੀਂ ਕਰਨ ਦਿੱਤੇ ਮੇਰਾ ਕਸੂਰ ਕੀ ਹੈ ਕਿਸ ਗੱਲ ਦੀ ਸਜ਼ਾ ਦੇ ਰਹੇ ਹੋ। ਜਿਤਨੀ ਦੇਰ ਤੁਸੀ ਪ੍ਰਤੱਖ ਨਹੀਂ ਸੀ ਹੋਏ ਉਤਨਾ ਚਿਰ ਤੁਹਾਡੀ ਉਡੀਕ ਵਿੱਚ ਸਮਾ ਸੌਖਾ ਲੰਘ ਗਿਆ ਸੀ ਕਿ ਭਗਵਾਨ ਜੀ ਆਉਣਗੇ ਪਰ ਹੁਣ ਇਕ-ਇਕ ਛਿਨ ਵੀ ਮੇਰੇ ਲਈ ਜੁਗਾਂ ਦੇ ਸਮਾਨ ਹੈ ਕਿ ਤੁਸੀਂ ਸਾਹਮਣੇ ਖੜੇ ਹੋ ਪਰ ਮੈਨੂੰ ਚਰਨੀਂ ਹੱਥ ਨਹੀਂ ਲਾਉਣ ਦਿੰਦੇ। ਜੈਸਾ ਕਿ :

**ਚਾਰਿ ਪਹਰ ਚਹੁ ਜੁਗਹ ਸਮਾਨੇ ॥** [ਆਸਾ ਮਹਲਾ ੫, ਅੰਗ ੩੭੫]

ਤਾਂ ਭਗਵਾਨ ਜੀ ਨੇ ਹੱਸ ਕੇ ਉੱਤਰ ਦਿੱਤਾ। ਜਿਸ ਉੱਤਰ ਵਿੱਚ ਬ੍ਰਾਹਮਣ ਦੇ ਪਾਏ ਹੋਇ ਭੁਲੇਖੇ, ਜਾਤੀ ਪਾਤੀ ਦਾ ਵਿਤਕਰਾ। ਜੋ ਭਗਤ ਰਵਿਦਾਸ ਜੀ ਦੇ ਸਮੇਂ ਜੋਰਾਂ ਤੇ ਸੀ। ਇਸ ਜਾਤੀ ਵਿਤਕਰੇ ਨੂੰ ਖਤਮ ਕਰਨ ਲਈ ਭਗਵਾਨ ਜੀ ਨੇ ਇਥੇ ਇਕ ਐਸਾ ਕੌਤਕ ਕੀਤਾ ਤੇ ਕਹਿਣ ਲੱਗੇ ਰਵਿਦਾਸ! ਤੂੰ ਚਮਾਰ ਹੈਂ, ਜੇ ਤੂੰ ਮੇਰੇ ਚਰਨ ਸਪਰਸ਼ ਕੀਤੇ ਤਾਂ ਮੈਂ ਭਿਟਿਆ ਜਾਵਾਂਗਾ। ਇਸ ਲਈ ਪਿਛੇ ਹਟਿਆ ਹਾਂ। ਇਹ ਬਚਨ ਭਗਵਾਨ ਜੀ ਨੇ ਕੌਤਕ ਨਮਿਤ ਹੀ ਕਹੇ। ਇਹ ਬਚਨ ਸੁਣ ਕੇ ਉੱਤਰ ਵਿੱਚ ਰਵਿਦਾਸ ਜੀ ਨੇ ਇਹ ਅੰਮ੍ਰਿਤ ਬਚਨ ਉਚਾਰਿਆ। ਜਿਸ ਦਾ ਅਰਥ ਰਹਾਉ ਵਾਲੀ ਤੁਕ ਤੋਂ ਸ਼ੁਰੂ ਹੁੰਦਾ ਹੈ।

**ਮਾਧਵੇ ਕਿਆ ਕਹੀਐ ਭ੍ਰਮੁ ਐਸਾ ॥ ਜੈਸਾ ਮਾਨੀਐ ਹੋਇ ਨ ਤੈਸਾ ॥੧॥ਰਹਾਉ॥**

ਹੇ ਮਾਧਵੇ (ਮਾ+ਧਵੇ) ਮਾ=ਮਾਇਆ, ਧਵ=ਆਸਰਾ, ਭਾਵ ਮਾਇਆ ਦੇ ਆਸਰਾ ਰੂਪ ਪਤੀ ਪਰਮੇਸ਼ਰ ਵਾ ਹੇ ਮਾਇਆਪਤੀ! ਆਪ ਜੀ ਨੇ ਜੋ ਇਹ ਬਚਨ ਕੀਤਾ ਹੈ ਕਿ ਸਪਰਸ਼ ਕਰਨ ਲਈ ਭਿਟ ਚੜ੍ਹ ਜਾਵੇਗੀ ਇਹ ਤਾਂ ਆਮ ਸੰਸਾਰੀ ਜੋ ਭਰਮ ਦੇ ਅੰਧੇਰੇ ਵਿੱਚ ਹਨ ਉਨ੍ਹਾਂ ਦੀ ਭਾਸ਼ਾ ਹੈ, ਆਪ ਅਜਿਹਾ ਭਰਮ ਵਾਲਾ ਸ਼ਬਦ ਕਿਉਂ

ਕਹਿ ਰਹੇ ਹੋ ਤਾਂ ਭਗਵਾਨ ਜੀ ਨੇ ਕਿਹਾ ਭ੍ਰਮੁ ਬਾਰੇ ਜਾਣਦਾ ਹੈਂ, ਭ੍ਰਮ ਕੀ ਹੈ, ਇਸ ਦਾ ਸਰੂਪ ਕੀ ਹੈ ? ਤਾਂ ਰਵਿਦਾਸ ਜੀ ਨੇ ਕਿਹਾ **ਜੈਸਾ ਮਾਨੀਐ ਹੋਇ ਨ ਤੈਸਾ**=ਜੈਸਾ ਕਿਸੇ ਵਸਤੂ ਨੂੰ ਮੰਨਿਆ ਹੋਵੈ ਉਹੋ ਜਿਹੀ ਨਾ ਹੋਵੇ ਉਸ ਤੋਂ ਉਲਟ ਹੋਵੇ, ਪਰਤੀਤ ਕੁਝ ਹੋਰ ਹੋਵੇ ਤੇ ਅਸਲੀਅਤ ਕੁਝ ਹੋਰ ਹੋਵੇ ਸੋ ਭ੍ਰਮ ਕਹੀਦਾ ਹੈ ਅਸਲੀਅਤ ਤੋਂ ਉਲਟ ਦਾ ਨਾਮ ਭਰਮ ਹੈ। ਇਹ ਤੁਸੀਂ ਮੈਨੂੰ ਭਰਮ ਕਿਉਂ ਪਾ ਰਹੇ ਹੋ ਜਦੋਂ ਕਿ ਮੈਂ ਤੁਹਾਨੂੰ ਆਰਾਧ ਕੇ ਤੁਹਾਡਾ ਹੀ ਰੂਪ ਹੋ ਚੁੱਕਾ ਹਾਂ। ਜਿਤਨੀ ਦੇਰ ਤੱਕ ਮੇਰੇ ਵਿੱਚ ਭਰਮ ਕਰਕੇ ਹੰਗਤਾ ਸੀ ਉਤਨੀ ਦੇਰ ਤੱਕ ਤਾਂ ਤੁਹਾਡਾ ਮਿਲਾਪ ਹੀ ਨਹੀਂ ਹੋ ਸਕਦਾ ਸੀ। ਜੈਸਾ ਅਗਿਆਨ ਕਾਲ ਵਿੱਚ ਮੰਨੀ ਬੈਠੇ ਸੀ ਵੈਸਾ ਹੁਣ ਗਿਆਨ ਕਾਲ ਵਿੱਚ ਨਹੀਂ ਹੈ।

## *ਜਬ ਹਮ ਹੋਤੇ ਤਬ ਤੂ ਨਾਹੀ; ਅਬ ਤੂਹੀ ਮੈ ਨਾਹੀ ॥*

ਹੇ ਭਗਵਾਨ! ਜਬ=ਜਦੋਂ ਤੱਕ ਹਮ=ਮੇਰੇ ਵਿੱਚ ਵਾ-ਹਮ=ਹੰਗਤਾ ਆਦਿ ਵਿਕਾਰ ਸਨ ਉਦੋਂ ਤੱਕ ਆਪ ਪ੍ਰਾਪਤ ਨਹੀਂ ਸੀ। ਹੁਣ ਗਿਆਨ ਅਵਸਥਾ ਵਿੱਚ ਤੁਸੀਂ ਪ੍ਰਾਪਤ ਹੋਏ ਹੋ ਤਾਂ ਮੇਰੇ ਵਿੱਚ ਹੰਗਤਾ ਮਮਤਾ ਆਦਿ ਵਿਕਾਰ ਨਹੀਂ ਹਨ। ਹੁਣ ਮੈਂ ਆਪ ਨਾਲ ਕਾਰਨ ਕਾਰਜ ਦੀ ਤਰ੍ਹਾਂ ਇੱਕ ਰੂਪ ਹੋ ਗਿਆ ਹਾਂ। ਜੈਸਾ ਕਿ :

੧. **ਹਉਮੈ ਕਰੀ ਤਾਂ ਤੂ ਨਾਹੀ ਤੂ ਹੋਵਹਿ ਹਉ ਨਾਹਿ ॥** [ਵਾਰ ਮਾਰੂ ਮਹਲਾ ੧, ਅੰਗ ੧੦੯੨]

੨. **ਹਉ ਹਉ ਕਰਤ ਨਹੀ ਸਚੁ ਪਾਈਐ ॥ ਹਉਮੈ ਜਾਇ ਪਰਮ ਪਦੁ ਪਾਈਐ ॥੧॥ਰਹਾਉ॥**
[ਗਉੜੀ ਮਹਲਾ ੧ ਅੰਗ ੨੨੬]

ਭਗਵਾਨ ਜੀ ਨੇ ਬਿਲਾਸ ਲਈ ਕਿਹਾ ਕਿ ਤੂੰ ਅਗਿਆਨੀ ਹੈਂ; ਤਾਂ ਰਵਿਦਾਸ ਜੀ ਨੇ ਕਿਹਾ ਕਿ ਜੇ ਮੈਂ ਅਗਿਆਨੀ ਹਾਂ ਤਾਂ ਆਪ ਜੀ ਦਾ ਆ ਕੇ ਮਿਲਣਾ ਬਿਅਰਥ ਹੈ ਜੇ ਆਪ ਜੀ ਮਿਲੇ ਹੋ ਤਾਂ ਆਪ ਜੀ ਦੇ ਐਸੇ ਬਚਨ ਕਹਿਣੇ ਠੀਕ ਨਹੀਂ ਹਨ। ਭਗਵਾਨ ਨੇ ਕਿਹਾ ਫਿਰ ਤੂੰ ਆਪਣੇ ਆਪ ਨੂੰ ਕੀ ਸਮਝਦਾ ਹੈਂ ਤਾਂ ਭਗਤ ਜੀ ਕਹਿਣ ਲੱਗੇ ਜੋ ਆਪ ਦੇ ਗਿਆਨੀ ਭਗਤ ਆਪਣੇ ਆਪ ਨੂੰ ਨਿਸਚੇ ਕਰਦੇ ਹਨ ਕਿ ਅਸੀਂ ਆਪ ਦੇ ਹੀ ਸਰੂਪ ਹਾਂ ਉਹੀ ਮੈਂ ਨਿਸਚੈ ਕਰਦਾ ਹਾਂ ਹੁਣ ਭਗਤ ਜੀ ਇਸ ਦਾ ਪ੍ਰਮਾਣ ਦਿੰਦੇ ਹਨ :—

## *ਅਨਲ ਅਗਮ ਜੈਸੇ ਲਹਰਿ ਮਇ ਓਦਧਿ; ਜਲ ਕੇਵਲ ਜਲ ਮਾਂਹੀ ॥੧॥*

ਜਿਸ ਤਰ੍ਹਾਂ ਅਨਲ=ਹਵਾ ਅਗਮ=ਗਮਤਾ ਤੋਂ ਰਹਿਤ ਚਲ ਕੇ ਭਾਵ ਪੌਣ ਦੇ ਅਤਿਅੰਤ ਬੇਗ ਨਾਲ ਚੱਲਣ ਤੋਂ ਓਦਧਿ=ਸਮੁੰਦਰ ਦੇ ਜਲ ਵਿੱਚ ਲਹਿਰਾਂ ਹੋ ਜਾਂਦੀਆਂ ਹਨ, ਉਹ ਲਹਿਰਾਂ ਦਾ ਜਲ ਕੇਵਲ ਸਮੁੰਦਰ ਦੇ ਜਲ ਦਾ ਹੀ ਮਇ=ਸਰੂਪ ਹੁੰਦਾ ਹੈ। ਅਨਵੈ :—**ਜੈਸੇ ਓਦਧਿ ਜਲ ਮਾਹੀ ਅਨਲ ਅਗਮ ਲਹਰਿ, ਕੇਵਲ ਜਲ ਮਇ ॥** : ਐਸੇ ਹੀ ਬ੍ਰਹਮ ਰੂਪੀ ਸਮੁੰਦਰ ਵਿੱਚ ਮਾਇਆ ਵਾ=ਵਾਸ਼ਨਾ ਰੂਪ ਉਪਾਧੀ ਕਰਕੇ ਜੀਵ ਪੁਣਾ ਵਾ=ਸੰਸਾਰ ਪੁਣਾ ਰੂਪ ਲਹਿਰਾਂ ਪ੍ਰਤੀਤ ਹੋ ਰਹੀਆਂ ਹਨ ਪਰ ਦਰਅਸਲ ਉਹ ਸ਼ੁਧ ਸਰੂਪ ਬ੍ਰਹਮ ਦਾ ਰੂਪ ਹੀ ਹਨ। ਇਸੇ ਤਰ੍ਹਾਂ ਵਿਚਾਰ ਮਾਲਾ ਵਿੱਚ ਵੀ ਪੰਡਿਤ ਅਨਾਥ ਪੁਰੀ ਜੀ ਫੁਰਮਾਨ ਕਰਦੇ ਹਨ, ਜੈਸਾ ਕਿ :

੧. **ਜਲ ਤਰੰਗ ਅਰੁ ਫੇਨ ਬੁਦਬੁਦਾ ਜਲ ਤੇ ਭਿੰਨ ਨ ਹੋਈ ॥** [ਆਸਾ ਨਾਮਦੇਵ ਜੀ, ਅੰਗ ੪੮੫]

੨. **ਜਲ ਤੇ ਤਰੰਗ ਤਰੰਗ ਤੇ ਹੈ ਜਲੁ ਕਹਨ ਸੁਨਨ ਕਉ ਦੂਜਾ ॥੧॥**
[ਸਾਰੰਗ ਨਾਮਦੇਵ ਜੀ, ਅੰਗ ੧੨੫੨]

੩. **ਹੌ ਅੰਭੋਧ ਅਨੰਤ ਗਤਿ ਪਰ ਸਿਉਂ ਚਿਤ ਸਮੀਰ ॥**
**ਬਹੁ ਕਲੋਲ ਤਾ ਮੈ ਉਠੀ ਨਾਨਾ ਰੂਪ ਸਰੀਰ ॥੨੧॥**
**ਚਿਤ ਬਾਤ ਭਯੋ ਸਾਂਤਿ ਅਬਿ ਜੀਵ ਲਹਿਰ ਭਈ ਲੀਨ ॥**
**ਕੇਵਲ ਰੂਪ ਅਨੰਦ ਹੋ ਰਹਿਯੋ, ਅਸੁਭ ਸੁਭ ਹੀਨ ॥੨੨॥** [ਵਿਚਾਰ ਮਾਲਾ, ਅਧਿ: ੮]

ਰਵਿਦਾਸ ਜੀ ਕਹਿੰਦੇ ਹਨ ਕਿ ਹੇ ਭਗਵਾਨ ਭਰਮ ਨੇ ਸਾਡੀ ਐਸੀ ਦਸ਼ਾ ਕਰ ਰੱਖੀ ਸੀ ਕਿ ਤੂੰ ਪ੍ਰਾਪਤ ਹੁੰਦਾ ਹੋਇਆ ਭੀ ਅਪ੍ਰਾਪਤ ਰੂਪ ਸੀ ਇਸ ਸਿਧਾਂਤ ਨੂੰ ਲੈ ਕੇ ਅਗਲੀ ਪੰਕਤੀ ਵਿੱਚ ਰਵਿਦਾਸ ਜੀ ਦ੍ਰਿਸ਼ਟਾਤ ਦੇ ਰਹੇ ਹਨ।

## *ਨਰਪਤਿ ਏਕੁ ਸਿੰਘਾਸਨਿ ਸੋਇਆ; ਸੁਪਨੇ ਭਇਆ ਭਿਖਾਰੀ ॥*

ਜਿਵੇਂ ਕਿ ਇਕ ਨਰਪਤਿ (ਨਰ+ਪਤਿ) ਨਰ=ਪੁਰਸ਼ਾਂ ਦਾ ਪਤਿ=ਮਾਲਕ ਭਾਵ ਬਾਦਸ਼ਾਹ ਸਿੰਘਾਸਨਿ (ਸਿੰਘ+ਆਸਨਿ) ਸਿੰਘ=ਸ਼ੇਰ ਦੀ ਸ਼ਕਲ ਦਾ ਬਨਿਆ ਹੋਇਆ ਆਸਨ ਭਾਵ ਤਖ਼ਤ ਤੇ ਬੈਠਾ ਹੋਇਆ ਹੀ ਨਿੰਦ੍ਰਾ ਨੂੰ ਪ੍ਰਾਪਤ ਹੋ ਗਿਆ, ਭਾਵ ਸੌਂ ਗਿਆ। ਸੁੱਤੇ ਨੂੰ ਇਕ ਸੁਪਨਾ ਆਇਆ ਜਿਸ ਵਿਚ ਉਹ ਭਿਖਾਰੀ ਹੋਇਆ ਪ੍ਰਤੀਤ ਕਰ ਰਿਹਾ ਹੈ।

## *ਅਛਤ ਰਾਜ ਬਿਛੁਰਤ ਦੁਖੁ ਪਾਇਆ; ਸੋ ਗਤਿ ਭਈ ਹਮਾਰੀ ॥੨॥*

ਜਿਵੇਂ ਉਸਨੇ ਰਾਜ ਦੇ ਅਛਤ=ਹੁੰਦੇ ਹੀ ਰਾਜ ਦੇ ਵਿਛੋੜੇ ਦਾ ਦੁਖ ਪਾਇਆ ਸੀ। ਓਹੀ ਗਤਿ=ਹਾਲਤ ਸਾਡੀ ਹੋਈ ਹੈ [ਅਰਥਾਤ ਅਸੀਂ ਕਦੇ ਭੀ ਤੁਹਾਥੋਂ ਵੱਖਰੇ ਨਹੀਂ ਹਾਂ ਪਰ ਭਰਮ ਕਰਕੇ ਵਿਛੜੇ ਹੋਏ ਦੁਖ ਪਾ ਰਹੇ ਹਾਂ] ॥੨॥

**ਸਾਖੀ**—ਪੰਡਤ ਨਿਹਚਲ ਦਾਸ ਜੀ ਨੇ ਵਿਚਾਰ ਸਾਗਰ ਦੇ ਪੰਜਵੇਂ ਤਰੰਗ ਵਿੱਚ ਲਿਖੀ ਹੈ:—

ਇਕ ਅਜਿਹਾ ਬਾਦਸ਼ਾਹ ਸੀ ਜਿਸ ਦਾ ਪ੍ਰਤਾਪ ਇੰਦ੍ਰ ਦੇ ਸਮਾਨ ਛਾਇਆ ਹੋਇਆ ਸੀ। ਵੱਡੇ-ਵੱਡੇ ਸੂਰਮੇ ਚਾਰੇ ਪਾਸੇ ਖੜੇ ਰਹਿੰਦੇ ਸਨ। ਆਪਣੇ-ਆਪਣੇ ਹਥਿਆਰ ਲੈ ਕੇ ਦੁਆਰੇ ਤੇ ਤਿਆਰ-ਬਰ-ਤਿਆਰ ਰਹਿੰਦੇ ਸਨ। ਕ੍ਰਿਪਾਨਾਂ ਮਿਆਨਾਂ ਤੋਂ ਬਾਹਰ ਕੱਢ ਕੇ ਪਹਿਰਾ ਦੇ ਰਹੇ ਸਨ। ਉਚੀ ਅਟਾਰੀ ਵਿਚ ਫੁੱਲਾਂ ਦੀ ਸੇਜਾ ਤੇ ਬਾਦਸ਼ਾਹ ਸੁੱਤਾ ਪਿਆ ਸੀ ਜਿਥੇ ਕੋਈ ਪੰਛੀ ਵੀ ਨਹੀਂ ਪਹੁੰਚ ਸਕਦਾ ਸੀ ਮਨੁੱਖ ਦੀ ਤਾਂ ਗੱਲ ਹੀ ਕੀ ਹੈ। ਉਥੇ ਬਾਦਸ਼ਾਹ ਨੇ ਇਕ ਐਸਾ ਸੁਪਨਾ ਦੇਖਿਆ ਕਿ ਮੇਰਾ ਪੈਰ ਇਕ ਗਿਦੜੀ ਨੇ ਪਕੜ ਲਿਆ ਹੈ ਤੇ ਬਾਦਸ਼ਾਹ ਨੇ ਆਪਣੇ ਪੈਰ ਨੂੰ ਗਿਦੜੀ ਤੋਂ ਛੁਡਾਉਣਾ ਚਾਹਿਆ ਪਰ ਗਿਦੜੀ ਨੇ ਛੱਡਿਆ ਨਹੀਂ। ਰਾਜੇ ਨੇ ਖੜੋ ਕੇ ਪੁਕਾਰ ਕੀਤੀ ਕਿ ਕੋਈ ਹੈ ਐਸਾ ਜੋ ਗਿਦੜੀ ਨੂੰ ਮਾਰੇ। ਜੋ ਸੂਰਮੇ ਦੁਆਰੇ ਤੇ ਖੜੇ ਸਨ ਉਨ੍ਹਾਂ ਵਿਚੋਂ ਕਿਸੇ ਨੇ ਮਦਦ ਨਹੀਂ ਕੀਤੀ ਤਾਂ ਬਾਦਸ਼ਾਹ ਨੇ ਆਪਣੇ ਹੱਥ ਵਿਚ ਡੰਡਾ ਲੈ ਕੇ ਆਪ ਹੀ ਗਿਦੜੀ ਦੇ ਸਿਰ ਵਿੱਚ ਮਾਰਿਆ। ਡੰਡਾ ਲਗਦੇ ਹੀ ਗਿਦੜੀ ਮ੍ਰਿਤੂ ਨੂੰ ਪ੍ਰਾਪਤ ਹੋ ਗਈ ਤਾਂ ਪੈਰ ਦੀ ਨਸ ਵਿਚੋਂ ਦੰਦ ਨਿਕਲੇ, ਦੰਦ ਡੂੰਘੇ ਲੱਗੇ ਸਨ ਜਿਸ ਕਰਕੇ ਰਾਜਾ ਲੰਗੜਾਉਂਦਾ ਹੋਇਆ ਸੋਟੀ ਦੇ ਸਹਾਰੇ ਵੈਦ ਦੇ ਘਰ ਪਹੁੰਚਿਆ ਤੇ ਵੈਦ ਨੂੰ ਕਿਹਾ ਮੇਰੇ ਜ਼ਖਮ ਵਾਸਤੇ ਇਕ ਫੋਹਾ [ਜੋ ਵੈਦ ਪੁਰਾਣੇ ਸਮੇਂ ਵਿਚ ਤਿਆਰ ਕਰਦੇ ਸਨ ਜ਼ਖਮ ਵਾਸਤੇ] ਤਿਆਰ ਕਰੋ ਤਾਂ ਜੋ ਮੇਰਾ ਘਾਵ ਠੀਕ ਹੋ ਜਾਵੇ ਤਾਂ ਵੈਦ ਨੇ ਕਿਹਾ ਕਿ ਫੋਹਾ ਤਿਆਰ ਨਹੀਂ ਹੈ ਇਕ ਪੈਸਾ ਮੈਨੂੰ ਦੇ ਦੇਵੋ ਤਾਂ ਮੈ ਫੋਹਾ ਤਿਆਰ ਕਰਕੇ ਦੇ ਦਿੰਦਾ ਹਾਂ; ਤਾਂ ਬਾਂਦਸ਼ਾਹ ਸੋਟੀ ਦੇ ਸਹਾਰੇ ਉਠਿਆ ਜਿਸ ਕੋਲ ਦੇਣ ਵਾਸਤੇ ਇਕ ਕੌਡੀ ਵੀ ਨਹੀਂ ਸੀ ਹੌਕਾ ਲੈ ਕੇ ਬੇਵਸ ਹੋ ਕੇ ਕਿਹਾ ਕਿ ਧਨ ਤੋਂ ਬਿਨਾਂ ਕਿਸੇ ਦੀ ਕੌਣ ਬਾਤ ਪੁੱਛਦਾ ਹੈ ਜੇ ਮੈਂ ਧਨੀ ਹੁੰਦਾ ਤਾਂ ਵੈਦ ਆਪ ਚਲ ਕੇ ਮੇਰੇ ਘਰ ਆਉਂਦਾ ਮੈਨੂੰ ਨਿਕੰਮਾ ਕੰਗਾਲ ਜਾਣ ਕੇ ਟਾਲ ਦਿੱਤਾ ਹੈ। ਇਸ ਲਈ ਕਿਸੇ ਨੂੰ ਦੋਸ਼ ਨਹੀਂ, ਬਿਨਾਂ ਸੁਆਰਥ ਤੋਂ ਕੋਈ ਕਿਸੇ ਦੇ ਕੰਮ ਨਹੀਂ ਆਉਂਦਾ। ਮਾਤਾ ਪਿਤਾ ਸਬੰਧੀ ਪੁੱਤਰ ਇਸਤਰੀ ਇਹ ਸਭ ਸੁਆਰਥ ਕਰਕੇ ਹੀ ਪਿਆਰ ਕਰਦੇ ਹਨ। ਸੁਆਰਥ ਤੋਂ ਬਿਨਾਂ ਦੇਖਣਾ ਵੀ ਨਹੀਂ ਚਾਹੁੰਦੇ। ਜਿਸ ਬੱਚੇ ਨੂੰ ਮਾਤਾ ਪਿਤਾ ਗੋਦ ਵਿਚ ਲੈ ਕੇ ਪਿਆਰ ਕਰਦੇ ਹਨ ਭਰਾ ਜੱਫੀਆਂ ਪਾ ਕੇ ਪਿਆਰ ਕਰਦੇ ਹਨ। ਅਗਰ ਉਸਨੂੰ ਕੋਹੜ ਹੋ ਜਾਵੇ ਤਾਂ ਉਸ ਪਾਸੇ ਵੱਲੋਂ ਆਉਂਦੀ ਹਵਾ ਤੋਂ ਵੀ ਸੰਕੋਚ ਕਰਦੇ ਹਨ ਕਿ ਕਿਤੇ ਸਾਨੂੰ ਬਿਮਾਰੀ ਨਾ ਲੱਗ ਜਾਵੇ। ਜੈਸਾ ਕਿ :

**ਐਸੇ ਜਗ ਸ੍ਵਾਰਥ ਕੋ ਸਾਰੋ ॥ ਬਿਨ ਸ੍ਵਾਰਥ ਕੋ ਕਾ ਕੋ ਪਿਯਾਰੋ ॥** [ਵਿਚਾਰ ਸਾਗਰ ਤਰੰਗ ੫, ਸਲੋਕ ੧੪੫]

ਇਉਂ ਚਿੰਤਾਤੁਰ ਹੋਏ ਨੂੰ ਮੁਨੀਵਰ ਦਾ ਦਰਸ਼ਨ ਹੋਇਆ ਜਿਸ ਨੇ ਇਸ ਤੇ ਤਰਸ ਕਰਕੇ ਇਕ ਬੂਟੀ ਨਾਲ ਘਾਵ ਦਾ ਦੁੱਖ ਮੇਟ ਦਿੱਤਾ ਜਦੋਂ ਨਿੰਦ੍ਰਾ ਤੋਂ ਜਾਗਿਆ ਤਾਂ ਨਾ ਘਾਵ ਨਾ ਦਰਦ ਨਾ ਮੁਨੀ ਕੁਝ ਵੀ ਨਹੀਂ ਸੀ। ਜੈਸਾ ਕਿ :

**ਯੂੰ ਚਿੰਤਤ ਇਕ ਮੁਨਿ ਤਿਹਿ ਭੇਟਯੋ ॥**
**ਤਿਨ ਦੈ ਜਰੀ ਘਾਵ ਦੁਖ ਮੇਟਯੋ ॥**
**ਨਿੰਦਰਾ ਤੈਂ ਜਾਗਿਓ ਨ੍ਰਿਪ ਜਬ ਹੀ ॥**
**ਘਾਵ ਦਰਦ, ਮੁਨਿ ਨਾਸੈ ਤਬਹੀ ॥੧੪੫॥** [ਵਿਚਾਰ ਸਾਗਰ, ਤਰੰਗ ੫]

**ਨੋਟ :**—ਇਸੇ ਪ੍ਰਸੰਗ ਦੀ ਦੂਜੀ ਸਾਖੀ ਰਾਜੇ ਜਨਕ ਦੀ ਨਾਰਾਇਣ ਹਰੀ ਉਪਦੇਸ਼ ਦੇ ਪੰਨਾ : ੧੫੦ ਤੇ ਦੇਖੋ।

ਅੰਤਰੀਵ ਭਾਵ :—ਇਸੇ ਤਰ੍ਹਾਂ ਜੀਵ ਰੂਪ ਬਾਦਸ਼ਾਹ ਅੰਤਸ਼ਕਰਨ ਰੂਪ ਸਿੰਘਾਸਨ ਤੇ ਅਵਿਦਿਆ ਰੂਪ ਨੀਂਦ ਵਿਚ ਸੁੱਤਾ ਹੋਇਆ ਸੰਸਾਰ ਸੁਪਨਾ ਵੇਖ ਰਿਹਾ ਹੈ। ਬਾਦਸ਼ਾਹ ਤੋਂ ਭਿਖਾਰੀ ਬਣਨ ਦੀ ਨਿਆਈਂ ਬ੍ਰਹਮ ਸਰੂਪ ਹੁੰਦਿਆਂ ਵੀ ਆਪਣੇ ਆਪ ਨੂੰ ਕਰਤਾ ਭੋਗਤਾ ਜੰਮਣ ਮਰਨ ਵਾਲਾ ਜੀਵ ਮੰਨੀ ਬੈਠਾ ਹੈ। ਸਰੂਪ ਰਾਜ ਦੇ ਅਛਤ=ਹੁੰਦਿਆਂ ਵੀ ਜੀਵ ਉਸ ਤੋਂ ਵਿਛੜਕੇ ਦੁਖ ਪਾ ਰਿਹਾ ਹੈ। ਹੇ ਭਗਵਾਨ ਇਸ ਤਰ੍ਹਾਂ ਦੀ ਹਾਲਤ ਸਾਡੀ ਹੋ ਰਹੀ ਹੈ ॥੨॥

## *ਰਾਜ ਭੁਇਅੰਗ ਪ੍ਰਸੰਗ ਜੈਸੇ ਹਹਿ; ਅਬ ਕਛੁ ਮਰਮੁ ਜਨਾਇਆ ॥*

ਜਿਸ ਪ੍ਰਕਾਰ ਰਾਜ=ਰਜੂ ਭਾਵ ਰੱਸੀ ਵਿਚ ਭੁਇਅੰਗ=ਸਰਪ ਦਾ ਪ੍ਰਸੰਗ (ਪ੍ਰ+ਸੰਗ) ਪ੍ਰ=ਵਿਸ਼ੇਸ਼ ਕਰਕੇ ਸੰਗ=ਸਬੰਧ ਮਿਲਿਆ ਹੈ **ਅਥਵਾ** ਜਿਸ ਤਰ੍ਹਾਂ ਰੱਸੀ ਸੱਪ ਦੀ ਪ੍ਰਸੰਗ=ਵਾਰਤਾ ਕਹੀ ਜਾਂਦੀ ਹੈ। ਸਮਾਨ ਅੰਧਕਾਰ ਵਿੱਚ ਰੱਸੀ ਵਿੱਚ ਸੱਪ ਦਾ ਭਰਮ ਪੈ ਜਾਂਦਾ ਹੈ। ਸਮਾਨ ਅੰਧਕਾਰ ਉਸਨੂੰ ਕਹਿੰਦੇ ਹਨ ਜਦੋਂ ਨਾ ਪੂਰਾ ਚਾਨਣਾ ਹੋਵੇ ਨਾ ਪੂਰਾ ਅੰਧੇਰਾ, ਕਿਉਂਕਿ ਪੂਰੇ ਅੰਧਕਾਰ ਵਿੱਚ ਕੁਝ ਵੀ ਨਹੀਂ ਦਿਸਦਾ ਤੇ ਪੂਰੇ ਚਾਨਣ ਵਿਚ ਰੱਸੀ ਦਾ ਅਸਲੀ ਰੂਪ ਦਿਸਦਾ ਹੈ। ਇਸੇ ਤਰ੍ਹਾਂ ਰੱਸੀ ਦੀ ਨਿਆਈਂ ਬ੍ਰਹਮ ਦੇ ਵਿਚ ਅਗਿਆਨ-ਅਵਿਦਿਆ ਦੇ ਅੰਧਕਾਰ ਕਾਰਨ ਮਿਥਿਆ ਜਗਤ ਸੱਚੇ ਸੱਪ ਦੀ ਨਿਆਈਂ ਪ੍ਰਤੀਤ ਹੋ ਰਿਹਾ ਹੈ। ਜਿਵੇਂ ਰੱਸੀ ਦਾ ਗਿਆਨ ਹੋਣ ਤੋਂ ਸੱਪ ਦਾ ਨਾਸ ਹੋ ਜਾਂਦਾ ਹੈ ਇਸੇ ਤਰ੍ਹਾਂ ਬ੍ਰਹਮ ਦਾ ਗਿਆਨ ਹੋਣ ਤੋਂ ਸੰਸਾਰ ਦਾ ਨਾਸ ਹੋ ਜਾਂਦਾ ਹੈ। ਇਸ ਲਈ ਭਗਤ ਜੀ ਇਥੇ ਕਹਿੰਦੇ ਕਿ ਅਬ=ਹੁਣ ਇਸ ਭਰਮ ਦੀ ਨਵਿਰਤੀ ਦਾ ਮਰਮੁ=ਭੇਦ ਗੁਰੂ ਨੇ ਜਨਾਇਆ=ਜਨਾਉਣਾ ਕੀਤਾ ਹੈ ਹੁਣ ਆਪ ਮੈਨੂੰ ਕਿਉਂ ਭਰਮਾਉਂਦੇ ਹੋ।

## *ਅਨਿਕ ਕਟਕ ਜੈਸੇ ਭੂਲਿ ਪਰੇ; ਅਬ ਕਹਤੇ ਕਹਨੁ ਨ ਆਇਆ ॥੩॥*

ਜਿਸ ਪ੍ਰਕਾਰ ਕਨਿਕ=ਸੋਨੇ ਦੇ ਅਨਿਕ=ਅਨੇਕਾਂ ਕਟਕ=ਕੜੇ ਤੇ ਹੋਰ ਅਨੇਕਾਂ ਪ੍ਰਕਾਰ ਦੇ ਗਹਿਣੇ ਛਾਪ ਛੱਲੇ ਆਦਿ ਵੇਖ ਕੇ ਮਨੁੱਖ ਭੁੱਲ ਜਾਂਦਾ ਹੈ ਤੇ ਅਸਲੀ ਸੋਨੇ ਨੂੰ ਭੁਲ ਕੇ ਗਹਿਣਿਆਂ ਦੇ ਨਾਮ ਲੈਣਾ ਆਰੰਭ ਕਰ ਦਿੰਦਾ ਹੈ। ਪਰ ਜਿਸ ਵੇਲੇ ਸੁਨਿਆਰਾ ਗਹਿਣਿਆਂ ਨੂੰ ਕੁਠਾਲੀ ਵਿੱਚ ਪਾ ਕੇ ਢਾਲ ਦੇਵੇ ਉਸ ਵੇਲੇ ਕਹੀਏ ਕਿ ਇਹ ਸੋਨਾ ਨਹੀਂ ਹੈ ਤਾਂ ਇਹ ਬਚਨ ਮਿਥਿਆ ਸਿੱਧ ਹੋਵੇਗਾ। ਇਸ ਪ੍ਰਕਾਰ ਭਗਤੀ ਰੂਪ ਕੁਠਾਲੀ ਵਿੱਚ ਪਾ ਕੇ ਜਪ ਤਪ ਰੂਪ ਸੇਕ ਦੇ ਕੇ ਦੇਹ ਅਧਿਆਸ ਨੂੰ ਗਾਲਿਆ ਜਾਵੇ ਫਿਰ ਬ੍ਰਹਮ ਤੋਂ ਵਖਰਾ ਹੋਰ ਕੋਈ ਬਚਨ ਕਹਣੇ ਵਿੱਚ ਨਹੀਂ ਆਉਂਦਾ ॥੩॥

## ਸਰਬੇ ਏਕੁ ਅਨੇਕੈ ਸੁਆਮੀ; ਸਭ ਘਟ ਭੁੋਗਵੈ ਸੋਈ ॥

ਹੇ ਪ੍ਰਮੇਸ਼ਰ ! ਸਾਰੇ ਸੰਸਾਰ ਵਿੱਚ ਕੇਵਲ ਇਕ ਆਪ ਹੀ ਹੋ, ਇਕ ਤੋਂ ਅਨੇਕ ਰੂਪ ਹੋ ਕੇ ਸਾਰਿਆਂ ਘਟਾਂ ਵਿੱਚ ਪਦਾਰਥਾਂ ਨੂੰ ਭੋਗ ਰਹੇ ਹੋ।

## ਕਹਿ ਰਵਿਦਾਸ ਹਾਥ ਪੈ ਨੇਰੈ; ਸਹਜੇ ਹੋਇ ਸੁ ਹੋਈ ॥੪॥੧॥

ਮੁਢ ਵਿੱਚ ਜੋ ਪ੍ਰਸੰਗ ਸ਼ੁਰੂ ਹੋਇਆ ਸੀ ਉਸ ਦੀ ਸਮਾਪਤੀ ਕਰਦੇ ਹੋਏ ਰਵਿਦਾਸ ਜੀ ਕਹਿੰਦੇ ਹਨ ਕਿ ਹੇ ਪ੍ਰਮੇਸ਼ਰ ! ਮਨ ਰੂਪੀ ਹੱਥ ਦੇ ਪੈਣ ਨਾਲ ਤੁਸੀਂ ਸਾਡੇ ਨਜ਼ਦੀਕ ਤੋਂ ਨਜ਼ਦੀਕ ਹੋ, ਭਾਵ ਹੱਥਾਂ ਪੈਰਾਂ ਤੋਂ ਵੀ ਨੇੜੇ ਲਗਦੇ ਹੋ ਜੋ ਆਪ ਦੇ ਭਾਣੇ ਵਿੱਚ ਹੁੰਦਾ ਹੈ ਸੋ ਸੁਤੇ ਹੀ ਹੁੰਦਾ ਹੈ। ਭਗਵਾਨ ਜੀ ਸੁਣਕੇ ਪ੍ਰਸੰਨ ਹੋਏ ਭਗਤ ਜੀ ਨੂੰ ਛਾਤੀ ਨਾਲ ਲਾਇਆ ਤੇ ਕਹਿਣ ਲੱਗੇ ਕਿ ਇਹ ਤਾਂ ਮੈਂ ਕੇਵਲ ਬਿਲਾਸ ਲਈ ਹੀ ਕੀਤਾ ਹੈ ॥੪॥੧॥

ਵਾਹਿਗੁਰੂ ਜੀ ਕਾ ਖ਼ਾਲਸਾ ॥ ਵਾਹਿਗੁਰੂ ਜੀ ਕੀ ਫ਼ਤਹ ॥

ਮੁਖਵਾਕ ਨੰਬਰ ੮੪ [ਆਦਿ ਅੰਗ ੬੬੦]

*ਧਨਾਸਰੀ ਮਹਲਾ ੧ ਘਰੁ ੧ ਚਉਪਦੇ ੧ਓ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰਪ੍ਰਸਾਦਿ ॥ ਜੀਉ ਡਰਤੁ ਹੈ ਆਪਣਾ ਕੈ ਸਿਉ ਕਰੀ ਪੁਕਾਰ ॥ ਦੂਖ ਵਿਸਾਰਣੁ ਸੇਵਿਆ ਸਦਾ ਸਦਾ ਦਾਤਾਰੁ ॥੧॥ ਸਾਹਿਬੁ ਮੇਰਾ ਨੀਤ ਨਵਾ ਸਦਾ ਸਦਾ ਦਾਤਾਰੁ ॥੧॥ਰਹਾਉ॥ ਅਨਦਿਨੁ ਸਾਹਿਬੁ ਸੇਵੀਐ ਅੰਤਿ ਛਡਾਏ ਸੋਇ ॥ ਸੁਣਿ ਸੁਣਿ ਮੇਰੀ ਕਾਮਣੀ ਪਾਰਿ ਉਤਾਰਾ ਹੋਇ ॥੨॥ ਦਇਆਲ ਤੇਰੈ ਨਾਮਿ ਤਰਾ ॥ ਸਦ ਕੁਰਬਾਣੈ ਜਾਉ ॥੧॥ਰਹਾਉ॥ ਸਰਬੰ ਸਾਚਾ ਏਕੁ ਹੈ ਦੂਜਾ ਨਾਹੀ ਕੋਇ ॥ ਤਾ ਕੀ ਸੇਵਾ ਸੋ ਕਰੇ ਜਾ ਕਉ ਨਦਰਿ ਕਰੇ ॥੩॥ ਤੁਧੁ ਬਾਝੁ ਪਿਆਰੇ ਕੇਵ ਰਹਾ ॥ ਸਾ ਵਡਿਆਈ ਦੇਹਿ ਜਿਤੁ ਨਾਮਿ ਤੇਰੇ ਲਾਗਿ ਰਹਾਂ ॥ ਦੂਜਾ ਨਾਹੀ ਕੋਇ ਜਿਸੁ ਆਗੈ ਪਿਆਰੇ ਜਾਇ ਕਹਾ ॥੧॥ਰਹਾਉ॥ ਸੇਵੀ ਸਾਹਿਬੁ ਆਪਣਾ ਅਵਰੁ ਨ ਜਾਚੰਉ ਕੋਇ ॥ ਨਾਨਕੁ ਤਾ ਕਾ ਦਾਸੁ ਹੈ ਬਿੰਦ ਬਿੰਦ ਚੁਖ ਚੁਖ ਹੋਇ ॥੪॥ ਸਾਹਿਬ ਤੇਰੇ ਨਾਮ ਵਿਟਹੁ ਬਿੰਦ ਬਿੰਦ ਚੁਖ ਚੁਖ ਹੋਇ ॥੧॥ਰਹਾਉ॥੪॥੧॥*

## *ਧਨਾਸਰੀ ਮਹਲਾ ੧ ਘਰੁ ੧ ਚਉਪਦੇ; ੧ਓ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰਪ੍ਰਸਾਦਿ ॥*

ਇਹ ਅੰਮ੍ਰਿਤ ਬਚਨ ਧਨਾਸਰੀ ਰਾਗਣੀ ਵਿੱਚ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਉਚਾਰਨ ਕੀਤਾ ਹੋਇਆ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਅੰਗ ੬੬੦ ਤੇ ਅੰਕਿਤ ਹੈ। ਰਾਗ ਦੇ ਪਹਿਲੇ ਸੁਰ ਤਾਲ ਵਿੱਚ ਚਾਰ ਪਦਿਆਂ ਵਾਲਾ ਸ਼ਬਦ ਉਚਾਰਨ ਕੀਤਾ ਹੈ। ਪਹਿਲਾਂ ਵਸਤੂ ਨਿਰਦੇਸ਼ਕ ਮੰਗਲ ਕਥਨ ਕਰਦੇ ਹਨ। **੧**=ਅਦੁੱਤੀ ਬ੍ਰਹਮ, **ਓ**=ਸਰਬ ਦਾ ਪ੍ਰਕਾਸ਼ਕ **ਸਤਿ**=ਨਾਸ ਤੋਂ ਰਹਿਤ, **ਨਾਮੁ**=ਪ੍ਰਸਿੱਧ **ਕਰਤਾ**=ਸ੍ਰਿਸਟੀ ਦਾ ਰਚਣਹਾਰ **ਪੁਰਖੁ**=ਵਿਆਪਕ **ਨਿਰਭਉ**=ਡਰ ਤੋਂ ਰਹਿਤ, **ਨਿਰਵੈਰੁ**=ਵੈਰ ਤੋਂ ਰਹਿਤ, ਜਿਸ ਦਾ **ਅਕਾਲ**=ਕਾਲ ਤੋਂ ਰਹਿਤ, **ਮੂਰਤਿ**=ਸਰੂਪ ਹੈ **ਅਜੂਨੀ**=ਜੂਨਾਂ ਤੋਂ ਰਹਿਤ, **ਸੈਭੰ**=ਸੁਤੇ ਪ੍ਰਕਾਸ਼ **ਗੁਰ**=ਚੇਤਨ, **ਪ੍ਰਸਾਦਿ**=ਅਨੰਦ ਸਰੂਪ।

**ਉਥਾਨਕਾ**—ਇਕ ਵਾਰੀ ਸ੍ਰੀ ਗੁਰੂ ਨਾਨਕ ਦੇਵ ਜੀ ਦੁਨੀਆਂ ਨੂੰ ਤਾਰਦੇ, ਵਿਚਰਦੇ ਹੋਏ ਪੱਖੋ ਕੇ ਰੰਧਾਵੇ [ਸਹੁਰੇ ਪਿੰਡ] ਵਿੱਚ ਆਏ ਤਾਂ ਮਹਾਰਾਜ ਸਾਹਿਬ ਦੇ ਸੱਸ ਸਹੁਰਾ ਮੂਲ ਚੰਦ ਤੇ ਚੰਦੋ ਰਾਣੀ ਸਤਿਗੁਰੂ ਜੀ ਨੂੰ ਉਲਾਂਭੇ ਦੇਣ ਲੱਗੇ ਪਰ ਸਤਿਗੁਰੂ ਜੀ ਵੱਡਿਆਂ ਦੇ ਸਤਿਕਾਰ ਨੂੰ ਮੁਖ ਰਖਦਿਆਂ ਚੁੱਪ ਰਹੇ। ਇਤਨੇ ਨੂੰ ਮਾਤਾ ਸੁਲੱਖਣੀ ਜੀ ਵੀ ਆ ਗਏ ਤੇ ਬੇਨਤੀ ਕੀਤੀ ਕਿ ਮੈਂ ਆਪ ਜੀ ਦੇ ਚਰਨਾਂ ਵਿੱਚ ਰਹਿਣਾ ਚਹੁੰਦੀ ਹਾਂ ਤਾਂ ਸਤਿਗੁਰਾਂ ਨੇ ਕਿਹਾ ਕਿ ਜਿਵੇਂ ਅਸੀਂ ਰਹਾਂਗੇ ਉਵੇਂ ਹੀ ਰਹਿਣਾ ਪਵੇਗਾ, ਤੇ ਮਾਤਾ ਜੀ ਦੋਹਾਂ ਪੁੱਤਰਾਂ ਨੂੰ ਨਾਲ ਲੈ ਕੇ ਸਤਿਗੁਰੂ ਜੀ ਨਾਲ ਕਰਤਾਰਪੁਰ ਆ ਗਏ। ਇਕ ਦਿਨ ਮਾਤਾ ਜੀ ਨੇ ਅਤਿਅੰਤ ਜਗਿਆਸਾ ਭਾਵ ਧਾਰ ਕੇ ਬੇਨਤੀ ਕੀਤੀ ਕਿ ਮਹਾਰਾਜ ਜਿਸ ਤਰ੍ਹਾਂ ਆਪ ਗੁਰਸਿੱਖਾਂ ਨੂੰ ਉਪਦੇਸ ਦੇ ਕੇ ਉਨ੍ਹਾਂ ਦੀ ਕਲਿਆਨ ਕਰਦੇ ਹੋ ਇਸੇ ਤਰ੍ਹਾਂ ਮੇਰੇ ਤੇ ਕਿਰਪਾ ਕਰਕੇ ਮੇਰੀ ਵੀ ਕਲਿਆਨ ਕਰੋ। ਸਤਿਗੁਰੂ ਜੀ ਕਹਿਣ ਲੱਗੇ ਕਿ ਜਦੋਂ ਤੁਹਾਡਾ ਸਾਡੇ ਨਾਲ ਸਬੰਧ ਜੁੜ ਗਿਆ ਤਾਂ ਤੁਹਾਡੀ ਕਲਿਆਨ ਤਾਂ ਉਦੋਂ ਹੀ ਹੋ ਗਈ ਸੀ। ਪਰ ਬੇਨਤੀ ਕਰਨ ਤੋਂ ਇਹ ਸ਼ਬਦ ਉਚਾਰਨ ਕੀਤਾ।

ਇਸ ਸ਼ਬਦ ਦਾ ਦੂਸਰਾ ਭਾਵ ਜਗਿਆਸੂ ਪ੍ਰਤੀ ਗੁਰੂ-ਸਿੱਖ ਸੰਬਾਦ ਅਨੁਸਾਰ ਵੀ ਮੰਨਿਆ ਹੈ :—

## ਜੀਉ ਡਰਤੁ ਹੈ ਆਪਣਾ; ਕੈ ਸਿਉ ਕਰੀ ਪੁਕਾਰ ॥

ਮਾਤਾ ਜੀ ਨੇ ਆਖਿਆ ਹੇ ਸਤਿਗੁਰੂ ਜੀ! ਮੇਰਾ ਆਪਣਾ ਜੀਉ=ਜੀਵ ਆਤਮਾ ਡਰਤੁ=ਡਰ ਰਿਹਾ ਹੈ-ਭੈ-ਭੀਤ ਹੋ ਰਿਹਾ ਹੈ, ਆਪ ਜੀ ਤੋਂ ਬਿਨਾਂ ਮੈਂ ਹੋਰ ਕਿਸ ਦੇ ਅੱਗੇ ਪੁਕਾਰ=ਫਰਿਆਦ ਕਰਾਂ। **ਅਥਵਾ** ਜਗਿਆਸੂ ਬੇਨਤੀ ਕਰਦਾ ਹੈ ਕਿ ਹੇ ਸਤਿਗੁਰੂ ਜੀ! ਮੇਰਾ ਜੀਵ ਆਤਮਾ ਵਾ-ਮਨ ਕਾਲ ਦੇ ਭੈ ਕਰਕੇ ਵਾ-ਕਾਮ ਆਦਿ ਦੇ ਭੈ ਕਰਕੇ ਡਰ ਰਿਹਾ ਹੈ ਮੈਂ ਹੋਰ ਕਿਸ ਦੇ ਅੱਗੇ ਫਰਿਆਦ ਕਰਾਂ ਕਿਉਂਕਿ ਆਪ ਤੋਂ ਬਿਨਾਂ ਇਸ ਭੈ ਨੂੰ ਦੂਰ ਕਰਨ ਵਾਲਾ ਹੋਰ ਕੋਈ ਨਹੀਂ ਹੈ। ਜੈਸਾ ਕਿ :

**ਥਰਹਰ ਕੰਪੈ ਬਾਲਾ ਜੀਉ ॥ ਨਾ ਜਾਨਉ ਕਿਆ ਕਰਸੀ ਪੀਉ ॥** [ਸੂਹੀ ਕਬੀਰ ਜੀ ਅੰਗ ੭੯੨]

ਇਹ ਬੇਨਤੀ ਸੁਣ ਕੇ ਸਤਿਗੁਰੂ ਜੀ ਨੇ ਉੱਤਰ ਦਿੱਤਾ ਕਿ :—

## ਦੂਖ ਵਿਸਾਰਣੁ ਸੇਵਿਆ; ਸਦਾ ਸਦਾ ਦਾਤਾਰੁ ॥੧॥

ਦੂਖ=ਦੁਖਾਂ ਦੇ ਵਿਸਾਰਣੁ=ਦੂਰ ਕਰਨ ਵਾਲਾ ਜੋ ਵਾਹਿਗੁਰੂ ਸਦਾ ਸਦਾ ਹੀ ਸਾਰਿਆਂ ਦਾ ਦਾਤਾ ਹੈ ਐਸੇ ਵਾਹਿਗੁਰੂ ਨੂੰ ਜਿਸ ਨੇ ਵੀ ਸੇਵਿਆ=ਸੇਵਣਾ ਭਾਵ ਅਰਾਧਨਾ ਕੀਤਾ ਉਸ ਦਾ ਹੀ ਭੈ ਦੂਰ ਹੋਇਆ ਹੈ ॥੧॥ ਜੈਸਾ ਕਿ :

**ਦਦਾ ਦਾਤਾ ਏਕੁ ਹੈ ਸਭ ਕਉ ਦੇਵਨਹਾਰ ॥**
**ਦੇਂਦੇ ਤੋਟਿ ਨ ਆਵਈ ਅਗਨਤ ਭਰੇ ਭੰਡਾਰ ॥** [ਗਉੜੀ ਬਾਵਨ ਅਖਰੀ ਮਹਲਾ ੫, ਅੰਗ ੨੫੭]

## ਸਾਹਿਬੁ ਮੇਰਾ ਨੀਤ ਨਵਾ; ਸਦਾ ਸਦਾ ਦਾਤਾਰੁ ॥੧॥ਰਹਾਉ॥

ਸਾਹਿਬੁ=ਮਾਲਕ ਵਾਹਿਗੁਰੂ ਨੀਤ=ਨਿਤਾਪ੍ਰਤੀ ਨਵਾ-ਨਵੀਨ ਸਦਾ=ਨਿਤ ਰੂਪ ਹੈ ਅਤੇ ਸਦਾ=ਹਮੇਸ਼ਾਂ ਹੀ ਸਾਰਿਆਂ ਜੀਵਾਂ ਦਾ ਦਾਤਾ ਹੈ ॥੧॥ਰਹਾਉ॥

## ਅਨਦਿਨੁ ਸਾਹਿਬੁ ਸੇਵੀਐ; ਅੰਤਿ ਛਡਾਏ ਸੋਇ ॥

ਅਨਦਿਨੁ=ਰਾਤ ਦਿਨ ਸਾਹਿਬੁ=ਮਾਲਕ-ਵਾਹਿਗੁਰੂ ਨੂੰ ਸੇਵਣਾ ਕਰੀਏ ਜੋ ਅੰਤ ਵੇਲੇ ਨਰਕਾਂ ਦੇ ਦੁਖ ਤੋਂ ਵਾ-ਜਮਾਂ ਦੀ ਮਾਰ ਤੋਂ ਛੁਡਾਉਣ ਵਾਲਾ ਹੈ। ਜੈਸਾ ਕਿ :

**ਜਨ ਨਾਨਕ ਐਸਾ ਹਰਿ ਸੇਵਿਆ ਅੰਤਿ ਲਏ ਛਡਾਇਆ ॥** [ਆਸਾ ਮਹਲਾ ੪, ਅੰਗ ੪੫੧]

## ਸੁਣਿ ਸੁਣਿ ਮੇਰੀ ਕਾਮਣੀ; ਪਾਰਿ ਉਤਾਰਾ ਹੋਇ ॥੨॥

ਹੇ ਮੇਰੀ ਕਾਮਣੀ=ਇਸਤਰੀ, ਧਰਮ ਸੁਪਤਨੀ ਵਾ-ਜਗਿਆਸੂ ਰੂਪ ਇਸਤ੍ਰੀ! ਤੂੰ ਸੁਣਿ=ਕੰਨਾਂ ਦੁਆਰਾ ਨਾਮ ਨੂੰ ਸੁਨਣਾ ਕਰ ਤੇਰਾ ਸੰਸਾਰ ਤੋਂ ਸਹਜੇ ਹੀ ਪਾਰ ਉਤਾਰਾ ਹੋ ਜਾਵੇਗਾ। **ਅਥਵਾ** ਹੇ ਮੇਰੀ ਸੁਧ ਬੁਧੀ ਰੂਪ ਕਾਮਣੀ! ਤੂੰ ਸ਼ਰਧਾ ਤੇ ਵਿਚਾਰ ਰੂਪੀ ਕੰਨਾਂ ਦੁਆਰਾ ਪ੍ਰਮੇਸ਼ਰ ਦੇ ਨਾਮ ਨੂੰ ਸੁਨਣਾ ਕਰ ਤਾਂ ਸੰਸਾਰ ਸਮੁੰਦਰ ਤੋਂ ਤੇਰਾ ਪਾਰ ਉਤਾਰਾ ਹੋ ਜਾਵੇਗਾ ॥੨॥

## ਦਇਆਲ; ਤੇਰੈ ਨਾਮਿ ਤਰਾ ॥ ਸਦ; ਕੁਰਬਾਣੈ ਜਾਉ ॥੧॥ਰਹਾਉ॥

ਹੇ ਦਇਆਲ=ਦਇਆ ਦੇ ਘਰ ਤੇਰੇ ਨਾਮ ਦੁਆਰਾ ਤਰਾ=ਤਰਨਾ ਹੁੰਦਾ ਹੈ। ਮੈਂ ਤੇਰੇ ਨਾਮ ਤੋਂ ਸਦਾ ਹੀ ਬਲਿਹਾਰ ਕੁਰਬਾਣ ਜਾਉ=ਜਾਂਦਾ ਹਾਂ ॥੧॥ਰਹਾਉ॥

## ਸਰਬੰ ਸਾਚਾ ਏਕੁ ਹੈ; ਦੂਜਾ ਨਾਹੀ ਕੋਇ ॥

ਸਰਬੰ=ਸਾਰਿਆਂ ਵਿੱਚ ਸਾਚਾ=ਸਤ ਸਰੂਪ ਇਕ ਵਾਹਿਗੁਰੂ ਅਖੰਡ ਸਰੂਪ ਹੋ ਕਰਕੇ ਰਹਿ ਰਿਹਾ ਹੈ ਉਸ ਤੋਂ ਬਿਨਾਂ ਦੂਜਾ=ਦੂਸਰਾ ਹੋਰ ਕੋਈ ਨਹੀਂ ਹੈ।

## ਤਾ ਕੀ ਸੇਵਾ ਸੋ ਕਰੇ; ਜਾ ਕਉ ਨਦਰਿ ਕਰੇ ॥੩॥

ਉਸ ਵਾਹਿਗੁਰੂ ਦੀ ਸੇਵਾ ਉਹੀ ਸੇਵਕ ਕਰ ਸਕਦਾ ਹੈ ਜਿਸ ਉਤੇ ਉਹ ਪ੍ਰਮੇਸ਼ਰ ਵਾ ਗੁਰੂ ਆਪਣੀ ਕਿਰਪਾ ਦ੍ਰਿਸ਼ਟੀ ਕਰਦਾ ਹੈ। ਜੈਸਾ ਕਿ :

੧. **ਟਹਲ ਮਹਲ ਤਾ ਕਉ ਮਿਲੈ ਜਾ ਕਉ ਸਾਧ ਕ੍ਰਿਪਾਲ ॥** [ਗਉੜੀ ਮਹਲਾ ੫, ਅੰਗ ੨੫੫]

੨. **ਸੇਵਾ ਸਾ ਤਿਸੁ ਭਾਵਸੀ ਸੰਤਾ ਕੀ ਹੋਇ ਛਾਰੁ ॥** [ਮਾਝ ਮਹਲਾ ੫, ਅੰਗ ੧੩੭]

ਸੰਸਾਰ ਵਿੱਚ ਜਿਤਨੇ ਭੀ ਗੁਣ ਨਜਰ ਆ ਰਹੇ ਹਨ ਥੋੜ੍ਹਾ ਜਿਹਾ ਵਿਚਾਰ ਕੇ ਦੇਖੀਏ ਤਾਂ ਹਰ ਇੱਕ ਗੁਣ ਵਿੱਚ ਉਸ ਵਾਹਿਗੁਰੂ ਦੀ ਬਖਸ਼ਿਸ਼ ਤੇ ਉਸ ਦੀ ਰਹਿਮਤ ਨਜ਼ਰ ਆਵੇਗਾ। ਹਰ ਇਕ ਗੁਣ ਦੀ ਪ੍ਰਾਪਤੀ ਵਿੱਚ ਵਾਹਿਗੁਰੂ ਦੀ ਬਖਸ਼ਿਸ਼ ਦਾ ਕਿਣਕਾ ਸਮਿਲਤ ਹੈ। ਇਕ ਨਿੱਕੇ ਗੁਣ ਤੋਂ ਲੈ ਕੇ ਵੱਡੇ ਤੋਂ ਵੱਡੇ ਗੁਣ ਤੱਕ ਇਹੀ ਨਿਯਮ ਹੈ। ਪਰ ਕੁਝ ਗੁਣ ਵਿਸ਼ੇਸ਼ ਹੁੰਦੇ ਹਨ। ਉਥੇ ਉਨ੍ਹਾਂ ਦੀ ਪ੍ਰਾਪਤੀ ਵਿਚ ਪ੍ਰਮਾਤਮਾ ਦੀ ਨਦਰ ਵੀ ਵਿਸ਼ੇਸ਼ ਮੰਨੀ ਹੈ। ਜਿਸ ਜੀਵ ਨੂੰ ਕੋਈ ਵਿਸ਼ੇਸ਼ ਗੁਣ ਪ੍ਰਾਪਤ ਹੁੰਦਾ ਹੈ ਉਸ ਦੀ ਵਿਸ਼ੇਸ਼ ਸ਼ਲਾਘਾ, ਉਸਤਤ, ਵਡਿਆਈ ਹੋਣ ਲੱਗ ਜਾਂਦੀ ਹੈ। ਜੇ ਉਸ ਵਡਿਆਈ ਨੂੰ ਆਪਣੀ ਮੰਨ ਬੈਠੇ ਤਾਂ ਜੀਵ ਬਹੁਤ ਵਡਾ ਧੋਖਾ ਖਾ ਬੈਠਦਾ ਹੈ ਕਿਉਂਕਿ ਉਸ ਵਡਿਆਈ ਨਾਲ ਨਾਮ ਦਾ ਵਿਰੋਧੀ ਪੱਖ ਹਉਮੈ ਵਧਣੀ ਸ਼ੁਰੂ ਹੋ ਜਾਂਦੀ ਹੈ। ਜਿਸ ਕਾਰਨ ਜੀਵ ਪ੍ਰਮਾਤਮਾ ਤੋਂ ਸਦਾ ਲਈ ਦੂਰ ਹੋ ਜਾਂਦਾ ਹੈ, ਇਸ ਲਈ ਜਦੋਂ ਕਿਸੇ ਗੁਣ ਦੀ ਸਲਾਘਾ ਹੋਵੇ ਤਾਂ ਵਾਹਿਗੁਰੂ ਦੀ ਬਖਸ਼ਿਸ ਮੇਹਰ ਦੀ ਨਿਗ੍ਹਾ ਸਮਝ ਕੇ ਉਸਦੇ ਦਿੱਤੇ ਗੁਣ ਦੀ ਵਡਿਆਈ ਵੀ ਉਸ ਪ੍ਰਮੇਸ਼ਰ ਦੀ ਵਡਿਆਈ ਸਮਝੇ। ਇਨ੍ਹਾਂ ਵਿਸ਼ੇਸ਼ ਗੁਣਾਂ ਵਿੱਚ ਸੇਵਾ ਸਰਬ ਸ੍ਰੇਸ਼ਟ ਗੁਣ ਹੈ। ਇਸ ਲਈ ਸਤਿਗੁਰੂ ਜੀ ਜਗਿਆਸੂ ਨੂੰ ਹਉਮੈ ਤੋਂ ਬਚਣ ਲਈ ਇਹ ਉਪਦੇਸ਼ ਬਖਸ਼ਿਸ਼ ਕਰਦੇ ਹਨ ਕਿ ਸੇਵਾ ਵੀ ਉਹੀ ਕਰ ਸਕਦਾ ਹੈ ਜਿਸ ਉਤੇ ਉਸ ਦੀ ਮੇਹਰ ਭਰੀ ਨਜ਼ਰ ਹੈ। ਇਸ ਤਰੀਕੇ ਨਾਲ ਕੀਤੀ ਹੋਈ ਸੇਵਾ ਥਾਂ ਪੈਂਦੀ ਹੈ। ਸੇਵਾ ਕਰਦਿਆਂ ਹੋਇਆਂ ਇਹੀ ਭਾਵ ਮਨ ਵਿੱਚ ਰਖਣਾ ਕਿ ਮੇਰੇ ਭਲੇ ਲਈ ਵਾਹਿਗੁਰੂ ਮੇਰੇ ਤੋਂ ਸੇਵਾ ਕਰਵਾ ਰਿਹਾ ਹੈ। ਸੇਵਾ ਕਰਨ ਦਾ ਮਾਨ ਤਿਆਗ ਕੇ ਨਿਰਬਾਣ ਨਿਸ਼ਕਾਮ ਕੀਤੀ ਸੇਵਾ ਹੀ ਅੰਤਸ਼ਕਰਣ ਨੂੰ ਸ਼ੁਧ ਕਰਕੇ ਵਾਹਿਗੁਰੂ ਦੀ ਪ੍ਰਾਪਤੀ ਦਾ ਕਾਰਨ ਬਣਦੀ ਹੈ। ਜੈਸਾ ਕਿ :

**ਸੇਵਾ ਕਰਤ ਹੋਇ ਨਿਹਕਾਮੀ ॥ ਤਿਸ ਕਉ ਹੋਤ ਪਰਾਪਤਿ ਸੁਆਮੀ ॥**

[ਗਉੜੀ ਮਹਲਾ ੫, ਅੰਗ ੨੮੬]

ਸੇਵਾ ਦੇ ਕੁਝ ਹੋਰ ਵੀ ਲਾਭ ਹਨ। ਸੇਵਾ ਕਰਨ ਨਾਲ ਬਹੁਤ ਸਾਰੀਆਂ ਸਰੀਰਕ ਬੀਮਾਰੀਆਂ ਨਹੀਂ ਲੱਗਦੀਆਂ ਅਤੇ ਲੱਗੀਆਂ ਹੋਈਆਂ ਬੀਮਾਰੀਆਂ ਦੂਰ ਹੋ ਜਾਂਦੀਆਂ ਹਨ-ਕਿਉਂਕਿ ਸੇਵਾ ਇਕ ਸਰੀਰ ਦੀ ਵਰਜਿਸ਼ ਦਾ ਕੰਮ ਵੀ ਦਿੰਦੀ ਹੈ। ਵੇਹਲਾ ਸਰੀਰ ਨਿਕੰਮਾ ਅਤੇ ਰੋਗੀ ਬਣ ਜਾਂਦਾ ਹੈ। ਮਿਹਨਤੀ ਸਰੀਰ ਵਿੱਚ ਬਲ ਟਿਕਿਆ ਰਹਿੰਦਾ ਹੈ ਅਤੇ ਤੰਦਰੁਸਤੀ ਬਣੀ ਰਹਿੰਦੀ ਹੈ। ਸੇਵਾ ਮਨ ਵਿੱਚ ਚਾਉ ਉਤਸ਼ਾਹ-ਸ਼ਾਂਤ ਸੁਭਾਅ ਅਤੇ ਪ੍ਰੇਮ ਪੈਦਾ ਕਰਦੀ ਹੈ। ਇਸ ਲਈ ਸੇਵਾ ਦੇ ਮਾਨਸਿਕ ਅਤੇ ਸਰੀਰਕ ਦੋਨੋਂ ਕਿਸਮ ਦੇ ਲਾਭ ਸੇਵਾ ਕਰਨ ਵਾਲੇ ਨੂੰ ਪ੍ਰਾਪਤ ਹੁੰਦੇ ਹਨ। ਸੇਵਾ ਕਰਨ ਦੀ ਰੁਚੀ ਨਾ ਹੋਣੀ ਪੂਰਬਲੇ ਪਾਪ ਕਰਮ ਦਾ ਫਲ ਹੈ। ਸੇਵਾ ਨਾ ਕਰਨ ਵਾਲੇ ਨੂੰ ਮਾਨਸਿਕ ਪ੍ਰੇਸ਼ਾਨੀ, ਤਨ ਦੀ ਦੁਰਬਲਤਾ ਅਤੇ ਬਿਮਾਰੀਆਂ ਹਮੇਸ਼ਾਂ ਆਪਣੇ ਘੇਰੇ ਵਿੱਚ ਰਖਦੀਆਂ ਹਨ। ਇਸ ਲਈ ਸਾਡੇ ਦੇਸ ਦੇ ਰਿਸ਼ੀ, ਮੁਨੀ, ਸੰਤ ਅਵਤਾਰ ਅਤੇ ਗੁਰੂ ਸਹਿਬਾਨ ਆਪਣੇ ਸਿੱਖ ਸੇਵਕਾਂ ਨੂੰ ਸੇਵਾ ਨਾਲ ਜੋੜਦੇ ਆ ਰਹੇ ਹਨ। ਸੇਵਾ ਇਕ ਰੱਬੀ ਗੁਣ, ਰੱਬੀ ਨਦਰ ਨਾਲ ਪ੍ਰਾਪਤ ਹੋਣਾ ਸਤਿਗੁਰੂ ਜੀ ਉਪਰੋਕਤ ਪੰਕਤੀ ਵਿੱਚ ਦਰਸਾ ਰਹੇ ਹਨ।

## ਤੁਧੁ ਬਾਝੁ ਪਿਆਰੇ; ਕੇਵ ਰਹਾ ॥
## ਸਾ ਵਡਿਆਈ ਦੇਹਿ; ਜਿਤੁ ਨਾਮਿ ਤੇਰੇ ਲਾਗਿ ਰਹਾਂ ॥

ਸਤਿਗੁਰੂ ਜੀ ਭਾਵੇਂ ਕਿਸੇ ਨੂੰ ਭੀ ਉਪਦੇਸ਼ ਦਿੰਦੇ ਸਨ, ਵਾਹਿਗੁਰੂ ਪਿਆਰ ਵਿੱਚ ਆ ਕੇ ਪ੍ਰਮਾਤਮਾ ਨੂੰ ਹਾਜ਼ਰ ਸਮਝ ਕੇ, ਪ੍ਰਤੱਖ ਮੰਨ ਕੇ ਉਚਾਰਨ ਕਰਦੇ ਸਨ ਜੈਸਾ ਕਿ ਇਸ ਪੰਗਤੀ ਵਿੱਚ ਕਹਿ ਰਹੇ ਹਨ। ਹੇ ਮੇਰੇ ਪਿਆਰੇ ਵਾਹਿਗੁਰੂ ! ਮੈਂ ਆਪ ਜੀ ਤੋਂ ਬਿਨਾਂ ਕਿਵੇਂ ਰਹਿਣਾ ਕਰਾਂ ? ਮੈਨੂੰ ਉਹ ਵਡਿਆਈ=ਤਾਕਤ ਬਖਸ਼ੋ ਵਾ-ਮੇਰੀ ਉਹ ਵਡਿਆਈ=ਇੱਛਾ ਪੂਰੀ ਕਰ ਦਿਓ ਜਿਸ ਕਰਕੇ ਮੈਂ ਆਪ ਜੀ ਦੇ ਨਾਮ ਸਿਮਰਨ ਵਿਚ ਲਾਗਿ=ਜੁੜਿਆ ਰਹਾਂ।

## ਦੂਜਾ ਨਾਹੀ ਕੋਇ; ਜਿਸੁ ਆਗੈ ਪਿਆਰੇ ਜਾਇ ਕਹਾ ॥੧॥ਰਹਾਉ॥

ਆਪ ਜੀ ਤੋਂ ਬਿਨਾਂ ਹੋਰ ਕੋਈ ਦੂਜਾ-ਦੂਸਰਾ ਨਜ਼ਰ ਨਹੀਂ ਆਉਂਦਾ ਜਿਸ ਅੱਗੇ ਜਾ ਕਰਕੇ ਮੈਂ ਆਪਣੀ ਵਿਥਿਆ ਕਹਾਂ। ਜੈਸਾ ਕਿ :

**ਹੋਰੁ ਸਰੀਕੁ ਹੋਵੈ ਕੋਈ ਤੇਰਾ ਤਿਸੁ ਅਗੈ ਤੁਧੁ ਆਖਾਂ ॥** [ਵਾਰ ਸਾਰੰਗ ਮਹਲਾ ੧, ਅੰਗ ੧੨੪੨]

## ਸੇਵੀ ਸਾਹਿਬੁ ਆਪਣਾ; ਅਵਰੁ ਨ ਜਾਚੰਉ ਕੋਇ ॥

ਜਗਿਆਸੂ ਨੂੰ ਇਹੋ ਜਿਹੇ ਨਿਸਚੇ ਦਾ ਸਿਧਾਂਤ ਦਿੰਦੇ ਹੋਏ ਫੁਰਮਾਨ ਕੀਤਾ ਹੈ ਕਿ ਮੈਂ ਆਪ ਜੀ ਨੂੰ ਆਪਣਾ ਸਾਹਿਬੁ=ਮਾਲਕ ਜਾਣ ਕੇ ਸੇਂਵਦਾ ਹਾਂ ਅਵਰੁ=ਹੋਰ ਕਿਸੇ ਪਾਸੋਂ ਕੋਈ ਚੀਜ ਵਾ-ਆਪ ਤੋਂ ਬਿਨਾਂ ਹੋਰ ਕੋਈ ਚੀਜ ਨ ਜਾਚੰਉ=ਮੰਗਦਾ ਨਹੀਂ ਹਾਂ। ਜਗਿਆਸੂ ਵਿੱਚ ਅਜਿਹੀ ਅਚੱਲ ਭਾਵਨਾ ਹੋਣੀ ਚਾਹੀਦੀ ਹੈ ਜੈਸਾ ਕਿ ਫੁਰਮਾਨ ਕੀਤਾ ਹੈ :—

੧. **ਕਿਸੁ ਹਉ ਜਾਚੀ ਕਿਸੁ ਆਰਾਧੀ ਜਾ ਸਭੁ ਕੋ ਕੀਤਾ ਹੋਸੀ ॥**
[ਸੋਰਠਿ ਮਹਲਾ ੫, ਅੰਗ ੬੦੮]

੨. **ਜਾਚਕੁ ਮੰਗੈ ਦਾਨੁ ਦੇਹਿ ਪਿਆਰਿਆ ॥**
**ਦੇਵਣਹਾਰੁ ਦਾਤਾਰੁ ਮੈ ਨਿਤ ਚਿਤਾਰਿਆ ॥**
**ਨਿਖੁਟਿ ਨਾ ਜਾਈ ਮੂਲਿ ਅਤੁਲ ਭੰਡਾਰਿਆ ॥**
**ਨਾਨਕ ਸਬਦੁ ਅਪਾਰੁ ਤਿਨਿ ਸਭੁ ਕਿਛੁ ਸਾਰਿਆ ॥** [ਵਾਰ ਗਉੜੀ ਮਹਲਾ ੫, ਅੰਗ ੩੨੦]

## ਨਾਨਕੁ ਤਾ ਕਾ ਦਾਸੁ ਹੈ; ਬਿੰਦ ਬਿੰਦ ਚੁਖ ਚੁਖ ਹੋਇ ॥੪॥

ਸਤਿਗੁਰੂ ਜੀ ਫੁਰਮਾਨ ਕਰਦੇ ਹਨ ਕਿ ਮੈਂ ਤਾਂ ਕਾ=ਤਿਸ ਆਪ ਜੀ ਦਾ ਦਾਸੁ=ਸੇਵਕ ਹਾਂ ਬਿੰਦ-ਬਿੰਦ=ਥੋੜ੍ਹੇ-ਥੋੜ੍ਹੇ ਸਮੇਂ ਵਿੱਚ ਚੁਖ-ਚੁਖ=ਬਲਿਹਾਰ ਕੁਰਬਾਨ ਜਾਂਦਾ ਹਾਂ ॥੪॥

## ਸਾਹਿਬ ਤੇਰੇ ਨਾਮ ਵਿਟਹੁ; ਬਿੰਦ ਬਿੰਦ ਚੁਖ ਚੁਖ ਹੋਇ ॥੧॥ਰਹਾਉ॥੪॥੧॥

ਹੇ ਮੇਰੇ ਸਾਹਿਬ=ਮਾਲਕ ਵਾਹਿਗੁਰੂ ! ਮੈਂ ਤੇਰੇ ਨਾਮ ਵਿਟਹੁ=ਉਪਰੋਂ **ਅਥਵਾ** ਤੇਰੇ ਨਾਮ ਜਪਣ ਵਾਲਿਆਂ ਦੇ ਉਪਰੋਂ ਬਿੰਦ-ਬਿੰਦ=ਥੋੜ੍ਹੇ-ਥੋੜ੍ਹੇ ਸਮੇਂ ਵਿਚ ਚੁਖ-ਚੁਖ=ਟੁਕੜੇ-ਟੁਕੜੇ ਹੁੰਦਾ ਹਾਂ ॥੧ਰਹਾਉ॥੪॥੧॥

**ਨੋਟ—**ਬਿੰਦ=ਸਮੇਂ ਦਾ ਥੋੜ੍ਹਾ ਹਿੱਸਾ=ਪਲ।

ਵਾਹਿਗੁਰੂ ਜੀ ਕਾ ਖ਼ਾਲਸਾ ॥ ਵਾਹਿਗੁਰੂ ਜੀ ਕੀ ਫ਼ਤਹ ॥

ਮੁਖਵਾਕ ੮੫ [ਆਦਿ ਅੰਗ ੬੬੧]

***ਧਨਾਸਰੀ ਮਹਲਾ ੧ ॥ ਜੀਉ ਤਪਤੁ ਹੈ ਬਾਰੋ ਬਾਰ ॥ ਤਪਿ ਤਪਿ ਖਪੈ ਬਹੁਤੁ ਬੇਕਾਰ ॥ ਜੈ ਤਨਿ ਬਾਣੀ ਵਿਸਰਿ ਜਾਇ ॥ ਜਿਉ ਪਕਾ ਰੋਗੀ ਵਿਲਲਾਇ ॥੧॥ ਬਹੁਤਾ ਬੋਲਣੁ ਝਖਣੁ ਹੋਇ ॥ ਵਿਣੁ ਬੋਲੇ ਜਾਣੈ ਸਭੁ ਸੋਇ ॥੧॥ਰਹਾਉ॥ ਜਿਨਿ ਕਨ ਕੀਤੇ ਅਖੀ ਨਾਕੁ ॥ ਜਿਨਿ ਜਿਹਵਾ ਦਿਤੀ ਬੋਲੇ ਤਾਤੁ ॥ ਜਿਨਿ ਮਨੁ ਰਾਖਿਆ ਅਗਨੀ ਪਾਇ ॥ ਵਾਜੈ ਪਵਣੁ ਆਖੈ ਸਭ ਜਾਇ ॥੨॥ ਜੇਤਾ ਮੋਹੁ ਪਰੀਤਿ ਸੁਆਦ ॥ ਸਭਾ ਕਾਲਖ ਦਾਗਾ ਦਾਗ ॥ ਦਾਗ ਦੋਸ ਮੁਹਿ ਚਲਿਆ ਲਾਇ ॥ ਦਰਗਹ ਬੈਸਣ ਨਾਹੀ ਜਾਇ ॥੩॥ ਕਰਮਿ ਮਿਲੈ ਆਖਣੁ ਤੇਰਾ ਨਾਉ ॥ ਜਿਤੁ ਲਗਿ ਤਰਣਾ ਹੋਰੁ ਨਹੀ ਥਾਉ ॥ ਜੇ ਕੋ ਡੂਬੈ ਫਿਰਿ ਹੋਵੈ ਸਾਰ ॥ ਨਾਨਕ ਸਾਚਾ ਸਰਬ ਦਾਤਾਰ ॥੪॥੩॥੫॥***

## *ਧਨਾਸਰੀ ਮਹਲਾ ੧ ॥*

ਇਹ ਮੁਖਵਾਕ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਉਚਾਰਨ ਕੀਤਾ ਹੋਇਆ ਧਨਾਸਰੀ ਰਾਗਨੀ ਵਿੱਚ ਅੰਕਿਤ ਹੈ। ਇਤਿਹਾਸ ਵਿੱਚ ਇਸ ਸ਼ਬਦ ਦੀ ਉਥਾਨਕਾ ਭਾਈ ਸੰਤੋਖ ਸਿੰਘ ਜੀ ਸ੍ਰੀ ਗੁਰੂ ਨਾਨਕ ਪ੍ਰਕਾਸ਼ ਵਿੱਚ ਲਿਖਦੇ ਹਨ ਕਿ ਜਦੋਂ ਸਤਿਗੁਰੂ ਜੀ ਸੰਸਾਰ ਦੀ ਕਲਿਆਣ ਲਈ ਵਿਚਰਦੇ ਹੋਏ ਬਾਲੇ ਮਰਦਾਨੇ ਸਮੇਤ ਜ਼ਿਲ੍ਹਾ ਮਿੰਟਗੁੰਮਰੀ ਦੇ ਮਸ਼ਹੂਰ ਸ਼ਹਿਰ ਸਤ ਘਰਾ ਵਿੱਚ ਪਹੁੰਚੇ, ਇਥੇ ਸਤਿਗੁਰਾਂ ਨੇ ਇਕ ਦੁਖੀ ਸ਼ਾਹੂਕਾਰ ਔਰ ਉਸ ਦੇ ਘਰ ਵਾਲੀ ਜੋ ਬਿਭਚਾਰਨੀ ਸੀ ਇਹਨਾਂ ਦਾ ਉਧਾਰ ਕਰਕੇ ਇਸ ਜ਼ਿਲ੍ਹੇ ਦੇ ਪਿੰਡ ਦੀਪਾਲਪੁਰ ਵਿੱਚ ਸਤਿਗੁਰੂ ਜੀ ਪਧਾਰੇ, ਜੋ ਅਜ ਕਲ੍ਹ ਪਾਕਿਸਤਾਨ ਵਿੱਚ ਮੌਜੂਦ ਹੈ ਦੀਪਾਲਪੁਰ ਨਗਰ ਮਿੰਟਗੁਮਰੀ ਜ਼ਿਲ੍ਹੇ ਦਾ ਇੱਕ ਪ੍ਰਧਾਨ ਨਗਰ ਮੰਨਿਆ ਹੋਇਆ ਹੈ। ਇਸਨੂੰ ਬਾਬਰ ਨੇ ਸੰਨ ੧੫੨੪ ਈਃ ਵਿੱਚ ਫਤਹਿ ਕੀਤਾ ਸੀ ਇਸ ਨਗਰ ਦਾ ਨਾਮ ਇਤਿਹਾਸ ਵਿੱਚ ਵਿਸ਼ੇਸ਼ ਕਰਕੇ ਲਿਆ ਜਾਂਦਾ ਹੈ ਦੀਪਾਲਪੁਰ ਪਿੰਡ ਤੋਂ ਦੱਖਣ ਪੂਰਬ ਬਾਹਰਵਾਰ ਇਹ ਅਸਥਾਨ ਹੈ ਜਿਥੇ ਸਤਿਗੁਰੂ ਜੀ ਬੈਠੇ ਸਨ ਅੱਜ ਉਹਨਾਂ ਦੀ ਯਾਦਗਾਰ ਮੌਜੂਦ ਹੈ। ਇਸ ਨਗਰ ਵਿੱਚ ਜਦੋਂ ਸਤਿਗੁਰੂ ਜੀ ਪਹੁੰਚੇ ਸ਼ਾਮ ਦਾ ਵਕਤ ਸੀ ਰਾਤ ਰਹਿਣ ਲਈ ਜਗ੍ਹਾ ਦੇਖਣ ਲੱਗੇ ਜਿਸ ਨੂੰ ਭਾਈ ਸੰਤੋਖ ਸਿੰਘ ਜੀ ਲਿਖਦੇ ਹਨ। ਜੈਸਾ ਕਿ :

**ਇਕ ਪੁਰਿ ਆਵਾ ਬਹੁਰ ਅਗਾਰੀ ॥ ਜਾਇ ਪਹੂੰਚੇ ਤਾਂਹਿ ਮਝਾਰੀ ॥**
**ਰੈਨ ਰਹਿਨ ਹਿਤ ਖੋਜਹਿ ਥਾਇਂ ॥ ਜਿਨ ਕੀਨੇ ਬ੍ਰਹਮੰਡ ਬਨਾਇ ॥੬੧॥**
**ਤਹਾਂ ਬਸੇਰਾ ਦੇਤਿ ਨ ਕੋਊ ॥ ਬੈਠੇ ਜਹਾਂ ਉਠਵਾਹਿ ਸੋਊ ॥**
**ਮੰਦ ਮਤੀ ਪਿਖਿ ਨਰ ਤਿਹੰ ਥਾਏ ॥ ਪੁਰਿ ਤੇ ਵਹਿਰ ਪ੍ਰਭੁ ਪੁਨ ਆਏ ॥੬੨॥**

ਜਿਥੇ ਵੀ ਸਤਿਗੁਰੂ ਬੈਠਦੇ ਇਹ ਮੰਦੀ ਮੱਤ ਵਾਲੇ ਲੋਕ ਉਥੋਂ ਹੀ ਉਠਾ ਦਿੰਦੇ ਅਤੇ ਮੰਦੇ ਬਚਨ ਵੀ ਬੋਲਦੇ ਰਹੇ। ਕ੍ਰੋੜਾਂ ਬ੍ਰਹਮੰਡਾਂ ਦੇ ਮਾਲਕ, ਜਿਨ੍ਹਾਂ ਦੀ ਇੱਕ ਦ੍ਰਿਸ਼ਟੀ ਨਾਲ ਕ੍ਰੋੜਾਂ ਭਿਖਾਰੀ ਇਕ ਛਿਨ ਵਿੱਚ ਰਾਜੇ ਬਣ ਜਾਂਦੇ ਹਨ। ਇਤਨੀ ਸ਼ਕਤੀ ਦੇ ਹੁੰਦਿਆਂ ਹੋਇਆਂ ਕਿਸੇ ਨੂੰ ਮੰਦਾ ਜਾਂ ਕੌੜਾ ਸ਼ਬਦ ਨਹੀਂ ਕਿਹਾ ਬਲਕਿ ਚੁੱਪ ਕਰਕੇ ਸਹਾਰਦੇ ਰਹੇ। ਜਦੋਂ ਲੋਕਾਂ ਨੇ ਪਿੰਡ ਨੇੜੇ ਕਿਤੇ ਵੀ ਬੈਠਣ ਨਾ ਦਿੱਤਾ ਤਾਂ ਸਤਿਗੁਰੂ ਜੀ ਪਿੰਡ ਤੋਂ ਬਾਹਰ ਖੇਤਾਂ ਵੱਲ ਦੱਖਣ ਪੂਰਬ ਵਾਲੇ ਪਾਸੇ ਤੁਰ ਪਏ। ਤਾਂ ਇੱਕ ਸੁੱਕਾ ਪਿੱਪਲ ਅਤੇ ਇੱਕ ਕੁੱਲੀ ਨਜ਼ਰ ਆਈ। ਸੁੱਕੇ ਪਿੱਪਲ ਹੇਠ ਸਤਿਗੁਰੂ ਜੀ ਨੇ ਡੇਰਾ ਕੀਤਾ। ਸਤਿਗੁਰਾਂ ਦੇ ਚਰਨ ਪੈਣ ਨਾਲ ਇਸ ਪਿੱਪਲ ਦੇ ਭਾਗ ਜਾਗੇ ਤੇ ਇੱਕ ਛਿਨ ਵਿੱਚ ਹਰਾ ਭਰਾ ਹੋ ਗਿਆ ਤੇ ਅੱਜ ਵੀ ਇਹ ਪਿੱਪਲ ਉਸੇ ਤਰ੍ਹਾਂ ਮੌਜੂਦ ਸਤਿਗੁਰੂ ਜੀ ਦੇ ਆਉਣ ਦੀ ਗਵਾਹੀ ਭਰ ਰਿਹਾ ਹੈ। ਜੈਸਾ ਕਿ :

**੧. ਸੂਕੇ ਹਰੇ ਕੀਏ ਖਿਨ ਮਾਹੇ ॥ ਅੰਮ੍ਰਿਤ ਦ੍ਰਿਸਟਿ ਸੰਚਿ ਜੀਵਾਏ ॥੧॥**

[ਗਉੜੀ ਮਃ ੫, ਅੰਗ ੧੯੧]

**੨. ਸੂਕੇ ਕਾਸਟ ਹਰੇ ਚਲੂਲ॥ ਊਚੇ ਥਲਿ ਫੂਲੇ ਕਮਲ ਅਨੂਪ॥**

[ਰਾਮਕਲੀ ਮਹਲਾ ੫, ਅੰਗ ੮੯੮]

**੩. ਗੁਰ ਪਰਸਾਦਿ ਪਰਮ ਪਦੁ ਪਾਇਆ ਸੂਕੇ ਕਾਸਟ ਹਰਿਆ॥**

[ਗੂਜਰੀ ਮਹਲਾ ੫, ਅੰਗ ੧੦]

ਸੋ ਇਨ੍ਹਾਂ ਪ੍ਰਮਾਣਾਂ ਤੋਂ ਵੀ ਸਿਧ ਹੈ ਕਿ ਸਤਿਗੁਰੂ ਵਿੱਚ ਐਸੀ ਕਲਾ ਵਰਤ ਰਹੀ ਹੈ ਕਿ ਅਨੇਕਾਂ ਥਾਵਾਂ ਤੇ ਪ੍ਰਤੱਖ ਸੁਕੇ ਬ੍ਰਿੱਛ ਜੈਸਾ ਕਿ ਰਾਜਾ ਸ਼ਿਵਨਾਭ ਦਾ ਬਾਗ਼ ਅਤੇ ਹੋਰ ਅਨੇਕਾਂ ਸੁਕੇ ਬ੍ਰਿੱਛ ਹਰੇ ਹੋਏ ਅਤੇ ਧਰਤੀ ਨੂੰ ਹਰਿਆਵਲ ਸਹਿਤ ਕੀਤਾ। ਜੈਸਾ ਕਿ :

**ਸਾ ਧਰਤੀ ਭਈ ਹਰੀਆਵਲੀ ਜਿਥੈ ਮੇਰਾ ਸਤਿਗੁਰੁ ਬੈਠਾ ਆਇ॥**
**ਸੇ ਜੰਤ ਭਏ ਹਰੀਆਵਲੇ ਜਿਨੀ ਮੇਰਾ ਸਤਿਗੁਰੁ ਦੇਖਿਆ ਜਾਇ॥**

[ਵਾਰ ਗਉੜੀ ਮਹਲਾ ੪, ਅੰਗ ੩੧੦]

ਇਸ ਪਿੱਪਲ ਦੇ ਨੇੜੇ ਜੋ ਕੁੱਲੀ ਸੀ ਉਸ ਵਿਚੋਂ ਬੜੀ ਦੁੱਖ ਭਰੀ ਹਾਇ-ਹਾਇ ਆਵਾਜ਼ ਆ ਰਹੀ ਸੀ ਜਿਸਨੂੰ ਸੁਣ ਕੇ ਸਤਿਗੁਰੂ ਜੀ ਉਸ ਦਾ ਦਰਦ ਵੰਡਾਉਣ ਲਈ ਉਸ ਕੁੱਲੀ ਵੱਲ ਤੁਰ ਪਏ। ਇਸ ਕੁੱਲੀ ਵਿਚ ਰਹਿਣ ਵਾਲਾ ਨੂਰੀ [ਨੌਰੰਗਾ] ਨਾਮ ਦਾ ਫਕੀਰ, ਜਿਸਨੂੰ ਕੋਹੜ ਹੋਣ ਕਰਕੇ ਲੋਕੀ ਨੂਰਾ ਕੋਹੜੀ ਕਹਿ ਕੇ ਘਿਰਨਾ ਨਾਲ ਪੁਕਾਰਦੇ ਸਨ। ਇਸ ਦੇ ਸਰੀਰ ਵਿਚੋਂ ਲਹੂ ਪੀਕ ਹਮੇਸ਼ਾਂ ਵਗਦੀ ਰਹਿੰਦੀ ਸੀ। ਸਤਿਗੁਰੂ ਜੀ ਇਸ ਕੁੱਲੀ ਦੇ ਦਰਵਾਜ਼ੇ ਤੇ ਜਾ ਪਹੁੰਚੇ ਤਾਂ ਖੜਾਕ ਸੁਣ ਕੇ ਫਕੀਰ ਬਾਹਰ ਆਇਆ ਤੇ ਦੂਰੋਂ ਨਮਸ਼ਕਾਰ ਕੀਤੀ। ਸਤਿਗੁਰੂ ਜੀ ਇਸ ਦੇ ਕੋਲ ਬੈਠ ਗਏ। ਸਤਿਗੁਰੂ ਜੀ ਦੇ ਦਰਸ਼ਨ ਕਰਦੇ ਹੀ ਫਕੀਰ ਦੀ ਪੀੜਾ ਦੂਰ ਹੋ ਗਈ ਤੇ ਮਨ ਨੂੰ ਕੁਝ ਸ਼ਾਂਤੀ ਆਈ। ਫਕੀਰ ਹੱਥ ਜੋੜ ਕੇ ਕਹਿਣ ਲੱਗਾ ਕਿ ਹੇ ਦਇਆਨਿਧ! ਮੇਰੇ ਨੇੜੇ ਮਨੁੱਖ ਨੇ ਤਾਂ ਕੀ ਆਉਣਾ ਹੈ ਪੰਛੀ ਵੀ ਮੇਰੇ ਬਿਕਰਾਲ ਸਰੀਰ ਤੋਂ ਡਰ ਕੇ ਦੌੜ ਜਾਂਦੇ ਹਨ। ਜੈਸਾ ਕਿ :

**ਕਹੈ ਫਕੀਰ ਬੰਦਿ ਕਰ ਦੋਊ॥ ਮੋਰ ਸਮੀਪ ਨ ਆਵਤਿ ਕੋਊ॥**
**ਖਗ ਭਾਗੈਂ ਪਿਖਿ ਗਿਨਤੀ ਕਯਾ ਨਰ॥ ਤੁਮ ਆਏ ਮੋ ਪਰ ਕਰੁਣਾ ਕਰਿ॥੬੪॥**

ਜਿਤਨੀ ਦੇਰ ਤੱਕ ਸੂਰਜ ਦੀ ਲੋਅ ਨਾਲ ਸਤਿਗੁਰਾਂ ਦਾ ਦਰਸ਼ਨ ਹੁੰਦਾ ਰਿਹਾ ਉਤਨੀ ਦੇਰ ਤੱਕ ਪੀੜਾ ਤੋਂ ਆਰਾਮ ਰਿਹਾ, ਜਦੋਂ ਰਾਤ ਦੇ ਹਨੇਰੇ ਕਾਰਨ ਦਰਸ਼ਨ ਹੋਣੇ ਬੰਦ ਹੋ ਗਏ ਤਾਂ ਪੀੜਾ ਫੇਰ ਵਧਣੀ ਸ਼ੁਰੂ ਹੋ ਗਈ। ਸਤਿਗੁਰੂ ਜੀ ਚੌਂਕੜਾ ਮਾਰ ਕੇ ਬੰਦਗੀ ਵਿੱਚ ਬੈਠੇ ਰਹੇ। ਕੋਹੜ ਦੇ ਕਾਰਨ ਫੈਲੀ ਬਦਬੋ ਦੀ ਵੀ ਕੋਈ ਪ੍ਰਵਾਹ ਨਹੀਂ ਕੀਤੀ। ਕਾਫੀ ਸਮੇਂ ਤੱਕ ਫਕੀਰ ਨੇ ਪੀੜਾ ਨੂੰ ਸਹਿਨ ਕਰਦੇ ਹੋਏ ਨੇ ਹਾਇ-ਹਾਇ ਦੀ ਆਵਾਜ਼ ਬੰਦ ਕਰ ਰੱਖੀ। ਕਿਉਂਕਿ ਉਹ ਸੋਚਦਾ ਸੀ ਕਿ ਆਏ ਹੋਏ ਇਸ ਮਹਾਨ ਪੁਰਸ਼ ਨੂੰ ਮੇਰੀ ਹਾਇ-ਹਾਇ ਦੀ ਆਵਾਜ਼ ਪ੍ਰੇਸ਼ਾਨ ਨਾ ਕਰੇ। ਪਰ ਜਦੋਂ ਬੇਵਸ ਹੋ ਗਿਆ ਤਾਂ ਫਿਰ ਹਾਇ-ਹਾਇ ਦਾ ਵਿਰਲਾਪ ਕਰਨ ਲੱਗਾ। ਜੈਸਾ ਕਿ :

**ਰੈਨ ਬਸੇਰਾ ਕਰਿ ਤਿਹ ਥਾਨਾ॥ ਨਹਿਂ ਪੌਢੇ ਬੈਠੇ ਗਤਿ ਦਾਨਾ॥**
**ਸਭਿ ਨਿਸਿ ਕੁਸ਼ਟੀ ਸੰਕਟ ਪਾਵੈ॥ ਹਾਇ ਹਾਇ ਕਹਿ ਕੈ ਬਿਲਲਾਵੈ॥੬੫॥**

ਇਸ ਦੇ ਕਸ਼ਟ ਨੂੰ ਦੂਰ ਕਰਨ ਵਾਸਤੇ ਅੱਧੀ ਰਾਤ ਤੋਂ ਬਾਅਦ ਸਤਿਗੁਰੂ ਜੀ ਨੇ ਕਿਹਾ ਮਰਦਾਨਿਆਂ ਰਬਾਬ ਸੁਰ ਕਰ, ਮਰਦਾਨੇ ਨੇ ਰਬਾਬ ਸੁਰ ਕੀਤੀ ਤਾਂ ਇਹ ਸ਼ਬਦ ਉਸ ਦੀ ਦੁੱਖ ਨਵਿਤਰੀ ਲਈ ਉਚਾਰਨ ਕੀਤਾ। ਜੈਸਾ ਕਿ :

**ਅਰਧਨਿਸਾ ਬੀਤੀ ਜਬਹਿ ਸ਼੍ਰੀ ਬੇਦੀ ਕੁਲਕੇਤ॥**
**ਸਬਦ ਉਚਾਰਨ ਕੀਨ ਤਬ ਸੰਕਟ ਕਟਨੇ ਹੇਤੁ॥੬੬॥** [ਸ੍ਰੀ ਨਾਨਕ ਪ੍ਰਕਾਸ਼, ਉਤਰਾਰਧ ਅਧਿ: ੨੫]

## *ਜੀਉ ਤਪਤੁ ਹੈ; ਬਾਰੋ ਬਾਰ ॥ ਤਪਿ ਤਪਿ ਖਪੈ; ਬਹੁਤੁ ਬੇਕਾਰ ॥*

ਜਿਵੇਂ ਇਸ ਕੋਹੜੀ ਦਾ ਜੀਉ=ਜੀਵਾਤਮਾ ਬਾਰੋ ਬਾਰ=ਵਾਰ-ਵਾਰ ਤਪ ਰਿਹਾ, ਭਾਵ ਸੜ ਰਿਹਾ ਹੈ। ਜਿਵੇਂ ਅੱਗ ਦਾ ਸੇਕ ਸਾੜਦਾ ਹੈ ਇਸੇ ਤਰ੍ਹਾਂ ਪਾਪ ਰੂਪ ਅਗਨੀ ਦਾ ਦੁੱਖ ਰੂਪ ਸੇਕ ਸਾੜ ਰਿਹਾ ਹੈ। ਬਹੁਤ ਕਿਸਮ ਦੇ ਵਿਕਾਰਾਂ ਵਿੱਚ ਮਨ ਕਰਕੇ ਤਪਿ=ਸੜ ਰਿਹਾ ਹੈ ਅਤੇ ਤਨ ਕਰਕੇ ਤਪਿ=ਸੜ ਰਿਹਾ ਹੈ ਤੇ ਸੜ ਕੇ ਖਪੈ=ਨਾਸ ਹੋ ਰਿਹਾ ਹੈ।

**ਅਥਵਾ** ਜੀਵਨ ਵਾਰ-ਵਾਰ ਕਾਮ, ਕ੍ਰੋਧ, ਤ੍ਰਿਸ਼ਨਾਂ ਦੀ ਅੱਗ ਵਿਚ ਤਪਦਾ ਹੈ। ਤਾਮਸੀ ਤਪ ਕਰਦੇ ਹੋਏ ਤਪੱਸਵੀ ਲੋਕ ਨਾਮ ਤੋਂ ਬਿਨਾਂ ਵਿਕਾਰਾਂ ਦੀ ਅੱਗ ਵਿੱਚ ਤਪ-ਤਪ ਕੇ ਖਪੈ-ਨਾਸ ਹੋ ਰਹੇ ਹਨ। ਜੈਸਾ ਕਿ :

੧. **ਹਰਿ ਬਿਨੁ ਜੀਉ ਜਲਿ ਬਲਿ ਜਾਉ ॥** [ਸਿਰੀਰਾਗੁ ਮਹਲਾ ੧, ਅੰਗ ੧੪]

੨. **ਹਰਿ ਬਿਨੁ ਸਾਂਤਿ ਨ ਪਾਈਐ ਮੇਰੀ ਜਿੰਦੁੜੀਏ ਜਿਉ ਚਾਤ੍ਰਿਕੁ ਜਲ ਬਿਨੁ ਟੇਰੇ ਰਾਮ ॥** [ਬਿਹਾਗੜਾ ਮਹਲਾ ੪, ਅੰਗ ੫੩੮]

## *ਜੈ ਤਨਿ ਬਾਣੀ; ਵਿਸਰਿ ਜਾਇ ॥ ਜਿਉ ਪਕਾ; ਰੋਗੀ ਵਿਲਲਾਇ ॥੧॥*

ਜੈ=ਜਿਸ ਪੁਰਸ਼ ਦੇ ਮਨ ਵਿਚੋਂ ਤਨਿ=ਮਨੁੱਖ ਸਰੀਰ ਪ੍ਰਾਪਤ ਕਰਕੇ ਵੀ ਨਾਮ ਰੂਪ ਬਾਣੀ ਵਿਸਰ ਜਾਵੇ ਤਾਂ ਉਸ ਦੀ ਹਾਲਤ ਅਜਿਹੀ ਹੋ ਜਾਂਦੀ ਹੈ ਕਿ ਜਿਸ ਤਰ੍ਹਾਂ ਪਕਾ ਰੋਗੀ=ਕੋਹੜ ਦਾ ਰੋਗੀ ਵਿਰਲਾਪ ਕਰਦਾ ਹੈ। ਉਹ ਮਨਮੁਖ ਵੀ ਇਸ ਤਰ੍ਹਾਂ ਵਿਲਕਦਾ ਹੈ ॥੧॥

## *ਬਹੁਤਾ ਬੋਲਣੁ; ਝਖਣੁ ਹੋਇ ॥*

ਸਿਮਰਨ ਤੋਂ ਬਿਨਾਂ ਜੋ ਸੰਸਾਰੀ ਬਚਨਾਂ ਦਾ ਬੋਲਣਾ ਹੈ ਇਹ ਕੇਵਲ ਝਖਣੁ=ਬਕਬਾਦ ਮਾਰਨਾ ਹੀ ਹੈ ਭਾਵ ਅਨਰਥ ਬੋਲਣਾ ਹੈ। ਜਿਸ ਦਾ ਕੋਈ ਅਰਥ ਨਾ ਬਣੇ ਐਸੇ ਬਚਨਾਂ ਨੂੰ ਬੋਲਣ ਤੇ ਬਿਕਾਰ ਹੀ ਵਧਦੇ ਹਨ। ਜੈਸਾ ਕਿ :

੧. **ਬੋਲਤ ਬੋਲਤ ਬਢਹਿ ਬਿਕਾਰਾ ॥** [ਰਾਗ ਗੋਂਡ ਕਬੀਰ ਜੀ, ਅੰਗ ੮੭੦]

੨. **ਝਖ ਮਾਰਉ ਸਾਕਤੁ ਵੇਚਾਰਾ ॥੨॥** [ਬਿਲਾਵਲੁ ਮਹਲਾ ੫, ਅੰਗ ੮੦੬]

## *ਵਿਣੁ ਬੋਲੇ; ਜਾਣੈ ਸਭੁ ਸੋਇ ॥੧॥ਰਹਾਉ॥*

ਕਿਉਂਕਿ ਸੋਇ=ਉਹ ਵਾਹਿਗੁਰੂ ਬਿਨਾਂ ਬੋਲੇ ਤੋਂ ਹੀ ਸਭ ਕੁਝ ਜਾਣਦਾ ਹੈ ॥੧॥ਰਹਾਉ॥ ਜੈਸਾ ਕਿ :

੧. **ਬਿਨੁ ਬਕਨੇ ਬਿਨੁ ਕਹਨ ਕਹਾਵਨ ਅੰਤਰਜਾਮੀ ਜਾਨੈ ॥** [ਸਾਰਗ ਮਃ ੫, ਅੰਗ ੧੨੨੮]

੨. **ਵਿਣੁ ਬੋਲਿਆ ਸਭੁ ਕਿਛੁ ਜਾਣਦਾ ਕਿਸੁ ਆਗੈ ਕੀਚੈ ਅਰਦਾਸਿ ॥** [ਸਲੋਕ ਮਃ ੩, ਅੰਗ ੧੪੨੦]

## *ਜਿਨਿ ਕਨ ਕੀਤੇ; ਅਖੀ ਨਾਕੁ ॥ ਜਿਨਿ ਜਿਹਵਾ; ਦਿਤੀ ਬੋਲੇ ਤਾਤੁ ॥*

ਜਿਨਿ=ਜਿਸ ਵਾਹਿਗੁਰੂ ਪ੍ਰਮੇਸ਼ਰ ਨੇ ਕੰਨ ਨੱਕ ਅੱਖਾਂ ਆਦਿਕ ਇੰਦਰੇ ਕੀਤੇ=ਬਣਾਉਣਾ ਕੀਤੇ ਹਨ। ਅਤੇ ਜਿਨਿ=ਜਿਸ ਵਾਹਿਗੁਰੂ ਨੇ ਤਾਤੁ=ਪਿਆਰੇ ਬਚਨ ਬੋਲਣ ਵਾਸਤੇ ਵਾ-ਤਾਤੁ=ਤਾੜ-ਤਾੜ ਬਚਨ ਬੋਲਣ ਵਾਸਤੇ ਜਿਹਵਾ ਦਿੱਤੀ ਹੈ। ਜੈਸਾ ਕਿ :

**ਦੀਨੇ ਹਸਤ ਪਾਵ ਕਰਨ ਨੇਤ੍ਰ ਰਸਨਾ ॥ ਤਿਸਹਿ ਤਿਆਗਿ ਅਵਰ ਸੰਗਿ ਰਚਨਾ ॥** [ਗਉੜੀ ਮਃ ੫, ਅੰਗ ੨੬੭]

## ਜਿਨਿ ਮਨੁ ਰਾਖਿਆ; ਅਗਨੀ ਪਾਇ ॥

ਜਿਨਿ=ਜਿਸ ਵਾਹਿਗੁਰੂ ਨੇ ਮਨੁ=ਜੀਵ ਨੂੰ ਮਾਤਾ ਦੀ ਜਠਰਾ ਅਗਨੀ ਦੇ ਸੇਕ ਵਿੱਚ ਪਾ ਕੇ ਰਖਣਾ ਕੀਤਾ। ਜੈਸਾ ਕਿ :

੧. **ਪ੍ਰਤਿਪਾਲਿ ਮਾਤਾ ਉਦਰਿ ਰਾਖੈ ਲਗਨਿ ਦੇਤ ਨ ਸੇਕ ॥** [ਮਾਰੂ ਮਹਲਾ ੫, ਅੰਗ ੧੦੦੭]

੨. **ਜਨਨੀ ਕੇਰੇ ਉਦਰ ਉਦਕ ਮਹਿ ਪਿੰਡੁ ਕੀਆ ਦਸ ਦੁਆਰਾ ॥**
**ਦੇਇ ਅਹਾਰੁ ਅਗਨਿ ਮਹਿ ਰਾਖੈ ਐਸਾ ਖਸਮੁ ਹਮਾਰਾ ॥** [ਆਸਾ ਧੰਨਾ ਜੀ, ਅੰਗ ੪੮੮]

## ਵਾਜੈ ਪਵਣੁ; ਆਖੈ ਸਭ ਜਾਇ ॥੨॥

ਜਿਸ ਵੇਲੇ ਪ੍ਰਸੂਤ ਕਰਨ ਵਾਲੀ ਪਵਣੁ=ਹਵਾ ਵਾਜੈ=ਚਲਦੀ ਹੈ ਤਾਂ ਸਭ ਕੋਈ ਆਖਦਾ ਹੈ ਕਿ ਬੱਚਾ ਜਾਇ=ਪੈਦਾ ਹੋ ਗਿਆ ਹੈ। ਅਥਵਾ-ਜਿਸ ਵਾਹਿਗੁਰੂ ਦੇ ਆਖੈ=ਹੁਕਮ ਵਿਚ ਪਵਨੁ=ਹਵਾ ਸਭ ਜਾਇ=ਜਗਾ ਵਿਚ ਵਾਜੈ=ਚਲ ਰਹੀ ਹੈ ॥੨॥

## ਜੇਤਾ ਮੋਹੁ; ਪਰੀਤਿ ਸੁਆਦ ॥ ਸਭਾ ਕਾਲਖ; ਦਾਗਾ ਦਾਗ ॥

ਜੇਤਾ=ਜਿਤਨਾ ਵੀ ਮੋਹੁ=ਪਦਾਰਥ ਦੀ ਖਿੱਚ ਵਿੱਚ ਫਸ ਕੇ ਜੀਵ ਸੁਆਦਾਂ ਨਾਲ ਪ੍ਰੀਤੀ ਕਰਦਾ ਹੈ, ਇਹ ਸਭਾ=ਸਾਰੀ ਪਾਪਾਂ ਦੀ ਕਾਲਖ=ਕਾਲਸ਼ ਹੈ ਜਿਸ ਵਿੱਚ ਜੀਵ ਪਾਪਾਂ ਦੇ ਦਾਗ ਕਰਕੇ ਦਾਗੀ ਹੋ ਰਿਹਾ ਹੈ। **ਅਥਵਾ** ਜੀਵ ਨੂੰ ਪਾਪਾਂ ਵਿੱਚ ਕਾਲਾ ਕਰਨ ਵਾਲੀ ਜੋ ਪਾਪ ਰੂਪ ਕਿਰਿਆ ਹੈ ਇਸ ਦੇ ਦਾਗਾਂ ਕਰਕੇ ਦਾਗੀ ਹੋ ਰਿਹਾ ਹੈ।

## ਦਾਗ ਦੋਸ; ਮੁਹਿ ਚਲਿਆ ਲਾਇ ॥ ਦਰਗਹ ਬੈਸਣ; ਨਾਹੀ ਜਾਇ ॥੩॥

ਜਦੋਂ ਦੋਸ=ਪਾਪਾਂ ਰੂਪ ਦਾਗ ਨੂੰ ਅੰਤਸ਼ਕਰਨ ਰੂਪ ਮੁਖ ਉੱਤੇ ਲਾ ਕੇ ਜੀਵ ਸੰਸਾਰ ਤੋਂ ਪ੍ਰਲੋਕ ਵੱਲ ਚਲਿਆ ਤਾਂ ਦਰਗਾਹ ਵਿੱਚ ਬੈਠਣ ਦੀ ਨਾਹੀ ਜਾਇ=ਜਗ੍ਹਾ ਨਹੀਂ ਪ੍ਰਾਪਤ ਹੁੰਦੀ ॥੩॥

## ਕਰਮਿ ਮਿਲੈ; ਆਖਣੁ ਤੇਰਾ ਨਾਉ ॥ ਜਿਤੁ ਲਗਿ ਤਰਣਾ; ਹੋਰੁ ਨਹੀ ਥਾਉ ॥

ਜਦੋਂ ਗੁਰਾਂ ਦੀ ਕਰਮਿ=ਕਿਰਪਾ ਮਿਲੈ=ਪ੍ਰਾਪਤ ਹੋਵੇ ਤਾਂ ਫਿਰ ਤਿਸ ਵਾਹਿਗੁਰੂ ਦੇ ਨਾਮ ਨੂੰ ਜੀਵ ਆਖਣੁ=ਉਚਾਰਨ ਕਰਦਾ ਹੈ। ਜਿਸ ਵਾਹਿਗੁਰੂ ਦੇ ਨਾਮ ਨਾਲ ਲਗ ਕੇ ਤਰਣਾ ਹੁੰਦਾ ਹੈ। ਵਾਹਿਗੁਰੂ ਦੇ ਨਾਮ ਤੋਂ ਬਿਨਾਂ ਹੋਰ ਕੋਈ ਥਾਉ=ਟਿਕਾਣਾ ਨਹੀਂ ਹੈ ਜਿਸ ਦੁਆਰਾ ਤਰਿਆ ਜਾਵੇ।

## ਜੇ ਕੋ ਡੂਬੈ; ਫਿਰਿ ਹੋਵੈ ਸਾਰ ॥ ਨਾਨਕ ਸਾਚਾ ਸਰਬ ਦਾਤਾਰ ॥੪॥੩॥੫॥

ਜਿਹੜਾ ਕੋਈ ਪੁਰਸ਼ ਅਚਾਨਕ ਗਲਤੀ ਨਾਲ ਪਾਣੀ ਵਿਚ ਡੁੱਬ ਰਿਹਾ ਹੋਵੇ ਉਸ ਪਾਣੀ ਦੇ ਤਲ ਤੋਂ ਬਾਹਰ ਖੜਾ ਪੁਰਸ਼ ਉਸ ਤੇ ਤਰਸ ਕਰਕੇ ਫਿਰ ਉਸ ਦੀ ਸਾਰ=ਸੰਭਾਲ ਕਰਦਾ ਹੈ, ਇਸੇ ਤਰ੍ਹਾਂ ਅਗਿਆਨ ਰੂਪ ਗਲਤੀ ਨਾਲ ਪਦਾਰਥਾਂ ਰੂਪ ਪਾਣੀ ਵਿੱਚ ਡੁਬ ਰਹੇ ਉਹਨਾਂ ਸਰਬ ਜੀਵਾਂ ਦੀ ਜੋ ਸਤਿਗੁਰੂ ਜੀ ਸ਼ਰਣ ਆਉਂਦੇ ਹਨ ਸਾਰ=ਸੰਭਾਲ ਸਤਿਗੁਰੂ ਜੀ ਕਰਦੇ ਹਨ। ਸਤਿਗੁਰੂ ਜੀ ਕਥਨ ਕਰਦੇ ਹਨ ਕਿ ਉਹ ਸੱਚਾ ਪ੍ਰਭੂ ਸਾਰਿਆਂ ਦਾ ਦਾਤਾਰ=ਦਾਤਾ ਹੈ।

**ਵਾ:** ਜਿਹੜਾ ਕੋਈ ਨਾਮ ਸਰੋਵਰ ਵਿੱਚ ਡੂਬੈ=ਡੁਬਕੀਆਂ ਮਾਰਦਾ ਹੈ ਭਾਵ ਨਿਮਰਤਾ ਭਾਵ ਵਿੱਚ ਆ ਕੇ

ਆਪਣੇ ਆਪ ਨੂੰ ਡੁਬਿਆ ਮੰਨਦਾ ਹੈ ਉਸ ਦੀ ਫਿਰ ਸਾਰ=ਸੰਭਾਲ ਹੁੰਦੀ ਹੈ। ਗੁਰੂ ਜੀ ਕਥਨ ਕਰਦੇ ਹਨ ਕਿ ਸਾਰੇ ਜੀਵਾਂ ਨੂੰ ਦਾਤਾਂ ਦੇਣ ਵਾਲਾ ਦਾਤਾਰ=ਦਾਤਾ ਉਹੀ ਸੱਚਾ ਵਾਹਿਗੁਰੂ ਹੈ॥੪॥੩॥੫॥

ਅਰਥਾਤ ਇਹ ਸੰਪੂਰਨ ਸ਼ਬਦ ਸਤਿਗੁਰੂ ਜੀ ਨੇ ਉਸ ਕੋਹੜੀ ਦੇ ਪ੍ਰਥਾਇ ਉਚਾਰਨ ਕਰਕੇ ਸੰਸਾਰ ਦੇ ਭਲੇ ਲਈ ਪਾਪਾਂ ਤੋਂ ਬਚਣ ਲਈ ਉਪਦੇਸ਼ ਦੀ ਬਖਸ਼ਿਸ਼ ਕੀਤੀ ਹੈ। ਇਸ ਸ਼ਬਦ ਨੂੰ ਸੁਣਦਿਆਂ-ਸੁਣਦਿਆਂ ਹੀ ਕੋਹੜੀ ਦਾ ਸਾਰਾ ਕੋਹੜ ਦੂਰ ਹੋ ਕੇ ਦੇਹ ਕੰਚਨ ਵਰਗੀ ਹੋ ਗਈ, ਪੂਰਨ ਰੂਪ ਵਿੱਚ ਸ਼ਾਂਤੀ ਪ੍ਰਾਪਤ ਹੋ ਗਈ, ਬੁੱਧੀ ਉੱਜਲ ਅਤੇ ਚਿੱਤ ਇਕਾਗਰ ਹੋ ਗਿਆ। ਹਿਰਦੇ ਅੰਦਰ ਪ੍ਰੇਮਾ-ਭਗਤੀ ਜਾਗ ਪਈ ਮੁਖੋਂ ਧੰਨ ਗੁਰੂ ਨਾਨਕ-ਧੰਨ ਗੁਰੂ ਨਾਨਕ ਦੀ ਮਿੱਠੀ-ਮਿੱਠੀ ਧੁਨ ਉਚਾਰਨ ਕਰਨ ਲੱਗ ਪਿਆ। ਜੈਸਾ ਕਿ :

**ਸ੍ਰੀ ਗੁਰ ਸਰਬ ਸ਼ਬਦ ਮੁਖ ਭਨਾ॥ ਤੂਸ਼ਨਿ ਕਰਿ ਕੁਸ਼ਟੀ ਨੈ ਸੁਨਾ॥**
**ਭਈ ਦੇਹਿ ਤਤਕਾਲ ਅਰੋਗੰ॥ ਬਿਨਸਿ ਗਏ ਮਨ ਕੇ ਸਭਿ ਸੋਗੰ॥੬੭॥**
**ਨਿਰਮਲ ਭਈ ਮਨੀਖਾ ਤਬਹੀ॥ ਮਨ ਮਲੀਨਤਾ ਨਾਸੀ ਸਭਿ ਹੀ॥**
**ਭਈ ਭੋਰ ਪਾਹਲੁ ਪਗ ਲੀਨੀ॥ ਹਿਰਦੇ ਜਾਗੀ ਭਗਤਿ ਨਵੀਨੀ॥੬੮॥**

**ਨੋਟ** :—ਜੋ ਵੀ ਇਸ ਸ਼ਬਦ ਵਿੱਚ ਇਤਿਹਾਸ ਦੀਆਂ ਪੰਕਤੀਆਂ ਹਨ। ਉਹ :—ਸ੍ਰੀ ਗੁਰੂ ਨਾਨਕ ਪ੍ਰਕਾਸ਼, ਉਤਰਾਰਧ-੨੫ ਜਿਲਦ ੪ ਵਿਚੋਂ ਲਈਆਂ ਹਨ।

ਕੋਹੜੀ ਫਕੀਰ ਦਾ ਰਾਜ਼ੀ ਹੋਣਾ, ਸੁਕੇ ਪਿੱਪਲ ਦਾ ਹਰੇ ਹੋਣਾ ਦੇਖ ਸੁਣਕੇ ਸਾਰਾ ਪਿੰਡ ਗੁਰੂ ਜੀ ਦੀ ਚਰਨੀ ਆ ਪਿਆ ਤੇ ਰਾਤ ਵਾਲੀ ਭੁੱਲ ਦੀ ਖਿਮਾ ਮੰਗੀ। ਸਤਿਗੁਰੂ ਜੀ ਨੇ ਉਪਦੇਸ਼ ਦੇ ਕੇ ਸਾਰਿਆਂ ਨੂੰ ਨਿਹਾਲ ਕੀਤਾ ਅਤੇ ਧਰਮਸਾਲ ਬਣਵਾਈ, ਉਸੇ ਅਸਥਾਨ ਤੇ ਅੱਜ ਗੁਰਦੁਆਰਾ ਨਾਨਕਿਆਣਾ ਸਾਹਿਬ ਸ਼ੁਸ਼ੋਭਤ ਹੈ ਤੇ ਉਹ ਪਿੱਪਲ ਵੀ ਮੌਜੂਦ ਹੈ। ਇਸ ਗੁਰਦੁਆਰੇ ਦੇ ਨਾਂ ਪਿੰਡ ਮਨਚਾਰੀਆਂ ਵਿੱਚ ੨੫ ਘੁਮਾਂ ਜ਼ਮੀਨ ਕੰਬੋ ਸਿੰਘਾਂ ਵਲੋਂ ਲਵਾਈ ਗਈ ਅਤੇ ਇਕ ਘੁਮਾਂ ਗੁਰਦੁਆਰਾ ਸਾਹਿਬ ਦੇ ਨਾਲ ਹੈ।

**ਨੋਟ** :—ਇਹ ਅਸਥਾਨ ਉਕਾੜਾ ਰੇਲਵੇ ਸਟੇਸ਼ਨ ਤੋਂ ੧੬ ਮੀਲ ਦੱਖਣ ਪੂਰਬ ਵਾਲੀ ਪੱਕੀ ਸੜਕ ਤੇ ਸਥਿਤ ਹੈ ਇਥੇ ਕੱਤਕ ਦੀ ਪੂਰਨਮਾਸ਼ੀ ਨੂੰ ਮੇਲਾ ਲੱਗਦਾ ਹੈ।

ਵਾਹਿਗੁਰੂ ਜੀ ਕਾ ਖ਼ਾਲਸਾ॥ ਵਾਹਿਗੁਰੂ ਜੀ ਕੀ ਫ਼ਤਹ॥

ਮੁਖਵਾਕ ਨੰਬਰ ੮੬ [ਆਦਿ ਅੰਗ ੬੬੩]

***ਧਨਾਸਰੀ ਮਹਲਾ ੩ ਘਰੁ ੨ ਚਉਪਦੇ ੧ੴ ਸਤਿਗੁਰ ਪ੍ਰਸਾਦਿ ॥ ਇਹੁ ਧਨੁ ਅਖੁਟੁ ਨ ਨਿਖੁਟੈ ਨ ਜਾਇ ॥ ਪੂਰੈ ਸਤਿਗੁਰਿ ਦੀਆ ਦਿਖਾਇ ॥ ਅਪੁਨੇ ਸਤਿਗੁਰ ਕਉ ਸਦ ਬਲਿ ਜਾਈ ॥ ਗੁਰ ਕਿਰਪਾ ਤੇ ਹਰਿ ਮੰਨਿ ਵਸਾਈ ॥੧॥ ਸੇ ਧਨਵੰਤ ਹਰਿ ਨਾਮਿ ਲਿਵ ਲਾਇ ॥ ਗੁਰਿ ਪੂਰੈ ਹਰਿ ਧਨੁ ਪਰਗਾਸਿਆ ਹਰਿ ਕਿਰਪਾ ਤੇ ਵਸੈ ਮਨਿ ਆਇ ॥ਰਹਾਉ॥ ਅਵਗੁਣ ਕਾਟਿ ਗੁਣ ਰਿਦੈ ਸਮਾਇ ॥ ਪੂਰੇ ਗੁਰ ਕੈ ਸਹਜਿ ਸੁਭਾਇ ॥ ਪੂਰੈ ਗੁਰ ਕੀ ਸਾਚੀ ਬਾਣੀ ॥ ਸੁਖ ਮਨ ਅੰਤਰਿ ਸਹਜਿ ਸਮਾਣੀ ॥੨॥ ਏਕੁ ਅਚਰਜੁ ਜਨ ਦੇਖਹੁ ਭਾਈ ॥ ਦੁਬਿਧਾ ਮਾਰਿ ਹਰਿ ਮੰਨਿ ਵਸਾਈ ॥ ਨਾਮੁ ਅਮੋਲਕੁ ਨ ਪਾਇਆ ਜਾਇ ॥ ਗੁਰ ਪਰਸਾਦਿ ਵਸੈ ਮਨਿ ਆਇ ॥੩॥ ਸਭ ਮਹਿ ਵਸੈ ਪ੍ਰਭੁ ਏਕੋ ਸੋਇ ॥ ਗੁਰਮਤੀ ਘਟਿ ਪਰਗਟੁ ਹੋਇ ॥ ਸਹਜੇ ਜਿਨਿ ਪ੍ਰਭੁ ਜਾਣਿ ਪਛਾਣਿਆ ॥ ਨਾਨਕ ਨਾਮੁ ਮਿਲੈ ਮਨੁ ਮਾਨਿਆ ॥੪॥੧॥***

## ***ਧਨਾਸਰੀ ਮਹਲਾ ੩ ਘਰੁ ੨ ਚਉਪਦੇ ੧ੴ ਸਤਿਗੁਰ ਪ੍ਰਸਾਦਿ ॥***

ਧਨਾਸਰੀ ਰਾਗਣੀ ਵਿੱਚ ਗੁਰੂ ਅਮਰਦਾਸ ਜੀ ਰਾਗ ਦੇ ਪਹਿਲੇ ਸੁਰ ਤਾਲ ਵਿੱਚ ਚਾਰ ਪਦਿਆਂ ਵਾਲਾ ਸ਼ਬਦ ਉਚਾਰਦੇ ਹੋਏ ਪਹਿਲਾਂ ਵਸਤੂ ਨਿਰਦੇਸ਼ਕ ਮੰਗਲ ਕਰਦੇ ਹਨ। **੧**=ਅਦੁੱਤੀ ਬ੍ਰਹਮ, **ੴ**=ਸਰਬ ਦਾ ਪ੍ਰਕਾਸ਼ਕ, **ਸਤਿ**=ਨਾਸ ਤੋਂ ਰਹਿਤ, **ਗੁਰ**=ਚੇਤਨ, **ਪ੍ਰਸਾਦਿ**=ਅਨੰਦ ਸਰੂਪ।

**ਉਥਾਨਕਾ** :—ਜਿਸ ਵਕਤ ਸਤਿਗੁਰੂ ਅਮਰਦਾਸ ਜੀ ਗੋਇੰਦਵਾਲ ਸਾਹਿਬ ਠਹਿਰੇ, ਸੰਗਤਾਂ ਨੂੰ ਤਾਰਨ ਵਾਸਤੇ ਅਤੇ ਗੁਰੂ ਨਾਨਕ ਜੀ ਦੇ ਘਰ ਦਾ ਪ੍ਰਚਾਰ ਦੂਰ-ਦੂਰ ਤੱਕ ਫੈਲਾਉਣ ਲਈ, ਗੁਰਮਤਿ ਵੀਚਾਰਧਾਰਾ ਨਾਲ ਸੰਸਾਰ ਨੂੰ ਜੋੜ ਕੇ ਸੁਖੈਨ ਮਾਰਗ, ਗੁਰਸਿੱਖੀ ਭਗਤੀ ਮਾਰਗ ਤੇ ਚੱਲਣ ਦੀ ਪ੍ਰੇਰਨਾ ਕਰਨ ਲਈ ਪ੍ਰਚਾਰ ਦੀ ਯੋਜਨਾ ਇਸ ਢੰਗ ਨਾਲ ਬਣਾਈ। ਜਿਵੇਂ ਕਿ ਗੁਰੂ ਜੀ ਦੇ ਵੇਲੇ ਦਿੱਲੀ ਤਖ਼ਤ ਦੇ ਅਧੀਨ ਹਿੰਦੁਸਤਾਨ ਦੇ ੨੨ ਸੂਬੇ ਸਨ ਜਾਂ ਇਉਂ ਕਹੋ ਕਿ ਹਿੰਦੁਸਤਾਨ ਨੂੰ ੨੨ ਸੂਬਿਆਂ ਵਿੱਚ ਵੰਡਿਆ ਹੋਇਆ ਸੀ। ਜਿਨ੍ਹਾਂ ਦੇ ਸਿਰ ਤੇ ਇਕੋ ਹੁਕਮਰਾਨ ਬਾਦਸ਼ਾਹ ਅਕਬਰ ਸੀ। ਜੋ ੨੨ ਸੂਬਿਆਂ ਦੇ ੨੨ ਸੂਬੇਦਾਰ ਥਾਪ ਕੇ ਆਪਣੀ ਰਾਜ ਸ਼ਕਤੀ ਨਾਲ ਪਰਜਾ ਨੂੰ ਆਪਣੇ ਹੁਕਮ ਵਿੱਚ ਤੋਰਦਾ ਸੀ। ਸੰਸਾਰ ਦੇ ਜਿਤਨੇ ਵੀ ਬਾਦਸ਼ਾਹ ਹੋਏ ਹਨ ਉਨ੍ਹਾਂ ਸਭਨਾਂ ਦਾ ਰਾਜ ਪਰਜਾ ਦੇ ਸਰੀਰਾਂ ਤੇ ਹੁੰਦਾ ਹੈ। ਪਰਜਾ ਦੇ ਸਰੀਰ ਰਾਜੇ ਦੇ ਹੁਕਮ ਵਿੱਚ ਬੰਨ੍ਹੇ ਹੋਏ ਸਰੀਰਕ ਕਿਰਿਆ ਕਰਦੇ ਹਨ ਪਰ ਕਿਸੇ ਸੰਸਾਰੀ ਬਾਦਸ਼ਾਹ ਕੋਲ ਪਰਜਾ ਦੇ ਮਨਾਂ ਨੂੰ ਵਸ ਕਰਨ ਦੀ ਕੋਈ ਸ਼ਕਤੀ ਨਹੀਂ ਹੁੰਦੀ। ਇਸ ਤੋਂ ਬਿਲਕੁਲ ਉਲਟ ਜੋ ਰੱਬੀ ਅਵਤਾਰ ਆਉਂਦੇ ਹਨ ਉਹ ਰੱਬੀ ਸ਼ਕਤੀ ਨਾਲ ਲੋਕਾਂ ਦੇ ਮਨਾਂ ਨੂੰ ਰੱਬੀ ਹੁਕਮ ਵਿੱਚ ਬੰਨ੍ਹ ਕੇ ਉਨ੍ਹਾਂ ਦੇ ਮਨ ਅਤੇ ਤਨ ਤੋਂ ਰੱਬੀ ਕਿਰਿਆ ਕਰਾਉਂਦੇ ਹਨ। ਇਸ ਲਈ ਇਹੋ ਜਿਹੇ ਮਹਾਨ ਅਵਤਾਰੀ ਪੁਰਖਾਂ ਨੂੰ ਰਾਜੇ ਯੋਗੀ ਨਾਮ ਨਾਲ ਲੋਕ ਯਾਦ ਕਰਦੇ ਹਨ। ਇਨ੍ਹਾਂ ਦੇ ਮੁਕਾਬਲੇ ਵਿੱਚ ਸੰਸਾਰ ਦੇ ਬਾਦਸ਼ਾਹ ਝੂਠੇ ਅਤੇ ਤੁਛ ਮਾਤਰ ਹਨ। ਜੈਸਾ ਕਿ :

**ਕੋਊ ਹਰਿ ਸਮਾਨਿ ਨਹੀ ਰਾਜਾ ॥ ਏ ਭੂਪਤਿ ਸਭ ਦਿਵਸ ਚਾਰਿ ਕੇ ਝੂਠੇ ਕਰਤ ਦਿਵਾਜਾ ॥੧॥ਰਹਾਉ॥**
[ਬਿਲਾਵਲੁ ਕਬੀਰ ਜੀ, ਅੰਗ ੮੫੬]

ਪ੍ਰਮਾਤਮਾ ਜਾਂ ਪ੍ਰਮਾਤਮਾ ਦੇ ਭਗਤਾਂ ਵਰਗਾ ਕੋਈ ਸੰਸਾਰ ਵਿੱਚ ਰਾਜਾ ਨਹੀਂ ਹੈ। ਜੋ ਸੰਸਾਰ ਦੇ ਬਾਦਸ਼ਾਹ ਹਨ ਉਨ੍ਹਾਂ ਦਾ ਹੁਕਮ ਸੰਸਾਰੀ ਜੀਵਾਂ ਤੇ ਉਸ ਸਮੇਂ ਤੱਕ ਚੱਲਦਾ ਹੈ ਜਦੋਂ ਤੱਕ ਰਾਜੇ ਦਾ ਸਰੀਰ ਸੰਸਾਰ ਵਿੱਚ ਰਹੇ, ਪਰ ਕਈ ਮੌਕੇ ਅਜਿਹੇ ਵੀ ਸੰਸਾਰ ਵਿੱਚ ਵੇਖੇ ਗਏ ਹਨ ਕਿ ਰਾਜੇ ਦੇ ਸਰੀਰ ਦੇ ਹੁੰਦਿਆਂ ਵੀ ਉਸ ਦਾ

ਹੁਕਮ ਸੰਸਾਰ ਤੋਂ ਮਿਟ ਜਾਂਦਾ ਹੈ। ਪਰ ਰੱਬੀ ਅਵਤਾਰ ਦਾ ਸਰੀਰ ਸੰਸਾਰ ਵਿੱਚ ਹੋਵੇ ਜਾਂ ਨਾ ਹੋਵੇ ਪਰ ਉਸ ਦਾ ਹੁਕਮ ਮਨੁੱਖਾਂ ਦੇ ਮਨਾਂ ਤੇ ਸਦੀਵੀ ਚਲਦਾ ਰਹਿੰਦਾ ਹੈ। ਇਸ ਲਈ ਐਸੇ ਰਾਜਾ ਯੋਗੀ ਸਰੂਪ ਵਿੱਚ ਗੁਰੂ ਨਾਨਕ ਸਾਹਿਬ ਜੀ ਨੇ ਪੂਰੇ ਸੰਸਾਰ ਵਿੱਚ ਆਪਣੇ ਰਾਜ ਯੋਗ ਦਾ ਸਿੱਕਾ ਚਲਾਇਆ। ਜੈਸਾ ਕਿ :

**ਮਾਰਿਆ ਸਿਕਾ ਜਗਤਿ ਵਿਚਿ ਨਾਨਕ ਨਿਰਮਲ ਪੰਥੁ ਚਲਾਇਆ॥**

[ਭਾ: ਗੁਰਦਾਸ ਜੀ ਵਾਰ ੧, ਪਉੜੀ ੪੫]

ਅਤੇ ਤੀਸਰੇ ਸਰੂਪ ਵਿੱਚ ਗੁਰੂ ਅਮਰਦਾਸ ਰੂਪ ਹੋ ਕਰਕੇ ਸੰਸਾਰੀ ਜੀਵਾਂ ਨੂੰ ਤਾਰਨ ਲਈ ੨੨ ਵਿਅਕਤੀਆਂ ਨੂੰ ਗੁਰਮੁਖ ਪਦਵੀ ਦੇ ਕੇ, ਰੂਹਾਨੀਅਤ ਸ਼ਕਤੀ ਦੇ ਖੁੱਲ੍ਹੇ ਗੱਫੇ ਵੰਡਣ ਲੱਗੇ, ਰਿੱਧੀਆਂ ਸਿੱਧੀਆਂ ਇਨ੍ਹਾਂ ਗੁਰਮੁਖਾਂ ਦੇ ਚਰਨਾਂ ਵਿੱਚ ਹਾਜ਼ਰ ਕਰਕੇ, ਹਿੰਦੁਸਤਾਨ ਦੇ ੨੨ ਸੂਬਿਆਂ ਵਿੱਚ ਇੱਕ-ਇੱਕ ਗੁਰਮੁਖ ਦੀ ਡਿਊਟੀ ਲਾ ਦਿੱਤੀ। ਲੋਕਾਂ ਦੇ ਮਨਾਂ ਨੂੰ ਰੂਹਾਨੀਅਤ ਬਲ ਦੁਆਰਾ ਅਕਾਲ ਪੁਰਖ ਨਾਲ ਜੋੜਿਆ। ਇਸੇ ਲਈ ਭੱਟਾਂ ਨੇ ਗੁਰੂ ਅਮਰਦਾਸ ਜੀ ਦੀ ਉਪਮਾ ਕਰਦੇ ਹੋਏ ਕਥਨ ਕੀਤਾ ਹੈ। ਜੈਸਾ ਕਿ :

**ਭਲੇ ਅਮਰਦਾਸ ਗੁਣ ਤੇਰੇ ਤੇਰੀ ਉਪਮਾ ਤੋਹਿ ਬਨਿ ਆਵੈ॥**

[ਸਵਈਏ ਮਹਲਾ ੩, ਅੰਗ ੧੩੯੬]

ਜਿਸ ਤਰ੍ਹਾਂ ੨੨ ਸੂਬੇਦਾਰਾਂ ਤੇ ਬਾਦਸ਼ਾਹ ਅਕਬਰ ਦਾ ਹੁਕਮ ਚਲਦਾ ਸੀ ਤੇ ਸੂਬੇ ਦੇ ਲੋਕ ਸੂਬੇਦਾਰ ਦਾ ਹੁਕਮ ਮੰਨਦੇ ਸਨ। ਇਸੇ ਤਰ੍ਹਾਂ ੨੨ ਮੰਜੀਆਂ ਦੇ ਕੇ ਜੋ ਗੁਰਮੁਖ ੨੨ ਸੂਬਿਆਂ ਵਿੱਚ ਪ੍ਰਚਾਰ ਲਈ ਭੇਜੇ ਸਨ ਉਹਨਾਂ ਸਾਰਿਆਂ ਤੇ ਗੁਰੂ ਅਮਰਦਾਸ ਜੀ ਦਾ ਹੁਕਮ ਚਲਦਾ ਸੀ ਤੇ ਜਿਸ ਇਲਾਕੇ ਵਿੱਚ ਜਿਹੜੇ ਗੁਰਮੁਖ ਦੀ ਡਿਊਟੀ ਲਗੀ ਉਸ ਇਲਾਕੇ ਦੇ ਲੋਕ ਉਸ ਦਾ ਹੁਕਮ ਗੁਰੂ ਅਮਰਦਾਸ ਜੀ ਦਾ ਹੁਕਮ ਸਮਝ ਕੇ ਮੰਨਦੇ ਸਨ ਅਤੇ ਗੁਰਮਤਿ ਨੂੰ ਧਾਰਨ ਕਰਕੇ ਗੁਰੂ ਨਾਲ ਜੁੜਦੇ ਸਨ। ਜਦੋਂ ਸਤਿਗੁਰੂ ਸ੍ਰੀ ਗੁਰੂ ਅਮਰਦਾਸ ਜੀ ਸ਼ਕਤੀਆਂ ਦਾ ਖੁੱਲ੍ਹਾ ਵਰਤਾਰਾ ਵਰਤਾਉਣ ਲੱਗੇ ਤਾਂ ਸਿੱਖਾਂ ਨੇ ਦੇਖਿਆ ਕਿ ੨੨ ਹੀ ਗੁਰਮੁਖਾਂ ਨੂੰ ਨਾਮ ਦੀਆਂ ਸ਼ਕਤੀਆਂ ਸਤਿਗੁਰਾਂ ਨੇ ਵਰਤਾ ਦਿੱਤੀਆਂ ਹਨ ਤਾਂ ਮਨ ਵਿੱਚ ਥੋੜ੍ਹੀ ਸ਼ੰਕਾ ਧਾਰਨ ਕਰਕੇ ਬੇਨਤੀ ਕੀਤੀ ਕਿ ਮਹਾਰਾਜ ਕਿਤੇ ਇਹ ਭੰਡਾਰਾ ਮੁੱਕ ਨਾ ਜਾਵੇ ਤਾਂ ਉਸ ਵੇਲੇ ਸਤਿਗੁਰੂ ਜੀ ਨੇ ਇਹ ਸ਼ਬਦ ਉਚਾਰਨ ਕੀਤਾ :—

## *ਇਹੁ ਧਨੁ ਅਖੁਟੁ; ਨ ਨਿਖੁਟੈ ਨ ਜਾਇ॥*

ਇਹ ਨਾਮ ਰੂਪੀ ਧਨ, ਜਿਸ ਦੇ ਅਧੀਨ ਇਹ ਸ਼ਕਤੀਆਂ ਹਨ ਅਖੁਟੁ=ਨਾ ਮੁੱਕਣ ਵਾਲਾ ਹੈ। ਇਹ ਨਾਮ ਧਨ ਨਾ ਤਾਂ ਨਿਖੁਟੈ=ਮੁਕਦਾ ਹੈ ਤੇ ਨਾ ਹੀ ਕਿਤੇ ਜਾਇ=ਜਾਂਦਾ ਹੈ। ਭਾਵ ਇਹ ਧਨ ਨਾਸ ਨਹੀਂ ਹੁੰਦਾ। ਇਹ ਨਾਮ ਧਨ ਦੇ ਗ੍ਰਹਿਣ ਕਰਨ ਵਾਲਾ ਪੁਰਸ਼ ਕਿਸੇ ਵੀ ਜੂਨੀ ਵਿੱਚ ਨ ਜਾਇ=ਨਹੀਂ ਜਾਂਦਾ ਹੈ

## *ਪੂਰੈ ਸਤਿਗੁਰਿ; ਦੀਆ ਦਿਖਾਇ॥*

ਜੋ ਗਿਆਨ ਵਿੱਚ ਪੂਰੇ ਸਤਿਗੁਰੂ ਜੀ ਹਨ ਉਨ੍ਹਾਂ ਗਿਆਨ ਦੁਆਰਾ ਮੈਨੂੰ ਇਹ ਦਿਖਾਇ=ਦਿਖਾ ਦਿੱਤਾ ਹੈ।

## *ਅਪੁਨੇ ਸਤਿਗੁਰ ਕਉ; ਸਦ ਬਲਿ ਜਾਈ॥*

ਮੈਂ ਆਪਣੇ ਸਤਿਗੁਰ ਤੋਂ ਸਦਾ ਹੀ ਬਲਿ=ਬਲਿਹਾਰ-ਕੁਰਬਾਨ ਜਾਂਦਾ ਹਾਂ। ਜੈਸਾ ਕਿ :

**੧. ਬਲਿਹਾਰੀ ਗੁਰ ਆਪਣੇ ਦਿਉਹਾੜੀ ਸਦ ਵਾਰ॥**
**ਜਿਨਿ ਮਾਣਸ ਤੇ ਦੇਵਤੇ ਕੀਏ ਕਰਤ ਨ ਲਾਗੀ ਵਾਰ॥੧॥**

[ਵਾਰ ਆਸਾ ਮਹਲਾ ੧, ਅੰਗ ੪੬੨]

੨. **ਗੁਰ ਅਪੁਨੇ ਊਪਰਿ ਬਲਿ ਜਾਈਐ ॥** [ਸੂਹੀ ਮਹਲਾ ੫, ਅੰਗ ੭੪੧]

## *ਗੁਰ ਕਿਰਪਾ ਤੇ; ਹਰਿ ਮੰਨਿ ਵਸਾਈ ॥੧॥*

ਸਤਿਗੁਰੂ ਦੀ ਕਿਰਪਾ ਦ੍ਰਿਸ਼ਟੀ ਨਾਲ ਹੀ ਹਰੀ ਨਾਮ ਦੀ ਪ੍ਰੀਤ ਮਨ ਵਿੱਚ ਵਸ ਜਾਂਦੀ ਹੈ ॥੧॥ ਜੈਸਾ ਕਿ :

੧. **ਗੁਰ ਕਿਰਪਾ ਤੇ ਹਿਰਦੈ ਵਾਸੈ ਭਉਜਲੁ ਪਾਰਿ ਪਰਲਾ ॥੧॥ਰਹਾਉ॥**
[ਰਾਮਕਲੀ ਮਹਲਾ ੫, ਅੰਗ ੮੯੧]

੨. **ਅਪਨੀ ਕਿਰਪਾ ਕਰੇ ਸੋਈ ਜਨੁ ਪਾਏ ॥ ਗੁਰ ਕਾ ਸਬਦੁ ਮੰਨਿ ਵਸਾਏ ॥**
[ਮਾਝ ਮਹਲਾ ੩, ਅੰਗ ੧੧੩]

## *ਸੇ ਧਨਵੰਤ; ਹਰਿ ਨਾਮਿ ਲਿਵ ਲਾਇ ॥*

ਉਹ ਪੁਰਸ਼ ਅਸਲੀ ਧਨਵਾਨ ਹਨ ਜੋ ਹਰੀ ਵਾਹਿਗੁਰੂ ਦੇ ਨਾਮ ਵਿੱਚ ਲਿਵ=ਬਿਰਤੀ ਨੂੰ ਲਾਇ=ਲਾਉਂਦੇ ਹਨ। ਜੈਸਾ ਕਿ :

**ਧਨਵੰਤੇ ਸੇਈ ਪਰਧਾਨ ॥ ਨਾਨਕ ਜਾ ਕੈ ਨਾਮੁ ਨਿਧਾਨ ॥** [ਭੈਰਉ ਮਹਲਾ ੫, ਅੰਗ ੧੧੪੪]

## *ਗੁਰਿ ਪੂਰੈ ਹਰਿ ਧਨੁ ਪਰਗਾਸਿਆ;*
## *ਹਰਿ ਕਿਰਪਾ ਤੇ ਵਸੈ ਮਨਿ ਆਇ ॥ਰਹਾਉ॥*

ਪੂਰੇ ਸਤਿਗੁਰਾਂ ਨੇ ਹਰਿ=ਵਾਹਿਗੁਰੂ ਦਾ ਨਾਮ ਧਨ ਮੈਨੂੰ ਪਰਗਾਸਿਆ=ਪਰਗਟ ਕੀਤਾ ਹੈ ਅਤੇ ਹਰਿ= ਵਾਹਿਗੁਰੂ ਦੀ ਕਿਰਪਾ ਨਾਲ **ਵਾ:** ਵਾਹਿਗੁਰੂ ਸਰੂਪ ਗੁਰੂ ਦੀ ਕਿਰਪਾ ਨਾਲ ਨਾਮ ਆ ਕੇ ਮਨ ਵਿੱਚ ਵਸਿਆ ਹੈ ॥੧॥ਰਹਾਉ॥ ਅੱਗੇ ਗੁਰੂ ਜੀ ਹੁਣ ਨਾਮ ਧਨ ਦੀਆਂ ਬਰਕਤਾਂ ਦੱਸ ਰਹੇ ਹਨ ਕਿ ਨਾਮ ਧਨ ਦੇ ਕੀ ਲਾਭ ਹਨ :—

## *ਅਵਗੁਣ ਕਾਟਿ; ਗੁਣ ਰਿਦੈ ਸਮਾਇ ॥*

ਨਾਮ ਦੁਆਰਾ ਅਵਗੁਣ ਕਾਟਿ=ਨਾਸ ਹੋ ਜਾਂਦੇ ਹਨ ਅਤੇ ਸ਼ੁਭ ਗੁਣ ਹਿਰਦੇ ਵਿੱਚ ਸਮਾ ਜਾਂਦੇ ਹਨ ਭਾਵ ਸ਼ੁਭ ਗੁਣਾਂ ਦਾ ਹਿਰਦੇ ਵਿੱਚ ਵਾਸਾ ਹੋ ਜਾਂਦਾ ਹੈ।

## *ਪੂਰੈ ਗੁਰ ਕੈ; ਸਹਜਿ ਸੁਭਾਇ ॥*

ਪੂਰੇ ਗੁਰੂ ਦੇ ਸਹਜਿ=ਗਿਆਨ ਨਾਲ ਸੁਭਾਇ=ਸ੍ਰੇਸ਼ਟ ਸੋਭਾ ਵਾਲੇ ਹੋ ਜਾਈਦਾ ਹੈ। **ਵਾ:** ਪੂਰੇ ਗੁਰਾਂ ਦੇ ਗਿਆਨ ਉਪਦੇਸ਼ ਕਰਕੇ ਸਹਜਿ ਸੁਭਾਇ=ਸੁਤੇ ਸਿਧ ਹੀ ਅਉਗਣ ਕੱਟੇ ਜਾਂਦੇ ਹਨ ਅਤੇ ਸ਼ੁਭ ਗੁਣ ਹਿਰਦੇ ਵਿੱਚ ਸਮਾ ਜਾਂਦੇ ਹਨ।

## *ਪੂਰੇ ਗੁਰ ਕੀ; ਸਾਚੀ ਬਾਣੀ ॥ ਸੁਖ ਮਨ ਅੰਤਰਿ; ਸਹਜਿ ਸਮਾਣੀ ॥੨॥*

ਪੂਰੇ ਗੁਰੂ ਦੀ ਸੱਚੀ ਬਾਣੀ ਦਾ ਅਭਿਆਸ ਕਰਨ ਕਰਕੇ ਮਨ ਦੇ ਅੰਤਰਿ=ਅੰਦਰ ਸੁਖ ਪ੍ਰਾਪਤ ਹੁੰਦਾ ਹੈ ਅਤੇ ਬਿਰਤੀ ਸਹਜਿ=ਗਿਆਨ ਵਿੱਚ ਸਮਾਉਂਦੀ ਹੈ ॥੨॥ ਜੈਸਾ ਕਿ :

੧. **ਸੂਖ ਸਹਜ ਆਨੰਦ ਘਣੇ ॥ ਗੁਰੁ ਪੂਰਾ ਪੂਰੀ ਜਾ ਕੀ ਬਾਣੀ**
**ਅਨਿਕ ਗੁਣਾ ਜਾ ਕੇ ਜਾਹਿ ਨ ਗਣੇ ॥** [ਬਿਲਾਵਲੁ ਮਹਲਾ ੫, ਅੰਗ ੮੦੫]

੨. **ਪੂਰੇ ਗੁਰ ਕੀ ਪੂਰੀ ਬਾਣੀ ॥ ਪੂਰੈ ਲਾਗਾ ਪੂਰੇ ਮਾਹਿ ਸਮਾਣੀ ॥** [ਮਾਰੂ ਮਹਲਾ ੫, ਅੰਗ ੧੦੭੪]

## *ਏਕੁ ਅਚਰਜੁ; ਜਨ ਦੇਖਹੁ ਭਾਈ ॥*

ਹੇ ਭਾਈ ਗੁਰਮੁਖ ਜਨੋ ! ਇਕ ਹੋਰ ਬੜੇ ਅਸਚਰਜ ਦੀ ਗੱਲ ਦੇਖਣ ਵਿੱਚ ਆਈ ਹੈ ਤੁਸੀਂ ਭੀ ਦੇਖਣਾ ਕਰੋ।

## *ਦੁਬਿਧਾ ਮਾਰਿ; ਹਰਿ ਮੰਨਿ ਵਸਾਈ ॥*

ਅਸਚਰਜ ਗੱਲ ਇਹ ਹੈ ਕਿ ਸਤਿਗੁਰਾਂ ਦੀ ਬਾਣੀ ਨੇ ਦੁਬਿਧਾ=ਦ੍ਵੈਤ ਨੂੰ ਮਾਰ ਕੇ ਅੰਤਸ਼ਕਰਣ ਵਿਚੋਂ ਬਾਹਰ ਕੱਢ ਦਿੱਤਾ ਹੈ ਤੇ ਹਰਿ=ਵਾਹਿਗੁਰੂ ਨਾਮ ਨੂੰ ਮਨ ਵਿੱਚ ਵਸਾ ਦਿੱਤਾ ਹੈ।

ਸਤਿਗੁਰਾਂ ਦੀ ਜੋ ਅੰਮ੍ਰਿਤਮਈ ਬਾਣੀ ਹੈ ਇਸ ਦੀ ਇਕ ਬੜੀ ਭਾਰੀ ਵਿਸ਼ੇਸ਼ਤਾ ਹੈ ਕਿ ਇਸ ਦੇ ਪੜ੍ਹਨ ਦਾ, ਸੁਨਣ ਦਾ ਨਾਮ ਦੇ ਬਰਾਬਰ ਹੀ ਮਹਾਤਮ ਹੈ ਅਤੇ ਨਾਮ ਜਪਣ ਦੀ ਪ੍ਰੇਰਨਾ ਵੀ ਕਰਦੀ ਹੈ ਅਤੇ ਨਾਮ ਰੂਪ ਵੀ ਹੈ। ਗੁਰਬਾਣੀ ਦੇ ਹਰ ਅੱਖਰ ਵਿੱਚ ਨਾਮ ਇਸ ਤਰ੍ਹਾਂ ਸਮਿਲਤ ਹੈ ਜਿਵੇਂ ਲੱਕੜਾਂ ਵਿੱਚ ਅੱਗ, ਦੁੱਧ ਵਿੱਚ ਘਿਓ, ਤੇ ਫੁੱਲਾਂ ਵਿੱਚ ਵਾਸ਼ਨਾਂ ਸਮਿਲਤ ਹੈ। ਗੁਰਬਾਣੀ ਆਪ ਵੀ ਪ੍ਰੇਮ ਸਰੂਪ ਹੈ ਤੇ ਪੜ੍ਹਨ ਵਾਲੇ ਦੇ ਹਿਰਦੇ ਵਿੱਚ ਵਾਹਿਗੁਰੂ ਨਾਮ ਦਾ ਪ੍ਰੇਮ ਪੈਦਾ ਕਰ ਦਿੰਦੀ ਹੈ। ਗੁਰਬਾਣੀ ਵੈਰਾਗ ਸਰੂਪ ਵੀ ਹੈ ਤੇ ਗੁਰਬਾਣੀ ਪੜ੍ਹਨ ਵਾਲੇ ਦੇ ਹਿਰਦੇ ਵਿੱਚ ਵੈਰਾਗ ਪੈਦਾ ਕਰ ਦਿੰਦੀ ਹੈ। ਗੁਰਬਾਣੀ ਗਿਆਨ ਸਰੂਪ ਵੀ ਹੈ ਤੇ ਪੜ੍ਹਣ ਵਾਲੇ ਦੇ ਹਿਰਦੇ ਵਿਚ ਗਿਆਨ ਪੈਦਾ ਹੋ ਜਾਂਦਾ ਹੈ। ਗੁਰਬਾਣੀ ਸੁਧ ਸਰੂਪ ਹੈ ਇਸ ਲਈ ਹਿਰਦੇ ਵਿਚ ਸੁੱਧਤਾ ਪ੍ਰਦਾਨ ਕਰਦੀ ਹੈ। ਗੁਰਬਾਣੀ ਵਿੱਚ ਮਾਰਨ ਤੇ ਤਾਰਨ ਦੀਆਂ ਦੋਨੋਂ ਸ਼ਕਤੀਆਂ ਹਨ। ਤਾਰਨ ਸ਼ਕਤੀ=ਭਵਜਲ ਤੋਂ ਤਾਰਨ ਵਾਲੀ ਸ਼ਕਤੀ ਹੈ ਤੇ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ, ਤ੍ਰਿਸ਼ਨਾਂ, ਦੰਭ ਪਖੰਡ ਆਦਿ ਆਸੁਰੀ ਸੰਪਦਾ ਨੂੰ ਮਾਰਨ ਦਾ ਬਲ ਰਖਦੀ ਹੈ ਇਸੇ ਲਈ ਇਥੇ ਸਤਿਗੁਰੂ ਜੀ ਨੇ ਗੁਰਬਾਣੀ ਨੂੰ ਅਸਚਰਜ ਰੂਪ ਕਿਹਾ; ਕਿਉਂਕਿ ਬਾਣੀ ਤੋਂ ਬਿਨਾਂ ਦੁਬਿਧਾ ਨੂੰ ਹੋਰ ਕੋਈ ਨਹੀਂ ਮਾਰ ਸਕਦਾ। ਤੇ ਦੁਬਿਧਾ ਦੇ ਮਰਨ ਤੋਂ ਬਿਨਾਂ ਨਾਮ ਹਿਰਦੇ ਵਿੱਚ ਨਹੀਂ ਵਸਦਾ ਮ ਜੈਸਾ ਕਿ :

੧. **ਸਤਿਗੁਰੁ ਮਿਲੈ ਤ ਦੁਬਿਧਾ ਭਾਗੈ ॥ ਕਮਲੁ ਬਿਗਾਸਿ ਮਨੁ ਹਰਿ ਪ੍ਰਭ ਲਾਗੈ ॥**
[ਗਉੜੀ ਮਹਲਾ ੧, ਅੰਗ ੧੫੩]

੨. **ਗੁਰਿ ਦੁਬਿਧਾ ਜਾ ਕੀ ਹੈ ਮਾਰੀ ॥ ਕਹੁ ਨਾਨਕ ਸੋ ਬ੍ਰਹਮ ਬੀਚਾਰੀ ॥**
[ਗਉੜੀ ਮਹਲਾ ੫, ਅੰਗ ੨੩੮]

## *ਨਾਮੁ ਅਮੋਲਕੁ; ਨ ਪਾਇਆ ਜਾਇ ॥*

ਵਾਹਿਗੁਰੂ ਦਾ ਨਾਮ ਅਮੋਲਕੁ=ਜਿਸ ਦਾ ਕੋਈ ਮੁਲ ਨਹੀ ਆਪਣੇ ਆਪ ਕਿਸੇ ਤਰੀਕੇ ਨਾਲ ਪ੍ਰਾਪਤ ਨਹੀਂ ਕੀਤਾ ਜਾਂਦਾ।

## *ਗੁਰ ਪਰਸਾਦਿ ਵਸੈ ਮਨਿ ਆਇ ॥੩॥*

ਗੁਰੂ ਦੀ ਪਰਸਾਦਿ=ਕਿਰਪਾ ਨਾਲ ਮਨ ਵਿੱਚ ਆ ਕੇ ਵਸੈ=ਵਸਦਾ ਹੈ ॥੩॥ ਜੈਸਾ ਕਿ :

੧. **ਨਾਮੁ ਅਮੋਲਕੁ ਰਤਨੁ ਹੈ ਪੂਰੇ ਸਤਿਗੁਰ ਪਾਸਿ ॥**
**ਸਤਿਗੁਰ ਸੇਵੈ ਲਗਿਆ ਕਢਿ ਰਤਨੁ ਦੇਵੈ ਪਰਗਾਸਿ ॥** [ਸਿਰੀਰਾਗੁ ਮਹਲਾ ੪, ਅੰਗ ੪੦]

੨. **ਨਾਮੁ ਅਮੋਲਕੁ ਗੁਰ ਪਰਸਾਦੀ ਪਾਇਆ ॥** [ਮਾਝ ਮਹਲਾ ੩, ਅੰਗ ੧੨੪]

## ਸਭ ਮਹਿ ਵਸੈ; ਪ੍ਰਭੁ ਏਕੋ ਸੋਇ ॥

ਸਾਰਿਆਂ ਵਿੱਚ ਇੱਕ ਉਹੀ ਪ੍ਰਭੂ=ਮਾਲਕ ਵਸ ਰਿਹਾ ਹੈ। ਭਾਵੇਂ ਹੈ ਤਾਂ ਸਾਰੇ ਵਿਆਪਕ ਪਰ ਆਪਣੇ ਆਪ ਪ੍ਰਗਟ ਨਹੀਂ ਹੁੰਦਾ। ਜਿਸ ਤਰ੍ਹਾਂ ਲੱਕੜ ਦੀ ਅਗਨੀ ਪ੍ਰਗਟ ਨਹੀਂ ਹੁੰਦੀ, ਦੁੱਧ ਵਿਚੋਂ ਮੱਖਣ ਆਪ ਨਹੀਂ ਮਿਲਦਾ, ਮੱਖਣ ਤੇ ਅਗਨੀ ਲਈ, ਦੁੱਧ ਨੂੰ ਰਿੜਕਣਾ ਤੇ ਲੱਕੜ ਨੂੰ ਰਗੜਨਾ ਪੈਂਦਾ ਹੈ।

## ਗੁਰਮਤੀ; ਘਟਿ ਪਰਗਟੁ ਹੋਇ ॥

ਇਸੇ ਤਰ੍ਹਾਂ ਗੁਰਮਤੀ=ਗੁਰੂ ਦੀ ਸਿਖਿਆ ਦੁਆਰਾ ਘਟਿ=ਹਿਰਦੇ ਵਿੱਚ ਵਾਹਿਗੁਰੂ ਪਰਗਟੁ ਹੋਇ=ਹੋ ਜਾਂਦਾ ਹੈ।

## ਸਹਜੇ; ਜਿਨਿ ਪ੍ਰਭੁ ਜਾਣਿ ਪਛਾਣਿਆ ॥
## ਨਾਨਕ ਨਾਮੁ ਮਿਲੈ; ਮਨੁ ਮਾਨਿਆ ॥੪॥੧॥

ਸਤਿਗੁਰੂ ਜੀ ਫੁਰਮਾਨ ਕਰਦੇ ਹਨ ਕਿ ਜਿਨ੍ਹਾਂ ਦਾ ਮਨ ਨਾਮ ਦੇ ਜਪਣ ਵਿੱਚ ਮੰਨ ਗਿਆ ਹੈ ਉਨ੍ਹਾਂ ਨੇ ਪ੍ਰਭੂ ਨੂੰ ਸਭਨਾਂ ਵਿਚ ਪਛਾਣ ਲਿਆ ਹੈ ਅਤੇ ਇਸ ਜਾਣਿ=ਗਿਆਨ ਕਰਕੇ ਉਹ ਸਹਜੇ=ਸੁਤੇ ਹੀ ਵਾਹਿਗੁਰੂ ਵਿੱਚ ਮਿਲ ਗਏ ਹਨ। ਇਹ ਸਾਰੀਆਂ ਬਰਕਤਾਂ ਨਾਮ ਧਨ ਵਿੱਚ ਹਨ। ਇਸ ਸ਼ਬਦ ਵਿੱਚ ਨਾ ਮੁੱਕਣ ਵਾਲੇ ਨਾਮ ਧਨ ਦੀ ਵਡਿਆਈ ਗੁਰੂ ਅਮਰਦਾਸ ਜੀ ਨੇ ਕੀਤੀ ਹੈ ਅਤੇ ਨਾਮ ਦੁਆਰਾ ਹੀ ਵਾਹਿਗੁਰੂ ਦੀ ਪ੍ਰਾਪਤੀ ਦਰਸਾਈ ਹੈ ॥੪॥੧॥

ਵਾਹਿਗੁਰੂ ਜੀ ਕਾ ਖ਼ਾਲਸਾ ॥ ਵਾਹਿਗੁਰੂ ਜੀ ਕੀ ਫਤਹ ॥

ਮੁਖਵਾਕ ਨੰਬਰ ੮੭ [ਆਦਿ ਅੰਗ ੬੬੪]

***ਧਨਾਸਰੀ ਮਹਲਾ ੩ ॥ ਹਰਿ ਨਾਮੁ ਧਨੁ ਨਿਰਮਲੁ ਅਤਿ ਅਪਾਰਾ ॥ ਗੁਰ ਕੈ ਸਬਦਿ ਭਰੇ ਭੰਡਾਰਾ ॥ ਨਾਮ ਧਨ ਬਿਨੁ ਹੋਰ ਸਭ ਬਿਖੁ ਜਾਣੁ ॥ ਮਾਇਆ ਮੋਹਿ ਜਲੈ ਅਭਿਮਾਨੁ ॥੧॥ ਗੁਰਮੁਖਿ ਹਰਿ ਰਸੁ ਚਾਖੈ ਕੋਇ ॥ ਤਿਸੁ ਸਦਾ ਅਨੰਦੁ ਹੋਵੈ ਦਿਨੁ ਰਾਤੀ ਪੂਰੈ ਭਾਗਿ ਪਰਾਪਤਿ ਹੋਇ ॥ਰਹਾਉ॥ ਸਬਦੁ ਦੀਪਕੁ ਵਰਤੈ ਤਿਹੁ ਲੋਇ ॥ ਜੋ ਚਾਖੈ ਸੋ ਨਿਰਮਲੁ ਹੋਇ ॥ ਨਿਰਮਲ ਨਾਮਿ ਹਉਮੈ ਮਲੁ ਧੋਇ ॥ ਸਾਚੀ ਭਗਤਿ ਸਦਾ ਸੁਖੁ ਹੋਇ ॥੨॥ ਜਿਨਿ ਹਰਿ ਰਸੁ ਚਾਖਿਆ ਸੋ ਹਰਿ ਜਨੁ ਲੋਗੁ ॥ ਤਿਸੁ ਸਦਾ ਹਰਖੁ ਨਾਹੀ ਕਦੇ ਸੋਗੁ ॥ ਆਪਿ ਮੁਕਤੁ ਅਵਰਾ ਮੁਕਤੁ ਕਰਾਵੈ ॥ ਹਰਿ ਨਾਮੁ ਜਪੈ ਹਰਿ ਤੇ ਸੁਖੁ ਪਾਵੈ ॥੩॥ ਬਿਨੁ ਸਤਿਗੁਰ ਸਭ ਮੁਈ ਬਿਲਲਾਇ ॥ ਅਨਦਿਨੁ ਦਾਝਹਿ ਸਾਤਿ ਨ ਪਾਇ ॥ ਸਤਿਗੁਰੁ ਮਿਲੈ ਸਭੁ ਤ੍ਰਿਸਨ ਬੁਝਾਏ ॥ ਨਾਨਕ ਨਾਮਿ ਸਾਂਤਿ ਸੁਖੁ ਪਾਏ ॥੪॥੨॥***

## *ਧਨਾਸਰੀ ਮਹਲਾ ੩ ॥*

ਇਹ ਮਹਾਂਵਾਕ ਗੁਰੂ ਅਮਰਦਾਸ ਜੀ ਮਹਾਰਾਜ ਗੁਰੂ ਨਾਨਕ ਦੇ ਤੀਸਰੇ ਸਰੂਪ ਸੇਵਾ ਦੇ ਮਹਾਨ ਪੁੰਜ ਸਤਿਗੁਰੂ ਜੀ ਦਾ ਉਚਾਰਨ ਕੀਤਾ ਹੋਇਆ ਹੈ। ਗੋਇੰਦਵਾਲ ਸਾਹਿਬ ਸਿੱਖਾਂ ਨੇ ਗੁਰੂ ਅਮਰਦਾਸ ਮਹਾਰਾਜ ਜੀ ਨੂੰ ਇਕ ਦਿਨ ਇਹ ਬੇਨਤੀ ਕੀਤੀ ਕਿ ਸਤਿਗੁਰੂ ਜੀ ਇਸ ਸੰਸਾਰ ਵਿੱਚ ਜਿਨ੍ਹਾਂ ਦੇ ਕੋਲ ਧਨ ਹੈ ਉਹ ਕਿਤਨੇ ਸੁੰਦਰ ਨਿਰਮਲ ਬਸਤਰ ਪਹਿਨਦੇ ਹਨ ਚਿੱਟੇ ਦੁੱਧ ਵਰਗੇ ਕੱਪੜੇ ਰਖਦੇ ਹਨ। ਧਨ ਦੀਆਂ ਕਿਡੀਆਂ ਬਰਕਤਾਂ ਹਨ ਸਾਰੇ ਮਾਇਕੀ ਪਦਾਰਥ ਧਨ ਦੇ ਅਧੀਨ ਹਨ। ਤਾਂ ਸਤਿਗੁਰੂ ਜੀ ਨੇ ਉੱਤਰ ਵਿੱਚ ਇਹ ਸ਼ਬਦ ਉਚਾਰਨ ਕੀਤਾ।

## *ਹਰਿ ਨਾਮੁ ਧਨੁ; ਨਿਰਮਲੁ ਅਤਿ ਅਪਾਰਾ ॥*

ਇਸ ਤੁਕ ਵਿੱਚ ਸਤਿਗੁਰੂ ਜੀ ਹਰਿ ਨਾਮ ਧਨ ਦੀਆਂ ਬਰਕਤਾਂ ਦਾ ਜ਼ਿਕਰ ਕਰਦੇ ਕਹਿੰਦੇ ਹਨ ਕਿ ਹੇ ਗੁਰਸਿਖੋ! ਹਰਿ=ਵਾਹਿਗੁਰੂ ਦੇ ਨਾਮ ਰੂਪ ਧਨ ਵਿੱਚ ਇਹ ਸ਼ਕਤੀ ਹੈ ਕਿ ਨਾਮ ਅਤਿ=ਅਤਿਅੰਤ ਹੀ ਅਪਾਰਾ=ਪਾਰਾਵਾਰ ਤੋਂ ਰਹਿਤ ਨਿਰਮਲੁ=ਮੈਲ ਤੋਂ ਰਹਿਤ ਅਤਿਅੰਤ ਪਵਿੱਤਰ ਹੈ ਮੂਲ ਰੂਪ ਵਿੱਚ ਧਨ ਦੋ ਪ੍ਰਕਾਰ ਦਾ ਦੇਖਿਆ ਜਾਂਦਾ ਹੈ ਇਕ ਧਨ ਉਹ ਜਿਹੜਾ ਇਸ ਲੋਕ ਵਿੱਚ ਸਰੀਰਕ ਸੁਖ ਪੈਦਾ ਕਰਦਾ ਹੈ ਦੂਜਾ ਧਨ ਉਹ ਜਿਹੜਾ ਇਸ ਲੋਕ ਔਰ ਪ੍ਰਲੋਕ ਵਿੱਚ ਮਾਨਸਿਕ ਸੁਖ ਪੈਦਾ ਕਰਦਾ ਹੈ ਇਸ ਲਈ ਇਹਨਾਂ ਦੋਨਾਂ ਧਨਾਂ ਦਾ ਮੁਕਾਬਲਾ ਕਰਦੇ ਹੋਏ ਸਤਿਗੁਰੂ ਜੀ ਸੰਸਾਰਕ ਧਨ ਨੂੰ ਕੱਚਾ ਤੇ ਨਾਮ ਧਨ ਨੂੰ ਸੱਚਾ ਕਥਨ ਕਰਦੇ ਹਨ। ਜੈਸਾ ਕਿ :

**ਕਾਚਾ ਧਨੁ ਸੰਚਹਿ ਮੂਰਖ ਗਾਵਾਰ ॥ ਮਨਮੁਖ ਭੂਲੇ ਅੰਧ ਗਾਵਾਰ ॥**

[ਧਨਾਸਰੀ ਮਹਲਾ ੩, ਅੰਗ ੬੬੫]

ਸੰਸਾਰਕ ਧਨ, ਇਕੱਠਾ ਕਰਨ ਵਾਲੇ ਨੂੰ ਘੋਰ ਮੂਰਖ ਦਸਦੇ ਹਨ ਫਿਰ ਇਹ ਸੰਸਾਰਕ ਧਨ ਜੀਵ ਦੇ ਅੰਤਸ਼ਕਰਨ ਨੂੰ ਮੈਲਾ ਕਰ ਦਿੰਦਾ ਹੈ ਇਸ ਧਨ ਦੀ ਕਾਲਸ਼ ਨੂੰ ਪਰਗਟ ਕਰਦਿਆਂ ਗੁਰੂ ਅਮਰਦਾਸ ਮਹਾਰਾਜ ਜੀ ਨੇ ਇਕ ਵਾਰ ਐਸਾ ਕੌਤਕ ਕੀਤਾ ਸੀ ਕਿ ਸਤਿਗੁਰਾਂ ਦੀ ਆਪਣੀ ਸੰਤਾਨ ਬਾਬਾ ਮੋਹਰੀ ਜੀ ਜੋ ਬਾਬਾ ਮੋਹਨ ਜੀ ਤੋਂ ਛੋਟੇ ਸਨ ਗੁਰੂ ਸਾਹਿਬ ਦੇ ਦੋ ਸਪੁਤਰ ਤੇ ਦੋ ਸਪੁਤਰੀਆਂ ਬੀਬੀ ਭਾਨੀ ਤੇ ਦਾਨੀ ਸੀ। ਇਕ ਦਿਨ ਬਾਬਾ ਮੋਹਰੀ ਜੀ ਦੇ ਮਨ ਵਿੱਚ ਸੰਸਾਰਕ ਧਨ ਪ੍ਰਾਪਤ ਕਰਨ ਦਾ ਸੰਕਲਪ ਪੈਦਾ ਹੋ ਗਿਆ। ਕਿ ਮੇਰੇ ਪਿਤਾ ਜਗਤ ਗੁਰੂ ਜੀ ਦੇ ਚਰਨਾਂ ਵਿੱਚ ਧਨ ਦਾ ਢੇਰ ਲੱਗ ਜਾਂਦਾ ਹੈ ਪਰ ਕਦੇ ਪਿਤਾ ਜੀ ਨੇ ਸਾਨੂੰ ਖੁਲਾ ਖਰਚਨ ਲਈ, ਜੇਬਾਂ ਵਿੱਚ ਰੱਖਣ ਲਈ ਨਹੀਂ ਦਿੱਤਾ, ਇਸ ਸੰਕਲਪ ਨੂੰ ਸਤਿਗੁਰਾਂ ਆਪਣੀ ਅੰਤਰਜਾਮਤਾ ਦੁਆਰਾ ਜਾਣਿਆ ਜੈਸਾ ਕਿ:

**੧. ਅੰਤਰਜਾਮੀ ਸਭੁ ਕਿਛੁ ਜਾਨੈ ਉਸ ਤੇ ਕਹਾ ਛਪਾਇਆ ॥੩॥** [ਆਸਾ ਮਹਲਾ ੫, ਅੰਗ ੩੮੧]

੨. ਘਟ ਘਟ ਕੇ ਅੰਤਰ ਕੀ ਜਾਨਤ॥ ਭਲੇ ਬੁਰੇ ਕੀ ਪੀਰ ਪਛਾਨਤ॥

[ਸ੍ਰੀ ਦਸਮ ਗ੍ਰੰਥ, ਪੰਨਾ ੧੩੮੬]

ਕਿਉਂਕਿ ਸਤਿਗੁਰੂ ਜੀ ਹਰ ਇੱਕ ਦੇ ਹਿਰਦੇ ਦੀ ਆਵਾਜ਼ ਨੂੰ ਸੁਣਦੇ ਤੇ ਸਮਝਦੇ ਹਨ ਆਪਣੇ ਪੁੱਤਰ ਦੇ ਅਜਿਹੇ ਸੰਕਲਪ ਨੂੰ ਮੇਟਣ ਵਾਸਤੇ ਇਸ ਸੰਸਾਰਕ ਧਨ ਦੀ ਮਲੀਨਤਾ ਨੂੰ ਪ੍ਰਤੱਖ ਜ਼ਾਹਰ ਕਰਨ ਵਾਸਤੇ ਸਤਿਗੁਰੂ ਜੀ ਨੇ ਭਰੇ ਦਰਬਾਰ ਵਿੱਚ ਆਪਣੇ ਪੁੱਤਰ ਮੋਹਰੀ ਜੀ ਨੂੰ ਹੁਕਮ ਦਿੱਤਾ ਕਿ ਪੁੱਤਰ ਜੋ ਸਾਡੇ ਸਾਹਮਣੇ ਲੋਕਾਂ ਦੀ ਦਿੱਤੀ ਹੋਈ ਪ੍ਰੇਮ ਭੇਟਾ ਰੁਪਏ ਪਏ ਹਨ ਇਨ੍ਹਾਂ ਨੂੰ ਇਕੱਠੇ ਕਰ ਦੇਣਾ ਕਰੋ ਉਸ ਸਮੇਂ ਰੁਪਏ ਚਾਂਦੀ ਦੇ ਹੋਇਆ ਕਰਦੇ ਸਨ। ਚਾਂਦੀ ਵਿੱਚ ਇੱਕ ਐਸਾ ਔਗੁਣ ਹੈ ਕਿ ਜੇ ਉਸ ਨਾਲ ਹੱਥ ਘਸਾਈਏ ਤਾਂ ਹੱਥ ਕਾਲਾ ਹੋ ਜਾਂਦਾ ਹੈ ਦੂਰ-ਦੂਰ ਖਿੰਡੇ ਪੈਸਿਆਂ ਨੂੰ ਇਕੱਠੇ ਕਰਦੇ ਮੋਹਰੀ ਜੀ ਨੂੰ ਜਦੋਂ ਕੁਝ ਸਮਾਂ ਲੰਘਿਆ ਤਾਂ ਸਤਿਗੁਰੂ ਜੀ ਨੇ ਕਿਹਾ ਪੁੱਤਰ ਜੀ ਖੜੇ ਹੋ ਜਾਉ ਔਰ ਮੇਰੇ ਕੋਲ ਆਵੋ। ਮੋਹਰੀ ਜੀ ਹੱਥ ਜੋੜ ਕੇ ਗੁਰੂ ਪਿਤਾ ਦੇ ਸਨਮੁਖ ਖੜੇ ਹੋ ਗਏ ਔਰ ਪੁਛਿਆ ਪਿਤਾ ਜੀ ਕੀ ਆਗਿਆ ਹੈ ਤਾਂ ਸਤਿਗੁਰੂ ਜੀ ਨੇ ਕਿਹਾ ਆਪਣੇ ਦੋਵੇਂ ਹੱਥ ਮੈਨੂੰ ਵਖਾਉ, ਮੋਹਰੀ ਜੀ ਨੇ ਹੱਥ ਵਖਾਏ ਤਾਂ ਸਤਿਗੁਰਾਂ ਨੇ ਪੁਛਿਆ ਤੇਰੇ ਹੱਥ ਕਾਲੇ ਕਿਉਂ ਹਨ—ਮੋਹਰੀ ਜੀ ਦਾ ਉੱਤਰ ਸੀ ਕਿ ਪਿਤਾ ਜੀ ਇਹਨਾਂ ਰੁਪਇਆਂ ਨੂੰ ਇਕੱਠੇ ਜੋ ਕਰਦਾ ਰਿਹਾ ਹਾਂ; ਤਾਂ ਸਤਿਗੁਰੂ ਜੀ ਸੰਗਤ ਵਿੱਚ ਬੈਠੇ ਸਾਰੇ ਗੁਰਸਿੱਖਾਂ ਨੂੰ ਤੇ ਸਨਮੁਖ ਖੜੇ ਪੁੱਤਰ ਮੋਹਰੀ ਜੀ ਨੂੰ ਕਹਿਣ ਲਗੇ ਕਿ ਜਿਸ ਧਨ ਨੇ ਥੋੜ੍ਹੇ ਸਮੇਂ ਵਿਚ ਹੀ ਤੇਰੇ ਤਨ ਨੂੰ ਭਾਵ ਹੱਥਾਂ ਨੂੰ ਕਾਲਾ ਕਰ ਦਿੱਤਾ ਹੈ ਜੋ ਬਹੁਤੀ ਦੇਰ ਧਨ ਪ੍ਰਾਪਤੀ ਦੀ ਇਛਾ ਕਰਦਾ ਹੈ ਇਹ ਧਨ ਉਸਦੇ ਮਨ ਨੂੰ ਕਾਲਾ ਕਰ ਦਿੰਦਾ ਹੈ ਕਿਉਂਕਿ ਇਹ ਧਨ, ਤਨ ਔਰ ਮਨ ਨੂੰ ਮੈਲਾ ਕਰਨ ਵਾਲਾ ਹੈ ਇਸ ਲਈ ਇਸ ਧਨ ਦੀ ਪ੍ਰਾਪਤੀ ਦੀ ਇੱਛਾ ਨਹੀਂ ਕਰਨੀ, ਪਰਾਲੱਬਧ ਅਨੁਸਾਰ ਜੋ ਮਿਲੇ ਉਸ ਨੂੰ ਨਿਰਬਾਹ ਲਈ ਵਰਤਣਾ ਜੇ ਧਨ ਇਕੱਠਾ ਕਰਨਾ ਹੈ ਤਾਂ ਸਚਾ ਨਾਮ ਧਨ ਇਕੱਠਾ ਕਰੋ, ਜਿਸ ਧਨ ਦੇ ਨਾਲ ਤਨ ਔਰ ਮਨ ਦੋਨੋਂ ਹੀ ਨਿਰਮਲ ਹੋ ਜਾਣਗੇ। ਕਿਉਂਕਿ ਨਾਮ ਧਨ ਆਪ ਅਤਿਅੰਤ ਨਿਰਮਲ ਹੈ ਜੋ ਨਾਮ ਨੂੰ ਮਨ ਵਿਚ ਵਸਾਉਂਦਾ ਹੈ ਉਸ ਦਾ ਮਨ ਤਨ ਨਿਰਮਲ ਹੋ ਜਾਂਦਾ ਹੈ। ਇਸ ਲਈ ਸਤਿਗੁਰੂ ਜੀ ਨੇ ਇਸ ਅੰਮ੍ਰਿਤ ਵਚਨ ਵਿਚ ਨਾਮ ਧਨ ਨੂੰ ਨਿਰਮਲ ਦੱਸਿਆ ਹੈ। ਇਸ ਨਾਮ ਧਨ ਦੇ ਭੰਡਾਰ ਨੂੰ ਭਰਨ ਲਈ ਗੁਰੂ ਵਲ ਇਸ਼ਾਰਾ ਕਰਦੇ ਹਨ।

## *ਗੁਰ ਕੈ ਸਬਦਿ; ਭਰੇ ਭੰਡਾਰਾ॥*

ਗੁਰਮੁਖ ਜਨਾਂ ਨੇ ਸਤਿਗੁਰਾਂ ਦੇ ਸਬਦਿ=ਉਪਦੇਸ਼ ਦੁਆਰਾ ਅੰਤਹਕਰਨ ਰੂਪ ਭੰਡਾਰੇ ਨਾਮ ਧਨ ਨਾਲ ਭਰੇ ਹਨ। ਇਹ ਨਾਮ ਧਨ ਜਿਸ ਨੂੰ ਵੀ ਪ੍ਰਾਪਤ ਹੋਇਆ ਹੈ ਉਹ ਗੁਰ ਉਪਦੇਸ਼ ਦੁਆਰਾ ਹੀ ਪ੍ਰਾਪਤ ਹੋਇਆ ਹੈ।

## *ਨਾਮ ਧਨ ਬਿਨੁ; ਹੋਰ ਸਭ ਬਿਖੁ ਜਾਣੁ॥*

ਵਾਹਿਗੁਰੂ ਦੇ ਨਾਮ ਰੂਪ ਧਨ ਤੋਂ ਬਿਨਾ ਸੰਸਾਰਕ ਧਨ ਔਰ ਮਾਇਕੀ ਪਦਾਰਥ ਸਭ=ਸਾਰੇ ਬਿਖੁ=ਜ਼ਹਿਰ ਰੂਪ ਜਾਨਣਾ ਕਰੋ।

## *ਮਾਇਆ ਮੋਹਿ; ਜਲੈ ਅਭਿਮਾਨੁ॥੧॥*

ਮਾਇਆ ਦੇ ਮੋਹ ਕਰਕੇ ਜੀਵ ਅਭਿਮਾਨੁ=ਹੰਕਾਰ ਦੀ ਅੱਗ ਵਿਚ ਜਲੈ=ਸੜ ਰਿਹਾ ਹੈ। ਜਿਵੇਂ ਅੱਗ ਵਿੱਚ ਕੋਈ ਚੀਜ਼ ਪਾਈਏ ਉਹ ਸੜ ਜਾਂਦੀ ਹੈ ਜਦੋਂ ਮਾਇਆ ਦੇ ਮੋਹ ਵਿੱਚ ਮਨ ਨੂੰ ਪਾਵਾਂਗੇ ਤਾਂ ਇਹ ਮਨ ਅਭਿਮਾਨ ਦੀ ਅਗਨੀ ਵਿੱਚ ਹਮੇਸ਼ਾਂ ਸੜਦਾ ਰਹੇਗਾ। ਅਭਿਮਾਨ ਵਿੱਚ ਪੈਣਾ ਤਾਂ ਅੱਗ ਵਿੱਚ ਸੜਨ ਤੋਂ ਵੀ ਖ਼ਤਰਨਾਕ ਹੈ ਕਿਉਂਕਿ ਅੱਗ ਵਿੱਚ ਪਿਆ ਤਾਂ ਇਕ ਵਾਰ ਹੀ ਸੜਦਾ ਹੈ ਪਰ ਅਭਿਮਾਨ ਵਿੱਚ ਪੈਣ ਵਾਲਾ ਵਾਰ-ਵਾਰ ਸੜਦਾ ਹੈ॥੧॥

## *ਗੁਰਮੁਖਿ; ਹਰਿ ਰਸੁ ਚਾਖੈ ਕੋਇ ॥*

ਜੋ ਵੀ ਕੋਈ ਗੁਰਮੁਖਿ=ਗੁਰਸਿਖ ਗੁਰੂ ਦੁਆਰਾ ਹਰਿ=ਵਾਹਿਗੁਰੂ ਦੇ ਨਾਮ ਰਸ ਨੂੰ ਚਖਦਾ ਹੈ।

## *ਤਿਸੁ ਸਦਾ ਅਨੰਦੁ ਹੋਵੈ ਦਿਨੁ ਰਾਤੀ; ਪੂਰੈ ਭਾਗਿ ਪਰਾਪਤਿ ਹੋਇ ॥ਰਹਾਉ॥*

ਉਸ ਗੁਰਸਿੱਖ ਨੂੰ ਸਦਾ=ਹਮੇਸ਼ਾਂ ਦਿਨ ਰਾਤ ਅਨੰਦ ਪਰਾਪਤਿ ਹੁੰਦਾ ਹੈ ਤੇ ਨਾਮ ਦੀ ਪ੍ਰਾਪਤੀ ਪੂਰੇ ਭਾਗਾਂ ਨਾਲ ਹੁੰਦੀ ਹੈ ॥ਰਹਾਉ॥

## *ਸਬਦੁ ਦੀਪਕੁ ਵਰਤੈ; ਤਿਹੁ ਲੋਇ ॥ ਜੋ ਚਾਖੈ; ਸੋ ਨਿਰਮਲੁ ਹੋਇ ॥*

ਸਬਦੁ=ਬ੍ਰਹਮ ਰੂਪ ਦੀਪਕੁ=ਦੀਵਾ, ਪ੍ਰਕਾਸ਼ਕ ਜਾਂ ਪ੍ਰਕਾਸ਼ ਕਰਨ ਵਾਲੀ ਸ਼ਕਤੀ ਭਾਵ ਬ੍ਰਹਮ ਦਾ ਪ੍ਰਕਾਸ਼ ਤਿੰਨਾਂ ਲੋਕਾਂ ਵਿੱਚ ਵਰਤ ਰਿਹਾ ਹੈ। ਜੋ ਉਸ ਬ੍ਰਹਮ ਦੇ ਨਾਮ ਰਸ ਨੂੰ ਚਖਦਾ ਹੈ ਉਹ ਨਿਰਮਲੁ=ਸੁਧ ਭਾਵ ਪਵਿੱਤਰ ਹੋ ਜਾਂਦਾ ਹੈ। **ਅਥਵਾ** :—ਗੁਰੂ ਦਾ ਸ਼ਬਦ ਗਿਆਨ ਦਾ ਦੀਵਾ ਹੈ, ਗਿਆਨ ਦੁਆਰਾ ਤਿੰਨਾਂ ਲੋਕਾਂ ਵਿੱਚ ਜੋ ਪ੍ਰਮੇਸ਼ਰ ਵਰਤ ਰਿਹਾ ਹੈ ਉਸ ਦੀ ਸਿਖਿਆਤਤਾ ਹੋ ਜਾਂਦੀ ਹੈ ਜੋ ਬ੍ਰਹਮ ਦੀ ਪ੍ਰਾਪਤੀ ਰੂਪ ਰਸ ਨੂੰ ਚਖਦਾ ਹੈ ਉਹ ਸੁਧ ਸਰੂਪ ਭਾਵ ਬ੍ਰਹਮ ਦਾ ਹੀ ਸਰੂਪ ਹੋ ਜਾਂਦਾ ਹੈ। ਗੁਰੂ ਦਾ ਦਿੱਤਾ ਹੋਇਆ ਸਬਦੁ-ਗੁਰਮੰਤ੍ਰ ਜੋ ਅਸਰ ਕਰਦਾ ਹੈ ਉਸ ਬਾਰੇ ਸਤਿਗੁਰੂ ਜੀ ਕਥਨ ਕਰਦੇ ਹਨ :—

## *ਨਿਰਮਲ ਨਾਮਿ; ਹਉਮੈ ਮਲੁ ਧੋਇ ॥*

ਨਿਰਮਲ=ਸ਼ੁਧ ਸਰੂਪ ਵਾਹਿਗੁਰੂ ਦਾ ਨਾਮ ਵਾ :—ਨਿਰਮਲ=ਪਵਿੱਤ੍ਰ ਨਾਮ ਨੂੰ ਜਪਣ ਕਰਕੇ ਮਨ ਨੂੰ ਲੱਗੀ ਹੋਈ ਹਉਮੈ ਦੀ ਮੈਲ ਧੋਤੀ ਜਾਂਦੀ ਹੈ।

ਅਰਥਾਤ ਇਹ ਮਨ ਜਿਸ ਤਰ੍ਹਾਂ ਦੀ ਸੰਗਤਿ ਕਰਦਾ ਹੈ ਇਸ ਦਾ ਸਰੂਪ ਵੀ ਉਸੇ ਤਰਾਂ ਦਾ ਬਣ ਜਾਂਦਾ ਹੈ। ਸਾਡਾ ਮਨ ਹਮੇਸ਼ਾਂ ਹੀ ਹਉਮੈ ਦੀ ਸੰਗਤ ਵਿੱਚ ਰਹਿੰਦਾ ਹੈ। ਹਉਮੈ ਦਾ ਸਰੂਪ ਮੈਲਾ ਹੈ। ਹਉਮੈ ਦੀ ਸੰਗਤ ਕਰਦਾ-ਕਰਦਾ ਮਨ ਹਉਮੈ ਦਾ ਸਰੂਪ ਹੀ ਬਣ ਚੁੱਕਾ ਹੈ। ਸਾਡੀ ਹਰ ਇੱਕ ਗੱਲ ਵਿੱਚ ਮੈਂ ਮੇਰੀ ਦਾ ਭਾਵ ਹੁੰਦਾ ਹੈ ਕਿ ਇਹ ਚੀਜ਼ ਮੇਰੀ ਹੈ ਤੇ ਇਹ ਕੰਮ ਮੈਂ ਹੀ ਪੂਰਾ ਕੀਤਾ ਹੈ ਮੇਰੇ ਤੋਂ ਬਿਨਾਂ ਇਹ ਨਹੀਂ ਸੀ ਹੋ ਸਕਦਾ। ਤੇ ਜੋ ਕਰਨ ਕਰਾਉਣ ਵਾਲਾ ਪ੍ਰਭੂ ਹੈ ਉਸਨੂੰ ਅਸੀਂ ਭੁਲਾ ਦਿੱਤਾ ਹੈ। ਸਤਿਗੁਰੂ ਜੀ ਫੁਰਮਾਨ ਕਰਦੇ ਹਨ ਕਿ ਹੰਕਾਰ ਕਰਨ ਵਾਲਾ ਮੂਰਖ ਤੋਂ ਵੀ ਮੂਰਖ ਹੈ। ਜੈਸਾ ਕਿ :

**ਹਮ ਕੀਆ ਹਮ ਕਰਹਗੇ ਹਮ ਮੂਰਖ ਗਾਵਾਰ ॥**
**ਕਰਣੈ ਵਾਲਾ ਵਿਸਰਿਆ ਦੂਜੈ ਭਾਇ ਪਿਆਰੁ ॥** [ਸਿਰੀਰਾਗੁ ਮਹਲਾ ੩, ਅੰਗ ੩੯]

ਜਦੋਂ ਤੱਕ ਸਾਡਾ ਮਨ ਹਉਮੈ ਦਾ ਸਰੂਪ ਬਣਿਆ ਹੋਇਆ ਹੈ ਉਦੋਂ ਤੱਕ ਇਹ ਪ੍ਰਭੂ ਦਾ ਸਰੂਪ ਨਹੀਂ ਬਣ ਸਕਦਾ ਕਿਉਂਕਿ ਉਸ ਪ੍ਰਭੂ ਦਾ ਸਰੂਪ ਅਤਿਅੰਤ ਸ਼ੁੱਧ ਹੈ। ਸਤਿਗੁਰੂ ਜੀ ਨੇ ਹਉਮੈ ਦੀ ਮੈਲ ਨੂੰ ਦੂਰ ਕਰਨ ਵਾਸਤੇ ਨਾਮ ਦੀ ਪ੍ਰਬਲ ਸ਼ਕਤੀ ਬਖਸ਼ ਦਿੱਤੀ। ਜੋ ਧੂਣੀਆਂ ਤਾਪਣੀਆਂ, ਜਲ ਧਾਰੇ ਕਰਨੇ ਸਰੀਰ ਨੂੰ ਹੋਰ ਅਨੇਕਾਂ ਪ੍ਰਕਾਰ ਦੇ ਕਸ਼ਟ ਦੇਣੇ ਇਹਨਾਂ ਵਲੋਂ ਗੁਰਸਿੱਖ ਨੂੰ ਰੋਕਿਆ ਹੈ ਕਿਉਂਕਿ ਇਹ ਸਾਧਨ ਵੀ ਹਉਮੈ ਦੀ ਮੈਲ ਨੂੰ ਵਧਾਉਣ ਵਾਲੇ ਹੀ ਹਨ। ਹਠ ਜੋਗ ਦਾ ਨਿਖੇਧ ਕਰਕੇ ਸਤਿਗੁਰੂ ਜੀ ਨੇ ਸਹਜ ਜੋਗ ਦਾ ਮਾਰਗ ਦੇ ਕੇ ਨਾਮ ਦੀ ਬਖਸ਼ਿਸ਼ ਕੀਤੀ ਹੈ, ਪੰਡਿਤ ਗੁਲਾਬ ਸਿੰਘ ਜੀ ਇਸ ਗੱਲ ਦਾ ਖ਼ੁਲਾਸਾ ਕਰਦੇ ਹਨ ਕਿ ਗੁਰੂ ਨਾਨਕ ਦੇਵ ਜੀ ਨੇ ਗੁਰਸਿੱਖਾਂ ਨੂੰ ਸਭ ਤੋਂ ਸ੍ਰੇਸ਼ਟ ਨਾਮ ਦਾ ਸਾਧਨ ਦਿੱਤਾ। ਜੈਸਾ ਕਿ :

**ਕਲਿ ਕੇ ਸਭ ਦੂਖ ਨਿਵਾਰਨ ਕੋ ਭਵ ਤਾਰਨ ਕੋ ਜਗ ਭੀਤਰ ਆਏ ॥**
**ਜਗ ਜੀਰਨ ਸਾਧਨ ਦੂਰ ਕਰੇ ਦ੍ਰਿਢ ਸਾਧਨ ਰਾਮਹਿ ਨਾਮ ਬਤਾਏ ॥** [ਭਾਵਰਸਾਮ੍ਰਿਤੁ ਸਵੈਯਾ ੨]

ਜਿਸ ਤਰ੍ਹਾਂ ਪ੍ਰਮਾਤਮਾ ਨਿਰਮਲ ਹੈ ਇਸੇ ਤਰ੍ਹਾਂ ਉਸ ਦਾ ਨਾਮ ਵੀ ਨਿਰਮਲ ਹੈ। ਭਾਵ ਨਾਮ ਅਤੇ ਨਾਮੀ ਦੋਵੇਂ ਇੱਕੋ ਸਰੂਪ ਹੀ ਹਨ। ਜਦੋਂ ਸਾਡਾ ਮਨ ਨਾਮ ਦੀ ਸੰਗਤ ਕਰਨ ਲੱਗਦਾ ਹੈ ਤਾਂ ਹਉਮੈਂ ਦੀ ਮੈਲ ਦੂਰ ਹੋਣ ਲੱਗ ਜਾਂਦੀ ਹੈ ਤੇ ਇਕ ਸਮਾਂ ਅਜਿਹਾ ਆ ਜਾਂਦਾ ਹੈ ਕਿ ਜੋ ਮਨ ਕਦੇ ਹਉਮੈ ਕਰਕੇ ਹਉਮੈ ਦਾ ਸਰੂਪ ਹੋ ਰਿਹਾ ਸੀ ਉਹ ਮਨ ਨਾਮ ਦੁਆਰਾ ਉਸ ਪ੍ਰਮਾਤਮਾ ਦਾ ਹੀ ਸਰੂਪ ਬਣ ਜਾਂਦਾ ਹੈ ਤੇ ਹਉਮੈ ਦੀ ਸਾਰੀ ਮੈਲ ਧੋਤੀ ਜਾਂਦੀ ਹੈ। ਜੈਸਾ ਕਿ :

**ਕਬੀਰ ਤੂੰ ਤੂੰ ਕਰਤਾ ਤੂ ਹੂਆ ਮੁਝ ਮਹਿ ਰਹਾ ਨ ਹੂੰ ॥**
**ਜਬ ਆਪਾ ਪਰ ਕਾ ਮਿਟਿ ਗਇਆ ਜਤ ਦੇਖਉ ਤਤ ਤੂ ॥** [ਸਲੋਕ ਕਬੀਰ ਜੀ, ਅੰਗ ੧੩੭੫]

ਸਤਿਗੁਰੂ ਜੀ ਨੇ ਗੁਰਸਿੱਖਾਂ ਵਿਚੋਂ ਹਉਮੈ ਦੀ ਮੈਲ ਨੂੰ ਮੇਟਣ ਲਈ ਅਤੇ ਗੁਰਸਿੱਖਾਂ ਵਿਚੋਂ ਇਹ ਭਾਵਨਾ ਮੇਟਣ ਲਈ ਕਿ ਮੈਂ ਨਾਮ ਜਪਦਾ ਹਾਂ, ਉਪਦੇਸ਼ ਦਿੱਤਾ ਕਿ ਮਨੁੱਖ ਆਪ ਨਾਮ ਨਹੀਂ ਜਪ ਸਕਦਾ ਜਿਸ ਤੋਂ ਪ੍ਰਮਾਤਮਾ ਨਾਮ ਜਪਾਵੇ ਉਹੀ ਨਾਮ ਜਪ ਸਕਦਾ ਹੈ। ਜੈਸਾ ਕਿ :

**ਆਪਿ ਜਪਾਏ ਜਪੈ ਸੋ ਨਾਉ ॥ ਆਪਿ ਗਾਵਾਏ ਸੁ ਹਰਿ ਗੁਨ ਗਾਉ ॥**
[ਗਉੜੀ ਸੁਖਮਨੀ ਮਹਲਾ ੫, ਅੰਗ ੨੭੦]

ਇਸ ਤਰ੍ਹਾਂ ਨਿਰਮਲ ਨਾਮ ਦੁਆਰਾ ਹੀ ਨਿਰਮਲ ਹੋਈਦਾ ਹੈ।

## *ਸਾਚੀ ਭਗਤਿ; ਸਦਾ ਸੁਖੁ ਹੋਇ ॥੨॥*

ਸੱਚੀ ਭਗਤੀ ਕਰਕੇ ਹੀ ਸਦੀਵੀ ਕਾਲ ਲਈ ਆਤਮ ਸੁਖ ਪ੍ਰਾਪਤ ਹੁੰਦਾ ਹੈ। ਭਾਵ ਉਸ ਵਾਹਿਗੁਰੂ ਦੀ ਹੀ ਭਗਤੀ ਸੱਚੀ ਹੈ ਹੋਰ ਦੇਵੀ ਦੇਵਤਿਆਂ ਦੀ ਨਹੀਂ। ਦੇਵੀ ਦੇਵਤਿਆਂ ਦੀ ਭਗਤੀ ਕਰਕੇ ਸੁਖ ਪ੍ਰਾਪਤ ਨਹੀਂ ਹੁੰਦਾ ਕਿਉਂਕਿ ਉਹਨਾਂ ਨੂੰ ਆਪ ਆਤਮ ਸੁਖ ਪ੍ਰਾਪਤ ਨਹੀਂ ਹੁੰਦਾ॥੨॥

## *ਜਿਨਿ ਹਰਿ ਰਸੁ ਚਾਖਿਆ; ਸੋ ਹਰਿ ਜਨੁ ਲੋਗੁ ॥*

ਉਹੀ ਲੋਕ ਹਰਿ=ਵਾਹਿਗੁਰੂ ਦੇ ਜਨੁ=ਭਗਤ ਹਨ ਜਿਨ੍ਹਾਂ ਨੇ ਹਰਿ=ਵਾਹਿਗੁਰੂ ਦੇ ਨਾਮ ਰਸ ਨੂੰ ਚਖਣਾ ਕੀਤਾ ਹੈ।

## *ਤਿਸੁ ਸਦਾ ਹਰਖੁ; ਨਾਹੀ ਕਦੇ ਸੋਗੁ ॥*

ਉਹਨਾਂ ਗੁਰਸਿੱਖਾਂ ਨੂੰ ਸਦਾ ਵਾਸਤੇ ਹਰਖੁ=ਅਨੰਦ ਪ੍ਰਾਪਤ ਹੈ ਕਦੇ ਵੀ ਸੋਗੁ=ਗਮ ਨਹੀਂ ਹੁੰਦਾ।

## *ਆਪਿ ਮੁਕਤੁ; ਅਵਰਾ ਮੁਕਤੁ ਕਰਾਵੈ ॥*

ਉਹ ਗੁਰਸਿੱਖ ਆਪ ਮੁਕਤ ਹੈ ਤੇ ਹੋਰਨਾਂ ਨੂੰ ਗੁਰੂ ਨਾਲ ਜੋੜਕੇ ਮੁਕਤ ਕਰਾਉਂਦਾ ਹੈ।

## *ਹਰਿ ਨਾਮੁ ਜਪੈ; ਹਰਿ ਤੇ ਸੁਖੁ ਪਾਵੈ ॥੩॥*

ਜੋ ਪੁਰਸ਼ ਹਰਿ=ਵਾਹਿਗੁਰੂ ਦੇ ਨਾਮ ਨੂੰ ਜਪਦਾ ਹੈ ਉਹ ਹਰਿ=ਵਾਹਿਗੁਰੂ ਦੇ ਨਾਮ ਕਰਕੇ ਆਤਮ ਸੁਖ ਨੂੰ ਪ੍ਰਾਪਤ ਕਰਦਾ ਹੈ॥੩॥

## ਬਿਨੁ ਸਤਿਗੁਰ; ਸਭ ਮੁਈ ਬਿਲਲਾਇ ॥

ਸਤਿਗੁਰੂ ਜੀ ਤੋਂ ਬਿਨਾਂ ਸਾਰੀ ਦੁਨੀਆਂ [ਜਿਨਾਂ ਨੂੰ ਗੁਰੂ ਪ੍ਰਾਪਤ ਨਹੀਂ ਹੋਇਆ] ਵਿਰਲਾਪ ਕਰਦੀ ਹੋਈ ਮਰ ਰਹੀ ਹੈ।

## ਅਨਦਿਨੁ ਦਾਝਹਿ; ਸਾਤਿ ਨ ਪਾਇ ॥

ਕਿਉਂਕਿ ਰਾਤ ਦਿਨ ਤ੍ਰਿਸ਼ਨਾਂ ਵਾ-ਕਾਮ ਕ੍ਰੋਧ ਦੀ ਅੱਗ ਵਿੱਚ ਸੜ ਰਹੀ ਹੈ, ਸ਼ਾਂਤੀ ਨੂੰ ਪ੍ਰਾਪਤ ਨਹੀਂ ਕਰਦੀ।

## ਸਤਿਗੁਰੁ ਮਿਲੈ; ਸਭੁ ਤ੍ਰਿਸਨ ਬੁਝਾਏ ॥

ਜਦੋਂ ਸਤਿਗੁਰੂ ਜੀ ਮਿਲੈ=ਪ੍ਰਾਪਤ ਹੁੰਦੇ ਹਨ ਤਾਂ ਫਿਰ ਗੁਰੂ ਸਾਹਿਬ ਨਾਮ ਜਲ ਦੁਆਰਾ ਤ੍ਰਿਸ਼ਨਾਂ ਰੂਪ ਅੱਗ ਬੁਝਾ ਦਿੰਦੇ ਹਨ। ਜੈਸਾ ਕਿ :

**ਤ੍ਰਿਸਨਾ ਬੁਝੈ ਹਰਿ ਕੈ ਨਾਮਿ ॥** [ਧਨਾਸਰੀ ਮਹਲਾ ੫, ਅੰਗ ੬੮੨]

## ਨਾਨਕ ਨਾਮਿ; ਸਾਂਤਿ ਸੁਖੁ ਪਾਇ ॥੪॥੨॥

ਸਤਿਗੁਰੂ ਜੀ ਫੁਰਮਾਨ ਕਰਦੇ ਹਨ ਕਿ ਨਾਮਿ=ਨਾਮੀ ਵਾਹਿਗੁਰੂ ਦੇ ਨਾਮ ਦੁਆਰਾ ਹੀ ਸ਼ਾਂਤੀ ਅਤੇ ਲੋਕ ਪ੍ਲੋਕ ਦੇ ਸੁਖ ਪ੍ਰਾਪਤ ਹੁੰਦੇ ਹਨ॥੪॥੨॥

ਵਾਹਿਗੁਰੂ ਜੀ ਕਾ ਖ਼ਾਲਸਾ॥ ਵਾਹਿਗੁਰੂ ਜੀ ਕੀ ਫ਼ਤਹ॥

ਮੁਖਵਾਕ ਨੰਬਰ ੮੮ [ਆਦਿ ਅੰਗ ੬੬੫]

***ਧਨਾਸਰੀ ਮਹਲਾ ੩ ॥ ਕਾਚਾ ਧਨੁ ਸੰਚਹਿ ਮੂਰਖ ਗਾਵਾਰ ॥ ਮਨਮੁਖ ਭੂਲੇ ਅੰਧ ਗਾਵਾਰ ॥ ਬਿਖਿਆ ਕੈ ਧਨਿ ਸਦਾ ਦੁਖੁ ਹੋਇ ॥ ਨਾ ਸਾਥਿ ਜਾਇ ਨ ਪਰਾਪਤਿ ਹੋਇ ॥੧॥ ਸਾਚਾ ਧਨੁ ਗੁਰਮਤੀ ਪਾਏ ॥ ਕਾਚਾ ਧਨੁ ਫੁਨਿ ਆਵੈ ਜਾਏ ॥ਰਹਾਉ॥ ਮਨਮੁਖਿ ਭੂਲੇ ਸਭਿ ਮਰਹਿ ਗਵਾਰ ॥ ਭਵਜਲਿ ਡੂਬੇ ਨ ਉਰਵਾਰਿ ਨ ਪਾਰਿ ॥ ਸਤਿਗੁਰੁ ਭੇਟੇ ਪੂਰੈ ਭਾਗਿ ॥ ਸਾਚਿ ਰਤੇ ਅਹਿਨਿਸਿ ਬੈਰਾਗਿ ॥੨॥ ਚਹੁ ਜੁਗ ਮਹਿ ਅੰਮ੍ਰਿਤੁ ਸਾਚੀ ਬਾਣੀ ॥ ਪੂਰੈ ਭਾਗਿ ਹਰਿ ਨਾਮਿ ਸਮਾਣੀ ॥ ਸਿਧ ਸਾਧਿਕ ਤਰਸਹਿ ਸਭਿ ਲੋਇ ॥ ਪੂਰੈ ਭਾਗਿ ਪਰਾਪਤਿ ਹੋਇ ॥੩॥ ਸਭੁ ਕਿਛੁ ਸਾਚਾ ਸਾਚਾ ਹੈ ਸੋਇ ॥ ਊਤਮ ਬ੍ਰਹਮੁ ਪਛਾਣੈ ਕੋਇ ॥ ਸਚੁ ਸਾਚਾ ਸਚੁ ਆਪਿ ਦ੍ਰਿੜਾਏ ॥ ਨਾਨਕ ਆਪੇ ਵੇਖੈ ਆਪੇ ਸਚਿ ਲਾਏ ॥੪॥੭॥***

## ***ਧਨਾਸਰੀ ਮਹਲਾ ੩ ॥***

ਇਹ ਅੰਮ੍ਰਿਤ ਵਚਨ ਸ੍ਰੀ ਗੁਰੂ ਅਮਰਦਾਸ ਮਹਾਰਾਜ ਜੀ ਦਾ ਉਚਾਰਨ ਕੀਤਾ ਹੋਇਆ ਹੈ, ਗੋਇੰਦਵਾਲ ਸਾਹਿਬ ਸਿੱਖ ਪਰਵਾਰ ਵਿੱਚ ਬੈਠੇ ਸਨ, ਇਕ ਸਿੱਖ ਨੇ ਦੂਸਰੇ ਸਿੱਖ ਨਾਲ ਗੱਲ ਚਲਾਈ ਕਿ ਫਲਾਣੇ ਪੁਰਸ਼ ਨੇ ਬੜਾ ਧਨ ਜੋੜਿਆ ਹੈ ਅਤੇ ਮੌਜਾਂ ਕਰੇਗਾ ਆਪ ਭੀ ਤੇ ਪਰਵਾਰ ਭੀ; ਇਕ ਹੋਰ ਐਸੀ ਬਿਰਤੀ ਵਾਲਾ ਮਿਲ ਗਿਆ ਉਹ ਭੀ ਕਹਿਣ ਲੱਗਾ ਕਿ ਮਾਇਆ ਤੋਂ ਬਿਨਾਂ ਪੁਰਸ਼ ਦਾ ਕੀ ਹੈ। ਧਨ ਜ਼ਰੂਰੀ ਚੀਜ਼ ਹੈ। ਇਕ ਸਿੱਖ ਲਿਵ ਵਾਲਾ ਬੋਲਿਆ ਕਿ ਕੀ ਕੂੜੀਆਂ ਗੱਲਾਂ ਕਰਦੇ ਹੋ ਧਨ ਕੀ ਚੀਜ਼ ਹੈ ? ਸੋਨੇ ਦੀ ਲੰਕਾ ਵਾਲਾ ਰਾਵਣ, ੪੦ ਗੰਜ ਵਾਲਾ ਕਾਰੂ ਤੁਰ ਗਿਆ। ਜਦੋਂ ਸਤਿਗੁਰੂ ਜੀ ਨੇ ਸੁਣਿਆ ਤਾਂ ਪੁੱਛਿਆ ਕਿ ਹੇ ਗੁਰਸਿੱਖੋ ! ਕੀ ਗੱਲਾਂ ਕਰਦੇ ਹੋ। ਸੰਸਾਰੀ ਗੱਲਾਂ ਵਿੱਚ ਸਮਾਂ ਨਹੀਂ ਨਸ਼ਟ ਕਰੀਦਾ ਸੁਆਸ ਮੁੱਕ ਰਹੇ ਹਨ, ਸਿੱਖ ਨੇ ਕਿਹਾ ਮਹਾਰਾਜ ਇਹ ਧਨ ਦੀ ਗੱਲ ਕਰਦਾ ਸੀ ਕਿ ਧਨ ਬਿਨਾਂ ਜੀਵਨ ਕੀ ਹੈ ? ਧਨ ਇਕੱਠਾ ਕਰਨਾ ਚਾਹੀਦਾ ਹੈ, ਤਾਂ ਸਤਿਗੁਰੂ ਜੀ ਨੇ ਕਿਹਾ ਧਨ ਕੀ ਹੈ ਨਾਸਵਾਨ ਹੈ, ਕਾਰੂ ਕੋਲ ਚਾਲੀ ਗੰਜ ਸਨ ਗੰਜ=ਢੇਰ, ਖਜ਼ਾਨਾ ਜਦੋਂ ਗਿਣਤੀ ਅਰਬਾਂ ਖਰਬਾਂ ਤੋਂ ਟੱਪ ਜਾਇ ਤਾਂ ਰੇਤ ਗਿਣਤੀ ਹੈ ਜਿਵੇਂ ਰੇਤੇ ਦੇ ਢੇਰ ਦੇ ਕਣ ਅਣਗਿਣਤ ਹੁੰਦੇ ਹਨ ਕਹੀਦਾ ਹੈ ਰੇਤ ਦਾ ਢੇਰ। ਇਸੇ ਤਰ੍ਹਾਂ ਦੇ ਕਾਰੂ ਕੋਲ ੪੦ ਢੇਰ ਸਨ ਪੈਸੇ ਦੀ ਗਿਣਤੀ ਨਹੀਂ ਸੀ ਕੇਵਲ ਢੇਰਾਂ ਦੀ ਗਿਣਤੀ ਸੀ ਢੇਰ ਇਕ ਹੀ ਕਾਫੀ ਹੁੰਦਾ ਹੈ ਇਸ ਕੋਲ ਸੋਨਾ ਚਾਂਦੀ ਤੇ ਧਨ ਦੇ ਬੇਅੰਤ ਢੇਰ ਸਨ। ਗੁਰੂ ਨਾਨਕ ਸਾਹਿਬ ਜੀ ਨੇ ਰੋੜਾਂ ਦਾ ਪ੍ਰਮਾਣ ਦੇ ਕੇ ਕਿਹਾ ਕਿ ਕੁਝ ਭੀ ਨਾਲ ਨਹੀਂ ਜਾਏਗਾ ਇਹ ਕੱਚਾ ਧਨ ਸੰਸਾਰੀ ਬਿਰਤੀ ਵਾਲੇ ਹੀ ਇਕੱਠਾ ਕਰਦੇ ਹਨ ਹਜ਼ੂਰ ਕਹਿੰਦੇ ਹਨ :

## ***ਕਾਚਾ ਧਨੁ ਸੰਚਹਿ; ਮੂਰਖ ਗਾਵਾਰ ॥***

ਜੋ ਪੁਰਸ਼ ਕਾਚਾ=ਕੱਚਾ ਭਾਵ ਨਾਸ਼ ਹੋਣ ਵਾਲਾ ਧਨ ਸੰਚਹਿ=ਇਕੱਤ੍ਰ ਕਰਦੇ ਹਨ ਉਹ ਮੂਰਖ=ਬੁੱਧ ਰਹਿਤ, ਨਾ ਤਜ਼ਰਬੇਕਾਰ ਅਤੇ ਗਾਵਾਰ=ਅਸਭਯ [ਜੋ ਸਭਾ ਵਿਚ ਬੈਠਨ ਬੋਲਣ ਨਹੀਂ ਜਾਣਦੇ] ਬੇਅਕਲ ਹਨ। ਮੂਰਖ ਬੇਅਲਕ ਦੀ ਅਕਲ ਵਾਲਿਆਂ ਵਿੱਚ ਪਹਿਚਾਣ ਉਸ ਦੇ ਕਰਤਬ ਤੋਂ ਜਾਣੀ ਜਾਂਦੀ ਹੈ ਜਿਸ ਪੁਰਸ਼ ਨੂੰ ਸੰਸਾਰੀ ਬੋਲੀ ਵਿਚ ਮੂਰਖ, ਪਾਗਲ, ਬੇਅਕਲ ਕਿਹਾ ਜਾਂਦਾ ਹੈ ਉਸ ਦੇ ਕੁਝ ਅਜਿਹੇ ਕਰਤਬ ਦੇਖਣ ਸੁਣਨ ਵਿੱਚ ਆਉਂਦੇ ਹਨ ਕਿ ਇਕ ਤਾਂ ਉਸਨੂੰ ਆਪਣੇ ਪਰਾਏ ਦੀ ਪਹਿਚਾਣ ਭੁੱਲ ਜਾਂਦੀ ਹੈ।

ਦੂਸਰਾ ਆਪਣਾ ਘਰ ਤਿਆਗ ਕੇ ਪ੍ਰਯੋਜਨ ਰਹਿਤ ਬਿਨਾਂ ਕਿਸੇ ਕਾਰਜ ਸਿੱਧੀ ਤੇ ਤੁਰਿਆ ਫਿਰਦਾ ਹੈ, ਵੇਕਾਰ ਨਾ ਕੰਮ ਆਉਣ ਵਾਲੀਆਂ ਚੀਜਾਂ ਜਿਵੇਂ ਕਿ ਕੂੜੇ ਆਦਿ ਦੇ ਢੇਰ ਤੋਂ ਲੀਰਾਂ, ਜਾਂ ਹੋਰ ਫਾਲਤੂ ਚੀਜ਼ਾਂ ਇਕੱਠੀਆਂ ਕਰਦਾ ਹੈ। ਇਸ ਕਰਤਬ ਤੋਂ ਹਰ ਇਕ ਨੂੰ ਉਸ ਦੇ ਮੂਰਖਪੁਣੇ ਦੀ ਪਹਿਚਾਣ ਹੁੰਦੀ ਹੈ।

ਹੁਣ ਵੀਚਾਰ ਕੇ ਦੇਖੀਏ ਕਿ ਵੀਚਾਰਵਾਨ ਅੱਖ ਸਾਡੀ ਵੀ ਅਜਿਹੀ ਪਹਿਚਾਣ ਨਹੀਂ ਕਰਦੀ ? ਜੋ ਅਸੀਂ

ਸੂਝਵਾਨ, ਅਕਲ ਵਾਲੇ ਕਹਾਉਂਦੇ ਹਾਂ, ਅਗਰ ਕੋਈ ਪੁੱਛੇ ਕਿ ਆਉਣ ਤੋਂ ਪਹਿਲਾਂ ਤੂੰ ਕਿਥੇ ਸੀ ਤਾਂ ਜਿਵੇਂ ਮੂਰਖ ਸਹੀ ਉੱਤਰ ਨਹੀਂ ਦੇ ਸਕਦਾ ਕਿ ਮੈਂ ਕਿਥੋਂ ਆਇਆ ਹਾਂ ਇਸੇ ਤਰ੍ਹਾਂ ਅਸੀਂ ਕਹਾਂਗੇ ਕਿ ਪਤਾ ਨਹੀਂ। ਦੂਸਰਾ ਸਵਾਲ ਕਿ ਸਰੀਰ ਤਿਆਗਣ ਤੋਂ ਬਾਅਦ ਕਿਥੇ ਜਾਓਗੇ ? ਤਾਂ ਉੱਤਰ ਫਿਰ ਇਹੀ ਹੋਵੇਗਾ ਕਿ ਪਤਾ ਨਹੀਂ। ਜੋ ਇਸ ਜੀਵਨ ਵਿੱਚ ਧਨ ਦੀ ਇੱਕਤ੍ਰਤਾ, ਸੁੰਦਰ ਮਕਾਨ, ਜ਼ਮੀਨ ਜਾਇਦਾਦ ਕੀ ਇਹ ਸਭ ਕੁਝ ਇਥੇ ਰਹਿਣ ਵਾਲਾ ਨਹੀਂ ਹੈ ? ਕੀ ਇਹ ਧਨ ਨਾਲ ਜਾਵੇਗਾ ? ਅਜਿਹੇ ਇਥੇ ਰਹਿਣ ਵਾਲੇ ਧਨ ਨੂੰ ਇਕੱਠਾ ਕਰਨ ਵਾਲਾ ਜੋ ਪੁਰਸ਼ ਹੈ ਉਸਨੂੰ ਸਤਿਗੁਰੂ ਜੀ ਮੂਰਖ ਕਹਿੰਦੇ ਹਨ ਤੇ ਅਗਲੀ ਤੁਕ ਵਿੱਚ ਦਸਦੇ ਹਨ :

## *ਮਨਮੁਖ ਭੂਲੇ; ਅੰਧ ਗਾਵਾਰ ॥*

ਮਨਮੁਖ=ਮਨ ਨੂੰ ਮੁਖੀ ਬਣਾ ਕੇ ਉਸ ਦੇ ਮਗਰ ਤੁਰਨ ਵਾਲੇ ਪੁਰਸ਼ ਨੂੰ ਮਨਮੁਖ ਕਿਹਾ ਜਾਂਦਾ ਹੈ ਉਹ ਮਨਮੁਖ ਮੂਰਖ ਅੰਧ=ਅਗਿਆਨ ਵਿੱਚ ਭੁਲੇ ਹੋਏ ਹਨ। ਇਹ ਨਾਸਵਾਨ ਧਨ ਪ੍ਰਾਪਤ ਕਰਨ ਵਾਲੇ ਨੂੰ ਦੁਖੀ ਰਖਦਾ ਹੈ।

## *ਬਿਖਿਆ ਕੈ ਧਨਿ; ਸਦਾ ਦੁਖੁ ਹੋਇ ॥*
## *ਨਾ ਸਾਥਿ ਜਾਇ; ਨ ਪਰਾਪਤਿ ਹੋਇ ॥੧॥*

ਇਹ ਧਨਿ ਬਿਖਿਆ=ਵਿਹੁ ਭਾਵ ਜ਼ਹਿਰ ਰੂਪ ਹੈ, [ਜਿਸ ਤਰ੍ਹਾਂ ਜ਼ਹਿਰ ਦੁਖ ਦਿੰਦੀ ਹੈ ਇਸੇ ਤਰ੍ਹਾਂ] ਇਸ ਧਨ ਤੋਂ ਵੀ ਸਦਾ ਹੀ ਦੁਖ ਪ੍ਰਾਪਤ ਹੁੰਦਾ ਹੈ। ਪਹਿਲੀ ਤਾਂ ਗੱਲ ਇਹ ਹੈ ਕਿ ਇੱਛਾ ਅਨੁਸਾਰ ਅੱਜ ਤੱਕ ਕਿਸੇ ਨੂੰ ਧਨ ਪ੍ਰਾਪਤ ਨਹੀਂ ਹੋਇਆ। ਜਿਤਨਾ ਧਨ ਜੋੜਿਆ ਉਤਨੀ ਹੀ ਇੱਛਾ ਹੋਰ ਵਧਦੀ ਗਈ। ਜੇ ਕਿਸੇ ਨੂੰ ਪ੍ਰਾਪਤ ਹੋ ਵੀ ਜਾਵੇ ਤਾਂ ਫਿਰ ਪ੍ਰਲੋਕ ਨੂੰ ਸਾਥ=ਨਾਲ ਨਹੀਂ ਜਾਂਦਾ॥੧॥ ਜੈਸਾ ਕਿ :

**੧. ਕੋਟਿ ਜੋਰੇ ਲਾਖ ਕ੍ਰੋਰੇ ਮਨੁ ਨ ਹੋਰੇ ॥ ਪਰੈ ਪਰੈ ਹੀ ਕਉ ਲੁਝੀ ਹੇ ॥੧॥**

[ਗਉੜੀ ਮਹਲਾ ੫, ਅੰਗ ੨੧੩]

**੨. ਬਹੁਤ ਜਤਨ ਪ੍ਰਾਣੀ ਕਰੈ ਅਤਿ ਕਲੇਸਤਾ ਹੇਤ ॥**
**ਜੁਰੈ ਤਾਂ ਰੱਛਾ ਨਿਪਟਿ ਦੁਖ, ਜਾਇ ਤ ਪ੍ਰਾਣ ਸਮੇਤ ॥** [ਵਿਚਾਰ ਮਾਲਾ ਬਿਸ੍ਰਾਮ ੪]

ਅਨਾਥ ਪੁਰੀ ਜੀ ਕਹਿੰਦੇ ਹਨ ਕਿ ਇਸ ਧਨ ਤੋਂ ਪ੍ਰਤੱਖ ਰੂਪ ਵਿੱਚ ਤਿੰਨ ਤਰ੍ਹਾਂ ਦਾ ਦੁੱਖ ਪ੍ਰਾਪਤ ਹੁੰਦਾ ਹੈ। ਪਹਿਲਾਂ ਤਾਂ ਮਨੁੱਖ ਧਨ ਨੂੰ ਇਕੱਠਾ ਕਰਨ ਲਈ ਅਤਿਅੰਤ ਕਸ਼ਟਾਂ ਨੂੰ ਦੇਣ ਵਾਲੇ ਜਤਨ ਕਰਦਾ ਹੈ, ਜੇ ਧਨ ਇਕੱਠਾ ਹੋ ਜਾਵੇ ਤਾਂ ਫਿਰ ਇਸ ਦੀ ਰੱਖਿਆ ਕਰਨ ਦਾ ਦੁੱਖ ਪ੍ਰਾਪਤ ਹੁੰਦਾ ਹੈ, ਤੀਜਾ ਜੇ ਧਨ ਚਲਾ ਜਾਵੇ ਤਾਂ ਕਈ ਵਾਰ ਪ੍ਰਾਣਾਂ ਦੇ ਸਮੇਤ ਹੀ ਜਾਂਦਾ ਹੈ। ਭਾਵ ਧਨ ਦੇ ਹਉਕੇ ਵਿੱਚ ਹੀ ਪ੍ਰਾਣੀ ਦਮ ਤੋੜ ਜਾਂਦਾ ਹੈ। ਕਈ ਧਨਵਾਨਾਂ ਨਾਲ ਸੰਸਾਰ ਵਿੱਚ ਐਸਾ ਹੋਇਆ ਹੈ ਕਿ ਜਦੋਂ ਚੋਰ ਉੱਚਕੇ, ਜਾਂ ਸਰਕਾਰ ਵੱਲੋਂ ਇਨਕਮ ਆਦਿ ਦੇ ਟੈਕਸ ਵਿੱਚ ਪਕੜਿਆ ਹੋਇਆ ਕਾਲਾ ਧਨ ਜਾਣ ਲੱਗਿਆਂ ਪ੍ਰਾਣਾਂ ਨੂੰ ਵੀ ਨਾਲ ਹੀ ਲੈ ਗਿਆ।

## *ਸਾਚਾ ਧਨੁ; ਗੁਰਮਤੀ ਪਾਏ ॥ ਕਾਚਾ ਧਨੁ; ਫੁਨਿ ਆਵੈ ਜਾਏ ॥ਰਹਾਉ॥*

ਗੁਰੂ ਦੀ ਮਤੀ=ਸਿਖਿਆ ਨੂੰ ਧਾਰਨ ਕਰਨ ਵਾਲੇ ਨਾਮ ਰੂਪ ਸੱਚੇ ਧਨ ਨੂੰ ਪਾਉਂਦੇ ਹਨ। ਸੱਚੇ ਧਨ ਦੇ ਵਪਾਰੀ ਸੰਤ ਜਨ ਹਿਰਦੇ ਵਿੱਚ ਨਿਸਚਾ ਕਰਦੇ ਹਨ ਕਿ ਸੰਸਾਰੀ ਜੋ ਕੱਚਾ ਧਨ ਹੈ ਫੁਨਿ=ਪੁਨਾ ਆਵੈ ਜਾਏ=ਆਉਣ ਜਾਣ ਵਾਲਾ ਹੈ। ਇਸ ਲਈ ਸੰਸਾਰੀ ਧਨ ਉਹਨਾਂ ਕੋਲ ਆਵੈ=ਆ ਜਾਵੇ ਤਾਂ ਹਰਖ ਭਾਵ ਖੁਸ਼ ਨਹੀਂ ਹੁੰਦੇ ਜੇ ਚਲਾ ਜਾਵੇ ਤਾਂ ਸੋਗ ਭਾਵ ਗ਼ਮ ਨਹੀਂ ਕਰਦੇ॥ਰਹਾਉ॥ ਜੈਸਾ ਕਿ :

**ਆਵਤ ਹਰਖ ਨ ਜਾਵਤ ਦੂਖਾ ਨਹ ਬਿਆਪੈ ਮਨ ਰੋਗਨੀ ॥**

[ਰਾਮਕਲੀ ਮਹਲਾ ੫, ਅੰਗ ੮੮੩]

ਨਾਮ ਰੂਪੀ ਧਨ ਦੇ ਬਹੁਤ ਸਾਰੇ ਪ੍ਰਮਾਣ ਗੁਰਬਾਣੀ ਵਿੱਚ ਆਏ ਹਨ ਜੋ ਸਾਨੂੰ ਨਾਮ ਧਨ ਦੇ ਇਕੱਠਾ ਕਰਨ ਲਈ ਪ੍ਰੇਰਨਾ ਕਰਦੇ ਹਨ। ਜੈਸਾ ਕਿ :

੧. **ਐਸਾ ਹਰਿ ਧਨੁ ਸੰਚੀਐ ਭਾਈ ॥**
**ਭਾਹਿ ਨ ਜਾਲੈ ਜਲਿ ਨਹੀ ਡੂਬੈ ਸੰਗੁ ਛੋਡਿ ਕਰਿ ਕਤਹੁ ਨ ਜਾਈ ॥੧॥ਰਹਾਉ॥**
[ਆਸਾ ਮਃ ੫, ਅੰਗ ੩੭੫]

੨. **ਅਗਨਿ ਨ ਦਹੈ ਪਵਨੁ ਨਹੀ ਮਗਨੈ ਤਸਕਰੁ ਨੇਰਿ ਨ ਆਵੈ ॥**
**ਰਾਮ ਨਾਮ ਧਨੁ ਕਰਿ ਸੰਚਉਨੀ ਸੋ ਧਨੁ ਕਤ ਹੀ ਨ ਜਾਵੈ ॥੧॥**
[ਗਉੜੀ ਕਬੀਰ ਜੀ, ਅੰਗ ੩੩੬]

੩. **ਇਹੁ ਧਨੁ ਅਖੁਟੁ ਨ ਨਿਖੁਟੈ ਨ ਜਾਇ ॥ ਪੂਰੈ ਸਤਿਗੁਰਿ ਦੀਆ ਦਿਖਾਇ ॥**
[ਧਨਾਸਰੀ ਮਃ ੩, ਅੰਗ ੬੬੩]

੪. **ਹਰਿ ਧਨੁ ਸੰਚਹੁ ਰੇ ਜਨ ਭਾਈ ॥** [ਮਾਰੂ ਮਃ ੧, ਅੰਗ ੧੦੩੯]

ਕੱਚੇ ਧਨ ਦੇ ਜੋੜਨ ਵਿੱਚ ਲੱਗੇ ਹੋਏ ਮਨਮੁਖ ਪੁਰਸ਼ ਦੀ ਹਾਲਤ ਕਥਨ ਕਰਦੇ ਹਨ।

## *ਮਨਮੁਖਿ ਭੂਲੇ; ਸਭਿ ਮਰਹਿ ਗਵਾਰ ॥*
## *ਭਵਜਲਿ ਡੂਬੇ; ਨ ਉਰਵਾਰਿ ਨ ਪਾਰਿ ॥*

ਜੋ ਮਨਮੁਖਤਾਈ ਵਿੱਚ ਭੁੱਲੇ ਹੋਏ ਪੁਰਸ਼ ਹਨ ਉਹ ਸਾਰੇ ਮੂਰਖ ਮਰਦੇ [ਜੰਮਦੇ] ਹਨ ਤੇ ਭਵਜਲਿ=ਸੰਸਾਰ ਰੂਪੀ ਸਮੁੰਦਰ ਦੇ ਵਿਸ਼ੇ ਵਿਕਾਰਾਂ **ਵਾ:** ਪਦਾਰਥਾਂ ਦੇ ਪਾਣੀ ਵਿੱਚ ਡੁੱਬ ਗਏ ਹਨ ਉਹ ਨਾ ਤਾਂ ਉਰਾਰ ਦਾ ਕੰਢਾ ਗਿਆਨ ਪਾ ਸਕਦੇ ਹਨ ਅਤੇ ਨਾ ਹੀ ਪਾਰ ਦਾ ਕੰਢਾ ਮੁਕਤ ਪਦਵੀ ਪਾਉਂਦੇ ਹਨ।

## *ਸਤਿਗੁਰੁ ਭੇਟੇ; ਪੂਰੈ ਭਾਗਿ ॥ ਸਾਚਿ ਰਤੇ; ਅਹਿਨਿਸਿ ਬੈਰਾਗਿ ॥੨॥*

ਸਤਿਗੁਰੂ ਦੇ ਮਿਲਾਪ ਵਿੱਚ ਪੂਰੇ ਭਾਗਾਂ ਦੀ ਸ਼ਕਤੀ ਕੰਮ ਕਰਦੀ ਹੈ ਕਿਉਂਕਿ ਜਿਸ ਦੇ ਅਧੂਰੇ ਭਾਗ ਹੋਣ ਉਸਨੂੰ ਅਧੂਰਾ ਗੁਰੂ ਮਿਲਦਾ ਹੈ, ਜਿਸ ਦੇ ਪੂਰੇ ਭਾਗ ਹੋਣ ਉਸਨੂੰ ਪੂਰੇ ਸਤਿਗੁਰੂ ਜੀ ਭੇਟੇ=ਮਿਲਦੇ ਹਨ। ਜੋ ਸਚੇ ਵਾਹਿਗੁਰੂ ਦੇ ਨਾਮ ਵਿੱਚ ਰਤੇ=ਤਦਾਕਾਰ ਹੋਏ ਹਨ ਉਹ ਗੁਰਮੁਖਿ ਅਹਿਨਿਸਿ=ਦਿਨ ਰਾਤ ਸੰਸਾਰ ਦੇ ਰਾਗਿ=ਪ੍ਰੇਮ ਤੋਂ ਬੈ=ਰਹਿਤ ਹੋਏ ਹਨ ਭਾਵ ਸੰਸਾਰ ਵਾ-ਗ੍ਰਹਿਸਤ ਵਿੱਚ ਰਹਿੰਦੇ ਹੋਏ ਰਾਤ ਦਿਨ ਇਸ ਤੋਂ ਬੈਰਾਗਿ=ਵੈਰਾਗੀ ਰਹਿੰਦੇ ਹਨ ॥੨॥

## *ਚਹੁ ਜੁਗ ਮਹਿ; ਅੰਮ੍ਰਿਤੁ ਸਾਚੀ ਬਾਣੀ ॥ ਪੂਰੈ ਭਾਗਿ; ਹਰਿ ਨਾਮਿ ਸਮਾਣੀ ॥*

ਚਹੁ=ਚਾਰੇ ਜੁਗਾਂ ਵਿੱਚ ਸਤਿਗੁਰੂ ਜੀ ਦੀ ਅੰਮ੍ਰਿਤ ਰੂਪ ਬਾਣੀ ਸਾਚੀ=ਸੱਚੀ ਹੈ। ਜਿਨ੍ਹਾਂ ਦੀ ਸ਼ਰਧਾ ਬਾਣੀ ਨਾਲ ਜੁੜੀ ਹੈ ਉਹ ਪੂਰੈ ਭਾਗਿ=ਵਡੇ ਭਾਗਾਂ ਵਾਲੇ ਗੁਰਮੁਖਾਂ ਦੀ ਬੁੱਧੀ ਹਰਿ=ਵਾਹਿਗੁਰੂ ਦੇ ਨਾਮ ਵਿੱਚ ਸਮਾਣੀ=ਲੀਨ ਹੋਈ ਹੈ। ਜੈਸਾ ਕਿ :

**ਬਾਣੀ ਵਜੀ ਚਹੁ ਜੁਗੀ ਸਚੋ ਸਚੁ ਸੁਣਾਏ ॥** [ਸਿਰੀਰਾਗੁ ਮਹਲਾ ੩, ਅੰਗ ੩੫]

ਸਤਿਗੁਰੂ ਜੀ ਦੀ ਅੰਮ੍ਰਿਤ ਮਈ ਬਾਣੀ ਦਾ ਸੱਚਾ ਸਿਧਾਂਤ ਇਕ ਰਸ ਰਹੇਗਾ। ਜੁਗ ਬਦਲ ਸਕਦੇ ਹਨ ਪਰ ਜਿਵੇਂ ਪ੍ਰਮੇਸਰ ਅਚੱਲ ਹੈ ਇਸੇ ਤਰ੍ਹਾਂ ਉਸ ਦੀ ਬਾਣੀ ਵੀ ਅਚੱਲ ਹੈ। ਜਿਹੜਾ ਜੀਵ ਇਸ ਬਾਣੀ ਨਾਲ ਲਿਵ ਬਿਰਤੀ ਜੋੜਦਾ ਹੈ ਉਸ ਦੇ ਮਨ ਵਿੱਚ ਨਾਮ ਦਾ ਵਾਸਾ ਹੁੰਦਾ ਹੈ। ਜੈਸਾ ਕਿ :

**ਇਹ ਬਾਣੀ ਜੋ ਜੀਅਹੁ ਜਾਣੈ ਤਿਸੁ ਅੰਤਰਿ ਰਵੈ ਹਰਿ ਨਾਮਾ॥੧॥ਰਹਾਉ॥**
[ਬਿਲਾਵਲੁ ਮਹਲਾ ੩, ਅੰਗ ੭੯੭]

## *ਸਿਧ ਸਾਧਿਕ; ਤਰਸਹਿ ਸਭਿ ਲੋਇ॥ ਪੂਰੈ ਭਾਗਿ; ਪਰਾਪਤਿ ਹੋਇ॥੩॥*

ਸਿਧ=ਜਿਸਨੂੰ ਅਠਾਰਾਂ ਪ੍ਰਕਾਰ ਦੀਆਂ ਸਿਧੀਆਂ ਪ੍ਰਾਪਤ ਹੋਣ, ਸਾਧਿਕ ਨਾਮ ਜਗਿਆਸੂ ਦਾ ਹੈ। ਭਾਵ ਸਿਧ, ਸਾਧਿਕ ਅਤੇ ਹੋਰ ਬਹੁਤ ਸਾਰੇ ਲੋਕ ਬਾਣੀ ਨੂੰ ਤਰਸਹਿ=ਲੋਚਦੇ ਹਨ ਪਰ ਬਾਣੀ ਦੀ ਪਰਾਪਤੀ ਪੂਰੇ ਭਾਗਾਂ ਨਾਲ ਹੀ ਹੁੰਦੀ ਹੈ॥੩॥

## *ਸਭੁ ਕਿਛੁ ਸਾਚਾ; ਸਾਚਾ ਹੈ ਸੋਇ॥ ਊਤਮ ਬ੍ਰਹਮੁ; ਪਛਾਣੈ ਕੋਇ॥*

ਜਿਨ੍ਹਾਂ ਨੂੰ ਉਸ ਵਾਹਿਗੁਰੂ ਦਾ ਸੱਚਾ ਨਾਮ ਧਨ ਪ੍ਰਾਪਤ ਹੋਇਆ ਹੈ ਉਹਨਾਂ ਨੂੰ ਸਭ ਥਾਈਂ ਸੱਚਾ ਵਾਹਿਗੁਰੂ ਦਿਸਦਾ ਹੈ। ਇਸ ਦ੍ਰਿਸ਼ਟੀ ਵਾਲਾ ਕੋਈ ਵਿਰਲਾ ਹੀ ਊਤਮ=ਸ੍ਰੇਸ਼ਟ ਬ੍ਰਹਮ ਨੂੰ ਪਛਾਣਦਾ ਹੈ। **ਅਥਵਾ** ਉਨ੍ਹਾਂ ਦਾ ਸਭ ਕੁਝ ਸੱਚਾ ਹੈ ਜਿਨਾਂ ਕੋਲ ਸੱਚਾ ਨਾਮ ਧਨ ਹੈ। ਜੋ ਕੋਈ ਬ੍ਰਹਮ ਨੂੰ ਪਛਾਣਦਾ ਹੈ। ਸੋਇ=ਉਹ ਪੁਰਸ਼ ਉੱਤਮ ਹੈ। ਜੈਸਾ ਕਿ :

੧. **ਸਭੁ ਕਿਛੁ ਸਚੋ ਸਚੁ ਹੈ ਗੁਰਿ ਸੋਝੀ ਪਾਈ॥੧੬॥** [ਵਾਰ ਰਾਮਕਲੀ ਮਃ ੩, ਅੰਗ ੯੫੫]

੨. **ਸਭੁ ਕਿਛੁ ਸਾਚਾ ਆਪੇ ਆਪੈ॥੧॥** [ਗਉੜੀ ਮਹਲਾ ੩, ਅੰਗ ੧੫੮]

## *ਸਚੁ ਸਾਚਾ; ਸਚੁ ਆਪਿ ਦ੍ਰਿੜਾਏ॥*

ਸੱਚਾ ਵਾਹਿਗੁਰੂ ਆਪੇ ਹੀ ਸੱਚੇ ਨਾਮ ਦਾ ਸਚੁ=ਨਿਸਚਾ ਦ੍ਰਿੜ੍ਹ ਕਰਾਉਂਦਾ ਹੈ।

## *ਨਾਨਕ ਆਪੇ ਵੇਖੈ; ਆਪੇ ਸਚਿ ਲਾਏ॥੪॥੭॥*

ਸਤਿਗੁਰੂ ਜੀ ਆਖਦੇ ਹਨ ਕਿ ਉਹ ਵਾਹਿਗੁਰੂ ਆਪ ਹੀ ਸਚ ਵਿੱਚ ਲਾਉਂਦਾ ਹੈ ਫਿਰ ਆਪੇ ਹੀ ਕ੍ਰਿਪਾ ਦ੍ਰਿਸ਼ਟੀ ਕਰਕੇ ਵੇਖਦਾ ਹੈ॥੪॥੭॥

ਵਾਹਿਗੁਰੂ ਜੀ ਕਾ ਖ਼ਾਲਸਾ॥ ਵਾਹਿਗੁਰੂ ਜੀ ਕੀ ਫ਼ਤਹਿ॥

ਮੁਖਵਾਕ ਨੰਬਰ ੮੯ [ਆਦਿ ਅੰਗ ੬੬੬]

***ਧਨਾਸਰੀ ਮਹਲਾ ੩ ॥ ਨਾਵੈ ਕੀ ਕੀਮਤਿ ਮਿਤਿ ਕਹੀ ਨ ਜਾਇ ॥ ਸੇ ਜਨ ਧੰਨੁ ਜਿਨ ਇਕ ਨਾਮਿ ਲਿਵ ਲਾਇ ॥ ਗੁਰਮਤਿ ਸਾਚੀ ਸਾਚਾ ਵੀਚਾਰੁ ॥ ਆਪੇ ਬਖਸੇ ਦੇ ਵੀਚਾਰੁ ॥੧॥ ਹਰਿ ਨਾਮੁ ਅਚਰਜੁ ਪ੍ਰਭੁ ਆਪਿ ਸੁਣਾਏ ॥ ਕਲੀ ਕਾਲ ਵਿਚਿ ਗੁਰਮੁਖਿ ਪਾਏ ॥੧॥ਰਹਾਉ॥ ਹਮ ਮੂਰਖ ਮੂਰਖ ਮਨ ਮਾਹਿ ॥ ਹਉਮੈ ਵਿਚਿ ਸਭ ਕਾਰ ਕਮਾਹਿ ॥ ਗੁਰ ਪਰਸਾਦੀ ਹੰਉਮੈ ਜਾਇ ॥ ਆਪੇ ਬਖਸੇ ਲਏ ਮਿਲਾਇ ॥੨॥ ਬਿਖਿਆ ਕਾ ਧਨੁ ਬਹੁਤੁ ਅਭਿਮਾਨੁ ॥ ਅਹੰਕਾਰਿ ਡੂਬੈ ਨ ਪਾਵੈ ਮਾਨੁ ॥ ਆਪੁ ਛੋਡਿ ਸਦਾ ਸੁਖੁ ਹੋਈ ॥ ਗੁਰਮਤਿ ਸਾਲਾਹੀ ਸਚੁ ਸੋਈ ॥੩॥ ਆਪੇ ਸਾਜੇ ਕਰਤਾ ਸੋਇ ॥ ਤਿਸੁ ਬਿਨੁ ਦੂਜਾ ਅਵਰੁ ਨ ਕੋਇ ॥ ਜਿਸੁ ਸਚਿ ਲਾਏ ਸੋਈ ਲਾਗੈ ॥ ਨਾਨਕ ਨਾਮਿ ਸਦਾ ਸੁਖੁ ਆਗੈ ॥੪॥੮॥***

## *ਧਨਾਸਰੀ ਮਹਲਾ ੩ ॥*

ਇਹ ਅੰਮ੍ਰਿਤ ਬਚਨ ਸਾਹਿਬ ਸ੍ਰੀ ਗੁਰੂ ਅਮਰਦਾਸ ਜੀ ਸੰਗਤਾਂ ਪ੍ਰਤੀ ਉਚਾਰ ਕੇ ਨਾਮ ਦੀ ਮਹਿਮਾ ਦੱਸ ਰਹੇ ਹਨ।

## *ਨਾਵੈ ਕੀ ਕੀਮਤਿ ਮਿਤਿ; ਕਹੀ ਨ ਜਾਇ ॥*

ਨਾਮ ਦੀ ਮਿਤਿ=ਮਰਿਯਾਦਾ ਅਤੇ ਉਸ ਦੀ ਪ੍ਰਾਪਤੀ ਰੂਪ ਕੀਮਤ ਕਹੀ ਨਹੀਂ ਜਾਂਦੀ। ਜੈਸਾ ਕਿ :

੧. **ਬਹੁ ਸਾਸਤ੍ਰ ਬਹੁ ਸਿਮ੍ਰਿਤੀ ਪੇਖੇ ਸਰਬ ਢਢੋਲਿ ॥**
**ਪੂਜਸਿ ਨਾਹੀ ਹਰਿ ਹਰੇ ਨਾਨਕ ਨਾਮ ਅਮੋਲ ॥੧॥** [ਗਉੜੀ ਮਹਲਾ ੫, ਅੰਗ ੨੬੫]

੨. **ਸਾਈ ਨਾਮੁ ਅਮੋਲੁ ਕੀਮ ਨ ਕੋਈ ਜਾਣਦੋ ॥** [ਸਿਰੀਰਾਗ ਮਹਲਾ ੫, ਅੰਗ ੮੧]

## *ਸੇ ਜਨ ਧੰਨੁ; ਜਿਨ ਇਕ ਨਾਮਿ ਲਿਵ ਲਾਇ ॥*

ਧੰਨਤਾ ਦੇ ਯੋਗ ਉਹ ਜਨ=ਭਗਤ ਹਨ ਜਿਨ੍ਹਾਂ ਨੇ ਇਕ ਵਾਹਿਗੁਰੂ ਦੇ ਨਾਮ ਵਿੱਚ ਲਿਵ=ਬਿਰਤੀ ਲਾਈ ਹੈ। ਜੈਸਾ ਕਿ :

੧. **ਸੇ ਧੰਨੁ ਸੇ ਧੰਨੁ ਜਿਨ ਹਰਿ ਧਿਆਇਆ ਜੀ ਜਨੁ ਨਾਨਕੁ ਤਿਨ ਬਲਿ ਜਾਸੀ ॥੩॥** [ਆਸਾ ਮਹਲਾ ੪, ਅੰਗ ੧੧]

੨. **ਸੇ ਧੰਨੁ ਵਡੇ ਸਤ ਪੁਰਖਾ ਪੂਰੇ ਜਿਨ ਗੁਰਮਤਿ ਨਾਮੁ ਧਿਆਇਆ ॥** [ਆਸਾ ਮਹਲਾ ੪, ਅੰਗ ੪੪੫]

## *ਗੁਰਮਤਿ ਸਾਚੀ; ਸਾਚਾ ਵੀਚਾਰੁ ॥ ਆਪੇ ਬਖਸੇ; ਦੇ ਵੀਚਾਰੁ ॥੧॥*

ਚਾਰ ਪ੍ਰਕਾਰ ਦੀ ਮਤਿ :—ਅਨਮਤਿ, ਮਨਮਤਿ, ਦੁਰਮਤਿ ਅਤੇ ਗੁਰਮਤਿ ਵਿਚੋਂ ਸਭ ਤੋਂ ਸ੍ਰੇਸ਼ਟ ਗੁਰੂ ਦੀ ਮੱਤ ਭਾਵ ਗੁਰੂ ਦੀ ਸਿਖਿਆ ਹੈ। ਗੁਰਾਂ ਦੀ ਸੱਚੀ ਸਿਖਿਆ ਹੀ ਸੱਚਾ ਆਤਮਿਕ ਵੀਚਾਰ ਦੇਣ ਵਾਲੀ ਹੈ। ਗੁਰੂ ਆਪ ਹੀ ਬਖਸੇ=ਬਖਸ਼ਿਸ਼ ਕਰਕੇ ਸ਼ੁਭ-ਵੀਚਾਰ, ਬਿਬੇਕ ਬੁਧ ਦਿੰਦਾ ਹੈ। ਗੁਰੂ ਦੀ ਸਿਖਿਆ ਹੀ ਜੀਵ ਦੇ ਕੰਮ ਆਉਣ ਵਾਲੀ ਹੈ ਜੈਸਾ ਕਿ ਫੁਰਮਾਨ ਹੈ। ਜੈਸਾ ਕਿ :

**੧. ਗੁਰ ਕੀ ਮਤਿ ਜੀਇ ਆਈ ਕਾਰਿ ॥੧॥** [ਗਉੜੀ ਮਃ ੧, ਅੰਗ ੨੨੧]

**੨. ਗੁਰਮਤਿ ਸਤਿ ਕਰਿ ਚੰਚਲ ਅਚਲ ਭਏ, ਮਹਾਂ ਮਲ ਮੂਤ੍ਰ ਧਾਰੀ ਨਿਰਮਲ ਕੀਨੇ ਹੈਂ ॥**
**ਗੁਰਮਤਿ ਸਤਿ ਕਰਿ ਜੋਨਿ ਕੈ ਅਜੋਨਿ ਭਏ, ਕਾਲ ਸੈ ਅਕਾਲ ਕੈ ਅਮਰ ਪਦ ਦੀਨੇ ਹੈਂ ॥**
**ਗੁਰਮਤਿ ਸਤਿ ਕਰਿ ਹਉਮੈ ਖੋਇ ਹੋਇ ਰੇਨ, ਤ੍ਰਿਕੁਟੀ ਤ੍ਰਿਬੇਨੀ ਪਾਰਿ ਆਪਾ ਆਪ ਚੀਨੇ ਹੈਂ ॥**
**ਗੁਰਮਤਿ ਸਤਿ ਕਰਿ ਬਰਨ ਅਬਰਨ ਭਏ, ਭੈ ਭ੍ਰਮ ਨਿਵਾਰਿ ਡਾਰਿ ਨਿਰਭੈ ਕੈ ਲੀਨੇ ਹੈਂ ॥੨੪॥**
[ਕਬਿਤ ਭਾਈ ਗੁਰਦਾਸ ਜੀ, ੨੪]

**੩. ਗੁਰਮਤਿ ਸਾਚੀ ਸਬਦੁ ਹੈ ਸਾਰੁ ॥ ਹਰਿ ਕਾ ਨਾਮੁ ਰਖੈ ਉਰ ਧਾਰਿ ॥੭॥**
[ਮਲਾਰ ਮਃ ੧, ਅੰਗ ੧੨੭੫]

## *ਹਰਿ ਨਾਮੁ ਅਚਰਜੁ; ਪ੍ਰਭੁ ਆਪਿ ਸੁਣਾਏ ॥*

ਅਸਚਰਜ ਪ੍ਰਭੂ ਵਾਹਿਗੁਰੂ ਆਪ ਹੀ ਗੁਰੂ ਰੂਪ ਹੋ ਕੇ ਹਰਿ=ਵਾਹਿਗੁਰੂ ਨਾਮ ਜਗਿਆਸੂ ਨੂੰ ਸੁਣਾਉਣ ਵਾਲਾ ਹੈ।

## *ਕਲੀ ਕਾਲ ਵਿਚਿ; ਗੁਰਮੁਖਿ ਪਾਏ ॥੧॥ਰਹਾਉ॥*

ਕਲੀ ਕਾਲ=ਕਲਜੁਗ ਦੇ ਸਮੇਂ ਵਿੱਚ ਗੁਰਮੁਖਿ ਸੁਭਾਅ ਧਾਰਨ ਕਰਨ ਵਾਲਾ ਹੀ ਸਤਿਗੁਰੂ ਤੋਂ ਨਾਮ ਪ੍ਰਾਪਤ ਕਰਦਾ ਹੈ ॥੧॥ਰਹਾਉ॥

## *ਹਮ ਮੂਰਖ; ਮੂਰਖ ਮਨ ਮਾਹਿ ॥*

ਹਮ ਫਾਰਸੀ ਵਿੱਚ ਤਮਾਮ ਨੂੰ ਕਹਿੰਦੇ ਹਨ। ਤਮਾਮ ਭਾਵ ਸਾਰੇ ਜੀਵ ਮਨ ਵਿੱਚ ਮੂਰਖਤਾ ਹੋਣ ਕਰਕੇ ਮੂਰਖ ਹਨ।

## *ਹਉਮੈ ਵਿਚਿ; ਸਭ ਕਾਰ ਕਮਾਹਿ ॥*

ਸਾਰੇ ਜੀਵ ਹਉਮੈ=ਹੰਗਤਾ ਮਮਤਾ ਵਿੱਚ ਹੀ ਕਾਰ=ਕੰਮ ਕਮਾਹਿ=ਕਰਦੇ ਹਨ। ਨੋਟ :—ਕਾਰ ੧. ਸੰਸਕ੍ਰਿਤ, ਕਾਰ=ਕੰਮ, ਪਰ ਇਹ ਪਦਾਂ ਦੇ ਅਖੀਰ ਜੁੜਵਾਂ ਹੀ ਲਗਦਾ ਹੈ, ਜੈਸੇ ਉਪਕਾਰ। ੨. 'ਕਾਰ' ਫਾਰਸੀ ਪਦ ਹੈ, ਕੰਮ ਅਰਥ ਵਿੱਚ। ਇਹ ਕੰਮ ਵਾਂਗੂ ਸੁਤੰਤ੍ਰ ਬੀ ਤੇ ਨਾਲ ਜੁੜ ਕੇ ਵਰਤੀਂਦਾ ਹੈ, ਜੈਸੇ ਕਾਰ=ਕੰਮ। ਕਾਰ ਬੰਦ ਅਮਲ ਕਰਨ ਵਾਲਾ। ਕਾਰ ਸ਼ਿਨਾਸ=ਕੰਮ ਪਛਾਨਣ ਵਾਲਾ।

ਆਮ ਜੀਵਾਂ ਦੀ ਤਾਂ ਗੱਲ ਹੀ ਕੀ ਹੈ ਹਉਮੈ ਵਿੱਚ ਆ ਕੇ ਦੇਵਤੇ ਵੀ ਕਿਰਿਆ ਕਰਦੇ ਦੇਖੇ ਗਏ ਹਨ ਇਸੇ ਲਈ ਚੌਥੇ ਪਾਤਸ਼ਾਹ ਸ੍ਰੀ ਗੁਰੂ ਰਾਮਦਾਸ ਜੀ ਸੂਹੀ ਰਾਗਨੀ ਵਿੱਚ ਫੁਰਮਾਨ ਕਰਦੇ ਹਨ। ਜੈਸਾ ਕਿ :

**੧. ਬ੍ਰਹਮਾ ਬਿਸਨੁ ਮਹਾਦੇਉ ਤ੍ਰੈ ਗੁਣ ਰੋਗੀ ਵਿਚਿ ਹਉਮੈ ਕਾਰ ਕਮਾਈ ॥**
**ਜਿਨਿ ਕੀਏ ਤਿਸਹਿ ਨ ਚੇਤਹਿ ਬਪੁੜੇ ਹਰਿ ਗੁਰਮੁਖਿ ਸੋਝੀ ਪਾਈ ॥੨॥**
[ਸੂਹੀ ਮਃ ੪, ਅੰਗ ੭੩੫]

ਜਦੋਂ ਐਡੇ-ਐਡੇ ਦੇਵਤਿਆਂ ਦੀ ਹਉਮੈ ਵਾਲੀ ਕਿਰਿਆ ਗੁਰਬਾਣੀ ਨੇ ਪ੍ਰਗਟ ਕੀਤੀ ਹੈ ਤਾਂ ਫਿਰ ਹੋਰ ਜੀਵਾਂ ਦੀ ਤਾਂ ਗੱਲ ਹੀ ਕੀ ਹੈ! ਹਉਮੈ ਇੱਕ ਉਹ ਦੀਵਾਰ ਹੈ ਜਿਸ ਦੇ ਓਹਲੇ ਵਿੱਚ ਪ੍ਰਮਾਤਮਾ ਨਜ਼ਰ ਨਹੀਂ ਆਉਂਦਾ। ਜੈਸਾ ਕਿ :

**ਭਾਂਭੀਰੀ ਕੇ ਪਾਤ ਪਰਦੋ ਬਿਨੁ ਪੇਖੇ ਦੂਰਾਇਓ ॥** [ਸੋਰਠਿ ਮਃ ੫, ਅੰਗ ੬੨੪]

ਭਾਵੇਂ ਵੇਖਣ ਵਿੱਚ ਭਾਂਭੀਰੀ ਦਾ ਖੰਭ ਇੱਕ ਬਹੁਤ ਬਰੀਕ ਪੜਦਾ ਹੈ ਇਸੇ ਤਰ੍ਹਾਂ ਹਉਮੈ ਨੂੰ ਬਰੀਕ ਤੋਂ ਬਰੀਕ

ਤੇ ਮੋਟੇ ਤੋਂ ਮੋਟੇ ਮੰਨਿਆ ਹੈ। ਜਦੋਂ ਵਿਚਾਰ ਦ੍ਰਿਸ਼ਟੀ ਨਾਲ ਦੇਖੀਏ ਤਾਂ ਹਰ ਇਕ ਮਨੁੱਖ ਦਾ ਕਰਮ ਹਉਮੈ ਨਾਲ ਸਬੰਧਤ ਨਜ਼ਰ ਆ ਰਿਹਾ ਹੈ। ਹਉਮੈ ਜੀਵ ਦੀ ਇਕ ਐਸੀ ਖ਼ੁਰਾਕ ਬਣ ਚੁੱਕੀ ਹੈ ਜੋ ਹਰ ਉਮਰ ਵਿਚ ਹਰ ਸਮੇਂ ਇਸ ਖ਼ੁਰਾਕ ਨੂੰ ਖਾਂਦਾ ਅਤ੍ਰਿਪਤ ਹੀ ਰਹਿੰਦਾ ਹੈ। ਕਿਸੇ ਮਨੁੱਖ ਨੂੰ ਰੋਟੀ ਦੀ ਭੁੱਖ ਲੱਗੀ ਹੋਵੇ ਤਾਂ ਰੋਟੀ ਖਾਣ ਤੋਂ ਉਪਰੰਤ ਚਾਰ ਪੰਜ ਘੰਟੇ ਲਈ ਰੋਟੀ ਦੀ ਲੋੜ ਨਹੀਂ ਸਮਝਦਾ, ਪਾਣੀ ਦੀ ਪਿਆਸ ਲਗੀ ਹੋਵੇ ਤਾਂ ਪਾਣੀ ਪੀਣ ਤੋਂ ਬਾਅਦ ਕਈ ਘੰਟੇ ਤੱਕ ਪਾਣੀ ਦੀ ਜ਼ਰੂਰਤ ਮਿਟ ਜਾਂਦੀ ਹੈ। ਮਿੱਠਾ ਖਾ ਕੇ ਮਿਠੇ ਪਦਾਰਥ ਵਲੋਂ ਮੂੰਹ ਮੁੜ ਜਾਂਦਾ ਹੈ ਇਸੇ ਤਰ੍ਹਾਂ ਹੋਰ ਪਦਾਰਥ ਸਮਝ ਲੈਣੇ, ਪਰ ਹਉਮੈ ਦੀ ਖ਼ੁਰਾਕ ਜੋ ਲੋਕਾਂ ਦੀ ਵਡਿਆਈ ਹੈ ਇਸ ਦੀ ਕਦੇ ਵੀ ਅਤੇ ਕਿਸੇ ਉਮਰ ਵਿੱਚ ਵੀ ਤ੍ਰਿਪਤੀ ਨਹੀਂ ਦੇਖੀ ਗਈ। ਸਤਿਗੁਰੂ ਜੀ ਨੇ ਮਨੁੱਖ ਦੀਆਂ ਤਿੰਨ ਅਵਸਥਾ ਬਾਲਪਨ, ਜੁਆਨੀ ਅਤੇ ਬਿਰਧ ਕਥਨ ਕੀਤੀਆਂ ਹਨ ਪਰ ਐਸਾ ਕਦੇ ਨਹੀਂ ਹੋਇਆ ਕਿ ਕਿਸੇ ਮਨੁੱਖ ਨੂੰ ਬਾਲਪਨ ਵਿਚ ਵਡਿਆਈ ਦੀ ਲੋੜ ਨਾ ਹੋਵੇ ਕਿਉਂਕਿ ਹਉਮੈ ਬਾਲਪਨ ਵਿੱਚ ਵੀ ਆਪਣੀ ਖ਼ੁਰਾਕ ਜੋ ਵਡਿਆਈ ਹੈ ਉਹ ਪ੍ਰਾਪਤ ਕਰਦੀ ਹੈ ਭਾਵੇਂ ਉਹ ਆਪਣੇ ਪਰਿਵਾਰ ਵਿਚ ਭੈਣ ਭਰਾ ਮਾਂ ਬਾਪ ਆਦਿ ਤੋਂ ਮਿਲਦੀ ਹੈ ਕਿਉਂਕਿ ਉਦੋਂ ਹਉਮੈ ਵੀ ਛੋਟੀ ਹੈ ਜਿਉਂ-ਜਿਉਂ ਉਮਰ ਵਧਦੀ ਜਾਂਦੀ ਹੈ ਤਿਉਂ-ਤਿਉਂ ਹਉਮੈ ਵੀ ਵੱਡੀ ਹੁੰਦੀ ਜਾਂਦੀ ਹੈ, ਫਿਰ ਇਹ ਨਗਰ ਸ਼ਹਿਰ ਦੇਸ਼ ਪ੍ਰਦੇਸ਼ਾਂ ਤੱਕ ਵੀ ਵਧ ਜਾਂਦੀ ਹੈ। ਜਵਾਨੀ ਤੋਂ ਬਾਅਦ ਬੁਢਾਪੇ ਵਿੱਚ ਵੀ ਕਦੇ ਐਸਾ ਨਹੀਂ ਦੇਖਿਆ ਗਿਆ ਕਿ ਕਿਸੇ ਬੁੱਢੇ ਨੂੰ ਵਡਿਆਈ ਦੀ ਲੋੜ ਨਾ ਹੋਵੇ, ਕਿਉਂਕਿ ਉਹ ਵੀ ਵਡਿਆਈ ਦੁਆਰਾ ਹਉਮੈ ਨੂੰ ਪਾਲ ਰਿਹਾ ਹੈ। ਬਿਰਧ ਅਵਸਥਾ ਵਿੱਚ ਭਾਵੇਂ ਹੱਥ, ਪੈਰ ਅੱਖਾਂ, ਕੰਨ, ਆਦਿ ਸਭ ਨਕਾਰਾ ਹੋ ਜਾਣ ਪਰ ਮੰਜੇ ਤੇ ਬੈਠਾ ਵੀ ਆਪਣੀ ਹਉਮੈ ਦੀ ਖ਼ੁਰਾਕ ਚਾਹੁੰਦਾ ਹੈ ਤੇ ਆਪਣੀ ਵਡਿਆਈ ਸੁਣ ਕੇ ਚੇਹਰੇ ਦਾ ਰੰਗ ਬਦਲਦਾ ਹੈ, ਖ਼ੁਸ਼ ਹੁੰਦਾ ਹੈ, ਅਖੀਰ ਉਹ ਅਵਸਥਾ ਵੀ ਆ ਜਾਂਦੀ ਹੈ ਜਦੋਂ ਮਨੁੱਖ ਨੂੰ ਚਮਚਿਆਂ ਨਾਲ ਪਾਈ ਦੁੱਧ ਦੀ ਇੱਕ ਬੂੰਦ ਵੀ ਨਹੀਂ ਪਚਦੀ ਤੇ ਕਿਤਨੀ ਹੈਰਾਨੀ ਦੀ ਗੱਲ ਹੈ ਕਿ ਹਉਮੈ ਦੀ ਭੁੱਖ ਦੇ ਕਾਰਨ ਵਡਿਆਈ ਉਸ ਉਮਰ ਵਿੱਚ ਵੀ ਹਜ਼ਮ ਹੋ ਰਹੀ ਹੈ। ਆਪਣੀ ਵਡਿਆਈ ਦੀ ਇੱਛਾ ਦੇ ਮਰਨ ਦਾ ਅਰਥ ਹੈ ਕਿ ਅੰਦਰ ਹਉਮੈ ਨਹੀਂ। ਆਪਣੀ ਵਡਿਆਈ ਦੀ ਇੱਛਾ ਰੱਖਣ ਦਾ ਅਰਥ ਹੈ ਕਿ ਅੰਦਰ ਹਉਮੈ ਹੈ। ਜਿਸਦੇ ਅੰਦਰੋਂ ਹਉਮੈ ਮਰ ਗਈ ਵਡਿਆਈ ਉਸ ਦੀ ਵੀ ਹੋਵੇਗੀ, ਪਰ ਉਹ ਲੋਕਾਂ ਦੀ ਵਡਿਆਈ ਨੂੰ ਸਵੀਕਾਰ ਨਹੀਂ ਕਰੇਗਾ ਉਹ ਕਹੇਗਾ ਕਿ ਇਹ ਵਡਿਆਈ ਮੇਰੀ ਨਹੀਂ ਪ੍ਰਮੇਸ਼ਰ ਦੀ ਵਡਿਆਈ ਹੈ। ਜੈਸਾ ਕਿ :

**ਕਹੁ ਨਾਨਕ ਸਭ ਤੇਰੀ ਵਡਿਆਈ ਕੋਈ ਨਾਉ ਨ ਜਾਣੈ ਮੇਰਾ ॥** [ਆਸਾ ਮਃ ੫, ਅੰਗ ੩੮੩]

ਜਦੋਂ ਕਿਸੇ ਮਨੁੱਖ ਨੂੰ ਮਾਰਨਾ ਹੋਵੇ ਤਾਂ ਉਸ ਦੇ ਮਾਰਨ ਦੇ ਅਨੇਕਾਂ ਤਰੀਕਿਆਂ ਵਿਚੋਂ ਸਭ ਤੋਂ ਵਧੀਆ ਤਰੀਕਾ ਇਹੀ ਹੈ ਕਿ ਉਸ ਦੀ ਖ਼ੁਰਾਕ ਬੰਦ ਕਰ ਦਿਓ ਹੋਰ ਯਤਨ ਕਰਨ ਦੀ ਲੋੜ ਨਹੀਂ ਕੇਵਲ ਖ਼ੁਰਾਕ ਤੇ ਕੰਟਰੋਲ ਰਖੋ ਕਿ ਉਸਨੂੰ ਖ਼ੁਰਾਕ ਨਾ ਮਿਲੇ, ਫਿਰ ਕੁਝ ਸਮੇਂ ਤੋਂ ਬਾਅਦ ਆਪ ਹੀ ਮਰ ਜਾਵੇਗਾ। ਉਸ ਦੇ ਮਰਨ ਦੇ ਤਿੰਨ ਪੜਾਅ ਬਣ ਜਾਣਗੇ। ਮੌਤ ਜਦੋਂ ਪਹਿਲੇ ਪੜਾਅ ਵਿੱਚ ਆਵੇਗੀ ਤਾਂ ਉਸ ਦਾ ਤੁਰਨਾ ਫਿਰਨਾ ਸਰੀਰ ਕਮਜ਼ੋਰ ਹੋਣ ਕਾਰਣ ਬੰਦ ਹੋ ਜਾਵੇਗਾ। ਦੂਜੇ ਪੜਾਅ ਵਿੱਚ ਦੇਖਣਾ, ਸੁਨਣਾ, ਬੋਲਣਾ ਬੰਦ ਹੋ ਜਾਵੇਗਾ ਤੇ ਸੁਆਸ ਚਲਦੇ ਰਹਿਣਗੇ। ਤੀਜੇ ਪੜਾਅ ਵਿਚ ਸੁਆਸ ਵੀ ਬੰਦ ਹੋ ਜਾਣਗੇ ਤੇ ਮਨੁੱਖ ਮੁਰਦਾ ਬਣ ਜਾਵੇਗਾ। ਇਸੇ ਤਰ੍ਹਾਂ ਹਉਮੈ ਨੂੰ ਮਾਰਨ ਦਾ ਤਰੀਕਾ ਹੈ ਕਿ ਮਨੁੱਖ ਕੇਵਲ ਆਪਣੀ ਵਡਿਆਈ ਤੇ ਕੰਟਰੋਲ ਕਰ ਲਵੇ ਕਿਉਂਕਿ ਵਡਿਆਈ ਹੀ ਹਉਮੈ ਦੀ ਖ਼ੁਰਾਕ ਹੈ। ਜਦੋਂ ਇਹ ਖ਼ੁਰਾਕ ਬੰਦ ਹੋ ਜਾਵੇਗੀ ਤਾਂ ਹਉਮੈ ਦਾ ਬਲ ਘਟ ਜਾਵੇਗਾ, ਹਉਮੈ ਕਮਜ਼ੋਰ ਹੋ ਜਾਵੇਗੀ, ਫਿਰ ਕਿਸੇ-ਕਿਸੇ ਕਿਰਿਆ ਵਿੱਚ ਉਸਨੂੰ ਇਹ ਨਹੀਂ ਲਗੇਗਾ ਕਿ ਇਹ ਮੈਂ ਕਰ ਰਿਹਾ ਹਾਂ। ਦੂਜੇ ਪੜਾਅ ਵਿੱਚ ਹਉਮੈ ਦੀ ਸਾਰੀ ਕਿਰਿਆ ਬੰਦ ਹੋ ਜਾਵੇਗੀ। ਤੀਜੇ ਪੜਾਅ ਵਿੱਚ ਹਉਮੈ ਦਾ ਅੰਤ ਹੋ ਜਾਵੇਗਾ ਸਭ ਕੁਝ ਪਰਮਾਤਮਾ ਹੀ ਕਰਦਾ ਨਜ਼ਰ ਆਵੇਗਾ। ਕਿਸੇ ਵੀ ਕਿਰਿਆ ਵਿੱਚ ਆਪਣਾ ਅਹੰ ਭਾਵ ਨਹੀਂ ਜਾਗੇਗਾ। ਜਦੋਂ ਵਿਚਾਰ-ਦ੍ਰਿਸ਼ਟੀ ਨਾਲ ਦੇਖੀਦਾ ਹੈ ਮਨੁੱਖ ਸੰਸਾਰੀ ਕੰਮਾਂ ਵਿੱਚ ਹਉਮੈ ਕਰਦਾ ਹੀ ਹੈ ਪਰ ਹੈਰਾਨੀ ਦੀ ਗੱਲ ਹੈ ਕਿ ਕਈ ਪ੍ਰਮਾਰਥੀ ਕਿਰਿਆ ਕਰਦੇ ਹੋਏ ਵੀ ਹਉਮੈ ਦੇ ਰੋਗ ਦਾ ਸ਼ਿਕਾਰ ਹੋ ਜਾਂਦੇ ਹਨ। ਹਉਮੈ ਕੱਢਣ ਦੀਆਂ ਗੱਲਾਂ ਕਰਦੇ-ਕਰਦੇ ਵੀ ਹਉਮੈ ਦਾ ਰੋਗ ਚਿੰਬੜ ਜਾਂਦਾ ਹੈ ਲੋਕਾਂ ਨੂੰ ਇਹ ਉਪਦੇਸ਼ ਕਰਦੇ ਹਨ ਕਿ ਹਉਮੈ ਤੋਂ

ਬਚਣਾ ਚਾਹੀਦਾ ਹੈ ਆਪ ਹਉਮੈ ਵਿੱਚ ਗ੍ਰਸੇ ਜਾਂਦੇ ਹਨ। ਹਉਮੈ ਵਿੱਚ ਕੀਤੀ ਤਪਸਿਆ, ਸੇਵਾ, ਸਿਮਰਨ, ਕਥਾ, ਕੀਰਤਨ, ਤੀਰਥ ਸਭ ਬਿਅਰਥ ਹੋ ਜਾਂਦੇ ਹਨ। ਇਸ ਲਈ ਸਤਿਗੁਰੂ ਜੀ ਨੇ ਉਪਰੋਕਤ ਤੁਕ ਵਿੱਚ ਫੁਰਮਾਨ ਕੀਤਾ ਹੈ ਕਿ ਸਾਰੇ ਜੀਵ ਹਉਮੈ ਵਿੱਚ ਹੀ ਕਾਰ ਕਮਾ ਰਹੇ ਹਨ। ਹੁਣ ਸਤਿਗੁਰੂ ਜੀ ਹਉਮੈ ਨੂੰ ਨਾਸ ਕਰਨ ਦਾ ਤਰੀਕਾ ਦਸ ਰਹੇ ਹਨ :

## *ਗੁਰ ਪਰਸਾਦੀ; ਹੰਉਮੈ ਜਾਇ ॥ ਆਪੇ ਬਖਸੇ; ਲਏ ਮਿਲਾਇ ॥੨॥*

ਸਤਿਗੁਰੂ ਜੀ ਦੀ ਕਿਰਪਾ ਦੁਆਰਾ ਹੀ ਹਉਮੈ ਜਾਇ=ਨਾਸ ਹੁੰਦੀ ਹੈ। ਪ੍ਰਭੂ ਆਪ ਹੀ ਇਹ ਹਉਮੈ ਦੇ ਨਾਸ ਵਾਲੀ ਅਵਸਥਾ ਬਖਸ਼ ਕੇ ਆਪਣੇ ਨਾਲ ਮਿਲਾਏ=ਅਭੇਦ ਕਰ ਲੈਂਦਾ ਹੈ ॥੨॥

## *ਬਿਖਿਆ ਕਾ ਧਨੁ; ਬਹੁਤੁ ਅਭਿਮਾਨੁ ॥*

ਧਨ ਦਾ ਬਹੁਤਾ ਹੰਕਾਰ ਕਰਨਾ ਬਿਖਿਆ=ਜ਼ਹਿਰ ਰੂਪ ਹੈ **ਅਥਵਾ** ਹੰਕਾਰ ਕਰਕੇ ਹੀ ਬਿਖਿਆ=ਵਿਸ਼ਿਆਂ ਦਾ ਬਹੁਤਾ ਧਨ ਇਕੱਠਾ ਹੁੰਦਾ ਹੈ। ਇਹਨਾਂ ਵਿਸ਼ਿਆਂ ਦੇ ਧਨ ਨੂੰ ਮੂਰਖ ਬੇਅਕਲ ਹੀ ਇਕੱਤ੍ਰ ਕਰਦੇ ਹਨ ਜਿਨ੍ਹਾਂ ਨੂੰ ਸੱਚੇ ਨਾਮ ਧਨ ਦੀ ਸੋਝੀ ਨਹੀਂ।

**ਕਾਚਾ ਧਨੁ ਸੰਚਹਿ ਮੂਰਖ ਗਾਵਾਰ ॥** [ਧਨਾਸਰੀ ਮਹਲਾ ੩, ਅੰਗ ੬੬੫]

ਇਹ ਵਿਸ਼ਿਆਂ ਦਾ ਧਨ ਸਦਾ ਹੀ ਦੁਖ ਦੇਣ ਵਾਲਾ ਹੈ।

**ਬਿਖਿਆ ਕੈ ਧਨਿ ਸਦਾ ਦੁਖੁ ਹੋਇ ॥** [ਧਨਾਸਰੀ ਮਃ ੩, ਅੰਗ ੬੬੫]

ਅਥਵਾ :—ਮਾਇਕੀ ਧਨ ਦਾ ਜੇ ਬਹੁਤਾ ਹੰਕਾਰ ਹੋ ਜਾਵੇ।

## *ਅਹੰਕਾਰਿ ਡੂਬੈ; ਨ ਪਾਵੈ ਮਾਨੁ ॥*

ਤਾਂ ਇਸ ਹੰਕਾਰ ਦੀ ਨਦੀ ਵਿੱਚ ਡੁਬਿਆ ਮਨੁੱਖ ਦਰਗਾਹ ਵਿੱਚ ਮਾਨੁ=ਇੱਜ਼ਤ ਨਹੀਂ ਪਾ ਸਕਦਾ।

## *ਆਪੁ ਛੋਡਿ; ਸਦਾ ਸੁਖੁ ਹੋਈ ॥ ਗੁਰਮਤਿ; ਸਾਲਾਹੀ ਸਚੁ ਸੋਈ ॥੩॥*

ਜੋ ਸਤਿਗੁਰਾਂ ਦੀ ਸਿਖਿਆ ਲੈ ਕੇ ਆਪੁ=ਹੰਕਾਰ ਨੂੰ ਛੱਡ ਕੇ ਸੱਚੇ ਵਾਹਿਗੁਰੂ ਦੇ ਨਾਮ ਨੂੰ ਸਲਾਹੇਗਾ ਉਸਨੂੰ ਸਦਾ ਹੀ ਸੁਖ ਪ੍ਰਾਪਤ ਹੋਵੇਗਾ ॥੩॥

## *ਆਪੇ ਸਾਜੇ; ਕਰਤਾ ਸੋਇ ॥ ਤਿਸੁ ਬਿਨੁ; ਦੂਜਾ ਅਵਰੁ ਨ ਕੋਇ ॥*

ਉਹ ਕਰਤਾ ਪੁਰਖ ਆਪ ਹੀ ਸਾਰੀ ਸ੍ਰਿਸ਼ਟੀ ਨੂੰ ਸਾਜਦਾ ਹੈ। ਉਸ ਤੋਂ ਬਿਨਾਂ ਹੋਰ ਕੋਈ ਸ੍ਰਿਸ਼ਟੀ ਨੂੰ ਰਚਣ ਵਾਲਾ ਨਹੀਂ ਹੈ।

## *ਜਿਸੁ ਸਚਿ ਲਾਏ; ਸੋਈ ਲਾਗੈ ॥ ਨਾਨਕ; ਨਾਮਿ ਸਦਾ ਸੁਖੁ ਆਗੈ ॥੪॥੮॥*

ਜਿਸਨੂੰ ਵਾਹਿਗੁਰੂ ਆਪ ਸੱਚੇ ਨਾਮ ਵਿੱਚ ਲਾਉਂਦਾ ਹੈ ਉਹ ਹੀ ਨਾਮ ਜਪਣ ਵਿੱਚ ਲੱਗ ਸਕਦਾ ਹੈ। ਸਤਿਗੁਰੂ ਜੀ ਫੁਰਮਾਨ ਕਰਦੇ ਹਨ ਕਿ ਜੋ ਨਾਮ ਵਿੱਚ ਲੱਗੇ ਹਨ ਉਨਾਂ ਨੂੰ ਆਗੈ=ਅੱਗੇ ਪ੍ਰਲੋਕ ਵਿੱਚ ਸਦੀਵੀ ਸੁਖ ਪ੍ਰਾਪਤ ਹੁੰਦਾ ਹੈ ॥੪॥੮॥

ਵਾਹਿਗੁਰੂ ਜੀ ਕਾ ਖ਼ਾਲਸਾ॥ ਵਾਹਿਗੁਰੂ ਜੀ ਕੀ ਫ਼ਤਹ॥

ਮੁਖਵਾਕ ਨੰਬਰ ੯੦ [ਆਦਿ ਅੰਗ ੬੬੭]

*ਧਨਾਸਰੀ ਮਹਲਾ ੪ ॥ ਹਮ ਅੰਧੁਲੇ ਅੰਧ ਬਿਖੈ ਬਿਖੁ ਰਾਤੇ ਕਿਉ ਚਾਲਹ ਗੁਰ ਚਾਲੀ ॥ ਸਤਗੁਰੁ ਦਇਆ ਕਰੇ ਸੁਖਦਾਤਾ ਹਮ ਲਾਵੈ ਆਪਨ ਪਾਲੀ ॥੧॥ ਗੁਰਸਿਖ ਮੀਤ ਚਲਹੁ ਗੁਰ ਚਾਲੀ ॥ ਜੋ ਗੁਰੁ ਕਹੈ ਸੋਈ ਭਲ ਮਾਨਹੁ ਹਰਿ ਹਰਿ ਕਥਾ ਨਿਰਾਲੀ ॥੧॥ਰਹਾਉ॥ ਹਰਿ ਕੇ ਸੰਤ ਸੁਣਹੁ ਜਨ ਭਾਈ ਗੁਰੁ ਸੇਵਿਹੁ ਬੇਗਿ ਬੇਗਾਲੀ ॥ ਸਤਗੁਰੁ ਸੇਵਿ ਖਰਚੁ ਹਰਿ ਬਾਧਹੁ ਮਤ ਜਾਣਹੁ ਆਜੁ ਕਿ ਕਾਲ੍ਹੀ ॥੨॥ ਹਰਿ ਕੇ ਸੰਤ ਜਪਹੁ ਹਰਿ ਜਪਣਾ ਹਰਿ ਸੰਤੁ ਚਲੈ ਹਰਿ ਨਾਲੀ ॥ ਜਿਨ ਹਰਿ ਜਪਿਆ ਸੇ ਹਰਿ ਹੋਏ ਹਰਿ ਮਿਲਿਆ ਕੇਲ ਕੇਲਾਲੀ ॥੩॥ ਹਰਿ ਹਰਿ ਜਪਨੁ ਜਪਿ ਲੋਚ ਲੋਚਾਨੀ ਹਰਿ ਕਿਰਪਾ ਕਰਿ ਬਨਵਾਲੀ ॥ ਜਨ ਨਾਨਕ ਸੰਗਤਿ ਸਾਧ ਹਰਿ ਮੇਲਹੁ ਹਮ ਸਾਧ ਜਨਾ ਪਗ ਰਾਲੀ ॥੪॥੪॥*

## ਧਨਾਸਰੀ ਮਹਲਾ ੪ ॥

ਇਹ ਅੰਮ੍ਰਿਤ ਬਚਨ ਗੁਰੂ ਰਾਮਦਾਸ ਮਹਾਰਾਜ ਜੀ ਦਾ ਧਨਾਸਰੀ ਰਾਗਣੀ ਅੰਦਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਅੰਗ ੬੬੭ ਤੇ ਅੰਕਿਤ ਹੈ ਇਸ ਮੁਖਵਾਕ ਵਿੱਚ ਜਗਿਆਸੂ ਵਲੋਂ ਕੀਤੀ ਹੋਈ ਬੇਨਤੀ ਪਹਿਲੀਆਂ ਦੋ ਪੰਗਤੀਆਂ ਵਿੱਚ ਅੰਕਿਤ ਕੀਤੀ ਹੋਈ ਹੈ ਅਥਵਾ ਜਗਿਆਸੂ ਨੂੰ ਬੇਨਤੀ ਕਰਨ ਦਾ ਢੰਗ ਦਰਸਾਇਆ ਹੋਇਆ ਹੈ। ਜਿਵੇਂ ਅਧਿਆਪਕ ਕੋਲ ਵਿਦਿਆਰਥੀ ਨੂੰ ਪੜਾਉਣ ਦਾ ਇਹ ਢੰਗ ਹੈ ਕਿ ਜੋ ਕੁਝ ਵਿਦਿਆਰਥੀ ਨੂੰ ਸਿਖਾਉਣਾ ਹੋਵੇ ਉਹ ਪਹਿਲਾਂ ਅਧਿਆਪਕ ਨੂੰ ਆਪਣੀ ਰਸਨਾ ਤੋਂ ਉਚਾਰਨ ਕਰਨਾ ਪੈਂਦਾ ਹੈ। ਇਥੇ ਸਤਿਗੁਰੂ ਜੀ ਗੁਰਸਿਖ ਨੂੰ ਸ਼ੁਭ ਗੁਣ ਦੇਣ ਵਾਸਤੇ ਗੁਰਸਿੱਖ ਦੇ ਹਿਰਦੇ ਵਿੱਚ ਨਿਮਰਤਾ ਪੈਦਾ ਕਰਨ ਵਾਸਤੇ ਅਤੇ ਹੰਗਤਾ ਦਾ ਤਿਆਗ ਕਰਾਉਣ ਵਾਸਤੇ ਗੁਰਮਤਿ ਨੂੰ ਸਰਬ ਸ੍ਰੇਸ਼ਟ ਦੱਸ ਰਹੇ ਹਨ ਕਿ ਆਪਣੇ ਅਉਗਣ ਸਤਿਗੁਰੂ ਦੇ ਅੱਗੇ ਜਾਹਰ ਕਰਨੇ, ਉਹਨਾਂ ਅਉਗੁਣਾਂ ਦਾ ਤਿਆਗ ਕਰਨ ਵਾਸਤੇ ਸਤਿਗੁਰੂ ਜੀ ਤੋਂ ਮਦਦ ਮੰਗਣੀ। ਇਥੇ ਸਤਿਗੁਰੂ ਜੀ ਜਗਿਆਸੂ ਮੁਖ ਦੁਆਰਾ ਕਥਨ ਕਰ ਰਹੇ ਹਨ।

## ਹਮ ਅੰਧੁਲੇ, ਅੰਧ ਬਿਖੈ ਬਿਖੁ ਰਾਤੇ; ਕਿਉ ਚਾਲਹ ਗੁਰ ਚਾਲੀ ॥

ਜਗਿਆਸੂ ਬੇਨਤੀ ਕਰਦਾ ਹੈ ਕਿ ਹਮ=ਅਸੀਂ **ਅਥਵਾ** ਹਮ=ਤਮਾਮ ਜੀਵ ਅੰਧੁਲੇ=ਅਗਿਆਨੀ ਅੰਧ=ਅੰਨ੍ਹੇ ਕਰਨ ਵਾਲੇ ਜੋ ਬਿਖੁ=ਜਹਿਰ ਰੂਪ ਬਿਖੈ=ਵਿਸ਼ਿਆਂ ਵਿੱਚ ਰਾਤੇ=ਤਦਾਕਾਰ ਵਾ ਪ੍ਰੀਤੀ ਕਰਨ ਵਾਲੇ ਹੋ ਰਹੇ ਹਾਂ। ਕਿਵੇਂ ਗੁਰਾਂ ਦੀ ਚਲਾਈ ਹੋਈ ਚਾਲੀ=ਰਹੁ ਰੀਤ, ਮਰਿਆਦਾ ਤੇ ਚਲ ਸਕਦੇ ਹਾਂ।

ਇਸ ਪੰਗਤੀ ਵਿੱਚ ਸਤਿਗੁਰੂ ਜੀ ਨੇ ਗੁਰਮਤਿ ਵਿੱਚ ਦਸੇ ਹੋਏ ਰੂਹਾਨੀ ਮਾਰਗ ਵੱਲ ਕਦਮ ਵਧਾਉਣ ਦੀ ਪ੍ਰੇਰਣਾ ਕੀਤੀ ਹੈ। ਚਾਲਹ ਵਾਲੇ ਅੱਖਰ ਚੱਲਣ ਦੀ ਪ੍ਰੇਰਣਾ ਕਰਦੇ ਹਨ। ਸੰਸਾਰ ਦਾ ਅਸਥੂਲ ਮਾਰਗ ਤਾਂ ਇਥੇ ਹੈ ਨਹੀਂ ਇਸ ਲਈ ਜਿਸਮਾਨੀ ਪੈਰਾਂ ਦੀ ਵੀ ਇਥੇ ਗੱਲ ਨਹੀਂ। ਕੇਵਲ ਪ੍ਰਮਾਣ ਹੈ। ਚੱਲਣ ਵਾਲੇ ਦੇ ਪੈਰ ਅਗਰ ਬੰਨ੍ਹੇ ਹੋਣ ਉਹ ਤੁਰ ਨਹੀਂ ਸਕਦਾ ਅਥਵਾ ਪੈਰ ਚਿੱਕੜ ਵਿੱਚ ਖੁਭੇ ਹੋਣ ਉਹ ਭੀ ਤੁਰ ਨਹੀਂ ਸਕਦਾ। ਜਿਸ ਜਗਿਆਸੂ ਦੇ ਮਨ ਰੂਪੀ ਪੈਰ ਵਿਕਾਰਾਂ ਨਾਲ ਬੰਨ੍ਹੇ ਹੋਣ ਉਹ ਭਗਤੀ ਗਿਆਨ ਰੂਪ ਮਾਰਗ ਤੇ ਤੁਰ ਨਹੀਂ ਸਕਦਾ ਅਥਵਾ ਸ਼ਬਦ, ਸਪਰਸ਼, ਰੂਪ, ਰਸ, ਗੰਧ, ਕਾਮ, ਲੋਭ, ਮੋਹ, ਹੰਕਾਰ ਦੀ ਮਹਾਂ ਦਲਦਲ ਵਿੱਚ ਫਸਿਆ ਹੋਇਆ ਮਨ ਰੂਪੀ ਪੈਰ ਸਤਿਗੁਰਾਂ ਦੇ ਦੱਸੇ ਹੋਏ ਰੂਹਾਨੀਅਤ ਮਾਰਗ ਤੇ ਕਿਵੇਂ ਚਲੇ ਭਾਵ ਨਹੀਂ ਚਲ ਸਕਦਾ। ਜੈਸਾ ਕਿ :

**ਪੰਕ ਜੁ ਮੋਹ ਪਗੁ ਨਹੀ ਚਾਲੈ ਹਮ ਦੇਖਾ ਤਹ ਡੂਬੀਅਲੇ ॥੧॥** [ਆਸਾ ਮਃ ੧, ਅੰਗ ੧੨]

ਇਹ ਮੋਹ ਰੂਪ ਚਿਕੜ ਵਿੱਚ ਫਸੇ ਜੀਵ ਦੀ ਹਾਲਤ ਸਤਿਗੁਰੂ ਜੀ ਨੇ ਦਰਸਾਈ ਹੈ। ਭਗਤ ਕਬੀਰ ਜੀ

ਫੁਰਮਾਨ ਕਰਦੇ ਹਨ ਕਿ ਪ੍ਰਮਾਤਮਾ ਦੀ ਪ੍ਰਾਪਤੀ ਲਈ ਭਗਤੀ ਦੇ ਰਸਤੇ ਚਲੇ ਸੀ ਪਰ ਚਿਤ ਵਿਸ਼ਿਆਂ ਦੇ ਵਿੱਚ ਹੀ ਠਹਿਰ ਗਿਆ ਹੁਣ ਅਗੇ ਕਿਵੇਂ ਚਲੇ।

**ਚਾਲੇ ਥੇ ਹਰਿ ਮਿਲਨ ਕਉ ਬੀਚੈ ਅਟਕਿਓ ਚੀਤੁ ॥੯੬॥** [ਸਲੋਕ ਕਬੀਰ ਜੀ ਅੰਗ ੧੩੬੯]

ਇਸ ਪ੍ਰਕਾਰ ਪਹਿਲੀ ਪੰਗਤੀ ਦੇ ਨਾਲ ਮਿਲਦੇ ਸਿਧਾਂਤ ਦੀਆਂ ਹੋਰ ਵੀ ਅਨੇਕਾਂ ਪੰਗਤੀਆਂ ਸਤਿਗੁਰੂ ਜੀ ਨੇ ਉਚਾਰਨ ਕੀਤੀਆਂ ਹਨ।

੧. **ਹਮ ਅੰਧੁਲੇ ਗਿਆਨਹੀਨ ਅਗਿਆਨੀ ਕਿਉ ਚਾਲਹ ਮਾਰਗਿ ਪੰਥਾ ॥** [ਜੈਤਸਰੀ ਮਃ ੪, ਅੰਗ ੬੯੬]

੨. **ਨਾਨਕ ਨਾਮੁ ਨ ਚੇਤਨੀ ਅਗਿਆਨੀ ਅੰਧੁਲੇ ਅਵਰੇ ਕਰਮ ਕਮਾਹਿ ॥** [ਵਾਰ ਸੋਰਠਿ ਮਃ ੩, ਅੰਗ ੬੪੮]

## ਸਤਗੁਰੁ ਦਇਆ ਕਰੇ ਸੁਖਦਾਤਾ; ਹਮ ਲਾਵੈ ਆਪਨ ਪਾਲੀ ॥੧॥

ਸਤ=ਨਾਸ ਤੋਂ ਰਹਿਤ ਗੁਰੁ=ਚੇਤਨ ਦਾ ਸਰੂਪ ਜੋ ਸਤਿਗੁਰੂ ਜੀ ਹਨ ਐਸੇ ਸਤਿਗੁਰੂ ਜੀ ਜੋ ਸਿੱਖ ਨੂੰ ਸੁਖਾਂ ਦੀ ਦਾਤ ਦੇਣ ਵਾਲੇ ਹਨ ਆਪਣੀ ਦਇਆ=ਰਹਿਮਤ ਦੀ ਦ੍ਰਿਸ਼ਟੀ ਕਰਨ ਹਮ=ਸਾਨੂੰ ਆਪਣੇ ਉਪਦੇਸ਼ ਰੂਪ ਪੱਲੇ ਨਾਲ ਲਾਵੈ=ਲਗਾ ਲੈਣ।

ਇਸ ਉਪਰਲੀ ਆਈ ਪੰਕਤੀ ਦੇ ਵਿੱਚ ਪ੍ਰਸ਼ਨ ਦਾ ਉਤਰ ਵੀ ਹੈ ਕਿ ਜੇ ਸਤਿਗੁਰੂ ਆਪਣੇ ਉਪਦੇਸ਼ ਰੂਪ ਪੱਲੇ ਨਾਲ ਲਾ ਲੈਣ ਤਾਂ ਅਸੀਂ ਸਤਿਗੁਰਾਂ ਦੀ ਰਹੁ ਰੀਤ, ਮਰਿਆਦਾ ਪਿੱਛੇ ਚਲ ਸਕਦੇ ਹਾਂ। ਜੈਸਾ ਕਿ :

੧. **ਸਤਿਗੁਰੁ ਦਾਤਾ ਦਇਆਲੁ ਹੈ ਜਿਸ ਨੋ ਦਇਆ ਸਦਾ ਹੋਇ ॥** [ਗਉੜੀ ਕੀ ਵਾਰ ਮਃ ੪, ਅੰਗ ੩੦੨]

੨. **ਸਤਿਗੁਰੁ ਮੇਰਾ ਸਦਾ ਦਇਆਲਾ ਮੋਹਿ ਦੀਨ ਕਉ ਰਾਖਿ ਲੀਆ ॥** [ਆਸਾ ਮਃ ੫, ਅੰਗ ੩੮੩]

੩. **ਗੁਰ ਕੀ ਦਇਆ ਤੇ ਮੇਰਾ ਵਡ ਪਰਤਾਪੁ ॥੩॥** [ਗਉੜੀ ਮਃ ੫, ਆਦਿ ਅੰਗ ੨੩੯]

੪. **ਗੁਰੁ ਦਇਆਲੁ ਸਦਾ ਬਖਸਿੰਦਾ ॥** [ਮਾਰੂ ਸੋਲਹੇ ਮਃ ੫, ਆਦਿ ਅੰਗ ੧੦੭੪]

## ਗੁਰਸਿਖ ਮੀਤ ਚਲਹੁ ਗੁਰ ਚਾਲੀ ॥

ਹੇ ਗੁਰਸਿੱਖ ਮੀਤ=ਮਿਤਰੋ ! ਗੁਰੂ ਦੀ ਦੱਸੀ ਹੋਈ ਚਾਲੀ=ਰਹੁ ਰੀਤ, ਮਰਿਆਦਾ ਉਤੇ ਚਾਲੀ=ਚਲਣਾ, ਤੁਰਨਾ ਕਰੋ। ਜੈਸਾ ਕਿ :

੧. **ਸੋ ਸਿਖੁ ਸਖਾ ਬੰਧਪੁ ਹੈ ਭਾਈ ਜਿ ਗੁਰ ਕੇ ਭਾਣੇ ਵਿਚਿ ਆਵੈ ॥** [ਸੋਰਠਿ ਮਃ ੩ ਅੰਗ ੬੦੧]

੨. **ਗੁਰਿ ਕਹਿਆ ਸਾ ਕਾਰ ਕਮਾਵਹੁ ॥** [ਰਾਮਕਲੀ ਮਃ ੧, ਆਦਿ ਅੰਗ ੯੩੩]

## ਜੋ ਗੁਰੁ ਕਹੈ, ਸੋਈ ਭਲ ਮਾਨਹੁ; ਹਰਿ ਹਰਿ ਕਥਾ ਨਿਰਾਲੀ ॥੧॥ਰਹਾਉ॥

ਜੋ ਵੀ ਸਤਿਗੁਰੂ ਜੀ ਵਚਨ ਕਹੈ=ਕਹਿਣ ਸੋਈ=ਓਹੀ ਭਲ ਮਾਨਹੁ=ਭਲਾ ਕਰਕੇ ਮੰਨਣਾ ਕਰੋ, ਗੁਰੂ ਜੀ ਜੋ ਵੀ ਕਹਿੰਦੇ ਹਨ ਸਿੱਖ ਦੇ ਭਲੇ ਲਈ ਕਹਿੰਦੇ ਹਨ। ਸਿਖ ਦਾ ਐਸਾ ਨਿਸਚਾ ਚਾਹੀਦਾ ਹੈ ਕਿ ਜੋ ਗੁਰੂ ਕਹੇ ਉਸ ਨੂੰ ਭਲਾ ਕਰਕੇ ਮੰਨਣਾ ਕਰੇ। ਹਰਿ=ਵਾਹਿਗੁਰੂ ਹਰਿ=ਹਰ ਇਕ ਜਗ੍ਹਾ ਮੌਜੂਦ ਹੈ ਉਸ ਦੀ ਕਥਾ=ਗੁਣਾਂ ਦੀ ਵਿਆਖਿਆ ਸੰਸਾਰ ਤੋਂ ਨਿਰਾਲੀ=ਨਿਰਲੇਪ ਕਰਨ ਵਾਲੀ ਹੈ ਇਹ ਕਥਾ ਦੀਆਂ ਬਰਕਤਾਂ ਹਨ ॥੧॥ਰਹਾਉ॥

ਕਥਾ ਦਾ ਮਹਾਤਮ ਹੋਰ ਥਾਂ ਵੀ ਦਸਦੇ ਹਨ। ਜੈਸਾ ਕਿ :

**੧. ਹਰਿ ਅੰਮ੍ਰਿਤ ਕਥਾ ਸਰੇਸਟ ਊਤਮ ਗੁਰ ਬਚਨੀ ਸਹਜੇ ਚਾਖੀ॥**

[ਸਿਰੀਰਾਗ ਕੀ ਵਾਰ ਮਃ ੪, ਆਦਿ ਅੰਗ ੮੭]

**੨. ਸਹਜ ਕੀ ਅਕਥ ਕਥਾ ਹੈ ਨਿਰਾਰੀ॥**
**ਤੁਲਿ ਨਹੀ ਚਢੈ ਜਾਇ ਨ ਮੁਕਾਤੀ ਹਲੁਕੀ ਲਗੈ ਨ ਭਾਰੀ॥੧॥ਰਹਾਉ॥**

[ਗਉੜੀ ਕਬੀਰ ਜੀ, ਆਦਿ ਅੰਗ ੩੩੩]

## *ਹਰਿ ਕੇ ਸੰਤ ਸੁਣਹੁ ਜਨ ਭਾਈ; ਗੁਰੁ ਸੇਵਿਹੁ ਬੇਗਿ ਬੇਗਾਲੀ॥*

ਹੇ ਭਾਈ! ਹਰਿ=ਪ੍ਰਮੇਸ਼ਰ ਕੇ=ਦੇ ਸੰਤ ਜਨੋਂ! ਨਿਸਚੇ, ਵਿਚਾਰ ਰੂਪੀ ਕੰਨਾਂ ਨਾਲ ਗੁਰੂ ਦਾ ਉਪਦੇਸ਼ ਸੁਣਹੁ=ਸੁਨਣਾ ਕਰੋ। ਗੁਰਾਂ ਦੀ ਸੇਵਾ ਬੇਗਿ-ਬੇਗਾਲੀ=ਛੇਤੀ ਤੋਂ ਛੇਤੀ ਭਾਵ ਜਲਦੀ ਤੋਂ ਜਲਦੀ ਹਿੰਮਤ ਤੇ ਉੱਦਮ ਦੁਆਰਾ ਕਰਨਾ ਕਰੋ। ਅਥਵਾ (ਬੇ+ਗਾਲੀ) ਬੇ=ਦਵੈਤ ਨੂੰ ਗਾਲੀ=ਗਾਲਣ ਵਾਲੀ ਗੁਰਾਂ ਦੀ ਸੇਵਾ ਹੈ। ਇਸ ਲਈ ਬੇਗਿ=ਜਲਦੀ ਸੇਵਿਹੁ=ਸੇਵਾ ਕਰਨੀ ਕਰੋ ਗੁਰੂ ਦੀ ਸੇਵਾ ਜਲਦੀ ਜਲਦੀ ਤੋਂ ਭਾਵ ਹੈ ਕਿ ਜ਼ਰੂਰੀ ਤੋਂ ਜ਼ਰੂਰੀ ਸਮਝ ਕੇ ਕਰਨਾ ਕਰੋ।

## *ਸਤਗੁਰੁ ਸੇਵਿ ਖਰਚੁ ਹਰਿ ਬਾਧਉ; ਮਤ ਜਾਣਹੁ ਆਜੁ ਕਿ ਕਾਲ੍ਹੀ॥੨॥*

ਸਤਿਗੁਰਾਂ ਦੀ ਸੇਵਾ ਮਨ ਦੀ ਇਕਾਗਰਤਾ ਬਖਸ਼ਦੀ ਹੈ। ਮਨ ਦੀ ਇਕਾਗਰਤਾ ਵਿੱਚ ਹਰੀ ਪ੍ਰਮੇਸ਼ਰ ਵਾਹਿਗੁਰੂ ਦਾ ਨਾਮ ਵਸਦਾ ਹੈ ਅੱਜ ਹੀ ਨਾਮ ਰੂਪੀ ਧਨ ਪ੍ਰਲੋਕ ਦਾ ਖਰਚ ਬੁਧੀ ਰੂਪ ਪੱਲੇ ਵਿੱਚ ਬਾਧਉ=ਬੰਨ੍ਹਣਾ ਕਰੋ। ਮਤ=ਮਤਾਂ ਜਾਣੋ ਕਿ ਕਾਲ੍ਹੀ=ਕੱਲ੍ਹ ਬੰਨ ਲਵਾਂਗੇ। ਕਿਉਂਕਿ ਜਦੋਂ ਸਿਰ ਤੇ ਕਾਲ ਆ ਜਾਵੇਗਾ ਤਾਂ ਕੁਝ ਵੀ ਨਹੀਂ ਹੋਵੇਗਾ॥੨॥ ਜੈਸਾ ਕਿ :

**ਕਬੀਰ ਕਾਲਿ ਕਰੰਤਾ ਅਬਹਿ ਕਰੁ ਅਬ ਕਰਤਾ ਸੁਇ ਤਾਲ॥**
**ਪਾਛੈ ਕਛੂ ਨ ਹੋਇਗਾ ਜਉ ਸਿਰ ਪਰਿ ਆਵੈ ਕਾਲੁ॥੧੩੮॥**

[ਸਲੋਕ ਕਬੀਰ ਜੀ, ਅੰਗ ੧੩੭੧]

ਇਸ ਕਰਕੇ ਕਾਲ ਦੇ ਆਉਣ ਤੋਂ ਪਹਿਲਾਂ ਪਹਿਲਾਂ ਪ੍ਰਲੋਕ ਦਾ ਖਰਚ ਹਿਰਦੇ ਰੂਪ ਪੱਲੇ ਵਿੱਚ ਬੰਨਣਾ ਕਰੋ। ਕਿਉਂਕਿ ਉਸ ਮਾਰਗ ਦੀਆਂ ਕੋਹਾਂ ਨਹੀਂ ਗਿਣੀਆਂ ਜਾਂਦੀਆਂ। ਜੈਸਾ ਕਿ :

**ਜਿਹ ਮਾਰਗ ਕੇ ਗਨੇ ਜਾਹਿ ਨ ਕੋਸਾ॥ ਹਰਿ ਕਾ ਨਾਮੁ ਊਹਾ ਸੰਗਿ ਤੋਸਾ॥**

[ਗਉੜੀ ਸੁਖਮਨੀ ਮਃ ੫, ਅੰਗ ੨੬੪]

## *ਹਰਿ ਕੇ ਸੰਤ ਜਪਹੁ ਹਰਿ ਜਪਣਾ; ਹਰਿ ਸੰਤੁ ਚਲੈ ਹਰਿ ਨਾਲੀ॥*

ਹਰਿ=ਵਾਹਿਗੁਰੂ ਦੇ ਸ਼ਾਂਤ ਆਤਮਾ ਵਾਲੇ ਸੰਤ ਮਹਾਂਪੁਰਸ਼ਾਂ ਨਾਲ ਮਿਲਕੇ ਹਰੀ ਵਾਹਿਗੁਰੂ ਦੇ ਜਾਪ ਨੂੰ ਜਪਣਾ ਕਰੋ ਹੇ ਹਰਿ=ਪਰਮੇਸ਼ਰ ਦੇ ਸੰਤੁ=ਮਹਾਤਮਾ ਜਨੋਂ! ਹਰਿ=ਪਰਮੇਸ਼ਰ ਦਾ ਨਾਮ ਹੀ ਪ੍ਰਲੋਕ ਵਿੱਚ ਸਹਾਇਤਾ ਕਰਨ ਵਾਸਤੇ ਨਾਲੀ-ਨਾਲ ਚਲੈ=ਚੱਲੇਗਾ ਤੇ ਹੁਣ ਇਸ ਲੋਕ ਵਿੱਚ ਵੀ ਅੰਗ ਸੰਗ ਰਹੇਗਾ ਵਾ: (ਸ+ਅੰਤ) ਭਾਵ ਅੰਤ=ਅਖੀਰ ਦੇ ਸ-ਸਮੇਂ ਇਹ ਹਰਿ ਹਰਿ ਨਾਮ ਹੀ ਨਾਲ ਜਾਵੇਗਾ। ਜੈਸਾ ਕਿ :

**ਜਹ ਮਾਤ ਪਿਤਾ ਸੁਤ ਮੀਤ ਨ ਭਾਈ॥ ਮਨ ਊਹਾ ਨਾਮੁ ਤੇਰੈ ਸੰਗਿ ਸਹਾਈ॥**
**ਜਹ ਮਹਾ ਭਇਆਨ ਦੂਤ ਜਮ ਦਲੈ॥ ਤਹ ਕੇਵਲ ਨਾਮੁ ਸੰਗਿ ਤੇਰੈ ਚਲੈ॥**

**ਜਹ ਮੁਸਕਲ ਹੋਵੈ ਅਤਿ ਭਾਰੀ ॥ ਹਰਿ ਕੋ ਨਾਮੁ ਖਿਨ ਮਾਹਿ ਉਧਾਰੀ ॥**
**ਅਨਿਕ ਪੁਨਹਚਰਨ ਕਰਤ ਨਹੀ ਤਰੈ ॥ ਹਰਿ ਕੋ ਨਾਮੁ ਕੋਟਿ ਪਾਪ ਪਰਹਰੈ ॥**
**ਗੁਰਮੁਖਿ ਨਾਮੁ ਜਪਹੁ ਮਨ ਮੇਰੇ ॥ ਨਾਨਕ ਪਾਵਹੁ ਸੂਖ ਘਨੇਰੇ ॥੧॥**

[ਗਉੜੀ ਸੁਖਮਨੀ ਮਃ ੫, ਅੰਗ ੨੬੪]

## *ਜਿਨ ਹਰਿ ਜਪਿਆ, ਸੇ ਹਰਿ ਹੋਏ; ਹਰਿ ਮਿਲਿਆ ਕੇਲ ਕੇਲਾਲੀ ॥੩॥*

ਜਿਨ੍ਹਾਂ ਗੁਰਮੁਖਾਂ ਨੇ ਹਰੀ ਪ੍ਰਮੇਸ਼ਰ ਵਾਹਿਗੁਰੂ ਦਾ ਨਾਮ ਜਪਿਆ ਹੈ ਉਹ ਹਰੀ ਪ੍ਰਮੇਸ਼ਰ ਦਾ ਰੂਪ ਹੀ ਹੋ ਗਏ ਹਨ। ਕਿਉਂਕਿ ਰਚਨਾ ਰੂਪ ਕੇਲ=ਖੇਡ ਦੇ ਕੇਲਾਲੀ=ਖੇਡਣ ਵਾਲਾ ਹਰੀ ਉਨ੍ਹਾਂ ਨੂੰ ਮਿਲਿਆ ਹੈ। ਅਥਵਾ- ਕੇਲ=ਕ੍ਰੀੜਾ, ਖੁਸ਼ੀਆਂ ਦੇ ਕਰਨ ਵਾਲਾ ਕੇਲਾਲੀ=ਜਿਸ ਦੀ ਸੱਤਾ ਕਰਕੇ ਦੇਵਤੇ ਚੇਸ਼ਟਾ ਕਰਦੇ ਹਨ ਜਿਸ ਦੀ ਸ਼ਕਤੀ ਨਾਲ ਦੇਵਤੇ ਖੇਡ ਰਹੇ ਹਨ, ਉਹ ਪ੍ਰਭੂ ਜਿਨ੍ਹਾਂ ਨੂੰ ਮਿਲਿਆ ਹੈ ਉਹ ਉਸ ਦਾ ਰੂਪ ਹੀ ਹੋ ਗਏ ਹਨ ॥੩॥ ਜੈਸਾ ਕਿ :

੧. **ਜਿਨ੍ਾ ਨ ਵਿਸਰੈ ਨਾਮੁ ਸੇ ਕਿਨੇਹਿਆ ॥ ਭੇਦੁ ਨ ਜਾਣਹੁ ਮੂਲਿ ਸਾਂਈ ਜੇਹਿਆ ॥੧॥** [ਆਸਾ ਮਃ ੫, ਅੰਗ ੩੯੭]

੨. **ਸੰਤ ਅਨੰਤਹਿ ਅੰਤਰੁ ਨਾਹੀ ॥** [ਆਸਾ ਰਵਿਦਾਸ ਜੀ, ਆਦਿ ਅੰਗ ੪੮੬]

੩. **ਹਰਿਜਨ ਹਰਿ ਅੰਤਰੁ ਨਹੀ ਨਾਨਕ ਸਾਚੀ ਮਾਨੁ ॥੨੯॥** [ਸਲੋਕ ਮਃ ੯, ਅੰਗ ੧੪੨੮]

੪. **ਹਰਿ ਹਰਿਜਨ ਦੁਈ ਏਕ ਹੈ ਬਿਬ ਬਿਚਾਰ ਕਛੁ ਨਾਹਿ ॥**
**ਜਲ ਤੇ ਉਪਜ ਤਰੰਗ ਜਿਉ ਜਲ ਹੀ ਬਿਖੈ ਸਮਾਹਿ ॥੨॥** [ਦਸਮ ਗ੍ਰੰਥ, ਅੰਗ ੫੯]

## *ਹਰਿ ਹਰਿ ਜਪਨੁ ਜਪਿ ਲੋਚ ਲੋੁਚਾਨੀ; ਹਰਿ ਕਿਰਪਾ ਕਰਿ ਬਨਵਾਲੀ ॥*

ਜਿਨ੍ਹਾਂ ਦੇ ਹਿਰਦੇ ਵਿੱਚ ਹਰਿ ਹਰਿ ਨਾਮ ਦੇ ਜਾਪ ਜਪਨ ਦੀ ਲੋਚ=ਚਾਹ, ਇੱਛਾ ਲੋੁਚਾਨੀ=ਲੱਗੀ ਹੈ ਬਨਵਾਲੀ=ਬਨ=ਸੰਸਾਰ ਦਾ ਵਾਲੀ=ਮਾਲਕ, ਪ੍ਰਮਾਤਮਾ ਉਹਨਾਂ ਉਤੇ ਕ੍ਰਿਪਾ ਦ੍ਰਿਸ਼ਟੀ ਕਰਦਾ ਹੈ। ਜੈਸਾ ਕਿ :

੧. **ਮੇਰੈ ਅੰਤਰਿ ਲੋਚਾ ਮਿਲਣ ਕੀ ਕਿਉ ਪਾਵਾ ਪ੍ਰਭ ਤੋਹਿ ॥** [ਰਾਮਕਲੀ ਕੀ ਵਾਰ ਮਃ ੫, ਅੰਗ ੯੫੭]

੨. **ਮੇਰੈ ਅੰਤਰਿ ਲੋਚਾ ਮਿਲਣ ਕੀ ਪਿਆਰੇ ਹਉ ਕਿਉ ਪਾਈ ਗੁਰ ਪੂਰੇ ॥** [ਵਡਹੰਸ ਮਃ ੫, ਅੰਗ ੫੬੪]

੩. **ਮੇਰਾ ਮਨੁ ਲੋਚੈ ਗੁਰ ਦਰਸਨ ਤਾਈ ॥ ਬਿਲਪ ਕਰੇ ਚਾਤ੍ਰਿਕ ਕੀ ਨਿਆਈ ॥** [ਮਾਝ ਮਃ ੫, ਅੰਗ ੯੬]

## *ਜਨ ਨਾਨਕ ਸੰਗਤਿ ਸਾਧ ਹਰਿ ਮੇਲਹੁ; ਹਮ ਸਾਧ ਜਨਾ ਪਗ ਰਾਲੀ ॥੪॥੪॥*

ਸਤਿਗੁਰੂ ਜੀ ਫੁਰਮਾਨ ਕਰਦੇ ਹਨ ਕਿ ਹੇ ਹਰਿ=ਵਾਹਿਗੁਰੂ ਜੀ! ਮੈਨੂੰ ਸਾਧ=ਸ੍ਰੇਸ਼ਟ ਸਤ ਪੁਰਸ਼ ਨਿਰਮਲ ਕਰਮ ਵਾਲੇ ਸੰਤ ਜਨਾਂ ਨੂੰ ਮੇਲਹੁ=ਮੇਲਣਾ ਕਰੋ। ਹਮ=ਮੈਂ ਸਾਧ ਜਨਾ=ਸੰਤ ਜਨਾਂ ਦੇ ਪਗ ਰਾਲੀ=ਚਰਨਾਂ ਦੀ ਧੂੜ ਹਾਂ। ਸੰਤ ਜਨਾਂ ਦੀ ਚਰਨ ਧੂੜ ਦੇ ਇਥੇ ਦੋ ਭਾਵ ਹਨ, ਇਕ ਤਾਂ ਅੰਤ੍ਰੀਵ ਭਾਵ ਹੈ ਅਤੇ ਇਕ ਬਾਹਜ। ਪਹਿਲਾਂ ਬਾਹਜ ਭਾਵ ਸੰਤਾਂ ਦੀ ਚਰਨ ਧੂੜ ਵਿੱਚ ਮਹਾਨ ਬਰਕਤਾਂ ਹਨ ਭਾਈ ਸੁਬੇਗ ਸਿੰਘ ਨੇ ਅਪਣੇ ਪੁੱਤਰ ਸ਼ਾਹਬਾਜ ਸਿੰਘ ਦੀ ਮੰਦੀ ਰੇਖਾ ਅਪਣੇ ਚਰਨ ਤੇ ਲੱਗੀ ਧੂੜ ਨਾਲ ਮੇਟ ਦਿੱਤੀ ਸੀ। ਹਕੂਮਤ ਦੰਗ ਰਹਿ ਗਈ

ਸੀ ਕਿ ਇਹ ਕੀ ਟੂਣਾ ਕੀਤਾ ਜੋ ਬੱਚਾ ਇਸਲਾਮ ਕਬੂਲ ਕਰਨ ਲਈ ਪਹਿਲਾਂ ਆਪ ਹੀ ਸਹਿਮਤ ਸੀ। ਤੁਸੀਂ ਕੀ ਕੀਤਾ ਹੈ ? ਭਾਈ ਸਾਹਿਬ ਨੇ ਕਿਹਾ, ਇਹ ਬਾਣੀ ਅਤੇ ਨਾਮ ਦੀਆਂ ਬਰਕਤਾਂ ਹਨ ਮੈਂ ਬਾਣੀ ਪੜ੍ਹਦਾ ਹਾਂ ਮਜ਼ਬੂਰੀ ਸੀ ਕਿ ਇਥੇ ਹੋਰ ਤਾਂ ਕੋਈ ਗੁਰਸਿੱਖ ਨਹੀਂ ਮਿਲ ਸਕਦਾ ਸੀ ਗੁਰੂ ਦਾ ਧਿਆਨ ਕਰਕੇ ਮੈਂ ਚਰਨ ਧੂੜ ਲਾ ਦਿੱਤੀ। ਇਸ ਦੇ ਮਸਤਕ ਦੀ ਮੰਦੀ ਰੇਖਾ ਮੇਟ ਦਿੱਤੀ ਤਾਂ ਸਤਿਗੁਰੂ ਜੀ ਕਹਿੰਦੇ ਹਨ ਕਿ ਅਸੀਂ ਸੰਤ ਜਨ ਦੀ ਧੂੜ ਚਾਹੁੰਦੇ ਹਾਂ। ਸ਼ਿਵਜੀ ਭਗਵਾਨ ਭੀ ਮਹਾਤਮਾਂ ਵਾਲੀ ਜਗ੍ਹਾ ਜਿਥੇ ਕਿਸੇ ਮਹਾਂਪੁਰਸ਼ ਨੇ ੧੦੦ ਸਾਲ ਤਪ ਕੀਤਾ ਹੁੰਦਾ ਉਥੋਂ ਦੀ ਚਰਨ ਧੂੜ ਮੱਥੇ ਨਾਲ ਲਾਉਂਦੇ ਸੀ। ਪਾਰਬਤੀ ਦੇ ਪੁੱਛਣ ਤੋਂ ਦੱਸਿਆ ਸੀ ਕਿ ਇਹ ਉਹ ਪਵਿੱਤਰ ਜਗ੍ਹਾ ਹੈ ਜਿਥੇ ਕਿਸੇ ਮਹਾਂਪੁਰਸ਼ ਦਾ ਸੌ ਸਾਲ ਤਪ ਕੀਤਾ ਹੋਇਆ ਹੈ। ਉਸ ਤਾਪ ਦੀ ਬਰਕਤ ਇਸ ਧਰਤੀ ਵਿੱਚ ਮੌਜੂਦ ਹੈ। ਇਸ ਲਈ ਸੰਤ ਜਨਾਂ ਦੀ ਧੂੜ ਚਾਹੁਣ ਦਾ ਉਪਦੇਸ਼ ਦਿੱਤਾ ਹੈ।

ਦੂਸਰਾ ਪੱਖ ਇਹ ਹੈ ਜਿਵੇਂ ਧੂੜ ਸਭ ਤੋਂ ਨੀਵੀਂ ਹੋ ਕੇ ਰਹਿੰਦੀ ਹੈ ਇਸੀ ਤਰ੍ਹਾਂ ਸੰਤ ਜਨ ਵੀ ਸੰਗਤ ਦੀ ਚਰਨ ਧੂੜ ਭਾਵ ਨਿਮਰਤਾ ਵਿੱਚ ਰਹਿੰਦੇ ਹਨ। ਮੈਂ ਭੀ ਸੰਤ ਜਨਾਂ ਵਾਲੀ ਰੀਤ, ਧੂੜ ਭਾਵ ਨਿਮਰਤਾ ਵਾਲੇ ਸੁਭਾਅ ਨੂੰ ਬਾਂਛਦਾ ਭਾਵ ਚਾਹੁੰਦਾ ਹਾਂ। ਇਹ ਅਖੀਰਲੀ ਤੁਕ ਦਾ ਭਾਵ ਹੈ।

ਵਾਹਿਗੁਰੂ ਜੀ ਕਾ ਖ਼ਾਲਸਾ॥ ਵਾਹਿਗੁਰੂ ਜੀ ਕੀ ਫ਼ਤਹ॥

ਮੁਖਵਾਕ ਨੰਬਰ ੯੧ [ਆਦਿ ਅੰਗ ੬੬੮]

*ਧਨਾਸਰੀ ਮਹਲਾ ੪ ॥ ਹਰਿ ਹਰਿ ਬੂੰਦ ਭਏ ਹਰਿ ਸੁਆਮੀ ਹਮ ਚਾਤ੍ਰਿਕ ਬਿਲਲ ਬਿਲਲਾਤੀ ॥ ਹਰਿ ਹਰਿ ਕ੍ਰਿਪਾ ਕਰਹੁ ਪ੍ਰਭ ਅਪਨੀ ਮੁਖਿ ਦੇਵਹੁ ਹਰਿ ਨਿਮਖਾਤੀ ॥੧॥ ਹਰਿ ਬਿਨੁ ਰਹਿ ਨ ਸਕਉ ਇਕ ਰਾਤੀ ॥ ਜਿਉ ਬਿਨੁ ਅਮਲੈ ਅਮਲੀ ਮਰਿ ਜਾਈ ਹੈ ਤਿਉ ਹਰਿ ਬਿਨੁ ਹਮ ਮਰਿ ਜਾਤੀ ॥ਰਹਾਉ॥ ਤੁਮ ਹਰਿ ਸਰਵਰ ਅਤਿ ਅਗਾਹ ਹਮ ਲਹਿ ਨ ਸਕਹਿ ਅੰਤੁ ਮਾਤੀ ॥ ਤੂ ਪਰੈ ਪਰੈ ਅਪਰੰਪਰੁ ਸੁਆਮੀ ਮਿਤਿ ਜਾਨਹੁ ਆਪਨ ਗਾਤੀ ॥੨॥ ਹਰਿ ਕੇ ਸੰਤ ਜਨਾ ਹਰਿ ਜਪਿਓ ਗੁਰ ਰੰਗਿ ਚਲੂਲੈ ਰਾਤੀ ॥ ਹਰਿ ਹਰਿ ਭਗਤਿ ਬਨੀ ਅਤਿ ਸੋਭਾ ਹਰਿ ਜਪਿਓ ਊਤਮ ਪਾਤੀ ॥੩॥ ਆਪੇ ਠਾਕੁਰੁ ਆਪੇ ਸੇਵਕੁ ਆਪਿ ਬਨਾਵੈ ਭਾਤੀ ॥ ਨਾਨਕੁ ਜਨੁ ਤੁਮਰੀ ਸਰਣਾਈ ਹਰਿ ਰਾਖਹੁ ਲਾਜ ਭਗਾਤੀ ॥੪॥੫॥*

## *ਧਨਾਸਰੀ ਮਹਲਾ ੪ ॥*

ਇਹ ਪਾਵਨ ਸ਼ਬਦ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਦਾ ਉਚਾਰਣ ਕੀਤਾ ਹੋਇਆ ਧਨਾਸਰੀ ਰਾਗਣੀ ਦੇ ਅੰਦਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਾਵਨ ਅੰਗ ੬੬੮ ਉੱਪਰ ਸੁਸ਼ੋਭਿਤ ਹੈ।

**ਉਥਾਨਕਾ**—ਇੱਕ ਵਾਰ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਦੇ ਤਾਇਆ ਜੀ ਦੇ ਸਪੁੱਤਰ ਸੰਹਾਰੀ ਮੱਲ ਜੀ ਸਤਿਗੁਰਾਂ ਦੀ ਸ਼ਰਨ ਵਿੱਚ ਆਏ ਜਿਨ੍ਹਾਂ ਦੇ ਪੁੱਤਰ ਦੇ ਵਿਆਹ 'ਤੇ ਗੁਰੂ ਜੀ ਨੇ ਆਪਣੇ ਛੋਟੇ ਸਪੁੱਤਰ ਸ੍ਰੀ ਅਰਜਨ ਦੇਵ ਨੂੰ ਭੇਜਿਆ ਸੀ ਅਤੇ ਬਿਨਾ ਬੁਲਾਏ ਨਾ ਆਉਣ ਲਈ ਕਿਹਾ ਸੀ।

ਸੰਹਾਰੀ ਮੱਲ ਜੀ ਨੇ ਇੱਕ ਦਿਨ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਦੇ ਚਰਨਾਂ ਵਿੱਚ ਪ੍ਰੇਮ ਮਈ ਬੇਨਤੀ ਕੀਤੀ ਕਿ ਹੇ ਸਤਿਗੁਰੂ ਜੀ! ਮੇਰੇ ਕੋਲੋਂ ਹੁਣ ਉਸ ਪਰਮਾਤਮਾ ਤੋਂ ਬਿਨਾਂ ਇਕ ਪਲ ਵੀ ਨਹੀਂ ਰਿਹਾ ਜਾਂਦਾ, ਜਿਵੇਂ ਪਪੀਹਾ ਸਵਾਂਤੀ ਬੂੰਦ ਨੂੰ ਤਰਸਦਾ ਹੈ, ਤਿਵੇਂ ਮੇਰਾ ਮਨ ਪਰਮਾਤਮਾ ਦੇ ਦਰਸ਼ਨਾਂ ਰੂਪੀ ਸਵਾਂਤੀ ਬੂੰਦ ਨੂੰ ਚਾਹੁੰਦਾ ਹੈ, ਜਿਵੇਂ ਕੋਈ ਅਮਲੀ ਅਮਲ ਤੋਂ ਬਿਨਾਂ ਤੜਪਦਾ ਹੈ, ਤਿਵੇਂ ਹੀ ਪਰਮਾਤਮਾ ਦੇ ਸਾਖਸ਼ਾਤ ਹੋਏ ਤੋਂ ਬਿਨਾਂ ਜਾਂ ਉਸ ਵਿੱਚ ਅਭੇਦ ਹੋਏ ਤੋਂ ਬਿਨਾਂ ਮੇਰੀ ਹਾਲਤ ਹੋ ਰਹੀ ਹੈ ਭਾਵ ਉਸ ਦੇ ਦਰਸ਼ਨਾਂ ਤੋਂ ਬਿਨਾਂ ਮੇਰਾ ਮਰਨਾ ਹੋ ਰਿਹਾ ਹੈ। ਜੈਸਾ ਕਿ :

੧. **ਮਰਣੰ ਬਿਸਰਣੰ ਗੋਬਿੰਦਹ ॥ ਜੀਵਣੰ ਹਰਿ ਨਾਮ ਧ੍ਯਾਵਣਹ ॥** [ਗਾਥਾ ਮ: ੫, ਅੰਗ ੧੩੬੧]

੨. **ਆਖਾ ਜੀਵਾ ਵਿਸਰੈ ਮਰਿ ਜਾਉ ॥** [ਅੰਗ ੯]

੩. **ਨਾਨਕ ਜਿਤੁ ਵੇਲਾ ਵਿਸਰੈ ਮੇਰਾ ਸੁਆਮੀ ਤਿਤੁ ਵੇਲੈ ਮਰਿ ਜਾਇ ਜੀਉ ਮੇਰਾ ॥੫॥** [ਵਡਹੰਸ ਮ: ੪, ਅੰਗ ੫੬੨]

ਇਸ ਪ੍ਰਕਾਰ ਭਾਈ ਸੰਹਾਰੀ ਮੱਲ ਜੀ ਨੇ ਜੋ ਆਪਣੀ ਹਿਰਦੇ ਦੀ ਭਾਵਨਾ ਨੂੰ ਸਤਿਗੁਰਾਂ ਦੇ ਚਰਨਾਂ ਵਿੱਚ ਬੇਨਤੀ ਰੂਪ ਵਿੱਚ ਪ੍ਰਗਟ ਕੀਤਾ, ਉਸ ਬੇਨਤੀਆਂ ਨੂੰ ਸਤਿਗੁਰੂ ਜੀ ਇਸ ਸ਼ਬਦ ਵਿੱਚ ਗੁੰਥਨ ਕਰ ਕੇ ਉਪਦੇਸ਼ ਬਖ਼ਸ਼ਦੇ ਹਨ।

**ਵਾ:** ਸ੍ਰੀ ਗੁਰੂ ਰਾਮਦਾਸ ਜੀ ਭਾਈ ਸੰਹਾਰੀ ਮੱਲ ਨੂੰ ਉਪਦੇਸ਼ ਦਾ ਬਹਾਨਾ ਬਣਾ ਕੇ ਆਪਣੀ ਪ੍ਰੀਤੀ ਦਰਸਾਉਂਦੇ ਹੋਏ ਪਰਮੇਸ਼ਰ ਦੇ ਸਨਮੁਖ ਬੇਨਤੀ ਕਰਦੇ ਹਨ :

## *ਹਰਿ ਹਰਿ ਬੂੰਦ ਭਏ ਹਰਿ ਸੁਆਮੀ; ਹਮ ਚਾਤ੍ਰਿਕ ਬਿਲਲ ਬਿਲਲਾਤੀ ॥*

ਹੇ ਹਰਿ=ਹਰੇਕ ਨੂੰ ਆਪਣੀ ਚੇਤਨ ਸੱਤਾ ਨਾਲ ਹਰੇ=ਹਰੇ ਭਰੇ ਕਰਨ ਵਾਲੇ ਸੁਆਮੀ=ਮਾਲਕ ਹਰਿ=ਪਰਮੇਸ਼ਰ

ਜੀ! ਆਪ ਜੀ ਸਵਾਂਤੀ ਬੂੰਦ ਦੀ ਨਿਆਈਂ ਭਏ=ਹੋ ਗਏ ਹੋ ਅਤੇ ਹਮ=ਅਸੀਂ ਚਾਤ੍ਰਿਕ=ਬਬੀਹੇ ਦੀ ਨਿਆਈਂ ਹੋ ਕੇ ਤੇਰੇ ਦਰਸ਼ਨਾਂ, ਨਾਮ ਰੂਪ ਸਵਾਂਤੀ ਬੂੰਦ ਲੈਣ ਵਾਸਤੇ ਬਿਲਲ=ਵਿਆਕੁਲ ਹੋ ਕੇ ਇਕ-ਰਸ ਬਿਲਲਾਤੀ=ਵਿਰਲਾਪ ਕਰਦੇ ਹਾਂ।[੧] ਜੈਸਾ ਕਿ :

**੧. ਚਾਤ੍ਰਿਕੁ ਜਾਚੈ ਬੂੰਦ ਜਿਉ ਹਰਿ ਪ੍ਰਾਨ ਅਧਾਰਾ ਰਾਮ ਰਾਜੇ॥** [ਆਸਾ ਮ: ੫, ਅੰਗ ੪੫੪]

**੨. ਚਾਤ੍ਰਿਕ ਚਿਤ ਪਿਆਸ ਚਾਤ੍ਰਿਕ ਚਿਤ ਪਿਆਸ ਹੇ**
**ਘਨ ਬੂੰਦ ਬਚਿਤ੍ਰਿ ਮਨਿ ਆਸ ਹੇ ਅਲ ਪੀਵਤ ਬਿਨਸਤ ਤਾਪ॥**
[ਆਸਾ ਮ: ੫, ਅੰਗ ੪੬੨]

**੩. ਹਰਿ ਬਿਨੁ ਸਾਂਤਿ ਨ ਪਾਈਐ ਮੇਰੀ ਜਿੰਦੁੜੀਏ ਜਿਉ ਚਾਤ੍ਰਿਕੁ ਜਲ ਬਿਨੁ ਟੇਰੇ ਰਾਮ॥**
[ਬਿਹਾਗੜਾ ਮ: ੪, ਅੰਗ ੫੩੮]

**੪. ਹਉ ਇਕੁ ਖਿਨੁ ਤਿਸੁ ਬਿਨੁ ਰਹਿ ਨ ਸਕਾ ਜਿਉ ਚਾਤ੍ਰਿਕੁ ਜਲ ਕਉ ਬਿਲਲਾਤਾ॥**
[ਵਡਹੰਸ ਮ: ੫, ਅੰਗ ੫੬੪]

**੫. ਜਿਉ ਚਾਤ੍ਰਿਕੁ ਜਲ ਬਿਨੁ ਬਿਲਲਾਵੈ ਬਿਨੁ ਜਲ ਪਿਆਸ ਨ ਜਾਈ॥**
[ਸੋਰਠਿ ਮ: ੪, ਅੰਗ ੬੦੭]

**੬. ਹਰਿ ਬਿਨੁ ਕਿਉ ਰਹੀਐ ਦੂਖ ਕਿਨਿ ਸਹੀਐ ਚਾਤ੍ਰਿਕ ਬੂੰਦ ਪਿਆਸਿਆ॥**
[ਕੇਦਾਰਾ ਮ: ੫, ਅੰਗ ੧੧੨੨]

**੭. ਨਾਨਕ ਸੰਤ ਚਾਤ੍ਰਿਕ ਕੀ ਨਿਆਈ ਹਰਿ ਬੂੰਦ ਪਾਨ ਸੁਖ ਥੀਵਨਿ॥੨॥੬੮॥੯੧॥**
[ਸਾਰੰਗ ਮ: ੫. ਅੰਗ ੧੨੨੨]

**੮. ਚਾਤ੍ਰਿਕੁ ਜਲ ਬਿਨੁ ਪ੍ਰਿਉ ਪ੍ਰਿਉ ਟੇਰੈ ਬਿਲਪ ਕਰੈ ਬਿਲਲਾਈ॥**
[ਮਲਾਰ ਮ: ੧, ਅੰਗ ੧੨੭੩]

**ਅਰਥਾਤ** ਜਿਵੇਂ ਬਬੀਹਾ ਸਵਾਂਤੀ ਬੂੰਦ ਤੋਂ ਬਿਨਾਂ ਨਹੀਂ ਰਹਿ ਸਕਦਾ, ਤਿਵੇਂ ਪਰਮਾਤਮਾ ਬਿਨਾਂ ਸਾਡਾ ਮਰਨਾ ਹੋ ਰਿਹਾ ਹੈ।

ਸਵਾਂਤੀ ਬੂੰਦ—ਸ੍ਵਾਤਿ ਨਛਤ੍ਰ (ਸ੍ਵਾਤਿਯੋਗ) ਵਿੱਚ ਵਰਖੀ ਹੋਈ ਵਰਖਾ, ਪੁਰਾਣਾਂ ਵਿੱਚ ਸਵਾਂਤੀ ਬੂੰਦ ਦੀ ਬਾਬਤ ਐਸਾ ਲਿਖਿਆ ਹੋਇਆ ਹੈ ਕਿ ਇਸ ਵਰਖਾ ਨਾਲ ਪਪੀਹੇ ਦੀ ਤ੍ਰਿਖਾ ਬੁਝਦੀ ਹੈ, ਇਹ ਸਿੱਪੀ ਵਿੱਚ ਪੈ ਕੇ ਮੋਤੀ, ਬਾਂਸ ਵਿੱਚ ਪੈ ਕੇ ਬੰਸ ਲੋਚਨ ਅਤੇ ਕੇਲੇ ਵਿੱਚ ਕਪੂਰ ਪੈਦਾ ਕਰਦੀ ਹੈ। ਜੋਤਸ਼ੀਆਂ ਨੇ ਮੰਨਿਆ ਹੈ ਕਿ ਹਾੜ੍ਹ ਦੇ ਚਾਨਣੇ ਪੱਖ ਦੀਆਂ ਸਾਰੀਆਂ ਤਿਥੀਆਂ ਵਿੱਚੋਂ ਕੋਈ ਤਿਥਿ ਅਤੇ ਮਾਘ ਵਦੀ ੭ ਨੂੰ ਜੇਕਰ ਚੰਦ੍ਰਮਾ ਸ੍ਵਾਤਿ ਨਛਤ੍ਰ 'ਤੇ ਆਵੇ ਤਦ 'ਸ੍ਵਾਤਿ ਯੋਗ' ਹੁੰਦਾ ਹੈ।

## *ਹਰਿ ਹਰਿ ਕ੍ਰਿਪਾ ਕਰਹੁ ਪ੍ਰਭ ਅਪਨੀ;*
## *ਮੁਖਿ ਦੇਵਹੁ ਹਰਿ ਨਿਮਖਾਤੀ॥੧॥*

ਹੇ ਹਰਿ=ਹਰੇਕ ਨੂੰ ਆਪਣੀ ਚੇਤਨ ਸੱਤਾ ਨਾਲ ਹਰਿ=ਹਰਾ ਭਰਾ ਕਰਨ ਵਾਲੇ ਪ੍ਰਭ=ਮਾਲਕ ਪ੍ਰਭੂ ਜੀ! ਤੁਸੀਂ ਸਾਡੇ ਉੱਪਰ ਅਪਨੀ=ਆਪ ਦੀ ਕ੍ਰਿਪਾ=ਮਿਹਰ ਦੀ ਦ੍ਰਿਸ਼ਟੀ ਕਰੋ ਅਤੇ ਸਾਡੇ ਅੰਤਹਿਕਰਨ ਰੂਪੀ ਮੁਖ ਵਿੱਚ ਅਤੇ ਹਰਿ ਹਰਿ ਨਾਮ ਰੂਪੀ ਸਵਾਂਤੀ ਬੂੰਦ ਨਿਮਖਾਤੀ=ਨਿਮਖ ਕਾਲ ਵਿੱਚ ਦੇਵਹੁ=ਦੇਣਾ ਕਰੋ॥੧॥

---

੧. ਬਿਲਲ=ਬਿਲਲਿਆ ਭਾਵ ਜਿਹੜਾ ਬੱਚਾ ਇਕ ਰਸ ਰੋਈ ਜਾਵੇ, ਵਿੱਚਦੀ ਸਾਹ ਨਾ ਲਵੇ ਵਾ: ਡਰਦੇ ਹੋਏ ਵਿਚੇ ਵਿੱਚ ਵਿਰਲਾਪ ਕਰਨਾ, ਉਸ ਨੂੰ ਬਿਲਲਿਆ ਕਹਿੰਦੇ ਹਨ।

## ਹਰਿ ਬਿਨੁ; ਰਹਿ ਨ ਸਕਉ ਇਕ ਰਾਤੀ ॥

ਹਰ ਹਰਿ=ਪਰਮੇਸ਼ਰ ਜੀ ! ਆਪ ਜੀ ਤੋਂ ਬਿਨੁ=ਬਗੈਰ ਇੱਕ ਰਾਤੀ=ਰੱਤੀ ਕਾਲ ਭਰ ਵੀ **ਵਾ:** ਅਵਸਥਾ ਰੂਪੀ ਰਾਤ ਵਿੱਚ ਨਹੀਂ ਰਹਿ ਸਕਉ=ਸਕਦੇ। ਜੈਸਾ ਕਿ :

**੧. ਹਉ ਰਹਿ ਨ ਸਕਾ ਬਿਨੁ ਦੇਖੇ ਪ੍ਰੀਤਮਾ ਮੈ ਨੀਰੁ ਵਹੇ ਵਹਿ ਚਲੈ ਜੀਉ ॥੩॥**
[ਮਾਝ ਮ: ੪, ਅੰਗ ੯੪]

**੨. ਹਰਿ ਬਿਨੁ ਰਹਿ ਨ ਸਕੈ ਮਨੁ ਮੇਰਾ ॥** [ਟੋਡੀ ਮ: ੪, ਅੰਗ ੭੧੧]

**੩. ਹਉ ਇਕੁ ਖਿਨੁ ਤਿਸੁ ਬਿਨੁ ਰਹਿ ਨ ਸਕਉ ਪ੍ਰੀਤਿ ਹਮਾਰੀ ਲਾਗੀ ॥੧॥ਰਹਾਉ॥**
[ਮਲਾਰ ਮ: ੫, ਅੰਗ ੧੨੬੭]

## ਜਿਉ ਬਿਨੁ ਅਮਲੈ, ਅਮਲੀ ਮਰਿ ਜਾਈ ਹੈ
## ਤਿਉ ਹਰਿ ਬਿਨੁ ਹਮ ਮਰਿ ਜਾਤੀ ॥ਰਹਾਉ॥

ਸਤਿਗੁਰੂ ਜੀ ਦ੍ਰਿਸ਼ਟਾਂਤ ਦੇ ਕੇ ਪਰਮਾਤਮਾ ਦੇ ਤਾਈਂ ਆਪਣੀ ਪ੍ਰੀਤੀ ਕਥਨ ਕਰਦੇ ਹਨ ਕਿ ਜਿਉ=ਜਿਵੇਂ ਅਮਲੈ=ਨਸ਼ੇ ਤੋਂ ਬਿਨੁ=ਬਗੈਰ ਅਮਲੀ=ਨਸ਼ਈ ਪੁਰਸ਼ ਬੇਸੁਧ ਜਿਹਾ ਹੋ ਕੇ ਮਰ ਜਾਈ=ਜਾਂਦਾ ਹੈ ਭਾਵ ਤੜਫਦਾ ਹੈ, ਤਿਉਂ=ਤਿਵੇਂ ਹਰਿ=ਪਰਮਾਤਮਾ ਤੋਂ ਬਿਨੁ=ਬਗੈਰ ਹਮ=ਅਸੀਂ ਮਰ ਜਾਤੀ=ਜਾਂਦੇ ਹਾਂ **ਵਾ:** ਸਾਡੀ ਜਿੰਦ ਮਰ ਜਾਂਦੀ ਹੈ। ਜੈਸਾ ਕਿ :

**੧. ਬਿਨੁ ਨਾਵੈ ਮਰਿ ਜਾਈਐ ਮੇਰੇ ਠਾਕੁਰ ਜਿਉ ਅਮਲੀ ਅਮਲਿ ਲੁਭਾਨਾ ॥੨॥**
[ਜੈਤਸਰੀ ਮ; ੪, ਅੰਗ ੬੯੭]

**੨. ਹਉ ਖਿਨੁ ਪਲੁ ਰਹਿ ਨ ਸਕਉ ਬਿਨੁ ਪ੍ਰੀਤਮ ਜਿਉ ਬਿਨੁ ਅਮਲੈ ਅਮਲੀ ਮਰਿ ਗਈਆ ॥**
[ਬਿਲਾਵਲੁ ਮ: ੪, ਅੰਗ ੮੩੬]

ਭਾਈ ਗੁਰਦਾਸ ਜੀ ਨੇ ਵੀ ਆਪਣੀ ਰਚਨਾ ਵਿੱਚ ਦੁਨਿਆਵੀ ਤੇ ਨਖਿੱਧ ਚੀਜ਼ਾਂ ਦੀ ਪ੍ਰੀਤੀ ਕਰਨ ਵਾਲੇ ਸਾਕਤ ਮਨੁੱਖਾਂ ਦਾ ਦ੍ਰਿਸ਼ਟਾਂਤ ਦੇ ਕੇ ਰੱਬ ਦੇ ਪਿਆਰਿਆਂ ਦੀ ਰੱਬ ਨਾਲ ਸੱਚੀ ਪ੍ਰੀਤੀ ਕਥਨ ਕੀਤੀ ਹੈ। ਜੈਸਾ ਕਿ :

**ਅਮਲੀ ਅਮਲੁ ਨ ਛਡਨੀ ਹੁਇ ਬਹਨਿ ਇਕਠੇ ॥**
**ਜਿਉ ਜੂਏ ਜੂਆਰੀਆ ਲਗਿ ਦਾਵ ਉਪਠੇ ॥**
**ਚੋਰੀ ਚੋਰ ਨ ਪਲਰਹਿ ਦੁਖ ਸਹਨਿ ਗਰਠੇ ॥**
**ਰਹਨਿ ਨ ਗਣਿਕਾ ਵਾੜਿਅਹੁ ਵੇਕਰਮੀ ਲਠੇ ॥**
**ਪਾਪੀ ਪਾਪੁ ਕਮਾਵਦੇ ਹੋਇ ਫਿਰਦੇ ਨਠੇ ॥**
**ਪੀਰ ਮੁਰੀਦਾਂ ਪਿਰਹੜੀ ਸਭ ਪਾਪ ਪਣਠੇ ॥੨॥** [ਭਾਈ ਗੁਰਦਾਸ ਜੀ, ਵਾਰ ੨੭, ਪਉੜੀ ੨]

ਅਰਥਾਤ ਜਿਵੇਂ ਅਮਲੀ ਅਮਲ ਨਹੀਂ ਛੱਡਦਾ, ਜੂਏਬਾਜ਼ ਵਾਰ-ਵਾਰ ਹਾਰ ਕੇ ਫੇਰ ਵੀ ਜੂਏ ਵਿੱਚ ਪ੍ਰੀਤੀ ਲਗਾਉਂਦਾ ਹੈ, ਚੋਰ ਚੋਰੀ ਨਹੀਂ ਛੱਡਦਾ ਭਾਵੇਂ ਕੋਤਵਾਲ ਦੀ ਮਾਰ ਵੀ ਸਹਾਰਦਾ ਹੈ, ਮੰਦ ਕਰਮੀ ਲੋਕ ਵੇਸ਼ਵਾ ਦੇ ਘਰੋਂ ਹੀ ਨਹੀਂ ਨਿਕਲਦੇ, ਇਉਂ ਜਦ ਪਾਪੀ ਲੋਕ ਪਾਪ ਕਰਨੇ ਨਹੀਂ ਛੱਡਦੇ ਭਾਵੇਂ ਇਨ੍ਹਾਂ ਕੰਮਾਂ ਵਿੱਚ ਉਨ੍ਹਾਂ ਨੂੰ ਅਤਿਅੰਤ ਦੁੱਖ ਸਹਿਣੇ ਪੈਂਦੇ ਹਨ, ਫੇਰ ਰੱਬ ਦੇ ਪਿਆਰਿਆਂ ਦੀ ਪ੍ਰੀਤੀ ਤਾਂ ਇਨ੍ਹਾਂ ਤੋਂ ਬਹੁਤ ਵਧੀਕ ਲੋੜੀਂਦੀ ਹੈ, ਕਿਉਂਕਿ ਪਹਿਲੀ ਵਿੱਚ ਤਾਂ ਪਾਪਾਂ ਦਾ ਭਾਰ ਚੜ੍ਹਦਾ ਹੈ ਤੇ ਸਿੱਖ ਦੀ ਗੁਰੂ ਨਾਲ ਪ੍ਰੀਤੀ ਕਰਨ ਵਿੱਚ ਪ੍ਰੀਤ ਦੇ ਅਮੋਲਕ ਰਸ ਦੇ ਸਿਵਾ ਪਾਪਾਂ ਦਾ ਪਾਰ ਉਤਾਰਾ ਹੁੰਦਾ ਹੈ, ਜੁਗਹ ਜੁਗੰਤਰ ਦੇ ਕਮਾਏ ਸਾਫ਼ ਹੋ ਜਾਂਦੇ ਹਨ।

ਇਥੇ ਦੁਨਿਆਵੀ ਲੋਕਾਂ ਦੀ ਪ੍ਰੀਤੀ ਦਾ ਅਤੇ ਰੱਬ ਦੀ ਪ੍ਰੀਤੀ ਦਾ ਫ਼ਰਕ ਵੀ ਸਾਫ਼ ਹੈ ਕਿਉਂ ਦੁਨਿਆਵੀ ਲੋਕਾਂ ਦੀ ਪ੍ਰੀਤੀ ਪਾਪ ਜਨਕ ਹੈ, ਇਹ ਪ੍ਰੀਤੀ ਵੀ ਹੈ ਤੇ ਉਨ੍ਹਾਂ ਪਾਪਾਂ ਦੀ ਨਾਸ਼ਕ ਵੀ ਹੈ।

ਸੋ ਭਾਵ ਇਹ ਹੈ ਕਿ ਜਿਵੇਂ ਅਮਲੀ ਅਮਲ ਤੋਂ ਬਿਨਾਂ ਮਰਦਾ ਜਾਂਦਾ ਹੈ, ਤਿਵੇਂ ਹੀ ਉਸ ਦੇ ਦਰਸ਼ਨਾਂ ਤੋਂ ਬਿਨਾਂ ਸਾਡੀ ਹਾਲਤ ਹੋ ਰਹੀ ਹੈ।

## *ਤੁਮ ਹਰਿ ਸਰਵਰ ਅਤਿ ਅਗਾਹ; ਹਮ ਲਹਿ ਨ ਸਕਹਿ ਅੰਤੁ ਮਾਤੀ ॥*

ਹੇ ਹਰਿ=ਪਰਮੇਸ਼ਰ ਜੀ ! ਤੁਮ=ਤੁਸੀਂ ਸਰਵਰ=ਸਮੁੰਦਰ **ਵਾ:** ਮਾਨ ਸਰੋਵਰ ਦੀ ਨਿਆਈਂ ਅਤਿ=ਬਹੁਤ ਅਗਾਹ=ਡੂੰਘੇ ਹੋ, ਇਸ ਲਈ ਹਮ=ਅਸੀਂ ਤੁਹਾਡਾ ਮਾਤੀ=ਰਤਾ ਭਰ ਵੀ ਅੰਤ ਨਹੀਂ ਲਹਿ=ਲੈ ਸਕਹਿ=ਸਕਦੇ ਵਾ: ਅਸੀਂ ਤੁੱਛ ਬੁੱਧੀ ਕਰਕੇ ਤੁਹਾਡਾ ਅੰਤ ਨਹੀਂ ਲੈ ਸਕਦੇ। ਜੈਸਾ ਕਿ :

**ਤੂ ਦਰੀਆਉ ਦਾਨਾ ਬੀਨਾ ਮੈ ਮਛੁਲੀ ਕੈਸੇ ਅੰਤੁ ਲਹਾ ॥** [ਸਿਰੀਰਾਗੁ ਮ: ੧, ਅੰਗ ੨੫]

## *ਤੂ ਪਰੈ ਪਰੈ ਅਪਰੰਪਰੁ ਸੁਆਮੀ; ਮਿਤਿ ਜਾਨਹੁ ਆਪਨ ਗਾਤੀ ॥੨॥*

ਹੇ ਅਪਰੰਪਰੁ=ਜਗਤ ਤੋਂ ਪਰ੍ਹਾ ਰੂਪ ਸੁਆਮੀ=ਮਾਲਕ ਪਰਮੇਸ਼ਰ ਜੀ ! ਤੂ=ਤੁਸੀਂ ਪਰੈ ਪਰੈ=ਪਰ੍ਹੇ ਤੋਂ ਪਰ੍ਹੇ ਰੂਪ ਹੋ ਵਾ ਮਨੁੱਖਾਂ ਤੋਂ ਪਰ੍ਹੇ ਦੇਵਤੇ ਅਤੇ ਦੇਵਤਿਆਂ ਤੋਂ ਪਰ੍ਹੇ ਉਨ੍ਹਾਂ ਦੇ ਗੁਰੂ ਬ੍ਰਹਸਪਤਿ ਆਦਿ ਨਾਲੋਂ ਪਰ੍ਹਾ ਸਰੂਪ ਹੋ ਵਾ ਬ੍ਰਹਮਾ ਆਦਿਕ ਪ੍ਰਕਿਰਤੀ ਦੇ ਵਿੱਚ ਹਨ ਅਤੇ ਤੁਸੀਂ ਪ੍ਰਕਿਰਤੀ ਦਾ ਪਰ੍ਹਾ ਰੂਪ ਹੋ ਇਸ ਲਈ ਤੁਸੀਂ ਆਪਨ=ਆਪਣੀ ਗਾਤੀ=ਪ੍ਰਾਪਤੀ ਦੀ **ਵਾ:** ਗਾਤੀ=ਰੀਤੀ ਦੀ ਮਿਤਿ=ਮਰਿਆਦਾ ਨੂੰ ਆਪ ਹੀ ਜਾਨਹੁ=ਜਾਣਦੇ ਹੋ ॥੨॥ ਜੈਸਾ ਕਿ :

**ਤੁਮਰੀ ਗਤਿ ਮਿਤਿ ਤੁਮ ਹੀ ਜਾਨੀ ॥** [ਗਉੜੀ ਸੁਖਮਨੀ ਮ: ੫, ਅੰਗ ੨੬੮]

## *ਹਰਿ ਕੇ ਸੰਤ ਜਨਾ ਹਰਿ ਜਪਿਓ; ਗੁਰ ਰੰਗਿ ਚਲੂਲੈ ਰਾਤੀ ॥*

ਹੇ ਹਰਿ=ਪਰਮੇਸ਼ਰ ਜੀ ! ਆਪ ਜੀ ਕੇ=ਦੇ ਸੰਤ ਜਨਾਂ ਨੇ ਤੁਹਾਡੇ ਵਾਹਿਗੁਰੂ ਨਾਕ ਨੂੰ ਜਪਿਓ=ਜਪਣਾ ਕੀਤਾ ਹੈ, ਕਿਉਂਕਿ ਉਨ੍ਹਾਂ ਦੀ ਬਿਰਤੀ ਗੁਰ=ਸਤਿਗੁਰਾਂ ਨੇ ਅਪ੍ਰੋਖ ਗਿਆਨ ਨੇ ਚਲੂਲੇ=ਗੂੜ੍ਹੇ ਰੰਗ ਵਿੱਚ ਰਾਤੀ=ਰੰਗ ਦਿੱਤੀ ਹੈ। ਜੈਸਾ ਕਿ :

**੧. ਸਬਦਿ ਰਤੇ ਸੇ ਰੰਗਿ ਚਲੂਲੇ ਰਾਤੇ ਸਹਜਿ ਸੁਭਾਈ ॥੨॥** [ਅੰਗ ੧੨੩੪]

**੨. ਸਤਗੁਰ ਮਤਿ ਗੂੜ੍ਹ ਬਿਮਲ ਸਤਸੰਗਤਿ ਆਤਮੁ ਰੰਗਿ ਚਲੂਲੁ ਭਯਾ ॥** [ਅੰਗ ੧੩੯੬]

## *ਹਰਿ ਹਰਿ ਭਗਤਿ ਬਨੀ ਅਤਿ ਸੋਭਾ; ਹਰਿ ਜਪਿਓ ਊਤਮ ਪਾਤੀ ॥੩॥*

ਹੇ ਹਰਿ=ਹਰੇਕ ਨੂੰ ਆਪਣੀ ਚੇਤਨ ਸੱਤਾ ਦੁਆਰਾ ਹਰੇ ਭਰੇ ਕਰਨ ਵਾਲੇ ਹਰਿ=ਪਰਮਾਸ਼ਰ ਜੀ ! ਉਨ੍ਹਾਂ ਸੰਤਾਂ ਭਗਤਾਂ ਦੀ ਆਪ ਜੀ ਦੀ ਪ੍ਰੇਮਾ ਭਗਤਿ=ਭਗਤੀ ਕਰਨੇ ਕਰਕੇ ਅਤਿ=ਅਤਿਅੰਤ ਸੋਭਾ=ਵਡਿਆਈ ਬਨੀ=ਬਣ ਗਈ ਹੈ, ਉਨ੍ਹਾਂ ਦੀ ਊਤਮ=ਸ੍ਰੇਸ਼ਟ ਪਾਤੀ=ਪੰਗਤੀ ਹੈ, ਜਿਨ੍ਹਾਂ ਨੇ ਹਰੀ ਤੇਰੇ ਤਾਈਂ ਜਪਿਓ=ਜਪਨਾ ਕੀਤਾ ਹੈ ਵਾ ਹੇ ਹਰਿ=ਪਰਮੇਸ਼ਰ ਜੀ ! ਉਹ ਤੇਰੇ ਨਾਮ ਨੂੰ ਜਪਿਓ=ਜਪ ਕੇ ਊਤਮ=ਸ੍ਰੇਸ਼ਟ ਪਾਤੀ=ਪੱਤ ਵਾਲੇ ਹੋ ਗਏ ਹਨ।

## *ਆਪੇ ਠਾਕੁਰੁ ਆਪੇ ਸੇਵਕੁ; ਆਪਿ ਬਨਾਵੈ ਭਾਤੀ ॥*

ਹੇ ਪਰਮੇਸ਼ਰ ! ਉਨ੍ਹਾਂ ਦੀ ਦ੍ਰਿਸ਼ਟੀ ਵਿੱਚ ਤੁਸੀਂ ਆਪੇ=ਆਪ ਹੀ ਠਾਕੁਰੁ=ਸੁਆਮੀ ਭਾਵ ਈਸ਼ਰ ਰੂਪ ਹੋ ਤੇ ਆਪੇ=ਆਪ ਹੀ ਸੇਵਕੁ=ਦਾਸ ਰੂਪ ਹੋ ਅਤੇ ਤੁਸੀਂ ਆਪ ਹੀ ਨਾਨਾ ਭਾਤੀ=ਤਰ੍ਹਾਂ ਦੇ ਰੰਗਾਂ ਦੀ (ਅੰਡਜ, ਜੇਰਜ,

ਸੇਤਜ, ਉਤਭੁਜ) ਆਦਿ ਸ੍ਰਿਸ਼ਟੀ ਬਨਾਵੈ=ਬਣਾਉਂਦੇ ਹੋ **ਵਾ:** ਆਪ ਹੀ ਸੂਖਤ, ਸਥੂਲ ਤੇ ਕਾਰਨ ਦੇਹਾਂ ਬਨਾਵੈ=ਬਣਾ ਕੇ ਚੇਤਨ ਸੱਤਾ ਦੁਆਰਾ ਭਾਤੀ=ਪ੍ਰਕਾਸ਼ਨ ਵਾਲੇ ਹੋ।

## ***ਨਾਨਕੁ ਜਨੁ ਤੁਮਰੀ ਸਰਣਾਈ; ਹਰਿ ਰਾਖਹੁ ਲਾਜ ਭਗਾਤੀ ॥੪॥੫॥***

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਅਸੀਂ ਜਨੁ=ਦਾਸ ਤੁਮਰੀ=ਤੁਹਾਡੀ ਸਰਣਾਈ=ਸ਼ਰਨ ਵਿੱਚ ਆਏ ਹਾਂ, ਕਿਉਂਕਿ ਹੇ ਹਰਿ=ਪਰਮੇਸ਼ਰ ਜੀ! ਤੁਸੀਂ ਆਪਣਿਆਂ ਭਗਾਤੀ=ਭਗਤਾਂ ਦੀ ਲਾਜ=ਇੱਜ਼ਤ ਨੂੰ ਲੋਕ ਪ੍ਰਲੋਕ ਵਿੱਚ ਆਪ ਹੀ ਰਾਖਹੁ=ਰੱਖਦੇ ਹੋ ॥੪॥੫॥ ਜੈਸਾ ਕਿ :

**ਭਗਤਾ ਦੀ ਸਦਾ ਤੂ ਰਖਦਾ ਹਰਿ ਜੀਉ ਧੁਰਿ ਤੂ ਰਖਦਾ ਆਇਆ ॥** [ਅੰਗ ੬੩੭]

ਵਾਹਿਗੁਰੂ ਜੀ ਕਾ ਖ਼ਾਲਸਾ॥ ਵਾਹਿਗੁਰੂ ਜੀ ਕੀ ਫ਼ਤਹ॥

ਮੁਖਵਾਕ ਨੰਬਰ ੯੨ [ਆਦਿ ਅੰਗ ੬੬੯]

***ਧਨਾਸਰੀ ਮਹਲਾ ੪ ॥ ਇਛਾ ਪੂਰਕੁ ਸਰਬ ਸੁਖਦਾਤਾ ਹਰਿ ਜਾ ਕੈ ਵਸਿ ਹੈ ਕਾਮਧੇਨਾ ॥ ਸੋ ਐਸਾ ਹਰਿ ਧਿਆਈਐ ਮੇਰੇ ਜੀਅੜੇ ਤਾ ਸਰਬ ਸੁਖ ਪਾਵਹਿ ਮੇਰੇ ਮਨਾ ॥੧॥ ਜਪਿ ਮਨ ਸਤਿ ਨਾਮੁ ਸਦਾ ਸਤਿ ਨਾਮੁ ॥ ਹਲਤਿ ਪਲਤਿ ਮੁਖ ਊਜਲ ਹੋਈ ਹੈ ਨਿਤ ਧਿਆਈਐ ਹਰਿ ਪੁਰਖੁ ਨਿਰੰਜਨਾ ॥ਰਹਾਉ॥ ਜਹ ਹਰਿ ਸਿਮਰਨੁ ਭਇਆ ਤਹ ਉਪਾਧਿ ਗਤੁ ਕੀਨੀ ਵਡਭਾਗੀ ਹਰਿ ਜਪਨਾ ॥ ਜਨ ਨਾਨਕ ਕਉ ਗੁਰਿ ਇਹ ਮਤਿ ਦੀਨੀ ਜਪਿ ਹਰਿ ਭਵਜਲੁ ਤਰਨਾ ॥੨॥੬॥੧੨॥***

## *ਧਨਾਸਰੀ ਮਹਲਾ ੪ ॥*

ਇਹ ਮੁਖਵਾਕ ਗੁਰੂ ਰਾਮਦਾਸ ਮਹਾਰਾਜ ਜੀ ਦੀ ਰਸਨਾਂ ਤੋਂ ਉਚਾਰਨ ਕੀਤਾ ਹੋਇਆ ਹੈ। ਜਿਸ ਵਿੱਚ ਨਾਮ ਦੀਆਂ ਬਰਕਤਾਂ ਅਤੇ ਪ੍ਰਮਾਤਮਾਂ ਦੀ ਸਰਬਗਤਾ ਤੇ ਉਸ ਦੀਆਂ ਮਹਾਨ ਦਾਤਾਂ ਜੋ ਕੀਮਤੀ ਗਿਣੀਆਂ ਗਈਆਂ ਹਨ ਕਾਮਧੇਨ, ਕਲਪਤਰ ਆਦਿ ਉਸ ਦੇ ਹੁਕਮ ਵਿੱਚ ਹਨ। ਇਸ ਸ਼ਬਦ ਦੀ ਪਹਿਲੀ ਤੁਕ ਵਿੱਚ ਹੀ ਐਸੇ ਦਾਤੇ ਦਾ ਵਰਣਨ ਕੀਤਾ ਹੈ।

## *ਇਛਾ ਪੂਰਕੁ ਸਰਬ ਸੁਖਦਾਤਾ ਹਰਿ; ਜਾ ਕੈ ਵਸਿ ਹੈ ਕਾਮਧੇਨਾ ॥*

ਹਰਿ=ਵਾਹਿਗੁਰੂ ਅਪਣੇ ਪਿਆਰਿਆਂ ਦੀ ਇੱਛਾ ਦੇ ਪੂਰਨ ਕਰਨ ਵਾਲਾ ਹੈ। ਸਾਰਿਆਂ ਸੁਖਾਂ ਦੇ ਦੇਣ ਵਾਲਾ ਦਾਤਾ ਹੈ। ਜਿਸ ਦੇ ਵਸਿ=ਅਧੀਨ (ਕਾਮ+ਧੇਨਾ) ਕਾਮ=ਕਾਮਣਾ ਪੂਰੀ ਕਰਨ ਵਾਲੀ ਧੇਨਾ=ਗਊ ਜੋ ਸਵਰਗ ਦੀ ਵਸਤੂ ਹੈ। ਐਸੀਆਂ ਸੁਖ ਦੇ ਦੇਣ ਵਾਲੀਆਂ ਵਸਤੂਆਂ ਉਸ ਪ੍ਰਮੇਸ਼ਰ ਦੇ ਅਧੀਨ ਹੈ=ਹਨ।

ਕਾਮਧੇਨ=੧ ਪੁਰਾਣਕ ਕਥਾ ਹੈ ਕਿ ਦੇਵਤਿਆਂ ਤੇ ਦੈਂਤਾਂ ਨੇ ਰਲ ਕੇ ਖੀਰ ਸਾਗਰ ਨੂੰ ਰਿੜਕਿਆ ਤਾਂ ਉਸ ਵਿਚੋਂ ਚੌਦਾਂ ਰਤਨ ਨਿਕਲੇ। ਇਹਨਾਂ ਚੌਦਾਂ ਵਿੱਚ ਇਕ ਰਤਨ ਕਾਮਧੇਨ ਗਊ ਸੀ ਜੋ ਇੰਦ੍ਰ ਨੂੰ ਮਿਲੀ। ਹੁਣ ਕਾਮਧੇਨ ਸਵਰਗ ਵਿੱਚ ਇੰਦ੍ਰ ਪਾਸ ਰਹਿੰਦੀ ਹੈ। ਇਸ ਦੀ ਵਿਸ਼ੇਸ਼ਤਾ ਇਹ ਹੈ ਕਿ ਇਸ ਕੋਲ ਜਾ ਕੇ ਜੋ ਮਨੋਂ ਕਾਮਨਾ ਕਰੀਏ ਉਹ ਪੂਰੀ ਹੋ ਜਾਂਦੀ ਹੈ।

੨. ਬ੍ਰਹਮ ਵੈਵਰਤ ਪੁਰਾਣ ਦੇ ਲਿਖਣ ਅਨੁਸਾਰ ਕਪਲਾ ਗਊ ਵਿਸ਼ਨੂੰ ਨੇ ਬ੍ਰਹਮਾ ਨੂੰ ਦਿੱਤੀ। ਬ੍ਰਹਮਾ ਜੀ ਤੋਂ ਭ੍ਰਿਗੂ ਰਿਸ਼ੀ ਲੈ ਗਿਆ, ਇਸ ਤੋਂ ਅੱਗੋਂ ਜਮਦਗਨ ਰਿਸ਼ੀ ਨੂੰ ਮਿਲੀ। ਜਦ ਜਮਦਗਨ ਰਿਸ਼ੀ ਕਾਰਤਵਿਰਯ [ਸਹੰਸਰ ਬਾਹੂ] ਹੱਥੋਂ ਮਾਰਿਆ ਗਿਆ ਤਾਂ ਇਹ ਕਾਮਧੇਨ ਫਿਰ ਬ੍ਰਹਮ ਲੋਕ ਨੂੰ ਚਲੀ ਗਈ। ਮਨੋਕਾਮਨਾਂ ਪੂਰੀਆਂ ਕਰਨ ਦਾ ਗੁਣ ਹੋਣ ਕਰਕੇ ਕਈ ਰਿਸ਼ੀ ਇਸ ਦੀ ਪ੍ਰਾਪਤੀ ਲਈ ਤਪ ਸਾਧਨਾ ਕਰਦੇ ਰਹੇ ਹਨ। ਗੁਰਬਾਣੀ ਵਿੱਚ ਪ੍ਰਮੇਸ਼ਰ ਨੂੰ ਹੀ ਸਰਬ ਇੱਛਾ ਪੂਰਕ ਕਹਿ ਕੇ ਕਾਮਧੇਨ ਦੇ ਅਲੰਕਾਰ ਨਾਲ ਵਰਣਨ ਕੀਤਾ ਹੈ। ਜੈਸਾ ਕਿ :

**੧. ਪਾਰਜਾਤੁ ਇਹੁ ਹਰਿ ਕੋ ਨਾਮ ॥ ਕਾਮਧੇਨ ਹਰਿ ਹਰਿ ਗੁਣ ਗਾਮ ॥**
[ਗਉੜੀ ਸੁਖਮਨੀ ਮਃ ੫, ਅੰਗ ੨੬੫]

**੨. ਪਾਰਜਾਤੁ ਲੋੜਹਿ ਮਨ ਪਿਆਰੇ ॥ ਕਾਮਧੇਨੁ ਸੋਹੀ ਦਰਬਾਰੇ ॥** [ਮਾਰੂ ਮਃ ੫, ਅੰਗ ੧੦੭੮]

**੩. ਅਨਿਕ ਬਸੁਧਾ ਅਨਿਕ ਕਾਮਧੇਨ ॥ ਅਨਿਕ ਪਾਰਜਾਤ ਅਨਿਕ ਮੁਖਿ ਬੇਨ ॥**
[ਸਾਰਗ ਮਃ ੫, ਅੰਗ ੧੨੩੬]

ਜਿਵੇਂ ਕਾਮਧੇਨ ਆਦਿਕ ਉਸ ਦੇ ਅਧੀਨ ਹਨ ਸਾਰੇ ਸੰਸਾਰ ਦੇ ਜੀਵਾਂ ਦੀ ਇੱਛਾ ਪੂਰੀ ਕਰਨ ਦੀ ਸਮਰੱਥਾ, ਸ਼ਕਤੀ ਵੀ ਉਸ ਦੇ ਅਧੀਨ ਹੈ ਜਿਸ ਦੀ ਜਦੋਂ ਚਾਹੇ ਉਦੋਂ ਇੱਛਾ ਪੂਰੀ ਕਰ ਸਕਦਾ ਹੈ। ਜੈਸਾ ਕਿ :

**ਇਛਾ ਮਨ ਕੀ ਪੂਰੀਐ ਜਪੀਐ ਸੁਖ ਸਾਗਰੁ ॥** [ਕਾਨੜੇ ਕੀ ਵਾਰ ਮਃ ੪, ਅੰਗ ੧੩੧੮]

ਉਹ ਵਾਹਿਗੁਰੂ ਪ੍ਰਮੇਸ਼ਰ ਜੈਸੀ ਕਿਸੇ ਨੂੰ ਭੁੱਖ ਹੈ ਉਸ ਦੀ ਪੂਰਤੀ ਕਰਨ ਵਾਲਾ ਹੈ। ਜੈਸਾ ਕਿ :

੧. **ਜੈਸੀ ਭੂਖ ਤੈਸੀ ਕਾ ਪੂਰਕੁ ਸਗਲ ਘਟਾ ਕਾ ਸੁਆਮੀ ॥** [ਸੋਰਠਿ ਮਃ ੫, ਅੰਗ ੬੧੩]

੨. **ਨਉਨਿਧਿ ਤੇਰੈ ਸਗਲ ਨਿਧਾਨ ॥ ਇਛਾ ਪੂਰਕੁ ਰਖੈ ਨਿਦਾਨ ॥੧॥** [ਆਸਾ ਮਃ ੫, ਅੰਗ ੩੭੬]

## *ਸੋ ਐਸਾ ਹਰਿ ਧਿਆਈਐ ਮੇਰੇ ਜੀਅੜੇ; ਤਾ ਸਰਬ ਸੁਖ ਪਾਵਹਿ ਮੇਰੇ ਮਨਾ ॥੧॥*

ਸੋ=ਉਹ ਐਸਾ=ਇਹੋ ਜਿਹਾ, ਹਰਿ=ਵਾਹਿਗੁਰੂ ਹੈ ਹੇ ਮੇਰੇ ਜੀਅੜੇ=ਜੀਵ ਆਤਮਾ! ਐਸੇ ਵਾਹਿਗੁਰੂ ਨੂੰ ਧਿਆਈਐ=ਧਿਆਉਣਾ ਕਰ। ਹੇ ਮਨਾਂ ਤਾਂ ਸਰਬ=ਸਾਰੇ ਸੁਖਾਂ ਨੂੰ ਪਾਵਹਿ=ਪ੍ਰਾਪਤ ਕਰ ਲਵੇਂਗਾ ॥੧॥

ਇਹਨਾਂ ਦੋ ਤੁਕਾਂ ਵਿੱਚ ਜੋ ਸਤਿਗੁਰੂ ਜੀ ਨੇ ਨਾਮ ਜਪਣ ਵਾਲੇ ਸੱਤ ਪੁਰਸ਼ਾਂ ਦੀ ਇੱਛਾ ਪੂਰਨ ਕਰਨ ਵਾਲਾ ਵਾਹਿਗੁਰੂ ਦਰਸਾਇਆ ਹੈ। ਧਾਰਮਿਕ ਗ੍ਰੰਥਾਂ ਵਿੱਚ ਅਨੇਕਾਂ ਹੋਰ ਵੀ ਪ੍ਰਮਾਣ ਲਿਖੇ ਹੋਏ ਪ੍ਰਾਪਤ ਹੁੰਦੇ ਹਨ। ਜੈਸਾ ਕਿ ਧ੍ਰੂ ਭਗਤ ਦੀ ਗੱਲ ਪੂਰੇ ਸੰਸਾਰ ਵਿੱਚ ਜਾਣੀ ਗਈ ਹੈ। ਉਤਾਨਪਾਦ ਰਾਜੇ ਦੀਆਂ ਦੋ ਰਾਣੀਆਂ ਸੁਨੀਤੀ ਤੇ ਸੁਰੁਚੀ ਸਨ, ਸੁਨੀਤੀ ਤੋਂ ਧ੍ਰੂ ਅਤੇ ਸੁਰੁਚੀ ਤੋਂ ਉਤਮ ਨਾਂ ਦਾ ਪੁੱਤਰ ਪੈਦਾ ਹੋਇਆ। ਸੁਨੀਤੀ ਸ਼ਾਂਤ ਸੁਭਾਅ ਪਤੀ ਭਗਤੀ ਵਾਲੀ ਧਰਮ ਵਿੱਚ ਰੁਚੀ ਰੱਖਣ ਵਾਲੀ ਪਤੀ ਬਰਤਾ ਇਸਤਰੀ ਸੀ ਜਦੋਂ ਕਿ ਸੁਰੁਚੀ ਚੰਚਲ, ਈਰਖਾਲੂ, ਕਾਮਵਾਸ਼ਨਾਂ ਤੇ ਭੈੜੇ ਸੁਭਾਅ ਵਾਲੀ ਔਰਤ ਸੀ; ਆਪਣੇ ਚੁਸਤ ਚਲਾਕ ਸੁਭਾਅ ਦੁਆਰਾ ਅਪਣੇ ਹਾਵ-ਭਾਵ ਦਿਖਾ ਕੇ ਰਾਜੇ ਨੂੰ ਆਪਣੇ ਅਧੀਨ ਕਰ ਲਿਆ ਸੀ ਅਤੇ ਵੱਡੀ ਰਾਣੀ ਸੁਨੀਤੀ ਦੀ ਹਾਲਤ ਗੋੱਲੀਆਂ ਵਰਗੀ ਕਰ ਦਿੱਤੀ ਉਸ ਦਾ ਪਟਰਾਣੀ ਵਾਲਾ ਅਧਿਕਾਰ ਆਪ ਖੋਹ ਲਿਆ। ਇਕ ਦਿਨ ਧ੍ਰੂ ਆਪਣੇ ਬਾਲਕ ਸੁਭਾਅ ਅਨੁਸਾਰ ਪਿਤਾ ਦੀ ਗੋਦ ਵਿੱਚ ਜਾ ਬੈਠਾ ਜਿਸਨੂੰ ਦੇਖ ਕੇ ਸੁਰੁਚੀ ਸੜ ਬਲ ਕੇ ਕੋਲਾ ਹੋ ਗਈ। ਆਪਣੇ ਸੱਜੇ ਹੱਥ ਨਾਲ ਖੱਬੇ ਪਾਸੇ ਮੂੰਹ ਦੇ ਉਤੇ ਤੇ ਖੱਬੇ ਹੱਥ ਨਾਲ ਸੱਜੇ ਪਾਸੇ ਮੂੰਹ ਤੇ ਚਪੇੜਾਂ ਮਾਰੀਆਂ। ਔਰ ਧ੍ਰੂ ਨੂੰ ਧੂਹ ਕੇ ਗੋਦ ਵਿਚੋਂ ਨਫਰਤ ਨਾਲ ਬਾਹਰ ਕੱਢ ਕੇ ਈਰਖਾ ਭਰੇ ਵਚਨਾਂ ਨਾਲ ਕਿਹਾ ਕਿ ਗੋਦ ਵਿੱਚ ਬੈਠਣ ਦਾ ਬਹੁਤ ਹੀ ਸ਼ੌਂਕ ਸੀ ਤਾਂ ਮੇਰੀ ਕੁੱਖ ਤੋਂ ਜਨਮ ਕਿਉਂ ਨਹੀਂ ਲਿਆ! ਅੱਜ ਗੋਦ ਵਿਚ ਬੈਠਣ ਦੀ ਇੱਛਾ ਕਰਦਾ ਹੈਂ ਕੱਲ੍ਹ ਨੂੰ ਸਿੰਘਾਸਣ ਤੇ ਬੈਠਣ ਦੀ ਇੱਛਾ ਕਰੇਂਗਾ। ਇਸ ਸਿੰਘਾਸਣ ਤੇ ਗੋਦ ਵਿਚ ਬੈਠਣ ਦਾ ਅਧਿਕਾਰੀ ਮੇਰਾ ਪੁੱਤਰ ਉਤਮ ਹੀ ਹੈ। ਧ੍ਰੂ ਨੂੰ ਮਾਰੀਆਂ ਹੋਈਆਂ ਚਪੇੜਾਂ ਨਾਲੋਂ ਵਧੇਰੇ ਪੀੜਾ ਮਤਰੇਈ ਮਾਂ ਦੇ ਸ਼ਬਦਾਂ ਦੀ ਹੋਣ ਲੱਗੀ, ਜਸਮਾਨੀ ਪੀੜਾਂ ਤਾਂ ਧ੍ਰੂ ਸਹਿਣ ਕਰ ਗਿਆ ਸੀ ਪਰ ਮਾਨਸਿਕ ਪੀੜਾਂ ਤੋਂ ਦੁਖੀ ਹੋ ਕੇ ਆਪਣੀ ਮਾਂ ਸੁਨੀਤੀ ਨੂੰ ਕਹਿਣ ਲੱਗਾ ਕਿ ਮਾਤਾ! ਤੂੰ ਮੇਰੇ ਪਿਤਾ ਦੀ ਦਾਸੀ ਹੈਂ ਜਾਂ ਰਾਣੀ? ਧ੍ਰੂ ਦੀ ਮਾਤਾ ਨੇ ਬੜੇ ਗੌਰਵ ਨਾਲ ਕਿਹਾ ਮੈਂ ਕੇਵਲ ਇਕ ਰਾਜੇ ਦੀ ਰਾਣੀ ਹੀ ਨਹੀਂ ਹਾਂ ਜੰਮੀ ਵੀ ਰਾਜ ਘਰਾਣੇ ਵਿਚ ਹਾਂ ਮੇਰੇ ਪਿਤਾ ਤੇਰੇ ਨਾਨਾ ਜੀ ਵੀ ਇਕ ਬਾਦਸ਼ਾਹ ਹਨ, ਧ੍ਰੂ ਨੇ ਫੇਰ ਸੁਆਲ ਕੀਤਾ ਕਿ ਮਾਤਾ! ਮੇਰੀ ਅਤੇ ਤੇਰੀ ਐਸੀ ਦੁਰਦਸ਼ਾ ਕਿਉਂ ਹੈ? ਮਾਤਾ ਨੇ ਉੱਤਰ ਦਿੱਤਾ ਕਿ ਨਾਮ ਤੇ ਭਗਤੀ ਦੀ ਕਮਾਈ ਤੋਂ ਵਾਂਝੀ ਹਾਂ। ਧ੍ਰੂ ਨੇ ਪੁੱਛਿਆ ਕਿ ਕੋਈ ਐਸਾ ਉਪਾਅ ਦਸੋ ਕਿ ਜਿਸ ਰਾਜ ਦਰਬਾਰ ਵਿਚ ਮੇਰਾ ਨਿਰਾਦਰ ਹੋਇਆ ਹੈ ਉਹ ਰਾਜ ਕਿਵੇਂ ਪ੍ਰਾਪਤ ਹੋਵੇ ਜੋ ਮੇਰੀ ਮਤਰੇਈ ਮਾਂ ਸ਼ਤਰੂ ਬਣੀ ਹੈ ਉਹ ਮੈਨੂੰ ਆਪਣੇ ਪੁੱਤਰ ਦੀ ਤਰ੍ਹਾਂ ਪਿਆਰ ਕਰਨ ਵਾਲੀ ਹੋ ਜਾਵੇ। ਮਾਂ ਦੇ ਦੱਸੇ ਹੋਏ ਤਰੀਕੇ ਅਨੁਸਾਰ ਧ੍ਰੂ ਰਾਜ ਮਹਿਲ ਤਿਆਗ ਕੇ ਗੂੜ੍ਹੇ ਜੰਗਲ ਵਿਚ ਇਕ ਰਸ ਭਗਤੀ ਕਰਨ ਲੱਗਾ। ਰਸਤੇ ਵਿਚ ਨਾਰਦ ਜੀ ਮਿਲੇ ਉਹਨਾਂ ਨੂੰ ਗੁਰੂ ਧਾਰਣ ਕਰਕੇ ਗੁਰਮੰਤਰ ਲੈ ਕੇ ਨਾਮ ਦੀ ਕਮਾਈ ਕਰਨ ਲੱਗਾ। ਨਾਰਦ ਨੇ ਆ ਕੇ ਉਤਾਨਪਾਦ ਰਾਜੇ ਨੂੰ ਲਾਹਨਤਾਂ ਪਾਈਆਂ। ਨਾਰਦ ਦੇ ਕਹਿਣ ਤੋਂ ਆਪਣੇ ਪੁੱਤਰ ਨੂੰ ਮੋੜਨ ਗਿਆ, ਕਿਹਾ ਬੇਟਾ ਵਾਪਸ ਆ ਜਾਉ ਜਦੋਂ ਧ੍ਰੂ ਨੇ ਆਪਣੇ ਦ੍ਰਿੜ੍ਹ ਇਰਾਦੇ ਦਾ ਭਾਵ ਪ੍ਰਗਟ ਕੀਤਾ ਤਾਂ ਰਾਜੇ ਨੇ ਅੱਧੇ ਰਾਜ ਦਾ ਲੋਭ ਦੇ ਕੇ ਆਪ ਲੋਕਾਂ ਦੇ ਅਪਜਸ ਤੋਂ ਬਚਨ ਵਾਸਤੇ ਕਿਹਾ ਕਿ ਅੱਧਾ ਰਾਜ ਮੈਂ ਤੈਨੂੰ ਹੀ ਦੇਣ ਵਾਸਤੇ

ਤਿਆਰ ਹਾਂ ਜੋ ਤੇਰਾ ਹੱਕ ਹੈ। ਭਾਵੇਂ ਸਾਰੇ ਰਾਜ ਦਾ ਹੱਕ ਧ੍ਰੂ ਦਾ ਸੀ ਪਰ ਬਾਅਦ ਵਿਚ ਅੱਧਾ ਰਾਜ ਉਤਮ ਲਈ ਰੱਖ ਕੇ ਸੁਰuਚੀ ਨੂੰ ਵੀ ਖੁਸ਼ ਰੱਖਣਾ ਚਾਹੁੰਦਾ ਸੀ। ਪਰ ਵੱਡੇ ਹੋਣ ਕਰਕੇ ਸਾਰੇ ਰਾਜ ਦਾ ਮਾਲਕ ਧ੍ਰੂ ਹੀ ਸੀ। ਜਦੋਂ ਧ੍ਰੂ ਨੇ ਪਿਤਾ ਦਾ ਇਹ ਵਚਨ ਸੁਣਿਆ ਤਾਂ ਪ੍ਰਮਾਤਮਾ ਦੀ ਪ੍ਰਾਪਤੀ ਵਿਚ ਇਰਾਦਾ ਹੋਰ ਦ੍ਰਿੜ੍ਹ ਹੋ ਗਿਆ, ਸੋਚਿਆ ਕਿ ਅਜੇ ਮੈਂ ਭਗਤੀ ਤੇ ਤੁਰਿਆ ਹੀ ਹਾਂ ਕਿ ਅੱਧਾ ਰਾਜ ਅੱਜ ਹੀ ਮਿਲ ਰਿਹਾ ਹੈ। ਜਦੋਂ ਦੂਸਰੀ ਵਾਰ ਰਾਜੇ ਨੇ ਸਾਰਾ ਰਾਜ ਦੇਣ ਲਈ ਕਿਹਾ ਧ੍ਰੂ ਨੇ ਰਾਜ ਨਾਲੋਂ ਭਗਤੀ ਨੂੰ ਮੁੱਖ ਰੱਖਿਆ, ਕਿਉਂਕਿ ਉਸਨੇ ਮਨ ਵਿਚ ਸੋਚਿਆ ਕਿ ਜਿਸ ਰਾਜ ਵਿਚ ਮੈਨੂੰ ਚਪੇੜਾਂ ਪੈਂਦੀਆਂ ਸਨ ਅੱਜ ਉਹ ਸਾਰਾ ਹੀ ਰਾਜ ਮਿਲ ਰਿਹਾ ਹੈ ਇਹ ਰਾਜ ਨਾਸ਼ਵਾਨ ਹੈ ਕਿਉਂ ਨਾ ਭਗਤੀ ਕਰਕੇ ਅਬਿਨਾਸੀ ਰਾਜ ਲਵਾਂ! ਜਦੋਂ ਘੋਰ ਤਪੱਸਿਆ ਕਰਕੇ ਪ੍ਰਮਾਤਮਾ ਦੀ ਪ੍ਰਾਪਤੀ ਹੋਈ। ਪ੍ਰਮਾਤਮਾ ਨੇ ਰਾਜ ਦੀ ਇੱਛਾ ਪੂਰੀ ਕਰਨ ਵਾਸਤੇ ਕਿਹਾ ਮੈਂ ਤੈਨੂੰ ਰਾਜ ਦੀ ਬਖਸ਼ਿਸ਼ ਕਰਦਾ ਹਾਂ ਧ੍ਰੂ ਨੇ ਕਿਹਾ ਇਸ ਨਾਸ਼ਵਾਨ ਰਾਜ ਦੀ ਮੈਨੂੰ ਇੱਛਾ ਨਹੀਂ ਰਹੀ ਰਾਜ ਦੇਣਾ ਹੈ ਤਾਂ ਅਬਿਨਾਸੀ ਦਿਉ ਤਾਂ ਪ੍ਰਮਾਤਮਾ ਨੇ ਵਰ ਦਿੱਤਾ ਕਿ ੩੬ ਹਜ਼ਾਰ ਵਰਸ਼ ਪ੍ਰਿਥਵੀ ਦਾ ਰਾਜ ਕਰਕੇ ਅਟੱਲ ਪਦਵੀ ਨਾ ਟਲਣ ਵਾਲੀ ਪ੍ਰਾਪਤ ਹੋਵੇਗੀ ਸਾਰਾ ਤਾਰਾ ਮੰਡਲ ਤੇਰੀ ਪ੍ਰਕਰਮਾ ਕਰੇਗਾ ਤੇ ਤੇਰੀ ਪੁਰੀ ਅਟੱਲ ਰਹੇਗੀ। ਪ੍ਰਮਾਤਮਾ ਨੇ ਕਿਹਾ ਕਿ ਤੇਰਾ ਦੂਸਰਾ ਭਰਾ ਰਾਖਸ਼ਾਂ ਨੇ ਮਾਰ ਦਿੱਤਾ ਹੈ ਆਪਣੇ ਮਾਤਾ ਪਿਤਾ ਨੂੰ ਸੁਖੀ ਕਰੋ ਤੇ ਰਾਜ ਕਰੋ, ਰਾਜ ਮਹਿਲਾਂ ਵਿਚ ਆ ਕੇ ਮਾਂ-ਬਾਪ ਨੂੰ ਮੱਥਾ ਟੇਕਿਆ ਕਿ ਤੇਰੀ ਕਿਰਪਾ ਨਾਲ ਮੈਨੂੰ ਪ੍ਰਮਾਤਮਾ ਦੀ ਪ੍ਰਾਪਤੀ ਹੋਈ ਹੈ। ਇਸ ਵਾਰਤਾ ਨੂੰ ਗੁਰਬਾਣੀ ਵਿੱਚ ਇਸ ਤਰ੍ਹਾਂ ਕਥਨ ਕੀਤਾ ਹੈ। ਜੈਸਾ ਕਿ :

**੧. ਰਾਮ ਜਪਉ ਜੀਅ ਐਸੇ ਐਸੇ ॥ ਧ੍ਰੂ ਪ੍ਰਹਿਲਾਦ ਜਪਿਓ ਹਰਿ ਜੈਸੇ ॥੧॥**

[ਗਉੜੀ ਕਬੀਰ ਜੀ, ਅੰਗ ੩੩੭]

**੨. ਅਟਲ ਭਇਓ ਧ੍ਰੂਅ ਜਾ ਕੈ ਸਿਮਰਨਿ ਅਰੁ ਨਿਰਭੈ ਪਦੁ ਪਾਇਆ ॥**

[ਸੋਰਠਿ ਮः ੯ ਅੰਗ ੬੩੨]

ਤੇ ਭਾਈ ਗੁਰਦਾਸ ਜੀ ਵੀ ਇਸ ਵਾਰਤਾ ਨੂੰ ਇਸ ਤਰ੍ਹਾਂ ਕਥਨ ਕਰਦੇ ਹਨ।

**ਧ੍ਰੂ ਹਸਦਾ ਘਰਿ ਆਇਆ ਕਰਿ ਪਿਆਰੁ ਪਿਉ ਕੁਛੜਿ ਲੀਤਾ।**
**ਬਾਹਹੁ ਪਕੜਿ ਉਠਾਲਿਆ ਮਨ ਵਿਚਿ ਰੋਸੁ ਮਤ੍ਰੇਈ ਕੀਤਾ।**
**ਡੁਡਹੁਲਿਕਾ ਮਾਂ ਪੁਛੈ ਤੂੰ ਸਾਵਾਣੀ ਹੈ ਕਿ ਸੁਰੀਤਾ।**
**ਸਾਵਾਣੀ ਹਾਂ ਜਨਮ ਦੀ ਨਾਮੁ ਨ ਭਗਤੀ ਕਰਮਿ ਦ੍ਰਿੜ੍ਹਤਾ।**
**ਕਿਸੁ ਉਦਮ ਤੇ ਰਾਜੁ ਮਿਲਿ ਸਤ੍ਰੂ ਤੇ ਸਭਿ ਹੋਵਨਿ ਮੀਤਾ।**
**ਪਰਮੇਸਰੁ ਆਰਾਧੀਐ, ਜਿਦੂ ਹੋਈਐ ਪਤਿਤ ਪੁਨੀਤਾ।**
**ਬਾਹਰਿ ਚਲਿਆ ਕਰਣਿ ਤਪੁ ਮਨ ਬੈਰਾਗੀ ਹੋਇ ਅਤੀਤਾ।**
**ਨਾਰਦ ਮੁਨਿ ਉਪਦੇਸਿਆ ਨਾਉ ਨਿਧਾਨੁ ਅਮਿਓ ਰਸੁ ਪੀਤਾ।**
**ਪਿਛਹੁ ਰਾਜੇ ਸਦਿਆ ਅਬਿਚਲੁ ਰਾਜੁ ਕਰਹੁ ਨਿਤ ਨੀਤਾ।**
**ਹਾਰਿ ਚਲੇ ਗੁਰਮੁਖਿ ਜਗ ਜੀਤਾ ॥੧॥** [ਭਾਈ ਗੁਰਦਾਸ ਜੀ, ਵਾਰ ੧੦, ਪਉੜੀ ੧]

## *ਜਪਿ ਮਨ ਸਤਿ ਨਾਮੁ; ਸਦਾ ਸਤਿ ਨਾਮੁ ॥*

ਹੇ ਮਨ! ਸਤਿਨਾਮੁ ਮੰਤ੍ਰ ਨੂੰ ਜਪਣਾ ਕਰ, ਅਥਵਾ ਸਤਿਨਾਮੁ ਦੇ ਜਾਪ ਨੂੰ ਜਪ ਅਤੇ ਇਸ ਜਾਪ ਨੂੰ ਸਦਾ ਜਪਣਾ ਕਰ। **ਵਾ:** ਮਨ ਕਰਕੇ ਸਤਿਨਾਮ ਦੇ ਜਾਪ ਨੂੰ ਜਪਣਾ ਕਰ। ਸਰੀਰ ਕਰਕੇ ਭਾਵ ਜਿਹਵਾ ਤੋਂ ਸਦਾ ਹੀ ਸਤਨਾਮ ਦਾ ਜਾਪ ਕਰਨਾ ਕਰ। ਜੈਸਾ ਕਿ :

**੧. ਨਮਸਕਾਰੁ ਗੁਰਦੇਵ ਕੋ ਸਤਿ ਨਾਮੁ ਜਿਸੁ ਮੰਤ੍ਰ ਸੁਣਾਇਆ॥**
[ਭਾਈ ਗੁਰਦਾਸ ਪਹਿਲੀ ਵਾਰ, ਪਹਿਲੀ ਪਉੜੀ]

**੨. ਕਲਿਜੁਗੁ ਬਾਬੇ ਤਾਰਿਆ ਸਤਿਨਾਮੁ ਪੜ੍ਹਿ ਮੰਤ੍ਰ ਸੁਣਾਇਆ॥**
[ਭਾਈ ਗੁਰਦਾਸ ਵਾਰ ਪਹਿਲੀ, ਪਉੜੀ ੨੩]

**੩. ਸਤਿ ਉਪਦੇਸ ਸੰਤਨ ਕੋ ਦੀਨਾ ਸਤਿਨਾਮੁ ਨਿਰਬਾਨੇ॥**
**ਮਹਾਂ ਮੰਤ੍ਰ ਤਾਰਕ ਸਤਿਨਾਮਾ ਸੋ ਗੁਰੁ ਕੀਨੋ ਦਾਨੇ॥** [ਸਰਬ ਲੋਹ ਪ੍ਰਕਾਸ਼]

**੪. ਸਤਿ ਨਾਮੁ ਪ੍ਰਭ ਕਾ ਸੁਖਦਾਈ॥ ਬਿਸ੍ਵਾਸੁ ਸਤਿ ਨਾਨਕ ਗੁਰ ਤੇ ਪਾਈ॥੬॥**
[ਗਉੜੀ ਮਃ ੫, ਅੰਗ ੨੮੪]

**੫. ਕਿਰਤਮ ਨਾਮ ਕਥੇ ਤੇਰੇ ਜਿਹਬਾ॥ ਸਤਿ ਨਾਮੁ ਤੇਰਾ ਪਰਾ ਪੂਰਬਲਾ॥**
[ਮਾਰੂ ਮਃ ੫, ਅੰਗ ੧੦੮੩]

## *ਹਲਤਿ ਪਲਤਿ ਮੁਖ ਊਜਲ ਹੋਈ ਹੈ;*
## *ਨਿਤ ਧਿਆਈਐ ਹਰਿ ਪੁਰਖੁ ਨਿਰੰਜਨਾ ॥ਰਹਾਉ॥*

ਹੇ ਜੀਵ ! ਤੇਰਾ ਤਾਂ ਮੁਖ=ਮੂੰਹ ਹਲਤਿ=ਲੋਕ, ਪਲਤਿ=ਪ੍ਰਲੋਕ ਵਿੱਚ ਊਜਲ=ਨਿਰਮਲ, ਵਾ ਊਜਲ=ਉਜਾਲੇ ਵਾਲਾ ਭਾਵ ਜਸ ਰੂਪ ਉਜਾਲੇ ਵਾਲਾ ਹੋਵੇਗਾ, ਕਦੋਂ ਹੋਵੇਗਾ ? ਜਦੋਂ ਤੂੰ, ਨਿਰੰਜਨਾ=ਮਲ ਮਾਇਆ ਤੋਂ ਰਹਿਤ, ਪੁਰਖੁ=ਵਿਆਪਕ ਹਰਿ=ਪ੍ਰਮੇਸ਼ਰ ਨੂੰ ਨਿਤ=ਹਮੇਸ਼ਾ ਧਿਆਈਐ=ਧਿਆਉਣਾ ਕਰੇਂਗਾ ॥ਰਹਾਉ॥

## *ਜਹ ਹਰਿ ਸਿਮਰਨੁ ਭਇਆ ਤਹ ਉਪਾਧਿ ਗਤੁ ਕੀਨੀ;*
## *ਵਡਭਾਗੀ ਹਰਿ ਜਪਨਾ ॥*

ਜਹ=ਜਿਥੇ ਹਰਿ=ਵਾਹਿਗੁਰੂ ਦਾ ਸਿਮਰਨ ਭਇਆ=ਹੋਇਆ ਹੈ ਭਾਵ ਜਿਸ ਹਿਰਦੇ ਵਿਚ ਵਾਹਿਗੁਰੂ ਦਾ ਸਿਮਰਨ ਹੋਇਆ ਹੈ ਤਹ=ਉਥੇ ਸਾਰੀ ਉਪਾਧਿ=ਉਪਾਧੀ ਗਤੁ=ਨਾਸ ਕੀਨੀ=ਕਰ ਦਿੱਤੀ ਹੈ ਨਾਮ ਦਾ ਜਾਪ ਜਪਣਾ ਵੱਡੇ ਭਾਗਾਂ ਦੀ ਨਿਸ਼ਾਨੀ ਹੈ। ਵੱਡਿਆਂ ਭਾਗਾਂ ਵਾਲਿਆਂ ਨੇ ਹਰਿ=ਵਾਹਿਗੁਰੂ ਦੇ ਨਾਮ ਨੂੰ ਜਪਿਆ ਹੈ।

## *ਜਨ ਨਾਨਕ ਕਉ ਗੁਰਿ ਇਹ ਮਤਿ ਦੀਨੀ;*
## *ਜਪਿ ਹਰਿ ਭਵਜਲੁ ਤਰਨਾ ॥੨॥੬॥੧੨॥*

ਸਤਿਗੁਰੂ ਜੀ ਕਥਨ ਕਰਦੇ ਹਨ ਅਤੇ ਜਗਿਆਸੂ ਮੁਖ ਦੁਆਰਾ ਕਹਿ ਕੇ ਸਮਝਾਉਂਦੇ ਹਨ ਕਿ ਮੈਨੂੰ ਸੇਵਕ ਜਨ ਨੂੰ ਸਤਿਗੁਰਾਂ ਨੇ ਇਹ ਹੀ ਮਤਿ=ਸਿਖਿਆ ਦਿੱਤੀ ਹੈ ਕਿ ਹਰੀ ਪ੍ਰਮੇਸ਼ਰ ਦੇ ਨਾਮ ਜਪਣ ਤੋਂ ਹੀ ਭਵਜਲੁ=ਸੰਸਾਰ ਸਮੁੰਦਰ ਤੋਂ ਤਰਨਾ ਹੁੰਦਾ ਹੈ ॥੨॥੬॥੧੨॥

ਵਾਹਿਗੁਰੂ ਜੀ ਕਾ ਖ਼ਾਲਸਾ॥ ਵਾਹਿਗੁਰੂ ਜੀ ਕੀ ਫ਼ਤਹ॥

ਮੁਖਵਾਕ ਨੰਬਰ ੮੮ [ਆਦਿ ਅੰਗ ੬੭੧]

***ਧਨਾਸਰੀ ਮਹਲਾ ੫ ॥ ਜਿਸ ਕਾ ਤਨੁ ਮਨੁ ਧਨੁ ਸਭੁ ਤਿਸ ਕਾ ਸੋਈ ਸੁਘੜੁ ਸੁਜਾਨੀ ॥ ਤਿਨ ਹੀ ਸੁਣਿਆ ਦੁਖੁ ਸੁਖੁ ਮੇਰਾ ਤਉ ਬਿਧਿ ਨੀਕੀ ਖਟਾਨੀ ॥੧॥ ਜੀਅ ਕੀ ਏਕੈ ਹੀ ਪਹਿ ਮਾਨੀ ॥ ਅਵਰਿ ਜਤਨ ਕਰਿ ਰਹੇ ਬਹੁਤੇਰੇ ਤਿਨ ਤਿਲੁ ਨਹੀ ਕੀਮਤਿ ਜਾਨੀ ॥ਰਹਾਉ॥ ਅੰਮ੍ਰਿਤ ਨਾਮੁ ਨਿਰਮੋਲਕੁ ਹੀਰਾ ਗੁਰਿ ਦੀਨੋ ਮੰਤਾਨੀ ॥ ਡਿਗੈ ਨ ਡੋਲੈ ਦ੍ਰਿੜੁ ਕਰਿ ਰਹਿਓ ਪੂਰਨ ਹੋਇ ਤ੍ਰਿਪਤਾਨੀ ॥੨॥ ਓਇ ਜੁ ਬੀਚ ਹਮ ਤੁਮ ਕਛੁ ਹੋਤੇ ਤਿਨ ਕੀ ਬਾਤ ਬਿਲਾਨੀ ॥ ਅਲੰਕਾਰ ਮਿਲਿ ਥੈਲੀ ਹੋਈ ਹੈ ਤਾ ਤੇ ਕਨਿਕ ਵਖਾਨੀ ॥੩॥ ਪ੍ਰਗਟਿਓ ਜੋਤਿ ਸਹਜ ਸੁਖ ਸੋਭਾ ਬਾਜੇ ਅਨਹਤ ਬਾਨੀ ॥ ਕਹੁ ਨਾਨਕ ਨਿਹਚਲ ਘਰੁ ਬਾਧਿਓ ਗੁਰਿ ਕੀਓ ਬੰਧਾਨੀ ॥੪॥੫॥***

## *ਧਨਾਸਰੀ ਮਹਲਾ ੫ ॥*

ਇਹ ਅੰਮ੍ਰਿਤ ਬਚਨ ਗੁਰੂ ਅਰਜਨ ਸਾਹਿਬ ਸ਼ਾਂਤ ਆਤਮਾ ਸਤਿਗੁਰੂ ਜੀ ਦਾ ਉਚਾਰਨ ਕੀਤਾ ਹੋਇਆ ਧਨਾਸਰੀ ਰਾਗਣੀ ਵਿਚ ਅੰਕਿਤ ਹੈ। ਜਿਸ ਵਿਚ ਤਨ ਮਨ ਧਨ ਸਭ ਪ੍ਰਮੇਸ਼ਰ ਦਾ ਹੈ, ਇਸ ਪ੍ਰਕਾਰ ਦੀ ਭਾਵਨਾ ਪ੍ਰਗਟ ਕੀਤੀ ਹੈ।

## *ਜਿਸ ਕਾ ਤਨੁ ਮਨੁ ਧਨੁ ਸਭੁ ਤਿਸ ਕਾ; ਸੋਈ ਸੁਘੜੁ ਸੁਜਾਨੀ ॥*

ਜਿਸ ਵਾਹਿਗੁਰੂ ਦਾ ਤਨੁ=ਸਰੀਰ, ਮਨ ਤੇ ਧਨ ਦਿੱਤਾ ਹੋਇਆ ਹੈ। ਸੋਈ=ਉਹੀ ਪ੍ਰਮੇਸ਼ਰ ਸੁਜਾਨੀ=ਸ੍ਰੇਸ਼ਟ ਜਾਣਕਾਰੀ ਵਾਲਾ ਸੁਘੜੁ=ਸ੍ਰੇਸ਼ਟ ਘਾੜਤ ਵਾਲਾ ਹੈ। ਇਸ ਤੁਕ ਵਿਚ ਹਉਮੈ ਨੂੰ ਤਿਆਗਣ ਦੀ ਸਫਲ ਜੁਗਤੀ ਪ੍ਰਦਾਨ ਕੀਤੀ ਹੈ। ਕਿਉਂਕਿ ਮਨੁੱਖ ਦੀ ਹਉਮੇ ਤਿੰਨ ਜਗ੍ਹਾਂ ਤੇ ਅਪਣਾ ਪੱਕਾ ਡੇਰਾ ਜਮਾਈ ਬੈਠੀ ਹੈ। ਇਸ ਨੂੰ ਤਿੰਨ ਹਿੱਸਿਆਂ ਵਿਚ ਇਉਂ ਵੰਡਿਆ ਹੈ। ਤਨ ਹੰਗਤਾ। ੨. ਮਨ ਹੰਗਤਾ। ੩. ਧਨ ਹੰਗਤਾ। ਇਨ੍ਹਾਂ ਤਿੰਨਾਂ ਨਾਲ ਮਿਲਕੇ ਹੰਗਤਾ ਇਹਨਾਂ ਤਿੰਨਾਂ ਨੂੰ ਆਪਣਾ ਰੂਪ ਬਣਾਈ ਬੈਠੀ ਹੈ। ਮਿਥਿਆ ਵਸਤੂ ਦਾ ਸਤ ਰੂਪ ਕਰਕੇ ਪ੍ਰਤੀਤ ਹੋਣਾ ਅਗਿਆਨ ਦਾ ਪ੍ਰਭਾਵ ਹੈ। ਗਿਆਨ ਦ੍ਰਿਸ਼ਟੀ ਦੁਆਰਾ ਵੇਖੀਏ ਤਾਂ ਇਹ ਤਿੰਨੇ ਮਿਥਿਆ ਪ੍ਰਤੀਤ ਹੋਣਗੀਆਂ ਤਨ, ਧਨ ਮਿਥਿਆ ਬਾਰੇ ਸਤਿਗੁਰੂ ਜੀ ਇਉਂ ਫਰਮਾਉਂਦੇ ਹਨ। ਜੈਸਾ ਕਿ :

**ਮਿਥਿਆ ਤਨੁ ਧਨੁ ਕੁੰਟਬੁ ਸਬਾਇਆ ॥ ਮਿਥਿਆ ਹਉਮੈ ਮਮਤਾ ਮਾਇਆ ॥**
**ਮਿਥਿਆ ਰਾਜ ਜੋਬਨ ਧਨ ਮਾਲ ॥ ਮਿਥਿਆ ਕਾਮ ਕ੍ਰੋਧ ਬਿਕਰਾਲ ॥**

[ਗਉੜੀ ਸੁਖਮਨੀ ਮਃ ੫, ਅੰਗ ੨੬੮]

ਮਿਥਿਆ ਪ੍ਰਤੀਤ ਕਰਾਉਣ ਦਾ ਭਾਵ ਹੰਗਤਾ ਨੂੰ ਮੇਟਣ ਲਈ ਹੈ, ਹੰਗਤਾ ਕੱਢਣ ਲਈ ਗੁਰਮਤਿ ਵਿਚ ਐਸੀ ਵਿਚਾਰ ਭੀ ਆਈ ਹੈ।

**ਤਨੁ ਮਨੁ ਧਨੁ ਸਭੁ ਸਉਪਿ ਗੁਰ ਕਉ ਹੁਕਮਿ ਮੰਨਿਐ ਪਾਈਐ ॥**

[ਰਾਮਕਲੀ ਮਃ ੩, ਅੰਗ ੯੧੮]

ਇਹ ਸਭ ਸਿੱਖ ਦੇ ਅੰਦਰੋਂ ਹਉਮੈ ਮੇਟਣ ਲਈ ਕਿਹਾ ਹੈ ਕਿ ਤਨ ਮਨ ਧਨ ਗੁਰੂ ਨੂੰ ਅਰਪ ਦੇਣਾ ਕਰ, ਗੁਰੂ ਨੇ ਕਿਸੇ ਦਾ 'ਤਨ ਮਨ ਧਨ ਕੀ ਕਰਨਾ ਹੈ ਸਿਰਫ ਸਿੱਖ ਦੇ ਭਲੇ ਲਈ ਉਸ ਦੇ ਹੰਕਾਰ ਨੂੰ ਮੇਟਣ ਲਈ ਐਸਾ ਹੁਕਮ ਕੀਤਾ ਹੈ ਅਤੇ ਗਿਆਨ ਦਿੱਤਾ ਹੈ। ਤਨ=ਸਰੀਰ ਪੰਜਾਂ ਤੱਤਾਂ ਦਾ ਬਣਿਆ ਹੋਇਆ ਹੈ ਹੰਗਤਾ ਦੇ ਕਾਰਣ ਆਪਣਾ ਦਿਸ ਰਿਹਾ ਹੈ ਸਰੀਰ ਸੁਆਸ ਪੂਰੇ ਹੋਣ ਤੋਂ ਬਾਅਦ ਤੱਤਾਂ ਦਾ ਰੂਪ ਹੋ ਜਾਵੇਗਾ ਇਸ ਕਰਕੇ ਸਰੀਰ ਤਿਆਗਣ ਤੋਂ ਪਹਿਲਾਂ ਹੀ ਵਿਚ ਰਹਿੰਦਿਆਂ ਤਨ ਹੰਗਤਾ ਦਾ ਤਿਆਗ ਕਰਕੇ ਜੋ ਸ੍ਰਿਸ਼ਟੀ ਦਾ ਮਾਲਕ

ਹੈ ਉਸਦੇ ਹੁਕਮ ਨੂੰ ਗੁਰ ਸ਼ਬਦ ਦੀ ਕਮਾਈ ਕਰਕੇ ਜਾਣ ਲੈਣਾ ਚਾਹੀਦਾ ਹੈ ਅਤੇ ਤਨ, ਮਨ, ਧਨ ਸਾਰੇ ਉਸ ਵਾਹਿਗੁਰੂ ਦਾ ਇਕ ਖੇਲ ਸਮਝਣਾ ਚਾਹੀਦਾ ਹੈ। ਇਹ ਸਾਰਾ ਸੰਸਾਰ ਉਸ ਦੀ ਇਕ ਖੇਡ ਹੈ ਤੇ ਉਹ ਸਾਰੇ ਜੀਵਾਂ ਨੂੰ ਖਿਡਾ ਰਿਹਾ ਹੈ ਗੁਰਬਾਣੀ ਵਿਚ ਸਤਿਗੁਰੂ ਜੀ ਨੇ ਧਨ ਨੂੰ ਇਕ ਖੇਲ ਕਥਨ ਕੀਤਾ ਹੈ। ਜੈਸਾ ਕਿ :

**ਇਹੁ ਧਨੁ ਕਰਤੇ ਕਾ ਖੇਲੁ ਹੈ ਕਦੇ ਆਵੈ ਕਦੇ ਜਾਇ ॥** [ਵਾਰ ਮਲਾਰ ਮਃ ੩, ਅੰਗ ੧੨੮੨]

ਮਨ ਭੀ ਪੰਜੇ ਤਤਾਂ ਦੀ ਸਤੋ ਮਈ ਅੰਸ ਤੋਂ ਪੈਦਾ ਹੋਇਆ ਹੈ।

**ਇਹੁ ਮਨੁ ਕਰਮਾ ਇਹੁ ਮਨੁ ਧਰਮਾ ॥ ਇਹੁ ਮਨੁ ਪੰਚ ਤਤੁ ਤੇ ਜਨਮਾ ॥** [ਆਸਾ ਮਃ ੧, ਅੰਗ ੪੧੫]

ਇਸ ਕਥਨ ਅਨੁਸਾਰ ਮਨ ਤਤਾਂ ਦੀ ਪੈਦਾਇਸ਼ ਹੈ, ਮਾਇਆ ਰੂਪ ਹੈ, ਇਸ ਲਈ ਇਸ ਦਾ ਸੁਭਾਵ ਵੀ ਮਾਇਆ ਨਾਲ ਮਿਲਦਾ ਹੈ ਮਾਇਆ ਚੰਚਲ ਹੈ ਤੇ ਮਨ ਵੀ ਚੰਚਲ ਹੈ ਜਦੋਂ ਮਨ ਹਉਮੈ ਦਾ ਤਿਆਗ ਕਰ ਦੇਵੇ ਬਾਕੀ ਸ਼ੁਧ ਸਰੂਪ ਜੋ ਆਤਮਾ ਹੈ ਉਸ ਮੂਲ ਨੂੰ ਜੀਵ ਪਹਿਚਾਨ ਲਵੇਗਾ। ਜੈਸਾ ਕਿ :

**ਮਨ ਤੂੰ ਜੋਤਿ ਸਰੂਪੁ ਹੈ ਆਪਣਾ ਮੂਲੁ ਪਛਾਣੁ ॥** [ਆਸਾ ਮਃ ੩, ਅੰਗ ੪੪੧]

ਤਨ ਹੰਗਤਾ ਨਾਸ ਹੋਈ ਤੋਂ ਸਰੀਰ ਪ੍ਰਮੇਸ਼ਰ ਦਾ ਲਗੇਗਾ, ਧਨ ਹੰਗਤਾ ਨਾਸ ਹੋਈ ਤੋਂ ਧਨ ਪ੍ਰਮੇਸ਼ਰ ਦਾ ਦਿਸੇਗਾ ਇਸ ਲਈ ਸਤਿਗੁਰੂ ਜੀ ਇਹ ਉਪਦੇਸ਼ ਦੇਂਦੇ ਹਨ। ਜੈਸਾ ਕਿ :

੧. **ਤਨੁ ਧਨੁ ਤੇਰਾ ਤੂੰ ਪ੍ਰਭੁ ਮੇਰਾ ਹਮਰੈ ਵਸਿ ਕਿਛੁ ਨਾਹਿ ॥** [ਆਸਾ ਮਃ ੫, ਅੰਗ ੪੦੬]

੨. **ਤਨੁ ਧਨੁ ਪ੍ਰਭ ਕਾ ਪ੍ਰਭ ਕੀ ਜਿੰਦੁ ॥** [ਗੋਂਡ ਮਃ ੫, ਅੰਗ ੮੬੬]

ਇਨ੍ਹਾਂ ਪ੍ਰਮਾਣਾਂ ਤੋਂ ਸਿਧ ਹੈ ਕਿ ਤਨ ਮਨ ਤੇ ਧਨ ਉਸ ਵਾਹਿਗੁਰੂ ਦਾ ਹੈ ਉਸ ਦਾ ਗਿਆਨ ਸਿੱਖ ਨੂੰ ਗੁਰੂ ਜੀ ਕਰਵਾ ਰਹੇ ਹਨ ਅਤੇ ਅੱਗੇ ਦਸਦੇ ਹਨ।

## *ਤਿਨ ਹੀ ਸੁਣਿਆ ਦੁਖੁ ਸੁਖੁ ਮੇਰਾ; ਤਉ ਬਿਧਿ ਨੀਕੀ ਖਟਾਨੀ ॥੧॥*

ਤਿਨ=ਤਿਸ ਵਾਹਿਗੁਰੂ ਨੇ ਮੇਰਾ ਦੁਖ ਸੁਖ ਸੁਣਿਆ ਹੈ। **ਅਥਵਾ** ਦੁਖ ਨਵਿਰਤੀ ਅਤੇ ਸੁਖ ਪ੍ਰਾਪਤੀ ਦਾ ਸੰਕਲਪ ਉਸ ਵਾਹਿਗੁਰੂ ਨੇ ਹੀ ਸੁਣਿਆ ਹੈ। ਦੁਖ ਸੰਬੰਧੀਆਂ ਜਾਂ ਪਦਾਰਥਾਂ ਦੇ ਵਿਛੜਨ ਦਾ **ਅਥਵਾ** ਜੰਮਣ ਮਰਨ ਦਾ, ਜਮਾਂ ਦੀ ਮਾਰ ਦਾ, ਭੁੱਖ ਦਾ, ਅਨੇਕਾਂ ਪ੍ਰਕਾਰ ਦਾ ਦੁਖ ਸੁਣ ਕੇ ਸੁਖ ਬਖਸ਼ਣ ਵਾਲਾ ਹੈ। ਉਸੇ ਪਾਸ ਹੀ ਅਰਦਾਸ ਕਰਨੀ ਚਾਹੀਦੀ ਹੈ। ਜੈਸਾ ਕਿ :

**ਦੂਖ ਤਿਸੈ ਪਹਿ ਆਖੀਅਹਿ ਸੂਖ ਜਿਸੈ ਹੀ ਪਾਸਿ ॥੩॥** [ਸਿਰੀਰਾਗੁ ਮਃ ੧, ਅੰਗ ੧੬]

ਸੁਖ ਸਰੂਪ ਕੇਵਲ ਵਾਹਿਗੁਰੂ ਹੈ। ਵੱਡੇ-ਵੱਡੇ ਸਮਰਾਟ ਦੁੱਖ ਵਿਚ ਵਿਲਕਦੇ ਦੇਖ ਕੇ ਸਤਿਗੁਰੂ ਜੀ ਉਚਾਰਨ ਕਰਦੇ ਹਨ। ਜੈਸਾ ਕਿ :

**ਸਗਲ ਸ੍ਰਿਸਟਿ ਕੋ ਰਾਜਾ ਦੁਖੀਆ ॥** [ਗਉੜੀ ਸੁਖਮਨੀ ਮਃ ੫, ਅੰਗ ੨੬੪]

(**ਤਉ ਬਿਧਿ ਨੀਕੀ ਖਟਾਨੀ ॥**) ਤਉ=ਤਦੇ ਹੀ ਬਿਧਿ=ਜੁਗਤੀ, ਨੀਕੀ=ਸੁੰਦਰ, ਚੰਗੀ ਖਟਾਨੀ=ਮਿਲੀ ਹੈ ਭਾਵ ਪ੍ਰਾਪਤ ਹੋਈ ਹੈ।

## *ਜੀਅ ਕੀ; ਏਕੈ ਹੀ ਪਹਿ ਮਾਨੀ ॥*

ਜੀਵ ਦੀ ਕੀਤੀ ਹੋਈ ਅਰਦਾਸ ਬੇਨਤੀ ਇਕ ਪ੍ਰਭੂ ਪਾਸ ਹੀ ਮੰਨ ਹੁੰਦੀ ਹੈ। ਪ੍ਰਮਾਤਮਾ ਨੂੰ ਛੱਡ ਕੇ ਇਹ

ਬੇਨਤੀਆਂ ਹੋਰ ਦੇਵੀ ਦੇਵਤਿਆਂ ਜਾਂ ਅਗਿਆਨੀ, ਮਨਮੱਤੀਏ, ਦੇਹ ਧਾਰੀਆਂ ਅੱਗੇ ਕਰੀਏ ਤਾਂ ਸਫਲੀਆਂ ਨਹੀਂ ਹੋਣਗੀਆਂ ਕਿਉਂਕਿ ਉਹ ਆਪ ਦੁਖੀ ਹਨ। ਜੈਸਾ ਕਿ :

**੧. ਜੇ ਅਪਨੀ ਬਿਰਥਾ ਕਹਹੁ ਅਵਰਾ ਪਹਿ**
**ਤਾ ਆਗੈ ਅਪਨੀ ਬਿਰਥਾ ਬਹੁ ਬਹੁਤੁ ਕਢਾਸਾ ॥** [ਗੋਂਡ ਮਃ ੪, ਅੰਗ ੮੬੦]

ਇਸ ਲਈ ਅਰਦਾਸ ਪ੍ਰਮੇਸ਼ਰ ਜਾਂ ਪੂਰੇ ਗਰੂ ਅੱਗੇ ਹੀ ਮੰਨੀ ਜਾਂਦੀ ਹੈ।

**੨. ਅਰਦਾਸਿ ਕਰੀ ਗੁਰ ਪੂਰੇ ਆਗੈ ਰਖਿ ਲੇਵਹੁ ਦੇਹੁ ਵਡਾਈ ਰਾਮ ॥** [ਵਡਹੰਸ ਮਃ ੩, ਅੰਗ ੫੭੧]

**੩. ਅਰਦਾਸਿ ਸੁਣੀ ਦਾਤਾਰਿ ਪ੍ਰਭਿ ਹੋਏ ਕਿਰਪਾਲ ॥** [ਬਿਲਾਵਲੁ ਮਃ ੫, ਅੰਗ ੮੧੮]

ਪ੍ਰਮਾਤਮਾ ਦੇ ਨਾਮ ਤੋਂ ਬਿਨਾਂ

## *ਅਵਰਿ ਜਤਨ ਕਰਿ ਰਹੇ ਬਹੁਤੇਰੇ;*
## *ਤਿਨ ਤਿਲੁ ਨਹੀ ਕੀਮਤਿ ਜਾਨੀ ॥ਰਹਾਉ॥*

ਅਵਰਿ=ਹੋਰ ਜਤਨ=ਤਰੀਕੇ ਬਹੁਤੇਰੇ=ਬਹੁਤ ਕਿਸਮ ਦੇ ਕਰ ਰਹੇ ਹਨ ਪਰ ਉਹਨਾਂ ਨੇ ਤਿਲ=ਥੋੜ੍ਹੇ ਮਾਤਰ ਵੀ ਵਾਹਿਗੁਰੂ ਦੀ ਪ੍ਰਾਪਤੀ ਰੂਪ ਕੀਮਤ ਨਹੀਂ ਜਾਣੀ ਹੈ। ਜੈਸਾ ਕਿ :

**੧. ਗਿਆਨੀ ਧਿਆਨੀ ਗੁਰ ਗੁਰਹਾਈ ॥**
**ਕਹਣੁ ਨ ਜਾਈ ਤੇਰੀ ਤਿਲੁ ਵਡਿਆਈ ॥੨॥** [ਆਸਾ ਮਃ ੧, ਅੰਗ ੯]

**੨. ਸਾਈ ਨਾਮੁ ਅਮੋਲੁ ਕੀਮ ਨ ਕੋਈ ਜਾਣਦੋ ॥** [ਸਿਰੀਰਾਗ ਮਃ ੫, ਅੰਗ ੮੧]

ਅਵਰ ਜਤਨ ਤੋਂ ਭਾਵ ਹੋਰ ਤਰੀਕੇ ਜੋਗ ਮੱਤ ਆਦਿ ਦੇ ਨੇਤੀ, ਧੋਤੀ, ਨਿਉਲੀ ਕਰਮ, ਪ੍ਰਾਣਾਯਾਮ ਆਦਿ ਐਸੇ ਅਨੇਕਾਂ ਜਤਨ ਨਾਮ ਨੂੰ ਤਿਆਗ ਕੇ ਜਿਨ੍ਹਾਂ ਨੇ ਕੀਤੇ, ਤਿਲ-ਮਾਤਰ ਵੀ ਪ੍ਰਮਾਤਮਾ ਦੀ ਪ੍ਰਾਪਤੀ ਰੂਪ ਕੀਮਤ ਨਹੀਂ ਜਾਣੀ। ਜੈਸਾ ਕਿ :

**ਨਿਵਲੀ ਕਰਮ ਭੁਅੰਗਮ ਭਾਠੀ ਰੇਚਕ ਪੂਰਕ ਕੁੰਭ ਕਰੈ ॥**
**ਬਿਨੁ ਸਤਿਗੁਰ ਕਿਛੁ ਸੋਝੀ ਨਾਹੀ ਭਰਮੇ ਭੂਲਾ ਬੂਡਿ ਮਰੈ ॥** [ਪ੍ਰਭਾਤੀ ਮਃ ੧, ਅੰਗ ੧੩੪੩]

## *ਅੰਮ੍ਰਿਤ ਨਾਮੁ ਨਿਰਮੋਲਕੁ ਹੀਰਾ; ਗੁਰਿ ਦੀਨੋ ਮੰਤਾਨੀ ॥*

ਵਾਹਿਗੁਰੂ ਦਾ ਨਾਮ ਅੰਮ੍ਰਿਤ ਇਕ ਨਿਰਮੋਲਕ=ਮੁਲ ਤੋਂ ਰਹਿਤ ਹੀਰਾ ਹੈ ਗੁਰਾਂ ਨੇ ਮੈਨੂੰ ਓਹੀ ਮੰਤਾਨੀ=ਮੰਤ੍ਰ ਦਿੱਤਾ ਹੈ। ਜੈਸਾ ਕਿ :

**੧. ਬਹੁ ਸਾਸਤ੍ਰ ਬਹੁ ਸਿਮ੍ਰਿਤੀ ਪੇਖੇ ਸਰਬ ਢਢੋਲਿ ॥**
**ਪੂਜਸਿ ਨਾਹੀ ਹਰਿ ਹਰੇ ਨਾਨਕ ਨਾਮ ਅਮੋਲ ॥੧॥** [ਗਉੜੀ ਸੁਖਮਨੀ ਮਃ ੫, ਅੰਗ ੨੬੫]

**੨. ਨਾਮੁ ਅਮੋਲਕੁ ਅਗਮ ਅਪਾਰਾ ॥ ਨਾ ਕੋ ਹੋਆ ਤੋਲਣਹਾਰਾ ॥** [ਮਾਰੂ ਮਃ ੩, ਅੰਗ ੧੦੬੭]

ਨਾਮ ਜੋ ਅਮੋਲਕ ਹੀਰਾ ਹੈ ਇਹ ਆਪਣੇ ਆਪ ਪ੍ਰਾਪਤ ਨਹੀਂ ਹੁੰਦਾ ਗੁਰੂ ਦੀ ਕਿਰਪਾ ਨਾਲ ਪ੍ਰਾਪਤ ਹੁੰਦਾ ਹੈ। ਜੈਸਾ ਕਿ :

**ਨਾਮੁ ਅਮੋਲਕੁ ਨ ਪਾਇਆ ਜਾਇ ॥ ਗੁਰ ਪਰਸਾਦਿ ਵਸੈ ਮਨਿ ਆਇ ॥੩॥** [ਧਨਾਸਰੀ ਮਃ ੩, ਅੰਗ ੬੬੩]

**ਹਰਿ ਹਰਿ ਨਾਮੁ ਅਪਾਰ ਅਮੋਲਾ ਅੰਮ੍ਰਿਤੁ ਏਕੁ ਨਿਧਾਨਾ॥** [ਧਨਾਸਰੀ ਮਃ ੫, ਅੰਗ ੬੭੨]

ਇਕ ਕਿਸੇ ਨਗਰ ਵਿਚ ਦੋ ਭਰਾ ਸ਼ਾਹੂਕਾਰ ਰਹਿੰਦੇ ਸਨ। ਜਿਨ੍ਹਾਂ ਵਿਚੋਂ ਇਕ ਸੰਤ ਸੇਵੀ ਗੁਰਮੁਖ ਸੁਭਾਅ ਦਾ ਸੀ ਅਤੇ ਇਕ ਸਤਸੰਗਤ ਸੰਸਕਾਰ ਤੋਂ ਰਹਿਤ ਨਾਸਤਕ, ਮਾਇਆ ਦਾ ਹੰਕਾਰੀ ਸੀ। ਅਚਨਚੇਤ ਇਸ ਨਗਰ ਵਿਚ ਪੂਰਨ ਮਹਾਂਪੁਰਸ਼ ਆਨ ਪਹੁੰਚੇ ਜਿਨ੍ਹਾਂ ਦੇ ਨਾਲ ਕੁਝ ਗਿਆਨ ਪ੍ਰਾਪਤ ਕਰਨ ਲਈ ਵਿਰੱਕਤ ਸਾਧੂ ਵੀ ਸਨ। ਇਸ ਨਗਰ ਦੇ ਲੋਕਾਂ ਨੇ ਬੇਨਤੀ ਕਰਕੇ ਮਹਾਂਪੁਰਸ਼ਾਂ ਨੂੰ ਕੁਝ ਦਿਨਾਂ ਲਈ ਠਹਿਰਾ ਲਿਆ। ਮਹਾਂਪੁਰਸ਼ਾਂ ਨੇ ਆਪਣੇ ਪਰਉਪਕਾਰੀ ਸੁਭਾਅ ਅਨੁਸਾਰ ਲੋਕਾਂ ਨੂੰ ਪ੍ਰਮਾਤਮਾ ਦੇ ਪਿਆਰ ਨਾਲ ਜੋੜਨ ਲਈ ਦੋ ਵੇਲੇ ਸਤਸੰਗਤ ਆਰੰਭ ਕਰ ਦਿੱਤੀ। ਮਹਾਂਪੁਰਸ਼ਾਂ ਦੇ ਬਚਨਾਂ ਦਾ ਇਤਨਾਂ ਪ੍ਰਭਾਵ ਹੋਇਆ ਕਿ ਨਗਰ ਦੇ ਸਾਰੇ ਲੋਕ ਸਤਸੰਗ ਵਿਚ ਜੁੜਨ ਲੱਗੇ ਤੇ ਸੰਤ ਮੰਡਲੀ ਦੇ ਚਰਨ ਆਪਣੇ ਘਰਾਂ ਵਿਚ ਪੁਆਉਣ ਲੱਗੇ ਤੇ ਅਪਣਾ ਅੰਨ ਧਨ ਸਫਲ ਕਰਨ ਲੱਗੇ। ਇਹ ਦੋਵੇਂ ਸ਼ਾਹੂਕਾਰ ਭਰਾਵਾਂ ਵਿਚੋਂ ਜੋ ਗੁਰਮੁਖ ਸੁਭਾਅ ਦਾ ਸੀ ਇਹ ਵੀ ਲੋਕਾਂ ਦੇ ਕਹਿਣ ਤੋਂ ਸਤਸੰਗੀ ਬਣ ਗਿਆ ਜਦੋਂ ਦੂਸਰੇ ਭਰਾ ਨੂੰ ਲੋਕਾਂ ਨੇ ਤੇ ਇਸ ਦੇ ਹੀ ਭਰਾ ਨੇ ਹੀ ਪ੍ਰੇਰਨਾ ਕੀਤੀ ਤਾਂ ਬਹੁਤ ਭੈੜੇ ਬਚਨ ਬੋਲਿਆ ਅਤੇ ਕਹਿਣ ਲੱਗਾ ਕਿ ਇਹੋ ਜਿਹੇ ਲੋਕਾਂ ਦੇ ਵਿਹਲੜ ਟੋਲੇ ਅਨੇਕਾਂ ਤੁਰੇ ਫਿਰਦੇ ਹਨ। ਕੁਝ ਸਮੇਂ ਤੋਂ ਬਾਅਦ ਲੋਕਾਂ ਦੀ ਰੀਸ ਇਸ ਨਾਸਤਕ ਦਾ ਦੂਸਰਾ ਭਰਾ ਜੋ ਸਤਸੰਗੀ ਬਣ ਗਿਆ ਸੀ ਉਸਨੇ ਮਹਾਂਪੁਰਸ਼ਾਂ ਨੂੰ ਨਿਉਂਦਾ ਦੇ ਦਿੱਤਾ। ਭੋਜਨ ਛਕਣ ਤੋਂ ਉਪਰੰਤ ਮਹਾਂਪੁਰਸ਼ਾਂ ਨੇ ਆਪਣੇ ਪਰਉਪਕਾਰੀ ਸੁਭਾਅ ਅਨੁਸਾਰ ਪੁਛਿਆ ਕਿ ਭਾਈ ਸਾਰਾ ਪਰਿਵਾਰ ਸਤਸੰਗ ਵਿਚ ਹਾਜ਼ਰ ਹੁੰਦਾ ਹੈ ਕਿ ਨਹੀਂ ਅਤੇ ਤੇਰਾ ਦੂਸਰਾ ਭਰਾ ਕਿਥੇ ਹੈ ? ਜੋ ਕਦੇ ਵੀ ਸਤਸੰਗ ਵਿਚ ਨਹੀਂ ਦੇਖਿਆ ਤਾਂ ਇਸ ਗੁਰਮੁਖ ਨੇ ਦੱਸਿਆ ਕਿ ਮਹਾਂਪੁਰਸ਼ੋ ਉਹ ਤਾਂ ਮੈਨੂੰ ਵੀ ਸਤਸੰਗ ਵਿਚ ਜਾਣ ਤੋਂ ਰੋਕਦਾ ਹੈ ਉਹ ਤਾਂ ਤੁਹਾਡੇ ਘਰ ਲਿਆਉਣ ਤੋਂ ਸਖਤ ਨਿਰਾਜ਼ ਹੋ ਕੇ ਇਕ ਕਮਰੇ ਵਿਚ ਕੁੰਡਾ ਲਾ ਕੇ ਬੈਠਾ ਹੈ। ਮਹਾਂਪੁਰਸ਼ ਉਸ ਕਮਰੇ ਦੇ ਬੂਹੇ ਦੇ ਅੱਗੇ ਜਾ ਕੇ ਕਹਿਣ ਲੱਗੇ ਭਾਈ ਤੂੰ ਐਸਾ ਕਿਉਂ ਕਰਦਾ ਹੈਂ ਉਸ ਨੇ ਗੁੱਸੇ ਵਿਚ ਆ ਕੇ ਕਿਹਾ ਕਿ ਜਦੋਂ ਮੈਂ ਤੁਹਾਡੇ ਮਿਲਣ ਦੀ ਲੋੜ ਨਹੀਂ ਰੱਖਦਾ ਮੈਨੂੰ ਕਿਉਂ ਤੰਗ ਕਰ ਰਹੇ ਹੋ। ਮਹਾਂਪੁਰਸ਼ਾਂ ਨੇ ਕਿਹਾ ਤੈਨੂੰ ਤੰਗ ਨਹੀਂ ਸੌਖਾ ਕਰਨ ਲਈ ਇਹ ਦੱਸਣ ਆਏ ਹਾਂ ਕਿ ਰਾਮ ਦਾ ਨਾਮ ਲਿਆ ਕਰ ਉਹਨੇ ਅੱਗੋਂ ਗੁੱਸੇ ਵਿਚ ਭਰੇ ਭਰਾਏ ਨੇ ਰਾਮ ਨੂੰ ਗਾਲ ਕੱਢ ਕੇ ਕਿਹਾ ਕਿ ਨਹੀਂ ਉਸ ਦਾ ਨਾਮ ਲਵਾਂਗਾ ਤਾਂ ਮਹਾਂਪੁਰਸ਼ਾਂ ਨੇ ਕਿਹਾ ਕੁਝ ਦਿਨਾਂ ਤੋਂ ਬਾਅਦ ਤੇਰੀ ਮੌਤ ਹੋ ਜਾਇਗੀ ਸਾਡਾ ਇਕ ਬਚਨ ਚੇਤੇ ਰੱਖੀਂ ਕਿ ਜਦੋਂ ਪ੍ਰਲੋਕ ਵਿਚ ਤੇਰਾ ਹਿਸਾਬ ਹੋਵੇਗਾ ਤਾਂ ਸਾਰੀ ਜ਼ਿੰਦਗੀ ਦੇ ਪਾਪ ਹੀ ਪਾਪ ਨਿਕਲਣਗੇ ਪਰ ਅੱਜ ਦੀ ਆਹ ਅੱਧੀ ਘੜੀ ਸਤਪੁਰਸ਼ਾਂ ਦੇ ਸਤਸੰਗ ਦਾ ਮਹਾਤਮ ਤੇ ਇਕ ਵਾਰ ਰਾਮ ਕਹਿਣ ਦਾ ਫਲ ਦੇਣ ਲਈ ਜਦੋਂ ਧਰਮਰਾਜ ਪੁਛੇ ਤਾਂ ਤੂੰ ਕਹਿਣਾ ਕਿ ਮੈਂ ਇਸ ਦਾ ਮਹਾਤਮ ਨਹੀਂ ਮੁਲ ਲੈਣਾ ਹੈ। ਐਸਾ ਹੀ ਹੋਇਆ ਜਦੋਂ ਮਰ ਕੇ ਇਹ ਪ੍ਰਲੋਕ ਪਹੁੰਚਿਆ ਤਾਂ ਧਰਮਰਾਜ ਨੇ ਪੁਛਿਆ ਹੋਰ ਤਾਂ ਤੂੰ ਪਾਪ ਹੀ ਪਾਪ ਕੀਤੇ ਹਨ ਇਕ ਵਾਰ ਤੂੰ ਨਫਰਤ ਨਾਲ ਗਾਲ ਕੱਢ ਕੇ ਰਾਮ ਕਿਹਾ ਹੈ। ਉਸ ਦਾ ਮਹਾਤਮ ਤੈਨੂੰ ਮਿਲੇਗਾ ਤਾਂ ਇਸ ਪੁਰਸ਼ ਨੂੰ ਸੰਤਾਂ ਦਾ ਕੀਤਾ ਬਚਨ ਚੇਤੇ ਆ ਗਿਆ ਤੇ ਇਸ ਪੁਰਸ਼ ਨੇ ਕਿਹਾ ਕਿ ਮਹਾਤਮ ਨਹੀਂ ? ਮੁੱਲ ਦਿਉ, ਧਰਮਰਾਜ ਸੋਚੀਂ ਪੈ ਗਿਆ, ਜਦੋਂ ਆਪ ਕਿਸੇ ਸਿੱਟੇ ਤੇ ਨਾ ਪਹੁੰਚ ਸਕਿਆ ਤਾਂ ਬ੍ਰਹਮਾ ਜੀ ਦੀ ਸਹਾਇਤਾ ਮੰਗੀ ਬ੍ਰਹਮਾ ਜੀ ਨੇ ਸ਼ਿਵਜੀ ਨੂੰ ਬੁਲਾਇਆ ਤਾਂ ਜਦੋਂ ਤਿੰਨੇ ਮਿਲ ਕੇ ਫੈਸਲਾ ਨਾ ਕਰ ਸਕੇ ਤਾਂ ਤਿੰਨੇ ਮਿਲਕੇ ਵਿਸ਼ਨੂੰ ਜੀ ਕੋਲ ਪਹੁੰਚੇ, ਵਿਸ਼ਨੂੰ ਜੀ ਨੇ ਕਿਹਾ ਇਥੇ ਮੇਰੇ ਕੋਲ ਬੈਕੁੰਠ ਵਿਚ ਛੱਡ ਦੇਵੋ। ਛੱਡ ਕੇ ਜਦੋਂ ਵਾਪਸ ਮੁੜੇ ਰਸਤੇ ਵਿਚ ਨਾਰਦ ਜੀ ਮਿਲੇ ਸਾਰੀ ਵਾਰਤਾ ਸੁਣਕੇ ਨਾਰਦ ਨੇ ਕਿਹਾ ਕੱਲ ਨੂੰ ਕੋਈ ਹੋਰ ਮੁੱਲ ਮੰਗੇਗਾ, ਇਸ ਦਾ ਨਿਰਨਾ ਕੀ ਹੋਇਆ ਕਿ ਰਾਮ ਦੇ ਨਾਮ ਦਾ ਮੁੱਲ ਕੀ ਹੈ ਨਿਰਣਾ ਕਰਨ ਲਈ ਮੁੜ ਕੇ ਫਿਰ ਭਗਵਾਨ ਵਿਸ਼ਨੂੰ ਕੋਲ ਪਹੁੰਚੇ ਤਾਂ ਭਗਵਾਨ ਜੀ ਨੇ ਕਿਹਾ ਇਸ ਦਾ ਮੁੱਲ ਹੈ ਬੈਕੁੰਠ ਦੀ ਪ੍ਰਾਪਤੀ। ਇਸ ਲਈ ਸਤਿਗੁਰਾਂ ਨੇ ਨਾਮ ਅੰਮ੍ਰਿਤ ਨੂੰ ਅਮੋਲਕ ਦੱਸਿਆ ਹੈ।

## *ਡਿਗੈ ਨ ਡੋਲੈ, ਦ੍ਰਿੜੁ ਕਰਿ ਰਹਿਓ; ਪੂਰਨ ਹੋਇ ਤ੍ਰਿਪਤਾਨੀ ॥੨॥*

ਜਿਸ ਦੇ ਹਿਰਦੇ ਵਿਚ ਨਾਮ ਦ੍ਰਿੜ=ਪੱਕਾ ਹੋ ਗਿਆ ਹੈ ਉਸ ਦਾ ਮਨ ਸੰਸਾਰ ਵਾਲੇ ਪਾਸੇ ਡਿੱਗਦਾ ਨਹੀਂ

ਨਾ ਹੀ ਸੰਸਾਰ ਵਾਲੇ ਪਾਸੇ ਡੋਲਦਾ ਹੈ। ਜੋ ਵੀ ਨਾਮ ਵਿਚ ਆਪਣੇ ਮਨ ਨੂੰ ਪੱਕਾ ਕਰਕੇ ਰਹਿ ਰਿਹਾ ਹੈ ਉਸ ਦਾ ਮਨ ਸ਼ੁਭ ਗੁਣਾਂ ਨਾਲ ਪੂਰਨ ਹੋ ਕੇ ਤ੍ਰਿਪਤ ਹੋ ਗਿਆ ਹੈ ਅਥਵਾ ਪੂਰਨ ਰੂਪ ਪ੍ਰਮਾਤਮਾ ਨੂੰ ਪਾ ਕੇ ਬੁੱਧੀ ਤ੍ਰਿਪਤ ਹੋਈ ਹੈ॥੨॥

## *ਓਇ ਜੁ ਬੀਚ ਹਮ ਤੁਮ ਕਛੁ ਹੋਤੇ; ਤਿਨ ਕੀ ਬਾਤ ਬਿਲਾਨੀ ॥*

ਅੰਤਹਕਰਨ ਦੇ ਬੀਚ=ਵਿਚ ਭੇਦ ਪਾਉਣ ਵਾਲੇ ਹਮ ਤੁਮ=ਮੈਂ ਅਤੇ ਤੂੰ ਦੇ ਕੁਝ ਵਿਕਾਰ ਜੋ ਹੁੰਦੇ ਸਨ ਉਹਨਾਂ ਦੀ ਬਾਤ=ਗੱਲ ਹੀ ਦੂਰ ਹੋ ਗਈ।

## *ਅਲੰਕਾਰ ਮਿਲਿ ਥੈਲੀ ਹੋਈ ਹੈ; ਤਾ ਤੇ ਕਨਿਕ ਵਖਾਨੀ ॥੩॥*

ਜਿਸ ਪ੍ਰਕਾਰ ਅਲੰਕਾਰ=ਗਹਿਣੇ ਕੁਠਾਲੀ ਵਿਚ ਢਲ ਕੇ ਇਕ ਦੂਜੇ ਵਿਚ ਮਿਲ ਜਾਂਦੇ ਹਨ ਭਾਵ ਇਕ ਡਲੀ ਬਣ ਜਾਂਦੇ ਹਨ ਤਾਂ ਉਸਨੂੰ ਸੋਨਾ ਹੀ ਕਥਨ ਕਰੀਦਾ ਹੈ ਇਸੇ ਤਰ੍ਹਾਂ ਜੀਵਾਂ ਰੂਪ ਗਹਿਣੇ ਮਿਲਕੇ ਭਾਵ ਸਾਧਨਾ ਰੂਪੀ, ਵਾ-ਭਗਤੀ ਰੂਪ ਕੁਠਾਲੀ ਵਿਚ ਜਪ ਤਪ ਵਾ ਬ੍ਰਹਮ ਦ੍ਰਿਸ਼ਟੀ ਰੂਪ ਅੱਗ ਦੇ ਨਾਲ ਗਲਕੇ ਇੱਕ ਹੋ ਗਏ ਭਾਵ ਜੀਵ ਈਸ਼ਵਰ ਅਭੇਦ ਹੋ ਗਏ, ਤਦ ਤੋਂ ਸਤ ਚਿੱਤ ਅਨੰਦ ਰੂਪ ਸੋਨਾ ਹੀ ਕਥਨ ਕਰੀਦਾ ਹੈ॥੩॥

## *ਪ੍ਰਗਟਿਓ ਜੋਤਿ ਸਹਜ ਸੁਖ ਸੋਭਾ; ਬਾਜੇ ਅਨਹਤ ਬਾਨੀ ॥*

ਜੋਤਿ=ਜੋਤੀ ਪ੍ਰਮਾਤਮਾ ਦੇ ਪ੍ਰਗਟਿਓ=ਸਖਿਆਤਾ ਭਾਵ ਪ੍ਰਤੱਖ ਹੋਣ ਕਰਕੇ ਸਹਜੇ ਸੁਖ ਤੇ ਸੋਭਾ ਪ੍ਰਾਪਤ ਹੋਈ ਹੈ ਇਕ ਰਸ ਮਹਾਂਵਾਕਾਂ ਰੂਪੀ ਵਾਜੇ ਵੱਜੇ ਹਨ, ਵਾ-ਇਕ ਰਸ ਗੁਰ ਉਪਦੇਸ਼ ਰੂਪੀ ਬਾਣੀ ਨੂੰ ਬਾਜੇ=ਉਚਾਰਿਆ ਤਾਂ ਜੋਤੀ=ਪ੍ਰਕਾਸ਼ ਸਰੂਪ ਪ੍ਰਮਾਤਮਾ ਪ੍ਰਗਟਿਆ, ਉਸ ਦੇ ਪ੍ਰਗਟ ਹੋਣ ਕਰਕੇ ਸੁਤੇ ਸਿਧ ਹੀ ਸੁਖ ਤੇ ਸੋਭਾ ਪ੍ਰਾਪਤ ਹੋ ਗਈ।

## *ਕਹੁ ਨਾਨਕ ਨਿਹਚਲ ਘਰੁ ਬਾਧਿਓ; ਗੁਰਿ ਕੀਓ ਬੰਧਾਨੀ ॥੪॥੫॥*

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਨਿਹਚਲ=ਅਚੱਲ ਸਰੂਪ ਵਿਚ ਪ੍ਰਾਪਤੀ ਰੂਪ ਘਰ ਬੰਨਿਆ ਹੈ ਇਹ ਘਰ ਆਪ ਨਹੀਂ ਗੁਰੂ ਜੀ ਨੇ ਮੇਰੇ ਪਾਸੋਂ ਬੰਧਾਨੀ=ਬੰਨ੍ਹਾਉਣਾ ਕੀਤਾ ਹੈ॥੪॥੫॥

ਵਾਹਿਗੁਰੂ ਜੀ ਕਾ ਖ਼ਾਲਸਾ॥ ਵਾਹਿਗੁਰੂ ਜੀ ਕੀ ਫ਼ਤਹ॥

ਮੁਖਵਾਕ ਨੰਬਰ ੯੪ [ਆਦਿ ਅੰਗ ੬੭੩]

***ਧਨਾਸਰੀ ਮਹਲਾ ੫ ॥ ਜਿਨਿ ਕੀਨੇ ਵਸਿ ਅਪੁਨੈ ਤ੍ਰੈ ਗੁਣ ਭਵਣ ਚਤੁਰ ਸੰਸਾਰਾ ॥ ਜਗ ਇਸਨਾਨ ਤਾਪ ਥਾਨ ਖੰਡੇ ਕਿਆ ਇਹੁ ਜੰਤੁ ਵਿਚਾਰਾ ॥੧॥ ਪ੍ਰਭ ਕੀ ਓਟ ਗਹੀ ਤਉ ਛੂਟੋ ॥ ਸਾਧ ਪ੍ਰਸਾਦਿ ਹਰਿ ਹਰਿ ਹਰਿ ਗਾਏ ਬਿਖੈ ਬਿਆਧਿ ਤਬ ਹੂਟੋ ॥੧॥ਰਹਾਉ॥ ਨਹ ਸੁਣੀਐ ਨਹ ਮੁਖ ਤੇ ਬਕੀਐ ਨਹ ਮੋਹੈ ਉਹ ਡੀਠੀ ॥ ਐਸੀ ਠਗਉਰੀ ਪਾਇ ਭੁਲਾਵੈ ਮਨਿ ਸਭ ਕੈ ਲਾਗੈ ਮੀਠੀ ॥੨॥ ਮਾਇ ਬਾਪ ਪੂਤ ਹਿਤ ਭ੍ਰਾਤਾ ਉਨਿ ਘਰਿ ਘਰਿ ਮੇਲਿਓ ਦੂਆ ॥ ਕਿਸ ਹੀ ਵਾਧਿ ਘਾਟਿ ਕਿਸ ਹੀ ਪਹਿ ਸਗਲੇ ਲਰਿ ਲਰਿ ਮੂਆ ॥੩॥ ਹਉ ਬਲਿਹਾਰੀ ਸਤਿਗੁਰ ਅਪੁਨੇ ਜਿਨਿ ਇਹੁ ਚਲਤੁ ਦਿਖਾਇਆ ॥ ਗੂਝੀ ਭਾਹਿ ਜਲੈ ਸੰਸਾਰਾ ਭਗਤ ਨ ਬਿਆਪੈ ਮਾਇਆ ॥੪॥ ਸੰਤ ਪ੍ਰਸਾਦਿ ਮਹਾ ਸੁਖੁ ਪਾਇਆ ਸਗਲੇ ਬੰਧਨ ਕਾਟੇ ॥ ਹਰਿ ਹਰਿ ਨਾਮੁ ਨਾਨਕ ਧਨੁ ਪਾਇਆ ਅਪੁਨੈ ਘਰਿ ਲੈ ਆਇਆ ਖਾਟੇ ॥੫॥੧੧॥***

## *ਧਨਾਸਰੀ ਮਹਲਾ ੫ ॥*

ਇਹ ਮੁਖਵਾਕ ਸ੍ਰੀ ਗੁਰੂ ਅਰਜਨ ਦੇਵ ਜੀ ਦੀ ਰਚਨਾਂ ਤੋਂ ਉਚਾਰਨ ਕੀਤਾ ਹੋਇਆ ਧਨਾਸਰੀ ਰਾਗਣੀ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ੬੭੩ ਅੰਗ ਤੇ ਅੰਕਿਤ ਹੈ। ਜਿਸ ਵਿਚ ਮਾਇਆ ਦਾ ਪ੍ਰਤਾਪ ਵਰਨਣ ਕੀਤਾ ਹੈ। ਜੋ ਮਾਇਆ ਵੱਡੇ-ਵੱਡੇ ਸਾਧਨਾਂ ਦੇ ਖੰਡਨ ਵਾਲੀ ਹੈ। ਜੋ ਬੜੇ-ਬੜੇ ਤਪੀਸਰ, ਜੋਗੀਸਰ ਇਸ ਅੱਗੇ ਹਾਰ ਗਏ ਹਨ। ਹੋਰ ਜੀਵਾਂ ਦੀ ਤਾਂ ਕੀ ਗਤੀ ਹੈ ਇਸ ਅੱਗੇ ਬ੍ਰਹਮਾ ਵਿਸ਼ਨੂੰ ਮਹੇਸ਼ ਸੰਸਾਰ ਦੇ ਸਭ ਤੋਂ ਵੱਡੇ ਤਿੰਨ ਦੇਵਤੇ ਵੀ ਹਾਰ ਗਏ ਹਨ। ਜੈਸਾ ਕਿ :

**ਸਰਪਨੀ ਤੇ ਊਪਰਿ ਨਹੀ ਬਲੀਆ॥ ਜਿਨਿ ਬ੍ਰਹਮਾ ਬਿਸਨੁ ਮਹਾਦੇਉ ਛਲੀਆ॥੧॥**

[ਆਸਾ ਕਬੀਰ ਜੀ, ਅੰਗ ੪੮੦]

## *ਜਿਨਿ ਕੀਨੇ ਵਸਿ ਅਪੁਨੈ ਤ੍ਰੈ ਗੁਣ; ਭਵਣ ਚਤੁਰ ਸੰਸਾਰਾ ॥*

ਜਿਨਿ=ਜਿਸ ਮਾਇਆ ਨੇ ਤ੍ਰੈ ਗੁਣ=ਤਿੰਨ ਗੁਣੀ ਜੀਵ, ਚੌਦਾਂ ਭਵਨਾਂ ਰੂਪੀ ਜੋ ਸੰਸਾਰ ਅਪਨੇ ਵਸਿ ਵਿਚ ਕੀਨੇ=ਕੀਤਾ ਹੈ, ਵਾ-ਚੌਦਾਂ ਭਵਨਾਂ ਨੂੰ ਵੀ ਤੇ ਇਸ ਤੋਂ ਇਲਾਵਾ ਜੋ ਸੰਸਾਰ ਉਸਨੂੰ ਵੀ ਆਪਣੇ ਵਸ ਕੀਤਾ ਹੈ। ਚਾਰੇ ਦਿਸ਼ਾ, ਚਾਰੇ ਜੁਗਾਂ ਦੇ ਜੀਵਾਂ ਨੂੰ ਜਿਸ ਮਾਇਆ ਨੇ ਵਸ ਕੀਤਾ ਹੋਇਆ ਹੈ।

ਪੰਡਤ ਨਰਾਇਣ ਸਿੰਘ ਜੀ ਆਪਣੇ ਟੀਕੇ ਵਿਚ ਬੜਾ ਢੁਕਵਾਂ ਅਰਥ ਕਰਦੇ ਹਨ। ਪ੍ਰਯਾਯੋਕਤਿ ਅਲੰਕਾਰ ਹੈ, 'ਭਵਨ' ਦਾ ਅਰਥ ਹੈ 'ਘਰ' ਅਤੇ ਫਾਰਸੀ ਵਿਚ ਘਰ ਨੂੰ 'ਖਾਨਾ' ਕਹਿੰਦੇ ਹਨ, ਇਸ ਤਰ੍ਹਾਂ 'ਭਵਨ ਚਤੁਰ' ਦਾ ਅਰਥ ਚਾਰ ਖਾਨਾਂ [ਚਾਰੇ ਖਾਣੀਆਂ] ਅਰਥ ਸਿਧ ਹੁੰਦਾ ਹੈ। ਸੰਪ੍ਰਦਾ ਵਾਲੇ 'ਭਵਨ' ਤੇ 'ਚਤਰ' ਨੂੰ ਵੇਖ ਕੇ 'ਦਸਾਂ' ਦਾ ਅਧਯਹਾਰ ਕਰਕੇ 'ਚਤਰ ਦਸ ਭਵਨ' [ਚੌਦਾਂ ਲੋਕ] ਅਰਥ ਕਰਦੇ ਹਨ, ਪਰ ਇਸ ਅਰਥ ਵਿਚ ਦੂਸ਼ਨ ਇਹ ਹੈ ਕਿ 'ਸੰਸਾਰ' ਤੇ 'ਚੌਦਾਂ ਲੋਕ' ਦੋ ਚੀਜ਼ਾਂ ਨਹੀਂ ਹਨ ਇਕੋ ਚੀਜ਼ ਹੋਣ ਕਰਕੇ ਪੁਨਰੋਕਤ ਦੋਸ਼ ਆਉਂਦਾ ਹੈ ਦੂਜਾ ਜੇ ਸੰਸਾਰ ਤੇ ਚੌਦਾਂ ਲੋਕ ਅਰਥ ਕੀਤਾ ਜਾਵੇ, ਤਾਂ ਫਿਰ ਸਬੰਧ ਸੰਬੰਧਕੀ ਭਾਵ ਵਿਚ ਅਰਥ ਬਣਿਆ। 'ਸਬੰਧਕੀ ਚੌਦਾਂ ਲੋਕ ਤਾਂ ਮੋਹ ਲਏ, ਪਰ ਸੰਸਾਰ ਨਹੀਂ ਮੋਹਿਆ ਇਹ ਸਿਧ ਹੁੰਦਾ ਹੈ। ਇਹ ਪੰਡਤ ਨਰਾਇਣ ਸਿੰਘ ਜੀ ਦੀ ਵਿਚਾਰ ਵਿਦਵਤਾ ਭਰਪੂਰ ਆਦਰ ਯੋਗ ਹੈ ਸੰਪ੍ਰਦਾ ਦੀ ਗੱਲ ਭੀ ਕੱਟਣ ਜੋਗ ਨਹੀਂ। ਸੰਤ ਗਿਆਨੀ ਗੁਰਬਚਨ ਸਿੰਘ ਜੀ ਨੇ ਆਪਣੇ ਅਰਥਾਂ ਵਿਚ ਬਾਕੀ ਸੰਪ੍ਰਦਾਈ ਗਿਆਨੀਆਂ ਨਾਲੋਂ ਸ਼ਲਾਘਾ ਯੋਗ ਅਰਥ ਕੀਤਾ ਹੈ। ਚੌਦਾਂ ਭਵਨਾਂ ਰੂਪੀ ਜੋ ਸੰਸਾਰ ਹੈ ਇਹ ਅਰਥ ਵੀ ਕੀਤਾ ਹੈ ਕਿਉਂਕਿ ਇਹ ਪਿਛੋਂ ਸੰਪ੍ਰਦਾਈ ਅਰਥ ਚੱਲਿਆ ਆ ਰਿਹਾ ਹੈ। ਮਹਾਂਪੁਰਸ਼ਾਂ ਨੇ ਆਪਣੀ ਵਿਚਾਰ ਨੂੰ ਸਪੱਸ਼ਟ ਕਰਦਿਆਂ ਚਾਰੇ ਦਿਸ਼ਾਂ, ਚੌਦਾਂ ਲੋਕ ਅਤੇ ਸੰਸਾਰਾ=ਚਾਰੇ ਜੁਗਾਂ ਦੇ ਜੀਵਾਂ ਨੂੰ ਜਿਸ ਮਾਇਆ ਨੇ ਆਪਣੇ ਵਸ ਕੀਤਾ ਹੈ। ਐਸਾ ਅਰਥ ਕੀਤਾ ਹੈ।

## ਜਗ ਇਸਨਾਨ ਤਾਪ ਥਾਨ ਖੰਡੇ; ਕਿਆ ਇਹੁ ਜੰਤੁ ਵਿਚਾਰਾ ॥੧॥

ਜੱਗ ਕਰਨ ਵਾਲਾ, ਜੱਗ ਵਿਚ ਅਹੂਤੀ ਪਾਉਣ ਵਾਲਾ ਸ੍ਰਿੰਗੀ ਰਿਸ਼ੀ, ਇਸਨਾਨ=ਜਲ ਵਿਚ ਕ੍ਰੀੜਾ ਕਰਨ ਵਾਲੇ ਨਲਕੂਬਰ ਤੇ ਤਾਪ=ਸੌਰਭ ਰਿਖੀ ਨੂੰ ਤਪ ਕਰਦੇ ਨੂੰ ਤੇ ਥਾਨ=ਅਸਥਾਨਾਂ ਨੂੰ ਖੰਡਨ ਕੀਤਾ ਕਿਉਂਕਿ ਐਡੇ-ਐਡੇ ਰਿਖੀ ਮਾਇਆ ਨੇ ਆਪਣੀ ਲਪੇਟ ਵਿਚ ਲੈ ਲਏ ਹਨ। ਇਹ ਜੰਤ ਕੀਹਦਾ ਵਿਚਾਰਾ ਹੈ ॥੧॥

ਨਲ ਕੂਬਰ :—ਭਗਵਤ ਵਿਚ ਕਥਾ ਹੈ ਕਿ ਕੂਬੇਰ ਦਾ ਪੁੱਤਰ ਨਲ ਕੂਬਰ ਅਤੇ ਉਸ ਦਾ ਭਾਈ ਮਣ ਗਰੀਬ ਕੈਲਾਸ਼ ਪਾਸ ਗੰਗਾ ਦੇ ਕਿਨਾਰੇ ਨਿਰਲੱਜ ਹੋ ਕੇ ਇਸਤਰੀਆਂ ਦੇ ਨਾਲ ਸ਼ਰਾਬ ਪੀ ਕੇ ਕ੍ਰੀੜਾ ਕਰਦੇ ਸਨ। ਇਸ ਕਰਕੇ ਨਾਰਦ ਨੇ ਇਹਨਾਂ ਨੂੰ ਸਰਾਪ ਦਿੱਤਾ ਕਿ ਤੁਸੀਂ ਬ੍ਰਿਛ ਹੋ ਕੇ ਮਾਤਲੋਕ ਵਿਚ ਰਹੋ। ਇਸ ਲਈ ਇਹ ਦੋਵੇਂ ਅਰਜਨ [ਕਊ] ਬ੍ਰਿਛ ਬਣ ਕੇ ਬ੍ਰਿਜ ਭੂਮੀ ਵਿਚ ਪੈਦਾ ਹੋਏ। ਕ੍ਰਿਸ਼ਨ ਜੀ ਨੇ ਬਾਲ ਅਵਸਥਾ ਵਿਚ ਇਹਨਾਂ ਬਿਰਛਾਂ ਦੇ ਜੋੜੇ ਨੂੰ ਊਖਲ ਫਸਾ ਕੇ ਤੋੜਿਆ ਅਤੇ ਦੋਵੇਂ ਭਾਈ ਛੁਟਕਾਰਾ ਪਾ ਕੇ ਦੇਵ ਲੋਕ ਨੂੰ ਗਏ।

੨. ਨਲਕੂਵਰ ਅਤੇ ਮਣਿਗ੍ਰੀਵ ਦਾ ਨਾਮ ਭੀ ਜਮਲਾ ਜੁੰਨ ਹੋ ਗਿਆ, ਕਿਉਂਕਿ ਉਹ ਅਰਜਨ ਬਿਰਛ ਦਾ ਜੋੜਾ ਬਣੇ ਸਨ। ਜੈਸਾ ਕਿ :

**ਊਖਲ ਕਾਨ੍ਹ ਅਰਾਇ ਕਿਧੌ ਬਲਕੈ ਤਨ ਕੋ ਤਰੁ ਤੋਰ ਦਏ ਹੈ।**
**ਤਉ ਨਿਕਸੇ ਤਿਨਤੇ ਜਮਲਾਰਜਨ ਕੈ ਬਿਨਤੀ ਸੁਰਲੋਕ ਗਏ ਹੈ।** [ਸ੍ਰੀ ਦਸਮ ਗ੍ਰੰਥ, ਕ੍ਰਿਸ਼ਨਾਵ]

## ਪ੍ਰਭ ਕੀ ਓਟ; ਗਹੀ ਤਉ ਛੂਟੋ ॥

ਸਤਿਗੁਰੂ ਜੀ ਮਾਇਆ ਤੋਂ ਛੁਟਕਾਰੇ ਦਾ ਉਪਾਅ ਦਸਦੇ ਹਨ। ਪ੍ਰਭ=ਮਾਲਕ ਪਰਮੇਸ਼ਰ ਕੀ=ਦੀ ਓਟ=ਟੇਕ, ਗਹੀ=ਪਕੜਨ ਨਾਲ ਤਉ=ਤਾਂ ਉਸ ਤੋਂ ਛੂਟੋ=ਛੁਟੇ ਹਾਂ।

## ਸਾਧ ਪ੍ਰਸਾਦਿ ਹਰਿ ਹਰਿ ਹਰਿ ਗਾਏ;
## ਬਿਖੈ ਬਿਆਧਿ ਤਬ ਹੂਟੋ ॥੧॥ਰਹਾਉ॥

ਜਦੋਂ ਸੰਤਾਂ ਦੀ ਪ੍ਰਸਾਦਿ=ਕ੍ਰਿਪਾ ਦੇ ਨਾਲ ਹਰਿ ਹਰਿ ਹਰਿ=ਪ੍ਰਮੇਸ਼ਰ ਦਾ ਨਾਮ ਮਨ ਬਾਣੀ, ਸਰੀਰ ਕਰਕੇ ਗਾਏ=ਗਾਉਣਾ ਕੀਤਾ ਤਾਂ ਵਿਸ਼ਿਆਂ ਰੂਪੀ ਬਿਆਧਿ ਰੋਗਾਂ ਤੋਂ ਹਟ ਗਏ ਹਾਂ ॥੧॥ਰਹਾਉ॥ ਜੈਸਾ ਕਿ :

੧. **ਸੰਤ ਪ੍ਰਸਾਦਿ ਹਰਿ ਨਾਮੁ ਧਿਆਇਆ ਸਰਬ ਕੁਸਲ ਤਬ ਥੀਆ ॥੧॥**
[ਸੋਰਠਿ ਮਃ ੫, ਅੰਗ ੬੧੦]

੨. **ਸਾਧ ਪ੍ਰਸਾਦਿ ਹਰਿ ਸਿਉ ਮਨੁ ਰੰਗਿ ॥** [ਗੋਂਡ ਮਃ ੫, ਅੰਗ ੮੬੬]

## ਨਹ ਸੁਣੀਐ, ਨਹ ਮੁਖ ਤੇ ਬਕੀਐ; ਨਹ ਮੋਹੈ ਉਹ ਡੀਠੀ ॥

ਉਹ ਮਾਇਆ ਕਿਸੇ ਅਸਥਾਨ ਦੇ ਉਤੇ ਆਈ ਵੀ ਨਹੀਂ ਸੁਣੀਦੀ ਨਾ ਹੀ ਮੂੰਹ ਤੋਂ ਬਕੀਐ=ਬੋਲਦੀ ਹੈ ਕਿ ਠਹਿਰੋ ਮੈਂ ਆ ਰਹੀ ਹਾਂ ਅਤੇ ਨਾ ਹੀ ਉਹ ਕਿਸੇ ਨੂੰ ਮੋਹਦੀ ਹੋਈ ਕਿਤੇ ਡੀਠੀ=ਦਿਸਦੀ ਹੈ **ਅਥਵਾ** ਮੋਹੈ=ਸਭ ਨੂੰ ਮੋਹਤ ਕਰ ਲੈਂਦੀ ਹੈ। **ਅਥਵਾ** ਜੋ ਮਾਇਆ ਦੀ ਗੱਲ ਕੰਨਾਂ ਨਾਲ ਨਹੀਂ ਸੁਣਦੇ ਮੁਖੋਂ ਮਾਇਆ ਦਾ ਬਚਨ ਵੀ ਨਹੀਂ ਕਰਦੇ ਅਤੇ ਜੋ ਨੇਤਰਾਂ ਨਾਲ ਦੇਖਦੇ ਭੀ ਨਹੀਂ ਉਹ ਮੋਹੈ=ਐਸੇ ਪੁਰਸ਼ ਭੀ ਮਾਇਆ ਨੇ ਮੋਹਤ ਕਰ ਲਏ ਹਨ। ਜਿਵੇਂ ਕਿ ਸ੍ਰਿੰਗੀ ਰਿਸ਼ੀ ਜਿਸ ਨੂੰ ਕਦੇ ਇਸਤਰੀ ਦੇ ਸਰੂਪ ਦਾ ਗਿਆਨ ਵੀ ਨਹੀਂ ਸੀ, ਜੋ ਵੇਸ਼ਵਾ ਦੇ ਸੁੰਦਰ ਚੇਹਰੇ ਨੂੰ ਤੱਕ ਕੇ ਨਮਸ਼ਕਾਰਾਂ ਕਰਦਾ ਸੀ ਮਿੱਠੇ ਪਕਵਾਨਾਂ ਨੂੰ ਸੁਰਗਾਂ ਦੇ ਮੇਵੇ ਕਹਿੰਦਾ ਸੀ। ਉਹ ਰਿਸ਼ੀ ਮਾਇਆ

ਦੀ ਐਸੀ ਲਪੇਟ ਵਿਚ ਆਇਆ, ਕਿਤਨੇ ਹੀ ਬੱਚੇ ਬੱਚੀਆਂ ਦਾ ਬਾਪ ਬਣਿਆ। ਗ੍ਰਿਹਸਤੀ ਜ਼ਿੰਦਗੀ ਵਿਚ ਸਭ ਜਪ ਤਪ ਗਵਾ ਬੈਠਾ ਸੀ।

## *ਐਸੀ ਠਗਉਰੀ ਪਾਇ ਭੁਲਾਵੈ; ਮਨਿ ਸਭ ਕੈ ਲਾਗੈ ਮੀਠੀ ॥੨॥*

ਐਸੀ=ਅਜਿਹੀ ਠਗਉਰੀ=ਠਗ ਬੂਟੀ ਪਾ ਕੇ ਜੀਵਾਂ ਨੂੰ ਭੁਲਾ ਲੈਂਦੀ ਹੈ ਜੋ ਸਾਰਿਆਂ ਦੇ ਮਨ ਵਿਚ ਮੀਠੀ=ਪਿਆਰੀ ਲੱਗਣ ਲੱਗ ਪੈਂਦੀ ਹੈ। ਜਿਵੇਂ ਮਿੱਠੀ ਜ਼ਹਿਰ ਖਾਣ ਵਿਚ ਦੁਖਦਾਈ ਨਹੀਂ ਬਲਕਿ ਸੁਆਦ ਲਗਦੀ ਹੈ। ਪਰ ਜਦੋਂ ਇਸ ਦੀ ਜ਼ਹਿਰ ਚੜ੍ਹਦੀ ਹੈ ਬੰਦਾ ਅਪਣਾ ਹੋਸ਼ ਗਵਾ ਬੈਠਦਾ ਹੈ। ਇਸੀ ਤਰ੍ਹਾਂ ਮਾਇਆ ਭੀ ਮਿਠੀ ਜ਼ਹਿਰ ਹੈ। ਜੋ ਦੇਖਣ ਸੁਨਣ ਅਤੇ ਵਰਤਣ ਵਿਚ ਤਾਂ ਪਿਆਰੀ ਲੱਗਦੀ ਹੈ ਪਰ ਪ੍ਰਮਾਰਥੀ ਹੋਸ਼ ਰੱਬ ਨੂੰ ਮਿਲਣ ਦੀ, ਨਾਮ ਸਿਮਰਣ ਦੀ ਬੰਦਾ ਗੁਆ ਬੈਠਦਾ ਹੈ। ਜਿਵੇਂ ਬਹੁਤੀ ਜ਼ਹਿਰ ਚੜਨ ਤੋਂ ਇਨਸਾਨ ਦੀ ਮੌਤ ਹੋ ਜਾਂਦੀ ਹੈ ਇਸੇ ਤਰ੍ਹਾਂ ਬਹੁਤੀ ਮਾਇਆ ਦੇ ਪ੍ਰਭਾਵ ਕਰਕੇ ਭਾਵ ਮਾਇਆ ਦੀ ਲਪੇਟ ਵਿੱਚ ਆ ਕਰਕੇ ਰੂਹਾਨੀਅਤ ਮੌਤ ਹੋ ਜਾਂਦੀ ਹੈ ॥੨॥

## *ਮਾਇ ਬਾਪ ਪੂਤ ਹਿਤ ਭ੍ਰਾਤਾ; ਉਨਿ ਘਰਿ ਘਰਿ ਮੇਲਿਓ ਦੂਆ ॥*

ਮਾਇ=ਮਾਤਾ, ਪਿਤਾ, ਪੁੱਤਰ ਹਿਤ=ਹਿਤੂ ਸਬੰਧੀ ਵਾ-ਮਿੱਤਰ ਪਿਆਰੇ, ਭਰਾ ਇਤਿਆਦਿਕ ਸਬੰਧੀਆਂ ਅਤੇ ਘਰ ਘਰ ਵਿੱਚ ਉਸ ਮਾਇਆ ਨੇ ਦੂਆ=ਫੁੱਟ ਪਾ ਦਿੱਤੀ ਹੈ ਵਾ :—ਮਾਤਾ, ਪਿਤਾ ਪੁਤ੍ਰਾਂ ਭਰਾਵਾਂ ਵਿੱਚ ਉਸ ਮਾਇਆ ਨੇ ਆਪਣਾ ਹਿਤ=ਮੋਹ ਪੈਦਾ ਕਰਕੇ ਘਰਾਂ-ਘਰਾਂ ਵਾ-ਸਰੀਰਾਂ-ਸਰੀਰਾਂ ਵਿੱਚ ਦੁਆ=ਦ੍ਵੈਤ ਮੇਲਿਓ=ਪਾ ਦਿੱਤੀ ਵਾ-ਮੇਲ ਦਿੱਤੀ ਹੈ।

## *ਕਿਸ ਹੀ ਵਾਧਿ ਘਾਟਿ ਕਿਸ ਹੀ ਪਹਿ; ਸਗਲੇ ਲਰਿ ਲਰਿ ਮੂਆ ॥੩॥*

ਇਹ ਮਾਇਆ ਕਿਸ ਹੀ=ਕਿਸੇ ਕੋਲ ਲੋੜ ਤੋਂ ਵੱਧ ਤੇ ਕਿਸੇ ਪਹਿ=ਪਾਸ ਘਾਟਿ=ਘੱਟ ਹੈ। ਸਾਰੇ ਲੋਕ ਵਾ-ਸਬੰਧੀ ਮਾਇਆ ਇਕ ਦੂਜੇ ਤੋਂ ਵੱਧ ਪ੍ਰਾਪਤ ਕਰਨ ਲਈ ਲੜ ਕੇ ਮਰ ਰਹੇ ਹਨ ॥੩॥ ਜੈਸਾ ਕਿ :

**ਜਿਸੁ ਗ੍ਰਿਹਿ ਬਹੁਤੁ ਤਿਸੈ ਗ੍ਰਿਹਿ ਚਿੰਤਾ ॥ ਜਿਸੁ ਗ੍ਰਿਹਿ ਥੋਰੀ ਸੁ ਫਿਰੈ ਭ੍ਰਮੰਤਾ ॥**
**ਦੁਹੂ ਬਿਵਸਥਾ ਤੇ ਜੋ ਮੁਕਤਾ ਸੋਈ ਸੁਹੇਲਾ ਭਾਲੀਐ ॥੧॥** [ਮਾਰੂ ਮਃ ੫, ਅੰਗ ੧੦੧੯]

## *ਹਉ ਬਲਿਹਾਰੀ ਸਤਿਗੁਰ ਅਪੁਨੇ; ਜਿਨਿ ਇਹੁ ਚਲਤੁ ਦਿਖਾਇਆ ॥*

ਮੈਂ ਆਪਣੇ ਸਤਿਗੁਰੂ ਜੀ ਤੋਂ ਬਲਿਹਾਰੀ=ਕੁਰਬਾਨ ਜਾਂਦਾ ਹਾਂ। ਜਿਨ੍ਹਾਂ ਨੇ ਮੈਨੂੰ ਮਾਇਆ ਦਾ ਛਲ ਰੂਪ ਕੌਤਕ ਦਿਖਾਇਆ ਹੈ। ਜੈਸਾ ਕਿ :

**੧. ਮਾਈ ਮਾਇਆ ਛਲੁ ॥**
**ਤ੍ਰਿਣ ਕੀ ਅਗਨਿ ਮੇਘ ਕੀ ਛਾਇਆ ਗੋਬਿਦ ਭਜਨ ਬਿਨੁ ਹੜ ਕਾ ਜਲੁ ॥**
[ਟੋਡੀ ਮਃ ੫, ਅੰਗ ੭੧੭]

## *ਗੂਝੀ ਭਾਹਿ ਜਲੈ ਸੰਸਾਰਾ; ਭਗਤ ਨ ਬਿਆਪੈ ਮਾਇਆ ॥੪॥*

ਜਿਸ ਗੂਝੀ=ਲੁਕਵੀਂ ਮਾਇਆ ਦੀ ਤ੍ਰਿਸ਼ਨਾਂ ਰੂਪ ਅੱਗ ਵਿੱਚ ਸਾਰਾ ਸੰਸਾਰ ਸੜ ਰਿਹਾ ਹੈ। ਉਸ ਮਾਇਆ ਦੀ ਤ੍ਰਿਸ਼ਨਾਂ ਰੂਪ ਅੱਗ ਦਾ ਸੇਕ ਭਗਤਾਂ ਨੂੰ ਨਹੀਂ ਬਿਆਪੈ=ਲੱਗਦਾ। ਸਗੋਂ ਮਾਇਆ ਭਗਤਾਂ ਦੀ ਸਹਾਇਤਾ ਕਰਦੀ ਹੈ ॥੪॥ ਜੈਸਾ ਕਿ :

**੧. ਮਾਇਆ ਦਾਸੀ ਭਗਤਾ ਕੀ ਕਾਰ ਕਮਾਵੈ ॥ ਚਰਣੀ ਲਾਗੈ ਤਾ ਮਹਲੁ ਪਾਵੈ ॥**

[ਗਉੜੀ ਮਃ ੩, ਅੰਗ ੨੩੧]

**੨. ਮਾਇਆ ਅਗਨਿ ਨ ਪੋਹੈ ਤਿਨ ਕਉ ਰੰਗਿ ਰਤੇ ਗੁਣ ਗਾਵਣਿਆ ॥੫॥**

[ਮਾਝ ਮਃ ੩, ਅੰਗ ੧੩੨]

## *ਸੰਤ ਪ੍ਰਸਾਦਿ ਮਹਾ ਸੁਖੁ ਪਾਇਆ; ਸਗਲੇ ਬੰਧਨ ਕਾਟੇ ॥*

ਸੰਤ=ਸ਼ਾਂਤ ਆਤਮਾ ਵਾਲੇ ਸਤਿਗੁਰੂ ਜੀ ਦੀ ਪ੍ਰਸਾਦਿ=ਕ੍ਰਿਪਾ ਨਾਲ ਮਹਾ ਸੁਖੁ=ਵੱਡਾ ਭਾਵ ਆਤਮਕ ਸੁਖ ਪਾਇਆ=ਪ੍ਰਾਪਤ ਕਰ ਲਿਆ ਹੈ। ਜਿਸ ਸੁਖ ਕਰਕੇ ਸਾਰੇ ਮਾਇਆ ਦੇ ਵਾ-ਮੋਹ ਦੇ ਬੰਧਨ ਕੱਟੇ ਗਏ ਹਨ। ਸੰਤ=ਸ਼ਾਂਤ ਆਤਮਾ, ਬ੍ਰਹਮ ਬੇਤੇ, ਬ੍ਰਹਮ ਗਿਆਨੀ ਸਤਿਗੁਰੂ ਜੀ ਵਾ-ਸਤਿਗੁਰੂ ਜੀ ਤੋਂ ਵਰੋਸਾਏ ਗੁਰਸਿੱਖ ਮਹਾਂਪੁਰਸ਼ ਜਿਨ੍ਹਾਂ ਦੇ ਕੋਲੋਂ ਮਹਾਂ ਸੁਖ ਭਾਵ ਵੱਡਾ ਸੁਖ ਪ੍ਰਾਪਤ ਕਰਨ ਦੀ ਭਾਵਨਾ ਸਤਿਗੁਰਾਂ ਨੇ ਪ੍ਰਗਟਾਈ ਹੈ। ਸੰਸਾਰ ਵਿੱਚ ਜਿਤਨੇ ਭੀ ਸੁਖ ਹਨ, ਭਾਵੇਂ ਧਨ, ਪੁੱਤਰ, ਇਸਤ੍ਰੀ, ਪਦਾਰਥ ਆਦਿ ਸ਼ਬਦ, ਸਪਰਸ਼, ਰੂਪ, ਰਸ, ਗੰਧ, ਦੇਹ ਇੰਦ੍ਰਿਆਂ ਆਦਿ ਦੇ ਜਿਤਨੇ ਭੀ ਸੁਖ ਹਨ। ਇਹ ਸਭ ਸੁਖ ਨਾਸ਼ਵਾਨ ਅਤੇ ਅਲਪ ਸਮੇਂ ਦੇ ਹਨ। ਸਤਿਗੁਰਾਂ ਜਾਂ ਮਹਾਂਪੁਰਸ਼ਾਂ ਦੀ ਕਿਰਪਾ ਦੁਆਰਾ ਪ੍ਰਾਪਤ ਹੋਇਆ ਆਤਮਿਕ ਸੁਖ, ਜੀਵ ਈਸ਼ ਦੀ ਏਕਤਾ ਦਾ ਸੁਖ, ਤੇ ਬ੍ਰਹਮ ਦੀ ਸਿਖਿਆਤਤਾ ਦਾ ਮਹਾਂ ਸੁਖ। ਸੰਸਾਰ ਨੂੰ ਵਿਸ਼ਿਆਂ ਵਿੱਚ ਸੁਖ ਆਉਂਦਾ ਹੈ, ਭਗਤਾਂ ਨੂੰ ਭਜਨ ਦਾ ਸੁਖ ਤੇ ਜੀਵਨ ਮੁਕਤਾਂ ਨੂੰ ਵਾਸ਼ਨਾਂ ਨਾਸ ਹੋਈ ਤੋਂ ਬ੍ਰਹਮ ਮਿਲਾਪ ਦੇ ਅਨੰਦ ਦਾ ਸੁਖ ਪ੍ਰਾਪਤ ਹੁੰਦਾ ਹੈ। ਜੈਸਾ ਕਿ :

**ਬਿਖਿਆ ਨੰਦ ਸੰਸਾਰ ਹੈ ਭਜਨਾਨੰਦ ਹਰਿ ਦਾਸ ॥**
**ਬ੍ਰਹਮਾਨੰਦ ਜੀਵਨ ਮੁਕਤਿ ਭਈ ਬਾਸਨਾ ਨਾਸ ॥੧੨॥** [ਵਿਚਾਰਮਾਲਾ, ਅਧਿਆਇ ੮]

## *ਹਰਿ ਹਰਿ ਨਾਮੁ ਨਾਨਕ ਧਨੁ ਪਾਇਆ;*
## *ਅਪੁਨੈ ਘਰਿ ਲੈ ਆਇਆ ਖਾਟੇ ॥੫॥੧੧॥*

ਸਤਿਗੁਰੂ ਜੀ ਫੁਰਮਾਨ ਕਰਦੇ ਹਨ ਕਿ ਮੈਨੂੰ ਗੁਰਾਂ ਤੋਂ ਸਾਰਿਆਂ ਨੂੰ ਹਰਿ=ਹਰੇ ਭਰੇ ਕਰਨ ਵਾਲੇ ਹਰਿ=ਵਾਹਿਗੁਰੂ ਦਾ ਨਾਮ ਰੂਪ ਧਨ ਪਾਇਆ=ਪ੍ਰਾਪਤ ਹੋਇਆ ਹੈ। ਖਾਟੇ=ਖਟ ਕੇ ਭਾਵ ਲਾਭ ਸੰਯੁਕਤ ਹੋ ਕੇ ਆਪਣੇ ਸਰੂਪ ਘਰ ਵਿੱਚ ਮਨ ਨੂੰ ਲੈ ਆਇਆ ਹਾਂ। ਵਾ-ਸਤਸੰਗਤ ਦੁਆਰਾ ਆਪਣੇ ਰਿਦੇ ਰੂਪੀ ਘਰ ਵਿੱਚ ਸਰੂਪ ਦੇ ਸਾਖਯਾਤ ਹੋਣ ਰੂਪ ਖੱਟੀ ਖੱਟ ਕੇ ਲਿਆਇਆ ਹਾਂ ॥੫॥੧੧॥

ਵਾਹਿਗੁਰੂ ਜੀ ਕੀ ਖ਼ਾਲਸਾ ॥ ਵਾਹਿਗੁਰੂ ਜੀ ਕੀ ਫ਼ਤਹ ॥

ਮੁਖਵਾਕ ਨੰਬਰ ੯੫ [ਆਦਿ ਅੰਗ ੬੭੪]

***ਧਨਾਸਰੀ ਮਹਲਾ ੫ ॥ ਤੁਮ ਦਾਤੇ ਠਾਕੁਰ ਪ੍ਰਤਿਪਾਲਕ ਨਾਇਕ ਖਸਮ ਹਮਾਰੇ ॥ ਨਿਮਖ ਨਿਮਖ ਤੁਮ ਹੀ ਪ੍ਰਤਿਪਾਲਹੁ ਹਮ ਬਾਰਿਕ ਤੁਮਰੇ ਧਾਰੇ ॥੧॥ ਜਿਹਵਾ ਏਕ ਕਵਨ ਗੁਨ ਕਹੀਐ ॥ ਬੇਸੁਮਾਰ ਬੇਅੰਤ ਸੁਆਮੀ ਤੇਰੋ ਅੰਤੁ ਨ ਕਿਨ ਹੀ ਲਹੀਐ ॥੧॥ਰਹਾਉ॥ ਕੋਟਿ ਪਰਾਧ ਹਮਾਰੇ ਖੰਡਹੁ ਅਨਿਕ ਬਿਧੀ ਸਮਝਾਵਹੁ ॥ ਹਮ ਅਗਿਆਨ ਅਲਪ ਮਤਿ ਥੋਰੀ ਤੁਮ ਆਪਨ ਬਿਰਦੁ ਰਖਾਵਹੁ ॥੨॥ ਤੁਮਰੀ ਸਰਣਿ ਤੁਮਾਰੀ ਆਸਾ ਤੁਮ ਹੀ ਸਜਨ ਸੁਹੇਲੇ ॥ ਰਾਖਹੁ ਰਾਖਨਹਾਰ ਦਇਆਲਾ ਨਾਨਕ ਘਰ ਕੇ ਗੋਲੇ ॥੩॥੧੨॥***

## *ਧਨਾਸਰੀ ਮਹਲਾ ੫ ॥*

ਧਨਾਸਰੀ ਰਾਗਣੀ ਵਿੱਚ ਗੁਰੂ ਅਰਜਨ ਸਾਹਿਬ ਜੀ ਪ੍ਰਮੇਸ਼ਰ ਦੇ ਸਨਮੁਖ ਬੇਨਤੀ ਕਰਕੇ ਆਪਣੇ ਗੁਰਸਿੱਖ ਪਿਆਰਿਆਂ ਨੂੰ ਬੇਨਤੀ ਕਰਨ ਦਾ ਢੰਗ ਦੱਸ ਰਹੇ ਹਨ। ਪ੍ਰਮੇਸ਼ਰ ਨੂੰ ਪ੍ਰਤੱਖ ਮੰਨ ਕੇ ਉਚਾਰਨ ਕਰਦੇ ਹਨ :—

## *ਤੁਮ ਦਾਤੇ ਠਾਕੁਰ ਪ੍ਰਤਿਪਾਲਕ; ਨਾਇਕ ਖਸਮ ਹਮਾਰੇ ॥*

ਹੇ ਠਾਕੁਰ=ਮਾਲਕ ਪ੍ਰਭੂ ! ਤੁਮ=ਤੁਸੀਂ ਦਾਤੇ=ਦਾਤਾਂ ਦੇਣ ਵਾਲੇ ਅਤੇ ਜੀਵਾਂ ਦੇ ਪ੍ਰਤਿ=ਤਾਈਂ ਪਾਲਕ=ਪਾਲਣ ਵਾਲੇ ਹਮਾਰੇ=ਸਾਡੇ ਨਾਇਕ=ਸੁੰਦਰ ਖਸਮ=ਮਾਲਕ ਹੋ।

ਨਾਇਕ=ਨਾਇਕ ਪਦ ਦੇ ਭਾਵੇਂ ਕਈ ਅਰਥ ਹਨ ਜਿਨ੍ਹਾਂ ਵਿਚੋਂ ਢੁਕਵਾਂ ਅਰਥ "ਸੁੰਦਰ" ਉੱਪਰ ਅਰਥ ਵਿੱਚ ਲਾਇਆ ਹੈ। ਸਾਹਿਤਯ ਦਰਪਣ ਵਿੱਚ ਲਿਖਿਆ ਹੈ :—ਦਾਨ, ਸ਼ੀਲ, ਕ੍ਰਿਤੀ, ਸਸ਼ੀ, ਰੂਪਵਾਨ, ਜੁਆਨ, ਕੁਸ਼ਲ, ਲੋਕ ਰੰਜਕ, ਤੇਜਸ੍ਵੀ, ਪੰਡਿਤ ਅਤੇ ਸੁਸ਼ੀਲ, ਅਜਿਹੇ ਪੁਰਖ ਦਾ ਨਾਮ ਨਾਇਕ ਹੈ। ਅਥਵਾ ਸੰਸਕ੍ਰਿਤ-ਨਾਯਕ=ਸੰਗਯਾ=੧. ਆਪਣੇ ਪਿਛੇ ਹੋਰਨਾਂ ਨੂੰ ਲਾਉਣ ਵਾਲਾ, ੨. ਸੁਆਮੀ=ਮਾਲਕ ੩. ਵਣਜਾਰਿਆਂ ਦਾ ਸਰਦਾਰ ਸਾਰੇ ਵਣਜਾਰਿਆਂ ਨੂੰ ਆਪਣੇ ਪਿਛੇ ਲਾਉਣ ਵਾਲਾ। ਇਸੇ ਤਰ੍ਹਾਂ ਸਾਰਿਆਂ ਦਾ ਮਾਲਕ ਅਤੇ ਸਾਰਿਆਂ ਨੂੰ ਆਪਣੇ ਹੁਕਮ ਦੇ ਪਿਛੇ ਲਾਉਣ ਵਾਲੇ ਪ੍ਰਮੇਸ਼ਰ ਨੂੰ ਨਾਇਕ ਪਦ ਨਾਲ ਸੰਬੋਧਨ ਕੀਤਾ ਹੈ। ਜੈਸਾ ਕਿ :

**ਤੁਧੁ ਸਿਰਜਿਆ ਸਭੁ ਸੰਸਾਰੁ ਤੂ ਨਾਇਕੁ ਸਗਲ ਭਉਣ ॥**

[ਮਾਰੂ ਵਾਰ ਡਖਣੇ ਮਃ ੫, ਅੰਗ ੧੦੯੪]

ਸੰਸਾਰ ਵਿੱਚ ਚਾਰ ਪ੍ਰਕਾਰ ਦੇ ਦਾਤੇ ਮੰਨੇ ਹਨ ਗੁਰਬਾਣੀ ਦੀਆਂ ਦੋ ਤੁਕਾਂ ਵਿੱਚ ਇਨ੍ਹਾਂ ਚਾਰ ਪ੍ਰਕਾਰ ਦੇ ਦਾਤਿਆਂ ਦਾ ਵਰਨਣ ਹੈ। ਜੈਸਾ ਕਿ :

**ਸਤੀਆ ਮਨਿ ਸੰਤੋਖੁ ਉਪਜੈ ਦੇਣੈ ਕੈ ਵੀਚਾਰਿ ॥**
**ਦੇ ਦੇ ਮੰਗਹਿ ਸਹਸਾ ਗੂਣਾ ਸੋਭ ਕਰੇ ਸੰਸਾਰੁ ॥** [ਵਾਰ ਆਸਾ ਮਃ ੧, ਅੰਗ ੪੬੬]

ਸਮਝਣ ਲਈ ਇਸ ਤੁਕ ਦੇ ਅਰਥ ਅਨਵੇਂ ਰੀਤ ਨਾਲ ਹਨ। ੧. ਸੋਭ ਕਰੇ ਸੰਸਾਰੁ=ਇਹ ਦਾਤਾ ਦਾਨ ਦਿੰਦਾ ਹੀ ਇਸ ਕਰਕੇ ਹੈ ਕਿ ਲੋਕ ਮੇਰੀ ਸ਼ੋਭਾ ਕਰਨ। ਅਜਿਹੀ ਕਿਸਮ ਦੇ ਦਾਤੇ ਦੇ ਕਰਤਬ ਵੇਖਣੇ ਹੋਣ ਤਾਂ ਧਾਰਮਿਕ ਅਸਥਾਨਾਂ ਤੇ ਮਾਰਬਲ ਦੀਆਂ ਦੀਵਾਰਾਂ ਤੇ ਲਿਖੇ ਕਾਲੇ ਅੱਖਰ ਇਸ ਦਾ ਸਬੂਤ ਦੇ ਰਹੇ ਹਨ। ਲੋਕਾਂ ਦੇ ਭਰੇ ਇਕੱਠ ਵਿੱਚ ਪੈਸੇ ਦੇ ਕੇ ਆਪਣੇ ਨਾਂ ਦੇ ਜੈਕਾਰੇ ਛੁਡਾਉਣੇ ਜਾਂ ਵਡਿਆਈ ਦੇ ਲੋਭ ਵਿੱਚ ਆ ਕੇ ਭਲੇ ਕੰਮ ਲਈ ਮਾਇਆ ਦੇਣੀ ਇਸ ਪੈਸੇ ਦਾ ਫਲ ਇਹੀ ਹੈ ਕਿ ਲੋਕਾਂ ਵਿੱਚ ਉਸ ਦੀ ਸ਼ੋਭਾ ਹੋ ਜਾਵੇਗੀ ਤੇ ਹੋਰ ਇਸ ਦਾ ਲੋਕ ਪ੍ਰਲੋਕ ਵਿਚ ਕੋਈ ਫਲ ਨਹੀਂ। ਇਹੋ ਜਿਹੇ ਦਾਤਿਆਂ ਦੀ ਗਿਣਤੀ ਹੀ ਸੰਸਾਰ ਵਿੱਚ ਬਹੁਤੀ ਹੈ, ਜਿਨ੍ਹਾਂ ਦਾ ਸੁਭਾਅ ਭਾੜੇ ਤੇ ਮਿਲਣ ਵਾਲੀ ਗਊ ਵਰਗਾ ਹੈ।

੨. (**ਦੇ ਦੇ ਮੰਗਹਿ ਸਹਸਾ ਗੂਣਾ**) ਦੂਜਾ ਦਾਤਾ ਉਹ ਹੈ ਜੋ ਬਹੁਤਾ ਪਦਾਰਥ ਪ੍ਰਾਪਤ ਕਰਨ ਦੇ ਲੋਭ ਵਿੱਚ ਆ ਕੇ ਥੋੜ੍ਹਾ ਪਦਾਰਥ ਦਾਨ ਕਰਦਾ ਹੈ। ਇਕ ਹਿੱਸਾ ਦਾਨ ਕਰਕੇ ਸੈਂਕੜੇ ਗੁਣਾਂ ਪ੍ਰਾਪਤ ਕਰਨ ਦੀ ਇੱਛਾ ਰਖਦਾ ਹੈ। ਰੱਬ ਦੇ ਨਾਂ ਤੇ "ਦਾਨ ਕੀਤਾ ਗੰਢਾ ਤੇ ਰੱਬ ਤੋਂ ਮੰਗਿਆ ਸੰਢਾ, ਦਾਨ ਕੀਤੀ ਧੇਲੀ ਤੇ ਮੰਗ ਲਈ ਹਵੇਲੀ।" ਜੈਸਾ ਕਿ :

**ਸੇਵਾ ਥੋਰੀ ਮਾਗਨੁ ਬਹੁਤਾ॥ ਮਹਲੁ ਨ ਪਾਵੈ ਕਹਤੋ ਪਹੁਤਾ॥** [ਸੂਹੀ ਮਹਲਾ ੫, ਅੰਗ ੭੩੮]

ਇਹੋ ਜਿਹੇ ਦਾਤਿਆਂ ਦਾ ਲਾਲਚੀ ਸੁਭਾਅ, ਬਣਕ ਬਿਰਤੀ ਵਾਲਾ ਪ੍ਰਮਾਤਮਾ ਨੂੰ ਮਨਜ਼ੂਰ ਨਹੀਂ। ਇਸ ਤਰ੍ਹਾਂ ਬੇਲੋੜਾ ਅਧਿਕਾਰ ਤੋਂ ਵੱਧ ਮੰਗਣ ਨਾਲ ਥੋੜ੍ਹਾ ਫਲ ਵੀ ਪ੍ਰਾਪਤ ਨਹੀਂ ਹੁੰਦਾ। ੩. (**ਦੇਣੈ ਕੈ ਵੀਚਾਰਿ**) ਤੀਸਰੇ ਦਾਤੇ ਉਹ ਹਨ ਜਿਨ੍ਹਾਂ ਦਾ ਪਦਾਰਥ ਦੇਣ ਨੂੰ ਮਨ ਨਹੀਂ ਕਰਦਾ ਤੇ ਵਿਚਾਰ ਵਿੱਚ ਭਾਵ ਦੁਚਿੱਤੀ ਵਿੱਚ ਪਏ ਰਹਿੰਦੇ ਹਨ ਕਿ ਦੇਈਏ ਜਾਂ ਨਾ ਦੇਈਏ। ਇਸ ਕਲਪਨਾ ਵਿੱਚ ਜੇ ਪਦਾਰਥ ਦੇ ਦੇਣ ਫਿਰ ਇਸ ਪੱਖ ਤੋਂ ਕਲਪਨਾ ਵਧ ਜਾਂਦੀ ਹੈ ਕਿ ਇਹੀ ਪਦਾਰਥ ਮੈ ਆਪਣੇ ਘਰ ਦੇ ਕੰਮ ਵਿੱਚ ਵਰਤਦਾ ਤਾਂ ਬਹੁਤਾ ਲਾਭ ਹੋਣਾ ਸੀ। ਐਵੇਂ ਭਾਈਚਾਰੇ ਦੀ ਸ਼ਰਮ ਕਰਕੇ ਦਾਨ ਦੇਣਾ ਪਿਆ। ਇਸ ਕਲਪਨਾ ਨਾਲ ਦਾਨ ਦਾ ਮਹਾਤਮ ਨਸ਼ਟ ਹੋ ਜਾਂਦਾ ਹੈ। ੪. (**ਸਤੀਆ ਮਨਿ ਸੰਤੋਖ ਉਪਜੈ**) ਸਭ ਤੋਂ ਸ੍ਰੇਸ਼ਟ ਦਾਤੇ ਜੋ ਮਨ ਵਿੱਚ ਸੰਤੋਖ ਰਖ ਕੇ ਦਾਨ ਦਿੰਦੇ ਹਨ ਅਤੇ ਸਾਰਾ ਪਦਾਰਥ ਪ੍ਰਮੇਸ਼ਰ ਦਾ ਹੀ ਸਮਝ ਕੇ ਉਸ ਵਿਚੋਂ ਕੁਝ ਪ੍ਰਮਾਤਮਾ ਦੇ ਨਾਂ ਦੇ ਖਰਚ ਕੇ ਖੁਸ਼ੀ ਮਹਿਸੂਸ ਕਰਦੇ ਹਨ। ਚਾਰੇ ਦਾਤਿਆਂ ਵਿਚੋਂ ਇਹ ਉੱਤਮ ਦਾਤਾ ਹੈ। ਪਰ ਵਾਹਿਗੁਰੂ ਪ੍ਰਮੇਸ਼ਰ ਇਸ ਚੌਥੇ ਦਾਤੇ ਤੋਂ ਵੀ ਮਹਾਨ ਉੱਤਮ ਦਾਤੇ ਹਨ। ਜੈਸਾ ਕਿ :

**ਦਦਾ ਦਾਤਾ ਏਕੁ ਹੈ ਸਭ ਕਉ ਦੇਵਨਹਾਰ॥**
**ਦੇਂਦੇ ਤੋਟਿ ਨ ਆਵਈ ਅਗਨਤ ਭਰੇ ਭੰਡਾਰ॥** [ਗਉੜੀ ਬਾਵਨ ਅਖਰੀ, ਅੰਗ ੨੫੭]

ਸਾਰੇ ਸੰਸਾਰ ਨੂੰ ਦਾਤਾਂ ਦੇਣ ਵਾਲਾ ਇਕ ਵਾਹਿਗੁਰੂ ਜਿਸ ਦੇ ਭੰਡਾਰਿਆਂ ਵਿੱਚ ਕਦੇ ਘਾਟਾ ਨਹੀਂ ਆਉਂਦਾ। ਉਸ ਦਾਤੇ ਦੇ ਭੰਡਾਰਿਆਂ ਦੀ ਕੋਈ ਗਿਣਤੀ ਨਹੀਂ। ਫਿਰ ਉਸ ਵਾਹਿਗੁਰੂ ਨੇ ਸਾਰੀਆਂ ਦਾਤਾਂ ਆਪਣੇ ਹੱਥ ਵਿਚ ਰੱਖੀਆਂ ਹੋਈਆਂ ਹਨ। ਜਿਸ ਨੂੰ ਭਾਵੇ ਉਸਨੂੰ ਦਿੰਦਾ ਹੈ। ਜੈਸਾ ਕਿ :

**੧. ਦਾਤੈ ਦਾਤਿ ਰਖੀ ਹਥਿ ਅਪਣੈ ਜਿਸੁ ਭਾਵੈ ਤਿਸੁ ਦੇਈ॥** [ਸੋਰਠਿ ਮ: ੩, ਅੰਗ ੬੦੪]

**੨. ਸਭਨਾ ਜੀਆ ਕਾ ਇਕੁ ਦਾਤਾ ਸੋ ਮੈ ਵਿਸਰਿ ਨ ਜਾਈ॥** [ਜਪੁਜੀ ਸਾਹਿਬ, ਅੰਗ ੨]

## *ਨਿਮਖ ਨਿਮਖ ਤੁਮ ਹੀ ਪ੍ਰਤਿਪਾਲਹੁ; ਹਮ ਬਾਰਿਕ ਤੁਮਰੇ ਧਾਰੇ ॥੧॥*

ਨਿਮਖ=ਅੱਖ ਝਮਕਣ ਜਿੰਨਾ ਸਮਾਂ, ਭਾਵ ਨਿਮਖ ਨਿਮਖ=ਥੋੜ੍ਹੇ-ਥੋੜ੍ਹੇ ਸਮੇਂ ਵਿੱਚ ਤੁਮ=ਤੁਸੀਂ ਹੀ ਜੀਵਾਂ ਦੇ ਪ੍ਰਤਿ=ਤਾਈਂ ਪਾਲਹੁ=ਪਾਲਣਾ ਕਰਦੇ ਹੋ। ਹਮ=ਅਸੀਂ **ਵਾ:** ਤਮਾਮ ਜੀਵ ਰੂਪ ਬਾਲ ਤੁਹਾਡੇ ਧਾਰੇ=ਆਸਰੇ ਹਾਂ ॥੧॥ ਜੈਸਾ ਕਿ :

**੧. ਸਭਨਾ ਕਾ ਮਾ ਪਿਉ ਆਪਿ ਹੈ ਆਪੇ ਸਾਰ ਕਰੇਇ॥** [ਸੋਰਠਿ ਵਾਰ ਮ: ੩, ਅੰਗ ੬੫੩]

**੨. ਨਾਨਕ ਬਾਰਿਕ ਤੁਮ ਮਾਤ ਪਿਤਾ ਮੁਖਿ ਨਾਮੁ ਤੁਮਾਰੋ ਖੀਰਾ॥** [ਟੋਡੀ ਮ: ੫, ਅੰਗ ੭੧੩]

## *ਜਿਹਵਾ ਏਕ; ਕਵਨ ਗੁਨ ਕਹੀਐ ॥*

ਹੇ ਵਾਹਿਗੁਰੂ! ਸਾਡੀ ਜਿਹਵਾ ਇਕ ਹੈ ਇਸ ਨਾਲ ਆਪ ਜੀ ਦੇ ਕਿਹੜੇ-ਕਿਹੜੇ ਗੁਣ ਕਥਨ ਕਰੀਏ। ਜੈਸਾ ਕਿ :

੧. **ਜਿਹਵਾ ਏਕ ਅਨੇਕ ਗੁਣ ਤਰੇ ਨਾਨਕ ਚਰਣੀ ਪਾਇ॥** [ਮਾਂਝ ਮਃ ੫, ਅੰਗ ੧੩੬]

੨. **ਏਕ ਜੀਹ ਗੁਣ ਕਵਨ ਵਖਾਨੈ ਅਗਮ ਅਗਮ ਅਗਮਈ॥** [ਆਸਾ ਮਃ ੫, ਅੰਗ ੪੦੨]

੩. **ਏਕ ਜੀਹ ਗੁਣ ਕਵਨ ਬਖਾਨੈ॥ ਸਹਸ ਫਨੀ ਸੇਖ ਅੰਤੁ ਨ ਜਾਨੈ॥** [ਮਾਰੂ ਮਃ ੫, ਅੰਗ ੧੦੮੩]

੪. **ਸਹਸ ਫਨੀ ਜਪਿਓ ਸੇਖਨਾਗੈ ਹਰਿ ਜਪਤਿਆ ਅੰਤੁ ਨ ਪਾਵੈਗੋ॥** [ਕਾਨੜਾ ਮਃ ੪, ਅੰਗ ੧੩੦੯]

## *ਬੇਸੁਮਾਰ ਬੇਅੰਤ ਸੁਆਮੀ; ਤੇਰੋ ਅੰਤੁ ਨ ਕਿਨ ਹੀ ਲਹੀਐ ॥੧॥ਰਹਾਉ॥*

ਹੇ ਸੁਆਮੀ=ਮਾਲਕ ਪਰਮੇਸ਼ਰ ! ਤੇਰੇ ਗੁਣਾਂ ਦੀ ਗਿਣਤੀ ਨਹੀਂ ਆਉਂਦੀ, ਬੇਅੰਤ ਹਨ। ਅੱਜ ਤੱਕ ਕਿਸੇ ਨੇ ਭੀ ਉਨ੍ਹਾਂ ਗੁਣਾਂ ਦਾ ਅੰਤ ਨਹੀਂ ਜਾਣਿਆ। ਜੈਸਾ ਕਿ :

੧. **ਅੰਤੁ ਨ ਪਾਵਤ ਦੇਵ ਸਬੈ ਮੁਨਿ ਇੰਦ੍ਰ ਮਹਾ ਸਿਵ ਜੋਗ ਕਰੀ॥**
**ਫੁਨਿ ਬੇਦ ਬਿਰੰਚਿ ਬਿਚਾਰਿ ਰਹਿਓ ਹਰਿ ਜਾਪੁ ਨ ਛਾਡ੍ਉ ਏਕ ਘਰੀ॥** [ਸਵੀਈਏ ਮਃ ੫, ਅੰਗ ੧੪੦੮]

੨. **ਤੇਰੇ ਕਵਨ ਕਵਨ ਗੁਣ ਕਹਿ ਕਹਿ ਗਾਵਾ ਤੂ ਸਾਹਿਬ ਗੁਣੀ ਨਿਧਾਨਾ॥**
**ਤੁਮਰੀ ਮਹਿਮਾ ਬਰਨਿ ਨ ਸਾਕਉ ਤੂੰ ਠਾਕੁਰ ਊਚ ਭਗਵਾਨਾ॥** [ਸੂਹੀ ਮ: ੪, ਅੰਗ ੭੩੫]

## *ਕੋਟਿ ਪਰਾਧ ਹਮਾਰੇ ਖੰਡਹੁ; ਅਨਿਕ ਬਿਧੀ ਸਮਝਾਵਹੁ ॥*

ਹੇ ਪ੍ਰਭੂ ! ਹਮਾਰੇ=ਸਾਡੇ ਕੋਟਿ=ਕੋੜਾਂ ਪਰਾਧ=ਗੁਨਾਹ ਖੰਡਹੁ=ਨਾਸ ਕਰ ਦਿਓ ਅਤੇ ਅਨੇਕ ਬਿਧੀ=ਜੁਗਤੀਆਂ ਵਾ-ਤਰੀਕਿਆਂ ਨਾਲ ਸਮਝਾਵਹੁ=ਸ੍ਰੇਸ਼ਟ ਸਿਖਿਆ ਦੇਣਾ ਕਰੋ। ਪਿਛਲੇ ਅਉਗਣ ਬਖਸ਼ ਕੇ ਅੱਗੇ ਲਈ ਸੁਮੱਤ ਬਖਸ਼ੋ। ਜੈਸਾ ਕਿ :

੧. **ਅਸੀ ਖਤੇ ਬਹੁਤੁ ਕਮਾਵਦੇ ਅੰਤੁ ਨ ਪਾਰਾਵਾਰੁ॥**
**ਹਰਿ ਕਿਰਪਾ ਕਰਿ ਕੈ ਬਖਸਿ ਲੈਹੁ ਹਉ ਪਾਪੀ ਵਡ ਗੁਨਹਗਾਰੁ॥** [ਸਲੋਕ ਮਹਲਾ ੩, ਅੰਗ ੧੪੧੬]

੨. **ਅਸੰਖ ਖਤੇ ਖਿਨ ਬਖਸਨਹਾਰਾ॥ ਨਾਨਕ ਸਾਹਿਬ ਸਦਾ ਦਇਆਰਾ॥੪॥੯॥** [ਗਉੜੀ ਮਃ ੫, ਅੰਗ ੨੬੦]

੩. **ਕੋਟਿ ਅਪਰਾਧ ਖੰਡਨ ਕੇ ਦਾਤੇ ਤੁਝ ਬਿਨੁ ਕਉਨੁ ਉਧਾਰੇ॥੧॥ਰਹਾਉ॥** [ਟੋਡੀ ਮਃ ੫, ਅੰਗ ੭੧੪]

## *ਹਮ ਅਗਿਆਨ ਅਲਪ ਮਤਿ ਥੋਰੀ; ਤੁਮ ਆਪਨ ਬਿਰਦੁ ਰਖਾਵਹੁ ॥੨॥*

ਹਮ=ਅਸੀ-ਤਮਾਮ ਅਗਿਆਨੀਆਂ ਦੀ ਮਤਿ=ਬੁੱਧੀ ਅਲਪ ਥੋਰੀ=ਤੁਛ ਤੋਂ ਤੁਛ ਭਾਵ ਅਸੀਂ ਥੋੜ੍ਹੀ ਤੋਂ ਥੋੜ੍ਹੀ ਅਕਲ ਦੇ ਮਾਲਕ ਹਾਂ। ਤੁਸੀਂ ਆਪਣਾ ਬਿਰਦੁ=ਧਰਮ ਜਾਣਕੇ ਸਾਡੀ ਰਖਿਆ ਕਰੋ, **ਅਥਵਾ** ਜੋ ਆਪ ਜੀ ਦਾ ਮੁਢ ਕਦੀਮਾਂ ਦਾ ਧਰਮ ਚਲਿਆ ਆ ਰਿਹਾ ਹੈ ਕਿ ਜੇ ਵੱਡੇ ਤੋਂ ਵੱਡੇ ਗੁਨਾਹੀ ਵੀ ਆਪ ਜੀ ਦੀ ਸ਼ਰਣ ਆ ਜਾਣ ਤਾਂ ਤੁਸੀਂ ਸ਼ਰਣ ਪਏ ਦੀ ਲਾਜ ਰਖਦੇ ਹੋ। ਜੈਸਾ ਕਿ :

**ਹਮ ਅੰਧੁਲੇ ਗਿਆਨਹੀਨ ਅਗਿਆਨੀ ਕਿਉ ਚਾਲਹ ਮਾਰਗਿ ਪੰਥਾ॥**
**ਹਮ ਅੰਧੁਲੇ ਕਉ ਗੁਰ ਅੰਚਲੁ ਦੀਜੈ ਜਨ ਨਾਨਕ ਚਲਹ ਮਿਲੰਥਾ॥**

[ਜੈਤਸਰੀ ਮਃ ੪, ਅੰਗ ੬੯੬]

## *ਤੁਮਰੀ ਸਰਣਿ ਤੁਮਾਰੀ ਆਸਾ; ਤੁਮ ਹੀ ਸਜਨ ਸੁਹੇਲੇ ॥*

ਹੇ ਪ੍ਰਭੂ! ਅਸੀਂ ਆਪ ਜੀ ਦੀ ਸ਼ਰਣ ਵਿੱਚ ਆਏ ਹਾਂ। ਤੁਹਾਡੀ ਹੀ ਆਸਾ ਮਨ ਵਿੱਚ ਲਗ ਰਹੀ ਹੈ ਅਤੇ ਆਪ ਹੀ ਸਾਡੇ ਸੁਹੇਲੇ=ਸੁਖਦਾਇਕ ਸਜਨ=ਮਿੱਤਰ ਹੋ। ਜੈਸਾ ਕਿ:

**ਤੁਮਰੀ ਆਸ ਪਿਆਸਾ ਤੁਮਰੀ ਤੁਮ ਹੀ ਸੰਗਿ ਮਨੁ ਲੀਨਾ ਜੀਉ॥੧॥** [ਮਾਝ ਮਃ ੫, ਅੰਗ ੧੦੦]

ਉਪਰੋਕਤ ਤੁਕ ਵਿੱਚ ਸ਼ਰਣ ਤੇ ਆਸ ਦੋ ਸ਼ਬਦ ਆਏ ਹਨ। ਸ਼ਰਣ ਆਏ ਦੀ ਰਖਿਆ ਵੀ ਸਮਰੱਥ ਹੀ ਕਰ ਸਕਦਾ ਹੈ। ਆਸਾ ਦੀ ਪੂਰਤੀ ਭੀ ਸਮਰੱਥ ਹੀ ਕਰ ਸਕਦਾ ਹੈ। ਜੇ ਵਿਚਾਰ ਕੇ ਦੇਖੀਏ ਤਾਂ ਸਮਰੱਥ-ਸਰਬ ਸ਼ਕਤੀਮਾਨ ਇਕ ਵਾਹਿਗੁਰੂ ਤੋਂ ਬਿਨਾਂ ਹੋਰ ਕੋਈ ਨਹੀਂ। ਥੋੜ੍ਹੇ ਸਮੇਂ ਲਈ ਥੋੜ੍ਹੀ ਸਮਰੱਥਾ ਬਹੁਤ ਵਿਅਕਤੀਆਂ ਵਿੱਚ ਹੋ ਸਕਦੀ ਹੈ। ਸੰਪੂਰਨ ਸਮਰੱਥਾ, ਹਮੇਸ਼ਾ ਰਹਿਣ ਵਾਲੀ ਕੇਵਲ ਇਕ ਵਾਹਿਗੁਰੂ ਵਿੱਚ ਹੀ ਹੈ।

ਇਸ ਲਈ ਜਗਿਆਸੂ ਦੀ ਟੇਕ ਵਾਹਿਗੁਰੂ ਤੇ ਟਿਕਾਉਣ ਲਈ ਗੁਰਬਾਣੀ ਵਿੱਚ ਐਸਾ ਸੁੰਦਰ ਉਪਦੇਸ਼ ਬਖਸ਼ਿਸ਼ ਕੀਤਾ ਹੈ। ਜਿਸ ਤੋਂ ਜਗਿਆਸੂ ਨੂੰ ਨਿਸਚਾ ਬੱਝ ਕੇ ਹਮੇਸ਼ਾਂ ਵਾਹਿਗੁਰੂ ਦੀ ਸ਼ਰਣ ਚੇਤੇ ਰਹੇ। ਉਸੇ ਕੋਲੋਂ ਹੀ ਆਸਾ ਪੂਰਤੀ ਦੀ ਭਾਵਨਾ ਬਣੀ ਰਹੇ। ਜੈਸਾ ਕਿ:

**ਮਾਨੁਖ ਕੀ ਟੇਕ ਬ੍ਰਿਥੀ ਸਭ ਜਾਨੁ॥ ਦੇਵਨ ਕਉ ਏਕੈ ਭਗਵਾਨੁ॥**
**ਜਿਸ ਕੈ ਦੀਐ ਰਹੈ ਅਘਾਇ॥ ਬਹੁਰਿ ਨ ਤ੍ਰਿਸਨਾ ਲਾਗੈ ਆਇ॥**

[ਗਉੜੀ ਮਃ ੫, ਅੰਗ ੨੮੧]

## *ਰਾਖਹੁ ਰਾਖਨਹਾਰ ਦਇਆਲਾ; ਨਾਨਕ ਘਰ ਕੇ ਗੋਲੇ ॥੩॥੧੨॥*

ਸਤਿਗੁਰੂ ਜੀ ਫੁਰਮਾਨ ਕਰਦੇ ਹਨ ਕਿ ਹੇ ਰਖਿਆ ਕਰਨ ਵਾਲੇ, ਦਇਆ ਦੇ ਆਲਾ=ਘਰ ਪ੍ਰਭੂ! ਸਾਨੂੰ ਸੰਸਾਰ ਵੱਲੋਂ ਰਖ ਲਵੋ। ਅਸੀਂ ਆਪ ਜੀ ਦੇ ਘਰ ਦੇ ਗੋਲੇ=ਦਾਸ ਹਾਂ॥੩॥੧੨॥ ਜੈਸਾ ਕਿ:

**ਹਉ ਗੋਲਾ ਲਾਲਾ ਤੁਧੁ ਮੈ ਹੁਕਮੁ ਫੁਰਮਾਈਐ॥** [ਵਾਰ ਸੋਰਠਿ ਮਃ ੪, ਅੰਗ ੬੪੩]

**ਤੂੰ ਸਾਚਾ ਸਾਹਿਬੁ ਦਾਸੁ ਤੇਰਾ ਗੋਲਾ॥** [ਮਾਝ ਮਃ ੫, ਅੰਗ ੧੩੨]

ਨੋਟ:—ਗੋਲਾ ਅਰਬੀ, ਗੁਲਾਮ=ਦਾਸ, ਮੁਲ ਖ਼ਰੀਦਿਆ ਹੋਇਆ ਨੌਕਰ।

ਭਾਵ ਸਤਿਗੁਰੂ ਨੂੰ ਤਨ-ਮਨ-ਧਨ ਸੌਂਪ ਕੇ ਹੰਗਤਾ ਰਹਿਤ ਹੋ ਕੇ ਆਗਿਆ ਦਾ ਪਾਲਣ ਕਰਨ ਵਾਲੇ ਦਾਸ ਦਾ ਭਾਵ ਅਖੀਰਲੀ ਪੰਗਤੀ ਵਿੱਚ ਸਤਿਗੁਰੂ ਜੀ ਨੇ ਫੁਰਮਾਇਆ ਹੈ।

ਵਾਹਿਗੁਰੂ ਜੀ ਕਾ ਖ਼ਾਲਸਾ॥ ਵਾਹਿਗੁਰੂ ਜੀ ਕੀ ਫ਼ਤਹ॥

ਮੁਖਵਾਕ ੯੬ [ਆਦਿ ਅੰਗ ੬੭੫]

***ਧਨਾਸਰੀ ਮਹਲਾ ੫ ॥ ਦੀਨ ਦਰਦ ਨਿਵਾਰਿ ਠਾਕੁਰ ਰਾਖੈ ਜਨ ਕੀ ਆਪਿ ॥ ਤਰਣ ਤਾਰਣ ਹਰਿ ਨਿਧਿ ਦੂਖੁ ਨ ਸਕੈ ਬਿਆਪਿ ॥੧॥ ਸਾਧੂ ਸੰਗਿ ਭਜਹੁ ਗੁਪਾਲ ॥ ਆਨ ਸੰਜਮ ਕਿਛੁ ਨ ਸੂਝੈ ਇਹ ਜਤਨ ਕਾਟਿ ਕਲਿ ਕਾਲ ॥ਰਹਾਉ॥ ਆਦਿ ਅੰਤਿ ਦਇਆਲ ਪੂਰਨ ਤਿਸੁ ਬਿਨਾ ਨਹੀ ਕੋਇ ॥ ਜਨਮ ਮਰਣ ਨਿਵਾਰਿ ਹਰਿ ਜਪਿ ਸਿਮਰਿ ਸੁਆਮੀ ਸੋਇ ॥੨॥ ਬੇਦ ਸਿੰਮ੍ਰਿਤਿ ਕਥੈ ਸਾਸਤ ਭਗਤ ਕਰਹਿ ਬੀਚਾਰੁ ॥ ਮੁਕਤਿ ਪਾਈਐ ਸਾਧਸੰਗਤਿ ਬਿਨਸਿ ਜਾਇ ਅੰਧਾਰੁ ॥੩॥ ਚਰਨ ਕਮਲ ਅਧਾਰੁ ਜਨ ਕਾ ਰਾਸਿ ਪੂੰਜੀ ਏਕ ॥ ਤਾਣੁ ਮਾਣੁ ਦੀਬਾਣੁ ਸਾਚਾ ਨਾਨਕ ਕੀ ਪ੍ਰਭ ਟੇਕ ॥੪॥੨॥੨੦॥***

## *ਧਨਾਸਰੀ ਮਹਲਾ ੫ ॥*

ਇਹ ਮੁਖਵਾਕ ਰੂਪ ਅਮੋਲਕ ਬਚਨ ਸਾਹਿਬ ਸ੍ਰੀ ਗੁਰੂ ਅਰਜਨ ਦੇਵ ਮਹਾਰਾਜ ਜੀ ਦੇ ਉਚਾਰਨ ਕੀਤੇ ਹੋਏ ਧਨਾਸਰੀ ਰਾਗਣੀ ਵਿੱਚ ਸ਼ਸ਼ੋਭਿਤ ਹਨ।

## *ਦੀਨ ਦਰਦ ਨਿਵਾਰਿ ਠਾਕੁਰ; ਰਾਖੈ ਜਨ ਕੀ ਆਪਿ ॥*

ਉਹ ਠਾਕੁਰ=ਮਾਲਕ ਵਾਹਿਗੁਰੂ ਦੀਨ=ਗਰੀਬਾਂ ਦੇ ਦੁਖ ਨਵਿਰਤ ਕਰਨ ਵਾਲਾ ਹੈ ਅਤੇ ਆਪਨਿਆਂ ਜਨ=ਦਾਸਾਂ ਕੀ=ਦੀ ਆਪ ਹੀ ਪਤ, ਇੱਜ਼ਤ ਰਖਣ ਵਾਲਾ ਹੈ। ਜੈਸਾ ਕਿ :

੧. **ਦੀਨ ਦਰਦ ਦੁਖ ਭੰਜਨਾ ਘਟਿ ਘਟਿ ਨਾਥ ਅਨਾਥ ॥**
**ਸਰਣਿ ਤੁਮ੍ਹਾਰੀ ਆਇਓ ਨਾਨਕ ਕੇ ਪ੍ਰਭ ਸਾਥ ॥** [ਗਉੜੀ ਸੁਖਮਨੀ ਮਃ ੫, ਅੰਗ ੨੬੩]

੨. **ਦੀਨ ਦਰਦ ਦੁਖ ਭੰਜਨ ਸੁਆਮੀ ਜਿਸੁ ਭਾਵੈ ਤਿਸਹਿ ਨਿਵਾਜੈ ਰੇ ॥** [ਗਉੜੀ ਮਃ ੫, ਅੰਗ ੨੦੯]

੩. **ਦੀਨ ਦਰਦ ਨਿਵਾਰਿ ਤਾਰਣ ਦਇਆਲ ਕਿਰਪਾ ਕਰਣ ॥** [ਗੂਜਰੀ ਮਃ ੫, ਅੰਗ ੫੦੨]

੪. **ਦੀਨ ਦਰਦ ਦੁਖ ਭੰਜਨਾ ਸੇਵਕ ਕੈ ਸਤਭਾਇ ॥** [ਸਿਰੀਰਾਗੁ ਮਃ ੫, ਅੰਗ ੪੬]

੫. **ਦੀਨ ਦਇਆਲ ਦੁਖ ਭੰਜਨੋ ਨਾਨਕ ਨੀਤ ਧਿਆਇ ॥੨॥** [ਰਾਮਕਲੀ ਮਃ ੫, ਅੰਗ ੯੨੭]

ਇਨ੍ਹਾਂ ਪ੍ਰਮਾਣਾਂ ਤੋਂ ਗੁਰਬਾਣੀ ਵਿੱਚ ਇਸ ਸਿਧਾਂਤ ਦੀ ਪੁਸ਼ਟੀ ਹੁੰਦੀ ਹੈ ਕਿ ਪ੍ਰਮੇਸ਼ਰ ਨੂੰ ਜੋ ਵੀ ਦੀਨ ਦੁਖੀਆਂ ਨੇ ਧਿਆਇਆ, ਉਨ੍ਹਾਂ ਦੀ ਸਹਾਇਤਾ ਉਦੋਂ ਹੀ ਕੀਤੀ। ਜਿਵੇਂ ਕਿ ਇੱਕ ਹਾਥੀ ਜੋ ਤੰਦੂਏ ਦੇ ਜਾਲ ਵਿੱਚ ਬੁਰੀ ਤਰ੍ਹਾਂ ਫਸ ਗਿਆ ਸੀ। ਬਿਪਤ ਕਾਲ ਅਜਿਹਾ ਸਮਾਂ ਹੁੰਦਾ ਹੈ ਜਦੋਂ ਆਪਣੇ ਵੀ ਆਪਨਿਆਂ ਦਾ ਸਾਥ ਛੱਡ ਜਾਂਦੇ ਹਨ। ਐਸੀ ਹੀ ਸੰਸਾਰ ਦੀ ਰੀਤ ਹੈ। ਜੈਸਾ ਕਿ :

**ਬਿਪਤਿ ਪਰੀ ਸਭ ਹੀ ਸੰਗੁ ਛਾਡਿਤ ਕੋਊ ਨ ਆਵਤ ਨੇਰੈ ॥** [ਸੋਰਠਿ ਮਃ ੯, ਅੰਗ ੬੩੪]

ਇਹੀ ਹਾਲਤ ਇਸ ਹਾਥੀ ਦੀ ਹੋਈ, ਜੋ ਕਦੇ ਹੋਰ ਜਾਨਵਰ ਇਸ ਹਾਥੀ ਦੇ ਹੁਕਮ ਵਿੱਚ ਰਹਿੰਦੇ ਸਨ। ਇਸ ਨੂੰ ਬਿਪਤਾ ਵਿੱਚ ਪਏ ਨੂੰ ਹੌਲੀ-ਹੌਲੀ ਸਾਰੇ ਹੀ ਤਿਆਗ ਗਏ। ਭਾਵੇਂ ਕੁਝ ਸਮਾਂ ਜੰਗਲ ਵਿਚੋਂ ਖੁਰਾਕ ਲਿਆ ਕੇ ਦਿੰਦੇ ਰਹੇ। ਪਰ ਲੜਾਈ ਲੰਮੀ ਹੁੰਦੀ ਦੇਖ ਕੇ, ਇਸ ਦੇ ਪਰਵਾਰ ਨੇ ਇਸ ਦੀ ਖੁਰਾਕ ਦੇਣ ਦੀ ਸਹਾਇਤਾ ਬੰਦ ਕਰ ਦਿੱਤੀ ਤੇ ਸੋਚਿਆ ਕਿ ਇਸਨੇ ਤਾਂ ਮਰਨਾ ਹੀ ਹੈ। ਅਸੀਂ ਕਿਉਂ ਬਿਪਤਾ ਵਿੱਚ ਪਈਏ। ਖੁਰਾਕ ਨ ਮਿਲਣ ਦੇ ਕਾਰਨ ਹਾਥੀ ਦਾ ਸਰੀਰ ਕਮਜ਼ੋਰ ਹੋ ਗਿਆ। ਜਿਸ ਕਾਰਨ ਤੰਦੂਆ ਹਾਥੀ ਤੇ ਭਾਰੂ ਪੈ ਗਿਆ। ਜਦੋਂ

ਤੰਦੂਏ ਨੇ ਹਾਥੀ ਨੂੰ ਗਹਿਰੇ ਪਾਣੀ ਵਿੱਚ ਖਿੱਚਿਆ। ਹਾਥੀ ਨੇ ਹਰ ਪਾਸਿਓਂ ਆਪਣੀ ਜਾਨ ਸੰਕਟ ਵਿੱਚ ਦੇਖੀ, ਡੂੰਘੇ ਪਾਣੀ ਵਿੱਚ ਡੁੱਬਣ ਵਾਲਾ ਹੀ ਸੀ ਕਿ ਅਚਾਨਕ ਇੱਕ ਕਮਲ ਪਾਣੀ ਵਿੱਚ ਤੈਰਦਾ ਇਸ ਨੂੰ ਪ੍ਰਾਪਤ ਹੋਇਆ। ਜਿਸਨੂੰ ਸੁੰਡ ਨਾਲ ਚੁੱਕ ਕੇ ਪ੍ਰਮਾਤਮਾ ਨੂੰ ਸਹਾਇਤਾ ਲਈ ਪੁਕਾਰਿਆ ਅਤੇ ਇਸ ਨੇ ਕਮਲ ਦੀ ਭੇਟਾ ਅਰਪਣ ਕੀਤੀ। ਇਕਾਗਰ ਚਿੱਤ ਹੋ ਕੇ ਦੁਖੀ ਹਿਰਦੇ ਨਾਲ ਪ੍ਰਮਾਤਮਾ ਨੂੰ ਬੇਨਤੀ ਕੀਤੀ ਕਿ ਹੇ ਪ੍ਰਮੇਸ਼ਰ! ਤੇਰੇ ਬਿਨਾਂ ਹੁਣ ਮੇਰਾ ਕੋਈ ਭੀ ਨਹੀਂ। ਮੇਰੀ ਬਿਪਤਾ ਦੂਰ ਕਰੋ। ਹੇ ਸ਼ਰਣ ਪਾਲਕ ਕਿਰਪਾ ਕਰੋ।

ਜਦੋਂ ਇਹ ਬੇਨਤੀ ਕੀਤੀ ਤਾਂ ਭਗਵਾਨ ਨੇ ਸੁਦਰਸ਼ਨ ਚੱਕਰ ਨਾਲ ਤੰਦੂਏ ਦੀਆਂ ਤੰਦਾਂ ਕੱਟ ਕੇ ਹਾਥੀ ਨੂੰ ਮੁਕਤ ਕੀਤਾ। ਇਹ ਜਗਾ ਪਟਨਾ ਸਾਹਿਬ ਤੋਂ ਤਿੰਨ ਕੋਹ ਪਰੇ ਹਰੀ ਹਰਿ ਛੇਤ੍ਰ ਕਰਕੇ ਗੰਗਾ ਤੇ ਸੁਸ਼ੋਭਿਤ ਹੈ। ਇਥੇ ਕੱਤਕ ਦੀ ਪੂਰਨਮਾਸੀ ਨੂੰ ਵੱਡਾ ਭਾਰੀ ਮੇਲਾ ਲਗਦਾ ਹੈ ਅਤੇ ਬਹੁਤ ਹਾਥੀ ਵਿਕਣ ਆਉਂਦੇ ਹਨ। ਸਤਿਗੁਰੂ ਜੀ ਫੁਰਮਾਨ ਕਰਦੇ ਹਨ ਕਿ ਜਦੋਂ ਹਾਥੀ ਪ੍ਰਭੂ ਦੀ ਸ਼ਰਨ ਵਿੱਚ ਆਇਆ ਤਾਂ ਉਸ ਦੀ ਬੰਦ ਖਲਾਸੀ ਹੋਈ। ਜੈਸਾ ਕਿ :

੧. **ਜਬ ਹੀ ਸਰਨਿ ਗਹੀ ਕਿਰਪਾ ਨਿਧਿ ਗਜ ਗਰਾਹ ਤੇ ਛੂਟਾ ॥
ਮਹਮਾ ਨਾਮ ਕਹਾ ਲਉ ਬਰਨਉ ਰਾਮ ਕਹਤ ਬੰਧਨ ਤਿਹ ਤੂਟਾ ॥੨॥**

[ਸੋਰਠਿ ਮ: ੯, ਅੰਗ ੬੩੨]

੨. **ਕਰ ਧਰੇ ਚਕ੍ਰ ਬੈਕੁੰਠ ਤੇ ਆਏ ਗਜ ਹਸਤੀ ਕੇ ਪ੍ਰਾਨ ਉਧਾਰੀਅਲੇ ॥**

[ਮਾਲੀ ਗਉੜਾ ਨਾਮਦੇਵ ਜੀ, ਅੰਗ ੯੮੮]

ਇਸ ਤਰ੍ਹਾਂ ਦੀਨਾਂ ਦੇ ਦਰਦ ਦੂਰ ਕਰਨ ਵਾਲੀ ਮਹਾਨ ਸ਼ਕਤੀ ਉਹ ਪ੍ਰਮੇਸ਼ਰ ਹੈ।

## *ਤਰਣ ਤਾਰਣ ਹਰਿ ਨਿਧਿ; ਦੂਖੁ ਨ ਸਕੈ ਬਿਆਪਿ ॥੧॥*

ਸੰਸਾਰ ਰੂਪ ਨਿਧਿ=ਸਮੁੰਦਰ ਤੋਂ ਤਾਰਣ ਵਾਲੇ ਤਰਣ=ਜਹਾਜ਼ ਰੂਪ ਹਰਿ=ਵਾਹਿਗੁਰੂ ਦਾ ਨਾਮ ਸਿਮਰਨ ਕਰਦੇ ਹੋਏ ਕਦੇ ਵੀ ਕੋਈ ਦੁਖ ਨਹੀਂ ਲਗਦਾ। ਸੰਸਾਰ ਸਮੁੰਦਰ ਤੋਂ ਤਰਨ ਵਾਸਤੇ ਹੋਰ ਕੋਈ ਵੀ ਸੁਰਖਿਅਤ ਸਾਧਨ ਨਹੀਂ, ਜਿਸ ਦੁਆਰਾ ਇਸ ਨੂੰ ਤਰਿਆ ਜਾ ਸਕੇ। ਸਤਿਗੁਰੂ ਜੀ ਨੇ ਆਪਣੇ ਗੁਰਸਿੱਖਾਂ ਨੂੰ ਸੰਸਾਰ ਸਮੁੰਦਰ ਤੋਂ ਤਾਰਨ ਵਾਸਤੇ ਨਾਮ ਰੂਪ ਜਹਾਜ਼ ਦਿੱਤਾ ਹੈ ਜਿਸ ਉਤੇ ਸਵਾਰ ਹੋਣ ਵਾਲਾ ਇਸ ਸੰਸਾਰ ਸਮੁੰਦਰ ਤੋਂ ਜੋ ਪਦਾਰਥਾਂ ਵਾ-ਮੋਹ ਦੇ ਪਾਣੀ ਨਾਲ ਭਰਿਆ ਹੋਇਆ ਹੈ ਤਰ ਜਾਂਦਾ ਹੈ॥੧॥ ਜੈਸਾ ਕਿ :

੧. **ਤਰਣ ਤਾਰਣ ਪ੍ਰਭ ਤੇਰੋ ਨਾਉ ॥** [ਰਾਮਕਲੀ ਮ: ੫, ਅੰਗ ੮੯੩]

੨. **ਤਰਣ ਸਾਗਰ ਬੋਹਿਥ ਚਰਣ ਤੁਮਾਰੇ ਤੁਮ ਜਾਨਹੁ ਅਪੁਨੀ ਭਾਤੇ ॥
ਕਰਿ ਕਿਰਪਾ ਜਿਸੁ ਰਾਖਹੁ ਸੰਗੇ ਤੇ ਤੇ ਪਾਰਿ ਪਰਾਤੇ ॥੨॥** [ਗਉੜੀ ਮ: ੫, ਅੰਗ ੨੦੯]

## *ਸਾਧੂ ਸੰਗਿ; ਭਜਹੁ ਗੁੋਪਾਲ ॥*

ਸਾਧੂ ਸੰਗਿ=ਗੁਰਸਿੱਖਾਂ ਦੀ ਸੰਗਤ ਵਿੱਚ ਮਿਲ ਕੇ (ਗੋੁ+ਪਾਲ) ਗੋੁ=ਧਰਤੀ ਦੀ ਪਾਲ=ਪਾਲਣਾ ਕਰਨ ਵਾਲੇ ਵਾਹਿਗੁਰੂ ਨੂੰ ਭਜਹੁ=ਸਿਮਰਨਾ ਕਰੋ। ਜੈਸਾ ਕਿ :

੧. **ਸਾਧਸੰਗਿ ਹਰਿ ਕੀਰਤਨੁ ਗਾਈਐ ॥ ਇਹੁ ਅਸਥਾਨੁ ਗੁਰੂ ਤੇ ਪਾਈਐ ॥**

[ਆਸਾ ਮ: ੫, ਆਸਾ ੩੮੫]

੨. **ਸੰਤ ਜਨਾ ਮਿਲਿ ਹਰਿ ਜਸੁ ਗਾਇਓ ॥ ਕੋਟਿ ਜਨਮ ਕੇ ਦੂਖ ਗਵਾਇਓ ॥੧॥ਰਹਾਉ॥**

[ਬੈਰਾੜੀ ਮ: ੫, ਅੰਗ ੭੨੦]

**੩. ਸੰਤਸੰਗਤਿ ਮਿਲਿ ਹਰਿ ਗੁਣ ਗਾਏ ॥** [ਆਸਾ ਮਃ ੩, ਅੰਗ ੩੬੨]

**੪. ਮਿਲੁ ਸਾਧ ਸੰਗਤਿ ਭਜੁ ਕੇਵਲ ਨਾਮ ॥੧॥** [ਆਸਾ ਮਃ ੫, ਅੰਗ ੧੨]

## *ਆਨ ਸੰਜਮ ਕਿਛੁ ਨ ਸੂਝੈ; ਇਹ ਜਤਨ ਕਾਟਿ ਕਲਿ ਕਾਲ ॥ਰਹਾਉ॥*

ਆਨ=ਹੋਰ ਕੋਈ ਵੀ ਸੰਜਮ=ਯਤਨ, ਉਪਾਅ ਨਹੀ ਸੂਝੈ=ਦਿਸਦਾ। ਇਹ=ਇਸ ਨਾਮ ਰੂਪ ਜਤਨ ਕਰਕੇ ਕਲਿ=ਕਲਪਨਾ ਅਤੇ ਕਾਲ ਦਾ ਕੱਟਣਾ ਹੁੰਦਾ ਹੈ ॥ਰਹਾਉ॥

## *ਆਦਿ ਅੰਤਿ ਦਇਆਲ ਪੂਰਨ; ਤਿਸੁ ਬਿਨਾ ਨਹੀ ਕੋਇ ॥*

ਉਹ ਦਇਆ ਦਾ ਆਲ=ਘਰ ਵਾਹਿਗੁਰੂ ਆਦਿ=ਮੁਢ ਤੋਂ ਲੈ ਕੇ ਭਾਵ ਸੰਸਾਰ ਦੀ ਸਿਰਜਣਾ ਤੋਂ ਲੈ ਕੇ ਅੰਤਿ=ਨਾਸ਼ ਤੱਕ ਪਰੀਪੂਰਨ ਹੈ। ਉਸ ਤੋਂ ਬਿਨਾਂ ਹੋਰ ਕੋਈ ਕੁਝ ਨਹੀਂ ਕਰ ਸਕਦਾ। ਜੈਸਾ ਕਿ :

**੧. ਆਦਿ ਪੂਰਨ ਮਧਿ ਪੂਰਨ ਅੰਤਿ ਪੂਰਨ ਪਰਮੇਸੁਰਹ ॥** [ਵਾਰ ਜੈਤਸਰੀ ਮਃ ੫, ਅੰਗ ੭੦੫]

**੨. ਆਦਿ ਮਧਿ ਅੰਤਿ ਪ੍ਰਭੁ ਸੋਈ ਅਵਰੁ ਨ ਕੋਇ ਦਿਖਾਲੀਐ ਜੀਉ ॥੨॥** [ਮਾਝ ਮਃ ੫, ਅੰਗ ੧੦੨]

**੩. ਆਦਿ ਮਧਿ ਅੰਤਿ ਪ੍ਰਭੁ ਸੋਈ ਸੁੰਦਰ ਗੁਰ ਗੋਪਾਲਾ ॥** [ਆਸਾ ਮਃ ੫, ਅੰਗ ੪੫੪]

ਐਸਾ ਜੋ ਵਾਹਿਗੁਰੂ ਆਦਿ ਅੰਤ ਵਿੱਚ ਰਖਿਆ ਕਰਨ ਵਾਲਾ, ਆਪਣੀ ਪ੍ਰੀਤੀ ਦੀ ਲਾਜ ਨਿਭਾਉਣ ਵਾਲਾ ਹੈ। ਇਹੋ ਜਿਹੇ ਸੱਜਣ ਵਾਹਿਗੁਰੂ ਨੂੰ ਸੰਤ ਜਨਾਂ ਦਾ ਮਨ ਹਮੇਸ਼ਾਂ ਹੀ ਲੋਚਦਾ ਰਹਿੰਦਾ ਹੈ। ਜੈਸਾ ਕਿ :

**੧. ਆਦਿ ਮਧਿ ਜੋ ਅੰਤਿ ਨਿਬਾਹੈ ॥ ਸੋ ਸਾਜਨੁ ਮੇਰਾ ਮਨੁ ਚਾਹੈ ॥੧॥** [ਗਉੜੀ ਮਃ ੫, ਅੰਗ ੨੪੦]

**੨. ਆਦਿ ਮਧਿ ਅੰਤਿ ਨਿਰੰਕਾਰੰ ॥** [ਗਉੜੀ ਬਾਵਨ ਅਖਰੀ ਮਃ ੫, ਅੰਗ ੨੫੦]

## *ਜਨਮ ਮਰਣ ਨਿਵਾਰਿ ਹਰਿ; ਜਪਿ ਸਿਮਰਿ ਸੁਆਮੀ ਸੋਇ ॥੨॥*

ਜਿਸ-ਜਿਸ ਵੀ ਸੰਤ **ਭਗਤ** ਨੇ ਉਸ ਸੁਆਮੀ=ਮਾਲਕ ਨੂੰ ਸਿਮਰਿ=ਸਿਮਰਿਆ ਹੈ। ਉਸਨੇ ਆਪਣੇ ਜਨਮ ਮਰਣ ਦੀ ਨਵਿਰਤੀ ਕਰ ਲਈ ਹੈ। ਇਸ ਲਈ ਹੇ ਮਨ! ਤੂੰ ਵੀ ਉਸ ਵਾਹਿਗੁਰੂ ਦੇ ਨਾਮ ਨੂੰ ਜਪਣਾ ਕਰ ॥੨॥ ਜੈਸਾ ਕਿ :

**੧. ਜਨਮ ਮਰਣ ਕਾ ਦੁਖੁ ਗਇਆ ਫਿਰਿ ਪਵੈ ਨ ਫੀਰੁ ॥**
**ਨਾਨਕ ਨਾਮੁ ਸਲਾਹਿ ਤੂ ਹਰਿ ਗੁਣੀ ਗਹੀਰੁ ॥੧੦॥** [ਵਾਰ ਸੂਹੀ ਮਃ ੩, ਅੰਗ ੭੮੯]

**੨. ਜਨਮ ਮਰਣ ਦੁਖ ਕਾਲ ਸਿਮਰਤ ਮਿਟਿ ਜਾਵਈ ॥** [ਆਸਾ ਮਃ ੫, ਅੰਗ ੩੯੯]

**੩. ਜਨਮ ਮਰਨ ਗੁਰਿ ਰਾਖੇ ਮੀਤ ॥ ਹਰਿ ਕੇ ਨਾਮ ਸਿਉ ਲਾਗੀ ਪ੍ਰੀਤਿ ॥** [ਪ੍ਰਭਾਤੀ ਮਃ ੫, ਅੰਗ ੧੩੩੯]

## *ਬੇਦ ਸਿੰਮ੍ਰਿਤਿ ਕਥੈ ਸਾਸਤ; ਭਗਤ ਕਰਹਿ ਬੀਚਾਰੁ ॥*

ਬੇਦ ਨਾਮ ਗਿਆਨ ਦਾ ਹੈ। ਜੋ ਚਾਰ ਹਿੱਸਿਆਂ ਵਿੱਚ ਇਹ ਗਿਆਨ ਬ੍ਰਹਮਾ ਜੀ ਨੂੰ ਪ੍ਰਾਪਤ ਹੋਇਆ। ਬ੍ਰਹਮਾ ਤੋਂ ਰਿਸ਼ੀਆਂ ਮੁਨੀਆਂ ਨੂੰ ਮਿਲਿਆ। ਚਾਰ ਬੇਦ, ਸਤਾਈ ਸਿੰਮ੍ਰਿਤੀਆਂ, ਛੇ ਸ਼ਾਸ਼ਤ੍ਰ ਆਦਿ ਦਾ ਕਥਨ ਹੈ ਅਤੇ ਭਗਤੀ ਕਰਨ ਵਾਲੇ ਭਗਤ ਜਨ ਭੀ ਇਸੇ ਵਿਚਾਰ ਨੂੰ ਪ੍ਰਗਟ ਕਰਦੇ ਹਨ ਕਿ :—

## ਮੁਕਤਿ ਪਾਈਐ ਸਾਧਸੰਗਤਿ ਬਿਨਸਿ ਜਾਇ ਅੰਧਾਰੁ ॥੩॥

ਸਾਧ ਸੰਗਤਿ ਦੇ ਪ੍ਰਤਾਪ ਕਰਕੇ ਅਗਿਆਨ ਰੂਪ ਅੰਧਕਾਰ ਬਿਨਸਿ=ਨਾਸ ਹੋ ਜਾਂਦਾ ਹੈ ਅਤੇ ਮੁਕਤੀ ਦੀ ਪਦਵੀ ਪ੍ਰਾਪਤ ਹੋ ਜਾਂਦੀ ਹੈ। ਭਾਵ ਸਾਰੇ ਬੇਦ ਸ਼ਾਸ਼ਤ੍ਰ ਨਾਮ ਜਪਣ ਦੀ ਹੀ ਪ੍ਰੇਰਨਾ ਕਰਦੇ ਹਨ ਜਿਸ ਨਾਲ ਮੁਕਤੀ ਪ੍ਰਾਪਤ ਹੁੰਦੀ ਹੈ ॥੩॥ ਜੈਸਾ ਕਿ :

੧. **ਸਿਮ੍ਰਿਤਿ ਬੇਦ ਪੁਰਾਣ ਪੁਕਾਰਨਿ ਪੋਥੀਆ ॥ ਨਾਮ ਬਿਨਾ ਸਭਿ ਕੂੜੁ ਗਾਲ੍ਹੀ ਹੋਛੀਆ ॥੧॥** [ਸੂਹੀ ਮਃ ੫, ਅੰਗ ੭੬੧]

੨. **ਗੁਣ ਗੋਬਿੰਦ ਨਾਮ ਧੁਨਿ ਬਾਣੀ ॥ ਸਿਮ੍ਰਿਤਿ ਸਾਸਤ੍ਰ ਬੇਦ ਬਖਾਣੀ ॥** [ਗਉੜੀ ਮਃ ੫, ਅੰਗ ੨੯੬]

੩. **ਬੇਦ ਪੁਰਾਨ ਜਾਸ ਗੁਨ ਗਾਵਤ ਤਾ ਕੋ ਨਾਮੁ ਹੀਐ ਮੋ ਧਰੁ ਰੇ ॥** [ਗਉੜੀ ਮਃ ੯, ਅੰਗ ੨੨੦]

## ਚਰਨ ਕਮਲ ਅਧਾਰੁ ਜਨ ਕਾ; ਰਾਸਿ ਪੂੰਜੀ ਏਕ ॥

ਵਾਹਿਗੁਰੂ ਦੇ ਚਰਨ ਕਮਲ ਹੀ ਦਾਸਾਂ ਦਾ ਅਧਾਰੁ=ਆਸਰਾ ਰੂਪ ਹਨ ਅਤੇ ਉਸ ਇਕ ਵਾਹਿਗੁਰੂ ਦਾ ਸਿਮਰਨ ਹੀ ਦਾਸ ਦੀ ਰਾਸ ਅਤੇ ਪੂੰਜੀ ਹੈ। ਵਾ ਰਾਸਿ=ਸਚਾ ਪੂੰਜੀ=ਧਨ ਹੈ। ਜੈਸਾ ਕਿ :

੧. **ਚਰਨ ਕਮਲ ਆਧਾਰੁ ਜਨ ਕਾ ਆਸਰਾ ॥ ਮਾਲੁ ਮਿਲਖ ਭੰਡਾਰ ਨਾਮੁ ਅਨੰਤ ਧਰਾ ॥** [ਰਾਮਕਲੀ ਮਃ ੫, ਅੰਗ ੯੨੫]

੨. **ਚਰਣ ਕਮਲ ਜਨ ਕਾ ਆਧਾਰੋ ॥ ਆਠ ਪਹਰ ਰਾਮ ਨਾਮੁ ਵਾਪਾਰੋ ॥** [ਮਾਝ ਮਃ ੫, ਅੰਗ ੧੦੭]

੩. **ਚਰਣ ਕਮਲ ਕਾ ਆਸਰਾ ਦੀਨੋ ਪ੍ਰਭਿ ਆਪਿ ॥** [ਬਿਲਾਵਲੁ ਮਃ ੫, ਅੰਗ ੮੧੭]

ਇਸ ਤੁਕ ਵਿੱਚ ਸਤਿਗੁਰੂ ਜੀ ਨੇ ਜੋ ਸੱਚੀ ਪੂੰਜੀ ਭਾਵ ਨਾਮ ਦੀ ਗੱਲ ਕੀਤੀ ਹੈ। ਸਤਿਗੁਰਾਂ ਦੇ ਇਸ ਬਚਨ ਨੂੰ ਥੋੜ੍ਹਾ ਜਿਹਾ ਵੀ ਸਮਝਈਏ ਤਾਂ ਨਾਮ ਸਿਮਰਨ ਬਾਰੇ ਸੋਝੀ ਆਵੇਗੀ ਕਿ ਇਸ ਨਾਮ ਦੀਆਂ ਕੀ ਬਰਕਤਾਂ ਹਨ। ਜਿਵੇਂ ਸੰਸਾਰਕ ਧਨ ਨਾਲ ਸੰਸਾਰ ਦੀ ਹਰ ਵਸਤੂ ਖਰੀਦੀ ਜਾਂਦੀ ਹੈ ਕਿਉਂਕਿ ਧਨ ਇਕ ਮਹਾਨ ਸ਼ਕਤੀ ਹੈ ਜੋ ਵੱਡੇ-ਵੱਡਿਆਂ ਨੂੰ ਆਪਣੇ ਅਧੀਨ ਕਰ ਲੈਂਦਾ ਹੈ। ਧਨ ਨਾਲ ਜ਼ਮੀਨ, ਪਸ਼ੂ, ਪੰਛੀ, ਹੀਰੇ ਜਵਾਹਰਾਤ, ਆਦਿ ਤਾਂ ਖਰੀਦਿਆਂ ਹੀ ਜਾਂਦਾ ਹੈ, ਤੇ ਧਨ ਨਾਲ ਮਨੁੱਖ ਵੀ ਖਰੀਦੇ ਜਾਂਦੇ ਹਨ। ਇਸ ਝੂਠੇ ਧਨ ਨਾਲ ਝੂਠੇ ਪਦਾਰਥ ਤਾਂ ਖਰੀਦੇ ਜਾ ਸਕਦੇ ਪਰ, ਮੁਕਤੀ, ਗਿਆਨ ਨਹੀਂ ਖਰੀਦੇ ਜਾ ਸਕਦੇ। ਪਰ ਨਾਮ ਧਨ ਦੁਆਰਾ ਪ੍ਰਲੋਕ ਮੁਕਤੀ ਤੇ ਗਿਆਨ ਪ੍ਰਾਪਤ ਹੁੰਦਾ ਹੈ। ਇਸ ਲਈ ਨਾਮ ਨੂੰ ਸੱਚੀ ਪੂੰਜੀ ਕਿਹਾ ਹੈ।

## ਤਾਣੁ ਮਾਣੁ ਦੀਬਾਣੁ ਸਾਚਾ; ਨਾਨਕ ਕੀ ਪ੍ਰਭ ਟੇਕ ॥੪॥੨॥੨੦॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਮੇਰਾ ਤਾਣੁ=ਬਲ ਮਾਣੁ=ਆਦਰ ਦੇਣ ਵਾਲਾ ਸਾਚਾ=ਸਚਾ ਦੀਬਾਣੁ= ਆਸਰਾ ਦੇਣ ਵਾਲਾ ਉਹ ਵਾਹਿਗੁਰੂ ਹੈ। ਇਸ ਕਰਕੇ ਮੈਨੂੰ ਉਸ ਪ੍ਰਭ=ਵਾਹਿਗੁਰੂ ਦੀ ਹੀ ਟੇਕ=ਓਟ ਹੈ ॥੪॥੨॥੨੦॥ ਜੈਸਾ ਕਿ :

੧. **ਮੈ ਤਾਣੁ ਦੀਬਾਣੁ ਤੁਹੈ ਮੇਰੇ ਸੁਆਮੀ ਮੈ ਤੁਧੁ ਆਗੈ ਅਰਦਾਸਿ ॥** [ਸੂਹੀ ਮਃ ੪, ਅੰਗ ੭੩੫]

੨. **ਦੀਬਾਨੁ ਹਮਾਰੋ ਤੁਹੀ ਏਕ ॥ ਸੇਵਾ ਥਾਰੀ ਗੁਰਹਿ ਟੇਕ ॥੧॥ਰਹਾਉ॥** [ਗਉੜੀ ਮਃ ੫, ਅੰਗ ੨੧੦]

ਵਾਹਿਗੁਰੂ ਜੀ ਕਾ ਖ਼ਾਲਸਾ ॥ ਵਾਹਿਗੁਰੂ ਜੀ ਕੀ ਫ਼ਤਹ ॥

ਮੁਖਵਾਕ ਨੰਬਰ ੬੭ [ਆਦਿ ਅੰਗ ੬੭੬]

***ਧਨਾਸਰੀ ਮਹਲਾ ੫ ॥ ਫਿਰਤ ਫਿਰਤ ਭੇਟੇ ਜਨ ਸਾਧੂ ਪੂਰੈ ਗੁਰਿ ਸਮਝਾਇਆ ॥ ਆਨ ਸਗਲ ਬਿਧਿ ਕਾਂਮਿ ਨ ਆਵੈ ਹਰਿ ਹਰਿ ਨਾਮੁ ਧਿਆਇਆ ॥੧॥ ਤਾ ਤੇ ਮੋਹਿ ਧਾਰੀ ਓਟ ਗੋਪਾਲ ॥ ਸਰਨਿ ਪਰਿਓ ਪੂਰਨ ਪਰਮੇਸੁਰ ਬਿਨਸੇ ਸਗਲ ਜੰਜਾਲ ॥ਰਹਾਉ॥ ਸੁਰਗ ਮਿਰਤ ਪਇਆਲ ਭੂ ਮੰਡਲ ਸਗਲ ਬਿਆਪੇ ਮਾਇ ॥ ਜੀਅ ਉਧਾਰਨ ਸਭ ਕੁਲ ਤਾਰਨ ਹਰਿ ਹਰਿ ਨਾਮੁ ਧਿਆਇ ॥੨॥ ਨਾਨਕ ਨਾਮੁ ਨਿਰੰਜਨੁ ਗਾਈਐ ਪਾਈਐ ਸਰਬ ਨਿਧਾਨਾ ॥ ਕਰਿ ਕਿਰਪਾ ਜਿਸੁ ਦੇਇ ਸੁਆਮੀ ਬਿਰਲੇ ਕਾਹੂ ਜਾਨਾ ॥੩॥੩॥੨੧॥***

## *ਧਨਾਸਰੀ ਮਹਲਾ ੫ ॥*

ਇਹ ਮੁਖਵਾਕ ਸਾਹਿਬ ਸ੍ਰੀ ਗੁਰੂ ਅਰਜਨ ਦੇਵ ਜੀ ਦਾ ਧਨਾਸਰੀ ਰਾਗਣੀ ਵਿੱਚ ਉਚਾਰਨ ਕੀਤਾ ਹੋਇਆ ਹੈ। ਜਿਸ ਵਿੱਚ ਜਗਿਆਸੂ ਮੁਖ ਦੁਆਰਾ ਇਹ ਸਿਧਾਂਤ ਪ੍ਰਗਟ ਕੀਤਾ ਹੈ ਕਿ ਅਨੇਕਾਂ ਜੁਗਾਂ ਵਿੱਚ ਭਟਕਦੇ ਜੀਵ ਨੂੰ ਜਿਤਨਾ ਚਿਰ ਸਾਧੂਆਂ ਦੀ ਸੰਗਤ ਪ੍ਰਾਪਤ ਨਹੀਂ ਹੁੰਦੀ ਉਤਨੀ ਦੇਰ ਤੱਕ ਆਵਾ-ਗਵਨ ਦਾ ਚੱਕ੍ਰ ਨਹੀਂ ਮੁੱਕਦਾ ਇਹ ਗੱਲ ਪੂਰੇ ਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਸਮਝਾਈ ਹੈ।

## *ਫਿਰਤ ਫਿਰਤ ਭੇਟੇ ਜਨ ਸਾਧੂ; ਪੂਰੈ ਗੁਰਿ ਸਮਝਾਇਆ ॥*

ਫਿਰਤ ਸ਼ਬਦ ਚੱਕਰ ਕੱਟਣ ਤੋਂ, ਘੁੰਮਣ ਤੋਂ ਭਾਵ ਹੈ, ਦੋ ਵਾਰੀ ਕਹਿਣ ਤੋਂ ਭਾਵ ਬਾਰ-ਬਾਰ ਚੱਕਰ ਕੱਢਣ ਤੋਂ ਹੈ ਕਿ ਅਨੇਕਾਂ ਜੂਨਾਂ ਵਿੱਚ ਜੋ ਚੌਰਾਸੀ ਦਾ ਮਹਾਂ ਭਿਆਨਕ ਚੱਕਰ ਹੈ ਇਸ ਵਿੱਚ ਫਿਰਦਿਆਂ-2 ਭਾਵ ਚੱਕਰ ਕਟਦਿਆਂ-ਕਟਦਿਆਂ ਵਾ-ਮਨੁਖਾ ਸਰੀਰ ਵਿੱਚ ਆ ਕੇ ਦੇਵੀ-ਦੇਵਤਿਆਂ, ਪਖੰਡੀਆਂ ਦੇ ਦਰਾਂ ਤੇ ਫਿਰਦਿਆਂ-ਫਿਰਦਿਆਂ ਹੁਣ ਅਸਲੀ ਸੰਤ ਜਨ ਮਿਲੇ ਹਨ। ਇਹ ਗੱਲ ਪੂਰਿਆਂ ਗੁਰਾਂ ਨੇ ਸਮਝਾਈ ਹੈ। ਜੈਸਾ ਕਿ :

**ਨਾਨਕ ਕਚੜਿਆ ਸਿਉ ਤੋੜਿ ਢੂਢਿ ਸਜਣ ਸੰਤ ਪਕਿਆ ॥**

[ਵਾਰੂ ਮਾਰੂ ਡਖਣੇ ਮਃ ੫, ਅੰਗ ੧੧੦੨]

ਕੱਚੀ ਮੱਤ ਵਾਲੇ ਜੋ ਵਿਸ਼ੇ ਵਿਕਾਰਾਂ ਵਿੱਚ ਗ੍ਰਸਤ, ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਵਿੱਚ ਗਲਤਾਨ, ਲਿਬਾਸ ਮਾਤਰ ਸਾਧੂ ਜਿਨ੍ਹਾਂ ਦੀ ਕਰਨੀ ਸੰਸਾਰੀਆਂ ਵਰਗੀ ਹੈ। ਐਸੇ ਕੱਚੇ ਪੁਰਸ਼ਾਂ ਨਾਲੋਂ ਪ੍ਰੀਤੀ ਗੰਢਣ ਦੀ ਥਾਂ ਤੋੜਨ ਦਾ ਉਪਦੇਸ਼ ਦਿੱਤਾ ਹੈ। ਜੈਸਾ ਕਿ :

**ਨਾਨਕ ਮਨਮੁਖਾ ਨਾਲੋ ਤੁਟੀ ਭਲੀ ਜਿਨ ਮਾਇਆ ਮੋਹ ਪਿਆਰੁ ॥** [ਵਾਰ ਗਉੜੀ ਮਃ ੪, ਅੰਗ ੩੧੬]

ਐਸੇ ਕੱਚੇ ਪੁਰਸ਼ ਚੱਕਰ ਵਿਚੋਂ ਕੱਢਣ ਦੀ ਥਾਂ ਤੇ ਚੱਕਰ ਵਿੱਚ ਪਾ ਦਿੰਦੇ ਹਨ। ਵੈਸੇ ਤਾਂ ਸੰਸਾਰ ਦੀ ਹਰ ਚੀਜ਼ ਰੱਬੀ ਵਿਧਾਨ ਅਨੁਸਾਰ ਚੱਕਰ ਕੋਈ ਛੋਟਾ ਹੈ ਕੋਈ ਵੱਡਾ ਹੈ। ਪਰ ਜੀਵ ਨੂੰ ਅਨੇਕਾਂ ਜੂਨਾਂ ਦੇ ਚੱਕਰ ਤੋਂ ਬਚਣ ਵਾਸਤੇ ਗੁਰਬਾਣੀ ਵਿੱਚ ਕਈ ਥਾਵਾਂ ਤੇ ਯਾਦ ਕਰਾਇਆ ਹੈ। ਕਿ ਤੈਨੂੰ ਅਨੇਕਾਂ ਜੂਨੀਆਂ ਦੇ ਚੱਕਰ ਤੋਂ ਬਾਅਦ ਮਨੁੱਖਾ ਜਨਮ ਇਸ ਚੱਕਰ ਵਿਚੋਂ ਨਿਕਲਣ ਵਾਸਤੇ ਪ੍ਰਾਪਤ ਹੋਇਆ ਹੈ, ਕਿਤੇ ਮੁੜ ਚੱਕਰ ਵਿੱਚ ਨਾ ਪੈ ਜਾਵੀਂ। ਜੈਸਾ ਕਿ :

**ਕਈ ਜਨਮ ਭਏ ਕੀਟ ਪਤੰਗਾ ॥ ਕਈ ਜਨਮ ਗਜ ਮੀਨ ਕੁਰੰਗਾ ॥**
**ਕਈ ਜਨਮ ਪੰਖੀ ਸਰਪ ਹੋਇਓ ॥ ਕਈ ਜਨਮ ਹੈਵਰ ਬ੍ਰਿਖ ਜੋਇਓ ॥੧॥**
**ਮਿਲੁ ਜਗਦੀਸ ਮਿਲਨ ਕੀ ਬਰੀਆ ॥ ਚਿਰੰਕਾਲ ਇਹ ਦੇਹ ਸੰਜਰੀਆ ॥੧॥ਰਹਾਉ॥**

[ਗਉੜੀ ਮਃ ੫, ਅੰਗ ੧੭੬]

ਜਦੋਂ ਅਨੇਕਾਂ ਥਾਵਾਂ ਤੇ ਫਿਰਦਾ-ਫਿਰਦਾ ਇਹ ਜੀਵ ਸੰਤ ਜਨਾਂ ਦੇ ਪਾਸ ਆਇਆ ਤਾਂ ਈਰਖਾ ਆਦਿ ਦਾ ਦੁੱਖ ਅਤੇ ਸੰਸਾ ਭਰਮ ਸਾਰਾ ਮਿਟ ਗਿਆ। ਜੈਸਾ ਕਿ :

**ਫਿਰਤ ਫਿਰਤ ਸੰਤਨ ਪਹਿ ਆਇਆ ॥ ਦੂਖ ਭ੍ਰਮੁ ਹਮਾਰਾ ਸਗਲ ਮਿਟਾਇਆ ॥**

[ਵਡਹੰਸ ਮਃ ੫, ਅੰਗ ੫੬੨]

ਪੂਰੇ ਗੁਰੂ ਨੇ ਸਿੱਖ ਨੂੰ ਇਹ ਗੱਲ ਵੀ ਸਮਝਾ ਦਿੱਤੀ ਹੈ :—

## *ਆਨ ਸਗਲ ਬਿਧਿ ਕਾਂਮਿ ਨ ਆਵੈ; ਹਰਿ ਹਰਿ ਨਾਮੁ ਧਿਆਇਆ ॥੧॥*

ਆਨ=ਹੋਰ ਸਗਲ=ਸਾਰੀਆਂ ਬਿਧਿ=ਜੁਗਤੀਆਂ ਕੰਮ ਨਹੀਂ ਆਉਣ ਵਾਲੀਆਂ। ਹਿਰਦੇ ਵਿੱਚ ਨਿਸਚੇ ਕਰਕੇ ਹਰਿ-ਹਰਿ ਨਾਮ ਨੂੰ ਧਿਆਉਣਾ ਕੀਤਾ ਹੈ॥੧॥

ਪਹਿਲੀ ਤੁਕ ਵਿੱਚ ਜੋ ਪੂਰੇ ਗੁਰੂ ਦੇ ਸਮਝਾਉਣ ਦੀ ਗੱਲ ਆਈ ਹੈ। ਪੂਰੇ ਗੁਰੂ ਤੋਂ ਬਿਨਾਂ ਬ੍ਰਹਮ ਗਿਆਨ ਦੀ ਗੱਲ ਕੋਈ ਸਮਝਾ ਨਹੀਂ ਸਕਦਾ। ਜਿਵੇਂ ਕਿ ਇਤਿਹਾਸ ਵਿੱਚ ਸੰਤੋਖੇ ਰਿਖੀ ਦੀ ਗੱਲ ਆਈ ਹੈ। ਇਹ ਰਿਸ਼ੀ ਤ੍ਰੇਤੇ ਯੁਗ ਦਾ ਬੈਠਾ ਤਪ ਕਰ ਰਿਹਾ ਸੀ। ਜਦੋਂ ਗੁਰੂ ਅਰਜਨ ਸਾਹਿਬ ਮਹਾਰਾਜ ਜੀ ਨੇ ਸ੍ਰੀ ਅੰਮ੍ਰਿਤਸਰ ਸਰੋਵਰ ਦੀ ਸੰਪੂਰਨਤਾ ਕੀਤੀ ਤਾਂ ਇਰਦ-ਗਿਰਦ ਹੋਰ ਕਈ ਤੀਰਥ ਪ੍ਰਗਟ ਕੀਤੇ ਜਿਨ੍ਹਾਂ ਵਿੱਚ ਸੰਤੋਖਸਰ ਦੀ ਗੱਲ ਬੜੀ ਮਹੱਤਵਪੂਰਨ ਹੈ। ਜਦੋਂ ਸਤਿਗੁਰੂ ਜੀ ਇਸ ਸਰੋਵਰ ਦੀ ਮਿੱਟੀ ਖੁਨਵਾ ਰਹੇ ਸਨ, ਅਨੇਕਾਂ ਸਿੱਖ ਸੇਵਾ ਕਰਕੇ ਆਪਣਾ ਜਨਮ ਸਫਲਾ ਕਰ ਰਹੇ ਸਨ। ਸਿੱਖ ਹੱਥਾਂ ਨਾਲ ਸੇਵਾ ਤੇ ਚਿੱਤ ਵਿੱਚ ਸਿਮਰਨ ਕਰ ਰਹੇ ਸਨ। ਇਹ ਉਹ ਪਵਿੱਤ੍ਰ ਤਾਲ ਹੈ ਜਿਸਨੂੰ ਗੁਰੂ ਰਾਮਦਾਸ ਜੀ ਨੇ ਖੁਦਵਾਉਣਾ ਸ਼ੁਰੂ ਕੀਤਾ। ਇਥੇ ਇਕ ਟਾਹਲੀ ਦਾ ਬਿਰਛ ਸੀ। ਜਿਸ ਹੇਠ ਬੈਠ ਕੇ ਗੁਰੂ ਸਾਹਿਬ ਸਿੱਖਾਂ ਕੋਲੋਂ ਸੇਵਾ ਕਰਵਾਉਂਦੇ ਸਨ। ਸਮਾਂ ਪਾ ਕੇ ਇਹ ਕੱਚਾ ਤਲਾਅ ਬਰਸਾਤੀ ਪਾਣੀ ਦੇ ਕਾਰਨ ਮਿਟੀ ਨਾਲ ਪੂਰਿਆ ਗਿਆ। ਵੱਡੇ ਗੁਰੂ ਪਿਤਾ ਦੀ ਨਿਸ਼ਾਨੀ ਨੂੰ ਕਾਇਮ ਰੱਖਣ ਲਈ ਗੁਰੂ ਅਰਜਨ ਦੇਵ ਜੀ ਨੇ ਜਦੋਂ ਸੰਮਤ ੧੬੪੫ ਨੂੰ ਸੇਵਾ ਆਰੰਭੀ। ਤਾਂ ਪਿਸ਼ਾਵਰ ਦੇ ਰਹਿਣ ਵਾਲਾ ਸੰਤੋਖਾ ਸਿੱਖ ਸਤਿਗੁਰੂ ਜੀ ਦੇ ਚਰਨਾਂ ਵਿੱਚ ਹਾਜ਼ਰ ਹੋਇਆ ਸੰਸਾਰ ਵਿੱਚ ਨਿਸ਼ਾਨੀ ਬਣੀ ਰਹਿਣ ਦਾ ਇੱਛਕ ਸੀ। ਅਣਗਿਣਤ ਧਨ ਭੇਟ ਕੀਤਾ ਤਾਂ ਸਤਿਗੁਰੂ ਜੀ ਨੇ ਇਸ ਸਿੱਖ ਦੇ ਧਨ ਨਾਲ ਇਸ ਸਰੋਵਰ ਦੀ ਤਿਆਰੀ ਕਰਵਾਈ ਤੇ ਦੂਜਾ ਜਦੋਂ ਸਿੱਖ ਦੇ ਧਨ ਨਾਲ ਇਸ ਸਰੋਵਰ ਦੀ ਤਿਆਰੀ ਕਰਵਾਈ ਤੇ ਦੂਜਾ ਜਦੋਂ ਸਿੱਖ ਖੋਦਦਿਆਂ-ਖੋਦਦਿਆਂ ਕੁਝ ਡੂੰਘਾਈ ਤੇ ਗਏ ਤਾਂ ਹੇਠਾਂ ਤੋਂ ਗੋਲਾਕਾਰ ਇੱਕ ਮੱਠ ਨਿਕਲਿਆ, ਸਿੱਖਾਂ ਨੇ ਗੁਰੂ ਅਰਜਨ ਸਾਹਿਬ ਕੋਲ ਬੇਨਤੀ ਕੀਤੀ ਕਿ ਹੇਠਾਂ ਤੋਂ ਇਕ ਮੱਠ ਹੀ ਨਹੀਂ। ਇਸ ਵਿੱਚ ਇਕ ਯੋਗੀ ਭੀ ਚਿਰੰਕਾਲ ਦਾ ਬੈਠਾ ਹੋਇਆ ਹੈ, ਸੰਭਾਲ ਕੇ ਪੁੱਟਣਾ। ਮੱਠ ਨੰਗਾ ਕਰਵਾਇਆ ਉਸ ਮੱਠ ਨੂੰ ਪੱਥਰ ਦੀ ਖਿੜਕੀ ਨਾਲ ਬੰਦ ਕੀਤਾ ਹੋਇਆ ਸੀ। ਉਸ ਖਿੜਕੀ ਨੂੰ ਖੋਲ੍ਹ ਕੇ ਕੀ ਵੇਖਿਆ ਕਿ ਅੰਦਰ ਇਕ ਬਹੁਤ ਲਿੱਸਾ, ਕਮਜ਼ੋਰ ਹੱਡੀਆਂ ਦਾ ਢਾਂਚਾ ਯੋਗੀ ਨਜ਼ਰ ਆਇਆ। ਸਤਿਗੁਰੂ ਜੀ ਨੇ ਸਿਖਾਂ ਨੂੰ ਕਹਿ ਕੇ ਰੂੰ ਵਿੱਚ ਸੰਭਾਲਿਆ ਤੇ ਕਸਤੂਰੀ ਮੱਖਣ ਵਿੱਚ ਮਿਲਾ ਕੇ ਹੱਥਾਂ ਪੈਰਾਂ ਤੇ ਦਸਮ ਦੁਆਰਾਂ ਵਾਲੀ ਜਗ੍ਹਾ ਸਿਰ ਵਿੱਚ ਮਾਲਿਸ਼ ਕਰਵਾਈ। ਯੋਗੀ ਦੇ ਪ੍ਰਾਣ ਪਰਤੇ। ਬੜੀ ਧੀਮੀ ਜਿਹੀ ਆਵਾਜ਼ ਵਿੱਚ ਬੋਲਿਆ ਕਿ ਤੁਸੀ ਕੌਣ ਹੋ ? ਸਿੱਖਾਂ ਨੇ ਕਿਹਾ ਕਿ ਅਸੀਂ ਗੁਰੂ ਕੇ ਸਿੱਖ ਹਾਂ। ਪੁੱਛਿਆ ਯੁਗ ਕਿਹੜਾ ਹੈ। ਸਿੱਖਾਂ ਨੇ ਉੱਤਰ ਦਿੱਤਾ ਕਿ ਕਲਜੁਗ ਦਾ ਸਮਾਂ ਹੈ। ਹੇ ਯੋਗੀ ਰਾਜ ! ਆਪ ਦੇ ਜੁਗ ਪੁੱਛਣ ਤੋਂ ਸਾਡੇ ਮਨ ਵਿੱਚ ਪ੍ਰਸ਼ਨ ਪੈਦਾ ਹੋ ਗਿਆ ਹੈ ਕਿ ਆਪ ਕਦੋਂ ਦੇ ਬੈਠੇ ਹੋ ? ਯੋਗੀ ਨੇ ਕਿਹਾ ਕਿ ਮੈਂ ਤ੍ਰੇਤੇ ਯੁਗ ਦਾ ਬੈਠਾ ਹਾਂ। ਮੇਰੇ ਗੁਰੂ ਨੇ ਮੈਨੂੰ ਪ੍ਰਾਣਾਯਾਮ ਭਾਵ ਦਸਮ ਦੁਆਰ ਸਵਾਸ ਚੜ੍ਹਾਉਣੇ ਸਿਖਾਲ ਦਿੱਤੇ ਸਨ। ਜਦੋਂ ਮੈਂ ਆਪਣੀ ਕਲਿਆਣ ਪੁੱਛੀ ਤਾਂ ਮੇਰੇ ਗੁਰੂ ਨੇ ਉੱਤਰ ਦਿੱਤਾ ਕਿ ਤੇਰੀ ਮੁਕਤੀ ਵਿੱਚ ਬਹੁਤ ਦੇਰੀ ਹੈ ਕਲਜੁਗ ਵਿੱਚ ਪ੍ਰਮੇਸ਼ਰ ਦੇ ਅਵਤਾਰ

ਗੁਰੂ ਨਾਨਕ ਦੇਵ ਜੀ ਹੋਣਗੇ। ਪੰਜਵੇਂ ਜਾਮੇ ਵਿੱਚ ਉਹਨਾਂ ਦਾ ਨਾਮ ਗੁਰੂ ਅਰਜਨ ਸਾਹਿਬ ਹੋਵੇਗਾ। ਉਹ ਤੇਰੀ ਕਲਿਆਣ ਕਰਨਗੇ। ਜੈਸਾ ਕਿ :

**ਸ਼੍ਰੀ ਗੁਰੁ ਅਰਜਨ ਹੁਇਂ ਅਵਿਤਾਰ॥ ਤੀਰਥ ਬਿਦਤਾਵਹਿਂ ਸ਼ੁਭ ਬਾਰਿ॥**
**ਜਬਿ ਖਨਿਹੈਂ ਇਸ ਥਲ ਕੋ ਆਇ॥ ਤੋਹਿ ਨਿਕਾਸਹਿਂ ਨਿਜ ਦਰਸਾਇ॥੫੬॥**
**ਅਪਨੋ ਪ੍ਰਸ਼ਨ ਠਾਨਿ ਤਿਨ ਪਾਹੀ॥ ਸੁਨਿਹੋ ਬਾਕ ਗਜ਼ਾਨ ਜਿਨ ਮਾਂਹੀ॥**
**ਤਬਿ ਤੇਰੋ ਹੁਇ ਹੈ ਕੱਲਜ਼ਾਨੁ॥ ਇਮ ਭਾਖਯੋ ਗੁਰੁ ਕਰੁਣਾ ਠਾਨਿ॥੫੭॥**

[ਗੁਰ ਪ੍ਰਤਾਪ ਰਾਸਿ ੨, ਅੰਸੂ ੩੪]

ਬਾਬਾ ਬੁਢਾ ਸਾਹਿਬ ਕਹਿਣ ਲਗੇ, ਯੋਗੀ ਰਾਜ! ਉਹ ਸਮਾਂ ਆਣ ਪਹੁੰਚਾ ਹੈ। ਗੁਰੂ ਅਰਜਨ ਸਾਹਿਬ ਸਾਹਮਣੇ ਦਰਸ਼ਨ ਦੇ ਰਹੇ ਹਨ। ਤਾਂ ਯੋਗੀ ਨੇ ਗੁਰੂ ਜੀ ਦੇ ਚਰਨ ਫੜੇ ਤੇ ਕਲਿਆਣ ਦੀ ਜਾਚਨਾ ਕੀਤੀ। ਤਾਂ ਸਤਿਗੁਰੂ ਜੀ ਨੇ ਆਪਣੇ ਮੁਖਾਰਬਿੰਦ ਤੋਂ ਸੂਹੀ ਰਾਗ ਵਿੱਚ ਸ਼ਬਦ ਉਚਾਰਨ ਕੀਤਾ। ਜੈਸਾ ਕਿ :

**ਬਾਜੀਗਰਿ ਜੈਸੇ ਬਾਜੀ ਪਾਈ॥ ਨਾਨਾ ਰੂਪ ਭੇਖ ਦਿਖਲਾਈ॥** [ਸੂਹੀ ਮਃ ੫, ਅੰਗ ੭੩੬]

ਇਸ ਸ਼ਬਦ ਦੁਆਰਾ ਉਸ ਯੋਗੀ ਦੀ ਕਲਿਆਣ ਕੀਤੀ ਤੇ ਯੋਗੀ ਨੂੰ ਕਿਹਾ ਕਿ ਸੰਸਾਰ ਵਿੱਚ ਕੁਝ ਸਮਾਂ ਹੋਰ ਦਰਸ਼ਨ ਦਿਓ। ਤਾਂ ਯੋਗੀ ਨੇ ਕਿਹਾ ਕਿ ਮੇਰਾ ਪ੍ਰਯੋਜਨ ਪੂਰਾ ਹੋ ਗਿਆ ਹੈ। ਮੈਂ ਹੁਣ ਸਰੀਰ ਤਿਆਗਣਾ ਚਾਹੁੰਦਾ ਹਾਂ ਆਪ ਜੀ ਐਸੀ ਕਿਰਪਾ ਕਰੋ। ਜੈਸਾ ਕਿ :

**ਮੁਝ ਕੋ ਆਇਸੁ ਦੇਹੁ ਸਮਾਵੌਂ॥ ਰਹਿਬੇ ਕੋ ਨ ਸੰਕਲਪ ਉਠਾਵੌਂ॥**
**ਅਬਹਿ ਕ੍ਰਿਪਾ ਇਹ ਬਿਧਿ ਕੀ ਕਰੋ। ਜਿਸੁ ਤੇ ਆਪਨਿ ਤਨ ਪਰਹਰੌਂ॥੨੯॥**

[ਗੁਰ ਪ੍ਰਤਾਪ ਰਾਸਿ ੨, ਅੰਸੂ ੩੬]

ਇਸੇ ਤਰ੍ਹਾਂ ਪੂਰੇ ਗੁਰੂ ਦਾ ਕਰਤਬ ਨਿਭਾਉਂਦਿਆਂ ਸਤਿਗੁਰੂ ਜੀ ਨੇ ਯੋਗੀ ਨੂੰ ਕਲਿਆਣ ਬਖਸ਼ੀ ਤੇ ਨਾਲ ਹੀ ਪ੍ਰਾਣਾਯਾਮ ਦੀ ਥਾਂ ਤੇ ਹਰਿ-ਹਰਿ ਨਾਮ ਨੂੰ ਧਿਆਉਣ ਦੀ ਗੱਲ ਨੂੰ ਸਿੱਧ ਕੀਤਾ। ਇੰਜ ਸਤਿਗੁਰੂ ਜੀ ਨੇ ਉਸ ਦਾ ਚੁਰਾਸੀ ਦਾ ਚੱਕਰ ਕੱਟ ਦਿੱਤਾ ਤੇ ਯੋਗੀ ਬ੍ਰਹਮ ਵਿੱਚ ਲੀਨ ਹੋ ਗਿਆ।

## *ਤਾ ਤੇ ਮੋਹਿ ਧਾਰੀ; ਓਟ ਗੋਪਾਲ॥*

ਤਾ ਤੇ=ਇਸ ਕਰਕੇ ਮੈਂ (ਗੋ=ਪਾਲ) ਗੋ=ਧਰਤੀ ਦੀ ਪਾਲ=ਪਾਲਣਾ ਕਰਨ ਵਾਲੇ ਪ੍ਰਮੇਸ਼ਰ ਦੀ ਓਟ ਧਾਰਨ ਕੀਤੀ ਹੈ। ਜੈਸਾ ਕਿ :

੧. **ਰੇ ਮਨ ਓਟਿ ਲੇਹੁ ਹਰਿ ਨਾਮਾ॥** [ਰਾਮਕਲੀ ਮਃ ੯, ੯੦੧]
੨. **ਓਟ ਗੋਵਿੰਦ ਗੋਪਾਲ ਰਾਇ ਸੇਵਾ ਸੁਆਮੀ ਲਾਹੁ॥** [ਮਾਝ ਮਃ ੫, ੧੩੫]
੩. **ਓਟ ਤੇਰੀ ਜਗਜੀਵਨਾ ਮੇਰੇ ਠਾਕੁਰ ਅਗਮ ਅਗਾਧਿ॥** [ਗਉੜੀ ਮਃ ੫, ੨੧੮]
੪. **ਓਟ ਗਹੀ ਗੋਪਾਲ ਦਇਆਲ ਕ੍ਰਿਪਾ ਨਿਧੇ॥** [ਆਸਾ ਮਃ ੫, ੪੫੬]
੫. **ਏਕ ਓਟ ਪਕਰੀ ਠਾਕੁਰ ਕੀ ਗੁਰ ਮਿਲਿ ਮਤਿ ਬੁਧਿ ਪਾਈਐ॥** [ਸਾਰਗ ਮਃ ੫, ੧੨੧੪]

## *ਸਰਨਿ ਪਰਿਓ ਪੂਰਨ ਪਰਮੇਸੁਰ; ਬਿਨਸੇ ਸਗਲ ਜੰਜਾਲ॥ਰਹਾਉ॥*

ਜਦੋਂ ਮੈਂ ਪੂਰਨ ਪ੍ਰਮੇਸ਼ਰ ਦੀ ਸ਼ਰਨ ਵਿਚ ਪਿਆ ਤਾਂ ਮੇਰੇ ਸਾਰੇ ਜੰਜਾਲ=ਸੰਸਾਰਕ ਬੰਧਨ ਬਿਨਸੇ=ਵਿਸ਼ੇਸ਼ ਕਰਕੇ ਨਾਸ ਹੋ ਗਏ॥ਰਹਾਉ॥

## ਸੁਰਗ ਮਿਰਤ ਪਇਆਲ ਭੂ ਮੰਡਲ; ਸਗਲ ਬਿਆਪੇ ਮਾਇ ॥

ਹੇ ਭਾਈ! ਸੁਰਗ, ਪਤਾਲ ਤੇ [ਭੂ ਮੰਡਲ] ਪ੍ਰਿਥਵੀ ਮੰਡਲ=ਸਾਰੀ ਧਰਤੀ ਦੇ ਸਾਰੇ ਜੀਵ ਮਿਰਤ=ਮੌਤ ਦੇ ਬਿਆਪੇ=ਘੇਰੇ ਵਿਚ ਫਸੇ ਹੋਏ ਹਨ।

**ਅਥਵਾ** ਸੁਰਗ ਦੇ ਮਿਰਤ ਭਾਵ ਬ੍ਰਹਮਾ ਤੇ ਵਿਸ਼ਨੂੰ ਆਦਿਕ, ਪਤਾਲ ਦੇ ਮੰਡਲ=ਸਰੂਪ ਅਤੇ ਭੂ=ਧਰਤੀ ਦੇ ਸਾਰੇ ਜੀਵ ਮਾਇਆ ਵਿਚ ਘਿਰੇ ਹੋਏ ਹਨ। ਜੈਸਾ ਕਿ:

**੧. ਮਾਇਆ ਭੂਲੇ ਸਿਧ ਫਿਰਹਿ ਸਮਾਧਿ ਨ ਲਗੈ ਸੁਭਾਇ ॥**
**ਤੀਨੇ ਲੋਅ ਵਿਆਪਤ ਹੈ ਅਧਿਕ ਰਹੀ ਲਪਟਾਇ ॥** [ਸਿਰੀਰਾਗੁ ਮਃ ੩, ਅੰਗ ੬੭]

**੩. ਤੀਨਿ ਭਉਨੇ ਲਪਟਾਇ ਰਹੀ ਕਾਚ ਕਰਮਿ ਨ ਜਾਤ ਸਹੀ**
**ਉਨਮਤ ਅੰਧ ਧੰਧ ਰਚਿਤ ਜੈਸੇ ਮਹਾ ਸਾਗਰ ਹੋਹੇ ॥੧॥** [ਸਾਰਗ ਮਃ ੫, ਅੰਗ ੧੨੩੧]

## ਜੀਅ ਉਧਾਰਨ ਸਭ ਕੁਲ ਤਾਰਨ; ਹਰਿ ਹਰਿ ਨਾਮੁ ਧਿਆਇ ॥੨॥

ਇਸ ਲਈ ਜੀਵਾਂ ਨੂੰ ਉਧਾਰਨ ਲਈ ਸਾਰੀਆਂ ਕੁਲਾਂ ਨੂੰ ਸੰਸਾਰ ਸਮੁੰਦਰ ਤੋਂ ਤਾਰਨ ਲਈ ਅਸੀਂ ਹਰਿ ਹਰਿ ਨਾਮ ਨੂੰ ਧਿਆਇਆ ਹੈ॥੨॥

## ਨਾਨਕ ਨਾਮੁ ਨਿਰੰਜਨੁ ਗਾਈਐ; ਪਾਈਐ ਸਰਬ ਨਿਧਾਨਾ ॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਨਿਰੰਜਨੁ=ਮਲ ਮਾਇਆ ਦੀ ਕਾਲਖ ਤੋਂ ਰਹਿਤ ਪ੍ਰਮੇਸ਼ਰ ਦੇ ਨਾਮ ਨੂੰ ਗਾਈਐ=ਉਚਾਰਨ ਕਰੀਏ ਤਾਂ ਸਾਰੇ ਖਜ਼ਾਨੇ ਪਾ ਲਈਦੇ ਹਨ **ਵਾ:** ਸਾਰਿਆਂ ਖਜ਼ਾਨਿਆਂ ਦਾ ਮਾਲਕ ਵਾਹਿਗੁਰੂ ਪਾ ਲਈਦਾ ਹੈ।

## ਕਰਿ ਕਿਰਪਾ ਜਿਸੁ ਦੇਇ ਸੁਆਮੀ; ਬਿਰਲੇ ਕਾਹੂ ਜਾਨਾ ॥੩॥੩॥੨੧॥

ਜਿਸਨੂੰ ਸੁਆਮੀ=ਮਾਲਕ ਵਾਹਿਗੁਰੂ ਕਿਰਪਾ=ਬਖਸ਼ਿਸ਼ ਕਰਕੇ ਨਾਮ ਦਾ ਦਾਨ ਦਿੰਦਾ ਹੈ। ਉਹ ਕੋਈ ਵਿਰਲਾ ਹੀ ਨਾਮ ਦਾ ਅਭਿਆਸ ਕਰਕੇ ਆਪਣੀ ਆਤਮਾ ਨੂੰ ਬ੍ਰਹਮ ਰੂਪ ਕਰਕੇ ਜਾਣਦਾ ਹੈ॥੩॥੩॥੨੧॥

ਵਾਹਿਗੁਰੂ ਜੀ ਕਾ ਖ਼ਾਲਸਾ॥ ਵਾਹਿਗੁਰੂ ਜੀ ਕੀ ਫ਼ਤਹ॥

ਮੁਖਵਾਕ ਨੰਬਰ ੯੮ [ਆਦਿ ਅੰਗ ੬੭੭]

***ਧਨਾਸਰੀ ਮਹਲਾ ੫ ॥ ਜਹ ਜਹ ਪੇਖਉ ਤਹ ਹਜੂਰਿ ਦੂਰਿ ਕਤਹੁ ਨ ਜਾਈ ॥ ਰਵਿ ਰਹਿਆ ਸਰਬਤ੍ਰ ਮੈ ਮਨ ਸਦਾ ਧਿਆਈ ॥੧॥ ਈਤ ਊਤ ਨਹੀ ਬੀਛੁੜੈ ਸੋ ਸੰਗੀ ਗਨੀਐ ॥ ਬਿਨਸਿ ਜਾਇ ਜੋ ਨਿਮਖ ਮਹਿ ਸੋ ਅਲਪ ਸੁਖੁ ਭਨੀਐ ॥ਰਹਾਉ॥ ਪ੍ਰਤਿਪਾਲੈ ਅਪਿਆਉ ਦੇਇ ਕਛੁ ਊਨ ਨ ਹੋਈ ॥ ਸਾਸਿ ਸਾਸਿ ਸੰਮ੍ਹਾਲਤਾ ਮੇਰਾ ਪ੍ਰਭੁ ਸੋਈ ॥੨॥ ਅਛਲ ਅਛੇਦ ਅਪਾਰ ਪ੍ਰਭ ਊਚਾ ਜਾ ਕਾ ਰੂਪੁ ॥ ਜਪਿ ਜਪਿ ਕਰਹਿ ਅਨੰਦੁ ਜਨ ਅਚਰਜ ਆਨੂਪੁ ॥੩॥ ਸਾ ਮਤਿ ਦੇਹੁ ਦਇਆਲ ਪ੍ਰਭ ਜਿਤੁ ਤੁਮਹਿ ਅਰਾਧਾ ॥ ਨਾਨਕੁ ਮੰਗੈ ਦਾਨੁ ਪ੍ਰਭ ਰੇਨ ਪਗ ਸਾਧਾ ॥੪॥੩॥੨੭॥***

ਇਹ ਅੰਮ੍ਰਿਤ ਬਚਨ ਸਾਹਿਬ ਸ੍ਰੀ ਗੁਰੂ ਅਰਜਨ ਦੇਵ ਜੀ ਦਾ ਧਨਾਸਰੀ ਰਾਗਣੀ ਵਿੱਚ ਉਚਾਰਨ ਕੀਤਾ ਹੋਇਆ ਹੈ। ਇਸ ਮੁਖਵਾਕ ਵਿੱਚ ਗਿਆਨਵਾਨਾਂ ਦੀ ਦ੍ਰਿਸ਼ਟੀ ਦਾ ਸੰਕਲਪ ਹੈ। ਬ੍ਰਹਮ ਗਿਆਨ ਹੋਣ ਤੋਂ ਕਣ-ਕਣ ਵਿੱਚ ਵਾਹਿਗੁਰੂ ਪ੍ਰਮੇਸ਼ਰ ਦ੍ਰਿਸ਼ਟੀ ਆ ਰਿਹਾ ਹੈ। ਇਹ ਬ੍ਰਹਮ ਗਿਆਨ ਦੀ ਪ੍ਰਪੱਕ ਅਵਸਥਾ ਜਿਸ ਅਵਸਥਾ ਵਿੱਚ ਸਤਿਗੁਰੂ ਜੀ ਆਪ ਵਿਚਰੇ ਅਤੇ ਹੋਰ ਅਨੇਕਾਂ ਗੁਰਸਿੱਖ ਇਸ ਦ੍ਰਿਸ਼ਟੀ ਵਾਲੇ ਪੈਦਾ ਕੀਤੇ। ਫੇਰ ਗਿਆਨ ਦੀ ਐਸੀ ਅਵਸਥਾ ਨੂੰ ਜੋ ਸਤਿਗੁਰਾਂ ਦੀ ਆਪਣੀ ਹੈ, ਉਸ ਨੂੰ ਆਪਣੇ ਅੰਮ੍ਰਿਤ-ਮਈ ਬਚਨਾਂ ਵਿੱਚ ਪ੍ਰਗਟ ਕਰਦੇ ਹਨ।

## ਜਹ ਜਹ ਪੇਖਉ ਤਹ ਹਜੂਰਿ; ਦੂਰਿ ਕਤਹੁ ਨ ਜਾਈ ॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਮੈਂ ਜਿਥੇ-ਜਿਥੇ ਵੇਖਦਾ ਹਾਂ ਉਥੇ ਹੀ ਮੇਰਾ ਵਾਹਿਗੁਰੂ ਹਜੂਰਿ=ਨੇੜੇ ਹੈ ਤੇ ਕਦੇ ਭੀ ਕਿਧਰੇ ਦੂਰ ਨਹੀਂ ਜਾਂਦਾ। ਵਿਆਪਕ ਪ੍ਰਮੇਸ਼ਰ ਦਾ ਗਿਆਨ ਦ੍ਰਿਸ਼ਟੀ ਦੁਆਰਾ ਹੀ ਪ੍ਰਤੱਖ ਹੋਣਾ ਪ੍ਰਾਪਤ ਹੁੰਦਾ ਹੈ। ਜਦੋਂ ਵਾਹਿਗੁਰੂ ਗਿਆਨ ਦੀ ਦ੍ਰਿਸ਼ਟੀ ਖੁਲ੍ਹੀ ਤੋਂ ਨਜ਼ਰ ਆਉਣ ਲੱਗ ਜਾਏ ਫੇਰ ਹਰ ਥਾਂ ਹੀ ਪ੍ਰਤੱਖ ਨਜ਼ਰ ਆਉਂਦਾ ਹੈ। ਕੋਈ ਐਸੀ ਥਾਂ ਨਹੀਂ ਜਿਥੇ ਕਿ ਉਹ ਦ੍ਰਿਸ਼ਟੀ ਨਾ ਆਵੇ। ਕਿਉਂਕਿ ਜਿਹੜੀ ਚੀਜ਼ ਦੂਰ ਹੋਵੇ ਉਹ ਨਜ਼ਰ ਨਹੀਂ ਆਇਆ ਕਰਦੀ। ਜੋ ਵਸਤੂ ਨੇੜੇ ਹੈ ਉਹ ਵਸਤੂ ਸਹੀ ਰੂਪ ਵਿੱਚ ਦਿਸਦੀ ਹੈ। ਜਦੋਂ ਪ੍ਰਮਾਤਮਾ ਪ੍ਰਤੱਖ ਰੂਪ ਵਿੱਚ ਪ੍ਰਾਪਤ ਹੋ ਗਿਆ ਤਾਂ ਦੂਰੀ ਦੀ ਗੱਲ ਖਤਮ ਹੋ ਜਾਂਦੀ ਹੈ। ਜੈਸਾ ਕਿ :

**ਨੇਰੈ ਨਾਹੀ ਦੂਰਿ ॥ ਨਿਜ ਆਤਮੈ ਰਹਿਆ ਭਰਪੂਰਿ ॥੩॥** [ਰਾਗ ਸੋਰਠਿ ਨਾਮਦੇਵ ਜੀ, ਅੰਗ ੬੫੭]

ਤੇ ਇਸ ਪ੍ਰਕਾਰ ਪ੍ਰਮਾਤਮਾ ਦਾ ਰੂਪ ਨੇੜੇ ਤੋਂ ਨੇੜੇ ਦਿਸਣ ਲਗ ਜਾਂਦਾ ਹੈ। ਦੂਰੀ ਦਾ ਭਾਵ ਖਤਮ ਹੋ ਜਾਂਦਾ ਹੈ। ਜਿਵੇਂ ਕਿ ਨਾਮਦੇਵ ਜੀ ਜੋ ਹਰ ਜਗ੍ਹਾ ਪ੍ਰਮਾਤਮਾ ਨੂੰ ਦੇਖ ਰਹੇ ਸਨ ਜੇ ਕੁੱਤਾ ਰੋਟੀ ਚੁਕ ਕੇ ਲੈ ਗਿਆ ਤਾਂ ਦਾਲ ਲੈ ਕੇ ਮਗਰ ਦੌੜੇ, ਇੱਕ ਕੁਤੇ ਵਿਚ ਭੀ ਪ੍ਰਮਾਤਮਾ ਨੂੰ ਵੇਖਿਆ ਤੇ ਭਗਤ ਪ੍ਰਹਿਲਾਦ ਪ੍ਰਮਾਤਮਾ ਨੂੰ ਹਰ ਜਗ੍ਹਾ ਵੇਖਦਾ ਸੀ ਹਰ ਥਾਂ ਤੇ ਪ੍ਰਮਾਤਮਾ ਗੁਪਤ ਰੂਪ ਹੋ ਕੇ ਰੱਖਿਆ ਕਰਦਾ ਰਿਹਾ। ਹਰਨਾਖਸ ਦੀ ਰਾਜਧਾਨੀ ਮੁਲਤਾਨ ਵਿੱਚ ਸੀ। ਜਿਥੇ ਅੱਜ ਤੱਕ ਚਿੰਨ ਪਾਏ ਜਾਂਦੇ ਹਨ। ਜਦੋਂ ਹਰਨਾਖਸ ਨੇ ਅਤਿ ਕਰ ਦਿੱਤੀ ਪਿਤਾ ਤੇ ਪੁੱਤ ਦਾ ਝਗੜਾ ਖ਼ਤਰਨਾਕ ਮੋੜ ਤੇ ਚਲਾ ਗਿਆ ਪ੍ਰਹਿਲਾਦ ਕਹਿੰਦਾ ਸੀ ਪ੍ਰਮਾਤਮਾ ਹਰ ਥਾਂ ਹੈ ਤੇ ਹਰਨਾਖਸ ਕਹਿੰਦਾ ਸੀ ਕਿ ਪ੍ਰਮਾਤਮਾ ਕਿਸੇ ਥਾਂ ਵੀ ਨਹੀਂ ਹੈ। ਹਰਨਾਖਸ ਨੇ ਹੰਕਾਰ ਵਿੱਚ ਆ ਕੇ ਲੋਹੇ ਦਾ ਥੰਮ੍ਹ ਤਪਾਇਆ। ਤਪੇ ਥੰਮ੍ਹ ਵੱਲ ਇਸ਼ਾਰਾ ਕਰਕੇ ਪੁਛਿਆ ਕਿ ਤੇਰਾ ਰਾਮ ਇਸ ਥੰਮ੍ਹ ਵਿੱਚ ਭੀ ਹੈ ! ਤਾਂ ਪ੍ਰਹਿਲਾਦ ਨੇ ਉੱਤਰ ਦਿੱਤਾ ਸੀ ਕਿ ਹਾਂ ਪਿਤਾ ਜੀ ਮੇਰਾ ਰਾਮ ਇਸ ਥੰਮ੍ਹ ਵਿੱਚ ਵੀ ਮੌਜੂਦ ਹੈ। ਹਰਨਾਖਸ ਨੇ ਕਿਹਾ ਕਿ ਫਿਰ ਆਪਣੇ ਰਾਮ ਨੂੰ ਪਿਆਰ ਨਾਲ ਗਲਵੱਕੜੀ ਪਾ ਲੈ। ਦੇਖਾਂ ਤੇਰਾ ਰਾਮ ਤੱਤੇ ਥੰਮ੍ਹ ਵਿੱਚ ਕਿਵੇਂ ਹੈ। ਜੇ ਹੁੰਦਾ ਤਾਂ ਮੈਨੂੰ ਭੀ ਨਜ਼ਰ ਆਉਂਦਾ, ਤਾਂ ਪ੍ਰਹਿਲਾਦ ਨੇ ਕਿਹਾ ਪਿਤਾ ਜੀ ਤੁਹਾਡੀ ਤੇ ਮੇਰੀ ਭਾਵਨਾ ਵਿੱਚ ਬੜਾ ਅੰਤਰਾ ਹੈ। ਨਜ਼ਰ ਤਾਂ ਤੁਹਾਨੂੰ ਭੀ ਆਵੇਗਾ, ਪਰ ਤੁਹਾਨੂੰ ਫਲ ਤੁਹਾਡੀ ਭਾਵਨਾ ਅਨੁਸਾਰ ਦੇਵੇਗਾ ਤੇ ਮੈਨੂੰ ਫਲ ਮੇਰੀ ਭਾਵਨਾ ਅਨੁਸਾਰ ਦੇਵੇਗਾ। ਤਾਂ ਪ੍ਰਹਿਲਾਦ ਨੇ ਅਰਦਾਸ ਕੀਤੀ ਕਿ ਹੇ ਮੇਰੇ ਰਾਮ ! ਹੁਣ ਤਾਂ ਤੈਨੂੰ ਪ੍ਰਤੱਖ ਰੂਪ ਵਿੱਚ ਪਰਗਟ ਹੋਣਾ

ਪਵੇਗਾ। ਤੱਤੇ ਥੰਮ੍ਹ ਵਿੱਚੋਂ ਨਰਸਿੰਘ ਦਾ ਰੂਪ ਧਾਰ ਕੇ ਹਰਨਾਖਸ ਨੂੰ ਮਾਰਨਾ ਕੀਤਾ ਤੇ ਪ੍ਰਹਿਲਾਦ ਨੂੰ ਤਾਰਿਆ। ਜੈਸਾ ਕਿ :

**ਹਰਣਾਖਸੁ ਦੁਸਟੁ ਹਰਿ ਮਾਰਿਆ ਪ੍ਰਹਲਾਦੁ ਤਰਾਇਆ ॥** [ਆਸਾ ਮਃ ੪, ਅੰਗ ੪੫੧]

ਸੋ ਇਸ ਪ੍ਰਕਾਰ ਪ੍ਰਹਲਾਦ ਭਗਤ ਨੇ ਤੱਤਿਆਂ ਥੰਮ੍ਹਾਂ ਵਿੱਚ ਵੀ ਹਾਜ਼ਰ ਦੇਖਿਆ। ਜੈਸਾ ਕਿ :

**ਜਹ ਜਹ ਦੇਖਾ ਤਹ ਜੋਤਿ ਤੁਮਾਰੀ ਤੇਰਾ ਰੂਪੁ ਕਿਨੇਹਾ ॥** [ਸੋਰਠਿ ਮਃ ੧, ਦੁਤਕੇ ਅੰਗ ੫੯੬]

## *ਰਵਿ ਰਹਿਆ ਸਰਬਤ੍ਰ ਮੈ; ਮਨ ਸਦਾ ਧਿਆਈ ॥੧॥*

ਵਾਹਿਗੁਰੂ ਸਾਰਿਆਂ ਵਿੱਚ ਰਵਿ=ਮਿਲ ਰਿਹਾ ਹੈ, ਪੂਰਨ ਹੋ ਰਿਹਾ ਹੈ ਹੇ ਮੇਰੇ ਮਨ! ਤੂੰ ਸਦਾ ਹੀ ਉਸ ਨੂੰ ਧਿਆਉਣਾ ਕਰ।

## *ਈਤ ਊਤ ਨਹੀ ਬੀਛੁੜੈ; ਸੋ ਸੰਗੀ ਗਨੀਐ ॥*

ਈਤ=ਇਸ ਲੋਕ ਊਤ=ਪ੍ਰਲੋਕ ਵਿੱਚ ਜੋ ਕਦੇ ਵੀ ਵਿਛੜਦਾ ਨਹੀਂ ਹੈ। ਉਹੀ ਸਚਾ ਸੰਗੀ=ਸਾਥੀ ਗਨੀਐ=ਵਿਚਾਰਨਾ ਚਾਹੀਦਾ ਹੈ।

ਇਸੇ ਤੁਕ ਦੇ ਉਤੇ ਇਤਿਹਾਸ ਦੇ ਪੰਨਿਆਂ ਤੇ ਇਕ ਸਾਖੀ ਗੁਰ ਪ੍ਰਤਾਪ ਸੂਰਜ ਗ੍ਰੰਥ ਵਿਚ ਅੰਕਿਤ ਹੈ ਕਿ ਜਦੋਂ ਗੁਰੂ ਅਮਰਦਾਸ ਜੀ ਗੁਰਤਾ ਗੱਦੀ ਦੇ ਸੁਸ਼ੋਭਿਤ ਨਹੀਂ ਹੋਏ ਸਨ ਤਾਂ ਮੇਹੜੇ ਗ੍ਰਾਮ ਦਾ ਦੁਰਗਾ ਨਾਮ ਦਾ ਬ੍ਰਾਹਮਣ ਜੋ ਕਿ ਜੋਤਿਸ਼ ਵਿਦਿਆ ਦਾ ਜਾਣੂ ਸੀ। ਗੁਰੂ ਅਮਰਦਾਸ ਜੀ ਦੀ ਪਦਮ ਰੇਖਾ ਦੇਖ ਕੇ ਉਸ ਨੇ ਕਿਹਾ ਸੀ ਕਿ ਤੁਹਾਡੇ ਸੀਸ ਤੇ ਛਤਰ ਝੁਲੇਗਾ। ਜਦੋਂ ਸਤਿਗੁਰੂ ਜੀ ਗੁਰਤਾ ਗੱਦੀ ਤੇ ਬਿਰਾਜਮਾਨ ਹੋਣ ਤੋਂ ਉਪਰੰਤ ਇਸ ਨਗਰ ਵਿੱਚ ਪਹੁੰਚੇ ਤਾਂ ਦੁਰਗਾ ਨਾਮੀ ਪੰਡਿਤ ਨੇ ਇਕ ਸਿੱਖ ਤੋਂ ਪੁਛਿਆ ਕਿ ਇਹ ਕੌਣ ਹਨ।

**ਤਿਸਨੇ ਸਕਲ ਬਤਾਵਨਿ ਕੀਨਾ। ਅਮਰ ਦਾਸ ਸ਼੍ਰੀ ਗੁਰੂ ਪ੍ਰਬੀਨਾ।**
**ਸ਼੍ਰੀ ਨਾਨਕ ਗਾਦੀ ਪਰ ਬੈਸਾ। ਹੋਤਿ ਸਫਲ ਮੁਖ ਤੇ ਕਹਿ ਜੈਸਾ ॥੪॥**

[ਗੁਰ ਪ੍ਰਤਾਪ ਸੂਰਜ ਗ੍ਰੰਥ, ਰਾਸਿ ੧, ਅੰਸੂ ੫੦]

ਸਿੱਖ ਨੇ ਕਿਹਾ ਕਿ ਤੀਸਰੇ ਗੁਰੂ ਅਮਰਦਾਸ ਜੀ ਸੰਸਾਰ ਦੇ ਜੀਵਾਂ ਨੂੰ ਤਾਰਨ ਲਈ ਤੀਰਥਾਂ ਤੇ ਰਟਨ ਕਰਦੇ ਹੋਏ ਇਥੇ ਪਹੁੰਚੇ ਹਨ। ਬ੍ਰਾਹਮਣ ਨੇ ਵਿਚਾਰ ਕੀਤਾ ਕਿ ਇਹ ਤਾਂ ਉਹ ਹੀ ਗੁਰੂ ਜੀ ਹਨ ਜਿਨਾਂ ਦੇ ਚਰਨ ਵਿੱਚ ਪਦਮ ਵੇਖਿਆ ਸੀ। ਜਦੋਂ ਸਿਖਾਂ ਨੇ ਜਾਣਕਾਰੀ ਦਿੱਤੀ ਤੇ ਬ੍ਰਹਮਣ ਦੇ ਮਨ ਵਿੱਚ ਸ਼ੰਕਾ ਪੈਦਾ ਹੋਈ ਕਿ ਕਿਤੇ ਕੋਈ ਹੋਰ ਹੀ ਨਾ ਹੋਵੇ ਤਾਂ ਸਹਿਜੇ-ਸਹਿਜੇ ਸਤਿਗੁਰਾਂ ਦੇ ਨਜ਼ਦੀਕ ਜਾਣਾ ਕੀਤਾ ਤੇ ਗੁਰੂ ਜੀ ਨੂੰ ਪਛਾਣ ਕੇ ਬਹੁਤ ਪ੍ਰਸੰਨ ਹੋਇਆ। ਗੁਰੂ ਜੀ ਦੇ ਚਰਨਾਂ ਵਿੱਚ ਜਾ ਕੇ ਬੇਨਤੀ ਕੀਤੀ।

**ਹੇ ਪ੍ਰਭੁ ਮੈਂ ਦਿਜ ਜਾਨਹੁ ਸੋਈ ॥ ਪੂਰਬ ਮਿਲਯੋ ਬਰਖ ਬਹੁ ਹੋਈ ॥**
**ਪਿਖਯੋ ਪਦਮ ਪਦ ਪਦਮ ਮਝਾਰੀ ॥ ਤਬ ਨ ਜਾਚਨਾ ਕੀਨਿ ਤੁਮਾਰੀ ॥੧੦॥**

[ਗੁਰ ਪ੍ਰਤਾਪ ਸੂਰਜ ਗ੍ਰੰਥ, ਰਾਸਿ ੧ ਅੰਸੂ ੫੦]

ਬ੍ਰਾਹਮਣ ਕਹਿਣ ਲੱਗਾ ਕਿ ਤੁਸੀਂ ਮੇਰੇ ਨਾਲ ਇਕਰਾਰ ਕੀਤਾ ਸੀ ਕਿ ਜਿਸ ਵੇਲੇ ਸਾਨੂੰ ਇਹ ਵਡਿਆਈ ਮਿਲੇਗੀ ਤਾਂ ਤੇਰੇ ਮਨ ਦੀ ਜੋ ਵੀ ਕਾਮਨਾ ਹੋਵੇਗੀ ਉਹ ਪੂਰੀ ਹੋਵੇਗੀ। ਸੋ ਹੁਣ ਉਹ ਸਮਾਂ ਆ ਗਿਆ ਹੈ। ਕਿਰਪਾ ਕਰਕੇ ਮੇਰੇ ਮਨ ਦੀ ਭਾਵਨਾ ਪੂਰੀ ਕਰੋ। ਸਤਿਗੁਰੂ ਜੀ ਸੁਣ ਕੇ ਬਹੁਤ ਪ੍ਰਸੰਨ ਹੋਏ ਤੇ ਕਿਹਾ ਕਿ ਜੋ ਤੇਰੇ ਮਨ ਦੀ ਇੱਛਾ ਹੈ ਸੋ ਬਿਨਾਂ ਕਿਸੇ ਦੇਰ ਤੋਂ ਪ੍ਰਾਪਤ ਹੋਵਗੀ। ਇਸ ਲੋਕ ਦੇ ਸੁਖ, ਧਨ ਪਦਾਰਥ, ਪੁਤਰ ਆਦਿ ਪ੍ਰਾਪਤ ਹੋਣਗੇ। ਜੇਕਰ ਸੰਸਾਰਕ ਸੁਖ

ਨਾਸਵਾਨ ਜਾਣ ਕਰਕੇ ਪ੍ਰਲੋਕ ਦਾ ਸੁਖ ਤੇ ਜੰਮਣ-ਮਰਣ ਤੋਂ ਰਹਿਤ ਪਦਵੀ ਪ੍ਰਾਪਤ ਕਰਨੀ ਹੈ ਤਾਂ ਉਹ ਵੀ ਤੁਹਾਨੂੰ ਪ੍ਰਾਪਤ ਹੋਵੇਗੀ। ਸਤਿਗੁਰਾਂ ਨੇ ਕਿਹਾ ਲੋਕ ਜਾਂ ਪ੍ਰਲੋਕ ਦਾ ਇੱਕ ਸੁਖ ਤੁਸੀਂ ਲੈ ਸਕਦੇ ਹੋ। ਇਹ ਸੁਣ ਕਰਕੇ ਬ੍ਰਾਹਮਣ ਸੰਸੇ ਵਿੱਚ ਪੈ ਗਿਆ ਤੇ ਕੋਈ ਭੀ ਨਿਰਣਾ ਨਾ ਕਰ ਸਕਿਆ। ਜਦੋਂ ਚੁਪ ਕੀਤਿਆਂ ਇਕ ਘੜੀ ਦਾ ਸਮਾਂ ਬਤੀਤ ਹੋ ਗਿਆ ਤਾਂ ਸਤਿਗੁਰੂ ਜੀ ਨੇ ਉਸ ਵੱਲ ਵੇਖਣਾ ਕੀਤਾ ਤੇ ਇਹ ਬਚਨ ਆਖੇ। ਜੈਸਾ ਕਿ :

**'ਭੋ ਦਿਜਬਰ ! ਕਯੋਂ ਤੂਸ਼ਨਿ ਠਾਨੀ॥ ਜਾਚਨ ਕੀਜੈ ਚਾਹਿ ਮਹਾਂਨੀ॥**
**ਸੋ ਹਮ ਤੇ ਲਿਹੁ ਜੋ ਮਨ ਭਾਵਾ॥ ਸਾਚ ਕਰਹਿਂ ਬਚ ਹਮ ਜੁ ਅਲਾਵਾ॥੨੨॥**

[ਗੁਰ: ਪ੍ਰ: ਸੂ: ਗ੍ਰੰਥ ਰਾਸਿ ੧, ਅੰਸੂ ੫੦]

ਸਤਿਗੁਰੂ ਜੀ ਦੇ ਇਹ ਬਚਨ ਸੁਣ ਕੇ ਬ੍ਰਾਹਮਣ ਨੇ ਬੜੀ ਦੀਨਤਾ ਦੇ ਸਹਿਤ ਗੁਰ ਚਰਨਾਂ ਵਿੱਚ ਸੀਸ ਨਿਵਾ ਕੇ ਇਹ ਬਚਨ ਕਹੇ। ਜੈਸਾ ਕਿ :

**ਦਿਜਉ ਵਾਚ**
**'ਨਾਮ ਦੇਹਿਂ, ਧਨ ਦੇਹਿਂ ਨ ਜਨ ਕੋ, ਧਨ ਬਿਹੀਨ ਜਨ ਜਗ ਨ ਸੁਹਾਇ।**
**ਜੇ ਧਨ ਦੇਹਿਂ ਨਾਮ ਨਹਿਂ ਦੇਵੈਂ, ਨਾਮ ਬਿਨਾਂ ਜਨ ਜਮਪੁਰਿ ਜਾਇ।**
**ਤੁਮ ਪਹਿ ਕਹੀ ਨਹੀ ਬਨਿ ਆਵਹਿ ਜਯੋਂ ਭਾਵੈਂ ਤਯੋ ਬਨਤਿ ਬਨਾਇ॥**
**ਗੁਰ ਅਮਰਦਾਸ ਤੇਜੋ ਕੇ ਨੰਦਨ ਦੋਨਹੁ ਨਿਰਮਲ ਪੱਖ ਚਲਾਇ॥੨੪॥**

[ਗੁਰ ਪ੍ਰ: ਸੂ: ਗ੍ਰੰ: ਰਾਸਿ ੧, ਅੰਸੂ ੫੦]

ਬ੍ਰਾਹਮਣ ਦੇ ਇਹ ਬਚਨ ਸੁਣ ਕੇ ਸਤਿਗੁਰੂ ਜੀ ਨੇ ਪ੍ਰਸੰਨ ਹੋ ਕੇ ਬਚਨ ਕੀਤਾ ਕਿ ਤੁਹਾਨੂੰ ਦੋਨੋਂ ਹੀ ਲੋਕਾਂ ਦੇ ਸੁਖ ਪ੍ਰਾਪਤ ਹੋਣਗੇ। ਇਸ ਲੋਕ ਦੇ ਧਨ ਪਦਾਰਥ ਤੇ ਸਤਿਨਾਮ ਦਾ ਸਿਮਰਣ ਕਰਨ ਕਰਕੇ ਮੁਕਤੀ ਨੂੰ ਪ੍ਰਾਪਤ ਕਰੋਗੇ। ਇਸ ਪ੍ਰਕਾਰ ਜੋ ਲੋਕ ਪ੍ਰਲੋਕ ਵਿੱਚ ਕਦੇ ਵਿਛੜਦਾ ਨਹੀਂ ਉਸ ਨੂੰ ਆਪਣੇ ਅੰਗ-ਸੰਗ ਜਾਨਣਾ ਕਰੀਏ।

## *ਬਿਨਸਿ ਜਾਇ ਜੋ ਨਿਮਖ ਮਹਿ; ਸੋ ਅਲਪ ਸੁਖੁ ਭਨੀਐ ॥ਰਹਾਉ॥*

ਜੋ ਵੀ ਪਦਾਰਥ ਨਿਮਖ=ਛਿਨ ਵਿੱਚ ਨਾਸ ਹੋਣ ਵਾਲੇ ਹਨ ਉਨ੍ਹਾਂ ਪਦਾਰਥਾਂ ਤੋਂ ਪ੍ਰਾਪਤ ਹੋਣ ਵਾਲਾ ਸੁੱਖ ਵੀ ਅਲਪ=ਤੁਛ ਮਾਤਰ ਭਨੀਐ=ਕਹੀਦਾ ਹੈ। ਸੰਸਾਰ ਤੇ ਤਮਾਮ ਜੀਵ ਸੁਖ ਦੇ ਵਾਸਤੇ ਦਿਨ ਰਾਤ ਦੌੜੇ ਫਿਰਦੇ ਹਨ, ਪਰ ਪ੍ਰਭੂ ਸਿਮਰਨ ਤੋਂ ਬਿਨਾਂ ਕਦੇ ਵੀ ਸਦੀਵੀ ਸੁਖ ਪ੍ਰਾਪਤ ਨਹੀਂ ਹੋ ਸਕਦਾ। ਸੰਸਾਰੀ ਪਦਾਰਥਾਂ ਦੇ ਜੋ ਵੀ ਸੁਖ ਹਨ ਇਹ ਇਕ ਸੁਖ ਦਾ ਭਰਮ ਹੈ। ਵਾਸਤਵ ਵਿੱਚ ਸਾਰੇ ਦੁਖ ਰੂਪ ਹੀ ਹਨ ਕਿਉਂਕਿ ਜੋ ਵੀ ਸੰਸਾਰੀ ਪਦਾਰਥ ਹਨ ਇਹ ਸਾਰੇ ਬਿਨਸਨਹਾਰ ਹਨ। ਬਿਨਸਨਹਾਰ ਪਦਾਰਥ ਤੋਂ ਕਦੇ ਵੀ ਅਬਿਨਾਸੀ ਸੁਖ ਪ੍ਰਾਪਤ ਨਹੀਂ ਹੋ ਸਕਦਾ। ਇਸ ਲਈ ਸੱਚਾ-ਸਦੀਵੀ ਸੁਖ ਨਾਮ ਦੇ ਜਪਣ ਨਾਲ ਹੀ ਪ੍ਰਾਪਤ ਹੁੰਦਾ ਹੈ। ਕਿਉਂਕਿ ਇਕ ਪ੍ਰਮਾਤਮਾ ਹੀ ਅਬਿਨਾਸੀ ਹੈ। ਅਬਿਨਾਸੀ ਪ੍ਰਭੂ ਦੇ ਨਾਮ-ਸਿਮਰਨ ਤੋਂ ਹੀ ਅਬਿਨਾਸੀ ਸੁਖ ਮਿਲਦਾ ਹੈ। ਜੈਸਾ ਕਿ :

**ਖੋਜਤ ਖੋਜਤ ਤਤੁ ਬੀਚਾਰਿਓ ਦਾਸ ਗੋਵਿੰਦ ਪਰਾਇਣ॥**
**ਅਬਿਨਾਸੀ ਖੇਮ ਚਾਹਹਿ ਜੇ ਨਾਨਕ ਸਦਾ ਸਿਮਰਿ ਨਾਰਾਇਣ॥** [ਟੋਡੀ ਮਹਲਾ ੫, ਅੰਗ ੭੧੪]

**ਡਿਠਾ ਸਭੁ ਸੰਸਾਰੁ ਸੁਖੁ ਨ ਨਾਮ ਬਿਨੁ॥ ਤਨੁ ਧਨੁ ਹੋਸੀ ਛਾਰੁ ਜਾਣੈ ਕੋਇ ਜਨੁ॥**

[ਗਉੜੀ ਕੀ ਵਾਰ ਮਃ ੫, ਅੰਗ ੩੨੨]

ਇਸ ਵਾਸਤੇ ਸੰਸਾਰ ਦੇ ਸੁਖਾਂ ਨੂੰ ਛਿਨ ਵਿੱਚ ਨਾਸ ਹੋਣ ਵਾਲਾ ਕਥਨ ਕੀਤਾ ਹੈ। ਜੈਸਾ ਕਿ :

**ਸਮ ਸੁਪਨੈ ਕੈ ਇਹੁ ਜਗੁ ਜਾਨੁ॥ ਬਿਨਸੈ ਛਿਨ ਮੈ ਸਾਚੀ ਮਾਨੁ॥੧॥**

[ਬਸੰਤੁ ਮਃ ੯, ਅੰਗ ੧੧੮੬]

## ਪ੍ਰਤਿਪਾਲੈ ਅਪਿਆਉ ਦੇਇ; ਕਛੁ ਊਨ ਨ ਹੋਈ -॥

ਜੋ ਸਾਰੇ ਜੀਵਾਂ ਦੀ ਅਪਿਆਉ=ਭੋਜਨ ਦੇ ਕੇ ਜੀਵਾਂ ਦੇ ਪ੍ਰਤਿ=ਤਾਈਂ ਪਾਲੈ=ਪਾਲਣਾ ਕਰਦਾ ਹੈ। ਉਸ ਪ੍ਰਭੂ ਦੇ ਪਾਸ ਕਿਸੇ ਵੀ ਪਦਾਰਥ ਦੀ ਊਨ=ਘਾਟ ਨਹੀਂ ਹੁੰਦੀ ਹੈ।

## ਸਾਸਿ ਸਾਸਿ ਸੰਮ੍ਹਾਲਤਾ; ਮੇਰਾ ਪ੍ਰਭੁ ਸੋਈ ॥੨॥

ਉਹ ਮੇਰਾ ਪ੍ਰਭੁ=ਮਾਲਕ ਹੀ ਸਾਰੇ ਜੀਵਾਂ ਦੀ ਸੁਆਸ-ਸੁਆਸ ਸੰਭਾਲ ਕਰਦਾ ਹੈ॥੨॥

## ਅਛਲ ਅਛੇਦ ਅਪਾਰ ਪ੍ਰਭ ਊਚਾ ਜਾ ਕਾ ਰੂਪੁ ॥

ਜਿਸ ਪ੍ਰਭ=ਮਾਲਕ ਦਾ ਰੂਪੁ=ਸਰੂਪ ਸਾਰਿਆਂ ਤੋਂ ਉਚਾ ਹੈ, ਉਹ ਪ੍ਰਭੂ ਅਛਲ=ਛਲਣ ਤੋਂ ਰਹਿਤ, ਅਛੇਦ=ਕੱਟਣ ਤੋਂ ਰਹਿਤ ਤੇ ਅਪਾਰ=ਪਾਰਾਵਾਰ ਤੋਂ ਰਹਿਤ ਹੈ। ਜੈਸਾ ਕਿ :

੧. **ਊਚੇ ਤੇ ਊਚਾ ਪ੍ਰਭ ਥਾਨੁ ॥ ਹਰਿਜਨ ਲਾਵਹਿ ਸਹਜਿ ਧਿਆਨੁ ॥** [ਪ੍ਰਭਾਤੀ ਮਃ ੫, ਅੰਗ ੧੩੪੯]

੨. **ਊਚੀ ਹੂੰ ਊਚਾ ਥਾਨੁ ਅਗਮ ਅਪਾਰੀਆ ॥** [ਵਾਰ ਗੂਜਰੀ ਮਃ ੫, ਅੰਗ ੫੨੦]

੩. **ਊਚ ਮਹਲ ਸੁਆਮੀ ਪ੍ਰਭ ਮੇਰੇ ॥ ਤੂ ਅਪਰੰਪਰ ਠਾਕੁਰ ਮੇਰੇ ॥੧॥ਰਹਾਉ॥** [ਬਿਲਾਵਲੁ ਮਃ ੫, ਅੰਗ ੮੦੫]

## ਜਪਿ ਜਪਿ ਕਰਹਿ ਅਨੰਦੁ ਜਨ; ਅਚਰਜ ਆਨੂਪੁ ॥੩॥

ਉਸ ਅਸਚਰਜ ਤੇ ਆਨੂਪੁ=ਉਪਮਾ ਤੋਂ ਰਹਿਤ ਪ੍ਰਭੂ ਦੇ ਨਾਮ ਨੂੰ ਮਨ-ਬਾਣੀ ਦੁਆਰਾ ਜਪ-ਜਪ ਕੇ ਜਨ=ਸੇਵਕ ਆਤਮਿਕ ਅਨੰਦ ਪ੍ਰਾਪਤ ਕਰਦੇ ਹਨ॥੩॥

## ਸਾ ਮਤਿ ਦੇਹੁ ਦਇਆਲ ਪ੍ਰਭ; ਜਿਤੁ ਤੁਮਹਿ ਅਰਾਧਾ ॥

ਹੇ (ਦਇ+ਆਲ) ਦਇ=ਦਇਆ ਦੇ ਆਲ=ਘਰ ਵਾਹਿਗੁਰੂ ! ਮੈਨੂੰ ਸਾ=ਉਹ ਮਤਿ=ਬੁੱਧੀ ਦੇਣਾ ਕਰੋ ਜਿਸ ਦੁਆਰਾ ਆਪ ਜੀ ਦੇ ਨਾਮ ਦਾ ਅਰਾਧਾ=ਸਿਮਰਣ ਕਰਦਾ ਰਹਾਂ। ਜੈਸਾ ਕਿ :

੧. **ਸਾ ਮਤਿ ਦੀਜੈ ਜਿਤੁ ਤੁਧੁ ਧਿਆਈ ॥**
**ਸਾਸ ਸਾਸ ਤੇਰੇ ਗੁਣ ਗਾਵਾ ਓਟ ਨਾਨਕ ਗੁਰ ਚਰਣਾ ਜੀਉ ॥** [ਮਾਝ ਮਃ ੫, ਅੰਗ ੧੦੦]

੨. **ਕਿਰਪਾ ਕੀਜੈ ਸਾ ਮਤਿ ਦੀਜੈ ਆਠ ਪਹਰ ਤੁਧੁ ਧਿਆਈ ॥** [ਸੂਹੀ ਛੰਤ ਮਃ ੫, ਅੰਗ ੭੭੯]

## ਨਾਨਕੁ ਮੰਗੈ ਦਾਨੁ ਪ੍ਰਭ; ਰੇਨ ਪਗ ਸਾਧਾ ॥੪॥੩॥੨੭॥

ਸਤਿਗੁਰੂ ਜੀ ਫੁਰਮਾਨ ਕਰਦੇ ਹਨ ਕਿ ਹੇ ਪ੍ਰਭ=ਮਾਲਕ ! ਮੈਂ ਆਪ ਜੀ ਪਾਸੋਂ ਸਾਧਾ=ਪੂਰਨ ਗੁਰਸਿੱਖਾਂ ਅਥਵਾ ਸੰਤਾਂ ਦੇ ਪਗ=ਚਰਨਾਂ ਦੀ ਧੂੜੀ ਦੀ ਦਾਨੁ=ਬਖਸ਼ਿਸ਼ ਮੰਗਦਾ ਹਾਂ। ਜੈਸਾ ਕਿ :

੧. **ਸੇਵਉ ਸਾਧ ਸੰਤ ਚਰਨੇਰੈ ॥ ਬਾਂਛਉ ਧੂਰਿ ਪਵਿਤ੍ਰ ਕਰੇਰੈ ॥**
**ਅਠਸਠਿ ਮਜਨੁ ਮੈਲੁ ਕਟੇਰੈ ॥** [ਕਾਨੜਾ ਮਃ ੫, ਅੰਗ ੧੩੦੪]

੨. **ਪਾਰਬ੍ਰਹਮ ਮੋਹਿ ਕਿਰਪਾ ਕੀਜੈ ॥ ਧੂਰਿ ਸੰਤਨ ਕੀ ਨਾਨਕ ਦੀਜੈ ॥** [ਗਉੜੀ ਮਃ ੫, ਅੰਗ ੧੮੧]

੩. **ਕਹੁ ਨਾਨਕ ਪ੍ਰਭ ਲੋਚਾ ਪੂਰਿ ॥ ਸੰਤ ਜਨਾ ਕੀ ਬਾਛਉ ਧੂਰਿ ॥** [ਤਿਲੰਗ ਮਃ ੫, ਅੰਗ ੭੨੪]

ਵਾਹਿਗੁਰੂ ਜੀ ਕਾ ਖ਼ਾਲਸਾ॥ ਵਾਹਿਗੁਰੂ ਜੀ ਕੀ ਫ਼ਤਹ॥

ਮੁਖਵਾਕ ਨੰਬਰ ੯੯ [ਆਦਿ ਅੰਗ ੬੭੮]

***ਧਨਾਸਰੀ ਮਹਲਾ ੫ ॥ ਜਿਨਿ ਤੁਮ ਭੇਜੇ ਤਿਨਹਿ ਬੁਲਾਏ ਸੁਖ ਸਹਜ ਸੇਤੀ ਘਰਿ ਆਉ ॥ ਅਨਦ ਮੰਗਲ ਗੁਨ ਗਾਉ ਸਹਜ ਧੁਨਿ ਨਿਹਚਲ ਰਾਜੁ ਕਮਾਉ ॥੧॥ ਤੁਮ ਘਰਿ ਆਵਹੁ ਮੇਰੇ ਮੀਤ ॥ ਤੁਮਰੇ ਦੋਖੀ ਹਰਿ ਆਪਿ ਨਿਵਾਰੇ ਅਪਦਾ ਭਈ ਬਿਤੀਤ ॥ਰਹਾਉ॥ ਪ੍ਰਗਟ ਕੀਨੇ ਪ੍ਰਭ ਕਰਨੇਹਾਰੇ ਨਾਸਨ ਭਾਜਨ ਥਾਕੇ ॥ ਘਰਿ ਮੰਗਲ ਵਾਜਹਿ ਨਿਤ ਵਾਜੇ ਅਪੁਨੈ ਖਸਮਿ ਨਿਵਾਜੇ ॥੨॥ ਅਸਥਿਰ ਰਹਹੁ ਡੋਲਹੁ ਮਤ ਕਬਹੂ ਗੁਰ ਕੈ ਬਚਨਿ ਅਧਾਰਿ ॥ ਜੈ ਜੈ ਕਾਰੁ ਸਗਲ ਭੂ ਮੰਡਲ ਮੁਖ ਊਜਲ ਦਰਬਾਰ ॥੩॥ ਜਿਨ ਕੇ ਜੀਅ ਤਿਨੈ ਹੀ ਫੇਰੇ ਆਪੇ ਭਇਆ ਸਹਾਈ ॥ ਅਚਰਜੁ ਕੀਆ ਕਰਨੈਹਾਰੈ ਨਾਨਕ ਸਚੁ ਵਡਿਆਈ ॥੪॥੪॥੨੮॥***

## ਧਨਾਸਰੀ ਮਹਲਾ ੫ ॥

ਇਹ ਪਾਵਨ ਸ਼ਬਦ ਸ੍ਰੀ ਗੁਰੂ ਅਰਜਨ ਦੇਵ ਜੀ ਦਾ ਧਨਾਸਰੀ ਰਾਗਣੀ ਦੇ ਅੰਦਰ ਉਚਾਰਣ ਕੀਤਾ ਹੋਇਆ ਹੈ, ਜੋ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਾਵਨ ਅੰਗ ੬੭੮ ਉੱਪਰ ਸੁਸ਼ੋਭਿਤ ਹੈ।

**ਉਥਾਨਕਾ**—ਜਿਸ ਵੇਲੇ ਪ੍ਰਿਥੀਚੰਦ ਈਰਖਾ ਵੱਸ ਹੋ ਕੇ ਗੁਰੂ ਸਾਹਿਬ ਜੀ ਦਾ ਵਿਰੋਧ ਕਰਦਾ ਹੋਇਆ ਗੁਰਤਾ ਗੱਦੀ ਲੈਣ ਲਈ ਅਨੇਕਾਂ ਕੋਝੀਆਂ ਚਾਲਾਂ ਚੱਲਦਾ ਸੀ ਉਹ ਗੁਰੂ ਸਾਹਿਬ ਜੀ ਨਾਲ ਅੰਦਰ ਤੋਂ ਇਤਨਾ ਵੈਰ ਕਰਨ ਲੱਗਾ ਕਿ ਗੁਰੂ ਜੀ ਨੂੰ ਜੀਵਤ ਨਹੀਂ ਦੇਖਣਾ ਚਾਹੁੰਦਾ ਸੀ। ਸਤਿਗੁਰਾਂ ਨੂੰ ਮਰਵਾਉਣ ਲਈ ਪ੍ਰਿਥੀਚੰਦ ਇੱਕ ਵਾਰ ਸੁਲਹੀ ਖ਼ਾਂ ਨੂੰ ਚੜ੍ਹਾ ਕੇ ਲਿਆਇਆ। ਸਤਿਗੁਰਾਂ ਨੇ ਉਸ ਦੇ ਆਉਣ ਤੋਂ ਪਹਿਲਾਂ ਹੀ ਜੋ ਬਾਬਾ ਬੁੱਢਾ ਜੀ ਨੇ ਸੁਤੇ ਸਿਧ ਹੀ ਬਚਨ ਕਹੇ ਸੀ ਕਿ "ਗੁਰੂ ਕਿਆਂ ਨੂੰ ਕੀ ਭਾਜੜ ਪੈ ਗਈ ਹੈ।" ਇਹ ਆਪਣੇ ਗੁਰਸਿੱਖ ਦੇ ਕਹੇ ਹੋਏ ਬਚਨਾਂ ਨੂੰ ਪੂਰਾ ਕਰਨ ਵਾਸਤੇ ਤਾਂ ਕਿ ਸੰਗਤਾਂ ਵਿੱਚ ਇਹੋ ਜਿਹੀ ਕਰਣੀ ਕਮਾਈ ਵਾਲੇ ਗੁਰਸਿੱਖਾਂ ਦਾ ਸਤਿਕਾਰ ਕਾਇਮ ਰਹੇ, ਇਸ ਲਈ ਸ੍ਰੀ ਅੰਮ੍ਰਿਤਸਰ ਸਾਹਿਬ ਤੋਂ ਚੱਲ ਕੇ ਤਿੰਨ ਕੋਹ ਦੇ ਫ਼ਾਸਲੇ ਉੱਤੇ ਵਡਾਲੀ ਨਗਰ ਡੇਰਾ ਕੀਤਾ। ਉੱਥੇ ਹੀ ਸ੍ਰੀ ਹਰਿਗੋਬਿੰਦ ਜੀ ਦਾ ਅਵਤਾਰ ਹੋਇਆ। ਉੱਥੇ ਸਤਿਗੁਰੂ ਜੀ ਆਪ ਇੱਕ ਸਾਲ ਤਕ ਰਹੇ ਅਤੇ ਬਾਕੀ ਸਾਰਾ ਪਰਿਵਾਰ ਤਿੰਨ ਸਾਲ ਉੱਥੇ ਰਿਹਾ।

ਫੇਰ ਸਤਿਗੁਰੂ ਜੀ ਨੇ ਹੁਕਮ ਦੇ ਕੇ ਸੱਦਾ ਭੇਜਿਆ ਕਿ ਸਾਰਾ ਪਰਿਵਾਰ ਸ੍ਰੀ ਅੰਮ੍ਰਿਤਸਰ ਸਾਹਿਬ ਵਾਪਸ ਆ ਜਾਵੇ। ਜਦੋਂ ਸਾਰਾ ਪਰਿਵਾਰ ਵਾਪਸ ਆ ਗਿਆ ਤਦੋਂ ਸਤਿਗੁਰਾਂ ਨੇ ਆਪਣੇ ਸਪੁੱਤਰ ਸ੍ਰੀ ਹਰਿਗੋਬਿੰਦ ਸਾਹਿਬ ਜੀ ਪ੍ਰਤੀ ਇਹ ਸ਼ਬਦ ਉਚਾਰਣ ਕੀਤਾ।

ਜਿਸ ਸ਼ਬਦ ਦਾ ਬਾਹਯ ਭਾਵ ਉਪਰੋਕਤ ਉਥਾਨਕਾ ਨਾਲ ਸਮਝਣਾ ਅਤੇ ਦੂਜਾ ਭਾਵ ਜਗਿਆਸੂ ਪ੍ਰਤੀ ਹੈ। ਗੁਰਬਾਣੀ ਦੇ ਅੰਤ੍ਰੀਵ ਭਾਵ ਦਾ ਸਿਧਾਂਤ ਜਗਿਆਸੂ ਪ੍ਰਤੀ ਸਿੱਖਿਆ ਭਰਪੂਰ ਹੋਇਆ ਕਰਦਾ ਹੈ। ਅਗਿਆਨਤਾ ਦਾ ਹਨੇਰਾ ਦੂਰ ਕਰ ਕੇ ਗਿਆਨ ਦੇ ਚਾਨਣੇ ਵਿੱਚ ਲਿਆਉਣ ਲਈ, ਬੈਰਾਗ ਪੈਦਾ ਕਰ ਕੇ ਨਾਮ ਸਿਮਰਨ ਦੇ ਵਿੱਚ ਜੋੜਨ ਲਈ ਇਸ ਸ਼ਬਦ ਦਾ ਅੰਤ੍ਰੀਵ ਭਾਵ ਕਥਨ ਕੀਤਾ ਹੈ ਜੋ ਦੂਸਰੇ ਅਰਥ ਵਿੱਚ ਕਥਨ ਹੈ।

## ਜਿਨਿ ਤੁਮ ਭੇਜੇ ਤਿਨਹਿ ਬੁਲਾਏ; ਸੁਖ ਸਹਜ ਸੇਤੀ ਘਰਿ ਆਉ ॥

ਹੇ ਸਾਹਿਬਜ਼ਾਦੇ ਹਰਿਗੋਬਿੰਦ! ਜਿਨਿ=ਜਿਸ ਵਾਹਿਗੁਰੂ ਨੇ ਤੁਮ=ਤੁਹਾਨੂੰ ਭੇਜਿਆ ਸੀ, ਤਿਨਹਿ=ਉਸੇ ਵਾਹਿਗੁਰੂ ਨੇ ਸਾਨ **ਵਾ**: ਤੁਹਾਨੂੰ ਸ੍ਰੀ ਅੰਮ੍ਰਿਤਸਰ ਸਾਹਿਬ ਬੁਲਾਏ=ਬੁਲਾਇਆ ਹੈ। ਹੁਣ ਤੁਸੀਂ ਸਹਜ=ਸ਼ਾਂਤੀ ਪੂਰਬਕ ਸੁਖ ਦੇ ਸੇਤੀ=ਸਹਿਤ ਸ੍ਰੀ ਅੰਮ੍ਰਿਤਸਰ ਸਾਹਿਬ ਰੂਪੀ ਘਰ ਵਿੱਚ ਆਉ=ਆਉਣਾ ਕਰੋ।

## ਅਨਦ ਮੰਗਲ ਗੁਨ ਗਾਉ ਸਹਜ ਧੁਨਿ, ਨਿਹਚਲ ਰਾਜੁ ਕਮਾਉ ॥੧॥

ਅਨੰਦ ਮੰਗਲ ਸਰੂਪ ਪਰਮੇਸ਼ਰ ਦੇ ਗੁਣਾਂ ਨੂੰ ਸਹਜ=ਸ਼ਾਂਤੀ ਪੂਰਬਕ ਧੁਨਿ=ਧੁਨੀ ਦੇ ਨਾਲ ਗਾਉ=ਗਾਇਨ ਕਰੋ ਅਤੇ ਸ੍ਰੀ ਅਕਾਲ ਤਖ਼ਤ ਰਚ ਕੇ ਗੁਰਸਿੱਖਾਂ ਦੇ ਉੱਪਰ ਨਿਹਚਲ=ਅਚੱਲ ਰਾਜ ਕਮਾਉ=ਕਮਾਉਣਾ ਕਰੋ ਵਾ ਗੁਰਿਆਈ ਦੇ ਤਖ਼ਤ ਉੱਪਰ ਸੁਸ਼ੋਭਿਤ ਹੋ ਕੇ ਅਚੱਲ ਰਾਜ ਨੂੰ ਕਮਾਉਣਾ ਕਰੋ ॥੧॥

## ਤੁਮ ਘਰਿ ਆਵਹੁ; ਮੇਰੇ ਮੀਤ ॥

ਚੇਤਨ ਦੀ ਅੰਸ ਹੋਣ ਕਰਕੇ ਹੇ ਮੇਰੇ ਮੀਤ=ਮਿੱਤਰ (ਸ੍ਰੀ ਹਰਿਗੋਬਿੰਦ) ਤੁਮ=ਤੁਸੀਂ ਹੁਣ ਆਪਣੇ ਸ੍ਰੀ ਅੰਮ੍ਰਿਤਸਰ ਰੂਪੀ ਘਰ ਵਿੱਚ ਆਵਹੁ=ਆ ਜਾਵੋ।

## ਤੁਮਰੇ ਦੋਖੀ ਹਰਿ ਆਪਿ ਨਿਵਾਰੇ; ਅਪਦਾ ਭਈ ਬਿਤੀਤ ॥ਰਹਾਉ॥

ਸਾਡੇ ਨਾਲ ਦੋਖੀ=ਦੋਸ਼ ਕਰਨ ਵਾਲੇ ਵਾ ਤੁਹਾਡੇ ਦੋਖੀ=ਵੈਰੀ (ਸੁਲਹੀ ਖ਼ਾਂ) ਵਰਗੇ ਆਦਿਕਾਂ ਹਰਿ=ਪਰਮੇਸ਼ਰ ਨੇ ਆਪ ਹੀ ਨਿਵਾਰੇ=ਨਵਿਰਤ ਕਰ ਦਿੱਤੇ ਹਨ ਅਤੇ ਜੋ ਪ੍ਰਿਥੀਏ ਦੀ ਈਰਖਾ ਰੂਪੀ ਅਪਦਾ=ਬਿਪਤਾ ਸੀ, ਉਹ ਵੀ ਬਿਤੀਤ=ਸਮਾਪਤ ਹੋ ਗਈ ਹੈ ॥ਰਹਾਉ॥

## ਪ੍ਰਗਟ ਕੀਨੇ ਪ੍ਰਭ ਕਰਨੇਹਾਰੇ; ਨਾਸਨ ਭਾਜਨ ਥਾਕੇ ॥

ਕਰਨੇਹਾਰੇ=ਰਚਨਹਾਰ ਪ੍ਰਭ=ਪਰਮੇਸ਼ਰ ਨੇ ਸਾਹਿਬਜ਼ਾਦੇ ਹਰਿਗੋਬਿੰਦ ! ਆਪ ਜੀ ਨੂੰ ਪ੍ਰਗਟ=ਜ਼ਾਹਰ ਕੀਨੇ=ਕਰ ਦਿੱਤਾ ਹੈ **ਵਾ:** ਤੁਹਾਡਾ ਪ੍ਰਤਾਪ ਪ੍ਰਗਟ ਕਰ ਦਿੱਤਾ ਹੈ, ਹੁਣ ਨਾਸਨ=ਨੱਸਣਾ ਭਾਜਨ=ਭੱਜਣਾ ਥਾਕੇ=ਥੱਕ ਭਾਵ ਰਹਿ ਗਿਆ ਹੈ ਅਤੇ ਬਾਬਾ ਬੁੱਢਾ ਜੀ ਦੇ ਬਚਨਾਂ ਅਨੁਸਾਰ ਸ੍ਰੀ ਅੰਮ੍ਰਿਤਸਰ ਸਾਹਿਬ ਤੋਂ ਨੱਸਣਾ, ਜਾਣਾ ਹੋਇਆ ਸੀ ਹੁਣ ਦੁਬਾਰੇ ਕਦੇ ਭੱਜਣਾ, ਜਾਣਾ ਨਹੀਂ ਹੋਵੇਗਾ।

## ਘਰਿ ਮੰਗਲ ਵਾਜਹਿ ਨਿਤ ਵਾਜੇ; ਅਪੁਨੈ ਖਸਮਿ ਨਿਵਾਜੇ ॥੨॥

ਗੁਰੂ ਕੇ ਮਹਿਲ ਸ੍ਰੀ ਅੰਮ੍ਰਿਤਸਰ ਸਾਹਿਬ ਰੂਪੀ ਘਰ ਵਿੱਚ ਮੰਗਲ=ਮੰਗਲਾਚਾਰ ਤੇ ਨਿਤ=ਨਿਤਾਪ੍ਰਤੀ ਕੀਰਤਨ ਰੂਪ ਵਿੱਚ ਜੱਸ ਦੇ ਵਾਜੇ ਵਾਜਹਿ=ਵੱਜ ਰਹੇ ਹਨ, ਕਿਉਂਕਿ ਅਪੁਨੇ=ਆਪ ਦੇ ਖਸਮਿ=ਮਾਲਕ ਨੇ ਤੁਹਾਨੂੰ ਨਿਵਾਜੇ=ਨਿਵਾਜਿਆ, ਵਡਿਆਇਆ ਭਾਵ ਪਾਲਿਆ ਹੈ ॥੨॥

## ਅਸਥਿਰ ਰਹਹੁ ਡੋਲਹੁ ਮਤ ਕਬਹੂ; ਗੁਰ ਕੈ ਬਚਨਿ ਅਧਾਰਿ ॥

ਗੁਰ=ਸਤਿਗੁਰਾਂ ਕੈ=ਦੇ ਬਚਨਿ=ਉਪਦੇਸ਼ ਦਾ ਅਧਾਰਿ=ਆਸਰਾ ਲੈ ਕੇ ਆਪਣੇ ਅਨੰਦ ਸਰੂਪ ਵਿੱਚ ਅਸਥਿਰ=ਅਚੱਲ ਰਹਹੁ=ਰਹਿਣਾ ਕਰੋ ਅਤੇ ਕਬਹੂ=ਕਿਤੇ, ਕਦੇ ਵੀ ਮਤ=ਮਤਾਂ ਡੋਲਹੁ=ਡੋਲਣਾ ਕਰਨਾ।

## ਜੈ ਜੈ ਕਾਰੁ ਸਗਲ ਭੂ ਮੰਡਲ; ਮੁਖ ਊਜਲ ਦਰਬਾਰ ॥੩॥

ਸਗਲ=ਸਾਰੀ ਭੂ=ਪ੍ਰਿਥਵੀ ਦੇ ਮੰਡਲ=ਗੋਲਾਕਾਰ ਘੇਰੇ ਵਿੱਚ ਤੁਹਾਡਾ ਜੈ ਜੈ ਕਾਰ ਹੋਵੇਗਾ ਅਤੇ ਦਰਬਾਰ=ਸ੍ਰੀ ਹਰਿਮੰਦਰ ਸਾਹਿਬ ਵਾ ਰਾਜ ਦਰਬਾਰ ਵਿੱਚ ਵੀ ਤੁਹਾਡਾ ਮੁਖ=ਮੁੱਖੜਾ ਉਜਾਲੇ ਵਾਲਾ ਹੋਵੇਗਾ ॥੩॥

## ਜਿਨ ਕੇ ਜੀਅ ਤਿਨੈ ਹੀ ਫੇਰੇ; ਆਪੇ ਭਇਆ ਸਹਾਈ ॥

ਜਿਨ=ਜਿਸ ਵਾਹਿਗੁਰੂ ਕੇ=ਦੇ ਸਭ ਜੀਅ=ਜੀਵ ਪੈਦਾ ਕੀਤੇ ਹੋਏ ਹਨ, ਉਸੇ ਨੇ ਆਪ ਹੀ ਵੱਖੋ-ਵੱਖ ਕਾਰਾਂ

ਵਿਹਾਰਾਂ ਵਿੱਚ ਫੇਰੇ=ਫੇਰਨਾ ਕੀਤੇ ਹਨ **ਵਾ:** ਉਸ ਨੇ ਆਪ ਹੀ ਜੀਵਾਂ ਨੂੰ ਨਿੰਦਿਆ ਵਾਲੇ ਸੁਭਾਅ ਤੋਂ ਫੇਰੇ=ਮੋੜ ਕੇ ਸ਼ਰਧਾਲੂ ਬਣਾ ਦਿੱਤਾ ਹੈ, ਵਾ ਜਿਸ ਵਾਹਿਗੁਰੂ ਦੇ (ਪ੍ਰਿਥੀਏ, ਸੁਲਹੀ ਖ਼ਾਂ ਵਰਗੇ ਆਦਿਕ) ਜੀਵ ਪੈਦਾ ਕੀਤੇ ਹੋਏ ਸਨ ਉਸ ਨੇ ਆਪ ਹੀ ਉਨ੍ਹਾਂ ਨੂੰ ਸਾਡੇ 'ਤੇ ਵਾ ਤੁਹਾਡੇ 'ਤੇ ਚੜ੍ਹਾਈ ਕਰਨ ਤੋਂ ਫੇਰੇ=ਮੋੜ ਦਿੱਤਾ ਭਾਵ ਆਪ ਹੀ ਉਨ੍ਹਾਂ ਨੂੰ ਨਾਸ਼ ਕਰ ਦਿੱਤਾ ਹੈ, ਇਉਂ ਉਹ ਪਰਮੇਸ਼ਰ ਆਪ ਹੀ ਸਾਡਾ ਸਹਾਈ=ਸਹਾਇਕ ਭਇਆ=ਹੋਇਆ ਹੈ।

## *ਅਚਰਜੁ ਕੀਆ ਕਰਨੈਹਾਰੈ; ਨਾਨਕ ਸਚੁ ਵਡਿਆਈ ॥੪॥੪॥੨੮॥*

ਕਰਨੈਹਾਰੈ=ਸਭ ਕੁਝ ਕਰਨ ਦੇ ਸਮਰੱਥ ਪਰਮੇਸ਼ਰ ਨੇ ਦੋਖੀ ਸੁਲਹੀ ਖ਼ਾਂ ਆਦਿਕ ਦੇ ਮਾਰਨ ਵਾਲਾ ਬੜਾ ਅਚਰਜੁ=ਅਸਚਰਜ ਕੌਤਕ ਕੀਆ=ਕੀਤਾ ਹੈ। ਸਤਿਗੁਰੂ ਜੀ ਕਥਨ ਕਰਦੇ ਹਨ ਕਿ ਇਸ ਕਰਕੇ ਉਸ ਪਰਮੇਸ਼ਰ ਦੀ ਸੱਚੀ ਵਡਿਆਈ=ਸ਼ੋਭਾ ਹੈ ॥੪॥੪॥੨੮॥

**ਦੂਸਰਾ ਅੰਤ੍ਰੀਵ ਅਰਥ (ਜਗਿਆਸੂ ਪ੍ਰਤੀ)**

***ਜਿਨਿ ਤੁਮ ਭੇਜੇ ਤਿਨਹਿ ਬੁਲਾਏ ਸੁਖ ਸਹਜ ਸੇਤੀ ਘਰਿ ਆਉ ॥***

ਹੇ ਪਿਆਰੇ ਗੁਰਸਿੱਖੋ ! ਜਿਨਿ=ਜਿਸ ਵਾਹਿਗੁਰੂ ਨੇ ਤੁਮ=ਤੁਹਾਨੂੰ ਸੰਸਾਰ ਵਿੱਚ ਮਨੁੱਖ ਜਨਮ ਦੇ ਕੇ ਸਤਿਗੁਰਾਂ ਤੋਂ ਉਪਦੇਸ਼ ਲੈਣ ਵਾਸਤੇ ਭੇਜੇ=ਭੇਜਿਆ ਸੀ, ਤਿਨਹਿ=ਉਹੋ ਹੀ ਗੁਰਾਂ ਦੁਆਰਾ ਹੁਣ ਤੁਹਾਨੂੰ ਸਤਿਸੰਗਤਿ ਵਿੱਚ ਬੁਲਾਏ=ਬੁਲਾ ਰਿਹਾ ਹੈ, ਜੋ ਸੁਖ=ਅਨੰਦ ਰੂਪੀ ਘਰ ਹੈ, ਜਿਸ ਕਰਕੇ ਜੰਮਣ ਮਰਣ ਦਾ ਫੇਰਾ ਚੁੱਕਿਆ ਜਾਵੇ। ਜੈਸਾ ਕਿ :

**ਨਿਜ ਘਰਿ ਮਹਲੁ ਪਾਵਹੁ ਸੁਖ ਸਹਜੇ ਬਹੁਰਿ ਨ ਹੋਇਗੋ ਫੇਰਾ ॥੩॥** [ਅੰਗ ੧੩]

***ਅਨਦ ਮੰਗਲ ਗੁਨ ਗਾਉ ਸਹਜ ਧੁਨਿ; ਨਿਹਚਲ ਰਾਜੁ ਕਮਾਉ ॥੧॥***

ਜਿਸ ਅਨੰਦਦਾਇਕ ਪਰਮੇਸ਼ਰ ਦੇ ਮੰਗਲਾਚਾਰ ਗਾਉਣ ਕਰਕੇ ਅਨੰਦ ਪ੍ਰਾਪਤ ਹੁੰਦਾ ਹੈ **ਵਾ:** ਜੋ ਅਨੰਦ ਮੰਗਲ ਸਰੂਪ ਪਰਮੇਸ਼ਰ ਹੈ, ਉਸ ਦੇ ਗੁਣਾਂ ਨੂੰ ਸਹਜ=ਸ਼ਾਂਤੀ ਵਾਲੀ ਧੁਨਿ=ਧੁਨੀ ਦੇ ਨਾਲ ਗਾਉ=ਗਾਉਣਾ ਕਰੋ ਅਤੇ ਨਿਹਚਲ=ਅਚੱਲ ਸਰੂਪ ਦਾ ਅਪ੍ਰੋਖ ਗਿਆਨ ਰੂਪੀ ਰਾਜੁ=ਪ੍ਰਕਾਸ਼ ਦੁਆਰਾ ਭੇਦ ਪਾ ਕੇ ਉਸ ਦੇ ਅਨੰਦ ਨੂੰ ਕਮਾਉ=ਕਮਾਉਣਾ ਕਰੋ **ਵਾ:** ਨਿਹਚਲ=ਸਦਾ ਕਾਇਮ ਰਹਿਣ ਵਾਲੇ ਰਾਜੁ=ਪ੍ਰਕਾਸ਼ ਸਰੂਪ ਪਰਮੇਸ਼ਰ ਦੇ ਨਾਮ ਦੀ ਕਮਾਉ=ਕਮਾਈ ਕਰ ਕੇ ਜੀਵਨ ਮੁਕਤੀ ਦਾ ਅਨੰਦ ਮਾਨਣਾ ਕਰੋ।

ਇਸ ਆਤਮਿਕ ਰਾਜ ਦਾ ਕਥਨ ਕਬੀਰ ਜੀ ਇਸ ਪ੍ਰਕਾਰ ਕਰਦੇ ਹਨ, ਜੈਸਾ ਕਿ :

**ਦਾਸੁ ਕਮੀਰੁ ਚੜਿਓ ਗੜ੍ ਊਪਰਿ ਰਾਜੁ ਲੀਓ ਅਬਿਨਾਸੀ ॥੬॥੯॥੧੭॥**

[ਭੈਰਉ ਕਬੀਰ ਜੀ, ਅੰਗ ੧੧੬੨]

***ਤੁਮ ਘਰਿ ਆਵਹੁ ਮੇਰੇ ਮੀਤ ॥***

ਹੇ ਮੇਰੇ ਮੀਤ=ਸੱਜਣੋ, ਅਧਿਕਾਰੀ ਜਨੋਂ ! ਤੁਮ=ਤੁਸੀਂ ਸਤਿਸੰਗਤ ਰੂਪੀ ਵਾ ਤੁਰੀਆ ਪਦ ਰੂਪੀ **ਵਾ:** ਸਤ ਸਰੂਪ ਰੂਪੀ ਘਰ ਵਿੱਚ ਆਵਹੁ=ਆਉਣਾ ਕਰੋ। ਜੈਸਾ ਕਿ :

੧. **ਲੈ ਲਾਹਾ ਗੁਰਮੁਖਿ ਘਰਿ ਆਵਹੁ ॥੬॥** [ਆਸਾ ਮ: ੫, ਅੰਗ ੪੩੦]

੨. **ਸਬਦੁ ਚੀਨਿ੍ ਸਹਜ ਘਰਿ ਆਵਹੁ ॥** [ਬਿਲਾਵਲੁ ਮ: ੩, ਅੰਗ ੮੩੨]

***ਤੁਮਰੇ ਦੋਖੀ ਹਰਿ ਆਪਿ ਨਿਵਾਰੇ; ਅਪਦਾ ਭਈ ਬਿਤੀਤ ॥ਰਹਾਉ॥***

ਤੁਮਰੇ=ਤੁਹਾਡੇ ਸ਼ਬਦ, ਸਪਰਸ਼, ਰੂਪ, ਰਸ, ਗੰਧ **ਵਾ:** ਕਾਮ, ਕ੍ਰੋਧ ਆਦਿਕ ਦੋਖੀ=ਵੈਰੀ ਹਰਿ=ਪਰਮੇਸ਼ਰ ਨੇ ਆਪ ਹੀ ਨਿਵਾਰੇ=ਮੇਟ ਦਿੱਤੇ ਹਨ ਅਤੇ ਤੁਹਾਡੀ ਜੰਮਣ ਮਰਣ ਦੀ ਅਪਦਾ=ਬਿਪਤਾ ਵੀ ਬਤੀਤ ਭਈ=ਹੋ ਗਈ ਹੈ। ਇਹ ਸਭ ਕੁਝ ਗੁਰੂ ਦੀ ਕਿਰਪਾ ਦੁਆਰਾ ਹੋਇਆ। ਜੈਸਾ ਕਿ :

**੧. ਕਾਮ ਕ੍ਰੋਧ ਅਰੁ ਲੋਭ ਮੋਹ ਬਿਨਸਿ ਜਾਇ ਅਹੰਮੇਵ ॥**
**ਨਾਨਕ ਪ੍ਰਭ ਸਰਣਾਗਤੀ ਕਰਿ ਪ੍ਰਸਾਦੁ ਗੁਰਦੇਵ ॥੧॥** [ਗਉੜੀ ਸੁਖਮਨੀ ਮਃ ੫, ਅੰਗ ੨੬੯]

**੨. ਕਾਮਿ ਕਰੋਧਿ ਨ ਮੋਹੀਐ ਬਿਨਸੈ ਲੋਭੁ ਸੁਆਨੁ ॥** [ਬਾਰਹਮਾਹਾ, ਅੰਗ ੧੩੬]

***ਪ੍ਰਗਟ ਕੀਨੇ ਪ੍ਰਭ ਕਰਨੇਹਾਰੇ; ਨਾਸਨ ਭਾਜਨ ਥਾਕੇ ॥***

ਕਰਨਹਾਰ ਪ੍ਰਭ=ਵਾਹਿਗੁਰੂ ਨੇ ਤੁਹਾਨੂੰ ਆਪ ਪਰਮੇਸ਼ਰ ਰੂਪ ਕਰਕੇ ਪ੍ਰਗਟ ਕਰ ਦਿੱਤਾ ਹੈ ਅਤੇ ਜੋ ਤੁਹਾਡਾ ਸਰੀਰਾਂ ਵਿੱਚ ਪੈ ਕੇ ਨਾਸਨ=ਨਾਸ਼ ਹੋਣਾ ਸੀ ਤੇ ਵਾਸ਼ਨਾ ਕਰਕੇ ਜੂਨਾਂ ਵਿੱਚ ਭਾਜਨ=ਭੱਜ ਭੱਜ, ਦੌੜ ਦੌੜ ਕੇ ਜਾਣਾ ਸੀ, ਇਹ ਹੁਣ ਥਾਕੇ=ਥੱਕ ਭਾਵ ਨਵਿਰਤ ਹੋ ਚੁੱਕਾ ਹੈ। ਜੈਸਾ ਕਿ :

**੧. ਆਵਣ ਜਾਣਾ ਰਹਿ ਗਇਆ ਆਪਿ ਹੋਆ ਮਿਹਰਵਾਨੁ ॥** [ਸਿਰੀਰਾਗੁ ਮਃ ੫, ਅੰਗ ੪੬]

**੨. ਆਵਣ ਜਾਣ ਰਹੇ ਜਨਮੁ ਨ ਤਹਾ ਮਰਿ ॥** [ਅੰਗ ੫੨੪]

**੩. ਆਵਣੁ ਜਾਣਾ ਠਾਕਿ ਰਹਾਏ ਸਚੈ ਨਾਮਿ ਸਮਾਵਣਿਆ ॥੭॥** [ਮਾਝ ਮਃ ੧, ਅੰਗ ੧੦੯]

***ਘਰਿ ਮੰਗਲ ਵਾਜਹਿ ਨਿਤ ਵਾਜੇ; ਅਪੁਨੈ ਖਸਮਿ ਨਿਵਾਜੇ ॥੨॥***

ਹੁਣ ਤੁਹਾਡੇ ਸਰੂਪ ਰੂਪੀ ਘਰ ਵਿੱਚ ਮੰਗਲ=ਅਨੰਦ ਹੀ ਅਨੰਦ ਹੈ ਤੇ ਨਿਤ=ਨਿਤਾਪ੍ਰਤੀ ਸਤਿਨਾਮੁ ਰੂਪੀ ਸੁੰਦਰ ਵਾਜੇ ਵਾਜਹਿ=ਵੱਜਦੇ ਹਨ **ਵਾ:** ਜੋ ਬਿਰਤੀ ਦਾ ਅਖੰਡਾਕਾਰ ਹੋਣਾ ਹੈ, ਇਹ ਵਾਜੇ ਵੱਜਦੇ ਹਨ ਕਿਉਂਕਿ ਆਪਣੇ ਮਾਲਕ ਨੇ ਤੁਹਾਨੂੰ ਨਿਵਾਜੇ=ਵਡਿਆਇਆ ਹੈ ਵਾ ਪਾਲਣਾ ਕੀਤਾ ਹੈ ॥੨॥ ਜੈਸਾ ਕਿ :

**੧. ਅਨਹਦ ਧੁਨੀ ਦਰਿ ਵਜਦੇ ਦਰਿ ਸਚੈ ਸੋਭਾ ਪਾਇ ॥੩॥** [ਸਿਰੀਰਾਗੁ ਮਃ ੪, ਅੰਗ ੪੨]

**੨. ਅਨਹਦ ਧੁਨਿ ਵਾਜਹਿ ਨਿਤ ਵਾਜੇ ਗਾਈ ਸਤਿਗੁਰ ਬਾਣੀ ॥** [ਆਸਾ ਮਃ ੪, ਅੰਗ ੪੪੨]

***ਅਸਥਿਰ ਰਹਹੁ ਡੋਲਹੁ ਮਤ ਕਬਹੂ; ਗੁਰ ਕੈ ਬਚਨਿ ਅਧਾਰਿ ॥***

ਗੁਰ=ਸਤਿਗੁਰਾਂ ਕੈ=ਦੇ ਬਚਨਿ=ਉਪਦੇਸ਼ ਦਾ ਅਧਾਰਿ=ਆਸਰਾ ਲੈ ਕੇ ਆਪਣੇ ਸਰੂਪ ਵਿੱਚ ਅਸਥਿਰ= ਇਸਥਿਤ ਹੋ ਕੇ ਰਹਹੁ=ਰਹਿਣਾ ਕਰੋ, ਕਦੇ ਵੀ ਦੁਨੀਆਂ ਦੇ ਪਦਾਰਥਾਂ ਨੂੰ ਸੱਚ ਮੰਨ ਕੇ ਮਤ=ਮਤਾਂ ਡੋਲਹੁ=ਡੋਲਣਾ ਕਰੋ ਭਾਵ ਡਗਮਗਾਉਣਾ ਨਾ ਕਰੋ। ਜੈਸਾ ਕਿ :

**੧. ਡਗਮਗ ਛਾਡਿ ਰੇ ਮਨ ਬਉਰਾ ॥** [ਗਉੜੀ ਕਬੀਰ ਜੀ, ਅੰਗ ੩੩੮]

**੨. ਕਬੀਰ ਡਗਮਗ ਕਿਆ ਕਰਹਿ ਕਹਾ ਡੁਲਾਵਹਿ ਜੀਉ ॥**
**ਸਰਬ ਸੂਖ ਕੋ ਨਾਇਕੋ ਰਾਮ ਨਾਮ ਰਸੁ ਪੀਉ ॥੩॥** [ਸਲੋਕ ਕਬੀਰ ਜੀ, ਅੰਗ ੧੩੬੪]

***ਜੈ ਜੈ ਕਾਰੁ ਸਗਲ ਭੂ ਮੰਡਲ: ਮੁਖ ਊਜਲ ਦਰਬਾਰ ॥੩॥***

ਤੁਹਾਡਾ ਸਾਰੀ ਭੂ=ਪ੍ਰਿਥਵੀ ਦੇ ਮੰਡਲ=ਗੋਲਾਕਾਰ ਘੇਰੇ ਵਿੱਚ ਜੈ ਜੈ ਕਾਰ ਹੋਵੇਗਾ ਅਤੇ ਸੱਚਖੰਡ ਰੂਪੀ ਦਰਬਾਰ ਵਿੱਚ ਵੀ ਮੁਖ=ਮੁਖੜਾ ਊਜਲ=ਉੱਜਲ ਹੋਵੇਗਾ ॥੩॥ ਜੈਸਾ ਕਿ :

**੧. ਜੈ ਜੈ ਕਾਰੁ ਹੋਤੁ ਜਗ ਭੀਤਰਿ ਸਬਦੁ ਗੁਰੂ ਰਸੁ ਚਾਖੈ ॥੧॥** [ਸੋਰਠਿ ਮਃ ੫, ਅੰਗ ੬੩੦]

**੨. ਜੈ ਜੈ ਕਾਰੁ ਜਾਸੁ ਜਗ ਅੰਦਰਿ ਮੰਦਰਿ ਭਾਗੁ ਜੁਗਤਿ ਸਿਵ ਰਹਤਾ॥**

[ਸਵਈਏ ਮਹਲੇ ਪੰਜਵੇ ਕੇ, ਅੰਗ ੧੪੦੭]

***ਜਿਨ ਕੇ ਜੀਅ ਤਿਨੈ ਹੀ ਫੇਰੇ; ਆਪੇ ਭਇਆ ਸਹਾਈ॥***

ਜਿਨਿ=ਜਿਸ ਵਾਹਿਗੁਰੂ ਕੇ=ਦੇ ਸਭ ਜੀਅ=ਜੀਵ ਪੈਦਾ ਕੀਤੇ ਹੋਏ ਹਨ, ਤਿਨੈ=ਉਸੇ ਨੇ ਆਪ ਹੀ ਤੁਹਾਡੇ (ਜੀਵਾਂ ਦੇ) ਸੁਭਾਅ ਫੇਰੇ=ਉਲਟਾ ਕੇ ਸਾਰਿਆਂ ਦੇ ਚਰਨਾਂ ਦੀ ਧੂੜ ਬਣਾ ਦਿੱਤੇ ਵਾ ਸੰਸਾਰ ਦੇ ਵਿਸ਼ਿਆਂ ਵੱਲੋਂ ਫੇਰੇ=ਮੋੜ ਦਿੱਤੇ ਅਤੇ ਆਪ ਹੀ ਵਾਹਿਗੁਰੂ ਤੁਹਾਡਾ (ਆਪਣੇ ਸੇਵਕਾਂ ਦਾ) ਸਹਾਈ=ਸਹਾਇਕ ਭਇਆ=ਹੋਇਆ ਹੈ।

***ਅਚਰਜੁ ਕੀਆ ਕਰਨੈਹਾਰੈ; ਨਾਨਕ ਸਚੁ ਵਡਿਆਈ॥੪॥੪॥੨੮॥***

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਕਰਨਹਾਰ ਪਰਮੇਸ਼ਰ ਨੇ ਬੜਾ ਅਚਰਜੁ=ਵਿਸਮਾਦਤਾ ਵਾਲਾ ਕੌਤਕ ਕੀਤਾ ਹੈ ਕਿ ਆਪਣੇ ਪਿਆਰੇ ਸੰਤ ਜਨਾਂ ਨੂੰ ਲੋਕ ਪ੍ਰਲੋਕ ਦੀ ਸੱਚੀ ਵਡਿਆਈ=ਸ਼ੋਭਾ ਬਖ਼ਸ਼ੀ ਹੈ, ਜਿਸ ਕਰਕੇ ਜਗਿਆਸੂ ਵੀ ਲੋਕ ਪ੍ਰਲੋਕ ਵਿੱਚ ਸੁਖੀ ਹੋਇਆ ਹੈ।

ਪਰਮੇਸ਼ਰ ਆਪ ਵਿਸਮਾਦ ਰੂਪ ਹੈ ਅਤੇ ਉਸ ਦੇ ਕਰਤਬ ਕਰਨ ਯੋਗ ਕੰਮ ਵੀ ਅਸਚਰਜ ਹਨ ਜਿਵੇਂ ਕਿ ਦਸ ਹਿੱਸੇ ਪਾਣੀ ਵਿੱਚ ਇੱਕ ਹਿੱਸੇ ਧਰਤੀ ਨੂੰ ਟਿਕਾ ਕੇ ਰੱਖਿਆ ਹੋਇਆ ਹੈ ਤੇ ਧਰਤੀ ਪਾਣੀ ਵਿੱਚ ਡੁੱਬਦੀ ਨਹੀਂ ਹੈ, ਇਉਂ ਵਿਰੋਧੀ ਤੱਤਾਂ ਨੂੰ ਇੱਕ ਥਾਂ ਇਕੱਠੇ ਕਰਕੇ ਆਪਣੀ ਵਿਸਮਾਦਤਾਈ ਪ੍ਰਗਟ ਕੀਤੀ ਹੈ।

ਉਂਵ ਜੇਕਰ ਪਾਣੀ ਨੂੰ ਅੱਗ 'ਤੇ ਪਾ ਦੇਈਏ ਜਾਂ ਤਾਂ ਅੱਗ ਬੁੱਝ ਜਾਵੇਗੀ ਜਾਂ ਪਾਣੀ ਸੜ ਜਾਵੇਗਾ, ਦੋਹਾਂ ਵਿੱਚੋਂ ਇੱਕ ਹੀ ਰਹੇਗਾ। ਇਸ ਦੇ ਵਿੱਚ ਇਹ ਵੀ ਭੇਦ ਹੈ ਕਿ ਜੇਕਰ ਅੱਗ ਬਹੁਤੀ ਹੋਵੇਗੀ ਤੇ ਪਾਣੀ ਥੋੜ੍ਹਾ ਹੋਵੇਗਾ ਤਾਂ ਪਾਣੀ ਭਸਮ ਹੋ ਜਾਂਦਾ ਹੈ ਜੇ ਪਾਣੀ ਬਹੁਤਾ ਹੋਵੇ ਤੇ ਅੱਗ ਥੋੜ੍ਹੀ ਹੋਵੇ ਤਾਂ ਅੱਗ ਖ਼ਤਮ ਹੋ ਜਾਂਦੀ ਹੈ। ਪਰ ਪਰਮਾਤਮਾ ਨੇ ਦੋਨਾਂ ਨੂੰ ਆਪਣੀ ਅਸਚਰਜਤਾਈ ਨਾਲ ਇਕੱਠੇ ਰੱਖ ਕੇ ਵੀ ਇੱਕ ਦੂਜੇ ਦਾ ਨਾਸ ਨਹੀਂ ਹੋਣ ਦਿੱਤਾ। ਬਲਕਿ ਵੱਖਰੇ ਵੱਖਰੇ ਦੋਨਾਂ ਦੇ ਕਰਤਬ ਹਨ ਪਰ ਇੱਕ ਹੀ ਦੇਹ ਵਿੱਚ ਸਮਾਨ ਰੂਪ ਹੋ ਕੇ ਬੈਠੇ ਹਨ।

ਫੇਰ ਜਿਵੇਂ ਬੱਕਰੀ ਤੇ ਸ਼ੇਰ ਇਕੱਠੇ ਨਹੀਂ ਰਹਿ ਸਕਦੇ, ਸ਼ੇਰ ਬੱਕਰੀ ਨੂੰ ਭਖਸ਼ਣ ਕਰ ਜਾਂਦਾ ਹੈ, ਪਰ ਬਹੁਤ ਸਾਰੇ ਥਾਵਾਂ 'ਤੇ ਰੱਬ ਅਤੇ ਰੱਬ ਦੇ ਪਿਆਰਿਆਂ ਦੇ ਹੁਕਮ ਵਿੱਚ ਸ਼ੇਰ ਬੱਕਰੀਆਂ ਦੀ ਰਾਖੀ ਕਰਦਾ ਵੇਖਿਆ ਗਿਆ ਹੈ। ਇਤਿਹਾਸ ਦੇ ਪੰਨਿਆਂ 'ਤੇ ਅਨੇਕਾਂ ਸਾਖੀਆਂ ਹਨ, ਜਿਵੇਂ ਬੁੱਢਣ ਸ਼ਾਹ ਦੀਆਂ ਬੱਕਰੀਆਂ ਨੂੰ ਸ਼ੇਰ ਚਾਰਿਆ ਕਰਦਾ ਸੀ ਤੇ ਸ਼ੇਰ ਹੀ ਉਨ੍ਹਾਂ ਦੀ ਰੱਖਿਆ ਕਰਦਾ ਸੀ।

ਇਹ ਕਰਤਾਰ ਦੀ ਅਸਚਰਜ ਖੇਡ ਹੈ।

ਵਾਹਿਗੁਰੂ ਜੀ ਕਾ ਖ਼ਾਲਸਾ॥ ਵਾਹਿਗੁਰੂ ਜੀ ਕੀ ਫ਼ਤਹ॥

ਮੁਖਵਾਕ ਨੰਬਰ ੧੦੦ [ਆਦਿ ਅੰਗ ੬੭੯]

***ਧਨਾਸਰੀ ਮਹਲਾ ੫ ॥ ਜਾ ਕਉ ਹਰਿ ਰੰਗੁ ਲਾਗੋ ਇਸੁ ਜੁਗ ਮਹਿ ਸੋ ਕਹੀਅਤ ਹੈ ਸੂਰਾ ॥ ਆਤਮ ਜਿਣੈ ਸਗਲ ਵਸਿ ਤਾ ਕੈ ਜਾ ਕਾ ਸਤਿਗੁਰੁ ਪੂਰਾ ॥੧॥ ਠਾਕੁਰੁ ਗਾਈਐ ਆਤਮ ਰੰਗਿ ॥ ਸਰਣੀ ਪਾਵਨ ਨਾਮ ਧਿਆਵਨ ਸਹਜਿ ਸਮਾਵਨ ਸੰਗਿ ॥੧॥ਰਹਾਉ॥ ਜਨ ਕੇ ਚਰਨ ਵਸਹਿ ਮੇਰੈ ਹੀਅਰੈ ਸੰਗਿ ਪੁਨੀਤਾ ਦੇਹੀ ॥ ਜਨ ਕੀ ਧੂਰਿ ਦੇਹੁ ਕਿਰਪਾ ਨਿਧਿ ਨਾਨਕ ਕੈ ਸੁਖੁ ਏਹੀ ॥੨॥੪॥੩੫॥***

## *ਧਨਾਸਰੀ ਮਹਲਾ ੫ ॥*

ਇਹ ਮੁਖਵਾਕ ਗੁਰੂ ਅਰਜਨ ਦੇਵ ਜੀ ਦਾ ਉਚਾਰਨ ਕੀਤਾ ਹੋਇਆ ਧਨਾਸਰੀ ਰਾਗਣੀ ਵਿੱਚ ਅੰਕਿਤ ਹੈ। ਸਾਹਿਬ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਨੂੰ ਸਿੱਖਾਂ ਨੇ ਬੇਨਤੀ ਕੀਤੀ ਕਿ ਮਹਾਰਾਜ ਜੀ! ਸੰਸਾਰ ਵਿੱਚ ਸੂਰਮਿਆਂ ਦੀ ਗੱਲ ਪੁਰਾਤਨ ਸਮੇਂ ਤੋਂ ਚਲੀ ਆ ਰਹੀ ਹੈ, ਆਪੋ ਆਪਣੀ ਕਲਪਣਾ ਦੇ ਅਨੁਸਾਰ ਸੂਰਮੇ ਬਾਰੇ ਲੋਕੀ ਕਥਨ ਕਰਦੇ ਹਨ। ਕੁਝ ਗ੍ਰੰਥਾਂ ਵਿੱਚ ਜੋਧੇ, ਮਹਾਂਬਲੀ ਤੇ ਸੂਰਮੇ ਕਥਨ ਕੀਤਾ ਹੋਇਆ ਵਿਚਾਰ ਪ੍ਰਾਪਤ ਹੁੰਦਾ ਹੈ। ਆਪ ਕਿਰਪਾ ਕਰਕੇ ਸੂਰਮੇ ਬਾਰੇ ਸਮਝਾਉ ਕਿ ਸੂਰਮਾ ਕਿਸਨੂੰ ਕਹੀਦਾ ਹੈ ਤਾਂ ਸਤਿਗੁਰੂ ਜੀ ਨੇ ਕਿਹਾ ਕਿ ਸੂਰਮਾ ਦੋ ਪ੍ਰਕਾਰ ਦਾ ਹੁੰਦਾ ਹੈ। ਇਕ ਅੰਤਰੀਵ ਤੇ ਇਕ ਬਾਹਜ਼ ਭਾਵ ਇਕ ਮਾਨਸਿਕ ਤੇ ਇਕ ਜਿਸਮਾਨੀ। ਸਤਿਗੁਰੂ ਜੀ ਫੁਰਮਾਨ ਕਰਦੇ ਹਨ ਕਿ ਸੂਰਮਾ ਅਸਲੀ ਉਹ ਹੈ:—

## *ਜਾ ਕਉ ਹਰਿ ਰੰਗੁ ਲਾਗੋ ਇਸੁ ਜੁਗ ਮਹਿ; ਸੋ ਕਹੀਅਤ ਹੈ ਸੂਰਾ ॥*

ਜਾ=ਜਿਸ ਜਗਿਆਸੂ ਕਉ=ਨੂੰ ਇਸ ਜੁਗ=ਕਲਜੁਗ ਦੇ ਸਮੇਂ ਵਿੱਚ ਹਰਿ=ਵਾਹਿਗੁਰੂ ਦੇ ਨਾਮ ਦਾ ਰੰਗੁ=ਪ੍ਰੇਮ ਲਗਿਆ ਹੈ ਉਹ ਸੂਰਾ=ਸੂਰਬੀਰ ਕਹੀਅਤ=ਕਿਹਾ ਜਾਂਦਾ ਹੈ।

ਸਤਿਗੁਰੂ ਜੀ ਨੇ ਇਥੇ ਕੇਵਲ ਸੂਰਮੇ ਦੀ ਗੱਲ ਕੀਤੀ ਹੈ ਪਰ ਗੁਰਬਾਣੀ ਵਿੱਚ ਸੂਰਬੀਰ ਪੁਰਸ਼ਾਂ ਦੇ ਤਿੰਨ ਦਰਜੇ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਜਪੁਜੀ ਸਾਹਿਬ ਦੀ ੩੭ਵੀਂ ਪਉੜੀ ਵਿੱਚ ਕਥਨ ਕਰਦੇ ਹਨ। ਜੈਸਾ ਕਿ:

**ਤਿਥੈ ਜੋਧ ਮਹਾਬਲ ਸੂਰ** [ਜਪੁ ਜੀ ਸਾਹਿਬ, ਅੰਗ ੮]

ਜੋਧਾ ਉਸਨੂੰ ਕਿਹਾ ਜਾਂਦਾ ਹੈ ਜੋ ਇਕ ਦੁਸ਼ਮਣ ਨਾਲ ਲੜਕੇ ਉਸ ਤੇ ਫਤੇ ਪਾ ਲਵੇ। ਮਹਾਂਬਲੀ ਉਸਨੂੰ ਕਿਹਾ ਜਾਂਦਾ ਹੈ ਜੋ ਦਸ ਹਜ਼ਾਰ ਦੁਸ਼ਮਣ ਨਾਲ ਲੜੇ ਤੇ ਹਾਰੇ ਨਾ ਜੂਝਦਾ ਹੋਇਆ ਉਹਨਾਂ 'ਤੇ ਫਤੇ ਪ੍ਰਾਪਤ ਕਰ ਲਵੇ। ਸੂਰਮਾ ਉਸਨੂੰ ਕਿਹਾ ਜਾਂਦਾ ਹੈ ਜੋ ਅਣ-ਗਿਣਤ ਦੁਸ਼ਮਣਾਂ ਨਾਲ ਲੜਦਾ ਹੋਇਆ ਉਹਨਾਂ ਤੇ ਫਤੇ ਪ੍ਰਾਪਤ ਕਰ ਲਵੇ। ਇਨ੍ਹਾਂ ਨੂੰ ਦੂਜੇ ਸ਼ਬਦਾਂ ਵਿੱਚ ਜੋਧੇ ਨੂੰ ਰਥੀ, ਮਹਾਂਬਲੀ ਨੂੰ ਮਹਾਂਰਥੀ, ਸੂਰਮੇ ਨੂੰ ਅਤਰਥੀ ਕਿਹਾ ਜਾਂਦਾ ਹੈ। ਅੰਤਰੀਵ ਜੋਧੇ ਉਹ ਹਨ ਜੋ ਆਪਣੇ ਸਰੀਰ ਨੂੰ ਕੁਸੰਗਤ ਵਲੋਂ ਰੋਕ ਕੇ ਰਖਦੇ ਹਨ। ਮਹਾਂਬਲੀ ਉਹ ਹਨ ਜੋ ਆਪਣੇ ਦਸੇ ਇੰਦ੍ਰਿਆਂ ਨੂੰ ਵਸ ਵਿੱਚ ਰਖਦੇ ਹਨ। ਸੂਰਮੇ ਉਹ ਹਨ ਜੋ ਆਪਣੇ ਮਨ ਦੇ ਅਨੇਕਾਂ ਫੁਰਨਿਆਂ ਤੇ ਕਾਬੂ ਪਾ ਕੇ ਨਾਮ ਰੰਗ ਵਿੱਚ ਰੱਤੇ ਰਹਿੰਦੇ ਹਨ। ਜੈਸਾ ਕਿ:

**ਫਾਹੇ ਕਾਟੇ ਮਿਟੇ ਗਵਨ ਫਤਿਹ ਭਈ ਮਨਿ ਜੀਤ ॥** [ਗਉੜੀ ਮਃ ੫, ਅੰਗ ੨੫੮]

**ਅਥਵਾ** ਜੋਧੇ ਭਾਵ ਸ੍ਰਵਣ ਕਰਨ ਵਾਲੇ, ਮਹਾਂਬਲੀ ਭਾਵ ਮੰਨਣ ਕਰਨ ਵਾਲੇ ਤੇ ਸੂਰਮੇ ਭਾਵ ਨਿਧਿਆਸਣ ਕਮਾਈ ਕਰਨ ਵਾਲੇ। ਜਿਨ੍ਹਾਂ ਦਾ ਹਮੇਸ਼ਾਂ ਹੀ ਧਿਆਨ ਜੁੜਿਆ ਰਹਿੰਦਾ ਹੈ।

**ਅਥਵਾ** ਮਾਇਆ ਦੇ ਤਿੰਨ ਗੁਣ ਰਜ ਗੁਣ-ਸਤ ਗੁਣ ਤੇ ਤਮ ਗੁਣ ਹਨ-ਤਮੋ ਗੁਣ ਨੂੰ ਵਸ ਕਰਨ ਵਾਲਾ

ਜੋਧਾ, ਰਜੋ ਗੁਣ ਨੂੰ ਵਸ ਕਰਨ ਵਾਲਾ ਮਹਾਂਬਲੀ ਤੇ ਸੂਰਮਾ ਸਤੋ ਗੁਣ ਨੂੰ ਪਾ ਕੇ ਹੰਗਤਾ ਨਹੀਂ ਕਰਦਾ ਭਾਵ ਸਤੋ ਗੁਣ ਤੇ ਫਤਹਿ ਪਾ ਕੇ ਆਪਣੇ ਸਰੂਪ ਦੀ ਸਖਿਆਤਤਾ ਕੀਤੀ ਹੈ ਵਾ-ਤੂੰ ਪਦ ਦੇ ਲਖ ਅਰਥ ਨੂੰ ਜਾਨਣ ਵਾਲਾ ਜੋਧਾ ਅਤੇ ਤਤ ਪਦ ਦੇ ਲਖ ਅਰਥ ਨੂੰ ਜਾਨਣ ਵਾਲਾ ਮਹਾਂਬਲੀ, ਤਤ ਤੂੰ ਪਦ ਦਾ ਸ਼ੋਧਨ ਕਰਨ ਵਾਲਾ ਅਤੇ ਤਤ ਤੂੰ ਤੇ ਤੂੰ ਤਤ ਅਸਪਦ ਵਿੱਚ ਇਸਥਿਤ ਹੋਣ ਵਾਲਾ ਸੂਰਮਾ ਹੈ। ਤੀਸਰੇ ਪਾਤਸ਼ਾਹ ਸੂਰਮੇ ਦੀ ਪਰਿਭਾਸ਼ਾ ਕਰਦੇ ਹੋਏ ਕਥਨ ਕਰਦੇ ਹਨ। ਕਿ ਉਹ ਸ੍ਰੇਸ਼ਟ ਸੂਰਮਾ ਹੈ ਜਿਸ ਨੇ ਸਭ ਤੋਂ ਵੱਡੇ ਦੁਸ਼ਮਣ ਦੁਸ਼ਟ ਹੰਕਾਰ ਨੂੰ ਮਾਰਨਾ ਕੀਤਾ ਹੈ। ਜੈਸਾ ਕਿ :

**੧. ਨਾਨਕ ਸੋ ਸੂਰਾ ਵਰੀਆਮੁ ਜਿਨਿ ਵਿਚਹੁ ਦੁਸਟੁ ਅਹੰਕਰਣੁ ਮਾਰਿਆ ॥**

[ਵਾਰ ਸਿਰੀਰਾਗੁ ਮਃ ੩, ਅੰਗ ੮੬]

ਅਗੇ ਸੂਰਮੇ ਦੀ ਹੋਰ ਵਿਆਖਿਆ ਕਰਦੇ ਹਨ :—

**੨. ਸੋ ਸੂਰਾ ਕੁਲਵੰਤੁ ਸੋਇ ਜਿਨਿ ਭਜਿਆ ਭਗਵੰਤੁ ॥** [ਗਉੜੀ ਮਃ ੫, ਅੰਗ ੩੦੦]

ਗੁਰੂ ਅਰਜਨ ਸਾਹਿਬ ਜੀ ਇਕ ਜਗ੍ਹਾ ਹੋਰ ਫੁਰਮਾਨ ਕਰਦੇ ਹਨ ਕਿ ਨਾਮ ਰੰਗ ਵਾਲਾ ਸੂਰਮਾ ਉਹੀ ਹੋ ਸਕਦਾ ਹੈ ਜਿਸ ਦੇ ਮੱਥੇ ਦੇ ਭਾਗ ਚੰਗੇ ਹੋਣ ਤੇ ਸਾਰਿਆਂ ਵਿਚੋਂ ਪਰਧਾਨ ਵੀ ਉਹੀ ਹੈ। ਜੈਸਾ ਕਿ :

**ਸੋ ਸੂਰਾ ਪਰਧਾਨੁ ਸੋ ਮਸਤਕਿ ਜਿਸ ਦੈ ਭਾਗੁ ਜੀਉ ॥੫॥** [ਮਾਝ ਮਃ ੫, ਅੰਗ ੧੩੨]

ਸੋ ਇਉਂ ਗੁਰੂ ਘਰ ਵਿੱਚ ਦੋ ਕਿਸਮ ਦੇ ਸੂਰਮੇ ਹਨ। ਇਕ ਸੂਰਮਾ ਗੁਰੂ ਜੀ ਨੇ ਗੁਰੂ ਨਾਨਕ ਤੋਂ ਲੈ ਕੇ ਦੂਜੇ, ਤੀਜੇ, ਚੌਥੇ, ਪੰਜਵੇਂ ਸਤਵੇਂ, ਅਠਵੇਂ, ਤੇ ਨੌਵੇਂ ਜਾਮੇ ਵਿੱਚ ਨਾਮ ਰੰਗ ਵਾਲਾ ਸੂਰਮਾ ਪੈਦਾ ਕੀਤਾ। ਦੂਜਾ ਜਿਸਮਾਨੀ ਸੂਰਮਾ ਛੇਵੇਂ ਅਤੇ ਦਸਵੇਂ ਜਾਮੇ ਵਿੱਚ ਪੈਦਾ ਕੀਤਾ। ਚਮਕੌਰ ਦੀ ਕੱਚੀ ਗੜ੍ਹੀ ਵਿੱਚ ਦੁਸ਼ਮਣ ਦੇ ਦਸ ਲੱਖ ਦਲ ਨਾਲ ਚਾਲੀ ਸਿੰਘਾਂ ਵਿਚੋਂ ਅੱਠ ਸਿੰਘਾਂ ਦਾ ਜੱਥਾ ਭੇਜਕੇ ਆਪਣਾ ਜੈਸਾ ਕਿ ਸਵਾ ਲਾਖ ਸੇ ਏਕ ਲੜਾਊਂ ॥ ਤਬੈ ਗੋਬਿੰਦ ਸਿੰਘ ਨਾਮ ਕਹਾਊਂ ॥ ਦਾ ਬਚਨ ਪੂਰਾ ਕੀਤਾ। ਜਿਸਮਾਨੀ ਸੂਰਮਿਆਂ ਦੀ ਵਿਆਖਿਆ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਆਪਣੀ ਰਚਿਤ ਬਾਣੀ ਦਸਮ ਵਿੱਚ ਇਕ ਸੂਯੇ ਦੁਆਰਾ ਅੰਤਰੀਵ ਤੇ ਬਾਹਜ਼ ਭਾਵ ਪ੍ਰਗਟ ਕਰਦੇ ਹਨ। ਜੈਸਾ ਕਿ :

**ਧੰਨਿ ਜੀਓ ਤਿਹ ਕੋ ਜਗ ਮੈ, ਮੁਖ ਤੇ ਹਰਿ ਚਿਤ ਮੈ ਜੁਧੁ ਬਿਚਾਰੈ ॥**
**ਦੇਹ ਅਨਿਤ ਨ ਨਿਤ ਰਹੈ, ਜਸੁ ਨਾਵ ਚੜ੍ਹੈ ਭਵ ਸਾਗਰ ਤਾਰੈ ॥**
**ਧੀਰਜ ਧਾਮ ਬਨਾਇ ਇਹੈ ਤਨ, ਬੁਧਿ ਸੁ ਦੀਪਕ ਜਿਉ ਉਜੀਆਰੈ ॥**
**ਗਿਆਨਹਿ ਕੀ ਬਢਨੀ ਮਨਹੁ ਹਾਥ ਲੈ, ਕਾਤਰਤਾ ਕੁਤਵਾਰ ਬੁਹਾਰੈ ॥੨੪੯੨॥**

[ਸ੍ਰੀ ਦਸਮ ਗ੍ਰੰਥ, ਪੰਨਾ ੫੭੦]

ਇਕ ਹੋਰ ਸੱਵਯੇ ਦ੍ਵਾਰਾ ਜਿਸਮਾਨੀ ਸੂਰਮੇ ਦੀ ਗੱਲ ਕਰਦੇ ਹਨ। ਜੈਸਾ ਕਿ :

**ਦੇਹਿ ਸਿਵਾ ਬਰੁ ਮੋਹਿ ਇਹੈ, ਸੁਭ ਕਰਮਨ ਤੇ ਕਬਹੂੰ ਨ ਟਰੋ ॥**
**ਨ ਡਰੋ ਅਰਿ ਸੋ ਜਬ ਜਾਇ ਲਰੋ, ਨਿਸਚੈ ਕਰ ਅਪੁਨੀ ਜੀਤ ਕਰੋ ॥**
**ਅਰੁ ਸਿਖ ਹੌਂ ਅਪਨੇ ਹੀ ਮਨ ਕੌ, ਇਹ ਲਾਲਚ ਹਉ ਗੁਨ ਤਉ ਉਚਰੋ ॥**
**ਜਬ ਆਵ ਕੀ ਅਉਧ ਨਿਦਾਨ ਬਨੈ, ਅਤਿ ਹੀ ਰਨ ਮਹਿ ਤਬ ਜੂਝ ਮਰੋ ॥੨੩੧॥**

[ਸ੍ਰੀ ਦਸਮ ਗ੍ਰੰਥ, ਚੰਡੀ ਚਰਿਤ੍ਰ ਪੰਨਾ ੯੯]

ਸੋ ਇਸ ਪ੍ਰਕਾਰ ਗੁਰੂ ਕੇ ਸਿੱਖਾਂ ਵਿੱਚ ਦੋਨੋਂ ਕਿਸਮ ਦੇ ਪੂਰੇ ਸੂਰਮੇ ਹਨ ਅੰਤਰੀਵ ਵੀ ਅਤੇ ਬਾਹਜ਼ ਵੀ। ਭਗਤੀ ਰਸ ਵਾਲਾ ਅੰਤਰੀਵ ਸੂਰਮਾ ਤੇ ਬੀਰ ਰਸ ਵਾਲਾ ਬਾਹਜ਼ ਸੂਰਮਾ ਹੈ। ਇਸ ਤਰ੍ਹਾਂ ਸਤਿਗੁਰੂ ਜੀ ਇਥੇ ਉਸ

ਨੂੰ ਸੂਰਮਾ ਦੱਸ ਰਹੇ ਹਨ ਜਿਸ ਦੇ ਮਨ ਨੂੰ ਪ੍ਰਮੇਸ਼ਰ ਦੇ ਨਾਮ ਦਾ ਪ੍ਰੇਮ ਰੂਪ ਰੰਗ ਚੜ੍ਹਿਆ ਹੋਇਆ ਹੈ, ਕਿਉਂਕਿ ਸਾਡੇ ਮਨ ਨੂੰ ਅਨੇਕਾਂ ਤਰ੍ਹਾਂ ਦੇ ਅਣਗਿਣਤ ਵਿਸ਼ੇ ਵਿਕਾਰਾਂ ਰੂਪ ਰੰਗ ਚੜ੍ਹੇ ਹੋਏ ਹਨ। ਉਨ੍ਹਾਂ ਅਣਗਿਣਤ ਰੰਗਾਂ ਨੂੰ ਮਨ ਤੋਂ ਲਾਹੁਣ ਵਾਸਤੇ ਵਿਕਾਰਾਂ ਨਾਲ ਜੰਗ ਲੜਦੇ-ਲੜਦੇ ਉਨ੍ਹਾਂ ਰੰਗਾਂ ਨੂੰ ਲਾਹ ਕੇ ਮਨ ਨੂੰ ਨਾਮ ਦੇ ਰੰਗ ਵਿੱਚ ਰੰਗਣ ਵਾਲਾ ਹੀ ਕਲਜੁਗ ਵਿੱਚ ਅਸਲੀ ਸੂਰਮਾ ਹੈ। ਫਿਰ ਭਾਵੇਂ ਕੋਈ ਉਨ੍ਹਾਂ ਦੇ ਸਰੀਰ ਨੂੰ ਚੀਰ ਦੇਵੇ ਪਰ ਨਾਮ ਦਾ ਰੰਗ ਨਹੀਂ ਲਹਿੰਦਾ। ਅਜਿਹੇ ਗੁਰਸਿੱਖ ਸੂਰਮਿਆਂ ਦੇ ਵਿਚੋਂ ਭਾਈ ਮਤੀਦਾਸ ਦਾ ਨਾਮ ਬੜੇ ਆਦਰ ਨਾਲ ਲਿਆ ਜਾਂਦਾ ਹੈ। ਗੁਰੂ ਤੇਗ ਬਹਾਦਰ ਸਾਹਿਬ ਜੀ ਦੇ ਨਾਲ ਪੰਜ ਸਿੱਖਾਂ ਵਿਚੋਂ ਇਕ ਅਹਿਮ ਸਿੱਖ ਸਨ। ਸਤਿਗੁਰੂ ਜੀ ਦਾ 'ਸੀਤ ਪ੍ਰਸਾਦਿ' ਲੈਣ ਤੋਂ ਬੇਅੰਤ ਸ਼ਕਤੀਆਂ ਪ੍ਰਾਪਤ ਹੋ ਗਈਆਂ, ਸਤਿਗੁਰਾਂ ਨੂੰ ਬੇਨਤੀ ਕੀਤੀ ਕਿ ਦਿੱਲੀ ਤੇ ਲਾਹੌਰ ਨੂੰ ਟਕਰਾ ਕੇ ਨਸ਼ਟ ਕਰ ਦਿਆਂ ਜਾਂ ਔਰੰਗਜ਼ੇਬ ਨੂੰ ਪਰਿਵਾਰ ਸਮੇਤ ਮਾਰ ਦਿਆਂ ਤਾਂ ਸਤਿਗੁਰੂ ਜੀ ਕਹਿਣ ਲੱਗੇ ਹੇ ਮਤੀ ਦਾਸ ਤੂੰ ਅਜੇ ਬ੍ਰਹਮ ਗਿਆਨ ਵਿੱਚ ਕੱਚਾ ਹੈਂ। ਜੈਸਾ ਕਿ :

**ਸ਼ਕਤਿ ਧਰਹਿ ਉਰ ਜਰੀ ਨ ਜਾਇ॥ ਹਮਰੋ ਆਸ਼ੈ ਨਹੀਂ ਲਖਾਇ॥**
**ਬ੍ਰਹਮ ਗਯਾਨ ਮਹਿਂ ਅਬ ਲਗਿ ਕਾਚਾ॥ ਲਖਯੋ ਨ ਸਭਿ ਜਗ ਏਕੋ ਸਾਚਾ॥੨੬॥**

[ਗੁਰ ਪ੍ਰਤਾਪ ਰਾਸਿ ੧੨, ਅੰਸੂ ੫੪]

ਉਸ ਤੋਂ ਬਾਅਦ ਅਜਿਹਾ ਭਾਣਾ ਮੰਨਿਆ ਕਿ ਜਦੋਂ ਔਰੰਗਜ਼ੇਬ ਦੀ ਸੀ.ਆਈ.ਡੀ. ਨੇ ਰਾਤ ਦੀ ਰਿਪੋਰਟ ਬਾਦਸ਼ਾਹ ਨੂੰ ਦੇ ਦਿੱਤੀ ਤਾਂ ਬਾਦਸ਼ਾਹ ਨੇ ਕਾਜ਼ੀ ਨੂੰ ਬੁਲਾ ਕੇ ਜਿਉਂਦੇ ਚੀਰਨ ਦਾ ਫਤਵਾ ਦਿਵਾ ਦਿੱਤਾ ਪਰ ਕਰਾਮਾਤ ਨਹੀਂ ਦਿਖਾਈ। ਜਲਾਦਾਂ ਵਲੋਂ ਅੰਤ ਵੇਲੇ ਅੰਤਮ ਇੱਛਾ ਪੁਛਣ ਤੋਂ ਭਾਈ ਸਾਹਿਬ ਨੇ ਕਿਹਾ ਕਿ ਆਰਾ ਚੱਲਣ ਵੇਲੇ ਮੇਰਾ ਮੁਖ ਗੁਰੂ ਦੇ ਪਿੰਜਰੇ ਵੱਲ ਹੋਣਾ ਚਾਹੀਦਾ ਹੈ। ਗੁਰੂ ਅਰਜਨ ਦੇਵ ਜੀ ਦੇ ਅੰਮ੍ਰਿਤ ਬਚਨ ਅਨੁਸਾਰ ਪ੍ਰੇਮ ਰੰਗ ਵਿਚ ਰੰਗੇ ਹੋਇਆਂ ਦੀ ਇਹੀ ਨਿਸ਼ਾਨੀ ਹੈ, ਜੈਸਾ ਕਿ :

**ਰਤੇ ਸੇਈ ਜਿ ਮੁਖੁ ਨ ਮੋੜੰਨਿ੍ ਜਿਨ੍ਹੀ ਸਿਞਾਤਾ ਸਾਈ॥** [ਸਲੋਕ ਮਃ ੫, ਅੰਗ ੧੪੨੫]

ਜਦੋਂ ਜਲਾਦ ਭਾਈ ਸਾਹਿਬ ਨੂੰ ਫੱਟਿਆਂ ਵਿੱਚ ਜਕੜ ਕੇ ਆਰਿਆਂ ਨਾਲ ਚੀਰਨ ਲੱਗੇ ਤਾਂ ਭਾਈ ਸਾਹਿਬ ਨੇ ਜਪੁਜੀ ਸਾਹਿਬ ਦਾ ਪਾਠ ਸ਼ੁਰੂ ਕੀਤਾ। 'ਅਸੰਖ ਜਪ' ਵਾਲੀ ਪਉੜੀ ਤੇ ਭਾਈ ਸਾਹਿਬ ਪਹੁੰਚੇ ਤਾਂ ਜ਼ਾਲਮਾਂ ਨੇ ਸਰੀਰ ਦੇ ਦੋ ਫਾੜੇ ਕਰ ਦਿੱਤੇ, ਪਰ ਜਪੁਜੀ ਸਾਹਿਬ ਦੇ ਪਾਠ ਨੂੰ ਕੋਈ ਫ਼ਰਕ ਨਹੀਂ ਪਿਆ, ਉਸੇ ਤਰ੍ਹਾਂ ਇਕ ਰਸ ਆਵਾਜ਼ ਆਉਂਦੀ ਰਹੀ। ਜੈਸਾ ਕਿ :

**ਅਰਧੋ ਅਰਧ ਚਿਰਾਇ ਸੁ ਡਾਰਾ। ਪਰਯੋ ਪ੍ਰਿਥੀ ਪਰ ਹ੍ਵੈ ਦੋ ਫਾਰਾ॥**
**ਦੋਨਹੁੰ ਤਨ ਤੇ ਜਪੁਜੀ ਪਢੈ। ਹੇਰਤ ਸਭਿ ਕੇ ਅਚਰਜ ਬਢੈ॥੪੬॥**
**ਹੋਇ ਦੁਖੰਡ ਨ ਜੀਵਤਿ ਕੋਈ। ਇਹ ਤੋ ਪਠਤਿ ਜਿਯਤਿ ਜਿਮ ਹੋਈ॥**
**ਭੋਗ ਪਾਇ ਕਰਿ ਦੋਨਹੁੰ ਤਨ ਤੇ। ਗੁਰਪੁਰਿ ਪਹੁੰਚਯੋ ਪ੍ਰੇਮੀ ਮਨ ਤੇ॥੪੭॥**

[ਗੁਰ ਪ੍ਰਤਾਪ ਰਾਸਿ ੧੨, ਅੰਸੂ ੫੪]

ਸੋ ਇਸ ਪ੍ਰਕਾਰ ਦੇ ਸੂਰਮੇ ਭਾਈ ਮਤੀ ਦਾਸ ਜੀ ਨਿਕਲੇ ਜਿਨ੍ਹਾਂ ਦੇ ਸਰੀਰ ਨੂੰ ਚੀਰਨ ਨਾਲ ਵੀ ਇਹ ਰੰਗ ਉਤਰਿਆ ਨਹੀਂ। ਜੈਸਾ ਕਿ :

**ਕਾਇਆ ਕਾਪਰੁ ਚੀਰ ਬਹੁ ਫਾਰੇ ਹਰਿ ਰੰਗੁ ਨ ਲਹੈ ਸਭਾਗਾ॥੩॥**

[ਮਾਲੀ ਗਉੜਾ ਮਃ ੪, ਅੰਗ ੯੮੫]

## *ਆਤਮ ਜਿਣੈ ਸਗਲ ਵਸਿ ਤਾ ਕੈ; ਜਾ ਕਾ ਸਤਿਗੁਰੁ ਪੂਰਾ॥੧॥*

ਜਿਸ ਜਗਿਆਸੂ ਦਾ ਸਤਿਗੁਰੂ ਰਖਵਾਲਾ ਹੈ ਉਸਨੇ ਆਤਮ=ਮਨ ਨੂੰ ਜਿੱਤ ਲਿਆ ਹੈ ਮਨ ਨੂੰ ਜਿੱਤਣ ਦੇ ਨਾਲ ਸਾਰੇ ਇੰਦ੍ਰੇ ਉਸ ਦੇ ਵਸ ਵਿੱਚ ਆ ਗਏ ਹਨ॥੧॥ ਜੈਸਾ ਕਿ :

**੧. ਆਤਮੁ ਜੀਤਾ ਗੁਰਮਤੀ ਗੁਣ ਗਾਏ ਗੋਬਿੰਦ॥** [ਗਉੜੀ ਮ: ੫, ਅੰਗ ੨੯੯]

**੨. ਆਤਮੁ ਜਿਤਾ ਗੁਰਮਤੀ ਆਗੰਜਤ ਪਾਗਾ॥** [ਵਾਰ ਰਾਮਕਲੀ ਮ: ੫, ਅੰਗ ੯੬੫]

## *ਠਾਕੁਰੁ ਗਾਈਐ; ਆਤਮ ਰੰਗਿ॥*

ਆਤਮ=ਮਨ ਦੇ ਰੰਗਿ=ਪ੍ਰੇਮ ਕਰਕੇ ਠਾਕੁਰੁ=ਮਾਲਕ ਦੇ ਜਸ ਨੂੰ ਗਾਉਣਾ ਚਾਹੀਦਾ ਹੈ।

## *ਸਰਣੀ ਪਾਵਨ ਨਾਮ ਧਿਆਵਨ; ਸਹਜਿ ਸਮਾਵਨ ਸੰਗਿ॥੧॥ਰਹਾਉ॥*

ਜੋ ਸਤਿਗੁਰਾਂ ਦੀ ਸਰਣ ਵਿੱਚ ਪਾਵਨ=ਪੈ ਕੇ ਨਾਮ ਨੂੰ ਧਿਆਉਂਦੇ ਹਨ ਉਹ ਸਹਜਿ=ਗਿਆਨ ਦੇ ਸੰਗਿ=ਨਾਲ ਸਮਾਅ ਜਾਂਦੇ ਹਨ ਭਾਵ ਪ੍ਰਮੇਸ਼ਰ ਵਿੱਚ ਅਭੇਦ ਹੋ ਜਾਂਦੇ ਹਨ॥੧॥ਰਹਾਉ॥

## *ਜਨ ਕੇ ਚਰਨ ਵਸਹਿ ਮੇਰੈ ਹੀਅਰੈ; ਸੰਗਿ ਪੁਨੀਤਾ ਦੇਹੀ॥*

ਜਨ=ਸੰਤਾਂ ਜਨਾਂ ਦੇ ਚਰਨ ਮੇਰੇ ਹਿਰਦੇ ਵਿੱਚ ਵਸ ਜਾਣ ਭਾਵ ਸ਼ਾਂਤ ਆਤਮਾ ਗੁਰੂ ਰਾਮ ਦਾਸ ਜੀ ਦੇ ਚਰਨ ਮੇਰੇ ਹਿਰਦੇ ਵਿੱਚ ਵਸ ਜਾਣ। ਕਿਉਂਕਿ ਉਸ ਸ਼ਾਂਤ ਆਤਮਾ, ਸੰਤ ਸਰੂਪ ਸਤਿਗੁਰੂ ਜੀ ਦੀ ਸੰਗਤ ਕਰਕੇ ਦੇਹ ਪਵਿਤ੍ਰ ਹੋ ਜਾਂਦੀ ਹੈ। ਜੈਸਾ ਕਿ :

**ਜਨ ਚਰਨ ਕਮਲ ਸਿਉ ਲਾਗੋ ਮਨਾ॥** [ਗਉੜੀ ਮ: ੫, ਅੰਗ ੧੯੮]

## *ਜਨ ਕੀ ਧੂਰਿ ਦੇਹੁ ਕਿਰਪਾ ਨਿਧਿ; ਨਾਨਕ ਕੈ ਸੁਖੁ ਏਹੀ॥੨॥੪॥੩੫॥*

ਹੇ ਕਿਰਪਾ ਦੇ ਨਿਧਿ=ਖਜ਼ਾਨੇ ਭਾਵ ਕਿਰਪਾ ਦੇ ਸਮੁੰਦਰ ਵਾਹਿਗੁਰੂ! ਸੰਤ ਜਨਾਂ ਦੀ ਚਰਨ ਧੂੜ ਦੇਣਾ ਕਰੋ। ਸਤਿਗੁਰੂ ਜੀ ਕਥਨ ਕਰਦੇ ਹਨ ਕਿ ਮੇਰੇ ਵਾਸਤੇ ਏਹੋ ਹੀ ਚਰਨ ਧੂੜ ਸੁੱਖ ਦੇਣ ਵਾਲੀ ਹੈ। ਕਿਉਂਕਿ ਮਹਾਂਪੁਰਸ਼ਾਂ ਦੀ ਚਰਨ ਧੂੜ ਵਿੱਚ ਮਹਾਨ ਬਰਕਤਾਂ ਹਨ। ਇਤਨੀ ਪਵਿੱਤ੍ਰਤਾ ਮਹਾਂਪੁਰਸ਼ਾਂ ਦੇ ਚਰਨ ਧੂੜ ਵਿੱਚ ਵਸਦੀ ਹੈ ਕਿ ਕੋਈ ਵੀ ਤੀਰਥ ਇਸ ਦਾ ਮੁਕਾਬਲਾ ਨਹੀਂ ਕਰ ਸਕਦਾ ਸਗੋਂ ਤੀਰਥ ਵੀ ਆਪਣੀ ਪਵਿੱਤ੍ਰਤਾ ਲਈ ਸਤ ਪੁਰਸ਼ਾਂ ਦੀ ਚਰਨ ਧੂੜ ਨੂੰ ਲੋਚਦੇ ਹਨ॥੨॥੪॥੩੫॥ ਜੈਸਾ ਕਿ :

**ਗੰਗਾ ਜਮੁਨਾ ਗੋਦਾਵਰੀ ਸਰਸੁਤੀ ਤੇ ਕਰਹਿ ਉਦਮੁ ਧੂਰਿ ਸਾਧੂ ਕੀ ਤਾਈ॥**
**ਕਿਲਵਿਖ ਮੈਲੁ ਭਰੇ ਪਰੇ ਹਮਰੈ ਵਿਚਿ ਹਮਰੀ ਮੈਲੁ ਸਾਧੂ ਕੀ ਧੂਰਿ ਗਵਾਈ॥**

[ਮਲਾਰ ਮ: ੪, ਅੰਗ ੧੨੬੩]

ਵਾਹਿਗੁਰੂ ਜੀ ਕਾ ਖ਼ਾਲਸਾ॥ ਵਾਹਿਗੁਰੂ ਜੀ ਕੀ ਫ਼ਤਹ॥

ਮੁਖਵਾਕ ਨੰਬਰ ੧੦੧ [ਆਦਿ ਅੰਗ ੬੮੧]

***ਧਨਾਸਰੀ ਮਹਲਾ ੫ ॥ ਚਤੁਰ ਦਿਸਾ ਕੀਨੋ ਬਲੁ ਅਪਨਾ ਸਿਰ ਊਪਰਿ ਕਰੁ ਧਾਰਿਓ ॥ ਕ੍ਰਿਪਾ ਕਟਾਖ੍ਹ ਅਵਲੋਕਨੁ ਕੀਨੋ ਦਾਸ ਕਾ ਦੂਖੁ ਬਿਦਾਰਿਓ ॥੧॥ ਹਰਿ ਜਨ ਰਾਖੇ ਗੁਰ ਗੋਵਿੰਦ ॥ ਕੰਠਿ ਲਾਇ ਅਵਗੁਣ ਸਭਿ ਮੇਟੇ ਦਇਆਲ ਪੁਰਖ ਬਖਸੰਦ ॥ਰਹਾਉ॥ ਜੋ ਮਾਗਹਿ ਠਾਕੁਰ ਅਪਨੇ ਤੇ ਸੋਈ ਸੋਈ ਦੇਵੈ ॥ ਨਾਨਕ ਦਾਸੁ ਮੁਖ ਤੇ ਜੋ ਬੋਲੈ ਈਹਾ ਊਹਾ ਸਚੁ ਹੋਵੈ ॥੨॥੧੪॥੪੫॥***

## *ਧਨਾਸਰੀ ਮਹਲਾ ੫ ॥*

ਇਹ ਅੰਮ੍ਰਿਤ ਬਚਨ ਸਾਹਿਬ ਸ੍ਰੀ ਗੁਰੂ ਅਰਜਨ ਦੇਵ ਜੀ ਦੀ ਰਸਨਾਂ ਤੋਂ ਉਚਾਰਨ ਕੀਤਾ ਧਨਾਸਰੀ ਰਾਗਣੀ ਵਿੱਚ ਅੰਕਿਤ ਹੈ। ਜਿਸ ਵਿਚ ਪ੍ਰਮੇਸ਼ਰ ਦੀ ਸਰੱਬਗਤਾ ਦਾ ਕਥਨ ਕੀਤਾ ਹੋਇਆ ਹੈ।

## *ਚਤੁਰ ਦਿਸਾ ਕੀਨੋ ਬਲੁ ਅਪਨਾ; ਸਿਰ ਊਪਰਿ ਕਰੁ ਧਾਰਿਓ ॥*

ਜਿਸਨੇ ਚੌਹਾਂ ਦਿਸ਼ਾਂ ਵਿੱਚ ਆਪਣਾ ਬਲੁ=ਜ਼ੋਰ ਕੀਤਾ ਹੋਇਆ ਹੈ। ਉਸ ਨੇ ਦਾਸ ਦੇ ਸਿਰ ਉੱਪਰ ਕਰੁ ਧਾਰਿਓ=ਹੱਥ ਰਖਿਆ ਹੈ। ਇਸ ਤੁਕ ਵਿੱਚ ਜੋ ਚਾਰ ਦਿਸਾਂ ਵੱਲ ਸਤਿਗੁਰੂ ਜੀ ਨੇ ਇਸ਼ਾਰਾ ਕੀਤਾ ਹੈ, ਗੁਰਬਾਣੀ ਵਿੱਚ ਬਹੁਤੇ ਥਾਂ ਤੇ ਚਾਰ ਦਿਸ਼ਾਂ ਦਾ ਹੀ ਵੇਰਵਾ ਆਉਂਦਾ ਹੈ। ਪਰ ਕਈ ਜਗ੍ਹਾਂ ਦਸ ਦਿਸ਼ਾਂ ਦਾ ਵਰਨਣ ਵੀ ਆਉਂਦਾ ਹੈ। ਚਾਰ ਦਿਸ਼ਾਂ ਦੇ ਨਾਮ ਇਹ ਹਨ:—ਪੂਰਬ, ਪਸਚਮ, ਉੱਤਰ ਤੇ ਦੱਖਣ, ਦੱਸ ਦਿਸ਼ਾਂ ਇਸ ਪ੍ਰਕਾਰ ਹਨ:—ਚਾਰ ਉਪਰੋਕਤ ਦਿਸ਼ਾਂ, ਚਾਰ ਇਨ੍ਹਾਂ ਦੇ ਕੋਨੇ:—ਈਸਾਨ, ਨੈਰਤ, ਵੈਵੀ ਤੇ ਅਗਨਿ, ਇਕ ਅਕਾਸ਼ ਵਾਲੀ ਤੇ ਇਕ ਪਤਾਲ ਵਾਲੀ ਦਿਸ਼ਾਂ ਇਉਂ ਇਹ ਦਸ ਦਿਸ਼ਾ ਹਨ। ਚਾਰ ਦਿਸ਼ਾਂ ਦੇ ਅੰਤਰਭੂਤ ਹੀ ਸਾਰੀਆਂ ਦਿਸ਼ਾਂ ਆ ਜਾਂਦੀਆਂ ਹਨ। ਚਾਰ ਦਿਸ਼ਾਂ ਕਹਿਣ ਦਾ ਭਾਵ ਸਾਰੀਆਂ ਦਿਸ਼ਾਂ ਤੋਂ ਹੈ। ਸਾਰੀਆਂ ਦਿਸ਼ਾਂ ਭਾਵ ਹਰ ਇਕ ਜਗ੍ਹਾ ਵਾਹਿਗੁਰੂ ਨੇ ਆਪਣੀ ਤਾਕਤ ਫੈਲਾਈ ਹੋਈ ਹੈ ਉਸੇ ਨੇ ਹੀ ਸਿਰ ਉੱਪਰ ਕਿਰਪਾ ਰੂਪੀ ਹੱਥ ਧਰਨਾ ਕੀਤਾ ਹੈ। **ਵਾ:** ਸਿਰ=ਸਿਰੋਮਣ ਜੋ ਮਨ ਹੈ ਉਸ ਉਤੇ ਵਾਹਿਗੁਰੂ ਨੇ ਕਿਰਪਾ ਰੂਪੀ ਹੱਥ ਧਰ ਕੇ ਉਸਨੂੰ ਵਿਕਾਰਾਂ ਵਲੋਂ ਰੋਕਣਾ ਕੀਤਾ ਹੈ। ਇਹ ਉਸ ਦੀ ਪੂਰਨ ਕਿਰਪਾ ਦਾ ਪ੍ਰਤਾਪ ਹੈ, ਜੈਸਾ ਕਿ:

**ਦਸ ਦਿਸ ਖੋਜਤ ਮੈ ਫਿਰਿਓ ਜਤ ਦੇਖਉ ਤਤ ਸੋਇ ॥**
**ਮਨੁ ਬਸਿ ਆਵੈ ਨਾਨਕਾ ਜੇ ਪੂਰਨ ਕਿਰਪਾ ਹੋਇ ॥** [ਗਉੜੀ ਮ: ੫, ਅੰਗ ੨੯੮]

ਪੂਰਨ ਕਿਰਪਾ ਪੂਰਨ ਪ੍ਰਮੇਸ਼ਰ ਹੀ ਕਰ ਸਕਦਾ ਹੈ। ਦਸ਼ੋ ਦਿਸ਼ਾਂ ਵਿੱਚ ਕਿਰਪਾ ਕਰਨੀ ਉਸ ਪ੍ਰਭੂ ਵਾਸਤੇ ਕੋਈ ਮੁਸ਼ਕਲ ਗੱਲ ਨਹੀਂ। ਕਿਉਂਕਿ ਵਾਹਿਗੁਰੂ ਦਸ਼ੇ ਦਿਸ਼ਾ ਵਿੱਚ ਹੀ ਪੂਰਨ ਹੈ। ਜੈਸਾ ਕਿ:

੧. **ਦਸੇ ਦਿਸਾ ਰਵਿਆ ਪ੍ਰਭੁ ਏਕੁ ॥ ਧਰਨਿ ਅਕਾਸ ਸਭ ਮਹਿ ਪ੍ਰਭ ਪੇਖੁ ॥**
[ਗਉੜੀ ਮ: ੫, ਅੰਗ ੨੯੯]

੨. **ਚਹੁ ਦਿਸਿ ਹੁਕਮੁ ਵਰਤੈ ਪ੍ਰਭ ਤੇਰਾ ਚਹੁ ਦਿਸਿ ਨਾਮ ਪਤਾਲੰ ॥**
[ਮਲਾਰ ਮ: ੧, ਅੰਗ ੧੨੭੫]

## *ਕ੍ਰਿਪਾ ਕਟਾਖ੍ਹ ਅਵਲੋਕਨੁ ਕੀਨੋ; ਦਾਸ ਕਾ ਦੂਖੁ ਬਿਦਾਰਿਓ ॥੧॥*

ਉਸ ਵਾਹਿਗੁਰੂ ਨੇ ਕਿਰਪਾ ਕਟਾਖ੍ਹ=ਦ੍ਰਿਸ਼ਟੀ ਨਾਲ ਅਵਲੋਕਨੁ=ਵੇਖ ਕਰਕੇ ਦਾਸ ਦਾ ਦੂਖ ਬਿਦਾਇਓ=ਦੂਰ ਕਰ ਦਿੱਤਾ ਹੈ। ਇਥੇ ਇਹ ਗੱਲ ਵਰਨਣ ਯੋਗ ਹੈ ਕਿ ਜਿਵੇਂ ਪੂਰਨ ਪ੍ਰਮੇਸ਼ਰ ਦੀ ਪੂਰੀ ਦ੍ਰਿਸ਼ਟੀ ਹੈ, ਇਸੇ ਤਰ੍ਹਾਂ ਪੂਰੇ ਗੁਰੂ ਦੀ ਪੂਰੀ ਦ੍ਰਿਸ਼ਟੀ ਦੇ ਪ੍ਰਮਾਣ ਵੀ ਗੁਰਬਾਣੀ ਵਿੱਚ ਮਿਲਦੇ ਹਨ। ਕਿਉਂਕਿ ਗੁਰੂ ਅਤੇ ਪ੍ਰਮੇਸ਼ਰ ਦੋ ਨਹੀਂ ਇਕ ਹੀ ਸਰੂਪ ਹਨ। ਜੈਸਾ ਕਿ:

**ਗੁਰੁ ਪਰਮੇਸਰੁ ਏਕੁ ਹੈ ਸਭ ਮਹਿ ਰਹਿਆ ਸਮਾਇ ॥** [ਸਿਰੀਰਾਗੁ ਮਃ ੫, ਅੰਗ ੫੩]

ਗੁਰੂ ਦੀ ਕਿਰਪਾ ਦ੍ਰਿਸ਼ਟੀ ਨਾਲ ਸਿੱਖ ਦੇ ਦੁੱਖ ਦੂਰ ਹੋਣ ਦੀ ਗੱਲ ਇਤਿਹਾਸ ਵਿੱਚ ਅਨੇਕਾਂ ਥਾਵਾਂ ਤੇ ਆਈ ਹੈ। ਦੁਖ ਤਾਂ ਬਹੁਤ ਮਮੂਲੀ ਗੱਲ ਹੈ। ਦ੍ਰਿਸ਼ਟੀ ਦੀਆਂ ਬਰਕਤਾਂ ਵੇਖੋ! ਕੌਡੇ ਰਾਖਸ਼ ਦਾ ਤਪਦਾ ਕੜਾਹਾ ਠੰਢਾ-ਠਾਰ ਕਰ ਦਿੱਤਾ। ਫਿਰ ਸਿੱਖ ਦੇ ਤਪਦੇ ਹੋਏ ਮਨ ਜਾਂ ਦੁੱਖ ਦੇ ਨਾਲ ਤਪਦੇ ਤਨ ਨੂੰ ਠੰਢਾ ਕਰਨਾ ਕੋਈ ਔਖੀ ਗੱਲ ਨਹੀਂ। ਜੈਸਾ ਕਿ :

**ਤਪਤ ਕੜਾਹਾ ਬੁਝਿ ਗਇਆ ਗੁਰਿ ਸੀਤਲ ਨਾਮੁ ਦੀਓ ॥** [ਮਾਰੂ ਮਃ ੫, ਅੰਗ ੧੦੦੨]

ਇਸੇ ਤਰ੍ਹਾਂ ਗੁਰੂ ਅੰਗਦ ਸਾਹਿਬ ਮਹਾਰਾਜ ਜੀ ਦੇ ਨਿੱਤ ਕਰਮ ਵਿੱਚ ਐਸਾ ਜ਼ਿਕਰ ਆਉਂਦਾ ਹੈ ਕਿ ਜਦੋਂ ਸਤਿਗੁਰੂ ਜੀ ਸਵਾ ਪਹਿਰ ਰਾਤ ਰਹਿੰਦੀ ਉੱਠ ਕੇ ਸੌਚ ਦਾਤਣ-ਇਸ਼ਨਾਨ ਠੰਢੇ ਜਲ ਨਾਲ ਕਰਕੇ ਇਕਾਂਤ ਬੈਠ ਅੰਤਰਮੁਖ ਬਿਰਤੀ ਆਤਮਾ ਦੇ ਧਿਆਨ ਵਿੱਚ ਜੋੜਕੇ ਸੱਤ ਘੜੀ ਬ੍ਰਹਮਾਨੰਦ ਦਾ ਰਸ ਲੈਂਦੇ ਤੇ ਫੇਰ ਦੋ ਘੜੀ ਦੇ ਤੜਕੇ [ਅੰਮ੍ਰਿਤ ਵੇਲੇ] ਦਿਵਾਨ ਵਿੱਚ ਜਿਥੇ ਪੰਜ ਘੜੀ ਦੇ ਤੜਕੇ ਤੋਂ ਰਾਗੀ-ਰਬਾਬੀ ਆਸਾ ਦੀ ਵਾਰ ਪੜ੍ਹਦੇ ਓਥੇ ਸਿੰਘਾਸਨ ਯਾ ਮੰਜੀ ਉੱਤੇ ਆ ਬੈਠਦੇ, ਦਿਨ ਚੜੇ ਆਸਾ ਦੀ ਵਾਰ ਦਾ ਭੋਗ ਪਏ ਪਿਛੋਂ ਆਪ ਕੋਈ ਨਾ ਕੋਈ ਸ਼ਬਦ ਉਚਾਰਨ ਕਰਕੇ ਸਤਿਗੁਰਾਂ ਵਲੋਂ ਉਪਦੇਸ਼ ਕਰਦੇ ਅਤੇ ਜੋ ਨਵੀਨ ਸਿੱਖ ਹੋਣ ਵਾਸਤੇ ਆਏ ਹੁੰਦੇ ਉਨ੍ਹਾਂ ਨੂੰ ਚਰਨ ਪਾਹੁਲ ਦੇ ਕੇ ਗੁਰਮੰਤ੍ਰ ਦਾ ਉਪਦੇਸ਼ ਕਰਦੇ। ਫੇਰ ਕੜਾਹ ਪ੍ਰਸ਼ਾਦ ਵਰਤਣ ਦੇ ਬਾਅਦ ਗੁਰੂ ਸਾਹਿਬ ਇਕ ਦੋ ਘੜੀ ਕੁਝ ਸਿੱਖਾਂ ਨੂੰ ਨਾਲ ਲੈ ਕੇ ਬਾਹਰ ਚਲੇ ਜਾਂਦੇ ਤੇ ਲੰਗਰ ਤਿਆਰ ਹੁੰਦੇ ਤੱਕ ਆ ਜਾਂਦੇ। ਫੇਰ ਪੰਗਤ ਵਿੱਚ ਸਭ ਨੂੰ ਸਭ ਚੀਜ਼ ਇਕੋ ਜਿਹੀ ਵਰਤਾਈ ਜਾਂਦੀ। ਫੇਰ ਦੋ ਚਾਰ ਘੜੀਆਂ ਆਰਾਮ ਕਰਦੇ, ਦਿਨ ਢਲੇ ਸੁਚੇਤ ਹੋ ਕੇ ਦੀਵਾਨ ਵਿਚ ਬੈਠ ਕੇ ਕਥਾ ਸੁਣਾਉਂਦੇ ਯਾ ਗੁਰੂ ਨਾਨਕ ਦੇਵ ਜੀ ਦੇ ਜੀਵਨ ਚਰਿਤ੍ਰਾਂ ਦਾ ਪ੍ਰਸੰਗ ਸੁਣਦੇ ਅਤੇ ਰਾਗੀਆਂ ਰਬਾਬੀਆਂ ਦੇ ਸ਼ਬਦ ਹੁੰਦੇ ਰਹਿੰਦੇ। ਰਹਰਾਸਿ ਦੀ ਅਰਦਾਸ ਪਿਛੋਂ ਗੁਰੂ ਜੀ ਨੇ ਦੋ ਘੜੀ ਏਕਾਂਤ ਜਾ ਬੈਠਣਾ ਤੇ ਸਰਬ ਪ੍ਰਕਾਰ ਦੇ ਕਾਰੋਬਾਰ ਦੇ ਝਗੜੇ ਨਿਬੇੜਨੇ ਤੇ ਵਿਹਾਰ ਦੀ ਸਿਧੀ ਵਾਸਤੇ ਤਜਵੀਜ਼ ਕਰਨੀ। ਇਤਨੇ ਨੂੰ ਫੇਰ ਲੰਗਰ ਤਿਆਰ ਹੋ ਜਾਣਾ। ਤਾਂ ਪ੍ਰਸਾਦਿ ਸਭ ਨੂੰ ਸਮ ਬਰਤਾ ਕੇ ਫੇਰ ਗੁਰੂ ਨਾਨਕ ਦੇਵ ਜੀ ਦੇ ਜੀਵਨ ਚਰਿੱਤ੍ਰ ਤੇ ਸੁਜੱਸ ਸੁਨਣੇ। ਫੇਰ ਬਿਰਾਜ ਕੇ ਨਿੰਦ੍ਰਾ ਦਾ ਅਨੰਦ ਲੈਣਾ। ਇਹ ਆਚਰਣ ਤਾਂ ਸਾਰੇ ਸਤਿਗੁਰਾਂ ਦਾ ਹੀ ਰਿਹਾ, ਪਰ ਗੁਰੂ ਅੰਗਦ ਦੇਵ ਜੀ, ਐਸਾ ਪ੍ਰਸੰਗ ਆਉਂਦਾ ਹੈ ਕਿ ਜਦੋਂ ਦੋ ਘੜੀ ਦੇ ਤੜਕੇ ਸਮਾਧੀ ਤੋਂ ਉਥਾਨ ਹੋ ਕੇ ਸਭਾ ਵੱਲ ਆਉਣ ਤਾਂ ਉਸ ਸਮੇਂ ਜਿਸ ਬੀਮਾਰ ਤੇ ਦ੍ਰਿਸ਼ਟੀ ਪੈ ਜਾਂਦੀ ਉਹ ਅਰੋਗ ਹੋ ਜਾਂਦਾ। ਜੋ ਅਨੇਕਾਂ ਸਮੇਂ ਤੋਂ ਬੀਮਾਰ ਚਲੇ ਆ ਰਹੇ ਸਨ ਜਗ੍ਹਾ-ਜਗ੍ਹਾ ਤੋਂ ਇਲਾਜ ਕਰਾਕੇ ਥੱਕ ਗਏ ਪਰ ਕਿਤੋਂ ਵੀ ਅਰੋਗ ਨਹੀਂ ਸਨ ਹੋਏ, ਪਰ ਗੁਰੂ ਸਾਹਿਬ ਦੀ ਇਕ ਦ੍ਰਿਸ਼ਟੀ ਨਾਲ ਹੀ ਅਰੋਗ ਹੋ ਜਾਂਦੇ। ਇਥੋਂ ਤੱਕ ਕਿ ਜਿਨ੍ਹਾਂ ਦੇ ਸਰੀਰ ਤੇ ਪਿਛਲੇ ਜਨਮਾਂ ਦੇ ਪਾਪਾਂ ਕਰਕੇ ਕੋਹੜ ਹੋਇਆ ਤੇ ਅਜਿਹੇ ਲੋਕਾਂ ਨੂੰ ਕੋਈ ਘਰ ਦਾ ਸਬੰਧੀ ਵੀ ਨੇੜੇ ਨਹੀਂ ਬੈਠਣ ਦਿੰਦਾ, ਸਰੀਰ ਤੇ ਮੱਖੀਆਂ ਭਿਣਕਦੀਆਂ ਸਨ ਤੇ ਪੀੜ ਨਾਲ ਕੁਰਲਾ ਰਹੇ ਸਨ, ਪਰ ਜਦੋਂ ਸਤਿਗੁਰੂ ਜੀ ਦੀ ਇਕ ਅੰਮ੍ਰਿਤ ਦ੍ਰਿਸ਼ਟੀ ਉਨ੍ਹਾਂ ਕੋਹੜੀਆਂ ਤੇ ਪੈ ਜਾਂਦੀ ਤਾਂ ਇਕ ਦ੍ਰਿਸ਼ਟੀ ਦੇ ਨਾਲ ਉਨ੍ਹਾਂ ਦਾ ਸਰੀਰ ਕੰਚਨ ਵਰਗਾ ਹੋ ਜਾਂਦਾ। ਦੂਸਰੇ ਪਾਸੇ ਮਾਨਸਿਕ ਰੋਗੀ ਜਿਨ੍ਹਾਂ ਦੇ ਮਨ ਨੂੰ ਸੰਸਾਰ ਦਾ ਸਭ ਤੋਂ ਵੱਡਾ ਹਉਮੈ ਦਾ ਰੋਗ ਲੱਗਾ ਹੋਇਆ ਹੈ ਜੇ ਸਤਿਗੁਰੂ ਜੀ ਇਕ ਕਿਰਪਾ ਦ੍ਰਿਸ਼ਟੀ ਕਰ ਦੇਣ ਤਾਂ ਫਿਰ ਹਉਮੈ ਦੇ ਰੋਗ ਨੂੰ ਦੂਰ ਕਰਕੇ ਨਾਮ ਦੀ ਬਖਸ਼ਿਸ਼ ਕਰ ਦਿੰਦੇ ਹਨ।

**ਹਉਮੈ ਦੀਰਘ ਰੋਗੁ ਹੈ ਦਾਰੂ ਭੀ ਇਸੁ ਮਾਹਿ ॥**
**ਕਿਰਪਾ ਕਰੇ ਜੇ ਆਪਣੀ ਤਾ ਗੁਰ ਕਾ ਸਬਦੁ ਕਮਾਹਿ ॥** [ਵਾਰ ਆਸਾ ਮਃ ੨, ਅੰਗ ੪੬੬]

ਇਸ ਤਰ੍ਹਾਂ ਸਤਿਗੁਰੂ ਮਹਾਰਾਜ ਜੀ ਦੀ ਅਜਿਹੀ ਅੰਮ੍ਰਿਤ ਦ੍ਰਿਸਟ ਹੈ ਜੋ ਕਿ ਸਰੀਰਕ ਤੇ ਮਾਨਸਿਕ ਦੋਵੇਂ ਤਰ੍ਹਾਂ ਦੇ ਰੋਗੀਆਂ ਨੂੰ ਕਿਰਪਾ ਦ੍ਰਿਸ਼ਟੀ ਕਰਕੇ ਨਿਹਾਲ=ਦੁਖਾਂ ਤੋਂ ਰਹਿਤ ਪਦਵੀ ਬਖਸ਼ਦੇ ਹਨ। ਜੈਸਾ ਕਿ :

**ਨਾਨਕ ਨਦਰੀ ਨਦਰਿ ਨਿਹਾਲ ॥੩੮॥** [ਜਪੁ ਜੀ ਸਾਹਿਬ, ਅੰਗ ੮]

ਨੋਟ—ਜੋ ਪਿਛੇ ੭ ਘੜੀਆਂ ਦਾ ਸਮਾਂ ਆਇਆ ਹੈ ਉਸ ਵੇਲੇ ਦੀ ਇਕ ਘੜੀ ਹੁਣ ਦੇ ੨੪ ਮਿੰਟ ਦੀ ਹੁੰਦੀ ਸੀ। ਹੁਣ ਮਿੰਟ ਸਕਿੰਟ ਘੰਟੇ ਹਨ। ਉਸ ਵੇਲੇ ਪਲ, ਚਸੇ ਘੜੀ ਅੱਧ ਘੜੀ ਆਦਿ ਸੀ। ਇਸ ਲਈ ਸਤਿਗੁਰੂ ਜੀ ਜੋ ੭ ਘੜੀਆਂ ਦੀ ਸਮਾਧੀ ਲਾਉਂਦੇ ਸਨ ਉਹਨਾਂ ਦਾ ਸਮਾਂ ੨ ਘੰਟੇ ੪੮ ਮਿੰਟ ਬਣਦਾ ਹੈ।

## *ਹਰਿ ਜਨ ਰਾਖੇ; ਗੁਰ ਗੋਵਿੰਦ ॥*

ਗੋਵਿੰਦ ਰੂਪ ਜੋ ਸਤਿਗੁਰੂ ਜੀ ਹਨ ਉਹ ਆਪਣੇ ਗੁਰਸਿੱਖਾਂ ਨੂੰ ਹਰਿ=ਵਾਹਿਗੁਰੂ ਨਾਮ ਬਖਸ਼ ਕੇ ਕਾਮ ਕ੍ਰੋਧ ਲੋਭ ਮੋਹ ਹੰਕਾਰ ਤੋਂ ਰਖਿਆ ਕਰਦੇ ਹਨ, **ਅਥਵਾ** ਲੋਕ ਪ੍ਰਲੋਕ ਵਿੱਚ ਬਿਪਤਾ ਦੇ ਸਮੇਂ ਰਖਿਆ ਕਰਦੇ ਹਨ। ਜੈਸਾ ਅਨੇਕਾਂ ਸਾਖੀਆਂ ਇਤਿਹਾਸ ਵਿੱਚ ਆਉਂਦੀਆਂ ਹਨ। ਵਾ-ਗੁਰ=ਪੂਜਨੀਕ ਗੋਵਿੰਦ ਨੇ ਹਰਿ ਜਨ=ਹਰੀ ਦੇ ਭਗਤਾਂ ਨੂੰ ਨਰਕਾਂ ਤੋਂ, ਜਮਾਂ ਦੀ ਮਾਰ ਤੋਂ ਰਖ ਲਿਆ ਹੈ।

੧. **ਹਰਿਜਨ ਰਾਖੇ ਪਾਰਬ੍ਰਹਮਿ ਆਪਿ ॥** [ਭੈਰਉ ਮਃ ੫, ਅੰਗ ੧੧੩੭]

੨. **ਹਰਿਜਨ ਹਰਿ ਹਰਿ ਹਰਿ ਪ੍ਰਭਿ ਰਾਖੇ ਜਨ ਨਾਨਕ ਸਰਨਿ ਪਇਆ ॥** [ਕਲਿਆਨੁ ਮਃ ੪, ਅੰਗ ੧੩੧੯]

## *ਕੰਠਿ ਲਾਇ ਅਵਗੁਣ ਸਭਿ ਮੇਟੇ; ਦਇਆਲ ਪੁਰਖ ਬਖਸੰਦ ॥ਰਹਾਉ॥*

(ਦਇ+ਆਲ) ਦਇ=ਦਇਆ ਦੇ ਆਲ=ਘਰ ਪੁਰਖ=ਵਿਆਪਕ ਬਖਸੰਦ=ਬਖਸ਼ਨਹਾਰ ਪ੍ਰਭੂ ਨੇ ਹਰਿ ਜਨਾਂ ਦੇ ਸਾਰੇ ਅਉਗਣ ਮੇਟ ਕੇ ਆਪਣੇ ਸਰੂਪ ਰੂਪੀ ਕੰਠ ਨਾਲ ਲਾ ਲਿਆ ਹੈ॥ਰਹਾਉ॥ ਜੈਸਾ ਕਿ :

੧. **ਕੰਠਿ ਲਗਾਇ ਅਪੁਨੇ ਜਨ ਰਾਖੇ ਅਪੁਨੀ ਪ੍ਰੀਤਿ ਪਿਆਰਾ ॥** [ਸੋਰਠਿ ਮਃ ੫, ਅੰਗ ੬੦੯]

੨. **ਕੰਠਿ ਲਾਇ ਅਪੁਨੋ ਦਾਸੁ ਰਾਖਿਓ ਤਾਤੀ ਵਾਉ ਨ ਲਾਇਓ ॥੧॥** [ਮਲਾਰ ਮਃ ੫, ਅੰਗ ੧੨੭੦]

## *ਜੋ ਮਾਗਹਿ ਠਾਕੁਰ ਅਪਨੇ ਤੇ; ਸੋਈ ਸੋਈ ਦੇਵੈ ॥*

ਉਸ ਪ੍ਰਭੂ ਦੇ ਸੰਤ ਭਗਤ ਆਪਣੇ ਮਾਲਕ ਤੋਂ ਜੋ ਜੋ ਵੀ ਮੰਗਦੇ ਹਨ ਉਹ ਪ੍ਰਮੇਸ਼ਰ ਓਹੀ-ਓਹੀ ਪਦਾਰਥ ਦਿੰਦਾ ਹੈ। ਇਸ ਤੁਕ ਵਿੱਚ ਸੋਈ ਸੋਈ ਦੋ ਵਾਰ ਆਇਆ ਹੈ ਇਕ ਸੋਈ ਲੋਕ ਅਤੇ ਦੂਜਾ ਪ੍ਰਲੋਕ ਤੇ ਲੱਗੇਗਾ ਭਾਵ ਜਗਿਆਸੂ ਜੋ ਲੋਕ ਦੇ ਪਦਾਰਥ ਮੰਗਦੇ ਹਨ ਉਹ ਦੇਵੈ=ਦਿੰਦਾ ਹੈ ਅਤੇ ਪ੍ਰਲੋਕ ਦੇ ਪਦਾਰਥ ਮੁਕਤੀ ਆਦਿ ਮੰਗਦੇ ਹਨ ਉਹ ਵੀ ਬਿਨਾਂ ਦੇਰੀ ਤੋਂ ਦਿੰਦਾ ਹੈ। ਜੈਸਾ ਕਿ :

੧. **ਜੋ ਮਾਗਹਿ ਸੋਈ ਸੋਈ ਪਾਵਹਿ ਸੇਵਿ ਹਰਿ ਕੇ ਚਰਣ ਰਸਾਇਣ ॥** [ਟੋਡੀ ਮਃ ੫, ਅੰਗ ੭੧੪]

੨. **ਜੋ ਮੰਗਹਿ ਸੋ ਲੇਵਹਿ ॥ ਪ੍ਰਭ ਅਪਣਿਆ ਸੰਤਾ ਦੇਵਹਿ ॥** [ਸੋਰਠਿ ਮਃ ੫, ਅੰਗ ੬੨੬]

੩. **ਜੋ ਮਾਗਉ ਸੋਈ ਸੋਈ ਪਾਵਉ ਅਪਨੇ ਖਸਮ ਭਰੋਸਾ ॥** [ਸੋਰਠਿ ਮਃ ੫, ਅੰਗ ੬੧੯]

੪. **ਜੋ ਮੰਗੀਐ ਸੋਈ ਪਾਈਐ ਨਿਧਾਰਾ ਆਧਾਰੁ ॥** [ਸਿਰੀਰਾਗੁ ਮਃ ੫, ਅੰਗ ੪੭]

ਸੋ ਇਨ੍ਹਾਂ ਪ੍ਰਮਾਣਾਂ ਵਿੱਚ ਸਿਮਰਨ ਕਰਨ ਵਾਲੇ ਸੱਤ ਪੁਰਸ਼ਾਂ ਦੀ ਇਛਾ ਅਨੁਸਾਰ ਵਾਹਿਗੁਰੂ ਵਲੋਂ ਪਦਾਰਥਾਂ ਦੀ ਬਖਸ਼ਿਸ਼ ਕਰਨ ਦੀ ਵਿਚਾਰ ਆਈ ਹੈ। ਪ੍ਰਮਾਤਮਾ ਨੇ ਸਾਰੇ ਪਦਾਰਥ ਆਪਣੇ ਹੱਥਾਂ ਦੀਆਂ ਤਲੀਆਂ ਤੇ ਰੱਖੇ ਹੋਏ ਹਨ। ਜੈਸਾ ਕਿ :

**੧. ਸਭ ਨਿਧਾਨ ਦਸ ਅਸਟ ਸਿਧਾਨ ਠਾਕੁਰ ਕਰ ਤਲ ਧਰਿਆ ॥**
**ਜਨ ਨਾਨਕ ਬਲਿ ਬਲਿ ਸਦ ਬਲਿ ਜਾਈਐ ਤੇਰਾ ਅੰਤੁ ਨ ਪਾਰਾਵਰਿਆ ॥**

[ਗੂਜਰੀ ਮਃ ੫, ਅੰਗ ੪੯੫]

**੨. ਸਭਿ ਨਿਧਾਨ ਘਰਿ ਜਿਸ ਦੈ ਹਰਿ ਕਰੇ ਸੁ ਹੋਵੈ ॥** [ਵਾਰ ਗਉੜੀ ਮਃ ੫, ਅੰਗ ੩੨੨]

ਆਪਣਿਆਂ ਸੰਤਾਂ ਭਗਤਾਂ ਦੇ ਸੁਆਸਾਂ ਨੂੰ ਵੇਖਦਾ ਰਹਿੰਦਾ ਹੈ ਕਿ ਕਿਹੜੇ ਸੁਆਸ ਵਿੱਚ ਕੀ ਫੁਰਨਾ ਕਰਦੇ ਹਨ। ਜਿਹੜੇ ਮਹਾਤਮਾ ਬੇਪਰਵਾਹ ਕੋਈ ਵਸਤੂ ਮੰਗਦੇ ਨਹੀਂ ਉਹ ਪ੍ਰਭੂ ਦੇਖਦਾ ਰਹਿੰਦਾ ਹੈ ਕਿ ਕਦੋਂ ਇਹ ਕੋਈ ਵਸਤੂ ਦਾ ਫੁਰਨਾ ਕਰਨ ਤੇ ਮੈਂ ਇਹਨਾਂ ਨੂੰ ਦੇਵਾਂ। ਜੈਸਾ ਕਿ :

**ਅਪਨੇ ਸੇਵਕ ਕਉ ਸਦਾ ਪ੍ਰਤਿਪਾਰੈ ॥ ਭਗਤ ਜਨਾ ਕੇ ਸਾਸ ਨਿਹਾਰੈ ॥**

[ਭੈਰਉ ਮਃ ੫, ਅੰਗ ੧੧੪੯]

## *ਨਾਨਕ ਦਾਸੁ ਮੁਖ ਤੇ ਜੋ ਬੋਲੈ; ਈਹਾ ਊਹਾ ਸਚੁ ਹੋਵੈ ॥੨॥੧੪॥੪੫॥*

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਸਿਮਰਨ ਕਰਨ ਵਾਲਾ ਦਾਸੁ=ਸੇਵਕ ਆਪਣੇ ਮੁਖ ਤੋਂ ਜੋ ਵੀ ਬਚਨ ਬੋਲਦਾ ਹੈ ਉਹ ਬਚਨ ਈਹਾ=ਇਸ ਲੋਕ ਵਿੱਚ ਤੇ ਊਹਾ=ਉਸ ਲੋਕ ਵਿੱਚ ਸਚੁ=ਸੱਚਾ, ਪੂਰਾ ਹੋ ਜਾਂਦਾ ਹੈ ॥੨॥੧੪॥੪੫॥ ਜੈਸਾ ਕਿ :

**ਭਗਤ ਮੁਖੈ ਤੇ ਬੋਲਦੇ ਸੇ ਵਚਨ ਹੋਵੰਦੇ ॥** [ਵਾਰ ਗਉੜੀ ਮਃ ੪, ਅੰਗ ੩੦੬]

ਵਾਹਿਗੁਰੂ ਜੀ ਕਾ ਖ਼ਾਲਸਾ ॥ ਵਾਹਿਗੁਰੂ ਜੀ ਕੀ ਫ਼ਤਹ ॥

ਮੁਖਵਾਕ ਨੰਬਰ ੧੦੨ [ਆਦਿ ਅੰਗ ੬੮੨]

***ਧਨਾਸਰੀ ਮਹਲਾ ੫ ॥ ਅਉਖੀ ਘੜੀ ਨ ਦੇਖਣ ਦੇਈ ਅਪਨਾ ਬਿਰਦੁ ਸਮਾਲੇ ॥ ਹਾਥ ਦੇਇ ਰਾਖੈ ਅਪਨੇ ਕਉ ਸਾਸਿ ਸਾਸਿ ਪ੍ਰਤਿਪਾਲੇ ॥੧॥ ਪ੍ਰਭ ਸਿਉ ਲਾਗਿ ਰਹਿਓ ਮੇਰਾ ਚੀਤੁ ॥ ਆਦਿ ਅੰਤਿ ਪ੍ਰਭੁ ਸਦਾ ਸਹਾਈ ਧੰਨੁ ਹਮਾਰਾ ਮੀਤੁ ॥ਰਹਾਉ॥ ਮਨਿ ਬਿਲਾਸ ਭਏ ਸਾਹਿਬ ਕੇ ਅਚਰਜ ਦੇਖਿ ਬਡਾਈ ॥ ਹਰਿ ਸਿਮਰਿ ਸਿਮਰਿ ਆਨਦ ਕਰਿ ਨਾਨਕ ਪ੍ਰਭਿ ਪੂਰਨ ਪੈਜ ਰਖਾਈ ॥੨॥੧੫॥੪੬॥***

## *ਧਨਾਸਰੀ ਮਹਲਾ ੫ ॥*

ਇਹ ਮੁਖਵਾਕ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਦਾ ਉਚਾਰਨ ਕੀਤਾ ਹੋਇਆ ਧਨਾਸਰੀ ਰਾਗਣੀ ਵਿੱਚ ਅੰਕਿਤ ਹੈ, ਜਿਸ ਵਿੱਚ ਵਾਹਿਗੁਰੂ ਆਪਣੇ ਪਿਆਰਿਆਂ ਦੀ ਜਿਵੇਂ ਔਖੇ ਸਮੇਂ ਸਹਾਇਤਾ ਕਰਦਾ ਹੈ ਤੇ ਆਪਣੇ ਧਰਮ ਦੀ ਪਾਲਣਾ ਕਰਦਾ ਹੈ। ਐਸਾ ਭਾਵ ਪਹਿਲੀਆਂ ਹੀ ਤੁਕਾਂ ਦੇ ਅੰਦਰ ਪਰਗਟ ਕਰਦੇ ਹਨ।

## *ਅਉਖੀ ਘੜੀ, ਨ ਦੇਖਣ ਦੇਈ; ਅਪਨਾ ਬਿਰਦੁ ਸਮਾਲੇ ॥*

ਵਾਹਿਗੁਰੂ ਪ੍ਰਮੇਸ਼ਰ ਅਪਨਾ ਬਿਰਦੁ=ਧਰਮ ਸਮਾਲੇ=ਸੰਭਾਲਦਾ ਹੋਇਆ ਅਪਣੇ ਸੇਵਕਾਂ ਵਾ ਪਿਆਰਿਆਂ ਨੂੰ ਦੁਖ ਦਾਇਕ ਘੜੀ ਨਹੀਂ ਦੇਖਣ ਦਿੰਦਾ। ਘੜੀ ਤੋ ਭਾਵ ਸਮਾਂ ਹੈ ਭਾਵੇਂ ਘੜੀ ਅੱਜ ਦੇ ਸਮੇਂ ਮੁਤਾਬਿਕ ੨੪ ਮਿੰਟ ਦੀ ਬਣਦੀ ਹੈ, ਪਰ ਇਥੇ ਉਸ ਘੜੀ ਦਾ ਜ਼ਿਕਰ ਕੀਤਾ ਹੈ ਜਿਸ ਸਮੇਂ ਕੋਈ ਦੁੱਖ ਜੀਵ ਨੂੰ ਆ ਘੇਰੇ, ਦੁੱਖ ਪ੍ਰਾਪਤ ਹੋਣਾ ਹਰ ਇਕ ਜੀਵ ਦੇ ਆਪਣੇ ਪਾਪ ਕਰਮ ਦਾ ਫਲ ਹੈ, ਪਰ ਵਾਹਿਗੁਰੂ ਸਰਬ ਸ਼ਕਤੀਮਾਨ ਆਪਣੇ ਸੰਤਾਂ ਭਗਤਾਂ ਸੇਵਕਾਂ ਦੇ ਪਾਪ ਕਰਮ ਨੂੰ [ਜਿਸ ਕਾਰਨ ਦੁਖ ਪ੍ਰਾਪਤ ਹੁੰਦਾ ਹੈ] ਕਿਰਪਾ ਦ੍ਰਿਸ਼ਟੀ ਦੁਆਰਾ ਨਾਸ਼ ਕਰ ਦਿੰਦਾ ਹੈ। ਜੈਸਾ ਕਿ :

**ਕ੍ਰਿਪਾ ਕਟਾਖੵ ਅਵਲੋਕਨੁ ਕੀਨੋ ਦਾਸ ਕਾ ਦੂਖੁ ਬਿਦਾਰਿਓ ॥੧॥** [ਧਨਾਸਰੀ ਮਃ ੫, ਅੰਗ ੬੮੧]

ਜਿਸ ਉਤੇ ਵਾਹਿਗੁਰੂ ਐਸੀ ਰਹਿਮਤ ਕਰਦਾ ਹੈ ਕਿ ਆਪਣੀ ਕਿਰਪਾ ਦ੍ਰਿਸ਼ਟੀ ਨਾਲ ਨਿਹਾਲ ਭਾਵ ਦੁਖਾਂ ਤੋਂ ਰਹਿਤ ਪਦਵੀ ਬਖਸ਼ਦਾ ਹੈ। ਜੈਸਾ ਕਿ :

**ਜਿਨ ਕਉ ਨਦਰਿ ਕਰਮੁ ਤਿਨ ਕਾਰ ॥ ਨਾਨਕ ਨਦਰੀ ਨਦਰਿ ਨਿਹਾਲ ॥੩੮॥**
[ਜਪੁ ਜੀ ਸਾਹਿਬ, ਅੰਗ ੮]

ਆਪਣਾ ਧਰਮ ਸੰਭਾਲਦਾ ਹੋਇਆ ਵਾਹਿਗੁਰੂ ਮਾਤਾ ਦੇ ਉਦਰ ਭਾਵ ਪੇਟ ਵਿੱਚ ਰੱਖਿਆ ਕਰਦਾ ਹੈ। ਕਿਉਂਕਿ ਜੀਵ ਉਸ ਸਮੇਂ ਪ੍ਰਭੂ ਦੇ ਚਿੰਤਨ ਵਿੱਚ ਆਪਣਾ ਸਮਾਂ ਬਤੀਤ ਕਰਦਾ ਹੈ। ਜੈਸਾ ਕਿ :

**ਪ੍ਰਤਿਪਾਲਿ ਮਾਤਾ ਉਦਰਿ ਰਾਖੈ ਲਗਨਿ ਦੇਤ ਨ ਸੇਕ ॥**
**ਸੋਈ ਸੁਆਮੀ ਈਹਾ ਰਾਖੈ ਬੂਝੁ ਬੁਧਿ ਬਿਬੇਕ ॥** [ਮਾਰੂ ਮਃ ੫, ਅੰਗ ੧੦੦੭]

ਜਿਸ ਦੇ ਮਨ ਵਿੱਚ ਐਸਾ ਨਿਸਚਾ ਦ੍ਰਿੜ੍ਹ ਹੋ ਗਿਆ ਹੈ ਕਿ ਮਾਰਨ ਰੱਖਣ ਵਾਲਾ ਇਕ ਪ੍ਰਮੇਸ਼ਰ ਹੀ ਹੈ। ਜੈਸਾ ਕਿ :

**੧. ਮਾਰੈ ਰਾਖੈ ਏਕੋ ਆਪਿ ॥ ਮਾਨੁਖ ਕੈ ਕਿਛੁ ਨਾਹੀ ਹਾਥਿ ॥** [ਗਉੜੀ ਮਃ ੫, ਅੰਗ ੨੮੧]

**੨. ਮਾਰੈ ਰਾਖੈ ਏਕੋ ਸੋਇ ॥੧॥ਰਹਾਉ॥** [ਗਉੜੀ ਮਃ ੫, ਅੰਗ ੧੯੨]

ਐਸਾ ਦ੍ਰਿੜ੍ਹ ਵਿਸ਼ਵਾਸੀ ਸੰਤ ਭਗਤ ਨਾ ਹੀ ਕਿਸੇ ਮਨੁੱਖ ਨੂੰ ਮਾਰਨ ਵਾਲਾ ਸਮਝ ਕੇ ਉਸ ਦੇ ਕੋਲੋਂ ਭੈ ਕਰਦਾ ਹੈ ਅਤੇ ਨਾ ਹੀ ਕਿਸੇ ਮਨੁੱਖ ਨੂੰ ਰੱਖਣ ਵਾਲਾ ਸਮਝ ਕੇ ਉਸ ਦਾ ਆਸਰਾ ਤੱਕਦਾ ਹੈ, ਬਲਕਿ ਮਾਰਨ ਰੱਖਣ ਵਾਲਾ ਇਕ ਵਾਹਿਗੁਰੂ ਨੂੰ ਸਮਝ ਕੇ ਉਸੇ ਦਾ ਓਟ ਆਸਰਾ ਤੱਕਦਾ ਹੈ। ਹੁਕਮਨਾਮੇ ਦੀ ਪਹਿਲੀ ਤੁਕ ਵਿੱਚ ਜਗਿਆਸੂ ਨੂੰ ਇਹੀ ਗੱਲ ਚੇਤੇ ਕਰਵਾਈ ਗਈ ਹੈ ਕਿ ਦੁੱਖ ਮੁਸੀਬਤਾਂ ਦੀਆਂ ਘੜੀਆਂ ਵਿੱਚ ਮਨੁੱਖ, ਮਨੁੱਖ ਦਾ ਸਾਥ ਛੱਡ ਜਾਂਦੇ ਹਨ। ਆਮ ਵੇਖਣ ਵਿੱਚ ਆਇਆ ਹੈ ਕਿ ਸੁਆਰਥੀ ਇਨਸਾਨ ਦੁੱਖ ਮੁਸੀਬਤ ਪੈਣ ਤੋਂ ਭਾਵੇਂ ਸੰਸਾਰ ਦਾ ਕੋਈ ਵੀ ਨੇੜੇ ਤੋਂ ਨੇੜੇ ਦਾ ਰਿਸ਼ਤਾ ਹੈ ਜਿਵੇਂ ਕਿ ਭੈਣ-ਭਰਾ, ਪਤੀ-ਪਤਨੀ, ਮਾਂ-ਬਾਪ, ਦੋਸਤ ਮਿਤਰ, ਪਿਓ-ਪੁੱਤਰ ਔਖੇ ਵੇਲੇ ਸਭ ਸਾਥ ਛੱਡ ਦਿੰਦੇ ਹਨ। ਇਸੇ ਲਈ ਸਤਿਗੁਰੂ ਜੀ ਨੇ ਮਾਧੋ ਦਾਸ ਦੇ ਪ੍ਰਥਾਇ ਅੰਮ੍ਰਿਤ ਬਚਨ ਕੀਤਾ ਹੈ।

**੧. ਜਨਨਿ ਪਿਤਾ ਲੋਕ ਸੁਤ ਬਨਿਤਾ ਕੋਇ ਨ ਕਿਸ ਕੀ ਧਰਿਆ ॥** [ਗੂਜਰੀ ਮਃ ੫, ਅੰਗ ੧੦]

**੨. ਜਿਹ ਲੋਗਨ ਕੇ ਹਿਤ ਪਾਪ ਕਰੇ, ਮਨ ਤੇ ਨਹਿ ਤੈ ਕੁਛ ਕਾਜ ਸਵਾਰੇ ॥**
**ਜਬ ਲੌ ਤਵ ਤੇ ਸੁਖ ਹੇਰਤ ਹੈਂ, ਤਬ ਹੀ ਮੁਖ ਮਾਹਿ ਪੁਕਾਰਤ ਥਾਰੇ ॥**
**ਤਰੁ ਮੈ ਫਲ ਹੇਰ ਬਿਹੰਗਮ ਕੇ ਗਨ, ਆਵਤ ਹੈਂ ਸਦ ਚੌਂਚ ਪਸਾਰੇ ॥**
**ਨਰ ਆਪਦ ਔ ਤਰੁ ਦਾਹਿ ਲਗੇ, ਨਰੁ ਔਰ ਬਿਹੰਗਮ ਦੂਰ ਪਧਾਰੇ ॥੪੧॥**
[ਭਾਵਰਸਾਮ੍ਰਿਤ ਸ੍ਵੈਯਾ ੪੧]

ਮਨੁੱਖ ਦੀ ਅਜਿਹੀ ਹਾਲਤ ਵਿੱਚ ਭਾਵ ਦੁੱਖ ਮੁਸੀਬਤ ਵੇਲੇ ਇਕ ਵਾਹਿਗੁਰੂ ਹੈ ਜੋ ਆਪਣੇ ਧਰਮ ਨੂੰ ਪਾਲਦਾ ਹੋਇਆ ਆਪਣੇ ਪਿਆਰਿਆਂ ਦੀ ਰੱਖਿਆ ਕਰਦਾ ਹੈ ਸਤਿਜੁਗ ਤੋਂ ਲੈ ਕੇ ਹੁਣ ਤੱਕ ਦਾ ਇਤਿਹਾਸ ਬੋਲ-ਬੋਲ ਕੇ ਦੱਸ ਰਿਹਾ ਕਿ ਭਗਵਾਨ ਨੇ ਕਿਹੜੇ ਸਮੇਂ ਕਿਹੜੇ ਭਗਤ ਦੀ ਰਖਿਆ ਕੀਤੀ ਹੈ।

## *ਹਾਥ ਦੇਇ ਰਾਖੈ ਅਪਨੇ ਕਉ; ਸਾਸਿ ਸਾਸਿ ਪ੍ਰਤਿਪਾਲੇ ॥੧॥*

ਵਾਹਿਗੁਰੂ ਆਪਣੇ ਦਾਸਾਂ ਦੀ ਕਿਰਪਾ ਰੂਪੀ ਹੱਥ ਦੇ ਕੇ ਰਖਿਆ ਕਰਦਾ ਹੈ, ਇਥੋਂ ਤੱਕ ਕਿ ਸੁਆਸ-ਸੁਆਸ ਦੇ ਸਮੇਂ ਵਿੱਚ ਵੀ ਭਗਤਾਂ ਦੇ (ਪ੍ਰਤਿ+ਪਾਲੇ) ਪ੍ਰਤਿ=ਤਾਈਂ ਪਾਲੇ=ਪਾਲਣਾ ਕਰਦਾ ਹੈ। ਜੈਸਾ ਕਿ :

**੧. ਹਾਥੁ ਦੇਇ ਰਾਖੇ ਪਰਮੇਸੁਰਿ ਸਗਲਾ ਦੁਰਤੁ ਮਿਟਾਇਆ ॥** [ਦੇਵਗੰਧਾਰੀ ਮਃ ੫, ਅੰਗ ੫੩੨]

**੨. ਹਾਥ ਦੇਇ ਰਾਖੇ ਕਰਿ ਅਪੁਨੇ ਸਦਾ ਸਦਾ ਰੰਗੁ ਮਾਣਿ ॥** [ਸੋਰਠਿ ਮਹਲਾ ੫, ਅੰਗ ੬੧੯]

**੩. ਹਾਥ ਦੇਇ ਰਾਖੇ ਜਨ ਅਪਨੇ ਹਰਿ ਹੋਏ ਮਾਈ ਬਾਪ ॥੧॥** [ਟੋਡੀ ਮਃ ੫, ਅੰਗ ੭੧੪]

**੪. ਹਾਥ ਦੇਇ ਰਾਖੇ ਕਰਿ ਅਪਨੇ ਬਡ ਸਮਰਥੁ ਨਿਮਾਣਿਆ ਕੋ ਮਾਨੁ ॥**
[ਬਿਲਾਵਲੁ ਮਃ ੫, ਅੰਗ ੮੨੫]

ਸਤਿਜੁਗ ਵਿੱਚ ਧ੍ਰੂ, ਪ੍ਰਹਿਲਾਦ ਨੂੰ ਦੁੱਖ ਦੀਆਂ ਘੜੀਆਂ ਵਿੱਚ ਹੱਥ ਕੇ ਰੱਖਿਆ। ਧ੍ਰੂ ਨੂੰ ਜਿਸ ਰਾਜ ਵਿੱਚ ਚਪੇੜਾਂ ਪਈਆਂ ਤੇ ਨਿਰਾਦਰ ਹੋਇਆ ਸੀ, ਉਸੇ ਰਾਜ ਦਾ ਬਾਦਸ਼ਾਹ ਬਣਾ ਕੇ ੩੬੦੦੦ ਵਰ੍ਹਾ ਰਾਜ ਕਰਾਇਆ ਤੇ ਅੰਤ ਨੂੰ ਅਟੱਲ ਪਦਵੀ ਦੇ ਕੇ ਨਿਵਾਜਿਆ। ਪ੍ਰਹਿਲਾਦ ਦੀ ਰਖਿਆ ਤੱਤੇ ਥੰਮ੍ਹ ਵਿਚੋਂ ਪ੍ਰਗਟ ਹੋ ਕੇ ਕੀਤੀ ਅਤੇ ਆਪਣੇ ਭਗਤ ਦੇ ਦੁਸ਼ਮਣ ਹਰਨਾਖਸ਼ੁ ਨੂੰ ਨੌਂਹਾਂ ਨਾਲ ਪਾੜ ਕੇ ਰੱਖ ਦਿੱਤਾ ਅਤੇ ਆਪਣੇ ਪਿਆਰੇ ਦੇ ਸਿਰ ਤੇ ਮਿਹਰ ਭਰਿਆ ਹੱਥ ਰੱਖਿਆ। ਤ੍ਰੇਤੇ ਵਿੱਚ ਸੁਗਰੀਵ ਭਗਤ ਦੀ ਰਖਿਆ ਕੀਤੀ, ਜੋ ਆਪਣੇ ਭਰਾ ਦੇ ਜ਼ੁਲਮ ਤੋਂ ਡਰਦਾ ਪਹਾੜਾਂ ਵਿੱਚ ਛੁਪਿਆ ਬੈਠਾ ਸੀ ਤੇ ਬਾਲੀ ਨੂੰ ਮਾਰ ਕੇ ਰਾਜ ਸੁਗਰੀਵ ਨੂੰ ਬਖਸ਼ਿਆ। ਇਸੇ ਤਰ੍ਹਾਂ ਭਭੀਸ਼ਣ ਭਗਤ ਜਿਸ ਦਾ ਭਰੇ ਦਰਬਾਰ ਵਿੱਚ ਰਾਵਣ ਨੇ ਨਿਰਾਦਰ ਕੀਤਾ, ਲੱਤਾਂ ਮਾਰੀਆਂ ਤਾਂ ਭਗਵਾਨ ਰਾਮ

ਜੀ ਨੇ ਰਾਵਣ ਨੂੰ ਮਾਰ ਕੇ ਲੰਕਾ ਦਾ ਰਾਜਮੁਕਟ ਭਭੀਖਣ ਦੇ ਸੀਸ ਤੇ ਸੁਭਾਇਮਾਨ ਕੀਤਾ। ਦੁਆਪਰ ਵਿੱਚ ਅਤਿਆਚਾਰੀ ਕੰਸ ਨੂੰ ਮਾਰ ਕੇ ਉਗ੍ਰਸੈਨ ਨੂੰ ਰਾਜ ਬਖਸ਼ਿਆ। ਜੈਸਾ ਕਿ :

**ਦੂਤ ਦੁਸਮਨ ਸਭਿ ਤੁਝ ਤੇ ਨਿਵਰਹਿ ਪ੍ਰਗਟ ਪ੍ਰਤਾਪੁ ਤੁਮਾਰਾ॥**
**ਜੋ ਜੋ ਤੇਰੇ ਭਗਤ ਦੁਖਾਏ ਓਹੁ ਤਤਕਾਲ ਤੁਮ ਮਾਰਾ॥** [ਧਨਾਸਰੀ ਮਃ ੫, ਅੰਗ ੬੮੧]

ਦੁਆਪਰ ਵਿੱਚ ਹੀ ਦ੍ਰੋਪਤੀ ਦੀ ਭਰੀ ਸਭਾ ਵਿੱਚ ਅਨੰਤ ਸਾੜੀਆਂ ਦੇ ਕੇ ਪੱਤ ਢਕੀ ਤੇ ਬਸਤਰ ਹੀਣ ਨਹੀਂ ਹੋਣ ਦਿੱਤੀ, ਤੇ ਕਲਜੁਗ ਵਿੱਚ ਕਬੀਰ, ਸਧਨਾ, ਨਾਮਦੇਵ, ਆਦਿ ਹੋਰ ਬੇਅੰਤ ਭਗਤਾਂ ਦੀ ਬਿਪਤਾ ਸਮੇਂ ਹੱਥ ਦੇ ਕੇ ਰਖਿਆ ਕੀਤੀ ਤੇ ਆਪਣੇ ਬਿਰਦੁ ਦੀ ਲਾਜ ਰੱਖੀ।

ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਦੁਨੀਆਂ ਨੂੰ ਸਿਧੇ ਰਾਹ ਪਾਉਣ ਵਾਸਤੇ ਸੰਸਾਰ ਦੇ ਲੋਕਾਂ ਨੂੰ ਅਸਲੀ ਜੀਵਨ ਮਨੋਰਥ ਦੱਸਣ ਲਈ ਚਾਰ ਉਦਾਸੀਆਂ ਕੀਤੀਆਂ ਤੇ ਇਤਨੇ ਲੋਕਾਂ ਨੂੰ ਪ੍ਰਭੂ ਨਾਲ ਜੋੜ ਕੇ ਸੰਸਾਰ ਸਮੁੰਦਰ ਤੋਂ ਤਾਰਿਆ ਕਿ ਗਿਣਤੀ ਨਹੀਂ ਹੋ ਸਕਦੀ। ਇਥੋਂ ਤੱਕ ਕਿ ਅਸਮਾਨ ਦੇ ਤਾਰੇ ਗਿਣੇ ਜਾ ਸਕਦੇ ਹਨ ਪਰ ਗੁਰੂ ਨਾਨਕ ਦੁਆਰਾ ਸੰਸਾਰ ਤੋਂ ਤਰੇ ਹੋਏ ਪ੍ਰਾਣੀ ਨਹੀਂ ਗਿਣੇ ਜਾ ਸਕਦੇ। ਜੈਸਾ ਕਿ :

**ਤਾਰੇ ਗਿਨੇ ਜਾਤ ਹੈਂ॥ ਪਰ ਤਾਰੇ ਨ ਗਨਾਤ ਹੈਂ॥**

ਸਤਿਗੁਰੂ ਜੀ ਨੇ ਸ਼ਿਵਨਾਭ ਨੂੰ ਕ੍ਰਿਤਾਰਥ ਕਰਕੇ ਤ੍ਰਿਯਾ ਰਾਜ ਵਿੱਚ ਜਾ ਕੇ ਉਪਦੇਸ਼ ਦਿੱਤਾ, ਫਿਰ ਭਰਥਰੀ ਕੋਲ ਪਹੁੰਚ ਕੇ ਉਸਨੂੰ ਅਸਲੀ ਜੋਗ ਦੱਸਿਆ ਭਰਥਰੀ ਨੂੰ ਸਿੱਧੇ ਰਾਹ ਪਾ ਕੇ ਸਤਿਗੁਰੂ ਜੀ ਤੁਰਦੇ-ਤੁਰਦੇ ਇੱਕ ਬੀਆਬਾਨ ਜੰਗਲ ਵਿੱਚ ਪਹੁੰਚ ਗਏ। ਭਾਈ ਬਾਲਾ ਤੇ ਮਰਦਾਨਾ ਨਾਲ ਹਨ। ਸਤਿਗੁਰੂ ਜੀ ਨੇ ਕੌਤਕ ਨਮਿਤ ਮਰਦਾਨੇ ਦਾ ਮਨ ਭਰਮਾ ਦਿੱਤਾ ਤੇ ਮਰਦਾਨਾ ਕਹਿਣ ਲੱਗਾ ਕਿ ਸਤਿਗੁਰੂ ਜੀ! ਮੈਂ ਹੁਣ ਘਰੇ ਜਾਣਾ ਹੈ। ਤੁਹਾਡੇ ਨਾਲ ਨਹੀਂ ਰਹਿਣਾ। ਮੇਰੇ ਤੋਂ ਹੁਣ ਘਰੋਂ ਬਾਹਰ ਨਹੀਂ ਰਿਹਾ ਜਾਣਾ। ਸਤਿਗੁਰੂ ਜੀ ਨੇ ਬਹੁਤ ਸਮਝਾਇਆ ਤੇ ਭਾਈ ਬਾਲੇ ਨੇ ਭੀ ਬਹੁਤ ਕੁਝ ਕਿਹਾ ਪਰ ਮਰਦਾਨਾ ਨਹੀਂ ਮੰਨਿਆ ਤੇ ਅੰਤ ਵਾਪਸ ਮੁੜ ਪਿਆ ਤੇ ਸਾਰਾ ਦਿਨ ਚਲਦਾ ਰਿਹਾ। ਜਦੋਂ ਦੂਜੇ ਦਿਨ ਚਲਣ ਦੀ ਤਿਆਰੀ ਕਰਨ ਲੱਗਾ ਤਾਂ ਉਸ ਜੰਗਲ ਵਿੱਚ ਰਹਿੰਦੇ ਇਕ ਰਾਖਸ਼ ਨੇ ਭਾਈ ਮਰਦਾਨੇ ਨੂੰ ਫੜ ਲਿਆ ਤੇ ਆਪਣੇ ਘਰ ਲੈ ਤੁਰਿਆ ਤੇ ਮਰਦਾਨੇ ਦਾ ਡਰ ਨਾਲ ਰੰਗ ਪੀਲਾ ਹੋ ਗਿਆ ਤੇ ਸੋਚਣ ਲਗਾ ਮੈਂ ਗੁਰੂ ਦਾ ਬਚਨ ਨਹੀਂ ਮੰਨਿਆ ਤਾਂ ਹੀ ਬਿਪਤਾ ਵਿੱਚ ਫਸਿਆ ਹਾਂ। ਭਾਵੇਂ ਮੈ ਅਪਰਾਧ ਹੀ ਕੀਤਾ ਹੈ ਪਰ ਗੁਰੂ ਬਖਸ਼ਿੰਦ ਹੈ ਤੇ ਸ਼ਰਣ ਪਏ ਦੀ ਜ਼ਰੂਰ ਲਾਜ ਰਖੇਗਾ। ਜੈਸਾ ਕਿ :

**ਜਾਨਯੋ-ਜੀਵਨ ਅਬ ਨਹਿੰ ਮੇਰੋ। ਬਚਨ ਨ ਮਾਨਯੋ ਮਨਿ ਗੁਰੁ ਕੇਰੋ॥੪੬॥**
**ਯੱਦਯਪਿ ਕੀਨੋ ਹੈ ਅਪਰਾਧਾ॥ ਅਹੈ ਜਥਾਰਥ ਮੋ ਕੋ ਬਾਧਾ॥**
**ਤਦਪਿ ਕ੍ਰਿਪਾਲ ਬਿਰਦ ਤਿਨ ਕੇਰਾ॥ ਭੈ ਕਾਟਹਿੰਗੇ ਸ੍ਰੀ ਪ੍ਰਭੁ ਮੇਰਾ॥੪੭॥**
**ਅਸ ਵਿਚਾਰੌਂ ਕਰਿ ਧਰਿ ਉਰ ਧਯਾਨਾ॥ ਇਸ ਰਾਖ਼ਸ਼ ਤੇ ਕਰਹੁ ਮੁਚਾਨਾ॥**
**ਬਹੁਤ ਨ ਹੋਰੌਂ ਬਚਨ ਤੁਮਾਰਾ॥ ਦੀਨ ਬੰਧੁ ਪ੍ਰਭੁ ਅਭੈ ਦਤਾਰਾ॥੪੮॥**

[ਸ੍ਰੀ ਗੁਰ ਨਾਨਕ ਪ੍ਰਕਾਸ਼ ਪੂਰਬਾਰਧ ਅਧਿ: ੫੦]

ਜਦੋਂ ਮਰਦਾਨੇ ਨੇ ਇਸ ਤਰ੍ਹਾਂ ਬੇਨਤੀਆਂ ਕੀਤੀਆਂ ਤਾਂ ਸਤਿਗੁਰੂ ਜੀ ਜੋ ਉਸੇ ਥਾਂ ਤੇ ਬੈਠੇ ਸਨ, ਜਿਥੋਂ ਮਰਦਾਨਾ ਵਾਪਸ ਮੁੜਿਆ ਸੀ। ਗੁਰੂ ਸਾਹਿਬ ਇਕ ਕਦਮ ਵੀ ਉਥੋਂ ਅੱਗੇ ਨਹੀਂ ਸਨ ਤੁਰੇ। ਕਿਉਂਕਿ ਸਤਿਗੁਰੂ ਅੰਤਰਜਾਮੀ ਹਨ। ਮਰਦਾਨੇ ਦੀਆਂ ਇਹ ਬੇਨਤੀਆਂ ਸੁਣ ਕੇ ਗੁਰੂ ਜੀ ਮੁਸਕਰਾਏ ਤੇ ਕਹਿਣ ਲੱਗੇ ਕਿ ਭਾਈ ਬਾਲਾ! ਮਰਦਾਨੇ ਨੂੰ ਰਾਖਸ਼ ਨੇ ਫੜ ਲਿਆ ਹੈ ਤੇ ਹੁਣ ਮਰਦਾਨਾ ਸੁਤੰਤਰ ਹੋਣ ਲਈ ਬੇਨਤੀਆਂ ਕਰ ਰਿਹਾ ਹੈ। ਭਾਈ ਬਾਲਾ ਕਹਿਣ ਲੱਗਾ ਕਿ ਸਤਿਗੁਰੂ ਜੀ! ਉਸਨੇ ਤੁਹਾਡਾ ਬਚਨ ਨਹੀਂ ਮੰਨਿਆ। ਮੇਰੀ ਬੇਨਤੀ ਨਹੀਂ ਮੰਨੀ। ਇਸ ਲਈ ਜੋ ਕੁਝ ਹੋ ਰਿਹਾ ਹੈ ਸਭ ਠੀਕ ਹੈ। ਸਤਿਗੁਰੂ ਜੀ ਬੋਲੇ "ਨਹੀਂ ਭਾਈ ਬਾਲਾ! ਮਰਦਾਨਾ ਫਿਰ ਵੀ

ਸਾਡਾ ਹੈ ਤੇ ਸਾਨੂੰ ਆਪਣੇ ਦੀ ਲਾਜ ਹੈ, ਨਾਲੇ ਹੁਣ ਮਰਦਾਨਾ ਮਨ ਕਰਕੇ ਸਾਡੀ ਸ਼ਰਣ ਵਿੱਚ ਹੈ।" ਭਾਈ ਬਾਲੇ ਨੇ ਕਿਹਾ "ਸਤਿਗੁਰੂ ਜੀ ਰਾਖਸ਼ ਕਿਤਨੀ ਦੂਰ ਹੈ" ਸਤਿਗੁਰੂ ਜੀ ਕਹਿਣ ਲੱਗੇ ਇਥੋਂ ਗਿਆਰਾਂ ਕੋਹ ਹੈ। ਪਰ ਆਪਾਂ ਜੇ ਤੁਰ ਕੇ ਗਏ ਤਾਂ ਮਰਦਾਨੇ ਦਾ ਪਕੌੜਾ ਬਣਾ ਕੇ ਰਾਖਸ਼ ਖਾ ਜਾਵੇਗਾ।" ਇਤਨਾ ਕਹਿ ਕੇ ਸਤਿਗੁਰੂ ਜੀ ਭਾਈ ਬਾਲੇ ਨੂੰ ਨਾਲ ਲੈ ਅੱਖ ਦੇ ਫੋਰ ਭਾਵ ਝਮਕਣ ਵਿੱਚ ਰਾਖਸ਼ ਦੇ ਆਸ਼ਰਮ ਜਾ ਪਹੁੰਚੇ ਤੇ ਮਰਦਾਨੇ ਨੂੰ ਦੇਖਕੇ ਕਹਿਣ ਲੱਗੇ "ਭਾਈ ਮਰਦਾਨਾ! ਹੁਣ ਘਰ ਕਿਉਂ ਨਹੀਂ ਜਾਂਦਾ।" ਤਾਂ ਮਰਦਾਨਾ ਗੁਰੂ ਸਾਹਿਬ ਨੂੰ ਦੇਖਕੇ ਪ੍ਰਸੰਨ ਹੋਇਆ ਤੇ ਸ਼ਰਮ ਨਾਲ ਸਿਰ ਝੁਕਾ ਲਿਆ ਤੇ ਨਿਸਚਾ ਹੋ ਗਿਆ, ਹੁਣ ਮੈਨੂੰ ਰਾਖਸ਼ ਖਾ ਨਹੀਂ ਸਕਦਾ। ਸਤਿਗੁਰੂ ਜੀ ਮਰਦਾਨੇ ਨੂੰ ਦਿਸ ਰਹੇ ਹਨ ਪਰ ਰਾਖਸ਼ ਨੂੰ ਨਹੀਂ ਦਿਸਦੇ। ਜਦੋਂ ਕੌਡਾ ਰਾਖਸ਼ ਮਰਦਾਨੇ ਨੂੰ ਚੁੱਕ ਤੇਲ ਦੇ ਕੜਾਹੇ ਵਿੱਚ ਸੁੱਟਣ ਲੱਗਾ ਤਾਂ ਮਰਦਾਨਾ ਫੇਰ ਬੇਨਤੀਆਂ ਕਰਨ ਲਗਾ। ਸਤਿਗੁਰੂ ਜੀ ਦੀ ਸੀਤਲ ਦ੍ਰਿਸ਼ਟੀ ਕੜਾਹੇ ਵੱਲ ਪਈ ਤਾਂ ਮਰਦਾਨੇ ਦੇ ਸਰੀਰ ਦਾ ਅੰਗ ਤੇਲ ਨਾਲ ਛੂਹਣ ਦੀ ਦੇਰ ਸੀ ਤੇ ਤਪਦਾ ਕੜਾਹਾ ਠੰਢਾ ਹੋ ਗਿਆ, ਰਾਖਸ਼ ਇਹ ਦੇਖ ਕੇ ਹੈਰਾਨ ਹੋਇਆ ਤਾਂ ਗੁਰੂ ਸਾਹਿਬ ਨੇ ਪਰਤੱਖ ਹੋ ਕੇ ਉਸਨੂੰ ਦਰਸ਼ਨ ਦਿੱਤਾ ਤੇ ਉਹ ਚਰਨੀ ਢਹਿ ਪਿਆ ਤਾਂ ਗੁਰੂ ਜੀ ਨੇ ਕਿਹਾ ਕਿ ਤੂੰ ਮਰਦਾਨੇ ਦੇ ਚਰਨੀ ਪੈ ਤਾਂ ਬਖਸ਼ਿਆ ਜਾਵੇਂਗਾ ਤੇ ਫਿਰ ਰਾਖਸ਼ ਮਰਦਾਨੇ ਦੇ ਚਰਨੀ ਪਿਆ ਤੇ ਮਾਫ਼ੀ ਮੰਗੀ। ਇਸ ਤਰ੍ਹਾਂ ਗੁਰੂ ਸਾਹਿਬ ਨੇ ਆਪਣੇ ਸੇਵਕ ਦੀ ਕਿਰਪਾ ਰੂਪੀ ਹੱਥ ਦੇ ਕੇ ਰਖਿਆ ਕੀਤੀ।

## *ਪ੍ਰਭ ਸਿਉ ਲਾਗਿ ਰਹਿਓ ਮੇਰਾ ਚੀਤੁ ॥*

ਐਸੇ ਪ੍ਰਭ=ਮਾਲਕ ਵਾਹਿਗੁਰੂ ਨਾਲ ਮੇਰਾ ਚਿੱਤ ਲੱਗ ਰਿਹਾ ਹੈ ਵਾ-ਮੇਰੇ ਚਿੱਤ ਦਾ ਪ੍ਰੇਮ ਲੱਗ ਰਿਹਾ ਹੈ। ਜੈਸਾ ਕਿ :

੧. **ਸਾਚਿ ਨਾਮਿ ਮੇਰਾ ਮਨੁ ਲਾਗਾ ॥ ਲੋਗਨ ਸਿਉ ਮੇਰਾ ਠਾਠਾ ਬਾਗਾ ॥** [ਆਸਾ ਮਃ ੫ ਅੰਗ ੩੮੪]

੨. **ਮੇਰਾ ਮਨੁ ਲਾਗਾ ਹੈ ਰਾਮ ਪਿਆਰੇ ॥** [ਧਨਾਸਰੀ ਮਃ ੫, ਅੰਗ ੬੭੦]

੩. **ਸਾਵਲ ਸੁੰਦਰ ਰਾਮਈਆ ॥ ਮੇਰਾ ਮਨੁ ਲਾਗਾ ਤੋਹਿ ॥** [ਗਉੜੀ ਕਬੀਰ ਜੀ, ਅੰਗ ੩੩੫]

## *ਆਦਿ ਅੰਤਿ ਪ੍ਰਭੁ ਸਦਾ ਸਹਾਈ; ਧੰਨੁ ਹਮਾਰਾ ਮੀਤੁ ॥ਰਹਾਉ॥*

ਕਿਉਂਕਿ ਉਹ ਪ੍ਰਭੁ=ਮਾਲਕ ਸ਼ੁਰੂ ਤੋਂ ਲੈ ਕੇ ਅਖੀਰ ਤੱਕ ਸਦਾ ਹੀ ਸਹਾਈ=ਸਹਾਇਤਾ ਕਰਨ ਵਾਲਾ ਹੁੰਦਾ ਹੈ ਅਥਵਾ—ਆਦਿ=ਸ਼ੁਰੂ ਭਾਵ ਜਨਮ ਵੇਲੇ ਸਹਾਇਤਾ ਕਰਦਾ ਹੈ ਤੇ ਆਪਣੇ ਪਿਆਰਿਆਂ ਦੀ ਅੰਤ ਵੇਲੇ ਸਹਾਇਤਾ ਕਰਦਾ ਹੈ ਇਸ ਲਈ ਉਹ ਸਾਡਾ ਮੀਤੁ=ਮਿੱਤਰ ਵਾਹਿਗੁਰੂ ਧੰਨਤਾ ਦੇ ਯੋਗ ਹੈ॥ਰਹਾਉ॥

## *ਮਨਿ ਬਿਲਾਸ ਭਏ ਸਾਹਿਬ ਕੇ; ਅਚਰਜ ਦੇਖਿ ਬਡਾਈ ॥*

ਉਹ ਸਾਹਿਬ=ਸੁਆਮੀ-ਵਾਹਿਗੁਰੂ ਦੇ ਅਚਰਜ=ਹੈਰਾਨ ਕਰਨ ਵਾਲੇ ਕੌਤਕ ਅਤੇ ਵਡਿਆਈ ਦੇਖਕੇ ਮਨ ਵਿੱਚ ਬਿਲਾਸ=ਅਨੰਦਤ ਹੋ ਰਹੇ ਹਾਂ।

## *ਹਰਿ ਸਿਮਰਿ ਸਿਮਰਿ ਆਨਦ ਕਰਿ ਨਾਨਕ; ਪ੍ਰਭਿ ਪੂਰਨ ਪੈਜ ਰਖਾਈ ॥੨॥੧੫॥੪੬॥*

ਸਤਿਗੁਰੂ ਜੀ ਫੁਰਮਾਨ ਕਰਦੇ ਹਨ ਕਿ ਜਿਸ ਪਰੀਪੂਰਨ ਪ੍ਰਭੂ ਨੇ ਲੋਕ ਪ੍ਰਲੋਕ ਵਿੱਚ ਸਾਡੀ ਪੈਜ=ਇੱਜ਼ਤ ਰੱਖੀ ਹੈ ਉਸ ਹਰਿ=ਵਾਹਿਗੁਰੂ ਨੂੰ ਮਨ ਬਾਣੀ ਦੁਆਰਾ ਸਿਮਰ ਸਿਮਰ ਦੇ ਅਨੰਦ ਪ੍ਰਾਪਤ ਕਰ ਰਹੇ ਹਾਂ॥੨॥੧੫॥੪੬॥

ਵਾਹਿਗੁਰੂ ਜੀ ਕਾ ਖ਼ਾਲਸਾ॥ ਵਾਹਿਗੁਰੂ ਜੀ ਕੀ ਫ਼ਤਹ॥

ਮੁਖਵਾਕ ਨੰਬਰ ੧੦੩ [ਆਦਿ ਅੰਗ ੬੮੩]

**ਧਨਾਸਰੀ ਮਹਲਾ ੫ ਘਰੁ ੧੨ ੧ੴ ਸਤਿਗੁਰ ਪ੍ਰਸਾਦਿ ॥ ਬੰਦਨਾ ਹਰਿ ਬੰਦਨਾ ਗੁਣ ਗਾਵਹੁ ਗੋਪਾਲ ਰਾਇ ॥ਰਹਾਉ॥ ਵਡੈ ਭਾਗਿ ਭੇਟੇ ਗੁਰਦੇਵਾ ॥ ਕੋਟਿ ਪਰਾਧ ਮਿਟੇ ਹਰਿ ਸੇਵਾ ॥੧॥ ਚਰਨ ਕਮਲ ਜਾ ਕਾ ਮਨੁ ਰਾਪੈ ॥ ਸੋਗ ਅਗਨਿ ਤਿਸੁ ਜਨ ਨ ਬਿਆਪੈ ॥੨॥ ਸਾਗਰੁ ਤਰਿਆ ਸਾਧੂ ਸੰਗੇ ॥ ਨਿਰਭਉ ਨਾਮੁ ਜਪਹੁ ਹਰਿ ਰੰਗੇ ॥੩॥ ਪਰ ਧਨ ਦੋਖ ਕਿਛੁ ਪਾਪ ਨ ਫੇੜੇ ॥ ਜਮ ਜੰਦਾਰੁ ਨ ਆਵੈ ਨੇੜੇ ॥੪॥ ਤ੍ਰਿਸਨਾ ਅਗਨਿ ਪ੍ਰਭਿ ਆਪਿ ਬੁਝਾਈ ॥ ਨਾਨਕ ਉਧਰੇ ਪ੍ਰਭ ਸਰਣਾਈ ॥੫॥੧॥੫੫॥**

## ਧਨਾਸਰੀ ਮਹਲਾ ੫ ਘਰੁ ੧੨ ੧ੴ ਸਤਿਗੁਰ ਪ੍ਰਸਾਦਿ ॥

ਇਹ ਮੁਖਵਾਕ ਧਨਾਸਰੀ ਰਾਗਣੀ ਵਿੱਚ ਸ੍ਰੀ ਗੁਰੂ ਅਰਜਨ ਦੇਵ ਜੀ ਦਾ ਰਾਗ ਦੇ ਬਾਰਵੇਂ ਸੁਰ ਤਾਲ ਵਿੱਚ ਉਚਾਰਨ ਕੀਤਾ ਹੋਇਆ ਹੈ। ਪਹਿਲਾਂ ਵਸਤੂ ਨਿਰਦੇਸ਼ਕ ਮੰਗਲ ਕਰਦੇ ਹਨ। ੧=ਅਦੁੱਤੀ ਬ੍ਰਹਮ, ੴ=ਸਰਬ ਦਾ ਪ੍ਰਕਾਸ਼ਕ, ਸਤਿ=ਨਾਸ ਤੋਂ ਰਹਿਤ, ਗੁਰ=ਚੇਤਨ ਪ੍ਰਸਾਦਿ=ਅਨੰਦ ਸਰੂਪ।

ਇਸ ਮੁਖਵਾਕ ਵਿੱਚ ਸਿੱਖਾਂ ਵਲੋਂ ਕੀਤੇ ਗਏ ਪ੍ਰਸ਼ਨਾਂ ਦਾ ਉੱਤਰ ਹੈ। ਪਹਿਲੀ ਤੁਕ ਵਿੱਚ ਸਿੱਖਾਂ ਵਲੋਂ ਕੀਤੇ ਦੋ ਪ੍ਰਸ਼ਨ ਉੱਤਰ ਤੋਂ ਸਪੱਸ਼ਟ ਹੁੰਦੇ ਹਨ ਕਿ ਸਿੱਖਾਂ ਨੇ ਪੁਛਿਆ ਕਿ ਹੇ ਸਤਿਗੁਰੂ ਜੀ! ਇਸ ਸੰਸਾਰ ਵਿੱਚ ਆਦਿ ਕਾਲ ਤੋਂ ਨਮਸ਼ਕਾਰ ਕਰਨ ਦੀ ਪ੍ਰਥਾ ਚੱਲੀ ਆ ਰਹੀ ਹੈ। ਆਪੋ ਆਪਣੀ ਸ਼ਰਧਾ ਅਨੁਸਾਰ ਜੈਸੀ ਕਿਸੇ ਨੂੰ ਮੱਤ ਹੈ ਉਸ ਮੱਤ ਅਨੁਸਾਰ ਕੋਈ ਦੇਵੀ ਦੇਵਤਿਆਂ ਨੂੰ ਨਮਸ਼ਕਾਰਾਂ ਕਰਦਾ ਹੈ, ਕੋਈ ਮੜੀਆਂ ਮਸਾਣੀਆਂ ਨੂੰ, ਕੋਈ ਪਖੰਡ ਕਰਨ ਵਾਲੇ ਦੇਹ ਅਭਿਮਾਨੀ ਦੰਭੀ ਗੁਰੂਆਂ ਨੂੰ ਨਮਸ਼ਕਾਰਾਂ ਕਰਦਾ ਹੈ। ਸਤਿਗੁਰੂ ਜੀ! ਅਸੀਂ ਆਪ ਜੀ ਦੇ ਸਿੱਖ ਹਾਂ। ਕ੍ਰਿਪਾ ਕਰਕੇ ਦੱਸੋ ਕਿ ਨਮਸ਼ਕਾਰ ਕਿਸਨੂੰ ਕੀਤੀ ਸਫਲੀ ਹੈ, ਨਮਸ਼ਕਾਰ ਕਰਾਉਣ ਦਾ ਅਧਿਕਾਰੀ ਕੌਣ ਹੈ। ਦੂਸਰਾ ਪ੍ਰਸ਼ਨ ਇਸ ਤੁਕ ਵਿੱਚ ਇਹ ਹੈ ਕਿ ਆਪਣੇ ਸੁਆਰਥ ਲਈ ਕੋਈ ਕਿਸੇ ਦੇਵਤੇ ਦੇ ਗੁਣ ਗਾਉਂਦਾ ਹੈ ਤੇ ਕੋਈ ਕਿਸੇ ਦੇ। ਕੋਈ ਦੇਹ ਅਭਿਮਾਨੀ ਪਖੰਡੀਆਂ ਦੇ ਗੁਣ ਗਾਉਣ ਵਿੱਚ ਲਗਿਆ ਹੈ। ਕੋਈ ਰਾਜਨੀਤਕ ਲੋਕਾਂ ਦੇ ਗੁਣ ਗਾਉਣ ਵਿੱਚ ਲੱਗਿਆ ਹੈ, ਆਪਣੇ ਸੁਆਰਥ ਪੂਰੇ ਕਰਨ ਲਈ। ਕ੍ਰਿਪਾ ਕਰਕੇ ਇਹ ਦੱਸੋ ਕਿ ਗੁਣ ਕਿਸ ਦੇ ਗਾਏ ਹੋਏ ਸਫਲੇ ਹਨ। ਇਨ੍ਹਾਂ ਦੋਨਾਂ ਪ੍ਰਸ਼ਨਾਂ ਦੇ ਉਤਰ ਦੇਣ ਲਈ ਇਹ ਤੁਕ ਉਚਾਰਨ ਕੀਤੀ :—

## ਬੰਦਨਾ ਹਰਿ ਬੰਦਨਾ; ਗੁਣ ਗਾਵਹੁ ਗੋਪਾਲ ਰਾਇ ॥ਰਹਾਉ॥

ਜੇ ਬੰਦਨਾ=ਨਮਸ਼ਕਾਰ ਕਰਨੀ ਹੈ ਤਾਂ ਹਰਿ=ਵਾਹਿਗੁਰੂ ਨੂੰ ਬੰਦਨਾ=ਨਮਸ਼ਕਾਰ ਕਰਨੀ ਚਾਹੀਦੀ ਹੈ, ਕਿਉਂਕਿ ਇਕ ਵਾਹਿਗੁਰੂ ਹੀ ਨਮਸ਼ਕਾਰ ਕਰਨ ਯੋਗ ਹੈ। ਵਾ-ਜੇ ਹਰਿ ਬੰਦਨਾ=ਵਾਹਿਗੁਰੂ ਨੂੰ ਨਮਸ਼ਕਾਰ ਕਰਾਂਗੇ ਤਾਂ ਫਿਰ (ਬੰਦ+ਨਾ) ਬੰਦ=ਬੰਧਨ ਨਹੀਂ ਪੈਣਗੇ। ਵਾ-ਜੇ ਤੂੰ ਹਰੀ ਨੂੰ ਨਮਸ਼ਕਾਰ ਕਰੇਂਗਾ ਤਾਂ ਹਰਿ=ਹਰੇਕ ਤੈਨੂੰ ਨਮਸ਼ਕਾਰ ਕਰੇਗਾ। ਵਾ-ਜੇ ਤੂੰ ਹਰੇਕ ਤੋਂ ਨਮਸ਼ਕਾਰ ਕਰਾਉਣੀ ਹੈ ਤਾਂ ਹਰੀ ਨੂੰ ਨਮਸ਼ਕਾਰ ਕਰ। ਵਾ- *ਵੀਪਸਾ ਅਲੰਕਾਰ ਦੁਆਰਾ, ਹੇ ਭਾਈ! ਹਰੀ ਨੂੰ ਨਮਸ਼ਕਾਰ ਕਰ। ਵਾ-ਬੰਦਨਾ=ਹੱਥ ਜੋੜਕੇ ਹਰੀ ਨੂੰ ਨਮਸ਼ਕਾਰ ਕਰੋ। ਦੂਸਰੇ ਪ੍ਰਸ਼ਨ ਦਾ ਉੱਤਰ-ਗੁਣ ਇੱਕ ਖੂਬੀ ਦਾ ਨਾਮ ਹੈ। ਸੰਸਾਰ ਦੇ ਮਨੁੱਖਾਂ ਵਿੱਚ ਕੋਈ ਇਕ ਗੁਣ ਦਾ, ਕੋਈ ੧੦, ੨੦ ਗੁਣਾਂ ਦਾ ਮਾਲਕ ਹੈ; ਪਰ ਪ੍ਰਮੇਸ਼ਰ ਅਨੰਤ ਗੁਣਾਂ ਦਾ ਮਾਲਕ ਹੈ। ਅੱਜ ਤੱਕ ਕਿਸੇ ਨੇ ਵੀ ਉਸ ਦੇ ਗੁਣਾਂ ਦਾ ਅੰਤ ਨਹੀਂ ਪਾਇਆ। ਗਾਵਹੁ=ਉਚਾਰਨ ਕਰੋ ਗੋਪਾਲ=ਧਰਤੀ ਦੀ ਪਾਲਣਾ ਵਾਲਾ ਭਾਵ ਧਰਤੀ ਦੀ ਪਾਲਣਾ ਕਰਨ ਵਾਲਾ ਰਾਜਾ ਵਾਹਿਗੁਰੂ ਜੋ ਰਾਜਿਆਂ ਦਾ ਵੀ ਰਾਜਾ ਹੈ, ਉਸ ਦੇ ਗੁਣਾਂ ਨੂੰ ਉਚਾਰਨ ਕਰੋ। ਸਿੱਖ ਦੇ ਦੋਨਾਂ ਪ੍ਰਸ਼ਨਾਂ

* ਵੀਪਸਾ ਅਲੰਕਾਰ=ਇਕ ਸ਼ਬਦਲੰਕਾਰ ਇਸਦਾ ਲੱਛਣ ਹੈ ਕਿ ਕ੍ਰੋਧ, ਸ਼ੋਕ ਅਨੰਤ ਆਦਿ ਦੇ ਅਸਰ ਨਾਲ ਵਾਕ ਰਚਨਾ ਵਿੱਚ ਇਕ ਪਦ ਨੂੰ ਅਨੇਕਵਾਰ ਉਸੇ ਅਰਥ ਦੀ ਪੁਸ਼ਟੀ ਲਈ ਵਰਤਣਾ। ਇਹ ਅਲੰਕਾਰ ਪੁਨਰੁਕਤਿ ਦੋਸ਼ ਤੋਂ ਰਹਿਤ ਹੈ।

ਦਾ ਇੱਕ ਪੰਗਤੀ ਵਿੱਚ ਉੱਤਰ ਦੇ ਕੇ ਸਤਿਗੁਰੂ ਜੀ ਨੇ ਸਪੱਸ਼ਟ ਕੀਤਾ ਹੈ ਕਿ ਨਮਸ਼ਕਾਰ ਕਰਾਉਣ ਯੋਗ ਤੇ ਆਪਣੇ ਗੁਣ ਗਵਾਉਣ ਯੋਗ ਕੇਵਲ ਇਕ ਪ੍ਰਮੇਸ਼ਰ ਹੀ ਹੈ। ਬਾਕੀ ਜੋ ਵਿਅਕਤੀਗਤ ਗੁਣ ਗਾਏ ਜਾਂਦੇ ਹਨ ਜਾਂ ਵਿਅਕਤੀਗਤ ਪੂਜਾ ਕੀਤੀ ਜਾਂਦੀ ਹੈ। ਜਦੋਂ ਉਸ ਵਿਅਕਤੀ ਦਾ ਕੋਈ ਔਗੁਣ ਨੰਗਾ ਹੋ ਜਾਵੇ ਤਾਂ ਨਮਸ਼ਕਾਰਾਂ ਦੀ ਥਾਂ ਧੱਕੇ ਤੇ ਗੁਣ ਗਾਉਣ ਦੀ ਥਾਂ ਉਸਨੂੰ ਲੋਕੀ ਗਾਲਾਂ ਕੱਢਦੇ ਵੇਖੇ ਗਏ ਹਨ, ਕਿਉਂਕਿ ਸੰਸਾਰ ਦੇ ਹਰ ਵਿਅਕਤੀ ਵਿੱਚ ਗੁਣ ਅਤੇ ਅਉਗਣ ਹਨ। ਕੋਈ ਅਜਿਹਾ ਵਿਅਕਤੀ ਨਹੀਂ ਜਿਸ ਵਿੱਚ ਕੇਵਲ ਗੁਣ ਜਾਂ ਕੇਵਲ ਔਗਣ ਹੀ ਹੋਣ। ਭੈੜੇ ਤੋਂ ਭੈੜੇ ਵਿਅਕਤੀ ਵਿੱਚ ਵੀ ਕੋਈ ਨਾ ਕੋਈ ਗੁਣ ਹੁੰਦਾ ਹੈ ਤੇ ਚੰਗੇ ਤੋਂ ਚੰਗੇ ਪੁਰਸ਼ ਵਿੱਚ ਵੀ ਕੋਈ ਨਾ ਕੋਈ ਔਗੁਣ ਹੁੰਦਾ ਹੈ। ਜਿਸ ਤਰ੍ਹਾਂ ਕਮਲ ਖੁਸ਼ਬੂਦਾਰ ਤੇ ਕੋਮਲ ਹੁੰਦਾ ਪਰ ਕੰਡੇ ਵੀ ਨਾਲ ਹੀ ਹਨ। ਜੈਸਾ ਕਿ :

**ਹੈ ਗੁਣ ਔਗੁਣ ਸਭ ਵਿਖੇ ਇਨ ਬਿਨ ਜੰਤੁ ਨ ਕੋਇ ॥**
**ਮ੍ਰਿਦੁ ਸੁਗੰਧ ਸੁੰਦਰ ਕਮਲ ਪਰ ਕੰਟਕ ਭੀ ਹੋਇ ॥੨੫॥** [ਸਾਰਕੁਤਾਵਲੀ ਅਧਿਆਇ ੧੧]

ਪਰ ਕੇਵਲ ਇਕ ਪ੍ਰਮੇਸ਼ਰ ਵਾਹਿਗੁਰੂ ਐਸਾ ਹੈ ਜਿਸ ਵਿਚ ਔਗੁਣ ਕੋਈ ਭੀ ਨਹੀਂ ਤੇ ਗੁਣ ਅਨੰਤ ਹਨ। ਇਸ ਲਈ ਪੂਰੇ ਨੂੰ ਨਮਸ਼ਕਾਰ ਕਰਨ ਨਾਲ ਪੂਰਾ ਫਲ ਮਿਲਦਾ ਹੈ, ਅਧੂਰੇ ਨੂੰ ਨਮਸ਼ਕਾਰ ਕਰਨ ਨਾਲ ਫਲ ਭੀ ਅਧੂਰਾ ਹੀ ਮਿਲਦਾ ਹੈ। ਅਧੂਰੇ ਦੇ ਗੁਣ ਗਾਉਣ ਨਾਲ ਅਧੂਰਾ ਲਾਹਾ ਤੇ ਪੂਰੇ ਦੇ ਗੁਣ ਗਾਉਣ ਨਾਲ ਪੂਰਾ ਲਾਹਾ ਪ੍ਰਾਪਤ ਹੁੰਦਾ ਹੈ। ਇਸ ਲਈ ਸਤਿਗੁਰੂ ਜੀ ਨੇ ਆਪਣੇ ਗੁਰਸਿੱਖਾਂ ਨੂੰ ਪੂਰੇ ਪ੍ਰਮੇਸ਼ਰ ਨੂੰ ਨਮਸ਼ਕਾਰ ਕਰਨ ਤੇ ਪੂਰੇ ਵਾਹਿਗੁਰੂ ਦੇ ਗੁਣ ਗਾਉਣ ਦਾ ਉਪਦੇਸ਼ ਦਿੱਤਾ ਹੈ। ਜੈਸਾ ਕਿ :

੧. **ਸਲੋਕੁ ॥ ਪੂਰਾ ਪ੍ਰਭੁ ਆਰਾਧਿਆ ਪੂਰਾ ਜਾ ਕਾ ਨਾਉ ॥**
**ਨਾਨਕ ਪੂਰਾ ਪਾਇਆ ਪੂਰੇ ਕੇ ਗੁਨ ਗਾਉ ॥੧॥** [ਗਉੜੀ ਮঃ ੫, ਅੰਗ ੨੯੫]

੨. **ਉਸਤਤਿ ਕਰਹੁ ਸਦਾ ਪ੍ਰਭ ਅਪਨੇ ਜਿਨਿ ਪੂਰੀ ਕਲ ਰਾਖੀ ॥** [ਸੋਰਠਿ ਮঃ ੫, ਅੰਗ ੬੨੨]

੩. **ਕਰਉ ਬੰਦਨਾ ਅਨਿਕ ਵਾਰ ਸਰਨਿ ਪਰਉ ਹਰਿ ਰਾਇ ॥** [ਗਉੜੀ ਮঃ ੫, ਅੰਗ ੨੯੬]

੪. **ਡੰਡਉਤਿ ਬੰਦਨ ਅਨਿਕ ਬਾਰ ਸਰਬ ਕਲਾ ਸਮਰਥ ॥**
[ਗਉੜੀ ਬਾਵਨ ਅਖਰੀ ਮঃ ੫, ਅੰਗ ੨੫੬]

ਸਿੱਖਾਂ ਦੇ ਇਹ ਪ੍ਰਸ਼ਨ ਕਰਨ ਤੋਂ ਕਿ ਪੂਰਨ ਗੁਰੂ ਕਿਸਨੂੰ ਪ੍ਰਾਪਤ ਹੁੰਦਾ ਹੈ ਤਾਂ ਸਤਿਗੁਰੂ ਜੀ ਨੇ ਫੁਰਮਾਨ ਕੀਤਾ।

## *ਵਡੈ ਭਾਗਿ; ਭੇਟੇ ਗੁਰਦੇਵਾ ॥*

ਗੁਰਦੇਵਾ=ਪੂਰਨ ਗੁਰੂ ਉਨ੍ਹਾਂ ਨੂੰ ਪ੍ਰਾਪਤ ਹੁੰਦੇ ਹਨ ਜਿਨ੍ਹਾਂ ਦੇ ਵਡੈ=ਉੱਚੇ ਭਾਗ ਹੋਣ। ਵਾ-ਸਿੱਖਾਂ ਨੇ ਪੁਛਿਆ ਕਿ ਹੰਕਾਰ ਕਿਸ ਤਰ੍ਹਾਂ ਨਾਸ ਹੁੰਦਾ ਹੈ ? ਇਸੇ ਤੁਕ ਦੁਆਰਾ ਕਥਨ ਕਰਦੇ ਹਨ ਕਿ ਜਿਸਨੂੰ ਪੂਰਨ ਗੁਰਦੇਵ ਮਿਲੇ ਹਨ, ਉਨ੍ਹਾਂ ਦਾ ਵੱਡਾਪਣ ਭਾਵ ਹੰਕਾਰ ਭਾਗਿ=ਭੱਜ ਗਿਆ ਭਾਵ ਦੌੜ ਗਿਆ-ਨਾਸ ਹੋ ਗਿਆ ਹੈ, ਇਹ ਪੂਰਨ ਗੁਰੂ ਦੀ ਪ੍ਰਾਪਤੀ ਦਾ ਫਲ ਹੈ। ਜੈਸਾ ਕਿ :

੧. **ਵਡਭਾਗੀ ਸਤਿਗੁਰੁ ਪਾਇਆ ॥ ਜਿਨਿ ਜਮ ਕਾ ਪੰਥੁ ਮਿਟਾਇਆ ॥**
[ਸੋਰਠਿ ਮঃ ੫, ਅੰਗ ੬੨੩]

੨. **ਵਡੈ ਭਾਗਿ ਸਤਿਗੁਰੁ ਮਿਲੈ ਪਾਈਐ ਪਦੁ ਨਿਰਬਾਣੀ ॥** [ਆਸਾ ਮঃ ੧, ਅੰਗ ੪੨੧]

੩. **ਵਡਭਾਗੀ ਸਤਿਗੁਰੁ ਪਾਇਆ ਬੁਝਿਆ ਬ੍ਰਹਮੁ ਬਿਚਾਰੁ ॥** [ਸਲੋਕ ਮঃ ੩, ਅੰਗ ੧੪੧੬]

ਪ੍ਰਸ਼ਨ : ਹੇ ਸਤਿਗੁਰੂ ਜੀ ! ਜੀਵ ਦੇ ਅਨੇਕਾਂ ਜਨਮਾਂ ਵਿੱਚ ਕੀਤੇ ਕ੍ਰੋੜਾਂ ਅਪਰਾਧ ਕਿਵੇਂ ਮਿਟ ਸਕਦੇ ਹਨ ?

ਗੁਰ ਉੱਤਰ :

## *ਕੋਟਿ ਪਰਾਧ; ਮਿਟੇ ਹਰਿ ਸੇਵਾ ॥੧॥*

ਕੋਟਿ=ਕ੍ਰੋੜਾਂ ਪਰਾਧ=ਪਾਪ-ਗੁਨਾਹ ਹਰਿ=ਵਾਹਿਗੁਰੂ ਪ੍ਰਮੇਸ਼ਰ ਦੀ ਨਾਮ ਜਪਣ ਰੂਪ **ਵਾ:** ਪ੍ਰਤੱਖ ਧੰਨੇ ਵਾਂਗ ਸੇਵਾ ਕਰਨ ਨਾਲ ਮਿਟ ਜਾਂਦੇ ਹਨ। **ਅਥਵਾ** ਕ੍ਰੋੜਾਂ ਜਨਮਾਂ ਦੇ ਕੀਤੇ ਹੋਏ ਪਾਪ ਹਰੀ ਰੂਪ ਸਤਿਗੁਰੂ ਜੀ ਦੀ ਸੇਵਾ ਕਰਨ ਨਾਲ ਮਿਟ ਜਾਂਦੇ ਹਨ॥੧॥ ਜੈਸਾ ਕਿ :

੧. **ਕੋਟਿ ਪਰਾਧ ਮਿਟੇ ਤੇਰੀ ਸੇਵਾ ਦਰਸਨਿ ਦੂਖੁ ਉਤਾਰਿਓ॥** [ਦੇਵਗੰਧਾਰੀ ਮਃ ੫, ਅੰਗ ੫੨੯]

੨. **ਕੋਟਿ ਪਰਾਧ ਮਿਟਹਿ ਜਨ ਸੇਵਾ ਹਰਿ ਕੀਰਤਨੁ ਰਸਿ ਗਾਈਐ॥**

[ਸੋਰਠਿ ਮਃ ੫, ਅੰਗ ੬੧੦]

ਪ੍ਰਸ਼ਨ : ਸੋਗ ਦੀ ਅਗਨੀ ਜੋ ਹਰੇਕ ਪ੍ਰਾਣੀ ਨੂੰ ਸਾੜ ਰਹੀ ਹੈ ਇਸ ਅਗਨੀ ਤੋਂ ਕੌਣ ਬਚਦਾ ਹੈ ?
ਗੁਰ ਉੱਤਰ :

## *ਚਰਨ ਕਮਲ; ਜਾ ਕਾ ਮਨੁ ਰਾਪੈ ॥*
## *ਸੋਗ ਅਗਨਿ; ਤਿਸੁ ਜਨ ਨ ਬਿਆਪੈ ॥੨॥*

ਪ੍ਰਮੇਸ਼ਰ ਵਾਹਿਗੁਰੂ ਦੇ ਕਮਲਾਂ ਦੀਆਂ ਪੰਖੜੀਆਂ ਨਾਲੋਂ ਸੁੰਦਰ ਚਰਨਾਂ ਦੇ ਪ੍ਰੇਮ ਵਿੱਚ ਜਿਸ ਦਾ ਮਨ ਰਾਪੈ=ਰੰਗਿਆ ਗਿਆ ਹੈ ਉਸ ਜਨ=ਗੁਰਮੁਖ ਨੂੰ ਸੋਗ ਦੀ ਅਗਨੀ ਨਹੀਂ ਬਿਆਪਦੀ॥੨॥ ਜੈਸਾ ਕਿ :

੧. **ਗੁਰ ਕੇ ਚਰਣ ਕਮਲ ਮਨ ਧਿਆਇ॥ ਦੂਖੁ ਦਰਦੁ ਇਸੁ ਤਨ ਤੇ ਜਾਇ॥**

[ਸੂਹੀ ਮਃ ੫, ਅੰਗ ੭੪੧]

੨. **ਚਰਣ ਕਮਲ ਸੰਗਿ ਪ੍ਰੀਤਿ ਕਲਮਲ ਪਾਪ ਟਰੇ॥** [ਆਸਾ ਮਃ ੫, ਅੰਗ ੪੫੯]

੩. **ਚਰਨ ਕਮਲ ਹਿਰਦੈ ਵਸਹਿ ਸੰਕਟ ਸਭਿ ਖੋਵੈ॥** [ਵਾਰ ਗਉੜੀ ਮਃ ੫, ਅੰਗ ੩੨੨]

ਪ੍ਰਸ਼ਨ : ਦੁਖ ਰੂਪ ਸੰਸਾਰ ਸਮੁੰਦਰ ਕਿਵੇਂ ਤਰਿਆ ਜਾਵੇ ?
ਗੁਰ ਉੱਤਰ :

## *ਸਾਗਰੁ ਤਰਿਆ; ਸਾਧੂ ਸੰਗੇ ॥ ਨਿਰਭਉ ਨਾਮੁ; ਜਪਹੁ ਹਰਿ ਰੰਗੇ ॥੩॥*

ਜਿਸਨੇ ਸਾਧੂ ਸੰਗੇ=ਗੁਰਮੁਖਾਂ ਦੀ ਸੰਗਤ ਕਰਕੇ ਨਿਰਭਉ=ਭੈ ਤੋਂ ਰਹਿਤ ਹਰਿ=ਵਾਹਿਗੁਰੂ ਦਾ ਨਾਮ ਰੰਗੇ=ਪ੍ਰੇਮ ਨਾਲ ਜਪਿਆ ਹੈ ਉਹ ਇਸ ਸੰਸਾਰ ਸਮੁੰਦਰ ਤੋਂ ਤਰਿਆ ਹੈ॥੩॥
ਪ੍ਰਸ਼ਨ : ਹੇ ਸਤਿਗੁਰੂ ਜੀ ਜਮਾਂ ਦੀ ਮਾਰ ਤੋਂ ਬਚਣ ਦਾ ਕੀ ਉਪਾਅ ਹੈ ?
ਗੁਰ ਉੱਤਰ :

## *ਪਰ ਧਨ ਦੋਖ ਕਿਛੁ; ਪਾਪ ਨ ਫੇੜੇ ॥ ਜਮ ਜੰਦਾਰੁ; ਨ ਆਵੈ ਨੇੜੇ ॥੪॥*

ਜਿਸਨੇ ਪਰਾਏ ਧਨ ਚੁਰਾਉਣ ਅਤੇ ਪਰ ਇਸਤ੍ਰੀ ਦੇ ਦੋਸ਼ ਰੂਪ ਕੋਈ ਵੀ ਪਾਪ ਫੇੜੇ=ਕੀਤਾ ਨਹੀਂ ਹੈ। ਉਸਦੇ ਨੇੜੇ ਜੰਦਾਰੁ=ਜਿੰਦ ਦਾ ਆਰੁ=ਦੁਸ਼ਮਣ ਜਮ ਨਹੀਂ ਆਵੇਗਾ **ਵਾ:** ਜਮ ਜੰਦਾਰੁ=ਡੰਡਾ ਲੈ ਕੇ ਨਹੀਂ ਆਵੇਗਾ।
ਪ੍ਰਸ਼ਨ : ਤ੍ਰਿਸ਼ਨਾਂ ਰੂਪ ਅਗਨੀ ਕਿਸ ਤਰ੍ਹਾਂ ਬੁਝਦੀ ਹੈ ?
ਗੁਰ ਉੱਤਰ :

***ਤ੍ਰਿਸਨਾ ਅਗਨਿ; ਪ੍ਰਭਿ ਆਪਿ ਬੁਝਾਈ ॥ ਨਾਨਕ ਉਧਰੇ; ਪ੍ਰਭ ਸਰਣਾਈ ॥੫॥੧॥੫੫॥***

ਸਤਿਗੁਰੂ ਜੀ ਫੁਰਮਾਨ ਕਰਦੇ ਹਨ ਕਿ ਜੋ ਪ੍ਰਭੂ ਦੀ ਸ਼ਰਣ ਪਏ ਹਨ, ਪ੍ਰਭੂ ਨੇ ਆਪੇ ਉਨ੍ਹਾਂ ਦੀ ਤ੍ਰਿਸ਼ਨਾਂ ਦੀ ਅੱਗ ਬੁਝਾਈ ਹੈ ਅਤੇ ਉਹ ਸਾਰੇ ਦੁਖਾਂ ਤੋਂ ਉਧਰੇ=ਬਚ ਗਏ ਹਨ। ਸੰਸਾਰ ਵਿੱਚ ਤ੍ਰਿਸ਼ਨਾ ਨੂੰ ਦੂਰ ਕਰਨ ਦਾ ਇਹੀ ਢੰਗ ਹੈ। ਪ੍ਰਭੂ, ਗੁਰੂ ਦੀ ਸ਼ਰਣੀ ਤੋਂ ਬਿਨਾਂ ਹੋਰ ਕਿਸੇ ਵੀ ਤਰੀਕੇ ਨਾਲ ਤ੍ਰਿਸ਼ਨਾਂ ਦੀ ਅਗਨੀ ਦੂਰ ਨਹੀਂ ਹੁੰਦੀ ॥੫॥੧॥੫੫॥

ਸਤਿਗੁਰੂ ਮਹਾਰਾਜ ਦੁਨੀਆਂ ਨੂੰ ਤਾਰਦੇ ਰੂਮ ਦੇਸ਼ ਵਿੱਚ ਪਹੁੰਚੇ, ਜਿਥੇ ਤ੍ਰਿਸ਼ਨਾਲੂ ਬਾਦਸ਼ਾਹ ਸੁਲਤਾਨ ਹਮੀਦ ਕਾਰੂ ਰਾਜ ਕਰਦਾ ਸੀ। ਜਦੋਂ ਸਤਿਗੁਰੂ ਜੀ ਨੇ ਇਸ ਦੀ ਰਾਜਧਾਨੀ ਵਿੱਚ ਪ੍ਰਵੇਸ਼ ਕੀਤਾ ਤਾਂ ਪਹਿਲਾਂ ਬਾਦਸ਼ਾਹ ਮੁਰਸ਼ਦ ਪੀਰ ਦਸਤਗੀਰ ਦੇ ਗੱਦੀ ਨਸ਼ੀਨ ਪੀਰ ਜਲਾਲ ਦਾ ਪੁੱਤ੍ਰ [ਜੁਲ ਜਲਾਲ] ਮਿਲਿਆ। ਸਤਿਗੁਰੂ ਜੀ ਦੀ ਅਨੰਤ ਸ਼ਕਤੀ ਦੇਖਕੇ ਬੇਨਤੀ ਕੀਤੀ "ਕਦਮ ਦਰਵੇਸ਼ਾਂ ਰੱਦ ਬਲਾਈ" ॥ ਇਥੋਂ ਦਾ ਬਾਦਸ਼ਾਹ ਸੁਲਤਾਨ ਹਮੀਦ ਕਾਰੂ ਬੜਾ ਜ਼ਾਲਮ ਅਨਯਾਈ ਹੈ। ਜਿਸ ਨੇ ਪਾਪਾਂ ਨਾਲ ਬਤਾਲੀ ਗੰਜ ਜਮਾਂ ਕੀਤੇ ਹਨ। ਸਾਰੇ ਮੁਲਕ ਵਿੱਚ ਇਕ ਰੁਪਿਆ ਨਹੀਂ ਛੱਡਿਆ। ਕੌਡੀਆਂ ਤੇ ਬਦਾਮਾਂ ਦਾ ਚੱਲਣ ਕਰ ਰਖਿਆ ਹੈ। ਇਕ ਦਿਨ ਬਹੁਤ ਸੁੰਦਰ ਜਵਾਨ ਆਪਣੀ ਗੋਲੀ ਨੂੰ ਇਸਨੇ ਬਜ਼ਾਰ ਵਿੱਚ ਖੜੀ ਕਰਕੇ ਇਕ ਰੁਪਏ ਦੀ ਬੋਲੀ, ਵੇਚਣ ਲਈ ਦਿੱਤੀ ਹੋਰ ਕਿਸੇ ਨਾ ਲਿੱਤੀ ਤਾਂ ਇਕ ਸੌਦਾਗਰ ਦੀ ਵਿਧਵਾ ਦਾ ਪੁੱਤ੍ਰ ਮਾਂ ਤੋਂ ਰੁਪਇਆ ਮੰਗਣ ਲੱਗਾ, ਨਾ ਮਿਲਣ ਤੇ ਬੇਹੋਸ਼ ਹੋ ਕੇ ਡਿੱਗ ਪਿਆ, ਹੋਸ਼ ਆਉਣ ਤੇ ਮਾਂ ਨੇ ਦੱਸਿਆ ਕਿ ਤੇਰੇ ਪਿਤਾ ਦੇ ਮੂੰਹ ਵਿੱਚ ਇਕ ਰੁਪਇਆ ਪਾ ਕੇ ਉਸਨੂੰ ਦੱਬਿਆ ਸੀ ਉਹ ਕੱਢ ਲੈ। ਉਸਨੇ ਉਹ ਰੁਪਇਆ ਕੱਢ ਕੇ ਉਹ ਕਨੀਜਕ ਖਰੀਦ ਲਈ। ਉਸ ਕਰਕੇ ਬਾਦਸ਼ਾਹ ਨੇ ਸਭ ਕਬਰਾਂ ਪੁਟਾ ਛੱਡੀਆਂ। ਸਾਡਾ ਉਪਦੇਸ਼ ਇਸਨੂੰ ਨਹੀਂ ਲਗਦਾ। ਤੁਹਾਡੀ ਕਲਾਮ ਬਰਕਤ ਵਾਲੀ ਹੈ, ਉਪਦੇਸ਼ ਕਰੋ। ਸਤਿਗੁਰੂ ਜੀ ਕਹਿਣ ਲੱਗੇ ਕਰਤਾਰ ਭਲੀ ਕਰੇਗਾ। ਅਸੀ ਭੀ ਪਰਜਾ ਨੂੰ ਸੁਖੀ ਕਰਨ ਵਾਸਤੇ ਆਏ ਹਾਂ। ਸਤਿਗੁਰੂ ਜੀ ਜਦੋਂ ਸ਼ਬਦ ਗਾਉਣ ਤਾਂ ਮੇਲਾ ਲੱਗਾ ਰਹੇ। ਉਸ ਸ਼ਹਿਰ ਤੇ ਦੇਸ਼ ਵਿੱਚ ਗੁਰੂ ਸਾਹਿਬ ਦੀ ਬਹੁਤ ਮਹਿਮਾ ਹੋਈ। ਪੀਰ ਜੁਲ ਜਲਾਲਦੀਨ ਭੀ ਤਾਰੀਫ ਕਰੇ, ਪੀਰ ਅਬਦੁਲ ਕਾਦਰੀ ਤੇ ਪੀਰ ਬਹਾਵਲ ਆਦਿਕ ਭੀ ਸ਼ਬਦ ਸੁਣਕੇ ਆਨੰਦ ਦੇ ਸਾਹਿਤ ਹੋ ਗਏ। ਅੰਤ ਗੁਰੂ ਜੀ ਦੀ ਬਹੁਤੀ ਮਹਿਮਾ ਸੁਣ ਕੇ ਇਕ ਦਿਨ ਸੁਲਤਾਨ ਹਮੀਦ ਕਾਰੂ ਭੀ ਸਤਿਗੁਰੂ ਜੀ ਦੇ ਦਰਸ਼ਨ ਕਰਨ ਆਇਆ ਤਾਂ ਸਤਿਗੁਰੂ ਜੀ ਉਸ ਦੇ ਆਉਂਦਿਆਂ ਨੂੰ ਰੋੜ-ਕੰਕਰ ਇਕੱਠੇ ਕਰਨ ਲੱਗ ਪਏ ਤਾਂ ਕਾਰੂ ਦੇਖ ਕੇ ਹੱਸਿਆ ਤੇ ਸਲਾਮ ਕਰਕੇ ਪੁਛਿਆ, ਇਹ ਕੰਕਰੀਆਂ ਕਾਹਦੇ ਵਾਸਤੇ ਇਕੱਠੀਆਂ ਕਰ ਰਹੇ ਹੋ ਤਾਂ ਗੁਰੂ ਜੀ ਕਹਿਣ ਲੱਗੇ ਸਾਨੂੰ ਰੋੜਾਂ ਦੇ ਬਿਸਤਰੇ ਤੇ ਸੌਣ ਦਾ ਸੁਭਾਅ ਹੈ। ਇਹ ਰੋੜ ਪ੍ਰਲੋਕ ਨੂੰ ਭੇਜਾਂਗੇ। ਕਾਰੂ ਕਹਿਣ ਲੱਗਾ ਭੇਜੋਗੇ ਕਿਸ ਤਰ੍ਹਾਂ ਉਥੇ ਤਾਂ ਕੋਈ ਵਸਤੂ ਨਹੀਂ ਜਾਂਦੀ ਤਾਂ ਗੁਰੂ ਜੀ ਕਹਿਣ ਲੱਗੇ ਜਿਥੇ ਤੇਰੀ ਦੌਲਤ ਦੇ ਹਜ਼ਾਰਾਂ ਗੱਡੇ ਊਠ ਲੱਦੇ ਜਾਣਗੇ ਪ੍ਰਲੋਕ ਨੂੰ ਉਥੇ ਸਾਡੇ ਥੋੜ੍ਹੇ ਜਿਹੇ ਰੋੜ ਵੀ ਚੱਲੇ ਜਾਣਗੇ ਕਈ ਥਾਂ ਲਿਖਿਆ ਹੈ ਕਿ ਸਤਿਗੁਰੂ ਜੀ ਨੇ ਸੂਈ ਅਮਾਨਤ ਦਿੱਤੀ ਕਿ ਪ੍ਰਲੋਕ ਵਿੱਚ ਲਵਾਂਗੇ। ਕਾਰੂ ਨੂੰ ਸਮਝ ਨਾ ਆਈ ਤੇ ਗੁਰੂ ਸਾਹਿਬ ਦੇ ਚਰਨਾਂ ਤੇ ਡਿੱਗ ਪਿਆ ਅਤੇ ਕਹਿਣ ਲੱਗਾ ਸਤਿਗੁਰੂ ਜੀ ਤੁਹਾਡੀ ਗੱਲ ਤਾਂ ਠੀਕ ਹੈ ਪਰ ਤ੍ਰਿਸ਼ਨਾਂ ਦੂਰ ਨਹੀਂ ਹੁੰਦੀ, ਮਨ ਨੂੰ ਸਬਰ ਨਹੀਂ ਆਉਂਦਾ ਤਾਂ ਗੁਰੂ ਸਾਹਿਬ ਨੇ ਨਸੀਹਤ ਨਾਮਾ ਉਚਾਰਿਆ ਜਿਸਨੂੰ ਸੁਣਕੇ ਬਾਦਸ਼ਾਹ ਦੀ ਤ੍ਰਿਸ਼ਨਾਂ ਮਿਟ ਗਈ ਤੇ ਗੁਰੂ ਸਾਹਿਬ ਦੇ ਕਹਿਣ ਤੋਂ ਸਾਰਾ ਧਨ ਜਿਸ ਪਰਜਾ ਤੋਂ ਖੋਹਿਆ ਸੀ ਉਸ ਵਿੱਚ ਹੀ ਵੰਡ ਦਿੱਤਾ। ਮਨ ਵਿੱਚ ਇਤਨਾ ਵੈਰਾਗ ਆਇਆ ਕਿ ਰਾਜ ਵੀ ਆਪਣੇ ਪੁੱਤਰ ਨੂੰ ਦੇ ਦਿੱਤਾ ਤੇ ਆਪ ਪ੍ਰਭੂ ਦੀ ਬੰਦਗੀ ਵਿੱਚ ਜੁੜ ਗਿਆ। ਇਸ ਤਰ੍ਹਾਂ ਪੂਰਨ ਸਤਿਗੁਰੂ ਪ੍ਰਭੂ ਦੇ ਰੂਪ ਗੁਰੂ ਨਾਨਕ ਤੋਂ ਬਿਨਾਂ ਹੋਰ ਕਿਸੇ ਪੀਰ ਫਕੀਰ ਤੋਂ ਬਾਦਸ਼ਾਹ ਦੇ ਮਨ ਵਿੱਚੋਂ ਤ੍ਰਿਸ਼ਨਾਂ ਦੀ ਅੱਗ ਨਹੀਂ ਬੁਝੀ ਤੇ ਅੰਤ ਜਦੋਂ ਗੁਰੂ ਨਾਨਕ ਜੀ ਦਾ ਮਿਲਾਪ ਹੋਇਆ ਤਾਂ ਸਾਰੀ ਤ੍ਰਿਸ਼ਨਾਂ ਦੀ ਅਗਨੀ ਬੁਝ ਗਈ ਤੇ ਮਨ ਸਬਰ ਸੰਤੋਖ ਨਾਲ ਭਰ ਗਿਆ। ਤਾਂ ਹੀ ਸਤਿਗੁਰੂ ਜੀ ਨੇ ਕਥਨ ਕੀਤਾ ਹੈ ਕਿ ਜੋ ਪ੍ਰਭੂ ਸ਼ਰਨ ਵਿੱਚ ਆਏ ਹਨ ਉਨ੍ਹਾ ਦੀ ਤ੍ਰਿਸ਼ਨਾਂ ਰੂਪ ਅਗਨੀ ਬੁਝ ਗਈ ਹੈ।

ਵਾਹਿਗੁਰੂ ਜੀ ਕਾ ਖ਼ਾਲਸਾ॥ ਵਾਹਿਗੁਰੂ ਜੀ ਕੀ ਫ਼ਤਹ॥

ਮੁਖਵਾਕ ਨੰਬਰ ੧੦੪ [ਆਦਿ ਅੰਗ ੬੮੫]

***ਧਨਾਸਰੀ ਮਹਲਾ ੧ ਘਰੁ ੨ ਅਸਟਪਦੀਆ ੴ ਸਤਿਗੁਰ ਪ੍ਰਸਾਦਿ ॥ ਗੁਰੁ ਸਾਗਰੁ ਰਤਨੀ ਭਰਪੂਰੇ ॥ ਅੰਮ੍ਰਿਤੁ ਸੰਤ ਚੁਗਹਿ ਨਹੀ ਦੂਰੇ ॥ ਹਰਿ ਰਸੁ ਚੋਗ ਚੁਗਹਿ ਪ੍ਰਭ ਭਾਵੈ ॥ ਸਰਵਰ ਮਹਿ ਹੰਸੁ ਪ੍ਰਾਨਪਤਿ ਪਾਵੈ ॥੧॥ ਕਿਆ ਬਗੁ ਬਪੁੜਾ ਛਪੜੀ ਨਾਇ ॥ ਕੀਚੜਿ ਡੂਬੈ ਮੈਲੁ ਨ ਜਾਇ ॥੧॥ਰਹਾਉ॥ ਰਖਿ ਰਖਿ ਚਰਨ ਧਰੇ ਵੀਚਾਰੀ ॥ ਦੁਬਿਧਾ ਛੋਡਿ ਭਏ ਨਿਰੰਕਾਰੀ ॥ ਮੁਕਤਿ ਪਦਾਰਥੁ ਹਰਿ ਰਸ ਚਾਖੇ ॥ ਆਵਣ ਜਾਣ ਰਹੇ ਗੁਰਿ ਰਾਖੇ ॥੨॥ ਸਰਵਰ ਹੰਸਾ ਛੋਡਿ ਨ ਜਾਇ ॥ ਪ੍ਰੇਮ ਭਗਤਿ ਕਰਿ ਸਹਜਿ ਸਮਾਇ ॥ ਸਰਵਰ ਮਹਿ ਹੰਸੁ ਹੰਸ ਮਹਿ ਸਾਗਰੁ ॥ ਅਕਥ ਕਥਾ ਗੁਰ ਬਚਨੀ ਆਦਰੁ ॥੩॥ ਸੁੰਨ ਮੰਡਲ ਇਕੁ ਜੋਗੀ ਬੈਸੇ ॥ ਨਾਰਿ ਨ ਪੁਰਖੁ ਕਹਹੁ ਕੋਊ ਕੈਸੇ ॥ ਤ੍ਰਿਭਵਣ ਜੋਤਿ ਰਹੇ ਲਿਵ ਲਾਈ ॥ ਸੁਰਿ ਨਰ ਨਾਥ ਸਚੇ ਸਰਣਾਈ ॥੪॥ ਆਨੰਦ ਮੂਲੁ ਅਨਾਥ ਅਧਾਰੀ ॥ ਗੁਰਮੁਖਿ ਭਗਤਿ ਸਹਜਿ ਬੀਚਾਰੀ ॥ ਭਗਤਿ ਵਛਲ ਭੈ ਕਾਟਣਹਾਰੇ ॥ ਹਉਮੈ ਮਾਰਿ ਮਿਲੇ ਪਗੁ ਧਾਰੇ ॥੫॥ ਅਨਿਕ ਜਤਨ ਕਰਿ ਕਾਲੁ ਸੰਤਾਏ ॥ ਮਰਣੁ ਲਿਖਾਇ ਮੰਡਲ ਮਹਿ ਆਏ ॥ ਜਨਮੁ ਪਦਾਰਥੁ ਦੁਬਿਧਾ ਖੋਵੈ ॥ ਆਪੁ ਨ ਚੀਨਸਿ ਭ੍ਰਮਿ ਭ੍ਰਮਿ ਰੋਵੈ ॥੬॥ ਕਹਤਉ ਪੜਤਉ ਸੁਣਤਉ ਏਕ ॥ ਧੀਰਜ ਧਰਮੁ ਧਰਣੀਧਰ ਟੇਕ ॥ ਜਤੁ ਸਤੁ ਸੰਜਮੁ ਰਿਦੈ ਸਮਾਏ ॥ ਚਉਥੇ ਪਦ ਕਉ ਜੇ ਮਨੁ ਪਤੀਆਏ ॥੭॥ ਸਾਚੇ ਨਿਰਮਲ ਮੈਲੁ ਨ ਲਾਗੈ ॥ ਗੁਰ ਕੈ ਸਬਦਿ ਭਰਮ ਭਉ ਭਾਗੈ ॥ ਸੂਰਤਿ ਮੂਰਤਿ ਆਦਿ ਅਨੂਪੁ ॥ ਨਾਨਕੁ ਜਾਚੈ ਸਾਚੁ ਸਰੂਪੁ ॥੮॥੧॥***

## *ਧਨਾਸਰੀ ਮਹਲਾ ੧ ਘਰੁ ੨ ਅਸਟਪਦੀਆ ੴ ਸਤਿਗੁਰ ਪ੍ਰਸਾਦਿ ॥*

ਇਹ ਅੰਮ੍ਰਿਤ ਬਚਨ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਰਾਗ ਦੇ ਦੂਸਰੇ ਸੁਰ ਤਾਲ ਵਿੱਚ ਧਨਾਸਰੀ ਰਾਗਣੀ ਵਿੱਚ ਅੰਕਿਤ ਹੈ। ਅੱਠ ਪਦਾਂ ਵਾਲੇ ਸ਼ਬਦ ਹੋਣ ਕਰਕੇ ਅਸਟਪਦੀਆਂ ਨਾਮ ਹੈ। ਪਹਿਲਾਂ ਵਸਤੂ ਨਿਰਦੇਸ਼ਕ ਮੰਗਲ ਕਰਦੇ ਹਨ :—**੧**=ਅਦੁੱਤੀ ਬ੍ਰਹਮ, **ੴ**=ਸਰਬ ਦਾ ਪ੍ਰਕਾਸ਼ਕ, **ਸਤਿ**=ਨਾਸ ਤੋਂ ਰਹਿਤ, **ਗੁਰ**=ਚੇਤਨ, **ਪ੍ਰਸਾਦਿ**=ਅਨੰਦ ਸਰੂਪ। ਇਸ ਮੰਗਲ ਤੋਂ ਉਪਰੰਤ ਸਤਿਗੁਰੂ ਜੀ ਨੇ ਜੋ ਅੰਮ੍ਰਿਤ ਮਈ ਬਾਣੀ ਆਪਣੀ ਰਸਨਾਂ ਤੋਂ ਉਚਾਰਨ ਕੀਤੀ ਹੈ। ਇਸ ਦੀ ਉਥਾਨਕਾ ਸੰਪ੍ਰਦਾਈ ਗਿਆਨੀਆਂ ਵਿੱਚ ਭਾਵੇਂ ਇਕ ਦੂਜੇ ਨਾਲ ਮੇਲ ਨਹੀਂ ਖਾਂਦੀ। ਭਾਈ ਮਨੀ ਸਿੰਘ ਦੀ ਸੰਪ੍ਰਦਾ ਗਿਆਨੀ ਮਹਾਂਪੁਰਖਾਂ ਨੇ ਸਿੱਖਾਂ ਵਲੋਂ ਕੀਤੀ ਬੇਨਤੀ ਕਿ ਗੁਰੂ ਕੈਸਾ ਹੈ ਦੇ ਉੱਤਰ ਵਿੱਚ ਇਹ ਸ਼ਬਦ ਉਚਾਰਨ ਕੀਤਾ, ਪਰ ਵਿਦਿਆ ਮਾਰਤੰਡ ਸੰਤ ਗਿਆਨੀ ਗੁਰਬਚਨ ਸਿੰਘ ਜੀ ਜਿਨ੍ਹਾਂ ਦਾ ਪੰਥ ਵਿੱਚ ਆਪਣਾ ਇਕ ਨਿਵੇਕਲਾ ਥਾਂ ਹੈ ਅਤੇ ਦਮਦਮੀ ਟਕਸਾਲ ਦੇ ਉਹ ਬ੍ਰਹਮ ਗਿਆਨੀ ਮਹਾਂਪੁਰਖ ਸਨ ਜਿਨ੍ਹਾਂ ਦੀ ਕਥਾ ਦਾ ਪ੍ਰਭਾਵ ਸੰਸਾਰ ਦੇ ਕੋਨੇ-ਕੋਨੇ ਵਿੱਚ ਕਬੂਲਿਆ ਗਿਆ ਹੈ। ਉਹਨਾਂ ਮਹਾਂਪੁਰਸ਼ਾਂ ਨੇ ਇਸ ਸ਼ਬਦ ਦੀ ਉਥਾਨਕਾ ਇਸ ਪ੍ਰਕਾਰ ਮੰਨੀ ਹੈ :—

ਜਦੋਂ ਸਤਿਗੁਰੂ ਜੀ ਨੇ ਕਰਤਾਰਪੁਰ ਸਾਹਿਬ ਨਿਵਾਸ ਰੱਖਿਆ ਤਾਂ ਚਾਰੇ ਦਿਸ਼ਾ ਤੋਂ ਸੰਗਤਾਂ ਆਉਂਦੀਆਂ ਤੇ ਦਰਸ਼ਨ ਕਰਕੇ ਕ੍ਰਿਤਾਰਥ ਹੁੰਦੀਆਂ। ਇਕ ਦਿਨ ਸਿੱਧਾਂ ਦੀ ਜਮਾਤ ਆਈ ਤੇ ਸਤਿਗੁਰੂ ਜੀ ਨਾਲ ਕੁਝ ਪ੍ਰਮਾਰਥ ਵਿਚਾਰਾਂ ਹੋਈਆਂ ਉਨ੍ਹਾਂ ਬਚਨਾਂ ਤੋਂ ਪ੍ਰਭਾਵਤ ਹੋ ਕੇ ਸਿੱਧਾਂ ਨੇ ਇੱਛਾ ਜ਼ਾਹਰ ਕੀਤੀ ਕਿ ਆਓ ਆਪ ਜੀ ਨੂੰ ਮਾਨ ਸਰੋਵਰ ਤੇ ਲੈ ਚਲੀਏ, ਸਾਨੂੰ ਤਾਂ ਆਪ ਜੀ ਦੇ ਸੰਗ ਰਹਿਣ ਕਰਕੇ ਪ੍ਰਮਾਰਥੀ ਬਚਨਾਂ ਦਾ ਲਾਹਾ ਪ੍ਰਾਪਤ ਹੋਵੇਗਾ ਤੇ ਆਪ ਜੀ ਨੂੰ ਮਾਨ ਸਰੋਵਰ ਦੇ ਦਰਸ਼ਨਾਂ ਤੇ ਇਸ਼ਨਾਨ ਦਾ ਲਾਹਾ ਪ੍ਰਾਪਤ ਹੋਵੇਗਾ। ਆਪਾਂ ਦੋਨਾਂ ਧਿਰਾਂ ਨੂੰ ਹੀ ਲਾਭ ਮਿਲੇਗਾ। ਕਿਉਂਕਿ ਉਹ ਜਗ੍ਹਾਂ ਬਹੁਤ ਹੀ ਸੁੰਦਰ, ਰਮਣੀਕ ਤੇ ਦਰਸ਼ਨ ਕਰਨ ਯੋਗ ਹੈ। ਇਹ ਸੁਣ ਕੇ ਸਤਿਗੁਰੂ ਜੀ ਨੇ ਉੱਤਰ ਦਿੱਤਾ ਕਿ ਉਥੇ ਤਾਂ ਜਾਈਏ ਜੇ ਮਾਨ ਸਰੋਵਰ ਇਥੇ ਨਾਂ ਹੋਵੇ। ਜੈਸਾ ਕਿ :

**ਊਹਾਂ ਤਉ ਜਾਈਐ ਜਉ ਈਹਾਂ ਨ ਹੋਇ॥** [ਬਸੰਤੁ ਰਾਮਾਨੰਦ ਜੀ, ਅੰਗ ੧੧੯੫]

ਸਿਧਾਂ ਨੇ ਸਤਿਗੁਰੂ ਜੀ ਤੋਂ ਇਹ ਬਚਨ ਸੁਣ ਕੇ ਬੜੇ ਅਸਚਰਜ ਹੋ ਕੇ ਪ੍ਰਸ਼ਨ ਕੀਤਾ ਕਿ ਤਪਾ ਜੀ! ਤੁਸੀਂ ਕੈਸੀ ਅਣਹੋਣੀ ਗੱਲ ਕਰ ਦਿੱਤੀ, ਮਾਨ ਸਰੋਵਰ ਕੋਈ ਐਸੀ ਵਸਤੂ ਨਹੀਂ ਜੋ ਧਰਤੀ ਤੇ ਥਾਂ-ਥਾਂ ਹੋਵੇ ਉਹ ਤਾਂ ਕੇਵਲ ਇੱਕ ਹੀ ਹੈ ਅਤੇ ਪਹਾੜਾਂ ਵਿੱਚ ਬੜੇ ਉੱਚੇ ਥਾਂ ਜਿਥੇ ਹਰ ਕੋਈ ਨਹੀਂ ਜਾ ਸਕਦਾ। ਤੁਸੀਂ ਕਿਹੜੇ ਮਾਨ ਸਰੋਵਰ ਦੀ ਗੱਲ ਕਰਦੇ ਹੋ ਜੋ ਇਸ ਮੈਦਾਨੀ ਇਲਾਕੇ ਵਿੱਚ ਵੀ ਹੋ ਸਕਦਾ ਹੈ।

**ਨੋਟ** :—ਜਿਹੜੇ ਮਾਨ ਸਰੋਵਰ ਦੀ ਗੱਲ ਸਿਧਾਂ ਨੇ ਕੀਤੀ ਹੈ ਉਹ ਹਿਮਾਲਿਆ ਪਰਬਤ ਦੀ ਪ੍ਰਸਿੱਧ ਝੀਲ ਤਿੱਬਤ ਵਿੱਚ ਸਥਿਤ ਹੈ। ਕੈਲਾਸ਼ ਦੇ ਦੱਖਣ ਵੱਲ ੧੫੩੦੦ ਫੁੱਟ ਦੀ ਬੁਲੰਦੀ ਤੇ ਹੈ, ੫੦-੬੦ ਮੀਲ ਵਿਸਥਾਰ ਹੈ। ਸਾਡੇ ਦੇਸ਼ ਦੇ ਕਵੀਆਂ, ਅਵਤਾਰਾਂ, ਰਿਸ਼ੀਆਂ, ਮੁਨੀਆਂ ਨੇ ਇਸ ਮਾਨ ਸਰੋਵਰ ਦਾ ਜ਼ਿਕਰ ਵਾਰ-ਵਾਰ ਕੀਤਾ ਹੈ ਤੇ ਗੁਰਬਾਣੀ ਵਿੱਚ ਪ੍ਰਮਾਣ ਦਿੱਤੇ ਹਨ ਪੁਰਾਣਕ ਵਿਚਾਰਧਾਰਾ ਅਨੁਸਾਰ ਇਸ ਦਾ ਨਿਰਮਾਣ ਬ੍ਰਹਮਾ ਜੀ ਨੇ ਕੀਤਾ ਤੇ ਵਾਯੂ ਪੁਰਾਣ ਦੇ ਕਥਨ ਅਨੁਸਾਰ ਇਸ ਪ੍ਰਕਾਰ ਹੈ ਕਿ ਜਦੋਂ ਸਮੁੰਦਰ ਨੂੰ ਸੁਰਗ ਤੋਂ ਥੱਲੇ ਸਿੱਟਿਆ ਗਿਆ ਤਾਂ ਉਹ ਸੁਮੇਰ ਪਰਬਤ ਤੇ ਡਿੱਗ ਕੇ ਚਾਰ ਝੀਲਾਂ ਵਿੱਚ ਵੰਡਿਆਂ ਗਿਆ। ਇਹ ਚਾਰ ਝੀਲਾਂ ਚਾਰ ਦਿਸ਼ਾਵਾਂ ਵਿੱਚ ਹਨ ਪੂਰਬ ਵਿੱਚ ਅਰਣੋਦ, ਪੱਛਮ ਵਿੱਚ ਸ਼ਿਤੋਦ, ਉੱਤਰ ਵਿੱਚ ਮਹਾਂਭਾਰਤ ਤੇ ਦੱਖਣ ਵਿੱਚ ਮਾਨ ਸਰੋਵਰ। ਮਾਨ ਸਰੋਵਰ ਬਾਰੇ ਇਹ ਵੀ ਵੀਚਾਰ ਚਲੀ ਆ ਰਹੀ ਹੈ ਕਿ ਉਸ ਦੇ ਕਿਨਾਰੇ ਹੰਸ ਰਹਿੰਦੇ ਹਨ ਜੋ ਕਿ ਉਸ ਵਿਚੋਂ ਮੋਤੀ ਖਾਂਦੇ ਹਨ। ਭਾਵੇਂ ਅੱਜ ਦੀ ਵਿਚਾਰਧਾਰਾ ਨਾਲ ਇਹ ਵਿਚਾਰ ਮੇਲ ਖਾਵੇ ਜਾਂ ਨਾ ਪਰ ਪੁਰਾਤਨ ਵਿਚਾਰਧਾਰਾ ਨੂੰ ਝੁਠਲਾਇਆ ਨਹੀਂ ਜਾ ਸਕਦਾ। ਸਤਿਗੁਰੂ ਜੀ ਨੇ ਸਿਧਾਂ ਦਾ ਪ੍ਰਸ਼ਨ ਸੁਣ ਕੇ ਉੱਤਰ ਵਿੱਚ ਇਹ ਸ਼ਬਦ ਉਚਾਰਨ ਕੀਤਾ।

## *ਗੁਰੁ ਸਾਗਰੁ; ਰਤਨੀ ਭਰਪੂਰੇ ॥*

ਗੁਰੂ ਸਹਿਬ ਹੀ ਸਾਗਰੁ=ਮਾਨ ਸਰੋਵਰ ਦੀ ਨਿਆਈਂ ਹਨ। **ਵਾ:** ਗੁਰੂ ਦੀ ਸੰਗਤਿ ਮਾਨ ਸਰੋਵਰ ਹੈ। ਸਿਧਾਂ ਨੇ ਪ੍ਰਸ਼ਨ ਕੀਤਾ ਕਿ ਮਾਨ ਸਰੋਵਰ ਵਿੱਚ ਮੋਤੀ ਹੀਰੇ ਰਤਨ ਆਦਿ ਹੁੰਦੇ ਹਨ ਫਿਰ ਗੁਰੂ ਜਾਂ ਸੰਗਤ ਵਿੱਚ ਹੀਰੇ ਮੋਤੀ ਰਤਨ ਕਿਹੜੇ ਹਨ? ਤਾਂ ਗੁਰੂ ਜੀ ਨੇ ਉੱਤਰ ਦਿੱਤਾ ਕਿ ਸ਼ੁਭ ਗੁਣਾਂ ਵਾ-ਸੁੱਧਤਾ ਰੂਪੀ ਮੋਤੀ, ਨਾਮ ਰੂਪੀ ਹੀਰੇ ਵੈਰਾਗ ਰੂਪੀ ਰਤਨ, ਗਿਆਨ ਰੂਪੀ ਜਵਾਹਰ, ਭਗਤੀ ਰੂਪੀ ਮਣੀਆਂ ਆਦਿ ਕਰਕੇ ਗੁਰੂ ਸਾਹਿਬ ਵਾ-ਸੰਗਤ ਰੂਪ ਮਾਨ ਸਰੋਵਰ ਭਰਪੂਰੇ=ਪਰੀਪੂਰਨ ਹਨ।

ਫੇਰ ਸਿੱਧਾਂ ਨੇ ਪ੍ਰਸ਼ਨ ਕੀਤਾ ਕਿ ਪ੍ਰਤੱਖ ਮਾਨ ਸਰੋਵਰ ਵਿੱਚ ਹੰਸ ਮੋਤੀ ਖਾਂਦੇ ਤੇ ਦੁੱਧ ਪੀਂਦੇ ਹਨ। ਤੁਹਾਡੇ ਮਾਨ ਸਰੋਵਰ ਤੇ ਕਿਹੜੇ ਹੰਸ ਤੇ ਕਿਹੜਾ ਚੋਗਾ ਚੁਗਦੇ ਹਨ?

ਗੁਰ ਉੱਤਰ :—

## *ਅੰਮ੍ਰਿਤੁ ਸੰਤ ਚੁਗਹਿ; ਨਹੀ ਦੂਰੇ ॥*

ਸੰਤਾਂ ਰੂਪ ਹੰਸ ਨਾਮ ਅੰਮ੍ਰਿਤ ਰੂਪ ਦੁੱਧ ਨੂੰ ਪੀਂਦੇ ਹਨ ਤੇ ਸ਼ੁਭ ਗੁਣਾਂ ਰੂਪ ਮੋਤੀਆਂ ਦੇ ਚੋਗੇ ਨੂੰ ਚੁਗਦੇ ਹਨ। ਗੁਰੂ ਸਹਿਬ **ਵਾ:** ਸੰਗਤ ਰੂਪ ਮਾਨ ਸਰੋਵਰ ਤੋਂ ਸੰਤ ਰੂਪ ਹੰਸ ਦੂਰ ਨਹੀਂ ਰਹਿੰਦੇ। ਸਗੋਂ ਹਰ ਸਮੇਂ ਕੋਲ ਹੀ ਰਹਿੰਦੇ ਹਨ। ਜੈਸਾ ਕਿ :

**ਸਰਵਰ ਹੰਸ ਧੁਰੇ ਹੀ ਮੇਲਾ ਖਸਮੈ ਏਵੈ ਭਾਣਾ॥**
**ਸਰਵਰ ਅੰਦਰਿ ਹੀਰਾ ਮੋਤੀ ਸੋ ਹੰਸਾ ਕਾ ਖਾਣਾ॥** [ਵਾਰ ਰਾਮਕਲੀ ਮਃ ੧, ਅੰਗ ੯੫੬]

ਇਨ੍ਹਾਂ ਪ੍ਰਮਾਣਾਂ ਤੋਂ ਅੰਤਰੀਵ ਮਾਨ ਸਰੋਵਰ ਤੇ ਸਰੋਵਰ ਤੇ ਹੰਸਾਂ ਰੂਪ ਗੁਰਸਿੱਖਾਂ ਦੀ ਵਾਰਤਾ ਪ੍ਰਤੱਖ ਹੈ। ਅਤੇ ਹੋਰ ਬੇਅੰਤ ਥਾਵਾਂ ਤੇ ਸਤਿਗੁਰੂ ਜੀ ਫੁਰਮਾਨ ਕਰਦੇ ਹਨ ਜੈਸਾ ਕਿ ਤੀਸਰੇ ਪਾਤਸ਼ਾਹ ਗੁਰੂ ਅਮਰਦਾਸ ਜੀ

ਦਾ ਕਥਨ ਹੈ ਕਿ ਗੁਰੂ ਮਾਨ ਸਰੋਵਰ ਦੀ ਨਿਆਈ ਵਡੇ ਭਾਗਾਂ ਵਾਲੇ ਗੁਰਸਿੱਖਾਂ ਰੂਪ ਹੰਸ ਐਸੇ ਮਾਨ ਸਰੋਵਰ ਨੂੰ ਪ੍ਰਾਪਤ ਕਰਕੇ ਨਾਮ ਰੂਪੀ ਮੋਤੀ ਪ੍ਰਾਪਤ ਕਰਦੇ ਹਨ। ਜੈਸਾ ਕਿ :

**ਗੁਰੁ ਸਰਵਰੁ ਮਾਨ ਸਰੋਵਰੁ ਹੈ ਵਡਭਾਗੀ ਪੁਰਖ ਲਹੰਨ੍ਹਿ॥**
**ਸੇਵਕ ਗੁਰਮੁਖਿ ਖੋਜਿਆ ਸੇ ਹੰਸੁਲੇ ਨਾਮੁ ਲਹੰਨਿ॥** [ਸੂਹੀ ਮਃ ੩, ਅੰਗ ੭੫੭]

ਭਾਈ ਗੁਰਦਾਸ ਜੀ ਵੀ ਸੰਗਤ ਰੂਪ ਮਾਨ ਸਰੋਵਰ ਦੀ ਗੱਲ ਕਰਦੇ ਹੋਏ ਕਥਨ ਕਰਦੇ ਹਨ। ਜੈਸਾ ਕਿ :

**ਮਾਨ ਸਰੋਵਰੁ ਸਾਧਸੰਗੁ ਮਾਣਿਕ ਮੋਤੀ ਰਤਨ ਅਮੋਲਾ॥**
**ਗੁਰਮੁਖਿ ਵੰਸੀ ਪਰਮ ਹੰਸ ਸਬਦ ਸੁਰਤਿ ਗੁਰਮਤਿ ਅਡੋਲਾ॥**
**ਖੀਰਹੁੰ ਨੀਰ ਨਿਕਾਲਦੇ ਗੁਰਮੁਖਿ ਗਿਆਨੁ ਧਿਆਨੁ ਨਿਰੋਲਾ॥**
**ਗੁਰਮੁਖਿ ਸਚੁ ਸਲਾਹੀਐ ਤੋਲੁ ਨ ਤੋਲਨਹਾਰ ਅਤੋਲਾ॥**
**ਮਨਮੁਖ ਬਗਲ ਸਮਾਧਿ ਹੈ ਘੁਟਿ ਘੁਟਿ ਜੀਆਂ ਖਾਇ ਅਬੋਲਾ॥**
**ਹੋਇ ਲਖਾਉ ਟਿਕਾਇ ਜਾਹਿ ਛਪੜਿ ਊਹੁ ਪੜੈ ਮੁਹਚੋਲਾ॥**
**ਸਚੁ ਸਾਉ ਕੂੜੁ ਗਹਿਲਾ ਗੋਲਾ॥੪॥** [ਭਾਈ ਗੁਰਦਾਸ ਜੀ, ਵਾਰ ੩੦ ਪਉੜੀ ੪]

## *ਹਰਿ ਰਸੁ ਚੁਗਹਿ; ਪ੍ਰਭ ਭਾਵੈ॥*

ਜੋ ਗੁਰਸਿੱਖਾਂ ਰੂਪੀ ਹੰਸ ਨਾਮ ਰੂਪ ਦੁੱਧ ਨੂੰ ਪੀਂਦੇ ਹਨ ਤੇ ਸ਼ੁਭ ਗੁਣਾਂ ਰੂਪੀ ਮੋਤੀਆਂ ਦਾ ਚੋਗਾ ਚੁਗਦੇ ਹਨ ਉਹ ਪ੍ਰਭੂ ਨੂੰ ਭਾਵੈ=ਭਾਉਂਦੇ ਹਨ।

## *ਸਰਵਰ ਮਹਿ ਹੰਸੁ; ਪ੍ਰਾਨਪਤਿ ਪਾਵੈ॥੧॥*

ਇਸ ਤਰ੍ਹਾਂ ਸੰਤ ਰੂਪ ਹੰਸ ਗੁਰੂ ਰੂਪ ਮਾਨ ਸਰੋਵਰ ਵਿਚੋਂ ਪ੍ਰਾਨਾਂ ਦੇ ਪਤੀ ਵਾਹਿਗੁਰੂ ਨੂੰ ਪਾ ਲੈਂਦੇ ਹਨ ਭਾਵ ਪ੍ਰਾਪਤ ਕਰ ਲੈਂਦੇ ਹਨ॥੧॥

## *ਕਿਆ ਬਗੁ ਬਪੁੜਾ; ਛਪੜੀ ਨਾਇ॥*
## *ਕੀਚੜਿ ਡੂਬੈ; ਮੈਲੁ ਨ ਜਾਇ॥੧॥ਰਹਾਉ॥*

ਬਾਗੁ=ਬਗੁਲਾ ਬਪੁੜਾ=ਵਿਚਾਰਾ ਛਪੜੀ ਵਿੱਚ ਨਹਾ ਕੇ ਕੀ ਕਰੇਗਾ ਕਿਉਂਕਿ ਛਪੜੀ ਵਿੱਚ ਤਾਂ ਚਿੱਕੜ ਵਿੱਚ ਡੁੱਬ ਕੇ ਚਿੱਕੜ ਹੀ ਲਗੇਗਾ। ਚਿੱਕੜ ਦੇ ਕਾਰਨ ਮੈਲ ਦੂਰ ਹੋਣ ਦੀ ਥਾਂ ਹੋਰ ਮੈਲ ਲੱਗ ਜਾਂਦੀ ਹੈ। ਇਸੇ ਤਰ੍ਹਾਂ ਪਖੰਡੀ ਜੀਵ ਰੂਪ ਬਪੁੜਾ=ਵਿਚਾਰਾ ਬਗਲਾ ਕੁਸੰਗਤ ਰੂਪ ਛੱਪੜੀ ਵਿੱਚ ਇਸ਼ਨਾਨ ਕਰਕੇ ਕੀ ਕਰੇਗਾ ਜਿਥੇ ਮੋਹ ਦਾ ਚਿੱਕੜ ਵਿਸ਼ਿਆਂ ਦਾ ਪਾਣੀ ਹੈ। ਐਸੇ ਚਿੱਕੜ ਵਿੱਚ ਡੁੱਬ ਕੇ ਅਵਿਦਿਆ ਦੀ ਮੈਲ ਦੂਰ ਨਹੀਂ ਹੁੰਦੀ ਬਲਕਿ ਹੋਰ ਲੱਗ ਜਾਂਦੀ ਹੈ ਤੇ ਪਰਾਈ ਇਸਤਰੀ ਰੂਪ ਮੱਛੀਆਂ ਤਾਈਂ ਹੀ ਤੱਕਦਾ ਰਹਿੰਦਾ ਹੈ। ਇਸ ਲਈ ਪਖੰਡੀ ਨੂੰ ਬਗਲੇ ਦਾ ਦਰਜਾ ਦਿੱਤਾ ਗਿਆ ਹੈ॥੧॥ਰਹਾਉ॥

## *ਰਖਿ ਰਖਿ ਚਰਨ; ਧਰੇ ਵੀਚਾਰੀ॥ ਦੁਬਿਧਾ ਛੋਡਿ; ਭਏ ਨਿਰੰਕਾਰੀ॥*

ਜੋ ਪ੍ਰਤੱਖ ਚਰਨਾਂ ਨੂੰ ਕੁਸੰਗਤ ਵਲੋਂ ਰੋਕ-ਰੋਕ ਵਿਚਾਰ-ਵਿਚਾਰ ਧਰਦੇ ਹਨ। ਵਾ-ਜੋ ਮਨ ਰੂਪ ਪੈਰਾਂ ਨੂੰ ਰਖਿ-ਰਖਿ=ਰੋਕ-ਰੋਕ ਕੇ ਸੰਗਤ ਰੂਪ ਧਰਤੀ ਵਾ-ਵਿਚਾਰ ਰੂਪ ਧਰਤੀ 'ਤੇ ਟਿਕਾਉਂਦੇ ਹਨ। ਉਹ ਦ੍ਵੈਤ ਨੂੰ ਛੱਡਕੇ ਨਿਰੰਕਾਰ ਨਾਲ ਅਭੇਦ ਹੋ ਗਏ ਹਨ।

## ਮੁਕਤਿ ਪਦਾਰਥੁ; ਹਰਿ ਰਸ ਚਾਖੇ ॥ ਆਵਣ ਜਾਣ; ਰਹੇ ਗੁਰਿ ਰਾਖੇ ॥੨॥

ਜਿਨ੍ਹਾਂ ਨੇ ਮੁਕਤੀ ਰੂਪ ਪਦਾਰਥ ਦੇਣ ਵਾਲੇ ਹਰਿ=ਵਾਹਿਗੁਰੂ ਨਾਮ ਰੂਪ ਅੰਮ੍ਰਿਤ ਨੂੰ ਚਾਖੈ=ਛਕਿਆ ਹੈ ਉਨ੍ਹਾਂ ਨੂੰ ਗੁਰੂ ਨੇ ਰੱਖ ਲਿਆ ਹੈ ਅਤੇ ਉਹ ਆਵਣ ਜਾਣ=ਜੰਮਣ ਮਰਣ ਤੋਂ ਰਹਿ ਗਏ ਹਨ॥੨॥

## ਸਰਵਰ ਹੰਸਾ; ਛੋਡਿ ਨ ਜਾਇ ॥ ਪ੍ਰੇਮ ਭਗਤਿ; ਕਰਿ ਸਹਜਿ ਸਮਾਇ ॥

ਜੋ ਗੁਰਸਿੱਖਾਂ ਰੂਪ ਹੰਸ ਗੁਰੂ ਰੂਪ ਮਾਨ ਸਰੋਵਰ ਨੂੰ ਛੱਡ ਕੇ ਕਿਤੇ ਨਹੀਂ ਜਾਂਦੇ ਭਾਵ ਗੁਰੂ ਤੋਂ ਵੇਮੁਖ ਨਹੀਂ ਹੁੰਦੇ ? ਉਹ ਪ੍ਰੇਮਾ-ਭਗਤੀ ਕਰਕੇ ਸਹਿਜ ਸਮਾਇ=ਸ਼ਾਂਤੀ ਪਦ ਵਿੱਚ ਸਮਾ ਗਏ ਹਨ।

## ਸਰਵਰ ਮਹਿ ਹੰਸੁ; ਹੰਸ ਮਹਿ ਸਾਗਰੁ ॥ ਅਕਥ ਕਥਾ; ਗੁਰ ਬਚਨੀ ਆਦਰੁ ॥੩॥

ਸਤਿਗੁਰਾਂ ਰੂਪ ਸਰੋਵਰ ਵਿੱਚ ਹੰਸੁ=ਸੰਤ ਜਨ ਰਹਿੰਦੇ ਹਨ ਤੇ ਹੰਸ=ਸੰਤ ਜਨਾਂ ਦੇ ਹਿਰਦਿਆਂ ਵਿੱਚ ਸਾਗਰ ਰੂਪ ਗੁਰੂ ਜੀ ਬਿਆਪਕ ਹਨ। ਵਾ:—ਬ੍ਰਹਮ ਰੂਪ ਸਰੋਵਰ ਵਿੱਚ ਤੱਤ ਬੇਤੇ ਹਨ ਤੇ ਤੱਤ ਬੇਤਿਆਂ ਵਿੱਚ ਸਾਗਰ ਰੂਪ ਬ੍ਰਹਮ ਬਿਆਪਕ ਹੈ।

ਐਸੇ ਗੁਰਸਿੱਖ ਸਤਿਗੁਰਾਂ ਦਾ ਆਦਰੁ=ਸਤਿਕਾਰ ਕਰਕੇ ਉਹਨਾਂ ਦੇ ਬਚਨਾਂ ਦੁਆਰਾ ਅਕੱਥ ਪ੍ਰਭੂ ਦੀ ਕਥਾ ਗ੍ਰਹਿਣ ਕਰਦੇ ਹਨ **ਵਾ:** ਹੰਸ ਭਾਵ ਸੰਤ ਜਨ ਸਤਿਸੰਗਤ ਵਿੱਚ ਗੁਰਾਂ ਦੇ ਬਚਨਾਂ ਦਾ ਸਤਿਕਾਰ ਕਰਦਾ ਹੈ, ਉਸ ਦੀ ਕਥਾ ਅਕੱਥ ਹੈ ਕਿਉਂਕਿ ਉਸ ਸੰਤ ਵਿੱਚ ਸਾਗਰੁ=ਸਾਗਰ ਰੂਪ ਸਤਿਗੁਰੂ ਆਪ ਵਸਦਾ ਹੈ॥੩॥

## ਸੁੰਨ ਮੰਡਲ; ਇਕੁ ਜੋਗੀ ਬੈਸੇ ॥ ਨਾਰਿ ਨ ਪੁਰਖੁ; ਕਹਹੁ ਕੋਊ ਕੈਸੇ ॥

ਦਸਮ ਦੁਆਰ ਵਿੱਚ ਕੋਈ ਇਕ ਵਿਰਲਾ ਹੀ ਜੋਗੀ ਇਸਥਿਤ ਹੁੰਦਾ ਹੈ। ਵਾ : ਜੋ ਸੁੰਨ=ਅਫੁਰ ਅਵਸਥਾ ਵਿੱਚ ਜਿੱਥੇ ਮਾਇਆ ਦੇ ਫੁਰਨਿਆਂ ਵੱਲੋਂ ਸੁੰਞ ਹੈ। ਉਹ ਪ੍ਰਭੂ ਚਰਨਾਂ ਨਾਲ ਜੋਗੀ=ਜੁੜਿਆ ਹੋਇਆ ਇਸਥਤ ਹੈ। ਉਸ ਸਰੂਪ ਦੀ ਹਾਲਤ ਦਸਦੇ ਹਨ। (ਨਾਰਿ ਨ ਪੁਰਖੁ) ਨਾਰਿ=ਮਾਇਆ ਪੁਰਖੁ=ਈਸ਼ਵਰ; ਵਾ ਨਾਰਿ=ਅਵਿਦਿਆ ਤੇ ਜੀਵ ਪੁਣਾ ਉਥੇ ਨਹੀਂ ਹੈ। (ਕਹਹੁ ਕੋਊ ਕੈਸੇ) ਤਾਂ ਕੋਈ ਕੀ ਕਹੇ ਕਿ ਉਹ ਕੈਸਾ ਹੈ ਭਾਵ ਕੋਈ ਸ਼ਕਤੀ ਵਿਰਤੀ ਦੁਆਰਾ ਕਹਿ ਨਹੀਂ ਸਕਦਾ ਕਿ ਕੈਸਾ ਹੈ।

## ਤ੍ਰਿਭਵਣ ਜੋਤਿ; ਰਹੇ ਲਿਵ ਲਾਈ ॥ ਸੁਰਿ ਨਰ ਨਾਥ; ਸਚੇ ਸਰਣਾਈ ॥੪॥

ਤਿੰਨਾਂ ਭਵਣਾਂ=ਲੋਕਾਂ ਵਿੱਚ ਜੋਤ ਵਿਆਪਕ ਹੈ ਸੁਰਿ=ਦੇਵਤੇ, ਨਰ=ਮਨੁੱਖ, ਨਾਥ=ਜੋਗੀ, ਆਦਿ ਸਾਰੇ ਸਦਾ ਹੀ ਜਿਸ ਸੱਚੇ ਦੀ ਸਰਣਾਈ=ਸਰਣਿ ਵਿੱਚ ਰਹੇ ਲਿਵ ਲਾਈ=ਲਿਵ ਲਾਈ ਰਖਦੇ ਹਨ॥੪॥

## ਆਨੰਦ ਮੂਲੁ; ਅਨਾਥ ਅਧਾਰੀ ॥ ਗੁਰਮੁਖਿ ਭਗਤਿ; ਸਹਜਿ ਬੀਚਾਰੀ ॥

ਜੋ ਆਤਮਕ ਅਨੰਦ ਦਾ ਮੂਲੁ=ਸੋਮਾ ਹੈ ਅਨਾਥ ਅਧਾਰੀ=ਨਿਆਸਰਿਆਂ ਦਾ ਅਧਾਰੀ=ਆਸਰਾ ਹੈ। ਗੁਰਮੁਖ ਜਨ ਉਸ ਦੀ ਭਗਤੀ ਦੁਆਰਾ ਸ਼ੁਭ ਗੁਣਾਂ ਦੀ ਵਿਚਾਰ ਕਰਕੇ ਅਡੋਲ ਆਤਮਕ ਅਵਸਥਾ ਵਿੱਚ ਟਿਕੇ ਰਹਿੰਦੇ ਹਨ।

## ਭਗਤਿ ਵਛਲ; ਭੈ ਕਾਟਣਹਾਰੇ ॥ ਹਉਮੈ ਮਾਰਿ; ਮਿਲੇ ਪਗੁ ਧਾਰੇ ॥

ਗੁਰਮੁਖ ਹਉਮੈ ਨੂੰ ਮਾਰ ਕੇ ਤੇ ਪਗੁ ਧਾਰੇ=ਸਤਸੰਗਤ ਵਿੱਚ ਟਿਕ ਕੇ ਭਗਤਾਂ ਦੇ ਵਛਲ=ਪਿਆਰੇ ਭੈ=ਡਰ ਨੂੰ ਕੱਟਣ ਵਾਲੇ ਨੂੰ ਮਿਲੇ ਹਨ।

## ਅਨਿਕ ਜਤਨ ਕਰਿ; ਕਾਲੁ ਸੰਤਾਏ ॥ ਮਰਣੁ ਲਿਖਾਇ; ਮੰਡਲ ਮਹਿ ਆਏ ॥

ਨਾਮ ਤੋਂ ਬਿਨਾਂ ਅਨਿਕ ਜਤਨ=ਹੋਰ ਅਨੇਕਾਂ ਜਤਨ ਕਰਕੇ ਕਾਲੁ ਸੰਤਾਏ=ਮੌਤ ਸਤਾਉਂਦੀ ਭਾਵ ਦੁਖੀ ਕਰਦੀ ਹੈ। ਪਿਛਲੇ ਕੀਤੇ ਕਰਮਾਂ ਅਨੁਸਾਰ ਧੁਰੋਂ ਹੀ ਮਰਣੁ ਲਿਖਾਇ=ਮੌਤ ਦਾ ਲੇਖ ਆਪਣੇ ਮੱਥੇ ਉੱਤੇ ਲਖਾ ਕੇ ਇਸ ਮੰਡਲ=ਜਗਤ ਵਿੱਚ ਜੀਵ ਆਏ=ਆਇਆ ਹੈ।

## ਜਨਮੁ ਪਦਾਰਥੁ; ਦੁਬਿਧਾ ਖੋਵੈ ॥ ਆਪੁ ਨ ਚੀਨਸਿ; ਭ੍ਰਮਿ ਭ੍ਰਮਿ ਰੋਵੈ ॥੬॥

ਮਨਮੁਖ ਪ੍ਰਾਣੀ ਦੁਬਿਧਾ=ਦਵੈਤ ਵਿੱਚ ਲਗ ਕੇ ਜਨਮੁ ਪਦਾਰਥ ਨੂੰ ਵਿਆਰਥ ਗੁਆ ਲੈਂਦਾ ਹੈ। ਆਪੁ=ਆਪਣੇ ਸੁਧ ਸਰੂਪ ਨੂੰ ਜਾਣਦਾ ਨਹੀਂ ਮਾਇਆ ਵਿੱਚ ਵਾ ਜੰਮਣ ਮਰਣ ਦੇ ਚੱਕਰ ਵਿਚ ਭਰਮ ਕਾਰਨ ਭ੍ਰਮਿ=ਭਾਉਂਦਾ ਹੋਇਆ ਰੋਂਦਾ ਹੈ ॥੬॥

## ਕਹਤਉ ਪੜਤਉ; ਸੁਣਤਉ ਏਕ ॥ ਧੀਰਜ ਧਰਮੁ; ਧਰਣੀਧਰ ਟੇਕ ॥

ਗੁਰਮੁਖ ਜਨ ਇਸ ਤਰ੍ਹਾਂ ਨਿਸਚੇ ਕਰਦੇ ਹਨ ਕਿ ਸਰਬ ਰੂਪ ਹੋਣ ਕਰਕੇ ਕਿ ਕਹਤਉ=ਕਹਿਣ ਵਾਲਾ ਪੜਤਉ=ਪੜ੍ਹਣ ਵਾਲਾ ਤੇ ਸੁਣਨ ਵਾਲਾ ਇਕ ਧਰਣੀਧਰ=ਪ੍ਰਭੂ ਆਪ ਹੀ ਹੈ। **ਵਾ:** ਗੁਰਮੁਖ ਇਕ ਦਾ ਜਸ ਕਹਿੰਦੇ ਹਨ ਤੇ ਇਕ ਪ੍ਰਭੂ ਦਾ ਪੜ੍ਹਨ ਸੁਣਨ ਰੂਪ ਜਸ ਕਰਦੇ ਹਨ ਤੇ ਧਰਣੀਧਰ=ਪ੍ਰਭੂ ਦੀ ਟੇਕ=ਓਟ ਲੈ ਕੇ ਧੀਰਜ ਤੇ ਧਰਮ ਵਿੱਚ ਰਹਿਣਾ ਕਰਦੇ ਹਨ।

## ਜਤੁ ਸਤੁ ਸੰਜਮੁ; ਰਿਦੈ ਸਮਾਏ ॥<br>ਚਉਥੇ ਪਦ ਕਉ; ਜੇ ਮਨੁ ਪਤੀਆਏ ॥੭॥

ਜਤੁ ਸਤੁ ਸੰਜਮੁ=ਇੰਦਰਿਆਂ ਦਾ ਦਮਨ ਕਰਨਾ **ਵਾ:** ਖਾਣ ਪੀਣ ਦਾ ਸੰਜਮ ਰੱਖਣਾ, ਇਹ ਸਾਰੇ ਸ਼ੁਭ ਗੁਣ ਗੁਰਮੁਖਾਂ ਦੇ ਰਿਦੈ ਸਮਾਏ=ਹਿਰਦੇ ਵਿੱਚ ਸਮਾਉਂਦੇ ਹਨ। ਉਹਨਾਂ ਨੇ ਆਪਣੇ ਮਨ ਨੂੰ ਆਤਮਕ ਅਵਸਥਾ ਵਿੱਚ ਪਤੀਆਏ=ਭਰੋਸਾ ਕਰਕੇ ਚਉਥੇ ਪਦ=ਤੁਰੀਆ ਪਦ ਨੂੰ ਪ੍ਰਾਪਤ ਕੀਤਾ ਹੈ ॥੭॥

## ਸਾਚੇ ਨਿਰਮਲ; ਮੈਲੁ ਨ ਲਾਗੈ ॥ ਗੁਰ ਕੈ ਸਬਦਿ; ਭਰਮ ਭਉ ਭਾਗੈ ॥

ਜੋ ਮਨੁੱਖ ਸੱਚੇ ਨਾਮ ਨੂੰ ਜਪ ਕੇ ਨਿਰਮਲ=ਮੈਲ ਤੋਂ ਰਹਿਤ ਹੋਏ ਹਨ ਉਹਨਾਂ ਨੂੰ ਪਾਪਾਂ **ਵਾ:** ਵਿਕਾਰਾਂ ਦੀ ਮੈਲ ਨਹੀਂ ਲੱਗਦੀ। ਗੁਰੂ ਦੇ ਸ਼ਬਦ ਦੁਆਰਾ ਉਹਨਾਂ ਦੀ ਭਰਮ=ਭਟਕਣਾ ਤੇ ਭਉ=ਡਰ ਸਹਿਮ ਭਾਗੈ=ਦੂਰ ਹੋ ਜਾਂਦਾ ਹੈ।

## ਸੂਰਤਿ ਮੂਰਤਿ; ਆਦਿ ਅਨੂਪੁ ॥ ਨਾਨਕੁ ਜਾਚੈ; ਸਾਚੁ ਸਰੂਪੁ ॥੮॥੧॥

ਗੁਰੂ ਜੀ ਕਹਿ ਰਹੇ ਹਨ ਕਿ ਜੋ ਸੁਰਤਿ=ਸੁੰਦਰ ਸਰੂਪ ਵਾਲਾ ਹੈ ਜੋ ਸਾਰਿਆਂ ਦਾ ਆਦਿ=ਮੁਢ ਰੂਪ ਅਨੂਪ=ਉਪਮਾ ਤੋਂ ਰਹਿਤ ਹੈ। ਐਸੇ ਸੱਤ ਚਿੱਤ ਅਨੰਦ ਸਰੂਪ ਪ੍ਰਭੂ ਪਾਸੋਂ ਮੈਂ ਸੱਚ ਨੂੰ ਜਾਚੈ=ਮੰਗਦਾ ਹਾਂ ॥੮॥੧॥

ਵਾਹਿਗੁਰੂ ਜੀ ਕਾ ਖ਼ਾਲਸਾ॥ ਵਾਹਿਗੁਰੂ ਜੀ ਕੀ ਫ਼ਤਹ॥

ਮੁਖਵਾਕ ਨੰਬਰ ੧੦੫ [ਆਦਿ ਅੰਗ ੬੮੭]

*ਧਨਾਸਰੀ ਮਹਲਾ ੧ ਛੰਤ ੧ੴ ਸਤਿਗੁਰ ਪ੍ਰਸਾਦਿ ॥ ਤੀਰਥਿ ਨਾਵਣ ਜਾਉ ਤੀਰਥੁ ਨਾਮੁ ਹੈ ॥ ਤੀਰਥੁ ਸਬਦ ਬੀਚਾਰੁ ਅੰਤਰਿ ਗਿਆਨੁ ਹੈ ॥ ਗੁਰ ਗਿਆਨੁ ਸਾਚਾ ਥਾਨੁ ਤੀਰਥੁ ਦਸ ਪੁਰਬ ਸਦਾ ਦਸਾਹਰਾ ॥ ਹਉ ਨਾਮੁ ਹਰਿ ਕਾ ਸਦਾ ਜਾਚਉ ਦੇਹੁ ਪ੍ਰਭ ਧਰਣੀਧਰਾ ॥ ਸੰਸਾਰੁ ਰੋਗੀ ਨਾਮੁ ਦਾਰੂ ਮੈਲੁ ਲਾਗੈ ਸਚ ਬਿਨਾ ॥ ਗੁਰ ਵਾਕੁ ਨਿਰਮਲੁ ਸਦਾ ਚਾਨਣੁ ਨਿਤ ਸਾਚੁ ਤੀਰਥੁ ਮਜਨਾ ॥੧॥ ਸਾਚਿ ਨ ਲਾਗੈ ਮੈਲੁ ਕਿਆ ਮਲੁ ਧੋਈਐ ॥ ਗੁਣਹਿ ਹਾਰੁ ਪਰੋਇ ਕਿਸ ਕਉ ਰੋਈਐ ॥ ਵੀਚਾਰਿ ਮਾਰੈ ਤਰੈ ਤਾਰੈ ਉਲਟਿ ਜੋਨਿ ਨ ਆਵਏ ॥ ਆਪਿ ਪਾਰਸੁ ਪਰਮ ਧਿਆਨੀ ਸਾਚੁ ਸਾਚੇ ਭਾਵਏ ॥ ਆਨੰਦੁ ਅਨਦਿਨੁ ਹਰਖੁ ਸਾਚਾ ਦੂਖ ਕਿਲਵਿਖ ਪਰਹਰੇ ॥ ਸਚੁ ਨਾਮੁ ਪਾਇਆ ਗੁਰਿ ਦਿਖਾਇਆ ਮੈਲੁ ਨਾਹੀ ਸਚ ਮਨੇ ॥੨॥ ਸੰਗਤਿ ਮੀਤ ਮਿਲਾਪੁ ਪੂਰਾ ਨਾਵਣੋ ॥ ਗਾਵੈ ਗਾਵਣਹਾਰੁ ਸਬਦਿ ਸੁਹਾਵਣੋ ॥ ਸਾਲਾਹਿ ਸਾਚੇ ਮੰਨਿ ਸਤਿਗੁਰੁ ਪੁੰਨ ਦਾਨ ਦਇਆ ਮਤੇ ॥ ਪਿਰ ਸੰਗਿ ਭਾਵੈ ਸਹਜਿ ਨਾਵੈ ਬੇਣੀ ਤ ਸੰਗਮੁ ਸਤ ਸਤੇ ॥ ਆਰਾਧਿ ਏਕੰਕਾਰੁ ਸਾਚਾ ਨਿਤ ਦੇਇ ਚੜੈ ਸਵਾਇਆ ॥ ਗਤਿ ਸੰਗਿ ਮੀਤਾ ਸੰਤਸੰਗਤਿ ਕਰਿ ਨਦਰਿ ਮੇਲਿ ਮਿਲਾਇਆ ॥੩॥ ਕਹਣੁ ਕਹੈ ਸਭੁ ਕੋਇ ਕੇਵਡੁ ਆਖੀਐ ॥ ਹਉ ਮੂਰਖੁ ਨੀਚੁ ਅਜਾਣੁ ਸਮਝਾ ਸਾਖੀਐ ॥ ਸਚੁ ਗੁਰ ਕੀ ਸਾਖੀ ਅੰਮ੍ਰਿਤ ਭਾਖੀ ਤਿਤੁ ਮਨੁ ਮਾਨਿਆ ਮੇਰਾ ॥ ਕੂਚੁ ਕਰਹਿ ਆਵਹਿ ਬਿਖੁ ਲਾਦੇ ਸਬਦਿ ਸਚੈ ਗੁਰੁ ਮੇਰਾ ॥ ਆਖਣਿ ਤੋਟਿ ਨ ਭਗਤਿ ਭੰਡਾਰੀ ਭਰਿਪੁਰਿ ਰਹਿਆ ਸੋਈ ॥ ਨਾਨਕ ਸਾਚੁ ਕਹੈ ਬੇਨੰਤੀ ਮਨੁ ਮਾਂਜੈ ਸਚੁ ਸੋਈ ॥੪॥੧॥*

## *ਧਨਾਸਰੀ ਮਹਲਾ ੧ ਛੰਤ*

ਇਹ ਗੁਰੂਵਾਕ ਪਹਿਲੇ ਪਾਤਸ਼ਾਹ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਧਨਾਸਰੀ ਰਾਗਣੀ ਵਿੱਚ ਅੰਕਿਤ ਹੈ। ਇਸ ਸ਼ਬਦ ਦੇ ਸ਼ੁਰੂ ਵਿੱਚ ਛੰਤ ਲਿਖਿਆ ਹੈ। ਛੰਦਾਂ ਦੇ ਅਨੇਕ ਭੇਦ ਹੋਇਆ ਕਰਦੇ ਹਨ। ਇਸ ਦਾ ਅਰਥ ਹੈ ਅਬਿਤਾ ਕਾਵ ਦੀ ਕੋਈ ਰਚਨਾ। ਹਰੀ ਦੇ ਜਸ ਦੇ ਗੀਤ ਬਾਣੀ ਵਿੱਚ ਇਕ ਪ੍ਰਕਾਰ ਦੇ ਸ਼ਬਦ ਜੋ ਚਾਰ ਤੁਕੇ ਵੀ ਹਨ। ਜੈਸਾ ਕਿ :

**ਤੂੰ ਸੁਣਿ ਹਰਣਾ ਕਾਲਿਆ... ॥**

ਇਹ ਸ਼ਬਦ ਜੋ ਮੁਖਵਾਕ ਰੂਪ ਵਿੱਚ ਆਇਆ ਹੈ। ਇਹ ਚਾਰ ਤੁਕਾਂ ਵਾਲੇ ਛੰਤਾਂ ਵਿੱਚੋਂ ਹੈ। ਛੰਤ ਦਾ ਭਾਵ ਹਰੀ ਜਸ ਦਾ ਗੀਤ ਵਾ ਪ੍ਰਸੰਨਤਾ, ਅਨੰਦਦਾਇਕ ਵਾਹਿਗੁਰੂ ਦਾ ਜਸ।

## *੧ੴ ਸਤਿਗੁਰ ਪ੍ਰਸਾਦਿ ॥*

੧=ਅਦੁੱਤੀ ਬ੍ਰਹਮ, ੴ=ਪ੍ਰਕਾਸ਼ ਰੂਪ ਸਤਿ=ਨਾਸ ਤੋਂ ਰਹਿਤ, ਗੁਰ=ਚੇਤਨ ਸਰੂਪ, ਪ੍ਰਸਾਦਿ=ਅਨੰਦ ਸਰੂਪ। **ਉਥਾਨਕਾ**—ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਕੁਲ ਦੇ ਕੁਝ ਲੋਕਾਂ ਨੇ ਇਕੱਠੇ ਹੋ ਕੇ ਕਿਹਾ ਕਿ ਬੇਦੀ ਕੁਲ ਦੇ ਬਜ਼ੁਰਗ ਸੂਰਜ ਗ੍ਰਹਿਣ ਦੇ ਸਮੇਂ ਥਨੇਸ਼ਰ ਤੀਰਥ ਤੇ ਜਾਂਦੇ ਹਨ। ਆਓ ਆਪਾਂ ਭੀ ਆਪਣੇ ਕੁਲ ਰੀਤ ਅਨੁਸਾਰ ਪੁਰਬ ਦੇ ਮੌਕੇ ਥਨੇਸਰ ਤੀਰਥ ਤੇ ਚੱਲੀਏ, (ਥਨੇਸਰ) ਥਾਨ=ਅਸਥਾਨ ਏਸਰ=ਈਸ਼ਰ, ਮਹਾਂਦੇਵ ਸ਼ਿਵ ਦਾ ਅਸਥਾਨ ਹੋਣ ਕਰਕੇ ਤੀਰਥ ਅਤੇ ਸ਼ਹਿਰ ਦਾ ਨਾਮ ਥਨੇਸਰ ਹੋ ਗਿਆ। ਸੂਬਾ ਹਰਿਆਣਾ ਜ਼ਿਲ੍ਹਾ ਕੁਰਛੇਤਰ ਤੇ ਇਸ ਸ਼ਹਿਰ ਵਿੱਚ ਸਤਿਗੁਰਾਂ ਦੇ ਇਤਿਹਾਸਿਕ ਸੱਤ ਗੁਰਦੁਆਰੇ ਸੁਭਾਇਮਾਨ ਹਨ। ਕਈ ਸੰਪਰਦਾਈ ਗਿਆਨੀ ਸਿੱਖਾਂ ਵੱਲੋਂ ਤੀਰਥ ਤੇ ਜਾਣ ਦੀ ਉਥਾਨਕਾ ਮੰਨਦੇ ਹਨ, ਪਰ ਇਹ ਢੁਕਦੀ ਨਹੀਂ ਬਲਕਿ ਸਿਧਾਂ ਵੱਲੋਂ ਅਤੇ ਕੁਲ ਦੇ ਵੱਡਿਆਂ

ਵੱਲੋਂ ਹੀ ਇਹ ਕਿਹਾ ਸਿਧ ਹੈ। ਜਿਨ੍ਹਾਂ ਲੋਕਾਂ ਵਿੱਚ ਤੀਰਥ ਦੀ ਭਾਵਨਾ ਵਧੇਰੇ ਵਸੀ ਹੋਈ ਸੀ, ਉਹਨਾਂ ਨੂੰ ਸਚ ਦਾ ਰਾਹ ਦਿਖਾਉਂਦਿਆਂ ਸਤਿਗੁਰਾਂ ਨੇ ਸਾਰਿਆਂ ਤੀਰਥਾਂ ਤੋਂ ਵੱਡਾ ਤੀਰਥ ਨਾਮ ਦਸਦਿਆਂ ਸ਼ਬਦ ਉਚਾਰਨ ਕੀਤਾ।

## *ਤੀਰਥਿ ਨਾਵਣ ਜਾਉ; ਤੀਰਥੁ ਨਾਮੁ ਹੈ ॥*

ਸਤਿਗੁਰੂ ਜੀ ਨੇ ਕਿਹਾ ਮੈਨੂੰ ਪ੍ਰੇਰਨਾ ਕਰਨ ਵਾਲਿਓ ! ਕਿਸ ਤੀਰਥ ਤੇ ਨਾਵਣ ਜਾਉ=ਨਾਵਣ ਜਾਵਾਂ ਕਿਉਂਕਿ ਅਸਲ ਤੀਰਥ ਤਾਂ ਨਾਮ ਹੀ ਹੈ। ਤੀਰਥ ਤੇ ਤਾਂ ਜਾਈਏ ਜੇ ਪਹਿਲਾਂ ਤੀਰਥ ਤੇ ਨਿਵਾਸ ਨਾ ਕਰਦੇ ਹੋਈਏ, ਮੈਂ ਤਾਂ ਪਹਿਲਾਂ ਹੀ ਤੀਰਥ ਤੇ ਨਿਵਾਸ ਕਰਦਾ ਹਾਂ ਸਿੱਧਾਂ ਪੁਛਿਆ ਤੁਸੀਂ ਕਿਹੜੇ ਤੀਰਥ ਤੇ ਨਿਵਾਸ ਕਰਦੇ ਹੋ। ਸਤਿਗੁਰਾਂ ਉੱਤਰ ਵਿੱਚ ਕਿਹਾ ਤੀਰਥੁ ਨਾਮੁ=ਨਾਮ ਰੂਪ ਤੀਰਥ ਤੇ ਨਿਵਾਸ ਕਰਦੇ ਹਾਂ। ਦੂਜਾ ਇਕ ਹੋਰ ਭੀ ਤੀਰਥ ਹੈ।

## *ਤੀਰਥੁ ਸਬਦ ਬੀਚਾਰੁ; ਅੰਤਰਿ ਗਿਆਨੁ ਹੈ ॥*

ਗੁਰਾਂ ਦੇ ਸਬਦ ਤੋਂ ਬ੍ਰਹਮ ਵਿਚਾਰ ਕਰਕੇ ਜੋ ਅੰਦਰ ਗਿਆਨ ਪ੍ਰਾਪਤ ਹੋਇਆ ਹੈ ਇਹ ਦੂਸਰਾ ਤੀਰਥ ਹੈ। ਕਹੇ ਹੋਏ ਨੂੰ ਫੇਰ ਸਪੱਸ਼ਟ ਕਰਦੇ ਹਨ।

## *ਗੁਰ ਗਿਆਨੁ, ਸਾਚਾ ਥਾਨੁ ਤੀਰਥੁ; ਦਸ ਪੁਰਬ ਸਦਾ ਦਸਾਹਰਾ ॥*

ਗੁਰਾਂ ਦੁਆਰਾ ਜੋ ਸੱਚੇ ਵਾਹਿਗੁਰੂ ਦਾ ਗਿਆਨ ਪ੍ਰਾਪਤ ਹੋਇਆ ਹੈ ਇਹੋ ਹੀ ਥਾਨੁ=ਥਨੇਸਰ ਤੀਰਥ ਹੈ। ਪ੍ਰਤੱਖ ਥਨੇਸਰ ਤੀਰਥ ਉੱਪਰ ਤਾਂ ਦਸ ਪੁਰਬਾਂ ਦਾ ਇਕੱਠ ਕਦੇ-ਕਦੇ ਹੁੰਦਾ ਹੈ। ਸਾਡੇ ਇਸ ਨਾਮ ਗਿਆਨ ਰੂਪੀ ਥਾਨੇਸਰ ਤੀਰਥ ਉਪਰ ਦਸ ਪੁਰਬਾਂ ਦਾ ਸਦਾ ਹੀ ਦਸਾਹਰਾ=ਇਕੱਠ ਹੋ ਰਿਹਾ ਹੈ।

ਪੁਰਾਣਕ ਮਤ ਅਨੁਸਾਰ ਜਦੋਂ ਦਸ ਪੁਰਬਾਂ ਦਾ ਦਸਾਹਰਾ=ਇਕੱਤਰ ਹੋਣਾ ਹੁੰਦਾ ਹੈ। ਉਸ ਵਕਤ ਇਸ਼ਨਾਨ ਦਾ ਵਿਸ਼ੇਸ਼ ਫਲ ਦੱਸਿਆ ਹੈ। ਪਰ ਅੰਤਰੀਵ ਵਿੱਚ ਨਾਮ ਗਿਆਨ ਪ੍ਰਾਪਤ ਹੋਏ ਤੋਂ ਦਸ ਪੁਰਬਾਂ ਦਾ ਸਦਾ ਹੀ ਦਸਾਹਰਾ=ਅਨੰਦ ਹੋ ਰਿਹਾ ਹੈ। ਅਥਵਾ ਦਸਾਹਰਾ=ਦਸ ਇੰਦ੍ਰੀਆਂ ਦਾ ਹਰਨ ਭਾਵ ਦਮਨ ਕਰਨ ਰੂਪ ਦਸ ਪੁਰਬ ਸਦਾ ਹੀ ਲਗ ਰਹੇ ਹਨ। ਜਿਵੇਂ ਪ੍ਰਤੱਖ ਥਨੇਸਰ ਤੀਰਥ ਉੱਪਰ ਜਦੋਂ ਦਸ ਪੁਰਬ ਲਗਦੇ ਹਨ। ਉਸ ਮੌਕੇ ਜੋ ਪੁਰਸ਼ ਇਸ਼ਨਾਨ ਕਰਦੇ ਹਨ। ਉਹਨਾਂ ਦੇ ਦਸ ਪਾਪ ਨਾਸ ਹੋ ਜਾਂਦੇ ਹਨ। ਇਸੇ ਤਰ੍ਹਾਂ ਅੰਤ੍ਰੀਵ ਗਿਆਨ ਰੂਪ ਥਨੇਸਰ ਤੀਰਥ ਉੱਪਰ ਜੋ ਇੰਦਰਿਆਂ ਦੇ ਦਮਨ ਕਰਨੇ ਰੂਪ ਦਸ ਪੁਰਬ ਵਿਖੇ ਜੋ ਇਸ਼ਨਾਨ ਕਰਦੇ ਹਨ, ਉਸ ਦੇ ਸਦਾ ਹੀ ਦਸ ਪਾਪ ਹਰੇ ਜਾਂਦੇ ਹਨ। ਇਸ ਲਈ ਪ੍ਰਤੱਖ ਤੀਰਥ ਨਾਲੋਂ ਇਸ ਦੀ ਵਿਸ਼ੇਸ਼ਤਾ ਹੈ। ਤੀਰਥ ਦਾ ਅਰਥ ਪਵਿੱਤ੍ਰਤਾ ਹੈ। ਸੋ ਪਵਿੱਤਰਤਾ ਨਾਮ ਔਰ ਗਿਆਨ ਤੋਂ ਵੱਧ ਕਿਸੇ ਵੀ ਥਾਂ ਤੇ ਨਹੀਂ ਹੋ ਸਕਦੀ। ਪਾਪ ਨਾਸ਼ਕ ਜਗ੍ਹਾ ਨੂੰ ਤੀਰਥ ਕਿਹਾ ਹੈ, ਔਰ ਨਾਮ ਗਿਆਨ ਸਭ ਤੋਂ ਵੱਧ ਪਾਪ ਨਾਸਕ ਹਨ।

ਦਸ ਪੁਰਬ=ਹਿੰਦੂ ਮੱਤ ਵਿੱਚ ਕਲਪੇ ਗਏ ਦਸ ਪੁਰਬ [੧] ਜੇਠ ਦਾ ਮਹੀਨਾ [੨] ਸ਼ੁਕਲਾ ਪਖ [੩] ਦਸਮੀ ਥਿਤ [੪] ਹਸਤ ਨਿਛੱਤ੍ਰ [੫] ਬੁੱਧਵਾਰ [੬] ਗੁਰ ਕਰਣ [੭] ਅਨੰਦ ਯੋਗ [੮] ਵਿਤੀ ਪਾਤ [੯] ਪੁੰਨਯਾ ਦਾ ਚੰਦ੍ਰਮਾ [੧੦] ਬ੍ਰਿਖ ਦਾ ਸੂਰਜ, ਇਹ ਦਸ ਪੁਰਬ ਕਹੇ ਜਾਂਦੇ ਹਨ।

ਦਸ ਕਿਸਮ ਦੇ ਪਾਪ ਲਾਹੁਣ ਵਾਸਤੇ ਦਸ ਪੁਰਬਾਂ ਦੀ ਵੀਚਾਰ ਪੁਰਾਣਾਂ ਵਿੱਚ ਆਈ ਹੈ। ਮਨ, ਬਾਣੀ ਸਰੀਰ ਨੂੰ ਲੱਗਣ ਵਾਲੇ ਦਸ ਪਾਪ ਮੰਨੇ ਹਨ। ਜਿਨ੍ਹਾਂ ਵਿਚੋਂ ਤਿੰਨ ਪਾਪ ਸਰੀਰ ਦੇ ਹਨ [੧] ਜੀਵ ਹਿੰਸਾ [੨] ਬਿਨਾ ਦਿੱਤੀ ਵਸਤੂ ਗ੍ਰਹਿਣ ਕਰਨੀ ਭਾਵ ਚੋਰੀ ਕਰਨੀ, [੩] ਪਰ ਇਸਤਰੀ ਗਮਨ ਕਰਨਾ। ਚਾਰ ਪਾਪ ਬਾਣੀ ਭਾਵ ਜੋ ਬੋਲਣ ਕਰਕੇ ਲਗਦੇ ਹਨ :—[੪] ਰੁਖਾ ਬੋਲਣਾ, [੫] ਝੂਠ ਬੋਲਣਾ, [੬] ਚੁਗਲੀ ਕਰਨੀ, [੭] ਅਨਰਥ ਭਾਵ ਵਿਆਰਥ ਬੋਲਣਾ, ਜਿਸ ਦਾ ਕੋਈ ਅਰਥ ਨਾ ਬਣਦਾ ਹੋਵੇ। ਮਨ ਦੁਆਰਾ ਲੱਗਣ ਵਾਲੇ ਤਿੰਨ

ਪਾਪ [੮] ਪਰਾਇਆ ਧਨ ਗ੍ਰਹਿਣ ਕਰਨ ਦੀ ਇੱਛਾ [੯] ਬੁਰਾ ਚਿਤਵਨਾ [੧੦] ਦੂਜੇ ਦੀ ਬਿਭੂਤੀ ਦੇਖ ਕੇ ਸੜਨਾ। ਇਹ ਦਸ ਪੁਰਬਾਂ ਤੇ ਦਸ ਪਾਪ ਬ੍ਰਹਮਾਂਡ ਪ੍ਰਾਣ ਵਿੱਚ ਲਿਖੇ ਹੋਏ ਹਨ ਗੁਰਮਤਿ ਨਿਰਣੇ ਸਾਗਰ ਦੇ ੪੯੦ ਸਫੇ ਤੇ ਪੰਡਿਤ ਤਾਰਾ ਸਿੰਘ ਨਿਰੋਤਮ ਜੀ ਦੇ ਲਿਖੇ ਹੋਏ ਹਨ।

[੨] ਜੇਠ ਸ਼ੁਕਲਾ ਦਸਮੀ ਜਿਸ ਦਿਨ ਗੰਗਾ ਦਾ ਜਨਮ ਹੋਇਆ ਉਸਨੂੰ ਗੰਗਾ ਦਸਾਹਰਾ ਕਹਿੰਦੇ ਹਨ। ਲੋਕੀ ਮੰਨਦੇ ਹਨ, ਜੇ ਇਸ ਦਿਨ ਗੰਗਾ ਇਸ਼ਨਾਨ ਕੀਤਾ ਜਾਏ ਤਾਂ ਦਸ ਤਰ੍ਹਾਂ ਦੇ ਪਾਪ ਨਾਸ ਹੋ ਜਾਂਦੇ ਹਨ। ਜੇ ਇਸ ਦਿਨ ਇਸ ਥਿਤ ਵਿੱਚ ਹਸਤ ਨਛੱਤ੍ਰ ਤੇ ਮੰਗਲਵਾਰ ਪੈ ਜਾਵੇ ਤਾਂ ਹੋਰ ਭੀ ਭਿਆਨਕ ਮੰਨਦੇ ਹਨ। ਇਸ ਦਿਨ ਲੋਕੀ ਗੰਗਾ ਦਾ ਪੂਜਨ ਭੀ ਕਰਦੇ ਹਨ। ਮਹਾਨ ਕੋਸ਼ ਦੇ ਨਿਰਨੇ ਅਨੁਸਾਰ [੧] ਅਸਟਮੀ [੨] ਚਤੁਰਦਸੀ [ਚੌਂਦੇ] [੩] ਅਮਾਵਸ [ਮੱਸਿਆ] [੪] ਪੂਰਨਮਾਸ਼ੀ [੫] ਸੰਕ੍ਰਾਂਤਿ [ਸੰਗਰਾਂਦ] [੬] ਉਤਰਾਯਨ [੭] [ਦਕਿਣਾਯਨ] [੮] ਵਜਤਿਪਾਤ [੯] ਚੰਦ੍ਰ ਗ੍ਰਹਿਣ [੧੦] ਸੂਰਯ ਗ੍ਰਹਿਣ।

## *ਹਉ ਨਾਮੁ ਹਰਿ ਕਾ ਸਦਾ ਜਾਚਉ; ਦੇਹੁ ਪ੍ਰਭ ਧਰਣੀਧਰਾ ॥*

ਹੇ ਧਰਤੀ ਦੇ ਧਰਾ=ਆਸਰਾ ਰੂਪ ਪ੍ਰਭੂ ਮੈਂ ਸਦਾ ਹੀ ਹਰੀ ਦਾ ਨਾਮ ਮੰਗਦਾ ਹਾਂ ਕ੍ਰਿਪਾ ਕਰਕੇ ਦੇਹੁ=ਦੇਣਾ ਕਰੋ। ਜੈਸਾ ਕਿ :

**ਜਾਚਕ ਜਨੁ ਜਾਚੈ ਪ੍ਰਭ ਦਾਨੁ ॥ ਕਰਿ ਕਿਰਪਾ ਦੇਵਹੁ ਹਰਿ ਨਾਮੁ ॥** [ਗਉੜੀ ਮ: ੫, ਅੰਗ ੨੮੯]

## *ਸੰਸਾਰੁ ਰੋਗੀ ਨਾਮੁ ਦਾਰੂ; ਮੈਲੁ ਲਾਗੈ ਸਚ ਬਿਨਾ ॥*

ਸਾਰਾ ਸੰਸਾਰ ਬਿਕਾਰਾਂ ਰੂਪ ਰੋਗਾਂ ਵਿੱਚ ਪਿਆ ਹੋਇਆ ਹੈ। ਇਕ ਪ੍ਰਭੂ ਦਾ ਸੱਚਾ ਨਾਮ ਹੀ ਦਾਰੂ=ਦਵਾਈ ਹੈ। ਸਦਾ ਥਿਰ ਰਹਿਣ ਵਾਲੇ ਪ੍ਰਭੂ ਦੇ ਨਾਮ ਤੋਂ ਬਿਨਾਂ ਮਨ ਨੂੰ ਮੈਲ ਲਗ ਜਾਂਦੀ ਹੈ।

## *ਗੁਰ ਵਾਕੁ ਨਿਰਮਲੁ ਸਦਾ ਚਾਨਣੁ; ਨਿਤ ਸਾਚੁ ਤੀਰਥੁ ਮਜਨਾ ॥੧॥*

ਗੁਰੂ ਦਾ ਵਾਕੁ=ਸ਼ਬਦ ਹੀ ਪ੍ਰਾਣੀ ਨੂੰ ਨਿਰਮਲੁ=ਪਵਿੱਤ੍ਰ ਸਦਾ ਚਾਨਣੁ=ਸਦਾ ਆਤਮਕ ਚਾਨਣ ਦਿੰਦਾ ਹੈ। ਇਹ ਵਾਕ ਨਿਤ=ਸਦਾ ਕਾਇਮ ਰਹਿਣ ਵਾਲਾ ਤੀਰਥ ਹੈ। ਇਸ ਆਤਮਕ ਰੂਪ ਸੱਚੇ ਤੀਰਥ ਤੇ ਮਜਨਾ=ਇਸ਼ਨਾਨ ਕਰਨਾ ਹੀ ਸੱਚਾ ਤੀਰਥ ਇਸ਼ਨਾਨ ਹੈ॥੧॥

## *ਸਾਚਿ ਨ ਲਾਗੈ ਮੈਲੁ; ਕਿਆ ਮਲੁ ਧੋਈਐ ॥*

ਪ੍ਰਭੂ ਦੇ ਸੱਚੇ ਨਾਮ ਵਿੱਚ ਜੁੜਿਆਂ ਨੂੰ ਵਿਕਾਰਾਂ ਰੂਪ ਮੈਲ ਨਹੀਂ ਲਗਦੀ। ਜਿਸ ਕਰਕੇ ਫੇਰ ਤੀਰਥਾਂ ਆਦਿ ਤੇ ਜਾ ਕਰਕੇ ਕਿਆ=ਕੋਈ, ਮਲੁ=ਮੈਲ, ਧੋਈਐ=ਧੋਣ ਦੀ ਲੋੜ ਨਹੀਂ ਪੈਂਦੀ।

## *ਗੁਣਹਿ ਹਾਰੁ ਪਰੋਇ; ਕਿਸ ਕਉ ਰੋਈਐ ॥*

ਪ੍ਰਮਾਤਮਾ ਦੇ ਸਿਫਤਾਂ ਰੂਪੀ ਹਾਰ ਨੂੰ ਹਿਰਦੇ ਵਿੱਚ ਪਰੋਇ=ਪਰੋ ਕਰਕੇ ਵਾ ਸ਼ੁਭ ਗੁਣਾਂ ਰੂਪੀ ਹਾਰ ਨੂੰ ਪਰੋ ਕਰਕੇ ਕਿਸ ਕਉ ਰੋਈਐ=ਫਿਰ ਕਿਸੇ ਦੇਵੀ ਦੇਵਤਿਆਂ ਅੱਗੇ ਪੁਕਾਰਾਂ ਕਰਣ ਰੂਪ ਰੋਣ ਦੀ ਲੋੜ ਨਹੀਂ ਪੈਂਦੀ।

## *ਵੀਚਾਰਿ ਮਾਰੈ ਤਰੈ ਤਾਰੈ; ਉਲਟਿ ਜੋਨਿ ਨ ਆਵਏ ॥*

ਜਿਹੜੇ ਪ੍ਰਾਣੀ ਗੁਰੂ ਦੇ ਸ਼ਬਦ ਵਿਚਾਰ ਰਾਹੀਂ ਮਨ ਨੂੰ ਵਿਕਾਰਾਂ ਵਲੋਂ ਮਾਰੈ=ਮਾਰ ਲੈਂਦਾ ਹੈ। ਉਹ ਸੰਸਾਰ ਸਮੁੰਦਰ ਤੋਂ ਆਪ ਭੀ ਤਰੈ=ਤਰਦਾ ਹੈ ਤੇ ਹੋਰਾਂ ਨੂੰ ਭੀ ਤਾਰੈ=ਤਾਰ ਲੈਂਦਾ ਹੈ। ਉਲਟਿ=ਮੁੜ ਕੇ ਜੂਨਾਂ ਦੇ ਚੱਕਰ ਵਿੱਚ ਨਹੀਂ ਆਉਂਦਾ।

## ਆਪਿ ਪਾਰਸੁ ਪਰਮ ਧਿਆਨੀ; ਸਾਚੁ ਸਾਚੇ ਭਾਵਏ ॥

ਉਹ ਮਨੁੱਖ ਆਪ ਪਾਰਸ ਦਾ ਰੂਪ ਬਣ ਜਾਂਦਾ ਹੈ। ਪਰਮ ਧਿਆਨੀ=ਉੱਚੀ ਸੁਰਤ ਦਾ ਮਾਲਕ ਹੋ ਜਾਂਦਾ ਹੈ। ਉਹ ਆਪਣੇ ਨਿੱਜ ਸਰੂਪ ਨੂੰ ਪਾ ਕਰਕੇ ਸਾਚੁ=ਸਦਾ ਰਹਿਣ ਵਾਲੇ ਸੱਚੇ ਪ੍ਰਭੂ ਨੂੰ ਭਾਵਏ=ਭਾ ਜਾਂਦਾ ਹੈ।

## ਆਨੰਦੁ ਅਨਦਿਨੁ ਹਰਖੁ ਸਾਚਾ; ਦੂਖ ਕਿਲਵਿਖ ਪਰਹਰੇ ॥

ਅਨੰਦ ਰੂਪ ਪ੍ਰਮੇਸ਼ਰ ਨੂੰ ਪਾਉਣ ਕਰਕੇ ਅਨਦਿਨੁ=ਰਾਤ ਦਿਨ ਸਾਚਾ=ਸੱਚਾ ਹਰਖੁ=ਅਨੰਦ ਪ੍ਰਾਪਤ ਹੁੰਦਾ ਹੈ। ਦੂਖ=ਜੰਮਣ ਮਰਣ ਦਾ ਦੁਖ ਤੇ ਕਿਲਵਿਖ=ਨਿਸਚੇ ਕਰਕੇ ਸਾਰੇ ਪਾਪ ਪਰਹਰੇ=ਦੂਰ ਕਰ ਲਏ ਹਨ।

## ਸਚੁ ਨਾਮੁ ਪਾਇਆ ਗੁਰਿ ਦਿਖਾਇਆ; ਮੈਲੁ ਨਾਹੀ ਸਚ ਮਨੇ ॥੨॥

ਜਿਸ ਮਨੁੱਖ ਨੇ ਸਚੁ ਨਾਮੁ=ਸਦਾ ਰਹਿਣ ਵਾਲਾ ਨਾਮ ਗੁਰੂ ਦੁਆਰਾ ਪਾਇਆ=ਪ੍ਰਾਪਤ ਕਰ ਲਿਆ ਹੈ, ਉਸ ਨੂੰ ਗੁਰੂ ਜੀ ਨੇ ਆਪਣਾ ਸੁਧ ਸਰੂਪ ਵਿਖਾਉਣਾ ਕੀਤਾ ਹੈ। ਇਸ ਕਰਕੇ ਸਚ ਮਨੇ=ਸਚੇ ਨਾਮ ਨੂੰ ਜਪਣ ਕਰਕੇ ਤੇ ਮੰਨਣ ਕਰਕੇ ਮੈਲੁ ਨਾਹੀ=ਕਦੇ ਵੀ ਵਿਕਾਰਾਂ ਤੇ ਪਾਪਾਂ ਰੂਪ ਮੈਲ ਨਹੀਂ ਲਗਦੀ॥੨॥

## ਸੰਗਤਿ ਮੀਤ ਮਿਲਾਪੁ; ਪੂਰਾ ਨਾਵਣੋ ॥

ਸੰਗਤਿ=ਸਤਸੰਗਤ ਵਿੱਚ ਸਚੇ ਮੀਤ=ਪ੍ਰਭੂ ਦਾ ਮਿਲਾਪ ਹੋ ਜਾਣਾ। ਇਹੋ ਹੀ ਪੂਰਾ ਪੂਰਨ ਨਾਵਣੋ= ਇਸ਼ਨਾਨ ਹੈ।

## ਗਾਵੈ ਗਾਵਣਹਾਰੁ; ਸਬਦਿ ਸੁਹਾਵਣੋ ॥

ਜਿਹੜਾ ਪ੍ਰਾਣੀ ਗੁਰੂ ਦੇ ਸ਼ਬਦ ਵਿੱਚ ਜੁੜ ਕੇ ਗਾਵਣਹਾਰੁ=ਗਾਵਣਜੋਗ ਪ੍ਰਭੂ ਦੇ ਗੁਣਾਂ ਨੂੰ ਗਾਵੈ=ਗਾਉਂਦਾ ਹੈ ਉਸ ਦਾ ਆਤਮਕ ਜੀਵਣ ਗੁਰ ਸ਼ਬਦ ਦੁਆਰਾ ਸੁਹਾਵਣੋ=ਸੋਭਨੀਕ ਬਣ ਜਾਂਦਾ ਹੈ।

ਪ੍ਰਸ਼ਨ :—ਤੀਰਥਾਂ ਤੇ ਜਾ ਕੇ ਸਭ ਲੋਕ ਪੁੰਨ ਦਾਨ ਕਰਦੇ ਹਨ ਇਸ ਤਰਫ ਪੁੰਨ ਦਾਨ ਕਿਹੜਾ ਕਰੇ ?

ਗੁਰ ਉੱਤਰ :—

## ਸਾਲਾਹਿ ਸਾਚੇ ਮੰਨਿ ਸਤਿਗੁਰੁ; ਪੁੰਨ ਦਾਨ ਦਇਆ ਮਤੇ ॥

ਦਇਆ ਮਤੇ=ਸਤਿਗੁਰਾਂ ਦੇ ਉਪਦੇਸ਼ ਨੂੰ ਮੰਨਿ=ਮੰਨ ਕਰਕੇ, ਮਤੇ=ਮੱਤ ਭਾਵ ਬੁੱਧੀ ਵਿੱਚ ਦਇਆ ਧਾਰ ਕੇ ਸਾਲਾਹਿ ਸਾਚੇ=ਸਚੇ ਦੀ ਸਿਫਤ ਸਲਾਹ ਕਰਕੇ ਇਹੋ ਪੁੰਨ ਦਾਨ ਕਰੋ।

ਪ੍ਰਸ਼ਨ :—ਪੁੰਨ ਤੇ ਦਾਨ ਕਿਸਨੂੰ ਕਹਿੰਦੇ ਹਨ ?

ਉੱਤਰ :—ਪੁੰਨ :—ਸੰਗਰਾਦ, ਮੱਸਿਆ, ਸੂਰਜ ਗ੍ਰਹਿਣ ਆਦਿ ਪੁਰਬ ਸਮੇਂ ਜੋ ਪਦਾਰਥ ਦਿੱਤਾ ਜਾਵੇ, ਉਸਨੂੰ ਪੁੰਨ ਆਖਦੇ ਹਨ। ਦਾਨ=ਜੋ ਹਮੇਸ਼ਾ ਭਾਵ ਹਰ ਰੋਜ਼ ਦਿੱਤਾ ਜਾਵੇ ਉਸ ਨੂੰ ਦਾਨ ਆਖਿਆ ਜਾਂਦਾ ਹੈ।

## ਪਿਰ ਸੰਗਿ ਭਾਵੈ, ਸਹਜਿ ਨਾਵੈ; ਬੇਣੀ ਤ ਸੰਗਮੁ ਸਤ ਸਤੇ ॥

ਸੱਚੇ ਦੀ ਸਿਫਤ ਸਲਾਹ ਕਰਨ ਨਾਲ ਪਿਰ=ਪਤੀ ਪ੍ਰਭੂ ਦੀ ਸੰਗਿ=ਸੰਗਤ ਵਿੱਚ ਰਹਿ ਕਰਕੇ ਪਤੀ ਪ੍ਰਮੇਸ਼ਰ ਭਾਵੈ=ਪਿਆਰਾ ਲੱਗਣ ਲੱਗ ਜਾਂਦਾ ਹੈ, ਉਹ ਇਸ ਪ੍ਰਕਾਰ ਅੰਤ੍ਰੀਵ ਆਤਮਕ ਨਾਵੈ=ਇਸ਼ਨਾਨ ਕਰਦਾ ਹੈ। ਜਿਸ ਤਰ੍ਹਾਂ ਪ੍ਰਤੱਖ ਤੀਰਥ ਪਰ ਦਸ ਪੁਰਬ ਲੱਗਣ ਵੇਲੇ ਇਸ਼ਨਾਨ ਕਰੇ ਤਾਂ ਤ੍ਰਿਬੈਣੀ ਦੇ ਇਸ਼ਨਾਨ ਕਰਨ ਦਾ ਫਲ ਪ੍ਰਾਪਤ ਹੁੰਦਾ ਹੈ। ਸਤ ਸਤੇ=ਜੋ ਨਿਸਚੇ ਕਰਕੇ ਸਤਸੰਗਤ ਵਿੱਚ ਸਚੇ ਨਾਮ ਰੂਪੀ ਤੀਰਥ ਤੇ ਇਸ਼ਨਾਨ ਕਰਦਾ ਹੈ ਤਿਸ ਨੂੰ ਜਮਨਾ, ਗੰਗਾ, ਸਰੁਸਤੀ ਵਾ ਕਰਮ, ਉਪਾਸਨਾ, ਗਿਆਨ ਰੂਪੀ ਤ੍ਰਿਬੈਣੀ ਦਾ ਸੰਗਮੁ=ਮਿਲਾਪ ਹੁੰਦਾ ਹੈ। ਇਹੀ

ਜਗਿਆਸੂ ਵਾਸਤੇ ਤ੍ਰਿਬੈਣੀ ਦਾ ਸੰਗਮੁ=ਸੁਚੇ ਤੋਂ ਸੁਚਾ ਇਸ਼ਨਾਨ ਹੈ [੨] ਪ੍ਰਤੱਖ ਤੀਰਥ ਤੇ ਪੁਰਬ ਸਮੇਂ ਇਸ਼ਨਾਨ ਕਰਨ ਵਾਲੇ ਨੂੰ ਸੱਤਾਂ ਸਮੁੰਦਰਾਂ ਦੇ ਇਸ਼ਨਾਨ ਕਰਨ ਦਾ ਫਲ ਪ੍ਰਾਪਤ ਹੁੰਦਾ ਹੈ। ਇਸ ਤਰਫ ਨਾਮ ਰੂਪ ਜਲ ਵਿੱਚ ਇਸ਼ਨਾਨ ਕਰਨ ਨਾਲ ਸਤ=ਨਿਸ਼ਚੇ ਕਰਕੇ ਸੱਤ ਸਾਧਨ :—[੧] ਵੈਰਾਗ [੨] ਵਿਵੇਕ [੩] ਖਟ ਸੰਪਤੀ [੪] ਮੋਖ ਇੱਛਾ [੫] ਸ੍ਰਵਣ [੬] ਮੰਨਣ [੭] ਨਿਧਿਆਸਣ ਇਹਨਾਂ ਦੀ ਪ੍ਰਾਪਤੀ ਰੂਪ ਸੱਤਾਂ ਸਮੁੰਦਰਾਂ ਦੇ ਇਸ਼ਨਾਨ ਦਾ ਫਲ ਮਿਲਦਾ ਹੈ।

## *ਆਰਾਧਿ ਏਕੰਕਾਰੁ ਸਾਚਾ; ਨਿਤ ਦੇਇ ਚੜੈ ਸਵਾਇਆ ॥*

ਹੇ ਭਾਈ! ਏਕੰਕਾਰੁ=ਇਕ ਜੋ ਓਅੰਕਾਰ ਮੰਗਲ ਰੂਪ ਹੈ ਉਸ ਸਚੇ ਪ੍ਰਮੇਸ਼ਰ ਨੂੰ ਆਰਾਧਿ=ਸਿਮਰਣਾ ਕਰ। ਜਿਹੜਾ ਨਿਤ ਹੀ ਜੀਵਾਂ ਨੂੰ ਦਾਤਾਂ ਦੇਇ=ਦੇ ਰਿਹਾ ਹੈ, ਜਿਸ ਨੂੰ ਨਾਮ ਰੂਪੀ ਦਾਤ ਦਿੰਦਾ ਹੈ ਉਸ ਦਾ ਜਸ ਸਵਾਇਆ=ਅਧਿਕ ਤੋਂ ਅਧਿਕ ਚੜੈ=ਚੜਦਾ ਹੈ।

## *ਗਤਿ ਸੰਗਿ ਮੀਤਾ ਸੰਤਸੰਗਤਿ;*
## *ਕਰਿ ਨਦਰਿ ਮੇਲਿ ਮਿਲਾਇਆ ॥੩॥*

ਸੱਚੇ ਸਤਿਗੁਰ ਮੀਤਾ=ਮਿੱਤਰ ਦੀ ਸਤਸੰਗਤ ਵਿੱਚ ਗਤਿ=ਪ੍ਰਾਪਤ ਹੋਏ ਤਾਂ ਗੁਰੂ ਰੂਪੀ ਸੰਤ ਦੀ ਸੰਗਤਿ ਵਿੱਚ ਆਉਣ ਕਰਕੇ ਗੁਰੂ ਜੀ ਨੇ ਨਦਰਿ=ਬਖਸ਼ਿਸ਼ ਕਰਕੇ ਪ੍ਰਮੇਸ਼ਰ ਦੇ ਨਾਲ ਮੇਲਿ ਮਿਲਾਇਆ=ਅਭੇਦ ਕਰ ਦਿਤਾ ॥੩॥

## *ਕਹਣੁ ਕਹੈ ਸਭੁ ਕੋਇ; ਕੇਵਡੁ ਆਖੀਐ ॥*

ਹਰੇਕ ਜੀਵ ਕਹਣੁ ਕਹੈ=ਉਸ ਦੇ ਜਸ ਨੂੰ ਪ੍ਰਮੇਸ਼ਰ ਦੇ ਨਾਲ ਕਹਿਣ ਵਾਲਾ ਹੋ ਕੇ ਕਹੈ=ਕਹਿੰਦਾ ਹੈ। ਪਰ ਕੇਵਡੁ=ਉਸ ਨੂੰ ਕਿੱਡਾ ਕੁ ਵੱਡਾ ਆਖਣਾ ਕਰੀਏ। **ਵਾ:** ਕੋਈ ਦੱਸ ਨਹੀਂ ਸਕਦਾ ਕਿ ਉਹ ਕਿੱਡਾ ਵੱਡਾ ਹੈ।

## *ਹਉ ਮੂਰਖੁ ਨੀਚੁ ਅਜਾਣੁ; ਸਮਝਾ ਸਾਖੀਐ ॥*

ਹਉ=ਮੈਂ ਮੂਰਖ ਨੀਚੁ ਅਜਾਣੁ=ਅਗਿਆਤ, ਅਗਿਆਨੀ ਸੀ, ਪਰ ਗੁਰਾਂ ਦੀ ਸਾਖੀਐ=ਸਿਖਿਆ ਕਰਕੇ ਸਮਝਾ=ਸਮਝਣਾ ਕੀਤਾ ਹੈ।

## *ਸਚੁ ਗੁਰ ਕੀ ਸਾਖੀ, ਅੰਮ੍ਰਿਤ ਭਾਖੀ;*
## *ਤਿਤੁ ਮਨੁ ਮਾਨਿਆ ਮੇਰਾ ॥*

ਸੱਚੇ ਗੁਰੂ ਦੀ ਭਾਖੀ=ਉਚਾਰਨ ਕੀਤੀ ਹੋਈ ਅੰਮ੍ਰਿਤ ਰੂਪ ਸਾਖੀ=ਸਿਖਿਆ ਦੁਆਰਾ ਗੁਰ ਸ਼ਬਦ ਵਿੱਚ ਹੀ ਮੇਰਾ ਮਨ ਮਾਨਿਆ=ਪਤੀਜ ਗਿਆ ਹੈ।

## *ਕੂਚੁ ਕਰਹਿ ਆਵਹਿ ਬਿਖੁ ਲਾਦੇ; ਸਬਦਿ ਸਚੈ ਗੁਰੁ ਮੇਰਾ ॥*

ਜਿਹੜੇ ਜੀਵ ਮਾਇਆ ਦੇ ਮੋਹ ਰੂਪ ਬਿਖੁ=ਜ਼ਹਿਰ ਨਾਲ ਲਾਦੇ=ਲੱਦੇ ਹੋਇ ਜਗਤ ਵਿੱਚ ਆਵਹਿ=ਆਉਂਦੇ ਹਨ। ਗੁਰ ਸ਼ਬਦ ਨੂੰ ਵਿਸਾਰ ਕਰਕੇ ਸੰਸਾਰ ਵਿੱਚ ਬਿਖੁ=ਵਿਸ਼ਿਆਂ ਰੂਪ ਜ਼ਹਿਰ ਨੂੰ ਲੱਦ ਕੇ ਕੂਚੁ ਕਰਹਿ=ਚਲੇ ਜਾਂਦੇ ਹਨ। ਪਰ ਜਿਹੜੇ ਮਨੁੱਖ ਸਬਦਿ ਸਚੈ=ਸੱਚੇ ਸ਼ਬਦ ਦੁਆਰਾ ਪ੍ਰਭੂ ਦੀ ਸਿਫਤ ਵਿੱਚ ਜੁੜਦੇ ਹਨ, ਉਹਨਾਂ ਨੂੰ ਗੁਰੂ ਇਸ ਜ਼ਹਿਰ ਦੇ ਭਾਰ ਤੋਂ ਬਚਾ ਲੈਂਦੇ ਹਨ।

***ਆਖਣਿ ਤੋਟਿ ਨ ਭਗਤਿ ਭੰਡਾਰੀ; ਭਰਿਪੁਰਿ ਰਹਿਆ ਸੋਈ॥***
***ਨਾਨਕ ਸਾਚੁ ਕਹੈ ਬੇਨੰਤੀ; ਮਨੁ ਮਾਂਜੈ ਸਚੁ ਸੋਈ॥੪॥੧॥***

ਪ੍ਰਮਾਤਮਾ ਦੀ ਭਗਤੀ ਦੇ ਭੰਡਾਰੀ=ਭੰਡਾਰੇ ਭਰੇ ਹੋਏ ਆਖਣਿ=ਹੋਣ ਕਰਕੇ ਉਸਨੂੰ ਕਦੇ ਤੋਟਿ ਨ=ਘਾਟਾ ਨਹੀਂ ਹੁੰਦਾ। ਕਿਉਂਕਿ ਉਹ ਪ੍ਰਮੇਸ਼ਰ ਸਾਰੇ ਭਰਿਪੁਰਿ=ਹਰ ਥਾਂ ਬਿਆਪਕ ਹੈ।

ਗੁਰੂ ਜੀ ਆਖਦੇ ਹਨ ਜੋ ਜਗਿਆਸੂ ਉਸ ਸੱਚੇ ਦੇ ਦਰ ਤੇ ਬੇਨੰਤੀ=ਅਰਦਾਸ ਕਰਦਾ ਹੈ। ਇਸ ਤਰ੍ਹਾਂ ਆਪਣੇ ਮਨ ਨੂੰ ਮਾਂਜੈ=ਬਿਕਾਰਾਂ ਦੀ ਮੈਲ ਤੋਂ ਰਹਿਤ ਕਰ ਲੈਂਦਾ ਹੈ। ਸੋਈ=ਉਹ ਸਚੁ=ਸੱਚੇ ਪ੍ਰਮਾਤਮਾ ਨੂੰ ਪ੍ਰਾਪਤ ਕਰ ਲੈਂਦਾ ਹੈ॥੪॥੧॥

ਵਾਹਿਗੁਰੂ ਜੀ ਕਾ ਖ਼ਾਲਸਾ॥ ਵਾਹਿਗੁਰੂ ਜੀ ਕੀ ਫ਼ਤਹ॥

ਮੁਖਵਾਕ ਨੰਬਰ ੧੦੬ [ਆਦਿ ਅੰਗ ੬੮੯]

*ਧਨਾਸਰੀ ਛੰਤ ਮਹਲਾ ੧ ॥ ਪਿਰ ਸੰਗਿ ਮੂਠੜੀਏ ਖਬਰਿ ਨ ਪਾਈਆ ਜੀਉ ॥ ਮਸਤਕਿ ਲਿਖਿਅੜਾ ਲੇਖੁ ਪੁਰਬਿ ਕਮਾਇਆ ਜੀਉ ॥ ਲੇਖੁ ਨ ਮਿਟਈ ਪੁਰਬਿ ਕਮਾਇਆ ਕਿਆ ਜਾਣਾ ਕਿਆ ਹੋਸੀ ॥ ਗੁਣੀ ਅਚਾਰਿ ਨਹੀ ਰੰਗਿ ਰਾਤੀ ਅਵਗੁਣ ਬਹਿ ਬਹਿ ਰੋਸੀ ॥ ਧਨੁ ਜੋਬਨੁ ਆਕ ਕੀ ਛਾਇਆ ਬਿਰਧਿ ਭਏ ਦਿਨ ਪੁੰਨਿਆ ॥ ਨਾਨਕ ਨਾਮ ਬਿਨਾ ਦੋਹਾਗਣਿ ਛੂਟੀ ਝੂਠਿ ਵਿਛੁੰਨਿਆ ॥੧॥ ਬੂਡੀ ਘਰੁ ਘਾਲਿਓ ਗੁਰ ਕੈ ਭਾਇ ਚਲੋ ॥ ਸਾਚਾ ਨਾਮੁ ਧਿਆਇ ਪਾਵਹਿ ਸੁਖਿ ਮਹਲੋ ॥ ਹਰਿ ਨਾਮੁ ਧਿਆਏ ਤਾ ਸੁਖੁ ਪਾਏ ਪੇਈਅੜੈ ਦਿਨ ਚਾਰੇ ॥ ਨਿਜ ਘਰਿ ਜਾਇ ਬਹੈ ਸਚੁ ਪਾਏ ਅਨਦਿਨੁ ਨਾਲਿ ਪਿਆਰੇ ॥ ਵਿਣੁ ਭਗਤੀ ਘਰਿ ਵਾਸੁ ਨ ਹੋਵੀ ਸੁਣਿਅਹੁ ਲੋਕ ਸਬਾਏ ॥ ਨਾਨਕ ਸਰਸੀ ਤਾ ਪਿਰੁ ਪਾਏ ਰਾਤੀ ਸਾਚੈ ਨਾਏ ॥੨॥ ਪਿਰੁ ਧਨ ਭਾਵੈ ਤਾ ਪਿਰ ਭਾਵੈ ਨਾਰੀ ਜੀਉ ॥ ਰੰਗਿ ਪ੍ਰੀਤਮ ਰਾਤੀ ਗੁਰ ਕੈ ਸਬਦਿ ਵੀਚਾਰੀ ਜੀਉ ॥ ਗੁਰ ਸਬਦਿ ਵੀਚਾਰੀ ਨਾਹ ਪਿਆਰੀ ਨਿਵਿ ਨਿਵਿ ਭਗਤਿ ਕਰੇਈ ॥ ਮਾਇਆ ਮੋਹੁ ਜਲਾਏ ਪ੍ਰੀਤਮੁ ਰਸ ਮਹਿ ਰੰਗੁ ਕਰੇਈ ॥ ਪ੍ਰਭ ਸਾਚੇ ਸੇਤੀ ਰੰਗਿ ਰੰਗੇਤੀ ਲਾਲ ਭਈ ਮਨੁ ਮਾਰੀ ॥ ਨਾਨਕ ਸਾਚਿ ਵਸੀ ਸੋਹਾਗਣਿ ਪਿਰ ਸਿਉ ਪ੍ਰੀਤਿ ਪਿਆਰੀ ॥੩॥ ਪਿਰ ਘਰਿ ਸੋਹੈ ਨਾਰਿ ਜੇ ਪਿਰ ਭਾਵਏ ਜੀਉ ॥ ਝੂਠੇ ਵੈਣ ਚਵੇ ਕਾਮਿ ਨ ਆਵਏ ਜੀਉ ॥ ਝੂਠੁ ਅਲਾਵੈ ਕਾਮਿ ਨ ਆਵੈ ਨਾ ਪਿਰੁ ਦੇਖੈ ਨੈਣੀ ॥ ਅਵਗੁਣਿਆਰੀ ਕੰਤਿ ਵਿਸਾਰੀ ਛੂਟੀ ਵਿਧਣ ਰੈਣੀ ॥ ਗੁਰ ਸਬਦੁ ਨ ਮਾਨੈ ਫਾਹੀ ਫਾਥੀ ਸਾ ਧਨ ਮਹਲੁ ਨ ਪਾਏ ॥ ਨਾਨਕ ਆਪੇ ਆਪੁ ਪਛਾਣੈ ਗੁਰਮੁਖਿ ਸਹਜਿ ਸਮਾਏ ॥੪॥ ਧਨ ਸੋਹਾਗਣਿ ਨਾਰਿ ਜਿਨਿ ਪਿਰੁ ਜਾਣਿਆ ਜੀਉ ॥ ਨਾਮ ਬਿਨਾ ਕੂੜਿਆਰਿ ਕੂੜੁ ਕਮਾਣਿਆ ਜੀਉ ॥ ਹਰਿ ਭਗਤਿ ਸੁਹਾਵੀ ਸਾਚੇ ਭਾਵੀ ਭਾਇ ਭਗਤਿ ਪ੍ਰਭ ਰਾਤੀ ॥ ਪਿਰੁ ਰਲੀਆਲਾ ਜੋਬਨਿ ਬਾਲਾ ਤਿਸੁ ਰਾਵੇ ਰੰਗਿ ਰਾਤੀ ॥ ਗੁਰ ਸਬਦਿ ਵਿਗਾਸੀ ਸਹੁ ਰਾਵਾਸੀ ਫਲੁ ਪਾਇਆ ਗੁਣਕਾਰੀ ॥ ਨਾਨਕ ਸਾਚੁ ਮਿਲੈ ਵਡਿਆਈ ਪਿਰ ਘਰਿ ਸੋਹੈ ਨਾਰੀ ॥੫॥੩॥*

## ਧਨਾਸਰੀ ਛੰਤ ਮਹਲਾ ੧ ॥

ਧਨਾਸਰੀ ਰਾਗਣੀ ਵਿੱਚ ਛੰਤ ਰੂਪ ਬਾਣੀ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਉਚਾਰਨ ਕੀਤੀ ਹੋਈ ਹੈ। ਛੰਤ ਦੀ ਵਿਚਾਰ ਪਿਛਲੇ ਮੁਖਵਾਕ ਵਿੱਚ ਆ ਚੁੱਕੀ ਹੈ। ਜਗਿਆਸੂ, ਮਹਾਤਮਾ ਦੇ ਸੰਬਾਦ ਦੁਆਰਾ ਪਤੀ-ਸਤੀ ਦਾ ਰੂਪਕ ਅਲੰਕਾਰ ਵਰਤਦੇ ਹੋਏ ਕਥਨ ਕਰਦੇ ਮਹਾਤਮਾ ਕਹਿ ਰਹੇ ਹਨ :—

## ਪਿਰ ਸੰਗਿ ਮੂਠੜੀਏ; ਖਬਰਿ ਨ ਪਾਈਆ ਜੀਉ ॥

ਕਾਮ ਆਦਿਕਾਂ ਦੁਆਰਾ ਮੂਠੜੀਏ=ਲੁੱਟੀ ਹੋਈ ਜਗਿਆਸੂ ਰੂਪ ਇਸਤ੍ਰੀਏ! ਪਿਰ=ਪਤੀ ਪ੍ਰਮਾਤਮਾ ਤੇਰੇ ਸੰਗਿ=ਨਾਲ ਹੈ ਪਰ ਤੂੰ ਅਜੇ ਤੱਕ ਅਗਿਆਨ ਕਾਰਨ ਉਸ ਦੀ ਖਬਰਿ=ਗਿਆਤ, ਸੋਝੀ ਨਹੀਂ ਪਾਈ ਜੀਉ=ਜੀ।

## ਮਸਤਕਿ ਲਿਖਿਅੜਾ ਲੇਖੁ; ਪੁਰਬਿ ਕਮਾਇਆ ਜੀਉ ॥

ਜਿਹੋ ਜਿਹਾ ਕਰਮ ਪੁਰਬਿ=ਪੂਰਬਲੇ ਭਾਵ ਪਹਿਲੇ ਜਨਮਾਂ ਵਿੱਚ ਕਰਨਾ ਕੀਤਾ ਹੈ, ਉਹੋ ਜਿਹਾ ਹੀ ਲੇਖ ਤੇਰੇ ਮੱਥੇ ਉਤੇ ਲਿਖਿਆ ਗਿਆ ਹੈ ਜੀਉ=ਜੀ। ਜੈਸਾ ਕਿ :

**ਲੇਖੁ ਨ ਮਿਟਈ ਹੇ ਸਖੀ ਜੋ ਲਿਖਿਆ ਕਰਤਾਰਿ ॥** [ਦਖਣੀ ਓਅੰਕਾਰ ਮ: ੧, ਅੰਗ ੯੩੭]

## ਲੇਖੁ ਨ ਮਿਟਈ, ਪੁਰਬਿ ਕਮਾਇਆ; ਕਿਆ ਜਾਣਾ ਕਿਆ ਹੋਸੀ ॥

ਪੁਰਬਿ=ਪੂਰਬਲੇ ਜਨਮ ਦੇ ਕਮਾਇਆ=ਕੀਤੇ ਹੋਏ ਕਰਮ ਦਾ ਲੇਖ ਜੋ ਮਥੇ ਤੇ ਲਿਖਿਆ ਗਿਆ ਹੈ ਉਹ ਭੋਗੇ ਬਿਨਾਂ ਮਿਟਦਾ ਨਹੀਂ ਹੈ। ਕਿਆ ਜਾਣਾ=ਕੀ ਜਾਣੀਏ ਅੱਗੇ ਜਾ ਕੇ ਪ੍ਰਲੋਕ ਵਿੱਚ ਕੀ ਹੋਸੀ=ਹੋਵੇਗਾ।

## ਗੁਣੀ ਅਚਾਰਿ ਨਹੀ ਰੰਗਿ ਰਾਤੀ; ਅਵਗੁਣ ਬਹਿ ਬਹਿ ਰੋਸੀ ॥

ਗੁਰੂ ਸਾਹਿਬ ਦੀ ਪ੍ਰਾਪਤੀ ਦੇ ਵਾ-ਗੁਣੀ=ਗਿਆਨ ਦੀ ਪ੍ਰਾਪਤੀ ਲਈ ਕਰਤਬ ਨਹੀਂ ਕੀਤੇ **ਵਾ:** ਗੁਣੀ= ਗੁਣਵਾਨ ਹੋ ਕੇ ਤੂੰ ਰੰਗਿ=ਪ੍ਰੇਮ ਰੂਪ ਅਚਾਰਿ=ਕਰਤਬ ਵਿੱਚ ਰਾਤੀ=ਪ੍ਰੀਤਵਾਨ ਨਹੀਂ ਹੋਈ ਅਤੇ ਉਨ੍ਹਾਂ ਕੀਤੇ ਔਗਣਾਂ ਨੂੰ ਚੇਤੇ ਕਰਕੇ ਬਹਿ ਬਹਿ=ਝੂਰ ਝੂਰਕੇ ਰੋਵੇਂਗੀ।

## ਧਨੁ ਜੋਬਨੁ ਆਕ ਕੀ ਛਾਇਆ; ਬਿਰਧਿ ਭਏ ਦਿਨ ਪੁੰਨਿਆ ॥

ਧਨੁ=ਰੁਪਇਆ ਪੈਸਾ, ਜੋਬਨੁ=ਜਵਾਨੀ-ਬਲ ਵਾਲੀ ਉਮਰ ਇਹ ਸਭ ਕੁਝ ਆਕ=ਅੱਕ ਦੀ ਛਾਇਆ=ਛਾਂ ਵਾਂਗ ਹਨ। ਜਿਵੇਂ ਅੱਕ ਦੀ ਛਾਂ ਕਿਸੇ ਕੰਮ ਨਹੀਂ ਆਉਂਦੀ ਇਸੇ ਤਰ੍ਹਾਂ ਧਨ ਜੁਆਨੀ ਵੀ ਅੰਤ ਨੂੰ ਕਿਸੇ ਕੰਮ ਨਹੀਂ ਆਉਂਦੇ। ਜਿਵੇਂ ਅੱਕ ਦੀ ਛਾਂ ਥੋੜ੍ਹੇ ਥਾਂ ਅਤੇ ਥੋੜ੍ਹੇ ਸਮੇਂ ਲਈ ਹੁੰਦੀ ਹੈ। ਜਿਸ ਕੋਲੋਂ ਕਿਸੇ ਪ੍ਰਾਣੀ ਨੂੰ ਕੋਈ ਬਹੁਤਾ ਸੁਖ ਨਹੀਂ ਪ੍ਰਾਪਤ ਹੁੰਦਾ। ਇਸੇ ਤਰ੍ਹਾਂ ਧਨ ਅਤੇ ਜੁਆਨੀ ਬਹੁਤਾ ਸਮਾਂ ਨਹੀਂ ਰਹਿੰਦੇ। ਜਦੋਂ ਬਿਰਧਿ ਭਏ=ਬੁੱਢੇ ਹੋ ਗਏ ਤਾਂ ਉਮਰ ਦੇ ਦਿਨ ਪੁੰਨਿਆ=ਪੂਰਨ ਹੋ ਗਏ। ਬਾਣੀ ਵਿੱਚ ਹੋਰ ਵੀ ਇਸ ਸਿਧਾਂਤ ਨੂੰ ਸਪੱਸ਼ਟ ਕਰਦੇ ਅਨੇਕਾਂ ਪ੍ਰਮਾਣ ਹਨ। ਜੈਸਾ ਕਿ :

**ਧਨੁ ਜੋਬਨੁ ਅਰੁ ਫੁਲੜਾ ਨਾਠੀਅੜੇ ਦਿਨ ਚਾਰਿ ॥**
**ਪਬਣਿ ਕੇਰੇ ਪਤ ਜਿਉ ਢਲਿ ਢੁਲਿ ਜੁੰਮਣਹਾਰ ॥੧॥**
**ਰੰਗੁ ਮਾਣਿ ਲੈ ਪਿਆਰਿਆ ਜਾ ਜੋਬਨੁ ਨਉ ਹੁਲਾ ॥**
**ਦਿਨ ਥੋੜੜੇ ਥਕੇ ਭਇਆ ਪੁਰਾਣਾ ਚੋਲਾ ॥੧॥ਰਹਾਉ॥** [ਸਿਰੀਰਾਗੁ ਮਃ ੧, ਅੰਗ ੨੩]

ਇਹ ਧਨ-ਜੁਆਨੀ ਮਾਇਆ ਰੂਪ ਹੈ ਤੇ ਮਾਇਆ ਛਲ ਸਰੂਪ ਹੈ। ਕੈਸੀ ਨਿਕੰਮੀ ਹੈ ਕਿ ਘਾਹ ਦੀ ਅੱਗ, ਬੱਦਲਾਂ ਦੀ ਛਾਇਆ ਦੀ ਤਰ੍ਹਾਂ ਨਾਸਵਾਨ ਹੈ। ਜੈਸਾ ਕਿ :

**ਮਾਈ ਮਾਇਆ ਛਲੁ ॥ ਤ੍ਰਿਣ ਕੀ ਅਗਨਿ ਮੇਘ ਕੀ ਛਾਇਆ**
**ਗੋਬਿਦ ਭਜਨ ਬਿਨੁ ਹੜ ਕਾ ਜਲੁ ॥** [ਟੋਡੀ ਮਃ ੫, ਅੰਗ ੭੧੭]

## ਨਾਨਕ ਨਾਮ ਬਿਨਾ ਦੋਹਾਗਣਿ; ਛੂਟੀ ਝੂਠਿ ਵਿਛੁੰਨਿਆ ॥੧॥

ਸਤਿਗੁਰੂ ਜੀ ਆਖਦੇ ਹਨ ਕਿ ਜੋ ਜਗਿਆਸੂ ਰੂਪ ਇਸਤਰੀ ਵਾਹਿਗੁਰੂ ਨਾਮ ਤੋਂ ਬਿਨਾਂ=ਰਹਿਤ ਹੋ ਰਹੀ ਹੈ ਭਾਵ ਜਿਸ ਨੇ ਨਾਮ ਵਿਸਾਰਿਆ ਹੋਇਆ ਹੈ। ਉਸਨੂੰ ਝੂਠ ਨੇ ਸਦਾ ਹੀ ਆਪਣੇ ਪਤੀ ਪ੍ਰਮਾਤਮਾ ਵਲੋਂ ਵਿਛੁੰਨਿਆ=ਵਿਛੋੜ ਦਿੱਤਾ ਹੈ। ਜਿਸ ਲਈ ਉਹ ਛੂਟੀ=ਛੁੱਟੜ ਔਰਤ ਦੀ ਨਿਆਈਂ ਦੋਹਾਗਣਿ=ਖੋਟੇ ਕਰਮਾਂ ਵਾਲੀ ਹੋ ਰਹੀ ਹੈ ॥੧॥

## ਬੂਡੀ ਘਰੁ ਘਾਲਿਓ; ਗੁਰ ਕੈ ਭਾਇ ਚਲੋ ॥

ਹੇ ਵਿਕਾਰਾਂ ਵਿੱਚ ਡੁੱਬੀ ਹੋਈਏ! ਤੂੰ ਆਪਣੇ ਸਰੀਰ ਰੂਪ ਘਰ ਨੂੰ ਘਾਲਿਓ=ਤਬਾਹ ਕਰ ਲਿਆ ਹੈ **ਵਾ:** ਹੇ ਪਦਾਰਥਾਂ ਵਿੱਚ ਡੁੱਬੀ ਹੋਈਏ! ਤੂੰ ਆਪਣੇ ਸਰੂਪ ਰੂਪ ਘਰ ਨੂੰ ਘਾਲਿਓ=ਪਾਉਣਾ ਕਰ। ਸਰੀਰ ਰੂਪ ਘਰ ਨੂੰ

ਵਿਕਾਰਾਂ ਵਿੱਚ ਤਬਾਹ ਹੋਣ ਤੋਂ ਬਚਾਉਣ ਲਈ ਵਾ: ਆਪਣੇ ਸਰੂਪ ਨੂੰ ਪ੍ਰਾਪਤ ਕਰਨ ਲਈ ਗੁਰੂ ਦੇ ਭਾਣੇ ਅਨੁਸਾਰ ਭਾਵ ਗੁਰੂ ਦੀ ਆਗਿਆ ਵਿੱਚ ਚੱਲਣਾ ਕਰ।

## *ਸਾਚਾ ਨਾਮੁ ਧਿਆਇ; ਪਾਵਹਿ ਸੁਖਿ ਮਹਲੋ ॥*

ਉਸ ਸਚੇ ਵਾਹਿਗੁਰੂ ਦੇ ਨਾਮ ਨੂੰ ਧਿਆਉਣਾ ਕਰ ਤਾਂ ਤੂੰ ਮਹਲੋ=ਸਰੂਪ ਸੁਖ ਨੂੰ ਪਾ ਲਵੇਂਗੀ **ਵਾ:** ਆਪਣੇ ਸਰੂਪ ਨੂੰ ਪਾ ਕੇ ਸੁਖੀ ਹੋਵੇਂਗੀ।

## *ਹਰਿ ਨਾਮੁ ਧਿਆਏ, ਤਾ ਸੁਖੁ ਪਾਏ; ਪੇਈਅੜੈ ਦਿਨ ਚਾਰੇ ॥*

ਜੇ ਤੂੰ ਸਦੀਵੀ ਸੁਖ ਤੂੰ ਪ੍ਰਾਪਤ ਕਰਨਾ ਚਾਹੁੰਦੀ ਹੈ ਤਾਂ ਉਸ ਹਰਿ=ਵਾਹਿਗੁਰੂ ਦੇ ਨਾਮ ਨੂੰ ਧਿਆਉਣਾ ਕਰ। ਇਸ ਸੰਸਾਰ ਰੂਪ ਪੇਕੇ ਘਰ ਤਾਂ ਚਾਰ ਦਿਨ ਹੀ ਰਹਿਣਾ ਹੈ। ਇਸ ਲਈ ਇਸ ਸੰਸਾਰ ਦੇ ਸੁਖ ਵੀ ਚਾਰ ਦਿਨ ਭਾਵ ਥੋੜਾ ਸਮਾਂ ਰਹਿਣ ਵਾਲੇ ਹਨ। ਸਦੀਵੀ ਸੁਖ ਪ੍ਰਮਾਤਮਾ ਦੇ ਨਾਮ ਦੁਆਰਾ ਬ੍ਰਹਮ ਵਿੱਚ ਅਭੇਦ ਹੋਣ ਤੋਂ ਪ੍ਰਾਪਤ ਹੁੰਦਾ ਹੈ। ਇਸ ਲਈ ਤੂੰ ਸੰਸਾਰੀ ਸੁਖਾਂ ਦੀ ਆਸ ਛੱਡ ਕੇ ਨਾਮ ਨੂੰ ਧਿਆਉਣਾ ਕਰ।

## *ਨਿਜ ਘਰਿ ਜਾਇ ਬਹੈ ਸਚੁ ਪਾਏ; ਅਨਦਿਨੁ ਨਾਲਿ ਪਿਆਰੇ ॥*

ਜਦੋਂ ਤੂੰ ਸਤਿਗੁਰਾਂ ਪਾਸੋਂ ਸਚੇ ਵਾਹਿਗੁਰੂ ਦੇ ਨਾਮ ਨੂੰ ਪਾਏ=ਪ੍ਰਾਪਤ ਕਰ ਲਵੇਂਗੀ ਤਾਂ ਨਾਮ ਦੁਆਰਾ ਨਿਜ ਘਰਿ=ਆਪਣੇ ਸਰੂਪ ਰੂਪ ਘਰ ਵਿੱਚ ਜਾ ਬੈਠੇਂਗੀ ਅਤੇ ਅਨਦਿਨੁ=ਰਾਤ ਦਿਨ ਆਪਣੇ ਪਿਆਰੇ ਪ੍ਰਭੂ ਨਾਲ ਅਨੰਦ ਨੂੰ ਮਾਨਣਾ ਕਰੇਂਗੀ।

## *ਵਿਣੁ ਭਗਤੀ ਘਰਿ ਵਾਸੁ ਨ ਹੋਵੀ; ਸੁਣਿਅਹੁ ਲੋਕ ਸਬਾਏ ॥*

ਹੇ ਸੰਸਾਰ ਦੇ ਸਬਾਏ=ਸਾਰੇ-ਤਮਾਮ ਲੋਕੋ ਸੁਨਣਾ ਕਰੋ ਕਿ ਉਸ ਪ੍ਰਭੂ ਦੀ ਭਗਤੀ ਤੋਂ ਬਿਨਾਂ ਸਰੂਪ ਰੂਪ ਘਰ ਵਿੱਚ ਵਾਸਾ ਨਹੀਂ ਹੋਵੇਗਾ। ਸਰੂਪ ਰੂਪ ਘਰ ਵਿੱਚ ਵਾਸਾ ਪਾਉਣ ਲਈ ਇਕ ਪ੍ਰਭੂ ਦੀ ਭਗਤੀ ਹੀ ਸ੍ਰੇਸ਼ਟ ਸਾਧਨਾ ਹੈ।

## *ਨਾਨਕ ਸਰਸੀ ਤਾ ਪਿਰੁ ਪਾਏ; ਰਾਤੀ ਸਾਚੈ ਨਾਏ ॥੨॥*

ਸਤਿਗੁਰੂ ਜੀ ਫੁਰਮਾਨ ਕਰਦੇ ਹਨ ਕਿ ਜਦ ਤੂੰ ਸਚੇ ਪ੍ਰਭੂ ਦੇ ਨਾਮ ਵਿੱਚ ਰਾਤੀ=ਤਦਾਕਾਰ ਹੋਵੇਂਗੀ ਤਾਂ ਆਪਣੇ ਪਿਰੁ=ਪਤੀ ਪ੍ਰਮੇਸ਼ਰ ਨੂੰ ਪਾਏ=ਪ੍ਰਾਪਤ ਕਰਕੇ ਸਰਸੀ=ਸਹਿਤ ਰਸ ਭਾਵ ਅਨੰਦ ਸਹਿਤ ਹੋਵੇਂਗੀ॥੨॥

## *ਪਿਰੁ ਧਨ ਭਾਵੈ; ਤਾ ਪਿਰ ਭਾਵੈ ਨਾਰੀ ਜੀਉ ॥*

ਜਦੋਂ ਪਿਰੁ=ਪਤੀ ਪ੍ਰਮੇਸ਼ਰ ਦਾ ਪ੍ਰੇਮ ਜਗਿਆਸੂ ਰੂਪ ਇਸਤ੍ਰੀ ਦੇ ਮਨ ਨੂੰ ਭਾ ਗਿਆ ਉਦੋਂ ਹੀ ਪਿਰ=ਪਤੀ ਪ੍ਰਮੇਸ਼ਰ ਨੂੰ ਜਗਿਆਸੂ ਰੂਪ ਇਸਤ੍ਰੀ ਭਾ ਜਾਵੇਗੀ।

## *ਰੰਗਿ ਪ੍ਰੀਤਮ ਰਾਤੀ; ਗੁਰ ਕੈ ਸਬਦਿ ਵੀਚਾਰੀ ਜੀਉ ॥*

ਜੋ ਜਗਿਆਸੂ ਰੂਪ ਇਸਤ੍ਰੀ ਸਤਿਗੁਰਾਂ ਦੇ ਸਬਦਿ=ਉਪਦੇਸ ਨੂੰ ਵਿਚਾਰਨ ਵਾਲੀ ਹੈ, ਉਹੀ ਪ੍ਰੀਤਮ=ਵਾਹਿਗੁਰੂ ਦੇ ਰੰਗਿ=ਪ੍ਰੇਮ ਵਿੱਚ ਰਾਤੀ=ਤਦਾਕਾਰ ਹੋਈ ਹੈ ਜੀ।

## ਗੁਰ ਸਬਦਿ ਵੀਚਾਰੀ ਨਾਹ ਪਿਆਰੀ; ਨਿਵਿ ਨਿਵਿ ਭਗਤਿ ਕਰੇਈ ॥

ਜੋ ਸਤਿਗੁਰਾਂ ਦੇ ਸਬਦਿ=ਉਪਦੇਸ਼ ਨੂੰ ਵੀਚਾਰਨ ਵਾਲੀ ਹੋ ਕੇ ਨਿਉਂ-ਨਿਉਂ ਕੇ ਭਗਤੀ ਕਰਦੀ ਹੈ ਵਾ-ਤਨ ਨੂੰ ਨੀਵਾਂ ਕਰਕੇ ਤੇ ਮਨ ਨੂੰ ਨੀਵਾਂ ਕਰਕੇ ਭਾਵ ਤਨ ਮਨ ਨੂੰ ਨਿਮਰਤਾ ਵਿੱਚ ਲਿਆ ਕੇ ਪ੍ਰਭੂ ਦੀ ਭਗਤੀ ਕਰਦੀ ਹੈ, ਉਹ ਜਗਿਆਸੂ ਰੂਪ ਇਸਤ੍ਰੀ ਨਾਹ=ਪਤੀ ਪ੍ਰਮੇਸ਼ਰ ਨੂੰ ਪਿਆਰੀ ਹੈ।

## ਮਾਇਆ ਮੋਹੁ ਜਲਾਏ ਪ੍ਰੀਤਮੁ; ਰਸ ਮਹਿ ਰੰਗੁ ਕਰੇਈ ॥

ਉਹ ਮਾਇਆ ਦੇ ਮੋਹ ਨੂੰ ਜਲਾਏ=ਸਾੜ ਕੇ ਪ੍ਰੀਤਮੁ=ਵਾਹਿਗੁਰੂ ਦੇ ਰਸ=ਪ੍ਰੇਮ ਵਿੱਚ ਰੰਗੁ=ਅਨੰਦ ਮਾਣਦੀ ਹੈ। ਕਿਉਂਕਿ ਜਿਤਨੀ ਦੇਰ ਤੱਕ ਮਾਇਕੀ ਪਦਾਰਥਾਂ ਦਾ ਮੋਹੁ=ਪ੍ਰੇਮ ਹਿਰਦੇ ਵਿੱਚ ਵਸਦਾ ਹੈ ਅਥਵਾ ਮਾਇਆ ਦਾ, ਸੰਸਾਰ ਦੇ ਸਬੰਧੀਆਂ ਦਾ ਹਿਰਦੇ ਵਿੱਚ ਪ੍ਰੇਮ ਹੈ ਉਦੋਂ ਤੱਕ ਪ੍ਰਭੂ ਦੇ ਨਾਮ ਦਾ ਪ੍ਰੇਮ ਹਿਰਦੇ ਵਿੱਚ ਪੈਦਾ ਨਹੀਂ ਹੁੰਦਾ ਤੇ ਪ੍ਰੇਮ ਤੋਂ ਬਿਨਾਂ ਨਾਮ ਵਿਚੋਂ ਰਸ ਨਹੀਂ ਆਉਂਦਾ, ਅਤੇ ਨਾ ਹੀ ਜਪਿਆ ਹੋਇਆ ਨਾਮ ਸਫਲਾ ਹੋ ਸਕਦਾ ਹੈ। ਇਸ ਲਈ ਨਾਮ ਦਾ ਰਸ ਪ੍ਰਾਪਤ ਕਰਨ ਲਈ ਮਾਇਆ ਰਹਿਤ ਪਦਾਰਥਾਂ ਦੇ ਮੋਹ ਨੂੰ ਵੀਚਾਰ ਅਗਨੀ ਦੁਆਰਾ ਵਾ ਗੁਰਾਂ ਦੇ ਉਪਦੇਸ਼ ਰੂਪ ਅਗਨੀ ਨਾਲ ਸਾੜਨਾ ਪਵੇਗਾ, ਫਿਰ ਸਾਡੇ ਹਿਰਦੇ ਵਿੱਚ ਪ੍ਰਭੂ ਦੇ ਨਾਮ ਦਾ ਪ੍ਰੇਮ ਪੈਦਾ ਹੋਵੇਗਾ ਪ੍ਰੇਮ ਦੁਆਰਾ ਜਪੇ ਹੋਏ ਨਾਮ ਵਿਚੋਂ ਆਤਮਕ ਅਨੰਦ ਦੀ ਪ੍ਰਾਪਤੀ ਹੋਵੇਗੀ। ਜਿਸ ਅਨੰਦ ਨੂੰ ਪ੍ਰਾਪਤ ਕਰਕੇ ਸੰਸਾਰ ਦੇ ਪਦਾਰਥਾਂ ਦੇ ਰਸ ਦਾ ਅਨੰਦ ਚੰਗਾ ਨਹੀਂ ਲੱਗੇਗਾ। ਜੈਸਾ ਕਿ :

**ਇਹ ਰਸ ਛਾਡੇ ਉਹ ਰਸੁ ਆਵਾ॥ ਉਹ ਰਸੁ ਪੀਆ ਇਹ ਰਸੁ ਨਹੀ ਭਾਵਾ॥੩੫॥**

[ਗਉੜੀ ਕਬੀਰ ਜੀ, ਅੰਗ ੩੪੨]

## ਪ੍ਰਭ ਸਾਚੇ ਸੇਤੀ ਰੰਗਿ ਰੰਗੇਤੀ; ਲਾਲ ਭਈ ਮਨੁ ਮਾਰੀ ॥

ਜੋ ਜਗਿਆਸੂ ਰੂਪ ਇਸਤ੍ਰੀ ਆਪਣੇ ਮਨ ਨੂੰ ਮਾਰ ਕੇ ਸਚੇ ਪ੍ਰਭ=ਮਾਲਕ ਦੇ ਨਾਮ ਰੰਗ ਨਾਲ ਰੰਗੇਤੀ=ਰੰਗੀ ਗਈ ਹੈ ਉਹ ਲਾਲ=ਪਿਆਰੇ ਵਾਹਿਗੁਰੂ ਦਾ ਰੂਪ ਹੀ ਭਈ=ਹੋ ਗਈ ਹੈ।

## ਨਾਨਕ ਸਾਚਿ ਵਸੀ ਸੋਹਾਗਣਿ; ਪਿਰ ਸਿਉ ਪ੍ਰੀਤਿ ਪਿਆਰੀ ॥੩॥

ਸਤਿਗੁਰੂ ਜੀ ਫੁਰਮਾਨ ਕਰਦੇ ਹਨ ਕਿ ਉਹੀ ਜਗਿਆਸੂ ਰੂਪ ਇਸਤ੍ਰੀ ਸੋਹਾਗਣਿ=ਸੁਹਾਗ ਵਾਲੀ ਹੈ ਉਹ ਪ੍ਰਭੂ ਨੂੰ ਪਿਆਰੀ ਹੈ ਜੋ ਆਪਣੇ ਪਿਰ=ਪਤੀ ਪ੍ਰਮੇਸ਼ਰ ਸਿਉ=ਨਾਲ ਪ੍ਰੀਤਿ=ਪ੍ਰੀਤੀ-ਪਿਆਰ ਕਰਦੀ ਹੈ। ਐਸੀ ਜਗਿਆਸੂ ਰੂਪ ਇਸਤਰੀ ਦਾ ਹੀ ਸੱਚ ਸਰੂਪ ਵਿੱਚ ਵਾਸਾ ਹੁੰਦਾ ਹੈ। **ਅਥਵਾ** ਸਤਿਗੁਰੂ ਜੀ ਕਥਨ ਕਰਦੇ ਹਨ ਜੋ ਇਸ ਤਰ੍ਹਾਂ ਸੱਚ ਵਿੱਚ ਵਸੀ ਹੈ ਅਤੇ ਪਤੀ ਪ੍ਰਮੇਸ਼ਰ ਨਾਲ ਪ੍ਰੀਤ ਕਰਦੀ ਹੈ ਉਹ ਸੁਹਾਗਣ ਪਤੀ ਦੀ ਪਿਆਰੀ ਹੈ ॥੩॥

## ਪਿਰ ਘਰਿ ਸੋਹੈ ਨਾਰਿ; ਜੇ ਪਿਰ ਭਾਵਏ ਜੀਉ ॥

ਜਿਹੜੀ ਜਗਿਆਸੂ ਰੂਪ ਇਸਤਰੀ ਪਿਰ=ਪਤੀ ਪ੍ਰਮੇਸ਼ਰ ਨੂੰ ਭਾਉਂਦੀ ਹੈ, ਉਹੀ ਪਿਰ=ਪਤੀ ਪ੍ਰਮੇਸ਼ਰ ਦੇ ਸਰੂਪ ਰੂਪੀ ਘਰ ਵਿੱਚ ਸੋਭਾ ਪਾਉਂਦੀ ਹੈ।

## ਝੂਠੇ ਵੈਣ ਚਵੇ; ਕਾਮਿ ਨ ਆਵਏ ਜੀਉ ॥

ਜੋ ਪਤੀ ਅੱਗੇ ਝੂਠੇ ਬਚਨ ਬੋਲਦੀ ਹੈ ਉਹ ਜਗਿਆਸੂ ਰੂਪ ਇਸਤ੍ਰੀ ਵਾਹਿਗੁਰੂ ਪਤੀ ਦੇ ਕੰਮ ਨਹੀਂ ਆਉਂਦੀ **ਵਾ:** ਸੰਸਾਰ ਵਿੱਚ ਰਹਿੰਦਿਆਂ ਚਵੇ=ਕਹੇ ਹੋਏ ਝੂਠੇ ਬਚਨ ਪ੍ਰਲੋਕ ਵਿੱਚ **ਵਾ:** ਵਾਹਿਗੁਰੂ ਪਤੀ ਦੇ ਮਿਲਾਪ ਕਰਾਉਣ ਵਿੱਚ ਕੰਮ ਨਹੀਂ ਆਉਂਦੇ।

## *ਝੂਠੁ ਅਲਾਵੈ ਕਾਮਿ ਨ ਆਵੈ; ਨਾ ਪਿਰੁ ਦੇਖੈ ਨੈਣੀ ॥*

ਜੋ ਝੂਠੇ ਬਚਨ ਬੋਲਣ ਵਾਲੀ ਹੈ, ਉਹ ਪਤੀ ਦੇ ਕੰਮ ਨਹੀਂ ਆਉਂਦੀ। ਉਸਨੂੰ ਪਤੀ ਨੈਣੀ=ਅੱਖਾਂ ਦੁਆਰਾ ਵੇਖਦਾ ਵੀ ਨਹੀਂ ਹੈ।

## *ਅਵਗੁਣਿਆਰੀ ਕੰਤਿ ਵਿਸਾਰੀ; ਛੂਟੀ ਵਿਧਣ ਰੈਣੀ ॥*

ਜਿਸ ਔਗਣਾਂ ਵਾਲੀ ਨੂੰ ਕੰਤਿ=ਪਤੀ ਨੇ ਭੁਲਾ ਦਿੱਤਾ ਹੈ ਉਸ ਛੂਟੀ=ਛੁੱਟੜ ਦੀ ਅਵਸਥਾ ਰੂਪੀ ਰੈਣੀ=ਰਾਤ ਵਿਧਣ=ਦੁਖਾਂ ਵਿੱਚ ਹੀ ਬਤੀਤ ਹੁੰਦੀ ਹੈ।

## *ਗੁਰ ਸਬਦੁ ਨ ਮਾਨੈ ਫਾਹੀ ਫਾਥੀ; ਸਾ ਧਨ ਮਹਲੁ ਨ ਪਾਏ ॥*

ਜੋ ਗੁਰਾਂ ਦੇ ਸਬਦ=ਉਪਦੇਸ਼ ਨੂੰ ਨ ਮਾਨੈ=ਨਹੀਂ ਮੰਨਦੀ ਅਤੇ ਮੋਹ ਦੀ ਫਾਹੀ ਵਿਚ ਫਾਥੀ=ਫਸੀ ਹੋਈ ਹੈ। ਉਹ ਜੀਵ ਰੂਪ ਇਸਤ੍ਰੀ ਆਪਣੇ ਮਹਲੁ=ਸਰੂਪ ਰੂਪ ਘਰ ਨੂੰ ਨਹੀਂ ਪ੍ਰਾਪਤ ਕਰ ਸਕਦੀ।

## *ਨਾਨਕ ਆਪੇ ਆਪੁ ਪਛਾਣੈ; ਗੁਰਮੁਖਿ ਸਹਜਿ ਸਮਾਏ ॥੪॥*

ਸਤਿਗੁਰੂ ਜੀ ਆਖਦੇ ਹਨ ਕਿ ਗੁਰਾਂ ਦੇ ਉਪਦੇਸ਼ ਦੁਆਰਾ ਆਪਣੇ ਸਰੂਪ ਨੂੰ ਆਪ ਪਛਾਣੇ ਤਾਂ ਸਹਜਿ=ਸ਼ਾਂਤੀ ਵਿੱਚ ਸਮਾਏ=ਸਮਾਉਂਦੀ ਹੈ ॥੪॥

## *ਧਨ ਸੋਹਾਗਣਿ ਨਾਰਿ; ਜਿਨਿ ਪਿਰੁ ਜਾਣਿਆ ਜੀਉ ॥*

ਉਹ ਸੋਹਾਗਣਿ=ਸੋਹਾਗਵੰਤੀ ਨਾਰਿ=ਇਸਤਰੀ ਧਨ=ਧੰਨਤਾ ਯੋਗ ਹੈ ਜਿਨਿ=ਜਿਸਨੇ ਪਿਰੁ=ਪਤੀ ਪ੍ਰਮਾਤਮਾ ਨੂੰ ਜਾਣ ਲਿਆ ਹੈ।

## *ਨਾਮ ਬਿਨਾ ਕੂੜਿਆਰਿ; ਕੂੜੁ ਕਮਾਣਿਆ ਜੀਉ ॥*

ਜੋ ਵਾਹਿਗੁਰੂ ਦੇ ਨਾਮ ਤੋਂ ਬਿਨਾਂ ਕੂੜੁ=ਝੂਠੇ, ਦਿਖਾਵੇ ਵਾਲੇ ਕਰਮ ਕਮਾਣਿਆ=ਕਮਾਉਂਦੀ ਹੈ ਉਹ ਜੀਵ ਰੂਪ ਇਸਤ੍ਰੀ ਕੂੜਿਆਰਿ=ਝੂਠੀ ਹੈ।

## *ਹਰਿ ਭਗਤਿ ਸੁਹਾਵੀ ਸਾਚੇ ਭਾਵੀ; ਭਾਇ ਭਗਤਿ ਪ੍ਰਭ ਰਾਤੀ ॥*

ਜੋ ਹਰਿ=ਵਾਹਿਗੁਰੂ ਦੀ ਭਗਤੀ ਕਰਕੇ ਸੁਹਾਵੀ=ਸੋਭਨੀਕ ਹੋਈ ਹੈ ਤੇ ਪ੍ਰਭੂ ਦੀ ਭਾਇ=ਪ੍ਰੇਮਾ ਭਗਤੀ ਵਿੱਚ ਰਾਤੀ=ਪ੍ਰੀਤਵਾਨ ਹੋਈ ਰਹਿੰਦੀ ਹੈ, ਉਹੀ ਸਚੇ ਵਾਹਿਗੁਰੂ ਨੂੰ ਭਾਇ=ਭਾਂਵਦੀ ਹੈ।

## *ਪਿਰੁ ਰਲੀਆਲਾ ਜੋਬਨਿ ਬਾਲਾ; ਤਿਸੁ ਰਾਵੇ ਰੰਗਿ ਰਾਤੀ ॥*

ਉਹ ਪਿਰੁ=ਪਤੀ ਪ੍ਰਮਾਤਮਾ ਰਲੀਆਲਾ=ਖੁਸ਼ੀਆਂ ਦੇ ਦੇਣ ਵਾਲਾ ਤੇ ਜੋਬਨਿ ਬਾਲਾ=ਚੜ੍ਹਦੀ ਜਵਾਨੀ ਵਾਲਾ ਹੈ ਜੋ ਉਸਦੇ ਰੰਗਿ=ਪ੍ਰੇਮ ਵਿੱਚ ਰਾਤੀ=ਭਿੱਜੀ ਰਹਿੰਦੀ ਹੈ ਉਸਦੇ ਰੰਗਿ=ਅਨੰਦ ਨੂੰ ਭੋਗਦੀ ਹੈ।

## *ਗੁਰ ਸਬਦਿ ਵਿਗਾਸੀ ਸਹੁ ਰਾਵਾਸੀ; ਫਲੁ ਪਾਇਆ ਗੁਣਕਾਰੀ ॥*

ਜੋ ਜਗਿਆਸੂ ਰੂਪ ਇਸਤ੍ਰੀ ਗੁਰਾਂ ਦੇ ਸਬਦਿ=ਉਪਦੇਸ਼ ਨੂੰ ਪ੍ਰਾਪਤ ਕਰਕੇ ਵਿਗਾਸੀ=ਪ੍ਰਸੰਨ ਹੋਈ ਹੈ ਉਸ ਗੁਣਕਾਰੀ=ਗੁਣਾਂ ਵਾਲੀ ਨੇ ਗਿਆਨ ਰੂਪੀ ਫਲ ਨੂੰ ਪਾਇਆ ਹੈ। ਜਿਸ ਨੇ ਗਿਆਨ ਰੂਪੀ ਫਲ ਨੂੰ ਪਾਇਆ ਹੈ ਉਹ ਸਹੁ=ਪਤੀ ਪ੍ਰਮੇਸ਼ਰ ਦੇ ਅਨੰਦ ਨੂੰ ਰਾਵਾਸੀ=ਮਾਣਦੀ ਹੈ।

## ਨਾਨਕ ਸਾਚੁ ਮਿਲੈ ਵਡਿਆਈ; ਪਿਰ ਘਰਿ ਸੋਹੈ ਨਾਰੀ ॥੫॥੩॥

ਸਤਿਗੁਰੂ ਜੀ ਆਖਦੇ ਹਨ ਕਿ ਜਿਸ ਨੂੰ ਸੱਚ ਸਰੂਪ ਦੀ ਪ੍ਰਾਪਤੀ ਰੂਪ ਵਡਿਆਈ ਮਿਲੀ ਹੈ ਉਹ ਇਸਤਰੀ ਪਿਰ=ਪਤੀ ਪ੍ਰਮੇਸ਼ਰ ਦੇ ਘਰ ਵਿੱਚ ਸੋਭਦੀ ਹੈ। ਵਾ-ਸੱਚ ਨਾਮ ਕਰਕੇ ਉਸ ਨੂੰ ਉਹ ਵਡਿਆਈ ਮਿਲਦੀ ਹੈ ਕਿ ਜਗਿਆਸੂ ਰੂਪ ਇਸਤ੍ਰੀ ਪਤੀ ਪ੍ਰਮਾਤਮਾ ਦੇ ਸਰੂਪ ਘਰ ਵਿੱਚ ਸੋਭਾ ਪਾਉਂਦੀ ਹੈ॥੫॥੩॥

ਵਾਹਿਗੁਰੂ ਜੀ ਕਾ ਖ਼ਾਲਸਾ॥ ਵਾਹਿਗੁਰੂ ਜੀ ਕੀ ਫ਼ਤਹ॥

ਮੁਖਵਾਕ ਨੰਬਰ ੧੦੭ [ਆਦਿ ਅੰਗ ੬੯੧]

***ਰਾਗੁ ਧਨਾਸਰੀ ਬਾਣੀ ਭਗਤ ਕਬੀਰ ਜੀ ਕੀ ੧ੴ ਸਤਿਗੁਰ ਪ੍ਰਸਾਦਿ ॥ ਸਨਕ ਸਨੰਦ ਮਹੇਸ ਸਮਾਨਾਂ ॥ ਸੇਖਨਾਗਿ ਤੇਰੋ ਮਰਮੁ ਨ ਜਾਨਾਂ ॥੧॥ ਸੰਤਸੰਗਤਿ ਰਾਮੁ ਰਿਦੈ ਬਸਾਈ ॥੧॥ਰਹਾਉ॥ ਹਨੂਮਾਨ ਸਰਿ ਗਰੁੜ ਸਮਾਨਾਂ ॥ ਸੁਰਪਤਿ ਨਰਪਤਿ ਨਹੀ ਗੁਨ ਜਾਨਾਂ ॥੨॥ ਚਾਰਿ ਬੇਦ ਅਰੁ ਸਿੰਮ੍ਰਿਤਿ ਪੁਰਾਨਾਂ ॥ ਕਮਲਾਪਤਿ ਕਵਲਾ ਨਹੀ ਜਾਨਾਂ ॥੩॥ ਕਹਿ ਕਬੀਰ ਸੋ ਭਰਮੈ ਨਾਹੀ ॥ ਪਗ ਲਗਿ ਰਾਮ ਰਹੈ ਸਰਨਾਂਹੀ ॥੪॥੧॥***

## *ਰਾਗੁ ਧਨਾਸਰੀ ਬਾਣੀ ਭਗਤ ਕਬੀਰ ਜੀ ਕੀ; ੧ੴ ਸਤਿਗੁਰ ਪ੍ਰਸਾਦਿ ॥*

ਇਹ ਸ਼ਬਦ ਧਨਾਸਰੀ ਰਾਗਣੀ ਵਿੱਚ ਭਗਤ ਕਬੀਰ ਸਾਹਿਬ ਜੀ ਦਾ ਉਚਾਰਨ ਕੀਤਾ ਹੋਇਆ ਹੈ। ਪਹਿਲਾਂ ਵਸਤੂ ਨਿਰਦੇਸ਼ਕ ਮੰਗਲ ਕੀਤਾ ਹੈ। ੧=ਅਦੁਤੀ ਬ੍ਰਹਮ, ੴ=ਸਰਬ ਦਾ ਪ੍ਰਕਾਸ਼ ਰੂਪ, ਸਤਿ=ਨਾਸ ਤੋਂ ਰਹਿਤ, ਗੁਰ=ਚੇਤਨ ਸਰੂਪ, ਪ੍ਰਸਾਦਿ=ਅਨੰਦ ਸਰੂਪ। ਕਬੀਰ ਸਾਹਿਬ ਦੀ ਸੰਗਤ ਕਰਨ ਵਾਲੇ ਪ੍ਰੇਮੀਆਂ ਨੇ ਪ੍ਰਸ਼ਨ ਕੀਤਾ ਕਿ ਜੋ ਪ੍ਰਮੇਸ਼ਰ ਗੁਣਾਂ ਕਰਕੇ ਬੇਅੰਤ ਕਿਹਾ ਜਾਂਦਾ ਹੈ ਉਸਦੇ ਗੁਣਾਂ ਦਾ ਅੰਤ ਕਿਸੇ ਨੇ ਪਾਇਆ ਹੈ ਜਾਂ ਨਹੀਂ ? ਤਾਂ ਪ੍ਰਮਾਣ ਦੇ ਕੇ ਸਮਝਾਉਂਦੇ ਹਨ।

## *ਸਨਕ ਸਨੰਦ; ਮਹੇਸ ਸਮਾਨਾਂ ॥ ਸੇਖਨਾਗਿ; ਤੇਰੋ ਮਰਮੁ ਨ ਜਾਨਾਂ ॥੧॥*

ਸਨਕ, ਸਨੰਦਨ, ਸਨਾਤਨ, ਸਨਤ ਕੁਮਾਰ। ਇਹ ਚਾਰੇ ਨਾਮ ਬ੍ਰਹਮਾ ਦੇ ਪੁੱਤਰਾਂ ਦੇ ਹਨ। ਪ੍ਰਮੇਸ਼ਰ ਦੇ ਜਸ ਗਾਇਨ ਕਰਨ ਵਿੱਚ ਸਮਾਨਾਂ=ਸਮਾਅ ਰਹੇ ਹਨ। ਮਹੇਸ=ਸ਼ਿਵਜੀ ਵੀ ਗਾਇਨ ਕਰਨ ਵਿੱਚ ਸਮਾ ਰਿਹਾ ਹੈ।

ਸੇਖਨਾਗਿ=ਸ਼ੇਸ਼ ਨਾਗਿ ਵੀ ਗੁਣਾਂ ਨੂੰ ਗਾਇਨ ਕਰਨ ਵਿੱਚ ਸਮਾਅ ਰਿਹਾ ਹੈ। ਪਰ ਇਨ੍ਹਾਂ ਸਾਰਿਆਂ ਵਿੱਚੋਂ ਕਿਸੇ ਨੇ ਵੀ ਤੇਰੋ=ਤੇਰਾ ਮਰਮੁ=ਭੇਦ ਨਹੀਂ ਜਾਨਿਆ। ਅਥਵਾ-ਇਹਨਾਂ ਦੇ ਸਮਾਨਾਂ=ਸਮਾਨ ਹੋਰ ਭੀ ਵਸ਼ਿਸ਼ਟ ਆਦਿਕਾਂ ਨੇ ਵੀ ਤੇਰੇ ਗੁਣਾਂ ਦਾ ਅੰਤ ਨਹੀਂ ਪਾਇਆ॥੧॥ ਜੈਸਾ ਕਿ :

੧. **ਬ੍ਰਹਮਾਦਿਕ ਸਨਕਾਦਿਕ ਸਨਕ ਸਨੰਦਨ ਸਨਾਤਨ ਸਨਤਕੁਮਾਰ ਤਿਨ੍ ਕਉ ਮਹਲੁ ਦੁਲਭਾਵਉ ॥੨॥**
**ਅਗਮ ਅਗਮ ਆਗਾਧਿ ਬੋਧ ਕੀਮਤਿ ਪਰੈ ਨਾ ਪਾਵਉ ॥** [ਆਸਾ ਮ: ੫, ਅੰਗ ੪੦੧]

੨. **ਸੇਸ ਨਾਗ ਸਿਰ ਸਹਸ ਬਨਾਈ ॥ ਦ੍ਵੈ ਸਹੰਸ ਰਸਨਾਹ ਸੁਹਾਈ ॥**
**ਰਟਤ ਅਬ ਲਗੇ ਨਾਮ ਅਪਾਰਾ ॥ ਤੁਮਰੋ ਤਊ ਨ ਪਾਵਤ ਪਾਰਾ ॥੬॥**
[ਸ੍ਰੀ ਦਸਮ ਗ੍ਰੰਥ ਬਚਿਤ੍ਰ ਨਾਟਕ, ਪੰਨਾ ੪੭]

ਉਸ ਵਾਹਿਗੁਰੂ ਪ੍ਰਮੇਸ਼ਰ ਦਾ ਅੱਜ ਤੱਕ ਕੋਈ ਅੰਤ ਨਹੀਂ ਪਾ ਸਕਿਆ ਨਾ ਹੀ ਕੋਈ ਪਾ ਸਕੇਗਾ। ਵਾਹਿਗੁਰੂ ਦੀ ਬਿਅੰਤਤਾ ਤੇ ਅਨੇਕਾਂ ਪ੍ਰਮਾਣ ਹਨ ਜੈਸਾ ਕਿ :—

**ਮਹਿਮਾ ਨ ਜਾਨਹਿ ਬੇਦ ॥ ਬ੍ਰਹਮੇ ਨਹੀ ਜਾਨਹਿ ਭੇਦ ॥**
**ਅਵਤਾਰ ਨ ਜਾਨਹਿ ਅੰਤੁ ॥ ਪਰਮੇਸਰੁ ਪਾਰਬ੍ਰਹਮ ਬੇਅੰਤੁ ॥੧॥** [ਰਾਮਕਲੀ ਮ: ੫, ਅੰਗ ੮੯੪]

ਸੋ ਇਸ ਪ੍ਰਕਾਰ ਸੰਸਾਰ ਦੇ ਵਿੱਚ ਭਾਵੇਂ ਕੋਈ ਅਵਤਾਰ ਹੈ, ਭਾਵੇਂ ਕੋਈ ਰਿਸ਼ੀ, ਮੁਨੀ, ਪੈਕੰਬਰ, ਬ੍ਰਹਮਾ ਵੀ ਹੈ। ਇਹ ਸਭ ਉਸ ਪ੍ਰਮੇਸ਼ਰ ਦੀ ਬੇਅੰਤਤਾ ਨੂੰ ਜਾਣ ਨਹੀਂ ਸਕਦੇ।

ਪੈਕੰਬਰ ਮੁਹੰਮਦ ਸਾਹਿਬ ਜੀ ਜਦੋਂ ਇਸ ਮਾਤ ਲੋਕ ਵਿੱਚ ਆਪਣੇ ਪ੍ਰਵਿਰਤ ਕੀਤੇ ਮਤ ਦਾ ਪ੍ਰਚਾਰ ਕਰ ਰਹੇ ਸਨ ਤਾਂ ਇਕ ਸਮੇਂ ਉਹਨਾਂ ਨੂੰ ਇਹ ਹੰਕਾਰ ਹੋਇਆ ਕਿ ਜਾਂ ਤਾਂ ਇਕ ਮੈਂ ਹਾਂ ਜਾਂ ੧੪ ਤਬਕ ਹਨ ਹੋਰ

ਕੋਈ ਚੀਜ਼ ਨਹੀਂ ਹੈ। ਜਿਵੇਂ ਬ੍ਰਹਮਾ ਨੇ ਵੀ ਮਾਣ ਕੀਤਾ ਸੀ ਕਿ ਜਾਂ ਮੈਂ ਹਾਂ ਜਾਂ ਇਹ ਕਵਲ ਹੈ ਹੋਰ ਕੋਈ ਚੀਜ ਨਹੀ। ਪਰ ਪ੍ਰਮੇਸ਼ਰ ਨੂੰ ਹੰਕਾਰ ਭਾਉਂਦਾ ਨਹੀ। ਜੈਸਾ ਕਿ :

**ਹਰਿ ਜੀਉ ਅਹੰਕਾਰੁ ਨ ਭਾਵਈ......... ॥** [ਮਾਰੂ ਵਾਰ ਮਃ ੩, ਅੰਗ ੧੦੮੯]

ਇਸ ਲਈ ਬ੍ਰਹਮਾ ਨੂੰ ਤਾਂ ੩੬ ਜੁਗ ਕਵਲ ਦੀ ਨਾਲੀ ਵਿਚ ਗੁਜਾਰਨੇ ਪਏ ਤੇ ਫੇਰ ਪ੍ਰਮੇਸ਼ਰ ਦੀ ਮਹਿਮਾ ਕੀਤੀ ਤੇ ਬਾਹਰ ਆਇਆ। ਜੈਸਾ ਕਿ :

**"ਨਾਭਿ ਕਮਲ ਤੇ ਬ੍ਰਹਮਾ ਉਪਜੇ ਬੇਦ ਪੜਹਿ ਮੁਖਿ ਕੰਠਿ ਸਵਾਰਿ ॥**

[ਰਾਗੁ ਗੂਜਰੀ ਮਃ ੧, ਅੰਗ ੪੮੯]

ਪੈਗੰਬਰ ਸਾਹਿਬ ਦਾ ਵੀ ਅਹੰਕਾਰ ਨਵਿਰਤ ਕਰਨ ਲਈ ਅਕਾਲ ਪੁਰਖ ਨੇ ਇਕ ਮਾਇਕੀ ਕੌਤਕ ਰਚਿਆ। ਮੁਹੰਮਦ ਸਾਹਿਬ ਇਕ ਦਿਨ ਤੁਰੇ ਜਾ ਰਹੇ ਸਨ। ਇਕ ਰਸਤਾ ਪਾਰ ਕਰਨ ਲੱਗੇ। ਪ੍ਰੰਤੂ ਉਸ ਰਸਤੇ ਊਠਾਂ ਦੀ ਕਤਾਰ, ਪੰਗਤੀ ਲੰਘ ਰਹੀ ਸੀ। ਉਹਨਾਂ ਸੋਚਿਆ ਕਿ ਊਠ ਲੰਘ ਜਾਣ ਤਾਂ ਅਸੀਂ ਰਸਤਾ ਪਾਰ ਕਰਾਂਗੇ। ਕਾਫੀ ਸਮਾਂ ਖੜੇ ਰਹੇ ਪਰ ਊਠਾਂ ਦੀ ਪੰਗਤੀ ਮੁੱਕੇ ਹੀ ਨਾ ਇਹ ਵੇਖ ਕੇ ਬਹੁਤ ਹੈਰਾਨ ਹੋਏ ਇਤਨੇ ਸਮੇ ਨੂੰ ਜਬਰਾਈਲ ਫ਼ਰਿਸ਼ਤਾ ਆ ਗਿਆ ਤੇ ਪੁਛਿਆ ਮੁਹੰਮਦ ਸਾਹਿਬ! ਕੀ ਗਲ ਹੈ ਤੁਸੀਂ ਹੈਰਾਨ ਹੋਏ ਖੜੇ ਹੋ। ਮੁਹੰਮਦ ਜੀ ਨੇ ਕਿਹਾ ਮੈ ਇਸ ਸੜਕ ਨੂੰ ਪਾਰ ਕਰਨਾ ਸੀ, ਪਰ ਕਾਫੀ ਸਮਾਂ ਹੋਇਆ ਇਹ ਊਠ ਤੁਰੇ ਹੀ ਤੁਰੇ ਜਾਂਦੇ ਹਨ ਰਸਤਾ ਵੇਹਲਾ ਨਹੀਂ ਹੁੰਦਾ। ਇਸ ਲਈ ਮੈਂ ਅਸਚਰਜ ਹੋਇਆ ਖੜਾ ਹਾਂ। ਤਾਂ ਜਬਰਾਈਲ ਨੇ ਕਿਹਾ ਜਦੋਂ ਤੋਂ ਮੈਂ ਜੰਮਿਆ ਹਾਂ ਤੇ ਹੋਸ਼ ਸੰਭਾਲੀ ਹੈ ਉਸ ਤੋਂ ਪਹਿਲਾਂ ਤੋਂ ਇਹ ਊਠ ਤੁਰੇ ਜਾ ਰਹੇ ਹਨ। ਇਸੇ ਤਰਾਂ ਉਪਰ ਸੰਦੂਕ ਲੱਦੇ ਹੋਏ ਹੀ ਜਾਂਦੇ ਹਨ। ਸੁਣ ਕੇ ਮੁਹੰਮਦ ਸਾਹਿਬ ਜੀ ਨੇ ਪੁਛਿਆ ਇਹਨਾਂ ਵਿੱਚ ਕੀ ਹੈ ਤਾਂ ਜਬਰਾਇਲ ਨੇ ਉਤਰ ਦਿੱਤਾ ਕਿ ਮੈਨੂੰ ਤਾਂ ਪਤਾ ਨਹੀਂ ਆਪ ਵੇਖ ਲਉ। ਤਾਂ ਇਕ ਊਠ ਕਤਾਰ ਵਿਚੋਂ ਪਾਸੇ ਬਿਠਾ ਕੇ ਸੰਦੂਕ ਲਾਹ ਕੇ ਜੰਦਰਾ ਖੋਲਿਆ, ਜਿਸ ਦੀ ਚਾਬੀ ਭੀ ਨਾਲ ਹੀ ਸੀ। ਕੀ ਵੇਖਿਆ ਕਿ ਸੰਦੂਕ ਅੰਡਿਆਂ ਨਾਲ ਭਰਿਆ ਹੋਇਆ ਹੈ ਤੇ ਇਕ ਅੰਡਾ ਜਦੋਂ ਭੰਨਿਆ ਤਾਂ ਕੀ ਵੇਖਿਆ ਕਿ ਉਸ ਵਿਚ ੧੪ ਤਬਕ ਹਨ ਤੇ ਇਕ ਮੁਹੰਮਦ ਹੈ। ਇਕ ਤਰ੍ਹਾਂ ਦੋ ਤਿੰਨ ਅੰਡੇ ਭੰਨੇ ਤਾਂ ਇਸ ਤਰ੍ਹਾਂ ਉਹਨਾਂ ਵਿੱਚ ਭੀ ੧੪, ੧੪ ਤਬਕ ਤੇ ਇਕ-ਇਕ ਮੁਹੰਮਦ ਵੇਖਿਆ ਤਾਂ ਹੈਰਾਨ ਹੋ ਗਿਆ ਇਕ-ਇਕ ਅੰਡੇ ਵਿੱਚ ਸਾਰੀ ਸ੍ਰਿਸ਼ਟੀ ਹੈ ਤੇ ਇਕ ਸੰਦੂਕ ਵਿੱਚ ਕਿੰਨੇ ਹੀ ਅੰਡੇ ਹਨ। ਇਉਂ ਇਹ ਤਾਂ ਬੇਅੰਤ ਹੀ ਸ੍ਰਿਸ਼ਟੀਆਂ ਤੇ ਬੇਅੰਤ ਹੀ ਮੇਰੇ ਵਰਗੇ ਮੁਹੰਮਦ ਹਨ ਅਤੇ ਊਠਾਂ ਦਾ ਕੋਈ ਪਾਰਾਵਾਰ ਨਹੀਂ ਆਉਂਦਾ। ਇਹ ਕੌਤਕ ਵੇਖਕੇ ਪੈਗੰਬਰ ਸਾਹਿਬ ਜੀ ਦਾ ਹੰਕਾਰ ਨਵਿਰਤ ਹੋ ਗਿਆ ਹੈ ਤੇ ਹੱਥ ਜੋੜ ਖ਼ੁਦਾ ਅਗੇ ਬੇਨਤੀ ਕੀਤੀ ਕਿ ਤੋਬਾ ਖੁਦਾਉ ! ਤੇਰੀ ਮਾਇਆ ਦਾ ਹੀ ਅੰਤ ਨਹੀ ਆਉਂਦਾ ਤਾਂ ਤੇਰਾ ਅੰਤ ਕਿਵੇਂ ਆ ਸਕਦਾ ਹੈ ? ਜੋ ਤੇਰਾ ਅੰਤ ਲੈਣਾ ਚਾਹੁੰਦਾ ਹੈ ਉਹ ਮੂਰਖ ਹੈ। ਇਸ ਲਈ ਮੈਂ ਜੋ ਹੰਕਾਰ ਕੀਤਾ ਸੀ ਕਿ ਜਾਂ ੧੪ ਤਬਕ ਹਨ ਜਾਂ ਮੈਂ ਹਾਂ ਇਹ ਮੇਰੀ ਭੁਲ ਬਖਸ਼ੋ। ਇਹ ਕਹਿਕੇ ਊਠਾਂ ਦੀ ਪੰਗਤੀ ਵਿਚੋਂ ਲੰਘ ਗਏ।

ਸੋ ਇਸ ਪ੍ਰਕਾਰ ਹੋਰ ਤਾਂ ਕਿਸ ਨੇ ਅੰਤ ਕੀ ਪਉਣਾ ਹੈ ਬ੍ਰਹਮਾ ਵਰਗੇ ਜਾਂ ਸ਼ਿਵ ਜੀ ਵਰਗੇ ਬ੍ਰਹਮਾ ਦੇ ਪੁੱਤਰਾਂ ਵਰਗੇ ਜੋ ਮਹਾਨ ਤਪੱਸਵੀ ਹਨ ਅੰਤ ਨਹੀਂ ਪਾ ਸਕੇ। ਉਨ੍ਹਾਂ ਦੇ ਸਮਾਨ ਜੋ ਹੋਰ ਭੀ ਹੋਏ ਹਨ ਅੰਤ ਕੋਈ ਭੀ ਨਹੀਂ ਪਾ ਸਕਿਆ।

## *ਸੰਤਸੰਗਤਿ; ਰਾਮੁ ਰਿਦੈ ਬਸਾਈ ॥੧॥ਰਹਾਉ॥*

ਮੈਂ ਸਤਸੰਗਤ ਕਰਕੇ ਸਾਰੇ ਰਮੇਂ ਹੋਏ [ਰਾਮੁ] ਨੂੰ ਹਿਰਦੇ ਵਿੱਚ ਵਸਾ ਲਿਆ ਹੈ, ਅਥਵਾ ਹੇ ਜਗਿਆਸੂ ਜਨ! ਤੁਹਾਨੂੰ ਚਾਹੀਦਾ ਹੈ ਕਿ ਸੰਤਾਂ ਦੀ ਸੰਗਤ ਵਿੱਚ ਮਿਲਕੇ ਰਾਮ ਨਾਮ ਨੂੰ ਹਿਰਦੇ ਵਿੱਚ ਵਸਾਉਣਾ ਕਰੋ ॥੧॥ਰਹਾਉ॥ ਜੈਸਾ ਕਿ :

**ਸੰਤਸੰਗ ਜਿਹ ਰਿਦ ਬਸਿਓ ਨਾਨਕ ਤੇ ਨ ਭ੍ਰਮੇ ॥੧॥** [ਗਉੜੀ ਬਾਵਨ ਅਖਰੀ ਮਃ ੫, ਅੰਗ ੨੫੮]

## ਹਨੂਮਾਨ ਸਰਿ; ਗਰੁੜ ਸਮਾਨਾਂ ॥

ਪਵਨ ਪੁੱਤਰ ਹਨੂੰਮਾਨ ਵਰਗੇ ਬਲਵਾਨ ਅਤੇ ਉਨ੍ਹਾਂ ਦੇ ਸਰਿ=ਸਦਰਸ਼ ਜੋ ਬਲੀ ਹਨ ਅਤੇ ਜੋ ਗਰੁੜ ਦੇ ਸਮਾਨ ਨਿਕਟਵਰਤੀ ਹਨ। ਇਨ੍ਹਾਂ ਵਿਚੋਂ ਕਿਸੇ ਨੇ ਵੀ ਆਪ ਜੀ ਦੇ ਗੁਣਾਂ ਦਾ ਅੰਤ ਨਹੀਂ ਪਾਇਆ।

ਜਿਵੇਂ ਕਿ ਹਨੂੰਮਾਨ ਜੀ ਦੀ ਇਕ ਸਾਖੀ ਇਸੇ ਵੀਚਾਰ ਨਾਲ ਮਿਲਦੀ ਆਉਂਦੀ ਹੈ ਕਿ ਜਦੋਂ ਭਗਵਾਨ ਸ੍ਰੀ ਰਾਮ ਲੰਕਾ ਪਤੀ ਰਾਵਣ ਨਾਲ ਯੁੱਧ ਕਿਰਿਆ ਵਿੱਚ ਸਨ ਤਾਂ ਇਕ ਦਿਨ ਐਸਾ ਭਾਣਾ ਵਰਤਿਆ ਕਿ ਫੌਜਾਂ ਦਾ ਰਾਸ਼ਨ ਖ਼ਤਮ ਹੋ ਗਿਆ। ਸੈਨਾਪਤੀਆਂ ਨੂੰ ਇਸ ਗੱਲ ਦੀ ਬੜੀ ਭਾਰੀ ਚਿੰਤਾ ਹੋਈ ਕਿ ਰਾਸ਼ਨ ਤੋਂ ਬਿਨਾਂ ਭੁੱਖੀਆਂ ਫੌਜਾਂ ਦਾ ਜੰਗ ਕਰਨਾ ਤਾਂ ਇਕ ਪਾਸੇ ਰਿਹਾ ਤੁਰਨ ਤੋਂ ਵੀ ਅਸਮਰੱਥ ਹੋ ਜਾਣਗੀਆਂ। ਇਸ ਚਿੰਤਾ ਦਾ ਪ੍ਰਗਟਾਵਾ ਭਗਵਾਨ ਸ੍ਰੀ ਰਾਮ ਜੀ ਦੇ ਕੋਲ ਕੀਤਾ ਤਾਂ ਭਗਵਾਨ ਜੀ ਨੇ ਆਪਣੇ ਹੱਥ ਵਿਚੋਂ ਮੁੰਦਰੀ ਲਾਹ ਕੇ ਹਨੂੰਮਾਨ ਜੀ ਨੂੰ ਸੌਂਪੀ ਤੇ ਕਿਹਾ ਕਿ ਫਲਾਣੇ ਪਹਾੜ ਤੇ ਚਲਾ ਜਾਹ ਉਥੇ ਤੈਨੂੰ ਇੱਕ ਗੁਫਾ ਮਿਲੇਗੀ, ਜਿਸ ਵਿੱਚ ਪ੍ਰਵੇਸ਼ ਕਰਨ ਤੋਂ ਜੋ ਭੀ ਤੈਨੂੰ ਮਿਲੇ ਉਸਨੂੰ ਮੇਰੀ ਮੁੰਦਰੀ ਦੇ ਕੇ ਰਾਸ਼ਨ ਲੈ ਆ। ਭਗਵਾਨ ਜੀ ਦਾ ਬਚਨ ਮੰਨ ਕੇ ਹਨੂੰਮਾਨ ਤੁਰੰਤ ਉਸ ਪਹਾੜ ਵੱਲ ਵਧਿਆ ਤੇ ਅੱਗੇ ਜਾ ਕੇ ਗੁਫਾ ਵਿੱਚ ਪ੍ਰਵੇਸ਼ ਕੀਤਾ ਤਾਂ ਉਥੇ ਇੱਕ ਬਿਰਧ ਮਾਤਾ ਚੱਕੀ ਪੀਸਦੀ ਦੇਖੀ। ਹਨੂੰਮਾਨ ਜੀ ਨੇ ਜਾ ਕੇ ਨਮਸਕਾਰ ਕੀਤੀ ਤੇ ਕਿਹਾ ਮਾਤਾ! ਭਗਵਾਨ ਸ੍ਰੀ ਰਾਮ ਜੀ ਦੀਆਂ ਫੌਜਾਂ ਦਾ ਰਾਸ਼ਨ ਮੁੱਕ ਗਿਆ ਹੈ ਉਹ ਇਸ ਵੇਲੇ ਧਰਮ ਯੁੱਧ ਵਿੱਚ ਪ੍ਰਵਿਰਤ ਹਨ। ਮੇਰੀ ਡਿਊਟੀ ਰਾਸ਼ਨ ਲਿਆਉਣ ਦੀ ਭਗਵਾਨ ਜੀ ਨੇ ਲਾਈ ਹੈ। ਤੁਸੀਂ ਇਹ ਮੁੰਦਰੀ ਲਵੋ ਤੇ ਮੈਨੂੰ ਰਾਸ਼ਨ ਦੇ ਦੇਵੋ ਤਾਂ ਉਸ ਮਾਤਾ ਨੇ ਕਿਹਾ ਕਿ ਮੁੰਦਰੀ ਉਸ ਸਾਹਮਣੇ ਖੂਹ ਵਿੱਚ ਸੁੱਟ ਦਿਓ। ਹਨੂੰਮਾਨ ਬੜਾ ਹੈਰਾਨ ਹੋਇਆ ਕਿ ਮਾਤਾ ਨੇ ਮੁੰਦਰੀ ਦੀ ਕੋਈ ਕਦਰ ਹੀ ਨਹੀਂ ਕੀਤੀ ਪਰ ਸੋਚਿਆ ਕਿ ਭਗਵਾਨ ਜੀ ਦਾ ਹੁਕਮ ਮੁੰਦਰੀ ਦੇਣ ਦਾ ਸੀ ਭਾਵੇ ਇਸ ਨੂੰ ਕੋਲ ਰੱਖੇ ਤੇ ਭਾਵੇਂ ਖੂਹ ਵਿੱਚ ਸੁੱਟੇ। ਪਰ ਜਦੋਂ ਹਨੂੰਮਾਨ ਨੇ ਮੁੰਦਰੀ ਸੁੱਟਣ ਤੋਂ ਪਹਿਲਾਂ ਖੂਹ ਵਿੱਚ ਝਾਤ ਮਾਰੀ ਤਾਂ ਕੀ ਵੇਖਿਆ ਕਿ ਖੂਹ ਵਿੱਚ ਇਸ ਮੁੰਦਰੀ ਵਰਗੀਆਂ ਬੇਅੰਤ ਮੁੰਦਰੀਆਂ ਪਈਆਂ ਹਨ। ਹੈਰਾਨ ਹੋ ਕੇ ਹਨੂੰਮਾਨ ਨੇ ਮਾਤਾ ਨੂੰ ਪੁੱਛਿਆ ਕਿ ਭਗਵਾਨ ਦੀ ਮੁੰਦਰੀ ਵਰਗੀਆਂ ਹੋਰ ਮੁੰਦਰੀਆਂ ਕਿਵੇਂ ਆ ਗਈਆਂ। ਤਾਂ ਉਸ ਮਾਤਾ ਨੇ ਦੱਸਿਆ ਕਿ ਪੁੱਤਰ ਮੈਂ ਜਦੋਂ ਦੀ ਇਥੇ ਬੈਠੀ ਹਾਂ ਇਹੀ ਕੁਝ ਵੇਖ ਰਹੀ ਹਾਂ। ਜਿੰਨੀਆਂ ਮੁੰਦਰੀਆਂ ਪਈਆਂ ਹਨ ਇਤਨੀ ਵਾਰ ਭਗਵਾਨ ਰਾਮ ਜੀ ਨੇ ਰਾਸ਼ਨ ਲੈਣ ਲਈ ਤੈਨੂੰ ਭੇਜਿਆ ਤੇ ਇਤਨੀ ਵਾਰ ਹੀ ਲੰਕਾ ਤੇ ਚੜਾਈ ਕੀਤੀ ਭਾਵ ਭਗਵਾਨ ਰਾਮ ਜੀ ਦੇ ਅਤੇ ਤੇਰੇ ਇਤਨੇ ਜਨਮ ਪਹਿਲਾਂ ਹੋ ਚੁੱਕੇ ਹਨ। ਇਹ ਗੱਲ ਸੁਣ ਕੇ ਹਨੂੰਮਾਨ ਜੀ ਬਹੁਤ ਅਸਚਰਜ ਹੋ ਗਏ ਅਤੇ ਰਾਮ ਪ੍ਰਭੂ ਦੀ ਖੇਡ ਨੂੰ ਵੇਖਕੇ ਨਾਲੇ ਰਾਸ਼ਨ ਲਈ ਆ ਰਹੇ ਹਨ ਅਤੇ ਨਾਲੇ ਜਸ ਕਰਦੇ ਹਨ। ਸੋ ਇਥੇ ਕਬੀਰ ਸਾਹਿਬ ਇਸ ਭਾਵ ਨੂੰ ਲੈ ਕੇ ਹੀ ਹਨੂੰਮਾਨ ਦਾ ਪ੍ਰਮਾਣ ਦੇ ਰਹੇ ਹਨ ਕਿ ਹਨੂੰਮਾਨ ਨੇ ਵੀ ਉਸ ਪ੍ਰਮੇਸ਼ਰ ਦਾ ਅੰਤ ਨਹੀਂ ਜਾਣਿਆ ਅਤੇ ਗਰੁੜ ਨੇ ਵੀ ਅੰਤ ਨਹੀਂ ਜਾਣਿਆ। ਇਸੇ ਤਰ੍ਹਾਂ—

## ਸੁਰਪਤਿ ਨਰਪਤਿ; ਨਹੀ ਗੁਨ ਜਾਨਾਂ ॥੨॥

ਸੁਰਪਤਿ=ਇੰਦ੍ਰ ਅਤੇ ਨਰਪਤਿ=ਰਾਜਿਆਂ ਨੇ ਭੀ ਤੇਰੇ ਗੁਣਾਂ ਦੇ ਅੰਤ ਨੂੰ ਨਹੀਂ ਜਾਣਿਆ ਹੈ॥੨॥

## ਚਾਰਿ ਬੇਦ; ਅਰੁ ਸਿੰਮ੍ਰਿਤਿ ਪੁਰਾਨਾਂ ॥

ਚਾਰਿ ਬੇਦ=ਸ਼ਾਮ, ਜੁਜਰ, ਰਿਗ ਅਤੇ ਅਥਰਬਣ, ਸਤਾਈ ਸਿੰਮ੍ਰਿਤੀਆਂ, ਅਠਾਰਾਂ ਪੁਰਾਨਾਂ ਨੇ ਵਾ :—ਇਨ੍ਹਾਂ ਦੇ ਰਚਣ ਵਾਲੇ ਰਿਸ਼ੀਆਂ ਨੇ ਵਾ—ਇਨ੍ਹਾਂ ਦੇ ਪੜ੍ਹਣ ਪੜ੍ਹਾਉਣ ਵਾਲੇ ਪੰਡਿਤਾਂ ਨੇ ਵੀ ਉਸ ਦਾ ਅੰਤ ਨਹੀ ਜਾਣਿਆ। ਜੈਸਾ ਕਿ :

ਜਾਨੀ ਨ ਜਾਈ ਤਾ ਕੀ ਗਾਤਿ ॥੧॥ਰਹਾਉ॥
ਕਹ ਪੇਖਾਰਉ ਹਉ ਕਰਿ ਚਤੁਰਾਈ ਬਿਸਮਨ ਬਿਸਮੇ ਕਹਨ ਕਹਾਤਿ ॥੧॥
ਗਣ ਗੰਧਰਬ ਸਿਧ ਅਰੁ ਸਾਧਿਕ ॥ ਸੁਰਿ ਨਰ ਦੇਵ ਬ੍ਰਹਮ ਬ੍ਰਹਮਾਦਿਕ ॥
ਚਤੁਰ ਬੇਦ ਉਚਰਤ ਦਿਨੁ ਰਾਤਿ ॥ ਅਗਮ ਅਗਮ ਠਾਕੁਰੁ ਆਗਾਧਿ ॥
ਗੁਨ ਬੇਅੰਤ ਬੇਅੰਤ ਭਨੁ ਨਾਨਕ ਕਹਨੁ ਨ ਜਾਈ ਪਰੈ ਪਰਾਤਿ ॥੨॥੨॥੩੫॥

[ਦੇਵਗੰਧਾਰੀ ਮਃ ੫, ਅੰਗ ੫੩੫]

## *ਕਮਲਾਪਤਿ; ਕਵਲਾ ਨਹੀ ਜਾਨਾਂ ॥੩॥*

ਕਮਲਾਪਤਿ=ਵਿਸ਼ਨੂੰ ਦਾ ਅੰਤ ਕਵਲਾ=ਲਛਮੀ ਨੇ ਨਹੀਂ ਜਾਣਿਆ ਤੇ ਅਕਾਲ ਪੁਰਖ ਦਾ ਅੰਤ ਕੋਈ ਕਿਵੇਂ ਜਾਣ ਸਕਦਾ ਹੈ। ਵਾ-(ਕਮਲਾ ਪਤਿ) ਕਮਲਾ=ਲਛਮੀ, ਪਤਿ=ਲੱਛਮੀ ਦਾ ਪਤੀ ਵਿਸ਼ਨੂੰ ਅਤੇ ਕਵਲਾ=ਕਮਲ ਵਿੱਚੋਂ ਪੈਦਾ ਹੋਣ ਵਾਲੇ ਬ੍ਰਹਮਾ ਨੇ ਵੀ ਉਸ ਪਰਮਾਤਮਾ ਦਾ ਅੰਤ ਨਹੀਂ ਜਾਣਿਆ ॥੩॥

## *ਕਹਿ ਕਬੀਰ; ਸੋ ਭਰਮੈ ਨਾਹੀ ॥ ਪਗ ਲਗਿ ਰਾਮ; ਰਹੈ ਸਰਨਾਂਹੀ ॥੪॥੧॥*

ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਉਹ ਪੁਰਸ਼ ਭਰਮਦਾ ਨਹੀਂ ਜੋ ਪੁਰਸ਼ ਰਾਮ ਦੇ ਪਗ=ਚਰਨਾਂ ਦੀ ਸਰਨਾਂਹੀ=ਸਰਨ ਵਿੱਚ ਲੱਗਾ ਰਹਿੰਦਾ ਹੈ। ਵਾ-ਜੋ ਰਾਮ=ਪ੍ਰਮੇਸ਼ਰ ਦੇ ਚਰਨਾਂ ਵਿੱਚ ਲੱਗਾ ਰਹਿੰਦਾ ਹੈ ਉਸ ਦੇ ਸਰ+ਨਾਂਹੀ=ਸਦਰਸ਼ ਹੋਰ ਕੋਈ ਭੀ ਨਹੀਂ ਹੈ ॥੪॥੧॥

ਵਾਹਿਗੁਰੂ ਜੀ ਕਾ ਖ਼ਾਲਸਾ ॥ ਵਾਹਿਗੁਰੂ ਜੀ ਕੀ ਫ਼ਤਹ ॥

ਮੁਖਵਾਕ ਨੰਬਰ ੧੦੮ [ਆਦਿ ਅੰਗ, ੬੯੨]

***ਦਿਨ ਤੇ ਪਹਰ ਪਹਰ ਤੇ ਘਰੀਆਂ ਆਵ ਘਟੈ ਤਨੁ ਛੀਜੈ ॥ ਕਾਲੁ ਅਹੇਰੀ ਫਿਰੈ ਬਧਿਕ ਜਿਉ ਕਹਹੁ ਕਵਨ ਬਿਧਿ ਕੀਜੈ ॥੧॥ ਸੋ ਦਿਨੁ ਆਵਨ ਲਾਗਾ ॥ ਮਾਤ ਪਿਤਾ ਭਾਈ ਸੁਤ ਬਨਿਤਾ ਕਹਹੁ ਕੋਊ ਹੈ ਕਾ ਕਾ ॥੧॥ਰਹਾਉ॥ ਜਬ ਲਗੁ ਜੋਤਿ ਕਾਇਆ ਮਹਿ ਬਰਤੈ ਆਪਾ ਪਸੂ ਨ ਬੂਝੈ ॥ ਲਾਲਚ ਕਰੈ ਜੀਵਨ ਪਦ ਕਾਰਨ ਲੋਚਨ ਕਛੂ ਨ ਸੂਝੈ ॥੨॥ ਕਹਤ ਕਬੀਰ ਸੁਨਹੁ ਰੇ ਪ੍ਰਾਨੀ ਛੋਡਹੁ ਮਨ ਕੇ ਭਰਮਾ ॥ ਕੇਵਲ ਨਾਮੁ ਜਪਹੁ ਰੇ ਪ੍ਰਾਨੀ ਪਰਹੁ ਏਕ ਕੀ ਸਰਨਾਂ ॥੩॥੨॥***

ਇਹ ਸ਼ਬਦ ਭਗਤ ਕਬੀਰ ਜੀ ਦਾ ਉਚਾਰਨ ਕੀਤਾ ਹੋਇਆ ਧਨਾਸਰੀ ਰਾਗਣੀ ਵਿੱਚ ਅੰਕਿਤ ਹੈ। ਇਸ ਸ਼ਬਦ ਦੀ ਉਥਾਨਕਾ ਵਿਦਿਆ ਮਾਰਤੰਡ ਸੰਤ ਗਿਆਨੀ ਗੁਰਬਚਨ ਸਿੰਘ ਜੀ ਖ਼ਾਲਸਾ ਭਿੰਡਰਾਂਵਾਲਿਆਂ ਨੇ ਇਸ ਤਰ੍ਹਾਂ ਮੰਨੀ ਹੈ ਕਿ ਇਕ ਕੋਈ ਸ਼ਿਕਾਰੀ ਜਿਸਦਾ ਕਰਤਬ ਜੀਵ-ਘਾਤ ਕਰਨਾ ਸੀ। ਉਹ ਕਈ ਤਰੀਕਿਆਂ ਨਾਲ ਜੀਵਾਂ ਨੂੰ ਫੜਦਾ ਤੇ ਮਾਰਦਾ। ਇਕ ਦਿਨ ਉਹ ਧੋਖੇ ਨਾਲ ਹਿਰਨ ਨੂੰ ਪਕੜਨ ਦਾ ਯਤਨ ਕਰ ਰਿਹਾ ਸੀ ਇਹ ਦੇਖ ਕਰਕੇ ਕਬੀਰ ਸਾਹਿਬ ਜੀ ਉਸਨੂੰ ਮ੍ਰਿਤੂ ਭੈ ਦਿਖਾਉਂਦੇ ਹੋਏ ਇਸ ਜੀਵ ਪ੍ਰਤੀ ਕਹਿੰਦੇ ਹਨ।

## *ਦਿਨ ਤੇ ਪਹਰ ਪਹਰ ਤੇ ਘਰੀਆਂ; ਆਵ ਘਟੈ ਤਨੁ ਛੀਜੈ ॥*

ਘੜੀਆਂ ਤੋਂ ਪਹਿਰ ਤੇ ਪਹਿਰ ਤੋਂ ਦਿਨ ਹੁੰਦੇ ਹਨ। ਇਸ ਤਰਾਂ ਕਾਲ ਦੀ ਸੰਗਿਆ ਕਰਕੇ ਆਵ ਘਟੈ=ਉਮਰਾ ਘਟ ਰਹੀ ਹੈ ਤੇ ਉਮਰ ਦੇ ਘਟਣ ਨਾਲ ਤਨੁ=ਸਰੀਰ ਵੀ ਛੀਜੈ=ਕ੍ਰਿਸ਼, ਕਮਜ਼ੋਰ ਹੁੰਦਾ ਜਾਂਦਾ ਹੈ। ਇਸ ਜੀਵ ਨੇ ਸੰਸਾਰ ਵਿੱਚ ਜਦੋਂ ਜਨਮ ਲਿਆ ਤਾਂ ਉਸ ਪ੍ਰਭੂ ਨੇ ਇਸ ਦੇ ਜਨਮ ਲੈਣ ਤੋਂ ਪਹਿਲਾਂ ਇਸ ਦੇ ਮੱਥੇ ਉੱਤੇ ਮਰਨਾ ਲਿਖਿਆ ਭਾਵ ਇਸ ਦੀ ਉਮਰ ਲਿਖੀ ਕਿ ਇਸ ਨੇ ਸੰਸਾਰ ਵਿੱਚ ਕਿਤਨੀ ਦੇਰ ਤੱਕ ਜੀਵਤ ਰਹਿਣਾ ਹੈ ਇਥੋਂ ਤੱਕ ਕਿ ਇਸ ਦੇ ਸਰੀਰ ਵਿੱਚ ਸੁਆਸ ਅਤੇ ਦਿਨ ਵੀ ਉਸ ਪ੍ਰਭੂ ਨੇ ਗਿਣ ਕੇ ਪਾਏ ਉਨ੍ਹਾਂ ਤੋਂ ਵੱਧ ਇਕ ਵੀ ਸੁਆਸ ਫਾਲਤੂ ਨਹੀਂ ਲੈ ਸਕਦਾ। ਜੈਸਾ ਕਿ :

**ਙਣਿ ਘਾਲੇ ਸਭ ਦਿਵਸ ਸਾਸ ਨਹ ਬਢਨ ਘਟਨ ਤਿਲੁ ਸਾਰ ॥**

[ਗਉੜੀ ਬਾਵਨ ਅਖਰੀ ਮਃ ੫, ਅੰਗ ੨੫੪]

ਸਤਿਗੁਰੂ ਮਹਾਰਾਜ ਇਸ ਜੀਵ ਨੂੰ ਗੁਰਬਾਣੀ ਵਿੱਚ ਥਾਂ-ਥਾਂ ਉਪਦੇਸ਼ ਦਿੰਦੇ ਹੋਏ ਦਸਦੇ ਹਨ ਕਿ ਇਸ ਜੀਵ ਦੀ ਇਕ-ਇਕ ਛਿਨ ਕਰਕੇ ਉਮਰ ਘਟ ਰਹੀ ਹੈ ਸਤਿਗੁਰੂ ਜੀ ਦਾ ਫੁਰਮਾਨ ਹੈ। ਜੈਸਾ ਕਿ :

**ਚੇਤਨਾ ਹੈ ਤਉ ਚੇਤ ਲੈ ਨਿਸਿ ਦਿਨਿ ਮੈ ਪ੍ਰਾਨੀ ॥**
**ਛਿਨੁ ਛਿਨੁ ਅਉਧ ਬਿਹਾਤੁ ਹੈ ਫੂਟੈ ਘਟ ਜਿਉ ਪਾਨੀ ॥੧॥** [ਤਿਲੰਗ ਮਃ ੯, ਅੰਗ ੭੨੬]

ਸਤਿਗੁਰੂ ਜੀ ਨੇ ਇਥੇ ਫੁੱਟੇ ਘੜੇ ਦਾ ਦ੍ਰਿਸ਼ਟਾਂਤ ਦਿੱਤਾ ਹੈ। ਜੇਕਰ ਫੁੱਟੇ ਹੋਏ ਘੜੇ ਵਿੱਚ ਜਿਸਨੂੰ ਤਰੇੜ ਆਈ ਹੋਵੇ ਪਾਣੀ ਪਾ ਦਈਏ ਤਾਂ ਉਸ ਵਿੱਚ ਪਾਣੀ ਠਹਿਰੇਗਾ ਨਹੀਂ, ਇਕ-ਇਕ ਬੂੰਦ ਕਰਕੇ ਪਾਣੀ ਧਰਤੀ ਤੇ ਡਿਗਦਾ ਜਾਵੇਗਾ ਅੰਤ ਇਕ ਸਮਾਂ ਅਜਿਹਾ ਆ ਜਾਵੇਗਾ ਕਿ ਘੜੇ ਕੋਲ ਪਾਣੀ ਇਕ ਬੂੰਦ ਵੀ ਨਹੀਂ ਬਚੇਗੀ ਸਾਰਾ ਪਾਣੀ ਘੜੇ ਤੋਂ ਬਾਹਰ ਨਿਕਲ ਆਵੇਗਾ। ਇਸ ਵਿੱਚ ਵੀ ਇੱਕ ਹੋਰ ਵੀਚਾਰ ਹੈ ਕਿ ਜਿਤਨਾ ਘੜੇ ਵਿੱਚ ਪਾਣੀ ਵਧੇਰੇ ਹੋਵੇਗਾ ਉਤਨੀ ਉਸਨੂੰ ਖਾਲੀ ਹੋਣ ਵਿੱਚ ਦੇਰੀ ਲਗੇਗੀ ਤੇ ਜਿਤਨਾ ਪਾਣੀ ਘੱਟ ਹੋਵੇਗਾ ਉਤਨਾ ਛੇਤੀ ਖਾਲੀ ਹੋ ਜਾਵੇਗਾ। ਇਸੇ ਤਰ੍ਹਾਂ ਉਸ ਪ੍ਰਮਾਤਮਾ ਨੇ ਘੁਮਿਆਰ ਦੀ ਤਰ੍ਹਾਂ ਅਨੇਕਾਂ ਭਾਂਡੇ ਘੜਨਾ ਕੀਤੇ ਹਨ। ਜੈਸਾ ਕਿ :

**ਬਹੁ ਬਿਧਿ ਭਾਂਡੇ ਘੜੈ ਕੁਮ੍ਹਾਰਾ॥** [ਭੈਰਉ ਮ: ੩, ਅੰਗ ੧੧੨੮]

ਪਰ ਇਹ ਜੀਵ ਦੀ ਦੇਹ ਰੂਪ ਘੜੀ ਫੁੱਟੀ ਹੋਈ ਹੈ ਇਸ ਵਿੱਚ ਪ੍ਰਭੂ ਨੇ ਸੁਆਸਾਂ ਰੂਪ ਪਾਣੀ ਪਾਇਆ ਹੈ। ਕਿਸੇ ਦੀ ਦੇਹ ਵਿੱਚ ਸੁਆਸਾਂ ਦਾ ਪਾਣੀ ਕਰਮਾਂ ਅਨੁਸਾਰ ਵੱਧ ਹੈ ਤੇ ਕਿਸੇ ਦੀ ਦੇਹ ਵਿੱਚ ਘੱਟ। ਇਸੇ ਕਰਕੇ ਕਈ ਜੀਵ ਬਚਪਨ ਵਿੱਚ ਕਈ ਜਵਾਨੀ ਵਿੱਚ ਹੀ ਚਲੇ ਜਾਂਦੇ ਹਨ ਤੇ ਕਈ ਬੁੱਢੇ ਹੋ ਕੇ ਮਰਦੇ ਹਨ। ਜੋ ਵੀ ਸੁਆਸ ਜੀਵ ਲੈਂਦਾ ਹੈ ਮਾਨੋ ਇਕ-ਇਕ ਸੁਆਸ ਪਾਣੀ ਦੀ ਇਕ-ਇਕ ਬੂੰਦ ਹੈ। ਚਾਹੇ ਘੜੇ ਵਿੱਚ ਪਾਣੀ ਘੱਟ ਹੈ ਜਾਂ ਵੱਧ ਪਰ ਜਿਥੇ ਖਾਲੀ ਹੋਣ ਦਾ ਸਵਾਲ ਹੈ ਉਥੇ ਦੋਵਾਂ ਨੇ ਹੀ ਖਾਲੀ ਹੋ ਜਾਣਾ ਹੈ। ਇਸੇ ਤਰਾਂ ਜਿਥੇ ਮਰਨ ਦੀ ਗੱਲ ਹੈ ਉਸ ਥਾਂ ਦੋਹਾਂ ਵਿੱਚ ਸਮਾਨਤਾ ਹੈ ਘੱਟ ਸੁਆਸਾਂ ਦੀ ਪੂੰਜੀ ਵਾਲੇ ਨੇ ਵੀ ਮਰਨਾ ਹੈ ਤੇ ਜ਼ਿਆਦਾ ਵਾਲੇ ਨੇ ਵੀ। ਪਰ ਸਾਨੂੰ ਆਪਣੇ ਆਪ ਨੂੰ ਇਹ ਗਿਆਨ ਨਹੀਂ ਕਿ ਸਾਡੇ ਕੋਲ ਕਿਤਨੇ ਕੁ ਸੁਆਸ ਹਨ। ਸਤਿਗੁਰੂ ਜੀ ਦਾ ਫੁਰਮਾਨ ਹੈ ਕਿ ਮਨੁੱਖ ਨੂੰ ਕਦੇ ਵੀ ਆਪਣੇ ਸੁਆਸਾਂ ਤੇ ਭਰੋਸਾ ਨਹੀਂ ਕਰਨਾ ਚਾਹੀਦਾ ਇਕ ਵਾਰ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਮਰਦਾਨੇ ਤੋਂ ਪੁੱਛਿਆ ਕਿ ਭਾਈ ਮਰਦਾਨਾ! ਮੌਤ ਨੂੰ ਆਪਣੇ ਕਿਤਨਾ ਕੁ ਨੇੜੇ ਸਮਝਦਾ ਹੈ। ਆਪਣੇ ਜੀਵਨ ਤੇ ਤੈਨੂੰ ਕਿੰਨਾ ਵਿਸ਼ਵਾਸ਼ ਹੈ? ਤਾਂ ਮਰਦਾਨੇ ਨੇ ਉੱਤਰ ਦਿੱਤਾ ਕਿ ਸਤਿਗੁਰੂ ਜੀ! ਤਲਵੰਡੀ ਵਿੱਚ ਰਹਿੰਦਿਆਂ ਤਾਂ ਕੁਝ ਵਿਸ਼ਵਾਸ਼ ਹੈ ਵੀ ਸੀ। ਪਰ ਤੁਹਾਡੇ ਨਾਲ ਰਹਿ ਕੇ ਆਪਣੀ ਜ਼ਿੰਦਗੀ ਤੇ ਵਿਸ਼ਵਾਸ਼ ਨਹੀਂ ਰਿਹਾ ਕਿਉਂਕਿ ਪਤਾ ਨਹੀਂ ਕਦੋਂ ਕਿਸ ਬਲਾ ਨੇ ਪਕੜ ਲੈਣਾ ਹੈ। ਮੈਨੂੰ ਤਾਂ ਸਿਰਫ ਇਤਨਾ ਹੀ ਮਲੂਮ ਹੁੰਦਾ ਹੈ ਕਿ ਅੱਜ ਦਾ ਸੂਰਜ ਚੜ੍ਹਿਆ ਵੇਖ ਰਿਹਾ ਹਾਂ ਕੱਲ੍ਹ ਦਾ ਸੂਰਜ ਪਤਾ ਨਹੀਂ ਵੇਖਾਂਗਾ ਜਾਂ ਨਹੀਂ। ਸਤਿਗੁਰੂ ਕਹਿਣ ਲੱਗੇ ਮਰਦਾਨਿਆਂ ਬਹੁਤ ਆਸਾਂ ਆਪਣੇ ਜੀਵਨ ਤੇ ਲਾਈ ਬੈਠਾ ਹੈਂ। ਚੰਗਾ ਭਾਈ ਬਾਲਾ! ਤੂੰ ਦੱਸ ਕਿ ਤੈਨੂੰ ਆਪਣੇ ਜੀਵਨ ਤੇ ਕਿਤਨਾ ਵਿਸ਼ਵਾਸ਼ ਹੈ ਮੌਤ ਨੂੰ ਕਿਤਨੀ ਦੂਰ ਸਮਝਦਾ ਹੈਂ? ਭਾਈ ਬਾਲਾ ਕਹਿਣ ਲੱਗੇ ਮਹਾਰਾਜ ਜੀ! ਇਹ ਜੋ ਅੱਜ ਸੂਰਜ ਚੜ੍ਹਿਆ ਹੈ ਪਤਾ ਨਹੀਂ ਇਸਨੂੰ ਛਿਪਦੇ ਹੋਏ ਵੇਖਾਂਗਾ ਜਾਂ ਨਹੀਂ। ਸਤਿਗੁਰੂ ਜੀ ਕਹਿਣ ਲੱਗੇ ਭਾਈ ਬਾਲਾ ਤੂੰ ਵੀ ਮੌਤ ਨੂੰ ਬਹੁਤ ਦੂਰ ਸਮਝ ਰਿਹਾ ਹੈਂ, ਮੌਤ ਇਤਨੀ ਦੂਰ ਨਹੀਂ ਹੈ। ਉਹ ਤਾਂ ਤੇਰੇ ਪੈਰਾਂ ਤੋਂ ਵੀ ਨੇੜੇ ਹੈ। ਇਹ ਗੱਲ ਸੁਣ ਕੇ ਭਾਈ ਬਾਲਾ ਤੇ ਮਰਦਾਨਾ ਦੋਵਾਂ ਨੇ ਹੱਥ ਜੋੜ ਕੇ ਬੇਨਤੀ ਕੀਤੀ ਕਿ ਸਤਿਗੁਰੂ ਜੀ ਹੁਣ ਆਪ ਹੀ ਕਿਰਪਾ ਕਰਕੇ ਦੱਸੋ ਕਿ ਮੌਤ ਕਿਤਨੀ ਦੂਰ ਹੈ ਤੁਸੀਂ ਆਪਣੇ ਜੀਵਨ ਤੇ ਕਿਤਨਾ ਵਿਸ਼ਵਾਸ਼ ਕਰਦੇ ਹੋ। ਤਾਂ ਸਤਿਗੁਰੂ ਜੀ ਕਹਿਣ ਲੱਗੇ ਕਿ ਹੇ ਪਿਆਰਿਓ! ਮੈਨੂੰ ਆਪਣੇ ਜੀਵਨ ਤੇ ਰਤਾ ਜਿੰਨਾਂ ਵੀ ਭਰੋਸਾ ਨਹੀਂ ਜੋ ਸੁਆਸ ਸਰੀਰ ਵਿਚੋਂ ਬਾਹਰ ਗਿਆ ਹੈ ਪਤਾ ਨਹੀਂ ਮੁੜਕੇ ਆਵੇਗਾ ਜਾਂ ਨਹੀਂ। ਜੇ ਆ ਗਿਆ ਤਾਂ ਪ੍ਰਾਣੀ, ਨਹੀਂ ਫਿਰ ਇਹ ਦੇਹ ਮੁਰਦਾ ਹੋ ਜਾਂਦੀ ਹੈ। ਇਸ ਲਈ ਕਦੇ ਇਕ ਛਿਨ ਵੀ ਉਸ ਪ੍ਰਭੂ ਦੇ ਨਾਮ ਜਪਣ ਵਿੱਚ ਢਿੱਲ ਨਹੀਂ ਕਰਨੀ ਚਾਹੀਦੀ। ਜੈਸਾ ਕਿ :

੧. **ਹਮ ਆਦਮੀ ਹਾਂ ਇਕ ਦਮੀ ਮੁਹਲਤਿ ਮੁਹਤੁ ਨ ਜਾਣਾ॥**
**ਨਾਨਕੁ ਬਿਨਵੈ ਤਿਸੈ ਸਰੇਵਹੁ ਜਾ ਕੇ ਜੀਅ ਪਰਾਣਾ॥** [ਧਨਾਸਰੀ ਮ: ੧, ਅੰਗ ੬੬੦]

੨. **ਹਰਿ ਜਪਦਿਆ ਖਿਨੁ ਢਿਲ ਨ ਕੀਜਈ ਮੇਰੀ ਜਿੰਦੁੜੀਏ**
**ਮਤੁ ਕਿ ਜਾਪੈ ਸਾਹੁ ਆਵੈ ਕਿ ਨ ਆਵੈ ਰਾਮ॥** [ਬਿਹਾਗੜਾ ਮ: ੪, ਅੰਗ ੫੪੦]

੩. **ਸਾਸ ਸਾਸ ਹਰਿ ਨਾਮ ਜਪ ਬਿਰਥਾ ਸਾਸ ਮਤ ਖੋਇ॥**
**ਕਿਆ ਜਾਨਉ ਕਿ ਅੰਤ ਕਉ ਇਹੀ ਸੁਆਸ ਮਤ ਹੋਇ॥** [ਸ੍ਰੀ ਦਸਮ ਗ੍ਰੰਥ]

ਇਹਨਾਂ ਪ੍ਰਮਾਣਾਂ ਦੁਆਰਾ ਸਤਿਗੁਰੂ ਜੀ ਜੀਵਾਂ ਨੂੰ ਮੌਤ ਦੀ ਯਾਦ ਦਿਵਾ ਰਹੇ ਹਨ, ਕਿਉਂਕਿ ਮੌਤ ਦੀ ਯਾਦ ਵਿੱਚ ਪ੍ਰਮਾਤਮਾ ਦੀ ਯਾਦ ਲੁਕੀ ਹੋਈ ਹੈ। ਜੇ ਸਾਨੂੰ ਮੌਤ ਯਾਦ ਹੋਵੇਗੀ ਤਾਂ ਪ੍ਰਮਾਤਮਾ ਵੀ ਯਾਦ ਰਹੇਗਾ। ਜੀਵ ਸੰਸਾਰ ਵਿੱਚ ਜੋ ਵੀ ਪਾਪ=ਕੁਕਰਮ ਕਰਦਾ ਹੈ ਉਹ ਮੌਤ ਦੀ ਯਾਦ ਨੂੰ ਭੁਲਾ ਕੇ ਕਰਦਾ ਹੈ। ਜਿਸਨੂੰ ਮੌਤ

ਯਾਦ ਹੈ, ਉਹ ਪਾਪ ਨਹੀਂ ਕਰ ਸਕਦਾ। ਭਾਵੇਂ ਸਾਰੇ ਕਹਿੰਦੇ ਹਨ ਕਿ ਮਰ ਜਾਣਾ ਹੈ ਮਰਨੇ ਨੂੰ ਨਿਸਚੇ ਨਾਲ ਕੋਈ-ਕੋਈ ਪਛਾਣਦਾ ਹੈ। ਜੈਸਾ ਕਿ :

**ਮੁਖਹੁ ਅਲਾਏ ਹਭ ਮਰਣੁ ਪਛਾਣੰਦੋ ਕੋਇ ॥** [ਮਾਰੂ ਵਾਰ ਡਖਣੇ ਮਃ ੫, ਅੰਗ ੧੦੯੯]

ਪ੍ਰਮਾਰਥੀ ਜਿੰਦਗੀ ਮੌਤ ਦੀ ਯਾਦ ਤੋਂ ਸ਼ੁਰੂ ਹੁੰਦੀ ਹੈ ਤੇ ਮੌਤ ਦੀ ਨਿਰਭੈਤਾ ਤੇ ਜਾ ਕੇ ਖਤਮ ਹੁੰਦੀ ਹੈ ਜਦੋਂ ਸ਼ਬਦ ਦੁਆਰਾ ਮਰਨੇ ਦੀ ਅਸਲੀ ਪਛਾਣ ਹੁੰਦੀ ਹੈ ਤਾਂ ਮੌਤ ਦਾ ਭੈ ਖਤਮ ਹੋ ਜਾਂਦਾ ਹੈ ਤੇ ਜੀਵ ਬ੍ਰਹਮ ਦਾ ਰੂਪ ਬਣ ਜਾਂਦਾ ਹੈ। ਪਰ ਸ਼ੁਰੂ ਵਿੱਚ ਪਾਪਾਂ ਤੋਂ ਬਚਣ ਲਈ, ਪ੍ਰਮਾਤਮਾ ਦੀ ਯਾਦ ਵਿੱਚ ਜੁੜਨ ਲਈ ਮੌਤ ਦੀ ਯਾਦ ਜਰੂਰੀ ਹੈ ਇਸੇ ਲਈ ਭਗਤ ਕਬੀਰ ਜੀ ਇਸ ਸ਼ਬਦ ਦੀ ਪਹਿਲੀ ਤੁਕ ਵਿੱਚ ਹੀ ਮੌਤ ਦੀ ਯਾਦ ਦਿਵਾਉਂਦੇ ਹੋਏ ਕਹਿ ਰਹੇ ਹਨ ਕਿ ਉਮਰ ਘੜੀਆਂ, ਪਹਿਰਾਂ ਤੇ ਦਿਨਾਂ ਦੁਆਰਾ ਘਟ ਰਹੀ ਹੈ ਤੇ ਕਾਲ ਨੇੜੇ ਆ ਰਿਹਾ ਹੈ।

## *ਕਾਲੁ ਅਹੇਰੀ ਫਿਰੈ ਬਧਿਕ ਜਿਉ; ਕਹਹੁ ਕਵਨ ਬਿਧਿ ਕੀਜੈ ॥੧॥*

ਕਾਲ ਜੋ ਅੰਤ ਕਰਨ ਵਾਲੀ ਸ਼ਕਤੀ ਅਥਵਾ ਮੌਤ ਦਾ ਦੇਵਤਾ ਅਹੇਰੀ=ਸ਼ਿਕਾਰੀ ਦੀ ਨਿਆਈ ਹੈ, ਉਹ ਬਧਿਕ=ਫੰਧਿਕ ਦੀ ਤਰ੍ਹਾਂ ਆਪਣੇ ਸ਼ਿਕਾਰ ਨੂੰ ਢੂੰਢਦਾ ਫਿਰਦਾ ਹੈ, ਦੱਸੋ ਉਸ ਕਾਲ ਤੋਂ ਬਚਣ ਦੀ ਕਿਹੜੀ ਬਿਧਿ=ਬਿਧੀ ਜੁਗਤੀ ਕਰੀਏ, ਕਿਉਂਕਿ ਕਾਲ ਦੇ ਅੱਗੇ ਕੋਈ ਵੀ ਜੁਗਤੀ ਨਹੀਂ ਚਲਦੀ॥੧॥

ਆਮ ਜੀਵ ਦੀ ਤਾਂ ਗੱਲ ਹੀ ਕੀ ਹੈ ਜਿਹੜੇ ਜੁਗਤਾਂ ਕਰਨ ਵਿੱਚ ਸਮਰੱਥ ਸਨ ਉਨ੍ਹਾਂ ਦੀ ਵੀ ਕੋਈ ਜੁਗਤ ਨਹੀਂ ਚੱਲੀ। ਉਨ੍ਹਾਂ ਜੁਗਤਾਂ ਵਾਲਿਆਂ ਵਿੱਚ ਰਾਵਣ ਦਾ ਨਾਂ ਬੜਾ ਮਹੱਤਵਪੂਰਨ ਲਿਆ ਜਾਂਦਾ ਹੈ। ਜਿਸਨੇ ਕਾਲ ਨੂੰ ਪਾਵੇ ਨਾਲ ਬੰਨਿਆ, ਪਰ ਅਖੀਰ ਕਾਲ ਨੇ ਸ਼ਿਕਾਰੀ ਦੀ ਨਿਆਈਂ ਹੋ ਕੇ ਉਸਨੂੰ ਮਾਰ ਲਿਆ। ਇਸੇ ਤਰ੍ਹਾਂ ਇਕ ਹੋਰ ਮਹਾਨ ਪੁਰਸ਼ ਜੋ ਕਾਲ ਤੋਂ ਬਚਣ ਦੀਆਂ ਜੁਗਤਾਂ ਵਿੱਚ ਮੰਨਿਆ ਪ੍ਰਮੰਨਿਆ ਸੀ। ਇਸ ਦਾ ਨਾਮ ਗ੍ਰੰਥਾਂ ਵਿੱਚ ਅਫਲਾਤੂ ਲਿਖਿਆ ਹੈ ਜੋ ਸਿਕੰਦਰ ਬਾਦਸ਼ਾਹ ਦਾ ਵਜੀਰ ਸੀ। ਕਹਿੰਦੇ ਹਨ ਕਿ ਆਪਣੇ ਵਰਗੇ ਹੋਰ ਸਰੀਰ ਪੈਦਾ ਕਰਨ ਦੀ ਕਲਾ ਜਾਣਦਾ ਸੀ। ਜਦੋਂ ਇਸਦੀ ਮੌਤ ਦਾ ਸਮਾਂ ਨੇੜੇ ਆ ਗਿਆ ਤਾਂ ਇਸਨੇ ਸਿਧੀ ਦੇ ਬਲ ਨਾਲ ਆਪਣੇ ਵਰਗੀਆਂ ਅਨੇਕਾਂ ਸ਼ਕਲਾਂ ਬਣਾ ਲਈਆਂ ਤੇ ਵਿੱਚ ਆਪ ਛੁਪ ਗਿਆ। ਜਦੋਂ ਧਰਮਰਾਜ ਦੇ ਦੂਤ ਇਸਨੂੰ ਮਾਰਨ ਲਈ ਆਏ ਤਾਂ ਸੈਂਕੜੇ ਅਫਲਾਤੂ ਵੇਖ ਚਕ੍ਰਿਤ ਹੋ ਗਏ, ਤੇ ਵਾਪਸ ਜਾ ਕੇ ਧਰਮਰਾਜ ਨੂੰ ਕਹਿਣ ਲੱਗੇ ਕਿ ਉਹ ਬੜਾ ਚਲਾਕ ਪੁਰਸ਼ ਹੈ, ਜਿਸਨੇ ਆਪਣੇ ਵਰਗੀਆਂ ਸੈਂਕੜੇ ਸੂਰਤਾਂ ਘੜੀਆਂ ਹੋਈਆਂ ਹਨ। ਤਾਂ ਧਰਮਰਾਜ ਨੇ ਕਿਹਾ ਕਿ ਉਸਨੂੰ ਫੜਨ ਦੀ ਇਕੋ-ਇਕ ਜੁਗਤੀ ਹੈ ਕਿ ਜਾ ਕੇ ਉਸਦੀ ਹਉਮੈ ਨੂੰ ਜਾਗ੍ਰਿਤ ਕਰੋ। ਪਹਿਲਾਂ ਇਕ ਪਾਸਿਉਂ ਉਨ੍ਹਾਂ ਸ਼ਕਲਾਂ ਦੀ ਸ਼ਲਾਘਾ ਕਰਦੇ ਜਾਓ ਤੇ ਫਿਰ ਐਵੇਂ ਹੀ ਕਹਿਣਾ ਸ਼ੁਰੂ ਕਰ ਦਿਉਂ ਕਿ ਇਸ ਸੂਰਤ ਵਿੱਚ ਆਹ ਫਰਕ ਹੈ। ਇਸ ਵਿੱਚ ਆਹ ਫਰਕ ਹੈ। ਜਦੋਂ ਧਰਮਰਾਜ ਦੇ ਦੂਤਾਂ ਨੇ ਉਸਦੀ ਉਪਮਾ ਕਰਨੀ ਸ਼ੁਰੂ ਕੀਤੀ ਕਿ ਹੇ ਅਫਲਾਤੂ ! ਤੂੰ ਧੰਨ ਹੈ ਤੇਰੇ ਮਾਤਾ ਪਿਤਾ ਵੀ ਧੰਨ ਹਨ, ਜਿਨ੍ਹਾਂ ਨੇ ਤੈਨੂੰ ਜਨਮ ਦਿੱਤਾ ਸੰਸਾਰ ਵਿੱਚ ਤੇਰੇ ਵਰਗੀ ਕਲਾ ਦਾ ਕੋਈ ਜਾਣੂ ਨਹੀਂ ਅਜਿਹੀਆਂ ਸੁੰਦਰ ਤੇ ਇਕੋ ਜਿਹੀਆਂ ਸ਼ਕਲਾਂ ਕੋਈ ਨਹੀਂ ਬਣਾ ਸਕਦਾ। ਅਫਲਾਤੂ ਆਪਣੀ ਉਪਮਾ ਸੁਣ ਕੇ ਹੰਕਾਰ ਵਿੱਚ ਆ ਗਿਆ। ਜਮਦੂਤ ਕੁਝ ਹੋਰ ਅੱਗੇ ਗਏ ਤੇ ਕਹਿਣ ਲੱਗੇ ਇਸ ਸੂਰਤ ਦਾ ਕੰਨ ਵਿੰਗਾ ਹੈ, ਦੂਜੀ ਨੂੰ ਕਹਿਣ ਲੱਗੇ ਇਸਦੇ ਨੱਕ ਵਿੱਚ ਫਰਕ ਹੈ। ਇਸ ਤਰ੍ਹਾਂ ਜਦੋਂ ਜਮਦੂਤ ਸ਼ਕਲਾਂ ਵਿੱਚ ਨੁਕਸ ਕੱਢਣ ਲੱਗੇ ਤਾਂ ਅਫਲਾਤੂ ਜੋ ਪਹਿਲਾਂ ਆਪਣੀ ਉਪਮਾ ਸੁਣ ਕੇ ਹੰਕਾਰ ਵਿੱਚ ਭਰਿਆ ਬੈਠਾ ਸੀ। ਆਪਣੀਆਂ ਬਣਾਈਆਂ ਸ਼ਕਲਾਂ ਵਿੱਚ ਨੁਕਸ ਸੁਣਕੇ ਬੋਲ ਉਠਿਆ ਕਿ ਤੁਸੀਂ ਕੌਣ ਹੋ ਮੇਰੀਆਂ ਬਣਾਈਆਂ ਸੂਰਤਾਂ ਵਿੱਚ ਨੁਕਸ ਕੱਢਣ ਵਾਲੇ ਤਾਂ ਜਮਦੂਤਾਂ ਨੇ ਝੱਟ ਉਸਨੂੰ ਫੜ ਲਿਆ ਤੇ ਕਹਿਣ ਲੱਗੇ ਸਾਡਾ ਹੋਰ ਸੂਰਤਾਂ ਨਾਲ ਨਹੀਂ ਤੇਰੇ ਨਾਲ ਸਬੰਧ ਹੈ। ਇਸ ਤਰ੍ਹਾਂ ਅਜਿਹੀਆਂ ਜੁਗਤੀਆਂ ਦੇ ਜਾਨਣ ਵਾਲੇ ਰਾਵਣ ਤੇ ਅਫਲਾਤੂ ਵਰਗੇ ਸੰਸਾਰ ਵਿੱਚ ਕਾਲ ਤੋਂ ਬਚ ਨਹੀਂ ਸਕੇ ਤੇ ਕਾਲ ਨੇ ਸ਼ਿਕਾਰੀ ਦੀ ਨਿਆਈ ਉਨਾਂ

ਨੂੰ ਆਪਣੇ ਵਸ ਕਰ ਲਿਆ। ਹੋਰ ਸੰਸਾਰ ਵਿੱਚ ਇਨ੍ਹਾਂ ਤੋਂ ਵੱਧ ਕਿਹੜਾ ਮਨੁੱਖ ਕਾਲ ਤੋਂ ਬਚਣ ਲਈ ਜੁਗਤੀ ਕਰ ਸਕਦਾ ਹੈ। ਕਾਲ ਤੋਂ ਸੰਸਾਰ ਵਿੱਚ ਕੋਈ ਵੀ ਨਹੀਂ ਬਚ ਸਕਦਾ।

## ਸੋ ਦਿਨੁ; ਆਵਨ ਲਾਗਾ ॥

ਉਹ ਕਾਲ ਵਾਲਾ ਦਿਨ ਭਾਵ ਅੰਤ ਸਮਾਂ ਜੋ ਦੂਸਰਿਆਂ ਦੇ ਉੱਤੇ ਵੇਖਦਾ ਹੈਂ ਹੁਣ ਤੇਰੇ ਨਜ਼ਦੀਕ ਆਉਣ ਲੱਗਾ ਹੈ। ਜੈਸਾ ਕਿ:

**ਪਾਰੋਸੀ ਕੇ ਜੋ ਹੂਆ ਤੂ ਅਪਨੇ ਭੀ ਜਾਨੁ ॥੧੬੭॥** [ਸਲੋਕ ਕਬੀਰ ਜੀ, ਅੰਗ ੧੩੭੩]

## ਮਾਤ ਪਿਤਾ ਭਾਈ ਸੁਤ ਬਨਿਤਾ; ਕਹਹੁ ਕੋਊ ਹੈ ਕਾ ਕਾ ॥੧॥ਰਹਾਉ॥

ਮਾਤਾ, ਪਿਤਾ, ਭਰਾ, ਸੁਤ=ਪੁੱਤਰ, ਬਨਿਤਾ=ਇਸਤ੍ਰੀ ਕਹਹੁ=ਦੱਸੋ ਇਨ੍ਹਾਂ ਸਬੰਧੀਆਂ ਵਿਚੋਂ ਅੰਤ ਸਮੇਂ ਕੌਣ ਕਿਸੇ ਦਾ ਸਹਾਇਕ ਹੈ ?॥੧ਰਹਾਉ॥ ਜੈਸਾ ਕਿ:

**ਸਭ ਕਿਛੁ ਜੀਵਤ ਕੋ ਬਿਵਹਾਰ ॥**
**ਮਾਤ ਪਿਤਾ ਭਾਈ ਸੁਤ ਬੰਧਪ ਅਰੁ ਫੁਨਿ ਗ੍ਰਿਹ ਕੀ ਨਾਰਿ ॥੧॥ਰਹਾਉ॥**
**ਤਨ ਤੇ ਪ੍ਰਾਨ ਹੋਤ ਜਬ ਨਿਆਰੇ ਟੇਰਤ ਪ੍ਰੇਤਿ ਪੁਕਾਰਿ ॥**
**ਆਧ ਘਰੀ ਕੋਊ ਨਹਿ ਰਾਖੈ ਘਰਿ ਤੇ ਦੇਤ ਨਿਕਾਰਿ ॥੧॥** [ਦੇਵਗੰਧਾਰੀ ਮਃ ੯, ਅੰਗ ੫੩੬]

## ਜਬ ਲਗੁ ਜੋਤਿ ਕਾਇਆ ਮਹਿ ਬਰਤੈ; ਆਪਾ ਪਸੂ ਨ ਬੂਝੈ ॥

ਜਿਤਨਾ ਚਿਰ ਪ੍ਰਮੇਸ਼ਰ ਦੀ ਚੇਤਨ ਸੱਤਾ ਕਾਇਆ=ਦੇਹ ਵਿੱਚ ਵਰਤ ਰਹੀ ਹੈ ਉਤਨਾਂ ਚਿਰ ਇਹ ਪਸ਼ੂ=ਅਗਿਆਨੀ ਪੁਰਸ਼ ਆਪਣੇ ਆਪੇ ਨੂੰ ਨ ਬੂਝੈ=ਸਮਝਦਾ ਨਹੀਂ।

## ਲਾਲਚ ਕਰੈ ਜੀਵਨ ਪਦ ਕਾਰਨ; ਲੋਚਨ ਕਛੂ ਨ ਸੂਝੈ ॥੨॥

ਜਦੋਂ ਬਿਰਧ ਅਵਸਥਾ ਆ ਗਈ ਤਾਂ ਲੋਚਨ=ਅੱਖਾਂ ਨਾਲ ਕਛੂ=ਕੁਝ ਵੀ ਸੂਝੈ=ਸੁੱਝਦਾ ਭਾਵ ਦਿਸਦਾ ਨਹੀਂ ਪਰ ਫਿਰ ਜੀਵਨ ਦੀ ਪਦਵੀ ਵਾਸਤੇ ਲਾਲਚ=ਲੋਭ ਕਰਦਾ ਹੈ ਕਿ ਮੈਂ ਹੋਰ ਜਿਉਂਦਾ ਰਹਾਂ। ਹੋਰ ਜਿਉਂਦਾ ਰਹਿਣ ਲਈ ਕਈ ਤਰਾਂ ਦੇ ਕੁਸ਼ਤੇ, ਦਵਾਈਆਂ, ਜੜੀਆਂ, ਬੂਟੀਆਂ, ਰਸਾਇਣਾਂ ਆਦਿ ਵਰਤਦਾ ਹੈ ਕਿ ਮੇਰੀ ਉਮਰ ਲੰਬੀ ਹੋ ਜਾਵੇ ਤੇ ਜਵਾਨ ਰਹਾਂ ॥੨॥

## ਕਹਤ ਕਬੀਰ ਸੁਨਹੁ ਰੇ ਪ੍ਰਾਨੀ; ਛੋਡਹੁ ਮਨ ਕੇ ਭਰਮਾ ॥

ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਰੇ=ਹੇ ਪ੍ਰਾਨੀ=ਪ੍ਰਾਣਾਂ ਧਾਰੀ ਜੀਵੋ! ਸੁਨਹੁ=ਸੁਨਣਾ ਕਰੋ ਮਨ ਦੇ ਭਰਮ ਛੱਡ ਦਿਉ ਕਿਉਂਕਿ ਇਹ ਭਰਮ ਹੀ ਜਨਮ ਮਰਨ ਦੇਣ ਦਾ ਕਾਰਨ ਹੈ।

## ਕੇਵਲ ਨਾਮੁ ਜਪਹੁ ਰੇ ਪ੍ਰਾਨੀ; ਪਰਹੁ ਏਕ ਕੀ ਸਰਨਾਂ ॥੩॥੨॥

ਹੇ ਪ੍ਰਾਣੀਓ! ਕੇਵਲ=ਸਿਰਫ ਇਕ ਵਾਹਿਗੁਰੂ ਦਾ ਨਾਮ ਜਪਣਾ ਕਰੋ ਅਤੇ ਇਕ ਵਾਹਿਗੁਰੂ ਦੀ ਹੀ ਸਰਨਾ=ਸ਼ਰਣ ਵਿੱਚ ਪੈਣਾ ਕਰੋ ਤਾਂ ਤੁਹਾਡੀ ਕਲਿਆਣ ਹੋਵੇਗੀ ॥੩॥੨॥

ਵਾਹਿਗੁਰੂ ਜੀ ਕਾ ਖ਼ਾਲਸਾ॥ ਵਾਹਿਗੁਰੂ ਜੀ ਕੀ ਫ਼ਤਹ॥

ਮੁਖਵਾਕ ਨੰਬਰ ੧੦੯ [ਆਦਿ ਅੰਗ ੬੯੩]

***ਪਹਿਲ ਪੁਰੀਏ ਪੁੰਡਰਕ ਵਨਾ ॥ ਤਾਚੇ ਹੰਸਾ ਸਗਲੇ ਜਨਾਂ ॥ ਕ੍ਰਿਸ੍ਨਾ ਤੇ ਜਾਨਊ ਹਰਿ ਹਰਿ ਨਾਚੰਤੀ ਨਾਚਨਾ ॥੧॥ ਪਹਿਲ ਪੁਰਸਾ ਬਿਰਾ ॥ ਅਥੋਨ ਪੁਰਸਾ ਦਮਰਾ ॥ ਅਸਗਾ ਅਸ ਉਸਗਾ ॥ ਹਰਿ ਕਾ ਬਾਗਰਾ ਨਾਚੈ ਪਿੰਧੀ ਮਹਿ ਸਾਗਰਾ ॥੧॥ਰਹਾਉ॥ ਨਾਚੰਤੀ ਗੋਪੀ ਜੰਨਾ ॥ ਨਈਆ ਤੇ ਬੈਰੇ ਕੰਨਾ ॥ ਤਰਕੁ ਨ ਚਾ ॥ ਭ੍ਰਮੀਆ ਚਾ ॥ ਕੇਸਵਾ ਬਚਉਨੀ ਅਈਏ ਮਈਏ ਏਕ ਆਨ ਜੀਉ ॥੨॥ ਪਿੰਧੀ ਉਭਕਲੇ ਸੰਸਾਰਾ ॥ ਭ੍ਰਮਿ ਭ੍ਰਮਿ ਆਏ ਤੁਮਚੇ ਦੁਆਰਾ ॥ ਤੂ ਕੁਨੁ ਰੇ ॥ ਮੈ ਜੀ ॥ ਨਾਮਾ ॥ ਹੋ ਜੀ ॥ ਆਲਾ ਤੇ ਨਿਵਾਰਣਾ ਜਮ ਕਾਰਣਾ ॥੩॥੪॥***

ਇਕ ਦਿਨ ਭਗਤ ਨਾਮਦੇਵ ਜੀ ਨੂੰ ਸੰਸਾਰ ਦੀ ਬਣਤਰ ਬਾਰੇ ਸੰਕਲਪ ਪੈਦਾ ਹੋ ਗਿਆ ਕਿ ਸੰਸਾਰ ਦੀ ਰਚਨਾ ਪ੍ਰਮੇਸ਼ਰ ਨੇ ਕਿਸ ਤਰੀਕੇ ਨਾਲ ਕੀਤੀ ਹੈ। ਇਹ ਗੱਲ ਜਾਨਣ ਲਈ ਆਪਣੇ ਸਿਖਿਆ ਦਾਤੇ ਬ੍ਰਹਮ ਗਿਆਨੀ ਗਿਆਨ ਦੇਵ ਜੀ ਦੇ ਚਰਨਾਂ ਵਿੱਚ ਜਾ ਕੇ ਬੇਨਤੀ ਕੀਤੀ ਕਿ ਹੇ ਗੁਰਦੇਵ! ਸੰਸਾਰ ਦੀ ਉਤਪਤੀ ਕਿਸ ਤਰੀਕੇ ਨਾਲ ਹੋਈ ਹੈ ਤਾਂ ਗਿਆਨ ਦੇਵ ਜੀ ਨੇ ਕਿਹਾ :—

ਨੋਟ :—ਇਸ ਸ਼ਬਦ ਦੇ ਅਰਥ ਅਨ੍ਹੈ ਰੀਤ ਨਾਲ ਹੋਣਗੇ।

੧. **ਤੂ ਕੁਨੁ ਰੇ ॥**

ਤੂ ਕੌਣ ਹੈਂ [ਨਾਮਦੇਵ ਨੇ ਕਿਹਾ] ਮੈ ਜੀ ॥ ਨਾਮਾ ॥ ਹੋ ਜੀ ॥ ਜੀ! ਮੈਂ ਨਾਮਾ ਹਾਂ ਜੀ। [ਗੁਰੂ ਨੇ ਫਿਰ ਪੁੱਛਿਆ-ਇਸ ਵੇਲੇ ਕਿਵੇਂ ਆਇਆ ਹੈ ਤਾਂ ਨਾਮਦੇਵ ਨੇ ਬੇਨਤੀ ਕੀਤੀ]

੨. **ਭ੍ਰਮਿ ਭ੍ਰਮਿ ਆਏ ਤੁਮਚੇ ਦੁਆਰਾ ॥**

ਮੈਂ ਭਰਮ ਦਾ ਭਰਮਾਇਆ ਹੋਇਆ ਤੁਹਾਡੇ ਦਰ ਤੇ ਆਇਆ ਹਾਂ। ਇਹ ਸੁਣ ਕੇ ਗੁਰੂ ਨੇ ਕਿਹਾ।

੩. **ਤਰਕੁ ਨ ਚਾ ॥ ਭ੍ਰਮੀਆ ਚਾ ॥**

ਤਰਕ=ਸੋਚ ਨਾਂ ਚਾ=ਕਰ ਅਤੇ ਆਪਣਾ ਭਰਮ ਚਾ=ਕਹਿਣਾ ਕਰ। ਫਿਰ ਨਾਮਦੇਵ ਨੇ ਬੇਨਤੀ ਕੀਤੀ।

੪. **ਆਲਾ ਤੇ ਨਿਵਾਰਣਾ ਜਮ ਕਾਰਣਾ ॥੩॥੪॥**

ਆਲਾ=ਸੰਸਾਰ ਕਿਵੇਂ ਜਮ=ਪੈਦਾ ਹੋਇਆ ਹੈ ? ਤੇ ਉਹਨਾਂ ਕਾਰਨਾਂ ਨੂੰ ਦੱਸ ਕੇ ਮੇਰੇ ਭਰਮ ਨੂੰ ਨਿਵਾਰਨਾ ਕਰੋ। ਨਾਮਦੇਵ ਜੀ ਦਾ ਇਹ ਪ੍ਰਸ਼ਨ ਸੁਣ ਕੇ ਗਿਆਨ ਦੇਵ ਜੀ ਨੇ ਕਿਹਾ ਕਿ ਹੇ ਪਿਆਰੇ ਨਾਮਦੇਵ! ਜਗਤ ਦੀ ਉਤਪਤੀ ਕਈ ਕਾਰਨਾਂ ਕਰਕੇ ਹੋਈ ਮੰਨੀ ਜਾਂਦੀ ਹੈ ਉਸਦਾ ਵੇਰਵਾ ਥੋੜੇ ਅੱਖਰਾਂ ਵਿੱਚ ਸਮਝਣਾ ਕਰ :—

## ***ਪਹਿਲ ਪੁਰੀਏ; ਪੁੰਡਰਕ ਵਨਾ ॥ ਤਾਚੇ ਹੰਸਾ; ਸਗਲੇ ਜਨਾਂ ॥***

[ਪੁਰਾਣਕ ਮਤ ਅਨੁਸਾਰ] ਪਹਿਲ=ਪਹਿਲਾਂ ਪੁਰੀਏ=ਪੂਰਨ ਪ੍ਰਮੇਸ਼ਰ ਤੋਂ ਮਹਾਂ ਵਿਸ਼ਨੂੰ ਦੀ ਉਤਪਤੀ ਹੋਈ ਫੇਰ ਪੁੰਡਰਕ=ਕਵਲ ਵਨਾ=ਬਣਿਆ। ਤਾਚੇ=ਤਿਸ ਤੋਂ ਭਾਵ ਕਮਲ ਤੋਂ ਹੰਸਾ=ਬ੍ਰਹਮਾ ਪੈਦਾ ਹੋਇਆ ਉਸ ਤੋਂ ਸਗਲੇ=ਸਾਰੇ ਜਨਾਂ=ਜੀਵ ਭਾਵ ਸ੍ਰਿਸ਼ਟੀ ਪੈਦਾ ਹੋਈ।

## ***ਕ੍ਰਿਸ੍ਨਾ ਤੇ ਜਾਨਊ; ਹਰਿ ਹਰਿ ਨਾਚੰਤੀ ਨਾਚਨਾ ॥੧॥***

[ਵੇਦਾਂਤ ਮੱਤ ਅਨੁਸਾਰ] ਇਹ ਸ੍ਰਿਸ਼ਟੀ ਕ੍ਰਿਸ੍ਨਾ=ਮਾਇਆ ਤੋਂ ਪੈਦਾ ਹੋਈ ਜਾਨਊ=ਜਾਨਣਾ ਕਰੋ। ਜਦੋਂ

ਮਾਇਆ ਦਾ ਹਰੀ ਨਾਲ ਕਲਪਤਦਾਮਿਕ ਸਬੰਧ ਹੋਇਆ ਤਾਂ ਹਰੇਕ ਪ੍ਰਕਾਰ ਦੀ ਅੰਡਜਾਦਿ ਜੋ ਨਾਚਨਾ=ਨਚਣ ਵਾਲੀ ਸਿਸ਼ਟੀ ਹੈ ਇਹ ਚੇਤਨ ਨੂੰ ਪਾਕੇ ਨਾਚੰਤੀ=ਨੱਚਣ ਲੱਗ ਪਈ ਭਾਵ ਇਨ੍ਹਾਂ ਦੋ, ਪ੍ਰਭੂ ਤੇ ਮਾਇਆ ਤੋਂ ਸ੍ਰਿਸ਼ਟੀ ਪੈਦਾ ਹੋਈ।

## *ਪਹਿਲ ਪੁਰਸਾ; ਬਿਰਾ ॥ ਅਥੋਨ ਪੁਰਸਾ; ਦਮਰਾ ॥*

ਨਾਮਦੇਵ ਜੀ ਨੇ ਪੁਛਿਆ ਦੋਹਾਂ ਤੋਂ ਕਿਵੇ ਪੈਦਾ ਹੋਈ ਤਾਂ ਦਸਦੇ ਹਨ :—

ਪਹਿਲਾਂ ਪੁਰਸਾ=ਪੁਰਸ਼ ਪ੍ਰਮੇਸ਼ਰ ਤੋਂ ਬਿਰਾ=ਬਾਣੀ ਏਕੋ ਹੰ ਬਹੁ ਸਜਾਮ ਪ੍ਰਜਾਯੇਯ" ਪੈਦਾ ਹੋਈ ਕਿ ਮੈਂ ਇਕ ਤੋਂ ਅਨੇਕ ਹੋ ਜਾਵਾਂ ਉਸ ਤੋਂ ਅਥੋਨ=ਪਸ਼ਚਾਤ ਪਿਛੋਂ ਉਸ ਪੁਰਸ਼ ਭਾਵ ਪ੍ਰਮੇਸ਼ਰ ਤੋਂ ਦਮਰਾ=ਮਾਇਆ ਪੈਦਾ ਹੋਈ।

## *ਅਸਗਾ; ਅਸ ਉਸਗਾ ॥ ਹਰਿ ਕਾ ਬਾਗਰਾ;*

ਅਸ=ਇਸ ਮਾਇਆ ਦੇ ਗਾ=ਗੁਣਾਂ=(ਅਸੱਤ ਜੜ੍ਹ ਤੇ ਦੁਖ) ਅਤੇ ਉਸ ਪੁਰਖ-ਪ੍ਰਮੇਸ਼ਰ ਦੇ ਗਾ=ਗੁਣਾਂ-ਸਤ, ਚਿਤ ਤੇ ਅਨੰਦ ਦੇ ਮੇਲ ਤੋਂ ਜਗਤ ਬਣਿਆ ਅਸ=ਹੈ। **ਵਾ:** ਅਸ=ਜਦੋਂ ਮਾਇਆ ਦਾ ਸੁਭਾਅ ਉਸ=ਈਸ਼ਰ ਵਿੱਚ ਗਾ=ਗਿਆ ਅਤੇ ਈਸ਼ਰ ਦਾ ਸੁਭਾਅ ਮਾਇਆ ਵਿੱਚ ਗਾ=ਗਿਆ ਅਸ=ਹੈ। ਮਾਇਆ ਦਾ ਅਸੱਤ, ਜੜ੍ਹ ਦੁਖ ਰੂਪ ਸੁਭਾਅ ਈਸ਼ਰ ਵਿੱਚ ਅਤੇ ਈਸ਼ਰ ਦਾ ਸਤ ਚਿਤ ਅਨੰਦ ਸਰੂਪ ਮਾਇਆ ਵਿੱਚ ਚਲਾ ਗਿਆ ਭਾਵ ਦੋਵਾਂ ਦਾ ਮਿਲਾਪ ਹੋਇਆ ਤਾਂ

## *ਹਰਿ ਕਾ ਬਾਗਰਾ; ਨਾਚੈ ਪਿੰਧੀ ਮਹਿ ਸਾਗਰਾ ॥੧॥ਰਹਾਉ॥*

ਪ੍ਰਮੇਸ਼ਰ ਦਾ ਇਹ ਬਾਗਰਾ=ਬਗੀਚਾ ਰੂਪ ਸੰਸਾਰ ਪੈਦਾ ਹੋਇਆ। ਜਿਸ ਤਰ੍ਹਾਂ ਪਿੰਧੀ=ਟਿੰਡਾਂ ਵਿੱਚ ਸਾਗਰਾ=ਜਲ ਨੱਚਦਾ ਹੈ ਇਸੇ ਤਰ੍ਹਾਂ ਜੀਵਾਂ ਰੂਪ ਟਿੰਡਾਂ ਵਿੱਚ ਪ੍ਰਮੇਸ਼ਰ ਦਾ ਚੇਤਨ ਸੱਤਾ ਰੂਪ ਜਲ ਨੱਚ ਰਿਹਾ ਹੈ।

## *ਨਾਚੰਤੀ; ਗੋਪੀ ਜੰਨਾ ॥*

ਉਸੇ ਦੀ ਸੱਤਾ ਕਰਕੇ ਗੋਪੀ=ਇਸਤਰੀਆਂ ਅਤੇ ਜੰਨਾ=ਪੁਰਸ਼ ਨਾਚੰਤੀ=ਨੱਚ ਰਹੇ ਹਨ। **ਅਥਵਾ** ਜੰਨਾ=ਪੁਰਸ਼ਾਂ ਦੀਆਂ ਗੋਪੀ=ਇੰਦਰੀਆਂ ਨੱਚ ਰਹੀਆਂ ਹਨ।

## *ਨਈਆ ਤੇ; ਬੈਰੇ ਕੰਨਾ ॥*

ਨਈਆ=ਨਿਯੰਤਾ ਭਾਵ ਪ੍ਰੇਰਨਾ ਕਰਨ ਵਾਲੇ ਪ੍ਰੇਰਕ ਭਾਵ ਵਾਹਿਗੁਰੂ ਦੀ ਸੱਤਾ ਤੋਂ ਬਗੈਰ ਇਕ ਚੀਜ ਹਰਕਤ ਨਹੀਂ ਕਰ ਸਕਦੀ। ਬੈਰੇ ਕੰਨਾ (ਬੈਰ+ਏਕ+ਨਾ) ਇੱਕ ਪ੍ਰੇਰਕ ਤੋਂ ਬਿਨਾਂ।

## *ਤਰਕੁ; ਨ ਚਾ ॥ ਭ੍ਰਮੀਆ; ਚਾ ॥*

[ਇਸ ਦਾ ਅਰਥ ਮੁੱਢ ਵਿੱਚ ਹੋ ਚੁੱਕਾ ਹੈ ਦੇਖੋ ਨੰਬਰ ੩]

ਇਹ ਸੁਣਕੇ ਨਾਮਦੇਵ ਜੀ ਨੇ ਕਿਹਾ :—

**ਪਿੰਧੀ ਉਭਕਲੇ; ਸੰਸਾਰਾ ॥**

ਇਹ ਜੀਵ ਉਭਕਲੇ=ਹਰਟ ਦੀਆਂ ਟਿੰਡਾਂ ਵਾਂਗ ਸੰਸਾਰ ਵਿੱਚ ਆਉਂਦਾ ਜਾਂਦਾ ਰਹਿੰਦਾ ਹੈ ਇਸ ਤੋਂ ਛੁਟਕਾਰਾ ਕਿਵੇਂ ਪਾਏਗਾ। ਤਾਂ ਗਿਆਨ ਦੇਵ ਜੀ ਕਹਿਣ ਲੱਗੇ।

## ਕੇਸਵਾ ਬਚਉਨੀ; ਅਈਏ ਮਈਏ ਏਕ ਆਨ ਜੀਉ ॥੨॥

ਕੇਸਵਾ=ਵਾਹਿਗੁਰੂ ਜੋ ਰੋਮ-ਰੋਮ ਵਿੱਚ ਵਿਆਪਕ ਹੈ ਉਸਦਾ ਬਚਨ ਹੈ ਕਿ ਹੇ ਜੀਉ=ਜੀਵ ਤੂੰ ਏਕ=ਇਕ ਮਈਏ=ਮੇਰੀ ਆਨ=ਸ਼ਰਣ ਵਿੱਚ ਆਉਣਾ ਕਰ ਤਾਂ ਤੇਰੀ ਕਲਿਆਣ ਹੋਵੇਗੀ॥੨॥

**ਨੋਟ—**ਇਸ ਤੋਂ ਅਗਲੀਆਂ ਤੁਕਾਂ ਦਾ ਅਰਥ ਉੱਪਰ ਹੋ ਚੁੱਕਾ ਹੈ ਕੇਵਲ ਪਾਠ ਦੇ ਅੰਤ ਵਿੱਚ ਅਰਥ ਕਰਨ ਵਾਲੇ ਵਾਸਤੇ ਸੂਚਨਾ ਬ੍ਰੀਕ ਅੰਕ ਇਨ੍ਹਾਂ [ ] ਨਿਸ਼ਾਨਾਂ ਵਿੱਚ ਲਿਖ ਦਿੱਤੇ ਹਨ, ਉਨ੍ਹਾਂ ਅੰਕਾਂ ਅਨੁਸਾਰ ਤੁਕਾਂ ਦੇ ਅਰਥ ਵੇਖਣਾ ਕਰੋ।

**ਪਿੰਧੀ ਉਭਕਲੇ ਸੰਸਾਰਾ॥** [੫]
**ਭ੍ਰਮਿ ਭ੍ਰਮਿ ਆਏ ਤੁਮ ਚੇ ਦੁਆਰਾ॥** [੨]
**ਤੂ ਕੁਨੁ ਰੇ॥ ਮੈ ਜੀ॥ ਨਾਮਾ॥ ਹੋ ਜੀ॥** [੧]
**ਆਲਾ ਤੇ ਨਿਵਾਰਣਾ ਜਮ ਕਾਰਣਾ॥੩॥੪॥** [੪]

ਦੂਜਾ ਅਰਥ :—

ਨਾਮਦੇਵ ਜੀ ਕਹਿਣ ਲੱਗੇ ਮਹਾਰਾਜ ਆਪ ਨੇ ਬਹੁਤ ਪ੍ਰਕਾਰ, ਅਨੇਕਾਂ ਮੱਤਾਂ ਦੁਆਰਾ ਸ੍ਰਿਸ਼ਟੀ ਦੀ ਉਤਪਤੀ ਕਥਨ ਕੀਤੀ ਹੈ ਇਨ੍ਹਾਂ ਵਿਚੋਂ ਅਸਲੀ ਮਤ ਕਿਹੜਾ ਹੈ ? ਤਾਂ ਗਿਆਨ ਦੇਵ ਜੀ ਕਹਿਣ ਲੱਗੇ ਮੈਂ ਤੈਨੂੰ ਪਹਿਲਾਂ ਕਿਹਾ ਸੀ ਕਿ ਸ੍ਰਿਸ਼ਟੀ ਦੀ ਉਤਪਤੀ ਵਿੱਚ ਅਨੇਕਾਂ ਭੇਦ ਹਨ ਹੁਣ ਤੂੰ ਦੱਸ ਕਿ :—

## ਪਹਿਲ ਪੁਰੀਏ; ਪੁੰਡਰ ਕਵਨਾ ॥

ਪਹਿਲਾਂ ਪੁਰੀਏ=ਪੂਰਨ ਪ੍ਰਮਾਤਮਾ ਤੋਂ ਕਵਨਾ=ਕੌਣ ਪੁੰਡਰ=ਪ੍ਰਕਾਸਿਆ ਹੈ ? ਤਾਂ ਨਾਮਦੇਵ ਜੀ ਕਹਿਣ ਲਗੇ ਜੀ ਮੇਰੀ ਸਮਝ ਵਿੱਚ ਤਾਂ ਇਸ ਤਰ੍ਹਾਂ ਆਇਆ ਹੈ ਕਿ—

## ਤਾਚੇ ਹੰਸਾ; ਸਗਲੇ ਜਨਾਂ ॥

ਤਾਚੇ=ਤਿਸ ਪੂਰਨ ਪ੍ਰਮੇਸ਼ਰ ਤੋਂ ਹੰਸ ਵਾਹਨ ਵਾਲਾ ਹੰਸਾ=ਬ੍ਰਹਮਾ ਪੈਦਾ ਹੋਇਆ ਤੇ ਬ੍ਰਹਮਾ ਤੋਂ ਸਗਲੇ=ਸਾਰੇ ਜੰਨਾਂ=ਜੀਵ ਪੈਦਾ ਹੋਏ ਹਨ। ਤਾਂ ਗਿਆਨ ਦੇਵ ਜੀ ਕਹਿਣ ਲੱਗੇ ਇਹ ਮੱਤ ਠੀਕ ਨਹੀਂ ਹੈ। ਅਸਲ ਇਹ ਹੈ ਕਿ :—

## ਕ੍ਰਿਸ੍ਨਾ ਤੇ ਜਾਨਊ; ਹਰਿ ਹਰਿ ਨਾਚੰਤੀ ਨਾਚਨਾ ॥੧॥

ਹਰ ਪ੍ਰਕਾਰ ਦੀ ਨਾਚਨਾ=ਸ੍ਰਿਸ਼ਟੀ ਜੋ ਹਰ ਇਕ ਪ੍ਰਕਾਰ ਕਰਕੇ ਨਾਚੰਤੀ=ਨੱਚ ਰਹੀ ਹੈ ਉਸਨੂੰ ਕ੍ਰਿਸ੍ਨਾ ਤੇ ਜਾਨਊ=ਮਾਇਆ ਸਬਲ ਤੋਂ ਜਾਨਣਾ ਕਰ ਭਾਵ ਬ੍ਰਹਮ ਅਤੇ ਮਾਇਆ ਦੋਵਾਂ ਦੇ ਮਿਲਾਪ ਤੋਂ ਸ੍ਰਿਸ਼ਟੀ ਪੈਦਾ ਹੋਈ ਹੈ। [ਤੀਜਾ ਅਰਥ]

ਨਾਮਦੇਵ ਜੀ ਫਿਰ ਕਹਿਣ ਲੱਗੇ ਕਿ ਜਿਸ ਮਾਇਆ ਸਬਲ ਬ੍ਰਹਮ ਤੋਂ ਸ੍ਰਿਸ਼ਟੀ ਦੀ ਉਤਪਤੀ ਹੋਈ ਹੈ ਤਾਂ ਉਸਦੀ ਪ੍ਰਾਪਤੀ ਕਿਵੇਂ ਹੋਵੇ ਤਾਂ ਗਿਆਨ ਦੇਵ ਜੀ ਕਹਿਣ ਲੱਗੇ ਜੇ ਪ੍ਰਮਾਤਮਾ ਦੀ ਪ੍ਰਾਪਤੀ ਦੀ ਲੋੜ ਹੈ ਤਾਂ "ਪਹਿਲ ਪੁਰੀਏ ਪੁੰਡਰਕ ਵਨਾ॥"

ਪਹਿਲਾ ਪੁਰੀਏ=ਅੰਤਸ਼ਕਰਨ ਰੂਪ ਪੁਰੀ ਨੂੰ ਪੁੰਡਰਕ=ਕਵਲ ਦੀ ਨਿਆਈ ਸ਼ੁੱਧ ਵਨਾ=ਬਣਾਉਣਾ ਕਰੇ। ਕਿਉਂਕਿ ਸਾਡੇ ਅੰਤਸ਼ਕਰਨ ਵਿੱਚ ਤਿੰਨ ਦੋਸ਼ ਮਲ, ਵਿਖੇਪ ਅਵਰਨ ਹਨ :—ਨਿਸ਼ਕਾਮ ਕਰਮਾਂ ਦੁਆਰਾ ਮਲ ਦੋਸ਼ ਅਤੇ ਉਪਾਸ਼ਨਾ ਦੁਆਰਾ ਵਿਖੇਪ ਦੋਸ਼ ਨੂੰ ਦੂਰ ਕਰ ਇਸ ਤੋਂ ਉਪਰੰਤ ਅਵਰਨ ਦੋਸ਼ ਨੂੰ ਦੂਰ ਕਰਨ ਲਈ :—

## ਤਾਚੇ ਹੰਸਾ; ਸਗਲੇ ਜਨਾਂ ॥

ਸਗਲੇ=ਸਾਰੇ ਜੋ ਮਹਾਤਮ ਜਨ ਹਨ ਤਾਚੇ=ਤਿਨਾਂ ਦੀ ਸੰਗਤ ਵਿੱਚ ਮਿਲ ਕੇ ਫੇਰ ਹੰਸਾਂ ਵਾਂਗ ਦੁੱਧ ਪਾਣੀ ਭਾਵ ਤੱਤ ਮਿਥਿਆ ਦਾ ਵਿਵੇਚਨ ਕਰੇ ਭਾਵ ਬਿਬੇਕ ਨੂੰ ਧਾਰੇ। ਨਾਮਦੇਵ ਜੀ ਨੇ ਪ੍ਰਸ਼ਨ ਕੀਤਾ ਕਿ ਬਿਬੇਕ ਦਾ ਸਰੂਪ ਕੀ ਹੈ ? ਤਾਂ ਦਸਦੇ ਹਨ :—

## ਕ੍ਰਿਸ੍ਨਾ ਤੇ ਜਾਨਉ; ਹਰਿ ਹਰਿ ਨਾਚੰਤੀ ਨਾਚਨਾ ॥੧॥

ਹਰ ਪ੍ਰਕਾਰ ਦੀ ਸ੍ਰਿਸ਼ਟੀ ਹੈ ਤੇ ਹਰ ਪ੍ਰਕਾਰ ਕਰਕੇ ਨਾਚੰਤੀ=ਨੱਚ ਰਹੀ ਹੈ। ਇਸ ਨੂੰ ਕ੍ਰਿਸ੍ਨਾ=ਮਾਇਆ ਮਾਤ੍ਰ ਭਾਵ ਅਨਾਤਮ ਜਾਣਕੇ ਹਿਰਦੇ ਵਿਚੋਂ ਤਿਆਗ ਦੇਵੇ ਇਹੋ ਹੀ ਬਿਬੇਕ ਦਾ ਸਰੂਪ ਹੈ॥੧॥ ਜਿਸ ਤਰ੍ਹਾਂ ਵਿਚਾਰ ਸਾਗਰ ਦੇ ਪਹਿਲੇ ਤਰੰਗ ਵਿੱਚ ਨਿਹਚਲ ਦਾਸ ਜੀ ਲਿਖਦੇ ਹਨ। ਜੈਸਾ ਕਿ :

**੧. ਅਬਿਨਾਸੀ ਆਤਮ ਅਚੱਲ ਜਗ ਤਾ ਕੈ ਪ੍ਰਤਿਕੂਲ ॥**
**ਐਸੋ ਗਯਾਨ ਵਿਵੇਕ ਹੈ ਸਭ ਸਾਧਨ ਕੋ ਮੂਲ ॥੧੩॥** [ਵਿਚਾਰ ਸਾਗਰ ਤਰੰਗ ੧]

**੨. ਦੇਹ ਪ੍ਰਪੰਚ ਅਨਿਤ ਹੈ ਆਤਮ ਨਿਤ ਬਖਾਨ ॥**
**ਸਾਰ ਅਸਾਰੈ ਜਾਨਬੋ ਯਹਿ ਵਿਵੇਕ ਪਹਿਚਾਨ ॥** [ਅਧਿਆਤਮ ਪ੍ਰਕਾਸ਼, ਦੋਹਰਾ ੧੫]

## ਪਹਿਲ ਪੁਰਸਾ; ਬਿਰਾ ॥

ਪਹਿਲਾਂ ਪੁਰਸ਼ ਇਸ ਤਰ੍ਹਾਂ ਕਰੇ ਜਿਸ ਤਰ੍ਹਾਂ ਪਿਛੇ ਕਥਨ ਕੀਤਾ ਹੈ ਭਾਵ ਪਹਿਲਾਂ ਬਿਬੇਕ ਨੂੰ ਧਾਰਕੇ ਫਿਰ ਪੁਰਸਾ ਬਿਰਾ=ਵੈਰਾਗ ਧਾਰਨ ਕਰੇ। ਵੈਰਾਗ ਦਾ ਸਰੂਪ, ਜੈਸਾ ਕਿ :

**੧. ਬ੍ਰਹਮਾ ਇੰਦਰ ਆਦਿ ਲੌਂ ਹੋਤ ਜੋ ਦੇਹ ਧਰ ਭੋਗ ॥**
**ਕਾਕ ਬਿਸ਼ਟ ਸਮ ਜੇ ਗਿਨੈ ਬੀਤ ਰਾਗ ਤੇ ਲੋਗ ॥** [ਅਧਿਆਤਮ ਪ੍ਰਕਾਸ਼ ਦੋਹਰਾ ੧੪]

**੨. ਬ੍ਰਹਮ ਲੋਗ ਲੌਂ ਭੋਗ ਜੋ ਚਹੈ ਸਭਨ ਕੋ ਤਯਾਗ ॥**
**ਵੇਦ ਅਰਥ ਗਿਆਤਾ ਮੁਨੀ ਕਹਿਤ ਤਹ ਵੈਰਾਗ ॥੧੪॥** [ਵਿਚਾਰ ਸਾਗਰ ਤਰੰਗ ੧]

## ਅਥੋਨ ਪੁਰਸਾ; ਦਮਰਾ ॥

ਵੈਰਾਗ ਨੂੰ ਧਾਰਨ ਕਰਨ ਤੋਂ ਅਥੋਨ=ਉਪਰੰਤ ਪੁਰਸ਼ ਨੂੰ ਇੰਦਰੀਆਂ ਦਾ ਦਮਰਾ=ਦਮਨ ਕਰਨਾ ਚਾਹੀਦਾ ਹੈ। ਭਾਵ ਖਟ ਸੰਪਤੀ ਨੂੰ ਧਾਰਨਾ ਕਰੇ। ਖਟ ਸੰਪਤੀ ਦਾ ਵੇਰਵਾ=

**ਸਮ ਦਮ ਸਰਧਾ ਤੀਸਰੀ ਸਮਾਧਾਨ ਉਪਰਾਮ ॥**
**ਖਟੀ ਤਤਿਛਿਯਾ ਜਾਨੀਏ ਭਿੰਨ ਭਿੰਨ ਯਹ ਨਾਮ ॥੧੫॥**
**ਸਮ=ਮਨ ਵਿਸ਼ਿਅਨ ਤੇ ਰੋਕਨੋ ਸਮ ਤਿਹਿ ਕਹਤ ਸੁਧੀਰ ॥**
**ਸ਼ਰਧਾ=ਸਤਯ ਵੇਦ ਗੁਰਵਾਕਯ ਹੈ ਸ਼ਰਧਾ ਅਸ ਵਿਸ਼੍ਵਾਸ ॥**
**ਸਮਾਧਾਨ=ਸਮਾਧਾਨ ਤਾ ਕੂੰ ਕਹਤ ਮਨ ਵਿਖੇਪ ਕੇ ਨਾਸ ॥੧੭॥**
**ਉਪਰਾਮ=ਸਾਧਨ ਸਹਿਤ, ਕਰਮ ਸਭ ਤਿਆਗੇ ॥ ਲਖ ਵਿਖ ਸਮ ਵਿਖਿਅਨ ਤੇ ਭਾਗੇ ॥**
**ਦ੍ਰਿਗ ਧਾਰੀ ਲਖਿ ਹ੍ਵੈ ਜਿਯ ਗਲਾਨਾ ॥ ਇਹ ਲਛਣ ਉਪ੍ਰਾਮ ਬਖਾਨਾ ॥੧੮॥**
**ਤਤਿਛਿਯਾ=ਆਤਮ, ਸ਼ੀਤ ਛੁਧਾ ਤ੍ਰਿਖਾ, ਇਨ ਕੋ ਸਹਿਨ ਸੁਭਾਵ ॥**
**ਤਾਹਿ ਤਤਿਛਿਆ ਕਹਤ ਹੈਂ, ਕੋਵਿਦ ਮੁਨਿ ਵਰ ਰਾਵ ॥੧੯॥** [ਵਿਚਾਰ ਸਾਗਰ ਤਰੰਗ ੧]

ਖਟ ਸੰਪਤੀ **ਅਥਵਾ** ਚਾਰੇ ਸਾਧਨ, ਵੈਰਾਗ, ਬਿਬੇਕ, ਖਟ ਸੰਪਤੀ, ਮੋਖ ਇਛਾ ਨੂੰ ਧਾਰਕੇ **ਵਾ:** ਸਾਰੇ ਸਾਧਨਾਂ ਦੇ ਸਪੰਨ ਹੋ ਕੇ ਗੁਰਾਂ ਪਾਸ ਆਵੇ ਗੁਰੂ ਜੀ ਅਧਿਕਾਰੀ ਜਗਿਆਸੂ ਸਮਝ ਕੇ ਫਿਰ ਐਸਾ ਅਭੇਦ ਬੋਧ ਦਾ ਉਪਦੇਸ਼ ਦਿੰਦੇ ਹਨ :—

## *ਅਸਗਾ; ਅਸ ਉਸਗਾ ॥*

ਅਸ=ਜੀਵ ਦੇ ਖਟ ਵਿਕਾਰ ਤਿਆਗ ਕੇ ਜੋ ਗਾ=ਗਿਆਤ ਮਾਤ੍ਰ ਪਦ ਹੈ। ਉਸ=ਈਸ਼ਰ ਦੀ ਸਰਬੱਗਤਾ ਤਿਆਗ ਕੇ ਜੋ ਗਾ=ਗਿਆਤ ਮਾਤ੍ਰ ਚੇਤਨ ਹੈ। ਇਹਨਾਂ ਦੋਹਾਂ ਵਿੱਚ ਭਾਗ ਤਿਆਗ ਲਖਣਾ ਕਰਕੇ ਅਸ=ਅਸ ਪਦ ਨੂੰ ਗ੍ਰਹਿਣ ਕਰੇ। ਭਾਵ=ਜੀਵ ਦੀ ਅਲਪੱਗਤਾ ਤੇ ਈਸ਼ ਦੀ ਸਰਬੱਗਤਾ ਨੂੰ ਤਿਆਗ ਕੇ ਦੋਹਾਂ ਵਿਚੋਂ ਚੇਤਨ ਭਾਗ ਨੂੰ ਗ੍ਰਹਿਣ ਕਰੇ। ਫਿਰ ਇਹ ਨਿਸਚਾ ਕਰੇ

## *ਹਰਿ ਕਾ ਬਾਗਰਾ; ਨਾਚੈ ਪਿੰਧੀ ਮਹਿ ਸਾਗਰਾ ॥੧॥ਰਹਾਉ॥*

ਕਿ ਸੰਸਾਰ ਹਰੀ ਦਾ ਬਗੀਚਾ ਹੈ। **ਵਾ:** ਜਗਤ ਸਰੂਪ ਬਾਗਰਾ=ਬਗ਼ੀਚੇ ਨੂੰ ਹਰੀ ਦਾ ਰੂਪ ਜਾਣੇ ਤੇ ਐਸਾ ਨਿਸਚਾ ਕਰੇ ਕਿ ਬ੍ਰਹਮ ਰੂਪ ਖੂਹ **ਵਾ:** ਸਮੁੰਦਰ ਵਿੱਚ ਜੀਵਾਂ ਰੂਪ ਟਿੰਡਾਂ ਨੱਚ ਰਹੀਆਂ ਹਨ। **ਅਥਵਾ** ਦੇਹਾ ਰੂਪੀ ਟਿੰਡਾਂ ਵਿੱਚ ਬ੍ਰਹਮ ਦੀ ਚੇਤਨ ਸੱਤਾ ਰੂਪ ਪਾਣੀ ਨੱਚ ਰਿਹਾ ਹੈ ॥੧॥ਰਹਾਉ॥

## *ਨਾਚੰਤੀ; ਗੋਪੀ ਜੰਨਾ ॥*

ਉਸ ਚੇਤਨ ਦੀ ਸੱਤਾ ਨੂੰ ਪਾ ਕੇ ਹੀ ਗੋਪੀ=ਇਸਤ੍ਰੀਆਂ ਤੇ ਪੁਰਸ਼ ਨੱਚ ਰਹੇ ਹਨ। **ਵਾ:** ਗੋਪੀ=ਇੰਦਰੀਆਂ ਤੇ ਅੰਤਸ਼ਕਰਨ ਦੀਆਂ ਜੰਨਾ=ਬਿਰਤੀਆਂ ਚੇਸ਼ਟਾ ਕਰ ਰਹੀਆਂ ਹਨ। **ਵਾ:** ਉਸਦੀ ਚੇਤਨ ਸੱਤਾ ਨੂੰ ਪਾ ਕਰਕੇ ਜੰਨਾ=ਪੁਰਸ਼ਾਂ ਦੀਆਂ ਇੰਦਰੀਆਂ ਨੱਚ ਰਹੀਆਂ ਹਨ।

## *ਨਈਆ ਤੇ; ਬੈਰੇ ਕੰਨਾ ॥*

ਦੱਸੋ ਤਾਂ ਉਸ ਨਈਆ=ਨਿਯੰਤਾ, ਪ੍ਰੇਰਕ ਵਾਹਿਗੁਰੂ ਤੋਂ ਬੈਰੇ=ਬਿਨਾ ਕੰਨਾ=ਕੌਣ ਹੈ ਭਾਵ ਹਰ ਇੱਕ ਪ੍ਰਮਾਤਮਾ ਦਾ ਹੀ ਰੂਪ ਹੈ।

## *ਤਰਕੁ; ਨ ਚਾ ॥ ਭ੍ਰਮੀਆ; ਚਾ ॥*

ਅਨ੍ਵੈ :—ਭ੍ਰਮੀਆ ਚਾ=ਨਾਮਦੇਵ ਜੀ ਕਹਿਣ ਲੱਗੇ ਹੇ ਗੁਰਦੇਵ ਆਪ ਜੀ ਦੇ ਉਪਦੇਸ਼ ਨੂੰ ਸੁਣ ਕੇ ਚਾ=ਪੁਨਾ ਮੈਨੂੰ ਭਰਮ ਹੋ ਗਿਆ ਹੈ। ਆਪ ਕਹਿੰਦੇ ਹੋ ਪ੍ਰਮਾਤਮਾ ਤੋਂ ਬਗੈਰ ਹੋਰ ਕੋਈ ਨਹੀਂ, ਮੇਰੀ ਸਮਝ ਅਨੁਸਾਰ ਸਭ ਕੁਝ ਹੈ। ਗੁਰੂ ਗਿਆਨ ਦੇਵ ਜੀ ਆਖਦੇ ਹਨ ਕਿ ਹੇ ਨਾਮਦੇਵ ਜੋ ਉਪਦੇਸ਼ ਮੈਂ ਤੈਨੂੰ ਦੇਣਾਂ ਕੀਤਾ ਹੈ ਉਹ ਠੀਕ ਹੈ। ਤਰਕੁ ਨ ਚਾ=ਇਸ ਉਪਦੇਸ਼ ਵਿੱਚ ਤੂੰ ਚਾ=ਪੁਨਾ ਤਰਕ ਭਾਵ ਸੰਸਾ ਨਾ ਕਰ। ਨਾਮਦੇਵ ਜੀ ਕਹਿਣ ਲਗੇ ਹੇ ਗੁਰਦੇਵ! ਆਪ ਕਹਿੰਦੇ ਹੋ ਕਿ ਤਰਕ ਨਾ ਕਰ ਸੰਸਿਆ ਦੀ ਨਵਿਰਤੀ ਵਾਸਤੇ ਹੀ ਮੈਂ :—

## *ਭ੍ਰਮਿ ਭ੍ਰਮਿ ਆਏ; ਤੁਮਚੇ ਦੁਆਰਾ ॥*

ਭ੍ਰਮਿ ਭ੍ਰਮਿ=ਭਟਕਦਾ ਭਟਕਦਾ ਵਾ-ਭਰਮ ਦਾ ਭਰਮਾਇਆ ਹੋਇਆ ਮੈਂ ਆਪ ਜੀ ਦੇ ਦੁਆਰੇ ਤੇ ਆਇਆ ਹਾਂ ਆਪ ਕਿਰਪਾ ਕਰਕੇ ਸੰਸਿਆ ਦੀ ਨਿਵਰਤੀ ਕਰੋ। ਤਾਂ ਗਿਆਨ ਦੇਵ ਜੀ ਕਹਿਣ ਲੱਗੇ ਕਿ ਹੇ ਨਾਮਦੇਵ! ਤੂੰ ਜੋ ਕਹਿਣਾ ਚਾਹੁੰਦਾ ਹੈ ਕਹਿ, ਤੇਰਾ ਕੀ ਸੰਸਾ ਹੈ। ਤਾਂ ਨਾਮਦੇਵ ਜੀ ਕਹਿਣ ਲੱਗੇ :—

**ਪਿੰਧੀ ਉਭਕਲੇ; ਸੰਸਾਰਾ ॥**

ਜਿਸ ਤਰਾਂ ਹਰਟ ਦੀਆਂ ਕਲਾਂ ਕਰਕੇ ਪਿੰਧੀ=ਟਿੰਡਾਂ ਕਦੇ ਉਭ=ਉਚੀਆਂ ਅਕਾਸ਼ ਨੂੰ ਤੇ ਕਦੇ ਨੀਵੀਆਂ ਜਾਂਦੀਆਂ ਹਨ। ਇਸੇ ਤਰਾਂ ਅਗਿਆਨ ਰੂਪ ਹਰਟ ਦੀਆਂ ਪਾਪ ਪੁੰਨਾਂ ਰੂਪ ਕਲਾਂ ਨਾਲ ਜੀਵ ਰੂਪ ਟਿੰਡਾਂ ਸੰਸਾਰ ਰੂਪ ਖੂਹ ਵਿੱਚ ਪਈਆਂ ਹੋਈਆਂ ਕਦੇ ਉਭ=ਉੱਚੇ ਸਵਰਗਾਂ ਨੂੰ ਜਾਂਦੀਆਂ ਹਨ ਤੇ ਕਦੇ ਹੇਠਾਂ ਪਤਾਲ ਭਾਵ ਨਰਕ ਨੂੰ ਜਾਂਦੀਆਂ ਹਨ। ਆਪ ਕਹਿੰਦੇ ਹੋ ਕਿ ਪ੍ਰੇਰਕ ਪ੍ਰਮੇਸ਼ਰ ਤੋਂ ਬਿਨਾਂ ਹੋਰ ਕੋਈ ਨਹੀਂ ਹੈ। ਫਿਰ ਇਹ ਜੰਮਣ ਮਰਣ ਕਿਉਂ ਪ੍ਰਤੀਤ ਹੋ ਰਿਹਾ ਹੈ ਮੇਰੇ ਮਨ ਵਿੱਚ ਇਹ ਬੜਾ ਭਾਰੀ ਸੰਸਾ ਹੈ। ਤਾਂ ਗਿਆਨ ਦੇਵ ਜੀ ਨੇ ਸਮਝਾਇਆ ਕਿ ਇਸਦੀ ਦ੍ਰਿਸ਼ਟੀ ਅਜੇ ਬਹੁਤ ਹੇਠਲੇ ਦਰਜੇ ਤੇ ਹੈ ਉਚੇ ਮਹਾਂਵਾਕ ਦੇ ਉਪਦੇਸ਼ ਨੂੰ ਇਹ ਗ੍ਰਹਿਣ ਨਹੀਂ ਕਰ ਸਕਦਾ ਐਸਾ ਸੋਚ ਕੇ ਪੁੱਛਿਆ :—

## *ਤੂ; ਕੁਨੁ ਰੇ ॥*

ਤੂੰ ਕੌਣ ਹੈ ਭਾਵ ਤੂੰ ਆਪਣੇ ਆਪ ਨੂੰ ਕੀ ਨਿਸਚੇ ਕੀਤਾ ਹੈ ? ਤਾਂ ਨਾਮਦੇਵ ਜੀ ਕਹਿਣ ਲਗੇ :—

## *ਮੈ ਜੀ ॥ ਨਾਮਾ ॥ ਹੋ ਜੀ ॥*

ਹੇ ਮਹਾਰਾਜ ! ਮੇਰਾ ਨਾਮ ਨਾਮਦੇਵ ਹੈ ਤੇ ਮੈਂ ਜੀਵ ਹਾਂ ਬ੍ਰਹਮ ਨਹੀਂ। ਇਹ ਸੁਣ ਕੇ ਗੁਰੂ ਗਿਆਨ ਦੇਵ ਜੀ ਨੇ ਆਖਿਆ :—ਚੰਗਾ ਜੇ ਤੂੰ ਜੀਵ ਹੈ ਤਾਂ ਫੇਰ ਜੀਵ ਹੀ ਬਣਿਆ ਰਹਿ ਤਾਂ ਸਾਨੂੰ ਕੁਝ ਕਹਿਣ ਦੀ ਲੋੜ ਨਹੀਂ ਇਹ ਸੁਣਕੇ ਨਾਮਦੇਵ ਚਰਨਾਂ ਤੇ ਢਹਿ ਪਿਆ ਤੇ ਬੜੀ ਦੀਨਤਾ ਨਾਲ ਬੇਨਤੀ ਕਰਨ ਲੱਗਾ :—

## *ਆਲਾ ਤੇ ਨਿਵਾਰਣਾ; ਜਮ ਕਾਰਣਾ ॥੩॥੪॥*

ਜਮਾਂ ਦੀ ਵਾ ਜੰਮਣ-ਮਰਨ ਦੀ ਪ੍ਰਾਪਤੀ ਕਰਾਉਣ ਦਾ ਕਾਰਨ ਜੋ ਆਲਾ=ਸੰਸਾਰ ਹੈ ਇਹ ਮੇਰਾ ਨਿਵਾਰਣਾ=ਦੂਰ ਕਰੋ ਵਾ-ਆਲਾ=ਸੰਸਾਰ ਤੇ ਜਮਾਂ (ਕਾ+ਰਣਾ) ਕਾ=ਦਾ ਰਣਾ=ਝਗੜਾ ਜੋ ਮੇਰੇ ਗਲ ਪਿਆ ਹੈ ਇਸਨੂੰ ਦੂਰ ਕਰੋ। ਤਾਂ ਫਿਰ ਗਿਆਨ ਦੇਵ ਜੀ ਕਹਿਣ ਲੱਗੇ :—ਨਾਮਾ=ਨਾਮ ਦਾ ਰੂਪ ਜਗਤ ਅਤੇ ਜੀ=ਜੀਵ ਪੁਣਾ ਮੈ-ਹੰਗਤਾ ਕਰਕੇ ਹੀ ਹੈ ਜੀ। ਆਲਾ=ਅੰਤਹਕਰਨ ਵਿਚੋਂ ਜੀਵ ਪੁਣਾ ਤੇ ਹੰਗਤਾ ਛੱਡ ਦੇ ਤਾਂ ਫਿਰ ਜਮਾਂ ਦੇ ਕਾਰਨ ਰੂਪ ਕ੍ਰਿਸ਼ਨ ਜੀ ਨਵਿਰਤੀ ਕਰ ਦੇਣਗੇ। ਤੇ ਇਸ ਨਵਿਰਤੀ ਵਾਸਤੇ ਜੋ ਉਪਦੇਸ਼ ਅਸਾਂ ਨੇ ਦੇਣਾ ਸੀ ਉਹ ਤੈਨੂੰ ਦੇ ਚੁੱਕੇ ਹਾਂ ਕਿ ਨਿਅੰਤਾ ਤੋਂ ਬਿਨਾਂ ਹੋਰ ਕੋਈ ਨਹੀਂ ਹੈ। ਇਸ ਉੱਤੇ ਭਗਵਾਨ ਕ੍ਰਿਸ਼ਨ ਜੀ ਵਲੋਂ ਪ੍ਰਮਾਣ ਸੁਨਣਾ ਕਰ :—

## *ਕੇਸਵਾ ਬਚਉਨੀ; ਅਈਏ ਮਈਏ ਏਕ ਆਨ ਜੀਉ ॥੨॥*

੧. ਕੇਸਵਾ=ਕ੍ਰਿਸ਼ਨ ਜੀ ਹਨ ਉਹਨਾਂ ਦਾ ਬਚਉਨੀ=ਬਚਨ ਗੀਤਾ ਵਿੱਚ ਅਰਜਨ ਦੇ ਪ੍ਰਤੀ ਐਸਾ ਹੈ ਕਿ ਹੇ ਪਿਆਰੇ ਅਰਜਨ ! ਅਈਏ=ਆਪਣੇ ਵਿੱਚ **ਵਾ:** ਜੀਵ ਵਿੱਚ ਤੇ ਮਈਏ=ਮੇਰੇ ਵਿੱਚ ਇਕ ਏਕਤਾ ਨੂੰ ਲਿਆਉਣ ਕਰ ਭਾਵ ਇਕ ਰੂਪ ਜਾਨਣਾ ਕਰ। ਅਥਵਾ :—

੨. ਕੇਸਵਾ=ਪ੍ਰਮਾਤਮਾ ਦਾ ਬਚਉਨੀ=ਬਚਨ ਬੇਦਾਂ ਵਿੱਚ ਇਸ ਤਰ੍ਹਾਂ ਅੰਕਿਤ ਹੈ ਕਿ ਅਈਏ=ਜੀਵ ਅਤੇ ਮਈਏ=ਈਸ਼ ਵਿੱਚ ਏਕਤਾ ਨੂੰ ਲਿਆ ਅਰਥਾਤ ਜੀਵ ਈਸ਼ ਨੂੰ ਅਭੇਦ ਰੂਪ ਨਿਸਚੇ ਕਰ। ਤਾਂ ਨਾਮਦੇਵ ਜੀ ਬੋਲੇ ਇਹ ਸਾਧਨ ਕਠਨ ਹੈ ਕੋਈ ਹੋਰ ਸੌਖਾ ਸਾਧਨ ਦੱਸੋ ਤਾਂ ਗਿਆਨ ਦੇਵ ਜੀ ਨੇ ਉਪਾਸ਼ਨਾਂ ਦਾ ਉਪਦੇਸ਼ ਦਿੱਤਾ ਕਿ ਤੂੰ ਅਕਾਲ ਪੁਰਖ ਅੱਗੇ ਇਸ ਤਰ੍ਹਾਂ ਬੇਨਤੀ ਕਰ :—

੩. ਹੇ ਕੇਸਵਾ=ਅਕਾਲ ਪੁਰਖ ਮਈਏ=ਮੈਂ ਇਕ ਆਪ ਜੀ ਦੇ ਚਰਨਾਂ ਦੀ ਆਨ=ਸ਼ਰਨ ਵਿੱਚ ਅਈਏ=ਆਇਆ ਹਾਂ, ਆਪ ਮੈਨੂੰ ਸੰਸਾਰ ਤੋਂ ਬਚਉਨੀ=ਬਚਾਉਣਾ ਕਰੋ।

੪. ਹੇ ਅਕਾਲ ਪੁਰਖ ਮੈਂ ਇਕ ਆਪ ਦੀ ਸ਼ਰਨ ਵਿੱਚ ਆਇਆ ਹਾਂ। ਤੁਸੀਂ ਆਪ ਹੀ ਅਈਏ=ਆ ਕੇ

ਮਈਏ=ਮੈਨੂੰ ਬਚਾਉਣਾ ਕਰੋ। ਇਹ ਉਪਦੇਸ਼ ਸੁਣ ਕੇ ਨਾਮਦੇਵ ਜੀ ਦਾ ਚਿੱਤ ਬਹੁਤ ਪ੍ਰਸੰਨ ਹੋਇਆ ਤੇ ਕਹਿਣ ਲੱਗੇ ਹੇ ਗੁਰਦੇਵ ! ਜਿਸ ਦੀ ਸ਼ਰਨ ਵਿੱਚ ਜਾਣਾ ਹੈ ਉਹ ਪ੍ਰਮੇਸ਼ਰ ਕੈਸਾ ਹੈ ਤਾਂ ਗਿਆਨ ਦੇਵ ਜੀ ਦੱਸਦੇ ਹਨ :—

ਚੌਥਾ ਅਰਥ—

ਪਹਿਲੇ=ਸਭ ਤੋਂ ਪਹਿਲਾਂ ਉਹ ਇਕ ਹੀ ਹੈ। ਪੁਰੀਏ=ਸਾਰੀ ਜਗਾ ਉਹ ਪ੍ਰਮਾਤਮਾ ਪੂਰਨ ਭਾਵ ਵਿਆਪਕ ਹੈ। ਪੁੰਡਰਕ=ਕਵਲ ਵੱਤ ਨਿਰਲੇਪ ਹੈ। ਵਨਾ=ਸੁੰਦਰ ਰੰਗ ਵਾਲਾ ਹੈ। ਹੰਸਾ=ਸੂਰਜ ਦੀ ਨਿਆਈ ਪ੍ਰਕਾਸ਼ ਰੂਪ ਹੈ। ਤਾ ਚੇ=ਤਿਸ ਪ੍ਰਮਾਤਮਾ ਤੋਂ ਸੂਰਜ ਦੀਆਂ ਕਿਰਨਾਂ ਦੀ ਨਿਆਈਂ ਸਗਲੇ ਜਨਾਂ=ਸਾਰੇ ਜੀਵ ਪੈਦਾ ਹੋਏ ਹਨ। (ਕ੍ਰਿਸ+ਨਾ) ਉਸ ਵਿੱਚ ਕੋਈ ਕ੍ਰਿਸ੍ਰ=ਕਮਜ਼ੋਰੀ ਨਾ=ਨਹੀਂ ਹੈ ਐਸੇ ਪ੍ਰਮਾਤਮਾ ਤੇ=ਤੋਂ ਹੀ ਉਸਨੂੰ ਜਾਨਉ=ਜਾਣਿਆ ਜਾਂਦਾ ਹੈ ਭਾਵ ਆਪ ਕੋਈ ਉਸਨੂੰ ਜਾਣ ਨਹੀਂ ਸਕਦਾ ਜਿਸਨੂੰ ਜਣਾਉਣਾ ਚਾਹੇ ਉਹੀ ਜਾਣ ਸਕਦਾ ਹੈ।

## *ਹਰਿ ਹਰਿ ਨਾਚੰਤੀ ਨਾਚਨਾ ॥੧॥*

ਹਰੀ ਕਰਕੇ ਹੀ ਹਰੇਕ ਪ੍ਰਕਾਰ ਦੀ ਨਾਚਨਾ=ਸ੍ਰਿਸ਼ਟੀ ਨਾਚੰਤੀ=ਚੇਸ਼ਟਾ ਕਰ ਰਹੀ ਹੈ ॥੧॥

## *ਪਹਿਲ ਪੁਰਸਾ; ਬਿਰਾ ॥*

ਪਹਿਲਾਂ ਪੁਰਸ਼ਾਂ ਨੂੰ ਬਿਰਾ=ਬਾਣੀ ਧਾਰਨ ਕਰਨੀ ਚਾਹੀਦੀ ਹੈ। ਇਸ ਤੋਂ ਅਥੋਨ-ਪਿੱਛੋਂ ਪੁਰਸਾ=ਪੁਰਸ਼ ਜੀਵ ਪੁਣੇ ਨੂੰ ਦਮਰਾ=ਰੋਕਣਾ ਕਰੇ, ਦਬੌਣਾ ਕਰੇ, ਦਲਨਾ ਕਰੇ।

## *ਅਸਗਾ ਅਸ; ਉਸਗਾ ॥*

ਅਸ ਇਸ ਲੋਕ ਦੀ ਗਾ=ਗਿਆਤ ਦੇਣ ਵਾਲਾ ਤੇ ਉਸ ਪ੍ਰਲੋਕ ਦੀ ਗਾ=ਗਿਆਤ ਦੇਣ ਵਾਲਾ ਅਸ=ਸ਼ੁਧ ਬ੍ਰਹਮ ਹੀ ਹੈ।

## *ਹਰਿ ਕਾ ਬਾਗਰਾ, ਨਾਚੈ ਪਿੰਧੀ ਮਹਿ ਸਾਗਰਾ ॥੧॥ਰਹਾਉ॥*

ਸੰਸਾਰ ਰੂਪੀ ਬਾਗ ਵਿੱਚ ਹਰੀ ਨੂੰ ਰਾ=ਰਮਿਆ ਜਾਣ ਲਵੇ ਫੇਰ ਨਾਚੈ (ਨ+ਅਚੈ) ਪਦਾਰਥਾਂ ਨੂੰ ਅਚਣ ਭਾਵ ਖਾਣ ਦੀ ਕੋਸ਼ਿਸ਼ ਨਹੀਂ ਕਰੇਗਾ। ਜੀਵਾਂ ਰੂਪੀ ਪਿੰਧੀ=ਟਿੰਡਾਂ ਵਿੱਚ ਬ੍ਰਹਮ ਦੀ ਚੇਤਨ ਸੱਤਾ ਰੂਪ ਸਾਗਰਾ=ਪਾਣੀ ਨੂੰ ਹੀ ਗ੍ਰਹਿਣ ਕਰੇਗਾ ॥੧॥ਰਹਾਉ॥

## *ਨਾਚੰਤੀ; ਗੋਪੀ ਜੰਨਾ ॥*

ਉਸ ਪ੍ਰਮਾਤਮਾ ਦੀ ਚੇਤਨ ਸੱਤਾ ਕਰਕੇ ਹੀ ਗੋਪੀ=ਇਸਤ੍ਰੀ ਤੇ ਜੰਨਾ=ਪੁਰਸ਼ ਨਾਚੰਤੀ=ਚੇਸ਼ਟਾ ਕਰ ਰਹੇ ਹਨ।

## *ਨਈਆ ਤੇ; ਬੈਰੇ ਕੰਨਾ ॥*

ਉਸ ਪ੍ਰੇਰਕ ਵਾਹਿਗੁਰੂ ਤੋਂ ਬੈਰੇ=ਬਿਨਾਂ ਕੰਨਾ=ਕੋਈ ਨਹੀਂ ਹੈ।

## *ਤਰਕੁ; ਨ ਚਾ ॥*

ਜੇ (ਤਰ+ਕੁ) ਤਰ=ਤਰਨਾ ਹੈ ਤਾਂ ਕੁ=ਕੂੜ ਨ=ਨੂੰ ਆਪਣੇ ਹਿਰਦੇ ਵਿਚੋਂ ਚਾ=ਚੁੱਕ ਦੇ।

## *ਭ੍ਰਮੀਆ; ਚਾ ॥*

ਤੂੰ ਤਾਂ ਭਰਮ ਦਾ ਹੀ ਖਾਧਾ ਹੋਇਆ ਹੈਂ।

## ਕੇਸਵਾ ਬਚਉਨੀ; ਅਈਏ ਮਈਏ ਏਕ ਆਨ ਜੀਉ ॥੨॥

ਕੇਸਵ ਜੋ ਬਚਉਨੀ=ਬਚਾਉਣ ਵਾਲਾ ਹੈ ਉਸ ਦੇ ਚਰਨਾਂ ਵਿੱਚ ਬੇਨਤੀ ਕਰ ਕਿ ਹੇ ਪ੍ਰਭੂ ਜੀਉ ! ਮੈਂ ਮਈਏ=ਮਾਇਆ ਵਲੋਂ ਹਟ ਕੇ ਇਕ ਆਪ ਜੀ ਦੀ ਆਨ=ਸ਼ਰਨ ਵਿੱਚ ਅਈਏ=ਆਇਆ ਹਾਂ। **ਵਾ:** ਮਈਏ=ਮਾਇਆ ਵਲੋਂ ਹਟ ਕੇ ਜਮਾਂ ਤੋਂ ਬਚਾਉਣ ਵਾਲੇ ਇਕ ਪ੍ਰਮੇਸ਼ਰ ਜੀ ਦੀ ਆਨ=ਸ਼ਰਨ ਵਿੱਚ ਆਉਣਾ ਕਰ। ਜੇ ਮਾਇਆ ਵਿੱਚ ਲਗਾ ਰਹੇਂਗਾ ॥੨॥

## ਪਿੰਧੀ ਉਭਕਲੇ; ਸੰਸਾਰਾ ॥

ਤਾਂ ਟਿੰਡਾਂ ਦੀ ਨਿਆਈਂ ਪਾਪਾਂ ਪੁੰਨਾਂ ਰੂਪੀ ਕਲਾ ਦੁਆਰਾ ਕਦੇ ਉੱਚਾ ਹੋ ਕੇ ਸਵਰਗ ਵਿੱਚ ਚਲਾ ਜਾਵੇਂਗਾ ਤੇ ਕਦੇ ਨੀਵਾਂ ਹੋ ਜਾਵੇਂਗਾ ਭਾਵ ਨਰਕਾਂ ਵਿੱਚ ਚਲਾ ਜਾਵੇਂਗਾ ਇਸ ਤਰ੍ਹਾਂ ਸੰਸਾਰ ਵਿੱਚ ਆਉਂਦਾ ਜਾਂਦਾ ਰਹੇਂਗਾ। ਫਿਰ ਬੇਨਤੀ ਕਰਦੇ ਹਨ ਕਿ ਹੇ ਗੁਰਦੇਵ !

## ਭ੍ਰਮਿ ਭ੍ਰਮਿ ਆਏ; ਤੁਮਚੇ ਦੁਆਰਾ ॥

ਮੈਂ ਤਾਂ ਭਰਮ ਦਾ ਭਰਮਾਇਆ ਹੋਇਆ ਆਪ ਦੇ ਦੁਆਰੇ ਆਇਆ ਹਾਂ। ਗੁਰੂ ਨੇ ਪੁਛਿਆ ਤੂੰ ਕੌਣ ਹੈਂ ਤਾਂ ਕਹਿਣ ਲੱਗੇ।

## ਤੂ; ਕੁਨੁ ਰੇ ॥

ਹਾ ਜੀ=ਮੈਂ ਜੀਵ ਹਾਂ ਤੂੰ ਕੁਨ ਰੇ=ਹੇ ਸਿੱਖ ਤੂੰ ਜੀਵ ਕਿਥੇ ਹੈਂ ਤੂੰ ਤਾਂ ਸ਼ੁੱਧ ਸਰੂਪ ਹੈਂ।

## ਨਾਮਾ ॥ ਹੋ ਜੀ ॥

ਨਾਮਾ=ਨਾਮ ਰੂਪ ਅਤੇ ਜੀ=ਜੀਵ ਪੁਣਾ ਜੋ ਤੇਰੇ ਅੰਦਰ ਫੁਰ ਰਿਹਾ ਹੈ ਇਸਨੂੰ ਹੋ=ਹੋੜ ਭਾਵ ਛੱਡ ਦੇਣਾ ਕਰ।

## ਆਲਾ ਤੇ ਨਿਵਾਰਣਾ; ਜਮ ਕਾਰਣਾ ॥੩॥੪॥

ਆਲਾ=ਨਰਕ ਰੂਪੀ ਘਰ ਵਾ=ਸੰਸਾਰ ਰੂਪੀ ਘਰ ਤੋਂ ਅਤੇ ਜਮ=ਜੰਮਣ ਅਤੇ ਕਾਰਨ=ਮਰਨ ਤੋਂ ਰਹਿਤ ਹੋ ਜਾਵੇਂਗਾ। **ਅਥਵਾ** ਦੁਖਾਂ ਰੋਗਾਂ ਦੇ ਆਲਾ=ਘਰ ਅਗਿਆਨ ਦੀ ਅਤੇ ਜਮ=ਜੰਮਣ ਜਨਮ ਦਾ ਕਾਰਨ ਜੋ ਵਾਸ਼ਨਾਂ ਹੈ ਉਸ ਦੀ ਨਵਿਰਤੀ ਹੋ ਜਾਵੇਗੀ। ਐਸਾ ਉਪਦੇਸ਼ ਸੁਣ ਕੇ ਨਾਮਦੇਵ ਜੀ ਬਹੁਤ ਪ੍ਰਸੰਨ ਹੋਏ ਤੇ ਆਪਣੇ ਗੁਰੂ ਦੇ ਚਰਨਾਂ ਤੇ ਨਮਸ਼ਕਾਰ ਕੀਤੀ ਹੈ ॥੩॥੪॥

ਵਾਹਿਗੁਰੂ ਜੀ ਕਾ ਖ਼ਾਲਸਾ ॥ ਵਾਹਿਗੁਰੂ ਜੀ ਕੀ ਫ਼ਤਹ ॥

ਮੁਖਵਾਕ ਨੰਬਰ ੧੧੦ [ਆਦਿ ਅੰਗ ੬੯੪]

***ਪਤਿਤ ਪਾਵਨ ਮਾਧਉ ਬਿਰਦੁ ਤੇਰਾ॥ ਧੰਨਿ ਤੇ ਵੈ ਮੁਨਿ ਜਨ ਜਿਨ ਧਿਆਇਓ ਹਰਿ ਪ੍ਰਭੁ ਮੇਰਾ॥੧॥ ਮੇਰੈ ਮਾਥੈ ਲਾਗੀ ਲੇ ਧੂਰਿ ਗੋਬਿੰਦ ਚਰਨਨ ਕੀ॥ ਸੁਰਿ ਨਰ ਮੁਨਿ ਜਨ ਤਿਨਹੂ ਤੇ ਦੂਰਿ॥੧॥ਰਹਾਉ॥ ਦੀਨ ਕਾ ਦਇਆਲੁ ਮਾਧੌ ਗਰਬ ਪਰਹਾਰੀ॥ ਚਰਨ ਸਰਨ ਨਾਮਾ ਬਲਿ ਤਿਹਾਰੀ॥੨॥੫॥***

ਭਗਤ ਨਾਮਦੇਵ ਜੀ ਪ੍ਰੇਮ ਰਸ ਵਿਚ ਆ ਕੇ ਪ੍ਰਮੇਸ਼ਰ ਦੇ ਪਵਿੱਤ੍ਰ ਸਰੂਪ ਦਾ ਧਿਆਨ-ਧਰਕੇ ਜੋ ਪਾਪੀਆਂ ਤੋਂ ਪਾਪੀਆਂ ਨੂੰ ਭੀ ਪਵਿੱਤ੍ਰ ਕਰਨ ਵਾਲਾ ਹੈ ਐਸੀ ਪਵਿੱਤ੍ਰਤਾ ਦੇ ਮਾਲਕ ਉਸ ਪਰਮ ਪਿਤਾ ਪ੍ਰਮਾਤਮਾ ਨੂੰ ਸਨਮੁਖ ਮੰਨ ਕੇ ਇਹ ਸ਼ਬਦ ਉਚਾਰਨ ਕਰਦੇ ਹਨ। ਸ਼ਬਦ ਦੀ ਪਹਿਲੀ ਤੁਕ ਵਿਚ ਪ੍ਰਮਾਤਮਾ ਦਾ ਜੋ ਪਤਿਤ ਪਾਵਨ ਧਰਮ ਹੈ ਉਸ ਦਾ ਕਥਨ ਕਰਦੇ ਹਨ :

## ***ਪਤਿਤ ਪਾਵਨ; ਮਾਧਉ ਬਿਰਦੁ ਤੇਰਾ॥***

ਹੇ ਮਾਧਉ (ਮਾ+ਧਉ) ਮਾ=ਮਾਇਆ ਦੇ ਧਉ=ਪਤੀ=ਅਕਾਲ ਪੁਰਖ! ਆਪ ਜੀ ਦਾ ਬਿਰਦੁ=ਧਰਮ ਪਤਿਤ= ਪਾਪੀਆਂ ਨੂੰ ਪਾਵਨ=ਪਵਿੱਤ੍ਰ ਕਰਨ ਵਾਲਾ ਹੈ। (**ਵਾ:** ਮਾਧਉ (ਮਾ+ਧਵ) ਮਾ=ਪ੍ਰਕਾਸ਼, ਧਵ=ਪਤੀ ਭਾਵ ਪ੍ਰਕਾਸ਼ ਦਾ ਪਤੀ=ਪ੍ਰਮੇਸ਼ਰ।) ਜੈਸਾ ਕਿ :

**ਪਤਿਤ ਉਧਾਰਨ ਭੈ ਹਰਨ ਸੁਖ ਸਾਗਰ ਨਿਰੰਕਾਰ॥** [ਥਿਤੀ ਗਉੜੀ ਮਃ ੫, ਅੰਗ ੨੯੬]

ਸੁਖਾਂ ਦਾ ਸਮੁੰਦਰ ਜੋ ਨਿਰੰਕਾਰ ਵਾਹਿਗੁਰੂ ਹੈ ਉਹ ਭੈ ਨਾਸਕ ਤੇ ਪਾਪੀਆਂ ਦਾ ਉਧਾਰ ਕਰਨ ਵਾਲਾ ਹੈ। ਜੈਸਾ ਕਿ :

੧. **ਪਤਿਤ ਉਧਾਰਣੁ ਸਤਿਗੁਰੁ ਮੇਰਾ ਮੋਹਿ ਤਿਸ ਕਾ ਭਰਵਾਸਾ॥**
**ਬਖਸਿ ਲਏ ਸਭਿ ਸਚੈ ਸਾਹਿਬਿ ਸੁਣਿ ਨਾਨਕ ਕੀ ਅਰਦਾਸਾ॥** [ਸੋਰਠਿ ਮਃ ੫, ਅੰਗ ੬੨੦]

੨. **ਪਤਿਤ ਉਧਾਰਣ ਪਾਰਬ੍ਰਹਮ ਸੰਤ ਬੇਦੁ ਕਹੰਦਾ॥**
**ਭਗਤਿ ਵਛਲੁ ਤੇਰਾ ਬਿਰਦੁ ਹੈ ਜੁਗਿ ਜੁਗਿ ਵਰਤੰਦਾ॥**
[ਗਉੜੀ ਕੀ ਵਾਰ ਮਃ ੫, ਅੰਗ ੩੧੯]

੩. **ਪਤਿਤ ਪੁਨੀਤ ਕੀਏ ਖਿਨ ਭੀਤਰਿ ਅਗਿਆਨੁ ਅੰਧੇਰੁ ਵੰਞਾਈ॥੩॥**
[ਰਾਮਕਲੀ ਮਃ ੫, ਅੰਗ ੯੧੫]

ਜੀਵ ਅਹਿੰਸਾ ਕਰਨ ਵਾਲਾ ਮਹਾਂ ਪਾਪੀ-ਫੰਧਕ ਜੋ ਪਾਪਾਤਮਾ ਸੀ, ਉਸ ਦਾ ਭੀ ਉਧਾਰ ਕੀਤਾ ਤੇ ਪ੍ਰਮਾਤਮਾ ਨੇ ਆਪਣੇ ਧਰਮ ਦੀ ਲਾਜ ਪਾਲੀ। ਇਸੇ ਤਰ੍ਹਾਂ ਗਨਕਾ ਜੋ ਜੀਵਨ ਤੋਂ ਡਿੱਗੀ ਔਰਤ, ਸਮਾਜ ਵਿਚ ਬੁਰਾਈਆਂ ਫੈਲਾਉਣ ਵਾਲੀ ਤੇ ਹੋਰਨਾਂ ਨੂੰ ਵੀ ਨਰਕਾਂ ਵਿਚ ਭੇਜਣ ਦਾ ਕਾਰਨ ਬਣੀ ਹੋਈ ਸੀ। ਪੈਸਿਆਂ ਬਦਲੇ ਆਪਣੇ ਸਰੀਰ ਨੂੰ ਵਿਸ਼ਈ ਪੁਰਸ਼ਾਂ ਦੇ ਅੱਗੇ ਵੇਚਦੀ ਰਹੀ। ਜੈਸਾ ਕਿ ਗੁਰਬਾਣੀ ਵਿਚ ਫੁਰਮਾਨ ਹੈ :—

**ਜਿਉ ਤਨੁ ਬਿਧਵਾ ਪਰ ਕਉ ਦੇਈ॥ ਕਾਮਿ ਦਾਮਿ ਚਿਤੁ ਪਰ ਵਸਿ ਸੇਈ॥**
[ਗਉੜੀ ਮਃ ੧, ਅੰਗ ੨੨੬]

ਸਾਰੀ ਜ਼ਿੰਦਗੀ ਐਸਾ ਪਾਪ ਕਰਮ ਕਰਦੀ ਦੀ ਬਤੀਤ ਹੋ ਗਈ ਤੇ ਅੰਤ ਸਮੇਂ ਮਹਾਤਮਾ ਦੇ ਦਿੱਤੇ ਹੋਏ

ਤੋਤੇ ਨੂੰ ਨਾਮ ਜਪਾਉਂਦੀ, ਮੁਖ ਵਿਚ ਰਾਮ ਸੀ, ਸੱਪ ਨੇ ਡੰਗ ਮਾਰ ਦਿੱਤਾ। ਪ੍ਰਮਾਤਮਾ ਨੇ ਆਪਣੇ ਨਾਮ ਦੀ ਲਾਜ ਪਾਲਦਿਆਂ ਇਸ ਮਹਾਂ ਪਾਪਣ ਨੂੰ ਵੀ ਪਾਵਨ=ਪਵਿੱਤ੍ਰ ਕਰ ਦਿੱਤਾ।

**ਸਾਖੀ—ਅਜਾਮਲ ਦੀ—**ਇਸੇ ਤਰ੍ਹਾਂ ਬ੍ਰਾਹਮਣਾਂ ਦੇ ਘਰ ਪੈਦਾ ਹੋ ਕੇ ਇਕ ਵਿਦਵਾਨ ਦਾ ਪੁੱਤਰ ਜਿਸ ਦਾ ਨਾਮ ਅਜਾਮਲ ਸੀ। ਸਮਾਜ ਵਿਚ ਕੁਝ ਵਿਅਕਤੀਆਂ ਦੇ ਨਾਮ ਸੂਝਵਾਨ ਦਿਮਾਗਾਂ ਦੀ ਕਾਢ ਹੋਇਆ ਕਰਦੀ ਹੈ। ਕੁਝ ਨਾਮ ਸਾਰਥਕ ਭਾਵ ਸਹਿਤ ਅਰਥ ਦੇ ਹੋਇਆ ਕਰਦੇ ਹਨ ਤੇ ਕੁਝ ਨਾਮ ਨਿਰਾਰਥਕ ਭਾਵ ਅਰਥ ਰਹਿਤ ਹੋਇਆ ਕਰਦੇ ਹਨ। ਜਿਵੇਂ ਅੱਜ ਕੱਲ੍ਹ ਕਈ ਮਾਂ ਬਾਪ ਆਪਣੇ ਬੱਚਿਆਂ ਦਾ ਨਾਮ ਟਿੰਕੂ, ਮਿੰਕੂ, ਟੋਨੀ, ਨੋਨੀ ਆਦਿ ਰੱਖ ਲੈਂਦੇ ਹਨ।

ਪਰ ਇਹਨਾਂ ਦਾ ਕੋਈ ਅਰਥ ਨਹੀਂ ਬਣਦਾ ਇਹ ਨਾਂ ਨਰਾਰਥਕ ਹੁੰਦੇ ਹਨ। ਜੋ ਨਾਮ ਸਾਰਥਕ ਹਨ ਜੈਸਾ ਕਿ ਗੁਰਦਾਸ ਅਰਥ ਬਣਿਆ ਗੁਰੂ ਦਾ ਦਾਸ=ਸੇਵਕ। ਚਰਨ ਦਾਸ-ਗੁਰੂ ਦੇ ਚਰਨਾਂ ਦਾ ਦਾਸ ਤੇ ਹਰੀ ਦਾਸ=ਪ੍ਰੇਮਸ਼ਰ ਦਾ ਦਾਸ, ਗੁਰਪ੍ਰੀਤ-ਗੁਰੂ ਨਾਲ ਪ੍ਰੀਤੀ ਕਰਨ ਵਾਲਾ ਆਦਿ। ਕਿਸੇ ਬੱਚੇ ਦੇ ਨਾਮ ਤੋਂ ਉਸ ਦਾ ਨਾਮ ਰੱਖਣ ਵਾਲਿਆਂ ਦੀ ਅਕਲ ਤੇ ਸੂਝ ਬੂਝ ਦਾ ਪਤਾ ਚਲ ਜਾਂਦਾ ਹੈ। ਹੁਣ ਇਥੇ ਉਸ ਵਿਦਵਾਨ ਪੰਡਿਤ ਦੀ ਜੋ ਇਕ ਰਾਜ ਪੰਡਿਤ ਸੀ ਵਿਦਵਾਨਤਾ ਦਾ ਪਤਾ ਇਸ ਨਾਮ ਵਿਚੋਂ ਲੱਗਦਾ ਹੈ ਕਿ ਉਸਨੇ ਆਪਣੇ ਪੁੱਤਰ ਦਾ ਨਾ ਅਜਾਮਲ ਰਖਿਆ ਜਿਸ ਦਾ ਅਰਥ ਹੈ। ਅਜ=ਬ੍ਰਹਮਾ ਕੰਨੇ ਵਿਚੋਂ ਐੜਾ ਲੈ ਕੇ ਅਮਲ=ਕਰਮ=ਕੰਮ ਭਾਵ ਜਿਸ ਦਾ ਕਰਮ ਬ੍ਰਹਮਾ ਵਰਗਾ ਹੋਵੇ ਇਥੇ ਅਜਾਮਲ ਦੇ ਪਿਤਾ ਨੇ ਇਹ ਕਾਮਨਾ ਧਾਰਕੇ ਕਿ ਮੇਰਾ ਪੁੱਤਰ ਵਿਦਵਾਨ ਹੋਵੇ ਤੇ ਜਿਸ ਦਾ ਕਰਮ ਬ੍ਰਹਮਾ ਵਰਗਾ ਵੇਦਾਂ ਨੂੰ ਪੜ੍ਹਨ ਪੜ੍ਹਾਉਣ ਵਾਲਾ ਹੋਵੇ। ਫਿਰ ਇਹ ਨਾਮ ਰਖਿਆ। ਬਾਲ ਅਵਸਥਾ ਲੰਘਣ ਤੋਂ ਜਦੋਂ ਪੜ੍ਹਨ ਦੇ ਯੋਗ ਪਾਇਆ ਗਿਆ ਤਾਂ ਇਹ ਸੋਚਕੇ ਮੇਰੇ ਪੁੱਤਰ ਨੇ ਮੇਰੇ ਕੋਲੋਂ ਠੀਕ ਤਰੀਕੇ ਨਾਲ ਨਹੀਂ ਪੜ੍ਹਨਾ ਅਤੇ ਨਾਲੇ ਮੈਂ ਕੇਵਲ ਵਿਦਵਾਨ ਹੀ ਹਾਂ ਆਪਣੇ ਪੁੱਤਰ ਨੂੰ ਉੱਚੇ ਜੀਵਨ ਵਾਲਾ ਬਣਾਉਣ ਲਈ ਇਕ ਵਿਦਵਾਨ ਮਹਾਂਪੁਰਸ਼ ਕੋਲ ਪੜ੍ਹਨੇ ਪਾਇਆ, ਇਹ ਮਹਾਂਪੁਰਸ਼ ਸ਼ਹਿਰ ਤੋਂ ਬਾਹਰਵਾਰ ਕੁਟੀਆ ਬਣਾ ਕੇ ਰਹਿੰਦੇ ਸਨ। ਇਹ ਮਹਾਂਪੁਰਸ਼ ਵਿਦਵਾਨ ਹੋਣ ਦੇ ਨਾਲ-ਨਾਲ ਇਕ ਅਨੁਭਵੀ ਤਤਵੇਤਾ ਤੇ ਗਿਆਨ ਦਾ ਭੰਡਾਰ ਸਨ। ਅਜਾਮਲ ਦੇ ਪਿਤਾ ਨੇ ਆਪਣੇ ਪੁੱਤਰ ਨੂੰ ਉਨ੍ਹਾਂ ਮਹਾਂਪੁਰਸ਼ਾਂ ਦੇ ਚਰਨਾਂ ਵਿਚ ਲਿਜਾ ਕੇ ਕੁਝ ਮਿਸ਼ਟਾਨ ਧਰ ਕੇ ਨਮਸ਼ਕਾਰ ਕੀਤੀ ਤੇ ਬੇਨਤੀ ਕਰਕੇ ਕਿਹਾ ਮੈਂ-ਅੱਜ ਆਪਣੇ ਪੁੱਤਰ ਨੂੰ ਤੁਹਾਡੇ ਚਰਨਾਂ ਵਿਚ ਸੌਂਪਣ ਲਗਿਆ ਹਾਂ ਇਸ ਨੂੰ ਉੱਚਾ ਤੇ ਕਰਨੀ ਵਾਲਾ ਜੀਵਨ ਪ੍ਰਦਾਨ ਕਰਨਾ ਜੀ ਤਾਂ ਮਹਾਂਪੁਰਸ਼ਾਂ ਨੇ ਕਿਹਾ ਪੰਡਿਤ ਜੀ! ਬ੍ਰਹਮ ਵਿਦਿਆ ਉੱਚੇ ਜੀਵਨ ਲਈ ਹੀ ਹੈ। ਉੱਚੇ ਜੀਵਨ ਵਿਚ ਵਿਦਿਆਰਥੀ ਨੂੰ ਵਿਦਿਆ ਪੜ੍ਹਾਉਣ ਵਾਲੇ ਦੀ ਆਗਿਆ ਦਾ ਪਾਲਣ ਕਰਨਾ ਹੁੰਦਾ ਹੈ। ਜੇ ਤੁਹਾਡਾ ਪੁੱਤਰ ਆਗਿਆ ਵਿਚ ਰਹੇਗਾ ਕਦੇ ਗੁਰੂ ਕੋਲ ਝੂਠ ਨਹੀਂ ਬੋਲੇਗਾ ਤਾਂ ਅਵੱਸ਼ ਹੀ ਇਸ ਦਾ ਜੀਵਨ ਉੱਚਾ ਹੋਵੇਗਾ। ਪਰ ਜੇ ਆਗਿਆ ਤੋਂ ਬਾਹਰ ਰਹਿ ਕੇ ਵਿਦਿਆ ਪੜ੍ਹੇਗਾ ਤਾਂ ਵਿਦਵਾਨ ਤਾਂ ਬਣ ਜਾਵੇਗਾ ਪਰ ਉੱਚੇ ਜੀਵਨ ਵਾਲਾ ਨਹੀਂ ਬਣ ਸਕੇਗਾ। ਅਜਿਹੀ ਵਿਦਿਆ ਸਤਿਕਾਰ ਨਹੀਂ ਵਧਾਏਗੀ ਬਲਕਿ ਅਪਮਾਨ ਦਾ ਕਾਰਨ ਬਣ ਜਾਏਗੀ। ਪਿਤਾ ਨੇ ਸ਼ੁਭ ਸਿਖਿਆ ਦੇ ਕੇ ਅਜਾਮਲ ਨੂੰ ਪੜ੍ਹਨੇ ਪਾ ਦਿੱਤਾ। ਵਿਦਿਆ ਦੇ ਨਾਲ-ਨਾਲ ਗੁਰੂ ਜੀ ਨੇਕ ਸਿਖਿਆ ਦਿੰਦੇ ਰਹੇ। ਜਦੋਂ ਅਜਾਮਲ ਜੁਆਨ ਹੋਣ ਲੱਗਾ ਤੇ ਵਿਦਿਆ ਵੀ ਸੰਪੂਰਨ ਹੋਣ ਲੱਗੀ। ਇਹ ਗੱਲ ਅਜਾਮਲ ਦਾ ਗੁਰੂ ਜੋ ਹਮੇਸ਼ਾ ਤੋਂ ਕਹਿੰਦਾ ਆ ਰਿਹਾ ਸੀ ਕਿ ਬੇਟਾ! ਮੇਰੇ ਕੋਲ ਸ਼ਹਿਰ ਵਿਚ ਦੀ ਨਹੀਂ ਬਲਕਿ ਉਪਰ ਦੀ ਆਇਆ ਕਰ, ਅਜਾਮਲ ਨੂੰ ਦੂਰ ਦਾ ਚੱਕਰ ਕਟਣਾ ਪੈਂਦਾ। ਜਦੋਂ ਅਜਾਮਲ ਜਵਾਨੀ ਵਿਚ ਪੈਰ ਧਰਨ ਲੱਗਾ ਤਾਂ ਗੁਰੂ ਨੇ ਹਰ ਰੋਜ਼ ਪੁੱਛਣਾ ਕਿ ਅਜਾਮਲ, ਬਾਹਰ ਦੀ ਆਇਆ ਹੈਂ ? ਇਕ ਦਿਨ ਅਜਾਮਲ ਨੇ ਸੋਚਿਆ ਕਿ ਗੁਰੂ ਜੀ ਮੈਨੂੰ ਹਰ ਰੋਜ਼ ਪੁੱਛਦੇ ਹਨ ਤੇ ਸ਼ਹਿਰ ਦੇ ਵਿਚ ਦੀ ਆਉਣ ਦੀ ਆਗਿਆ ਨਹੀਂ ਦਿੰਦੇ। ਇਸ ਨੇ ਗੁਰੂ ਨੂੰ ਪੁਛਿਆ ਕਿ ਗੁਰੂ ਜੀ! ਮੈਂ ਸ਼ਹਿਰ ਦੇ ਵਿਚੋਂ ਕਿਉਂ ਨਹੀਂ ਆਉਣਾ ਤਾਂ ਗੁਰੂ ਜੀ ਨੇ ਕਿਹਾ ਕਿ ਅਜਾਮਲ! ਤੇਰਾ ਬਾਹਰ ਨੂੰ ਆਉਣ ਵਿਚ ਹੀ ਭਲਾ ਹੈ ਕਿਉਂਕਿ ਸ਼ਹਿਰ ਵਿਚ ਇਕ ਬੜੀ ਗੰਦੀ ਬਸਤੀ ਹੈ ਉਸ ਤੋਂ ਬਚਣ ਲਈ ਤੈਨੂੰ ਸ਼ਹਿਰ ਵਿਚੋਂ ਆਉਣ ਤੋਂ ਮਨ੍ਹਾ ਕੀਤਾ

ਹੈ। ਇਕ ਦਿਨ ਅਜਾਮਲ ਨੇ ਆਪਣੀ ਮਰਜ਼ੀ ਕੀਤੀ ਤੇ ਉਸ ਬਜ਼ਾਰ ਵਿਚੋਂ ਲੰਘਿਆ ਜੋ ਵੇਸਵਾਵਾਂ ਦਾ ਬਜ਼ਾਰ ਸੀ। ਸੋਚਿਆ ਕਿ ਗੁਰੂ ਨੂੰ ਕਿਹੜਾ ਇਸ ਗੱਲ ਦਾ ਪਤਾ ਲੱਗਣਾ ਹੈ। ਜੇ ਪਤਾ ਲੱਗ ਵੀ ਗਿਆ ਤਾਂ ਮੇਰੀ ਤਾਂ ਵਿਦਿਆ ਦਾ ਸਮਾਂ ਪੂਰਾ ਹੋਣ ਹੀ ਵਾਲਾ ਹੈ। ਜੇ ਅੱਗੇ ਨਹੀਂ ਵੀ ਪੜ੍ਹਾਣਗੇ ਤਾਂ ਵਥੇਰਾ ਪੜ੍ਹ ਲਿਆ ਹੈ। ਜਦੋਂ ਗੁਰੂ ਨੇ ਪੁਛਿਆ ਤਾਂ ਇਸਨੇ ਝੂਠ ਬੋਲ ਦਿੱਤਾ ਕਿ ਮੈਂ ਬਾਹਰ ਦੀ ਆਇਆ ਹਾਂ। ਰੋਜ਼-ਰੋਜ਼ ਆਉਣ ਕਰਕੇ ਅਜਾਮਲ ਦੇ ਨੇਤਰ ਵੀ ਚੰਚਲ ਹੋ ਗਏ ਤੇ ਇਕ ਨੌਜ਼ਵਾਨ ਵੇਸਵਾ ਨੇ ਹਾਵ=ਭਾਵ ਦਿਖਾ ਕੇ ਇਸਨੂੰ ਆਪਣੇ ਕਾਬੂ ਕਰ ਲਿਆ। ਜਦੋਂ ਸੰਥਿਆ ਠੀਕ ਢੰਗ ਨਾਲ ਪਕਦੀ ਨਾ ਦੇਖੀ ਤਾਂ ਮਹਾਂਪੁਰਸ਼ਾਂ ਨੇ ਇਸ ਦੇ ਪਿਤਾ ਨੂੰ ਬੁਲਾ ਕੇ ਕਿਹਾ ਕਿ ਇਸ ਦੀ ਰੁਚੀ ਹੁਣ ਹੋਰ ਪੜ੍ਹਨ ਦੀ ਨਹੀਂ ਰਹੀ ਬਲਕਿ ਮੇਰੀ ਰਾਇ ਹੈ ਕਿ ਇਸ ਦੀ ਸ਼ਾਦੀ ਕਰ ਦਿੱਤੀ ਜਾਵੇ। ਪਿਤਾ ਨੇ ਐਸਾ ਹੀ ਕੀਤਾ ਤੇ ਇਕ ਸੁਸ਼ੀਲ ਕੰਨਿਆ ਦੇ ਨਾਲ ਇਸ ਦੀ ਸ਼ਾਦੀ ਕਰ ਦਿੱਤੀ ਪਰ ਫਿਰ ਵੀ ਚੋਰੀ ਤੋਂ ਉਸ ਵੇਸਵਾ ਦੇ ਜਾਣੋਂ ਨਾ ਰੁਕਿਆ। ਇਨ੍ਹਾਂ ਹੀ ਦਿਨਾਂ ਵਿਚ ਇਸ ਦੇ ਪਿਤਾ ਦੀ ਮੌਤ ਹੋ ਗਈ। ਬਾਦਸ਼ਾਹ ਨੇ ਆਪਣੇ ਰਾਜ ਪੰਡਿਤ ਦੇ ਥਾਂ ਉਸ ਦੇ ਪੁੱਤਰ ਨੂੰ ਰਾਜ ਪੰਡਿਤ ਬਣਾ ਲਿਆ। ਹੌਲੀ-ਹੌਲੀ ਇਸ ਦਾ ਔਗੁਣ ਲੋਕਾਂ ਵਿਚ ਪ੍ਰਗਟ ਹੋਣ ਲੱਗਾ। ਜਦੋਂ ਪੱਕੇ ਸਬੂਤ ਮਿਲ ਗਏ ਤਾਂ ਕਿਸੇ ਨੇ ਬਾਦਸ਼ਾਹ ਕੋਲ ਜਾ ਕੇ ਸ਼ਿਕਾਇਤ ਕਰ ਦਿੱਤੀ ਕਿ ਮਹਾਰਾਜ! ਰਾਜ ਪੰਡਿਤ ਵੇਸਵਾ ਗਾਮੀ ਹੈ। ਆਪਣੇ ਗੁਪਤਚਰਾਂ ਰਾਹੀਂ ਇਹ ਗੱਲ ਸਾਬਤ ਹੋ ਜਾਣ ਪਿਛੋਂ ਬਾਦਸ਼ਾਹ ਨੇ ਭਰੇ ਦਰਬਾਰ ਵਿਚ ਸਖ਼ਤ ਸਜ਼ਾ ਦਾ ਹੁਕਮ ਦਿੰਦਿਆਂ ਹੁਕਮ ਕੀਤਾ ਕਿ ਅਜਾਮਲ ਤੂੰ ਪੰਡਿਤ ਨਹੀਂ ਮਹਾਂ ਪਾਪੀ ਹੈ ਜੋ ਆਪਣੀ ਪਤੀਬ੍ਰਤਾ ਵਿਆਹੁਤਾ ਇਸਤ੍ਰੀ ਨੂੰ ਛੱਡ ਕੇ ਬਿਭਚਾਰਨੀ ਔਰਤ ਦਾ ਸੰਗੀ ਬਣਿਆ ਹੈਂ। ਇਸ ਮਹਾਂ ਦੋਸ਼ ਸਾਬਤ ਹੋ ਜਾਣ ਤੇ ਤੈਨੂੰ ਇਹ ਹੁਕਮ ਸੁਣਾਇਆ ਜਾਂਦਾ ਹੈ ਕਿ ਤੈਨੂੰ ਦੇਸ਼ ਨਿਕਾਲਾ ਦਿੱਤਾ ਜਾਂਦਾ ਹੈ। ਜਿਥੇ ਤੱਕ ਮੇਰੇ ਰਾਜ ਦੀ ਹੱਦ ਹੈ ਇਸ ਦੇ ਅੰਦਰ ਨਹੀਂ ਰਹੇਂਗਾ। ਦੂਜਾ ਤੇਰੀ ਜ਼ਮੀਨ ਜਾਇਦਾਦ-ਮਕਾਨ ਜੋ ਤੇਰੇ ਬਾਪ ਦਾਦੇ ਦਾ ਧਨ ਪਦਾਰਥ ਹੈ ਉਸ ਦੀ ਮਾਲਕ ਤੇਰੀ ਵਿਆਹੁਤਾ ਇਸਤਰੀ ਹੋਵੇਗੀ। ਤੀਸਰਾ ਤੇਰੇ ਨਾਲ ਹੀ ਵੇਸਵਾ ਨੂੰ ਵੀ ਦੇਸ਼ ਨਿਕਾਲਾ ਦਿੱਤਾ ਜਾਂਦਾ ਹੈ ਜਿਸ ਨੇ ਧਨ ਦੇ ਲਾਲਚ ਵਿਚ ਇਤਨੀ ਭੀ ਸ਼ਰਮ ਨਹੀਂ ਕੀਤੀ ਕਿ ਰਾਜ ਪੰਡਿਤ ਹੈ। ਤਨ ਤੇ ਪਹਿਨੇ ਬਸਤ੍ਰਾਂ ਤੋਂ ਬਿਨਾਂ ਹੋਰ ਕੋਈ ਵਸਤੂ ਚੁੱਕਣ ਦੀ ਆਗਿਆ ਨਹੀਂ ਦਿੱਤੀ। ਵੇਸਵਾ ਤੇ ਅਜਾਮਲ ਨੂੰ ਧੱਕੇ ਮਾਰ ਕੇ ਪ੍ਰਜਾ ਤੋਂ ਅਪਮਾਨ ਕਰਾਕੇ ਬਾਹਰ ਕੱਢ ਦਿੱਤਾ। ਇਨ੍ਹਾਂ ਨੇ ਜਾ ਕੇ ਜੰਗਲ ਵਿਚ ਰਹਿਣਾ ਸ਼ੁਰੂ ਕੀਤਾ। ਉਥੇ ਜਾ ਕੇ ਪਸ਼ਚਾਤਾਪ ਕਰਦੇ ਹਨ। ਉਧਰੋਂ ਇਸ ਤੋਂ ਬਾਅਦ ਇਕ ਬੱਚੇ ਪੈਦਾ ਹੋਣੇ ਸ਼ੁਰੂ ਹੋ ਗਏ। ਆਪਣਾ ਤੇ ਬੱਚਿਆਂ ਦਾ ਪਾਲਣ ਪੋਸਣ ਹੁੰਦਾ ਨਾ ਦੇਖਕੇ ਇਕ ਸ਼ਿਕਾਰੀ ਦਾ ਜੀਵਨ ਬਤੀਤ ਕਰਨ ਲੱਗਾ। ਜੀਵ ਹਿੰਸਾ ਕਰਕੇ ਉਨ੍ਹਾਂ ਜੀਵਾਂ ਦਾ ਮਾਸ ਭੁੰਨ ਕੇ ਆਪ ਖਾਣਾ, ਬੱਚਿਆਂ ਅਤੇ ਵੇਸਵਾ ਨੂੰ ਖਵਾਉਣਾ। ਇਸ ਦੇ ਨਾਲ ਹੀ ਆਪਣੇ ਪਹਿਲੇ ਜੀਵਨ ਨੂੰ ਯਾਦ ਕਰਕੇ ਮਨ ਵਿਚ ਝੁਰਦਾ ਰਹਿੰਦਾ ਸੀ। ਵੇਸਵਾ ਦੇ ਪੇਟੋਂ ਛੇ ਪੁੱਤਰ ਪੈਦਾ ਹੋ ਗਏ ਇਕ ਦਿਨ ਵਾਰਸ਼ ਪੈਂਦੀ ਸੀ ਇਹ ਅਜੇ ਸ਼ਿਕਾਰ ਤੋਂ ਨਹੀਂ ਸੀ ਮੁੜਿਆ ਕਿ ਪਿਛੋਂ ਦੋ ਮਹਾਂਪੁਰਸ਼ ਇਸ ਦੇ ਘਰ ਆ ਪਹੁੰਚੇ। ਜਦੋਂ ਇਹ ਬਾਹਰੋਂ ਮੁੜਿਆ ਤਾਂ ਇਸ ਦੇ ਘਰਵਾਲੀ ਵੇਸਵਾ ਨੇ ਅੱਗੇ ਹੋ ਕੇ ਇਸ਼ਾਰਾ ਕੀਤਾ ਕਿ ਘਰ ਮਹਾਤਮਾ ਆਏ ਹਨ ਕਿਤੇ ਜੀਵ ਹਿੰਸਾ ਦੇਖਕੇ ਘਰ ਤੋਂ ਚਲੇ ਨਾ ਜਾਣ। ਅੱਜ ਆਪਾਂ ਵੈਸ਼ਨੂੰ ਭੋਜਨ ਹੀ ਕਰੀਏ ਤਾਂਕਿ ਮਹਾਤਮਾ ਦੀ ਖੁਸ਼ੀ ਲਈ ਜਾਵੇ। ਅਜਾਮਲ ਨੇ ਸ਼ਿਕਾਰ ਜੋ ਮਾਰ ਕੇ ਲਿਆਂਦਾ ਸੀ ਪਰੇ ਛੁਪਾ ਦਿੱਤਾ ਤੇ ਹੱਥ ਪੈਰ ਧੋ ਕੇ ਨਮਸ਼ਕਾਰ ਕੀਤੀ। ਭੋਜਨ ਛਕਾਇਆ। ਰਾਤ ਨੂੰ ਮੁਠੀ ਚਾਪੀ ਕਰਨ ਲੱਗਾ ਤੇ ਨਾਲੇ ਆਪਣੇ ਜੀਵਨ ਭਰ ਦੇ ਗੁਨਾਹ ਰੋ-ਰੋ ਕੇ ਦੱਸਣ ਲੱਗਾ ਕਿ ਮਹਾਰਾਜ ਮੈਂ ਮਹਾਂ ਪੰਡਿਤ ਤੋਂ ਮਹਾਂ ਪਾਪੀ ਬਣ ਗਿਆ ਹਾਂ ਕਿਸੇ ਤਰ੍ਹਾਂ ਮੇਰਾ ਵੀ ਉਧਾਰ ਹੋ ਸਕਦਾ ਹੈ ? ਤਾਂ ਮਹਾਤਮਾ ਨੇ ਕਿਹਾ ਜੋ ਤੇਰੀ ਘਰਵਾਲੀ ਦੇ ਪੇਟ ਵਿਚ ਬੱਚਾ ਹੈ ਇਸ ਦਾ ਨਾਮ ਨਰਾਇਣ ਰੱਖੀ ਤੇ ਇਸ ਨਾਲ ਪ੍ਰੇਮ ਕਰੀਂ ਇਹੀ ਤੈਨੂੰ ਜਮਾਂ ਤੋਂ ਬਚਾਵੇਗਾ। ਅਜਾਮਲ ਨੇ ਮਹਾਤਮਾ ਦਾ ਬਚਨ ਮੰਨ ਕੇ ਪੁੱਤਰ ਦਾ ਨਾਮ ਨਰਾਇਣ ਰਖਿਆ। ਅੰਤ ਸਮਾਂ ਜਦੋਂ ਆਇਆ ਤਾਂ ਜਮਾਂ ਨੂੰ ਦੇਖਕੇ ਕਹਿਣ ਲੱਗਾ ਕਿ ਪੁੱਤਰ ਨਰਾਇਣ ਰਖਿਆ ਕਰੀਂ। ਘਬਰਾਏ ਹੋਏ ਨੂੰ ਪੁੱਤਰ ਸ਼ਬਦ ਭੁੱਲ ਤੇ ਨਾਰਾਇਣ ਰਖਿਆ ਕਰੀਂ-ਨਾਰਾਇਣ ਰਖਿਆ ਕਰੀਂ ਕਹਿਣ ਲੱਗਾ। ਜਿਸ ਤੋਂ ਪ੍ਰਮਾਤਮਾ ਨੇ ਆਪਣੇ ਬਿਰਦ ਬਾਣੇ ਦੀ ਲਾਜ ਰਖਦਿਆਂ ਹੋਇਆ ਇਸ ਮਹਾਂ ਪਾਪੀ ਨੂੰ ਵੀ ਪਵਿੱਤ੍ਰ ਕਰਕੇ ਬੈਕੁੰਠ ਵਿਚ

ਥਾਂ ਦਿੱਤਾ ਇਸ ਕਰਕੇ ਨਾਮਦੇਵ ਜੀ ਕਹਿੰਦੇ ਹਨ ਕਿ ਹੇ ਪ੍ਰਮੇਸ਼ਰ ਤੇਰਾ ਧਰਮ ਪਤਿਤਾਂ ਨੂੰ ਪਵਿੱਤ੍ਰ ਕਰਨ ਵਾਲਾ ਹੈ। ਜੈਸਾ ਕਿ ਭਾਈ ਗੁਰਦਾਸ ਜੀ ਕਥਨ ਕਰਦੇ ਹਨ :

**ਪਤਿਤੁ ਅਜਾਮਲ ਪਾਪੁ ਕਰਿ ਜਾਇ ਕਲਾਵਤਣੀ ਦੇ ਰਹਿਆ ॥**
**ਗੁਰੁ ਤੇ ਬੇਮੁਖੁ ਹੋਇ ਕੈ ਪਾਪ ਕਮਾਵੈ ਦੁਰਮਤਿ ਦਹਿਆ ॥**
**ਬਿਰਥਾ ਜਨਮੁ ਗਵਾਇਆ ਭਵਜਲ ਅੰਦਰਿ ਫਿਰਦਾ ਵਹਿਆ ॥**
**ਛਿਅ ਪੁਤ ਜਾਏ ਵੇਸੁਆ ਪਾਪਾ ਦੇ ਫਲ ਇਛੇ ਲਹਿਆ ॥**
**ਪੁਤੁ ਉਪੰਨਾ ਸਤਵਾਂ ਨਾਉ ਧਰਣ ਨੋ ਚਿਤਿ ਉਮਹਿਆ ॥**
**ਗੁਰੂ ਦੁਆਰੈ ਜਾਇ ਕੈ ਗੁਰਮੁਖਿ ਨਾਉ ਨਰਾਇਣੁ ਕਹਿਆ ॥**
**ਅੰਤਕਾਲ ਜਮਦੂਤ ਵੇਖਿ ਪੁਤ ਨਰਾਇਣੁ ਬੋਲੈ ਛਹਿਆ ॥**
**ਜਮਗਣ ਮਾਰੇ ਹਰਿ ਜਨਾਂ ਗਇਆ ਸੁਰਗ ਜਮੁ ਡੰਡੁ ਨ ਸਹਿਆ**
**ਨਾਇ ਲਏ ਦੁਖੁ ਡੇਰਾ ਢਹਿਆ ॥੨੦॥** [ਭਾਈ ਗੁਰਦਾਸ ਜੀ, ਵਾਰ ੧੦ ਪਉੜੀ ੨੦]

## *ਧੰਨਿ ਤੇ ਵੈ ਮੁਨਿ ਜਨ; ਜਿਨ ਧਿਆਇਓ ਹਰਿ ਪ੍ਰਭੁ ਮੇਰਾ ॥੧॥*

ਵੈ=ਉਹ ਮੁਨੀ=ਮੰਨਣ ਸ਼ੀਲ ਮਹਾਤਮਾ ਤੇ ਪ੍ਰਮਾਤਮਾ ਦੇ ਜਨ=ਸੇਵਕ ਧੰਨਤਾ ਦੇ ਯੋਗ ਹਨ ਜਿਨ੍ਹਾਂ ਨੇ ਮੇਰੇ ਹਰਿ=ਪ੍ਰਮੇਸ਼ਰ ਪ੍ਰਭੂ=ਮਾਲਕ ਨੂੰ ਧਿਆਇਆ ਹੈ॥੧॥

## *ਮੇਰੈ ਮਾਥੈ ਲਾਗੀ ਲੇ; ਧੂਰਿ ਗੋਬਿੰਦ ਚਰਨਨ ਕੀ ॥*
## *ਸੁਰਿ ਨਰ ਮੁਨਿ ਜਨ ਤਿਨਹੂ ਤੇ ਦੂਰਿ ॥੧॥ਰਹਾਉ॥*

ਜੋ ਸੁਰਿ=ਦੇਵਤੇ, ਨਰ=ਮਨੁੱਖ ਤੇ ਮੁਨੀ ਜਨ ਹਨ ਤਿਨਹੂ ਤੇ=ਤਿਨ੍ਹਾਂ ਦੀ ਪਹੁੰਚ ਤੋਂ ਪਰੇ ਜੋ ਪ੍ਰਮੇਸ਼ਰ ਹੈ ਉਸ ਦੇ ਚਰਨਾਂ ਦੀ ਧੂੜ ਮੇਰੇ ਮੱਥੇ ਤੇ ਲਾਗੀ ਲੇ=ਪ੍ਰਾਪਤ ਹੋਵੇ॥੧॥ਰਹਾਉ॥

## *ਦੀਨ ਕਾ ਦਇਆਲੁ ਮਾਧੌ; ਗਰਬ ਪਰਹਾਰੀ ॥*

ਹੇ ਮਾਧੋ ! ਤੂੰ ਦੀਨਾਂ ਦਾ ਪੱਖੀ ਤੇ ਦਿਆਲੂ ਹੈਂ ਵਾ ਦੀਨ=ਦੁਖੀਆਂ ਤੇ ਦਿਆਲੂ ਹੋਣ ਵਾਲਾ ਹੈਂ ਤੇ ਹੰਕਾਰੀਆਂ ਦੇ ਗਰਬ=ਹੰਕਾਰ ਨੂੰ ਪਰਹਾਰੀ=ਵਿਸ਼ੇਸ ਕਰਕੇ ਨਾਸ ਕਰਨ ਵਾਲਾ ਹੈਂ।

## *ਚਰਨ ਸਰਨ ਨਾਮਾ; ਬਲਿ ਤਿਹਾਰੀ ॥੨॥੫॥*

ਨਾਮਦੇਵ ਜੀ ਕਥਨ ਕਰਦੇ ਹਨ ਕਿ ਮੈਂ ਨਾਮਾ=ਨਾਮਦੇਵ ਆਪ ਜੀ ਦੇ ਚਰਨਾਂ ਦੀ ਸ਼ਰਨ ਗ੍ਰਹਿਣ ਕਰਦਾ ਹੋਇਆ ਆਪ ਜੀ ਦੀ ਵਡਿਆਈ ਤੋਂ ਬਲਿਹਾਰ=ਕੁਰਬਾਨ ਜਾਂਦਾ ਹੈ॥੨॥੫॥

ਵਾਹਿਗੁਰੂ ਜੀ ਕਾ ਖ਼ਾਲਸਾ॥ ਵਾਹਿਗੁਰੂ ਜੀ ਕੀ ਫ਼ਤਹ॥

ਮੁਖਵਾਕ ਨੰਬਰ ੧੧੧ [ਆਦਿ ਅੰਗ ੬੯੬]

***ਜੈਤਸਰੀ ਮਹਲਾ ੪ ਘਰੁ ੧ ਚਉਪਦੇ ੧ਓ ਸਤਿਗੁਰ ਪ੍ਰਸਾਦਿ ॥ ਮੇਰੈ ਹੀਅਰੈ ਰਤਨੁ ਨਾਮੁ ਹਰਿ ਬਸਿਆ ਗੁਰਿ ਹਾਥੁ ਧਰਿਓ ਮੇਰੈ ਮਾਥਾ ॥ ਜਨਮ ਜਨਮ ਕੇ ਕਿਲਬਿਖ ਦੁਖ ਉਤਰੇ ਗੁਰਿ ਨਾਮੁ ਦੀਓ ਰਿਨੁ ਲਾਥਾ ॥੧॥ ਮੇਰੇ ਮਨ ਭਜੁ ਰਾਮ ਨਾਮੁ ਸਭਿ ਅਰਥਾ ॥ ਗੁਰਿ ਪੂਰੈ ਹਰਿ ਨਾਮੁ ਦ੍ਰਿੜਾਇਆ ਬਿਨੁ ਨਾਵੈ ਜੀਵਨੁ ਬਿਰਥਾ ॥ਰਹਾਉ॥ ਬਿਨੁ ਗੁਰ ਮੂੜ ਭਏ ਹੈ ਮਨਮੁਖ ਤੇ ਮੋਹ ਮਾਇਆ ਨਿਤ ਫਾਥਾ ॥ ਤਿਨ ਸਾਧੂ ਚਰਣ ਨ ਸੇਵੇ ਕਬਹੂ ਤਿਨ ਸਭੁ ਜਨਮੁ ਅਕਾਥਾ ॥੨॥ ਜਿਨ ਸਾਧੂ ਚਰਣ ਸਾਧ ਪਗ ਸੇਵੇ ਤਿਨ ਸਫਲਿਓ ਜਨਮੁ ਸਨਾਥਾ ॥ ਮੋਕਉ ਕੀਜੈ ਦਾਸੁ ਦਾਸ ਦਾਸਨ ਕੋ ਹਰਿ ਦਇਆ ਧਾਰਿ ਜਗੰਨਾਥਾ ॥੩॥ ਹਮ ਅੰਧੁਲੇ ਗਿਆਨਹੀਨ ਅਗਿਆਨੀ ਕਿਉ ਚਾਲਹ ਮਾਰਗਿ ਪੰਥਾ ॥ ਹਮ ਅੰਧੁਲੇ ਕਉ ਗੁਰ ਅੰਚਲੁ ਦੀਜੈ ਜਨ ਨਾਨਕ ਚਲਹ ਮਿਲੰਥਾ ॥੪॥੧॥***

## ਜੈਤਸਰੀ ਮਹਲਾ ੪ ਘਰੁ ੧ ਚਉਪਦੇ; ੧ਓ ਸਤਿਗੁਰ ਪ੍ਰਸਾਦਿ ॥

ਇਹ ਗੁਰਵਾਕ ਗੁਰੂ ਨਾਨਕ ਸਾਹਿਬ ਦੇ ਚੌਥੇ ਸਰੂਪ ਸ੍ਰੀ ਗੁਰੂ ਰਾਮਦਾਸ ਜੀ ਦਾ ਉਚਾਰਨ ਕੀਤਾ ਹੋਇਆ ਜੈਤਸਰੀ ਰਾਗੁ ਵਿਚ ਅੰਕਿਤ ਹੈ। ਰਾਗ ਦੇ ਪਹਿਲੇ ਸੁਰਤਾਲ ਵਿਚ ਚਾਰ ਪਦਿਆਂ ਵਾਲਾ ਸ਼ਬਦ ਹੈ। ਪਹਿਲਾਂ ਵਸਤੂ ਨਿਰਦੇਸ਼ਕ ਮੰਗਲ ਕਰਦੇ ਹਨ। ੧=ਅਦੁਤੀ ਬ੍ਰਹਮ, ਓ=ਸਰਬ ਦਾ ਪ੍ਰਕਾਸ਼ਕ, ਸਤਿ=ਨਾਸ ਤੋਂ ਰਹਿਤ, ਗੁਰ=ਚੇਤਨ, ਪ੍ਰਸਾਦਿ=ਅਨੰਦ ਸਰੂਪ।

**ਉਥਾਨਕਾ** : ਸ੍ਰੀ ਅੰਮ੍ਰਿਤਸਰ ਸਾਹਿਬ ਦੀ ਪਵਿਤਰ ਧਰਤੀ ਵਿਚ ਸਤਿਗੁਰੂ ਗੁਰੂ ਰਾਮਦਾਸ ਜੀ ਬਿਰਾਜਮਾਨ ਸਨ। ਜਿਸ ਅੰਮ੍ਰਿਤਸਰ ਦੀ ਵਡਿਆਈ ਗੁਰਬਾਣੀ ਵਿਚ ਅਨੇਕਾਂ ਥਾਵਾਂ ਤੇ ਅਜਿਹੀ ਭਾਵਨਾ ਨਾਲ ਕੀਤੀ ਗਈ ਹੈ ਕਿ ਇਸ ਵਰਗੀ ਹੋਰ ਪਵਿਤਰ ਧਰਤੀ ਨਹੀਂ ਹੈ। ਜੈਸਾ ਕਿ :

**ਡਿਠੇ ਸਭੇ ਥਾਵ ਨਹੀ ਤੁਧੁ ਜੇਹਿਆ ॥** [ਫੁਨਹੇ ਮਃ ੫, ਅੰਗ ੧੩੬੨]

ਵਿਚਾਰਵਾਨਾਂ ਨੇ ਸਾਰੇ ਥਾਂ ਫਿਰ ਕੇ ਵੇਖੇ ਹਨ ਪਰ ਅੰਮ੍ਰਿਤਸਰ ਦੇ ਸਦਰਸ਼ ਕੋਈ ਧਰਤੀ ਨਹੀਂ ਹੈ। ਕਿਉਂਕਿ ਫਲ ਪ੍ਰਦਾਤੇ ਪ੍ਰਮਾਤਮਾ ਨੇ ਆਪ ਇਸ ਨੂੰ ਬੰਨ੍ਹਣਾ ਕੀਤਾ ਹੈ। ਜੈਸਾ ਕਿ :

**ਬਧੋਹੁ ਪੁਰਖਿ ਬਿਧਾਤੈ ਤਾਂ ਤੂ ਸੋਹਿਆ ॥ ਵਸਦੀ ਸਘਨ ਅਪਾਰ ਅਨੂਪ ਰਾਮਦਾਸ ਪੁਰ ॥**
**ਹਰਿਹਾਂ ਨਾਨਕ ਕਸਮਲ ਜਾਹਿ ਨਾਇਐ ਰਾਮਦਾਸ ਸਰ ॥੧੦॥** [ਫੁਨਹੇ ਮਃ ੫, ਅੰਗ ੧੩੬੨]

ਇਹੋ ਜਿਹੀ ਪਵਿਤਰ ਭੂਮੀ ਵਿਚ ਸਤਿਗੁਰੂ ਜੀ ਬਿਰਾਜੇ ਹੋਏ ਸਨ, ਜਿਥੇ ਅਨੇਕਾਂ ਸਿੱਖ ਆਪਣੀ ਕਲਿਆਣ ਲਈ ਸਤਿਗੁਰਾਂ ਦੇ ਦਰ ਤੇ ਮੁਕਤੀ ਦਾ ਮਾਰਗ ਪੁੱਛਣ ਲਈ ਜੀਵਨ ਜਾਚ ਸਿੱਖਣ ਲਈ ਅਨੇਕਾਂ ਤਰ੍ਹਾਂ ਦੇ ਪ੍ਰਭੂ ਮਿਲਾਪ ਦੇ ਪ੍ਰਸ਼ਨ ਪੁਛਿਆ ਕਰਦੇ ਸਨ ਅਤੇ ਸ਼ੁਭ ਸਿਖਿਆ ਲੈ ਕੇ ਪਰਮਪਦ ਦੀ ਪ੍ਰਾਪਤੀ ਕਰਦੇ ਸਨ। ਇਕ ਦਿਨ ਸਨਮੁਖ ਨਾਮੇ ਸਿੱਖ ਸਤਿਗੁਰੂ ਜੀ ਨੂੰ ਬੇਨਤੀ ਪੂਰਬਕ ਪੁੱਛਣ ਲੱਗਾ ਮਹਾਰਾਜ ਜੀ ! ਦੱਸੋ ਕਿ ਹਿਰਦੇ ਵਿਚ ਨਾਮ ਦਾ ਵਾਸਾ ਕਿਵੇਂ ਹੋਵੇਗਾ ਤਾਂ ਸਤਿਗੁਰੂ ਜੀ ਨੇ ਇਸ ਉੱਤਰ ਵਿਚ ਇਹ ਅੰਮ੍ਰਿਤ ਬਚਨ ਉਚਾਰਨ ਕੀਤਾ ਜੋ ਮੁਖਵਾਕ ਵਿਚ ਪ੍ਰਾਪਤ ਹੈ :

## ਮੇਰੈ ਹੀਅਰੈ ਰਤਨੁ ਨਾਮੁ ਹਰਿ ਬਸਿਆ; ਗੁਰਿ ਹਾਥੁ ਧਰਿਓ ਮੇਰੈ ਮਾਥਾ ॥

ਸਤਿਗੁਰੂ ਜੀ ਦਸਦੇ ਹਨ ਕਿ ਮੇਰੇ ਹਿਰਦੇ ਵਿਚ ਪ੍ਰਮੇਸ਼ਰ ਦਾ ਨਾਮ ਜੋ ਰਤਨਾਂ ਤੋਂ ਵੀ ਅਮੋਲਕ ਹੈ ਵਾ-ਅਸਲੀ ਰਤਨ ਹੈ ਉਦੋਂ ਵਸਿਆ ਅਥਵਾ ਤਾਂ ਵਸਿਆ ਹੈ ਜਦੋਂ ਮੇਰੇ ਸਿਰ ਉੱਤੇ ਗੁਰੂ ਨੇ ਕਿਰਪਾ ਰੂਪੀ ਹੱਥ ਰਖਣਾ ਕੀਤਾ। ਇਥੇ ਸਤਿਗੁਰੂ ਜੀ ਨੇ ਆਪਣੇ ਪ੍ਰਤੀ ਸ਼ਬਦ ਉਚਾਰ ਕੇ ਸਿੱਖ ਨੂੰ ਉਪਦੇਸ਼ ਕੀਤਾ ਹੈ। ਇਸ ਤੁਕ ਵਿੱਚ

ਜਾਂ ਹੋਰ ਬਹੁਤ ਸਾਰੀਆਂ ਥਾਵਾਂ ਤੇ ਨਾਮ ਦੀ ਤੁਲਨਾ ਰਤਨਾਂ ਨਾਲ ਕੀਤੀ ਹੈ ਨਾਮ ਨੂੰ ਰਤਨ ਦਰਸਾਉਣ ਵਾਲੀਆਂ ਹੋਰ ਵੀ ਅਨੇਕਾਂ ਪੰਗਤੀਆਂ ਗੁਰਬਾਣੀ ਵਿਚ ਮਿਲਦੀਆਂ ਹਨ। ਜੈਸਾ ਕਿ :

੧. **ਨਾਮ ਰਤਨੁ ਸੁਨਿ ਜਪਿ ਜਪਿ ਜੀਵਾ ਹਰਿ ਨਾਨਕ ਕੰਠ ਮਝਾਰੇ ॥** [ਟੋਡੀ ਮਃ ੫, ਅੰਗ ੭੧੮]

੨. **ਗੁਰ ਕਾ ਸਬਦੁ ਰਤੰਨੁ ਹੈ ਹੀਰੇ ਜਿਤੁ ਜੜਾਉ ॥** [ਰਾਮਕਲੀ ਮਃ ੩, ਅੰਗ ੯੨੦]

੩. **ਨਾਮ ਰਤਨੁ ਜਿਨਿ ਪਾਇਆ ਦਾਨੁ ॥ ਤਿਸੁ ਜਨ ਹੋਏ ਸਗਲ ਨਿਧਾਨ ॥**
[ਰਾਮਕਲੀ ਮਃ ੫, ਅੰਗ ੮੯੧]

੪. **ਐਸਾ ਨਾਮੁ ਰਤਨੁ ਨਿਰਮੋਲਕੁ ਪੁੰਨਿ ਪਦਾਰਥੁ ਪਾਇਆ ॥**
**ਅਨਿਕ ਜਤਨ ਕਰਿ ਹਿਰਦੈ ਰਾਖਿਆ ਰਤਨੁ ਨ ਛਪੈ ਛਪਾਇਆ ॥੧॥**
[ਸੋਰਠਿ ਭੀਖਨ ਜੀ, ਅੰਗ ੬੫੯]

ਰਤਨ ਸ਼ਬਦ ਦੇ ਅਖਰੀ ਅਰਥ ਇਹ ਬਣਦੇ ਹਨ ਕਿ (ਰਤ+ਨ) ਰਤ ਨਾਮ ਪ੍ਰੀਤੀ ਦਾ ਹੈ ਨ ਪਦ ਇਨਕਾਰ ਦਾ ਵਾਚਕ ਹੈ ਭਾਵ ਜਿਸ ਵਿਚ ਇਤਨੀ ਖਿੱਚ ਹੋਵੇ ਕਿ ਜਿਸਨੂੰ ਦੇਖ ਕੇ ਕਿਸੇ ਹੋਰ ਵਸਤੂ ਵਿਚ ਪ੍ਰੀਤੀ ਨਾਂ ਰਹੇ। ਸੰਸਾਰਕ ਪੱਖ ਵਿਚ ਰਤਨਾਂ ਦੀਆਂ ਕਿਸਮਾਂ ਨੌਂ ਲਿਖੀਆਂ ਹਨ।

**੧. ਹੀਰੇ। ੨. ਲਾਲ। ੩. ਪੰਨੇ। ੪. ਨੀਲਮ। ੫. ਫਿਰੋਜ। ੬. ਲਸਨ। ੭. ਪੁਖਰਾਜ।**
**੮. ਗੋਮੇਧ। ੯. ਗੁਲੀਆਂ ਨਵ ਰਤਨ ਸਰਾਫ ਕਹੈ ਸਿਰਤਾਜ ॥** [ਲੋਕਿਕ ਪ੍ਰਮਾਣ]

ਅੰਤਰੀਵ ਰਤਨਾਂ ਵਿਚ, ਨਾਮ ਵੀ ਰਤਨ ਹੈ, ਗਿਆਨ ਵੀ ਰਤਨ ਹੈ, ਮਨੁੱਖਾਂ ਸਰੀਰ ਵੀ ਰਤਨ, ਗੁਰੂ ਦੀ ਉਪਦੇਸ਼ ਰੂਪ ਬਾਣੀ ਵੀ ਰਤਨ ਹੈ, ਪ੍ਰੇਮ ਵੀ ਰਤਨ ਹੈ, ਵੈਰਾਗ ਵੀ ਰਤਨ ਹੈ। ਸਿੱਖੀ ਦੀ ਦਾਤ ਵੀ ਰਤਨ ਹੈ, ਬ੍ਰਹਮ ਵਿਦਿਆ ਵੀ ਰਤਨ ਹੈ, ਅੰਮ੍ਰਿਤ ਵੇਲਾ ਵੀ ਰਤਨ ਹੈ। ਜਿਨ੍ਹਾਂ ਕੋਲ ਐਸੇ ਰਤਨ ਹਨ ਅਥਵਾ ਨਾਮ ਰੂਪੀ ਰਤਨ ਹੈ ਉਹ ਸੰਸਾਰ ਦੇ ਚੱਕ੍ਰਵਰਤੀ ਬਾਦਸ਼ਾਹ ਤੋਂ ਵੀ ਵੱਡੇ ਬਾਦਸ਼ਾਹ ਹਨ। ਜਿਨ੍ਹਾਂ ਦੇ ਹਿਰਦੇ ਵਿਚ ਨਾਮ ਰੂਪੀ ਰਤਨ ਵਸਿਆ ਹੈ ਉਨ੍ਹਾਂ ਦੀਆਂ ਬਿਅੰਤ ਉਦਾਹਰਣਾਂ ਗ੍ਰੰਥਾਂ ਵਿਚੋਂ ਮਿਲਦੀਆਂ ਹਨ।

ਜੈਸਾ ਕਿ ਇਕ ਬਿਰਕਤ ਮਹਾਂਪੁਰਸ਼ ਜੋ ਘਰ ਬਾਰ ਛੱਡ ਕੇ ਇਕ ਪੂਰਨ ਮਹਾਂਪੁਰਸ਼ ਦੀ ਚਰਨ-ਸ਼ਰਨ ਵਿਚ ਰਹੇ ਜਿਨ੍ਹਾਂ ਦੀ ਕਿਰਪਾ ਨਾਲ ਪ੍ਰਮੇਸ਼ਰ ਦਾ ਨਾਮ ਰੂਪੀ ਰਤਨ ਹਿਰਦੇ ਵਿਚ ਵਸ ਗਿਆ, ਉਸ ਨਾਮ ਦੀ ਮਸਤੀ ਵਿਚ ਵਾਸ਼ਨਾਂ ਤੋਂ ਉੱਪਰ ਉੱਠ ਕੇ ਭਰਮਣ ਕਰਦੇ ਫਿਰਦੇ ਹਨ। ਉਤੋਂ ਰੁੱਤ ਸਿਆਲ ਦੀ ਆ ਗਈ। ਰਾਤ ਦਾ ਸਮਾਂ ਸੀ ਮਹਾਂਪੁਰਸ਼ ਇਕ ਨਗਰ ਵਿਚ ਪ੍ਰਵੇਸ਼ ਹੋਏ। ਤਾਂ ਇਕ ਭਠਿਹਾਰਣ ਜੋ ਦਾਣੇ ਭੁੰਨ ਰਹੀ ਸੀ ਉਸ ਦੀ ਭੱਠੀ ਤੇ ਅੱਗ ਸੇਕਣ ਲਈ ਬਹਿ ਗਏ ਨਾਲ ਹੀ ਮਹਾਰਾਜੇ ਦਾ ਮਹਲ ਸੀ ਜੋ ਸਭ ਕੁਝ ਵੇਖਦਾ ਰਿਹਾ। ਮਹਾਤਮਾ ਸਬਰ ਸੰਤੋਖ ਵਾਲੇ ਸਨ। ਭਠਿਹਾਰਣ ਨੇ ਦਰਵੇਸ਼ ਮਹਾਤਮਾ ਜਾਣ ਕੇ ਦੋ ਬੁੱਕ ਦਾਨਿਆਂ ਦੇ ਦਿੱਤੇ ਜਿਨ੍ਹਾਂ ਨੂੰ ਮਹਾਂਪੁਰਸ਼ਾਂ ਨੇ ਚੱਬ ਕੇ ਰੱਬ ਦਾ ਸ਼ੁਕਰ ਕੀਤਾ ਤੇ ਸਰਦੀ ਤੋਂ ਬਚਣ ਲਈ ਅੱਗ ਸੇਕਦੇ ਰਹੇ ਤੇ ਜਦੋਂ ਨੀਂਦ ਆਈ ਤਾਂ ਭੱਠ ਦੇ ਕੋਲ ਹੀ ਭੁੰਜੇ ਮਿੱਟੀ ਘੱਟੇ ਵਿਚ ਲੇਟ ਗਏ ਤੇ ਅੰਮ੍ਰਿਤ ਵੇਲੇ ਫਿਰ ਜਾਗ ਕੇ ਪ੍ਰਭੂ ਦੀ ਬੰਦਗੀ ਵਿਚ ਜੁੜ ਗਏ। ਰਾਜੇ ਨੇ ਸਵੇਰੇ ਮਹਾਤਮਾ ਕੋਲ ਆਪਣਾ ਨੌਕਰ ਭੇਜਿਆ ਕਿ ਜਾ ਕੇ ਮਹਾਤਮਾ ਨੂੰ ਬੁਲਾ ਲਿਆ। ਨੌਕਰ ਨੇ ਆ ਕੇ ਕਿਹਾ ਕਿ ਤੁਹਾਨੂੰ ਮਹਾਰਾਜ ਯਾਦ ਕਰਦੇ ਹਨ, ਪਰ ਵੇਪਰਵਾਹ ਮਹਾਂਪੁਰਸ਼ ਕਹਿਣ ਲੱਗੇ ਮੈਨੂੰ ਕੋਈ ਲੋੜ ਨਹੀਂ ਕਿ ਮੈਂ ਬਾਦਸ਼ਾਹ ਕੋਲ ਜਾਵਾਂ ਬਾਦਸ਼ਾਹ ਤੱਕ ਮੇਰਾ ਕੋਈ ਕਾਰਜ ਨਹੀਂ। ਨੌਕਰ ਵਾਪਸ ਗਿਆ ਤੇ ਕਹਿਣ ਲੱਗਾ ਕਿ ਮਹਾਤਮਾ ਨੇ ਆਉਣ ਤੋਂ ਇਨਕਾਰ ਕਰ ਦਿੱਤਾ ਹੈ। ਪਰ ਬਾਦਸ਼ਾਹ ਦੇ ਮਨ ਵਿਚ ਸੀ ਕਿ ਮੇਰੇ ਕੋਲ ਇਤਨੇ ਸੁਖਾਂ ਦੇ ਸਾਧਨ ਹਨ ਫੁਲਾਂ ਦੀਆਂ ਸੇਜਾਂ ਤੇ ਮੈਂ ਪੈਂਦਾ ਹਾਂ ਪਰ ਫਿਰ ਵੀ ਮੈਨੂੰ ਨੀਂਦ ਬੜੀ ਔਖੀ ਆਉਂਦੀ ਹੈ ਪਰ ਇਹ ਸਾਧੂ ਮਿੱਟੀ ਘੱਟੇ ਵਿਚ ਹੀ ਸੁੱਤਾ ਰਿਹਾ ਹੈ। ਇਸ ਸ਼ੰਕੇ ਦੀ ਨਵਿਰਤੀ ਲਈ ਬਾਦਸ਼ਾਹ ਚੱਲ ਕੇ ਆਪ ਮਹਾਂਪੁਰਸ਼ਾਂ ਕੋਲ ਗਿਆ। ਮਹਾਂਪੁਰਸ਼ਾਂ ਕੋਲ ਜਾ ਕੇ ਕਹਿਣ ਲੱਗਾ ਕਿ ਹੇ ਮਹਾਤਮਾ! ਸੁਣਾਓ ਰਾਤ ਕਿਵੇਂ ਗੁਜਰੀ ? ਮਹਾਤਮਾ ਕਹਿਣ ਲੱਗੇ

ਹੇ ਬਾਦਸ਼ਾਹ ! ਮੇਰੀ ਰਾਤ ਕੁਝ ਤੇਰੇ ਵਰਗੀ ਤੇ ਕੁਝ ਤੇਰੇ ਤੋਂ ਚੰਗੀ। ਬਾਦਸ਼ਾਹ ਹੈਰਾਨ ਹੋਇਆ ਕਿ ਇਸ ਦੀ ਰਾਤ ਮੇਰੇ ਵਰਗੀ ਵੀ ਨਹੀਂ ਗੁਜਰੀ ! ਮੈਂ ਸੁੰਦਰ ਤੇ ਕੋਮਲ ਸੇਜਾ ਤੇ ਸੁੱਤਾ ਹਾਂ ਤੇ ਇਹ ਮਿੱਟੀ ਘੱਟੇ ਵਿਚ, ਫਿਰ ਕੁਝ ਰਾਤ ਮੇਰੇ ਨਾਲੋਂ ਚੰਗੀ ਕਿਵੇਂ ਬਤੀਤ ਹੋਈ। ਬਾਦਸ਼ਾਹ ਕਹਿਣ ਲੱਗਾ ਕਿ ਮਹਾਤਮਾ ਜੀ ! ਮੇਰੀ ਵਰਗੀ ਤੇ ਮੇਰੇ ਨਾਲੋਂ ਚੰਗੀ ਰਾਤ ਕਿਵੇਂ ਬਤੀਤ ਹੋਈ, ਇਸ ਦਾ ਨਿਰਣਾ ਕਰਕੇ ਦੱਸੋ। ਮਹਾਤਮਾ ਕਹਿਣ ਲੱਗੇ ਜਿਥੇ ਸੌਣ ਦੀ ਗੱਲ ਹੈ ਉਥੇ ਆਪਣੇ ਵਿਚ ਸਮਾਨਤਾ ਹੈ। ਨੀਂਦ ਆਉਣ ਤੋਂ ਬਾਅਦ ਬੰਦੇ ਨੂੰ ਕੁਝ ਪਤਾ ਨਹੀਂ ਹੁੰਦਾ ਕਿ ਮੈਂ ਫੁੱਲਾਂ ਦੀ ਸੇਜ ਤੇ ਪਿਆ ਹਾਂ ਜਾਂ ਮਿੱਟੀ ਘੱਟੇ ਵਿਚ। ਇਸ ਕਰਕੇ ਜੋ ਮੈਂ ਸੌਂ ਕੇ ਰਾਤ ਗੁਜ਼ਾਰੀ ਹੈ ਉਹ ਤਾਂ ਤੇਰੇ ਵਰਗੀ ਹੈ। ਪਰ ਜੋ ਮੇਰਾ ਸਮਾਂ ਰਾਤ ਨੂੰ ਜਾਗਦੇ ਦਾ ਲੰਘਿਆ ਹੈ ਉਤਨੀ ਰਾਤ ਤੇਰੇ ਨਾਲੋਂ ਵਧੀਆ ਗੁਜ਼ਰੀ ਹੈ। ਬਾਦਸ਼ਾਹ ਕਹਿਣ ਲੱਗਾ ਉਹ ਕਿਵੇਂ ? ਤਾਂ ਮਹਾਤਮਾ ਨੇ ਉੱਤਰ ਦਿੱਤਾ ਕਿ ਹੇ ਬਾਦਸ਼ਾਹ ! ਤੂੰ ਜਿਤਨਾ ਚਿਰ ਸੌਣ ਤੋਂ ਪਹਿਲਾਂ ਜਾਗਿਆ ਹੈਂ ਉਤਨਾਂ ਸਮਾਂ ਵਿਕਾਰਾਂ ਵਿਚ ਗਲਤਾਨ ਰਿਹਾ ਹੈਂ ਤੇ ਮੈਂ ਜਿਤਨਾਂ ਸਮਾਂ ਜਾਗਿਆ ਹਾਂ ਉਤਨਾਂ ਚਿਰ ਜਿਸ ਪ੍ਰਭੂ ਦਾ ਨਾਮ ਮੇਰੇ ਹਿਰਦੇ ਵਿਚ ਵਸਿਆ ਹੈ ਉਸ ਪ੍ਰਭੂ ਦੀ ਯਾਦ ਵਿਚ ਬਤੀਤ ਕੀਤਾ ਹੈ ਇਸ ਲਈ ਇਹ ਰਾਤ ਤੇਰੇ ਨਾਲੋਂ ਚੰਗੀ ਬਤੀਤ ਹੋਈ ਹੈ। ਬਾਦਸ਼ਾਹ ਕਹਿਣ ਲੱਗਾ ਕਿ ਨਾਮ ਦਾ ਰਸ ਕਿਤੇ ਵਿਸ਼ਿਆਂ ਦੇ ਰਸ ਨਾਲੋਂ ਵੀ ਵਧੀਕ ਅਨੰਦ ਦੇਣ ਵਾਲਾ ਹੈ ਤਾਂ ਮਹਾਂਪੁਰਸ਼ ਕਹਿਣ ਲੱਗੇ ਕਿ ਵਿਸ਼ਿਆਂ ਦਾ ਰਸ ਤਾਂ ਛਿਣ ਮਾਤਰ ਹੁੰਦਾ ਹੈ ਇਸ ਤੋਂ ਅਨੇਕਾਂ ਰੋਗ ਤਨ ਅਤੇ ਮਨ ਨੂੰ ਲਗਦੇ ਹਨ ਪਰ ਨਾਮ ਦਾ ਰਸ ਤਾਂ ਛਿਣ ਮਾਤਰ ਹੁੰਦਾ ਹੈ ਇਸ ਤੋਂ ਅਨੇਕਾਂ ਰੋਗ ਤਨ ਅਤੇ ਮਨ ਨੂੰ ਲਗਦੇ ਹਨ ਪਰ ਨਾਮ ਦਾ ਰਸ ਸਦੀਵੀ ਰਹਿਣ ਵਾਲਾ ਹੈ ਇਹ ਮਨ ਅਤੇ ਤਨ ਦੋਹਾਂ ਨੂੰ ਅਰੋਗ ਕਰਨ ਵਾਲਾ ਹੈ। ਜਦੋਂ ਮਹਾਂਪੁਰਸ਼ਾਂ ਦਾ ਐਸਾ ਉਪਦੇਸ਼ ਬਾਦਸ਼ਾਹ ਨੇ ਸੁਣਿਆ ਤਾਂ ਉਸਨੂੰ ਨਿਸਚਾ ਹੋ ਗਿਆ ਕਿ ਸੰਸਾਰ ਦੇ ਸਾਰੇ ਪਦਾਰਥ ਅਤੇ ਉਨ੍ਹਾਂ ਦੇ ਅਨੰਦ ਤੁਛ ਮਾਤਰ ਹਨ। ਮਹਾਂਪੁਰਸ਼ਾਂ ਨੂੰ ਬੇਨਤੀ ਕਰਨ ਲੱਗਾ ਕਿ ਆਪ ਕਿਰਪਾ ਕਰੋ ਮੈਨੂੰ ਵੀ ਇਹ ਸਦਾ ਰਹਿਣ ਵਾਲਾ ਅਨੰਦ ਬਖਸ਼ਿਸ਼ ਕਰੋ ਤਾਂ ਮਹਾਂਪੁਰਸ਼ ਕਹਿਣ ਲੱਗੇ ਕਿ ਇਸ ਅਨੰਦ ਦੀ ਪ੍ਰਾਪਤੀ ਉਦੋਂ ਹੋਵੇਗੀ ਜਦੋਂ ਨਾਮ ਹਿਰਦੇ ਵਿਚ ਵਸ ਜਾਵੇਗਾ। ਰਾਜਾ ਕਹਿਣ ਲੱਗਾ ਕਿ ਤੁਹਾਡੇ ਹਿਰਦੇ ਵਿਚ ਨਾਮ ਦਾ ਵਾਸਾ ਕਿਵੇਂ ਹੋਇਆ ਹੈ ਤਾਂ ਮਹਾਂਪੁਰਸ਼ਾਂ ਨੇ ਕਿਹਾ ਮੇਰੇ ਸਿਰ ਉੱਤੇ ਜਦੋਂ ਮੇਰੇ ਗੁਰਦੇਵ ਨੇ ਕਿਰਪਾ ਰੂਪੀ ਹੱਥ ਰਖਿਆ ਤਾਂ ਮੇਰੇ ਹਿਰਦੇ ਵਿਚ ਨਾਮ ਦਾ ਵਾਸਾ ਹੋ ਗਿਆ ਤੇ ਵਿਸ਼ੇ ਵਿਕਾਰ ਸਾਰੇ ਦੂਰ ਹੋ ਗਏ, ਵਿਸ਼ੇ ਵਿਕਾਰਾਂ ਦਾ ਨਾਸ਼ ਉਦੋਂ ਹੁੰਦਾ ਹੈ ਜਦੋਂ ਹਿਰਦੇ ਵਿਚ ਨਾਮ ਦਾ ਵਾਸਾ ਹੋ ਜਾਵੇ, ਇਸ ਤੋਂ ਬਿਨਾਂ ਹੋਰ ਕੋਈ ਸ਼ਕਤੀ ਨਹੀਂ ਜੋ ਵਿਸ਼ੇ ਵਿਕਾਰਾਂ ਦਾ ਹਿਰਦੇ ਵਿਚੋਂ ਖਾਤਮਾ ਕਰੇ ਤੇ ਨਾਮ ਦਾ ਵਾਸਾ ਗੁਰੂ ਦੀ ਕਿਰਪਾ ਬਿਨਾਂ ਸੰਭਵ ਨਹੀਂ। ਫਿਰ ਬਾਦਸ਼ਾਹ ਮਹਾਂਪੁਰਸ਼ਾਂ ਦੇ ਚਰਨੀਂ ਪਿਆ ਤੇ ਨਾਮ ਦੀ ਦਾਤ ਬਖਸ਼ਣ ਦੀ ਬੇਨਤੀ ਕੀਤੀ ਤਾਂ ਮਹਾਂਪੁਰਸ਼ਾਂ ਨੇ ਉਸ ਤੇ ਕਿਰਪਾ ਕਰਕੇ ਨਾਮ ਦੀ ਦਾਤ ਬਖਸ਼ੀ ਤੇ ਬਾਦਸ਼ਾਹ ਨੂੰ ਕਿਰਤਾਰਥ ਕੀਤਾ। ਇਥੇ ਸਤਿਗੁਰੂ ਜੀ ਨਾਮ ਨੂੰ ਰਤਨਾਂ ਦੀ ਨਿਆਈਂ ਅਮੋਲਕ ਕਥਨ ਕਰ ਕੇ ਦੱਸ ਰਹੇ ਹਨ ਕਿ ਜਦੋਂ ਗੁਰੂ ਅਮਰਦਾਸ ਜੀ ਨੇ ਮੇਰੇ ਸਿਰ ਤੇ ਕਿਰਪਾ ਰੂਪੀ ਹੱਥ ਰੱਖਿਆ ਤਾਂ ਮੇਰੇ ਹਿਰਦੇ ਵਿਚ ਪ੍ਰਭੂ ਦੇ ਨਾਮ ਦਾ ਵਾਸਾ ਹੋ ਗਿਆ।

## *ਜਨਮ ਜਨਮ ਕੇ ਕਿਲਬਿਖ ਦੁਖ ਉਤਰੇ; ਗੁਰਿ ਨਾਮੁ ਦੀਓ ਰਿਨੁ ਲਾਥਾ ॥੧॥*

ਜਦੋਂ ਸਤਿਗੁਰਾਂ ਨੇ ਕਿਰਪਾ ਕਰਕੇ ਨਾਮ ਦੇਣਾ ਕੀਤਾ ਤਾਂ ਜਨਮਾਂ ਜਨਮਾਂਤਰਾਂ ਦੇ ਕਿਲ=ਨਿਸਚੇ ਕਰਕੇ ਬਿਖ=ਵਿਹੁ ਬੱਜਰ ਪਾਪ ਅਤੇ ਦੁੱਖ ਦੂਰ ਹੋ ਗਏ ਹਨ ਤੇ ਨਾਮ ਦੀ ਸ਼ਕਤੀ ਨਾਲ ਸਾਰਾ ਦੇਵ ਰਿਣ, ਪਿਤਰੀ ਰਿਣ, ਰਿਖੀ ਰਿਣ ਲਹਿ ਗਿਆ ਹੈ ॥੧॥

## *ਮੇਰੇ ਮਨ; ਭਜੁ ਰਾਮ ਨਾਮੁ ਸਭਿ ਅਰਥਾ ॥*

ਹੇ ਮੇਰੇ ਮਨ ! ਲੋਕ ਪ੍ਰਲੋਕ ਦੇ ਸਭਿ=ਸਾਰੇ ਅਰਥਾ=ਮਨੋਰਥਾਂ ਨੂੰ ਪੂਰਿਆਂ ਕਰਨ ਲਈ ਰਾਮ=ਰਮੇ ਪ੍ਰਮੇਸ਼ਰ ਦੇ ਨਾਮ ਨੂੰ ਭਜਣਾ ਕਰ।

## ਗੁਰਿ ਪੂਰੈ ਹਰਿ ਨਾਮੁ ਦ੍ਰਿੜਾਇਆ; ਬਿਨੁ ਨਾਵੈ ਜੀਵਨੁ ਬਿਰਥਾ ॥ਰਹਾਉ॥

ਬ੍ਰਹਮ ਗਿਆਨ ਵਿਚ ਪੂਰੇ ਗੁਰਾਂ ਨੇ ਮੇਰੇ ਹਿਰਦੇ ਵਿੱਚ ਹਰਿ=ਵਾਹਿਗੁਰੂ ਨਾਮ ਦ੍ਰਿੜਾਇਆ=ਪੱਕਾ ਕਰਾ ਦਿੱਤਾ ਹੈ ਜਿਸ ਨਾਮ ਤੋਂ ਬਿਨਾਂ ਜੀਵਨ ਬਿਅਰਥ ਅਰਥ ਹੀਣ ਹੈ। ਭਾਵ ਜੀਵਨ ਦਾ ਕੋਈ ਅਰਥ ਬਾਕੀ ਨਹੀਂ ਰਹਿੰਦਾ ॥ਰਹਾਉ॥

## ਬਿਨੁ ਗੁਰ ਮੂੜ ਭਏ ਹੈ ਮਨਮੁਖ; ਤੇ ਮੋਹ ਮਾਇਆ ਨਿਤ ਫਾਥਾ ॥

ਗੁਰ ਸਿਖਿਆ ਤੋਂ ਰਹਿਤ ਮਨਮੁਖ=ਮੂਰਖ ਹੋ ਰਹੇ ਹਨ। ਇਹਨਾਂ ਮੂਰਖਾਂ ਦਾ ਸਮੁਦਾਯ ਮਾਇਆ ਦੇ ਮੋਹ ਰੂਪੀ ਚਿਕੜ ਵਿਚ ਫਸ ਰਿਹਾ ਹੈ।

## ਤਿਨ ਸਾਧੂ ਚਰਣ ਨ ਸੇਵੇ ਕਬਹੂ; ਤਿਨ ਸਭੁ ਜਨਮ ਅਕਾਥਾ ॥੨॥

ਐਸੇ ਮੂਰਖ ਮਨਮੁਖਾਂ ਨੇ ਸਤਿਗੁਰੂ ਰੂਪ ਸਾਧੂ ਦੇ ਚਰਣਾਂ ਨੂੰ ਕਦੇ ਵੀ ਸੇਵਣਾ ਨਹੀਂ ਕੀਤਾ, ਜਿਸ ਕਰਕੇ ਇਨ੍ਹਾਂ ਦਾ ਸਾਰਾ ਜਨਮ ਅਕਾਥਾ=ਬਿਅਰਥ ਚਲਾ ਗਿਆ ਹੈ ॥੨॥

## ਜਿਨ ਸਾਧੂ ਚਰਣ ਸਾਧ ਪਗ ਸੇਵੇ; ਤਿਨ ਸਫਲਿਓ ਜਨਮੁ ਸਨਾਥਾ ॥

ਜਿਨ੍ਹਾਂ ਨੇ ਸਾਧੂ=ਸ਼ਾਂਤ ਆਤਮਾ ਸਤਪੁਰਸ਼ਾਂ ਵਾ-ਸਤਿਗੁਰੂ ਦੇ ਚਰਨ ਪਰਸੇ ਹਨ ਤੇ ਸਾਧੂ=ਸਤਪੁਰਸ਼ਾਂ ਦੇ ਚਰਨਾਂ ਨੂੰ ਸੇਵਣਾ ਕੀਤਾ ਹੈ ਭਾਵ ਪਾਦ ਪਖਾਰਨ ਆਦਿ ਸੇਵਾ ਕੀਤੀ ਹੈ ਉਹ ਸਨਾਥਾ (ਸ+ਨਾਥਾ)=ਸਹਿਤ ਸੁਆਮੀ ਦੇ ਹੋਏ ਹਨ ਜਿਸ ਕਰਕੇ ਉਨ੍ਹਾਂ ਦਾ ਜਨਮ ਸਫਲਾ ਹੋਇਆ ਹੈ। **ਵਾ:** ਜਿਨ੍ਹਾਂ ਨੇ ਸੰਤਾਂ ਦੇ ਚਰਣ=ਕਰਤਬ ਨੂੰ ਸੇਵੇ=ਧਾਰਿਆ ਹੈ ਅਤੇ ਸੰਤਾਂ ਦੇ ਚਰਨਾਂ ਨੂੰ ਸੇਵਿਆ ਹੈ ਉਹਨਾਂ ਦਾ ਜਨਮ ਸਫਲਾ ਹੋਇਆ ਹੈ ਤੇ ਉਹ ਸਨਾਥਾ=ਸੁਆਮੀ ਦੇ ਮਿਲਾਪ ਦੇ ਸਹਿਤ ਹੋਏ ਹਨ।

## ਮੋਕਉ ਕੀਜੈ ਦਾਸੁ ਦਾਸ ਦਾਸਨ ਕੋ; ਹਰਿ ਦਇਆ ਧਾਰਿ ਜਗੰਨਾਥਾ ॥੩॥

ਹੇ ਜਗੰ=ਸੰਸਾਰ ਦੇ ਨਾਥਾ=ਸੁਆਮੀ ਵਾਹਿਗੁਰੂ ! ਮੇਰੇ ਤੇ ਦਇਆ=ਤਰਸ, ਰਹਿਮ ਕਰਕੇ ਮੈਨੂੰ ਦਾਸ ਨੂੰ ਆਪਣੇ ਦਾਸਾਂ ਦਾ ਦਾਸ ਕਰ ਦੇਵੋ ਜੀ ॥੩॥

## ਹਮ ਅੰਧੁਲੇ ਗਿਆਨਹੀਨ ਅਗਿਆਨੀ; ਕਿਉ ਚਾਲਹ ਮਾਰਗਿ ਪੰਥਾ ॥

ਹਮ=ਤਮਾਮ ਜੀਵ ਵਾ-ਅਸੀਂ ਸਰੂਪ ਗਿਆਨ ਤੋਂ ਹੀਣ ਹੋਣ ਕਰਕੇ ਅਗਿਆਨੀ ਤੇ ਵੈਰਾਗ ਬਿਬੇਕ ਦੇ ਨੇਤਰਾਂ ਤੋਂ ਹੀਣ ਹੋਣ ਕਰਕੇ ਅੰਧੇ ਹਾਂ। ਆਪ ਜੀ ਦੀ ਕਿਰਪਾ ਤੋਂ ਬਿਨਾਂ ਗੁਰਸਿੱਖੀ ਦੇ ਮਾਰਗ ਤੇ ਕਿਵੇਂ ਤੁਰ ਸਕਦੇ ਹਾਂ ਭਾਵ ਨਹੀਂ ਤੁਰ ਸਕਦੇ।

## ਹਮ ਅੰਧੁਲੇ ਕਉ ਗੁਰ ਅੰਚਲੁ ਦੀਜੈ; ਜਨ ਨਾਨਕ ਚਲਹਿ ਮਿਲੰਥਾ ॥੪॥੧॥

ਸਤਿਗੁਰੂ ਜੀ ਜਗਿਆਸੂ ਮੁਖ ਦੁਆਰਾ ਫੁਰਮਾਨ ਕਰਦੇ ਹਨ ਕਿ ਹਮ=ਮੈਨੂੰ ਅੰਧੁਲੇ=ਅਗਿਆਨੀ ਪੁਰਸ਼ ਨੂੰ ਗੁਰ ਉਪਦੇਸ਼ ਰੂਪੀ ਅੰਚਲੁ=ਪੱਲਾ ਫੜਾ ਦਿਓ ਜਿਨ੍ਹਾਂ ਗੁਰਾਂ ਨਾਲ ਮਿਲਕੇ ਮੈਂ ਆਪ ਜੀ ਦੇ ਮਿਲਾਪ ਦੇ ਰਸਤੇ ਚਲਣਾ ਕਰਾਂ, **ਅਥਵਾ** ਜਿਨ੍ਹਾਂ ਦੇ ਆਸਰੇ ਚਲ ਕੇ ਮੈਂ ਆਪ ਜੀ ਨੂੰ ਮਿਲੰਥਾ=ਮਿਲ ਜਾਵਾਂ ॥੪॥੧॥

ਵਾਹਿਗੁਰੂ ਜੀ ਕਾ ਖ਼ਾਲਸਾ ॥ ਵਾਹਿਗੁਰੂ ਜੀ ਕੀ ਫ਼ਤਹ ॥

ਮੁਖਵਾਕ ਨੰਬਰ ੧੧੧੨ [ਆਦਿ ਅੰਗ ੬੯੭]

***ਜੈਤਸਰੀ ਮਹਲਾ ੪ ॥ ਜਿਨ ਹਰਿ ਹਿਰਦੈ ਨਾਮੁ ਨ ਬਸਿਓ ਤਿਨ ਮਾਤ ਕੀਜੈ ਹਰਿ ਬਾਂਝਾ ॥ ਤਿਨ ਸੁੰਞੀ ਦੇਹ ਫਿਰਹਿ ਬਿਨੁ ਨਾਵੈ ਓਇ ਖਪਿ ਖਪਿ ਮੁਏ ਕਰਾਂਝਾ ॥੧॥ ਮੇਰੇ ਮਨ ਜਪਿ ਰਾਮ ਨਾਮੁ ਹਰਿ ਮਾਝਾ ॥ ਹਰਿ ਹਰਿ ਕ੍ਰਿਪਾਲਿ ਕ੍ਰਿਪਾ ਪ੍ਰਭਿ ਧਾਰੀ ਗੁਰਿ ਗਿਆਨੁ ਦੀਓ ਮਨੁ ਸਮਝਾ ॥ਰਹਾਉ॥ ਹਰਿ ਕੀਰਤਿ ਕਲਜੁਗਿ ਪਦੁ ਊਤਮੁ ਹਰਿ ਪਾਈਐ ਸਤਿਗੁਰ ਮਾਝਾ ॥ ਹਉ ਬਲਿਹਾਰੀ ਸਤਿਗੁਰ ਅਪੁਨੇ ਜਿਨਿ ਗੁਪਤੁ ਨਾਮੁ ਪਰਗਾਝਾ ॥੨॥ ਦਰਸਨੁ ਸਾਧ ਮਿਲਿਓ ਵਡਭਾਗੀ ਸਭਿ ਕਿਲਬਿਖ ਗਏ ਗਵਾਝਾ ॥ ਸਤਿਗੁਰੁ ਸਾਹੁ ਪਾਇਆ ਵਡ ਦਾਣਾ ਹਰਿ ਕੀਏ ਬਹੁ ਗੁਣ ਸਾਝਾ ॥੩॥ ਜਿਨ ਕਉ ਕ੍ਰਿਪਾ ਕਰੀ ਜਗਜੀਵਨਿ ਹਰਿ ਉਰਿ ਧਾਰਿਓ ਮਨ ਮਾਝਾ ॥ ਧਰਮ ਰਾਇ ਦਰਿ ਕਾਗਦ ਫਾਰੇ ਜਨ ਨਾਨਕ ਲੇਖਾ ਸਮਝਾ ॥੪॥੫॥***

## ***ਜੈਤਸਰੀ ਮਹਲਾ ੪ ॥***

ਇਹ ਅੰਮ੍ਰਿਤ ਬਚਨ ਸ੍ਰੀ ਗੁਰੂ ਰਾਮਦਾਸ ਜੀ ਮਹਾਰਾਜ ਦਾ ਉਚਾਰਨ ਕੀਤਾ ਹੋਇਆ ਜੈਤਸਰੀ ਰਾਗਣੀ ਵਿਚ ਅੰਕਿਤ ਕੀਤਾ ਹੋਇਆ ਹੈ। ਨਾਮ ਹੀਣ ਪੁਰਸ਼ ਦੀ ਆਪਣੀ ਦੁਰਦਸ਼ਾ ਦੀ ਗੱਲ ਤਾਂ ਇਕ ਪਾਸੇ ਰਹੀ ਉਸ ਦੀ ਕੁਲ ਦੀ, ਖਾਨਦਾਨ ਦੀ ਪਿਤਾ-ਪਿਤਾਮਾ ਦੀ ਸਭ ਦੀ ਦੁਰਦਸ਼ਾ ਹੈ ਸੰਸਾਰ ਵਿਚ, ਪਰ ਵਿਸ਼ੇਸ਼ ਕਰਕੇ ਮਾਤਾ ਨੂੰ ਤਾੜਨਾ ਕਰਨ ਦੇ ਬਚਨ ਜਿਥੇ ਹੋਰ ਅਨੇਕਾਂ ਗ੍ਰੰਥਾਂ ਵਿਚ ਕੀਤੇ ਇਥੇ ਸਤਿਗੁਰੂ ਜੀ ਵੀ ਐਸੇ ਨਾਮ ਤੋਂ ਹੀਣਿਆਂ ਦੀ ਮਾਤਾ ਪ੍ਰਤੀ ਇਹ ਬਚਨ ਕਹਿੰਦੇ ਹਨ :

## ***ਜਿਨ ਹਰਿ ਹਿਰਦੈ ਨਾਮੁ ਨ ਬਸਿਓ; ਤਿਨ ਮਾਤ ਕੀਜੈ ਹਰਿ ਬਾਂਝਾ ॥***

ਜਿਨ੍ਹਾਂ ਪੁਰਸ਼ਾਂ ਦੇ ਹਿਰਦੇ ਵਿਚ ਹਰੀ ਪ੍ਰਮੇਸ਼ਰ ਵਾਹਿਗੁਰੂ ਦਾ ਨਾਮ ਨ ਬਸਿਓ=ਟਿਕਿਆ, ਵਸਿਆ ਨਹੀਂ ਹੈ ਉਨ੍ਹਾਂ ਦੀ ਮਾਤ=ਜਨਨੀ ਨੂੰ ਹੇ ਹਰਿ=ਵਾਹਿਗੁਰੂ! ਜੇ ਬਾਂਝਾ=ਸੰਤਾਨ ਤੋਂ ਹੀਣ ਕਰ ਦਿੰਦਾ ਤਾਂ ਚੰਗਾ ਸੀ।

ਇਥੇ ਸਤਿਗੁਰੂ ਜੀ ਇਹ ਦਰਸਾ ਰਹੇ ਹਨ ਕਿ ਨਾਸਤਕ ਪੁਰਸ਼, ਪਾਪਤਮਾ, ਨਾ ਵਿਰੋਧੀ, ਸਮਾਜਕ ਬੁਰਿਆਈਆਂ ਪੈਦਾ ਕਰਨ ਵਾਲੇ ਨਲਾਇਕ ਪੁੱਤਰ ਨਾਲੋਂ ਔਰਤ ਦਾ ਬਾਂਝ ਰਹਿਣਾ ਹੀ ਸੰਸਾਰ ਦੇ ਭਲੇ ਵਿਚ ਹੈ। ਅਥਵਾ ਵਿਧਵਾ ਹੋ ਜਾਣਾ ਸੰਸਾਰ ਦੇ ਭਲੇ ਵਿਚ ਹੈ ਭਗਤ ਕਬੀਰ ਜੀ ਨੇ ਖੋਟੀ ਸੰਤਾਨ ਉਤਪਤ ਕਰਨ ਵਾਲੀ ਮਾਤਾ ਨੂੰ ਜਿਸ ਦੀ ਸੰਤਾਨ ਗਿਆਨ ਹੀਣ ਤੇ ਨਾਮ ਹੀਣ ਹੈ, ਐਸਾ ਕਿਹਾ ਹੈ, ਜੈਸਾ ਕਿ :

**ਜਿਹ ਕੁਲਿ ਪੂਤੁ ਨ ਗਿਆਨ ਬੀਚਾਰੀ॥ ਬਿਧਵਾ ਕਸ ਨ ਭਈ ਮਹਤਾਰੀ॥੧॥**

[ਗਉੜੀ ਕਬੀਰ ਜੀ, ਅੰਗ ੩੨੮]

ਇਸ ਤੋਂ ਅਗਲੀ ਤੁਕ ਵਿਚ ਕਬੀਰ ਸਾਹਿਬ ਜੀ ਜਨਮ ਲੈਣ ਵਾਲੇ ਨਾਮ ਹੀਣ ਪੁਰਸ਼ ਨੂੰ ਇਹ ਕਹਿ ਕੇ ਧਿਰਕਾਰਦੇ ਹਨ ਕਿ ਜੇ ਤੂੰ ਪ੍ਰਭੂ ਭਗਤੀ ਦੀ ਸਾਧਨਾ ਨਹੀਂ ਸੀ ਕਰਨੀ ਤਾਂ ਤੂੰ ਜੰਮਦਾ ਹੀ ਕਿਉਂ ਨਾ ਮਰ ਗਿਆ। ਜੇ ਮਾਤਾ ਨੇ ਜਨਮ ਦੇਣ ਦੀ ਗਲਤੀ ਕਰ ਹੀ ਦਿੱਤੀ ਸੀ ਤਾਂ ਤੈਨੂੰ ਜਿਊਂਦਾ ਨਹੀਂ ਸੀ ਰਹਿਣਾ ਚਾਹੀਦਾ ਤਾਂ ਜੋ ਸੰਸਾਰ ਵਿਚ ਬੁਰਿਆਈ ਨਾ ਫੈਲਦੀ। ਜੈਸਾ ਕਿ :

**ਜਿਹ ਨਰ ਰਾਮ ਭਗਤਿ ਨਹਿ ਸਾਧੀ॥ ਜਨਮਤ ਕਸ ਨ ਮੁਓ ਅਪਰਾਧੀ॥੧॥ਰਹਾਉ॥**

[ਗਉੜੀ ਕਬੀਰ ਜੀ, ਅੰਗ ੩੨੮]

ਇਥੇ ਕਬੀਰ ਸਹਿਬ ਦੀ ਵਿਚਾਰ ਮੁਤਾਬਕ ਜਿਥੇ ਮਾਤਾ ਅਤੇ ਪੁੱਤਰ ਨੂੰ ਉਲਾਂਭਾ ਦਿੱਤਾ ਹੈ। ਉਥੇ ਕਬੀਰ ਸਾਹਿਬ ਦੀ ਇਸ ਸੋਚ ਨੂੰ ਸਮਝਣਾ ਚਾਹੀਦਾ ਹੈ ਕਿ ਕਬੀਰ ਸਾਹਿਬ ਚਾਹੁੰਦੇ ਹਨ ਕਿ ਸੰਸਾਰ ਵਿਚ ਪੈਦਾ ਹੋਣ

ਵਾਲਾ ਹਰ ਮਨੁੱਖ ਉਸ ਪ੍ਰਭੂ ਦੀ ਭਗਤੀ ਕਰਨ ਵਾਲਾ ਹੋਵੇ। ਇਹ ਭਾਵਨਾ ਸਾਡੇ ਦੇਸ਼ ਦੇ ਰਿਸ਼ੀ-ਮੁਨੀਆਂ, ਅਵਤਾਰਾਂ, ਕਈ ਜਨਾਂ ਦੀਆਂ ਰਚਨਾਵਾਂ ਤੋਂ ਵਖਰੇ-ਵਖਰੇ ਗ੍ਰੰਥਾਂ ਵਿਚ ਪ੍ਰਗਟ ਹੁੰਦੀ ਹੈ। ਜੈਸਾ ਕਿ :

**ਜਨਨੀ ਜਨੈ ਤ ਭਗਤ ਜਨ ਕੈ ਦਾਤਾ ਕੈ ਸੂਰ ॥**
**ਨਹੀਂ ਤਾਂ ਜਨਨੀ ਬਾਂਝ ਰਹੈ ਕਾਹਿ ਗਵਾਵਹਿ ਨੂਰ ॥** [ਸੂਰਦਾਸ ਜੀ ਸਮੁੰਦਰੀ ਗ੍ਰੰਥ]

ਸੂਰਦਾਸ ਜੀ ਇਨ੍ਹਾਂ ਤੁਕਾਂ ਦੇ ਮੁਤਾਬਕ ਤਿੰਨ ਕਿਸਮ ਦੀ ਤਾਸੀਰ ਵਾਲੀ ਸੰਤਾਨ ਨੂੰ ਹੀ ਨੇਕ ਸੰਤਾਨ ਮੰਨਦੇ ਹਨ ਅਤੇ ਜਨਨੀ ਨੂੰ ਇਹ ਹਦਾਇਤ ਕਰਦੇ ਹਨ ਕਿ ਪਹਿਲੇ ਦਰਜੇ ਦੀ ਸੰਤਾਨ ਉਹ ਹੈ ਜੋ ਪ੍ਰਭੂ ਦੀ ਭਗਤੀ ਕਰਕੇ ਭਗਤ ਜਨ ਬਣੇ। ਦੂਸਰੇ ਦਰਜੇ ਦੀ ਸੰਤਾਨ ਜੋ ਦਾਨੀ ਸੁਭਾਅ ਰੱਖਣ ਵਾਲੀ ਹੋਵੇ ਭਾਵ ਦਾਨ ਕਰਨ ਦੇ ਕਾਰਨ ਦਾਨੀ ਕਹਿਲਾਏ। ਤੀਸਰੇ ਦਰਜੇ ਦੀ ਸੰਤਾਨ ਜੋ ਸੂਰਮਤਾਈ ਦੇ ਕਾਰਨ ਸੂਰਮਾ ਕਹਿਲਾਏ ਧਰਮ ਵਾਸਤੇ ਆਪਣੇ ਸਰੀਰ ਦਾ ਬਲੀਦਾਨ ਵੀ ਦੇ ਦੇਵੇ ਇਸੇ ਸਿਧਾਂਤ ਨੂੰ ਪੰਡਿਤ ਗੁਲਾਬ ਸਿੰਘ ਜੀ ਵੀ ਪ੍ਰਗਟ ਕਰਦੇ ਹਨ :

**ਹਰਿ ਨਾਮ ਭਜੇ ਜਗ ਭੀਤਰ ਜੋ, ਜਨਨੀ ਸੁਤ ਯਾ ਬਿਧਿ ਕੋ ਉਪਜਾਏ ॥**
**ਅਥਵਾ ਜਨਨੀ ਸੁਤ ਸੋਇ ਜਨੇ, ਰਣ ਭੀਤਰ ਜੋ ਅਰਿ ਕੇ ਦਲ ਘਾਏ ॥**
**ਸਿਰ ਲੌਂ ਧਨ ਦਾਨ ਕਰੈ ਜਗ ਮੈਂ ਸੁਭ ਕੈ ਜਨਨੀ ਸੁਤ ਜੋ ਨਿਪਜਾਏ ॥**
**ਇਨ ਤੀਨ ਬਿਨਾ ਕ੍ਰਿਮ ਕੇ ਸੁਤ ਕੇ ਹਿਤ, ਜੋਬਨ ਨਾਂਹਿ ਅਕਾਜ ਗਵਾਏ ॥੧੧੮॥**

[ਭਾਵਰਸਾਮ੍ਰਿਤ ਸ੍ਵੈਯੈ ੧੧੮]

ਭਗਤ ਸੂਰਮਾ ਦਾਨੀ ਤੋਂ ਬਿਨਾਂ ਕੀੜਿਆਂ ਦੇ ਬੱਚਿਆਂ ਦੀ ਤਰ੍ਹਾਂ ਬੇਕਾਰ ਸੰਤਾਨ ਦੱਸੀ ਹੈ। ਇਸ ਦੇ ਪੈਦਾ ਕਰਨ ਦਾ ਕਿਸੇ ਨੂੰ ਕੋਈ ਲਾਭ ਨਹੀਂ ਕੇਵਲ ਆਪਣੀ ਜਵਾਨੀ ਨੂੰ ਹੀ ਗਵਾਉਣਾ ਹੈ। ਵਿਚਾਰ ਕੇ ਦੇਖੀਏ ਤਾਂ ਇਨ੍ਹਾਂ ਤਿੰਨਾਂ ਵਿਚੋਂ ਜੋ ਮਾਣ ਭਗਤ ਪੁੱਤਰ ਨੂੰ ਮਿਲਿਆ ਹੈ ਉਸ ਦੇ ਮੁਕਾਬਲੇ ਦੂਸਰੇ ਦੋਹਾਂ ਨੂੰ ਵੀ ਨਹੀਂ ਮਿਲਿਆ। ਜੈਸਾ ਕਿ :

**ਪੰਡਿਤ ਸੂਰ ਛਤ੍ਰਪਤਿ ਰਾਜਾ ਭਗਤ ਬਰਾਬਰਿ ਅਉਰੁ ਨ ਕੋਇ ॥**

[ਬਿਲਾਵਲ ਰਵਿਦਾਸ ਜੀ, ਅੰਗ ੮੫੮]

ਇਥੇ ਰਵਿਦਾਸ ਜੀ ਇਹ ਦੱਸ ਰਹੇ ਹਨ ਕਿ ਪੰਡਿਤ=ਵਿਦਵਾਨ, ਸੂਰ=ਸੂਰਮਾ, ਛਤ੍ਰਪਤਿ ਰਾਜਾ=ਚਕ੍ਰਵਰਤੀ ਬਾਦਸ਼ਾਹ ਭਗਤੀ ਕਰਨ ਵਾਲੇ ਦੇ ਬਰਾਬਰ ਨਹੀਂ ਹੋ ਸਕਦੇ। ਪਰ ਭਗਤ ਹੋਵੇ ਤਾਂ ਧ੍ਰੂਅ, ਪ੍ਰਹਿਲਾਦ, ਕਬੀਰ, ਰਵਿਦਾਸ, ਨਾਮਦੇਵ, ਆਦਿ ਵਰਗਾ। ਜੈਸਾ ਕਿ :

**ਰਾਮ ਜਪਉ ਜੀਅ ਐਸੇ ਐਸੇ ॥ ਧ੍ਰੂ ਪ੍ਰਹਿਲਾਦ ਜਪਿਓ ਹਰਿ ਜੈਸੇ ॥**

[ਗਉੜੀ ਕਬੀਰ ਜੀ, ਅੰਗ ੩੩੭]

ਦਾਨੀ ਹੋਵੇ ਤਾਂ ਰਾਜੇ ਹਰੀ ਚੰਦ, ਕਰਣ, ਰਘੂ ਰਾਜਾ, ਮਹਾਰਾਜਾ ਵਿਕ੍ਰਮ, ਸ਼ਿਵਿ ਰਾਜਾ ਆਦਿ ਵਰਗਾ। ਸੂਰਮਾ ਹੋਵੇ ਤਾਂ ਭੀਸ਼ਮ ਪਿਤਾਮਾ, ਅਰਜਨ, ਕਰਣ, ਸੁਰਾਂਖ ਰਾਜਾ, **ਅਥਵਾ** ਬਾਬਾ ਦੀਪ ਸਿੰਘ ਜੀ ਸ਼ਹੀਦ ਵਰਗਾ ਜੋ ਭਗਤ ਵੀ ਸਨ ਤੇ ਸੂਰਮੇ ਵੀ ਸਨ। ਅਗਰ ਐਸਾ ਨਹੀਂ ਤਾਂ ਫਿਰਿ ਮਾਤਾ ਲਈ ਸ਼ਰਮ ਦਾ ਕਾਰਣ ਹੈ ਇਸ ਨਾਲੋਂ ਤਾਂ ਫਿਰ ਬਾਂਝ ਚੰਗੀ ਸੀ, ਵਿਧਵਾ ਚੰਗੀ ਸੀ ਐਸਾ ਪਹਿਲੀ ਤੁਕ ਦਾ ਸਿਧਾਂਤ ਹੈ ਇਹ ਪਹਿਲੀ ਮਾਂ ਹੈ ਦੂਜੀ ਮਾਂ ਜੋ ਭਗਤ, ਸੂਰਮਾਂ ਦਾਨੀ ਪੁੱਤਰ ਪੈਦਾ ਕਰਦੀ ਹੈ ਉਸਨੂੰ ਹੋਰ ਗ੍ਰੰਥਾਂ ਦੇ ਪ੍ਰਮਾਣਾਂ ਤੋਂ ਬਿਨਾਂ ਗੁਰਬਾਣੀ ਵਿਚ ਐਸਾ ਸਤਕਾਰਿਆ ਗਿਆ ਹੈ। ਜੈਸਾ ਕਿ :

**੧. ਧਨੁ ਜਨਨੀ ਜਿਨਿ ਜਾਇਆ ਧੰਨੁ ਪਿਤਾ ਪਰਧਾਨੁ ॥** [ਸਿਰੀਰਾਗੁ ਮਃ ੩, ਅੰਗ ੩੨]

**੨. ਆਪਿ ਲੀਏ ਲੜਿ ਲਾਇ ਦਰਿ ਦਰਵੇਸ ਸੇ ॥**
**ਤਿਨ ਧੰਨੁ ਜਣੇਦੀ ਮਾਉ ਆਏ ਸਫਲੁ ਸੇ ॥੨॥** [ਆਸਾ ਫਰੀਦ ਜੀ, ਅੰਗ ੪੮੮]

ਜਿਥੇ ਮਾਤਾ ਪਿਤਾ ਨੂੰ ਐਸੇ ਪੁੱਤਰ ਧੰਨਤਾ ਯੋਗ ਬਣਾਉਂਦੇ ਹਨ ਉਥੇ ਵੰਸ਼ ਲਈ ਵੀ ਬੜੀ ਗੌਰਵਤਾ ਦੀ ਗੱਲ ਬਣਦੀ ਹੈ ਉਸ ਵੰਸ਼ ਨੂੰ ਧੰਨਤਾ ਯੋਗ ਕਿਹਾ ਹੈ। ਜੈਸਾ ਕਿ :

**ਧੰਨੁ ਸੁ ਵੰਸੁ ਧੰਨੁ ਸੁ ਪਿਤਾ ਧੰਨੁ ਸੁ ਮਾਤਾ ਜਿਨਿ ਜਨ ਜਣੇ ॥**
**ਜਿਨ ਸਾਸਿ ਗਿਰਾਸਿ ਧਿਆਇਆ ਮੇਰਾ ਹਰਿ ਹਰਿ ਸੇ ਸਾਚੀ ਦਰਗਹ ਹਰਿ ਜਨ ਬਣੇ ॥੩॥**
[ਭੈਰਉ ਮਃ ੪, ਅੰਗ ੧੧੩੫]

ਜਿਥੇ ਮਾਤਾ ਪਿਤਾ ਤੇ ਵੰਸ਼ ਨੂੰ ਧੰਨਤਾ ਯੋਗ ਬਣਾਉਂਦੇ ਹਨ ਉਥੇ ਜਿਸ ਨਗਰ ਵਿਚ ਰਹਿਣ ਉਸ ਧਰਤੀ ਤੇ ਉਸ ਨਗਰ ਨੂੰ ਵੀ ਗੁਰਬਾਣੀ ਵਿਚ ਧੰਨ ਕਿਹਾ ਹੈ। ਜੈਸਾ ਕਿ :

**ਧੰਨਿ ਸੁ ਗਾਉ ਧੰਨਿ ਸੋ ਠਾਉ ਧੰਨਿ ਪੁਨੀਤ ਕੁਟੰਬ ਸਭ ਲੋਇ ॥**
[ਬਿਲਾਵਲ ਰਵਿਦਾਸ ਜੀ, ਅੰਗ ੮੫੮]

ਇਸ ਪ੍ਰਕਾਰ ਮਾਤਾ ਪਿਤਾ ਵੰਸ ਨਗਰ ਤੇ ਹੋਰ ਵੀ ਬਹੁਤ ਸਾਰੇ ਲੋਕ ਨਾਮ ਜਪਣ ਵਾਲੇ ਪ੍ਰਤਾਪੀ ਮਹਾਂਪੁਰਸ਼ ਕਰਕੇ ਧੰਨਤਾ ਦੇ ਯੋਗ ਬਣ ਜਾਂਦੇ ਹਨ। ਐਸੇ ਸੰਤ ਪੁੱਤਰ ਦਾ ਪੈਦਾ ਹੋਣਾ ਬੜੀ ਗੌਰਵਤਾ ਦੀ ਗੱਲ ਹੈ। ਪਰ ਇਨ੍ਹਾਂ ਲਾਇਕ ਪੁੱਤਰਾਂ ਤੋਂ ਬਿਨਾਂ ਨਲਾਇਕ ਪੁੱਤਰਾਂ, ਚੋਰ, ਯਾਰ, ਠੱਗ ਸਮਾਜ ਨੂੰ ਦੁੱਖ ਦੇਣ ਵਾਲੇ ਪੁੱਤਰਾਂ ਨੂੰ ਜਨਮ ਦੇਣ ਵਾਲੀ ਮਾਤਾ ਨੂੰ ਮੁਖਵਾਕ ਦੀ ਇਸ ਤੁਕ ਵਿਚ ਕਿਹਾ ਹੈ ਕਿ ਤੂੰ ਬਿਨਾਂ ਔਲਾਦ ਮਰ ਜਾਂਦੀ ਤਾਂ ਚੰਗਾ ਸੀ।

## *ਤਿਨ ਸੁੰਞੀ ਦੇਹ ਫਿਰਹਿ ਬਿਨੁ ਨਾਵੈ;*
## *ਓਇ ਖਪਿ ਖਪਿ ਮੁਏ ਕਰਾਂਝਾ ॥੧॥*

ਐਸੇ ਸਾਕਤ ਪੁਰਸ਼ਾਂ ਦੀ ਦੇਹੀ ਪ੍ਰਭੂ ਦੇ ਨਾਮ ਤੋਂ ਬਿਨਾਂ ਸੁੰਞੀ=ਖਾਲੀ ਫਿਰਦੀ ਹੈ। ਉਹ ਪੁਰਸ਼ ਕਰਾਂਝਾ=ਕਲਪਣਾ ਵਿਚ ਖਪਿ-ਖਪਿ ਕੇ ਮਰ ਗਏ ਹਨ। **ਵਾ:** ਉਹ ਕਰਾਂਝਾ=ਕਰੁੰਝਏ ਦੇ ਬਨ ਸੰਸਾਰ ਵਿਚ ਖਪ-ਖਪ ਕੇ ਨਿਸਫਲ ਹੀ ਮਰ ਗਏ ਹਨ। **ਵਾ:** ਕਰਾਂਝਾ=ਕ੍ਰਿਝ-ਕ੍ਰਿਝ ਕੇ ਮਰ ਗਏ ਹਨ। **ਵਾ:** ਕਰਾਂਝਾ=ਕਜੀਆਂ ਵਿਚ ਭਾਵ ਧੰਧਿਆਂ ਵਿਚ ਖਪ ਖਪ ਕੇ ਮਰ ਗਏ ਹਨ॥੧॥

## *ਮੇਰੇ ਮਨ; ਜਪਿ ਰਾਮ ਨਾਮੁ ਹਰਿ ਮਾਝਾ ॥*

ਹੇ ਮੇਰੇ ਮਨ! ਹਰਿ=ਹਰੇਕ ਸੁਆਸ-ਸੁਆਸ ਮਾਝਾ=ਵਿਚ ਰਾਮ=ਰਮੇ ਹੋਏ ਪ੍ਰਮੇਸ਼ਰ ਦੇ ਨਾਮ ਨੂੰ ਜਪਣਾ ਕਰ।

## *ਹਰਿ ਹਰਿ ਕ੍ਰਿਪਾਲਿ ਕ੍ਰਿਪਾ ਪ੍ਰਭਿ ਧਾਰੀ;*
## *ਗੁਰਿ ਗਿਆਨੁ ਦੀਓ ਮਨੁ ਸਮਝਾ ॥ਰਹਾਉ॥*

ਜਦੋਂ ਕ੍ਰਿਪਾਲੂ ਹਰਿ=ਵਾਹਿਗੁਰੂ ਨੇ ਹਰਿ=ਹਰ ਤਰ੍ਹਾਂ ਕਰਕੇ ਕ੍ਰਿਪਾ ਦ੍ਰਿਸ਼ਟੀ ਧਾਰੀ ਭਾਵ ਕਰਨਾ ਕੀਤੀ ਤਾਂ ਸਤਿਗੁਰਾਂ ਨੇ ਉਸ ਪ੍ਰਭਿ=ਮਾਲਕ ਦਾ ਗਿਆਨ ਦੇਣਾ ਕੀਤਾ ਜਿਸ ਗਿਆਨ ਕਰਕੇ ਮਨ ਨੂੰ ਸਮਝਾ=ਸਮਝ ਆ ਗਈ **ਵਾ:** ਮਨ ਵਿਕਾਰਾਂ ਵਲੋਂ ਸਮਝ ਗਿਆ ਭਾਵ ਵਿਕਾਰਾਂ ਨੂੰ ਖੋਟੇ ਜਾਣ ਕੇ ਉਨ੍ਹਾਂ ਵਲੋਂ ਹਟ ਗਿਆ ॥ਰਹਾਉ॥

## *ਹਰਿ ਕੀਰਤਿ ਕਲਜੁਗਿ ਪਦੁ ਊਤਮੁ; ਹਰਿ ਪਾਈਐ ਸਤਿਗੁਰ ਮਾਝਾ ॥*

ਕਲਜੁਗ ਦੇ ਵਿਚ ਹਰਿ=ਵਾਹਿਗੁਰੂ ਦੀ ਕੀਰਤੀ ਉੱਤਮ ਪਦਵੀ ਕੈਵਲ ਮੋਖਸ਼ **ਵਾ:** ਪ੍ਰਭੂ ਵਿਚ ਅਭੇਦ ਰੂਪ

ਉੱਤਮ ਪਦਵੀ ਦੇ ਦੇਣ ਵਾਲੀ ਹੈ। ਪਰ ਹਰਿ=ਵਾਹਿਗੁਰੂ ਦੀ ਇਹ ਕੀਰਤੀ ਸਤਿਗੁਰਾਂ ਦੀ ਸੰਗਤ ਦੇ ਮਾਝਾ=ਵਿਚੋਂ ਪ੍ਰਾਪਤ ਹੁੰਦੀ ਹੈ।

## *ਹਉ ਬਲਿਹਾਰੀ ਸਤਿਗੁਰ ਅਪੁਨੇ; ਜਿਨਿ ਗੁਪਤੁ ਨਾਮੁ ਪਰਗਾਝਾ ॥੨॥*

ਮੈਂ ਆਪਣੇ ਸਤਿਗੁਰਾਂ ਤੋਂ ਬਲਿਹਾਰ ਜਾਂਦਾ ਹਾਂ ਜਿਨ੍ਹਾਂ ਨੇ ਮੇਰੇ ਹਿਰਦੇ ਵਿਚ ਗੁਪਤ ਨਾਮ ਨੂੰ ਪ੍ਰਗਟ ਕਰ ਦਿੱਤਾ ਹੈ ॥੨॥

## *ਦਰਸਨੁ ਸਾਧ ਮਿਲਿਓ ਵਡਭਾਗੀ; ਸਭਿ ਕਿਲਬਿਖ ਗਏ ਗਵਾਝਾ ॥*

ਵਡਭਾਗੀ=ਵੱਡੇ ਭਾਗਾਂ ਵਾਲੇ ਜਿਨ੍ਹਾਂ ਪੁਰਸ਼ਾਂ ਨੂੰ ਸਾਧ=ਸਤਿਗੁਰਾਂ ਵਾ-ਮਹਾਂਪੁਰਸ਼ਾਂ ਦਾ ਦਰਸ਼ਨ ਮਿਲਿਓ=ਪ੍ਰਾਪਤ ਹੋਇਆ ਹੈ ਉਨ੍ਹਾਂ ਦੇ ਸਾਰੇ ਕਿਲਬਿਖ=ਬੱਜਰ ਪਾਪ ਗਵਾਝਾ=ਨਾਸ ਹੋ ਗਏ ਹਨ। ਵਾ-ਕਿਲਬਿਖ=ਪਾਪ ਚਲੇ ਗਏ ਅਤੇ ਪਾਪਾਂ ਦਾ ਫਲ ਨਰਕ ਵੀ ਗਵਾਝਾ=ਗੁਵਾਚ ਗਿਆ ਹੈ।

## *ਸਤਿਗੁਰੁ ਸਾਹੁ ਪਾਇਆ ਵਡ ਦਾਣਾ; ਹਰਿ ਕੀਏ ਬਹੁ ਗੁਣ ਸਾਝਾ ॥੩॥*

ਜਿਸ ਵੇਲੇ ਸਭ ਤੋਂ ਵੱਡੇ ਦਾਤੇ ਸਤਿਗੁਰੂ ਰੂਪ ਸਾਹੁ=ਸਾਹੂਕਾਰ ਨੂੰ ਪਾਇਆ=ਪ੍ਰਾਪਤ ਕੀਤਾ ਤਾਂ ਸਤਿਗੁਰਾਂ ਨੇ ਮੇਰੇ ਨਾਲ ਹਰਿ=ਵਾਹਿਗੁਰੂ ਦੇ ਬਹੁਤੇ ਗੁਣਾਂ ਦੀ ਸਾਂਝ ਪਾਉਣਾ ਕੀਤੀ ਭਾਵ ਮੈਨੂੰ ਪ੍ਰਮੇਸ਼ਰ ਦੇ ਗੁਣ ਬਖਸ਼ਣਾ ਕੀਤੇ ॥੩॥

## *ਜਿਨ ਕਉ ਕ੍ਰਿਪਾ ਕਰੀ ਜਗਜੀਵਨਿ; ਹਰਿ ਉਰਿ ਧਾਰਓ ਮਨ ਮਾਝਾ ॥*

ਜਿਨ੍ਹਾਂ ਜਗਿਆਸੂਆਂ ਦੇ ਉਤੇ ਸੰਸਾਰ ਨੂੰ ਜੀਵਨ ਦੇਣ ਵਾਲੇ ਵਾਹਿਗੁਰੂ ਨੇ ਕ੍ਰਿਪਾ ਕਰਨੀ ਕੀਤੀ ਹੈ ਉਨ੍ਹਾਂ ਨੇ ਹਰਿ=ਵਾਹਿਗੁਰੂ ਨਾਮ ਨੂੰ ਮਨ=ਮੰਨ ਕੇ ਭਾਵ ਮੰਨਣ ਕਰਕੇ ਉਰਿ=ਹਿਰਦੇ ਦੇ ਮਾਝਾ=ਵਿਚ ਧਾਰਿਓ=ਧਾਰਨਾ ਕੀਤਾ ਹੈ।

## *ਧਰਮ ਰਾਇ ਦਰਿ ਕਾਗਦ ਫਾਰੇ; ਜਨ ਨਾਨਕ ਲੇਖਾ ਸਮਝਾ ॥੪॥੫॥*

ਸਤਿਗੁਰੂ ਜੀ ਫੁਰਮਾਨ ਕਰਦੇ ਹਨ ਕਿ ਨਾਮ ਦੀ ਸ਼ਕਤੀ ਦੁਆਰਾ ਉਨ੍ਹਾਂ ਸਤਪੁਰਸ਼ਾਂ ਨੇ ਧਰਮ ਰਾਜ ਦੇ ਦਰਿ=ਵਿਚ ਜੋ ਉਨ੍ਹਾਂ ਦੇ ਕਰਮਾਂ ਦੇ ਕਾਗਜ਼ ਸਨ ਉਹ ਪਾੜੇ ਗਏ ਹਨ ਉਨ੍ਹਾਂ ਸੰਤ ਜਨਾਂ ਦਾ ਲੇਖਾ ਸਮਝਿਆ ਗਿਆ ਹੈ ਭਾਵ ਉਨ੍ਹਾਂ ਦਾ ਲੇਖਾ ਦੂਰ ਹੋ ਗਿਆ ਹੈ। ਜੈਸਾ ਕਿ :

**ਸੰਤਨ ਮੋਕਉ ਪੂੰਜੀ ਸਉਪੀ ਤਉ ਉਤਰਿਆ ਮਨ ਕਾ ਧੋਖਾ ॥**
**ਧਰਮ ਰਾਇ ਅਬ ਕਹਾ ਕਰੈਗੋ ਜਉ ਫਾਟਿਓ ਸਗਲੋ ਲੇਖਾ ॥੩॥** [ਸੋਰਠਿ ਮਃ ੫, ਅੰਗ ੬੧੪]

**ਵਾ:** ਜਨ=ਪਿਆਰੇ ਜਗਿਆਸੂਆਂ ਨੇ ਨਾਮ ਦੀ ਸ਼ਕਤੀ ਦੁਆਰਾ ਕਰਮਾਂ ਦਾ ਲੇਖਾ ਸਮਝ ਕੇ ਧਰਮ ਰਾਜ ਦੇ ਦਰ ਤੇ ਲਿਜਾਣ ਵਾਲੇ ਜੋ ਸੰਸਕਾਰਾਂ ਰੂਪ ਕਾਗਜ਼ **ਵਾ:** ਸੰਚਤ ਕਰਮਾਂ ਰੂਪ ਕਾਗਜ਼ ਵਾ ਅਭਿਮਾਨ ਰੂਪ ਕਾਗਜ਼ ਅੰਤਸ਼ਕਰਨ ਵਿਚੋਂ ਪਾੜ ਦਿੱਤੇ ਹਨ। ਪਰ ਇਹ ਸਭ ਕੁਝ ਗੁਰੂ ਦੀ ਕਿਰਪਾ ਦੁਆਰਾ ਹੀ ਸੰਭਵ ਹੋ ਸਕਦਾ ਹੈ ॥੪॥੫॥

ਜਿਸ ਤਰ੍ਹਾਂ ਇਤਿਹਾਸ ਵਿਚ ਸਾਖੀ ਆਉਂਦੀ ਹੈ ਕਿ ਇਕ ਸਿੱਖ ਨੇ ਗੁਰੂ ਅਰਜਨ ਸਾਹਿਬ ਦੇ ਚਰਨਾਂ ਵਿਚ ਬੇਨਤੀ ਕੀਤੀ ਕਿ ਸਤਿਗੁਰੂ ਜੀ ਆਪ ਨਿਤਾਪ੍ਰਤੀ ਉਪਦੇਸ਼ ਕਰਦੇ ਹੋ ਕਿ ਨਾਮ ਜਪਣ ਵਾਲਿਆਂ ਦਾ ਪ੍ਰਲੋਕ ਦਾ ਲੇਖਾ ਮਿਟ ਜਾਂਦਾ ਹੈ ਉਨ੍ਹਾਂ ਨੂੰ ਪ੍ਰਲੋਕ ਦੇ ਦੁੱਖ ਪ੍ਰਾਪਤ ਨਹੀਂ ਹੁੰਦੇ ਮੈਨੂੰ ਇਸ ਗੱਲ ਤੇ ਨਿਸਚਾ ਕਿਸ ਤਰ੍ਹਾਂ ਆਵੇ। ਗੁਰੂ ਅਰਜਨ ਸਾਹਿਬ ਕਹਿਣ ਲੱਗੇ ਕਿ ਸਿੱਖਾ ਤੈਨੂੰ ਇਸ ਗੱਲ ਦਾ ਉੱਤਰ ਠਹਿਰ ਕੇ ਦੇਵਾਂਗੇ। ਸਤਿਗੁਰਾਂ

ਨੇ ਸਿੱਖ ਨੂੰ ਰਾਤ ਸਮੇਂ ਇਕ ਸੁਪਨਾ ਦਿਖਾਇਆ ਸਿੱਖ ਮਰ ਕੇ ਪ੍ਰਲੋਕ ਵਿਚ ਚਲਿਆ ਗਿਆ। ਜਦੋਂ ਧਰਮ ਰਾਜ ਕੋਲ ਪੇਸ਼ੀ ਹੋਈ ਤਾਂ ਧਰਮਰਾਜ ਕਹਿਣ ਲੱਗਾ ਇਹ ਨੀਚ ਪੁਰਸ਼ ਸੀ ਪਰ ਹੁਣ ਇਸਨੇ ਸਤਿਗੁਰੂ ਜੀ ਦਾ ਸੰਗ ਕੀਤਾ ਹੈ ਜਿਸ ਕਰਕੇ ਇਸ ਦੀ ਉਮਰ ਚਾਰ ਮਹੀਨੇ ਦੀ ਹੋਰ ਵਧਾਈ ਜਾਵੇ ਤਾਂ ਜੋ ਇਹ ਨਾਮ ਜਪ ਕੇ ਮੁਕਤ ਹੋ ਸਕੇ ਨਹੀਂ ਤਾਂ ਇਸ ਦੇ ਪਿਛਲੇ ਕਰਮਾਂ ਦਾ ਜੋ ਲੇਖਾ ਹੈ ਉਸ ਅਨੁਸਾਰ ਇਹ ਕਦੇ ਵੀ ਕੁੰਭੀ ਪਾਕ ਨਰਕ ਵਿਚੋਂ ਨਹੀਂ ਨਿਕਲ ਸਕਦਾ। ਜੇ ਇਸਨੇ ਚਾਰ ਮਹੀਨੇ ਵਿੱਚ ਨਾਮ ਨਾ ਜਪਿਆ ਤਾਂ ਇਸਨੂੰ ਕੁੰਭੀ ਪਾਕ ਨਰਕ ਦਿਖਾ ਦੇਵੋ ਜਿਸ ਵਿਚ ਇਸਨੂੰ ਪਾਇਆ ਜਾਣਾ ਹੈ। ਨਰਕ ਦਿਖਾ ਕੇ ਇਸਨੂੰ ਵਾਪਸ ਦੇਹ ਵਿਚ ਭੇਜ ਦਿੱਤਾ, ਉਸੇ ਸਮੇਂ ਇਸ ਦੀ ਅੱਖ ਖੁਲ੍ਹ ਗਈ। ਦੂਜੇ ਦਿਨ ਸਤਿਗੁਰੂ ਜੀ ਕੋਲ ਗਿਆ ਤਾਂ ਸਤਿਗੁਰਾਂ ਨੇ ਕਿਹਾ ਕਿ ਸਿੱਖਾ ਦੱਸ ਰਾਤੀ ਨਾਮ ਦਾ ਪ੍ਰਤਾਪ ਦੇਖ ਲਿਆ ਕਿ ਨਹੀਂ ਸਿੱਖ ਕਹਿਣ ਲੱਗਾ ਕਿ ਸਤਿਗੁਰੂ ਜੀ ਮੈਂ ਪਿਛਲੇ ਸਮੇਂ ਵਿਚ ਬਹੁਤ ਪਾਪ ਕੀਤੇ ਹਨ ਚਾਰ ਮਹੀਨੇ ਨਾਮ ਜਪਣ ਨਾਲ ਇਹ ਨਾਸ ਨਹੀਂ ਹੋਣੇ ਮੇਰੀ ਉਮਰ ਹੋਰ ਵਧਾ ਦਿਓ। ਸਤਿਗੁਰੂ ਜੀ ਕਹਿਣ ਲੱਗੇ ਨਾਮ ਵਿਚ ਐਸੀ ਸ਼ਕਤੀ ਹੈ ਕਿ ਜਿਸ ਤਰ੍ਹਾਂ ਥੋੜ੍ਹੀ ਜਿਹੀ ਅੱਗ ਲੱਖਾਂ ਮਣ ਲੱਕੜਾਂ ਨੂੰ ਸਾੜ ਕੇ ਸੁਆਹ ਕਰ ਦਿੰਦੀ ਹੈ ਇਸੇ ਤਰ੍ਹਾਂ ਗੁਰੂ ਦੀ ਕਿਰਪਾ ਦੁਆਰਾ ਮਿਲਿਆ ਨਾਮ ਮਨ ਨੂੰ ਇਕਾਗਰ ਕਰਕੇ ਥੋੜ੍ਹਾ ਸਮਾਂ ਜਪਣ ਨਾਲ ਹੀ ਸਾਰੇ ਪਾਪ ਸੁਆਹ ਹੋ ਜਾਂਦੇ ਹਨ ਨਾਮ ਅਤੇ ਗੁਰੂ ਦੀ ਕਿਰਪਾ ਦੁਆਰਾ ਧਰਮਰਾਜ ਦਾ ਸਾਰਾ ਕਰਮਾਂ ਦਾ ਲੇਖਾ ਖਤਮ ਹੋ ਜਾਂਦਾ ਹੈ ਤੇ ਜਗਿਆਸੂ ਪ੍ਰਭੂ ਵਿਚ ਅਭੇਦ ਹੋ ਜਾਂਦਾ ਹੈ। ਸਤਿਗੁਰੂ ਜੀ ਨੇ ਉਸ ਦੇ ਮਨ ਨੂੰ ਇਕਾਗਰ ਕਰਨ ਵਾਸਤੇ ਇਹ ਸ਼ਬਦ ਉਚਾਰਨ ਕੀਤਾ। ਜੈਸਾ ਕਿ :

**ਬਿਨੁ ਸਿਮਰਨ ਜੈਸੇ ਸਰਪ ਆਰਜਾਰੀ ॥** [ਗਉੜੀ ਮਃ ੫, ਅੰਗ ੨੩੯]

ਇਸ ਤੋਂ ਸਿੱਖ ਦਾ ਮਨ ਇਕਾਗਰ ਹੋ ਕੇ ਨਾਮ ਵਿਚ ਜੁੜ ਗਿਆ ਤੇ ਨਾਮ ਜਪ ਕੇ ਆਪਣੇ ਕਰਮਾਂ ਦੇ ਲੇਖੇ ਨੂੰ ਮੇਟ ਕੇ ਗੁਰੂ ਦੀ ਕਿਰਪਾ ਦੁਆਰਾ ਪ੍ਰਮੇਸ਼ਰ ਵਿਚ ਅਭੇਦ ਹੋ ਗਿਆ।

ਵਾਹਿਗੁਰੂ ਜੀ ਕਾ ਖ਼ਾਲਸਾ॥ ਵਾਹਿਗੁਰੂ ਜੀ ਕੀ ਫ਼ਤਹ॥

ਮੁਖਵਾਕ ਨੰਬਰ ੧੧੩ [ਆਦਿ ਅੰਗ ੭੦੦]

***ਜੈਤਸਰੀ ਮਹਲਾ ੫ ਘਰੁ ੩ ੧ੴ ਸਤਿਗੁਰ ਪ੍ਰਸਾਦਿ ॥ ਕੋਈ ਜਾਨੈ ਕਵਨੁ ਈਹਾ ਜਗਿ ਮੀਤੁ ॥ ਜਿਸੁ ਹੋਇ ਕ੍ਰਿਪਾਲੁ ਸੋਈ ਬਿਧਿ ਬੂਝੈ ਤਾ ਕੀ ਨਿਰਮਲ ਰੀਤਿ ॥੧॥ਰਹਾਉ॥ ਮਾਤ ਪਿਤਾ ਬਨਿਤਾ ਸੁਤ ਬੰਧਪ ਇਸਟ ਮੀਤ ਅਰੁ ਭਾਈ ॥ ਪੂਰਬ ਜਨਮ ਕੇ ਮਿਲੇ ਸੰਜੋਗੀ ਅੰਤਹਿ ਕੋ ਨ ਸਹਾਈ ॥੧॥ ਮੁਕਤਿ ਮਾਲ ਕਨਿਕ ਲਾਲ ਹੀਰਾ ਮਨ ਰੰਜਨ ਕੀ ਮਾਇਆ ॥ ਹਾ ਹਾ ਕਰਤ ਬਿਹਾਨੀ ਅਵਧਹਿ ਤਾ ਮਹਿ ਸੰਤੋਖੁ ਨ ਪਾਇਆ ॥੨॥ ਹਸਤਿ ਰਥ ਅਸ੍ਵ ਪਵਨ ਤੇਜ ਧਣੀ ਭੂਮਨ ਚਤੁਰਾਂਗਾ ॥ ਸੰਗਿ ਨ ਚਾਲਿਓ ਇਨ ਮਹਿ ਕਛੂਐ ਊਠਿ ਸਿਧਾਇਓ ਨਾਂਗਾ ॥੩॥ ਹਰਿ ਕੇ ਸੰਤ ਪ੍ਰਿਅ ਪ੍ਰੀਤਮ ਪ੍ਰਭ ਕੇ ਤਾ ਕੈ ਹਰਿ ਹਰਿ ਗਾਈਐ ॥ ਨਾਨਕ ਈਹਾ ਸੁਖੁ ਆਗੈ ਮੁਖ ਊਜਲ ਸੰਗਿ ਸੰਤਨ ਕੈ ਪਾਈਐ ॥੪॥੧॥***

## ***ਜੈਤਸਰੀ ਮਹਲਾ ੫ ਘਰੁ ੩ ੧ੴ ਸਤਿਗੁਰ ਪ੍ਰਸਾਦਿ ॥***

ਇਹ ਅੰਮ੍ਰਿਤ ਬਚਨ ਸਾਹਿਬ ਸ੍ਰੀ ਗੁਰੂ ਅਰਜਨ ਦੇਵ ਜੀ ਦਾ ਉਚਾਰਨ ਕੀਤਾ ਹੋਇਆ ਜੈਤਸਰੀ ਰਾਗ ਵਿਚ ਅੰਕਿਤ ਹੈ। ਇਹ ਸ਼ਬਦ ਸਤਿਗੁਰਾਂ ਨੇ ਰਾਗ ਦੇ ਤੀਜੇ ਸੁਰਤਾਲ ਵਿਚ ਉਚਾਰਨ ਕੀਤਾ ਹੈ। ਪਹਿਲਾਂ ਵਸਤੂ ਨਿਰਦੇਸ਼ਕ ਮੰਗਲ ਕਰਦੇ ਹਨ। ੧=ਅਦੁੱਤੀ ਬ੍ਰਹਮ, ੴ=ਸਰਬ ਦਾ ਪ੍ਰਕਾਸ਼ਕ, ਸਤਿ=ਨਾਸ ਤੋਂ ਰਹਿਤ, ਗੁਰ=ਚੇਤਨ ਸਰੂਪ, ਪ੍ਰਸਾਦਿ=ਅਨੰਦ ਸਰੂਪ। ਇਕ ਵਾਰ ਸਾਹਿਬ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਨੂੰ ਸਿੱਖਾਂ ਨੇ ਉਸ ਸਮੇਂ ਬੇਨਤੀ ਕੀਤੀ ਕਿ ਜਦੋਂ ਸਤਿਗੁਰੂ ਜੀ ਸਿੱਖ ਸੰਗਤਾਂ ਵਿਚ ਸ਼ਸ਼ੋਭਿਤ ਸਨ। ਕਾਮਨਾ ਧਾਰ ਕੇ ਆਏ ਹੋਏ ਗੁਰਸਿੱਖਾਂ ਨੂੰ ਦੁੱਧ, ਪੁੱਤ, ਦੇਹ ਅਰੋਗਤਾ ਦੀ ਪ੍ਰਾਪਤੀ ਸੰਸਾਰਕ ਕਲੇਸ਼ਾਂ ਦੀ ਨਵਿਰਤੀ ਅਤੇ ਸੁਖ ਸ਼ਾਂਤੀ ਆਦਿ ਦੀ ਬਖਸ਼ਿਸ਼ ਕਰ ਰਹੇ ਸਨ। ਸਤਿਗੁਰੂ ਜੀ ਹਰ ਇਕ ਸੰਸਾਰਕ ਤੇ ਪ੍ਰਮਾਰਥਕ ਇੱਛਾ ਸਿੱਖਾਂ ਦੀ ਕਾਮਨਾ ਅਨੁਸਾਰ ਪੂਰੀ ਕਰਦੇ ਹਨ। ਜੈਸਾ ਕਿ :

**ਜੈਸੀ ਭੂਖ ਤੈਸੀ ਕਾ ਪੂਰਕੁ ਸਗਲ ਘਟਾ ਕਾ ਸੁਆਮੀ ॥** [ਸੋਰਠਿ ਮਃ ੫, ਅੰਗ ੬੧੩]

ਜਿਥੇ ਸੰਸਾਰਕ ਇੱਛਾਵਾਂ ਪੂਰੀਆਂ ਕਰਦੇ ਸਨ ਉਥੇ ਜੋ ਵੀ ਪ੍ਰਭੂ ਪ੍ਰਾਪਤੀ ਦੇ ਮਾਰਗ ਵਿਚ ਆਈਆਂ ਰੁਕਾਵਟਾਂ ਦੂਰ ਕਰਨ ਵਾਸਤੇ ਸਤਿਗੁਰੂ ਦੇ ਚਰਨਾਂ ਵਿਚ ਬੇਨਤੀ ਕਰਦਾ ਉਸ ਦੀ ਪ੍ਰਮਾਰਥੀ ਰਾਹ ਵਿਚ ਪੈਂਦੀ ਰੁਕਾਵਟ ਦੂਰ ਕਰ ਦਿੰਦੇ। ਸੰਗਤ ਵਿਚੋਂ ਇਕ ਸਿੱਖ ਨੇ ਬੇਨਤੀ ਕੀਤੀ ਕਿ ਹੇ ਸਚੇ ਪਾਤਸ਼ਾਹ ! ਸਾਡਾ ਮਾਤਾ ਪਿਤਾ ਇਸਤ੍ਰੀ ਪੁੱਤਰਾਂ ਆਦਿ ਸੰਬੰਧੀਆਂ ਵਿਚੋਂ ਮੋਹ ਦੂਰ ਨਹੀਂ ਹੁੰਦਾ। ਐਸਾ ਉਪਦੇਸ਼ ਬਖਸ਼ਿਸ਼ ਕਰੋ ਜਿਸ ਨਾਲ ਸਾਨੂੰ ਇਹ ਸੋਝੀ ਆਵੇ ਕਿ ਸਾਡਾ ਸੰਬੰਧ ਕਿਥੋਂ ਤੱਕ ਇਨ੍ਹਾਂ ਨਾਲ ਸੱਚਾ ਹੈ। ਇਹ ਸੁਣ ਸਤਿਗੁਰੂ ਜੀ ਨੇ ਇਹ ਸ਼ਬਦ ਉਚਾਰਨ ਕੀਤਾ :

## ***ਕੋਈ ਜਾਨੈ; ਕਵਨੁ ਈਹਾ ਜਗਿ ਮੀਤੁ ॥***

ਇਸ ਗੱਲ ਨੂੰ ਕੋਈ ਵਿਰਲਾ ਹੀ ਜਾਨੈ=ਜਾਣਦਾ ਹੈ, ਕਿ ਈਹਾ=ਇਸ ਜਗਤ ਵਿਚ ਕੌਣ ਕੋਈ ਕਿਸੇ ਦਾ ਮਿੱਤਰ ਹੈ ? ਇਹ ਪੰਗਤੀ ਪ੍ਰਸ਼ਨ ਰੂਪ ਹੈ ਇਸ ਦਾ ਉੱਤਰ ਅਗਲੀ ਤੁਕ ਵਿਚ ਦਿੰਦੇ ਹਨ :

## ***ਜਿਸੁ ਹੋਇ ਕ੍ਰਿਪਾਲੁ, ਸੋਈ ਬਿਧਿ ਬੂਝੈ;<br>ਤਾ ਕੀ ਨਿਰਮਲ ਰੀਤਿ ॥੧॥ਰਹਾਉ॥***

ਜਿਸ ਉੱਤੇ ਵਾਹਿਗੁਰੂ ਕ੍ਰਿਪਾਲੂ ਹੁੰਦਾ ਹੈ ਉਹੀ ਇਸ ਬਿਧਿ=ਜੁਗਤੀ ਨੂੰ ਬੂਝੈ=ਸਮਝਦਾ ਹੈ। ਤਾ ਕੀ=ਉਸੇ ਪੁਰਸ਼ ਦੀ ਰੀਤਿ=ਰਹੁ-ਰੀਤ, ਮਰਿਆਦਾ ਨਿਰਮਲ=ਪਵਿੱਤ੍ਰ ਹੈ ॥੧॥ਰਹਾਉ॥

## ਮਾਤ ਪਿਤਾ ਬਨਿਤਾ ਸੁਤ ਬੰਧਪ; ਇਸਟ ਮੀਤ ਅਰੁ ਭਾਈ ॥

ਮਾਤ=ਮਾਂ, ਪਿਤਾ=ਪਿਉ, ਬਨਿਤਾ=ਇਸਤ੍ਰੀ, ਸੁਤ=ਪੁੱਤਰ, ਬੰਧਪ=ਸੰਬੰਧੀ, ਇਸਟ ਮੀਤ=ਪਿਆਰੇ ਮਿੱਤਰ ਵਾ-ਇਸਟ=ਪੂਜਯ ਦੇਵ, ਮੀਤ=ਮਿੱਤਰ ਅਤੇ ਭਾਈ=ਭਰਾ। ਇਹ ਸਾਰੇ :—

## ਪੂਰਬ ਜਨਮ ਕੇ ਮਿਲੇ ਸੰਜੋਗੀ; ਅੰਤਹਿ ਕੋ ਨ ਸਹਾਈ ॥੧॥

ਪੂਰਬ=ਪਹਿਲੇ ਜਨਮ ਦੇ ਸੰਜੋਗੀ=ਭਾਗਾਂ ਕਰਕੇ ਮਿਲੇ ਹੋਏ ਹਨ ਪਰ ਅੰਤ ਸਮੇਂ ਇਨ੍ਹਾਂ ਵਿਚੋਂ ਕੋਈ ਵੀ ਸਹਾਈ=ਸਹਾਇਕ ਨਹੀਂ ਹੁੰਦਾ। [ਸੰਜੋਗੀ=ਜਯੋਤਿਸ਼ ਨਛੱਤ੍ਰਾਂ ਦੇ ਮੇਲ ਦੇ ਸ਼ੁਭ ਅਸ਼ੁਭ ਅਸਰ ਮੰਨੇ ਹਨ, ਇਹ ਮੁਹਾਵਰਾ-ਸੰਜੋਗੀ, ਸੰਜੋਗਾਂ ਨਾਲ ਉਥੋਂ ਬਨਿਆ ਹੈ ਪਰ ਹੁਣ ਇਸ ਦੇ ਅਰਥ ਹਨ-ਭਾਗਾਂ ਨਾਲ, ਕਰਮਾਂ ਨਾਲ] ਜੀਵਨ ਦੇ ਅੰਤ ਕਾਲ ਕੋਈ ਕਿਸੇ ਦਾ ਸਹਾਇਕ ਨਹੀਂ ਅਗਿਆਨ ਵਸ ਹੋ ਕੇ ਜੀਵ ਇਨ੍ਹਾਂ ਸੰਬੰਧੀਆਂ ਨੂੰ ਆਪਣੇ ਸਹਾਇਕ ਮੰਨੀ ਬੈਠਾ ਹੈ। ਪਰ ਅਸਲੀ ਸਹਾਇਕ ਤਾਂ ਕੇਵਲ ਨਾਮ ਹੈ। ਜੈਸਾ ਕਿ ਸਤਿਗੁਰੂ ਜੀ ਫੁਰਮਾਨ ਕਰਦੇ ਹਨ :

**੧. ਜਹ ਮਾਤ ਪਿਤਾ ਸੁਤ ਮੀਤ ਨ ਭਾਈ ॥ ਮਨ ਊਹਾ ਨਾਮੁ ਤੇਰੈ ਸੰਗਿ ਸਹਾਈ ॥**
[ਗਉੜੀ ਮਃ ੫, ਅੰਗ ੨੬੪]

**੨. ਧਿਆਇਓ ਅੰਤਿ ਬਾਰ ਨਾਮੁ ਸਖਾ ॥**
**ਜਹ ਮਾਤ ਪਿਤਾ ਸੁਤ ਭਾਈ ਨ ਪਹੁਚੈ ਤਹਾ ਤਹਾ ਤੂ ਰਖਾ ॥੧॥ਰਹਾਉ॥**
[ਸਾਰਗ ਮਃ ੫, ਅੰਗ ੧੨੧੨]

**੩. ਮਾਤ ਪਿਤਾ ਸੁਤ ਬੰਧਪਾ ਕੂੜੇ ਸਭੇ ਸਾਕ ॥** [ਸਿਰੀਰਾਗੁ ਮਃ ੫, ੪੭]

**੪. ਮਾਤ ਪਿਤਾ ਸੁਤ ਸਾਥਿ ਨ ਮਾਇਆ ॥** [ਬਿਲਾਵਲੁ ਮਃ ੫, ਅੰਗ ੮੦੪]

**੫. ਮਾਤ ਪਿਤਾ ਭਾਈ ਸੁਤ ਬਨਿਤਾ ਕਹਹੁ ਕੋਊ ਹੈ ਕਾ ਕਾ ॥੧॥ਰਹਾਉ॥**
[ਧਨਾਸਰੀ ਕਬੀਰ ਜੀ, ਅੰਗ ੬੯੨]

### ਸਾਖੀ—ਸੰਤ ਮਾਧੋ ਦਾਸ ਜੀ—

ਇਤਿਹਾਸ ਵਿਚ ਇਸ ਤੁਕ ਦੇ ਸਿਧਾਂਤ ਦੀ ਇਕ ਸਾਖੀ ਸੰਤ ਮਾਧੋ ਦਾਸ ਜੀ ਦੀ ਆਉਂਦੀ ਹੈ। ਸ੍ਰੀ ਗੁਰੂ ਅਰਜਨ ਦੇਵ ਜੀ ਦੇ ਕਰਨੀ ਤੇ ਕਥਨੀ ਦੇ ਪੂਰੇ ਸਿੱਖਾਂ ਵਿਚੋਂ ਸੋਢੀ ਖਾਨਦਾਨ ਦੇ ਇਕ ਸੰਤ ਮਾਧਉ ਦਾਸ ਜੀ ਹੋਏ ਹਨ। ਇਹਨਾਂ ਨੂੰ ਪ੍ਰਚਾਰ ਕਰਨ ਲਈ ਸਤਿਗੁਰਾਂ ਨੇ ਕਸ਼ਮੀਰ ਦਾ ਇਲਾਕਾ ਦਿੱਤਾ। ਜਿਥੇ ਕਿ ਇਨ੍ਹਾਂ ਦੀ ਕਰਨੀ ਅਤੇ ਕਥਨੀ ਦੇ ਪ੍ਰਭਾਵ ਕਰਕੇ ਸਾਰੇ ਲੋਕ ਸਤਿਕਾਰ ਕਰਦੇ ਸਨ। ਗੁਰਮਤਿ ਵਿਚਾਰਾਂ ਸੁਣ ਕੇ ਸੰਗਤਾਂ ਲਾਭ ਉਠਾਉਂਦੀਆਂ। ਕਸ਼ਮੀਰ ਦੇ ਇਕ ਸ਼ਾਹੂਕਾਰ ਦੇ ਚਾਰ ਪੁੱਤਰਾਂ ਵਿਚੋਂ ਸਭ ਤੋਂ ਛੋਟਾ ਜੋ ਸੰਤਾਂ ਦਾ ਮਿਲਾਪੀ ਸੀ। ਸੰਤ ਮਾਧਉ ਦਾਸ ਜੀ ਦਾ ਸੰਗੀ ਹੋ ਕੇ ਆਪਣਾ ਬਹੁਤਾ ਸਮਾਂ ਸੇਵਾ ਸਿਮਰਨ ਤੇ ਸਤਸੰਗ ਵਿਚ ਬਿਤਾਉਣ ਲੱਗਾ। ਕਥਾ ਵਿਚ ਐਸਾ ਨੇਮ ਪ੍ਰਪੱਕ ਕੀਤਾ ਕਿ ਕਥਾ ਦੀ ਸਮਾਪਤੀ ਦੀ ਅਰਦਾਸ ਤੋਂ ਬਾਅਦ ਹੀ ਘਰ ਜਾਇਆ ਕਰੇ। ਇਕ ਰਾਤ ਕੋਈ ਵੱਡੀ ਚੋਰੀ ਹੋ ਗਈ ਜਿਸ ਕਾਰਨ ਬਾਦਸ਼ਾਹ ਨੇ ਹੁਕਮ ਦੇ ਦਿੱਤਾ ਕਿ ਪਰਜਾ ਵਿਚੋਂ ਕੋਈ ਵੀ ਮਨੁੱਖ ਅੱਧੀ ਰਾਤ ਤੋਂ ਬਾਅਦ ਬਾਹਰ ਫਿਰਦਾ ਪਾਇਆ ਗਿਆ ਤਾਂ ਉਸਨੂੰ ਚੋਰ ਸਮਝ ਕੇ ਬਿਨਾਂ ਕੋਈ ਨਿਰਣਾ ਕੀਤੇ ਸੂਲੀ ਤੇ ਟੰਗ ਦਿੱਤਾ ਜਾਵੇਗਾ। ਸੰਗਤਾਂ ਨੇ ਸੰਤ ਮਾਧਉ ਦਾਸ ਜੀ ਨੂੰ ਬੇਨਤੀ ਕੀਤੀ ਕਿ ਰਾਜੇ ਦਾ ਇਹ ਹੁਕਮ ਹੈ ਇਸ ਲਈ ਕਥਾ ਦੀ ਸਮਾਪਤੀ ਸਮੇਂ ਅਨੁਸਾਰ ਕਰਨ ਦੀ ਕ੍ਰਿਪਾਲਤਾ ਕਰਨੀ। ਮਹਾਂਪੁਰਸ਼ਾਂ ਨੇ ਸੰਗਤਾਂ ਦੀ ਬੇਨਤੀ ਸਵੀਕਾਰ ਕਰਕੇ ਸਮਾਪਤੀ ਸਮੇਂ ਅਨੁਸਾਰ ਕਰਨੀ ਸ਼ੁਰੂ ਕਰ ਦਿੱਤੀ। ਇਕ ਦਿਨ ਮਹਾਂਪੁਰਸ਼ਾਂ ਨੂੰ ਕਥਾ ਦਾ ਐਸਾ ਰਸ ਆਇਆ ਕਿ ਕਥਾ ਦੀ ਮਸਤੀ ਵਿਚ ਸਮੇਂ ਦਾ ਚੇਤਾ ਨਾ ਰਿਹਾ। ਜਦੋਂ ਸਮਾਂ ਉਤੇ ਜਾਂਦਾ ਦੇਖਿਆ

ਤਾਂ ਬਾਦਸ਼ਾਹ ਦੇ ਭੈ ਕਰਕੇ ਸੰਗਤਾਂ ਉੱਠ ਕੇ ਚੱਲੀਆਂ, ਪਰ ਮਹਾਂਪੁਰਸ਼ ਅੱਖਾਂ ਮੀਟ ਕੇ ਕਥਾ ਕਰੀ ਗਏ ਤੇ ਇਕ ਉਹ ਸ਼ਾਹੂਕਾਰ ਦਾ ਲੜਕਾ ਬੈਠਾ ਰਿਹਾ। ਜਦੋਂ ਮਹਾਂਪੁਰਸ਼ਾਂ ਨੇ ਅੱਖਾਂ ਖੋਲ੍ਹੀਆਂ ਤਾਂ ਕੀ ਦੇਖਿਆ ਕਿ ਸਾਰੇ ਉੱਠ ਕੇ ਚਲੇ ਗਏ ਪਰ ਇਹ ਲੜਕਾ ਨਹੀਂ ਗਿਆ। ਮਹਾਂਪੁਰਸ਼ ਕਹਿਣ ਲੱਗੇ ਕਿ ਮੈਨੂੰ ਸਮੇਂ ਦਾ ਚੇਤਾ ਨਹੀਂ ਰਿਹਾ ਜਿਥੇ ਹੋਰ ਉੱਠ ਕੇ ਚਲੇ ਗਏ ਹਨ ਤੂੰ ਵੀ ਚਲੇ ਜਾਣਾ ਸੀ। ਉਹ ਲੜਕਾ ਕਹਿਣ ਲੱਗਾ ਮਹਾਰਾਜ ! ਜੇ ਮੈਂ ਚਲੇ ਜਾਂਦਾ ਤਾਂ ਇਕ ਤਾਂ ਮੇਰੇ ਸਰੋਤੇ ਪਣ ਨੂੰ ਲਾਜ ਲਗਦੀ, ਦੂਜਾ ਮੇਰਾ ਨਿਯਮ ਟੁੱਟਦਾ, ਤੀਜਾ ਕਥਾ ਦਾ ਨਿਰਾਦਰ ਹੁੰਦਾ ਕਿ ਇਕ ਸਰੋਤਾ ਨਹੀਂ ਰਿਹਾ ਇਸ ਕਰਕੇ ਗੁਰੂ ਦੀਆਂ ਖੁਸ਼ੀਆਂ ਨਹੀਂ ਸੀ ਹੋਣੀਆਂ। ਚੌਥਾ ਕਥਾ ਦਾ ਰਸ ਛੱਡਕੇ ਮੈਂ ਜਾ ਨਹੀਂ ਸਕਿਆ। ਨਾ ਜਾਣ ਕਰਕੇ ਭਾਵੇਂ ਰਾਜੇ ਦੇ ਹੁਕਮ ਦੀ ਉਲੰਘਣਾ ਹੋਈ ਹੈ ਪਰ ਮੈਨੂੰ ਖੁਸ਼ੀ ਹੋਈ ਹੈ ਕਿ ਮੈਂ ਗੁਰੂ ਦਾ ਹੁਕਮ ਮੰਨਿਆ ਹੈ। ਮਹਾਂਪੁਰਸ਼ਾਂ ਦੇ ਅੰਦਰੋਂ ਅਸੀਸ ਨਿਕਲੀ ਕਿ ਬੱਚਾ ! ਤੇਰਾ ਗੁਰੂ ਰਾਖਾ ! ਇਹ ਬੱਚਾ ਜਦੋਂ ਘਰ ਨੂੰ ਮੁੜਿਆ ਤਾਂ ਅੱਧੀ ਰਾਤ ਤੋਂ ਸਮਾਂ ਉਤੇ ਹੋਣ ਕਰਕੇ ਪੁਲਿਸ ਵਾਲਿਆਂ ਨੇ ਫੜ ਲਿਆ। ਇਸਨੇ ਦੱਸਿਆ ਕਿ ਮੈਂ ਫਲਾਣੇ ਸ਼ਾਹੂਕਾਰ ਦਾ ਪੁੱਤਰ ਹਾਂ। ਬਾਦਸ਼ਾਹ ਦੇ ਸਾਹਮਣੇ ਪੇਸ਼ ਕੀਤਾ ਗਿਆ ਤਾਂ ਬਾਦਸ਼ਾਹ ਨੇ ਸ਼ਾਹੂਕਾਰ ਨੂੰ ਬੁਲਾ ਕੇ ਪੁੱਛਿਆ ਕਿ ਇਹ ਤੇਰਾ ਪੁੱਤਰ ਹੈ ? ਤਾਂ ਸ਼ਾਹੂਕਾਰ ਜੋ ਆਪਣੇ ਪੁੱਤਰ ਵਲੋਂ ਘਰ ਦਾ ਕੰਮ ਨਾ ਕਰਨ ਕਰਕੇ ਦੁਖੀ ਸੀ ਕਹਿਣ ਲੱਗਾ ਕਿ ਇਹ ਮੇਰਾ ਕੁਝ ਨਹੀਂ ਲਗਦਾ। ਮਾਤਾ ਨੇ ਭੀ ਐਸੇ ਹੀ ਬਚਨ ਕਹੇ, ਪੁੱਤਰ, ਇਸਤ੍ਰੀ ਅਤੇ ਭਰਾ ਇਹ ਦੇਖਕੇ ਕਿ ਇਹ ਪੁਲਿਸ ਦਾ ਫੜਿਆ ਹੋਇਆ ਹੈ ਸਾਰੇ ਹੀ ਮੁਕਰ ਗਏ ਕਿ ਇਹ ਸਾਡਾ ਕੁਝ ਨਹੀਂ ਲਗਦਾ ਕਿਉਂਕਿ ਬਾਦਸ਼ਾਹ ਦੇ ਹੁਕਮ ਤੋਂ ਸਾਰੇ ਡਰੇ ਹੋਏ ਸਨ। ਸੂਲੀ ਚਾੜ੍ਹਨ ਤੋਂ ਪਹਿਲਾਂ ਬਾਦਸ਼ਾਹ ਨੇ ਕਿਹਾ ਕਿ ਤੇਰਾ ਹੋਰ ਕੋਈ ਮਿਲਣ ਵਾਲਾ ਜਾਂ ਸਫਾਈ ਦੇਣ ਵਾਲਾ ਹੈ। ਤਾਂ ਉਸ ਲੜਕੇ ਨੇ ਕਿਹਾ ਕਿ ਸੰਤ ਮਾਧੋ ਦਾਸ ਫਲਾਣੇ ਥਾਂ ਤੇ ਰਹਿੰਦਾ ਹੈ। ਸੰਤ ਮਾਧੋ ਦਾਸ ਨੂੰ ਬੁਲਾ ਕੇ ਪੁੱਛਿਆ ਕਿ ਇਹ ਤੇਰਾ ਕੀ ਲੱਗਦਾ ਹੈ ? ਤਾਂ ਸੰਤ ਮਾਧੋ ਦਾਸ ਕਹਿਣ ਲੱਗੇ ਕਿ ਜੋ ਆਪ ਸਮਝ ਲਵੋ ਭਾਵੇਂ ਚੇਲਾ ਕਹੋ, ਪੁੱਤਰ ਕਹੋ, ਸਤਸੰਗੀ ਕਹੋ, ਸੇਵਕ ਕਹੋ ਮੇਰਾ ਸਭ ਕੁਝ ਹੀ ਹੈ। ਬਾਦਸ਼ਾਹ ਨੇ ਕਿਹਾ ਸੰਤ ਜੀ ! ਇਹ ਅੱਧੀ ਰਾਤ ਆਵਾਰਾਗਰਦੀ ਕਰਦਾ ਫੜਿਆ ਗਿਆ ਹੈ ਅੱਧੀ ਰਾਤ ਤਾਂ ਕੋਈ ਸਤਸੰਗ ਨਹੀਂ ਸੀ ਹੋ ਰਹੀ। ਮੇਰੇ ਹੁਕਮ ਮੁਤਾਬਕ ਅੱਧੀ ਰਾਤ ਤੋਂ ਬਾਅਦ ਫੜੇ ਜਾਣ ਕਰਕੇ ਇਸਨੂੰ ਸੂਲੀ ਤੇ ਚਾੜ੍ਹਨ ਲੱਗਾ ਹਾਂ। ਸੰਤ ਮਾਧੋ ਦਾਸ ਕਹਿਣ ਲੱਗੇ ਬਾਦਸ਼ਾਹ ! ਸਮਝ ਕਰ ਇਹ ਚੋਰ ਨਹੀਂ ਬੇਗੁਨਾਹ ਹੈ ਅਗਰ ਤੂੰ ਅੱਧੀ ਰਾਤ ਤੋਂ ਬਾਅਦ ਫਿਰਨ ਦਾ ਗੁਨਾਹ ਮੰਨਦਾ ਹੈਂ ਤਾਂ ਇਹ ਸਜ਼ਾ ਮੈਨੂੰ ਦੇਣੀ ਕਰੋ ਕਿਉਂਕਿ ਮੇਰੀ ਵਜ੍ਹਾ ਕਰਕੇ ਇਸ ਕੋਲੋਂ ਸਮੇਂ ਦੀ ਉਲੰਘਣਾ ਹੋਈ ਹੈ। ਜੇ ਮੈਂ ਕਥਾ ਦੀ ਸਮਾਪਤੀ ਇਤਨੀ ਦੇਰੀ ਨਾਲ ਨਾ ਕਰਦਾ ਤਾਂ ਇਸ ਦੀ ਇਹ ਦੁਰਦਸ਼ਾ ਨਾ ਹੁੰਦੀ। ਇਹ ਸਾਧ ਹੁੰਦਾ ਹੋਇਆ ਵੀ ਚੋਰ ਨਾ ਵਜਦਾ। ਬਾਦਸ਼ਾਹ ਹੰਕਾਰ ਵਿਚ ਆ ਕੇ ਕਹਿਣ ਲੱਗਾ ਕਿ ਇਸ ਨੂੰ ਬਚਾਉਣ ਵਾਸਤੇ ਤੂੰ ਇਹ ਤਰੀਕਾ ਸੋਚਿਆ ਹੈ ਕਿ ਬਾਦਸ਼ਾਹ ਨੇ ਸੰਤਾਂ ਨੂੰ ਸੂਲੀ ਤੇ ਨਹੀਂ ਟੰਗਣਾ ਜੇ ਟੰਗ ਦਿੱਤਾ ਤਾਂ ਰਾਜੇ ਦੀ ਬਦਨਾਮੀ ਹੋਵੇਗੀ। ਕਿਤੇ ਤੁਹਾਡੀ ਵੀ ਇਸ ਦੇ ਨਾਲ ਹਿੱਸਾ ਪੱਤੀ ਤਾਂ ਨਹੀਂ ਹੈ ? ਮੈਂ ਇਸਨੂੰ ਸੂਲੀ ਤੇ ਟੰਗਣ ਲੱਗਾ ਹਾਂ ਜੇ ਬਚਾਅ ਹੁੰਦਾ ਹੈ ਤਾਂ ਬਚਾਅ ਲਵੋ। ਤਾਂ ਮਹਾਤਮਾ ਨੇ ਕਿਹਾ ਮੈਂ ਇਸਨੂੰ ਕੀ ਬਚਾਉਣਾ ਹੈ ਇਸ ਨੂੰ ਗੁਰੂ ਅਰਜਨ ਸਾਹਿਬ ਬਚਾਉਣਗੇ ਜਿਨ੍ਹਾਂ ਦੀ ਬਾਣੀ ਦੀ ਕਥਾ ਸੁਣ ਕੇ ਇਹ ਪ੍ਰਭੂ ਦੀ ਬੰਦਗੀ ਵਿਚ ਜੁੜਿਆ ਹੈ। ਬਾਦਸ਼ਾਹ ਨੇ ਹੰਕਾਰ ਵਿਚ ਆ ਕੇ ਕਿਹਾ ਇਸਨੂੰ ਮੇਰੇ ਕੋਲੋਂ ਨਾ ਤੇਰਾ ਗੁਰੂ ਬਚਾਅ ਸਕਦਾ ਹੈ ਤੇ ਨਾ ਤੂੰ। ਬਾਦਸ਼ਾਹ ਦੇ ਹੁਕਮ ਅਨੁਸਾਰ ਜਲਾਦ ਲੱਕੜ ਦੀ ਸੂਲੀ ਤੇ ਚਾੜ੍ਹਨ ਲੱਗੇ ਤਾਂ ਸੰਤ ਮਾਧੋ ਦਾਸ ਨੇ ਨੇਤ੍ਰ ਬੰਦ ਕਰਕੇ ਗੁਰੂ ਅਰਜਨ ਸਾਹਿਬ ਦੇ ਚਰਨਾਂ ਵਿਚ ਅਰਦਾਸ ਕੀਤੀ ਤਾਂ ਉਸ ਸੁੱਕੀ ਲੱਕੜ ਵਿਚੋਂ ਹਰੀਆਂ ਲਗਰਾਂ ਨਿਕਲ ਕੇ ਧਰਤੀ ਨੂੰ ਆ ਲਗੀਆਂ ਤੇ ਲੜਕੇ ਨੂੰ ਕੁਝ ਵੀ ਨਹੀਂ ਹੋਇਆ। ਫਿਰ ਲੋਹੇ ਦੀ ਸੂਲੀ ਗੱਡੀ ਗਈ ਤਾਂ ਉਹ ਵੀ ਮੋਮ ਵਾਂਗ ਢਲ ਕੇ ਧਰਤੀ ਨੂੰ ਆ ਲੱਗੀ। ਇਹ ਦੇਖ ਕੇ ਬਾਦਸ਼ਾਹ ਨੇ ਮਹਾਂਪੁਰਸ਼ਾਂ ਦੇ ਚਰਨ ਫੜੇ ਤੇ ਮਾਫੀ ਮੰਗੀ। ਸੰਤ ਮਾਧੋ ਦਾਸ ਬਾਦਸ਼ਾਹ ਤੇ ਲੜਕੇ ਨੂੰ ਲੈ ਕੇ ਸ੍ਰੀ ਅੰਮ੍ਰਿਤਸਰ ਸਾਹਿਬ ਗੁਰੂ ਅਰਜਨ ਸਾਹਿਬ ਦੇ ਚਰਨਾਂ ਵਿਚ ਪਹੁੰਚਿਆ ਤਾਂ ਸਤਿਗੁਰਾਂ ਨੇ ਇਹ ਤੁਕਾਂ ਉਚਾਰਨ ਕਰਕੇ ਮਾਧੋ ਦਾਸ ਨੂੰ ਸਨਮਾਨਿਤ ਕੀਤਾ। ਜੈਸਾ ਕਿ :

**ਮੇਰੇ ਮਾਧਉ ਜੀ ਸਤਸੰਗਤਿ ਮਿਲੇ ਸੁ ਤਰਿਆ॥**
**ਗੁਰ ਪਰਸਾਦਿ ਪਰਮ ਪਦੁ ਪਾਇਆ ਸੂਕੇ ਕਾਸਟ ਹਰਿਆ॥੧॥ਰਹਾਉ॥**
**ਜਨਨਿ ਪਿਤਾ ਲੋਕ ਸੁਤ ਬਨਿਤਾ ਕੋਇ ਨ ਕਿਸ ਕੀ ਧਰਿਆ॥** [ਗੂਜਰੀ ਮਃ ੫, ਅੰਗ ੧੦]

ਸਤਿਗੁਰਾਂ ਦਾ ਇਹ ਉਪਦੇਸ਼ ਸੁਣ ਉਸ ਲੜਕੇ ਨੂੰ ਗਿਆਨ ਹੋ ਗਿਆ ਕਿ ਸੰਸਾਰ ਵਿਚ ਮਾਤਾ ਪਿਤਾ ਇਸਤ੍ਰੀ ਪੁੱਤਰ ਭਰਾ ਤੇ ਹੋਰ ਸੰਬੰਧੀ ਕਿਸੇ ਦਾ ਕੋਈ ਨਹੀਂ ਤਾਂ ਉਸ ਦੇ ਹਿਰਦੇ ਵਿਚੋਂ ਮੋਹ ਦੂਰ ਹੋ ਗਿਆ ਤੇ ਗਿਆਨ ਦੀ ਪ੍ਰਾਪਤੀ ਹੋ ਗਈ। ਇਸ ਤਰ੍ਹਾਂ ਸਤਿਗੁਰੂ ਜੀ ਉਪਰੋਕਤ ਪੰਗਤੀ ਵਿਚ ਦਸ ਰਹੇ ਹਨ ਕਿ ਸੰਸਾਰ ਦੇ ਸਬੰਧੀਆਂ ਵਿਚੋਂ ਅੰਤ ਵੇਲੇ ਕਿਸੇ ਨੇ ਵੀ ਸਹਾਇਤਾ ਨਹੀਂ ਕਰਨੀ, ਬਿਪਤਾ ਪੈਣ ਤੋਂ ਇਹ ਤਾਂ ਜਿਉਂਦੇ ਹੀ ਸਾਥ ਛੱਡ ਜਾਂਦੇ ਹਨ। ਇਸ ਲਈ ਸਤਿਗੁਰੂ ਜੀ ਕਹਿੰਦੇ ਹਨ ਕਿ ਇਹ ਤਾਂ ਪੂਰਬਲੇ ਜਨਮ ਦੇ ਸੰਜੋਗੀ ਮਿਲੇ ਹਨ ਅੰਤ ਨੂੰ ਕੋਈ ਸਹਾਇਤਾ ਨਹੀਂ ਕਰਦਾ।

## *ਮੁਕਤਿ ਮਾਲ ਕਨਿਕ ਲਾਲ ਹੀਰਾ; ਮਨ ਰੰਜਨ ਕੀ ਮਾਇਆ ॥*

ਮੁਕਤਿ=ਮੋਤੀ, ਮਾਲ=ਮਾਲਾ, ਕਨਿਕ=ਸੋਨੇ ਦੇ ਗਹਿਣੇ, ਹੀਰੇ ਲਾਲ ਆਦਿ ਜੜੇ ਹੋਏ ਵਾ ਹੀਰੇ ਲਾਲਾਂ ਦੀਆਂ ਮਾਲਾਂ ਬਣੀਆਂ ਹੋਈਆਂ ਇਹ ਸਭ ਮਨ ਨੂੰ ਰੰਜਨ=ਪ੍ਰਸੰਨ ਕਰਨ ਵਾਲੀ ਵਿਰਤੀ ਦੇ ਮਾਇਆ=ਮਾਇਕੀ ਪਦਾਰਥ ਹਨ।

## *ਹਾ ਹਾ ਕਰਤ ਬਿਹਾਨੀ ਅਵਧਹਿ;*
## *ਤਾ ਮਹਿ ਸੰਤੋਖੁ ਨ ਪਾਇਆ ॥੨॥*

ਹਾਇ ਮਾਇਆ-ਹਾਇ ਮਾਇਆ ਕਰਤ=ਕਰਦਿਆਂ ਅਵਧਹਿ=ਉਮਰ ਬਿਹਾਨੀ=ਬਤੀਤ ਹੋ ਰਹੀ ਹੈ ਤਾ=ਇਸ ਪ੍ਰਕਾਰ ਦੀ ਕਲਪਣਾ ਰੂਪ ਬਿਰਤੀ ਮਹਿ=ਵਿਚ ਅੱਜ ਤੱਕ ਕਿਸੇ ਨੇ ਭੀ ਸੰਤੋਖ=ਸਬਰ ਨਹੀਂ ਪਾਇਆ=ਪ੍ਰਾਪਤ ਕੀਤਾ॥੨॥

## *ਹਸਤਿ ਰਥ ਅਸ੍ਵ ਪਵਨ ਤੇਜ; ਧਣੀ ਭੂਮਨ ਚਤੁਰਾਂਗਾ ॥*

ਹਸਤਿ=ਹਾਥੀ, ਰਥ ਤੇ ਪਵਨ=ਹਵਾ ਦੀ ਤਰ੍ਹਾਂ ਤੇਜ ਦੌੜਨ ਵਾਲੇ ਅਸ੍ਵ=ਘੋੜੇ ਇਨ੍ਹਾਂ ਦਾ ਧਣੀ=ਮਾਲਕ ਹੋਵੇ ਭੂਮਨ=ਜ਼ਿਮੀਂਦਾਰਾ ਭੀ ਹੋਵੇ ਅਤੇ ਚਤੁਰਾਂਗਾ=ਚਾਰ ਰੰਗਾਂ ਦੀ ਭਾਵ ਪੈਦਲ, ਰਥਾਂ ਤੇ ਘੋੜਿਆਂ ਤੇ ਸਵਾਰ ਅਤੇ ਹਾਥੀ ਵਾਲੀ ਚਾਰ ਤਰ੍ਹਾਂ ਦੀ ਫੌਜ ਹੋਵੇ। ਜੈਸਾ ਕਿ :

**ਮਾਤੇ ਮਤੰਗ ਜਰੇ ਜਰ ਸੰਗਿ ਅਨੂਪ ਉਤੰਗ ਸੁਰੰਗ ਸਵਾਰੇ॥**
**ਕੋਟ ਤੁਰੰਗ ਕੁਰੰਗ ਸੇ ਕੂਦਤ ਪੌਨ ਕੇ ਗਉਨ ਕਉ ਜਾਤ ਨਿਵਾਰੇ॥**
**ਭਾਰੀ ਭੁਜਾਨ ਕੇ ਭੂਪ ਭਲੀ ਬਿਧਿ ਨਿਆਵਤ ਸੀਸ ਨ ਜਾਤ ਬਿਚਾਰੇ॥**
**ਏਤੇ ਭਏ ਤੋ ਕਹਾ ਭਏ ਭੂਪਤ ਅੰਤ ਕੌ ਨਾਗੇ ਹੀ ਪਾਇ ਪਧਾਰੇ॥੨॥੨੨॥**

[ਸ੍ਰੀ ਦਸਮ ਗ੍ਰੰਥ, ਪੰਨਾ ੧੩]

## *ਸੰਗਿ ਨ ਚਾਲਿਓ ਇਨ ਮਹਿ ਕਛੂਐ; ਊਠਿ ਸਿਧਾਇਓ ਨਾਂਗਾ ॥੩॥*

ਅੰਤ ਕਾਲ ਇਨ੍ਹਾਂ ਚੀਜ਼ਾਂ ਵਿਚੋਂ ਕਛੂਐ=ਕੁਝ ਵੀ ਨਾਲ ਨਹੀਂ ਚਲਦਾ ਜੀਵ ਨੰਗਾ ਹੀ ਉੱਠ ਕੇ ਸਿਧਾਇਓ= ਚਲਾ ਜਾਂਦਾ ਹੈ॥੩॥

## *ਹਰਿ ਕੇ ਸੰਤ ਪ੍ਰਿਅ ਪ੍ਰੀਤਮ ਪ੍ਰਭ ਕੇ; ਤਾ ਕੈ ਹਰਿ ਹਰਿ ਗਾਈਐ ॥*

ਜੋ ਪ੍ਰਭੂ ਪ੍ਰੀਤਮ ਹਰੀ ਦੇ ਪ੍ਰਿਅ=ਪਿਆਰੇ ਸੰਤ ਜਨ ਹਨ ਉਨ੍ਹਾਂ ਦੇ ਨਾਲ ਮਿਲਕੇ ਹਰਿ=ਵਾਹਿਗੁਰੂ ਦੇ ਹਰਿ=ਹਰੇਕ ਪ੍ਰਕਾਰ ਦੇ ਗੁਣਾਂ ਨੂੰ ਗਾਉਣਾ ਕਰੀਏ।

## *ਨਾਨਕ ਈਹਾ ਸੁਖੁ ਆਗੈ ਮੁਖ ਊਜਲ;*
## *ਸੰਗਿ ਸੰਤਨ ਕੈ ਪਾਈਐ ॥੪॥੧॥*

ਸਤਿਗੁਰੂ ਜੀ ਫੁਰਮਾਨ ਕਰਦੇ ਹਨ ਕਿ ਸੰਤਾਂ ਦੇ ਸੰਗ ਕਰਕੇ ਹੀ ਈਹਾ=ਇਸ ਲੋਕ ਵਿਚ ਸੁਖ ਪਾਈਦਾ ਹੈ ਅਤੇ ਆਗੈ=ਅੱਗੇ ਪ੍ਰਲੋਕ ਵਿਚ ਵੀ ਮੁਖ ਊਜਲ=ਜਸ ਰੂਪੀ ਉਜਾਲੇ ਵਾਲਾ, ਸ਼ੋਭਾ ਵਾਲਾ **ਵਾ:** ਪਾਪਾਂ ਦੀ ਕਾਲਖ ਤੋਂ ਰਹਿਤ ਨਿਰਮਲ ਹੁੰਦਾ ਹੈ ॥੪॥੧॥

ਵਾਹਿਗੁਰੂ ਜੀ ਕਾ ਖ਼ਾਲਸਾ ॥ ਵਾਹਿਗੁਰੂ ਜੀ ਕੀ ਫ਼ਤਹ ॥

ਮੁਖਵਾਕ ਨੰਬਰ ੧੧੪ [ਆਦਿ ਅੰਗ ੭੦੧]

***ਜੈਤਸਰੀ ਮਹਲਾ ੫ ॥ ਕੋਈ ਜਨੁ ਹਰਿ ਸਿਉ ਦੇਵੈ ਜੋਰਿ ॥ ਚਰਨ ਗਹਉ ਬਕਉ ਸੁਭ ਰਸਨਾ ਦੀਜਹਿ ਪ੍ਰਾਨ ਅਕੋਰਿ ॥੧॥ਰਹਾਉ॥ ਮਨੁ ਤਨੁ ਨਿਰਮਲ ਕਰਤ ਕਿਆਰੋ ਹਰਿ ਸਿੰਚੈ ਸੁਧਾ ਸੰਜੋਰਿ ॥ ਇਆ ਰਸ ਮਹਿ ਮਗਨੁ ਹੋਤ ਕਿਰਪਾ ਤੇ ਮਹਾ ਬਿਖਿਆ ਤੇ ਤੋਰਿ ॥੧॥ ਆਇਓ ਸਰਣਿ ਦੀਨ ਦੁਖ ਭੰਜਨ ਚਿਤਵਉ ਤੁਮ੍ਰੀ ਓਰਿ ॥ ਅਭੈ ਪਦੁ ਦਾਨੁ ਸਿਮਰਨੁ ਸੁਆਮੀ ਕੋ ਪ੍ਰਭ ਨਾਨਕ ਬੰਧਨ ਛੋਰਿ ॥੨॥੫॥੯॥***

## ਜੈਤਸਰੀ ਮਹਲਾ ੫ ॥

ਇਹ ਪਾਵਨ ਮੁਖਵਾਕ ਸਾਹਿਬ ਸ੍ਰੀ ਗੁਰੂ ਅਰਜਨ ਦੇਵ ਜੀ ਦਾ ਉਚਾਰਨ ਕੀਤਾ ਹੋਇਆ ਜੈਤਸਰੀ ਰਾਗ ਵਿਚ ਅੰਕਿਤ ਹੈ। ਇਸ ਸ਼ਬਦ ਵਿਚ ਜਗਿਆਸੂ ਦੀ ਵਾਹਿਗੁਰੂ ਪ੍ਰਮੇਸ਼ਰ ਨੂੰ ਪ੍ਰਾਪਤ ਕਰਨ ਦੀ ਤੜਫ ਹੈ। ਜਗਿਆਸੂ ਮੁਖ ਦੁਆਰਾ ਉਚਾਰਨ ਕਰਦੇ ਹਨ :

## ਕੋਈ ਜਨ; ਹਰਿ ਸਿਉ ਦੇਵੈ ਜੋਰਿ ॥

ਐਸਾ ਕੋਈ ਵਾਹਿਗੁਰੂ ਦਾ ਜਨ=ਦਾਸ ਹੈ ? ਜੋ ਮੈਨੂੰ ਹਰਿ=ਵਾਹਿਗੁਰੂ ਪ੍ਰਮੇਸ਼ਰ ਨਾਲ ਜੋਰਿ=ਜੋੜ ਦੇਵੇ। ਉੱਤਰ ਮਿਲਿਆ ਕਿ ਜੇ ਐਸਾ ਕੋਈ ਜਨ ਮਿਲ ਜਾਵੇ ਤਾਂ ਭੇਟਾ ਕੀ ਦੇਵੇਂਗਾ ? ਤਾਂ ਦਸਦੇ ਹਨ ਕਿ :—

## ਚਰਨ ਗਹਉ ਬਕਉ ਸੁਭ ਰਸਨਾ;<br>ਦੀਜਹਿ ਪ੍ਰਾਨ ਅਕੋਰਿ ॥੧॥ਰਹਾਉ॥

ਮੈਂ ਉਸ ਮਹਾਤਮਾ ਦੇ ਚਰਨ ਗਹਉ=ਪਕੜਾਂਗਾ, ਰਸਨਾ ਦੇ ਨਾਲ ਉਸ ਦੇ ਸ਼ੁਭ ਗੁਣਾਂ ਦੇ ਜਸ ਨੂੰ ਬਕਉ=ਉਚਾਰਨ ਕਰਾਂਗਾ ਤੇ ਆਪਣੇ ਪ੍ਰਾਣਾਂ ਦੀ ਉਨ੍ਹਾਂ ਨੂੰ ਅਕੋਰਿ=ਭੇਟਾ ਦੇਣੀ ਕਰਾਂਗਾ। **ਵਾ:** ਐਸੇ ਸਤ ਪੁਰਸ਼ਾਂ ਦੇ ਚਰਨਾਂ ਦੀ ਮੁਠੀ ਚਾਪੀ ਕਰੀਏ, ਰਸਨਾ ਨਾਲ ਸੁਭ=ਸ੍ਰੇਸ਼ਟ ਜਸ ਕਰੀਏ ਤੇ ਪ੍ਰਾਣਾਂ ਦੀ ਭੇਟਾ ਦੇਣੀ ਕਰੀਏ। ਜੈਸਾ ਕਿ :

**੧. ਕੋਈ ਆਣਿ ਮਿਲਾਵੈ ਮੇਰਾ ਪ੍ਰੀਤਮੁ ਪਿਆਰਾ ਹਉ ਤਿਸੁ ਪਹਿ ਆਪੁ ਵੇਚਾਈ ॥**

[ਸੂਹੀ ਮਃ ੪, ਅੰਗ ੭੫੭]

**੨. ਕੋਈ ਆਣਿ ਕੋਈ ਆਣਿ ਮਿਲਾਵੈ ਮੇਰਾ ਸਤਿਗੁਰੁ ਪੂਰਾ ਰਾਮ ॥**<br>**ਹਉ ਮਨੁ ਤਨੁ ਹਉ ਮਨੁ ਤਨੁ ਦੇਵਾ ਤਿਸੁ ਕਾਟਿ ਸਰੀਰਾ ਰਾਮ ॥**

[ਵਡਹੰਸ ਮਃ ੪, ਅੰਗ ੫੭੨]

**੩. ਕੋਈ ਆਣਿ ਮਿਲਾਵੈ ਮੇਰੇ ਪ੍ਰਾਣ ਜੀਵਾਇਆ ॥**<br>**ਹਉ ਰਹਿ ਨ ਸਕਾ ਬਿਨੁ ਦੇਖੇ ਪ੍ਰੀਤਮਾ ਮੈ ਨੀਰੁ ਵਹੇ ਵਹਿ ਚਲੈ ਜੀਉ ॥੩॥**

[ਮਾਝ ਮਃ ੪, ਅੰਗ ੯੪]

ਇਨ੍ਹਾਂ ਪ੍ਰਮਾਣਾਂ ਵਿਚ ਮਿਲਾਪ ਕਰਾਉਣ ਵਾਲੇ ਦੀ ਭਾਵਨਾ ਪ੍ਰਗਟ ਕੀਤੀ ਹੈ ਅਤੇ ਉਸ ਭੇਟਾ ਦੀ ਗੱਲ ਕੀਤੀ ਹੈ ਕਿ ਮੈਂ ਉਨ੍ਹਾਂ ਨੂੰ ਪ੍ਰਾਣਾਂ ਦੀ ਭੇਟਾ ਵੀ ਅਰਪਣ ਕਰ ਦਿਆਂ। ਮਿਲਾਪ ਦਾ, ਜੁੜਨ ਦਾ ਐਸਾ ਅਨੰਦ ਹੈ ਉਸ ਉੱਪਰ ਪ੍ਰਾਣ ਨਿਸ਼ਾਵਰ ਕਰਨ ਲਈ ਜਗਿਆਸੂ ਉਤਾਵਲਾ ਹੈ। ਪਰ ਉਸ ਦਾ ਮਿਲਣਾ ਹੋਵੇ ਅਤੇ ਯਕੀਨ

ਹੋ ਜਾਏ ਜੋੜਨ ਵਾਲੇ ਤੇ ਜੇ ਯਕੀਨ ਨਾ ਹੋਵੇ ਤਾਂ ਜੋੜਨ ਵਾਲਾ ਜੋੜ ਨਹੀਂ ਸਕਦਾ ਇਸ ਲਈ ਗ੍ਰੰਥਾਂ ਵਿਚ ਜੋੜਨ ਵਾਲੇ ਨੂੰ ਤਨ, ਮਨ, ਧਨ, ਜਾਂ ਪ੍ਰਾਣ ਅਰਪਨ ਕਰਨ ਦੀ ਗੱਲ ਆਉਂਦੀ ਹੈ।

## ਸਾਖੀ—ਸ੍ਰੀ ਗੁਰੂ ਨਾਨਕ ਦੇਵ ਜੀ ਅਤੇ ਰਾਜੇ ਸ਼ਿਵਨਾਭ

ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਜਦੋਂ ਸੰਸਾਰ ਨੂੰ ਤਾਰਦੇ ਹੋਏ ਭਾਈ ਬਾਲੇ ਨੂੰ ਸਾਥੀ ਬਣਾ ਕੇ ਵਿਚਰ ਰਹੇ ਸਨ। ਉਨ੍ਹਾਂ ਹੀ ਦਿਨਾਂ ਵਿਚ ਰਾਜਾ ਸ਼ਿਵਨਾਭ ਜਿਸ ਦੀ ਰਾਜਧਾਨੀ ਸੰਗਲਾਦੀਪ ਸੀ। ਜਿਸਨੂੰ ਇਕਾਦਸ਼ੀ ਦੇ ਵਰਤ ਤੋਂ ਵਰਜ ਕੇ ਭਾਈ ਸਨਮੁਖ ਸ਼ਾਹ ਨੇ ਗੁਰਮਤਿ ਸਿਧਾਂਤਾਂ ਦਾ ਜਾਣੂ ਕਰਵਾਇਆ ਸੀ। ਸਨਮੁਖ ਸ਼ਾਹ ਨੂੰ ਰਾਜੇ ਨੇ ਪੁਛਿਆ ਕਿ ਮੈਂ ਗੁਰੂ ਨਾਨਕ ਦੇ ਦਰਸ਼ਨ ਕਿਥੇ ਜਾ ਕੇ ਕਰਾਂ। ਤਾਂ ਸਨਮੁਖ ਸ਼ਾਹ ਨੇ ਦੱਸਿਆ ਗੁਰੂ ਨਾਨਕ ਜੀ ਨੂੰ ਜਿਥੇ ਕੋਈ ਯਾਦ ਕਰਦਾ ਹੈ ਉਥੇ ਹੀ ਪਹੁੰਚ ਜਾਂਦੇ ਹਨ ਤੂੰ ਇਥੇ ਬੈਠ ਕੇ ਹੀ ਗੁਰੂ ਨਾਨਕ ਦਾ ਅਰਾਧਨ ਕਰ। ਰਾਜਾ ਰਾਤ ਦਿਨ ਗੁਰੂ ਨਾਨਕ ਸਾਹਿਬ ਨੂੰ ਯਾਦ ਕਰਨ ਲੱਗਾ। ਜਦੋਂ ਪਖੰਡ ਕਰਨ ਵਾਲੇ ਨਕਲੀ ਸੰਤਾਂ ਨੂੰ ਪਤਾ ਲੱਗਾ ਤਾਂ ਇਹ ਨਕਲੀ ਗੁਰੂ ਨਾਨਕ ਬਣ ਕੇ ਆਉਣ ਲੱਗੇ। ਆਪਣੇ ਨਾਲ ਦੋ ਚੇਲੇ ਲੈ ਲੈਣੇ ਇਕ ਨੂੰ ਬਾਲਾ ਤੇ ਇਕ ਨੂੰ ਮਰਦਾਨਾ ਕਹਿ ਕੇ ਬੁਲਾਉਣ। ਇਹਨਾਂ ਪਖੰਡੀਆਂ ਨੇ ਰਾਜੇ ਨੂੰ ਖ਼ੂਬ ਲੁਟਿਆ ਪਰ ਆਪਣਾ ਮਨੋਰਥ ਪੂਰਾ ਹੋਇਆ ਨਾ ਦੇਖਕੇ ਰਾਜਾ ਨਾਸਤਕ ਜਿਹਾ ਬਣ ਗਿਆ। ਇਕ ਦਿਨ ਗੁਰੂ ਨਾਨਕ ਸਾਹਿਬ ਨੇ ਭਾਈ ਬਾਲੇ-ਮਰਦਾਨੇ ਨੂੰ ਕਿਹਾ ਜੇ ਹੁਣ ਆਪਾਂ ਸੰਗਲਾਦੀਪ ਨਾਂ ਗਏ ਤਾਂ ਰਾਜਾ ਸਦਾ ਵਾਸਤੇ ਪ੍ਰਮੇਸ਼ਰ ਨਾਲੋਂ ਟੁੱਟ ਕੇ ਨਾਸਤਕ ਬਣ ਜਾਵੇਗਾ। ਸਤਿਗੁਰੂ ਜੀ ਰਾਜੇ ਸ਼ਿਵਨਾਭ ਦੇ ਸੁਕੇ ਬਾਗ ਵਿਚ ਜਾ ਬਿਰਾਜੇ। ਨੌਕਰ ਨੇ ਬਾਦਸ਼ਾਹ ਨੂੰ ਖਬਰ ਕੀਤੀ ਕਿ ਬਾਗ ਵਿਚ ਤਿੰਨ ਫਕੀਰ ਆਏ ਹਨ ਪਰ ਰਾਜਾ ਤਿੰਨ-ਤਿੰਨ ਦੀ ਗਿਣਤੀ ਵਿਚ ਆਉਣ ਵਾਲੇ ਸਾਧੂਆਂ ਤੋਂ ਤੰਗ ਆ ਚੁੱਕਾ ਸੀ। ਕਦੇ ਤਾਂ ਸਮਾਂ ਸੀ ਕਿ ਰਾਜਾ ਪਖੰਡੀਆਂ ਨੂੰ ਗੁਰੂ ਨਾਨਕ ਸਮਝ ਕੇ ਦਰਸ਼ਨ ਕਰਨ ਲਈ ਦੌੜ ਕੇ ਜਾਂਦਾ ਸੀ ਪਰ ਅੱਜ ਉਹ ਸਮਾਂ ਆ ਗਿਆ ਕਿ ਗੁਰੂ ਨਾਨਕ ਨੂੰ ਪਖੰਡੀ ਸਮਝ ਕੇ ਰਾਜਾ ਦਰਸ਼ਨ ਕਰਨ ਨਹੀਂ ਗਿਆ। ਤਾਂ ਜਦੋਂ ਨੌਕਰ ਨੇ ਇਹ ਦੱਸਿਆ ਕਿ ਉਨ੍ਹਾਂ ਸਾਧੂਆਂ ਦੇ ਚਰਨ ਪੈਣ ਨਾਲ ਹੀ ਤੇਰਾ ਬਰਸਾਂ ਦਾ ਸੁਕਿਆ ਬਾਗ ਹਰਿਆ ਭਰਿਆ ਹੋ ਗਿਆ। ਜੈਸਾ ਕਿ :

**ਸੂਕੇ ਹਰੇ ਕੀਏ ਖਿਨ ਮਾਹੇ ॥ ਅੰਮ੍ਰਿਤ ਦ੍ਰਿਸਟਿ ਸੰਚਿ ਜੀਵਾਏ ॥੧॥** [ਗਉੜੀ ਮਃ ੫, ਅੰਗ ੧੯੧]

ਨੌਕਰ ਨੇ ਕਿਹਾ ਹੇ ਰਾਜਨ! ਜਿਨ੍ਹਾਂ ਦੀ ਦ੍ਰਿਸ਼ਟੀ ਪੈਣ ਨਾਲ ਸੁੱਕੇ ਬ੍ਰਿੱਛ ਹਰੇ ਹੋ ਗਏ ਹਨ। ਤੇਰਾ ਵੀ ਸੁੱਕਾ ਮਨ ਹਰਾ ਹੋ ਜਾਵੇਗਾ ਉਨ੍ਹਾਂ ਦੇ ਚਰਨੀਂ ਲੱਗ ਜਾ। ਪਰ ਬਾਦਸ਼ਾਹ ਕਹਿਣ ਲੱਗਾ ਭਾਵੇਂ ਸੁਕਾ ਬਾਗ ਹਰਾ ਕਰਨ ਦੀ ਗੱਲ ਬਹੁਤ ਵੱਡੀ ਹੈ ਪਰ ਮੈਂ ਪਰੀਖਿਆ ਲਏ ਬਿਨਾਂ ਨਹੀਂ ਜਾਵਾਂਗਾ। ਪਰੀਖਿਆ ਕਰਨ ਲਈ ਬਾਦਸ਼ਾਹ ਨੇ ਚੜ੍ਹਦੀ ਉਮਰ ਦੀਆਂ ਸੁੰਦਰ ਲੜਕੀਆਂ ਭੇਜੀਆ ਜਿਨ੍ਹਾਂ ਨੇ ਅੱਗੇ ਅਨੇਕਾਂ ਪਖੰਡੀਆਂ, ਨਕਲੀ ਸੰਤਾਂ ਨੂੰ ਭਰਮਾ ਕੇ ਸਾਬਤ ਕੀਤਾ ਸੀ ਕਿ ਇਹ ਅਸਲੀ ਗੁਰੂ ਨਾਨਕ ਨਹੀਂ ਹਨ। ਜਦੋਂ ਸਤਿਗੁਰਾਂ ਦੇ ਕੋਲ ਆ ਕੇ ਸਤਿਗੁਰਾਂ ਨੂੰ ਮੋਹਿਤ ਕਰਨ ਵਾਸਤੇ ਹਾਵ-ਭਾਵ ਕਰਨੇ ਸ਼ੁਰੂ ਕੀਤੇ ਤਾਂ ਸਤਿਗੁਰਾਂ ਨੇ ਬਸੰਤ ਰਾਗੁ ਵਿਚ ਸ਼ਬਦ ਉਚਾਰਿਆ, ਜੈਸਾ ਕਿ :

**ਗਾਛਹੁ ਪੁਤ੍ਰੀ ਰਾਜ ਕੁਆਰਿ ॥ ਨਾਮੁ ਭਣਹੁ ਸਚੁ ਦੋਤੁ ਸਵਾਰਿ ॥**
**ਪ੍ਰਿਉ ਸੇਵਹੁ ਪ੍ਰਭ ਪ੍ਰੇਮ ਅਧਾਰਿ ॥ ਗੁਰ ਸਬਦੀ ਬਿਖੁ ਤਿਆਸ ਨਿਵਾਰਿ ॥੭॥**
**ਮੋਹਨਿ ਮੋਹਿ ਲੀਆ ਮਨੁ ਮੋਹਿ ॥ ਗੁਰ ਕੈ ਸਬਦਿ ਪਛਾਨਾ ਤੋਹਿ ॥** [ਬਸੰਤੁ ਮਹਲਾ ੧, ਅੰਗ ੧੧੮੭]

ਇਸ ਸ਼ਬਦ ਦੁਆਰਾ ਸਤਿਗੁਰਾਂ ਨੇ ਉਨ੍ਹਾਂ ਦੀ ਮੰਦੀ ਵਾਸ਼ਨਾਂ ਮੇਟ ਕੇ ਪ੍ਰਮੇਸ਼ਰ ਨਾਲ ਜੋੜ ਦਿੱਤਾ। ਉਹ ਵਾਪਸ ਜਾ ਕੇ ਬਾਦਸ਼ਾਹ ਨੂੰ ਕਹਿਣ ਲੱਗੀਆਂ ਕਿ ਅੱਜ ਤੋਂ ਅਸੀਂ ਤੇਰੇ ਦਰਬਾਰ ਵਿਚ ਗਾਉਣ-ਵਜਾਉਣ ਦਾ ਕੰਮ ਛੱਡਿਆ ਬਾਕੀ ਰਹਿੰਦੀ ਉਮਰ ਪ੍ਰਮੇਸ਼ਰ ਦੀ ਯਾਦ ਵਿਚ ਗੁਜ਼ਾਰਨਾ ਕਰਾਂਗੀਆਂ। ਇਸ ਗੱਲ ਤੋਂ ਪ੍ਰਭਾਵਤ ਹੋ ਕੇ ਰਾਜਾ ਸ਼ਿਵਨਾਭ

ਦਰਸ਼ਨ ਕਰਨ ਲਈ ਆਇਆ। ਤਾਂ ਸਤਿਗੁਰਾਂ ਨੇ ਸੋਚਿਆ ਕਿ ਜੇ ਜਗਿਆਸੂ ਸਿੱਖ ਬਣਨ ਤੋਂ ਪਹਿਲਾਂ ਗੁਰੂ ਦੀ ਪਰੀਖਿਆ ਲੈ ਸਕਦਾ ਹੈ ਤਾਂ ਸਿੱਖ ਦੀ ਵੀ ਪਰੀਖਿਆ ਕਰਨੀ ਚਾਹੀਦੀ ਹੈ। ਇਹ ਸੋਚ ਕੇ ਸਤਿਗੁਰੂ ਰਾਜੇ ਦੇ ਪਹੁੰਚਣ ਤੋਂ ਪਹਿਲਾਂ ਅਲੋਪ ਹੋ ਗਏ। ਬਾਦਸ਼ਾਹ ਦੀ ਐਸੀ ਬਉਰਿਆਂ ਵਾਲੀ ਹਾਲਤ ਹੋ ਗਈ। ਜੈਸਾ ਕਿ :

**ਕਬੀਰ ਬਿਰਹੁ ਭੁਯੰਗਮੁ ਮਨਿ ਬਸੈ ਮੰਤੁ ਨ ਮਾਨੈ ਕੋਇ ॥**
**ਰਾਮ ਬਿਓਗੀ ਨਾ ਜੀਐ ਜੀਐ ਤ ਬਉਰਾ ਹੋਇ ॥੭੬॥** [ਸਲੋਕ ਕਬੀਰ ਜੀ, ਅੰਗ ੧੩੬੮]

ਰਾਜਾ ਲੱਭਦਾ-ਲੱਭਦਾ ਅਖੀਰ ਨੂੰ ਬੇਹੋਸ਼ ਹੋ ਕੇ ਡਿੱਗ ਪਿਆ ਤਾਂ ਗੁਰੂ ਸਾਹਿਬ ਨੇ ਪ੍ਰਗਟ ਹੋ ਕੇ ਇਸਨੂੰ ਹੋਸ਼ ਵਿਚ ਲਿਆਂਦਾ ਤੇ ਬਾਦਸ਼ਾਹ ਤੇ ਕਿਰਪਾ ਕਰਕੇ ਉਸ ਦਾ ਮਨ ਐਸਾ ਪ੍ਰਭੂ ਨਾਲ ਜੋੜਿਆ ਕਿ ਉਸਨੂੰ ਹਰ ਜਗ੍ਹਾ ਪ੍ਰਮੇਸ਼ਰ ਨਜ਼ਰ ਆਉਣ ਲੱਗਾ। ਬਾਦਸ਼ਾਹ ਨਿਹਾਲ ਹੋ ਗਿਆ ਤੇ ਚਰਨਾਂ ਤੇ ਸੀਸ ਰੱਖ ਕੇ ਕਹਿਣ ਲੱਗਾ ਕਿ ਸਤਿਗੁਰੂ ਜੀ! ਜੋ ਆਪ ਨੇ ਮੇਰੇ ਤੇ ਕਿਰਪਾ ਕਰਕੇ ਮੈਨੂੰ ਪ੍ਰਭੂ ਨਾਲ ਜੋੜਿਆ ਹੈ ਇਸ ਦੇ ਬਦਲੇ ਮੈਂ ਹੋਰ ਕੁਝ ਤਾਂ ਨਹੀਂ ਦੇ ਸਕਦਾ ਪਰ ਅੱਜ ਤੋਂ ਤਨ ਮਨ ਧਨ ਤੇ ਇਥੋਂ ਤੱਕ ਕਿ ਆਪਣੇ ਪ੍ਰਾਣ ਵੀ ਆਪ ਜੀ ਦੇ ਚਰਨਾਂ ਵਿਚ ਭੇਟ ਕਰਦਾ ਹਾਂ। ਇਸੇ ਤਰ੍ਹਾਂ ਜਦੋਂ ਜਗਿਆਸੂ ਨੇ ਪ੍ਰਾਣਾਂ ਦੀ ਭੇਟਾ ਦੇਣ ਦੀ ਗੱਲ ਕੀਤੀ ਤਾਂ ਅੱਗੋਂ ਗੁਰੂ ਸਰੂਪ ਹੋ ਕੇ ਫੁਰਮਾਇਆ :

## *ਮਨੁ ਤਨੁ ਨਿਰਮਲ ਕਰਤ ਕਿਆਰੋ; ਹਰਿ ਸਿੰਚੈ ਸੁਧਾ ਸੰਜੋਰਿ ॥*

ਅਸਥੂਲ ਸਰੀਰ ਨੂੰ ਵਿਸ਼ਿਆਂ ਤੋਂ ਰਹਿਤ ਕਰਨਾ ਇਹ ਕਿਆਰਾ ਕਰ। ਸਤ ਸੰਤੋਖ ਦੇ ਬਲਦ ਸੰ=ਭਲੀ ਪ੍ਰਕਾਰ ਜੋਰਿ=ਜੋੜਨਾ ਕਰ। ਸਤਸੰਗਤ ਰੂਪੀ ਖੂਹ ਵਿਚੋਂ ਪ੍ਰੀਤੀ ਰੂਪ ਹਲਟ ਅਤੇ ਕਰੁਣਾਦਿ ਤੇ ਸ੍ਵਣਾਦਿ ਟਿੰਡਾਂ ਦੁਆਰਾ ਹਰਿ=ਵਾਹਿਗੁਰੂ ਨਾਮ ਰੂਪ ਸੁਧਾ=ਅੰਮ੍ਰਿਤ ਜਲ ਨੂੰ ਕੱਢ ਕੇ ਬੁੱਧੀ ਰੂਪੀ ਧਰਤੀ ਨੂੰ ਸਿੰਜਣਾ ਕਰ। ਫਿਰ ਉਸ ਪ੍ਰਭੂ ਨਾਲ ਜੁੜਨਾ ਹੋਵੇਗਾ।

## *ਇਆ ਰਸ ਮਹਿ ਮਗਨੁ ਹੋਤ ਕਿਰਪਾ ਤੇ; ਮਹਾ ਬਿਖਿਆ ਤੇ ਤੋਰਿ ॥੧॥*

ਇਆ ਰਸ=ਇਸ ਆਤਮਿਕ ਰਸ ਵਿਚ ਵਾਹਿਗੁਰੂ ਦੀ ਕਿਰਪਾ ਨਾਲ ਹੀ ਮਗਨ=ਮਸਤ ਹੁੰਦਾ ਹੈ ਪਰ ਪਹਿਲਾਂ ਜਗਿਆਸੂ ਮਹਾ=ਵੱਡੇ ਵਿਸ਼ਿਆਂ ਨਾਲੋਂ ਪ੍ਰੀਤੀ ਨੂੰ ਤੋਰਿ=ਤੋੜਨਾ ਕਰੇ ॥੧॥ ਜੈਸਾ ਕਿ :

੧. **ਰਾਰਾ ਰਸੁ ਨਿਰਸ ਕਰਿ ਜਾਨਿਆ ॥ ਹੋਇ ਨਿਰਸ ਸੁ ਰਸੁ ਪਹਿਚਾਨਿਆ ॥**
**ਇਹ ਰਸ ਛਾਡੇ ਉਹ ਰਸੁ ਆਵਾ ॥ ਉਹ ਰਸੁ ਪੀਆ ਇਹ ਰਸੁ ਨਹੀ ਭਾਵਾ ॥**
[ਗਉੜੀ ਕਬੀਰ ਜੀ, ਅੰਗ ੩੪੨]

੨. **ਹਰਿ ਰਸੁ ਪੀਵੈ ਅਲਮਸਤੁ ਮਤਵਾਰਾ ॥ ਆਨ ਰਸਾ ਸਭਿ ਹੋਛੇ ਰੇ ॥੧॥**
[ਆਸਾ ਮਃ ੫, ਅੰਗ ੩੭੭]

੩. **ਬਿਖੈ ਬਨੁ ਫੀਕਾ ਤਿਆਗਿ ਰੀ ਸਖੀਏ ਨਾਮੁ ਮਹਾ ਰਸੁ ਪੀਓ ॥**
[ਬਿਲਾਵਲੁ ਮਃ ੫, ਅੰਗ ੮੦੨]

## *ਆਇਓ ਸਰਣਿ ਦੀਨ ਦੁਖ ਭੰਜਨ; ਚਿਤਵਉ ਤੁਮ੍ਰੀ ਓਰਿ ॥*

ਹੇ ਦੀਨ=ਗਰੀਬਾਂ ਦੇ ਦੁੱਖਾਂ ਨੂੰ ਭੰਜਨ=ਨਾਸ ਕਰਨ ਵਾਲੇ ਵਾਹਿਗੁਰੂ! ਮੈਂ ਆਪ ਜੀ ਦੀ ਸ਼ਰਣ ਵਿਚ ਆਇਆ ਹਾਂ ਅਤੇ ਤੁਹਾਡੀ ਓਰਿ=ਤਰਫ ਹੀ ਚਿਤਵਉ=ਦੇਖਦਾ ਹਾਂ। ਭਾਵ ਮੈਨੂੰ ਤੇਰਾ ਹੀ ਆਸਰਾ ਹੈ ਸੰਸਾਰ ਵਿਚ ਕਿਸੇ ਦਾ ਕੋਈ ਆਸਰਾ ਹੈ ਤੇ ਕਿਸੇ ਦਾ ਕੋਈ ਪਰ ਮੈਂ ਤੇਰਾ ਆਸਰਾ ਤੱਕਿਆ ਹੈ। ਜੈਸਾ ਕਿ :

੧. **ਕਿਸ ਹੀ ਕੋਈ ਕੋਇ ਮੰਞੁ ਨਿਮਾਣੀ ਇਕੁ ਤੂ ॥**
**ਕਿਉ ਨ ਮਰੀਜੈ ਰੋਇ ਜਾ ਲਗੁ ਚਿਤਿ ਨ ਆਵਹੀ ॥** [ਸੂਹੀ ਕੀ ਵਾਰ ਮਃ ੨, ਅੰਗ ੭੯੧]

੨. **ਦੀਨ ਦਰਦ ਦੁਖ ਭੰਜਨਾ ਘਟਿ ਘਟਿ ਨਾਥ ਅਨਾਥ ॥**
**ਸਰਣਿ ਤੁਮ੍ਾਰੀ ਆਇਓ ਨਾਨਕ ਕੇ ਪ੍ਰਭ ਸਾਥ ॥੧॥** [ਗਉੜੀ ਸੁਖਮਨੀ; ਮਃ ੫, ਅੰਗ ੨੬੩]

## *ਅਭੈ ਪਦੁ ਦਾਨੁ ਸਿਮਰਨੁ ਸੁਆਮੀ ਕੋ;*
## *ਪ੍ਰਭ ਨਾਨਕ ਬੰਧਨ ਛੋਰਿ ॥੨॥੫॥੯॥*

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਹੇ ਸੁਆਮੀ=ਮਾਲਕ ਜੀ ! ਆਪ ਜੀ ਦਾ ਸਿਮਰਨ ਹੀ ਅਭੈ=ਭੈ ਰਹਿਤ ਪਦਵੀ ਦੇਣ ਵਾਲਾ ਹੈ ਇਸ ਲਈ ਹੇ ਪ੍ਰਭ=ਮਾਲਕ ! ਆਪਣੇ ਸਿਮਰਨ ਦਾ ਦਾਨ ਦੇ ਕੇ ਮੇਰੇ ਜਨਮ ਮਰਨ ਦੇ ਬੰਧਨ ਛੋਰਿ=ਖੋਲ੍ਹ ਦੇਵੋ। ਜੈਸਾ ਕਿ :

**ਕਾਟੀ ਬੇਰੀ ਪਗਹ ਤੇ ਗੁਰਿ ਕੀਨੀ ਬੰਦਿ ਖਲਾਸੁ ॥੧॥** [ਮਾਰੂ ਮਃ ੫, ਅੰਗ ੧੦੦੨]

## ਸਾਖੀ—ਬਾਲਾ ਰਾਉ ਤੇ ਰੁਸਤਮ ਰਾਉ

ਜਦੋਂ ਵੀ ਕਿਸੇ ਦੀ ਸੱਚੇ ਸਤਿਗੁਰਾਂ ਉੱਪਰ ਸ਼ਰਧਾ ਪੈਦਾ ਹੁੰਦੀ ਹੈ ਤਾਂ ਸਤਿਗੁਰੂ ਜੀ ਕਿਰਪਾ ਕਰਕੇ ਲੋਕ ਪ੍ਰਲੋਕ ਦੇ ਬੰਧਨ ਕੱਟ ਦਿੰਦੇ ਹਨ। ਕਿਉਂਕਿ ਗੁਰੂ ਦੀ ਕ੍ਰਿਪਾ ਸਦਾ ਹੀ ਹੋ ਰਹੀ ਹੈ। ਪਰ ਸਿੱਖ ਦੇ ਕੋਲ ਭਿਖਾਰੀ ਦੀ ਨਿਆਈਂ ਸ਼ਰਧਾ ਰੂਪੀ ਪਾਤਰ ਹੋਣਾ ਚਾਹੀਦਾ ਹੈ। ਜਦੋਂ ਵੀ ਜਗਿਆਸੂ ਸਿੱਖ ਆਪਣੀ ਹਉਮੈ ਦਾ ਤਿਆਗ ਕਰਕੇ ਦੀਨ ਹੋ ਕੇ ਬੇਨਤੀ ਕਰਦਾ ਹੈ ਤਦ ਗੁਰੂ ਜੀ ਪ੍ਰਤੱਖ ਆ ਕੇ ਸਹਾਇਤਾ ਕਰਦੇ ਹਨ। ਜਿਸ ਤਰ੍ਹਾਂ ਦੱਖਣ ਵਿਚ ਹੈਦਰਾਬਾਦ ਰਿਆਸਤ ਜਨਵਾਰਾ ਨਗਰ ਦੇ ਦੋ ਭਰਾ ਰੁਸਤਮ ਰਾਇ ਤੇ ਬਾਲਾ ਰਾਇ ਜਿਨ੍ਹਾਂ ਨੂੰ ਮਰਹੱਟਿਆਂ ਨੇ ਸਤਾਰੇ ਦੇ ਕਿਲ੍ਹੇ ਵਿਚ ਕੈਦ ਕੀਤਾ ਹੋਇਆ ਸੀ ਇਹਨਾਂ ਦੇ ਪੈਰਾਂ ਵਿਚ ਸੰਗਲ ਪਾਏ ਹੋਏ ਸਨ। ਇਤਨੀ ਸਖ਼ਤ ਕੈਦ ਵਿਚ ਸਨ ਕਿ ਮਨੁੱਖ ਤਾਂ ਕੀ ਉਥੇ ਪੰਛੀ ਵੀ ਨਹੀਂ ਜਾ ਸਕਦਾ ਸੀ। ਇਹਨਾਂ ਨੇ ਬਹੁਤ ਪੀਰਾਂ ਫਕੀਰਾਂ ਸੰਤਾਂ ਨੂੰ ਮਨਾਉਣਾ ਭਾਵ ਅਰਾਧਣਾ ਕੀਤਾ ਪਰ ਕੋਈ ਵੀ ਇਹਨਾਂ ਦੀ ਸਹਾਇਤਾ ਲਈ ਬਹੁੜ ਨਾ ਸਕਿਆ। ਇਹਨਾਂ ਦੇ ਪੂਰਬਲੇ ਕਰਮ, ਕੁਦਰਤ ਦੇ ਸਵੱਬ ਨਾਲ ਉਥੇ ਇਕ ਸਿੱਖ ਪਹਿਰੇਦਾਰ ਸੀ ਜੋ ਹਰ ਵਕਤ ਕੰਠੋਂ ਸਤਿਗੁਰੂ ਜੀ ਦੀ ਬਾਣੀ ਪੜ੍ਹਦਾ ਰਹਿੰਦਾ ਸੀ। ਜਦੋਂ ਇਹਨਾਂ ਨੇ ਸਿੱਖ ਕੋਲੋਂ ਪੁਛਿਆ ਕਿ ਤੂੰ ਕਿਸ ਦੀ ਬਾਣੀ ਪੜ੍ਹਦਾ ਹੈਂ ਤਾਂ ਸਿੱਖ ਨੇ ਜੁਆਬ ਦਿੱਤਾ। ਜੈਸਾ ਕਿ :

**ਸੁਨਤਿ ਸਿੰਘ ਗੁਰ ਮਹਿਮਾ ਕਹੀਂ। ਬੰਦ ਖਲਾਸੀ ਸਮਝੋ ਨਹੀਂ ॥**
**ਦੁਰਗ ਗ੍ਵਾਲਿਯਰ ਮਹਿਂ ਨ੍ਰਿਪ ਕੈਦ ॥ ਨਹਿਂ ਛੂਟਨਿ ਕੀ ਜਿਯਤਿ ਉਮੈਦ ॥੪੦॥**
**ਅਸ ਰਾਜੇ ਰਜਪੂਤ ਛੁਡਾਏ ॥ ਸਿਮਰੇ ਜਹਿਂ ਕਹਿਂ ਭਏ ਸਹਾਏ ॥**
**ਸ਼੍ਰੀ ਗੋਬਿੰਦ ਸਿੰਘ ਗੁਰੂ ਬਡੇਰਾ ॥ ਅਬਚਲ ਨਗਰ ਥਾਨ ਜਿਨ ਕੇਰਾ ॥੪੧॥**
[ਗੁਃ ਪ੍ਰਃ ਸੂਃ ਗ੍ਰੰਃ, ਐਨ ੨, ਅੰਸੂ ੨੫]

ਸਿੱਖ ਨੇ ਗੁਰੂ ਜੀ ਦੀ ਮਹਿਮਾ ਕਰਦੇ ਹੋਏ ਕਿਹਾ ਕਿ ਮਨੁੱਖ ਦੀ ਕੈਦ ਤਾਂ ਕੀ ਹੈ ਸਤਿਗੁਰੂ ਜੀ ਤਾਂ ਜਮਾਂ ਦੀ ਫਾਹੀ ਭੀ ਕੱਟ ਦਿੰਦੇ ਹਨ। ਜੈਸਾ ਕਿ :

**ਕਹੈ ਸਿੰਘ 'ਕਯਾ ਨਰ ਕੀ ਬੰਦਾ ॥ ਜਮ ਫਾਸੀ ਕੋ ਦੇਤਿ ਨਿਕੰਦਾ ॥**
**ਬਾਲੇ ਰਾਇ ਸੁਨੀ ਚਿਤ ਲਾਇ ॥ ਸਰਧਾ ਵਧੀ ਕਹਯੋ ਕਰਿ ਭਾਇ ॥**

ਸਿੱਖ ਨੂੰ ਪ੍ਰੇਮ ਨਾਲ ਕਿਹਾ ਕਿਰਪਾ ਕਰਕੇ ਸਾਡੀ ਬੰਦ ਖਲਾਸੀ ਦੇ ਲਈ ਪੰਚਾਮ੍ਰਿਤ [ਕੜਾਹ ਪ੍ਰਸ਼ਾਦਿ] ਸਜਾ ਕੇ ਅਰਦਾਸ ਕਰੋ, ਸਿੱਖ ਨੇ ਅਰਦਾਸ ਕੀਤੀ ਤੇ ਏਧਰ ਇਹ ਦੋਨੋਂ ਭਾਈ ਦਿਨ ਰਾਤ ਸੁਖਾਂ ਦੇ ਸਮੁੰਦਰ ਸਤਿਗੁਰੂ ਜੀ ਨੂੰ ਪ੍ਰੇਮ ਸਹਿਤ ਚੇਤੇ ਕਰਦੇ ਹਨ ਇਸ ਤਰ੍ਹਾਂ ਇਕ ਰਾਤ ਦੇ ਸਮੇਂ ਜਦੋਂ ਇਹਨਾਂ ਦੀ ਸੁਰਤ ਗੁਰੂ ਚਰਨਾਂ ਵਿਚ ਜੁੜੀ ਹੋਈ ਸੀ ਤਾਂ ਉਸੇ ਵੇਲੇ ਕਲਗੀਧਰ ਪਾਤਸ਼ਾਹ ਆਨ ਪ੍ਰਗਟ ਹੋਏ। ਜਦੋਂ ਇਹਨਾਂ ਨੇ ਘੋੜੇ ਦੇ ਪੌੜਾਂ ਦੀ ਆਵਾਜ਼ ਸੁਣੀ ਤੇ ਬੜੇ ਧਿਆਨ ਨਾਲ ਭਾਵ ਨੀਝ ਲਾ ਕੇ ਵੇਖਣਾ ਕੀਤਾ ਤੇ ਪੁਛਣਾ ਕੀਤਾ। ਜੈਸਾ ਕਿ :

**ਬਿਸਮਤਿ ਬੂਝਿਯੋ 'ਕਹੁ ਤੁਮ ਕੌਨ ?' ਸ਼੍ਰੀ ਪ੍ਰਭੁ ਕਹਹਿ 'ਅਰਾਧਹਿਂ ਜੌਨ ॥**
**ਸੋ ਪਹੁੰਚਯੋ ਤੁਵ ਕਰਨਿ ਸਹਾਇ ॥ ਉਠਹੁ ਅਬਹਿ ਨਹਿਂ ਬਿਲਮ ਲਗਾਇ ॥੪੯॥**

[ਗੁ: ਪ੍ਰ: ਸ: ਗ੍ਰ:, ਐਨ ੨, ਅੰਸੂ ੨੫]

ਗੁਰੂ ਜੀ ਨੇ ਆਖਿਆ ਜਲਦੀ ਕਰੋ ਮੈਂ ਤੁਹਾਨੂੰ ਲੈਣ ਵਾਸਤੇ ਆਇਆ ਹਾਂ ਆਖਣ ਲੱਗੇ ਸਾਡੇ ਪੈਰਾਂ ਵਿਚ ਬੇੜੀਆਂ ਪਈਆਂ ਹੋਈਆਂ ਹਨ ਸਤਿਗੁਰਾਂ ਨੇ ਕਿਹਾ ਵਾਹਿਗੁਰੂ ਨਾਮ ਨੂੰ ਉਚਾਰਨ ਕਰੋ ਆਪਣੇ ਆਪ ਹੀ ਬੇੜੀਆਂ ਟੁੱਟ ਜਾਣਗੀਆਂ। ਜਦੋਂ ਇਨ੍ਹਾਂ ਨੇ ਵਾਹਿਗੁਰੂ ਸ਼ਬਦ ਨੂੰ ਉਚਾਰਨ ਕੀਤਾ ਤਾਂ ਉਸੇ ਵਕਤ ਪੈਰਾਂ ਵਿਚੋਂ ਬੇੜੀਆਂ ਟੁੱਟ ਗਈਆਂ। ਦੋਨੋਂ ਭਰਾਵਾਂ ਨੇ ਉੱਠ ਕੇ ਗੁਰੂ ਜੀ ਦੇ ਚਰਨਾਂ ਵਿਚ ਨਮਸ਼ਕਾਰ ਕੀਤੀ ਧੰਨ ਸਤਿਗੁਰੂ, ਧੰਨ ਸਤਿਗੁਰੂ ਮੁੱਖ ਵਿਚੋਂ ਉਚਾਰਨ ਕੀਤਾ। ਸਤਿਗੁਰੂ ਜੀ ਨੇ ਇਹਨਾਂ ਨੂੰ ਉਪਦੇਸ਼ ਕਰਦੇ ਹੋਏ ਕਿਹਾ ਜੋ ਵੀ ਸਿੱਖ ਪ੍ਰੇਮ ਨਾਲ ਗੁਰੂ ਨੂੰ ਯਾਦ ਕਰਦਾ ਹੈ ਇਸ ਲੋਕ ਦੇ ਦੁੱਖ ਤਾਂ ਨਾਸ ਹੁੰਦੇ ਹੀ ਹਨ ਅੰਤ ਨੂੰ ਜਮਾਂ ਤੋਂ ਵੀ ਹੱਥ ਦੇ ਕੇ ਗੁਰੂ ਜੀ ਬਚਾਉਂਦੇ ਹਨ, ਗੁਰੂ ਜੀ ਨੇ ਦੋਨਾਂ ਭਰਾਵਾਂ ਨੂੰ ਦੋਨੋਂ ਰਕਾਬਾਂ ਫੜਾ ਕੇ ਕਿਲ੍ਹੇ ਦੀ ਕੈਦ ਤੋਂ ਮੁਕਤ ਕੀਤਾ ਇਸ ਪ੍ਰਕਾਰ ਗੁਰੂ ਜੀ ਸੇਵਕਾਂ ਦੇ ਸਦਾ ਹੀ ਬੰਧਨ ਕੱਟਣ ਵਾਲੇ ਹਨ।

ਵਾਹਿਗੁਰੂ ਜੀ ਕਾ ਖ਼ਾਲਸਾ॥ ਵਾਹਿਗੁਰੂ ਜੀ ਕੀ ਫ਼ਤਹ॥

ਮੁਖਵਾਕ ਨੰਬਰ ੧੧੫ [ਆਦਿ ਅੰਗ ੭੦੨]

***ਜੈਤਸਰੀ ਮਹਲਾ ੫ ॥ ਚਾਤ੍ਰਿਕ ਚਿਤਵਤ ਬਰਸਤ ਮੇਂਹ ॥ ਕ੍ਰਿਪਾ ਸਿੰਧੁ ਕਰੁਣਾ ਪ੍ਰਭ ਧਾਰਹੁ ਹਰਿ ਪ੍ਰੇਮ ਭਗਤਿ ਕੋ ਨੇਂਹ ॥੧॥ਰਹਾਉ॥ ਅਨਿਕ ਸੂਖ ਚਕਵੀ ਨਹੀ ਚਾਹਤ ਅਨਦ ਪੂਰਨ ਪੇਖਿ ਦੇਂਹ ॥ ਆਨ ਉਪਾਵ ਨ ਜੀਵਤ ਮੀਨਾ ਬਿਨੁ ਜਲ ਮਰਨਾ ਤੇਂਹ ॥੧॥ ਹਮ ਅਨਾਥ ਨਾਥ ਹਰਿ ਸਰਣੀ ਅਪੁਨੀ ਕ੍ਰਿਪਾ ਕਰੇਂਹ ॥ ਚਰਣ ਕਮਲ ਨਾਨਕੁ ਆਰਾਧੈ ਤਿਸੁ ਬਿਨੁ ਆਨ ਨ ਕੇਂਹ ॥੨॥੬॥੧੦॥***

## ***ਜੈਤਸਰੀ ਮਹਲਾ ੫ ॥***

ਇਹ ਪਵਿੱਤ੍ਰ ਮੁਖਵਾਕ ਸਾਹਿਬ ਸ੍ਰੀ ਗੁਰੂ ਅਰਜਨ ਦੇਵ ਜੀ ਦਾ ਉਚਾਰਨ ਕੀਤਾ ਹੋਇਆ ਜੈਤਸਰੀ ਰਾਗ ਵਿਚ ਅੰਕਿਤ ਹੈ। ਇਸ ਸ਼ਬਦ ਵਿਚ ਸਤਿਗੁਰੂ ਜੀ ਨੇ ਸੰਤਾਂ ਭਗਤਾਂ ਦੀ ਸੱਚੀ ਪ੍ਰੀਤੀ ਦਾ ਵਰਨਣ ਕੀਤਾ ਹੈ। ਸੱਚੀ ਪ੍ਰੀਤੀ ਨੂੰ ਸਿੱਧ ਕਰਨ ਵਾਸਤੇ ਪ੍ਰਕ੍ਰਿਤੀ ਵਿਚੋਂ ਤਿੰਨ ਦ੍ਰਿਸ਼ਟਾਂਤ ਲਏ ਹਨ। ਪਹਿਲਾ ਦ੍ਰਿਸ਼ਟਾਂਤ ਪਪੀਹੇ ਦਾ ਹੈ ਜੋ ਸ੍ਵਾਂਤੀ ਬੂੰਦ ਨੂੰ ਸੱਚੇ ਦਿਲੋਂ ਚਾਹ ਰਿਹਾ ਹੈ। ਦੂਸਰਾ ਦ੍ਰਿਸ਼ਟਾਂਤ ਚੱਕਵੀ ਦਾ ਲਿਆ ਜੋ ਆਪਣੇ ਪਤੀ ਦੇ ਵਿਛੋੜੇ ਵਿਚ ਤੜਫ ਰਹੀ ਹੈ। ਤੀਜਾ ਦ੍ਰਿਸ਼ਟਾਂਤ ਮੱਛੀ ਦਾ ਹੈ ਜੋ ਪਾਣੀ ਤੋਂ ਬਿਨਾਂ ਬਚ ਨਹੀਂ ਸਕਦੀ। ਹੁਣ ਸਭ ਤੋਂ ਪਹਿਲਾਂ ਪਪੀਹੇ ਦਾ ਦ੍ਰਿਸ਼ਟਾਂਤ ਦੇ ਕੇ ਸੰਤਾਂ ਭਗਤਾਂ ਦੀ ਸੱਚੀ ਪ੍ਰੀਤੀ ਦਾ ਨਿਰੂਪਣ ਕਰਦੇ ਹਨ :

## ***ਚਾਤ੍ਰਿਕ ਚਿਤਵਤ; ਬਰਸਤ ਮੇਂਹ ॥***

ਜਿਵੇਂ ਚਾਤ੍ਰਿਕ=ਪਪੀਹਾ ਚਿਤਵਤ=ਚਿਤਵਨੀ ਕਰਦਾ ਹੈ ਕਿ ਮੇਂਹ=ਮੇਘ, ਬੱਦਲ ਭਾਵ ਮੀਂਹ ਬਰਸਤ=ਬਰਸੇ ਜਿਸ ਕਾਰਨ ਮੇਰੀ ਪਿਆਸ ਦੂਰ ਹੋਵੇ। ਪਪੀਹੇ ਦੀ ਇਸ ਪ੍ਰੀਤੀ ਦਾ ਵਰਨਣ ਦ੍ਰਿਸ਼ਟਾਂਤ ਰੂਪ ਕਰਕੇ ਗੁਰਬਾਣੀ ਵਿੱਚ ਹੋਰ ਵੀ ਅਨੇਕਾਂ ਥਾਵਾਂ ਤੇ ਆਇਆ ਹੈ। ਜੈਸਾ ਕਿ :

੧. **ਚਾਤ੍ਰਿਕੁ ਚਾਹਤ ਮੇਹੁ ॥** [ਬਿਲਾਵਲੁ ਮਃ ੫, ਅੰਗ ੮੩੮]

੨. **ਬਾਬੀਹਾ ਬੇਨਤੀ ਕਰੇ ਕਰਿ ਕਿਰਪਾ ਦੇਹੁ ਜੀਅ ਦਾਨ ॥**
**ਜਲ ਬਿਨੁ ਪਿਆਸ ਨ ਊਤਰੈ ਛੁਟਕਿ ਜਾਂਹਿ ਮੇਰੇ ਪ੍ਰਾਨ ॥** [ਵਾਰ ਮਲਾਰ ਮਃ ੩, ਅੰਗ ੧੨੮੪]

੩. **ਚਾਤ੍ਰਿਕ ਚਿਤ ਪਿਆਸ ਚਾਤ੍ਰਿਕ ਚਿਤ ਪਿਆਸ ਹੇ**
**ਘਨ ਬੂੰਦ ਬਚਿਤ੍ਰ ਮਨਿ ਆਸ ਹੇ ਆਲ ਪੀਵਤ ਬਿਨਸਤ ਤਾਪ ॥**
[ਆਸਾ ਮਃ ੫, ਅੰਗ ੪੬੨]

੪. **ਬੂੰਦ ਵਿਹੂਣਾ ਚਾਤ੍ਰਿਕੋ ਕਿਉ ਕਰਿ ਤ੍ਰਿਪਤਾਵੈ ॥** [ਵਾਰ ਜੈਤਸਰੀ ਮਃ ੫, ਅੰਗ ੭੦੮]

ਇਤਿਆਦਿਕ ਅਨੇਕਾਂ ਥਾਵਾਂ ਤੇ ਪਪੀਹੇ ਦੀ ਪਿਆਸ ਦਾ ਵਰਨਣ ਤੇ ਉਸ ਵਲੋਂ ਸ੍ਵਾਂਤੀ ਬੂੰਦ ਦੀ ਚਿਤਵਨੀ ਦੀ ਗੱਲ ਆਈ ਹੈ। ਇਸੇ ਤਰ੍ਹਾਂ ਪਪੀਹੇ ਦੀ ਨਿਆਈਂ ਜਗਿਆਸੂ ਦੇ ਮਨ ਵਿੱਚ ਪ੍ਰਮਾਤਮਾ ਦੇ ਦਰਸ਼ਨ ਰੂਪ ਸ੍ਵਾਂਤੀ ਬੂੰਦ ਦੀ ਤੜਫ ਲੱਗੀ ਰਹਿੰਦੀ ਹੈ। ਜਗਿਆਸੂ ਬੇਨਤੀ ਕਰਦਾ ਹੈ ਹੇ ਵਾਹਿਗੁਰੂ ! ਮੈਨੂੰ ਤੇਰੇ ਦਰਸ਼ਨਾਂ ਦੀ ਪਿਆਸ ਲੱਗੀ ਹੈ , ਜੈਸਾ ਕਿ :

**ਦਰਸ ਤੇਰੇ ਦੀ ਪਿਆਸ ਮਨਿ ਲਾਗੀ ॥** [ਆਸਾ ਮਃ ੫, ਅੰਗ ੩੮੯]

ਜੇ ਪਪੀਹੇ ਨੂੰ ਕੋਈ ਕਹੇ ਤੂੰ ਕਦੀ ਖਿਆਲ ਨਹੀਂ ਕੀਤਾ ਪਾਣੀ ਦੇ ਤਾਂ ਇਸ ਧਰਤੀ ਵਿੱਚ ਹੀ ਟੋਭੇ, ਤਲਾਅ,

ਸਮੁੰਦਰ ਭਰੇ ਪਏ ਹਨ। ਤੂੰ ਇਕ ਬੂੰਦ ਲਈ ਇਤਨਾ ਕਸ਼ਟ ਉਠਾ ਰਿਹਾ ਹੈਂ। ਤਾਂ ਪਪੀਹਾ ਕਹੇਗਾ ਕਿ ਐ ਦੱਸਣ ਵਾਲਿਆ ਗੱਲ ਤਾਂ ਤੇਰੀ ਭਾਵੇਂ ਠੀਕ ਹੈ। ਪਾਣੀ ਦੇ ਸੰਸਾਰ ਵਿੱਚ ਬਿਅੰਤ ਟੋਭੇ ਤਲਾਅ ਸਮੁੰਦਰ ਹਨ। ਪਾਣੀ ਹਰ ਥਾਂ ਤੇ ਆਪਣਾ ਟਿਕਾਣਾ ਬਣਾਈ ਬੈਠਾ ਹੈ ਪਰ ਮੇਰੀ ਪਿਆਸ ਬੁਝਾਉਣ ਦਾ ਕਾਰਨ ਸ੍ਵਾਂਤੀ ਬੂੰਦ ਹੈ; ਟੋਭੇ ਤਲਾਵਾਂ ਆਦਿ ਦਾ ਪਾਣੀ ਮੇਰੀ ਪਿਆਸ ਬੁਝਾਉਣ ਨੂੰ ਸਮਰੱਥ ਨਹੀਂ। ਇਸੇ ਤਰ੍ਹਾਂ ਪ੍ਰਮੇਸ਼ਰ ਦੀ ਪ੍ਰਾਪਤੀ ਦੀ ਇੱਛਾ ਵਾਲੇ ਜਗਿਆਸੂ ਨੂੰ ਕੋਈ ਕਹੇ ਕਿ ਪ੍ਰਮਾਤਮਾ ਤਾਂ ਹਰ ਥਾਂ ਤੇ ਵਿਆਪਕ ਹੈ। ਫੇਰ ਤੇਰੀ ਦਰਸ਼ਨਾਂ ਦੀ ਪ੍ਰਾਪਤੀ ਰੂਪ ਪਿਆਸ ਕਿਉਂ ਨਹੀਂ ਬੁਝਦੀ। ਤਾਂ ਉਸ ਦਾ ਉੱਤਰ ਇਹ ਹੈ ਕਿ ਜਿਵੇਂ ਧਰਤੀ ਵਿੱਚ ਹਰ ਥਾਂ ਤੇ ਪਾਣੀ ਮੌਜੂਦ ਹੈ ਬਲਕਿ ਧਰਤੀ ਪਾਣੀ ਵਿੱਚ ਗੇਂਦ ਦੀ ਤਰ੍ਹਾਂ ਤੈਰ ਰਹੀ ਹੈ। ਧਰਤੀ ਵਿੱਚ ਵਿਆਪਕ ਪਾਣੀ ਕਿਸੇ ਪਿਆਸੇ ਦੀ ਪਿਆਸ ਬੁਝਾਉਣ ਦਾ ਕਾਰਨ ਨਹੀਂ ਬਣਦਾ। ਇਸੇ ਤਰ੍ਹਾਂ ਲੱਕੜਾਂ ਵਿੱਚ ਸਮਾਈ ਅਗਨੀ ਰਸੋਈ ਆਦਿ ਦਾ ਕਾਰਜ ਸਿੱਧ ਨਹੀਂ ਕਰਦੀ, ਨਾ ਹੀ ਕਿਸੇ ਦਾ ਸਰਦੀ ਦਾ ਦੁਖ ਦੂਰ ਕਰ ਸਕਦੀ ਹੈ ਅਤੇ ਨਾ ਹੀ ਰੌਸ਼ਨੀ ਕਰਦੀ ਹੈ। ਦੁੱਧ ਵਿੱਚ ਸਮਾਇਆ ਘਿਓ ਰੋਟੀ ਚੋਪੜਨ ਅਤੇ ਦਾਲ ਸਬਜ਼ੀ ਦੇ ਤੜਕੇ ਦੇ ਕੰਮ ਨਹੀਂ ਆਉਂਦਾ। ਜਿਵੇਂ ਇਹ ਕਾਰਜ ਸਿਧ ਨਹੀਂ ਹੁੰਦੇ। ਇਸੇ ਤਰ੍ਹਾਂ ਵਿਆਪਕ ਪ੍ਰਮੇਸ਼ਰ ਤੋਂ ਜਗਿਆਸੂ ਨੂੰ ਕੋਈ ਲਾਭ ਨਹੀਂ। ਤਾਂ ਹੀ ਜਗਿਆਸੂ ਪ੍ਰਭੂ ਦੇ ਪ੍ਰਤੱਖ ਦਰਸ਼ਨਾ ਦੀ ਇੱਛਾ ਕਰਦਾ ਹੈ। ਜੈਸਾ ਕਿ :

**ਦਰਸਨ ਪਿਆਸ ਪ੍ਰਿਅ ਪ੍ਰੀਤਿ ਮਨੋਹਰ ਮਨੁ ਨ ਰਹੈ ਬਹੁ ਬਿਧਿ ਉਮਕਾਈ ॥੧॥ਰਹਾਉ॥**

[ਸਾਰਗ ਮਃ ੫, ਅੰਗ ੧੨੦੬]

**ਦਰਸਨ ਪਿਆਸ ਬਹੁਤੁ ਮਨਿ ਮੇਰੈ ਨਾਨਕ ਦਰਸ ਨਿਹਾਲ ॥੩॥੯॥** [ਨਟ ਮਃ ੫, ਅੰਗ ੯੮੦]

## *ਕ੍ਰਿਪਾ ਸਿੰਧੁ ਕਰੁਣਾ ਪ੍ਰਭ ਧਾਰਹੁ; ਹਰਿ ਪ੍ਰੇਮ ਭਗਤਿ ਕੋ ਨੇਂਹ ॥੧॥ਰਹਾਉ॥*

ਹੇ ਕਿਰਪਾ ਦੇ ਸਿੰਧ=ਸਮੁੰਦਰ ਪ੍ਰਭੁ=ਮਾਲਕ ਪਰਮਾਤਮਾ ! ਆਪ ਕਰੁਣਾ=ਕਿਰਪਾ ਦ੍ਰਿਸ਼ਟੀ ਧਾਰਨ ਕਰੋ ਅਤੇ ਹਰ ਤਰ੍ਹਾਂ ਨਾਲ ਮੈਨੂੰ ਪ੍ਰੇਮਾ ਭਗਤੀ ਦਾ ਨੇਂਹ=ਪ੍ਰੇਮ ਬਖਸ਼ਣਾ ਕਰੋ ॥੧॥ਰਹਾਉ॥

## *ਅਨਿਕ ਸੂਖ ਚਕਵੀ ਨਹੀ ਚਾਹਤ; ਅਨਦ ਪੂਰਨ ਪੇਖਿ ਦੇਂਹ ॥*

ਹੁਣ ਦੂਜਾ ਦ੍ਰਿਸ਼ਟਾਂਤ ਦੇ ਕੇ ਜਗਿਆਸੂ ਦੀ ਪ੍ਰੀਤੀ ਦਾ ਵਰਨਣ ਕਰਦੇ ਹਨ, ਕਿ ਜਿਵੇਂ ਚੱਕਵੀ ਹੋਰ ਅਨਿਕ=ਅਨੇਕਾਂ ਪ੍ਰਕਾਰ ਦੇ ਸੁਖਾਂ ਨੂੰ ਨਹੀਂ ਚਾਹੁੰਦੀ ਅਤੇ ਦੇਂਹ=ਸੂਰਜ ਨੂੰ ਪੇਖਿ=ਦੇਖਕੇ ਪੂਰਨ ਅਨੰਦਤ ਹੁੰਦੀ ਹੈ। ਚਕਵੀ ਬਾਰੇ ਇਕ ਪ੍ਰਸਿੱਧ ਗਾਥਾ ਹੈ ਕਿ ਜਿਸ ਵੇਲੇ ਤ੍ਰੇਤੇ ਦੇ ਅਵਤਾਰ ਭਗਵਾਨ ਸ੍ਰੀ ਰਾਮ ਜੀ ਪਿਤਾ ਦਾ ਬਚਨ ਜੋ ਦੇਵਾਸੁਰ ਸੰਗ੍ਰਾਮ ਵੇਲੇ ਮਹਾਰਾਣੀ ਕੇਕਈ ਨੇ ਬਹਾਦਰੀ ਦਿਖਾਉਂਦਿਆਂ ਮੂਰਛਤ ਰਾਜੇ ਨੂੰ ਸਾਰਥੀ ਬਣ ਕੇ ਸੰਭਾਲਿਆ, ਆਪਣੀ ਜਾਨ ਉੱਤੇ ਖੇਲ੍ਹ ਕੇ ਮਹਾਰਾਜੇ ਨੂੰ ਬਚਾਇਆ ਤਾਂ ਹੋਸ਼ ਆਉਣ ਤੇ ਮਹਾਰਾਜੇ ਦਸ਼ਰਥ ਨੇ ਖੁਸ਼ ਹੋ ਕੇ ਕੇਕਈ ਨੂੰ ਦੋ ਬਚਨ ਦਿੱਤੇ ਕਿ ਤੂੰ ਜੋ ਚਾਹੇਂ ਮੰਗ ਸਕਦੀ ਹੈਂ ਤਾਂ ਮਹਾਰਾਣੀ ਨੇ ਕਿਹਾ ਕਿ ਮੈ ਸਮਾਂ ਆਉਣ ਤੇ ਹੀ ਇਹ ਦੋ ਵਰ ਮੰਗਾਂਗੀ। ਇਹ ਬਚਨ ਫਿਰ ਉਸ ਸਮੇਂ ਕੇਕਈ ਨੇ ਮੰਗੇ ਜਦੋਂ ਭਗਵਾਨ ਰਾਮ ਨੂੰ ਰਾਜ ਤਿਲਕ ਹੋਣ ਲੱਗਾ। ਇਕ ਬਚਨ ਭਰਤ ਨੂੰ ਰਾਜ ਦੂਜਾ ਬਚਨ ਰਾਮ ਜੀ ਨੂੰ ਚੌਦਾਂ ਸਾਲ ਦਾ ਬਨਵਾਸ। ਮਹਾਰਾਜੇ ਦਸਰਥ ਨੇ ਬਹੁਤ ਮਿੰਨਤਾਂ ਤਰਲੇ ਕੀਤੇ ਪਰ ਕੇਕਈ ਨਾ ਮੰਨੀ। ਅਖੀਰ ਰਾਜਾ ਕਹਿਣ ਲੱਗਾ ਕਿ ਤੂੰ ਇਕ ਬਚਨ ਭਰਤ ਨੂੰ ਰਾਜ ਦੇਣ ਦਾ ਮਨਾ ਲੈ ਕਿਉਂਕਿ ਮੇਰੇ ਰਾਮ ਨੂੰ ਰਾਜ ਦਾ ਕੋਈ ਲਾਲਚ ਨਹੀਂ, ਪਰ ਕੇਕਈ ਆਪਣੀ ਜ਼ਿੱਦ ਤੇ ਅੜੀ ਰਹੀ। ਜਦੋਂ ਭਗਵਾਨ ਰਾਮ ਨੂੰ ਸਾਰੀ ਗਾਥਾ ਦਾ ਪਤਾ ਲੱਗਾ ਤਾਂ ਉਨ੍ਹਾਂ ਨੇ ਛਿਨ ਵਿੱਚ ਹੀ ਰਾਜ ਬਿਭੂਤ ਤਜ ਦਿੱਤੀ। ਆਪਣੇ ਧਰਮ ਦੀ ਪਾਲਣਾ ਕਰਦੀ ਹੋਈ ਸੀਤਾ ਵੀ ਮੁਨੀ ਬਸਤਰ ਧਾਰਨ ਕਰਕੇ ਨਾਲ ਜਾਣ ਵਾਸਤੇ ਤਿਆਰ ਹੋ ਗਈ। ਲਕਸ਼ਮਣ ਨੇ ਵੱਡੇ ਭਰਾ ਦੇ ਪਿਆਰ ਦੀ ਮਹਾਨਤਾ ਦਰਸਾਉਂਦਿਆਂ, ਧਰਮ ਦੀ ਪਾਲਣਾ ਕਰਦਿਆਂ ਜੰਗਲ ਵਿੱਚ ਜਾਣਾ ਸਵੀਕਾਰ ਕੀਤਾ। ਜੰਗਲਾਂ ਵਿੱਚ ਅਨੇਕਾਂ ਕਸ਼ਟ ਦੁਖ ਸਹਾਰਦੇ

ਚੌਦਾਂ ਸਾਲ ਦਾ ਸਮਾਂ ਪੂਰਾ ਹੋਣ ਵਾਲਾ ਹੀ ਸੀ ਕਿ ਰਾਵਣ ਸੀਤਾ ਨੂੰ ਸਾਧੂ ਲਿਬਾਸ ਦਾ ਧੋਖਾ ਦੇ ਕੇ ਚੁੱਕ ਕੇ ਲੈ ਗਿਆ। ਉਹ ਸਮਾਂ ਭਗਵਾਨ ਜੀ ਵਾਸਤੇ ਸੀਤਾ ਦੇ ਵਿਛੋੜੇ ਦਾ ਦੁਖਦਾਇਕ ਸੀ ਜਦੋਂ ਬਿਰਛਾਂ ਨੂੰ ਵੀ ਪੁੱਛਦੇ ਸਨ ਕਿ ਮੇਰੀ ਸੀਤਾ ਕਿਥੇ ਹੈ ਪੰਛੀਆਂ ਨੂੰ ਵੀ ਸੀਤਾ ਬਾਰੇ ਪੁੱਛਦੇ ਤਾਂ ਉਸ ਸਮੇਂ ਚੱਕਵਾ ਚੱਕਵੀ ਦੀ ਵਾਰਤਾਲਾਪ ਹੋਈ। ਚੱਕਵੀ ਨੇ ਚੱਕਵੇ ਨੂੰ ਕਿਹਾ ਕਿ ਇਹੀ ਤ੍ਰੇਤੇ ਦਾ ਅਵਤਾਰ ਕਹਾਉਣ ਵਾਲਾ ਰਾਮ ਹੈ ? ਜੋ ਆਪਣੀ ਇਸਤ੍ਰੀ ਪਿਛੇ ਅਗਿਆਨੀਆਂ ਦੀ ਤਰ੍ਹਾਂ ਵਿਰਲਾਪ ਕਰ ਰਿਹਾ ਹੈ। ਉਸ ਵੇਲੇ ਪੰਛੀਆਂ ਦੀ ਬੋਲੀ ਨੂੰ ਜਾਨਣ ਵਾਲੇ ਸ੍ਰੀ ਰਾਮ ਜੀ ਨੇ ਕਿਹਾ ਕਿ ਹੇ ਪੰਛੀਓ! ਮੇਰੇ ਲਈ ਇਹ ਬਹੁਤ ਦੁਖ ਦਾ ਮੌਕਾ ਹੈ ਜੇ ਕਿਸੇ ਦੁਖੀ ਦੀ ਸਹਾਇਤਾ ਨਹੀਂ ਕਰ ਸਕਦੇ ਤਾਂ ਇਹੋ ਜਿਹੇ ਮੇਹਣੇ ਮਾਰ ਕੇ ਉਸ ਦੇ ਦੁੱਖ ਵਿੱਚ ਵਾਧਾ ਨਹੀਂ ਕਰਨਾ ਚਾਹੀਦਾ। ਭਗਵਾਨ ਜੀ ਨੇ ਕਿਹਾ ਮੈਂ ਮਰਿਆਦਾ ਪ੍ਰਸ਼ੋਤਮ ਹਾਂ। ਦੋਖੀਆਂ ਨੂੰ ਡੰਨ ਦੇਣਾ ਮੇਰਾ ਧਰਮ ਹੈ ਭਾਵੇਂ ਉਹ ਪੰਛੀ ਹੀ ਕਿਉਂ ਨਾ ਹੋਵੇ। ਵੱਡੇ-ਵੱਡੇ ਰਾਖਸ਼ਾਂ ਨੂੰ ਤਾਂ ਡੰਨ ਮੈਂ ਸ਼ਸ਼ਤਰਾਂ ਨਾਲ ਦਿੰਦਾ ਹਾਂ। ਇਹੋ ਜਿਹੇ ਕੌੜੇ ਬਚਨ ਬੋਲਣ ਵਾਲੇ ਪੰਛੀਓ! ਤੁਹਾਨੂੰ ਇਕ ਬਚਨ ਨਾਲ ਹੀ ਦੰਡਿਤ ਕਰਦਾ ਹਾਂ ਕਿ ਤੁਸੀਂ ਕਦੇ ਵੀ ਰਾਤ ਨੂੰ ਇਕੱਠੇ ਨਹੀਂ ਹੋ ਸਕੋਗੇ ਭਾਵ ਪਤੀ-ਪਤਨੀ ਦਾ ਮਿਲਾਪ ਨਹੀਂ ਹੋ ਸਕੇਗਾ ਤਾਕਿ ਤੁਹਾਨੂੰ ਪਤਾ ਲੱਗ ਸਕੇ ਕਿ ਵਿਛੋੜੇ ਦਾ ਦੁਖ ਕਿਹੋ ਜਿਹਾ ਹੁੰਦਾ ਹੈ। ਉਸ ਦਿਨ ਤੋਂ ਲੈ ਕੇ ਅੱਜ ਤੱਕ ਚੱਕਵੀ ਤੇ ਚੱਕਵਾ ਰਾਤ ਨੂੰ ਇਕੱਠੇ ਨਹੀਂ ਹੋ ਸਕਦੇ। ਰਾਤ ਭਰ ਚੱਕਵੀ ਪਤੀ ਦੇ ਵਿਛੋੜੇ ਵਿੱਚ ਸੂਰਜ ਦਾ ਇੰਤਜ਼ਾਰ ਕਰਦੀ ਰਹਿੰਦੀ ਹੈ ਕਿ ਕਦੋਂ ਸੂਰਜ ਚੜੇ ਤੇ ਮੈਨੂੰ ਮੇਰੇ ਪਤੀ ਦਾ ਮਿਲਾਪ ਹੋਵੇ ਇਸੇ ਕਰਕੇ ਉਸ ਦਾ ਸੂਰਜ ਨਾਲ ਪ੍ਰੇਮ ਹੈ ਕਿ ਸੂਰਜ ਹੀ ਮੇਰੇ ਪਤੀ ਦਾ ਮਿਲਾਪ ਕਰਾਉਣ ਵਾਲਾ ਹੈ। ਜੈਸਾ ਕਿ :

੧. **ਚਕਵੀ ਨੈਨ ਨੀਂਦ ਨਹਿ ਚਾਹੈ ਬਿਨੁ ਪਿਰ ਨੀਂਦ ਨ ਪਾਈ ॥**
**ਸੂਰੁ ਚਰ੍ਹੈ ਪ੍ਰਿਉ ਦੇਖੈ ਨੈਨੀ ਨਿਵਿ ਨਿਵਿ ਲਾਗੈ ਪਾਂਈ ॥** [ਮਲਾਰ ਮਃ ੧, ਅੰਗ ੧੨੭੩]

੨. **ਚਕਵੀ ਸੂਰ ਸਨੇਹੁ ਚਿਤਵੈ ਆਸ ਘਣੀ ਕਦਿ ਦਿਨੀਅਰੁ ਦੇਖੀਐ ॥**
[ਆਸਾ ਮਃ ੫, ਅੰਗ ੪੫੫]

੩. **ਚਕਵੀ ਪ੍ਰੀਤਿ ਸੂਰਜੁ ਮੁਖਿ ਲਾਗੈ ॥ ਮਿਲੈ ਪਿਆਰੇ ਸਭ ਦੁਖ ਤਿਆਗੈ ॥**
[ਗਉੜੀ ਮਃ ੪, ਅੰਗ ੧੬੪]

੪. **ਚਕਵੀ ਸੂਰਜ ਹੇਤ ਹੈ ਮਿਲਿ ਹੋਨਿ ਸੁਖਾਲੇ ॥** [ਭਾਈ ਗੁਰਦਾਸ ਜੀ, ਵਾਰ ੨੭, ਪਉੜੀ ੪]

ਜਿਸ ਪ੍ਰਕਾਰ ਇਨ੍ਹਾਂ ਪ੍ਰਮਾਣਾਂ ਤੋਂ ਸਿਧ ਹੈ ਕਿ ਚੱਕਵੀ, ਚੱਕਵੇ ਤੋਂ ਬਿਨਾਂ ਬਹੁਤ ਭਾਰੀ ਦੁਖੀ ਹੁੰਦੀ ਹੈ। ਇਸੇ ਤਰ੍ਹਾਂ ਜਗਿਆਸੂ ਰੂਪ ਚਕਵੀ ਸੰਸਾਰਕ ਸੁਖਾਂ ਨੂੰ ਨਹੀਂ ਚਾਹੁੰਦੀ। ਗੁਰੂ ਰੂਪ ਸੂਰਜ ਨੂੰ ਵੇਖਕੇ ਪੂਰਨ ਅਨੰਦਤ ਹੁੰਦੀ ਹੈ। ਕਿਉਂਕਿ ਗੁਰੂ ਰੂਪ ਸੂਰਜ ਦੇ ਮਿਲਣ ਨਾਲ ਬ੍ਰਹਮ ਰੂਪ ਚਕਵੇ ਨਾਲ ਮਿਲਾਪ ਹੋ ਜਾਂਦਾ ਹੈ। ਜਿਵੇਂ ਭਗਵਾਨ ਰਾਮ ਦੇ ਸਰਾਪ ਕਾਰਨ ਚਕਵੀ ਤੇ ਚਕਵਾ ਰਾਤ੍ਰੀ ਸਮੇਂ ਇਕੱਠੇ ਨਹੀਂ ਹੋ ਸਕਦੇ। ਭਾਵੇਂ ਬਿਲਕੁਲ ਇਕ ਦੂਜੇ ਨੇ ਨਜ਼ਦੀਕ ਭੀ ਹੋਣ ਤਾਂ ਭੀ ਮਿਲਾਪ ਨਹੀਂ ਹੁੰਦਾ। ਇਸੇ ਤਰ੍ਹਾਂ ਅਵਿਦਿਆ ਰੂਪੀ ਰਾਤ ਵਿੱਚ ਅਗਿਆਨ ਦਾ ਅੰਧਕਾਰ ਛਾਇਆ ਹੋਵੇ ਤਾਂ ਜਗਿਆਸੂ ਰੂਪ ਚਕਵੀ ਦੇ ਭਾਵੇਂ ਕੋਲ ਹੈ ਪਰ ਕੋਲ ਹੁੰਦੇ ਹੋਏ ਭੀ ਵਿਛੋੜਾ ਬਣਿਆ ਰਹਿੰਦਾ ਹੈ। ਇਸ ਦਾ ਮਿਲਾਪ ਕਰਾਉਣ ਵਾਲੀ ਸ਼ਕਤੀ ਗੁਰੂ ਰੂਪ ਸੂਰਜ ਹੀ ਹੈ ਜੋ ਬ੍ਰਹਮ ਰੂਪ ਚੱਕਵੇ ਦੇ ਨਾਲ ਮੇਲ ਕਰਾ ਦਿੰਦਾ ਹੈ। ਗੁਰੂ ਤੋਂ ਬਿਨਾਂ ਇਹ ਮਿਲਾਪ ਸੰਭਵ ਨਹੀਂ ਗੁਰੂ ਅਰਜਨ ਸਾਹਿਬ ਇਕ ਜਗ੍ਹਾ ਐਸਾ ਫੁਰਮਾਨ ਕਰਦੇ ਹਨ, ਜੈਸਾ ਕਿ :

**ਹੈ ਨਿਕਟੇ ਅਰੁ ਭੇਦੁ ਨ ਪਾਇਆ ॥ ਬਿਨੁ ਸਤਿਗੁਰ ਸਭ ਮੋਹੀ ਮਾਇਆ ॥੧॥**
[ਭੈਰਉ ਮਃ ੫, ਅੰਗ ੧੧੩੯]

ਜਿਵੇਂ ਉਪਰ ਲਿਖੇ ਪ੍ਰਮਾਣ ਚਕਵੀ ਤੇ ਦਿੱਤੇ ਗਏ ਹਨ, ਇਕ ਜਗ੍ਹਾ ਭਗਤ ਕਬੀਰ ਜੀ ਐਸਾ ਫੁਰਮਾਨ

ਕਰਦੇ ਹਨ ਕਿ ਚਕਵੀ ਅਤੇ ਜਗਿਆਸੂ ਦੇ ਵਿਛੋੜੇ ਦਾ ਜ਼ਿਮੀਂ ਅਸਮਾਨ ਦਾ ਅੰਤਰਾ ਹੈ। ਚੱਕਵੀ ਕੇਵਲ ਰਾਤ ਨੂੰ ਪਤੀ ਤੋਂ ਵਿਛੜਦੀ ਹੈ ਪਰ ਜੋ ਪੁਰਸ਼ ਪ੍ਰਮੇਸ਼ਰ ਤੋਂ ਵਿਛੜ ਚੁੱਕੇ ਹਨ ਉਨ੍ਹਾਂ ਦਾ ਮਿਲਾਪ ਗੁਰੂ ਤੋਂ ਬਿਨਾਂ ਨਾ ਦਿਨ ਅਤੇ ਨਾ ਹੀ ਰਾਤ ਨੂੰ ਹੁੰਦਾ ਹੈ। ਜੈਸਾ ਕਿ :

**ਕਬੀਰ ਚਕਈ ਜਉ ਨਿਸਿ ਬੀਛੁਰੈ ਆਇ ਮਿਲੈ ਪਰਭਾਤਿ ॥**
**ਜੋ ਨਰ ਬਿਛੁਰੇ ਰਾਮ ਸਿਉ ਨਾ ਦਿਨ ਮਿਲੇ ਨ ਰਾਤਿ ॥੧੨੫॥** [ਸਲੋਕ ਕਬੀਰ ਜੀ, ਅੰਗ ੧੩੭੧]

ਇਥੇ ਇਸ ਗੱਲ ਦਾ ਧਿਆਨ ਰੱਖਣਾ ਹੈ ਕਿ ਉਪਰਲੇ ਸਿਧਾਂਤ ਦਾ ਖੰਡਨ ਨਹੀਂ ਬਲਕਿ ਵਿਚਾਰ ਦਾ ਇਕ ਪੱਖ ਹੈ। ਜਿਥੇ ਚੱਕਵੀ ਦੇ ਰਾਤ ਨੂੰ ਵਿਛੜਨ ਦਾ ਪ੍ਰਮਾਣ ਦੇ ਕੇ ਜਗਿਆਸੂ ਦੇ ਦਿਨ ਰਾਤ ਵਿਛੜਨ ਦੀ ਗੱਲ ਕੀਤੀ ਹੈ ਉਥੇ ਸੰਸਾਰੀ ਦਿਨ ਰਾਤ ਦੀ ਗੱਲ ਹੈ। ਅੰਤਰੀਵ ਭਾਵ ਵਿੱਚ ਅਵਿਦਿਆ ਰੂਪੀ ਰਾਤ ਹੈ। ਅਗਿਆਨ ਰੂਪ ਅੰਧੇਰੇ ਨੂੰ ਗੁਰੂ ਰੂਪ ਸੂਰਜ ਦੂਰ ਕਰਕੇ ਜਗਿਆਸੂ ਰੂਪ ਚੱਕਵੀ ਨੂੰ ਸਦਾ ਵਾਸਤੇ ਬ੍ਰਹਮ ਨਾਲ ਮੇਲ ਦਿੰਦਾ ਹੈ। ਫਿਰ ਕਦੇ ਵੀ ਬ੍ਰਹਮ ਤੋਂ ਜਗਿਆਸੂ ਦੇ ਵਿਛੜਨ ਵਾਲੀ ਅਵਿਦਿਆ ਰੂਪ ਰਾਤ ਨਹੀਂ ਆਉਂਦੀ। ਭਾਵ ਇਕ ਵਾਰ ਗੁਰੂ ਦੁਆਰਾ ਗਿਆਨ ਰੂਪ ਚਾਨਣ ਵਿੱਚ ਗਿਆ ਤਾਂ ਜਗਿਆਸੂ ਮੁੜ ਅਗਿਆਨਤਾ ਦੇ ਹਨੇਰੇ ਵਿਚ ਨਹੀਂ ਆਉਂਦਾ।

## *ਆਨ ਉਪਾਵ ਨ ਜੀਵਤ ਮੀਨਾ; ਬਿਨੁ ਜਲ ਮਰਨਾ ਤੇਂਹ ॥੧॥*

ਹੁਣ ਤੀਸਰਾ ਪ੍ਰਮਾਣ ਦੇ ਕੇ ਜਗਿਆਸੂ ਦੀ ਪ੍ਰੀਤੀ ਦਾ ਵਰਨਣ ਕਰਦੇ ਹਨ ਕਿ ਜਿਸ ਤਰ੍ਹਾਂ ਮੱਛੀ ਆਨ=ਹੋਰ ਉਪਾਵ=ਜਤਨ ਨਾਲ ਜਿਉਂਦੀ ਨਹੀਂ ਰਹਿੰਦੀ ਪਾਣੀ ਤੋਂ ਬਿਨਾਂ ਉਸ ਦਾ ਮਰਨਾ ਹੁੰਦਾ ਹੈ। ਮੱਛੀ ਦੀ ਪਾਣੀ ਨਾਲ ਐਸੀ ਪ੍ਰੀਤੀ ਹੈ ਜੈਸਾ ਕਿ ਬਾਣੀ ਵਿੱਚ ਫੁਰਮਾਨ ਆਇਆ ਹੈ॥੧॥ ਜੈਸਾ ਕਿ :

੧. **ਮੀਨੇ ਪ੍ਰੀਤਿ ਭਈ ਜਲਿ ਨਾਇ ॥** [ਗਉੜੀ ਮਃ ੪, ਅੰਗ ੧੬੪]

੨. **ਮੀਨੁ ਬਿਛੋਹਾ ਨਾ ਸਹੈ ਜਲ ਬਿਨੁ ਮਰਿ ਪਾਹੀ ॥** [ਕੇਦਾਰਾ ਮਃ ੫, ਅੰਗ ੧੧੨੨]

੩. **ਜਿਉ ਮਛੁਲੀ ਬਿਨੁ ਪਾਣੀਐ ਕਿਉ ਜੀਵਣੁ ਪਾਵੈ ॥** [ਵਾਰ ਜੈਤਸਰੀ ਮਃ ੫, ਅੰਗ ੭੦੮]

## *ਹਮ ਅਨਾਥ ਨਾਥ ਹਰਿ ਸਰਣੀ; ਅਪੁਨੀ ਕ੍ਰਿਪਾ ਕਰੇਂਹ ॥*

ਹਮ=ਅਸੀ **ਵਾ:** ਹਮ=ਤਮਾਮ ਜੀਵ ਅਨਾਥ=ਯਤੀਮ ਅਤੇ ਹੇ ਨਾਥ=ਮਾਲਕ ਪ੍ਰਭੂ ! ਅਸੀਂ ਤੇਰੀ ਸ਼ਰਣ ਵਿੱਚ ਆਏ ਹਾਂ ਆਪ ਅਪਨੀ ਕ੍ਰਿਪਾ ਕਰੇਂਹ=ਕਰਨੀ ਕਰੋ।

## *ਚਰਣ ਕਮਲ ਨਾਨਕੁ ਆਰਾਧੈ; ਤਿਸੁ ਬਿਨੁ ਆਨ ਨ ਕੇਂਹ ॥੨॥੬॥੧੦॥*

ਸਤਿਗੁਰੂ ਜੀ ਫੁਰਮਾਨ ਕਰਦੇ ਹਨ ਕਿ ਹੇ ਵਾਹਿਗੁਰੂ ਜੀ ! ਅਸੀਂ ਆਪ ਜੀ ਦੇ ਚਰਨਾਂ ਕਮਲਾਂ ਨੂੰ ਅਰਾਧਦੇ ਹਾਂ ਤਿਸ=ਆਪ ਜੀ ਦੇ ਚਰਨਾਂ ਤੋਂ ਆਨ=ਹੋਰ ਕੇਂਹ=ਕੁਝ ਸਾਨੂੰ ਨਹੀਂ ਭਾਉਂਦਾ।

ਅਥਵਾ=ਤਿਸੁ=ਆਪ ਜੀ ਤੋਂ ਬਿਨਾਂ ਆਨ=ਹੋਰ ਕੋਈ ਰਾਖਾ ਨਹੀਂ ਹੈ॥੨॥੬॥੧੦॥

ਵਾਹਿਗੁਰੂ ਜੀ ਕਾ ਖ਼ਾਲਸਾ॥ ਵਾਹਿਗੁਰੂ ਜੀ ਕੀ ਫ਼ਤਹ॥

ਮੁਖਵਾਕ ਨੰਬਰ ੧੧੬ [ਆਦਿ ਅੰਗ ੭੦੩]

*ਜੈਤਸਰੀ ਮਹਲਾ ੫ ਛੰਤ ਘਰੁ ੧ ੧ੴ ਸਤਿਗੁਰ ਪ੍ਰਸਾਦਿ ॥ ਸਲੋਕ ॥ ਦਰਸਨ ਪਿਆਸੀ ਦਿਨਸੁ ਰਾਤਿ ਚਿਤਵਉ ਅਨਦਿਨੁ ਨੀਤ ॥ ਖੋਲਿ੍ ਕਪਟ ਗੁਰਿ ਮੇਲੀਆ ਨਾਨਕ ਹਰਿ ਸੰਗਿ ਮੀਤ ॥੧॥ ਛੰਤ ॥ ਸੁਣਿ ਯਾਰ ਹਮਾਰੇ ਸਜਣ ਇਕ ਕਰਉ ਬੇਨੰਤੀਆ ॥ ਤਿਸੁ ਮੋਹਨ ਲਾਲ ਪਿਆਰੇ ਹਉ ਫਿਰਉ ਖੋਜੰਤੀਆ ॥ ਤਿਸੁ ਦਸਿ ਪਿਆਰੇ ਸਿਰੁ ਧਰੀ ਉਤਾਰੇ ਇਕ ਭੋਰੀ ਦਰਸਨੁ ਦੀਜੈ ॥ ਨੈਨ ਹਮਾਰੇ ਪ੍ਰਿਅ ਰੰਗ ਰੰਗਾਰੇ ਇਕੁ ਤਿਲੁ ਭੀ ਨਾ ਧੀਰੀਜੈ ॥ ਪ੍ਰਭ ਸਿਉ ਮਨੁ ਲੀਨਾ ਜਿਉ ਜਲ ਮੀਨਾ ਚਾਤ੍ਰਿਕ ਜਿਵੈ ਤਿਸੰਤੀਆ ॥ ਜਨ ਨਾਨਕ ਗੁਰੁ ਪੂਰਾ ਪਾਇਆ ਸਗਲੀ ਤਿਖਾ ਬੁਝੰਤੀਆ ॥੧॥ ਯਾਰ ਵੇ ਪ੍ਰਿਅ ਹਭੇ ਸਖੀਆ ਮੂ ਕਹੀ ਨ ਜੇਹੀਆ ॥ ਯਾਰ ਵੇ ਹਿਕ ਡੂੰ ਹਿਕਿ ਚਾੜੈ ਹਉ ਕਿਸੁ ਚਿਤੇਹੀਆ ॥ ਹਿਕ ਦੂੰ ਹਿਕਿ ਚਾੜੇ ਅਨਿਕ ਪਿਆਰੇ ਨਿਤ ਕਰਦੇ ਭੋਗ ਬਿਲਾਸਾ ॥ ਤਿਨਾ ਦੇਖਿ ਮਨਿ ਚਾਉ ਉਠੰਦਾ ਹਉ ਕਦਿ ਪਾਈ ਗੁਣਤਾਸਾ ॥ ਜਿਨੀ ਮੈਡਾ ਲਾਲੁ ਰੀਝਾਇਆ ਹਉ ਤਿਸੁ ਆਗੈ ਮਨੁ ਡੇਂਹੀਆ ॥ ਨਾਨਕੁ ਕਹੈ ਸੁਣਿ ਬਿਨਉ ਸੁਹਾਗਣਿ ਮੂ ਦਸਿ ਡਿਖਾ ਪਿਰੁ ਕੇਹੀਆ ॥੨॥ ਯਾਰ ਵੇ ਪਿਰੁ ਆਪਣ ਭਾਣਾ ਕਿਛੁ ਨੀ ਸੀ ਛੰਦਾ ॥ ਯਾਰ ਵੇ ਤੈ ਰਾਵਿਆ ਲਾਲਨੁ ਮੂ ਦਸਿ ਦਸੰਦਾ ॥ ਲਾਲਨੁ ਤੈ ਪਾਇਆ ਆਪੁ ਗਵਾਇਆ ਜੈ ਧਨ ਭਾਗ ਮਥਾਣੇ ॥ ਬਾਂਹ ਪਕੜਿ ਠਾਕੁਰਿ ਹਉ ਘਿਧੀ ਗੁਣ ਅਵਗਣ ਨ ਪਛਾਣੇ ॥ ਗੁਣ ਹਾਰੁ ਤੈ ਪਾਇਆ ਰੰਗੁ ਲਾਲੁ ਬਣਾਇਆ ਤਿਸੁ ਹਭੋ ਕਿਛੁ ਸੁਹੰਦਾ ॥ ਜਨ ਨਾਨਕ ਧੰਨਿ ਸੁਹਾਗਣਿ ਸਾਈ ਜਿਸੁ ਸੰਗਿ ਭਤਾਰੁ ਵਸੰਦਾ ॥੩॥ ਯਾਰ ਵੇ ਨਿਤ ਸੁਖ ਸੁਖੇਦੀ ਸਾ ਮੈ ਪਾਈ ॥ ਵਰੁ ਲੋੜੀਦਾ ਆਇਆ ਵਜੀ ਵਾਧਾਈ ॥ ਮਹਾ ਮੰਗਲੁ ਰਹਸੁ ਥੀਆ ਪਿਰੁ ਦਇਆਲੁ ਸਦ ਨਵ ਰੰਗੀਆ ॥ ਵਡ ਭਾਗਿ ਪਾਇਆ ਗੁਰਿ ਮਿਲਾਇਆ ਸਾਧ ਕੈ ਸਤਸੰਗੀਆ ॥ ਆਸਾ ਮਨਸਾ ਸਗਲ ਪੂਰੀ ਪ੍ਰਿਅ ਅੰਕਿ ਅੰਕੁ ਮਿਲਾਈ ॥ ਬਿਨਵੰਤਿ ਨਾਨਕੁ ਸੁਖ ਸੁਖੇਦੀ ਸਾ ਮੈ ਗੁਰ ਮਿਲਿ ਪਾਈ ॥੪॥੧॥*

## ਜੈਤਸਰੀ ਮਹਲਾ ੫ ਛੰਤ ਘਰੁ ੧ ੧ੴ ਸਤਿਗੁਰ ਪ੍ਰਸਾਦਿ ॥

ਇਹ ਪਵਿੱਤਰ ਮੁਖਵਾਕ ਸ੍ਰੀ ਗੁਰੂ ਅਰਜਨ ਦੇਵ ਜੀ ਦਾ ਉਚਾਰਨ ਕੀਤਾ ਹੋਇਆ ਜੈਤਸਰੀ ਰਾਗ ਵਿੱਚ ਰਾਗ ਦੇ ਪਹਿਲੇ ਸੁਰ ਤਾਲ ਵਿੱਚ ਛੰਤ ਰੂਪ ਵਿਚ ਅੰਕਿਤ ਹੈ। ਪਹਿਲਾਂ ਵਸਤੂ ਨਿਰਦੇਸ਼ਕ ਮੰਗਲ ਕਰਦੇ ਹਨ। ੧=ਅਦੁੱਤੀ ਬ੍ਰਹਮ, ੴ=ਪ੍ਰਕਾਸ਼ ਰੂਪ, ਸਤਿ=ਨਾਸ ਤੋਂ ਰਹਿਤ, ਗੁਰ=ਚੇਤਨ, ਪ੍ਰਸਾਦਿ=ਅਨੰਦ ਸਰੂਪ।

## ਸਲੋਕ ॥ ਦਰਸਨ ਪਿਆਸੀ ਦਿਨਸੁ ਰਾਤਿ; ਚਿਤਵਉ ਅਨਦਿਨੁ ਨੀਤ ॥

ਦਰਸ਼ਨਾਂ ਦੀ ਪਿਆਸੀ ਹੋ ਕੇ ਵਾਹਿਗੁਰੂ ਦੇ ਰਾਹ ਨੂੰ ਰਾਤ ਦਿਨ ਨੀਤ=ਹਮੇਸ਼ਾਂ ਹੀ ਚਿਤਵਉ=ਦੇਖਦੀ ਰਹਿੰਦੀ ਸਾਂ। ਜੈਸਾ ਕਿ :

੧. **ਆਸ ਪਿਆਸੀ ਪਿਰ ਕੈ ਤਾਈ ਜਿਉ ਚਾਤ੍ਰਿਕੁ ਬੂੰਦੇਰੇ ॥** [ਤੁਖਾਰੀ ਮਃ ੫, ਅੰਗ ੧੧੧੭]

੨. **ਪੰਥੁ ਨਿਹਾਰੈ ਕਾਮਨੀ ਲੋਚਨ ਭਰੀ ਲੇ ਉਸਾਸਾ ॥**
**ਉਰ ਨ ਭੀਜੈ ਪਗੁ ਨਾ ਖਿਸੈ ਹਰਿ ਦਰਸਨ ਕੀ ਆਸਾ ॥** [ਗਉੜੀ ਕਬੀਰ ਜੀ, ਅੰਗ ੩੩੭]

੩. **ਹਰਿ ਦਰਸਨ ਕਉ ਮੇਰਾ ਮਨੁ ਬਹੁ ਤਪਤੈ ਜਿਉ ਤ੍ਰਿਖਾਵੰਤੁ ਬਿਨੁ ਨੀਰ ॥**
[ਗੋਂਡ ਮਃ ੪, ਅੰਗ ੮੬੧]

## ਖੋਲਿ੍ ਕਪਟ ਗੁਰਿ ਮੇਲੀਆ; ਨਾਨਕ ਹਰਿ ਸੰਗਿ ਮੀਤ ॥੧॥

ਸਤਿਗੁਰੂ ਜੀ ਉਚਾਰਨ ਕਰਦੇ ਹਨ ਕਿ ਹੁਣ ਗੁਰਾਂ ਨੇ ਭਰਮ ਰੂਪ ਵਾ-ਪੰਜਾਂ ਕੋਸ਼ਾਂ ਰੂਪ ਕਪਟ=ਬੂਹੇ ਖੋਲ੍ਹ ਕੇ ਹਰਿ=ਵਾਹਿਗੁਰੂ ਮਿੱਤਰ ਦੇ ਨਾਲ ਮੈਨੂੰ ਮੇਲ ਦਿੱਤਾ ਹੈ॥੧॥

## ਛੰਤ ॥ ਸੁਣਿ ਯਾਰ ਹਮਾਰੇ ਸਜਣ; ਇਕ ਕਰਉ ਬੇਨੰਤੀਆ ॥

ਹੇ ਅਸਾਡੇ ਸਜਣ=ਪ੍ਰਮਾਤਮਾ ਦੇ ਯਾਰ=ਮਿੱਤਰ ਸਤਿਗੁਰੂ ਜੀ! ਮੈਂ ਜਗਿਆਸੂ ਰੂਪ ਇਸਤ੍ਰੀ ਆਪ ਜੀ ਨੂੰ ਇਕ ਬੇਨਤੀ ਕਰਦੀ ਹਾਂ [ਵਾ-ਯਾਰ ਇਸ ਲੋਕ ਵਿੱਚ ਰਖਿਆ ਕਰਨ ਵਾਲੇ ਤੇ ਸਜਣ=ਪ੍ਰਲੋਕ ਵਿੱਚ ਰਖਿਆ ਕਰਨ ਵਾਲੇ ਸਤਿਗੁਰੂ ਜੀ]।

## ਤਿਸੁ ਮੋਹਨ ਲਾਲ ਪਿਆਰੇ; ਹਉ ਫਿਰਉ ਖੋਜੰਤੀਆ ॥

ਤਿਸੁ=ਉਸ ਮੋਹਨ=ਮਨ ਦੇ ਮੋਹਣ ਵਾਲੇ ਲਾਲ ਪਿਆਰੇ=ਪਿਆਰਿਆਂ ਦੇ ਪਿਆਰੇ ਵਾ-ਅਤਿਅੰਤ ਪਿਆਰੇ ਪ੍ਰਭੂ ਨੂੰ ਮੈਂ ਖੋਜੰਤੀਆ=ਲੱਭਦੀ ਫਿਰਉ=ਫਿਰਦੀ ਹਾਂ।

## ਤਿਸੁ ਦਸਿ ਪਿਆਰੇ, ਸਿਰੁ ਧਰੀ ਉਤਾਰੇ; ਇਕ ਭੋਰੀ ਦਰਸਨੁ ਦੀਜੈ ॥

ਉਸ ਪਿਆਰੇ ਪ੍ਰਭੂ ਦਾ ਪਤਾ ਦੱਸ ਦਿਉ। ਇਹ ਜਗਿਆਸੂ ਰੂਪ ਇਸਤ੍ਰੀ ਦੀ ਤੜਫ ਹੈ। ਅਗੋਂ ਮਿਲਾਪ ਕਰਾਉਣ ਵਾਲੇ ਗੁਰੂ ਨੇ ਕਿਹਾ, ਕਿ ਮਿਲਾਪ ਕਰਾਉਣ ਵਾਲੇ ਨੂੰ ਭੇਟਾ ਕੀ ਦੇਵੇਂਗੀ? ਤਾਂ ਜਗਿਆਸੂ ਨੇ ਕਿਹਾ ਕਿ ਮੈਂ ਪ੍ਰੱਤਖ ਸਿਰ ਲਾਹ ਕੇ ਤੁਹਾਡੇ ਚਰਨਾਂ ਤੇ ਰੱਖ ਦੇਵਾਂਗੀ ਵਾ-ਹੰਕਾਰ ਰੂਪ ਸਿਰ ਲਾਹ ਕੇ ਤੁਹਾਡੇ ਚਰਨਾਂ ਦੀ ਟੇਕ ਧਾਰ ਲਵਾਂਗੀ। ਭਾਵ ਥੋੜ੍ਹੇ ਮਾਤ੍ਰ ਵੀ ਆਪਾ ਨਹੀਂ ਜਣਾਵਾਂਗੀ ਇਹੀ ਸਿਰ ਦਾ ਉਤਾਰਨ ਰੂਪ ਭੇਟਾ ਦਿਆਂਗੀ ਪਰ ਭੋਰੀ=ਰੰਚਕ ਮਾਤ੍ਰ ਦਰਸ਼ਨ ਕਰਾ ਦਿਉ ਜਿਸ ਦਰਸ਼ਨਾਂ ਦੇ ਪ੍ਰਤਾਪ ਨਾਲ ਗਿਆਨ ਰੂਪੀ ਭੋਰੀ=ਦਿਨ ਚੜ੍ਹ ਜਾਵੇ ਭਾਵ ਗਿਆਨ ਦਾ ਉਜਾਲਾ ਹੋ ਜਾਵੇ। ਜੈਸਾ ਕਿ:

**ਤੈ ਸਾਹਿਬ ਕੀ ਬਾਤ ਜਿ ਆਖੈ ਕਹੁ ਨਾਨਕ ਕਿਆ ਦੀਜੈ ॥**
**ਸੀਸੁ ਵਢੇ ਕਰਿ ਬੈਸਣੁ ਦੀਜੈ ਵਿਣੁ ਸਿਰ ਸੇਵ ਕਰੀਜੈ ॥** [ਵਡਹੰਸੁ ਮਹਲਾ ੧, ਅੰਗ ੫੫੮]

## ਨੈਨ ਹਮਾਰੇ ਪ੍ਰਿਅ ਰੰਗ ਰੰਗਾਰੇ; ਇਕੁ ਤਿਲੁ ਭੀ ਨਾ ਧੀਰੀਜੈ ॥

ਮੇਰੇ ਨੇਤਰ ਪਿਆਰੇ ਪਤੀ ਪ੍ਰਮਾਤਮਾ ਦੇ ਰੰਗ=ਪ੍ਰੇਮ ਵਿੱਚ ਰੰਗਾਰੇ=ਰੰਗੇ ਗਏ ਹਨ, ਉਸਨੂੰ ਮਿਲੇ ਤੋਂ ਬਿਨਾਂ ਇਕ ਤਿਲ ਮਾਤਰ ਭੀ ਧੀਰਜ ਨਹੀਂ ਹੋ ਸਕਦਾ।

## ਪ੍ਰਭ ਸਿਉ ਮਨੁ ਲੀਨਾ ਜਿਉ ਜਲ ਮੀਨਾ; ਚਾਤ੍ਰਿਕ ਜਿਵੈ ਤਿਸੰਤੀਆ ॥

ਵਾਹਿਗੁਰੂ ਦੇ ਨਾਲ ਸਾਡਾ ਮਨ ਇਸ ਪ੍ਰਕਾਰ ਲੀਨਾ=ਮਿਲਿਆ ਹੋਇਆ ਹੈ ਜਿਵੇਂ ਜਲ=ਪਾਣੀ ਨਾਲ ਮੱਛੀ ਦਾ ਮਿਲਾਪ ਬਣਿਆ ਹੈ। ਇਸ ਪ੍ਰਕਾਰ ਸਾਡਾ ਮਨ ਰੂਪ ਮੱਛ ਆਪ ਜੀ ਦੇ ਦਰਸ਼ਨਾਂ ਰੂਪ ਪਾਣੀ ਤੋਂ ਬਿਨਾਂ ਨਹੀਂ ਰਹਿ ਸਕਦਾ। ਪਪੀਹੇ ਵਾਂਗ ਪ੍ਰਭੂ ਦੇ ਦਰਸ਼ਨਾਂ ਲਈ ਤਿਸੰਤੀਆ=ਤਰਸਦਾ ਹੈ। ਜਿਸ ਤਰ੍ਹਾਂ ਪਪੀਹਾ ਸ੍ਵਾਂਤੀ ਬੂੰਦ ਨੂੰ ਤਰਸਦਾ ਹੈ ਇਸੇ ਤਰ੍ਹਾਂ ਸਾਡਾ ਮਨ ਰੂਪੀ ਪਪੀਹਾ ਦਰਸ਼ਨਾਂ ਰੂਪ ਸ੍ਵਾਂਤੀ ਬੂੰਦ ਲਈ ਤਰਸਦਾ ਹੈ ਭਾਵ ਦਰਸ਼ਨਾਂ ਦੀ ਪਿਆਸ ਵਾਲਾ ਹੋ ਰਿਹਾ ਹੈ ਕਿ ਗੁਰੂ ਰੂਪ ਬੱਦਲ ਅਭੇਦ ਨਿਸ਼ਚੇ ਰੂਪੀ ਉਪਦੇਸ਼ ਦੀ ਕਦੋਂ ਵਰਖਾ ਕਰਨਗੇ।

## *ਜਨ ਨਾਨਕ ਗੁਰੁ ਪੂਰਾ ਪਾਇਆ; ਸਗਲੀ ਤਿਖਾ ਬੁਝੰਤੀਆ ॥੧॥*

ਸਤਿਗੁਰੂ ਜੀ ਉਚਾਰਨ ਕਰਦੇ ਹਨ ਕਿ ਮੈਂ ਜਨ=ਦਾਸ ਨੇ ਪੂਰੇ ਗੁਰਾਂ ਨੂੰ ਪਾਇਆ=ਪ੍ਰਾਪਤ ਕੀਤਾ ਹੈ ਵਾ : ਜਦ ਗੁਰਾਂ ਦੁਆਰੇ ਪੂਰੇ ਪ੍ਰਭੂ ਨੂੰ ਪਾਇਆ ਤਾਂ ਪਦਾਰਥਾਂ ਰੂਪ ਪਾਣੀ ਦੀ ਸਗਲੀ=ਸਾਰੀ ਤ੍ਰਿਖਾ=ਪਿਆਸ ਬੁਝ ਗਈ ॥੧॥

## *ਯਾਰ ਵੇ ਪ੍ਰਿਅ ਹਭੇ ਸਖੀਆ; ਮੂ ਕਹੀ ਨ ਜੇਹੀਆ ॥*

ਹੇ ਯਾਰ=ਸਜਨ ਸੰਤੋ ! ਤੁਸੀਂ ਸਾਰੀਆਂ ਮੇਰੇ ਪਿਆਰੇ ਦੀਆ ਸਖੀਆਂ=ਸਹੇਲੀਆਂ ਹੋ। ਤੁਹਾਡੇ ਸਾਰਿਆਂ ਵਿੱਚੋਂ ਮੂ=ਮੈਂ ਕਿਸੇ ਜੇਹੀ ਵੀ ਨਹੀਂ ਹਾਂ। ਵੇ=ਹੇ ਦਾ ਵਾਚਕ ਹੈ। ਹੇ ਪਿਆਰੇ ਸੰਤ ਰੂਪ ਮਿੱਤਰ ! ਸਾਰੀਆਂ ਜੋ ਸੰਤ ਰੂਪ ਵਾ—ਜਗਿਆਸੂ ਰੂਪ ਸਹੇਲੀਆਂ ਹਨ, ਕੋਈ ਸਰਧਾ ਵਾਲੀ, ਕੋਈ ਭਾਵਨਾ ਵਾਲੀ ਕੋਈ ਭਗਤੀ ਵਾਲੀ, ਕੋਈ ਸਰਵਣ ਮੰਨਣ ਨਿਧਿਆਸਣ ਵਾਲੀ, ਅਤੇ ਕੋਈ ਗਿਆਨ ਵਾਲੀ ਹੈ, ਇਨ੍ਹਾਂ ਵਿਚੋਂ ਮੈਂ ਕਿਸੇ ਵਰਗੀ ਵੀ ਨਹੀਂ ਹਾਂ। ਮੇਰੇ ਵਿੱਚ ਇਨ੍ਹਾਂ ਵਰਗੇ ਗੁਣ ਨਹੀਂ ਹਨ।

## *ਯਾਰ ਵੇ ਹਿਕ ਡੂੰ ਹਿਕਿ ਚਾੜੈ; ਹਉ ਕਿਸੁ ਚਿਤੇਹੀਆ ॥*

ਯਾਰ ਵੇ=ਹੇ ਸੱਜਣ ਰੂਪ ਸੰਤ ਜਨੋਂ ! ਜਦੋਂ ਤੁਸੀਂ ਸਾਰੇ ਹੀ ਗਿਆਨ ਦੀ ਇਕ ਤੋਂ ਇਕ ਚੜ੍ਹਦੀ ਅਵਸਥਾ ਵਾਲੇ ਹੋ ਤਾਂ ਹਉ=ਮੈਂ ਕਿਸ ਤਰ੍ਹਾਂ ਪਿਆਰੇ ਦੇ ਚੇਤੇ ਰਹਿ ਸਕਦੀ ਹਾਂ ?

## *ਹਿਕ ਦੂੰ ਹਿਕਿ ਚਾੜੇ ਅਨਿਕ ਪਿਆਰੇ; ਨਿਤ ਕਰਦੇ ਭੋਗ ਬਿਲਾਸਾ ॥*

ਤੁਸੀਂ ਇਕ ਤੋਂ ਇਕ ਚੜ੍ਹਦੀਆਂ ਅਵਸਥਾ ਵਾਲੀਆਂ ਹੋ ਕੇ ਮੇਰੇ ਪਿਆਰੇ ਪ੍ਰਭੂ ਨਾਲ ਨਿੱਤ ਹੀ ਅਨੇਕਾਂ ਭੋਗ ਬਿਲਾਸ ਕਰਦੀਆਂ ਹੋ। **ਅਥਵਾ** ਇਕ ਤੋਂ ਇਕ ਚੜ੍ਹਦੀਆਂ ਅਵਸਥਾ ਵਾਲੇ ਗਿਆਨ ਦੀ ਪਹਿਲੀ ਭੂਮਿਕਾ ਸ਼ੁਭ ਇੱਛਾ ਤੋਂ ਸ਼ੁਭ ਵਿਚਾਰਨਾ ਵਾਲੇ, ਦੂਜੀ ਤੋਂ ਤੀਜੀ ਤਨੂ ਮਾਨਸਾ ਵਾਲੇ, ਤੀਜੀ ਤੋਂ ਚੌਥੀ ਅਸੰਸਕਤ ਵਾਲੇ, ਚੌਥੀ ਤੋਂ ਪੰਜਵੀਂ ਸੂਤਾਪਦ ਵਾਲੇ, ਪੰਜਵੀਂ ਤੋਂ ਛੇਵੀਂ ਪਦਾਰਥਾਂ ਭਾਵਨੀ ਵਾਲੇ ਅਤੇ ਛੇਵੀਂ ਤੋਂ ਸੱਤਵੀਂ ਤੁਰੀਆ ਭੂਮਿਕਾ ਵਾਲੇ। ਨਿਸ਼ਕਾਮ ਕਰਮ ਕਰਨ ਵਾਲਿਆਂ ਤੋਂ ਉਪਾਸ਼ਨਾ ਵਾਲੇ, ਉਪਾਸ਼ਨਾ ਵਾਲਿਆਂ ਤੋਂ ਗਿਆਨ ਵਾਲੇ, ਗਿਆਨ ਵਾਲਿਆਂ ਤੋਂ ਸਾਖਿਆਤਤਾ ਵਾਲੇ ਚੜ੍ਹਦੇ ਤੋਂ ਚੜ੍ਹਦੇ ਆਪ ਜੀ ਦੇ ਅਨੇਕਾਂ ਪਿਆਰੇ ਹਨ। ਸ੍ਰਵਣ ਕਰਨ ਵਾਲਿਆਂ ਤੋ ਅੱਗੇ ਮੰਨਣ ਕਰਨ ਵਾਲੇ, ਮੰਨਨ ਕਰਨ ਵਾਲਿਆਂ ਤੋਂ ਅੱਗੇ ਨਿਧਿਆਸਣ ਵਾਲੇ, ਉਨ੍ਹਾਂ ਤੋਂ ਅੱਗੇ ਤੱਤ ਤੂੰ ਦਾ ਸੰਸ਼ੋਧਨ ਕਰਨ ਵਾਲੇ ਉਨ੍ਹਾਂ ਤੋਂ ਅੱਗੇ ਅਭੇਦਤਾ ਵਾਲੇ ਆਪ ਜੀ ਦੇ ਅਨੇਕਾਂ ਪਿਆਰੇ ਹਨ ਜੋ ਆਪ ਜੀ ਦੀ ਅਭੇਦਤਾ ਦੇ ਅਨੰਦ ਨੂੰ ਮਾਣਦੇ ਹਨ।

## *ਤਿਨਾ ਦੇਖਿ ਮਨਿ ਚਾਉ ਉਠੰਦਾ ਹਉ ਕਦਿ ਪਾਈ ਗੁਣਤਾਸਾ ॥*

ਤੁਹਾਡੇ ਉਨ੍ਹਾਂ ਅਨੰਦੀ ਕੌਤਕਾਂ ਨੂੰ ਦੇਖਕੇ ਮੇਰੇ ਮਨ ਵਿੱਚ ਵੀ ਚਾਉ=ਉਤਸ਼ਾਹ ਉੱਠਦਾ ਹੈ ਕਿ ਮੈਂ ਕਦੋਂ ਉਸ ਸ਼ੁਭ ਗੁਣਾਂ ਦੇ ਤਾਸਾ=ਖਜ਼ਾਨੇ ਪ੍ਰਮੇਸ਼ਰ ਨੂੰ ਪਾਵਾਂਗੀ ਵਾ=ਮੈਂ ਵੀ ਕਦੇ ਉਸ ਗੁਣਾਂ ਦੇ ਖਜ਼ਾਨੇ ਦਾ ਦਰਸ਼ਨ ਪਾਵਾਂਗੀ।

## *ਜਿਨੀ ਮੈਡਾ ਲਾਲੁ ਰੀਝਾਇਆ; ਹਉ ਤਿਸੁ ਆਗੈ ਮਨੁ ਡੇਂਹੀਆ ॥*

ਜਿਨ੍ਹਾਂ ਨੇ ਮੈਡਾ=ਮੇਰਾ ਲਾਲੁ=ਪਿਆਰਾ ਪ੍ਰਭੂ ਰੀਝਾਇਆ=ਪ੍ਰਸੰਨ ਭਾਵ ਖੁਸ਼ ਕਰ ਲਿਆ ਹੈ। ਹਉ=ਮੈਂ ਤਿਸੁ ਆਗੈ=ਤਿਨ੍ਹਾਂ ਅੱਗੇ ਆਪਣਾ ਮਨ ਡੇਂਹੀਆ=ਦੇਂਦੀ ਹਾਂ ਤੇ ਇਸ ਤਰ੍ਹਾਂ ਬੇਨਤੀ ਕਹਿੰਦੀ ਹਾਂ :—

## ਨਾਨਕੁ ਕਹੈ ਸੁਣਿ ਬਿਨਉ ਸੁਹਾਗਣਿ; ਮੂ ਦਸਿ ਡਿਖਾ ਪਿਰੁ ਕੇਹੀਆ ॥੨॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਹੇ ਪ੍ਰਮੇਸ਼ਰ ਪਤੀ ਦੇ ਸੁਹਾਗ ਵਾਲੀ ਸੰਤ ਰੂਪ ਸਖੀ! ਮੇਰੀ ਬੇਨਤੀ ਸੁਣ ਕੇ ਮੂ=ਮੈਨੂੰ ਦਸਿ=ਦੱਸਣਾ ਕਰ ਕਿ ਪਿਰੁ=ਪਤੀ ਪ੍ਰਮੇਸ਼ਰ ਨੂੰ ਕੇਹੀਆ=ਕਿਹੜੀ ਵਿਧੀ ਨਾਲ ਡਿਖਾ=ਦੇਖਣਾ ਕਰਾਂ ? **ਅਥਵਾ** ਕਿਸ ਸਾਧਨ ਨਾਲ ਪ੍ਰਾਪਤ ਹੋਵੇਗਾ। **ਵਾ:** ਹੇ ਸੁਹਾਗਣੀ! ਮੇਰੀ ਬੇਨਤੀ ਸੁਣ ਕੇ ਮੈਨੂੰ ਰਾਹ ਦੱਸ ਦਿਉ ਤਾਂ ਕਿ ਮੈਂ ਵੀ ਵੇਖ ਲਵਾਂ ਕਿ ਪਤੀ ਪ੍ਰਾਪਤੀ ਦਾ ਅਨੰਦ ਕਿਹੋ ਜਿਹਾ ਹੈ ?॥੨॥

## ਯਾਰ ਵੇ ਪਿਰੁ ਆਪਣ ਭਾਣਾ; ਕਿਛੁ ਨੀ ਸੀ ਛੰਦਾ ॥

ਯਾਰ ਵੇ=ਹੇ ਮਿੱਤਰ ਸੰਤ ਜਨੋ! ਉਹ ਪਤੀ ਪ੍ਰਮਾਤਮਾ ਆਪਣਾ ਭਾਣਾ=ਹੁਕਮ ਮਨਾਉਂਦਾ ਹੈ ਉਸਨੂੰ ਕਿਛੁ=ਕਿਸੇ ਦੀ ਛੰਦਾ=ਮੁਹਛੰਦਗੀ ਨੀਸੀ=ਨਹੀਂ ਹੈ। ਭਾਵ ਉਸਨੂੰ ਕਿਸੇ ਦੀ ਅਧੀਨਗੀ ਨਹੀਂ ਉਹ ਸੁਤੰਤਰ ਹੈ। ਵਾ-ਉਸਨੂੰ ਕਿਸੇ ਦੀ ਛੰਦਾ=ਪ੍ਰਵਾਹ ਨਹੀਂ ਹੈ।

## ਯਾਰ ਵੇ ਤੈ ਰਾਵਿਆ ਲਾਲਨੁ; ਮੂ ਦਸਿ ਦਸੰਦਾ ॥

ਯਾਰ ਵੇ-ਹੇ ਮਿੱਤਰ ਸੰਤ ਜਨੋ ! ਤੁਸੀਂ ਪਿਆਰੇ ਦੇ ਅਨੰਦ ਨੂੰ ਮਾਣਿਆ ਹੈ ਮੂ ਦਸਿ=ਮੈਨੂੰ ਦੱਸ ਮੈਂ ਦਸੰਦਾ=ਪੁੱਛਦੀ ਹਾਂ। **ਵਾ:** ਮੈਂ ਦਸੰਦਾ=ਸੁਆਲੀ ਨੂੰ ਭੀ ਰਾਹ ਦੱਸ ਦਿਹੁ। ਤਾਂ ਉਤਮ ਸਖੀ ਬ੍ਰਹਮ ਗਿਆਨੀ ਪ੍ਰਭੂ ਦੀ ਸਖਿਆਤਤਾ ਵਾਲੇ ਮਹਾਤਮਾ ਕਹਿੰਦੇ ਹਨ :—

## ਲਾਲਨੁ ਤੈ ਪਾਇਆ ਆਪੁ ਗਵਾਇਆ; ਜੈ ਧਨ ਭਾਗ ਮਥਾਣੇ ॥

ਜੇ ਤੈ=ਤੂੰ ਉਸ ਪਿਆਰੇ ਪ੍ਰਭੂ ਨੂੰ ਪ੍ਰਾਪਤ ਕਰਨਾ ਚਾਹੁੰਦੀ ਹੈ ਤਾਂ ਆਪੁ=ਆਪਾ ਭਾਵ ਹੰਕਾਰ ਨੂੰ ਗਵਾਉਣਾ ਕਰ **ਵਾ:** ਪਿਆਰੇ ਨੂੰ ਤੈ=ਉਸਨੇ ਪਾਇਆ ਹੈ ਜਿਸਨੇ ਹੰਕਾਰ ਨੂੰ ਗਵਾਇਆ ਹੈ ਪਰ ਹੰਕਾਰ ਉਸ ਦਾ ਮਿਟਦਾ ਹੈ ਵਾ-ਪ੍ਰਭੂ ਉਸਨੂੰ ਪ੍ਰਾਪਤ ਹੁੰਦਾ ਹੈ ਜਿਸ ਜਗਿਆਸੂ ਰੂਪ ਇਸਤ੍ਰੀ ਦੇ ਮੱਥੇ ਦੇ ਭਾਗ ਸ੍ਰੇਸ਼ਟ ਹੋਣ।

## ਬਾਂਹ ਪਕੜਿ ਠਾਕੁਰਿ ਹਉ ਘਿਧੀ; ਗੁਣ ਅਵਗਣ ਨ ਪਛਾਣੇ ॥

ਮੇਰੀ ਬੁਧੀ ਰੂਪ ਵਾ-ਬਿਰਤੀ ਰੂਪ ਬਾਂਹ ਨੂੰ ਠਾਕੁਰਿ=ਪ੍ਰਮੇਸ਼ਰ ਨੇ ਪਕੜ ਕੇ ਘਿਧੀ=ਆਪਣੇ ਵੱਲ ਖਿੱਚ ਲਿਆ ਹੈ ਭਾਵ ਆਪਣੇ ਵਿੱਚ ਲੀਨ ਕਰ ਲਿਆ ਹੈ ਤੇ ਮੇਰੇ ਗੁਣਾਂ ਤੇ ਔਗਣਾ ਦੀ ਪਛਾਣ ਨਹੀਂ ਕੀਤੀ ਭਾਵ ਮੇਰੇ ਗੁਣ ਔਗਣ ਨਹੀਂ ਚਿਤਾਰੇ।

## ਗੁਣ ਹਾਰੁ ਤੈ ਪਾਇਆ, ਰੰਗੁ ਲਾਲੁ ਬਣਾਇਆ; ਤਿਸੁ ਹਭੋ ਕਿਛੁ ਸੁਹੰਦਾ ॥

ਜਿਸਨੇ ਸ਼ੁਭ ਗੁਣਾਂ ਰੂਪੀ ਹਾਰ ਅੰਤਸ਼ਕਰਨ ਰੂਪੀ ਗਲ ਵਿੱਚ ਪਾਇਆ ਹੈ, ਭਾਵ ਸ਼ੁਭ ਗੁਣਾਂ ਨੂੰ ਧਾਰਨ ਕੀਤਾ ਹੈ ਤੈ=ਉਸਨੂੰ ਪਿਆਰੇ ਪ੍ਰਭੂ ਦਾ ਰੰਗੁ-ਅਨੰਦ ਬਣ ਆਇਆ ਹੈ ਭਾਵ ਪ੍ਰਾਪਤ ਹੋ ਗਿਆ ਅਤੇ ਉਸ ਦਾ ਹਭੋ=ਸਭ ਕੁਝ ਸੁਹੰਦਾ=ਸੋਹਣਾ ਹੋ ਗਿਆ ਹੈ। ਭਾਵ ਤਿਸ ਜੀਵ ਰੂਪ ਇਸਤਰੀ ਦੇ ਤਾਈਂ ਸ਼ਰਧਾ ਭਗਤੀ ਆਦਿਕ ਸਾਰੇ ਸਾਧਨ ਸੋਭਦੇ ਹਨ, ਜਿਸਨੂੰ ਵਾਹਿਗੁਰੂ ਨੇ ਆਪਣਾ ਪ੍ਰੇਮ ਬਖਸ਼ ਦਿੱਤਾ ਹੈ।

## ਜਨ ਨਾਨਕ ਧੰਨਿ ਸੁਹਾਗਣਿ ਸਾਈ; ਜਿਸੁ ਸੰਗਿ ਭਤਾਰੁ ਵਸੰਦਾ ॥੩॥

ਸਤਿਗੁਰੂ ਜੀ ਫੁਰਮਾਨ ਕਰਦੇ ਹਨ ਕਿ ਉਹ ਜਗਿਆਸੂ ਰੂਪ ਸੁਹਾਗਣ ਇਸਤ੍ਰੀ ਧੰਨਤਾ ਯੋਗ ਹੈ ਜਿਸ ਦੇ ਨਾਲ ਪਤੀ ਪ੍ਰਮਾਤਮਾ ਵਸਦਾ ਹੈ॥੩॥ ਪ੍ਰਮੇਸ਼ਰ ਪਤੀ ਦੀ ਪ੍ਰਾਪਤੀ ਹੋਣ ਤੋਂ ਬਾਅਦ ਸੰਤ ਮਹਾਤਮਾ ਰੂਪ ਇਸਤਰੀ ਇਸ ਤਰ੍ਹਾਂ ਕਹਿੰਦੀ ਹੈ :—

## ਯਾਰ ਵੇ ਨਿਤ ਸੁਖ ਸੁਖੇਦੀ ਸਾ ਮੈ ਪਾਈ ॥

ਯਾਰ ਵੇ=ਸਜਣ ਸੰਤ ਜਨੋਂ ! ਨਿਤ ਸੁਖ ਸੁਖੇਦੀ=ਜਿਸ ਪਤੀ ਦੀ ਪ੍ਰਾਪਤੀ ਦੀ ਮੈਂ ਨਿਤ ਸੁਖਾਂ ਸੁੱਖਦੀ ਹੁੰਦੀ ਸੀ, ਸਾ ਮੈਂ ਪਾਈ=ਉਹ ਸੁਖਣਾ ਮੈਂ ਸਤਿਗੁਰਾਂ ਨਾਲ ਮਿਲ ਕੇ ਪਾ ਲਈ ਹੈ **ਵਾ:** ਉਹ ਪ੍ਰਮੇਸ਼ਰ ਰੂਪੀ ਵਸਤੂ ਪਾ ਲਈ ਹੈ।

## ਵਰੁ ਲੋੜੀਦਾ ਆਇਆ; ਵਜੀ ਵਾਧਾਈ ॥

ਜਿਹੜਾ ਪਤੀ ਪ੍ਰਮਾਤਮਾ ਜੋ ਮੈਨੂੰ ਲੋੜੀਦਾ=ਚਾਹੀਦਾ ਸੀ **ਵਾ:** ਜਿਸ ਪਤੀ ਨੂੰ ਮੈਂ ਚਾਹੁੰਦੀ ਸੀ ਉਹ ਪ੍ਰਾਪਤ ਹੋ ਆਇਆ ਹੈ, ਭਾਵ-ਸਾਖਿਆਤਕਾਰ ਹੋ ਗਿਆ ਹੈ। ਇਸ ਲਈ ਮਨ ਵਿੱਚ ਵਧਾਈ=ਖੁਸ਼ੀ ਵਜੀ=ਪ੍ਰਗਟ ਹੋ ਗਈ ਹੈ।

## ਮਹਾ ਮੰਗਲੁ ਰਹਸੁ ਥੀਆ; ਪਿਰੁ ਦਇਆਲੁ ਸਦ ਨਵ ਰੰਗੀਆ ॥

ਮਹਾ ਮੰਗਲੁ=ਵੱਡਾ ਉਤਸ਼ਾਹ ਵਾ ਵੱਡੀਆਂ ਖੁਸ਼ੀਆਂ ਅਤੇ ਸਿਧਾਂਤ ਰੂਪ ਬ੍ਰਹਮ ਦੇ ਰਹਸੁ=ਅਨੰਦ ਨੂੰ ਪਾ ਕੇ ਥੀਆ=ਇਸਥਿਤ ਹੋ ਗਏ ਹਾਂ। ਉਹ ਪਿਰੁ=ਪਤੀ ਪ੍ਰਮਾਤਮਾ ਦਇਆਲ ਅਤੇ ਸਦਾ ਨਵੀਨ ਰੰਗ ਵਾਲਾ ਹੈ। ਜਿਸ ਦਾ ਅਨੰਦ ਕਦੇ ਅਭਾਵ ਨਹੀਂ ਹੁੰਦਾ।

## ਵਡ ਭਾਗਿ ਪਾਇਆ ਗੁਰਿ ਮਿਲਾਇਆ; ਸਾਧ ਕੈ ਸਤਸੰਗੀਆ ॥

ਵਡਭਾਗਿ ਪਾਇਆ=ਵੱਡਿਆਂ ਭਾਗਾਂ ਕਰਕੇ ਪ੍ਰਭੂ ਪਾਇਆ ਹੈ। ਵੱਡੇ ਭਾਗਾਂ ਕਰਕੇ ਵੀ ਆਪ ਨਹੀਂ ਪਾਇਆ। ਗੁਰਿ ਮਿਲਾਇਆ=ਸਤਿਗੁਰਾਂ ਨੇ ਕਿਰਪਾ ਕਰਕੇ ਸਾਧ ਕੈ ਸਤਸੰਗੀਆ=ਸਾਧ ਸੰਗਤ ਦੁਆਰਾ ਮੇਲਣਾ ਕੀਤਾ ਹੈ।

## ਆਸਾ ਮਨਸਾ ਸਗਲ ਪੂਰੀ; ਪ੍ਰਿਅ ਅੰਕਿ ਅੰਕੁ ਮਿਲਾਈ ॥

ਆਸਾ=ਦੀਰਘ ਕਾਲ ਦੀ, ਮਨਸਾ=ਛਿਨ ਛਿਨ ਕਾਲ ਦੀ, ਸਾਰੀਆਂ ਪੂਰੀਆਂ ਹੋ ਗਈਆਂ ਹਨ। ਪ੍ਰਿਅ=ਪਤੀ ਪ੍ਰਮਾਤਮਾ ਨੇ ਅੰਕਿ=ਪੱਖ ਵਾ : ਪ੍ਰੇਮ ਕਰਕੇ ਮੈਨੂੰ ਅਪਣੇ ਅੰਕਿ=ਸਰੂਪ ਦੇ ਵਿੱਚ ਮਿਲਾਈ=ਮੇਲ ਲੈਣਾ ਕੀਤਾ ਹੈ।

## ਬਿਨਵੰਤਿ ਨਾਨਕੁ ਸੁਖ ਸੁਖੇਦੀ; ਸਾ ਮੈ ਗੁਰ ਮਿਲਿ ਪਾਈ ॥੪॥੧॥

ਸਤਿਗੁਰੂ ਮਹਾਰਾਜ ਜੀ ਜਗਿਆਸੂ ਮੁਖ ਦੁਆਰਾ ਕਥਨ ਕਰਦੇ ਹਨ ਕਿ ਜੋ ਪਤੀ ਪ੍ਰਮਾਤਮਾ ਦੀ ਸੁੱਖਣਾ ਮੈਂ ਸੁਖਦੀ ਸੀ, ਸਾ=ਉਹ ਸੁਖਣਾ ਮੈਂ ਪੂਰੇ ਸਤਿਗੁਰਾਂ ਨੂੰ ਮਿਲ ਕੇ ਪ੍ਰਾਪਤ ਕਰ ਲਈ ਹੈ॥੪॥੧॥

ਵਾਹਿਗੁਰੂ ਜੀ ਕਾ ਖ਼ਾਲਸਾ॥ ਵਾਹਿਗੁਰੂ ਜੀ ਕੀ ਫ਼ਤਹ॥

ਮੁਖਵਾਕ ਨੰਬਰ ੧੧੭ [ਆਦਿ ਅੰਗ ੭੦੫]

***ਜੈਤਸਰੀ ਮਹਲਾ ੫ ਵਾਰ ਸਲੋਕਾ ਨਾਲਿ ੴ ਸਤਿਗੁਰ ਪ੍ਰਸਾਦਿ ॥ ਸਲੋਕ ॥ ਆਦਿ ਪੂਰਨ ਮਧਿ ਪੂਰਨ ਅੰਤਿ ਪੂਰਨ ਪਰਮੇਸੁਰਹ ॥ ਸਿਮਰੰਤਿ ਸੰਤ ਸਰਬਤ੍ਰ ਰਮਣੰ ਨਾਨਕ ਅਘਨਾਸਨ ਜਗਦੀਸੁਰਹ ॥੧॥ ਪੇਖਨ ਸੁਨਨ ਸੁਨਾਵਨੋ ਮਨ ਮਹਿ ਦ੍ਰਿੜੀਐ ਸਾਚੁ ॥ ਪੂਰਿ ਰਹਿਓ ਸਰਬਤ੍ਰ ਮੈ ਨਾਨਕ ਹਰਿ ਰੰਗਿ ਰਾਚੁ ॥੨॥ ਪਉੜੀ ॥ ਹਰਿ ਏਕੁ ਨਿਰੰਜਨੁ ਗਾਈਐ ਸਭ ਅੰਤਰਿ ਸੋਈ ॥ ਕਰਣ ਕਾਰਣ ਸਮਰਥ ਪ੍ਰਭੁ ਜੋ ਕਰੇ ਸੁ ਹੋਈ ॥ ਖਿਨ ਮਹਿ ਥਾਪਿ ਉਥਾਪਦਾ ਤਿਸੁ ਬਿਨੁ ਨਹੀ ਕੋਈ ॥ ਖੰਡ ਬ੍ਰਹਮੰਡ ਪਾਤਾਲ ਦੀਪ ਰਵਿਆ ਸਭ ਲੋਈ ॥ ਜਿਸੁ ਆਪਿ ਬੁਝਾਏ ਸੋ ਬੁਝਸੀ ਨਿਰਮਲ ਜਨੁ ਸੋਈ ॥੧॥***

## ***ਜੈਤਸਰੀ ਮਹਲਾ ੫ ਵਾਰ ਸਲੋਕਾ ਨਾਲਿ, ੴ ਸਤਿਗੁਰ ਪ੍ਰਸਾਦਿ ॥***

ਇਹ ਅੰਮ੍ਰਿਤ ਬਚਨ ਸਤਿਗੁਰੂ ਸ੍ਰੀ ਗੁਰੂ ਅਰਜਨ ਦੇਵ ਮਹਾਰਾਜ ਜੀ ਦਾ ਉਚਾਰਨ ਕੀਤਾ ਹੋਇਆ ਜੈਤਸਰੀ ਦੀ ਵਾਰ ਦੇ ਆਰੰਭ ਦਾ ਹੈ। ਜਿਸ ਦੀ ਉਥਾਨਕਾ ਸੰਤ ਗਿਆਨੀ ਗੁਰਬਚਨ ਸਿੰਘ ਜੀ ਨੇ ਇਸ ਪ੍ਰਕਾਰ ਕਥਨ ਕੀਤੀ ਹੈ। ਕਿ ਇਕ ਪੰਡਤ ਜਿਸ ਦਾ ਨਾਮ ਵਿਜੈ ਨਾਥ ਸੀ। ਜੋ ਭਾਰੀ ਵਿਦਵਾਨ ਸੀ। ਵੇਦ ਵਿਦਿਆ ਵਿੱਚ ਨਿਪੁੰਨ ਸੀ। ਗੁਰੂ ਘਰ ਦਾ ਜਸ ਸੁਣਕੇ ਸ੍ਰੀ ਅੰਮ੍ਰਿਤਸਰ ਵਿਖੇ ਆਇਆ। ਸਤਿਗੁਰੂ ਜੀ ਦਾ ਦਰਸ਼ਨ ਕਰਕੇ ਸ਼ਰਧਾ ਹੋਰ ਵੀ ਵਧੇਰੇ ਹੋ ਆਈ। ਜੈਸਾ ਕਿ :

**ਜੈਸਾ ਸਤਿਗੁਰੁ ਸੁਣੀਦਾ ਤੈਸੋ ਹੀ ਮੈ ਡੀਠੁ ॥** [ਰਾਮਕਲੀ ਕੀ ਵਾਰ ਮਃ ੫, ਅੰਗ ੯੫੭]

ਦੇ ਮਹਾਂਵਾਕ ਅਨੁਸਾਰ ਜੈਸਾ ਸੁਣਿਆ ਸੀ ਉਸ ਤੋਂ ਵੀ ਵਧੇਰੇ ਆਪਣੇ ਨੇਤਰਾਂ ਨਾਲ ਵੇਖ ਲਿਆ। ਹੁਣ ਮਨ ਵਿੱਚ ਪ੍ਰਸ਼ਨ ਕਰਨ ਦੀ ਇੱਛਾ ਪੈਦਾ ਹੋਈ। ਪ੍ਰਸ਼ਨ ਦੁਆਰਾ ਸਤਿਗੁਰੂ ਜੀ ਨੂੰ ਪੁਛਿਆ ਕਿ ਸਾਡੇ ਹਿੰਦੂ ਮੱਤ ਵਿੱਚ ਮਰੇ ਪ੍ਰਾਣੀ ਦੇ ਨਮਿੱਤ ਅੰਤਮ ਕਿਰਿਆ ਵਿੱਚ। ਜੇ ਉਹ ਸ਼ੂਦਰ ਹੈ ਤਾਂ ਉਸ ਦੀ ਗਤੀ ਚਾਲੀ ਦਿਨਾਂ ਬਾਅਦ, ਵੈਸ਼ ਦੀ ਸਤਾਰਾਂ ਦਿਨਾਂ ਬਾਅਦ, ਛੱਤਰੀ ਦੀ ਤੇਰਾਂ ਦਿਨਾਂ ਬਾਅਦ ਅਤੇ ਬ੍ਰਾਹਮਣ ਦੀ ਬਾਰਾਂ ਦਿਨਾਂ ਬਾਅਦ ਗਤੀ ਹੁੰਦੀ ਹੈ। ਕਿਉਂਕਿ ਜਾਤ ਦੇ ਅਧਾਰ ਤੇ ਅਪਵਿੱਤ੍ਰਤਾ ਤੋਂ ਪਵਿੱਤ੍ਰ ਹੋਣ ਦਾ ਸਮਾਂ ਨਿਸ਼ਚਿਤ ਹੈ। ਬ੍ਰਾਹਮਣ ਸਾਰਿਆਂ ਤੋਂ ਉਚੇ ਹਨ ਇਸ ਲਈ ਇਨ੍ਹਾਂ ਨੂੰ ਸਾਰਿਆਂ ਤੋਂ ਘੱਟ ਦਿਨਾਂ ਵਿੱਚ ਪਵਿੱਤ੍ਰਤਾ ਪ੍ਰਾਪਤ ਹੁੰਦੀ ਹੈ। ਤੁਹਾਡੇ ਸਿੱਖਾਂ ਨੂੰ ਨਾ ਬ੍ਰਾਹਮਣ, ਨਾ ਛੱਤਰੀ, ਨਾ ਵੈਸ਼, ਅਤੇ ਨਾ ਹੀ ਸ਼ੂਦਰ ਕਿਹਾ ਜਾ ਸਕਦਾ ਹੈ ਕਿਉਂਕਿ ਸਿੱਖਾਂ ਵਿੱਚ ਸਾਰੇ ਹੀ ਰਲ ਗੱਡ ਹਨ ਇਨ੍ਹਾਂ ਦੀ ਗਤੀ ਕਿਵੇਂ ਹੁੰਦੀ ਹੈ। ਸਾਡੇ ਹਿੰਦੂ ਮੱਤ ਵਿੱਚ ਮਰੇ ਪ੍ਰਾਣੀ ਦੀ ਗਤੀ ਲਈ ਗਰੁੜ ਪੁਰਾਣ ਦੀ ਕਥਾ ਮੰਨੀ ਹੈ। ਤੁਸੀਂ ਆਪਣੇ ਸਿੱਖਾਂ ਦੀ ਕਲਿਆਣ ਲਈ ਕੀ ਸਾਧਨ ਮੰਨਿਆ ਹੈ ਅਤੇ ਮਰਨ ਤੋਂ ਬਾਅਦ ਅਪਵਿੱਤ੍ਰਤਾ ਤੋਂ ਪਵਿੱਤ੍ਰ ਹੋਣ ਲਈ ਕਿਤਨੇ ਦਿਨਾਂ ਦਾ ਸਮਾਂ ਨਿਸ਼ਚਿਤ ਕੀਤਾ ਹੈ। ਕਿਉਂਕਿ ਬ੍ਰਾਹਮਣ ਵਿੱਚ ਜਨਮ ਸਮੇਂ ਸੂਤਕ ਅਤੇ ਮਰਨ ਸਮੇਂ ਪਾਤਕ ਦਾ ਨਾਂ ਦੇ ਕੇ ਅਪਵਿੱਤ੍ਰਤਾ ਮੰਨੀ ਹੈ ਤੇ ਜਿਸ ਦੇ ਵਰਨਾਂ ਦੀ ਵੰਡ ਅਨੁਸਾਰ ਦਿਨ ਘੱਟ ਵੱਧ ਨਿਸ਼ਚਿਤ ਕੀਤੇ ਹਨ ਤਾਂ ਸਤਿਗੁਰੂ ਜੀ ਨੇ ਉੱਤਰ ਦਿੱਤਾ ਕਿ ਤੁਹਾਡੇ ਮੱਤ ਵਿੱਚ ਜਿਹੜਾ ਮਨੁੱਖ ਨੂੰ ਚਾਰ ਥਾਂ ਤੇ ਵੰਡਿਆ ਗਿਆ ਹੈ ਅਸੀਂ ਸਾਰਿਆਂ ਨੂੰ ਬਰਾਬਰ ਦਾ ਦਰਜਾ ਦੇਣ ਦਾ ਵਿਸ਼ਵਾਸ ਰਖਦੇ ਹਾਂ। ਸਿੱਖਾਂ ਨੂੰ ਸਾਰਿਆਂ ਤੋਂ ਪਵਿੱਤ੍ਰ ਸਮਝ ਕੇ ਦਸ ਦਿਨ ਦੀ ਭਾਵ ਦੁਸਹਿਰਾ ਮਨਾਉਣ ਦੀ ਆਗਿਆ ਦਿੱਤੀ ਹੈ ਅਤੇ ਗਤੀ ਲਈ ਨਾਮ ਹੀ ਸਭ ਤੋਂ ਉੱਤਮ ਕਰਮ ਹੈ। ਪਰ ਜੇ ਗੁਰਸਿੱਖ ਨੇ ਕਥਾ ਦਾ ਵੀ ਲਾਭ ਲੈਣਾ ਹੋਵੇ ਤਾਂ ਮਰੇ ਪ੍ਰਾਣੀ ਦੇ ਨਮਿੱਤ ਇਸ ਜੈਤਸਰੀ ਦੀ ਵਾਰ ਦੇ ਦੋ-ਦੋ ਸਲੋਕਾਂ ਦੀ ਕਥਾ ਕਰਕੇ ਦਸਵੇਂ ਦਿਨ ਸਮਾਪਤੀ ਕਰਨੀ। ਇਉਂ ਕਰਨ ਨਾਲ ਮੁਕਤੀ ਪ੍ਰਾਪਤ ਹੋ ਜਾਵੇਗੀ ਤੇ ਜਮਾਂ ਤੋਂ ਛੁੱਟ ਜਾਵੇਗਾ। ਕਿਉਂਕਿ ਬਾਣੀ ਨਾਮ ਰੂਪ

ਹੈ। ਨਾਮ ਤੋਂ ਵਡੀ ਸ਼ਕਤੀ ਕਲਿਆਣ ਕਰਨ ਵਾਲੀ ਕਿਸੇ ਵੀ ਸਾਧਨ ਵਿੱਚ ਨਹੀਂ ਹੈ। ਇਸ ਲਈ ਅਸੀਂ ਆਪਣੇ ਸਿੱਖਾਂ ਦੀ ਗਤੀ ਬਾਣੀ ਦੁਆਰਾ ਕਰਦੇ ਹਾਂ। ਸਿੱਖ ਮਿਰਤਕ ਪ੍ਰਾਣੀ ਨੇ ਨਮਿੱਤ ਬਾਣੀ ਦਾ ਪਾਠ, ਕੀਰਤਨ ਤੇ ਕਥਾ ਕਰਦੇ ਹਨ।

## ਜੈਤਸਰੀ ਮਹਲਾ ੫ ਵਾਰ ਸਲੋਕਾ ਨਾਲਿ

ਪੰਜਵੇਂ ਪਾਤਸ਼ਾਹ ਆਪਣੇ ਮੁਖਾਬਿੰਦ ਤੋਂ ਉਚਾਰਨ ਕਰਦੇ ਹਨ। ਇਸ ਵਾਰ ਵਿੱਚ ਸਲੋਕ ਮਹੱਲੇ ਅਤੇ ਵਾਰ=ਪਉੜੀਆਂ ਸਾਰੀਆਂ ਸ੍ਰੀ ਗੁਰੂ ਅਰਜਨ ਦੇਵ ਜੀ ਦੀਆਂ ਹਨ। ਕਿਉਂਕਿ ਕਈ ਵਾਰਾਂ ਸਲੋਕ ਅਤੇ ਮਹਲੇ ਤੋਂ ਬਿਨਾਂ ਵੀ ਆਉਂਦੀਆਂ ਹਨ। ਜੈਸਾ ਕਿ ਬਸੰਤ ਕੀ ਵਾਰ ਅਤੇ ਸੱਤੇ ਬਲਵੰਡੇ ਦੀ ਵਾਰ। ਇਸ ਲਈ ਇਹ ਸੰਕੇਤ ਦਿੱਤਾ ਹੈ ਕਿ ਜੈਤਸਰੀ ਦੀ ਵਾਰ ਸਲੋਕਾਂ ਦੇ ਨਾਲ ਹੈ। ਪਹਿਲਾਂ ਵਸਤੂ ਨਿਰਦੇਸ਼ਕ ਮੰਗਲ ਕਰਦੇ ਹਨ।

## ੧ੴ ਸਤਿਗੁਰੂ ਪ੍ਰਸਾਦਿ ॥

੧ ਅਦੁੱਤੀ ਬ੍ਰਹਮ, ੴ=ਪ੍ਰਕਾਸ਼ ਰੂਪ ਸਤਿ=ਨਾਸ ਤੋਂ ਰਹਿਤ ਗੁਰ=ਚੇਤਨ ਪ੍ਰਸਾਦਿ=ਅਨੰਦ ਸਰੂਪ।

ਇਹ ਵਾਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਮਧ ਭਾਗ ਰੂਪ ਵਿੱਚ ਉਚਾਰਨ ਕੀਤੀ ਹੈ। ਜਿਸ ਵੇਲੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਅਖੰਡ ਪਾਠ ਰੱਖਿਆ ਹੋਵੇ ਤਾਂ ਇਸ ਵਾਰ ਉੱਤੇ ਪਾਠ ਆਉਣ ਕਰਕੇ ਕੜਾਹ ਪ੍ਰਸ਼ਾਦਿ ਸਤਿਗੁਰੂ ਜੀ ਦੀ ਹਜ਼ੂਰੀ ਵਿੱਚ ਲਿਆ ਕੇ ਅਰਦਾਸ ਕਰਕੇ ਭੋਗ ਲਵਾਇਆ ਜਾਂਦਾ ਹੈ। ਐਸੀ ਮਰਿਆਦਾ ਪੁਰਾਤਨ ਸਮੇਂ ਤੋਂ ਚੱਲੀ ਆ ਰਹੀ ਹੈ। ਅਣਜਾਣ ਪਾਠੀ ਜਾਂ ਤਾਂ ਪਹਿਲਾਂ ਹੀ ਅਰਦਾਸ ਆਰੰਭ ਕਰ ਲੈਂਦੇ ਹਨ ਜਾਂ ਜਦੋਂ ਪਾਠੀ ਦੀ ਰਸਨਾ ਤੇ ਆਦਿ ਪੂਰਨ ਮਧਿ ਪੂਰਨ ਆਵੇ ਤਾਂ ਉਦੋਂ ਅਰਦਾਸ ਵਿੱਚ ਪਾਠ ਮੱਧ ਵਿੱਚ ਆਇਆ ਹੈ ਦੇ ਅੱਖਰ ਮੇਲਦੇ ਹਨ। ਕਈ ਸਾਰੀ ਅਰਦਾਸ ਪਹਿਲਾਂ ਕਰਕੇ ਮੁਖਵਾਕ ਇਸ ਵਾਰ ਦੇ ਆਰੰਭ ਤੋਂ ਸੁਣਾਉਂਦੇ ਹਨ। ਇਉਂ ਕਈ ਰੀਤਾਂ ਨਾਲ ਅਣਜਾਣ ਲੋਕ ਮੱਧ ਦੀ ਅਰਦਾਸ ਕਰਦੇ ਹਨ। ਪੁਰਾਤਨ ਪੰਥਕ ਮਰਿਆਦਾ ਅਨੁਸਾਰ ਜੈਤਸਰੀ ਦੀ ਵਾਰ ਦੇ ਆਰੰਭ ਦੇ ਨਾਲ ਹੀ ਅਰਦਾਸ ਆਰੰਭ ਕਰਨੀ ਚਾਹੀਦੀ ਹੈ। ਕਈ ਇਹ ਭੀ ਸ਼ੰਕਾ ਕਰਦੇ ਹਨ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਆਮ ਪ੍ਰਚੱਲਤ ਬੀੜਾਂ ਦੇ ੧੪੩੦ ਅੰਗ ਹਨ। ਇਸ ਲਈ ਮਧ ੭੧੫ ਤੇ ਲਗਣਾ ਚਾਹੀਦਾ ਹੈ ਤੇ ਲਾਉਂਦੇ ੭੦੫ ਤੇ ਹਨ ਜੋ ਗਲਤ ਹੈ। ਇਸ ਸ਼ੰਕਾ ਦਾ ਸਮਾਧਾਨ:—੧੪੧੦ ਤੋਂ ਜੋ ਬਾਣੀ ਆਰੰਭ ਹੁੰਦੀ ਹੈ ਉਸ ਦਾ ਸਿਰਲੇਖ ਵਾਰਾਂ ਤੋਂ ਵਧੀਕ ਹੈ ਭਾਵ ਕਿ ਵਾਰਾਂ ਤੋਂ ਵਾਧੂ ਸਲੋਕ। ਇਹ ੨੦ ਅੰਗ ਕੱਢ ਕੇ ੧੪੧੦ ਅੰਗ ਰਹਿ ਗਏ। ਜਿਸ ਕਰਕੇ ਮੱਧ ੭੦੫ ਤੇ ਲਗਦਾ ਹੈ। ਵਾ-ਸੰਤ ਗਿਆਨੀ ਗੁਰਬਚਨ ਸਿੰਘ ਜੀ ਦੇ ਵਿਦਿਆਰਥੀ ਬਾਬਾ ਨਾਹਰ ਸਿੰਘ ਜੀ ਨੇ ਰਾਗ ਮਾਲਾ ਨੂੰ ਇੱਕ ਸ਼ਬਦ ਮੰਨ ਕੇ ਰਾਗ ਮਾਲਾ ਸਮੇਤ ਸਾਰੇ ਸ਼ਬਦ ਗਿਣੇ ਸਨ ਤਾਂ ਉਸ ਗਿਣਤੀ ਦੇ ਅਧਾਰ ਤੇ ਵੀ ਮਧ ਆਦਿ ਪੂਰਨ ਮਧਿ ਪੂਰਨ 'ਵਾਲੇ ਸਲੋਕ ਤੇ ਹੀ ਸਿੱਧ ਹੋਇਆ ਇਸ ਲਈ ਇਸ ਸ਼ਬਦ ਤੇ ਪਾਠ ਆਉਣ ਤੋਂ ਅਰਦਾਸ ਕਰਨ ਵਿੱਚ ਕੋਈ ਵੀ ਸ਼ੰਕਾ ਨਹੀਂ।

## ਸਲੋਕ ॥ ਆਦਿ ਪੂਰਨ ਮਧਿ ਪੂਰਨ; ਅੰਤਿ ਪੂਰਨ ਪਰਮੇਸੁਰਹ ॥

ਸ੍ਰੀ (ਗੁਰੂ) ਗ੍ਰੰਥ ਸਾਹਿਬ ਜੀ ਦੇ ਆਦਿ=ਆਰੰਭ ਵਿੱਚ ਪ੍ਰਮੇਸ਼ਰ ਦਾ ਨਾਮ ਪੂਰਨ ਹੈ। ਜੈਸਾ ਕਿ:

੧ੴ ਸਤਿਨਾਮ॥ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਮੱਧ ਵਿੱਚ ਪ੍ਰਮੇਸ਼ਰ ਦਾ ਨਾਮ ਪੂਰਨ ਹੈ। ਜੈਸਾ ਕਿ:

**ਬਿਨਵੰਤਿ ਨਾਨਕੁ ਸਦਾ ਤ੍ਰਿਪਤੇ ਹਰਿ ਨਾਮੁ ਭੋਜਨੁ ਖਾਇਆ॥** [ਜੈਤਸਰੀ ਮਹਲਾ ੫, ਅੰਗ ੭੦੫]

ਅੰਤਿ ਪੂਰਨ ਪਰਮੇਸੁਰਹ=ਸ੍ਰੀ (ਗੁਰੂ) ਗ੍ਰੰਥ ਸਾਹਿਬ ਜੀ ਦੇ ਅੰਤ ਵਿੱਚ ਵੀ ਪ੍ਰਮੇਸ਼ਰ ਦਾ ਨਾਮ ਪੂਰਨ ਹੈ। ਜੈਸਾ ਕਿ:

**ਨਾਨਕ ਨਾਮੁ ਮਿਲੈ ਤਾਂ ਜੀਵਾਂ ਤਨੁ ਮਨੁ ਥੀਵੈ ਹਰਿਆ॥** [ਸਲੋਕ ਮਹਲਾ ੫, ਅੰਗ ੧੪੨੯]

## *ਸਿਮਰੰਤਿ ਸੰਤ ਸਰਬਤ੍ਰ ਰਮਣੰ; ਨਾਨਕ ਅਘਨਾਸਨ ਜਗਦੀਸੁਰਹ ॥੧॥*

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਅਘ=ਪਾਪਾਂ ਦੇ ਨਾਸਨ=ਨਾਸ ਕਰਨ ਵਾਲਾ ਜੋ ਜਗਦੀਸੁਰਹ=ਜਗਤ ਦਾ ਈਸ਼ਵਰ ਹੈ ਉਸ ਦਾ ਜਸ ਸਾਰੇ ਸ੍ਰੀ (ਗੁਰੂ) ਗ੍ਰੰਥ ਸਾਹਿਬ ਵਿੱਚ ਰਮਣੰ=ਰਮ ਭਾਵ ਮਿਲ ਰਿਹਾ ਹੈ। ਇਸੇ ਕਰਕੇ ਸੰਤ ਮਹਾਂਪੁਰਸ਼ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸਿਮਰੰਤਿ=ਸਿਮਰਨ ਕਰਦੇ ਰਹਿੰਦੇ ਹਨ ਭਾਵ ਹਰ ਵੇਲੇ ਸ੍ਰੀ ਗੁਰੂ ਸਾਹਿਬ ਜੀ ਦਾ ਪਾਠ ਕਰਦੇ ਰਹਿੰਦੇ ਹਨ।

੨. ਸ੍ਰੀ (ਗੁਰੂ) ਗ੍ਰੰਥ ਸਾਹਿਬ ਜੀ ਦਾ ਜਸ ਸਾਰੇ ਰਚ ਰਿਹਾ ਹੈ, ਇਸੇ ਕਰਕੇ ਸੰਤ ਜਨ ਸ੍ਰੀ (ਗੁਰੂ) ਗ੍ਰੰਥ ਸਾਹਿਬ ਜੀ ਨੂੰ ਅੱਠੇ ਪਹਿਰ ਸਿਮਰਦੇ ਹਨ, ਜਗਦੀਸੁਰ ਰੂਪ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪਾਠ ਅਘ=ਪਾਪਾਂ ਦੇ ਨਾਸ ਕਰਨ ਵਾਲਾ ਹੈ ਤੇ ਤਾਰਨੇ ਨੂੰ ਜਹਾਜ਼ ਰੂਪ ਹੈ॥੧॥

## *ਪੇਖਨ ਸੁਨਨ ਸੁਨਾਵਨੋ; ਮਨ ਮਹਿ ਦ੍ਰਿੜੀਐ ਸਾਚੁ ॥*

ਸੰਤ ਜਨ ਸ੍ਰੀ (ਗੁਰੂ) ਗ੍ਰੰਥ ਸਾਹਿਬ ਜੀ ਦਾ ਦਰਸ਼ਨ ਦੇਖਣਾ ਕਰਦੇ ਹਨ। ਸ੍ਰੀ (ਗੁਰੂ) ਗ੍ਰੰਥ ਸਾਹਿਬ ਜੀ ਦਾ ਜਸ ਸੁਣਦੇ ਰਹਿੰਦੇ ਹਨ ਅਤੇ ਹੋਰਨਾਂ ਨੂੰ ਸੁਣਾਉਂਦੇ ਹਨ ਤੇ ਆਪਣੇ ਮਨ ਵਿੱਚ ਸੱਚ ਨੂੰ ਹੀ ਦ੍ਰਿੜ ਰੱਖਦੇ ਹਨ।

## *ਪੂਰਿ ਰਹਿਓ ਸਰਬਤ੍ਰ ਮੈ; ਨਾਨਕ ਹਰਿ ਰੰਗਿ ਰਾਚੁ ॥੨॥*

ਸਾਰਿਆਂ ਵਿੱਚ [ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ] ਜਸ ਪੂਰਨ ਹੋ ਰਿਹਾ ਨਿਸਚੇ ਕਰਦੇ ਹਨ ਅਤੇ ਹਰੀ ਸਰੂਪ ਜਾਣ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਰੰਗਿ=ਪ੍ਰੇਮ ਵਿੱਚ ਰਚੇ ਰਹਿੰਦੇ ਹਨ॥੨॥

[**ਦੂਜਾ ਅਰਥ**]

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਆਦਿ ਵਿੱਚ ਜਿਵੇਂ ਕਥਨ ਕੀਤਾ ਹੈ। ਜੈਸਾ ਕਿ :

**ਆਦਿ ਸਚੁ ਜੁਗਾਦਿ ਸਚੁ ॥ ਹੈ ਭੀ ਸਚੁ ਨਾਨਕ ਹੋਸੀ ਭੀ ਸਚੁ ॥੧॥** [ਜਪੁ ਜੀ ਸਾਹਿਬ ਅੰਗ ੧]

ਸਚੁ=ਨਿਸਚੇ ਕਰਕੇ ਗੁਰੂ ਜੀ ਜੁਗਾਦਿ=ਉਚਾਰਦੇ ਹਨ ਕਿ ਉਹ ਪ੍ਰਭੂ ਆਦਿ ਵਿੱਚ ਸੱਚਾ ਸੀ ਹੁਣ ਭੀ ਸੱਚ ਹੈ ਅੱਗੇ ਭੀ ਸੱਚਾ ਹੋਵੇਗਾ। ਓਸੇ ਮਹਾਂਵਾਕ ਅਨੁਸਾਰ ਉਪਕਰਮ ਉਪਸੰਘਾਰ ਦੀ ਰੀਤੀ ਨਾਲ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਮਧ ਭਾਗ ਵਿੱਚ ਕਥਨ ਕਰਦੇ ਹਨ। ਸ਼ਾਮ ਵੇਦ ਦੀ ਛਾਂਦੋਗ ਉਪਨਿਸ਼ਦ ਦੇ ਛੇਵੇਂ ਅਧਿਆਇ ਵਿੱਚ ਉਦਿਆਲਕ ਰਿਖੀ ਨੇ ਆਪਣੇ ਪੁੱਤਰ ਸ੍ਵੇਤ ਕੇਤੂ ਦੇ ਪ੍ਰਸ਼ਨ ਅਨੁਸਾਰ ਤਤ੍ਵਮਸੀ ਮਹਾਂਵਾਕ ਦਾ ਉਪਦੇਸ਼ ਦਿੰਦਿਆਂ ਹੋਇਆਂ ਸ੍ਰਵਣ ਦੇ ਖਟ ਅੰਗ ਕਥਨ ਕੀਤੇ ਹਨ :—

੧. **ਉਪਕ੍ਰਮ ਉਪ ਸੰਘਾਰ**—ਜੋ ਪ੍ਰਸੰਗ ਆਦਿ ਵਿੱਚ ਆਰੰਭ ਹੋਵੇ, ਓਸੇ ਪ੍ਰਸੰਗ ਪਰ ਅੰਤ ਨੂੰ ਸਮਾਪਤੀ ਕਰਨੀ।
੨. **ਅਭਿਆਸ**—ਵਾਰ ਵਾਰ ਪੜਨੇ ਨੂੰ ਅਭਿਆਸ ਕਹਿੰਦੇ ਹਨ।
੩. **ਅਪੂਰਬਤਾ**—ਅਲੌਕਿਕਤਾ ਨੂੰ ਅਪੂਰਬਤਾ ਕਹਿੰਦੇ ਹਨ।
੪. **ਫਲ**—ਮੋਖ ਦੀ ਪ੍ਰਾਪਤੀ ਨੂੰ ਫਲ ਆਖਦੇ ਹਨ।
੫. **ਅਰਥਵਾਦ**—ਉਸਤਤੀ ਨੂੰ ਅਰਥਵਾਦ ਕਹਿੰਦੇ ਹਨ।
੬. **ਉਪਮਤੀ**—ਅਨੁਕੂਲ ਦ੍ਰਿਸ਼ਟਾਂਤ ਨੂੰ ਉਪਮਤੀ ਆਖਦੇ ਹਨ।

ਇਸੇ ਉਪਕ੍ਰਮ ਉਪ ਸੰਘਾਰ ਦੀ ਰੀਤੀ ਨਾਲ ਕਥਨ ਕਰਦੇ ਹਨ :—

### ਆਦਿ ਪੂਰਨ ਮਧਿ ਪੂਰਨ; ਅੰਤਿ ਪੂਰਨ ਪਰਮੇਸੁਰਹ ॥

ਉਹ ਪ੍ਰਮੇਸ਼ਰ ਸ੍ਰਿਸ਼ਟੀ ਦੇ ਆਦਿ ਵਿੱਚ ਵੀ ਪੂਰਨ ਸੀ, ਮਧ ਵਿੱਚ ਵੀ ਪੂਰਨ ਹੈ ਤੇ ਅੰਤ ਵਿੱਚ ਵੀ ਪੂਰਨ ਹੋਵੇਗਾ। ਅਰਥਾਤ ਜੋ ਪ੍ਰਮਾਤਮਾ [ਭੂਤ, ਭਵਿਖ, ਵਰਤਮਾਨ] ਤਿੰਨਾਂ ਸਮਿਆਂ ਵਿੱਚ ਪੂਰਨ ਹੈ। ਜੈਸਾ ਕਿ :

**੧. ਆਦਿ ਮਧਿ ਅੰਤਿ ਪ੍ਰਭੁ ਸੋਈ ॥ ਨਾਨਕ ਤਿਸੁ ਬਿਨੁ ਅਵਰੁ ਨ ਕੋਈ ॥**
[ਸੂਹੀ ਮਹਲਾ ੫, ਅੰਗ ੭੬੦]

**੨. ਰਿਧਿ ਸਿਧਿ ਨਵ ਨਿਧਿ ਜਾ ਕੈ ਅੰਮ੍ਰਿਤਾ ਪਰਵਾਹ ॥**
**ਆਦਿ ਅੰਤੇ ਮਧਿ ਪੂਰਨ ਊਚ ਅਗਮ ਅਗਾਹ ॥੫॥** [ਮਾਰੂ ਮਹਲਾ ੫, ਅੰਗ ੧੦੧੭]

**੩. ਆਦਿ ਅੰਤਿ ਮਧਿ ਪ੍ਰਭੁ ਸੋਈ ॥ ਆਪੇ ਕਰਤਾ ਕਰੇ ਸੁ ਹੋਈ ॥**
[ਮਾਰੂ ਸੋਲਹੇ ਮਃ ੫, ਅੰਗ ੧੦੮੫]

ਸੰਪੂਰਨ ਬਾਣੀ ਵਿੱਚ ਉਪਕ੍ਰਮ ਉਪ ਸੰਘਾਰ ਦੀ ਰੀਤ ਇਸ ਤਰ੍ਹਾਂ ਵੀ ਹੈ ਕਿ ਸਤਿਗੁਰੂ ਜੀ ਨੇ "ਸ" ਅੱਖਰ ਤੋਂ ਬਾਣੀ ਦੀ ਆਰੰਭਤਾ ਕਰਕੇ "ਸ" ਅੱਖਰ ਤੇ ਹੀ ਸਮਾਪਤੀ ਕੀਤੀ ਹੈ। ੧ੴ ਮੰਗਲ ਰੂਪ ਹੈ ਅਗੋਂ ਸਤਿਨਾਮ "ਸ" ਅੱਖਰ ਤੋਂ ਸ਼ੁਰੂ ਹੁੰਦਾ ਹੈ ਤੇ ਸਮਾਪਤੀ ਤੇ "ਅਠਾਰਹ ਦਸ ਬੀਸ" ਸਮਾਪਤੀ ਫਿਰ "ਸ" ਅੱਖਰ ਤੇ ਹੈ।

### ਸਿਮਰੰਤਿ ਸੰਤ ਸਰਬਤ੍ਰ ਰਮਣੰ; ਨਾਨਕ ਅਘਨਾਸਨ ਜਗਦੀਸੁਰਹ ॥੧॥

ਸਤਿਗੁਰੂ ਜੀ ਕਥਨ ਕਰਦੇ ਹਨ ਉਹ ਸੰਸਾਰ ਦਾ ਮਾਲਕ ਵਾਹਿਗੁਰੂ ਅਘ=ਪਾਪਾਂ ਦੇ ਨਾਸਨ=ਨਾਸ ਕਰਨ ਵਾਲਾ ਹੈ। ਸੰਤ ਉਸ ਵਾਹਿਗੁਰੂ ਨੂੰ ਸਾਰੇ ਪਰੀਪੂਰਨ ਜਾਣਕੇ ਉਸਦਾ ਸਿਮਰੰਤਿ=ਸਿਮਰਨ ਕਰਦੇ ਹਨ ॥੧॥

### ਪੇਖਨ ਸੁਨਨ ਸੁਨਾਵਨੋ; ਮਨ ਮਹਿ ਦ੍ਰਿੜੀਐ ਸਾਚੁ ॥

ਉਸ ਵਾਹਿਗੁਰੂ ਨੂੰ ਦੇਖਦੇ ਹਨ। ਉਸ ਵਾਹਿਗੁਰੂ ਦਾ ਨਾਮ ਹੀ ਸੁਨਣਾ ਤੇ ਸੁਨਾਉਣਾ ਕਰਦੇ ਹਨ ਅਤੇ ਸੱਚੇ ਵਾਹਿਗੁਰੂ ਨੂੰ ਹੀ ਮਨ ਵਿੱਚ ਦ੍ਰਿੜੀਐ=ਪੱਕਾ ਕਰਦੇ ਹਨ।

### ਪੂਰਿ ਰਹਿਓ ਸਰਬਤ੍ਰ ਮੈ; ਨਾਨਕ ਹਰਿ ਰੰਗਿ ਰਾਚੁ ॥੨॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਉਹ ਸਾਰਿਆਂ ਵਿੱਚ ਪੂਰਨ ਹੋ ਰਿਹਾ ਹੈ ਇਸ ਕਿਸਮ ਦਾ ਨਿਸਚਾ ਕਰਕੇ ਹਰਿ=ਵਾਹਿਗੁਰੂ ਦੇ ਰੰਗਿ=ਪ੍ਰੇਮ ਵਿੱਚ ਰਾਚੁ=ਤਦਾਕਾਰ ਹੋਏ ਰਹਿੰਦੇ ਹਨ ॥੨॥

### ਪਉੜੀ ॥ ਹਰਿ ਏਕੁ ਨਿਰੰਜਨੁ ਗਾਈਐ; ਸਭ ਅੰਤਰਿ ਸੋਈ ॥

ਹੇ ਗੁਰਸਿਖੋ ! ਇਕ ਨਿਰੰਜਨੁ=ਮਲ ਮਾਇਆ ਤੋਂ ਰਹਿਤ ਵਾਹਿਗੁਰੂ ਦੇ ਨਾਮ ਨੂੰ ਗਾਉਣਾ ਕਰੀਏ ਉਹ ਸਭ=ਸਾਰੇ ਜੀਵਾਂ ਦੇ ਅੰਦਰ ਵਿਆਪਕ ਹੈ।

### ਕਰਣ ਕਾਰਣ ਸਮਰਥ ਪ੍ਰਭੁ; ਜੋ ਕਰੇ ਸੁ ਹੋਈ ॥

ਉਹ ਵਾਹਿਗੁਰੂ ਪ੍ਰਮੇਸ਼ਰ ਸਭ ਕਾਰਨਾਂ ਦੇ ਕਰਨ ਨੂੰ ਸਮਰੱਥ ਹੈ, ਜੋ ਕੁਝ ਉਹ ਵਾਹਿਗੁਰੂ ਕਰਦਾ ਹੈ ਉਹੀ ਹੁੰਦਾ ਹੈ।

### ਖਿਨ ਮਹਿ ਥਾਪਿ ਉਥਾਪਦਾ; ਤਿਸੁ ਬਿਨੁ ਨਹੀ ਕੋਈ ॥

ਛਿਨ ਵਿੱਚ ਹੀ ਥਾਪਿ=ਅਸਥਾਪਨ ਕਰਦਾ ਭਾਵ ਬਣਾਉਂਦਾ ਹੈ ਤੇ ਛਿਨ ਵਿੱਚ ਹੀ ਉਥਾਪਦਾ=ਢਾਹੁੰਦਾ ਹੈ ਉਸ ਤੋਂ ਬਿਨਾਂ ਕੋਈ ਕੁਝ ਨਹੀਂ ਕਰ ਸਕਦਾ।

## ਖੰਡ ਬ੍ਰਹਮੰਡ ਪਾਤਾਲ ਦੀਪ; ਰਵਿਆ ਸਭ ਲੋਈ ॥

ਉਹੋ ਹੀ ਖੰਡਾਂ ਬ੍ਰਹਮੰਡਾਂ ਪਤਾਲਾਂ ਦੀਪਾਂ ਅਤੇ ਸਾਰਿਆਂ ਲੋਕਾਂ ਵਿੱਚ ਰਵਿਆ=ਮਿਲ ਰਿਹਾ ਹੈ।

ਨਉ ਖੰਡ :—ਭਾਰਤੀ ਭੂਗੋਲ ਵੇਤਾ ਇਸ ਧਰਤੀ ਦੇ ਨੌਂ ਹਿੱਸੇ ਮੰਨਦੇ ਹਨ ਤੇ ਉਨ੍ਹਾਂ ਨੂੰ ਨੌਂ ਖੰਡਾਂ ਨਾਲ ਯਾਦ ਕਰਦੇ ਸਨ। ਨੋਂ ਖੰਡ ਇਹ ਹਨ :—ਭਰਤ, ਇਲਾਵ੍ਰਿਤ, ਕਿੰਪੁਰਸ਼, ਭੱਦ੍ਰ, ਕੇਤੁਮਾਲ, ਹਰਿ, ਹਿਰਣਯ, ਰਮਯ ਤੇ ਕੁਸ਼।

ਕਈਆਂ ਨੇ ਇਨ੍ਹਾਂ ਖੰਡਾਂ ਨੂੰ ਨਵੇਂ ਭੂ-ਭਾਗਾਂ ਨਾਲ ਮਿਲਾਉਣ ਦਾ ਜਤਨ ਕੀਤਾ ਹੈ ਪਰ ਇਹ ਹੋ ਨਹੀਂ ਸਕਿਆ। ਦਰਅਸਲ ਪੁਰਾਣੇ ਲੋਕਾਂ ਨੇ ਆਪਣੇ ਸਮੇਂ ਅਤੇ ਗਿਆਨ ਅਨੁਸਾਰ ਇਹ ਵੰਡ ਕੀਤੀ ਸੀ।

**ਬ੍ਰਹਮੰਡ :—**ਬ੍ਰਹਮੰਡ ਦੇ ਅਰਥ ਹਨ ਬ੍ਰਹਮ ਦਾ ਅੰਡਾ ਅਰਥਾਤ ਗੋਲਾਕਾਰ ਪ੍ਰਿਥਵੀ। ਮਨੂੰ ਸਿਮ੍ਰਿਤੀ ਤੇ ਪੁਰਾਣਾਂ ਵਿੱਚ ਕਥਾ ਹੈ ਕਿ ਜਗਤ ਰਚਨਾਂ ਤੋਂ ਪਹਿਲਾਂ ਇਕ ਸੋਨੇ ਰੰਗਾ ਅੰਡਾ ਪੈਦਾ ਹੋਇਆ ਜੋ ਹਜ਼ਾਰ ਵਰ੍ਹੇ ਪਿਛੋਂ ਫੁੱਟ ਕੇ ਦੋ ਟੋਟੇ ਹੋ ਗਿਆ। ਜਿਸ ਤੋਂ ਸੱਤ ਉਪਰਲੇ ਤੇ ਸੱਤ ਹੇਠਲੇ ਲੋਕ ਬਣੇ। ਸੱਤ ਅਕਾਸ਼ ਇਹ ਹਨ :—ਭੂਰ, ਭਵਰ, ਸੁਵਰ, ਮਹਰ, ਜਨ, ਤਪ, ਸਤ। ਸੱਤ ਪਤਾਲ ਇਹ ਹਨ :—ਅਤਲ, ਬਿਤਲ, ਸੁਤਲ, ਤਲਾਤਲ, ਰਸਾਤਲ, ਮਹਾਂਤਲ, ਪਾਤਾਲ। ਧਰਤੀ ਦਾ ਚੌਥਾ ਹਿੱਸਾ ਖੁਸ਼ਕ ਤੇ ਬਾਕੀ ਪਾਣੀ ਹੈ। ਇਹ ਸਾਰਾ ਖੇਤਰ ਉੱਨੀ ਕਰੋੜ ਸੱਤਰ ਲੱਖ ਵਰਗ ਮੀਲ ਹੈ। ਇਹ ਸੱਤਾਂ ਸਮੁੰਦਰਾਂ ਨਾਲ ਘਿਰੇ ਸੱਤ ਦੀਪਾਂ ਵਿੱਚ ਹੈ। ਸੱਤ ਦੀਪ ਇਹ ਹਨ :—ਜੰਬੂ, ਪਲਖੁ, ਸ਼ਾਲਮਲੀ, ਕੁਸੁ, ਕ੍ਰੌਂਚ, ਤੇ ਪੁਸ਼ਕਾਰ। ਨਵੇਂ ਭੂ ਵਿਗਿਆਨੀ :—ਏਸ਼ੀਆ, ਯੂਰਪ, ਉੱਤਰੀ ਅਮਰੀਕਾ, ਦੱਖਣੀ ਅਮਰੀਕਾ, ਅਫਰੀਕਾ, ਓਸੀਲੀਆ ਤੇ ਧ੍ਰਵਾਂ ਲਾਗੇ ਬਰਫਾ ਨਾਲ ਢਕਿਆ ਹਿੱਸਾ। ਇਹ ਸੱਤ ਭਾਗ ਗਿਣਦੇ ਹਨ।

## ਜਿਸੁ ਆਪਿ ਬੁਝਾਏ, ਸੋ ਬੁਝਸੀ; ਨਿਰਮਲ ਜਨੁ ਸੋਈ ॥੧॥

ਜਿਸਨੂੰ ਉਹ ਪ੍ਰਮੇਸ਼ਰ ਆਪ ਬੁਝਾਏ=ਸਮਝਾਉਂਦਾ ਹੈ ਓਹੀ ਬੁਝਸੀ=ਸਮਝਦਾ ਹੈ। ਜਿਸਨੇ ਉਸ ਪ੍ਰਮੇਸ਼ਰ ਨੂੰ ਸਮਝਿਆ ਹੈ ਓਹੀ ਪਵਿੱਤ੍ਰ ਜਨੁ=ਪੁਰਸ਼ ਹੈ॥੧॥

ਵਾਹਿਗੁਰੂ ਜੀ ਕਾ ਖ਼ਾਲਸਾ॥ ਵਾਹਿਗੁਰੂ ਜੀ ਕੀ ਫ਼ਤਹ॥

ਮੁਖਵਾਕ ਨੰਬਰ ੧੧੮ [ਆਦਿ ਅੰਗ ੭੦੭]

***ਸਲੋਕ ॥ ਬਸੰਤਿ ਸ੍ਵਰਗ ਲੋਕਹ ਜਿਤਤੇ ਪ੍ਰਿਥਵੀ ਨਵ ਖੰਡਣਹ ॥ ਬਿਸਰੰਤ ਹਰਿ ਗੋਪਾਲਹ ਨਾਨਕ ਤੇ ਪ੍ਰਾਣੀ ਉਦਿਆਨ ਭਰਮਣਹ ॥੧॥ ਕਉਤਕ ਕੋਡ ਤਮਾਸਿਆ ਚਿਤਿ ਨ ਆਵਸੁ ਨਾਉ ॥ ਨਾਨਕ ਕੋੜੀ ਨਰਕ ਬਰਾਬਰੇ ਉਜੜੁ ਸੋਈ ਥਾਉ ॥੨॥ ਪਉੜੀ ॥ ਮਹਾ ਭਇਆਨ ਉਦਿਆਨ ਨਗਰ ਕਰਿ ਮਾਨਿਆ ॥ ਝੂਠ ਸਮਗ੍ਰੀ ਪੇਖਿ ਸਚੁ ਕਰਿ ਜਾਨਿਆ ॥ ਕਾਮ ਕ੍ਰੋਧਿ ਅਹੰਕਾਰਿ ਫਿਰਹਿ ਦੇਵਾਨਿਆ ॥ ਸਿਰਿ ਲਗਾ ਜਮ ਡੰਡੁ ਤਾ ਪਛੁਤਾਨਿਆ ॥ ਬਿਨੁ ਪੂਰੇ ਗੁਰਦੇਵ ਫਿਰੈ ਸੈਤਾਨਿਆ ॥੯॥***

## *ਸਲੋਕ ॥*

ਇਹ ਮੁਖਵਾਕ ਸਤਿਗੁਰੂ ਸ੍ਰੀ ਗੁਰੂ ਅਰਜਨ ਦੇਵ ਜੀ ਦਾ ਉਚਾਰਨ ਕੀਤਾ ਹੋਇਆ ਜੈਤਸਰੀ ਦੀ ਵਾਰ ਵਿੱਚ ਅੰਗ ੭੦੭ ਤੇ ਅੰਕਿਤ ਹੈ। ਇਸ ਮੁਖਵਾਕ ਦੇ ਸਲੋਕ ਦੀਆਂ ਦੋ ਤੁਕਾਂ ਵਿੱਚ ਪ੍ਰਮਾਤਮਾ ਨਾਲੋਂ ਟੁੱਟੇ ਹੋਏ ਜੀਵਾਂ ਨੂੰ ਉਪਦੇਸ਼ ਦੇ ਕੇ ਸਮਝਾਇਆ ਹੈ ਕਿ ਦ੍ਰਿਸ਼ਟਮਾਨ ਪਦਾਰਥ ਸਭ ਮਿਥਿਆ ਰੂਪ ਹਨ। ਇਹਨਾਂ ਦੇ ਰਸਾਂ ਵਿੱਚ ਲੱਗ ਕੇ ਜੀਵ ਆਪਣਾ ਮਨੁੱਖਾ ਸਰੀਰ ਦਾ ਕੀਮਤੀ ਸਮਾਂ ਬੇਅਰਥ ਗਵਾ ਰਿਹਾ ਹੈ। ਮਾਤ ਲੋਕ ਦੇ ਜੀਵਾਂ ਕੋਲ ਤਾਂ ਭੋਗ ਸਮਗ੍ਰੀ ਅਲਪ ਰੂਪ ਵਿੱਚ ਹੈ। ਸ੍ਵਰਗ ਵਿੱਚ ਵਸਣ ਵਾਲੇ ਜੀਵ ਰੂਪ ਦੇਵਤਿਆਂ ਕੋਲ ਇਸ ਭੋਗ ਸਮਗ੍ਰੀ ਦੀ ਬਹੁਲਤਾ ਹੈ। ਨਾਮ ਤੋਂ ਬਿਨਾਂ ਜੀਵ ਦੀ ਹਾਲਤ ਇਸ ਤਰ੍ਹਾਂ ਹੈ ਜਿਸ ਤਰ੍ਹਾਂ ਕੋਈ ਰਸਤਾ ਭੁੱਲ ਕੇ ਉਜਾੜਾਂ ਵਿੱਚ ਭਟਕਦਾ ਹੋਵੇ। ਇਸ ਸ਼ਬਦ ਵਿੱਚ ਪਦਾਰਥਾਂ ਅੰਦਰ ਜੀਵ ਦੀ ਫਸੀ ਬਿਰਤੀ ਨੂੰ ਉਪਰਾਮਤਾ ਦੇਣ ਲਈ ਪ੍ਰਮੇਸ਼ਰ ਦੇ ਨਾਮ ਵਿੱਚ ਜੋੜਨ ਲਈ ਐਸਾ ਉਪਦੇਸ਼ ਬਖਸ਼ਿਸ਼ ਕਰਦੇ ਹਨ ਕਿ ਸੰਸਾਰ ਦੇ ਆਮ ਮਨੁੱਖਾਂ ਦੀ ਤਾਂ ਕੀ ਗੱਲ ਹੈ ਜੋ ਸੰਸਾਰ ਵਿੱਚ ਮਹਾਨ ਪੁਰਸ਼ ਹੋਏ ਹਨ।

## *ਬਸੰਤਿ ਸ੍ਵਰਗ ਲੋਕਹ; ਜਿਤਤੇ ਪ੍ਰਿਥਵੀ, ਨਵ ਖੰਡਣਹ ॥*

ਜਿਨ੍ਹਾਂ ਬਲ ਵਾਲਿਆਂ ਨੌਂ ਖੰਡਾਂ ਵਾਲੀ ਪ੍ਰਿਥਵੀ=ਧਰਤੀ ਨੂੰ ਜਿਤਤੇ=ਜਿੱਤ ਲਿਆ ਹੈ ਤੇ ਸਵਰਗ ਲੋਕ ਵਰਗੇ ਸੁਖਾਂ ਦੇ ਅਸਥਾਨ ਨੂੰ ਆਪਣੇ ਬਸੰਤਿ=ਵਸਣ ਲਈ ਟਿਕਾਣਾ ਬਣਾ ਲਿਆ ਹੈ।

## *ਬਿਸਰੰਤ ਹਰਿ ਗੋਪਾਲਹ; ਨਾਨਕ ਤੇ ਪ੍ਰਾਣੀ ਉਦਿਆਨ ਭਰਮਣਹ ॥੧॥*

ਸਤਿਗੁਰੂ ਜੀ ਉਚਾਰਨ ਕਰਦੇ ਹਨ ਕਿ ਐਸੇ ਮਹਾਂਬਲੀ ਸੰਸਾਰ ਦੇ ਜਿੱਤਣ ਵਾਲੇ ਜੇ ਉਨ੍ਹਾਂ ਨੂੰ ਹਰਿ=ਵਾਹਿਗੁਰੂ ਗੋਪਾਲਹ ਗੋ=ਧਰਤੀ ਦਾ ਪਾਲਕ ਬਿਸਰੰਤ=ਭੁੱਲ ਗਿਆ ਹੈ ਤਾਂ ਉਹ ਜੀਵ ਸੰਸਾਰ ਰੂਪੀ ਉਜਾੜ ਵਿੱਚ ਭਟਕਦੇ ਹਨ **ਵਾ:** ਉਜਾੜ ਵਿੱਚ ਭਰਮਣ ਦੀ ਨਿਆਈਂ ਦੁਖੀ ਹੁੰਦੇ ਹਨ॥੧॥ ਜੈਸਾ ਕਿ :

**ਸੁੰਦਰ ਸੇਜ ਅਨੇਕ ਸੁਖ ਰਸ ਭੋਗਣ ਪੂਰੇ ॥**
**ਗ੍ਰਿਹ ਸੋਇਨ ਚੰਦਨ ਸੁਗੰਧ ਲਾਇ ਮੋਤੀ ਹੀਰੇ ॥**
**ਮਨ ਇਛੇ ਸੁਖ ਮਾਣਦਾ ਕਿਛੁ ਨਾਹਿ ਵਿਸੂਰੇ ॥**
**ਸੋ ਪ੍ਰਭੁ ਚਿਤਿ ਨ ਆਵਈ ਵਿਸਟਾ ਕੇ ਕੀਰੇ ॥**
**ਬਿਨੁ ਹਰਿ ਨਾਮ ਨ ਸਾਂਤਿ ਹੋਇ ਕਿਤੁ ਬਿਧਿ ਮਨੁ ਧੀਰੇ ॥** [ਵਾਰ ਜੈਤਸਰੀ ਮਃ ੫, ਅੰਗ ੭੦੭]

ਇਤਨੇ ਮਹਾਨ ਸੁਖਾਂ ਦੇ ਮਾਲਕ ਹੋ ਕੇ ਭੀ ਅਖੀਰ ਰੁਲਦੇ ਫਿਰੇ, ਪਰਮਾਤਮਾਂ ਨੂੰ ਭੁਲਾਕੇ ਅਨੇਕਾਂ ਜੂਨਾਂ ਵਿੱਚ ਧੱਕੇ ਖਾਧੇ। ਜੈਸਾ ਕਿ :

੧. ਹੇਮ ਗਲੇ ਅਰੁ ਸੀਸ ਉਤੰਸ, ਉਠਾਹਿ ਸੁ ਪਾਦ ਮਹਾਂ ਹਿਨਨਾਤੇ।
ਕੋਟ ਤੁਰੰਗ ਕਰੰਗ ਸੇ ਕੂਦਤ, ਦੌਰ ਪ੍ਰਭੰਜਨ ਕੋ ਜਿਣ ਜਾਤੇ।
ਦਿਗਜ ਮੇ ਗਜ ਭੌਨ ਦੁਆਰ, ਸੁ ਝੂਲਤ ਹੈਂ ਮਦਰਾ ਮਦ ਮਾਤੇ।
ਯੋ ਬਿਧਿ ਯਾਂਹਿ ਭਈ ਤੁ ਕਹਾ, ਜਬ ਜਾਨ ਕੀ ਨਾਥ ਕੇ ਰੰਗ ਨ ਰਾਤੇ।

[ਭਾਵਰਸਾਂਮ੍ਰਿਤ ਸ੍ਵੈਯਾ ੧੪]

੨. ਜੀਤ ਫਿਰੈ ਸਭ ਦੇਸ ਦਿਸਾਨ ਕੋ ਬਾਜਤ ਢੋਲ ਮ੍ਰਿਦੰਗ ਨਗਾਰੇ॥
ਗੁੰਜਤ ਗੂੜ ਗਜਾਨ ਕੇ ਸੁੰਦਰ ਹਿੰਸਤ ਹੀ ਹਯਰਾਜ ਹਜਾਰੇ॥
ਭੂਤ ਭਵਿਖ ਭਵਾਨ ਕੇ ਭੂਪਤਿ ਕਉਨ ਗਨੈ ਨਹੀ ਜਾਤ ਬਿਚਾਰੇ॥
ਸ੍ਰੀ ਪਤਿ ਸ੍ਰੀ ਭਗਵਾਨ ਭਜੇ ਬਿਨੁ ਅੰਤ ਕੋ ਅੰਤਕੇ ਧਾਮ ਸਿਧਾਰੇ॥੩॥੨੩॥

[ਤ੍ਵਪ੍ਰਸਾਦਿ ਸ੍ਵੈਯੇ ਸ੍ਰੀ ਦਸਮ ਗ੍ਰੰਥ ਪੰਨਾ ੧੩]

ਇਕ ਦਿਨ ਤ੍ਰੇਤੇ ਦੇ ਅਵਤਾਰ ਭਗਵਾਨ ਸ੍ਰੀ ਰਾਮਚੰਦਰ ਜੀ ਆਪਣੇ ਸਿੰਘਾਸਨ ਤੇ ਬਿਰਾਜਮਾਨ ਸਨ। ਉਨ੍ਹਾਂ ਦੇ ਗੁਰਦੇਵ ਸ੍ਰੀ ਵਸ਼ਿਸ਼ਟ ਮੁਨੀ ਜੀ ਵੀ ਉਚੇ ਸਿੰਘਾਸਨ ਤੇ ਸੁਭਾਇਮਾਨ ਸਨ। ਅਨੇਕਾਂ ਰਿਸ਼ੀ ਮੁਨੀ ਇਸ ਸਭਾ ਵਿੱਚ ਉਪਸਥਿਤ ਸਨ। ਕੁਝ ਵਜ਼ੀਰ-ਅਮੀਰ-ਬੁੱਧੀਵਾਨ ਲੋਕ ਬੈਠੇ ਸਨ। ਸਭਾ ਵਿੱਚ ਜਨ ਸਮੁਦਾਇ ਦੇ ਭਲੇ ਲਈ ਕਿਸੇ ਨਾ ਕਿਸੇ ਵਿਸ਼ੇ ਤੇ ਵਿਚਾਰ ਹੁੰਦੀ ਰਹਿੰਦੀ ਸੀ। ਕਈ ਵਾਰ ਨਿਰੋਲ ਆਤਮਿਕ ਵਿਚਾਰ ਵੀ ਹੁੰਦੀ ਤੇ ਕਈ ਵਾਰ ਮੁਕਤੀ ਦੇ ਰਾਹ ਵਿੱਚ ਆਈਆਂ ਰੁਕਾਵਟਾਂ ਦੂਰ ਕਰਨ ਲਈ ਸੌਖੇ ਸਾਧਨਾਂ ਤੇ ਵਿਚਾਰ ਹੁੰਦੀ। ਸਭ ਤੋਂ ਵਡੀ ਰੁਕਾਵਟ ਜੋ ਮਨ ਦੀ ਵਾਸ਼ਨਾਂ ਦੀ ਹੈ ਇਸ ਦੀ ਪ੍ਰਬਲਤਾਈ ਦਾ ਵਖਿਆਨ ਹੁੰਦਾ। ਅੱਜ ਅਚਨਚੇਤ ਭਗਵਾਨ ਸ੍ਰੀ ਰਾਮ ਜੀ ਬਿਨਾਂ ਹੀ ਕਿਸੇ ਹਾਸ-ਰਸ ਦੀ ਗੱਲ ਤੋਂ ਖਿੜ-ਖਿੜਾ ਕੇ ਹੱਸ ਪਏ ਤਾਂ ਇਨ੍ਹਾਂ ਦੇ ਹੱਸਣ ਦੇ ਕਾਰਨ ਸਭਾ ਵਿੱਚ ਬੈਠੇ ਰਿਸ਼ੀ ਮੁਨੀ ਤੇ ਹੋਰ ਬੁਧੀਵਾਨ ਅਸਚਰਜ ਹੋ ਗਏ ਕਿ ਬਿਨਾਂ ਹੀ ਕਾਰਨ ਭਗਵਾਨ ਜੀ ਕਿਉਂ ਹੱਸ ਰਹੇ ਹਨ, ਹੱਸਣ ਦੇ ਕਾਰਨ ਦਾ ਪਤਾ ਲੱਗਣ ਦੀ ਇੱਛਾ ਸਭ ਨੂੰ ਸੀ। ਇਸ ਗੱਲ ਨੂੰ ਮਹਿਸੂਸ ਕਰਦੇ ਹੋਏ ਮਹਾਂ ਮੁਨੀ ਵਸ਼ਿਸ਼ਟ ਜੀ ਨੇ ਸਾਰਿਆਂ ਦੀ ਸ਼ੰਕਾ ਦਾ ਸਮਾਧਾਨ ਕਰਨ ਲਈ ਭਗਵਾਨ ਸ੍ਰੀ ਰਾਮ ਜੀ ਨੂੰ ਪੁੱਛਣਾ ਕੀਤਾ ਕਿ ਹੇ ਰਾਮ! ਆਪ ਬਿਨਾਂ ਹੀ ਕਿਸੇ ਕਾਰਨ ਤੋਂ ਖਿੜ-ਖਿੜਾ ਕੇ ਹੱਸ ਪਏ ਹੋ। ਜਿਥੇ ਤੱਕ ਸਭਾ ਵਿੱਚ ਬੈਠੇ ਲੋਕਾਂ ਦਾ ਸਵਾਲ ਹੈ। ਸਾਰੇ ਹੀ ਇਹ ਮਹਿਸੂਸ ਕਰਦੇ ਹਨ ਕਿ ਅਚਾਨਕ ਇਤਨਾ ਹਸਣਾ, ਸ਼ੰਕਾ ਦਾ ਕਾਰਣ ਬਣ ਗਿਆ ਹੈ। ਇਸ ਲਈ ਆਪ ਦੱਸੋ ਕਿ ਹੱਸਣ ਦਾ ਅਜਿਹਾ ਕਿਹੜਾ ਕਾਰਨ ਹੈ ਜੋ ਸਭਾ ਨਹੀ ਜਾਣਦੀ ਆਪ ਉਸਨੂੰ ਪ੍ਰਗਟ ਕਰੋ ਤਾਂ ਸ੍ਰੀ ਰਾਮ ਜੀ ਨੇ ਉੱਤਰ ਦਿੱਤਾ ਕਿ ਗੁਰਦੇਵ ਐਸੀ ਕੋਈ ਖਾਸ ਬਾਤ ਨਹੀਂ ਹੈ ਮੈਨੂੰ ਤਾਂ ਸੁਭਾਵਕ ਹੀ ਅਚਾਨਕ ਹਾਸੀ ਆ ਗਈ, ਮਹਾਂ ਮੁਨਿ ਵਸ਼ਿਸ਼ਟ ਜੀ ਗਿਆਨੀ ਸਨ ਕਹਿਣ ਲੱਗੇ ਕਿ ਹੇ ਰਾਮ ਇਸ ਸੰਸਾਰ ਵਿਚ ਰੋਣਾ ਤੇ ਹਸਣਾ ਇਕ ਆਪਣਾ ਵਿਸ਼ੇਸ਼ ਅਸਥਾਨ ਰਖਦੇ ਹਨ। ਦੋਨਾਂ ਦੇ ਆਪਣੇ-ਆਪਣੇ ਕਾਰਨ ਹਨ। ਰੋਣ ਦਾ ਆਪਣਾ ਕਾਰਨ ਹੈ ਹੱਸਣ ਦਾ ਆਪਣਾ ਕਾਰਨ ਹੈ। ਕਾਰਨ ਪਹਿਲਾਂ ਹੈ ਰੋਣਾ ਤੇ ਹੱਸਣਾ ਬਾਅਦ ਵਿੱਚ ਹੈ। ਸੋ ਅਸੀਂ ਜਾਨਣਾ ਚਾਹੁੰਦੇ ਹਾਂ ਕਿ ਇਸ ਸਮੇਂ ਹੱਸਣ ਦਾ ਕੀ ਕਾਰਨ ਹੈ। ਪ੍ਰਤੱਖ ਕਾਰਨ ਤਾਂ ਇਥੇ ਕੋਈ ਦਿੱਸਦਾ ਨਹੀਂ ਪਰ ਲਗਦਾ ਹੈ ਕਿ ਕੋਈ ਕਾਰਨ ਐਸਾ ਜ਼ਰੂਰ ਹੈ ਜਿਸਨੂੰ ਸਭਾ ਦੇ ਲੋਕ ਜਾਣਦੇ ਨਹੀਂ ਹਨ ਤੇ ਆਪ ਉਸ ਨੂੰ ਛੁਪਾ ਰਹੇ ਹੋ। ਸੋ ਆਪ ਕ੍ਰਿਪਾ ਕਰਕੇ ਸੱਚ-ਸੱਚ ਨਿਰਸੰਕੋਚ ਦੱਸਣ ਦੀ ਖੇਚਲ ਕਰੋ। ਤਾਂ ਭਗਵਾਨ ਸ੍ਰੀ ਰਾਮ ਜੀ ਨੇ ਕਿਹਾ ਕਿ ਹੇ ਗੁਰਦੇਵ! ਮੇਰਾ ਹੱਸਣ ਦਾ ਕਾਰਨ ਕੋਈ ਬਹੁਤਾ ਵੱਡਾ ਨਹੀਂ ਹੈ। ਬੱਸ ਇੱਕ ਨਿੱਕਾ ਜਿਹਾ ਕਾਰਨ ਜਿਸਨੂੰ ਸਭਾ ਵਿੱਚ ਬੈਠੇ ਮੈਂ ਹੀ ਵੇਖ ਰਿਹਾ ਹਾਂ ਇਸ ਲਈ ਕੇਵਲ ਮੈਨੂੰ ਹੀ ਹਾਸਾ ਆਇਆ ਹੈ ਮੈਂ ਆਪ ਜੀ ਦੇ ਬਚਨ ਦਾ ਸਤਿਕਾਰ ਕਰਦਾ ਹੋਇਆ ਦਸਦਾ ਹਾਂ ਕਿ ਇਹ ਇੱਕ ਕੀੜਾ ਜੋ ਮੇਰੇ ਸਿੰਘਾਸਨ ਤੇ ਚੜ੍ਹਨ ਦੀ ਇੱਛਾ ਰੱਖਕੇ ਕਈ ਵਾਰ ਕੋਸ਼ਿਸ਼ ਕਰ ਚੁੱਕਾ ਹੈ ਪਰ ਸਿੰਘਾਸਨ ਤੇ ਆਉਣ ਤੋਂ ਪਹਿਲਾਂ ਹੀ ਡਿੱਗ ਪੈਂਦਾ ਹੈ ਫਿਰ ਚੜ੍ਹਦਾ ਹੈ ਤੇ ਫਿਰ ਡਿਗ ਪੈਂਦਾ ਹੈ ਇਸ

ਦੀ ਕਿਰਿਆ ਨੂੰ ਦੇਖ ਕੇ ਮੈਨੂੰ ਹਾਸਾ ਆ ਗਿਆ। ਤਾਂ ਗੁਰਦੇਵ ਵਸ਼ਿਸ਼ਟ ਨੇ ਕਿਹਾ ਰਾਮ! ਅਜੇ ਵੀ ਗੱਲ ਸਪੱਸ਼ਟ ਨਹੀਂ ਹੋਈ ਕੁਝ ਓਲ੍ਹਾ ਅਜੇ ਵੀ ਬਾਕੀ ਹੈ ਕਿਉਂਕਿ ਇਹ ਗੱਲ ਕੋਈ ਖਾਸ ਅਹਿਮੀਅਤ ਰਖਣ ਵਾਲੀ ਨਹੀਂ ਹੈ। ਕਿਉਂਕਿ ਸੰਸਾਰ ਵਿੱਚ ਅਨੇਕਾਂ ਕੀੜੇ ਮਕੌੜੇ ਉਚੀਆਂ ਥਾਵਾਂ ਤੇ ਚੜਦੇ ਤੇ ਡਿਗਦੇ ਹੀ ਰਹਿੰਦੇ ਹਨ ਇਸ ਵਿੱਚ ਹੱਸਣ ਵਾਲੀ ਕਿਹੜੀ ਗੱਲ ਸੀ। ਤਾਂ ਸ੍ਰੀ ਰਾਮ ਜੀ ਕਹਿਣ ਲੱਗੇ ਕਿ ਗੁਰਦੇਵ ਇਸ ਵਿੱਚ ਹੱਸਣ ਵਾਲੀ ਗੱਲ ਹੈ। ਇਸ ਕੀੜੇ ਦੀਆਂ ਦੋ ਲੱਤਾਂ ਟੁੱਟੀਆਂ ਹੋਈਆਂ ਹਨ। ਲੱਤਾਂ ਘਸੀਟ ਕੇ ਧਰਤੀ ਤੇ ਚਲਣਾ ਵੀ ਔਖਾ ਹੁੰਦਾ ਹੈ ਪਰ ਇਹ ਤਾਂ ਸਿੰਘਾਸਨ ਤੇ ਚੜ੍ਹਨ ਦੀ ਕੋਸ਼ਿਸ਼ ਕਰ ਰਿਹਾ ਹੈ ਇਸ ਲਈ ਮੈਂ ਹੱਸਿਆਂ ਹਾਂ। ਤਾਂ ਸ੍ਰੀ ਵਸ਼ਿਸ਼ਟ ਜੀ ਨੇ ਕਿਹਾ ਰਾਮ! ਇਸ ਸੰਸਾਰ ਵਿੱਚ ਅਨੇਕਾਂ ਕੁੱਤੇ, ਬਿੱਲੇ, ਪਸ਼ੂ ਪੰਛੀ, ਕੀੜੇ ਮਕੌੜੇ ਐਸੀ ਜ਼ਿੰਦਗੀ ਜੀਅ ਰਹੇ ਹਨ ਪਰ ਉਨ੍ਹਾਂ ਨੂੰ ਵੇਖ ਕੇ ਕਦੇ ਕੋਈ ਆਮ ਸਧਾਰਨ ਵਿਅਕਤੀ ਭੀ ਹਸਿਆ ਨਹੀਂ। ਆਪ ਤਾਂ ਇਕ ਮਰਿਆਦਾ ਪ੍ਰਸ਼ੋਤਮ, ਬੁਧੀਵਾਨ ਹੋ, ਫਿਰ ਰਿਸ਼ੀਆਂ ਦੀ ਸਭਾ ਵਿੱਚ ਸ਼ਸ਼ੋਭਤ ਹੋ, ਜ਼ਰੂਰ ਇਸ ਵਿੱਚ ਕੋਈ ਗੱਲ ਹੈ ਜੋ ਆਪ ਛੁਪਾ ਰਹੇ ਹੋ। ਮੈਂ ਗੁਰੂ ਹੋਣ ਦੇ ਨਾਤੇ ਇਹ ਆਦੇਸ਼ ਦਿੰਦਾ ਹਾਂ ਕਿ ਇਸ ਗੱਲ ਨੂੰ ਚੰਗੀ ਤਰ੍ਹਾਂ ਖੋਲ੍ਹੋ ਤਾਂਕਿ ਸੁਣਨ ਵਾਲਿਆਂ ਦੀ ਤਸੱਲੀ ਹੋ ਜਾਏ ਕਿ ਰਾਮ ਜੀ ਦਾ ਕੋਈ ਵੀ ਕਰਤਬ ਬੇਲੋੜਾ ਨਹੀਂ ਹੈ। ਜਿਸ ਕਰਕੇ ਸਭਾ ਨੂੰ ਤੁਹਾਡੇ ਤੇ ਵਿਸ਼ਵਾਸ ਬਣਿਆ ਰਹੇ ਸਭਾ ਦੀ ਇਸੇ ਗੱਲ ਵਿੱਚ ਕਲਿਆਣ ਹੈ। ਤਾਂ ਸ੍ਰੀ ਰਾਮ ਜੀ ਨੇ ਕਿਹਾ ਕਿ ਮਹਾਰਾਜ! ਮੈਂ ਇਸ ਰੱਬੀ ਭੇਦ ਨੂੰ ਪਰਗਟ ਨਹੀਂ ਸੀ ਕਰਨਾ ਚਾਹੁੰਦਾ ਪਰ ਆਪ ਦੇ ਆਦੇਸ਼ ਦੀ ਪਾਲਣਾ ਕਰਨਾ ਮੇਰਾ ਮੁਢਲਾ ਧਰਮ ਹੈ ਇਸ ਲਈ ਮੈ ਇਹ ਰੱਬੀ ਭੇਦ ਖੋਲ੍ਹਦਾ ਹਾਂ ਇਹ ਜੋ ਟੁੱਟੀਆਂ ਲੱਤਾਂ ਵਾਲਾ ਕੀੜਾ ਮੇਰੇ ਸਿੰਘਾਸਨ ਤੇ ਚੜ੍ਹਦਾ ਅਤੇ ਡਿਗਦਾ ਹੈ ਬੀਤੇ ਸਮੇਂ ਵਿਚ ਚੌਦਾ ਵਾਰ ਸਵਰਗ ਦਾ ਰਾਜਾ ਇੰਦ੍ਰ ਕਹਿਲਾ ਚੁੱਕਾ ਹੈ ਸਵਰਗ ਦੇ ਅਨੇਕਾਂ ਸੁੱਖ ਚੌਦਾਂ ਵਾਰ ਭੋਗ ਚੁੱਕਾ ਹੈ ਤੇ ਹੁਣ ਇਸ ਦੀ ਇਹ ਹਾਲਤ ਹੈ ਕਿ ਨਾਮ ਨੂੰ ਵਿਸਾਰ ਕੇ ਅਨੇਕਾਂ ਜੂਨਾਂ ਵਿੱਚ ਭਰਮਣ ਕਰਦਾ ਫਿਰ ਰਿਹਾ ਹੈ ਪਰ ਅਜੇ ਵੀ ਸਿੰਘਾਸਨ ਦੀ ਵਾਸ਼ਨਾ ਦਾ ਸੰਸਕਾਰ ਅੰਦਰ ਪਿਆ ਹੋਣ ਕਰਕੇ ਮੇਰੇ ਸਿੰਘਾਸਨ ਵੱਲ ਨੂੰ ਵਾਰ-ਵਾਰ ਆ ਰਿਹਾ ਹੈ ਸੋ ਇਸ ਦੀ ਐਸੀ ਮੂਰਖਤਾ ਨੂੰ ਵੇਖ ਕੇ ਮੈਨੂੰ ਹਾਸਾ ਆ ਗਿਆ। ਗੁਰਬਾਣੀ ਵਿੱਚ ਵੀ ਐਸਾ ਫੁਰਮਾਨ ਕੀਤਾ ਹੈ। ਜੈਸਾ ਕਿ :

**ਸੋ ਪ੍ਰਭੁ ਚਿਤਿ ਨ ਆਵਈ ਵਿਸਟਾ ਕੇ ਕੀਰੇ ॥** [ਵਾਰ ਜੈਤਸਰੀ ਮਃ ੫, ਅੰਗ ੭੦੭]

**ਕੀਟਾ ਅੰਦਰਿ ਕੀਟੁ ਕਰਿ ਦੋਸੀ ਦੋਸੁ ਧਰੇ ॥** [ਜਪੁਜੀ ਸਾਹਿਬ ਅੰਗ ੨]

ਸੋ ਨਾਮ ਨੂੰ ਵਿਸਾਰ ਕੇ ਜੀਵਾਂ ਦੀ ਐਸੀ ਹਾਲਤ ਹੁੰਦੀ ਹੈ। ਜਦੋਂ ਭਗਵਾਨ ਰਾਮ ਜੀ ਨੇ ਉਸ ਕੀੜੇ ਦੀ ਇਹ ਵਾਰਤਾ ਦੱਸੀ ਤਾਂ ਸਾਰੇ ਹੈਰਾਨ ਹੋ ਗਏ ਕਿ ਨਾਮ ਨੂੰ ਵਿਸਾਰ ਕੇ ਜੀਵ ਨੂੰ ਇਤਨਾ ਭਰਮਣ ਕਰਨਾ ਪੈਂਦਾ ਹੈ। ਇਤਨੇ ਵੱਡੇ-ਵੱਡੇ ਮਹਾਨ ਪੁਰਸ਼ਾਂ ਦਾ ਇਹ ਹਾਲ ਹੈ ਤਾਂ ਆਮ ਜੀਵਾਂ ਦੀ ਕੀ ਹਾਲਤ ਹੋਵੇਗੀ। ਇਹ ਗੱਲ ਸੁਣ ਕੇ ਵਸ਼ਿਸ਼ਟ ਜੀ ਨੇ ਕਿਹਾ ਕਿ ਹੇ ਰਾਮ! ਕੁਝ ਸਮੇਂ ਲਈ ਸਾਰੀ ਸਭਾ ਨੂੰ ਸਰਬੱਗਤਾ ਬਖਸ਼ੋ ਤਾਂ ਜੋ ਇਹ ਆਪ ਹੀ ਵੇਖ ਲੈਣ ਕਿ ਜੋ ਤੁਸੀ ਕਿਹਾ ਹੈ ਉਹ ਸੱਤ ਹੈ। ਭਗਵਾਨ ਜੀ ਨੇ ਸਾਰਿਆਂ ਨੂੰ ਸਰਬੱਗਤਾ ਬਖਸ਼ੀ ਤਾਂ ਸਾਰੀ ਸਭਾ ਨੇ ਆਪਣੇ ਅੰਦਰਲੇ ਨੇਤਰਾਂ ਦੁਆਰਾ ਵੇਖਿਆ ਕਿ ਠੀਕ ਇਹ ਕੀੜਾ ਚੌਦਾਂ ਵਾਰ ਇੰਦ੍ਰ ਬਣ ਚੁੱਕਾ ਹੈ ਪਰ ਨਾਮ ਨੂੰ ਭੁਲਾਉਣ ਕਰਕੇ ਭਟਕ ਰਿਹਾ ਹੈ। ਇਸ ਲਈ ਸਤਿਗੁਰੂ ਜੀ ਨੇ ਇਸ ਅੰਮ੍ਰਿਤ ਬਚਨ ਵਿੱਚ ਕਥਨ ਕੀਤਾ ਹੈ ਕਿ ਜੀਵ ਹਰੀ ਗੋਪਾਲ ਪ੍ਰਮਾਤਮਾ ਨੂੰ ਵਿਸਾਰ ਕੇ ਭਰਮਣ ਕਰਦੇ ਹਨ।

## *ਕਉਤਕ ਕੋਡ ਤਮਾਸਿਆ; ਚਿਤਿ ਨ ਆਵਸੁ ਨਾਉ ॥*

ਜਿਸ ਜਗ੍ਹਾ ਕੋਡ=ਕ੍ਰੋੜਾਂ ਤਮਾਸਿਆ=ਖੇਡਾਂ ਦੇ ਕਉਤਕ=ਨਜ਼ਾਰੇ ਵੇਖਦਿਆਂ ਹੋਇਆਂ ਵਾਹਿਗੁਰੂ ਨਾਮ ਚੇਤੇ ਨਹੀਂ ਆਉਂਦਾ **ਅਥਵਾ** ਕਉਤਕ=ਅਸਚਰਜ ਰੂਪ ਕ੍ਰੋੜਾਂ ਤਮਾਸ਼ਿਆਂ ਕਰਕੇ ਚਿੱਤ ਵਿੱਚ ਪ੍ਰਭੂ ਦਾ ਨਾਮ ਚੇਤੇ ਨਹੀਂ ਆਉਂਦਾ।

## *ਨਾਨਕ ਕੋੜੀ ਨਰਕ ਬਰਾਬਰੇ; ਉਜੜੁ ਸੋਈ ਥਾਉ ॥੨॥*

ਸਤਿਗੁਰੂ ਜੀ ਫੁਰਮਾਨ ਕਰਦੇ ਹਨ ਕਿ ਉਹ ਪੁਰਸ਼ ਕੋੜੀ=ਵੀਹ ਨਰਕਾਂ ਦੇ ਤੁੱਲ ਦੁੱਖ ਪਾਉਂਦਾ ਹੈ। ਉਹ ਬੇਮੁੱਖ ਪੁਰਸ਼ ਭਾਵੇਂ ਬਗੀਚਿਆਂ ਵਿੱਚ ਰਹਿੰਦਾ ਹੋਵੇ ਪਰ ਉਹ ਥਾਂ ਉਜਾੜ ਦੇ ਤੁਲ ਕਥਨ ਕੀਤਾ ਹੈ। **ਅਥਵਾ** ਉਹ ਪੁਰਸ਼ ਕੋੜੀ=ਕ੍ਰੋੜਾਂ ਨਰਕਾਂ ਦੇ ਤੁੱਲ ਦੁੱਖ ਪਾਉਂਦਾ ਹੈ। **ਅਥਵਾ** ਕੋੜੀ=ਕੋੜ੍ਹੀ ਹੋ ਕੇ ਅਠਾਰਾਂ ਨਰਕਾਂ ਦੇ ਤੁਲ ਦੁੱਖ ਪਾਉਂਦਾ ਹੈ॥੨॥

## *ਪਉੜੀ ॥ ਮਹਾ ਭਇਆਨ ਉਦਿਆਨ; ਨਗਰ ਕਰਿ ਮਾਨਿਆ ॥*

ਮਹਾ=ਵੱਡਾ ਭਇਆਨ=ਭਇਆਨਕ ਤੇ ਉਦਿਆਨ=ਉਜਾੜ ਜੰਗਲ ਰੂਪ ਸੰਸਾਰ ਨੂੰ ਅਗਿਆਨੀ ਜੀਵ ਨੇ ਬੜੀ ਰੌਣਕ ਵਾਲਾ ਸ਼ਹਿਰ ਕਰਕੇ ਮੰਨਿਆ ਹੈ। ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸੰਸਾਰ ਨੂੰ ਹੋਰ ਜਗ੍ਹਾ ਵੀ ਉਜਾੜ-ਜੰਗਲ ਕਥਨ ਕੀਤਾ ਹੈ ਅਤੇ ਸਨਬੰਧੀਆਂ ਨੂੰ ਜੰਗਲ ਵਿੱਚ ਰਹਿਣ ਵਾਲੇ ਕੁੱਤੇ ਗਿੱਦੜ ਅਤੇ ਖੋਤੇ ਦੱਸਿਆ ਹੈ। ਜੈਸਾ ਕਿ :

**ਉਦਿਆਨ ਬਸਨੰ ਸੰਸਾਰੰ ਸਨਬੰਧੀ ਸ੍ਵਾਨ ਸਿਆਲ ਖਰਹ ॥** [ਸਲੋਕ ਸਹਸਕ੍ਰਿਤੀ ਮਃ ੫, ਅੰਗ ੧੩੫੯]

ਜਿਹੜੇ ਸਬੰਧੀ ਲਾਲਚੀ ਸੁਭਾਅ ਰੱਖਣ ਵਾਲੇ ਹਨ ਉਹ ਕੁਤਿਆਂ ਦੀ ਨਿਆਈਂ ਹਨ ਜੋ ਬਿਪਤਾ ਸਮੇਂ ਛੱਡ ਕੇ ਦੌੜ ਜਾਣ ਉਹ ਕਾਇਰ=ਗਿੱਦੜਾਂ ਦੀ ਨਿਆਈਂ ਹਨ। ਮੂਰਖ ਤੇ ਅਬੈੜੇ ਸੁਭਾਅ ਵਾਲੇ ਖੋਤਿਆਂ ਦੀ ਨਿਆਈਂ ਹਨ। ਇਸ ਲਈ ਸੰਸਾਰ ਜੇ ਜੰਗਲ ਦੀ ਨਿਆਈਂ ਹੈ ਤਾਂ ਸਬੰਧੀ ਇਨ੍ਹਾਂ ਜੀਵਾਂ ਦੀ ਨਿਆਈਂ ਹਨ। ਜੇ ਕੋਈ ਜੰਗਲ ਵਿੱਚ ਰਹਿੰਦਾ ਇਨ੍ਹਾਂ ਜੀਵਾਂ ਨਾਲ ਹੀ ਰੌਣਕ ਮੰਨੇ ਤਾਂ ਉਸ ਦੀ ਮੂਰਖਤਾ ਹੈ ਸੰਸਾਰ ਵਿੱਚ ਸਭ ਕੁਝ ਮਿਥਿਆ ਹੈ।

## *ਝੂਠ ਸਮਗ੍ਰੀ ਪੇਖਿ; ਸਚੁ ਕਰਿ ਜਾਨਿਆ ॥*

ਸੰਸਾਰ ਦੀ ਸਮਗ੍ਰੀ ਜੋ ਝੂਠ ਰੂਪ ਹੈ ਉਸਨੂੰ ਦੇਖਕੇ ਅਗਿਆਨ ਕਰਕੇ ਸਚੀ ਜਾਣਿਆ ਹੈ।

## *ਕਾਮ ਕ੍ਰੋਧਿ ਅਹੰਕਾਰਿ; ਫਿਰਹਿ ਦੇਵਾਨਿਆ ॥*

ਕਾਮ ਕ੍ਰੋਧ ਤੇ ਹੰਕਾਰ ਆਦਿਕਾਂ ਵਿਚ ਦੇਵਾਨਿਆ=ਪਾਗਲ ਹੋਇਆ ਫਿਰਦਾ ਹੈ।

## *ਸਿਰਿ ਲਗਾ ਜਮ ਡੰਡੁ; ਤਾ ਪਛੁਤਾਨਿਆ ॥*

ਜਦੋਂ ਸਿਰ ਉਤੇ ਜਮਾਂ ਦਾ ਡੰਡਾ ਲਗਾ=ਵਜਦਾ ਹੈ **ਵਾ:** ਜਮਾਂ ਦਾ ਡੰਡੁ=ਦੰਡ ਭਾਵ ਸਜ਼ਾ ਲਗਦੀ ਹੈ। ਤਾਂ ਫਿਰ ਇਹ ਜੀਵ ਪਛਤਾਉਂਦਾ ਹੈ। ਜੈਸਾ ਕਿ :

੧. **ਕਹੁ ਕਬੀਰ ਤਬ ਹੀ ਨਰੁ ਜਾਗੈ ॥ ਜਮ ਕਾ ਡੰਡੁ ਮੂੰਡ ਮਹਿ ਲਾਗੈ ॥** [ਗੋਂਡ ਕਬੀਰ ਜੀ, ਅੰਗ ੮੭੦]

੨. **ਜਮ ਕਾ ਡੰਡੁ ਮੂੰਡ ਮਹਿ ਲਾਗੈ ਖਿਨ ਮਹਿ ਕਰੈ ਨਿਬੇਰਾ ॥** [ਆਸਾ ਕਬੀਰ ਜੀ, ਅੰਗ ੪੮੦]

## *ਬਿਨੁ ਪੂਰੇ ਗੁਰਦੇਵ; ਫਿਰੈ ਸੈਤਾਨਿਆ ॥੯॥*

ਬ੍ਰਹਮ ਬੇਤਾ ਪੂਰਨ ਗੁਰੂ ਤੋਂ ਬਿਨਾਂ ਸੰਸਾਰ ਵਿੱਚ ਇਉਂ ਫਿਰਦਾ ਹੈ ਜਿਸ ਤਰ੍ਹਾਂ ਸੈਤਾਨਿਆ=ਚੰਚਲ-ਪਾਮਰ ਪੁਰਸ਼ ਬੁਰੇ ਕੰਮਾਂ ਵਿੱਚ ਦੌੜਿਆ ਫਿਰਦਾ ਹੈ॥੯॥

ਵਾਹਿਗੁਰੂ ਜੀ ਕਾ ਖ਼ਾਲਸਾ॥ ਵਾਹਿਗੁਰੂ ਜੀ ਕੀ ਫ਼ਤਹ॥

ਮੁਖਵਾਕ ਨੰਬਰ ੧੧੯ [ਆਦਿ ਅੰਗ ੭੦੯]

*ਸਲੋਕ ॥ ਦਇਆ ਕਰਣੰ ਦੁਖ ਹਰਣੰ ਉਚਰਣੰ ਨਾਮ ਕੀਰਤਨਹ ॥ ਦਇਆਲ ਪੁਰਖ ਭਗਵਾਨਹ ਨਾਨਕ ਲਿਪਤ ਨ ਮਾਇਆ ॥੧॥ ਭਾਹਿ ਬਲੰਦੜੀ ਬੁਝਿ ਗਈ ਰਖੰਦੜੋ ਪ੍ਰਭੁ ਆਪਿ ॥ ਜਿਨਿ ਉਪਾਈ ਮੇਦਨੀ ਨਾਨਕ ਸੋ ਪ੍ਰਭੁ ਜਾਪਿ ॥੨॥ ਪਉੜੀ ॥ ਜਾ ਪ੍ਰਭ ਭਏ ਦਇਆਲ ਨ ਬਿਆਪੈ ਮਾਇਆ ॥ ਕੋਟਿ ਅਘਾ ਗਏ ਨਾਸ ਹਰਿ ਇਕੁ ਧਿਆਇਆ ॥ ਨਿਰਮਲ ਭਏ ਸਰੀਰ ਜਨ ਧੂਰੀ ਨਾਇਆ ॥ ਮਨ ਤਨ ਭਏ ਸੰਤੋਖ ਪੂਰਨ ਪ੍ਰਭੁ ਪਾਇਆ ॥ ਤਰੇ ਕੁਟੰਬ ਸੰਗਿ ਲੋਗ ਕੁਲ ਸਬਾਇਆ ॥੧੮॥*

## ਸਲੋਕ ॥

ਸਤਿਗੁਰੂ ਜੀ ਦਾ ਇਹ ਪਵਿਤ੍ਰ ਬਚਨ ਜੈਤਸਰੀ ਰਾਗ ਦੀ ਵਾਰ ਵਿੱਚ ਅਠਾਰਵੇਂ ਸਲੋਕ ਦੇ ਰੂਪ ਵਿੱਚ ਅੰਕਿਤ ਹੈ। ਇਸ ਵਿੱਚ ਦਿਆਲੂ ਪਰਮੇਸ਼ਰ ਦੀ ਦਿਆਲਤਾ, ਦੁਖ ਨਾਸ਼ ਕਰਨ ਵਾਲੀ ਸ਼ਕਤੀ ਦਾ ਵਰਨਣ ਕਰਦੇ ਹਨ।

## ਦਇਆ ਕਰਣੰ ਦੁਖ ਹਰਣੰ; ਉਚਰਣੰ ਨਾਮ ਕੀਰਤਨਹ ॥

ਉਹ ਵਾਹਿਗੁਰੂ ਪ੍ਰਮੇਸ਼ਰ ਦਇਆ ਦੇ ਕਰਣੰ=ਕਰਨ ਵਾਲਾ ਹੈ, ਦੁਖਾਂ ਦੇ ਹਰਣੰ=ਨਾਸ ਕਰਨ ਵਾਲਾ ਹੈ ਇਸ ਲਈ ਹੇ ਜੀਵ ਉਸ ਦੇ ਨਾਮ ਅਤੇ ਕੀਰਤਨਹ=ਜਸ ਨੂੰ ਉਚਾਰਨ ਕਰ। **ਅਥਵਾ** ਜਦੋਂ ਦੁਖਾਂ ਦੇ ਹਰਣ ਵਾਲਾ ਵਾਹਿਗੁਰੂ ਦਇਆ ਕਰਦਾ ਹੈ ਤਦੋਂ ਹੀ ਜੀਵ ਨਾਮ ਦਾ ਸਿਮਰਨ ਅਤੇ ਉਸ ਦਾ ਜਸ ਰੂਪ ਕੀਰਤਨ ਉਚਾਰਨ ਕਰਦਾ ਹੈ।

ਦਇਆ ਨੂੰ ਧਰਮ ਦਾ ਮੁੱਢ ਮੰਨਿਆ ਹੈ। ਜਿਵੇਂ ਧਰਤੀ ਤੋਂ ਬਿਨਾਂ ਕੋਈ ਪੇਡ ਨਹੀਂ ਪੈਦਾ ਹੋ ਸਕਦਾ। ਇਸੇ ਤਰ੍ਹਾਂ ਦਇਆ ਰੂਪ ਧਰਤੀ ਤੋਂ ਬਿਨਾਂ ਧਰਮ ਰੂਪ ਬ੍ਰਿੱਛ ਦੀ ਉਤਪਤੀ ਨਹੀਂ ਹੋ ਸਕਦੀ। ਹਰ ਬ੍ਰਿੱਛ ਆਪਣੇ ਮੁੱਢ ਦੇ ਆਸਰੇ ਹੀ ਵਧਦਾ-ਫੁੱਲਦਾ ਤੇ ਫਲਦਾ ਹੈ। ਇਸੇ ਤਰ੍ਹਾਂ ਹਰ ਧਰਮ, ਦਇਆ ਰੂਪ ਮੁੱਢ ਤੋਂ ਬਿਨਾਂ ਸ਼ੁਭ ਗੁਣਾਂ ਰੂਪ ਪੱਤੇ, ਗਿਆਨ ਰੂਪ ਫਲ ਤੋਂ ਹੀਣਾ ਹੈ। ਸ਼ਾਂਤੀ ਰੂਪੀ ਛਾਂ ਵੀ ਨਹੀਂ ਹੋ ਸਕਦੀ। ਇਸ ਕਰਕੇ ਧਰਮ ਦਾ ਮੁੱਢ ਦਇਆ ਨੂੰ ਮੰਨਿਆ ਹੈ। ਜਿਵੇਂ ਪਾਪਾਂ ਦਾ ਮੁੱਢ ਅਭਿਮਾਨ ਹੈ ਇਸੇ ਤਰ੍ਹਾਂ ਦਇਆ ਧਰਮ ਦਾ ਮੁੱਢ ਹੈ। ਜੈਸਾ ਕਿ :

**ਦਇਆ ਧਰਮ ਕਾ ਮੂਲ ਹੈ ਪਾਪ ਮੂਲ ਅਭਿਮਾਨ ॥**
**ਤੁਲਸੀ ਦਇਆ ਨ ਛੋਡੀਐ ਜਬ ਲਗ ਘਟ ਮੈਂ ਪ੍ਰਾਨ ॥**

ਜਿਸ ਤਰ੍ਹਾਂ ਹਰ ਇਕ ਜੀਵ ਦੇ ਪੈਦਾ ਕਰਨ ਵਾਲੀ ਕੋਈ ਨਾ ਕੋਈ ਮਾਂ ਹੈ। ਅਗਰ ਮਾਂ ਨਾ ਹੋਵੇ ਤਾਂ ਪੁੱਤਰ ਦਾ ਹੋਣਾ ਅਸੰਭਵ ਹੈ। ਇਸੇ ਤਰ੍ਹਾਂ ਕੋਈ ਵੀ ਆਸਤਿਕ ਮੱਤ ਦਇਆ ਤੋਂ ਬਿਨਾਂ ਧਰਮੀ ਨਹੀਂ ਹੋ ਸਕਦਾ। ਜੈਸਾ ਕਿ :

**ਧੌਲੁ ਧਰਮੁ ਦਇਆ ਕਾ ਪੂਤੁ ॥** [ਜਪੁਜੀ ਸਾਹਿਬ, ਅੰਗ ੩]

ਇਸੇ ਲਈ ਸਿੱਖ ਧਰਮ ਵਿੱਚ ਦਇਆ ਨੂੰ ਧਰਮ ਦੀ ਮਾਂ ਦੱਸਿਆ ਹੈ। ਜਦੋਂ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਨੇ ਖਾਲਸੇ ਦੀ ਸਿਰਜਨਾ ਕੀਤੀ ਤਾਂ ਆਪਾ ਸਮਰਪਿਤ ਕਰਨ ਵਾਸਤੇ ਦਇਆ ਰਾਮ ਦੇ ਰੂਪ ਵਿੱਚ ਰਮੇ ਹੋਏ ਰਾਮ ਦੀ ਭੇਜੀ ਦਇਆ ਸੀ। ਜਿਸ ਤੋਂ ਦੂਜੇ ਅਸਥਾਨ 'ਤੇ ਧਰਮ ਦੀ ਵਾਰੀ ਆਈ। ਜਿਤਨੇ ਵੀ ਅਵਤਾਰ ਪੈਗੰਬਰ, ਰਿਸ਼ੀ ਮੁਨੀ ਦੇਵਤਾ ਹੋਏ ਸਭ ਦਾ ਦਇਆ ਭੂਖਣ ਰਹੀ ਹੈ। ਇਹ ਵਾਹਿਗੁਰੂ ਵਲੋਂ ਦਿੱਤਾ ਹੋਇਆ ਮਹਾਨ ਗੁਣ ਹੈ। ਜਿਸ ਦਾ ਮਾਲਕ ਆਪ ਵਾਹਿਗੁਰੂ ਪ੍ਰਮੇਸ਼ਰ ਹੈ। ਕਿਉਂਕਿ ਉਸ ਵਰਗੀ ਦਇਆ ਤਾਂ ਉਹੀ ਕਰ ਸਕਦਾ ਹੈ।

ਜਾਂ ਉਹ ਕਿਸੇ ਦੇਹ ਦੇ ਵਿੱਚ ਪ੍ਰਗਟ ਹੋ ਕੇ ਆਪਣੇ ਇਸ ਮਹਾਨ ਗੁਣ ਦਾ ਪ੍ਰਗਟਾਵਾ ਕਰਦਾ ਹੈ। ਪਰ ਜਦੋਂ ਕੋਈ ਸੰਤ ਭਗਤ ਇਸ ਗੁਣ ਨੂੰ ਧਾਰਨ ਕਰ ਲੈਂਦਾ ਹੈ ਤਾਂ ਵਾਹਿਗੁਰੂ ਉਸ ਨਾਲ ਪਿਆਰ ਕਰਦਾ ਹੈ ਅਤੇ ਖੁਸ਼ ਹੁੰਦਾ ਹੈ ਕਿ ਮੇਰੇ ਵਾਲਾ ਕਰਮ ਇਸਨੇ ਕੀਤਾ ਹੈ। ਜੈਸਾ ਕਿ :

**ਸੋਈ ਸੰਤੁ ਜਿ ਭਾਵੈ ਰਾਮ॥ ਸੰਤ ਗੋਬਿੰਦ ਕੈ ਏਕੈ ਕਾਮ॥** [ਗੋਂਡ ਮਃ ੫, ਅੰਗ ੮੬੭]

ਪ੍ਰਮਾਤਮਾ ਵੀ ਜੀਵਾਂ ਤੇ ਦਇਆ ਕਰਦਾ ਹੈ ਤੇ ਸੰਤ ਵੀ ਜੀਵਾਂ ਤੇ ਦਇਆ ਕਰਦਾ ਹੈ ਇਸ ਲਈ ਸੰਤ ਅਤੇ ਪ੍ਰਮੇਸ਼ਰ ਦਾ ਇਕੋ ਕਰਮ ਹੈ। ਜਿਸ ਦੇ ਅੰਦਰ ਦਇਆ ਹੈ ਉਹੀ ਦੂਜੇ ਦਾ ਦੁਖ ਵੰਡਾ ਸਕਦਾ ਹੈ। ਅਹਿਜੇ ਸੱਤ ਪੁਰਸ਼ਾਂ ਦੀਆਂ ਅਨੇਕਾਂ ਸਾਖੀਆਂ ਇਤਿਹਾਸ ਵਿੱਚ ਆਉਂਦੀਆਂ ਹਨ। ਸੰਸਾਰ ਵਿੱਚ ਕੁਝ ਅਜਿਹੇ ਧਰਮ ਵੀ ਹਨ ਜੋ ਮੂੰਹ ਤੇ ਪੱਟੀਆਂ ਬੰਨ੍ਹ ਕੇ ਦਇਆ ਦੀ ਫੋਕੀ ਪ੍ਰਦਰਸ਼ਨੀ ਕਰਦੇ ਹਨ। ਇਸ ਦਇਆ ਨੇ ਸਾਡੇ ਸਮਾਜ ਨੂੰ ਗੁਲਾਮੀ ਦੀਆਂ ਪੱਕੀਆਂ ਜੰਜ਼ੀਰਾਂ ਵਿੱਚ ਜਕੜ ਦਿੱਤਾ। ਸਾਡੀਆਂ ਬੱਚੀਆਂ ਗਜਨੀ ਵਿੱਚ ਇੱਕ-ਇੱਕ ਟਕੇ ਨੂੰ ਵਿਕੀਆਂ। ਸਾਡੇ ਦੇਸ਼ ਦੇ ਲੋਕਾਂ ਦੀ ਗੈਰਤ ਮਰ ਚੁੱਕੀ ਸੀ। ਜੇ ਦਇਆ ਦਾ ਅਸਲੀ ਨਮੂਨਾ ਵੇਖਣਾ ਹੋਵੇ ਤਾਂ ਇਤਿਹਾਸ ਦੇ ਪੰਨਿਆਂ ਤੇ ਖਾਲਸੇ ਦੀ ਮਾਰੀ ਉਹ ਮਾਰ ਵੇਖੋ। ਜਦੋਂ ਸੱਤ ਦਿਨਾਂ ਦੇ ਭੁੱਖਿਆਂ ਸਿੰਘਾਂ ਨੇ ਬੱਲੋ ਦੇ ਹੈਡ ਤੇ ਅਠਾਰਾਂ ਹਜ਼ਾਰ ਹਿੰਦੁਸਤਾਨ ਦੀਆਂ ਕੰਨਿਆ ਨੂੰ ਛੁਡਾ ਕੇ ਉਨ੍ਹਾਂ ਦੇ ਘਰੋ ਘਰੀ ਪਹੁੰਚਾਇਆ। ਖਾਲਸੇ ਦੇ ਦਇਆਵਾਨ ਹੋਣ ਦਾ ਤੇ ਦੁੱਖਾਂ ਨੂੰ ਹਰਨ ਵਾਲੇ ਹੋਣ ਤਾਂ ਇਹ ਪ੍ਰੱਤਖ ਸਬੂਤ ਹੈ। ਜੋ ਅਕਾਲ ਪੁਰਖ ਵਿੱਚ ਗੁਣ ਹੈ ਉਹੀ ਅਕਾਲ ਪੁਰਖ ਦੀ ਫੋਜ ਖਾਲਸੇ ਵਿੱਚ ਪ੍ਰਤੱਖ ਹੈ। ਇਸੇ ਤਰ੍ਹਾਂ ਸ੍ਰੀ ਗੁਰੂ ਤੇਗ ਬਹਾਦਰ ਮਹਾਰਾਜ ਜੀ ਨੇ ਹਿੰਦੂ ਧਰਮ ਤੇ ਦਇਆ ਕੀਤੀ ਤੇ ਹਿੰਦੂ ਧਰਮ ਦੇ ਧਰਮ ਸੰਕਟ ਰੂਪ ਦੁਖ ਨੂੰ ਦੂਰ ਕਰਨ ਵਾਸਤੇ ਭਾਵੇਂ ਆਪਣੇ ਸੀਸ ਦਾ ਬਲੀਦਾਨ ਦੇਣਾ ਪਿਆ। ਇਸ ਦਇਆ ਦੇ ਉਤੇ ਹੀ ਧਰਮ ਪੁੱਤਰ ਯੁਧਿਸ਼ਟਰ ਦੀ ਸਾਖੀ ਆਉਂਦੀ ਹੈ। ਧਰਮ ਪੁੱਤਰ ਯੁਧਿਸ਼ਟਰ ਜਦੋਂ ਵੀ ਭਗਵਾਨ ਕ੍ਰਿਸ਼ਨ ਜੀ ਦੇ ਦਰਸ਼ਨ ਕਰਨ ਜਾਂਦੇ ਤਾਂ ਭਗਵਾਨ ਜੀ ਹੇ ਰਾਜਨ ਕਹਿ ਕੇ ਬੁਲਾਇਆ ਕਰਦੇ। ਧਰਮ ਪੁੱਤਰ ਦੇ ਮਨ ਵਿੱਚ ਐਸਾ ਸੰਕਲਪ ਸੀ ਕਿ ਭਗਵਾਨ ਜੀ ਮੈਨੂੰ ਭਗਤ ਜੀ ਕਹਿ ਕੇ ਬੁਲਾਉਣ ਮੈਂ ਭਗਵਾਨ ਜੀ ਦੀ ਇਤਨੀ ਭਗਤੀ ਕਰਦਾ ਹਾਂ। ਇਕ ਦਿਨ ਧਰਮ ਪੁੱਤਰ ਯੁਧਿਸ਼ਟਰ ਸ਼ਿਕਾਰ ਦੀ ਭਾਲ ਲਈ ਜੰਗਲ ਵਿੱਚ ਗਏ। ਉਥੇ ਕੀ ਦੇਖਿਆ ? ਕਿ ਇਕ ਭੀਲਾਂ ਦੀ ਲੜਕੀ ਬੜੇ ਦੁਖ ਵਿੱਚ ਰੋ-ਕੁਰਲਾ ਰਹੀ ਹੈ ਅਤੇ ਬਿਹਬਲ ਹੋਈ ਮਦਦ ਲਈ ਕਿਸੇ ਦਾ ਸਹਾਰਾ ਤੱਕ ਰਹੀ ਹੈ। ਅਚਾਨਕ ਧਰਮ ਪੁੱਤਰ ਯੁਧਿਸ਼ਟਰ ਇਸ ਲੜਕੀ ਕੋਲ ਆ ਪਹੁੰਚੇ ਤੇ ਪੁੱਛਿਆ ਬੀਬੀ ਤੂੰ ਰੋ ਕਿਉਂ ਰਹੀ ਹੈਂ ਤੈਨੂੰ ਕੀ ਤਕਲੀਫ ਹੈ। ਲੜਕੀ ਕਹਿਣ ਲਗੀ ਮਹਾਰਾਜ ! ਸਾਡੀ ਪਸ਼ੂ ਬਿਰਤੀ ਹੈ। ਉਸ ਪਸ਼ੂ ਬਿਰਤੀ ਦੇ ਸੁਭਾਅ ਅਨੁਸਾਰ ਮੈਂ ਜੰਗਲ ਵਿੱਚ ਲੱਕੜਾਂ ਚੁਗਣ ਵਾਸਤੇ ਆ ਗਈ ਘਰ ਵਿੱਚ ਬਹੁਤੀ ਗਰੀਬੀ ਹੈ। ਮੈਨੂੰ ਬੱਚਾ ਪੈਦਾ ਹੋਣ ਵਾਲਾ ਹੈ। ਪਰਸੂਤਾ ਵਾਯੂ ਦੀਆਂ ਪੀੜਾਂ ਸਹਿਨ ਨਹੀਂ ਹੋ ਰਹੀਆਂ ਦਾਈ ਮੇਰੇ ਪਾਸ ਨਹੀਂ ਹੈ। ਹੋਰ ਕੋਈ ਮੇਰੀ ਮਾਤਾ, ਭੈਣ ਜਾਂ ਹੋਰ ਔਰਤ ਨਹੀਂ ਹੈ ਜੋ ਇਸ ਦੁੱਖ ਸਮੇਂ ਬੱਚੇ ਦੇ ਜਨਮ ਦਿਵਾਉਣ ਵਿੱਚ ਮੇਰੀ ਮਦਦ ਕਰਦੀ। ਇਸ ਲਈ ਮਦਦ ਦੀ ਲੋੜ ਹੈ। ਆਪ ਦਇਆ ਕਰਕੇ ਮੇਰੇ ਇਸ ਦੁੱਖ ਵਿੱਚ ਸਹਾਇਤਾ ਕਰੋ। ਤਾਂ ਧਰਮ ਪੁੱਤਰ ਨੇ ਅੱਖਾਂ ਤੇ ਪੱਟੀ ਬੰਨ੍ਹ ਕੇ ਉਸ ਦਾ ਪੇਟ ਮਲਣਾ ਕੀਤਾ ਅਤੇ ਬੱਚਾ ਪੈਦਾ ਕਰਾਉਣ ਵਿੱਚ ਮਦਦ ਕੀਤੀ। ਭਾਵੇਂ ਅਤਿਅੰਤ ਔਖਾ ਕਰਤਬ ਸੀ ਪਰ ਧਰਮ ਪੁੱਤਰ ਨੇ ਦਇਆਵਾਨ ਹੋਣ ਦਾ ਸਬੂਤ ਦਿੰਦਿਆਂ ਦਾਈ ਵਾਲਾ ਕਰਤਬ ਨਿਭਾਇਆ ਤੇ ਬੱਚਾ ਸੁਖ-ਸਾਂਦ ਨਾਲ ਪੈਦਾ ਹੋ ਗਿਆ ਤਾਂ ਉਸ ਬੀਬੀ ਨੇ ਹਿਰਦੇ ਤੋਂ ਅਸੀਸਾਂ ਦਿੱਤੀਆਂ। ਜਦੋਂ ਧਰਮ ਪੁੱਤਰ ਯੁਧਿਸ਼ਟਰ ਸ੍ਰੀ ਕ੍ਰਿਸ਼ਨ ਜੀ ਦੇ ਕੋਲ ਆਇਆ ਤਾਂ ਜੋ ਇਤਨੀ ਦੇਰ ਦਾ ਭਗਤ ਕਹਾਉਣ ਦਾ ਸੰਕਲਪ ਮਨ ਵਿੱਚ ਸੀ ਭਗਵਾਨ ਜੀ ਨੇ ਅਚਾਨਕ ਕਿਹਾ "ਆਉ ਭਗਤ ਜੀ !" ਤਾਂ ਧਰਮ ਪੁੱਤਰ ਕਹਿਣ ਲੱਗਾ ਕਿ ਮੈਂ ਕੋਈ ਭਗਤੀ ਵਾਲਾ ਕਰਮ ਨਹੀਂ ਕੀਤਾ ਅੱਜ ਅਚਾਨਕ ਹੀ ਆਪ ਜੀ ਨੇ ਮੈਨੂੰ ਭਗਤ ਜੀ ਕਹਿ ਦਿੱਤਾ ਇਸ ਦਾ ਕੀ ਕਾਰਨ ਹੈ। ਕ੍ਰਿਸ਼ਨ ਜੀ ਕਹਿਣ ਲੱਗੇ ਕਿ ਤੂੰ ਇੱਕ ਰਾਜਾ ਹੁੰਦਾ ਹੋਇਆ ਇਕ ਬੇਸਹਾਰਾ ਇਸਤ੍ਰੀ ਤੇ ਤਰਸ ਕਰਕੇ ਇਕ ਦਾਈ ਵਾਲੀ ਸੇਵਾ ਕਰਕੇ ਆਇਆ ਹੈਂ। ਇਸ ਦਇਆ ਵਾਲੇ ਕਰਮ ਨੇ ਤੈਨੂੰ ਭਗਤ ਜੀ ਕਹਾਇਆ ਹੈ। ਤੇਰੇ ਅੰਦਰ ਭਗਤੀ ਹੋਣ ਕਰਕੇ ਤੈਨੂੰ ਭਗਤ ਕਿਹਾ ਹੈ। ਜੋ ਕਿਸੇ ਦੁਖੀ ਨੂੰ ਦੇਖਕੇ ਉਸ ਦਾ ਦੁਖ ਦੂਰ ਕਰਨਾ

ਹੈ ਇਸ ਦਾ ਨਾਮ ਦਇਆ ਹੈ। ਇਹ ਦਇਆ ਕੀਤੀ ਹੋਈ ਵਾਹਿਗੁਰੂ ਦੇ ਦਰ ਤੇ ਪ੍ਰਵਾਨ ਹੁੰਦੀ ਹੈ। ਜੀਵਾਂ ਤੇ ਤਰਸ ਕਰਨੇ ਕਰਕੇ ਅਠਾਹਠ ਤੀਰਥਾਂ ਦਾ ਪੁੰਨ ਫਲ ਪ੍ਰਾਪਤ ਹੁੰਦਾ ਹੈ। ਜੈਸਾ ਕਿ :

**ਅਠਸਠਿ ਤੀਰਥ ਸਗਲ ਪੁੰਨ ਜੀਅ ਦਇਆ ਪਰਵਾਨੁ ॥** [ਮਾਝ ਮਃ ੫, ਅੰਗ ੧੩੬]

ਮਨ ਵਿੱਚ ਸੰਤੋਖ ਧਾਰ ਕੇ ਦਇਆ ਕਰਨੀ ਇਸ ਵਰਗਾ ਕੋਈ ਵੀ ਬਰਤ ਨਹੀਂ। ਜੈਸਾ ਕਿ :

**ਮਨਿ ਸੰਤੋਖੁ ਸਰਬ ਜੀਅ ਦਇਆ ॥ ਇਨ ਬਿਧਿ ਬਰਤੁ ਸੰਪੂਰਨ ਭਇਆ ॥**
[ਗਉੜੀ ਮਃ ੫, ਅੰਗ ੨੯੯]

ਦਇਆ ਇਕ ਐਸਾ ਗੁਣ ਹੈ ਕਿ ਜੋ ਪੁਰਸ਼ ਜੀਵਾਂ ਨੂੰ ਦੁੱਖ ਨਹੀਂ ਬਲਕਿ ਸੁਖ ਦਿੰਦੇ ਹਨ ਉਹ ਪਤਿ=ਇੱਜ਼ਤ ਨਾਲ ਪ੍ਰਲੋਕ ਰੂਪੀ ਘਰ ਨੂੰ ਚਲੇ ਜਾਂਦੇ ਹਨ। ਜੈਸਾ ਕਿ :

**ਦੂਖੁ ਨ ਦੇਈ ਕਿਸੈ ਜੀਅ ਪਤਿ ਸਿਉ ਘਰਿ ਜਾਵਉ ॥** [ਵਾਰ ਗਉੜੀ ਮਃ ੫, ਅੰਗ ੩੨੨]

ਸੋ ਇਸ ਪ੍ਰਕਾਰ ਦਇਆ ਦਾ ਕਿਣਕਾ ਜਿਸ ਪੁਰਸ਼ ਦੇ ਹਿਰਦੇ ਵਿੱਚ ਵਸਦਾ ਹੈ ਪ੍ਰਮਾਤਮਾ ਦੀ ਉਸ ਤੇ ਇਸ ਲਈ ਖੁਸ਼ੀ ਹੁੰਦੀ ਹੈ ਕਿਉਂਕਿ ਪ੍ਰਮਾਤਮਾ ਆਪ ਦਇਆ ਦਾ ਸਾਗਰ ਹੈ। ਜੋ ਉਸਦੇ ਨਾਮ ਦਾ ਉਚਾਰਨ ਕਰਦੇ ਹਨ ਉਨ੍ਹਾਂ ਦੇ ਦੁੱਖਾਂ ਦਾ ਨਾਸ ਕਰਦਾ ਹੈ। ਸ਼ਬਦ ਦੀ ਪਹਿਲੀ ਤੁਕ ਵਿੱਚ ਹੀ ਇਸ ਗੁਣ ਦਾ ਕਥਨ ਕੀਤਾ ਹੈ।

## *ਦਇਆਲ ਪੁਰਖ ਭਗਵਾਨਹ; ਨਾਨਕ ਲਿਪਤ ਨ ਮਾਇਆ ॥੧॥*

ਸਤਿਗੁਰੂ ਜੀ ਉਚਾਰਨ ਕਰਦੇ ਹਨ ਕਿ ਜੇ ਭਗਵਾਨਹ=ਭਗਵਾਨ-ਵਾਹਿਗੁਰੂ ਪ੍ਰਮੇਸ਼ਰ ਦੀ ਦਿਆਲਤਾ ਹੋਵੇ ਤਾਂ ਇਹ ਜੀਵ ਮਾਇਆ ਵਿੱਚ ਲਿਪਾਏਮਾਨ ਨਹੀਂ ਹੁੰਦਾ। ਹਰ ਇੱਕ ਜੀਵ ਮਾਇਆ ਦੀ ਲਪੇਟ ਵਿੱਚ ਭਾਵ ਮਾਇਆ ਦੀ ਪਕੜ ਵਿੱਚ ਆਇਆ ਹੋਇਆ ਹੈ। ਜੈਸਾ ਕਿ :

੧. **ਮਾਇਆ ਐਸੀ ਮੋਹਨੀ ਭਾਈ ॥ ਜੇਤੇ ਜੀਅ ਤੇਤੇ ਡਹਕਾਈ ॥੧॥ਰਹਾਉ॥**
[ਭੈਰਉ ਕਬੀਰ ਜੀ, ਅੰਗ ੧੧੬੦]

੨. **ਮੋਹਨੀ ਮੋਹਿ ਲੀਏ ਤ੍ਰੈ ਗੁਨੀਆ ॥ ਲੋਭਿ ਵਿਆਪੀ ਝੂਠੀ ਦੁਨੀਆ ॥**
[ਮਾਰੂ ਮਃ ੫, ਅੰਗ ੧੦੦੪]

ਮਾਇਆ ਨੂੰ ਸਰਪ ਨਾਲ ਤੁਲਨਾ ਦੇ ਕੇ ਇਸ ਦੀ ਕਾਮ ਕ੍ਰੋਧ ਦੀ ਜ਼ਹਿਰ ਜੋ ਪੂਰੇ ਸੰਸਾਰ ਦੇ ਜੀਵਾਂ ਦੇ ਸਰੀਰਾਂ ਵਿੱਚ ਫੈਲੀ ਹੋਈ ਹੈ ॥੧॥ ਇਸ ਵਿਹੁ ਨੂੰ ਮਾਰਨ ਦਾ ਢੰਗ ਤੇ ਮਾਇਆ ਦੇ ਘੇਰੇ ਤੋਂ ਛੁਟਣ ਦਾ ਜਤਨ ਸਤਿਗੁਰੂ ਜੀ ਦੱਸ ਰਹੇ ਹਨ। ਜੈਸਾ ਕਿ :

੧. **ਮਾਇਆ ਭੁਇਅੰਗਮੁ ਸਰਪੁ ਹੈ ਜਗੁ ਘੇਰਿਆ ਬਿਖੁ ਮਾਇ ॥**
**ਬਿਖੁ ਕਾ ਮਾਰਣੁ ਹਰਿ ਨਾਮੁ ਹੈ ਗੁਰ ਗਰੁੜ ਸਬਦੁ ਮੁਖਿ ਪਾਇ ॥**
[ਸਲੋਕ ਮਃ ੩, ਅੰਗ ੧੪੧੫]

੨. **ਕਹੈ ਨਾਨਕੁ ਗੁਰ ਪਰਸਾਦੀ ਜਿਨਾ ਲਿਵ ਲਾਗੀ ਤਿਨੀ ਵਿਚੇ ਮਾਇਆ ਪਾਇਆ ॥**
[ਰਾਮਕਲੀ ਮਃ ੩, ਅੰਗ ੯੨੧]

## *ਭਾਹਿ ਬਲੰਦੜੀ ਬੁਝਿ ਗਈ; ਰਖੰਦੜੋ ਪ੍ਰਭੁ ਆਪਿ ॥*

ਜਿਸ ਦਾ ਪ੍ਰਭੂ=ਵਾਹਿਗੁਰੂ ਆਪ ਰਖੰਦੜੋ=ਰਖਿਅਕ ਰਾਖਾ ਹੋਇਆ ਹੈ ਉਸ ਦੇ ਅੰਦਰੋਂ ਬਲੰਦੜੀ=ਬਲਦੀ ਹੋਈ ਤ੍ਰਿਸ਼ਨਾਂ ਰੂਪੀ ਅਗਨੀ ਬੁਝ ਗਈ ਹੈ। ਜੈਸਾ ਕਿ :

**੧. ਤਨ ਮਹਿ ਤ੍ਰਿਸਨਾ ਅਗਿ ਸਬਦਿ ਬੁਝਾਈਐ ॥੧੯॥** [ਵਾਰ ਮਾਝ ਮਃ ੧, ਅੰਗ ੧੪੭]

**੨. ਤ੍ਰਿਸਨਾ ਬੁਝੈ ਹਰਿ ਕੈ ਨਾਮਿ ॥**
**ਮਹਾ ਸੰਤੋਖੁ ਹੋਵੈ ਗੁਰ ਬਚਨੀ ਪ੍ਰਭ ਸਿਉ ਲਾਗੈ ਪੂਰਨ ਧਿਆਨੁ ॥੧॥ਰਹਾਉ॥**
[ਧਨਾਸਰੀ ਮਃ ੫, ਅੰਗ ੬੮੨]

**੩. ਗੁਰ ਪ੍ਰਸਾਦਿ ਆਪਨ ਆਪੁ ਸੁਝੈ ॥ ਤਿਸ ਕੀ ਜਾਨਹੁ ਤ੍ਰਿਸਨਾ ਬੁਝੈ ॥**
[ਗਉੜੀ ਸੁਖਮਨੀ ਮਃ ੫, ਅੰਗ ੨੮੧]

## *ਜਿਨਿ ਉਪਾਈ ਮੇਦਨੀ; ਨਾਨਕ ਸੋ ਪ੍ਰਭੁ ਜਾਪਿ ॥੨॥*

ਸਤਿਗੁਰੂ ਜੀ ਉਚਾਰਨ ਕਰਦੇ ਹਨ ਕਿ ਜਿਸ ਵਾਹਿਗੁਰੂ ਨੇ ਮੇਦਨੀ=ਸ੍ਰਿਸ਼ਟੀ ਉਪਾਈ=ਪੈਦਾ ਕੀਤੀ ਹੈ ਸੋ=ਉਸ ਪ੍ਰਭੁ=ਮਾਲਕ ਦੇ ਜਾਪ ਨੂੰ ਜਪਣਾ ਕਰ ॥੨॥

## *ਪਉੜੀ ॥ ਜਾ ਪ੍ਰਭ ਭਏ ਦਇਆਲ; ਨ ਬਿਆਪੈ ਮਾਇਆ ॥*

ਜਾ=ਜਦ ਪ੍ਰਭ=ਮਾਲਕ ਦਇਆਲ=ਦਿਆਲੂ ਹੋਵੇ ਤਦ ਜੀਵ ਨੂੰ ਮਾਇਆ ਨਹੀਂ ਬਿਆਪਦੀ। ਜਿਸ ਤੇ ਉਸ ਦੀ ਕਿਰਪਾ ਹੋ ਜਾਵੇ ਉਸ ਦੇ ਮਨ ਤੇ ਮਾਇਆ ਪ੍ਰਭਾਵ ਨਹੀਂ ਪਾ ਸਕਦੀ।

## *ਕੋਟਿ ਅਘਾ ਗਏ ਨਾਸ; ਹਰਿ ਇਕੁ ਧਿਆਇਆ ॥*

ਇਕ ਹਰਿ=ਪ੍ਰਮੇਸ਼ਰ ਦੇ ਨਾਮ ਦੇ ਧਿਆਉਣ ਕਰਕੇ ਕੋਟਿ=ਕ੍ਰੋੜਾਂ ਹੀ ਅਘਾ=ਪਾਪ ਨਾਸ=ਖਤਮ ਹੋ ਗਏ। ਜੈਸਾ ਕਿ :

**੧. ਕਟੇ ਪਾਪ ਅਸੰਖ ਨਾਵੈ ਇਕ ਕਣੀ ॥** [ਵਾਰ ਮਲਾਰ ਮਃ ੧, ਅੰਗ ੧੨੮੩]

**੨. ਕੋਟਿ ਅਘਾ ਸਭਿ ਨਾਸ ਹੋਹਿ ਸਿਮਰਤ ਹਰਿ ਨਾਉ ॥** [ਵਾਰ ਜੈਤਸਰੀ ਮਃ ੫, ਅੰਗ ੭੦੭]

## *ਨਿਰਮਲ ਭਏ ਸਰੀਰ; ਜਨ ਧੂਰੀ ਨਾਇਆ ॥*

ਸੰਤ ਜਨਾਂ ਦੀ ਚਰਨ ਧੂੜੀ ਵਿਚ ਨਾਇਆ=ਇਸ਼ਨਾਨ ਕਰਨ ਕਰਕੇ ਸਰੀਰ ਦੇ ਮਨ ਬੁਧ ਭਾਵ ਅੰਤਹਕਰਣ ਪਵਿੱਤਰ ਹੋ ਗਏ। ਜੈਸਾ ਕਿ :

**੧. ਜਨ ਪਾਰਬ੍ਰਹਮ ਜਾ ਕੀ ਨਿਰਮਲ ਮਹਿਮਾ ਜਨ ਕੇ ਚਰਨ ਤੀਰਥ ਕੋਟਿ ਗੰਗਾ ॥**
**ਜਨ ਕੀ ਧੂਰਿ ਕੀਓ ਮਜਨੁ ਨਾਨਕ ਜਨਮ ਜਨਮ ਕੇ ਹਰੇ ਕਲੰਗਾ ॥**
[ਬਿਲਾਵਲੁ ਮਃ ੫, ਅੰਗ ੮੨੮]

**੨. ਸੇਵਉ ਸਾਧ ਸੰਤ ਚਰਨੇਰੈ ॥ ਬਾਂਛਉ ਧੂਰਿ ਪਵਿਤ੍ਰ ਕਰੇਰੈ ॥**
**ਅਠਸਠਿ ਮਜਨੁ ਮੈਲੁ ਕਟੇਰੈ ॥** [ਕਾਨੜਾ ਮਃ ੫, ਅੰਗ ੧੩੦੪]

## *ਮਨ ਤਨ ਭਏ ਸੰਤੋਖ; ਪੂਰਨ ਪ੍ਰਭੁ ਪਾਇਆ ॥*

ਜਦੋਂ ਪਰੀਪੂਰਨ ਪ੍ਰਭੁ=ਮਾਲਕ ਨੂੰ ਪਾਇਆ=ਪ੍ਰਾਪਤ ਕਰ ਲਿਆ ਤਾਂ ਮਨ ਅਤੇ ਤਨ ਵਿੱਚ ਸੰਤੋਖ ਪ੍ਰਾਪਤ ਹੋ ਗਿਆ। ਸੰਤੋਖ ਇਕ ਅਜਿਹਾ ਗੁਣ ਹੈ ਜਿਸ ਦੀ ਪ੍ਰਾਪਤੀ ਤੋਂ ਬਿਨਾਂ ਪਦਾਰਥਾਂ ਨਾਲ ਕੋਈ ਰੱਜਿਆ ਨਹੀਂ ਜਦੋਂ ਰਜਿਆ ਤਾਂ ਸੰਤੋਖ ਦੀ ਪ੍ਰਾਪਤੀ ਤੋਂ ਬਾਅਦ ਹੀ ਰੱਜਿਆ। ਜੈਸਾ ਕਿ :

**ਸਹਸ ਖਟੇ ਲਖ ਕਉ ਉਠਿ ਧਾਵੈ ॥ ਤ੍ਰਿਪਤਿ ਨ ਆਵੈ ਮਾਇਆ ਪਾਛੈ ਪਾਵੈ ॥**
**ਅਨਿਕ ਭੋਗ ਬਿਖਿਆ ਕੇ ਕਰੈ ॥ ਨਹ ਤ੍ਰਿਪਤਾਵੈ ਖਪਿ ਖਪਿ ਮਰੈ ॥**
**ਬਿਨਾ ਸੰਤੋਖ ਨਹੀ ਕੋਊ ਰਾਜੈ ॥ ਸੁਪਨ ਮਨੋਰਥ ਬ੍ਰਿਥੇ ਸਭ ਕਾਜੈ ॥**

[ਗਉੜੀ ਸੁਖਮਨੀ ਮਃ ੫, ਅੰਗ ੨੭੯]

***ਤਰੇ ਕੁਟੰਬ ਸੰਗਿ ਲੋਗ; ਕੁਲ ਸਬਾਇਆ ॥੧੮॥***

ਉਨ੍ਹਾਂ ਦੇ ਸੰਗ ਕਰਕੇ ਕੁਟੰਬ=ਪਰਿਵਾਰ ਦੇ ਲੋਗ ਅਤੇ ਕੁਲ ਦੇ ਸਾਰੇ ਲੋਗ ਤਰ ਗਏ ਹਨ॥੧੮॥

ਵਾਹਿਗੁਰੂ ਜੀ ਕਾ ਖ਼ਾਲਸਾ। ਵਾਹਿਗੁਰੂ ਜੀ ਕੀ ਫ਼ਤਹ॥

ਮੁਖਵਾਕ ਨੰਬਰ ੧੨੦ [ਆਦਿ ਅੰਗ ੭੧੧]

***ਟੋਡੀ ਮਹਲਾ ੫ ॥ ਹਰਿ ਬਿਸਰਤ ਸਦਾ ਖੁਆਰੀ ॥ ਤਾ ਕਉ ਧੋਖਾ ਕਹਾ ਬਿਆਪੈ ਜਾ ਕਉ ਓਟ ਤੁਹਾਰੀ ॥ਰਹਾਉ॥ ਬਿਨੁ ਸਿਮਰਨ ਜੋ ਜੀਵਨੁ ਬਲਨਾ ਸਰਪ ਜੈਸੇ ਅਰਜਾਰੀ ॥ ਨਵ ਖੰਡਨ ਕੋ ਰਾਜੁ ਕਮਾਵੈ ਅੰਤਿ ਚਲੈਗੋ ਹਾਰੀ ॥੧॥ ਗੁਣ ਨਿਧਾਨ ਗੁਣ ਤਿਨ ਹੀ ਗਾਏ ਜਾ ਕਉ ਕਿਰਪਾ ਧਾਰੀ ॥ ਸੋ ਸੁਖੀਆ ਧੰਨੁ ਉਸੁ ਜਨਮਾ ਨਾਨਕ ਤਿਸੁ ਬਲਿਹਾਰੀ ॥੨॥੨॥***

## *ਟੋਡੀ ਮਹਲਾ ੫ ॥*

ਇਹ ਅੰਮ੍ਰਿਤ ਬਚਨ ਸ੍ਰੀ ਗੁਰੂ ਅਰਜਨ ਦੇਵ ਜੀ ਦਾ ਉਚਾਰਨ ਕੀਤਾ ਹੋਇਆ ਟੋਡੀ ਰਾਗ ਵਿੱਚ ਅੰਕਿਤ ਹੈ।

## *ਹਰਿ ਬਿਸਰਤ; ਸਦਾ ਖੁਆਰੀ ॥*

ਹਰਿ=ਪ੍ਰਮੇਸ਼ਰ ਵਾਹਿਗੁਰੂ ਨੂੰ ਬਿਸਰਤ=ਭੁੱਲ ਜਾਣ ਕਰਕੇ ਸਦਾ ਹੀ ਖੁਆਰੀ=ਖਰਾਬੀ ਹੁੰਦੀ ਹੈ। **ਅਥਵਾ** ਹਰਿ=ਹਰ ਤਰ੍ਹਾਂ ਦੇ ਬਿਸ=ਵਿਸ਼ਿਆਂ ਵਿੱਚ ਰਤ=ਪ੍ਰੀਤੀ ਕਰਨ ਨਾਲ ਸਦਾ ਹੀ ਲੋਕ ਪ੍ਰਲੋਕ ਵਿੱਚ ਖੁਆਰੀ=ਬੇਇੱਜ਼ਤੀ ਹੁੰਦੀ ਹੈ। ਨਾਮ ਨੂੰ ਵਿਸਾਰ ਕੇ ਜੋ ਜੀਵ ਦੀ ਦਸ਼ਾ ਹੁੰਦੀ ਹੈ ਇਸ ਪ੍ਰਤੀ ਹੋਰ ਕਈ ਜਗ੍ਹਾ ਪ੍ਰਮਾਣ ਆਇਆ ਹੈ। ਜੈਸਾ ਕਿ :

**ਹਰਿ ਬਿਸਰਤ ਸੋ ਮੂਆ ॥੧॥ਰਹਾਉ॥**
**ਨਾਮੁ ਧਿਆਵੈ ਸਰਬ ਫਲ ਪਾਵੈ ਸੋ ਜਨੁ ਸੁਖੀਆ ਹੂਆ ॥** [ਆਸਾ ਮਃ ੫, ਅੰਗ ੪੦੭]

ਨਾਮ ਨੂੰ ਬਿਸਾਰਨ ਵਾਲਾ ਵੀ ਇਕ ਅਪਣੀ ਕਿਸਮ ਦੀ ਮੌਤ ਮਰਦਾ ਹੈ। ਇਕ ਜਿਸਮਾਨੀ ਮੌਤ ਹੁੰਦੀ ਹੈ। ਜਿੰਨੀ ਜਿਸਮਾਨੀ ਉਮਰ ਪ੍ਰਮਾਤਮਾ ਦੇ ਦਰ ਤੋਂ ਮਿਲੀ ਹੈ ਉਸਨੂੰ ਭੋਗ ਕੇ ਜਦੋਂ ਜੀਵ ਆਤਮਾ ਦੇਹ ਤੋਂ ਅਲੱਗ ਹੋ ਜਾਂਦੀ ਹੈ ਇਸਨੂੰ ਜਿਸਮਾਨੀ ਮੌਤ ਕਹਿੰਦੇ ਹਨ। ਦੂਜੀ ਰਾਜਨੀਤਕ ਮੌਤ ਹੁੰਦੀ ਹੈ। ਜੋ ਮਨੁੱਖ ਰਾਜਨੀਤਕ ਤਲ ਤੇ ਖੜਾ ਹੈ ਦੂਸਰੇ ਰਾਜਨੀਤਕ ਲੋਕਾਂ ਦੀ ਕੋਈ ਅਜਿਹੀ ਚਾਲ ਜਿਸ ਨਾਲ ਸਮਾਜ ਦੇ ਲੋਕਾਂ ਵਿੱਚ ਉਸ ਪ੍ਰਤੀ ਘਿਰਨਾ ਪੈਦਾ ਹੋ ਜਾਏ। ਲੋਕਾਂ ਦੇ ਮਨ ਤੋਂ ਉਸ ਦਾ ਪਿਆਰ-ਇੱਜ਼ਤ ਖਤਮ ਹੋ ਜਾਏ ਜਿਸ ਕਾਰਨ ਰਾਜਨੀਤਕ ਸੱਤਾ ਖਤਮ ਹੋ ਜਾਏ। ਇਸਨੂੰ ਰਾਜਨੀਤਕ ਮੌਤ ਕਹਿੰਦੇ ਹਨ। ਤੀਜੀ ਧਾਰਮਿਕ ਮੌਤ ਜੋ ਬੰਦਾ ਆਪਣਾ ਈਮਾਨ ਵੇਚ ਬੈਠੇ ਧਰਮੀ ਲੋਕਾਂ ਵਿੱਚ ਉਸ ਦਾ ਅਧਰਮ ਨੰਗਾ ਹੋਣ ਤੋਂ ਉਸਨੂੰ ਅਧਰਮੀ ਮੰਨ ਲਿਆ ਜਾਵੇ ਇਸਨੂੰ ਧਾਰਮਿਕ ਮੌਤ ਕਹਿੰਦੇ ਹਨ। ਚੌਥੀ ਰੂਹਾਨੀਅਤ ਮੌਤ-ਨਾਮ ਚਿੰਤਨ ਕਰਨਾ ਰੂਹਾਨੀਅਤ ਜੀਵਨ ਹੈ ਤੇ ਨਾਮ ਚਿੰਤਨ ਨੂੰ ਭੁਲਾ ਦੇਣਾ ਰੂਹਾਨੀਅਤ ਮੌਤ ਹੈ। ਜੈਸਾ ਕਿ :

੧. **ਆਖਾ ਜੀਵਾ ਵਿਸਰੈ ਮਰਿ ਜਾਉ ॥** [ਆਸਾ ਮਹਲਾ ੧, ਅੰਗ ੯]

੨. **ਦਿਨਹਿ ਬਿਕਾਰ ਕਰਤ ਸ੍ਰਮੁ ਪਾਇਓ ॥ ਨੈਨੀ ਨੀਦ ਸੁਪਨ ਬਰੜਾਇਓ ॥**
**ਹਰਿ ਬਿਸਰਤ ਹੋਵਤ ਏਹ ਹਾਲ ॥ ਸਰਨਿ ਨਾਨਕ ਪ੍ਰਭ ਪੁਰਖ ਦਇਆਲ ॥੧੩॥**
[ਥਿਤੀ ਗਉੜੀ ਮਃ ੫, ਅੰਗ ੨੯੯]

ਸ਼ੁਭ ਗੁਣਾਂ ਦੀ ਰਖਿਆ ਕਰਨ ਵਾਲੀ ਸ਼ਕਤੀ ਵੀ ਨਾਮ ਸਿਮਰਨ ਹੀ ਹੈ ਨਾਮ ਨੂੰ ਭੁੱਲਣ ਦੇ ਨਾਲ ਸ਼ੁਭ ਗੁਣ ਗਲ ਜਾਂਦੇ ਹਨ। ਜੈਸਾ ਕਿ :

**ਚਿਤ ਚੇਤਸਿ ਕੀ ਨਹੀ ਬਾਵਰਿਆ ॥ ਹਰਿ ਬਿਸਰਤ ਤੇਰੇ ਗੁਣ ਗਲਿਆ ॥੧॥ਰਹਾਉ॥**
[ਮਾਰੂ ਮਃ ੧, ਅੰਗ ੯੯੦]

ਇਸ ਲਈ ਸਤਿਗੁਰੂ ਜੀ ਨੇ ਪਹਿਲੀ ਪੰਗਤੀ ਵਿੱਚ ਹੀ ਇਹ ਸਿਧਾਂਤ ਦਿੱਤਾ ਹੈ ਕਿ ਪ੍ਰਮੇਸ਼ਰ ਦੇ ਨਾਮ ਨੂੰ

ਭੁਲਣ ਕਰਕੇ ਜੀਵ ਖੱਜਲ-ਖੁਆਰ ਹੁੰਦਾ ਹੈ ਸਤਿਗੁਰੂ ਜੀ ਨੇ ਇਸ ਲਈ ਚੇਤਾ ਕਰਾਇਆ ਹੈ ਕਿ ਉਹ ਜੀਵ ਖੱਜਲ ਖੁਆਰ ਹੋਣ ਤੋਂ ਬਚ ਜਾਵੇ। ਜੋ ਵਾਹਿਗੁਰੂ ਦੇ ਆਸਰੇ ਰਹਿੰਦੇ ਹਨ।

## *ਤਾ ਕਉ ਧੋਖਾ ਕਹਾ ਬਿਆਪੈ; ਜਾ ਕਉ ਓਟ ਤੁਹਾਰੀ ॥ਰਹਾਉ॥*

ਹੇ ਵਾਹਿਗੁਰੂ ! ਜਿਨ੍ਹਾਂ ਨੂੰ ਆਪ ਜੀ ਦੀ ਓਟ=ਟੇਕ ਹੈ ਉਨ੍ਹਾਂ ਨੂੰ ਧੋਖਾ=ਸੰਸਾ ਕਿਸ ਤਰ੍ਹਾਂ ਬਿਆਪਦਾ ਹੈ ? ਭਾਵ ਨਹੀਂ ਬਿਆਪਦਾ ॥੧॥ਰਹਾਉ॥

ਅਸੀਂ ਸੰਸਾਰ ਵਿੱਚ ਆਮ ਵੇਖਦੇ ਹਾਂ ਕਿ ਜਿਸ ਕਿਸਮ ਦੀ ਮੁਸੀਬਤ ਪੈਂਦੀ ਹੈ ਉਸ ਮੁਸੀਬਤ ਤੋਂ ਬਚਣ ਲਈ ਉਸ ਤਰ੍ਹਾਂ ਦੀ ਓਟ ਲੈਣੀ ਪੈਂਦੀ ਹੈ। ਛੋਟੀਆਂ ਮੁਸੀਬਤਾਂ ਲਈ ਛੋਟੇ ਸਹਾਰੇ ਤੇ ਵੱਡੀਆਂ ਮੁਸੀਬਤਾਂ ਲਈ ਵੱਡੇ ਸਹਾਰੇ ਹਨ।

ਜੈਸਾ ਕਿ ਬਾਰਸ਼ ਪੈਂਦੀ ਵਿੱਚ ਬਾਰਸ਼ ਤੋਂ ਬਚਾਅ ਲਈ ਛਤਰੀ ਇਕ ਓਟ ਹੈ, ਛਤਰੀ ਦੀ ਓਟ ਵਿੱਚ ਆਇਆ ਮਨੁੱਖ ਬਾਰਸ਼ ਤੋਂ ਬਚ ਜਾਂਦਾ ਹੈ। ਦੁਸ਼ਮਣ ਤੋਂ ਬਚਣ ਲਈ ਲੜਨ ਵਾਲੇ ਫੌਜੀ ਮੋਰਚੇ ਦੀ ਓਟ ਲੈਂਦੇ ਹਨ ਤਾਂ ਕਿ ਦੁਸ਼ਮਣ ਤੋਂ ਬਚਿਆ ਜਾ ਸਕੇ। ਰਾਜੇ ਮਹਾਰਾਜਿਆਂ ਦੇ ਵੱਡੇ-ਵੱਡੇ ਕਿਲ੍ਹੇ ਓਟ ਦਾ ਹੀ ਪ੍ਰਤੀਕ ਹਨ। ਇਸੇ ਤਰ੍ਹਾਂ ਅਨੇਕਾਂ ਹੋਰ ਓਟਾਂ ਦੀ ਕਲਪਣਾ ਕੀਤੀ ਜਾ ਸਕਦੀ ਹੈ ਪਰ ਇਸ ਸਿਧਾਂਤ ਨੂੰ ਸਮਝਣ ਲਈ ਇਤਨਾ ਹੀ ਕਾਫੀ ਹੈ। ਛੋਟੀ ਓਟ ਛੋਟੀ ਮੁਸੀਬਤ ਤੋਂ ਹੀ ਬਚਾ ਸਕਦੀ ਹੈ। ਜੀਵ ਨੂੰ ਸਭ ਤੋਂ ਵਡੀ ਮੁਸੀਬਤ ਜੰਮਣ ਮਰਨ ਦੀ, ਜਮਾਂ ਦੀ ਮਾਰ ਦੀ ਹੈ ਇਸ ਤੋਂ ਬਚਣ ਲਈ ਇਕ ਵਾਹਿਗੁਰੂ ਦੀ ਹੀ ਓਟ ਹੈ ਜੋ ਵੱਡੀਆਂ ਤੋਂ ਵੱਡੀਆਂ ਮੁਸੀਬਤਾਂ ਤੋਂ ਬਚਾਉਣ ਵਾਲੀ ਹੈ। ਜੋ ਵਾਹਿਗੁਰੂ ਦੀ ਓਟ ਵਿੱਚ ਆ ਜਾਂਦਾ ਹੈ ਉਸਨੂੰ ਕਿਸੇ ਕਿਸਮ ਦਾ ਧੋਖਾ ਨਹੀਂ ਬਿਆਪਦਾ।

## *ਬਿਨੁ ਸਿਮਰਨ ਜੋ ਜੀਵਨੁ ਬਲਨਾ; ਸਰਪ ਜੈਸੇ ਅਰਜਾਰੀ ॥*

ਨਾਮ ਸਿਮਰਨ ਤੋਂ ਬਿਨਾਂ ਮਨੁੱਖ ਦਾ ਜੋ ਜੀਵਨ ਬਲਨਾ=ਜੀਵਦਿਆਂ ਰਹਿਣਾ ਹੈ, ਵਾ-ਸਿਮਰਨ ਤੋਂ ਬਿਨਾਂ ਜੋ ਜਿਉਣਾ ਹੈ ਉਹ ਬਲਨਾ=ਸੜਨਾ ਹੈ ਜਿਵੇਂ ਲੱਕੜਾਂ ਚੁਲ੍ਹੇ ਵਿੱਚ ਸੜਦੀਆਂ ਹਨ ਤਿਵੇਂ ਤ੍ਰਿਸ਼ਨਾਂ ਦੀ ਅੱਗ ਵਿੱਚ ਉਸ ਦਾ ਤਨ ਮਨ ਸੜ ਰਿਹਾ ਹੈ। ਜਿਵੇਂ ਅਜਗਰ ਸੱਪ ਦੀ ਆਪਣੀ ਅਰਜਾਰੀ=ਉਮਰ ਹੀ ਦੁਖ ਦਾ ਕਾਰਨ ਬਣੀ ਹੈ ਕਿਉਂਕਿ ਜਿਉਂ-ਜਿਉਂ ਲੰਮੀ ਉਮਰ ਹੁੰਦੀ ਹੈ ਤਿਉਂ-ਤਿਉਂ ਉਸਦੀ ਜ਼ਹਿਰ ਵਧਦੀ ਜਾਂਦੀ ਹੈ। ਇਸੇ ਤਰ੍ਹਾਂ ਜਿਉਂ-ਜਿਉਂ ਮਨਮੁਖ ਦੀ ਉਮਰ ਵਧਦੀ ਹੈ ਤਿਉਂ-ਤਿਉਂ ਉਸ ਦੀ ਕਾਮ ਕ੍ਰੋਧ **ਵਾ:** ਤ੍ਰਿਸ਼ਨਾਂ-ਈਰਖਾ ਦੀ ਜ਼ਹਿਰ ਵਧਦੀ ਹੈ ਤੇ ਸੱਪ ਵਾਂਗ ਦੁਖੀ ਹੁੰਦਾ ਹੈ ਉਸ ਦੀ ਲੰਮੀ ਉਮਰ ਵੀ ਨਿਸਫਲ ਹੈ। ਜੈਸਾ ਕਿ :

**੧. ਬਿਨੁ ਸਿਮਰਨ ਜੈਸੇ ਸਰਪ ਆਰਜਾਰੀ ॥ ਤਿਉ ਜੀਵਹਿ ਸਾਕਤ ਨਾਮੁ ਬਿਸਾਰੀ ॥੧॥**

[ਗਉੜੀ ਮਃ ੫, ਅੰਗ ੨੩੯]

**੨. ਬਿਨੁ ਸਿਮਰਨ ਕੋਟਿ ਬਰਖ ਜੀਵੈ ਸਗਲੀ ਅਉਧ ਬ੍ਰਿਥਾਨਦ ॥** [ਸਾਰਗ ਮਃ ੫, ਅੰਗ ੧੨੦੪]

## *ਨਵ ਖੰਡਨ ਕੋ ਰਾਜੁ ਕਮਾਵੈ; ਅੰਤਿ ਚਲੈਗੋ ਹਾਰੀ ॥੧॥*

ਭਾਵੇਂ ਨੌਂ ਖੰਡਾਂ ਦਾ ਭੀ ਰਾਜ ਕਮਾਵੈ=ਕਰਦਾ ਰਹੇ; ਤਾਂ ਭੀ ਨਾਮ ਸਿਮਰਨ ਤੋਂ ਬਿਨਾਂ ਅੰਤ ਸਮੇਂ ਸੰਸਾਰ ਵਿਚੋਂ (ਜਿੱਤ ਕੇ ਨਹੀਂ) ਹਾਰ ਕੇ ਜਾਵੇਗਾ ॥੧॥ ਜੈਸਾ ਕਿ :

**੧. ਜੇ ਜੁਗ ਚਾਰੇ ਆਰਜਾ ਹੋਰ ਦਸੂਣੀ ਹੋਇ ॥**
**ਨਵਾ ਖੰਡਾ ਵਿਚਿ ਜਾਣੀਐ ਨਾਲਿ ਚਲੈ ਸਭੁ ਕੋਇ ॥**

**ਚੰਗਾ ਨਾਉ ਰਖਾਇਕੈ ਜਸੁ ਕੀਰਤਿ ਜਗਿ ਲੇਇ ॥**
**ਜੇ ਤਿਸੁ ਨਦਰਿ ਨ ਆਵਈ ਤ ਵਾਤ ਨ ਪੁਛੈ ਕੇ ॥** [ਜਪੁਜੀ ਸਾਹਿਬ, ਅੰਗ ੨]

**੨. ਜੇ ਲਖ ਇਸਤਰੀਆ ਭੋਗ ਕਰਹਿ ਨਵ ਖੰਡ ਰਾਜੁ ਕਮਾਹਿ ॥**
**ਬਿਨੁ ਸਤਗੁਰ ਸੁਖੁ ਨ ਪਾਵਈ ਫਿਰਿ ਫਿਰਿ ਜੋਨੀ ਪਾਹਿ ॥** [ਸਿਰੀਰਾਗੁ ਮਃ ੩, ਅੰਗ ੨੬]

ਜਿਨ੍ਹਾਂ ਨੇ ਇਸ ਸੰਸਾਰ ਵਿੱਚ ਨੌਂ ਖੰਡ ਪ੍ਰਿਥਵੀ ਨੂੰ ਜਿੱਤ ਕੇ ਰਾਜ ਸੁਖ ਤੇ ਅਨੇਕਾਂ ਪ੍ਰਕਾਰ ਦੇ ਅਨੰਦ ਮਾਣੇ, ਲੱਖਾਂ ਇਸਤ੍ਰੀਆਂ ਦੇ ਨਾਲ ਵਿਸ਼ੇ ਰਸ ਭੋਗਿਆ ਪਰ ਅੰਤ ਨੂੰ ਸੰਸਾਰ ਵਿਚੋਂ ਹਾਰ ਖਾ ਕੇ ਨੰਗੇ ਪੈਰੀ ਹੀ ਚਲੇ ਗਏ। ਜੈਸਾ ਕਿ :

**ਕਬੀਰ ਇਹੁ ਤਨੁ ਜਾਇਗਾ ਸਕਹੁ ਤ ਲੇਹੁ ਬਹੋਰਿ ॥**
**ਨਾਂਗੇ ਪਾਵਹੁ ਤੇ ਗਏ ਜਿਨ੍ ਕੇ ਲਾਖ ਕਰੋਰਿ ॥੨੭॥** [ਸਲੋਕ ਕਬੀਰ ਜੀ, ਅੰਗ ੧੩੬੫]

## ਸਾਖੀ-ਸਹੰਸ੍ਰ ਬਾਹ

ਸੰਸਾਰ ਦੇ ਮਹਾਨ ਜੋਧਿਆਂ ਵਿਚੋਂ ਇਕ ਜੋਧਾ ਜਿਸ ਦਾ ਨਾਮ ਸਹੰਸ੍ਰ ਬਾਹੂ ਕਰਕੇ ਪ੍ਰਸਿੱਧ ਹੈ ਇਸ ਦਾ ਨਾਮ ਅਰਜਨ ਵੀ ਹੈ। ਜੋ ਤ੍ਰੇਤੇ ਯੁੱਧ ਵਿੱਚ ਚੰਦ੍ਰਵੰਸ਼ੀ ਰਾਜੇ ਕ੍ਰਿਤਵੀਯੰ ਦੇ ਘਰ ਪੈਦਾ ਹੋਇਆ। ਇਹ ਮਾਹਿਸਮਤੀ ਨਗਰੀ ਦਾ ਰਾਜਾ ਤੇ ਦੱਤਾ ਤ੍ਰੇਯ ਦਾ ਚੇਲਾ ਸੀ। ਇਸ ਦਾ ਜਾਤ ਬਾਰੇ ਕੁਝ ਗ੍ਰੰਥਾਂ ਵਿਚੋਂ ਐਸਾ ਸੰਕੇਤ ਮਿਲਦਾ ਹੈ ਕਿ ਇਹ ਹੈਹਯ ਜਾਤ ਦਾ ਸੀ। ਵਿਸ਼ਨ ਪੁਰਾਣ ਵਿੱਚ ਲਿਖਿਆ ਹੈ ਕਿ ਹੈਹਯ ਯਾਦਵਾਂ ਵਿਚੋਂ ਹਨ। ਅੱਜ ਕਲ੍ਹ ਦੇ ਵਿਦਵਾਨ "ਸਿਦਿਯਨ" ਜਾਤ ਨੂੰ ਹੈਹਯ ਮੰਨਦੇ ਹਨ। ਮਹਾਂਭਾਰਤ ਤੋਂ ਪਤਾ ਲਗਦਾ ਹੈ ਕਿ ਹੈਹਯ ਮਨੁ ਦੇ ਪੁੱਤ੍ਰ ਯਯਾਤਿ ਦੀ ਔਲਾਦ ਹਨ। ਕਰਨਲ ਟਾਡ ਲਿਖਦਾ ਹੈ ਕਿ ਬਘੇਲ ਖੰਡ ਦੀ ਸੋਹਾਗਪੁਰ ਦੀ ਘਾਟੀ ਵਿੱਚ ਹੁਣ ਵੀ ਹੈਹਯ ਜਾਤ ਹੈ। ਸੋ ਇਸ ਪ੍ਰਤਾਪੀ ਰਾਜੇ ਨੇ ਸਾਰੇ ਸੰਸਾਰ ਨੂੰ ਜਿੱਤ ਕੇ ੮੫੦੦੦ ਵਰ੍ਹੇ ਰਾਜ ਕੀਤਾ। ਇਕ ਵਾਰ ਸਹੰਸ੍ਰ ਬਾਹੂ ਜੰਗਲ ਵਿੱਚ ਸ਼ਿਕਾਰ ਖੇਡਣ ਗਿਆ। ਉਸੇ ਜੰਗਲ ਵਿੱਚ ਇਸ ਦਾ ਸਾਂਢੂ ਜਮਦਗਨਿ ਰਿਸ਼ੀ ਭਾਰੀ ਤਪ ਕਰ ਰਿਹਾ ਸੀ। ਸਹੰਸ੍ਰ ਬਾਹੂ ਦੀ ਰਾਣੀ ਦਾ ਨਾਮ ਸੀਤਾ ਤੇ ਜਮਦਗਨਿ ਰਿਸ਼ੀ ਦੀ ਪਤਨੀ ਦਾ ਨਾਮ ਰੇਣਕਾ ਸੀ, ਦੋਵੇਂ ਸਕੀਆਂ ਭੈਣਾਂ ਸਨ। ਜਦੋਂ ਇਹ ਜਮਦਗਨਿ ਰਿਸ਼ੀ ਦੇ ਆਸ਼ਰਮ ਪਹੁੰਚਾ ਤਾਂ ਰਿਸ਼ੀ ਨੇ ਆਪਣਾ ਰਿਸ਼ਤੇਦਾਰ ਜਾਣਕੇ ਇਸ ਦੀ ਆਓ ਭਗਤ ਕੀਤੀ ਤੇ ਨਿਮੰਤਰਣ ਦਿੱਤਾ ਕਿ ਲੰਗਰ ਮੇਰੇ ਆਸ਼ਰਮ ਤੇ ਛਕਣ। ਇਸਨੇ ਹੰਕਾਰ ਵਿੱਚ ਆ ਕੇ ਉਤਰ ਦਿੱਤਾ ਕਿ ਮੇਰੇ ਨਾਲ ਬਿਅੰਤ ਫੌਜਾਂ ਹਨ। ਤੂੰ ਇਥੇ ਜੰਗਲ ਵਿੱਚ ਅਤੀਤ ਫਕੀਰਾਂ ਦੀ ਜ਼ਿੰਦਗੀ ਜੀਅ ਰਿਹਾ ਹੈਂ, ਹੇ ਰਿਸ਼ੀ ਨਾ ਤੇਰੇ ਕੋਲ ਕੋਈ ਰਸਦਾਂ ਬਸਤਾਂ ਹਨ ਤੇ ਨਾ ਹੀ ਸੇਵਾਦਾਰ ਸੇਵਾ ਕਰਨ ਵਾਲੇ। ਫਿਰ ਇਤਨੀ ਵਡੀ ਫੌਜ ਨੂੰ ਨਿਮੰਤਰਣ ਦੇ ਕੇ ਭੋਜਨ ਕਿਵੇਂ ਛਕਾਵੇਂਗਾ। ਇਸ ਦੇ ਹੰਕਾਰ ਨੂੰ ਤੋੜਨ ਵਾਸਤੇ ਜਮਦਗਨਿ ਰਿਸ਼ੀ ਨੇ ਸਹੰਸ੍ਰ ਬਾਹੂ ਨੂੰ ਕਿਹਾ ਕਿ ਹੇ ਰਾਜਨ ਫਕੀਰਾਂ ਕੋਲ ਭੀ ਕੁਝ ਗੁਪਤ ਸ਼ਕਤੀਆਂ ਹੋਇਆ ਕਰਦੀਆਂ ਹਨ। ਜੇ ਤੈਨੂੰ ਤੇਰੀਆਂ ਫੌਜਾਂ ਅਤੇ ਹਕੂਮਤ ਤੇ ਮਾਣ ਹੈ ਤਾਂ ਸਾਨੂੰ ਪ੍ਰਮੇਸ਼ਰ ਅਤੇ ਉਸ ਦੇ ਨਾਮ ਤੇ ਮਾਣ ਹੈ। ਤੇਰੀ ਇਹ ਛੋਟੀ ਜਿਹੀ ਫੌਜ ਤਾਂ ਕੀ ਫਕੀਰ ਤਾਂ ਸਾਰੇ ਸੰਸਾਰ ਨੂੰ ਨਿਮੰਤਰਣ ਦੇ ਕੇ ਤ੍ਰਿਪਤ ਕਰ ਸਕਦੇ ਹਨ। ਇਸ ਲਈ ਨਿਰਸੰਦੇਹ, ਨਿਰ ਸੰਕੋਚ ਆਓ ਤੇ ਖਾਣਾ ਤਿਆਰ ਮਿਲੇਗਾ। ਸਹੰਸ੍ਰਬਾਹੂ ਨੂੰ ਬੜੀ ਹੈਰਾਨੀ ਲਗ ਗਈ। ਸ਼ਿਕਾਰ ਤੋਂ ਵਿਹਲਾ ਹੋ ਕੇ ਭੁੱਖ ਲਗੀ ਤੋਂ ਸੈਨਾ ਰਿਸ਼ੀ ਦੇ ਆਸ਼ਰਮ ਵਿੱਚ ਪਹੁੰਚਿਆ। ਅੱਗੇ ਸਭ ਖਾਣੇ ਤਿਆਰ ਮਿਲੇ। ਜਦੋਂ ਭੋਜਨ ਛਕਣ ਲਗੇ ਤਾਂ ਰਾਜੇ ਅਤੇ ਮੰਤਰੀਆਂ ਦੀ ਹੈਰਾਨੀ ਦੀ ਕੋਈ ਹੱਦ ਨਾ ਰਹੀ। ਕਿਉਂਕਿ ਅਜਿਹੇ ਸੁਆਦਿਸ਼ਟ ਭੋਜਨ ਰਾਜੇ ਨੂੰ ਆਪਣੀ ਰਸੋਈ ਵਿੱਚ ਨਹੀਂ ਸਨ ਮਿਲੇ। ਇਨਤੇ ਸੁੰਦਰ ਖਾਣੇ ਬਣਾਉਣ ਵਾਲਾ ਇਹ ਕਿਹੋ ਜਿਹਾ ਰਸੋਈਆ ਹੈ ਅਤੇ ਇਤਨੀ ਸਮਗ੍ਰੀ ਇਤਨੀ ਜਲਦੀ ਆਸ੍ਰਮ ਤੇ ਕਿਵੇਂ ਆ ਗਈ। ਇਸ ਗੱਲ ਨੂੰ ਜਾਨਣ ਦੀ ਚੇਸ਼ਟਾ ਮਨ ਵਿੱਚ ਹੋਈ ਤਾਂ ਲੰਗਰ ਛਕਣ ਤੋਂ ਬਾਅਦ ਲੰਗਰ ਬਣਨ ਵਾਲੀ ਜਗ੍ਹਾ ਜਾਣ ਲਗਾ ਤਾਂ ਰਿਸ਼ੀ ਦਾ ਇਕ ਪੜਦਾ ਕੀਤਾ ਹੋਇਆ ਸੀ। ਸਹੰਸ੍ਰ ਬਾਹੂ ਨੇ ਇਹ ਪੜਦਾ ਉਠਾਣਾ ਚਾਹਿਆ ਤਾਂ ਕਿ ਪਤਾ ਲਗ ਸਕੇ ਕਿ ਆਖਰ ਇਸ ਪੜਦੇ ਦੇ ਅੰਦਰ ਕੌਣ ਤੇ ਕਿਸ ਤਰ੍ਹਾਂ ਲੰਗਰ ਤਿਆਰ ਹੁੰਦਾ ਹੈ। ਰਿਸ਼ੀ ਨੇ ਮਨ੍ਹਾ ਕੀਤਾ ਕਿ ਰਾਜਨ ਮਰਿਆਦਾ ਭੰਗ ਨਾ ਕਰੋ। ਇਹ ਚਾਰੇ ਚੀਜ਼ਾਂ ਪੜਦੇ ਦੇ ਅੰਦਰ ਹੀ ਸੋਭਦੀਆਂ ਹਨ। ਜੈਸਾ ਕਿ :

**ਭੋਜਨ ਭਜਨ ਖਜਾਨਾ ਨਾਰੀ॥ ਚਾਰੇ ਪੜਦੇ ਦੇ ਅਧਿਕਾਰੀ॥**

ਪੜਦਾ ਉੱਠਣ ਤੋਂ ਚਾਰੇ ਚੀਜ਼ਾਂ ਦੀ ਬਰਕਤ-ਸ਼ੋਭਾ ਨਸ਼ਟ ਹੋ ਜਾਂਦੀ ਹੈ। ਰਾਜਾ ਆਪਣੇ ਹੰਕਾਰ ਵਿੱਚ ਆ ਕੇ ਰਿਸ਼ੀ ਦੀ ਇਹ ਗੱਲ ਮੰਨਣ ਨੂੰ ਤਿਆਰ ਨਾ ਹੋਇਆ, ਕਿਉਂਕਿ ਸੰਸਾਰ ਵਿੱਚ ਤਿੰਨ ਗਹੁ ਮੰਨੇ ਹੋਏ ਹਨ। ਰਾਜ ਗਹੁ, ਬਾਲ ਗਹੁ, ਤ੍ਰਿਯਾ ਗਹੁ, ਗਹੁ ਦਾ ਅਰਥ ਹੈ ਹਠ। ਭਾਵ ਇਹ ਤਿੰਨ ਪ੍ਰਕਾਰ ਦਾ ਹਠ ਹੈ। ਜਦੋਂ ਰਾਜੇ ਨੇ ਪੜ੍ਹਦਾ ਚੁਕਿਆ ਤਾਂ ਇਕ ਗਊ ਨਜ਼ਰ ਆਈ ਅਤੇ ਸਮਝਿਆ ਕਿ ਇਸ ਗਊ ਦੀ ਬਰਕਤ ਨਾਲ ਹੀ ਰਿਸ਼ੀ ਨੇ ਇਤਨਾ ਰਾਸ਼ਨ ਤਿਆਰ ਕੀਤਾ ਹੈ। ਸਹੰਸ੍ਰ ਬਾਹੂ ਨੇ ਰਿਸ਼ੀ ਤੋਂ ਇਹ ਗਊ ਮੰਗੀ। ਰਿਸ਼ੀ ਨੇ ਇਨਕਾਰ ਕੀਤਾ ਕਿ ਇਹ ਰਾਜਿਆਂ ਦੇ ਨਹੀਂ ਸਾਧੂਆਂ ਦੇ ਕੋਲ ਹੀ ਸ਼ੋਭਦੀ ਹੈ। ਇਸ ਤੇ ਰਾਜੇ ਨੇ ਝਗੜਾ ਕਰਨਾ ਚਾਹਿਆ। ਰਾਜੇ ਨੇ ਆਪਣੇ ਬਾਹੂ ਬਲ ਨਾਲ ਜ਼ਬਰਦਸਤੀ ਗਊ ਖੋਹਣੀ ਚਾਹੀ ਤਾਂ ਗਊ ਤੋਂ ਪੈਦਾ ਹੋਈ ਫੌਜ ਨੇ ਰਾਜੇ ਦੀ ਸੈਨਾ ਨੂੰ ਹਰਾ ਦਿੱਤਾ। ਇਸ ਅਪਮਾਨ ਨੂੰ ਚਿੱਤ ਵਿੱਚ ਰਖ ਕੇ ਰਾਜਾ ਹਾਰ ਖਾ ਕੇ ਵਾਪਸ ਚਲਾ ਗਿਆ। ਪਰ ਇਕ ਦਿਨ ਫੇਰ ਅਚਾਨਕ ਦਲ ਬਲ ਸਮੇਤ ਆਇਆ ਤੇ ਆਉਂਦਿਆਂ ਹੀ ਰਿਸ਼ੀ ਨੂੰ ਮਾਰ ਦਿੱਤਾ। ਕਈ ਥਾਵਾਂ ਤੇ ਇਹ ਵੀ ਲਿਖਿਆ ਮਿਲਦਾ ਹੈ ਕਿ ਸਹੰਸ੍ਰ ਬਾਹੂ ਗਊ ਨੂੰ ਜ਼ਬਰਦਸਤੀ ਲਿਜਾਣ ਲਗਾ ਤਾਂ ਗਊ ਅਕਾਸ਼ ਨੂੰ ਉਡੀ ਤਾਂ ਇਸਨੇ ਤੀਰ ਮਾਰਿਆ ਜੋ ਗਊ ਦੇ ਕੰਨ ਵਿੱਚ ਲਗਾ। ਗਊ ਦੇ ਰੱਤ ਤੋਂ ਤੰਬਾਕੂ ਦੀ ਬੂਟੀ ਪੈਦਾ ਹੋਈ। ਜਿਸਨੂੰ ਪੀਣ ਦਾ ਪਾਪ ਗਊ ਦੀ ਰਤ ਪੀਣ ਦੇ ਪਾਪ ਦੇ ਬਰਾਬਰ ਲਗਦਾ ਹੈ। ਇਸ ਤਰ੍ਹਾਂ ਜਦੋਂ ਰਿਸ਼ੀ ਨੂੰ ਕਤਲ ਕਰ ਦਿੱਤਾ ਤਾਂ ਇਸ ਦੇ ਘਰਵਾਲੀ ਰੇਣੁਕਾ ਨੇ ਆਪਣੇ ਪੁੱਤਰ ਪਰਸਰਾਮ ਨੂੰ ਯਾਦ ਕੀਤਾ ਜੋ ਬੜਾ ਭਾਰੀ ਉਗ੍ਰ ਤਪ ਕਰ ਰਿਹਾ ਸੀ ਜਿਸ ਨੇ ਮਾਤਾ ਨੂੰ ਬਚਨ ਦਿੱਤਾ ਸੀ ਕਿ ਜਦੋਂ ਮੈਨੂੰ ਯਾਦ ਕਰੇਂਗੀ ਮੈਂ ਆਵਾਂਗਾ। ਜਦੋਂ ਪਰਸਰਾਮ ਘਰ ਆਇਆ ਤਾਂ ਮਰੇ ਬਾਪ ਨੂੰ ਦੇਖਕੇ ਕਿ ਮੇਰੇ ਪਿਤਾ ਨੂੰ ਬੇਗੁਨਾਹ ਮਾਰ ਦਿੱਤਾ ਹੈ ਰੌਣ ਲਗ ਪਿਆ। ਜੈਸਾ ਕਿ :

**ਪਰਸ ਰਾਮੁ ਰੋਵੈ ਘਰਿ ਆਇਆ॥** [ਅੰਗ ੯੫੩]

ਪੁੱਤਰ ਨੂੰ ਵੇਖਕੇ ਰੇਣੁਕਾ ਕੁਰਲਾ ਉਠੀ ਤੇ ਸੱਤ ਤਿਹੱਥੜ ਮਾਰ ਕੇ ਵਿਰਲਾਪ ਕੀਤਾ। ਤਿਹੱਥੜ ਤੋਂ ਭਾਵ ਰੋਦਿਆਂ ਹੋਇਆਂ ਤਿੰਨ ਅੰਗ ਪੱਟ ਛਾਤੀ ਤੇ ਸਿਰ ਉਤੇ ਹੱਥ ਮਾਰਨਾ। ਪਰਸਰਾਮ ਨੇ ਮਾਂ ਦੇ ਰੋਣ ਸਮੇਂ ਜਿਸਮ ਤੇ ਮਾਰੇ ੭ਧ੩-੨੧ ਵਾਰ ਹੱਥਾਂ ਤੋਂ ਉਸ ਨੇ ਪ੍ਰਣ ਕੀਤਾ ਕਿ ੨ ਵਾਰ ਪ੍ਰਿਥਵੀ ਨੂੰ ਛੱਤ੍ਰੀਆਂ ਤੋਂ ਰਹਿਤ ਕਰਾਂਗਾ। ਤੇ ਜੰਗ ਕਰਕੇ ਸਹੰਸਰ ਬਾਹੂ ਨੂੰ ਮਾਰਿਆ। ਮੁਖਵਾਕ ਦੀ ਉਪਰੋਕਤ ਪੰਗਤੀ ਵਿੱਚ ਅਜਿਹੇ ਬਲਵਾਨ ਰਾਜਿਆਂ ਬਾਰੇ ਦਸਿਆ ਕਿ ਨਵਾਂ ਖੰਡਾਂ ਦਾ ਰਾਜ ਕਰਨ ਵਾਲੇ ਵੀ ਸੰਸਾਰ ਤੋਂ ਹਾਰ ਕੇ ਤੁਰ ਗਏ ਜਿਸ ਤਰ੍ਹਾਂ ਪਰਸਰਾਮ ਤੋਂ ਹਾਰ ਕੇ ਸਹੰਸ੍ਰ ਬਾਹੂ ਵੀ ਚਲਾ ਗਿਆ।

## *ਗੁਣ ਨਿਧਾਨ ਗੁਣ ਤਿਨ ਹੀ ਗਾਏ; ਜਾ ਕਉ ਕਿਰਪਾ ਧਾਰੀ॥*

ਸ਼ੁਭ ਗੁਣਾਂ ਦਾ ਨਿਧਾਨ=ਖਜ਼ਾਨਾ ਜੋ ਵਾਹਿਗੁਰੂ ਹੈ ਉਸ ਦੇ ਜਸ ਰੂਪ ਗੁਣ ਉਨ੍ਹਾਂ ਨੇ ਹੀ ਗਾਏ ਹਨ ਜਿਨ੍ਹਾਂ ਦੇ ਉਤੇ ਉਸ ਵਾਹਿਗੁਰੂ ਨੇ ਕਿਰਪਾ ਧਾਰੀ=ਕੀਤੀ ਹੈ। ਜੈਸਾ ਕਿ :

**ਆਪਿ ਜਪਾਏ ਜਪੈ ਸੋ ਨਾਉ॥ ਆਪਿ ਗਾਵਾਏ ਸੁ ਹਰਿ ਗੁਨ ਗਾਉ॥**

[ਗਉੜੀ ਸੁਖਮਨੀ ਮਃ ੫, ਅੰਗ ੨੭੦]

## *ਸੋ ਸੁਖੀਆ ਧੰਨੁ ਉਸੁ ਜਨਮਾ; ਨਾਨਕ ਤਿਸੁ ਬਲਿਹਾਰੀ॥੨॥੨॥*

ਸਤਿਗੁਰੂ ਜੀ ਫੁਰਮਾਨ ਕਰਦੇ ਹਨ ਸੋ=ਉਹ ਪੁਰਸ਼ ਹੀ ਸੁਖੀਆ ਹੈ ਤੇ ਉਸ ਦਾ ਜਨਮ ਭੀ ਧੰਨੁ ਹੈ, ਮੈਂ ਉਸ ਤੋਂ ਬਲਿਹਾਰੀ=ਕੁਰਬਾਨ ਜਾਂਦਾ ਹੈ॥੨॥

ਵਾਹਿਗੁਰੂ ਜੀ ਕਾ ਖ਼ਾਲਸਾ॥ ਵਾਹਿਗੁਰੂ ਜੀ ਕੀ ਫ਼ਤਹ॥

ਮੁਖਵਾਕ ਨੰਬਰ ੧੨੧ [ਆਦਿ ਅੰਗ ੭੧੩]

***ਟੋਡੀ ਮਹਲਾ ੫ ॥ ਰਸਨਾ ਗੁਣ ਗੋਪਾਲ ਨਿਧਿ ਗਾਇਣ ॥ ਸਾਂਤਿ ਸਹਜੁ ਰਹਸੁ ਮਨਿ ਉਪਜਿਓ ਸਗਲੇ ਦੂਖ ਪਲਾਇਣ ॥੧॥ਰਹਾਉ॥ ਜੋ ਮਾਗਹਿ ਸੋਈ ਸੋਈ ਪਾਵਹਿ ਸੇਵਿ ਹਰਿ ਕੇ ਚਰਣ ਰਸਾਇਣ ॥ ਜਨਮ ਮਰਣ ਦੁਹਹੂ ਤੇ ਛੂਟਹਿ ਭਵਜਲੁ ਜਗਤੁ ਤਰਾਇਣ ॥੧॥ ਖੋਜਤ ਖੋਜਤ ਤਤੁ ਬੀਚਾਰਿਓ ਦਾਸ ਗੋਵਿੰਦ ਪਰਾਇਣ ॥ ਅਬਿਨਾਸੀ ਖੇਮ ਚਾਹਹਿ ਜੇ ਨਾਨਕ ਸਦਾ ਸਿਮਰਿ ਨਾਰਾਇਣ ॥੨॥੫॥੧੦॥***

## *ਟੋਡੀ ਮਹਲਾ ੫ ॥*

ਇਹ ਦਰਗਾਹੀ ਬਚਨ ਸ਼ਹੀਦਾਂ ਦੇ ਸਿਰਤਾਜ ਸ਼ਾਂਤੀ ਦੇ ਪੁੰਜ ਬਾਣੀ ਦੇ ਬੋਹਿਥ ਸ੍ਰੀ ਗੁਰੂ ਅਰਜਨ ਦੇਵ ਜੀ ਦਾ ਉਚਾਰਨ ਕੀਤਾ ਹੋਇਆ ਟੋਡੀ ਰਾਗ ਵਿੱਚ ਅੰਕਿਤ ਹੈ।

ਸ਼ਬਦ ਦੀ ਪਹਿਲੀ ਤੁਕ ਵਿੱਚ ਰਸਨਾ ਨਾਲ ਵਾਹਿਗੁਰੂ ਦੇ ਗੁਣ ਗਾਉਣ ਦਾ ਮਹਾਤਮ ਦਰਸਾਇਆ ਹੈ।

## *ਰਸਨਾ; ਗੁਣ ਗੋਪਾਲ ਨਿਧਿ ਗਾਇਣ ॥*

ਜਿਨ੍ਹਾਂ ਨੇ ਰਸਨਾ ਨਾਲ ਗੁਣਾਂ ਦੇ ਨਿਧਿ=ਸਮੁੰਦਰ (ਗੋ+ਪਾਲ) ਗੋ=ਧਰਤੀ ਦੀ ਪਾਲ=ਪਾਲਣਾ ਕਰਨ ਵਾਲੇ ਵਾਹਿਗੁਰੂ ਦਾ ਜਸ ਗਾਉਣਾ ਕੀਤਾ ਹੈ।

## *ਸਾਂਤਿ ਸਹਜੁ ਰਹਸੁ ਮਨਿ ਉਪਜਿਓ; ਸਗਲੇ ਦੂਖ ਪਲਾਇਣ ॥੧॥ਰਹਾਉ॥*

ਉਨ੍ਹਾਂ ਦੇ ਮਨ ਵਿੱਚ ਸ਼ਾਂਤੀ, ਸਹਜੁ=ਗਿਆਨ ਤੇ ਰਹਸੁ=ਅਨੰਦ ਪੈਦਾ ਹੋਇਆ ਹੈ ਅਤੇ ਸਾਰੇ ਦੁੱਖ ਪਲਾਇਣ=ਦੂਰ ਹੋ ਗਏ ਹਨ। ਵਾ-ਦੌੜ ਗਏ ਹਨ॥੧॥ਰਹਾਉ॥

ਜੋ ਇਥੇ ਵਾਹਿਗੁਰੂ ਦੇ ਗੁਣ ਗਾਉਣ ਦੀ ਵਿਚਾਰ ਸਤਿਗੁਰੂ ਜੀ ਦੇ ਰਹੇ ਹਨ। ਗੁਣ ਇਕ ਸ੍ਰੇਸ਼ਟ ਖੂਬੀ ਦਾ ਨਾਮ ਹੈ। ਵਾਹਿਗੁਰੂ ਵਿੱਚ ਸ੍ਰੇਸ਼ਟ ਖੂਬੀਆਂ ਇਤਨੀਆਂ ਹਨ ਕਿ ਸੰਸਾਰ ਦੇ ਸਾਰੇ ਬੁਧੀਵਾਨ ਮਿਲਕੇ ਵਿਆਖਿਆ ਕਰਨ ਤਾਂ ਵੀ ਹੋ ਨਹੀਂ ਸਕਦੀ ਉਹ ਬੇਅੰਤ ਹੈ। ਫਿਰ ਉਸ ਦੇ ਗੁਣ ਗਾਉਣ ਦਾ ਭਾਵ ਕੀ ਹੈ ? ਇਥੇ ਇਹ ਗੱਲ ਸਮਝਣ ਵਾਲੀ ਹੈ। ਗੁਣ ਅਤੇ ਔਗੁਣ ਦੋ ਅਲੱਗ ਅਲੱਗ ਸ਼ਬਦ ਹਨ। ਔਗਣ ਇਕ ਘਿਰਣਾਯੋਗ ਨਿੰਦਤ ਸੁਭਾਅ ਤੋਂ ਪੈਦਾ ਹੋਇਆ ਨੀਚ ਕਰਮ ਹੈ। ਗੁਣ ਇਕ ਸ੍ਰੇਸ਼ਟ ਸੁਭਾਅ ਤੋਂ ਪੈਦਾ ਹੋਇਆ ਸ੍ਰੇਸ਼ਟ ਕਰਮ ਹੈ। ਬਾਣੀ ਵਿੱਚ ਬਹੁਤ ਸਾਰੇ ਥਾਵਾਂ ਤੇ ਔਗੁਣਾਂ ਦੀ ਚਰਚਾ ਕਰਨ ਤੋਂ ਸਿੱਖ ਨੂੰ ਰੋਕਿਆ ਹੈ, ਕਿਸੇ ਦੇ ਔਗੁਣ ਫੋਲਣੇ ਗੰਦਗੀ ਫੋਲਣ ਦੇ ਸਮਾਨ ਹੀ ਹਨ। ਜੇ ਕੋਈ ਗੰਦਗੀ ਨੂੰ ਫੋਲਦਾ ਹੈ ਤਾਂ ਪਹਿਲਾਂ ਦੁਰਗੰਧੀ ਫੋਲਣ ਵਾਲੇ ਨੂੰ ਹੀ ਪ੍ਰਾਪਤ ਹੁੰਦੀ ਹੈ। ਇਹ ਗੰਦਗੀ ਫੋਲਣ ਦਾ ਪ੍ਰਤੱਖ ਫਲ ਉਸਨੂੰ ਪ੍ਰਾਪਤ ਹੋਇਆ। ਇਸ ਲਈ ਸੰਸਾਰ ਦੇ ਭਲੇ ਪੁਰਸ਼ ਗੰਦਗੀ ਵੇਖ ਕੇ ਉਸਨੂੰ ਫੋਲਣ ਦੀ ਥਾਂ ਉਸ ਤੇ ਮਿੱਟੀ ਪਾਉਣਾ ਯੋਗ ਸਮਝਦੇ ਹਨ ਤਾਂਕਿ ਇਸ ਦੀ ਦੁਰਗੰਧੀ ਫੈਲ ਕੇ ਵਾਤਾਵਰਨ ਨੂੰ ਦੂਸ਼ਿਤ ਨਾ ਕਰੇ, ਜਿਸ ਤੋਂ ਅਨੇਕਾਂ ਰੋਗ ਪੈਦਾ ਹੁੰਦੇ ਹਨ। ਦੁਰਗੰਧੀ ਰਹਿਤ ਵਾਤਾਵਰਨ ਵਿੱਚ ਮਨੁੱਖ ਅਰੋਗ ਰਹਿੰਦਾ ਹੈ। ਇਸ ਲਈ ਹਰ ਮਨੁੱਖ ਦਾ ਫਰਜ਼ ਹੈ ਕਿ ਜਿਥੇ ਵੀ ਉਹ ਰਹਿ ਰਿਹਾ ਹੈ ਉਥੇ ਆਪਣਾ ਆਲਾ-ਦੁਆਲਾ ਸਾਫ ਸੁਥਰਾ ਰਖੇ। ਇਥੇ ਇਕ ਵਿਚਾਰਨ ਵਾਲੀ ਗੱਲ ਹੈ ਕਿ ਦੁਰਗੰਧੀ ਪੈਦਾ ਹੋਈ ਨੂੰ ਤਾਂ ਟੋਆ ਪੁੱਟ ਕੇ ਧਰਤੀ ਵਿੱਚ ਦੱਬਿਆ ਜਾਂਦਾ ਹੈ। ਜਦੋਂ ਕਿ ਸੁਗੰਧੀ ਲਈ ਕਈ ਤਰ੍ਹਾਂ ਦੇ ਫੁੱਲ ਲਾ ਕੇ ਉਹਨਾਂ ਦੀ ਅਨੇਕਾਂ ਕਸ਼ਟ ਝੱਲ ਕੇ ਇਸ ਲਈ ਪਾਲਣਾ ਕਰਦਾ ਹੈ ਕਿ ਵਾਤਾਵਰਨ ਵਿੱਚ ਸੁਗੰਧੀ ਫੈਲੇ। ਜਿਵੇਂ ਦੁਰਗੰਧੀ ਤੇ ਸੁਗੰਧੀ ਦੀ ਵਾਰਤਾ ਹੈ ਇਸੇ ਤਰ੍ਹਾਂ ਗੁਣਾਂ ਅਤੇ ਔਗੁਣਾਂ ਦੀ ਵਾਰਤਾ ਹੈ। ਔਗਣਾਂ ਦੀ ਚਰਚਾ ਫੈਲਾਉਣੀ ਦੁਰਗੰਧੀ ਫੈਲਾਉਣ ਦੇ ਤੁਲ ਹੈ। ਜਿਸ ਨਾਲ ਵਾਤਵਰਨ ਦੂਸ਼ਿਤ ਹੋ ਕੇ ਸਮਾਜਿਕ ਬੁਰਾਈਆਂ ਵਾ-ਮਾਨਸਿਕ ਰੋਗ ਪੈਦਾ ਹੁੰਦੇ ਹਨ।

ਇਸ ਦੇ ਥਾਂ ਤੇ ਗੁਣਾਂ ਦੀ ਚਰਚਾ ਕਰਨੀ ਇਕ ਬਗੀਚੀ ਦੇ ਫੁੱਲ ਲਾਉਣ ਦੀ ਤਰ੍ਹਾਂ ਜਾਂ ਕਸਤੂਰੀ ਚੰਦਨ ਕੇਸਰ ਨਾਲ ਸੁਗੰਧੀ ਫੈਲਾਉਣ ਦੇ ਸਮਾਨ ਹੈ।

ਜੇ ਮਨੁੱਖ ਕਿਸੇ ਮਨੁੱਖ ਦੇ ਗੁਣਾਂ ਦੀ ਚਰਚਾ ਕਰਦਾ ਹੈ ਤਾਂ ਉਹ ਧੋਖੇ ਤੋਂ ਖਾਲੀ ਨਹੀਂ। ਜ਼ਿਆਦਾ-ਤਰ ਐਸਾ ਹੁੰਦਾ ਹੈ ਕਿ ਔਗੁਣ ਲੁਕਵੀਂ ਤਹਿ ਵਿੱਚ ਪਏ ਹਨ। ਗੁਣ ਨਾ ਹੋਣ ਦੇ ਬਾਵਜੂਦ ਵੀ ਲੋਕਾਂ ਵਿੱਚ ਫੈਲਾਏ ਹੋਏ ਹਨ। ਇਹੋ ਜਿਹੇ ਫੋਕੇ ਗੁਣ ਗਾਉਣ ਨਾਲ ਕੁਝ ਨਹੀਂ ਮਿਲਦਾ। ਇਸ ਲਈ ਸਤਿਗੁਰੂ ਜੀ ਨੇ ਮਨੁੱਖਾਂ, ਦੇਵੀ ਦੇਵਤਿਆਂ ਦੀ ਥਾਂ ਪ੍ਰਮੇਸ਼ਰ ਦੇ ਗੁਣ ਗਾਉਣ ਦੀ ਗੱਲ ਕੀਤੀ ਹੈ। ਜੇ ਕਿਸੇ ਮਨੁੱਖ ਵਿੱਚ ਕੋਈ ਗੁਣ ਹੋਵੇ ਤਾਂ ਉਸ ਦੀ ਸ਼ਲਾਘਾ ਕਰਨ ਦੀ ਮਨਾਹੀ ਨਹੀਂ। ਪਰ ਜੋ ਫਲ ਪ੍ਰਭੂ ਦੇ ਗੁਣ ਗਾਉਣ ਨਾਲ ਪ੍ਰਾਪਤ ਹੋਣਾ ਹੈ ਉਹ ਮਨੁੱਖ ਦੇ ਗੁਣ ਗਾਉਣ ਨਾਲ ਪ੍ਰਾਪਤ ਨਹੀਂ ਹੁੰਦਾ। ਪਰ ਜਿਨ੍ਹਾਂ ਨੇ ਆਪਣਾ ਆਪ ਪ੍ਰਭੂ ਨੂੰ ਸਮਰਪਿਤ ਕੀਤਾ ਹੈ। ਉਨ੍ਹਾਂ ਦੇ ਗੁਣ ਗਾਉਣੇ ਵੀ ਪ੍ਰਮਾਤਮਾ ਦੇ ਗੁਣ ਗਾਉਣ ਦੇ ਤੁਲ ਹਨ। ਵਾਹਿਗੁਰੂ ਦੇ ਗੁਣ ਗਾਉਣ ਦਾ ਮਹਾਤਮ ਬਾਣੀ ਵਿੱਚ ਅਨੇਕਾਂ ਥਾਵਾਂ ਤੇ ਅਨੇਕਾਂ ਰੂਪ ਕਰਕੇ ਆਇਆ ਹੈ। ਜੈਸਾ ਕਿ :

੧. **ਰਸਨਾ ਗੁਣ ਗਾਵੈ ਹਰਿ ਤੇਰੇ ॥ ਮਿਟਹਿ ਕਮਾਤੇ ਅਵਗੁਣ ਮੇਰੇ ॥** [ਮਾਰੂ ਮਃ ੫, ਅੰਗ ੧੦੮੦]

੨. **ਨੇਤ੍ਰ ਸੰਤੋਖੇ ਦਰਸੁ ਪੇਖਿ ॥ ਰਸਨਾ ਗਾਏ ਗੁਣ ਅਨੇਕ ॥** [ਬਸੰਤੁ ਮਃ ੫, ਅੰਗ ੧੧੮੧]

੩. **ਰਸਨਾ ਗੁਣਵੰਤੀ ਗੁਣ ਗਾਵੈ ॥ ਨਾਮੁ ਸਲਾਹੇ ਸਚੇ ਭਾਵੈ ॥** [ਮਾਝ ਮਃ ੪, ਅੰਗ ੧੩੦]

੪. **ਨਾਮ ਬਿਨਾ ਕੈਸੇ ਸੁਖੁ ਲਹੀਐ ॥ ਰਸਨਾ ਰਾਮ ਨਾਮ ਜਸੁ ਕਹੀਐ ॥੧॥ਰਹਾਉ॥** [ਗਉੜੀ ਮਃ ੫, ਅੰਗ ੨੦੦]

੫. **ਗੁਣ ਗੋਪਾਲ ਉਚਰੁ ਰਸਨਾ ਸਦਾ ਗਾਈਐ ਅਨਦਿਨੋ ॥** [ਸੂਹੀ ਮਃ ੫, ਅੰਗ ੭੮੪]

## *ਜੋ ਮਾਗਹਿ ਸੋਈ ਸੋਈ ਪਾਵਹਿ; ਸੇਵਿ ਹਰਿ ਕੇ ਚਰਣ ਰਸਾਇਣ ॥*

ਜਿਨ੍ਹਾਂ ਨੇ ਰਸਾਂ ਦੇ ਆਇਣ=ਘਰ ਰੂਪ ਹਰਿ=ਪ੍ਰਮੇਸ਼ਰ ਵਾਹਿਗੁਰੂ ਦੇ ਚਰਨਾਂ ਨੂੰ ਸੇਵਿਆ ਹੈ ਉਹ ਪੁਰਸ਼ ਜੋ-ਜੋ ਵੀ ਪਦਾਰਥ ਮੰਗਦੇ ਹਨ ਓਹੀ-ਓਹੀ ਪ੍ਰਾਪਤ ਕਰ ਲੈਂਦੇ ਹਨ।

ਰਸਾਇਣ=ਉਹ ਦਵਾਈ ਜੋ ਬੁਢੇਪੇ ਤੇ ਉਸ ਦੇ ਦੁੱਖਾਂ ਨੂੰ ਨੇੜੇ ਨਾ ਆਉਣ ਦੇਵੇ। ਇਸ ਲਈ ਗੁਰੂ ਜੀ ਨਾਮ ਨੂੰ ਅਸਲੀ ਰਸਾਇਣ ਆਖਦੇ ਹਨ। ਜੈਸਾ ਕਿ :

**ਨਾਮੁ ਰਸਾਇਣੁ ਮਨੁ ਤ੍ਰਿਪਤਾਇਣੁ ਗੁਰਮੁਖਿ ਅੰਮ੍ਰਿਤੁ ਪੀਵਾਂ ਜੀਉ ॥** [ਮਾਝ ਮਃ ੫, ਅੰਗ ੯੯]

ਕਿਉਂਕਿ ਨਾਮ ਨੂੰ ਪ੍ਰਮੇਸ਼ਰ ਦੇ ਚਰਨ ਮੰਨਿਆ ਹੈ ਜਿਸ ਕਰਕੇ ਉਪਰੋਕਤ ਪੰਗਤੀ ਵਿੱਚ ਸਤਿਗੁਰਾਂ ਨੇ ਪ੍ਰਮੇਸ਼ਰ ਦੇ ਚਰਨਾਂ ਨੂੰ ਰਸਾਇਣ ਦੱਸਿਆ ਹੈ। ਜੈਸਾ ਕਿ :

੧. **ਜੋ ਮਾਗਉ ਸੋਈ ਸੋਈ ਪਾਵਉ ਅਪਨੇ ਖਸਮ ਭਰੋਸਾ ॥** [ਸੋਰਠਿ ਮਃ ੫, ਅੰਗ ੬੧੯]

੨. **ਜੋ ਮੰਗੀਐ ਸੋਈ ਪਾਈਐ ਨਿਧਾਰਾ ਆਧਾਰੁ ॥** [ਸਿਰੀਰਾਗੁ ਮਃ ੫, ਅੰਗ ੪੭]

੩. **ਜੋ ਮਾਗਹਿ ਠਾਕੁਰ ਅਪੁਨੇ ਤੇ ਸੋਈ ਸੋਈ ਦੇਵੈ ॥** [ਧਨਾਸਰੀ ਮਃ ੫, ਅੰਗ ੬੮੧]

੪. **ਜੋ ਮੰਗਹਿ ਸੋ ਲੇਵਹਿ ॥ ਪ੍ਰਭ ਅਪਣਿਆ ਸੰਤਾ ਦੇਵਹਿ ॥** [ਸੋਰਠਿ ਮਃ ੫ ਅੰਗ ੬੨੬]

## ਸਾਖੀ-ਭਾਈ ਆਦਮ ਦੀ

ਗੁਰਬਾਣੀ ਦੇ ਇਸ ਸਿਧਾਂਤ ਨਾਲ ਮੇਲ ਖਾਂਦੀ ਇਤਿਹਾਸ ਵਿੱਚ ਇੱਕ ਪ੍ਰਸਿੱਧ ਸਾਖੀ ਭਾਈ ਆਦਮ ਦੀ

ਹੈ। ਜੋ ਭੁਚੋ ਨਗਰ ਦਾ ਵੱਡਾ ਜ਼ਿਮੀਂਦਾਰ ਸਿੱਧੂ ਕੁਲ ਭੁੱਲਰ ਗੋਤ ਦਾ ਸੀ। ਭਾਈ ਆਦਮ ਧਰਮ ਦੀ ਕਿਰਤ ਕਰਕੇ ਗੁਜਾਰਾ ਕਰਦਾ ਸੀ। ਉੱਤਮ ਖੇਤੀ ਮਧਮ ਵਪਾਰ ਲੌਕਿਕ ਪ੍ਰਮਾਣ ਅਨੁਸਾਰ ਖੇਤੀ ਨੂੰ ਉੱਤਮ ਸਮਝ ਕੇ ਵਾਹੀ ਦਾ ਕੰਮ ਕਰਦਾ ਸੀ। ਘਰ ਵਿੱਚ ਹਰ ਤਰ੍ਹਾਂ ਦੇ ਪਦਾਰਥ ਸਨ। ਜੈਸਾ ਕਿ ਚੰਗੇ ਮਕਾਨ ਦੁੱਧ ਦੇਣ ਵਾਲੀਆਂ ਗਾਵਾਂ ਮੱਝਾਂ, ਖੇਤੀ ਕਰਨ ਲਈ ਚੰਗੇ ਬੈਲ ਊਠ, ਖੁੱਲ੍ਹੀ ਜ਼ਮੀਨ, ਮਾਇਕੀ ਪਦਾਰਥ ਭਾਵ ਘਰ ਵਿੱਚ ਸਭ ਕੁਝ ਸੀ ਪਰ ਇਕ ਪੁੱਤਰ ਦੇ ਨਾ ਹੋਣ ਕਰਕੇ ਹਰ ਵੇਲੇ ਮਨ ਵਿੱਚ ਚਿੰਤਾ ਰਹਿੰਦੀ ਸੀ। ਪੁੱਤਰ ਪ੍ਰਾਪਤੀ ਲਈ ਬਹੁਤ ਸਾਰੇ ਟੂਣੇ ਟਾਮਣ ਕਰਨ ਵਾਲੇ ਪੀਰਾਂ ਫਕੀਰਾਂ ਦੀਆਂ ਸੁਖਣਾਂ ਨਾਲ ਕੋਸ਼ਿਸ਼ ਕਰਦਾ ਰਿਹਾ ਪਰ ਕਿਸੇ ਤੋਂ ਵੀ ਮਨੋਰਥ ਦੀ ਪ੍ਰਾਪਤੀ ਨਾ ਹੋਈ। ਜਿਉਂ-ਜਿਉਂ ਉਮਰ ਵਧਦੀ ਗਈ। ਤਿਉਂ-ਤਿਉਂ ਸੋਗ ਵਿੱਚ ਵਾਧਾ ਹੁੰਦਾ ਗਿਆ। ਜੈਸਾ ਕਿ :

**੧. ਬੀਤ ਗਏ ਬਹੁ ਸੰਮਤ ਯਾ ਬਿਧਿ ਸੰਤਤਿ ਨਾਂਹਿ ਭਈ ਸੁਖਕੰਦਾ॥**
**ਪੀਰ ਬਿਸਾਲ ਫਕੀਰਨ ਜਾਲ ਰਹਯੋ ਸਭਿ ਸੇਵਤਿ ਭਾਵ ਸੁ ਬ੍ਰਿੰਦਾ॥**

[ਗੁਰ ਪ੍ਰਤਾਪ ਰਾਸਿ ੨ ਅੰਸੂ ੪੧]

ਕਿਤੋਂ ਵੀ ਇੱਛਾ ਪੂਰੀ ਹੁੰਦੀ ਨਾ ਦੇਖਕੇ ਇਸ ਦਾ ਮਨ ਉਦਾਸ ਰਹਿਣ ਲੱਗ ਪਿਆ। ਦਾਨੀ ਸੁਭਾਅ ਇਤਨਾ ਸੀ ਕਿ ਜਦੋਂ ਵੀ ਕੋਈ ਪੀਰ-ਫਕੀਰ ਪਿੰਡ ਵਿੱਚ ਆਉਂਦਾ ਤਾਂ ਲੋਕੀ ਆਦਮ ਦਾ ਘਰ ਦਸਦੇ। ਇਕ ਦਿਨ ਗੁਰੂ ਦਾ ਇਕ ਸਿੱਖ ਆਇਆ। ਜਿਸ ਦੀ ਇਸਨੇ ਤਨ-ਮਨ-ਧਨ ਨਾਲ ਸੇਵਾ ਕੀਤੀ। ਇਸ ਦੇ ਉਦਾਸ ਚਿਹਰੇ ਦੀ ਪੱਟੀ ਪੜ੍ਹ ਕੇ ਉਸ ਸਿੱਖ ਨੇ ਭਾਈ ਆਦਮ ਤੋਂ ਉਦਾਸੀ ਦਾ ਕਾਰਨ ਪੁੱਛਿਆ ਤਾਂ ਉਹ ਫੁੱਟ-ਫੁੱਟ ਰੋਣ ਲੱਗ ਪਿਆ ਅਤੇ ਆਪਣੇ ਹਿਰਦੇ ਦਾ ਪੁੱਤਰ ਦੇ ਨਾ ਹੋਣ ਦਾ ਦੁੱਖ ਬਿਆਨ ਕੀਤਾ। ਜਿਸ ਨੂੰ ਸੁਣ ਕੇ ਉਸ ਸਿੱਖ ਨੇ ਗੁਰਮਤਿ ਦਾ ਸਹੀ ਰਸਤਾ ਦਰਸਾਇਆ। ਜਿਸ ਰਸਤੇ ਚੱਲ ਕੇ ਪੁੱਤਰ ਦੀ ਪ੍ਰਾਪਤੀ ਦੇ ਨਾਲ-ਨਾਲ ਮਨੁੱਖਾ ਜਨਮ ਭੀ ਸਫਲ ਹੋਵੇ। ਉਹ ਰਸਤਾ ਦਰਸਾਇਆ। ਇਸ ਤੋਂ ਪਹਿਲਾਂ ਮਨਮਤੀਏ ਲੋਕਾਂ ਨੇ ਮਨਮਤ ਵਾਲੇ ਰਸਤਿਆਂ ਤੇ ਭਾਈ ਆਦਮ ਨੂੰ ਭੜਕਾਇਆ। ਉਸ ਸਿੱਖ ਨੇ ਕਿਹਾ ਕਿ ਜਗਤ ਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਘਰ ਹੀ ਸਰਬ ਇੱਛਾ ਪੂਰਨ ਕਰਨ ਵਾਲਾ ਰਸਾਇਣ ਰੂਪ ਹੈ ਤੂੰ ਉਥੇ ਚੱਲ ਉਹਨਾਂ ਦੇ ਕੋਲੋਂ ਪੁੱਤਰ ਪ੍ਰਾਪਤੀ ਦੀ ਕਾਮਨਾ ਪੂਰੀ ਹੋ ਜਾਵੇਗੀ। ਜੈਸਾ ਕਿ :

**ਸਤਿਗੁਰ ਗੁਰੂ ਰਾਮਦਾਸ ਜਿਨ ਨਾਮ॥ ਪੂਰਨ ਕਰਹਿ ਸਪੂਰਨ ਕਾਮ॥**
**ਕਰਿ ਸੇਵਾ ਤਿਨ ਕੀ ਅਬਿ ਜਾਇ॥ ਪੁੱਤ੍ਰ ਕਾਮਨਾ ਤਹਿ ਤੇ ਪਾਇ॥੭॥** [ਰਾਸ ੨ ਅੰਸੂ ੪੧]

ਇਹ ਸੁਣ ਕੇ ਭਾਈ ਆਦਮ ਨੇ ਆਪਣੀ ਬਿਰਧ ਅਵਸਥਾ ਵੱਲ ਝੁਰਦਿਆਂ ਦੇਖਿਆ ਕਿ ਸੁੱਕੇ ਬਿਰਖ ਨੂੰ ਫਲ ਨਹੀਂ ਲੱਗਿਆ ਕਰਦੇ ਮੈਨੂੰ ਪੁੱਤਰ ਹੁਣ ਕਿਵੇਂ ਮਿਲੇਗਾ। ਕਿਉਂਕਿ ਹੁਣ ਪੁੱਤਰ ਪੈਦਾਇਸ਼ ਦੀ ਉਮਰ ਬੀਤ ਚੁਕੀ ਹੈ। ਉਸ ਗੁਰਸਿੱਖ ਦੀ ਪ੍ਰੇਰਨਾ ਨੇ ਭਾਈ ਸਾਹਿਬ ਦਾ ਮਨ ਅਜਿਹਾ ਬਣਾ ਦਿੱਤਾ ਚਲੋ ਜੇ ਪੁੱਤਰ ਨਹੀਂ ਵੀ ਪ੍ਰਾਪਤ ਹੋਵੇਗਾ ਤਾਂ ਸਤਿਗੁਰਾਂ ਦੇ ਦਰਸ਼ਨ ਤੇ ਸੇਵਾ ਕਰਕੇ ਜਨਮ ਤਾਂ ਸਫਲਾ ਹੋਵੇਗਾ ਇਹ ਨਿਸਚਾ ਕਰ ਕੇ ਗੁਰੂ ਜੀ ਦੀ ਸ਼ਰਨ ਵਿਚ ਆਇਆ। ਦਰਸ਼ਨ ਤੇ ਸੇਵਾ ਕਰਕੇ ਮਨ ਨੂੰ ਸ਼ਾਂਤੀ ਪ੍ਰਾਪਤੀ ਹੋਈ ਔਰ ਨਿਸਚੇ ਵਿਚ ਵਾਧਾ ਹੋਇਆ ਕਿ ਮੈਂ ਠੀਕ ਥਾਂ ਤੇ ਸੱਚੇ ਸਤਿਗੁਰੂ ਦੀ ਸ਼ਰਨ ਵਿੱਚ ਆਇਆ ਹਾਂ ਸਿੱਖਾਂ ਤੋਂ ਪੁੱਛਿਆ ਕਿ ਸਤਿਗੁਰੂ ਜੀ ਕਿਸ ਗੱਲ ਨਾਲ ਜ਼ਿਆਦਾ ਪ੍ਰਸੰਨ ਹੁੰਦੇ ਹਨ। ਸਿੱਖਾਂ ਨੇ ਦੱਸਿਆ ਕਿ ਜਿਹੜਾ ਸਿੱਖ ਸਿਮਰਣ ਕਰਦਾ ਹੈ ਭਾਵੇਂ ਖੁਸ਼ ਤਾਂ ਉਸ ਉੱਤੇ ਵੀ ਹੁੰਦੇ ਹਨ, ਪਰ ਜਿਹੜਾ ਸੇਵਾ ਤੇ ਸਿਮਰਨ ਦੋਨੋਂ ਹੀ ਕਰਦਾ ਹੈ ਉਸਤੇ ਵਿਸ਼ੇਸ਼ ਕਰਕੇ ਪ੍ਰਸੰਨ ਹੁੰਦੇ ਹਨ। ਭਾਈ ਆਦਮ ਨੇ ਪੁਛਿਆ ਕਿ ਜਿਹੜੀ ਜ਼ਿਆਦਾ ਲੋੜ ਵਾਲੀ ਸੇਵਾ ਹੈ ਜਾਂ ਜਿਸ ਨੂੰ ਘੱਟ ਸਿੱਖ ਕਰਦੇ ਹਨ ਉਹ ਦਸੋ ਤਾਂ ਸਿੱਖ ਨੇ ਕਿਹਾ ਕਿ ਐਸੀ ਸੇਵਾ ਜੰਗਲ ਚੋਂ ਲੱਕੜਾਂ ਲਿਆਉਣ ਦੀ ਹੈ। ਸੋ ਭਾਈ ਆਦਮ ਨੇ ਲੱਕੜਾਂ ਦੀ ਸੇਵਾ ਸ਼ੁਰੂ ਕੀਤੀ। ਲੱਕੜਾਂ ਦੇ ਦੋ ਭਾਰ ਲਿਆ ਕੇ ਇਕ ਲੰਗਰ ਵਿੱਚ ਦਿੰਦਾ ਤੇ ਇਕ ਜਮ੍ਹਾਂ ਰਖਦਾ। ਘਰ ਵਾਲੀ ਲੰਗਰ ਪਕਾਉਂਦੀ ਤੇ ਸੰਗਤਾਂ ਦੇ ਜੂਠੇ ਭਾਂਡੇ ਮਾਂਜਦੀ। ਇਸ ਤਰ੍ਹਾਂ ਸਾਰਾ

ਦਿਨ ਸੇਵਾ ਕਰਦੇ ਤੇ ਲੰਗਰ ਆਪਣੇ ਪੈਸਿਆਂ ਦਾ ਬਣਾ ਕੇ ਛਕਦੇ। ਇਸ ਤਰ੍ਹਾਂ ਛੇ ਮਹੀਨੇ ਗੁਰੂ ਚਰਨਾਂ ਵਿੱਚ ਰਹਿੰਦਿਆਂ ਬਤੀਤ ਹੋ ਗਏ। ਇਕ ਦਿਨ ਗੁਰੂ ਜੀ ਸੰਗਤਾਂ ਨੂੰ ਤਾਰਨ ਵਾਸਤੇ ਬਾਹਰ ਨਗਰਾਂ ਵਿੱਚ ਗਏ ਤੇ ਗੋਇੰਦਵਾਲ-ਖਡੂਰ ਸਾਹਿਬ ਤੋਂ ਹੋ ਕੇ ਵਾਪਸ ਅੰਮ੍ਰਿਤਸਰ ਸਾਹਿਬ ਆਏ ਤਾਂ ਨਾਲ ਬਹੁਤ ਸੰਗਤ ਸੀ। ਸੀਤ ਕਾਲ ਦਾ ਸਮਾਂ ਹੋਣ ਕਰਕੇ ਕੁਝ ਵਰਖਾ ਤੋਂ ਬਾਅਦ ਹਵਾ ਚੱਲ ਰਹੀ ਸੀ। ਰਹਿਣ ਲਈ ਇਤਨੇ ਟਿਕਾਣੇ ਸਰਾਂ ਨਹੀਂ ਸੀ। ਗੁਰਸਿੱਖ ਸੰਗਤਾਂ ਦੇ ਇਸ ਦੁੱਖ ਨੂੰ ਸਹਿਨ ਨਾ ਕਰਦੇ ਹੋਏ ਦਿਆਲੂ ਸਤਿਗੁਰੂ ਜੀ ਨੇ ਉਚੇ ਥਾਂ ਤੇ ਖੜ੍ਹ ਕੇ ਉੱਚੀ ਆਵਾਜ਼ ਵਿੱਚ ਕਿਹਾ ਕਿ ਜੋ ਅੱਜ ਗੁਰੁਸਿੱਖ ਸੰਗਤਾਂ ਦਾ ਠੰਡ ਦਾ ਦੁੱਖ ਦੂਰ ਕਰੇਗਾ ਉਹ ਜੋ ਵੀ ਮੰਗੇਗਾ ਗੁਰੂ ਨਾਨਕ ਦੇ ਘਰ ਤੋਂ ਉਹੀ ਵਸਤੂ ਲੈ ਦੇਵਾਂਗੇ। ਇਹ ਸੁਣਦਿਆਂ ਹੀ ਭਾਈ ਆਦਮ ਨੇ ਥਾਂ-ਥਾਂ ਅੰਗੀਠੇ ਬਾਲ ਕੇ ਸੰਗਤਾਂ ਦੇ ਠੰਢ ਦੇ ਦੁਖ ਨੂੰ ਦੂਰ ਕੀਤਾ ਤੇ ਸੰਗਤਾਂ ਦੀਆਂ ਅਸੀਸਾਂ ਲਈਆਂ। ਸਤਿਗੁਰੂ ਜੀ ਵੀ ਦੂਰ ਤੋਂ ਦੇਖਦੇ ਰਹੇ ਕਿ ਕੋਈ ਸਿੱਖ ਘਾਲਣਾ ਘਾਲ ਰਿਹਾ ਹੈ। ਦੂਜੇ ਦਿਨ ਦਰਬਾਰ ਵਿੱਚ ਸਤਿਗੁਰੂ ਜੀ ਕਹਿਣ ਲੱਗੇ ਕਿ ਰਾਤ ਵਾਲਾ ਸਿੱਖ ਕੌਣ ਹੈ ਜਿਸਨੇ ਸੇਵਾ ਕੀਤੀ ਹੈ, ਉਸਨੂੰ ਹਾਜਰ ਕਰੋ। ਲਾਂਗਰੀ ਸਿੱਖ ਨੇ ਦਸਿਆ ਕਿ ਮਹਾਰਾਜ ! ਇਕ ਭਾਰ ਰੋਜ਼ ਲੰਗਰ ਲਈ ਲੱਕੜਾਂ ਦਾ ਲੈ ਕੇ ਆਉਣ ਵਾਲਾ ਭਾਈ ਆਦਮ ਹੈ। ਉਸਨੂੰ ਬੁਲਵਾਇਆ ਭਾਈ ਆਦਮ ਨੇ ਨਿਮਰਤਾ ਗਰੀਬੀ ਸਹਿਤ ਆ ਕੇ ਨਮਸ਼ਕਾਰ ਕੀਤੀ ਤਾਂ ਸਤਿਗੁਰਾਂ ਨੇ ਪਵਿੱਤ੍ਰ ਮੁਖ ਤੋਂ ਬਚਨ ਉਚਾਰਨ ਕੀਤਾ। ਜੈਸਾ ਕਿ :

**ਤੇਰੀ ਘਾਲਿ ਪਰੀ ਸਭ ਥਾਇੰ॥ ਮਾਂਗ ਲੇਹੁ ਬਰ ਸੋ ਅਬ ਪਾਇ॥** [ਗੁ: ਪ੍ਰ: ਰਾਸ ੨ ਅੰਸੂ ੪੧]

ਆਪਣੀ ਅਤੇ ਘਰਵਾਲੀ ਦੀ ਬਿਰਧ ਅਵਸਥਾ ਵੱਲ ਦੇਖ ਕੇ ਆਪਣੇ ਮਨ ਦਾ ਮਨੋਰਥ ਸਤਿਗੁਰਾਂ ਨੂੰ ਕਹਿ ਨਹੀਂ ਸਕਿਆ ਤੇ ਬੇਨਤੀ ਕੀਤੀ ਮਹਾਰਾਜ ਮੈਨੂੰ ਨਾਮ ਦਾਨ ਬਖਸ਼ੋ। ਸਤਿਗੁਰੂ ਨੇ ਕਿਹਾ ਤੂੰ ਜਦੋਂ ਘਰ ਤੋਂ ਚਲਿਆ ਸੀ ਤਾਂ ਤੇਰਾ ਮਨੋਰਥ ਹੋਰ ਸੀ ਇਸ ਲਈ ਤੂੰ ਜਿਸ ਮਨੋਰਥ ਨੂੰ ਮਨ ਵਿੱਚ ਰੱਖ ਕੇ ਗੁਰੂ ਦਰਬਾਰ ਆ ਘਾਲਣਾ ਘਾਲੀ ਹੈ ਉਹੀ ਕੁਝ ਮੰਗਣਾ ਕਰ। ਇਹ ਕਹਿ ਕੇ ਫਿਰ ਸਤਿਗੁਰ ਕਹਿਣ ਲੱਗੇ ਤੂੰ ਕੱਲ ਨੂੰ ਆ ਕੇ ਮੰਗ ਲਵੀਂ। ਜੈਸਾ ਕਿ :

**ਜਾਚਯੋ ਜਾਇ ਨ ਤੋਹਿ ਤੇ ਪੁਨ ਆਵਹੁ ਭੁਨ ਸਾਰ॥**
**ਸੇਵਾ ਤੇਰੀ ਸਫਲ ਹੁਇ ਬਾਂਛ ਦੇ ਕਰਤਾਰ॥** [ਗੁ: ਪ੍ਰ: ਰਾਸਿ ੨, ਅੰਸੂ ੪੧]

ਜਦੋਂ ਘਰ ਆਇਆ ਤਾਂ ਸੁਪਤਨੀ ਪੁੱਛਣ ਲੱਗੀ ਕਿ ਸਤਿਗੁਰਾਂ ਤੋਂ ਪੁੱਤਰ ਦਾ ਵਰ ਮੰਗ ਲਿਆ ਜਾਂ ਨਹੀਂ। ਤਾਂ ਭਾਈ ਸਾਹਿਬ ਕਹਿਣ ਲੱਗੇ ਕਿ ਆਪਣੀ ਦੋਵਾਂ ਦੀ ਬਿਰਧ ਅਵਸਥਾ ਕਮਜ਼ੋਰ ਸਰੀਰ ਤੇ ਚਿੱਟੇ ਕੇਸ ਵੇਖ ਕੇ ਮੈਨੂੰ ਪੁੱਤਰ ਮੰਗਦਿਆਂ ਸ਼ਰਮ ਆਈ ਤੇ ਮੈਂ ਨਹੀਂ ਮੰਗ ਸਕਿਆ ਤਾਂ ਘਰ ਵਾਲੀ ਨੇ ਬਹੁਤ ਅਫਸੋਸ ਕੀਤਾ ਤੇ ਰੋਣ ਲਗ ਪਈ ਕਿ ਮਸਾਂ ਮਸਾਂ ਸਮਾਂ ਹੱਥ ਆਇਆ ਸੀ ਪਰ ਫਿਰ ਹਥੋਂ ਨਿਕਲ ਗਿਆ। ਪਰ ਭਾਈ ਸਾਹਿਬ ਨੇ ਦਸਿਆ ਕਿ ਇਕ ਮੌਕਾ ਹੋਰ ਸਤਿਗੁਰਾਂ ਨੇ ਦਿੱਤਾ ਹੈ। ਅਗਲੇ ਦਿਨ ਦਰਬਾਰ ਵਿੱਚ ਬੁਲਾਇਆ ਤਾਂ ਦੋਵੇਂ ਹੀ ਹਾਜ਼ਰ ਹੋਏ। ਸਤਿਗੁਰਾਂ ਦਾ ਹੁਕਮ ਪਾ ਕੇ ਪੁੱਤਰ ਦੀ ਜਾਚਨਾ ਕੀਤੀ ਤਾਂ ਸਤਿਗੁਰਾਂ ਨੇ ਨੇਤਰ ਬੰਦ ਕਰਕੇ ਵੇਖਿਆ ਤਾਂ ਕਹਿਣ ਲੱਗੇ, ਤੁਹਾਡੇ ਕਰਮਾਂ ਵਿਚ ਪੁੱਤਰ ਨਹੀਂ ਹੈ ਕੁਝ ਹੋਰ ਮੰਗ ਲਵੋ, ਪਰ ਫੇਰ ਵੀ ਪੁੱਤਰ ਦੀ ਜਾਚਨਾ ਹੀ ਕੀਤੀ ਤਾਂ ਸਤਿਗੁਰੂ ਕਹਿਣ ਲਗੇ ਮੇਰੇ ਘਰ ਚੌਥਾ ਪੁੱਤਰ ਹੋਰ ਆਉਣਾ ਸੀ। ਸੋ ਉਹ ਅਸੀਂ ਤੁਹਾਨੂੰ ਬਖਸ਼ਿਸ਼ ਕਰਦੇ ਹਾਂ। ਭਗਤੀ ਦੀ ਅੰਸ ਤੋਂ ਪੈਦਾ ਹੋਣ ਕਰਕੇ ਇਸ ਦਾ ਨਾਮ ਭਾਈ ਭਗਤੂ ਰੱਖਣਾ। ਇਸ ਪ੍ਰਕਾਰ ਸਤਿਗੁਰੂ ਰਾਮਦਾਸ ਜੀ ਨੇ ਉਨ੍ਹਾਂ ਨੂੰ ਪੁੱਤਰ ਦੀ ਦਾਤ ਬਖਸ਼ਿਸ਼ ਕੀਤੀ। ਉਪਰੋਕਤ ਪੰਗਤੀ ਅਨੁਸਾਰ ਪ੍ਰਮੇਸ਼ਰ ਵਾ-ਗੁਰਾਂ ਦੇ ਚਰਨਾਂ ਦੀ ਸੇਵਾ ਕਰਕੇ ਜੋ ਵਸਤੂ ਮੰਗਦਾ ਹੈ ਜੀਵ ਨੂੰ ਉਹੀ ਕੁਝ ਪ੍ਰਾਪਤ ਹੋ ਜਾਂਦਾ ਹੈ। ਕਿਉਂਕਿ ਪ੍ਰਮੇਸ਼ਰ ਦੇ ਚਰਨ ਰਸਾਇਣ ਰੂਪ ਹਨ।

## ***ਜਨਮ ਮਰਣ ਦੁਹਹੂ ਤੇ ਛੂਟਹਿ; ਭਵਜਲੁ ਜਗਤੁ ਤਰਾਇਣ ॥੧॥***

ਉਹ ਜਨਮ ਮਰਨ ਰੂਪ ਦੋਹਾਂ ਦੁੱਖਾਂ ਤੋਂ ਛੁੱਟ ਗਏ ਹਨ ਤੇ ਸੰਸਾਰ ਸਮੁੰਦਰ ਤੋਂ ਆਪ ਤਰੇ ਹਨ ਤੇ ਹੋਰਾਂ ਨੂੰ ਤਾਰਦੇ ਹਨ॥੧॥

## ***ਖੋਜਤ ਖੋਜਤ ਤਤੁ ਬੀਚਾਰਿਓ; ਦਾਸ ਗੋਵਿੰਦ ਪਰਾਇਣ ॥***

ਦਾਸ ਨੇ ਖੋਜਦਿਆਂ-ਖੋਜਦਿਆਂ ਇਹ ਤਤੁ=ਸਿਧਾਂਤ ਵਿਚਾਰਿਆ ਹੈ ਕਿ ਗੋਵਿੰਦ=ਵਾਹਿਗੁਰੂ ਦੇ ਪਰਾਇਣ= ਆਸਰੇ ਰਹਿਣਾ ਹੀ ਸੁਖਾਂ ਦਾ ਮੂਲ ਹੈ।

## ***ਅਬਿਨਾਸੀ ਖੇਮ ਚਾਹਹਿ ਜੇ ਨਾਨਕ; ਸਦਾ ਸਿਮਰਿ ਨਾਰਾਇਣ ॥੨॥੫॥੧੦॥***

ਸਤਿਗੁਰੂ ਜੀ ਕਥਨ ਕਰਦੇ ਹਨ ਹੇ ਪੁਰਸ਼ਾ! ਜੇ ਤੂੰ ਅਬਿਨਾਸੀ=ਨਾਸ ਤੋਂ ਰਹਿਤ ਸੁਖ ਨੂੰ ਚਾਹੁੰਦਾ ਹੈਂ **ਵਾ:** ਜੇ ਤੂੰ ਅਬਿਨਾਸੀ ਪ੍ਰਭੂ ਦੀ ਪ੍ਰਾਪਤੀ ਤੇ ਖੇਮ=ਰਖਿਆ ਨੂੰ ਚਾਹੁੰਦਾ ਹੈਂ ਤਾਂ ਸਦਾ ਹੀ ਨਰਾਇਣ ਪ੍ਰਮੇਸ਼ਰ ਦਾ ਸਿਮਰਨ ਕਰ॥੨॥੫॥੧੦॥

ਵਾਹਿਗੁਰੂ ਜੀ ਕਾ ਖ਼ਾਲਸਾ॥ ਵਾਹਿਗੁਰੂ ਜੀ ਕੀ ਫ਼ਤਹ॥

ਮੁਖਵਾਕ ਨੰਬਰ ੧੨੨ [ਆਦਿ ਅੰਗ ੭੧੬]

***ਟੋਡੀ ਮਹਲਾ ੫ ਘਰੁ ੫ ਦੁਪਦੇ ੧ੴ ਸਤਿਗੁਰ ਪ੍ਰਸਾਦਿ ॥ ਐਸੋ ਗੁਨੁ ਮੇਰੋ ਪ੍ਰਭ ਜੀ ਕੀਨ ॥ ਪੰਚ ਦੋਖ ਅਰੁ ਅਹੰ ਰੋਗ ਇਹ ਤਨ ਤੇ ਸਗਲ ਦੂਰਿ ਕੀਨ ॥ਰਹਾਉ॥ ਬੰਧਨ ਤੋਰਿ ਛੋਰਿ ਬਿਖਿਆ ਤੇ ਗੁਰ ਕੋ ਸਬਦੁ ਮੇਰੈ ਹੀਅਰੈ ਦੀਨ ॥ ਰੂਪੁ ਅਨਰੂਪੁ ਮੋਰੋ ਕਛੁ ਨ ਬੀਚਾਰਿਓ ਪ੍ਰੇਮ ਗਹਿਓ ਮੋਹਿ ਹਰਿ ਰੰਗ ਭੀਨ ॥੧॥ ਪੇਖਿਓ ਲਾਲਨੁ ਪਾਟ ਬੀਚ ਖੋਏ ਅਨਦ ਚਿਤਾ ਹਰਖੇ ਪਤੀਨ ॥ ਤਿਸ ਹੀ ਕੋ ਗ੍ਰਿਹੁ ਸੋਈ ਪ੍ਰਭੁ ਨਾਨਕ ਸੋ ਠਾਕੁਰੁ ਤਿਸ ਹੀ ਕੋ ਧੀਨ ॥੨॥੧॥੨੦॥***

## ***ਟੋਡੀ ਮਹਲਾ ੫ ਘਰੁ ੫ ਦੁਪਦੇ ੧ੴ ਸਤਿਗੁਰ ਪ੍ਰਸਾਦਿ ॥***

ਇਹ ਅੰਮ੍ਰਿਤ ਬਚਨ ਸ੍ਰੀ ਗੁਰੂ ਅਰਜਨ ਦੇਵ ਜੀ ਦਾ ਉਚਾਰਨ ਕੀਤਾ ਹੋਇਆ ਟੋਡੀ ਰਾਗ ਵਿੱਚ ਅੰਕਿਤ ਹੈ। ਰਾਗ ਦੇ ਪੰਜਵੇਂ ਸੁਰਤਾਲ ਵਿੱਚ ਦੋ ਪਦਿਆਂ ਵਾਲਾ ਸ਼ਬਦ ਉਚਾਰਨ ਕਰਦੇ ਹੋਏ ਪਹਿਲਾਂ ਵਸਤੂ ਨਿਰਦੇਸ਼ਕ ਮੰਗਲ ਕਰਦੇ ਹਨ। ੧=ਅਦੁੱਤੀ ਬ੍ਰਹਮ, ੴ=ਸਰਬ ਦਾ ਪ੍ਰਕਾਸ਼ਕ, ਸਤਿ=ਨਾਸ ਤੋਂ ਰਹਿਤ, ਗੁਰ=ਚੇਤਨ, ਪ੍ਰਸਾਦਿ=ਅਨੰਦ ਸਰੂਪ। ਉਸ ਵਾਹਿਗੁਰੂ ਪ੍ਰਮੇਸ਼ਰ ਦੇ ਚਰਨਾਂ ਵਿੱਚ ਜਗਿਆਸੂ ਵਲੋਂ ਨਿਮਰਤਾ ਸਹਿਤ ਇਹ ਭਾਵ ਪ੍ਰਗਟ ਕਰਦੇ ਹਨ :

## ***ਐਸੋ ਗੁਨੁ; ਮੇਰੋ ਪ੍ਰਭ ਜੀ ਕੀਨ ॥***

ਮੇਰੇ ਉਤੇ ਪ੍ਰਭ=ਵਾਹਿਗੁਰੂ ਜੀ ਨੇ ਅਜਿਹਾ ਗੁਨੁ=ਉਪਕਾਰ ਕੀਨ=ਕੀਤਾ ਹੈ। ਇਹ ਭਾਵ ਜਗਿਆਸੂ ਦੀ ਉਸ ਵੇਲੇ ਦੀ ਅਵਸਥਾ ਦਾ ਹੈ ਜਦੋਂ ਹਿਰਦੇ ਵਿਚੋਂ ਸਾਰੇ ਵਿਕਾਰ ਮੇਟ ਕੇ ਵਾਹਿਗੁਰੂ ਨਾਲ ਮਿਲਾਪ ਹੋਇਆ। ਵਾਹਿਗੁਰੂ ਦੇ ਧੰਨਵਾਦ ਵਿੱਚ ਕਹਿੰਦੇ ਹਨ :—

## ***ਪੰਚ ਦੋਖ ਅਰੁ ਅਹੰ ਰੋਗ; ਇਹ ਤਨ ਤੇ ਸਗਲ ਦੂਰਿ ਕੀਨ ॥ਰਹਾਉ॥***

ਪੰਚ ਦੋਖ=ਸ਼ਬਦ, ਸਪਰਸ਼, ਰੂਪ, ਰਸ, ਗੰਧ, ਅਰੁ=ਅਤੇ ਅਹੰ=ਹੰਕਾਰ ਰੂਪ ਰੋਗ ਇਹ ਸਾਰੇ ਹੀ ਤਨ ਤੋਂ ਦੂਰ ਕਰ ਦਿੱਤੇ ਹਨ। ਦੋਖ=ਸੰਸਕ੍ਰਿਤ ਵਿੱਚ ਦੋਸ਼, ਪੰਜਾਬੀ ਵਿੱਚ ਦੋਖ ਭਾਵ ਐਬ, ਔਗੁਣ ਬੁਰਿਆਈ। ਇਹ ਪੰਜ ਕਿਸਮ ਦੀਆਂ ਬੁਰਿਆਈਆਂ **ਵਾ:** ਔਗੁਣ। ਸ਼ਬਦ-ਕੰਨਾਂ ਦਾ ਵਿਸ਼ਾ, ਜਿਸ ਅਵਾਜ਼ ਨੂੰ ਸੁਣਕੇ ਮਨ ਮੋਹਿਤ ਹੋ ਜਾਵੇ ਤੇ ਆਪਣਾ ਆਪ ਭੁੱਲ ਜਾਵੇ, ਸਪਰਸ਼ ਚਮੜੀ ਦਾ ਵਿਸ਼ਾ, ਕਾਮ ਆਦਿਕ ਦਾ ਵਿਸ਼ੇ ਸੁਖ, ਰੂਪ=ਨੇਤ੍ਰ ਦਾ ਵਿਸ਼ਾ, ਰਸ=ਜੀਭ ਦਾ ਵਿਸ਼ਾ, ਗੰਧ=ਨਾਸਿਕਾਂ ਦਾ ਵਿਸ਼ਾ। ਇਨ੍ਹਾਂ ਪੰਜਾਂ ਵਿਚੋਂ ਇਕ-ਇਕ ਦੋਖ ਇਤਨਾ ਮਹਾਨ ਹੈ ਜੋ ਜ਼ਿੰਦਗੀ ਲਈ ਤਬਾਹ ਕੁੰਮ ਸਾਬਤ ਹੋਇਆ ਹੈ। ਜਿਨ੍ਹਾਂ ਜੀਵਾਂ ਦੀ ਜ਼ਿੰਦਗੀ ਤਬਾਹ ਕੀਤੀ ਹੈ ਉਨ੍ਹਾਂ ਦਾ ਨਾਮ ਲੈ ਕੇ ਭਗਤ ਰਵਿਦਾਸ ਜੀ ਨੇ ਪ੍ਰਮਾਣ ਦਿੱਤਾ ਹੈ ਕਿ ਇਨ੍ਹਾਂ ਵਿੱਚ ਤਾਂ ਇਕ-ਇਕ ਦੋਖ ਸੀ ਪਰ ਜਿਸ ਮਨੁੱਖ ਵਿੱਚ ਇਹ ਪੰਜੇ ਮੌਜੂਦ ਹਨ ਫਿਰ ਉਸ ਦੇ ਬਚਣ ਦੀ ਕਿਸ ਤਰ੍ਹਾਂ ਆਸ ਹੋ ਸਕਦੀ ਹੈ॥ਰਹਾਉ॥ ਜੈਸਾ ਕਿ :

੧. **ਮ੍ਰਿਗ ਮੀਨ ਭ੍ਰਿੰਗ ਪਤੰਗ ਕੁੰਚਰ ਏਕ ਦੋਖ ਬਿਨਾਸ ॥**
**ਪੰਚ ਦੋਖ ਅਸਾਧ ਜਾ ਮਹਿ ਤਾ ਕੀ ਕੇਤਕ ਆਸ ॥੧॥** [ਆਸਾ ਰਵਿਦਾਸ ਜੀ, ਅੰਗ ੪੮੬]

੨. **ਪੰਚ ਭੂਤ ਸਬਲ ਹੈ ਦੇਹੀ ਗੁਰੁ ਸਤਿਗੁਰੁ ਪਾਪ ਨਿਵਾਰੇ ॥੨॥** [ਨਟ ਮਹਲਾ ੪, ਅੰਗ ੯੮੩]

੩. **ਗਜ ਮ੍ਰਿਗ ਮੀਨ ਪਤੰਗ ਅਲਿ ਇਕਤੁ ਇਕਤੁ ਰੋਗਿ ਪਚੰਦੇ ॥**
**ਮਾਣਸ ਦੇਹੀ ਪੰਜਿ ਰੋਗ ਪੰਜੇ ਦੂਤ ਕੁਸੂਤ ਕਰੰਦੇ ॥** [ਭਾ: ਗੁਰਦਾਸ ਵਾਰ ੫, ਪਉੜੀ ੨੦]

**੪. ਨਾਦ ਕਿ ਲੋਭ ਤਜੇ ਮ੍ਰਿਗ ਪ੍ਰਾਨ, ਸੁ ਬੀਨ ਸੁਨੇ ਅਹਿ ਆਪ ਬੰਧਾਏ ॥**
**ਮੀਨ ਸੁ ਤਯਾਗ ਅਗਾਧ ਜਲੰ, ਉਰ ਲੋਭ ਜਗੇ ਗਲ ਲੋਹ ਫਹਾਏ ॥**
**ਕਾਗਦ ਕੀ ਪੁਤਰੀ ਕਰਨੀ ਵਸ, ਮਤ ਗਇੰਦ ਸੁ ਅੰਕੁਸ ਖਾਏ ॥...॥੩੭॥**
**ਭ੍ਰਿਗ ਬਲੀ ਪਿਖ ਕੰਜ ਪ੍ਰਭਾ, ਉਰ ਲੋਭ ਲਗੇ ਤਿਹਿ ਮਾਹਿ ਬੰਧਾਏ ॥**
**ਰੂਪ ਕਿ ਲੋਭ ਪਤੰਗ ਦਹੇ, ਅਰੁ ਚੋਗ ਕਿ ਲੋਭ ਬਿਹੰਗ ਫਹਾਏ ॥...॥੩੮॥**
[ਭਾਵਰਸਾਂਮ੍ਰਿਤ ਸ੍ਵੈਯਾ-੩੭-੩੮]

**੫. ਕਰੀ ਕਾਮ, ਆਮਿਖ ਮਤਸ, ਮ੍ਰਿਗ ਸੂਰ, ਰੂਪ ਪਤੰਗ ॥**
**ਅਲਿ ਸੁਗੰਧ, ਇਤਯਾਦਿ ਹਤ, ਇਕ ਇਕ ਇੰਦ੍ਰਯ ਸੰਗ ॥੨॥**
**ਸੂਰ ਸਪਰਸ਼ ਰਸ ਰੂਪ ਗੰਧ, ਪਾਚੋਂ ਕਾਰਣ ਨਾਸ ॥**
**ਜੋ ਜਨ ਪਾਂਚੋ ਵਸ ਭਏ, ਕਥਾ ਕਹੇ ਕੋ ਤਾਸ ॥੩॥** [ਸਾਰੁਕਤਾਵਲੀ ਅਧਿ: ੧੩]

ਜਿਹੜੇ-ਜਿਹੜੇ ਜੀਵ ਨੇ ਜਿਸ ਵਿਸ਼ੇ ਅਧੀਨ ਆਪਣਾ ਜੀਵਨ ਸਮਾਪਤ ਕੀਤਾ ਹੈ ਉਨ੍ਹਾਂ ਦਾ ਐਸਾ ਪ੍ਰਮਾਣ ਵੀ ਆਇਆ ਹੈ। ਜੈਸਾ ਕਿ :

**ਹਉਮੈ ਰੋਗੁ ਮਾਨੁਖ ਕਉ ਦੀਨਾ ॥ ਕਾਮ ਰੋਗਿ ਮੈਗਲੁ ਬਸਿ ਲੀਨਾ ॥**
**ਦ੍ਰਿਸਟਿ ਰੋਗਿ ਪਚਿ ਮੁਏ ਪਤੰਗਾ ॥ ਨਾਦ ਰੋਗਿ ਖਪਿ ਗਏ ਕੁਰੰਗਾ ॥੧॥**
**ਜੋ ਜੋ ਦੀਸੈ ਸੋ ਸੋ ਰੋਗੀ ॥ ਰੋਗ ਰਹਿਤ ਮੇਰਾ ਸਤਿਗੁਰੁ ਜੋਗੀ ॥੧॥ਰਹਾਉ॥**
**ਜਿਹਵਾ ਰੋਗਿ ਮੀਨੁ ਗ੍ਰਸਿਆਨੋ ॥ ਬਾਸਨ ਰੋਗਿ ਭਵਰੁ ਬਿਨਸਾਨੋ ॥** [ਭੈਰਉ ਮਃ ੫, ਅੰਗ ੧੧੪੦]

ਸੋ ਐਸੇ ਖ਼ਤਰਨਾਕ ਇਹ ਦੋਖ ਜਿਨ੍ਹਾਂ ਨੇ ਇਨ੍ਹਾਂ ਜੀਵਾਂ ਨੂੰ ਆਪਣੇ ਵਸ ਕਰਕੇ ਮਿੱਟੀ ਵਿੱਚ ਮਿਲਾ ਦਿੱਤਾ ਹੈ। ਪਰ ਜਦੋਂ ਮੇਰੇ ਵਾਹਿਗੁਰੂ ਨੇ ਕਿਰਪਾ ਕੀਤੀ ਤਾਂ ਇਹ ਪੰਜੇ ਦੋਖ ਅਤੇ ਅਹੰ ਰੋਗ ਮੇਰੇ ਅੰਤਸ਼ਕਰਨ ਵਿਚੋਂ ਦੂਰ ਕਰ ਦਿੱਤੇ ਅਤੇ ਜੋ ਹਿਰਦਾ ਇਨ੍ਹਾਂ ਕਰਕੇ ਹੀ ਤਪਦਾ ਰਹਿੰਦਾ ਸੀ ਸੋ ਉਹ ਵਾਹਿਗੁਰੂ ਦੀ ਕਿਰਪਾ ਨਾਲ ਸ਼ਾਂਤ ਹੋ ਗਿਆ। ਇਹੀ ਵਿਸ਼ੇ ਬੰਧਨ ਰੂਪ ਸਨ ਜਿਨ੍ਹਾਂ ਦੇ ਖਤਮ ਹੋਣ ਨਾਲ ਸੁਤੰਤਰ ਜੀਵਨ ਪ੍ਰਾਪਤ ਹੋ ਗਿਆ।

## *ਬੰਧਨ ਤੋਰਿ ਛੋਰਿ ਬਿਖਿਆ ਤੇ; ਗੁਰ ਕੋ ਸਬਦੁ ਮੇਰੈ ਹੀਅਰੈ ਦੀਨ ॥*

ਮੋਹ ਦੇ ਬੰਧਨ ਤੋੜਨ ਵਾਲਾ ਵਿਸ਼ਿਆਂ ਤੋਂ ਛਡਾਉਣ ਵਾਲਾ ਗੁਰੂ ਦਾ ਸ਼ਬਦ ਵਾਹਿਗੁਰੂ ਨੇ ਮੇਰੇ ਹੀਅਰੈ=ਹਿਰਦੇ ਵਿੱਚ ਦਿੱਤਾ ਹੈ। ਜਦੋਂ ਵਾਹਿਗੁਰੂ ਦੀ ਕਿਰਪਾ ਹੁੰਦੀ ਹੈ ਤਾਂ ਜੰਮਣ ਮਰਣ ਰੂਪ ਬੰਧਨ ਟੁੱਟ ਜਾਂਦੇ ਹਨ। ਬੰਧਨ ਤੋੜਨ ਦਾ ਕਾਰਨ ਸਾਧੂਆਂ ਦੀ ਸੰਗਤ ਪ੍ਰਾਪਤ ਹੋ ਜਾਂਦੀ ਹੈ। ਜੈਸਾ ਕਿ :

**੧. ਟੂਟੇ ਬੰਧਨ ਜਨਮ ਮਰਨ ਸਾਧ ਸੇਵ ਸੁਖੁ ਪਾਇ ॥** [ਗਉੜੀ ਬਾਵਨ ਅਖਰੀ ਮਃ ੫, ਅੰਗ ੨੫੫]

**੨. ਟੂਟੇ ਬੰਧਨ ਜਾਸੁ ਕੇ ਹੋਆ ਸਾਧੂ ਸੰਗੁ ॥**
**ਜੋ ਰਾਤੇ ਰੰਗ ਏਕ ਕੈ ਨਾਨਕ ਗੂੜਾ ਰੰਗੁ ॥** [ਗਉੜੀ ਬਾਵਨ ਅਖਰੀ ਮਃ ੫, ਅੰਗ ੨੫੨]

**੩. ਟੂਟੇ ਬੰਧਨ ਬਹੁ ਬਿਕਾਰ ਸਫਲ ਪੂਰਨ ਤਾ ਕੇ ਕਾਮ ॥**
**ਦੁਰਮਤਿ ਮਿਟੀ ਹਉਮੈ ਛੁਟੀ ਸਿਮਰਤ ਹਰਿ ਕੋ ਨਾਮ ॥** [ਗਉੜੀ ਥਿਤੀ ਮਃ ੫, ਅੰਗ ੩੦੦]

## *ਰੂਪੁ ਅਨਰੂਪੁ ਮੋਰੋ ਕਛੁ ਨ ਬੀਚਾਰਿਓ; ਪ੍ਰੇਮ ਗਹਿਓ ਮੋਹਿ ਹਰਿ ਰੰਗ ਭੀਨ ॥੧॥*

ਮੇਰਾ ਰੂਪ, ਅਨਰੂਪੁ=ਕੋਝਾ ਰੂਪ ਭਾਵ ਕਰੂਪ ਕੁਝ ਵੀ ਨਹੀਂ ਵਿਚਾਰਿਆ ਹੈ। ਜਦੋਂ ਮੈਂ ਪ੍ਰੇਮ ਨੂੰ ਗਹਿਓ=ਗ੍ਰਹਿਣ ਕੀਤਾ ਤਾਂ ਹਰਿ=ਵਾਹਿਗੁਰੂ ਮੇਰੇ ਪ੍ਰੇਮ ਵਿੱਚ ਭਿੱਜ ਗਿਆ ॥੧॥

## ਸਾਖੀ ਕੁਬਿਜਾ ਦੀ

ਗੁਰੂ ਸਾਹਿਬ ਦੀ ਇਸ ਤੁਕ ਦੇ ਸਿਧਾਂਤ ਦੀ ਸਪੱਸ਼ਟਤਾ ਕਈ ਸਾਖੀਆਂ ਵਿੱਚੋਂ ਮਿਲਦੀ ਹੈ। ਜਿਵੇਂ ਕਿ ਦੁਆਪਰ ਜੁਗ ਵਿੱਚ ਇਕ ਬੜੇ ਗਰੀਬ ਘਰਾਣੇ ਵਿੱਚ ਜੰਮੀ ਹੋਈ ਲੜਕੀ। ਜਦੋਂ ਕਿ ਐਸਾ ਸਮਾਂ ਸੀ ਲੋਕ ਲੜਕੀਆਂ ਨਾਲ ਪਿਆਰ ਦੀ ਥਾਂ ਨਫਰਤ ਕਰਦੇ ਸਨ। ਹੁਣ ਤੱਕ ਭੀ ਲੜਕੇ ਲੜਕੀ ਦਾ ਫਰਕ ਸਾਡੇ ਸਮਾਜ ਵਿਚੋਂ ਨਿਕਲਿਆ ਨਹੀਂ। ਜਦੋਂ ਕਿ ਸੰਤਾਨ ਤਾਂ ਸੰਤਾਨ ਹੈ ਭਾਵੇਂ ਲੜਕਾ ਹੋਵੇ ਜਾਂ ਲੜਕੀ। ਇਸੇ ਨਫਰਤ ਕਾਰਨ ਕਈ ਲੋਕ ਜੰਮਦੀਆਂ ਲੜਕੀਆਂ ਨੂੰ ਮਾਰ ਦਿੰਦੇ ਪਰ ਕਈ ਗਰੀਬ ਰੱਬ ਦੇ ਭੈ ਵਾਲੇ ਇਸ ਪਾਪ ਕਰਮ ਕਰਨ ਨੂੰ ਸਹਿਮਤ ਨਹੀਂ ਸਨ। ਇਹ ਲੜਕੀ ਇਕ ਤਾਂ ਉਸ ਪਰਿਵਾਰ ਵਿੱਚ ਜਿਥੇ ਪਹਿਲਾਂ ਹੀ ਗਰੀਬੀ ਸੀ। ਦੂਜਾ ਲੜਕੀ ਹੋਣਾ, ਤੀਜਾ ਜੰਮਦੀ ਹੀ ਸਰੀਰਕ ਤੌਰ ਤੇ ਕੁੱਬੀ ਸੀ। ਇਸ ਲਈ ਇਨ੍ਹਾਂ ਕਾਰਨਾਂ ਕਰਕੇ ਇਸ ਨੂੰ ਸੰਸਾਰ ਦੀਆਂ ਲੜਕੀਆਂ ਵਰਗਾ ਨਾਮ ਨਹੀਂ ਮਿਲਿਆ। ਸਗੋਂ ਇਸ ਦੇ ਕੋਝੇ ਰੂਪ ਨੂੰ ਦੇਖ ਇਸ ਦਾ ਨਾਂ ਤ੍ਰਿਵਕਰਾ ਰਖਿਆ ਗਿਆ। ਕਿਉਂਕਿ ਇਸ ਦੇ ਸਰੀਰ ਵਿੱਚ ਤੁਰਨ ਸਮੇਂ ਤਿੰਨ ਵਲ ਪੈਂਦੇ ਸਨ। ਜਿਸ ਤਰ੍ਹਾਂ ਅੱਠ ਵਲ ਪੈਣ ਕਰਕੇ ਅਸਟਾ ਬੱਕਰ ਨਾਂ ਸੰਸਾਰ ਨੇ ਰਖਿਆ। ਇਹ ਸਮਾਜ ਵਿੱਚ ਇਕ ਲਾਹਨਤ ਹੈ ਕਿ ਕਿਸੇ ਦੇ ਕੋਝੇ ਸਰੂਪ ਨੂੰ ਦੇਖਕੇ ਉਸ ਦਾ ਨਾਂ ਰੱਖਣਾ। ਜਿਸ ਤਰ੍ਹਾਂ ਇਕ ਅੱਖ ਨਾ ਹੋਣ ਕਰਕੇ ਲੋਕ ਕਾਣਾ ਕਹਿੰਦੇ ਹਨ। ਇਸੇ ਤਰ੍ਹਾਂ ਇਸ ਨੂੰ ਤ੍ਰਿਵਕਰਾ ਦੇ ਨਾਂ ਨਾਲ ਇਸਦੇ ਘਰ ਦੇ ਬੁਲਾਉਣ ਲਗੇ। ਸਭ ਤੋਂ ਵੱਡਾ ਵਲ ਇਸ ਦੇ ਕਮਰ ਵਿੱਚ ਪੈਂਦਾ ਸੀ ਜਿਸ ਕਰਕੇ ਇਸ ਦਾ ਨਾਂ ਕੁਬਿਜਾ ਪ੍ਰਸਿੱਧ ਹੋਇਆ। ਇਹ ਬਟਨਾ ਮਲਣ ਅਤੇ ਹਾਰ ਪਰੋਣ ਵਿੱਚ ਬੜੀ ਨਿਪੁੰਨ ਸੀ। ਇਸ ਦੀ ਨਿਪੁੰਨਤਾ ਵੇਖਦੇ ਕੰਸ ਨੇ ਆਪਣੇ ਰਾਜ ਮਹਿਲਾਂ ਦੀ ਦਾਸੀ ਬਣਾ ਲਿਆ। ਜੋ ਕੰਸ ਨੂੰ ਬਟਣਾ ਮਲਦੀ, ਤਿਲਕ ਲਾਉਂਦੀ ਤੇ ਉਸ ਦੇ ਗਲ ਵਿੱਚ ਸੁੰਦਰ ਫੁੱਲਾਂ ਦਾ ਹਾਰ ਪਾਉਂਦੀ। ਇਸ ਦਾ ਪੂਰਬਲਾ ਕੋਈ ਸ਼ੁਭ ਕਰਮ ਕੀਤਾ ਹੋਇਆ ਜਦੋਂ ਅੱਗੇ ਆਇਆ ਤਾਂ ਰਸਿਕ ਬੈਰਾਗੀ ਰੂਪ ਭਗਵਾਨ ਕ੍ਰਿਸ਼ਨ ਜੀ ਦਾ ਅਚਾਨਕ ਮਿਲਾਪ ਹੋਇਆ। ਜੈਸਾ ਕਿ :

**ਪੂਰਬ ਕਰਮ ਅੰਕੁਰ ਜਬ ਪ੍ਰਗਟੇ ਭੇਟਿਓ ਪੁਰਖੁ ਰਸਿਕ ਬੈਰਾਗੀ ॥**
**ਮਿਟਿਓ ਅੰਧੇਰੁ ਮਿਲਤ ਹਰਿ ਨਾਨਕ ਜਨਮ ਜਨਮ ਕੀ ਸੋਈ ਜਾਗੀ ॥**

[ਗਉੜੀ ਮਃ ੫, ਅੰਗ ੨੦੪]

ਜਦੋਂ ਭਗਵਾਨ ਕ੍ਰਿਸ਼ਨ ਜੀ ਕੰਸ ਨੂੰ ਪਾਪਾਂ ਦਾ ਡੰਨ ਦੇਣ ਲਈ ਅਤੇ ਆਪਣੇ ਭਗਤਾਂ ਨੂੰ ਭਗਤੀ ਦਾ ਫਲ ਦੇਣ ਲਈ ਮਥਰਾ ਪਹੁੰਚੇ ਤਾਂ ਇਹ ਕੰਸ ਲਈ ਸੁਗੰਧਤ ਪਦਾਰਥਾਂ ਨੂੰ ਸਮਿਲਤ ਕਰਕੇ ਸਰੀਰ ਤੇ ਮਲਣ ਲਈ ਬਟਣਾ, ਤੇ ਚੰਦਨ ਰਗੜ ਕੇ ਉਸ ਦਾ ਤਿਲਕ ਲਾਉਣ ਤੇ ਸੁਗੰਧਤ ਫੁਲਾਂ ਦੀ ਮਾਲਾ ਕੰਸ ਦੇ ਗਲ ਪਾਉਣ ਜਾ ਰਹੀ ਸੀ ਕਿ ਰਸਤੇ ਵਿਚ ਭਗਵਾਨ ਮਿਲ ਗਏ। ਜਿਨ੍ਹਾਂ ਦੇ ਸਰੂਪ ਨੂੰ ਵੇਖਕੇ ਪੂਰਬਲੇ ਭਗਤੀ ਦੇ ਸੰਸਕਾਰ ਉਘੜ ਗਏ। ਭਗਵਾਨ ਜੀ ਦੇ ਚਿਹਰੇ ਨੂੰ ਦੇਖਕੇ ਐਸੀ ਬੇਵਸ ਹੋਈ ਕਿ ਮਨ ਕਾਬੂ ਨਾਂ ਰਿਹਾ। ਜੈਸਾ ਕਿ :

**ਮੋਹਨਿ ਮੋਹਿ ਲੀਆ ਮਨੁ ਮੇਰਾ ਬੰਧਨ ਖੋਲਿ ਨਿਰਾਰੇ ॥** [ਤੁਖਾਰੀ ਮਹਲਾ ੧, ਅੰਗ ੧੧੧੨]

ਉਸ ਵੇਲੇ ਮਨ ਵਿੱਚ ਫੁਰਨਾ ਫੁਰਿਆ ਕਿ ਜਿਨ੍ਹਾਂ ਦੇ ਦਰਸ਼ਨ ਕਰਨ ਤੋਂ ਹੀ ਇਤਨਾ ਅਨੰਦ ਪ੍ਰਾਪਤ ਹੋਇਆ ਹੈ। ਜਿਹੜਾ ਅਨੰਦ ਕਦੇ ਮਥਰਾ ਨਰੇਸ਼ ਦੇ ਸਾਰੀ ਜ਼ਿੰਦਗੀ ਪਦਾਰਥ ਮਲਣ ਤੇ ਫੁਲਾਂ ਦੇ ਹਾਰ ਪਾਉਂਦਿਆਂ ਪ੍ਰਾਪਤ ਨਹੀਂ ਹੋਇਆ। ਭਗਵਾਨ ਕ੍ਰਿਸ਼ਨ ਜੀ ਵੀ ਇਸ ਦੀ ਪ੍ਰੇਮ ਭਾਵਨਾ ਨੂੰ ਸਮਝ ਗਏ ਤੇ ਕਿਹਾ ਹੇ ਮਾਲਣ ! ਤੂੰ ਮਥਰਾ ਨਰੇਸ਼ ਦੇ ਤਾਂ ਰੋਜ਼ ਤਿਲਕ ਲਾਉਂਦੀ ਹੈ ਅੱਜ ਮੇਰੇ ਨਹੀਂ ਲਾਉਣਾ ? ਉਹ ਪਹਿਲਾਂ ਹੀ ਸੋਚ ਰਹੀ ਸੀ ਕਿ ਮੈਂ ਇਸ ਮਨਮੋਹਣੀ ਚਿਹਰੇ ਤੇ ਤਿਲਕ ਲਾਵਾਂ। ਜਦੋਂ ਮੱਥੇ ਤੇ ਤਿਲਕ ਲਾਉਣ ਤੇ ਗਲ ਵਿੱਚ ਹਾਰ ਪਾਉਣ ਦੀ ਕੋਸ਼ਿਸ਼ ਕਰਨ ਲਗੀ ਤਾਂ ਕੁੱਬੀ ਹੋਣ ਦੇ ਕਾਰਨ ਐਸਾ ਕਰ ਨਾ ਸਕੀ। ਆਪਣੀ ਇਸ ਸਰੀਰਕ ਘਾਟ ਕਾਰਨ ਇੱਛਾ ਪੂਰੀ

ਨਾ ਹੁੰਦੀ ਵੇਖਕੇ ਆਪਣੀ ਇਸ ਘਾਟ ਤੇ ਰੋਣ ਲਗ ਪਈ। ਬੇ-ਸਹਾਰਿਆਂ ਦੇ ਸਹਾਰਾ ਰੂਪ ਭਗਵਾਨ ਕਹਿਣ ਲਗੇ ਕਿ ਮਾਲਣ ਰੋਂਦੀ ਕਿਉਂ ਹੈਂ ? ਉਸਨੇ ਕਿਹਾ ਕਿ ਪਹਿਲੀ ਵਾਰ ਕੰਸ ਤੋਂ ਬਿਨਾਂ ਕਿਸੇ ਹੋਰ ਦੇ ਆਪਣੀ ਇੱਛਾ ਅਨੁਸਾਰ ਤਿਲਕ ਲਾਉਣ ਲੱਗੀ ਸਾਂ ਕਿਉਂਕਿ ਮਥਰਾ ਨਰੇਸ਼ ਦੇ ਤਿਲਕ ਕਪੂਰ ਉਸ ਦੀ ਮਰਜ਼ੀ ਅਨੁਸਾਰ ਲਾਉਂਦੀ ਸਾਂ। ਉਸ ਦਾ ਪ੍ਰੇਮ ਵੇਖਕੇ ਪੈਰਾਂ ਤੇ ਪੈਰ ਰਖਕੇ ਹੱਥ ਦੇ ਅੰਗੂਠੇ ਦੇ ਸਹਾਰੇ ਉਸ ਦੀ ਠੋਡੀ ਨੂੰ ਐਸਾ ਉਭਾਰਿਆ ਕਿ ਇਕ ਛਿਨ ਵਿੱਚ ਉਸ ਦਾ ਕੁੱਬ ਠੀਕ ਹੋ ਗਿਆ। ਜੈਸਾ ਕਿ :

**੧. ਗਲ ਫੂਲਨ ਮਾਲ ਗਹੀ ਕੁਬਜਾ, ਤਵਿ ਕਬਰੀ ਕੀ ਕਟ ਨਾਥ ਸਵਾਰੀ॥**
[ਭਾਵਰਸਾਂਮ੍ਰਿਤ ਸ੍ਵੈਯਾ-੮੭]

**੨. ਰੂਪ ਬਿਹੀਨ ਤਰੀ ਕੁਬਜਾ, ਹਰਿਣਾ ਛਲ ਰੂਪ ਤਰੇ ਬਨੇ ਬਨ ਕਾ॥** [ਭਾਵਰਸਾਂਮ੍ਰਿਤ ਸ੍ਵੈਯਾ ੮੯]

**੩. ਫਲ ਫੂਲਨ ਤੇ ਬਨ ਭੀਲ ਸੁਤਾ, ਮਥੁਰਾ ਪੁਰ ਮੈ ਹਰਿ ਕੂਬਰਿ ਤਾਰੀ॥**
[ਭਾਵਰਸਾਂਮ੍ਰਿਤ ਸ੍ਵੈਯਾ-੯੦]

ਗੁਰਬਾਣੀ ਵਿੱਚ ਵੀ ਕੁਬਿਜਾ ਦੇ ਪ੍ਰਥਾਇ ਕਈ ਪ੍ਰਮਾਣ ਆਏ ਹਨ। ਜੈਸਾ ਕਿ :

**੧. ਤਾਰੀਲੇ ਗਨਿਕਾ ਬਿਨੁ ਰੂਪ ਕੁਬਿਜਾ ਬਿਆਧਿ ਅਜਾਮਲੁ ਤਾਰੀਅਲੇ॥**
[ਗਉੜੀ ਨਾਮਦੇਵ, ਅੰਗ ੩੪੫]

**੨. ਬਧਿਕੁ ਉਧਾਰਿਓ ਖਮਿ ਪ੍ਰਹਾਰ॥ ਕੁਬਿਜਾ ਉਧਰੀ ਅੰਗੁਸਟ ਧਾਰ॥**
[ਬਸੰਤੁ ਮਃ ੫, ਅੰਗ ੧੧੯੨]

**੩. ਪਰਸ ਨਪਰਸ ਭਏ ਕੁਬਿਜਾ ਕਉ ਲੈ ਬੈਕੁੰਠਿ ਸਿਧਾਰੇ॥** [ਨਟ ਮਃ ੪, ਅੰਗ ੯੮੧]

ਭਗਵਾਨ ਕ੍ਰਿਸ਼ਨ ਜੀ ਕੰਸ ਦੇ ਪਾਪਾਂ ਦਾ ਡੰਨ ਦੇ ਕੇ ਜਦੋਂ ਇਸ ਦਾ ਬਧ ਕੀਤਾ ਉਗ੍ਰਸੈਨ ਨੂੰ ਰਾਜ ਤਿਲਕ ਦੇ ਕੇ ਫਿਰ ਇਸ ਮਾਲਣ ਕੁਬਿਜਾ ਦੀ ਕੁਟੀਆ ਵਿੱਚ ਪਹੁੰਚੇ। ਇਸ ਨੂੰ ਗਿਆਨ ਉਪਦੇਸ਼ ਦਿੱਤਾ। ਜਦੋਂ ਇਸ ਦੇ ਹਿਰਦੇ ਵਿੱਚ ਗਿਆਨ ਦੀਪ ਜਗਿਆ ਤਾਂ ਭਗਵਾਨ ਜੀ ਦੀ ਕਿਰਪਾ ਨਾਲ ਓਦੋਂ ਚਿਹਰੇ ਤੇ ਸੁੰਦਰਤਾ ਪ੍ਰਕਾਸ਼ਤ ਹੋ ਗਈ। ਸੁੰਦਰਤਾ ਦਾ ਐਸਾ ਪ੍ਰਕਾਸ਼ ਹੋਇਆ ਕਿ ਸੰਸਾਰ ਦੀਆਂ ਸੁੰਦਰੀਆਂ ਵਿੱਚ ਸੁੰਦਰੀ ਵੀ ਹੋ ਗਈ ਤੇ ਮਨ ਦੀ ਸ਼ੁੱਧਤਾ ਹੋਣ ਕਰਕੇ ਇਸਨੂੰ ਤਾਰੇ ਹੋਏ ਭਗਤਾਂ ਵਿੱਚ ਗਿਣਿਆ ਗਿਆ। ਇਸ ਲਈ ਉਪਰੋਕਤ ਤੁਕ ਦਾ ਸਿਧਾਂਤ ਇਸ ਸਾਖੀ ਨਾਲ ਸਪੱਸ਼ਟ ਹੋਇਆ ਕਿ ਪ੍ਰਮਾਤਮਾ ਦੇ ਦਰ ਤੇ ਰੂਪ ਕਰੂਪ ਦਾ ਵਿਚਾਰ ਨਹੀਂ ਬਲਕਿ ਪ੍ਰੇਮ ਭਾਵਨਾ ਵੇਖ ਕੇ ਪ੍ਰਮਾਤਮਾ ਖੁਦ ਉਸ ਪ੍ਰੇਮ ਵਿੱਚ ਭਿੱਜ ਜਾਂਦਾ ਹੈ।

## *ਪੇਖਿਓ ਲਾਲਨੁ ਪਾਟ ਬੀਚ ਖੋਏ; ਅਨਦ ਚਿਤਾ ਹਰਖੇ ਪਤੀਨ॥*

ਜਿਸ ਵੇਲੇ ਹਿਰਦੇ ਦੇ ਬੀਚ=ਵਿਚੋਂ ਭਰਮ ਰੂਪ ਪੜਦੇ ਨੂੰ ਖੋਏ=ਦੂਰ ਕੀਤਾ ਤਾਂ ਲਾਲਨੁ=ਪਿਆਰੇ ਪ੍ਰਭੂ ਨੂੰ ਪੇਖਿਓ=ਵੇਖ ਲਿਆ ਭਾਵ ਸਖਿਆਤਾਕਾਰ ਹੋ ਗਈ ਤੇ ਅਨੰਦ ਰੂਪ ਪ੍ਰਭੂ ਵਿਚ ਪਤੀਨ=ਭਰੋਸਾ ਹੋਣ ਕਰਕੇ ਚਿਤਾ=ਚਿਤ ਹਰਖੇ=ਖੁਸ਼ ਹੋ ਗਿਆ ਭਾਵ ਅਨੰਦ ਪ੍ਰਾਪਤ ਹੋ ਗਿਆ। ਜੈਸਾ ਕਿ :

**੧. ਸਰਬ ਸੁਖਾ ਬਨੇ ਤੇਰੈ ਓਲ੍ਹੈ॥ ਭ੍ਰਮ ਕੇ ਪਰਦੇ ਸਤਿਗੁਰ ਖੋਲ੍ਹੇ॥੧॥ਰਹਾਉ॥**
[ਆਸਾ ਮਃ ੫, ਅੰਗ ੩੮੫]

**੨. ਬਿਨੁ ਵਖਰ ਸੂਨੋ ਘਰੁ ਹਾਟੁ॥ ਗੁਰ ਮਿਲਿ ਖੋਲੇ ਬਜਰ ਕਪਾਟ॥੪॥** [ਗਉੜੀ ਮਃ ੧, ਅੰਗ ੧੫੩]

**੩. ਗੁਰ ਮਿਲਿ ਤਾ ਕੇ ਖੁਲ੍ਹੇ ਕਪਾਟ॥ ਬਹੁਰਿ ਨ ਆਵੈ ਜੋਨੀ ਬਾਟ॥੪॥**
[ਭੈਰਉ ਕਬੀਰ ਜੀ, ਅੰਗ ੧੧੫੯]

## ਤਿਸ ਹੀ ਕੋ ਗ੍ਰਿਹੁ ਸੋਈ ਪ੍ਰਭੁ ਨਾਨਕ;
## ਸੋ ਠਾਕੁਰੁ ਤਿਸ ਹੀ ਕੋ ਧੀਨ ॥੨॥੧॥੨੦॥

ਸਤਿਗੁਰੂ ਜੀ ਕਥਨ ਕਰਦੇ ਕਿ ਪ੍ਰਤੱਖ ਘਰ **ਵਾ:** ਸਰੀਰ ਘਰ **ਵਾ:** ਮੇਰਾ ਹਿਰਦਾ ਉਸ ਦਾ ਘਰ ਹੈ, ਉਹੀ ਮੇਰਾ ਠਾਕੁਰੁ=ਮਾਲਕ ਹੈ ਤੇ ਉਸੇ ਨੂੰ ਮੈਂ ਧੀਨ=ਧਿਆਉਂਦਾ ਹਾਂ। **ਵਾ:** ਉਸ ਦੇ ਧੀਨ=ਅਧੀਨ ਉਸ ਦਾ ਸੇਵਕ ਹਾਂ ਵਾ-ਉਸੇ ਦੇ ਨਾਮ ਦਾ ਧੀਨ=ਅਧਿਐਨ ਕਰਦਾ ਹਾਂ। ਇਸ ਤੁਕ ਵਿੱਚ ਸਭ ਕੁਝ ਅਰਪਣ ਦੀ ਭਾਵਨਾ ਹੈ॥੨॥੧॥੨੦॥ ਜੈਸਾ ਕਿ ਕਬੀਰ ਸਾਹਿਬ ਜੀ ਨੇ ਆਪਣੀ ਬਾਣੀ ਵਿੱਚ ਕਥਨ ਕੀਤਾ ਹੈ ਕਿ ਹੇ ਮੇਰੇ ਪ੍ਰਭੂ ਮੇਰਾ ਕੁਝ ਵੀ ਨਹੀਂ ਹੈ। ਜੈਸਾ ਕਿ :

**ਕਬੀਰ ਮੇਰਾ ਮੁਝ ਮਹਿ ਕਿਛੁ ਨਹੀ ਜੋ ਕਿਛੁ ਹੈ ਸੋ ਤੇਰਾ॥**
**ਤੇਰਾ ਤੁਝ ਕਉ ਸਉਪਤੇ ਕਿਆ ਲਾਗੈ ਮੇਰਾ॥੨੦੩॥** [ਸਲੋਕ ਕਬੀਰ ਜੀ, ਅੰਗ ੧੩੭੫]

ਵਾਹਿਗੁਰੂ ਜੀ ਕਾ ਖ਼ਾਲਸਾ॥ ਵਾਹਿਗੁਰੂ ਜੀ ਕੀ ਫਤਹ॥

ਮੁਖਵਾਕ ਨੰਬਰ ੧੨੩ [ਆਦਿ ਅੰਗ ੭੧੭]

***ਟੋਡੀ ਮਹਲਾ ੫ ॥ ਮਾਈ ਮੇਰੇ ਮਨ ਕੋ ਸੁਖੁ ॥ ਕੋਟਿ ਅਨੰਦ ਰਾਜ ਸੁਖੁ ਭੁਗਵੈ ਹਰਿ ਸਿਮਰਤ ਬਿਨਸੈ ਸਭ ਦੁਖੁ ॥੧॥ਰਹਾਉ॥ ਕੋਟਿ ਜਨਮ ਕੇ ਕਿਲਬਿਖ ਨਾਸਹਿ ਸਿਮਰਤ ਪਾਵਨ ਤਨ ਮਨ ਸੁਖ ॥ ਦੇਖਿ ਸਰੂਪੁ ਪੂਰਨੁ ਭਈ ਆਸਾ ਦਰਸਨੁ ਭੇਟਤ ਉਤਰੀ ਭੁਖ ॥੧॥ ਚਾਰਿ ਪਦਾਰਥ ਅਸਟ ਮਹਾ ਸਿਧਿ ਕਾਮਧੇਨੁ ਪਾਰਜਾਤ ਹਰਿ ਹਰਿ ਰੁਖੁ ॥ ਨਾਨਕ ਸਰਨਿ ਗਹੀ ਸੁਖ ਸਾਗਰ ਜਨਮ ਮਰਨ ਫਿਰਿ ਗਰਭ ਨ ਧੁਖੁ ॥੨॥੧੦॥੨੯॥***

## ***ਟੋਡੀ ਮਹਲਾ ੫ ॥***

ਇਹ ਗੁਰਵਾਕ ਸ੍ਰੀ ਗੁਰੂ ਅਰਜਨ ਦੇਵ ਮਹਾਰਾਜ ਜੀ ਦਾ ਉਚਾਰਨ ਕੀਤਾ ਹੋਇਆ ਟੋਡੀ ਰਾਗ ਵਿੱਚ ਅੰਕਿਤ ਹੈ। ਜਿਸ ਵਿੱਚ ਨਾਮ ਅਭਿਆਸ ਤੋਂ ਪ੍ਰਾਪਤ ਹੋਏ ਉਸ ਮਹਾਨ ਸੁਖ ਦੀ ਵਿਆਖਿਆ ਕਰਦੇ ਹਨ ਜਿਸ ਨਾਮ ਸੁਖ ਦੇ ਤੁਲ ਸੰਸਾਰ ਦਾ ਕੋਈ ਵੀ ਸੁਖ ਨਹੀਂ ਹੈ। ਸੰਸਾਰ ਵਿੱਚ ਜੋ ਵੱਡੇ ਤੋਂ ਵੱਡੇ ਸੁਖ ਗਿਣੇ ਹਨ ਉਹ ਨਾਮ ਸੁਖ ਦੇ ਸਾਹਮਣੇ ਤੁੱਛ ਹਨ। ਇਸ ਦਾ ਕਥਨ ਇਸ ਦੇ ਆਰੰਭ ਵਿੱਚ ਹੀ ਕਰਦੇ ਹਨ :—

## ***ਮਾਈ; ਮੇਰੇ ਮਨ ਕੋ ਸੁਖੁ ॥***

ਮਾਈ=ਹੇ ਭਾਈ! ਹੁਣ ਮੇਰੇ ਮਨ ਨੂੰ ਅਜਿਹਾ ਸੁਖ ਪ੍ਰਾਪਤ ਹੋਇਆ ਹੈ। ਮਾਈ :—ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਮਾਈ-ਮਾਇ ਪਦ ਕਈ ਜਗ੍ਹਾ ਸੰਬੋਧਨ ਵਿੱਚ ਆਇਆ ਹੈ, ਓਥੇ ਅਰਥ ਤਾਂ ਹੇ ਮਾਂ-ਹੀ ਹੈ, ਪਰ ਕਿਤੇ ਮੁਰਾਦ ਹੁੰਦੀ ਹੈ-ਹੇ ਗੁਰੂ! ਜੈਸਾ ਕਿ :

**ਮਾਈ ਮੈ ਕਿਹਿ ਬਿਧਿ ਲਖਉ ਗੁਸਾਈ ॥** [ਸੋਰਠਿ ਮਃ ੯, ਅੰਗ ੬੩੨]

ਕਿਤੇ ਮੁਰਾਦ ਹੁੰਦੀ ਹੈ-ਹੇ ਸਖੀ! ਕਿਤੇ ਹੇ ਭਾਈ! ਜੈਸਾ ਕਿ :

**ਕਿਆ ਕਰਿ ਆਖਿ ਵਖਾਣੀਐ ਮਾਇ ॥੧॥ਰਹਾਉ॥** [ਮਲਾਰ ਮਃ ੧, ਅੰਗ ੧੨੫੬]

ਇਸ ਲਈ ਇਥੇ ਮਾਈ ਦਾ ਅਰਥ ਹੇ ਭਾਈ! ਕੀਤਾ ਹੈ।

## ***ਕੋਟਿ ਅਨੰਦ ਰਾਜ ਸੁਖੁ ਭੁਗਵੈ; ਹਰਿ ਸਿਮਰਤ ਬਿਨਸੈ ਸਭ ਦੁਖੁ ॥੧॥ਰਹਾਉ॥***

ਜੋ ਕ੍ਰੋੜਾਂ ਰਾਜ ਸੰਪਦਾ ਦਾ ਸੁਖੁ=ਅਨੰਦ ਭੋਗਦਾ ਹੈ **ਵਾ:** ਕ੍ਰੋੜਾਂ ਰਾਜ ਸੰਪਦਾ ਦੇ ਸੁਖ ਅਨੰਦ ਭੋਗਣ ਨਾਲੋਂ ਪ੍ਰਮਾਤਮਾ ਦੇ ਸਿਮਰਨ ਦਾ ਅਨੰਦ ਵੱਡਾ ਹੈ ਹਰਿ=ਵਾਹਿਗੁਰੂ ਦੇ ਨਾਮ ਨੂੰ ਸਿਮਰਦਿਆਂ ਸਾਰੇ ਦੁੱਖ ਨਾਸ ਹੋ ਗਏ ਹਨ ॥੧॥ਰਹਾਉ॥ ਜੈਸਾ ਕਿ :

**ਲਖ ਖੁਸੀਆ ਪਾਤਿਸਾਹੀਆ ਜੇ ਸਤਿਗੁਰੁ ਨਦਰਿ ਕਰੇਇ ॥**
**ਨਿਮਖ ਏਕ ਹਰਿ ਨਾਮੁ ਦੇਇ ਮੇਰਾ ਮਨੁ ਤਨੁ ਸੀਤਲੁ ਹੋਇ ॥** [ਸਿਰੀਰਾਗੁ ਮਃ ੫, ਅੰਗ ੪੪]

ਗੁਰੂ ਪ੍ਰਮੇਸ਼ਰ ਦੇ ਨਿਮਖ ਮਾਤ੍ਰ ਦਰਸ਼ਨ ਅਤੇ ਬੋਲਣ ਵਿੱਚ ਸੰਸਾਰ ਦੇ ਕ੍ਰੋੜਾਂ ਅਨੰਦ=ਸੁਖ ਲਿਖੇ ਹੋਏ ਹਨ। ਜੈਸਾ ਕਿ :

**ਤੁਮ੍ ਦਇਆਲ ਕਿਰਪਾਲ ਕ੍ਰਿਪਾ ਨਿਧਿ ਪਤਿਤ ਪਾਵਨ ਗੋਸਾਈ ॥**
**ਕੋਟਿ ਸੂਖ ਆਨੰਦ ਰਾਜ ਪਾਏ ਮੁਖ ਤੇ ਨਿਮਖ ਬੁਲਾਈ ॥੨॥** [ਧਨਾਸਰੀ ਮਃ ੫, ਅੰਗ ੬੭੩]

ਉਸ ਜੀਵ ਨੂੰ ਹਮੇਸ਼ਾਂ ਬਿਪਤਾ ਅਤੇ ਦੁੱਖ ਤਕਲੀਫਾਂ ਹਨ ਜਿਸ ਦੇ ਹਿਰਦੇ ਵਿੱਚ ਪ੍ਰਮੇਸ਼ਰ ਦਾ ਸਿਮਰਨ ਨਹੀਂ। ਕ੍ਰੋੜਾਂ ਪਦਾਰਥਾਂ ਦੇ ਕ੍ਰੋੜਾਂ ਅਨੰਦ ਉਥੇ ਹਨ ਜਿਥੇ ਪ੍ਰਮਾਤਮਾ ਦੇ ਨਾਮ ਦਾ ਜਸ ਹੈ। ਜੈਸਾ ਕਿ :

**ਬਿਪਤਿ ਤਹਾ ਜਹਾ ਹਰਿ ਸਿਮਰਨੁ ਨਾਹੀ॥ ਕੋਟਿ ਅਨੰਦ ਜਹ ਹਰਿ ਗੁਨ ਗਾਹੀ॥੧॥**

[ਗਉੜੀ ਮਃ ੫, ਅੰਗ ੧੯੭]

ਸਤਿਗੁਰੂ ਜੀ ਨੇ ਇਥੇ ਦੁੱਖ ਨਾਸਕ ਤੇ ਸੁਖਦਾਇਕ ਵਾਹਿਗੁਰੂ ਪ੍ਰਮੇਸ਼ਰ ਦਾ ਨਾਮ ਦਰਸਾਇਆ ਹੈ। ਜੈਸਾ ਕਿ :

੧. **ਸਰਬ ਰੋਗ ਕਾ ਅਉਖਦੁ ਨਾਮੁ॥ ਕਲਿਆਣ ਰੂਪ ਮੰਗਲ ਗੁਣ ਗਾਮ॥**

[ਗਉੜੀ ਸੁਖਮਨੀ ਮਃ ੫, ਅੰਗ ੨੭੪]

੨. **ਸਾਧਸੰਗਿ ਹਰਿ ਹਰਿ ਜਸੁ ਕਹਤ॥ ਸਰਬ ਰੋਗ ਤੇ ਓਹੁ ਹਰਿ ਜਨੁ ਰਹਤ॥**

[ਗਉੜੀ ਸੁਖਮਨੀ ਮਃ ੫, ਅੰਗ ੨੮੧]

੩. **ਸਗਲ ਦੂਖ ਕਾ ਹੋਵਤ ਨਾਸੁ॥ ਨਾਨਕ ਨਾਮੁ ਜਪਹੁ ਗੁਨਤਾਸੁ॥੫॥**

[ਗਉੜੀ ਸੁਖਮਨੀ ਮਃ ੫, ਅੰਗ ੨੯੦]

੪. **ਚਰਣ ਕਮਲ ਪ੍ਰਭ ਰਿਦੈ ਨਿਵਾਸੁ॥ ਸਗਲ ਦੂਖ ਕਾ ਹੋਇਆ ਨਾਸੁ॥**

[ਗਉੜੀ ਮਃ ੫, ਅੰਗ ੧੯੭]

੫. **ਨਾਨਕ ਭਗਤਾ ਸਦਾ ਵਿਗਾਸੁ॥ ਸੁਣਿਐ ਦੂਖ ਪਾਪ ਕਾ ਨਾਸੁ॥** [ਜਪੁ ਜੀ ਸਾਹਿਬ, ਅੰਗ ੨]

੬. **ਸਗਲੇ ਦੂਖ ਮਿਟੇ ਸੁਖ ਦੀਏ ਅਪਨਾ ਨਾਮੁ ਜਪਾਇਆ॥** [ਪ੍ਰਭਾਤੀ ਮਃ ੫, ਅੰਗ ੧੩੩੮]

ਨਾਮ ਸਿਮਰਨ ਦਾ ਇਤਨਾ ਵੱਡਾ ਪ੍ਰਤਾਪ ਹੈ ਜਿਥੇ ਨਾਮ ਜੰਮਣ ਮਰਣ ਦੇ ਦੁਖ ਨੂੰ ਨਾਸ ਕਰਨ ਵਾਲਾ ਹੈ। ਉਥੇ ਨਾਮ ਦੁਆਰਾ ਸ਼ਰਧਾ ਵਾਲਿਆਂ ਦੇ ਸਰੀਰਕ ਦੁੱਖ ਵੀ ਦੂਰ ਹੋਏ ਹਨ।

## ਸਾਖੀ ਗਿਆਨੀ ਰਾਮ ਦਿੱਤਾ ਜੀ

ਗਿਆਨੀ ਰਾਮ ਦਿੱਤਾ ਜੀ ਜੋ ਕਿ ਨਾਮ ਦੇ ਰਸੀਏ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਤੇ ਅਥਾਹ ਸ਼ਰਧਾ ਰਖਣ ਵਾਲੇ, ਗੁਰਬਾਣੀ ਦੇ ਅਰਥਾਂ ਦੇ ਬੜੇ ਸੂਝਵਾਨ ਗਿਆਨੀ ਸਨ। ਆਪਣੀ ਬਿਰਤੀ ਦਾ ਟਿਕਾਅ ਮੂਲ ਮੰਤਰ ਜਾਂ ਗੁਰ ਮੰਤਰ ਚਿੰਤਨ ਦੁਆਰਾ ਬਣਾਇਆ ਹੋਇਆ ਸੀ। ਜਾਂ ਫਿਰ ਗੁਰਬਾਣੀ ਦੇ ਅਰਥਾਂ ਵਿੱਚ ਮਨ ਨੂੰ ਟਿਕਾਅ ਕੇ ਇਕਾਗਰਤਾ ਵਿੱਚ ਆ ਕੇ ਅਨੰਦ ਵਿੱਚ ਰਹਿੰਦੇ ਸਨ। ਇਕ ਦਿਨ ਅਚਾਨਕ ਗਿਆਨੀ ਜੀ ਨੂੰ ਇਕ ਅਜਿਹਾ ਰੋਗੀ ਮਿਲਿਆ ਜੋ ਆਪਣੇ ਜੀਵਤ ਰਹਿਣ ਦੀ ਆਸ ਲਾਹ ਬੈਠਾ ਸੀ। ਪੈਰ ਦੇ ਅੰਗੂਠੇ ਤੋਂ ਲੈ ਕੇ ਸਿਰ ਦੀ ਚੋਟੀ ਤੱਕ ਸਾਰਾ ਸਰੀਰ ਕੋਹੜ ਨਾਲ ਫੁੱਟਿਆ ਹੋਇਆ ਸੀ। ਖੂਨ-ਪੀਕ ਜਿਸਮ ਤੋਂ ਹਰ ਵਕਤ ਵਹਿੰਦਾ ਰਹਿੰਦਾ ਸੀ। ਮੱਖੀਆਂ ਭਿਣਕਦੀਆਂ ਜਿਸਮ ਵਿੱਚੋਂ ਬੋਅ ਆਉਂਦੀ। ਕੋਈ ਮਨੁੱਖ ਕੋਲ ਨਹੀਂ ਸੀ ਖੜਦਾ ਅਤੇ ਨਾ ਹੀ ਇਸਨੂੰ ਕੋਈ ਅਪਣੇ ਕੋਲ ਖੜ੍ਹਨ ਦਿੰਦਾ ਸੀ। ਇਹ ਆਪਣੀ ਜ਼ਿੰਦਗੀ ਤੋਂ ਬਹੁਤ ਤੰਗ ਸੀ। ਮੌਤ ਦਾ ਇੰਤਜਾਰ ਕਰ ਰਿਹਾ ਸੀ ਕਿ ਕਦੋਂ ਮੌਤ ਆਵੇ। ਇਸ ਦੁੱਖ ਭਰੇ ਜੀਵਨ ਤੋਂ ਮੇਰਾ ਖਹਿੜਾ ਛੁਟ ਜਾਵੇ। ਹੋਰ ਕੋਈ ਉਪਾਅ ਨਜ਼ਰ ਨਹੀਂ ਸੀ ਆ ਰਿਹਾ। ਗਿਆਨੀ ਜੀ ਨੇ ਇਸ ਦੀ ਪੀੜਾ ਸਮਝੀ। ਇਸਨੇ ਬੇਨਤੀ ਕੀਤੀ ਕਿ ਮਹਾਰਾਜ! ਮੇਰਾ ਵੀ ਕੋਈ ਉਪਾਅ ਹੋ ਸਕਦਾ ਹੈ ਤਾਂ ਗਿਆਨੀ ਜੀ ਨੇ ਕਿਹਾ ਨਾਮ ਵਿੱਚ ਇਤਨੀਆਂ ਬਰਕਤਾਂ ਹਨ ਕਿ ਨਾਮ ਦੁਆਰਾ ਸਭ ਕੁਝ ਹੋ ਸਕਦਾ ਹੈ। ਉਸ ਨੇ ਹੱਥ ਜੋੜ ਕੇ ਕਿਹਾ ਮਹਾਰਾਜ ਕੋਈ ਢੰਗ ਵਰਤੋ ਮੇਰਾ ਸੰਸਾਰ ਵਿੱਚ ਕੋਈ ਨਹੀਂ। ਹੁਣ ਤਾਂ ਕੇਵਲ ਤੁਹਾਡਾ ਹੀ ਆਸਰਾ ਤੱਕਿਆ ਹੈ। ਤਾਂ ਇਨ੍ਹਾਂ ਮਹਾਂਪੁਰਸ਼ਾਂ ਨੇ ਕਿਹਾ ਕਿ ਆਸਰਾ

ਤਾਂ ਕੇਵਲ ਵਾਹਿਗੁਰੂ ਦਾ ਹੀ ਤੱਕਣਾ ਚਾਹੀਦਾ ਹੈ, ਮਨੁੱਖ ਦਾ ਆਸਰਾ ਤੱਕਣਾ ਬਿਅਰਥ ਹੈ। ਤੇਰਾ ਦੁੱਖ ਦੂਰ ਕਰਨ ਵਾਸਤੇ ਤੈਨੂੰ ਹਰ ਰੋਜ਼ ਕਥਾ ਸੁਣਾਵਾਂਗਾ। ਜਿਤਨੀ ਜ਼ਿਆਦਾ ਸ਼ਰਧਾ ਰਖੇਂਗਾ ਉਤਨੀ ਜਲਦੀ ਤੇਰਾ ਦੁੱਖ ਦੂਰ ਹੋ ਜਾਵੇਗਾ। ਸੋ ਗਿਆਨੀ ਜੀ ਨੇ ਚਾਲੀ ਦਿਨਾਂ ਵਿੱਚ ਬਾਵਨ ਅਖਰੀ ਦੀ ਕਥਾ ਸੁਣਾਈ। ਚਾਲੀਵੇਂ ਦਿਨ ਤੱਕ ਹੌਲੀ-ਹੌਲੀ ਅਰਾਮ ਆਉਂਦਾ-ਆਉਂਦਾ ਕੋਹੜ ਦਾ ਨਾਮ ਨਿਸ਼ਾਨ ਤੱਕ ਮਿਟ ਗਿਆ। ਸੋ "ਹਰਿ ਸਿਮਰਤ ਬਿਨਸੈ ਸਭ ਦੁੱਖ" ਦਾ ਵਾਕ ਪ੍ਰਤੱਖ ਸਫਲਾ ਕਰ ਵਿਖਾਇਆ।

## *ਕੋਟਿ ਜਨਮ ਕੇ ਕਿਲਬਿਖ ਨਾਸਹਿ; ਸਿਮਰਤ ਪਾਵਨ ਤਨ ਮਨ ਸੁਖ ॥*

ਸੁਖ ਸਰੂਪ ਵਾਹਿਗੁਰੂ ਦਾ ਸਿਮਰਤ=ਸਿਮਰਨ **ਵਾ:** ਚਿੰਤਨ ਕਰਕੇ ਕ੍ਰੋੜਾਂ ਜਨਮਾਂ ਦੇ (ਕਿਲ+ਬਿਖ) ਕਿਲ=ਨਿਸਚੇ ਕਰਕੇ ਬਿਖ=ਵਿਹੁ ਵਰਗੇ ਬੱਜਰ ਪਾਪ ਨਾਸ ਹੋ ਜਾਂਦੇ ਹਨ ਤੇ ਤਨ ਮਨ ਪਾਵਨ=ਪਵਿੱਤ੍ਰ ਹੋ ਜਾਂਦਾ ਹੈ ਵਾ-ਤਨ ਸੁਖੀ ਤੇ ਮਨ ਪਾਵਨ=ਪਵਿੱਤ੍ਰ ਹੋ ਜਾਂਦਾ ਹੈ। ਜੈਸਾ ਕਿ :

੧. **ਸਿਮਰਤ ਨਾਮੁ ਮਨਹਿ ਸਾਧਾਰੈ ॥ ਕੋਟਿ ਪਰਾਧੀ ਖਿਨ ਮਹਿ ਤਾਰੈ ॥**

[ਕਾਨੜਾ ਮਃ ੫, ਅੰਗ ੧੨੯੮]

੨. **ਕੋਟਿ ਪਰਾਧ ਮਿਟੇ ਖਿਨ ਭੀਤਰਿ ਜਾਂ ਗੁਰਮੁਖਿ ਨਾਮੁ ਸਮਾਰੇ ॥੧॥** [ਧਨਾਸਰੀ ਮਃ ੫, ਅੰਗ ੬੭੦]

੩. **ਕੋਟਿ ਜਨਮ ਕੇ ਬਿਨਸੇ ਪਾਪ ॥ ਹਰਿ ਹਰਿ ਜਪਤ ਨਾਹੀ ਸੰਤਾਪ ॥**

[ਰਾਮਕਲੀ ਮਃ ੫, ਅੰਗ ੮੯੭]

## *ਦੇਖਿ ਸਰੂਪੁ ਪੂਰਨੁ ਭਈ ਆਸਾ; ਦਰਸਨੁ ਭੇਟਤ ਉਤਰੀ ਭੁਖ ॥੧॥*

ਉਸ ਵਾਹਿਗੁਰੂ ਦਾ ਸਰੂਪ ਦੇਖਿ=ਦੇਖਦਿਆਂ ਸਾਰ ਹੀ ਆਸਾ ਪੂਰਨ ਹੋ ਗਈ ਹੈ ਅਤੇ ਦਰਸ਼ਨ ਭੇਟਤ=ਕਰਦਿਆਂ ਹੀ ਸਾਰੀ ਭੁੱਖ ਉਤਰੀ=ਲਹਿ ਗਈ ਹੈ। **ਵਾ:** ਸਰੂਪ ਨਿਰਗੁਣ ਦਾ ਤੇ ਦਰਸਨ ਸਰਗੁਣ ਦੇ ਕਰਨ ਨਾਲ ਜੋ ਸੰਸਾਰ ਦੀਆਂ ਅਨੇਕਾਂ ਪ੍ਰਕਾਰ ਦੀਆਂ ਆਸਾ=ਲੋੜਾਂ ਉੱਠ ਰਹੀਆਂ ਸਨ ਉਹ ਪੂਰਨ ਹੋਣ ਤੋਂ ਭਾਵ ਵਾਹਿਗੁਰੂ ਦੇ ਦਰਸ਼ਨ ਕਰਨ ਨਾਲ ਪੂਰੀਆਂ ਹੋ ਗਈਆਂ ਭਾਵ ਖਤਮ ਹੋ ਗਈਆਂ ਤੇ ਪਦਾਰਥ ਪ੍ਰਾਪਤੀ ਦੀ ਜੋ ਤ੍ਰਿਸ਼ਨਾਂ ਰੂਪ ਭੁੱਖ ਸੀ ਉਹ ਵੀ ਦੂਰ ਹੋ ਗਈ ਭਾਵ ਦਰਸ਼ਨ ਕਰਨ ਨਾਲ ਆਸਾ ਤੇ ਤ੍ਰਿਸ਼ਨਾਂ ਦੋਵੇਂ ਨਾਸ ਹੋ ਗਈਆਂ ॥੧॥ ਜੈਸਾ ਕਿ :

੧. **ਪ੍ਰਭ ਦੇਖਦਿਆ ਦੁਖ ਭੁਖ ਗਈ ਢਾਢੀ ਕਉ ਮੰਗਣੁ ਚਿਤਿ ਨ ਆਵੈ ॥**
**ਸਭੇ ਇਛਾ ਪੂਰੀਆ ਲਗਿ ਪ੍ਰਭ ਕੈ ਪਾਵੈ ॥** [ਮਾਰੂ ਵਾਰ ਮਃ ੫, ਅੰਗ ੧੦੯੭]

੩. **ਦੁਖ ਭੁਖ ਨਹ ਵਿਆਪਈ ਜੇ ਸੁਖਦਾਤਾ ਮਨਿ ਹੋਇ ॥** [ਸਿਰੀਰਾਗੁ ਮਃ ੫, ਅੰਗ ੪੩]

ਪ੍ਰਮੇਸ਼ਰ ਸਰੂਪ ਦੇ ਦਰਸ਼ਨ ਕਰਕੇ ਸਾਰੀਆਂ ਆਸਾਂ ਪੂਰਨ ਹੋਣ ਦੀ ਭਾਵਨਾ ਸਤਿਗੁਰਾਂ ਨੇ ਪ੍ਰਗਟ ਕੀਤੀ ਹੈ ਤੇ ਦਰਸ਼ਨ ਕਰਨ ਤੋਂ ਸਾਰੀਆਂ ਭੁੱਖਾਂ ਦੂਰ ਹੋਣ ਦੀ ਗੱਲ ਕੀਤੀ ਹੈ। ਇਸੇ ਸਿਧਾਂਤ ਨੂੰ ਇਤਿਹਾਸ ਦੀ ਇਹ ਸਾਖੀ ਹੋਰ ਵੀ ਸਪੱਸ਼ਟ ਕਰਦੀ ਹੈ।

### ਸਾਖੀ—ਸ਼ਿਵਦੱਤ ਪੰਡਿਤ

ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਜਦੋਂ ਪਟਨਾ ਸ਼ਹਿਰ ਵਿਖੇ ਅਵਤਾਰ ਧਾਰਿਆ। ਬਾਲ ਅਵਸਥਾ ਵਿੱਚ ਅਨੇਕਾਂ ਨੂੰ ਦਰਸ਼ਨ ਦੇ ਕੇ ਕ੍ਰਿਤਾਰਥ ਕੀਤਾ। ਜੈਸਾ ਕਿ ਭੀਖਮ ਸ਼ਾਹ ਨੂੰ ਦਰਸ਼ਨ ਦੇ ਕੇ ਉਸ ਦੀਆਂ ਸਾਰੀਆਂ ਆਸਾਂ ਪੂਰਨ ਕੀਤੀਆਂ। ਜੋ ਪ੍ਰਸ਼ਨ ਲੈ ਕੇ ਆਇਆ ਸੀ ਕਿ ਹਿੰਦੂਆਂ ਦੇ ਪੱਖੀ ਹਨ ਜਾਂ ਮੁਸਲਮਾਨਾਂ ਦੇ ? ਤਾਂ ਸਤਿਗੁਰਾਂ ਨੇ ਕੁੱਜੀਆਂ ਦਾ ਦੁੱਧ ਪਾਣੀ ਰਲਾ ਕੇ ਉਸ ਦੀ ਤਸੱਲੀ ਕਰਾਈ। ਫਤੇ ਚੰਦ ਮੈਣੀ ਖੱਤਰੀ

ਦੀ ਰਾਣੀ ਜੋ ਪੁੱਤਰ ਨਾ ਹੋਣ ਕਰਕੇ ਬੜੀ ਦੁਖੀ ਰਹਿੰਦੀ ਸੀ। ਸਤਿਗੁਰੂ ਜੀ ਆਪਣੇ ਹਾਣੀ ਬਚਿਆਂ ਨੂੰ ਨਾਲ ਲੈ ਕੇ ਉਹਨਾਂ ਦੇ ਘਰ ਗਏ ਜਾ ਕੇ ਉਸ ਦੀ ਪੁੱਤਰ ਦੀ ਭੁੱਖ ਦੂਰ ਕੀਤੀ। ਆਪ ਜੀ ਉਸ ਦੀ ਗੋਦ ਵਿੱਚ ਜਾ ਬੈਠੇ ਕਿ ਮੈਂ ਹੀ ਤੇਰਾ ਪੁੱਤਰ ਹਾਂ। ਸਤਿਗੁਰਾਂ ਦੀ ਮਨਮੋਹਣੀ ਸੁੰਦਰ ਸੂਰਤਿ ਦੇਖ ਕੇ ਉਸਦੀਆਂ ਸਾਰੀਆਂ ਭੁੱਖਾਂ ਦੂਰ ਹੋ ਗਈਆਂ ਤੇ ਪੁੱਤਰ ਦੀ ਆਸਾ ਪੂਰਨ ਹੋ ਗਈ। ਇਸੇ ਤਰ੍ਹਾਂ ਇਕ ਬ੍ਰਾਹਮਣ ਜੋ ਭਗਵਾਨ ਰਾਮ ਜੀ ਦਾ ਉਪਾਸ਼ਕ ਸੀ, ਜਿਸ ਦਾ ਨਾਮ ਇਤਿਹਾਸ ਵਿੱਚ ਸ਼ਿਵਦੱਤ ਹੈ। ਜੋ ਹਮੇਸ਼ਾ ਰਾਮ ਚੰਦਰ ਜੀ ਦੀ ਮੂਰਤੀ ਅਤੇ ਰਾਤ ਦਿਨ ਭਗਵਾਨ ਜੀ ਨੂੰ ਯਾਦ ਕਰਦਾ ਰਹਿੰਦਾ। ਭਗਵਾਨ ਜੀ ਦੀ ਉਪਾਸ਼ਨਾ ਕਰਦਿਆਂ ਜਿੰਦਗੀ ਦਾ ਬਹੁਤ ਵੱਡਾ ਹਿੱਸਾ ਗੁਜਾਰ ਦਿੱਤਾ। ਪਰ ਪੱਥਰ ਦੀ ਮੂਰਤੀ ਪੱਥਰ ਦੀ ਹੀ ਰਹੀ, ਕਦੇ ਰਾਮ ਰੂਪ ਹੋ ਕੇ ਮੁੱਖ ਤੋਂ ਬੋਲੀ ਨਹੀਂ ਨਾ ਹੀ ਉਸ ਮੂਰਤੀ ਨੇ ਕਦੇ ਸ਼ਿਵ ਦੱਤ ਦੀ ਬੇਨਤੀ ਸੁਣ ਕੇ ਇਸ ਦੀ ਇੱਛਾ ਪੂਰੀ ਕੀਤੀ ਦਰਸ਼ਨਾਂ ਦੀ ਭੁੱਖ ਵਧਦੀ ਗਈ। ਭੁੱਖ ਦੀ ਵੀ ਇਕ ਹੱਦ ਹੈ ਜਿਸ ਤੋਂ ਅਗੇ ਭੁੱਖ ਬਰਦਾਸ਼ਤ ਨਹੀਂ ਹੁੰਦੀ ਇਹੀ ਹਾਲਤ ਅੱਜ ਸ਼ਿਵਦੱਤ ਬ੍ਰਾਹਮਣ ਦੀ ਹੋਈ। ਇਕ ਦਿਨ ਮਨ ਵਿੱਚ ਸੋਚਣ ਲੱਗਾ ਕਿ ਮੈਂ ਨਿਤ ਹੀ ਗੁਰੂ ਤੇਗ ਬਹਾਦਰ ਸਾਹਿਬ ਦੇ ਚਮਤਕਾਰੀ ਬਾਲਕ ਦੀਆਂ ਗੱਲਾਂ ਸੁਣਦਾ ਹਾਂ ਹੋਵੇ ਨਾ ਕਿਤੇ ਏਹੀ ਮੇਰਾ ਰਾਮ ਸੰਸਾਰ ਨੂੰ ਤਾਰਨ ਵਾਸਤੇ ਬਾਲਕ ਰੂਪ ਵਿੱਚ ਪ੍ਰਗਟ ਹੋਇਆ ਹੋਵੇ। ਨਹੀਂ ਤਾਂ ਅਨੇਕਾਂ ਸਦੀਆਂ ਤੋਂ ਇਥੇ ਅਨੇਕਾਂ ਬੱਚੇ ਇਸ ਨਗਰੀ ਵਿੱਚ ਜੰਮੇ ਪਰ ਇਹੋ ਜਿਹੀਆਂ ਅਲੌਕਿਕ ਚਮਤਕਾਰੀ ਖੇਡਾਂ ਕਿਸੇ ਦੀਆਂ ਦੇਖਣ-ਸੁਣਨ ਵਿੱਚ ਨਹੀਂ ਆਈਆਂ। ਸੋ ਇਹੀ ਜਿਹੀਆਂ ਵਿਚਾਰਾਂ ਕਰਕੇ ਸ਼ਿਵਦੱਤ ਦੇ ਮਨ ਵਿੱਚ ਸ਼ਰਧਾ ਵਧਦੀ ਗਈ। ਸ਼ਰਧਾ ਸ਼ਿਵਦੱਤ ਨੂੰ ਇਸ ਹੱਦ ਤੱਕ ਲੈ ਗਈ ਕਿ ਉਹ ਇਸ ਸਿੱਟੇ ਤੇ ਜਾ ਪੁੱਜਾ ਕਿ ਜੇ ਇਹ ਬਾਲਕ ਐਸਾ ਹੀ ਅਵਤਾਰੀ ਪੁਰਖ ਹੈ ਜੈਸਾ ਕਿ ਮੈਂ ਲੋਕਾਂ ਤੋਂ ਸੁਣਦਾ ਹਾਂ ਤਾਂ ਫਿਰ ਮੈਨੂੰ ਮੇਰੇ ਇਸ਼ਟ ਭਗਵਾਨ ਰਾਮ ਰੂਪ ਵਿੱਚ ਦਰਸ਼ਨ ਦੇਵੇ ਤਾਂ ਮੈਂ ਤਨੋਂ ਮਨੋਂ ਇਨ੍ਹਾਂ ਦਾ ਸੇਵਕ ਹੋ ਜਾਵਾਂ। ਆਪਣਾ ਪ੍ਰਮੇਸ਼ਰ ਸਮਝਕੇ ਇਹਨਾਂ ਦੀ ਉਪਾਸ਼ਨਾ ਕਰਾਂ ਤੇ ਮੇਰਾ ਜਨਮ ਸਫਲਾ ਹੋ ਜਾਵੇ। ਸ਼ਿਵਦੱਤ ਦੀ ਕਲਪਨਾ ਅਨੁਸਾਰ ਸਤਿਗੁਰੂ ਕਲਗੀਧਰ ਦਸ਼ਮੇਸ਼ ਪਿਤਾ ਜੀ ਜਦੋਂ ਦੂਜੇ ਦਿਨ ਖੇਡਣ ਲਈ ਬੱਚਿਆਂ ਦੀ ਫੌਜ ਲੈ ਕੇ ਗੰਗਾ ਦੇ ਕਿਨਾਰੇ ਤੇ ਖੇਡ ਆਰੰਭ ਕੀਤੀ। ਸ਼ਿਵਦੱਤ ਇੱਕ ਟੱਕ ਧਿਆਨ ਟਿਕਾਈ ਬੈਠਾ ਹੈ ਕਿ ਕਦੋ ਮੈਨੂੰ ਰਾਮ ਰੂਪ ਹੋ ਕੇ ਦਰਸ਼ਨ ਦੇਣ। ਸਤਿਗੁਰਾਂ ਨੇ ਐਸਾ ਕੌਤਕ ਕੀਤਾ ਕਿ ਗੋਬਿੰਦ ਰਾਇ ਜੀ ਆਪਣੇ ਹਾਣੀ ਬਾਲਕਾਂ ਨੂੰ ਤਾਂ ਗੋਬਿੰਦ ਰਾਇ ਹੀ ਦਿਸ ਰਹੇ ਹਨ। ਪਰ ਸ਼ਿਵਦੱਤ ਕੀ ਦੇਖਦਾ ਹੈ ਕਿ ਪ੍ਰਤੱਖ ਭਗਵਾਨ ਰਾਮ ਜੀ ਮੋਢੇ ਤੇ ਧਨੁੱਸ਼ ਧਾਰੀ ਦਰਸ਼ਨ ਦੇ ਰਹੇ ਸਨ। ਸ਼ਿਵਦੱਤ ਇਤਨਾ ਬਿਹਬਲ ਹੋਇਆ ਕਿ ਵੈਰਾਗੀ ਦਸ਼ਾ ਵਿੱਚ ਅੱਖਾਂ ਤੋਂ ਅਥਰੂ ਨਾ ਸਾਂਭੇ ਜਾਣ, ਬਉਰਿਆਂ ਵਾਲੀ ਹਾਲਤ ਹੋ ਗਈ ਤੇ ਮੇਰੇ ਰਾਮ ਮੇਰੇ ਰਾਮ ਕਹਿੰਦਾ ਚਰਨੀਂ ਡਿੱਗ ਪਿਆ ਚਰਨ ਫੜ ਲਏ ਤੇ ਕਿਹਾ ਅੱਜ ਤੋਂ ਮੈਂ ਤੇਰਾ ਹੋ ਗਿਆ। ਇਸ ਗਰੀਬ ਬ੍ਰਾਹਮਣ ਤੇ ਕਿਰਪਾ ਬਣਾਈ ਰਖਣੀ। ਇਸ ਤਰ੍ਹਾਂ ਦਰਸ਼ਨ ਕਰ ਕੇ ਸਾਰੀਆਂ ਆਸਾਂ ਪੂਰਨ ਹੋ ਗਈਆਂ ਤੇ ਜਨਮਾਂ-ਜਨਮਾਂਤਰਾਂ ਦੀ ਦਰਸ਼ਨਾਂ ਦੀ ਭੁੱਖ ਦੂਰ ਹੋ ਗਈ।

## *ਚਾਰਿ ਪਦਾਰਥ ਅਸਟ ਮਹਾ ਸਿਧਿ;*
## *ਕਾਮਧੇਨੁ ਪਾਰਜਾਤ ਹਰਿ ਹਰਿ ਰੁਖੁ ॥*

ਧਰਮ, ਅਰਥ, ਕਾਮ, ਮੋਖ ਰੂਪ ਚਾਰੇ ਪਦਾਰਥ, ਅਣਮਾ, ਮਹਿਮਾ, ਗਰਮਾ, ਲਘਮਾ, ਪ੍ਰਾਪਤ, ਪ੍ਰਾਕਮਯ, ਈਸਤਾ, ਬਸੀਕਰਨ, ਅਸਟ=ਅੱਠ ਇਹ ਮਹਾ=ਵੱਡੀਆਂ ਸਿਧੀਆਂ, ਕਾਮਧੇਨ ਗਊ ਭਾਵ ਕਾਮਨਾ ਪੂਰੀ ਕਰਨ ਵਾਲੀ ਗਊ ਅਤੇ ਪਾਰਜਾਤ=ਸ੍ਵਰਗ ਦਾ ਇਕ ਬਿਰਛ ਜੋ ਕਲਪਨਾ ਪੂਰੀ ਕਰਦਾ ਹੈ ਇਤਿਆਦਿਕ ਸਾਰੇ ਪਦਾਰਥ ਅਸੀਂ ਹਰਿ=ਸਾਰਿਆਂ ਨੂੰ ਹਰੇ ਭਰੇ ਕਰਨ ਵਾਲੇ ਹਰਿ=ਪ੍ਰਮਾਤਮਾ ਦੇ ਨਾਮ ਨੂੰ ਜਾਣਿਆ ਹੈ **ਵਾ:** ਇਨ੍ਹਾਂ ਵਲੋਂ ਬਿਰਤੀ ਨੂੰ ਰੁਖੁ=ਰੁੱਖੀ ਕਰ ਲਿਆ ਹੈ ਇਨ੍ਹਾਂ ਪਦਾਰਥਾਂ ਦੀ ਇੱਛਾ ਨਹੀਂ, ਸਾਡੇ ਲਈ ਤਾਂ ਨਾਮ ਹੀ ਪਾਰਜਾਤ ਆਦਿ ਹੈ। ਜੈਸਾ ਕਿ :

**੧. ਪਾਰਜਾਤੁ ਇਹੁ ਹਰਿ ਕੋ ਨਾਮ ॥ ਕਾਮਧੇਨ ਹਰਿ ਹਰਿ ਗੁਣ ਗਾਮ ॥**
[ਗਉੜੀ ਸੁਖਮਨੀ ਮਃ ੫, ਅੰਗ ੨੬੫]

**੨. ਚਾਰਿ ਪਦਾਰਥ ਅਸਟ ਸਿਧਿ ਭਜੁ ਨਾਨਕ ਹਰਿ ਨਾਮੁ ॥** [ਥਿਤੀ ਗਉੜੀ ਮਃ ੫, ਅੰਗ ੨੯੭]

**੩. ਸੁਖ ਸਾਗਰੁ ਸੁਰਤਰ ਚਿੰਤਾਮਨਿ ਕਾਮਧੇਨੁ ਬਸਿ ਜਾ ਕੇ ॥**
**ਚਾਰਿ ਪਦਾਰਥ ਅਸਟ ਦਸਾ ਸਿਧਿ ਨਵ ਨਿਧਿ ਕਰ ਤਲ ਤਾ ਕੇ ॥੧॥**
[ਸੋਰਠਿ ਰਵਿਦਾਸ ਜੀ, ਅੰਗ ੬੫੮]

**੪. ਚਾਰਿ ਪਦਾਰਥ ਅਸਟ ਦਸਾ ਸਿਧਿ ॥ ਨਾਮੁ ਨਿਧਾਨੁ ਸਹਜ ਸੁਖੁ ਨਉ ਨਿਧਿ ॥**
[ਮਾਰੂ ਮਃ ੫, ਅੰਗ ੧੦੭੬]

## *ਨਾਨਕ ਸਰਨਿ ਗਹੀ ਸੁਖ ਸਾਗਰ;*
## *ਜਨਮ ਮਰਨ ਫਿਰਿ ਗਰਭ ਨ ਧੁਖੁ ॥੨॥੧੦॥੨੯॥*

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਜਿਸ ਜਗਿਆਸੂ ਨੇ ਸੁਖਾਂ ਦੇ ਸਾਗਰ=ਸਮੁੰਦਰ ਵਾਹਿਗੁਰੂ ਦੀ ਸ਼ਰਨ ਗ੍ਰਹਿਣ ਕੀਤੀ ਹੈ ਉਸ ਨੂੰ ਜਨਮ-ਮਰਨ ਦੇ ਫੇਰ=ਚੱਕਰ ਵਾ ਗੇੜ ਵਿੱਚ ਮਾਂ ਦੇ ਗਰਭ ਦਾ ਧੁਖੁ=ਦੁੱਖ ਨਹੀਂ ਹੁੰਦਾ ॥੨॥੧੦॥੨੯॥

ਵਾਹਿਗੁਰੂ ਜੀ ਕਾ ਖ਼ਾਲਸਾ ॥ ਵਾਹਿਗੁਰੂ ਜੀ ਕੀ ਫ਼ਤਹ ॥

ਮੁਖਵਾਕ ਨੰਬਰ ੧੨੪ [ਆਦਿ ਅੰਗ ੭੧੮]

***ਟੋਡੀ ਮਹਲਾ ੫ ॥ ਹਰਿ ਹਰਿ ਚਰਨ ਰਿਦੈ ਉਰ ਧਾਰੇ ॥ ਸਿਮਰਿ ਸੁਆਮੀ ਸਤਿਗੁਰੁ ਅਪੁਨਾ ਕਾਰਜ ਸਫਲ ਹਮਾਰੇ ॥੧॥ਰਹਾਉ॥ ਪੁੰਨ ਦਾਨ ਪੂਜਾ ਪਰਮੇਸੁਰ ਹਰਿ ਕੀਰਤਿ ਤਤੁ ਬੀਚਾਰੇ ॥ ਗੁਨ ਗਾਵਤ ਅਤੁਲ ਸੁਖੁ ਪਾਇਆ ਠਾਕੁਰ ਅਗਮ ਅਪਾਰੇ ॥੧॥ ਜੋ ਜਨ ਪਾਰਬ੍ਰਹਮਿ ਅਪਨੇ ਕੀਨੇ ਤਿਨ ਕਾ ਬਾਹੁਰਿ ਕਛੁ ਨ ਬੀਚਾਰੇ ॥ ਨਾਮ ਰਤਨੁ ਸੁਨਿ ਜਪਿ ਜਪਿ ਜੀਵਾ ਹਰਿ ਨਾਨਕ ਕੰਠ ਮਝਾਰੇ ॥੨॥੧੧॥੩੦॥***

## *ਟੋਡੀ ਮਹਲਾ ੫ ॥*

ਇਹ ਮੁਖਵਾਕ ਸ੍ਰੀ ਗੁਰੂ ਅਰਜਨ ਦੇਵ ਜੀ ਦਾ ਉਚਾਰਨ ਕੀਤਾ ਹੋਇਆ ਟੋਡੀ ਰਾਗ ਵਿੱਚ ਅੰਕਿਤ ਹੈ। ਜਿਸ ਦੀ ਪਹਿਲੀ ਤੁਕ ਵਿੱਚ ਪ੍ਰਮੇਸ਼ਰ ਦੇ ਚਰਨਾਂ ਦਾ ਜ਼ਿਕਰ ਕੀਤਾ ਹੋਇਆ ਹੈ। ਗੁਰਬਾਣੀ ਵਿੱਚ ਜਿਥੇ ਵੀ ਚਰਨਾਂ ਦੀ ਗੱਲ ਆਈ ਹੈ। ਭਾਵੇਂ ਇਸ ਗੱਲੋਂ ਮੁਨਕਰ ਨਹੀਂ ਹੋਇਆ ਜਾ ਸਕਦਾ ਕਿ ਸਰਗੁਣ ਸਰੂਪ ਦੇ ਚਰਨਾਂ ਦੀ ਵੀ ਗੱਲ ਹੈ। ਜਿਵੇਂ ਪ੍ਰਮੇਸ਼ਰ ਦੇ ਨਿਰਗੁਣ ਅਤੇ ਸਰਗੁਣ ਦੋ ਸਰੂਪ ਹਨ। ਜੈਸਾ ਕਿ :

**ਨਿਰਗੁਨੁ ਆਪਿ ਸਰਗੁਨੁ ਭੀ ਓਹੀ ॥ ਕਲਾ ਧਾਰਿ ਜਿਨਿ ਸਗਲੀ ਮੋਹੀ ॥**

[ਗਉੜੀ ਸੁਖਮਨੀ ਮਃ ੫, ਅੰਗ ੨੮੭]

ਇਸੇ ਤਰ੍ਹਾਂ ਚਰਨ ਵੀ ਦੋ ਕਿਸਮ ਦੇ ਹਨ, ਜੈਸੇ ਸਰੂਪ ਵੈਸੇ ਚਰਨ। ਸਰਗੁਣ ਸਰੂਪ ਦੇ ਪ੍ਰਤੱਖ ਚਰਨ ਹੱਡ-ਚਮ-ਮਾਸ ਦੇ ਬਣੇ ਹੋਏ ਹਨ ਅਤੇ ਨਿਰਗੁਣ ਸਰੂਪ ਦੇ ਚਰਣ ਨਾਮ ਰੂਪ ਹਨ। ਜੈਸਾ ਕਿ :

**ਘਰ ਘਰ ਪ੍ਰਨਾਮ ॥ ਚਿਤ ਚਰਨ ਨਾਮ ॥** [ਜਾਪੁ ਸਾਹਿਬ ੧੬੮]

ਸਰਗੁਣ ਦੇ ਉਪਾਸ਼ਕ ਪਰਤੱਖ ਚਰਨਾਂ ਨੂੰ ਹਿਰਦੇ ਵਿੱਚ ਵਸਾਉਂਦੇ ਹਨ ਅਤੇ ਨਿਰਗੁਣ ਦੇ ਉਪਾਸ਼ਕ ਨਾਮ ਰੂਪ ਚਰਨਾਂ ਨੂੰ ਹਿਰਦੇ ਵਿਚ ਵਸਾਉਂਦੇ ਹਨ ਪਰ ਇਥੇ ਗੁਰੂ ਸਾਹਿਬ ਜੀ ਸਾਂਝਾ ਉਪਦੇਸ਼ ਬਖਸ਼ ਰਹੇ ਹਨ।

## *ਹਰਿ ਹਰਿ ਚਰਨ; ਰਿਦੈ ਉਰ ਧਾਰੇ ॥*

ਹਰਿ=ਵਾਹਿਗੁਰੂ ਜੋ ਹਰਿ=ਹਰ ਇੱਕ ਦੇ ਵਿੱਚ ਵਿਆਪਕ ਹੈ ਉਸ ਦੇ ਨਾਮ ਰੂਪ ਚਰਨ ਉਰ=ਹਿਰਦੇ ਵਿੱਚ ਧਾਰੇ=ਧਾਰਨ ਕੀਤੇ ਹਨ। **ਅਥਵਾ** ਹਰ ਵੇਲੇ ਹਰੀ ਦੇ ਚਰਨਾਂ ਦਾ ਉਰਧਾਰੇ=ਧਿਆਨ ਧਰਦਾ ਹਾਂ। ਹਿੰਦੀ ਸ਼ਬਦ ਸਾਗਰ ਵਿੱਚ ਉਰਧਾਰੇ ਦਾ ਅਰਥ ਧਿਆਨ ਵਿਚ ਰਖਨਾ ਹੈ ਜਿਸ ਦੇ ਅਨੁਸਾਰ ਇਹ ਅਰਥ ਕੀਤਾ ਹੈ। ਜੈਸਾ ਕਿ :

੧. **ਚਰਨ ਕਮਲ ਬਸਿਆ ਰਿਦ ਭੀਤਰਿ ਸਾਸਿ ਗਿਰਾਸਿ ਉਚਾਰਿਓ ॥**

[ਦੇਵਗੰਧਾਰੀ ਮਃ ੫, ਅੰਗ ੫੩੪]

੨. **ਚਰਨ ਕਮਲ ਬਸੇ ਰਿਦ ਅੰਤਰਿ ਅੰਮ੍ਰਿਤ ਹਰਿ ਰਸੁ ਚਾਖੇ ॥੩॥** [ਸੋਰਠਿ ਮਃ ੫, ਅੰਗ ੬੧੬]

੩. **ਚਰਨ ਕਮਲ ਬਸਾਇ ਹਿਰਦੈ ਏਕ ਸਿਉ ਲਿਵ ਲਾਉ ॥** [ਸਾਰਗ ਮਃ ੫, ਅੰਗ ੧੨੨੦]

## *ਸਿਮਰਿ ਸੁਆਮੀ ਸਤਿਗੁਰੁ ਅਪੁਨਾ; ਕਾਰਜ ਸਫਲ ਹਮਾਰੇ ॥੧॥ਰਹਾਉ॥*

ਆਪਣੇ ਸਤਿਗੁਰੂ ਸੁਆਮੀ=ਮਾਲਕ ਨੂੰ ਸਿਮਰਿ=ਸਿਮਰਦਿਆਂ ਹੋਇਆਂ ਸਾਡੇ ਸਾਰੇ ਕਾਰਜ=ਕੰਮ ਸਫਲ ਹੋ ਗਏ ਹਨ। **ਵਾ:** ਪ੍ਰਮਾਰਥੀ ਤੇ ਸੰਸਾਰੀ ਕਾਰਜ ਸੰਪੂਰਨ ਹੋਏ ਹਨ॥੧॥ਰਹਾਉ॥ ਜੈਸਾ ਕਿ :

१. **ਗੁਰੁ ਪੂਰਾ ਜਿਨ ਸਿਮਰਿਆ ਸੇਈ ਭਏ ਨਿਹਾਲ ॥**
**ਨਾਨਕ ਨਾਮੁ ਅਰਾਧਣਾ ਕਾਰਜੁ ਆਵੈ ਰਾਸਿ ॥** [ਸਲੋਕ ਮਃ ੫, ਅੰਗ ੧੪੨੫]

੨. **ਧਰ ਜੀਅਰੇ ਇਕ ਟੇਕ ਤੂ ਲਾਹਿ ਬਿਡਾਨੀ ਆਸ ॥**
**ਨਾਨਕ ਨਾਮੁ ਧਿਆਈਐ ਕਾਰਜੁ ਆਵੈ ਰਾਸਿ ॥** [ਗਉੜੀ ਮਃ ੫, ਅੰਗ ੨੫੭]

੩. **ਸਤਿਗੁਰਿ ਪੂਰੈ ਸੇਵਿਐ ਦੂਖਾ ਕਾ ਹੋਇ ਨਾਸੁ ॥**
**ਨਾਨਕ ਨਾਮਿ ਅਰਾਧਿਐ ਕਾਰਜੁ ਆਵੈ ਰਾਸਿ ॥** [ਗਉੜੀ ਕੀ ਵਾਰ ਮਃ ੫, ਅੰਗ ੩੨੦]

## *ਪੁੰਨ ਦਾਨ ਪੂਜਾ ਪਰਮੇਸੁਰ; ਹਰਿ ਕੀਰਤਿ ਤਤੁ ਬੀਚਾਰੇ ॥*

ਸਾਰਿਆਂ ਬੇਦਾਂ ਸਾਸ਼ਤ੍ਰਾਂ ਦਾ ਤਤੁ=ਸਿਧਾਂਤ ਰੂਪ ਜੋ ਹਰਿ=ਵਾਹਿਗੁਰੂ ਹੈ ਉਸ ਦੀ ਕੀਰਤੀ ਦਾ ਜੋ ਵੀ ਵਿਚਾਰ ਭਾਵ ਕੀਰਤਨ ਹੈ ਇਸਨੂੰ ਅਸੀਂ ਪੁੰਨ ਦਾਨ ਅਤੇ ਪਰਮੇਸ਼ਰ ਦੀ ਪੂਜਾ ਆਦਿਕ ਸ਼ੁਭ ਕਰਮ ਨਿਸਚੇ ਕੀਤਾ ਹੈ। ਜੈਸਾ ਕਿ :

੧. **ਪੁੰਨ ਦਾਨ ਜਪ ਤਪ ਜੇਤੇ ਸਭ ਊਪਰਿ ਨਾਮੁ ॥**
**ਹਰਿ ਹਰਿ ਰਸਨਾ ਜੋ ਜਪੈ ਤਿਸੁ ਪੂਰਨ ਕਾਮੁ ॥੩॥** [ਆਸਾ ਮਃ ੫, ਅੰਗ ੪੦੧]

੨. **ਪੁੰਨ ਦਾਨ ਪੂਜਾ ਪਰਮੇਸੁਰ ਜੁਗਿ ਜੁਗਿ ਏਕੋ ਜਾਤਾ ॥** [ਤੁਖਾਰੀ ਮਃ ੧, ਅੰਗ ੧੧੦੯]

੩. **ਅਉਸਰਿ ਹਰਿ ਜਸ ਗੁਣ ਰਮਣ ਜਿਤੁ ਕੋਟਿ ਮਜਨ ਇਸਨਾਨੁ ॥**
**ਰਸਨਾ ਉਚਰੈ ਗੁਣਵਤੀ ਕੋਇ ਨ ਪੂਜੈ ਦਾਨੁ ॥** [ਸਿਰੀਰਾਗੁ ਮਃ ੫, ਅੰਗ ੪੯]

## *ਗੁਨ ਗਾਵਤ ਅਤੁਲ ਸੁਖੁ ਪਾਇਆ; ਠਾਕੁਰ ਅਗਮ ਅਪਾਰੇ ॥੧॥*

ਅਗਮ=ਮਨ ਬਾਣੀ ਦੀ ਗਮਤਾ ਤੋਂ ਪਰੇ ਜੋ ਅਪਾਰੇ=ਪਾਰਾਵਾਰ ਤੋਂ ਰਹਿਤ ਹੈ ਉਸ ਠਾਕੁਰ=ਮਾਲਕ ਪ੍ਰਮੇਸ਼ਰ ਦੇ ਗੁਣ ਗਾਉਂਦਿਆਂ ਸਾਨੂੰ ਉਹ ਸੁਖ ਪ੍ਰਾਪਤ ਹੋਇਆ ਹੈ ਜੋ ਅਤੁਲ=ਤੋਲਿਆ ਨਹੀਂ ਜਾ ਸਕਦਾ ॥੧॥ ਜੈਸਾ ਕਿ :

੧. **ਗੁਣ ਗਾਵਤ ਅਚੁਤ ਅਬਿਨਾਸੀ ਅਨਦਿਨੁ ਹਰਿ ਰੰਗਿ ਜਾਗਾ ॥੩॥**
[ਸੋਰਠਿ ਮਃ ੫, ਅੰਗ ੬੧੬]

੨. **ਗੁਣ ਗਾਵਤ ਮਨੁ ਹਰਿਆ ਹੋਵੈ ॥ ਕਥਾ ਸੁਣਤ ਮਲੁ ਸਗਲੀ ਖੋਵੈ ॥**
[ਮਾਝ ਮਃ ੫, ਅੰਗ ੧੦੪]

੩. **ਗੁਨ ਗਾਵਤ ਮਨਿ ਹੋਇ ਅਨੰਦ ॥ ਆਠ ਪਹਰ ਸਿਮਰਉ ਭਗਵੰਤ ॥**
[ਪ੍ਰਭਾਤੀ ਮਃ ੫, ਅੰਗ ੧੩੩੮]

੪. **ਗੁਨ ਗਾਵਤ ਮਨਿ ਹੋਇ ਬਿਗਾਸਾ ॥ ਸਤਿਗੁਰ ਪੂਰਿ ਜਨਹ ਕੀ ਆਸਾ ॥**
[ਸਵਈਏ ਮਃ ੪ ਕੇ ਅੰਗ ੧੩੯੬]

## *ਜੋ ਜਨ ਪਾਰਬ੍ਰਹਮਿ ਅਪਨੇ ਕੀਨੇ; ਤਿਨ ਕਾ ਬਾਹੁਰਿ ਕਛੁ ਨ ਬੀਚਾਰੇ ॥*

ਜੋ ਜਨ=ਪੁਰਸ਼ ਪਾਰਬ੍ਰਹਮ ਨੇ ਆਪਣੇ ਦਾਸ ਕਰ ਲਏ ਹਨ ਤਿਨ ਕਾ=ਉਨ੍ਹਾਂ ਦਾ ਬਹੁਰਿ=ਬਹੁੜੋ ਭਾਵ ਮੁੜ ਕੇ ਕੋਈ ਗੁਣ ਔਗੁਣ ਨਹੀਂ ਵਿਚਾਰਨਾ ਕੀਤਾ। ਜਿਵੇਂ ਮਾਤਾ ਪਿਤਾ ਆਪਣੇ ਪੁੱਤਰ ਦੇ ਔਗੁਣ ਨਹੀਂ ਚਿਤਾਰਦੇ ਇਸੇ ਤਰ੍ਹਾਂ ਪ੍ਰਮੇਸ਼ਰ ਵੀ ਆਪਣੇ ਸੇਵਕਾਂ ਦੇ ਔਗੁਣਾਂ ਨੂੰ ਨਾ ਚਿਤਾਰਦਾ ਹੋਇਆ ਉਹਨਾਂ ਨੂੰ ਬਖਸ਼ ਲੈਂਦਾ ਹੈ। ਜਿਸ ਤਰ੍ਹਾਂ ਭਾਈ ਮਰਦਾਨਾ ਹਠ ਕਰਕੇ ਬਚਨ ਨਾ ਮੰਨਣ ਦਾ ਅਪਰਾਧ ਕਰਕੇ ਤੁਰ ਪਿਆ ਸੀ, ਭਾਈ ਬਾਲੇ

ਦੇ ਕਹਿਣ ਤੇ ਵੀ ਨਾ ਸਮਝਿਆ ਤੇ ਕੌਡੇ ਰਾਖਸ਼ ਨੇ ਪਕੜ ਕੇ ਤੇਲ ਦੇ ਕੜਾਹੇ ਵਿੱਚ ਤਲਣਾ ਚਾਹਿਆ ਤਾਂ ਮਰਦਾਨੇ ਨੇ ਪੁਕਾਰਿਆ ਕਿ ਮਹਾਰਾਜ! ਮੇਰੇ ਔਗੁਣ ਚਿਤਾਰਨ ਦਾ ਸਮਾਂ ਨਹੀਂ ਤਾਂ ਸਤਿਗੁਰੂ ਜੀ ਨੇ ਜਦੋਂ ਭਾਈ ਬਾਲੇ ਨੂੰ ਦਸਿਆ ਕਿ ਮਰਦਾਨਾ ਐਸੇ ਸੰਕਟ ਵਿੱਚ ਫਸ ਗਿਆ ਤਾਂ ਭਾਈ ਬਾਲੇ ਨੇ ਕਿਹਾ ਕਿ ਮਰਦਾਨੇ ਨੂੰ ਬਚਨ ਨਾ ਮੰਨਣ ਦੀ ਸਜ਼ਾ ਮਿਲਣੀ ਚਾਹੀਦੀ ਹੈ। ਪਰ ਸਤਿਗੁਰੂ ਕਹਿਣ ਲੱਗੇ "ਨਹੀ ਭਾਈ ਬਾਲਾ! ਆਪਣਿਆ ਦੀ ਲਾਜ ਹੁੰਦੀ ਹੈ ਜਿਸਨੂੰ ਮੈਂ ਆਪਣਾ ਬਣਾ ਲੈਂਦਾ ਹਾਂ ਉਸ ਦਾ ਔਗੁਣ ਨਹੀ ਵਿਚਾਰਦਾ।" ਤੇ ਸਤਿਗੁਰੂ ਜੀ ਨੇ ਜਾ ਕੇ ਮਰਦਾਨੇ ਦੀ ਕੌਡੇ ਰਾਕਸ਼ ਤੋਂ ਰਖਿਆ ਕੀਤੀ।

## ਸਾਖੀ—ਭਾਈ ਗੌਰਾ ਜੀ

ਭਾਈ ਭਗਤੂ ਜੀ ਦੇ ਘਰ ਦੋ ਪੁੱਤਰ ਭਾਈ ਗੌਰਾ ਜੀ ਤੇ ਭਾਈ ਜੀਉਣਾ ਜੀ ਜਨਮੇ। ਸਤਿਗੁਰੂ ਸ੍ਰੀ ਗੁਰੂ ਅਰਜਨ ਸਾਹਿਬ ਜੀ ਦੇ ਸਮੇਂ ਮਾਲਵੇ ਦੇਸ਼ ਵਿੱਚ ਸਤਿਗੁਰਾਂ ਦੇ ਚਾਰ ਮਸੰਦ ਬਹੁਤ ਉੱਘੇ ਸਨ :—ਭਾਈ ਬਹਿਲੋ, ਭਾਈ ਭੂਦੜ, ਭਾਈ ਪੰਜਾਬ ਤੇ ਭਾਈ ਭਗਤੂ ਜੀ। ਭਾਈ ਭਗਤੂ ਜੀ ਨੇ ਗੁਰੂ ਘਰ ਦੀ ਬਹੁਤ ਸੇਵਾ ਕੀਤੀ। ਇਹਨਾਂ ਦਾ ਸਰੀਰ ਸਤਵੇਂ ਪਾਤਸ਼ਾਹ ਤੱਕ ਰਿਹਾ। ਇਸਨੂੰ ਸਤਿਗੁਰਾਂ ਨੇ ਬੈਰਾੜਾਂ ਦਾ ਦੇਸ਼ ਸੌਂਪਿਆ ਹੋਇਆ ਸੀ। ਉਥੋਂ ਹਰ ਸਾਲ ਸੰਗਤਾਂ ਨੂੰ ਨਾਲ ਲੈ ਕੇ ਸਤਿਗੁਰਾਂ ਦੇ ਚਰਨਾਂ ਵਿੱਚ ਹਾਜਰ ਹੁੰਦਾ। ਗੁਰੂ ਚਰਨਾਂ ਵਿੱਚ ਜਾ ਕੇ ਆਪ ਵੀ ਸੇਵਾ ਕਰਦਾ ਤੇ ਸੰਗਤਾਂ ਤੋਂ ਵੀ ਕਰਾਉਂਦਾ। ਗੁਰੂ ਦੀ ਕਾਰ ਭੇਟ ਲਿਆ ਕੇ ਸਤਿਗੁਰਾਂ ਨੂੰ ਅਰਪਨ ਕਰਦਾ। ਭਾਈ ਭਗਤੂ ਦੀ ਘਰਵਾਲੀ ਦੋ ਬੇਟੇ ਭਾਈ ਗੌਰਾ ਤੇ ਜਿਉਣਾ ਨੂੰ ਛੱਡ ਕੇ ਪ੍ਰਲੋਕ ਸਿਧਾਰ ਗਈ। ਇਸ ਕਰਕੇ ਗੁਰੂ ਹਰਿਰਾਇ ਸਾਹਿਬ ਜੀ ਕਦੇ-ਕਦੇ ਹਾਸ ਬਿਲਾਸ ਕਰਦੇ ਕਹਿ ਦਿੰਦੇ ਕਿ ਭਾਈ ਭਗਤੂ ਤੂੰ ਹੋਰ ਵਿਆਹ ਕਰਵਾ ਲੈ। ਜਦੋਂ ਵੀ ਭਾਈ ਭਗਤੂ ਦਿਵਾਲੀ ਵਿਸਾਖੀ ਤੇ ਸੰਗਤ ਲੈ ਕੇ ਆਉਂਦਾ ਤਾਂ ਹਾਸ ਬਿਲਾਸ ਕਰਦੇ ਸਤਿਗੁਰੂ ਜੀ ਨੇ ਪੁੱਛਣਾ ਕਿ ਭਾਈ ਜੀ ਵਿਆਹ ਕਰਾ ਆਏ ਹੋ ਕਿ ਨਹੀ। ੧੭੦੮ ਬਿਕਰਮੀ ਸੰਮਤ ਨੂੰ ਜਦੋਂ ਸਤਿਗੁਰੂ ਜੀ ਕਰਤਾਰਪੁਰ ਠਹਿਰੇ ਤਾਂ ਭਾਈ ਭਗਤੂ ਦਰਸ਼ਨ ਕਰਨ ਚੱਲਿਆ ਤਾਂ ਮਨ ਵਿੱਚ ਸੋਚਿਆ ਕਿ ਸਤਿਗੁਰੂ ਜੀ ਫਿਰ ਪੁਛਣਗੇ ਕਿ ਵਿਆਹ ਕਰਵਾਇਆ ਹੈ, ਜਾਂ ਨਹੀਂ ਸਤਿਗੁਰੂ ਜੀ ਬਿਲਾਸ ਵਿੱਚ ਕਹਿੰਦੇ ਹਨ ਪਰ ਸਿੱਖ ਦਾ ਭਲਾ ਹੁਕਮ ਮੰਨਣ ਵਿੱਚ ਹੀ ਹੈ। ਦੂਸਰੇ ਪਾਸੇ ਭਾਈ ਸਾਹਿਬ ਦੀ ਉਮਰ ਬਿਰਧ ਅਵਸਥਾ ਵਿੱਚ ਹੈ ਜਿਸਦੇ ਲਈ ਵਿਆਹ ਇਕ ਹਾਸੀ ਦਾ ਕਾਰਨ ਬਣਦਾ ਹੈ। ਭਾਈ ਸਾਹਿਬ ਨੇ ਇਹਨਾਂ ਦੋਨਾਂ ਗੱਲਾਂ ਦਾ ਇਹ ਹੱਲ ਸੋਚਿਆ ਕਿ ਇਕ ਗਿਲ ਪਿੰਡ ਦੀ ਮੁਟਿਆਰ ਕੁੜੀ ਬਾਜ਼ਰੇ ਦੀ ਰਾਖੀ ਮਣੇ ਉਤੇ ਖੜੀ ਦੇਖੀ। ਗੁਰੂ ਜੀ ਦਾ ਬਚਨ ਪੂਰਾ ਕਰਨ ਲਈ ਭਾਈ ਮਣੇ ਦੇ ਚੁਫੇਰੇ ਫਿਰ ਕੇ ਵਿਆਹ ਦੀ ਰਸਮ ਜਿਹੀ ਕਰਕੇ ਕਰਤਾਰਪੁਰ ਪਹੁੰਚੇ ਸਤਿਗੁਰਾਂ ਦੇ ਦਰਸ਼ਨ ਕੀਤੇ ਤੇ ਵਿਆਹ ਦੀ ਕਥਾ ਸੁਣਾਈ ਤਾਂ ਗੁਰੂ ਜੀ ਬਹੁਤ ਪ੍ਰਸੰਨ ਹੋਏ। ਵਿਸਾਖੀ ਦਾ ਮੇਲਾ ਹੋਣ ਤੋਂ ਪਿਛੋਂ ਭਾਈ ਜੀ ਨੂੰ ਦਸਤ ਲੱਗ ਗਏ ਬੜਾ ਲਚਾਰ ਹੋਏ। ਸੇਵਕਾਂ ਨੇ ਇਹ ਵੀ ਸ਼ੰਕਾ ਕੀਤੀ ਕਿ ਆਪ ਇਤਨਾ ਕਸ਼ਟ ਝੱਲ ਰਹੇ ਹੋ ਸੇਵਕਾਂ ਨੂੰ ਦੁੱਖਾਂ ਤੋਂ ਕਿਵੇਂ ਛਡਾਉਗੇ ਇਸਦਾ ਉਤਰ ਭਾਈ ਜੀ ਨੇ ਇਹ ਦਿੱਤਾ ਕਿ ਹਕੀਮ ਭਾਵੇਂ ਬਿਮਾਰ ਵੀ ਕਿਉਂ ਨਾ ਹੋਵੇ ਪਰ ਉਸ ਦੀ ਦਵਾਈ ਲੈ ਕੇ ਰੋਗੀਆਂ ਦਾ ਰੋਗ ਠੀਕ ਹੋ ਜਾਂਦਾ ਹੈ। ਮੇਰੇ ਦੁੱਖ ਦਾ ਕਾਰਨ ਇਹ ਹੈ ਕਿ ਮੇਰੇ ਸੇਵਕ ਬੈਰਾੜ ਧਾੜਵੀ ਬਹੁਤ ਸਨ ਉਹ ਲੋਕਾਂ ਦੀਆਂ ਮੱਝਾਂ ਗਾਵਾਂ ਖੋਲ ਕੇ ਲੈ ਆਉਂਦੇ ਸਨ। ਉਹਨਾਂ ਕਟਰੂ ਬਛਰੂ ਅਰੜਾ-ਅਰੜਾ ਕੇ ਮਰ ਜਾਂਦੇ ਰਹੇ। ਉਹਨਾਂ ਦਾ ਦੁੱਧ ਬੈਰਾੜ ਮੈਨੂੰ ਪਿਲਾਉਂਦੇ ਰਹੇ। ਉਹ ਹਿਸਾਬ ਹੁਣ ਮੈਂ ਇਸ ਕਰਕੇ ਦੇ ਰਿਹਾ ਹਾਂ ਕਿ ਬਾਕੀ ਨਾ ਰਹਿ ਜਾਵੇ, ਜਿਸ ਕਰਕੇ ਮੁੜ ਜਨਮ ਨਾ ਧਾਰਨ ਕਰਨਾ ਪਵੇ। ਤਿੰਨ ਦਿਨਾਂ ਦਾ ਕਸ਼ਟ ਹੋਰ ਹੈ ਫਿਰ ਦੇਹ ਛੱਡ ਕੇ ਸਚਖੰਡ ਵਿੱਚ ਨਿਵਾਸ ਕਰਾਂਗਾ। ਓਹੀ ਗੱਲ ਹੋਈ ਤੀਜੇ ਦਿਨ ੧੭੦੮ ਬਿਕ੍ਰਮੀ ਸੰਮਤ ਹਾੜ ਸੁਦੀ ਪੰਚਮੀ ਨੂੰ ਸਚਖੰਡ ਜਾ ਬਿਰਾਜੇ। ਉਨ੍ਹਾਂ ਦੀ ਅੰਤਮ ਕ੍ਰਿਆ ਸਤਿਗੁਰੂ ਜੀ ਨੇ ਆਪ ਕੀਤੀ ਤੇ ਗੁਰਸਿੱਖਾਂ ਪਾਸੋਂ ਕਰਾਈ। ਉਸ ਦੇ ਪੁੱਤਰ ਭਾਈ ਜਿਉਣੇ ਨੂੰ ਜੋ ਉਥੇ ਹਾਜ਼ਰ ਸੀ ਦਸਤਾਰ

ਬਨਵਾਈ ਕਿਉਂਕਿ ਗੌਰਾ ਬਠਿੰਡੇ ਸੀ। ਓਧਰ ਜਿਸ ਲੜਕੀ ਨਾਲ ਭਾਈ ਭਗਤੂ ਵਿਆਹ ਦਾ ਟੂਣਾ ਕਰ ਗਿਆ ਤਾਂ ਉਹ ਲੜਕੀ ਲੱਜਿਆ ਦੀ ਮਾਰੀ ਚੁੱਪ ਹੋ ਰਹੀ। ਪਰ ਜਦ ਭਾਈ ਭਗਤੂ ਪੌਣ, ਸੂਰਜ ਤੇ ਬੂਟਿਆਂ ਨੂੰ ਗਵਾਹ ਬਣਾ ਕੇ ਤੁਰ ਗਿਆ ਤਾਂ ਮਨ ਵਿੱਚ ਫਿਕਰ ਲਗਿਆ। ਤੇ ਆਪਣੇ ਘਰ ਜਾ ਕੇ ਕਹਿਣ ਲੱਗੀ। ਜੈਸਾ ਕਿ :

**ਸੋ ਰਾਹਕ ਕੀ ਕੰਨਯਾਂ ਸੁਨਿ ਕੈ॥ ਲੱਜਤਿ ਹੋਤਿ ਰਿਦੇ ਬਹੁ ਗੁਨਿ ਕੈ॥**
**ਗਈ ਸਦਨ ਮਹਿਂ ਦਿਯੋ ਬਤਾਇ॥ ਬ੍ਰਿਧ ਪੁਰਖ ਇਕ ਮਾਰਗ ਜਾਇ॥੧੫॥**
**ਸੋ ਮੁਝ ਸੰਗ ਬਯਾਹ ਕਰਿ ਗਯੋ॥ ਤਬਿ ਤੇ ਮੇਰੋ ਮਨ ਥਿਤ ਭਯੋ॥**
**ਅਪਰ ਸੰਗਿ ਮੁਹਿ ਨਹਿਂ ਪਰਨਾਵਹੁ॥ ਜਿਹ ਥਲ ਹੋਹਿ ਤਹਾਂ ਪਹੁੰਚਾਵਹੁ॥**

[ਗੁ: ਪ੍ਰ: ਸੂ: ਗ੍ਰੰਥ, ਰਾਸਿ ੧੦ ਅੰਸੂ ੧੦]

ਤਾਂ ਇਸ ਲੜਕੀ ਦੇ ਪਿਤਾ ਨੇ ਖੋਜ ਕੀਤੀ ਕਿ ਇਹ ਪੁਰਖ ਕੌਣ ਸੀ ਤਾਂ ਇਕ ਪੁਰਸ਼ ਜੋ ਦੇਖਦਾ ਸੀ ਕਹਿਣ ਲੱਗਾ ਕਿ ਇਹ ਤਾਂ ਗੁਰੂ ਦਾ ਕਰਾਮਾਤੀ ਸਿੱਖ ਭਾਈ ਭਗਤੂ ਸੀ। ਇਹ ਭਾਈ ਸਾਹਿਬ ਨੂੰ ਉਡੀਕਦੇ ਰਹੇ ਪਰ ਉਹ ਨਾ ਆਇਆ। ਅੰਤ ਪਤਾ ਲਗਾ ਕਿ ਭਾਈ ਭਗਤੂ ਚੜਾਈ ਕਰ ਚੁੱਕਾ ਹੈ ਤਾਂ ਇਸ ਦੇ ਪਿਤਾ ਨੇ ਹੋਰ ਥਾਂ ਤੇ ਵਿਆਹ ਕਰਨ ਲਈ ਕਿਹਾ ਪਰ ਲੜਕੀ ਨਾਂ ਮੰਨੀ। ਜੈਸਾ ਕਿ :

**ਸੁਤਾ ਨ ਬਯਾਹ ਅਪਰ ਸੋ ਚਾਹਾ॥ ਤਿਮ ਹੀ ਰਹੀ ਸੁ ਹਠ ਉਰ ਮਾਂਹਾ॥**
**ਬਹੁਰ ਸੁਨਯੋ 'ਭਗਤੂ ਮ੍ਰਿਤੁ ਭਯੋ'॥ ਬਿਧਵਾ ਭੇਖ ਧਾਰਿ ਤਿਹ ਲਯੋ॥੧੯॥**

[ਗੁ: ਪ੍ਰ: ਸੂ: ਗ੍ਰੰਤ, ਰਾਸਿ ੧੦ ਅੰਸੂ ੧੦]

ਵਿਧਵਾ ਭੇਸ ਧਾਰ ਕੇ ਆਪਣੀ ਮਾਂ ਨੂੰ ਕਹਿ ਦਿੱਤਾ ਕਿ ਮੈਂ ਹੋਰ ਥਾਂ ਨਹੀਂ ਜਾਵਾਂਗੀ। ਮੈਨੂੰ ਉਸੇ ਦੇ ਘਰ ਭੇਜ ਦਿਓ। ਲੜਕੀ ਦਾ ਪਿਤਾ ਬਠਿੰਡੇ ਭਾਈ ਗੌਰੇ ਕੋਲ ਗਿਆ ਸਾਰੀ ਵਾਰਤਾ ਦੱਸੀ ਤੇ ਕਿਹਾ ਕਿ ਮੇਰੀ ਬੇਟੀ ਤੇ ਆਪਣੀ ਮਾਈ ਨੂੰ ਘਰ ਲੈ ਆਓ। ਸੁਣ ਭਾਈ ਗੌਰਾ ਖੁਸ਼ ਹੋਇਆ ਤੇ ਭਾਈ ਭਗਤੂ ਦੀ ਸੋਟੀ ਤੇ ਬਸਤ੍ਰਾਂ ਨਾਲ ਵਿਆਹ ਕੇ ਘਰ ਲੈ ਆਇਆ। ਉਸਨੂੰ ਮਾਤਾ ਕਹਿ ਕੇ ਬੁਲਾਉਣ ਲੱਗਾ। ਉਹ ਲੜਕੀ ਸਦਾ ਹੀ ਭਜਨ ਸਿਮਰਨ ਵਿਚ ਲੱਗੀ ਰਿਹਾ ਕਰੇ। ਭਾਈ ਗੌਰੇ ਨੇ ਉਸਦੇ ਮਨ ਨੂੰ ਧੀਰਜ ਦੇਣ ਤੇ ਪਰਚੇ ਰਹਿਣ ਵਾਸਤੇ ਘਰ ਦਾ ਸਾਰਾ ਮਾਲ ਮੱਤਾ ਆਪਣੀ ਮਾਤਾ ਦੇ ਸਪੁਰਦ ਕਰ ਦਿੱਤਾ। ਸੰਮਤ ੧੭੧੦ ਨੂੰ ਜਦੋਂ ਗੁਰੂ ਹਰਿ ਰਾਇ ਸਾਹਿਬ ਮਾਲਵੇ ਦੇਸ਼ ਵਿੱਚ ਆਏ ਤਾ ਫੂਲ ਨੂੰ ਰਾਜ ਕਰਨ ਦਾ ਵਰ ਦੇ ਕੇ ਅਨੇਕਾਂ ਨਗਰਾਂ ਨੂੰ ਤਾਰਕੇ ਬਿੰਜੋਕੀ ਜਾ ਉਤਰੇ ਤਾਂ ਭਾਈ ਗੌਰਾ ਜੀ ਜੋ ਭਾਈ ਭਗਤੂ ਦੇ ਥਾਂ ਬੈਰਾੜਾਂ ਦਾ ਆਗੂ ਤੇ ਸ਼ਮਸ਼ੀਰ ਦੇ ਜੋਰ, ਬਠਿੰਡੇ ਦਾ ਸਰਦਾਰ ਬਣ ਰਿਹਾ ਸੀ। ਗੁਰੂ ਜੀ ਦੇ ਦਰਸ਼ਨਾਂ ਨੂੰ ਆਇਆ। ਗੁਰੂ ਜੀ ਦੀ ਛੱਬ ਵੇਖਕੇ ਬੜਾ ਖੁਸ਼ ਹੋਇਆ। ਇਕ ਘੋੜਾ ਬਹੁਤ ਸੁੰਦਰ ਚਾਂਦੀ ਦੀ ਕਾਠੀ ਸਮੇਤ ਪੰਜ ਸੌ ਰੁਪਈਆ ਗੁਰੂ ਜੀ ਦੀ ਭੇਟ ਕੀਤਾ ਹੋਰ ਆਪਣੇ ਸੇਵਕਾਂ ਤੋਂ ਗੁਰੂ ਜੀ ਦੀ ਬਹੁਤ ਸੇਵਾ ਕਰਾਈ। ਕੁਝ ਦਿਨ ਗੁਰੂ ਜੀ ਨਾਲ ਵਿਚਰਿਆ ਜਿਸ ਦਿਨ ਗੁਰੂ ਜੀ ਭੂਖੜੀ ਪਿੰਡ ਜਾ ਉਤਰੇ ਤਾਂ ਜੱਸਾ ਨਾਮੀ ਸਿੱਖ ਗੁਰੂ ਜੀ ਦਾ ਚੌਰ ਬਰਦਾਰੀ, ਉਸ ਨੇ ਭਾਈ ਭਗਤੂ ਦੇ ਵਿਆਹ ਦਾ ਪ੍ਰਸੰਗ ਸੁਣਕੇ ਮਖੌਲ ਵਿਚ ਭਾਈ ਗੌਰਾ ਜੀ ਨੂੰ ਕਿਹਾ ਕਿ ਭਾਈ ਭਗਤੂ, ਤੇ ਮੈਂ ਗੁਰੂ ਦੇ ਸਿੱਖ ਹੋਣ ਕਰਕੇ ਗੁਰ ਭਾਈ ਹਾਂ। ਇਸ ਲਈ ਮੇਰਾ ਵਿਆਹ ਉਸ ਲੜਕੀ ਨਾਲ ਕਰ ਦੇਵੋ। ਇਹ ਗੱਲ ਗੌਰੇ ਦੇ ਮਨ ਨੂੰ ਸਾਬਣ ਦੀ ਤਾਰ ਵਾਂਗੂ ਖਾ ਗਈ। ਉਦੋਂ ਤਾਂ ਗੁਰੂ ਜੀ ਤੋਂ ਡਰਦਾ ਕੁਝ ਨਾ ਬੋਲਿਆ ਪਰ ਵਿਚੋਂ ਵਿੱਚ ਘੁਟ ਰਿਹਾ ਅਤੇ ਉੱਠ ਕੇ ਚਲਿਆ ਗਿਆ। ਡੇਰੇ ਜਾ ਕੇ ਸਾਥੀਆਂ ਨੂੰ ਕਿਹਾ ਕਿ ਜੱਸੇ ਦਾ ਸਿਰ ਲਾਹ ਕੇ ਲਿਆਉ ਤਾਂ ਮੇਰੀ ਖੁਸ਼ੀ ਹੋਵੇਗੀ। ਬਰਾੜ ਬੋਲੇ ਗੁਰੂ ਜੀ ਇਹ ਗੱਲ ਸੁਣ ਕੇ ਬੁਰਾ ਜਾਨਣਗੇ। ਜਦੋਂ ਕਿਤੇ ਬਾਹਰ ਨਿਕਲੇਗਾ ਮਾਰ ਛੱਡਾਂਗੇ। ਇਕ ਦਿਨ ਜਦੋਂ ਜੱਸਾ ਘੋੜੇ ਤੇ ਚੜ ਬਾਹਰ ਨਿਕਲਿਆ ਤਾਂ ਬਰਾੜਾਂ ਨੇ ਗੋਲੀ ਮਾਰ ਕੇ ਮਾਰ ਦਿੱਤਾ। ਇਹ ਵਾਰਤਾ ਸੁਣ ਗੁਰੂ ਜੀ ਨੇ ਕਿਹਾ ਕਿ ਗੌਰਾ ਸਾਡੇ ਸਾਹਮਣੇ ਨਾ ਆਵੇ ਅਤੇ ੧੦੧ ਸ੍ਰਾਪ ਦਿੱਤਾ ਤੇ ਉਸੇ ਵਕਤ ਉਥੋਂ ਕੂਚ ਕਰ ਦਿੱਤਾ।

ਭੁਖੜੀ ਦੇ ਲੋਕਾਂ ਨੇ ਚਰਨ ਫੜ ਲਏ ਕਹਿਣ ਲੱਗੇ ਮਹਾਰਾਜ ਸਾਡਾ ਪਿੰਡ ਉਜੜ ਜਾਵੇਗਾ। ਉਹਨਾਂ ਦੀ ਸ਼ਰਧਾ ਦੇਖਕੇ ਸਤਿਗੁਰੂ ਜੀ ਉਤਰ ਪਏ ਦੂਜੇ ਦਿਨ ਜੰਡਾਂ ਵਾਲੇ ਆਦਿਕ ਅਨੇਕਾਂ ਪਿੰਡਾਂ ਵਿਚੋਂ ਹੁੰਦੇ ਹੋਏ ਕੀਰਤਪੁਰ ਸਾਹਿਬ ਆ ਪਹੁੰਚੇ। ਉਧਰ ਭਾਈ ਗੌਰੇ ਨੂੰ ਪਸਚਾਤਾਪ ਹੋਇਆ ਤੇ ਗੁਰੂ ਜੀ ਦੀ ਅਪ੍ਰਸੰਨਤਾ ਵਿੱਚ ਆਪਣਾ ਜਿਉਣਾ ਨਿਸਫਲ ਸਮਝਕੇ ਗੁਰੂ ਜੀ ਦੇ ਪਿੱਛੇ ਪਿੱਛੇ ਤੁਰ ਪਿਆ। ਪਰ ਗੁਰੂ ਜੀ ਨੂੰ ਮਿਲਿਆ ਨਹੀਂ। ਜਿਥੇ ਗੁਰੂ ਜੀ ਡੇਰਾ ਕਰਦੇ ਉਸ ਤੋਂ ਕੋਹ ਪਿਛੇ ਉਤਰਦਾ। ਕੀਰਤਪੁਰ ਤੋਂ ਦੋ ਕੋਹ ਭਰਤਗੜ ਵੱਲ ਜਿੱਥੇ ਗੁਰੂ ਹਰਿਰਾਇ ਸਾਹਿਬ ਦਾ ਤਬੇਲਾ ਰਿਹਾ ਕਰਦਾ ਸੀ। ਜਿਸਦੇ ਹੁਣ ਤੱਕ ਨਿਸ਼ਾਨ ਕਾਇਮ ਹਨ। ਉਸ ਜਗ੍ਹਾ ਭਾਈ ਗੌਰਾ ਉਤਰਿਆ। ਸਤਿਗੁਰਾਂ ਦੇ ਘੋੜਿਆਂ ਵਾਸਤੇ ਘਾਹ ਲੰਗਰ ਵਾਸਤੇ ਲੱਕੜਾਂ, ਰਸਦਾਂ ਤੇ ਹੋਰ ਸਮਾਨ ਦਿਨੇ ਮੰਗਾ ਕੇ ਰਖੇ ਤੇ ਰਾਤ ਨੂੰ ਜਾ ਕੇ ਸਤਿਗੁਰਾਂ ਦੇ ਦਰਵਾਜੇ ਤੇ ਰੱਖ ਆਇਆ ਕਰੇ। ਇਸੇ ਤਰ੍ਹਾਂ ਤਿੰਨ ਮਹੀਨੇ ਸੇਵਾ ਕਰਦਾ ਰਿਹਾ। ਉਧਰ ਧੀਰਮਲ ਨੇ ਆਪਣੇ ਪੁੱਤਰ ਦੇ ਵਿਆਹ ਵਿੱਚ ਸਾਰੇ ਪਰਿਵਾਰ ਸਮੇਤ ਗੁਰੂ ਜੀ ਨੂੰ ਬੁਲਾਵਾ ਭੇਜਿਆ ਤੇ ਆਪਣੇ ਕੁਝ ਮਾਤਬਰ ਵਿਅਕਤੀਆਂ ਨੂੰ ਲੈਣ ਵਾਸਤੇ ਭੇਜਿਆ ਤਾਂ ਨਿਰਵੈਰ ਸਤਿਗੁਰੂ ਜੀ ਪਰਿਵਾਰ ਸਮੇਤ ਤੁਰ ਪਏ। ਸਤਿਗੁਰਾਂ ਨੇ ਜਾਣ ਵਾਸਤੇ ਘੋੜਿਆਂ ਉਤੇ ਸੁਇਨੇ ਚਾਂਦੀ ਦੀਆਂ ਕਾਠੀਆਂ, ਜੇਵਰ, ਗਾਂਸੀਏ ਕੀਮਤੀ ਪਵਾਏ। ਹਾਥੀਆਂ ਨੂੰ ਵੀ ਖੂਬ ਸ਼ਿੰਗਾਰਿਆ। ਡੋਲੇ, ਰਥ ਜਰੀਏ ਝਾਲਰਾਂ ਮਖਮਲੀ ਝੰਮਣ ਪਵਾ ਕੇ ਨਾਲ ਤੋਰੇ। ਗੱਡੇ ਊਠ ਸਮਾਨ ਦੇ ਲੱਦੇ। ਪੱਧਰ-ਰਸਤੇ ਜਾਣ ਵਾਸਤੇ ਰੋਪੜ ਨੂੰ ਹੋ ਕੇ ਮਾਛੀਵਾੜੇ ਦੇ ਪੱਤਣ ਨੂੰ ਆਏ ਤਾਂ ਅੱਗੇ ਮੁਖਲਸ ਖਾਂ ਦਾ ਬੇਟਾ ਮੁਹੰਮਦ ਯਾਰ ਖਾਂ ਦਿੱਲੀ ਨੂੰ ਜਾਣ ਲਈ ਹਜਾਰ ਕੁ ਸਵਾਰ ਨਾਲ ਬਹਿਲੋਲ ਪੁਰ ਉਤਰਿਆ ਹੋਇਆ ਸੀ। ਉਸਨੇ ਆਪਣੇ ਸੂਹੀਆਂ ਤੋਂ ਸੁਣਿਆ ਕਿ ਗੁਰੂ ਕਿਆਂ ਦੇ ਡੋਲੇ ਤੇ ਰਥ ਝਮਝਮ ਕਰਦੇ ਤੇ ਊਠ ਗੱਡੇ ਕੀਮਤੀ ਸਮਾਨ ਦੇ ਲੱਦੇ ਹੋਏ ਜਾ ਰਹੇ ਹਨ। ਇਹ ਸਭ ਖਜਾਨਾ ਗੁਰੂ ਹਰਿਰਾਇ ਜੀ ਦਾ ਹੈ, ਜੋ ਗੁਰੂ ਹਰਗੋਬਿੰਦ ਜੀ ਦੇ ਪੋਤਰੇ ਹਨ ਤੇ ਉਹਨਾਂ ਦੇ ਥਾਂ ਗੁਰਤਾ ਦੇ ਮਾਲਕ ਹਨ। ਸਤਿਗੁਰੂ ਜੀ ਤਾਂ ਵਹੀਰ ਤੋਂ ਫੌਜ ਸਮੇਤ ਤਿੰਨ ਕੋਹ ਅਗੇ ਸਤਲੁਜ ਦੇ ਪੱਤਣ ਤੇ ਜਾ ਠਹਿਰੇ। ਵਹੀਰ ਨਾਲ ਥੋੜ੍ਹੇ ਆਦਮੀ ਸਨ। ਮੁਹੰਮਦ ਯਾਰ ਖਾਂ ਨੇ ਲਾਲਚ ਵੱਸ ਹੋ ਕੇ ਆਪਣੇ ਪਿਉ ਦਾ ਵੈਰ ਚਿਤਾਰ ਕੇ ਕਿਉਂਕਿ ਮੁਖਲਸ ਖਾਂ ਨੂੰ ਛੇਵੇਂ ਪਾਤਸ਼ਾਹ ਨੇ ਮਾਰਿਆ ਸੀ। ਇਸ ਗੱਲ ਕਰਕੇ ਆਪਣੀ ਫੌਜ ਨੂੰ ਹੁਕਮ ਦਿੱਤਾ। ਸਭ ਸਮਾਨ ਲੁੱਟ ਲਓ। ਜਦੋਂ ਫ਼ੌਜ ਦੇ ਸਿਪਾਹੀ ਤੁਰੰਤ ਲੁੱਟਣ ਵਾਸਤੇ ਆਏ ਤਾਂ ਏਧਰੋਂ ਐਨ ਵੇਲੇ ਸਿਰ ਭਾਈ ਗੌਰਾ ਜੋ ਢਾਈ ਤਿੰਨ ਸੋ ਅਸਵਾਰ ਨਾਲ ਪਿਛੇ ਆ ਰਿਹਾ ਸੀ ਪਹੁੰਚਿਆ। ਭਾਈ ਗੌਰਾ ਤੇ ਉਸਦੇ ਸਾਥੀਆਂ ਨੇ ਅਗੋਂ ਲੜ ਕੇ ਫੌਜ ਦਾ ਮੁਕਾਬਲਾ ਕੀਤਾ। ਸੂਰਮਿਆਂ ਨੇ ਅਨੇਕਾਂ ਵੈਰੀ ਮਾਰ ਕੇ ਜ਼ਖਮੀ ਕੀਤੇ ਲੜਦੇ ਭਾਈ ਗੌਰਾ ਵੀ ਸਖਤ ਜਖਮੀ ਹੋਇਆ। ਪਰ ਗੁਰੂ ਸਾਹਿਬ ਦੇ ਵਹੀਰ ਦਾ ਵਾਲ ਵਿੰਗਾ ਨਹੀਂ ਹੋਣ ਦਿੱਤਾ। ਤੁਰਕਾਂ ਦਾ ਹੱਲਾ ਹੋਣ ਸਮੇਂ ਇਕ ਅਸਵਾਰ ਨੇ ਸਤਿਗੁਰਾਂ ਨੂੰ ਖਬਰ ਦਿੱਤੀ ਤਾਂ ਸਤਿਗੁਰਾਂ ਨੇ ਖੁਸ਼ ਹੋ ਕੇ ਕਿਹਾ ਕੇ ਪਿੱਛੇ ਭਾਈ ਗੌਰਾ ਆ ਰਿਹਾ ਹੈ ਉਹ ਆਪੇ ਤੁਰਕਾਂ ਨੂੰ ਮਾਰਕੇ ਵਹੀਰ ਨੂੰ ਸਹੀ ਸਲਾਮਤ ਲੈ ਆਵੇਗਾ। ਇਧਰ ਭਾਈ ਗੌਰਾ ਨੇ ਤੁਰਕਾਂ ਦੀ ਫੌਜ ਨੂੰ ਰੋਕ ਰਖਿਆ, ਵਹੀਰ ਅਗੇ ਤੁਰ ਗਿਆ ਤਦੋਂ ਨੂੰ ਦਿਨ ਛਿਪਣ ਕਰਕੇ ਹਨੇਰਾ ਹੋ ਗਿਆ, ਤੁਰਕਾਂ ਦੇ ਕੁਝ ਹੱਥ ਆਇਆ ਨਾ ਦੇਖਕੇ ਛਿਥੇ ਪੈ ਕੇ ਆਪ ਹੀ ਮਾਰ ਖਾ ਕੇ ਪਿਛੇ ਹਟ ਗਏ। ਓਧਰ ਜਦੋਂ ਵਹੀਰ ਨੇ ਜਾ ਕੇ ਸਾਰੀ ਵਾਰਤਾ ਸਤਿਗੁਰਾਂ ਨੂੰ ਸੁਣਾਈ ਤਾਂ ਉਨ੍ਹਾਂ ਓਸੇ ਘੜੀ ਅਸਵਾਰ ਭੇਜਿਆ ਕਿ ਗੌਰੇ ਨੂੰ ਛੇਤੀ ਸਾਡੇ ਪਾਸ ਲੈ ਕੇ ਆਓ। ਭਾਈ ਗੌਰਾ ਆਪਣੇ ਸਾਥੀਆਂ ਨੂੰ ਸੰਭਾਲ ਰਿਹਾ ਸੀ। ਉਸੇ ਵਕਤ ਸ਼ਹੀਦ ਹੋਏ ਸਾਥੀਆਂ ਦਾ ਲੱਕੜਾਂ ਕੱਠੀਆਂ ਕਰਕੇ ਸਸਕਾਰ ਕਰ ਦਿੱਤਾ। ਜਖ਼ਮੀਆਂ ਦੇ ਪਟੀਆਂ ਬੰਨ੍ਹ ਕੇ ਉਨ੍ਹਾਂ ਨੂੰ ਨਾਲ ਲੈ ਕੇ ਤੁਰਿਆ। ਇਧਰੋਂ ਗੁਰੂ ਜੀ ਨੇ ਉਪਰ ਥਲੀ ਤਿੰਨ ਅਸਵਾਰ ਗੌਰੇ ਨੂੰ ਸ਼ੀਘਰ ਲਿਆਉਣ ਵਾਸਤੇ ਭੇਜੇ। ਜਦੋਂ ਗੌਰਾ ਸਤਿਗੁਰਾਂ ਕੋਲ ਪਹੁੰਚਾ ਤਾਂ ਨੱਠਕੇ ਚਰਨਾਂ ਤੇ ਡਿੱਗ ਕੇ ਰੋਣ ਲਗ ਪਿਆ। ਸਤਿਗੁਰਾਂ ਨੇ ਪ੍ਰਸੰਨ ਹੋ ਕੇ ਗੌਰੇ ਦੇ ਸਾਰੇ ਸ੍ਰਾਪ ਬਖਸ਼ ਦਿੱਤੇ। ਤੇ ਗੌਰੇ ਨੇ ਹੱਥ ਜੋੜ ਕੇ ਬੇਨਤੀ ਕੀਤੀ ਕਿ ਜੋ ਸਰਾਪ ਫਾਹੇ ਲਗਕੇ ਮਰਨ ਦਾ ਹੈ ਉਹ ਰਹਿਣ ਦਿਓ। ਅਤੇ ਆਪ ਦਾ ਬਚਨ ਅਟੱਲ ਰਹੇ ਜਿਸ ਤੋਂ ਲੋਕਾਂ ਨੂੰ ਇਹ ਨਿਸਚਾ ਰਹੇਗਾ ਕਿ ਸਤਿਗੁਰਾਂ ਦੇ ਬਚਨ ਸਤ ਹੁੰਦੇ ਹਨ ਇਸ ਤਰ੍ਹਾਂ ਫਾਹੇ ਵਾਲਾ ਬਚਨ ਸੱਚਾ

ਹੋਇਆ, ਕਿਉਂਕਿ ਸਰੀਰ ਤਾਂ ਅਨਿੱਤ ਹੈ ਇਕ ਦਿਨ ਮਰਨਾ ਹੈ, ਤਾਂ ਤੇ ਆਪ ਜੀ ਦਾ ਬਚਨ ਸਫਲ ਕਿਉਂ ਨਾ ਕਰੀਏ ? ਇਹ ਗੱਲ ਸੁਣ ਕੇ ਸਤਿਗੁਰੂ ਜੀ ਹੋਰ ਵੀ ਬਹੁਤ ਖੁਸ਼ ਹੋਏ ਤੇ ਗੌਰੇ ਨੂੰ ਛਾਤੀ ਨਾਲ ਲਾ ਕੇ ਲੋਕ ਪ੍ਰਲੋਕ ਦਾ ਰਾਜ ਅਤੇ ਗੁਪਤ ਪ੍ਰਗਟ ਦੌਲਤ ਰਿਧੀ ਸਿਧੀ ਸਭ ਬਖਸ਼ ਦਿੱਤੀ ਤੇ ਜ਼ਖ਼ਮੀਆਂ ਨੂੰ ਆਪਣੇ ਖ਼ਜਾਨੇ ਵਿਚੋਂ ਮਾਇਆ ਬਖਸ਼ੀ। ਉਹ ਰਾਤ ਸਤਿਗੁਰੂ ਜੀ ਨੇ ਉਸੇ ਥਾਂ ਕੱਟੀ। ਅੰਮ੍ਰਿਤ ਵੇਲੇ ਗੌਰੇ ਨੂੰ ਅਮੋਲਕ ਸਿਰਪਾਉ ਬਖਸ਼ਕੇ ਬਠਿੰਡੇ ਤੋਰਿਆ। ਜਿਥੇ ਉਸਨੇ ਬਹੁਤ ਚਿਰ ਰਾਜ ਕੀਤਾ। ਉਸੇ ਦੀ ਸੰਤਾਨ ਕੈਂਥਲ ਵਾਲੇ ਭਾਈ ਕੇ ਰਾਜੇ ਹੋਏ ਹਨ ਤੇ ਅਰਨੌਲੀ, ਸੰਧੂਵਾਲ, ਝੁੰਬਾ ਆਦਿਕ ਰਿਆਸਤਾਂ ਤੇ ਰਈਸ ਹੁਣ ਤੱਕ ਹਨ। ਉਸ ਦਿਨ ਤੋਂ ਗੌਰੇ ਦਾ ਤੇਜ ਪ੍ਰਤਾਪ ਬਹੁਤ ਵਧ ਗਿਆ। ਉਧਰ ਸਤਿਗੁਰੂ ਜੀ ਸਤਲੁਜ ਪਾਰ ਉੱਤਰ ਕੇ ਮੁਕੰਦਪੁਰ, ਪਲਾਹੀ, ਆਦਿਕ ਅਨੇਕਾਂ ਪਿੰਡਾਂ ਤੋਂ ਹੁੰਦੇ ਹੋਏ ਕੀਰਤਪੁਰ ਸਾਹਿਬ ਜਾ ਬਿਰਾਜੇ। ਇਸ ਪ੍ਰਕਾਰ ਸਤਿਗੁਰਾਂ ਨੇ ਭਾਈ ਗੌਰੇ ਦੇ ਔਗੁਣਾਂ ਦੀ ਵਿਚਾਰ ਨਹੀਂ ਕੀਤੀ ਤੇ ਆਪਣੇ ਚਰਨਾਂ ਨਾਲ ਲਾ ਕੇ ਉਸ ਪ੍ਰਭੂ ਨਾਲ ਅਭੇਦ ਕਰ ਦਿੱਤਾ।

## *ਨਾਮ ਰਤਨੁ ਸੁਨਿ ਜਪਿ ਜਪਿ ਜੀਵਾ;*
## *ਹਰਿ ਨਾਨਕ ਕੰਠ ਮਝਾਰੇ ॥੨॥੧੧॥੩੦॥*

ਸਤਿਗੁਰੂ ਜੀ ਫੁਰਮਾਨ ਕਰਦੇ ਹਨ ਕਿ ਵਾਹਿਗੁਰੂ ਦਾ ਨਾਮ ਜੋ ਰਤਨਾਂ ਦੀ ਨਿਆਈਂ ਅਮੋਲਕ ਹੈ ਉਸ ਨਾਮ ਨੂੰ ਗੁਰਾਂ ਤੋਂ ਸੁਣ ਕੇ ਅਤੇ ਮਨ ਬਾਣੀ ਦੁਆਰਾ ਜਪ-ਜਪ ਕੇ ਜਿਉਂਦਾ ਹਾਂ ਹਰੀ ਨਾਮ ਹੀ ਮੇਰੇ ਗਲ ਵਿੱਚ ਗਹਿਣਾ ਰੂਪ ਹੈ॥੨॥੧੧॥੩੦॥ ਜੈਸਾ ਕਿ :

੧. **ਅੰਤਰਿ ਰਤਨ ਜਵੇਹਰ ਮਾਣਕ ਗੁਰ ਕਿਰਪਾ ਤੇ ਲੀਜੈ ॥੭॥**
[ਕਲਿਆਨ ਮਃ ੪, ਅੰਗ ੧੩੨੪]

੨. **ਗੁਰ ਉਪਦੇਸਿ ਜਵਾਹਰ ਮਾਣਕ ਸੇਵੇ ਸਿਖੁ ਸੁੋ ਖੋਜਿ ਲਹੈ ॥੧॥**
[ਪ੍ਰਭਾਤੀ ਮਃ ੧, ਅੰਗ ੧੩੨੮]

੩. **ਗੁਰ ਕਾ ਸਬਦੁ ਰਤੰਨੁ ਹੈ ਹੀਰੇ ਜਿਤੁ ਜੜਾਉ ॥**
**ਸਬਦੁ ਰਤਨੁ ਜਿਤੁ ਮੰਨੁ ਲਾਗਾ ਏਹੁ ਹੋਆ ਸਮਾਉ ॥** [ਰਾਮਕਲੀ ਮਃ ੩, ਅੰਗ ੯੨੦]

੪. **ਮਾਣਕ ਮੋਤੀ ਨਾਮੁ ਪ੍ਰਭ ਉਨ ਲਗੈ ਨਾਹੀ ਸੰਨ੍ਹਿ ॥** [ਮਾਝ ਮਃ ੫, ਅੰਗ ੧੩੪]

ਵਾਹਿਗੁਰੂ ਜੀ ਕਾ ਖ਼ਾਲਸਾ॥ ਵਾਹਿਗੁਰੂ ਜੀ ਕੀ ਫ਼ਤਹ॥

ਮੁਖਵਾਕ ਨੰਬਰ ੧੨੫ [ਆਦਿ ਅੰਗ ੭੧੯]

***ਬੈਰਾੜੀ ਮਹਲਾ ੪ ॥ ਹਰਿ ਜਨੁ ਰਾਮ ਨਾਮ ਗੁਨ ਗਾਵੈ ॥ ਜੇ ਕੋਈ ਨਿੰਦ ਕਰੇ ਹਰਿ ਜਨ ਕੀ ਅਪੁਨਾ ਗੁਨੁ ਨ ਗਵਾਵੈ ॥੧॥ਰਹਾਉ॥ ਜੋ ਕਿਛੁ ਕਰੇ ਸੁ ਆਪੇ ਸੁਆਮੀ ਹਰਿ ਆਪੇ ਕਾਰ ਕਮਾਵੈ ॥ ਹਰਿ ਆਪੇ ਹੀ ਮਤਿ ਦੇਵੈ ਸੁਆਮੀ ਹਰਿ ਆਪੇ ਬੋਲਿ ਬੁਲਾਵੈ ॥੧॥ ਹਰਿ ਆਪੇ ਪੰਚ ਤਤੁ ਬਿਸਥਾਰਾ ਵਿਚਿ ਧਾਤੂ ਪੰਚ ਆਪਿ ਪਾਵੈ ॥ ਜਨ ਨਾਨਕ ਸਤਿਗੁਰੁ ਮੇਲੇ ਆਪੇ ਹਰਿ ਆਪੇ ਝਗਰੁ ਚੁਕਾਵੈ ॥੨॥੩॥***

## ***ਬੈਰਾੜੀ ਮਹਲਾ ੪ ॥***

ਇਹ ਮੁਖਵਾਕ ਸ੍ਰੀ ਗੁਰੂ ਰਾਮਦਾਸ ਜੀ ਦਾ ਉਚਾਰਨ ਕੀਤਾ ਹੋਇਆ ਬੈਰਾੜੀ ਰਾਗ ਵਿੱਚ ਸੁਭਾਇਮਾਨ ਹੈ। ਜਿਸ ਦੀ ਪਹਿਲੀ ਤੁਕ ਵਿੱਚ ਹੀ ਉਸ ਵਾਹਿਗੁਰੂ ਪਰਮੇਸ਼ਰ ਦੇ ਨਾਮ ਅਤੇ ਗੁਣ ਗਾਉਣ ਦੀ ਭਾਵਨਾ ਪ੍ਰਗਟਾਈ ਹੈ :—

## ***ਹਰਿ ਜਨੁ; ਰਾਮ ਗੁਨ ਗਾਵੈ ॥***

ਹਰਿ=ਪ੍ਰਮੇਸ਼ਰ ਵਾਹਿਗੁਰੂ ਦਾ ਜਨੁ=ਸੇਵਕ ਰਾਮ=ਰਮੇ ਹੋਏ ਪ੍ਰਮਾਤਮਾ ਦੇ ਗੁਣ ਗਾਉਂਦਾ ਹੈ ਅਤੇ ਉਸ ਰਾਮ ਦੇ ਨਾਮ ਨੂੰ ਜਪਦਾ ਹੈ। ਜੈਸਾ ਕਿ :

**੧. ਗੁਰਮੁਖਿ ਰਾਤੇ ਸਬਦਿ ਰੰਗਾਏ ॥ ਨਿਜ ਘਰਿ ਵਾਸਾ ਹਰਿ ਗੁਣ ਗਾਏ ॥**

[ਬਿਲਾਵਲੁ ਮਃ ੩, ਅੰਗ ੭੯੮]

**੨. ਹਰਿ ਗੁਣ ਗਾਵੈ ਹਰਿ ਜਨ ਲੋਗਾ ॥ ਵਡੈ ਭਾਗਿ ਪਾਏ ਹਰਿ ਨਿਰਜੋਗਾ ॥**

[ਆਸਾ ਮਃ ੪, ਅੰਗ ੩੬੭]

## ***ਜੇ ਕੋਈ ਨਿੰਦ ਕਰੇ ਹਰਿ ਜਨ ਕੀ; ਅਪੁਨਾ ਗੁਨੁ ਨ ਗਵਾਵੈ ॥੧॥ਰਹਾਉ॥***

ਉਸ ਹਰਿ=ਪ੍ਰਮੇਸ਼ਰ ਦੇ ਜਨ=ਸੇਵਕ ਦੀ ਜੇ ਕੋਈ ਨਿੰਦਾ ਵੀ ਕਰਦਾ ਹੈ ਤਾਂ ਉਹ ਆਪਣਾ ਪਰਉਪਕਾਰ ਕਰਨ ਵਾਲਾ ਗੁਨ ਨਹੀਂ ਗਵਾਵੈ=ਗਵਾਉਂਦਾ। ਅਰਥਾਤ ਇਹੋ ਜਿਹੇ ਸੁਭਾਅ ਵਾਲਾ ਗੁਰਮੁਖ ਜਿਸਦੀ ਅਜਿਹੀ ਪਰਉਪਕਾਰ ਵਾਲੀ ਬਿਰਤੀ ਹੈ ਕਿਸੇ ਵਿਰੋਧੀ ਪਾਸੋਂ ਆਪਣਾ ਅਪਜਸ ਸੁਣਕੇ ਆਪਣੇ ਪਰਉਪਕਾਰੀ ਸੁਭਾਅ ਨੂੰ ਬਦਲਦਾ ਨਹੀਂ ॥੧॥ਰਹਾਉ॥

ਸੰਸਾਰ ਵਿੱਚ ਅਲੱਗ-ਅਲੱਗ ਸੁਭਾਵਾਂ ਦੇ ਲੋਕ ਵਸ ਰਹੇ ਹਨ। ਜਿਥੇ ਸੁਭਾਵ ਮੇਲ ਨਾ ਖਾਂਦੇ ਹੋਣ ਉਥੇ ਹੀ ਝਗੜਾ ਖੜਾ ਹੋ ਜਾਂਦਾ ਹੈ, ਵਿਰੋਧ ਪੈ ਜਾਂਦਾ ਹੈ, ਪਰ ਸਿਮਰਨ ਕਰਨ ਵਾਲਿਆਂ ਦੇ ਸੁਭਾਵ ਵਿੱਚ ਇਹ ਅੰਤਰਾ ਹੈ ਕਿ ਉਹ ਕਿਸੇ ਦੇ ਟਕਰਾਅ ਕਰਨ ਤੋਂ ਵੀ ਟਕਰਾਅ ਨਹੀਂ ਕਰਦੇ। ਸਗੋਂ ਆਪਣੇ ਨਿਮਰਤਾ ਅਤੇ ਪਿਆਰ ਸਦਭਾਵਨਾ ਦੂਸਰੇ ਦੇ ਹਿਤ ਵਿੱਚ ਵਰਤਨਾ, ਬੁਰੇ ਦਾ ਭਲਾ ਕਰਨ ਦੇ ਸੁਭਾਅ ਵਿੱਚ ਵਰਤਦੇ ਹਨ। ਜਿਸ ਦੀ ਪੁਸ਼ਟੀ ਬਾਬਾ ਫਰੀਦ ਸਾਹਿਬ ਦੇ ਅੰਮ੍ਰਿਤ ਬਚਨ ਨਾਲ ਹੁੰਦੀ ਹੈ। ਜੈਸਾ ਕਿ :

**ਫਰੀਦਾ ਬੁਰੇ ਦਾ ਭਲਾ ਕਰਿ ਗੁਸਾ ਮਨਿ ਨ ਹਢਾਇ ॥**
**ਦੇਹੀ ਰੋਗੁ ਨ ਲਗਈ ਪਲੈ ਸਭੁ ਕਿਛੁ ਪਾਇ ॥੭੮॥** [ਸਲੋਕ ਫਰੀਦ ਜੀ, ਅੰਗ ੧੩੮੧]

ਫਰੀਦ ਸਾਹਿਬ ਆਪਣਾ ਸੁਭਾ ਲੋਕਾਂ ਨੂੰ ਦਿੰਦੇ ਹੋਏ ਕਹਿ ਰਹੇ ਹਨ ਕਿ ਬੁਰੇ ਪੁਰਸ਼ ਨਾਲ ਬੁਰਾਈ ਨਹੀਂ

ਬਲਕਿ ਭਲਾਈ ਕਰਨੀ ਚਾਹੀਦੀ ਹੈ। ਉਸਦੇ ਬੁਰੇ ਪਣ ਤੇ ਕ੍ਰੋਧ ਕਰਨ ਦੀ ਬਜਾਏ ਖਿਮਾ ਕਰੇ ਜਿਸ ਕਰਕੇ ਬੁਧੀ ਰੂਪ ਪੱਲੇ ਵਿੱਚ ਪ੍ਰਮਾਤਮਾ ਦੀ ਕ੍ਰਿਪਾ ਆਦਿ ਸਭ ਕੁਝ ਪੈ ਜਾਂਦਾ ਹੈ ਅਤੇ ਦੇਹੀ ਨੂੰ ਕੋਈ ਵੀ ਰੋਗ ਨਹੀਂ ਲਗਦਾ। ਜੈਸਾ ਕਿ :

**੧. ਸੁ ਖਿਮਾ ਕਹਿ ਦੇਵ ਸੁਨੋ ਮਨ ਮੈਂ ਨਰ ਕ੍ਰੋਧ ਕਰੇ ਤਬ ਮੋਨ ਗਹੀਜੈ॥**
**ਵਹਿ ਗਾਰ ਬਕੇ ਮੁਖ ਭੀਤਰਿ ਜੋ ਪੁਨ ਤਾਂ ਪ੍ਰਤਿ ਕੋਮਲ ਵਾਕ ਭਨੀਜੈ॥**
**ਜੋ ਧਿਕਾਰ ਕਰੇ ਸੁ ਪਰੇ ਤਿਹ ਆ ਪਦ ਪੇਖ ਮਹਾਂ ਕਰਣਾ ਉਰ ਕੀਜੈ॥**
**ਤਨ ਤਾੜਨ ਮੈਂ ਹਰਖੇ ਉਰ ਮੈਂ ਕ੍ਰਿਤ ਪੂਰਬ ਪਾਪ ਸੁ ਮੇ ਅਬ ਖੀਜੈ॥੯੦॥**

[ਪ੍ਰਬੋਧ ਚੰਦਰ ਨਾਟਕ ਅਧਿ: ੪]

ਹਰਿ ਜਨਾਂ ਦੇ ਸੁਭਾਅ ਦੀ ਪੁਸ਼ਟੀ ਪ੍ਰਕਿਰਤੀ ਵਿੱਚ ਕਈ ਪ੍ਰਕਾਰ ਦੇ ਦ੍ਰਿਸ਼ਟਾਂਤਾਂ ਤੋਂ ਹੋ ਜਾਂਦੀ ਹੈ। ਜੈਸਾ ਕਿ ਚੰਦਨ ਦਾ ਬਿਰਛ ਹੈ ਉਸਦਾ ਜੋ ਸ਼ਤਰੂ, ਕੁਹਾੜਾ ਹੈ ਜੋ ਉਸਦੇ ਜਿਸਮ ਨੂੰ ਕੱਟਦਾ ਹੈ ਜਾਂ ਲੋਹੇ ਦਾ ਆਰਾ ਹੈ ਜੋ ਉਸਦੇ ਜਿਸਮ ਦੀ ਚੀਰ ਫਾੜ ਕਰਦਾ ਹੈ ਪਰ ਚੰਦਨ ਆਪਣੇ ਸ਼ਤਰੂ ਕੁਹਾੜੇ ਅਤੇ ਆਰੇ ਦੇ ਮੂੰਹ ਵਿੱਚ ਸੁਗੰਧੀ ਭਰ ਦਿੰਦਾ ਹੈ। ਇਸੇ ਤਰ੍ਹਾਂ ਜੋ ਚੰਦਨ ਰੂਪ ਪ੍ਰਮਾਤਮਾ ਦੇ ਪਿਆਰੇ ਹਨ ਜੇ ਕੁਹਾੜੇ ਅਤੇ ਆਰੇ ਦੀ ਨਿਆਈ ਉਨ੍ਹਾਂ ਦੇ ਦੁਸ਼ਮਣ ਸਾਕਤ ਪੁਰਸ਼ ਸਤਪੁਰਸ਼ਾਂ ਦੀ ਨਿੰਦਿਆ ਕਰਨ ਜਾਂ ਉਨ੍ਹਾਂ ਨੂੰ ਦੁੱਖ ਦੇਣ ਤਾਂ ਬਦਲੇ ਵਿੱਚ ਦੁੱਖ ਦੇਣ ਦੀ ਥਾਂ ਉਨ੍ਹਾਂ ਨੂੰ ਭੀ ਭਗਤੀ ਰੂਪ ਵਾ-ਸੁਖ ਰੂਪ ਸੁਗੰਧੀ ਹੀ ਪ੍ਰਦਾਨ ਕਰਦੇ ਹਨ, ਕਿਉਂਕਿ ਉਹ ਸਾਰਿਆਂ ਵਿੱਚ ਹੀ ਆਪਣੇ ਸਰੂਪ ਨੂੰ ਦੇਖਦੇ ਹਨ। ਜੈਸਾ ਕਿ :

**੧. ਸੰਤ ਕਰੈ ਨਹਿ ਵੈਰ ਕਹੂੰ, ਸਭਕੇ ਹਿਤ ਮੈ ਵਰਤੇ ਅਤ ਹੀ॥**
**ਤਾਂ ਤਨ ਕੋ ਜਬ ਦਾਹਤ ਕੋ, ਵਹਿ ਤੱਦਪਿ ਦੇਤ ਸੁਖਾਮਤ ਹੀ॥**
**ਜੈਸੇ ਕੁਠਾਰ ਕਟੈ ਤਰੁ ਚੰਦਨ, ਗੰਧ ਤਿਸੈ ਮੁਖ ਦੇਵਤ ਹੀ॥**
**ਹੇਤੁ ਸ੍ਵਾਤਮ ਹੇਰਤ ਹੈਂ ਵਹ ਤਾਂ ਪਦ ਕੰਜ ਨਮੋ ਨਿਤ ਹੀ॥੩॥**

[ਸਾਰੁਕਤਾਵਲੀ ਅਧਿ: ੧੧]

## ਸਾਖੀ—ਬਿਆਸ ਜੀ ਦੀ

ਮਹਾਂਰਿਸ਼ੀ ਬਿਆਸ ਜਿਨਾਂ ਦੀ ਕਰਣੀ ਅਤੇ ਕਥਨੀ ਨੂੰ ਪੂਰਾ ਸੰਸਾਰ ਜਾਣਦਾ ਹੈ। ਇਕ ਦਿਨ ਅਚਾਨਕ ਕਿਸੇ ਨਦੀ ਦੇ ਕਿਨਾਰੇ ਆਪਣੇ ਨਾਮ ਰੰਗ ਵਿੱਚ ਸੇਵਕਾਂ ਸਹਿਤ ਤੁਰੇ ਜਾ ਰਹੇ ਸਨ ਕਿ ਅਚਾਨਕ ਹੀ ਨਿਗ੍ਹਾ ਨਦੀ ਵਿੱਚ ਰੁੜੇ ਜਾਂਦੇ ਖਤਰਨਾਕ ਜੀਵ ਬਿੱਛੂ ਤੇ ਪਈ ਤਾਂ ਆਪਣੇ ਦਿਆਲੂ ਸੁਭਾਅ ਅਨੁਸਾਰ ਉਸੇ ਵੇਲੇ ਮਨ ਵਿੱਚ ਬਿੱਛੂ ਨੂੰ ਬਚਾਉਣ ਦਾ ਸੰਕਲਪ ਪੈਦਾ ਹੋ ਗਿਆ। ਉਸਨੂੰ ਨਦੀ ਵਿਚੋਂ ਬਾਹਰ ਕੱਢਣ ਲਈ ਹੋਰ ਕੋਈ ਸਾਧਨ ਨਾ ਵੇਖਦੇ ਹੋਏ ਜਿਉਂ ਹੀ ਬਿੱਛੂ ਨੂੰ ਕੱਢਣ ਲਈ ਹੱਥ ਵਧਾਇਆ ਤਾਂ ਉਸਨੇ ਡੰਗ ਮਾਰ ਦਿੱਤਾ। ਇਸ ਘਟਨਾ ਨੂੰ ਇਕ ਹੋਰ ਪੁਰਸ਼ ਬੜੀ ਹੈਰਾਨੀ ਨਾਲ ਕਿਨਾਰੇ ਤੇ ਖੜਾ ਤੱਕ ਰਿਹਾ ਸੀ। ਬਿਆਸ ਜੀ ਨੇ ਦੂਜੀ ਵਾਰ ਹੱਥ ਵਧਾਇਆ ਤਾਂ ਉਸਨੇ ਫਿਰ ਡੰਗ ਮਾਰ ਦਿੱਤਾ ਕਿਨਾਰੇ ਤੇ ਖੜੇ ਉਸ ਸੰਤ ਸੇਵੀ ਪੁਰਸ਼ ਨੇ ਕਿਹਾ ਮਹਾਂਪੁਰਸ਼ੋ! ਇਸ ਨੂੰ ਬਚਾਉਣ ਦੀ ਕੀ ਲੋੜ ਹੈ? ਦੋ ਵਾਰ ਇਸਨੇ ਤੁਹਾਡੇ ਤੇ ਵਾਰ ਕਰ ਦਿੱਤਾ ਹੈ। ਬਿਆਸ ਜੀ ਦਾ ਧਿਆਨ ਉਸ ਨੂੰ ਬਚਾਉਣ ਵਿਚ ਲੱਗਾ ਹੋਇਆ ਸੀ, ਤੀਸਰੀ ਵਾਰ ਅਜਿਹੇ ਤਰੀਕੇ ਨਾਲ ਹੱਥ ਪਾਇਆ ਕਿ ਬਿੱਛੂ ਨੂੰ ਵਗਾਹ ਕੇ ਨਦੀ ਤੋਂ ਬਾਹਰ ਮਾਰਿਆ ਤੇ ਉਸ ਦੀ ਜਾਨ ਬਚ ਗਈ। ਫਿਰ ਉਸ ਪ੍ਰੇਮੀ ਨੂੰ ਪੁਛਿਆ ਕਿ ਭਾਈ! ਤੂੰ ਕੀ ਕਹਿ ਰਿਹਾ ਸੀ? ਉਸਨੇ ਫਿਰ ਕਿਹਾ ਮਹਾਰਾਜ! ਇਸ ਖਤਰਨਾਕ ਜੀਵ ਨੂੰ ਜਿਸਨੇ ਤੁਹਾਡੇ ਉੱਤੇ ਹੀ ਦੋ ਵਾਰ ਹਮਲਾ ਕੀਤਾ ਹੈ ਉਸਨੂੰ ਕਿਉਂ ਬਚਾਇਆ ਹੈਂ? ਤਾਂ ਬਿਆਸ ਜੀ ਨੇ ਕਿਹਾ ਕਿ ਹਰ ਜੀਵ ਆਪਣੇ

ਸੁਭਾਅ ਦੇ ਅਧੀਨ ਹੈ ਤੇ ਜੀਵ ਸੁਭਾਅ ਦੇ ਅਧੀਨ ਹੀ ਕਿਰਿਆ ਕਰਦਾ ਹੈ। ਡੰਗ ਮਾਰਨਾ ਇਸਦਾ ਸੁਭਾਅ ਹੈ। ਜਿਸ ਕਰਕੇ ਇਸਨੇ ਮੇਰੇ ਡੰਗ ਮਾਰਿਆ, ਇਸਦੇ ਸੁਭਾਅ ਤੋਂ ਸਿਖਿਆ ਲੈ ਕੇ ਜੇ ਇਕ ਬਿੱਛੂ ਆਪਣਾ ਸੁਭਾਅ ਨਹੀਂ ਛੱਡ ਸਕਦਾ, ਫਿਰ ਮੈਂ ਆਪਣੇ ਪਰਉਪਕਾਰੀ ਸੁਭਾਅ ਦਾ ਤਿਆਗ ਕਿਸ ਤਰ੍ਹਾਂ ਕਰ ਦੇਵਾਂ ਇਸਨੇ ਆਪਣੇ ਧਰਮ ਦੀ ਵਰਤੋਂ ਕੀਤੀ ਹੈ ਮੈਂ ਆਪਣੇ ਧਰਮ ਦੀ ਪਾਲਣਾ ਕੀਤੀ ਹੈ। ਇਸ ਕਰਕੇ ਸਤਿਗੁਰੂ ਜੀ ਇਥੇ ਕਥਨ ਕਰਦੇ ਹਨ ਕਿ

ਜੇ ਕੋਈ ਸਾਕਤ ਪੁਰਸ਼ ਸਤਿ ਪੁਰਸ਼ਾਂ ਦੀ ਨਿੰਦਿਆ ਵੀ ਕਰਦਾ ਹੈ ਤਾਂ ਵੀ ਉਹ ਆਪਣੇ ਪਰਉਪਕਾਰੀ ਸੁਭਾਅ ਨੂੰ ਤਿਆਗਦੇ ਨਹੀਂ। ਉਨ੍ਹਾਂ ਦੀ ਨਿੰਦਾ ਕਰਕੇ ਕੋਈ ਕੀ ਕਰੇਗਾ ਜਿਨ੍ਹਾਂ ਨੂੰ ਵਾਹਿਗੁਰੂ ਪ੍ਰਮੇਸ਼ਰ ਦਾ ਨਾਮ ਪਿਆਰਾ ਹੈ। ਜੈਸਾ ਕਿ :

੧. **ਤਿਨ੍ ਕੀ ਨਿੰਦਾ ਕੋਈ ਕਿਆ ਕਰੇ ਜਿਨ੍ ਹਰਿ ਨਾਮੁ ਪਿਆਰਾ॥** [ਆਸਾ ਮ: ੪, ਅੰਗ ੪੫੧]

੨. **ਨਿੰਦਕ ਕੀ ਗਤਿ ਕਤਹੂੰ ਨਾਹੀ ਖਸਮੈ ਏਵੈ ਭਾਣਾ॥**
**ਜੋ ਜੋ ਨਿੰਦ ਕਰੇ ਸੰਤਨ ਦੀ ਤਿਉ ਸੰਤਨ ਸੁਖੁ ਮਾਨਾ॥੩॥** [ਆਸਾ ਮ: ੫, ਅੰਗ ੩੮੧]

## *ਜੋ ਕਿਛੁ ਕਰੇ ਸੁ ਆਪੇ ਸੁਆਮੀ; ਹਰਿ ਆਪੇ ਕਾਰ ਕਮਾਵੈ॥*

ਜੋ ਕੁਝ ਵੀ ਜੀਵ ਕਰਦਾ ਹੈ ਉਹ ਹਰੀ ਸੁਆਮੀ=ਮਾਲਕ ਆਪ ਹੀ ਕਰਾਉਂਦਾ ਹੈ। ਤੇ ਹਰੀ ਆਪ ਹੀ ਜੀਵ ਰੂਪ ਹੋ ਕੇ ਕਰਦਾ ਹੈ। ਇਸ ਲਈ ਕਰਨ ਕਰਾਵਨ ਦੋਵੇਂ ਉਸ ਦੇ ਆਪਣੇ ਹੀ ਰੂਪ ਹਨ। ਜੈਸਾ ਕਿ :

੧. **ਜੋ ਕਿਛੁ ਕਰੇ ਸੁ ਆਪਿ ਆਪਣ ਭਾਣਿਆ॥**
**ਭਗਤਾ ਕਾ ਸਹਾਈ ਜੁਗਿ ਜੁਗਿ ਜਾਣਿਆ॥੩॥** [ਆਸਾ ਮ: ੫, ਅੰਗ ੩੯੮]

੨. **ਜੋ ਕਿਛੁ ਕਰੇ ਸੁ ਆਪੇ ਆਪੇ॥** [ਮਾਰੂ ਮ: ੧, ਅੰਗ ੧੦੨੫]

## *ਹਰਿ ਆਪੇ ਹੀ ਮਤਿ ਦੇਵੈ ਸੁਆਮੀ; ਹਰਿ ਆਪੇ ਬੋਲਿ ਬੁਲਾਵੈ॥੧॥*

ਹਰੀ ਪ੍ਰਮੇਸ਼ਰ ਸੁਆਮੀ=ਮਾਲਕ ਆਪ ਹੀ ਸੁਭ ਮਤਿ=ਸਿਖਿਆ ਦਿੰਦਾ ਹੈ। ਹਰੀ ਆਪ ਹੀ ਬੋਲਿ=ਬਚਨਾਂ ਨੂੰ ਬੁਲਾਵੈ=ਉਚਾਰਨ ਕਰਵਾਉਂਦਾ ਹੈ॥੧॥ ਜੈਸਾ ਕਿ :

੧. **ਹਉ ਆਪਹੁ ਬੋਲਿ ਨ ਜਾਣਦਾ ਮੈ ਕਹਿਆ ਸਭੁ ਹੁਕਮਾਉ ਜੀਉ॥** [ਸੂਹੀ ਮ: ੫, ਅੰਗ ੭੬੩]

੨. **ਜਿਉ ਬੋਲਾਏ ਤਿਉ ਬੋਲੀਐ ਜਾ ਆਪਿ ਬੁਲਾਏ ਸੋਇ॥** [ਸਿਰੀਰਾਗੁ ਮ: ੩, ਅੰਗ ੩੯]

੩. **ਬੇਸੁਮਾਰ ਅਥਾਹ ਅਗਨਤ ਅਤੋਲੈ॥ ਜਿਉ ਬੁਲਾਵਹੁ ਤਿਉ ਨਾਨਕ ਦਾਸ ਬੋਲੈ॥**
[ਗਉੜੀ ਸੁਖਮਨੀ ਮ: ੫, ਅੰਗ ੨੯੨]

੪. **ਜਿਉ ਬੋਲਾਵਹਿ ਤਿਉ ਬੋਲਹ ਸੁਆਮੀ ਕੁਦਰਤਿ ਕਵਨ ਹਮਾਰੀ॥**
**ਸਾਧਸੰਗਿ ਨਾਨਕ ਜਸੁ ਗਾਇਓ ਜੋ ਪ੍ਰਭ ਕੀ ਅਤਿ ਪਿਆਰੀ॥** [ਗੂਜਰੀ ਮ: ੫, ਅੰਗ ੫੦੮]

## *ਹਰਿ ਆਪੇ ਪੰਚ ਤਤੁ ਬਿਸਥਾਰਾ; ਵਿਚਿ ਧਾਤੂ ਪੰਚ ਆਪਿ ਪਾਵੈ॥*

ਹਰਿ=ਪ੍ਰਮੇਸ਼ਰ ਨੇ ਆਪ ਹੀ ਪੰਜਾਂ ਤੱਤਾਂ ਜਲ, ਪ੍ਰਿਥਵੀ, ਹਵਾ, ਅਕਾਸ਼ ਤੇ ਅਗਨ ਤੋਂ ਸ੍ਰਿਸ਼ਟੀ ਦਾ ਬਿਸਥਾਰਾ= ਫੈਲਾਅ ਵਾ ਪਸਾਰਾ ਕੀਤਾ ਹੈ ਅਤੇ ਆਪ ਹੀ ਜੀਵਾਂ ਦੇ ਹਿਰਦੇ ਵਿੱਚ ਪੰਜ ਧਾਤੂ=ਕਾਮ, ਕ੍ਰੋਧ, ਆਦਿ ਪਾਉਣਾ ਕੀਤੇ ਹਨ। ਜੈਸਾ ਕਿ :

**੧. ਪੰਚ ਤਤੁ ਕਰਿ ਤੁਧੁ ਸ੍ਰਿਸਟਿ ਸਭ ਸਾਜੀ ਕੋਈ ਛੇਵਾ ਕਰਿਉ ਜੇ ਕਿਛੁ ਕੀਤਾ ਹੋਵੈ ॥**
[ਸੂਹੀ ਮਃ ੪, ਅੰਗ ੭੩੬]

**੨. ਪੰਚ ਤਤੁ ਕਰਿ ਪੁਤਰਾ ਕੀਨਾ ਕਿਰਤ ਮਿਲਾਵਾ ਹੋਆ ॥** [ਰਾਮਕਲੀ ਮਃ ੫, ਅੰਗ ੮੮੪]

**੩. ਪੰਚ ਤਤੁ ਕਾ ਰਚਨੁ ਰਚਾਨਾ ॥** [ਮਾਰੂ ਸੋਲਹੇ ਮਃ ੫, ਅੰਗ ੧੦੭੩]

**੪. ਪਾਂਚ ਤਤ ਕੋ ਤਨ ਰਚਿਓ ਜਾਨਹੁ ਚਤੁਰ ਸੁਜਾਨ ॥** [ਸਲੋਕ ਮਃ ੯, ਅੰਗ ੧੪੨੭]

## *ਜਨ ਨਾਨਕ ਸਤਿਗੁਰੁ ਮੇਲੇ ਆਪੇ; ਹਰਿ ਆਪੇ ਝਗਰੁ ਚੁਕਾਵੈ ॥੨॥੩॥*

ਸਤਿਗੁਰੂ ਜੀ ਆਖਦੇ ਹਨ ਕਿ ਹਰੀ ਪ੍ਰਮੇਸ਼ਰ ਆਪ ਹੀ ਸੇਵਕ ਜਨਾਂ ਨੂੰ ਸਤਿਗੁਰਾਂ ਨਾਲ ਮੇਲਦਾ ਹੈ ਅਤੇ ਹਰੀ ਆਪ ਹੀ ਕਾਮ ਕ੍ਰੋਧ ਆਦਿ ਦੇ ਝਗੜੇ ਨੂੰ ਦੂਰ ਕਰ ਦਿੰਦਾ ਹੈ। **ਅਥਵਾ** ਹਰਿ=ਵਾਹਿਗੁਰੂ ਆਪ ਹੀ ਚੌਰਾਸੀ ਲੱਖ ਜੂਨਾਂ ਦੇ ਇਕ ਲੰਮੇ ਝਗੜੇ ਨੂੰ ਚੁਕਾਵੈ=ਮੁਕਾਉਂਦਾ ਹੈ ॥੨॥੩॥ ਜੈਸਾ ਕਿ :

**੧. ਸਤਿਗੁਰ ਹਥਿ ਨਿਬੇੜੁ ਝਗੜੁ ਚੁਕਾਇਆ ॥**
**ਕਰਤਾ ਕਰੇ ਸੁ ਹੋਗੁ ਨ ਚਲੈ ਚਲਾਇਆ ॥੪॥** [ਵਾਰ ਮਾਝ ਮਃ ੧, ਅੰਗ ੧੩੯]

**੨. ਝਗੜੁ ਚੁਕਾਵੈ ਹਰਿ ਗੁਣ ਗਾਵੈ ॥ ਪੂਰਾ ਸਤਿਗੁਰੁ ਸਹਜਿ ਸਮਾਵੈ ॥**
[ਪ੍ਰਭਾਤੀ ਮਃ ੧, ਅੰਗ ੧੩੪੪]

## ਸਾਖੀ—ਭਾਈ ਸਮੀਰ ਜੀ ਦੀ

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਸਰਬੰਸ ਵਾਰ ਕੇ ਮਾਲਵੇ ਵਿੱਚ ਵਿਚਰਦੇ ਹੋਏ ਦੀਨੇ ਪਿੰਡ ਪਹੁੰਚੇ, ਜੋ ਕਾਂਗੜੇ ਵਿਚੋਂ ਨਿਕਲ ਕੇ ਵਸਿਆ ਸੀ। ਤਾਂ ਉਥੋਂ ਦੇ ਚੌਧਰੀ ਲਖਮੀਰ, ਸ਼ਮੀਰ ਤੇ ਤਖਤਮੱਲ ਤਿੰਨੇ ਭਰਾ ਜੋ ਰਾਏ ਜੋਧ ਦੇ ਪੋਤੇ ਸਨ। ਜਿਸ ਰਾਏ ਜੋਧ ਨੇ ਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਬਹੁਤ ਸੇਵਾ ਕੀਤੀ ਤੇ ਵਰ ਪਾਏ ਸਨ। ਸਤਿਗੁਰੂ ਜੀ ਨੂੰ ਨੇੜੇ ਆਏ ਜਾਣਕੇ ਗੁੜ ਦੀ ਭੇਲੀ ਤੇ ਰੁਪਇਆ ਲੈ ਕੇ ਮਿਲੇ। ਸਤਿਗੁਰੂ ਜੀ ਨੇ ਭੇਟਾ ਸਵੀਕਾਰ ਕੀਤੀ, ਪਰਸਪਰ ਮਿਲਕੇ ਬਹੁਤ ਖੁਸ਼ ਹੋਏ। ਤਿੰਨਾਂ ਨੇ ਕਿਹਾ ਕਿ ਜਿਸ ਤਰ੍ਹਾਂ ਤੁਹਾਡੇ ਦਾਦਾ ਗੁਰੂ ਨੇ ਸਾਡੇ ਦਾਦੇ ਤੇ ਬਖਸ਼ਿਸ਼ਾਂ ਕੀਤੀਆਂ ਸਨ ਉਸੇ ਤਰ੍ਹਾਂ ਸਾਨੂੰ ਆਪਣੇ ਜਾਣਕੇ ਕਿਰਪਾ ਬਣਾਈ ਰਖਣੀ ਅਤੇ ਸਤਿਗੁਰੂ ਜੀ ਨੂੰ ਆਪਣੇ ਨਾਲ ਚਲਣ ਦੀ ਬੇਨਤੀ ਕੀਤੀ। ਸਤਿਗੁਰੂ ਜੀ ਨੇ ਬੇਨਤੀ ਪ੍ਰਵਾਨ ਕਰ ਲਈ। ਇਕ ਭਾਈ ਦੇਸ਼ ਨਾਮੇ ਤਰਖਾਣ ਦੇ ਚੁਬਾਰੇ ਜੋ ਪਹਿਲਾਂ ਹੀ ਲਿਪ ਪੋਚ ਕੇ ਰਖਿਆ ਸੀ, ਵਿੱਚ ਉਤਾਰਾ ਕੀਤਾ। ਚੌਧਰੀ ਸਮੀਰ ਨੂੰ ਸੇਵਾ ਕਰਦਿਆਂ ਬਹੁਤ ਦਿਨ ਬੀਤ ਗਏ ਤਾਂ ਇਸ ਦੀ ਸੇਵਾ ਤੋਂ ਪ੍ਰਸੰਨ ਹੋ ਕੇ ਕਿਹਾ ਕਿ ਭਾਈ ਸਮੀਰ! ਜੋ ਤੇਰੇ ਮਨ ਵਿੱਚ ਇੱਛਾ ਹੈ ਉਹ ਮੰਗ ਲੈ ਗੁਰੂ ਨਾਨਕ ਸਾਹਿਬ ਜੀ ਦੇ ਦਰ ਤੋਂ ਤੈਨੂੰ ਓਹੀ ਕੁਝ ਪ੍ਰਾਪਤ ਹੋਵੇਗਾ। ਤਾਂ ਚੌਧਰੀ ਸਮੀਰ ਨੇ ਕਿਹਾ ਮਹਾਰਾਜ ਮੇਰਾ ਚੌਰਾਸੀ ਦਾ ਝਗੜਾ ਮੁਕਾ ਦਿਓ, ਪਤਾ ਨਹੀਂ ਕਿਤਨੇ ਜੁਗਾਂ ਦਾ ਇਸ ਝਗੜੇ ਵਿੱਚ ਪੈ ਕੇ ਖੱਜਲ-ਖਰਾਬ ਹੋ ਰਿਹਾ ਹਾਂ। ਮਹਾਰਾਜ ਹੱਸ ਕੇ ਬੋਲੇ ਕਿ ਤੂੰ ਕੁਝ ਹੋਰ ਮੰਗ ਲੈ ਕਿਉਂਕਿ ਤੇਰੇ ਅਜੇ ਬਹੁਤ ਜਨਮ ਬਾਕੀ ਹਨ। ਤਾਂ ਚੌਧਰੀ ਨੇ ਕਿਹਾ ਜਿਵੇਂ ਸੂਰਜ ਅੱਗੇ ਹਨੇਰਾ ਨਹੀਂ ਠਹਿਰਦਾ ਇਸੇ ਤਰ੍ਹਾਂ ਆਪਦੇ ਹੁਕਮ ਅਗੇ ਕੋਈ ਪਾਪ ਕਰਮ ਜਾਂ ਜਨਮ-ਮਰਨ ਦਾ ਚੱਕਰ ਨਹੀਂ ਠਹਿਰ ਸਕਦਾ। ਆਪ ਇਹੀ ਬਖਸ਼ਿਸ਼ ਕਰੋ। ਜੈਸਾ ਕਿ :

**ਸੁਨਿ ਕੈ ਸ਼ਮੀਰ ਪੁਨ ਗਤਿ ਕਰਹੁ ਕ੍ਰਿਪਾਲਾ ॥੨੨॥**
**ਨਿਕਟ ਸਥਲ ਨਿਜ ਦੀਜੀਏ, ਜਾਚਾ ਇਹ ਮੇਰੀ ॥**
**ਅਪਰ ਨਹੀਂ ਮਨ ਕਾਮਨਾ ਕਾਟਹੁ ਮਮਬੇਰੀ ॥** [ਗੁ: ਪ੍ਰ: ਰੁੱਤ-੬ ਅੰਸੂ ੫੬]

ਸਤਿਗੁਰਾਂ ਨੇ ਤਿੰਨ ਚਾਰ ਵਾਰੀ ਕੁਝ ਹੋਰ ਮੰਗਣ ਵਾਸਤੇ ਕਿਹਾ ਪਰ ਸਮੀਰ ਨੇ ਚੌਰਾਸੀ ਕੱਟਣ ਦੀ ਹੀ ਬੇਨਤੀ ਕੀਤੀ ਤਾਂ ਸਤਿਗੁਰਾਂ ਨੇ ਕਿਹਾ ਕਿ ਚੰਗਾ! ਕੱਲ੍ਹ ਨੂੰ ਆਈ। ਸਮੀਰ ਨਮਸਕਾਰ ਕਰਕੇ ਘਰ ਨੂੰ ਚਲਾ ਗਿਆ। ਘਰ ਜਾ ਕੇ ਜਦੋਂ ਪਲੰਘ ਤੇ ਸੁੱਤਾ ਤਾਂ ਸੁਪਨੇ ਵਿੱਚ ਕੂਕਰ, ਸੂਕਰ, ਗਧਾ, ਬਿੱਲਾ, ਸਰਪ, ਠੂਹਾਂ, ਬੈਲ, ਘੋੜੇ, ਮ੍ਰਿਗ, ਸਹਾ, ਟਿਡੀਆਂ, ਕੀੜੇ-ਮਕੌੜੇ ਆਦਿ ਅਨੇਕਾਂ ਜਨਮ ਪਾਏ ਤੇ ਅਖੀਰ ਵਿੱਚ ਚੰਡਾਲਾਂ ਦੇ ਘਰੇ ਪੈਦਾ ਹੋਇਆ। ਘਰ ਵਿੱਚ ਗਰੀਬੀ ਬਹੁਤ ਹੈ। ਧੀਆਂ ਪੁੱਤਰ ਬਹੁਤ ਹਨ। ਫਿਰ ਦੇਸ਼ ਵਿੱਚ ਕਾਲ ਪੈ ਗਿਆ। ਅੰਨ ਕਿਤੋਂ ਵੀ ਨਾ ਮਿਲਿਆ। ਸਾਰਾ ਪਰਿਵਾਰ ਜੰਗਲ ਵਿੱਚ ਪੀਲੂ ਖਾਣ ਗਿਆ। ਬਹੁਤ ਪੀਲੂ ਖਾਧੇ। ਪੀਲੂ ਤੋੜਨ ਦੇ ਲਾਲਚ ਨਾਲ ਇਕ ਪਤਲੀ ਟਾਹਣੀ ਤੇ ਪੈਰ ਰਖਿਆ ਜਿਸ ਨਾਲ ਟਾਹਣੀ ਟੁੱਟ ਗਈ ਤੇ ਹੇਠਾਂ ਡਿੱਗ ਪਿਆ। ਜਿਉਂ ਹੀ ਡਿਗਿਆ ਇਧਰੋਂ ਅੱਖ ਖੁਲ੍ਹ ਗਈ ਸੋਚਣ ਲਗਾ ਕਿ ਇਹ ਸੈਂਕੜੇ ਜਨਮ ਇਕੋ ਸੁਪਨੇ ਵਿੱਚ ਪ੍ਰਾਪਤ ਹੋਏ ਹਨ ਇਹ ਕਿਸ ਪ੍ਰਕਾਰ ਦਾ ਸੁਪਨਾ ਸੀ। ਜਦੋਂ ਜੰਗਲ ਦਿਸ਼ਾ ਗਿਆ ਤਾਂ ਕੁਝ ਪੀਲੂ ਪਾਖਾਨੇ ਵਿਚ ਵੇਖੇ। ਜਦੋਂ ਦਾਤਣ ਕਰਨ ਲਗਾ ਤਾਂ ਦੰਦਾਂ ਵਿੱਚ ਫਸੇ ਹੋਏ ਪੀਲੂਆਂ ਦੇ ਛਿੱਲੜ ਨਿਕਲੇ। ਨਿਮੋਝੂਣਾ ਹੋ ਕੇ ਗੁਰੂ ਜੀ ਦੇ ਚਰਨਾਂ ਵਿੱਚ ਜਾ ਕੇ ਨਮਸਕਾਰ ਕੀਤੀ ਤਾਂ ਸਤਿਗੁਰਾਂ ਨੇ ਕਿਹਾ ਚੌਧਰੀ ਸਮੀਰ! ਕਿਸ ਤਰ੍ਹਾਂ ਦਲਗੀਰ ਜਿਹਾ ਹੋ ਰਿਹਾ ਹੈਂ? ਸਮੀਰ ਕਹਿਣ ਲਗਾ ਕਿ ਸਤਿਗੁਰੂ ਤੁਹਾਡੀਆਂ ਖੇਡਾਂ ਤੁਸੀ ਹੀ ਜਾਣੋ, ਪਰ ਇਹ ਦੱਸੋ ਕਿ ਜੋ ਮੈ ਰਾਤ ਦੇਖਿਆ ਉਹ ਪ੍ਰਤੱਖ ਸੀ ਜਾਂ ਸੁਪਨਾ ਜੇ ਸੁਪਨਾ ਸੀ ਤਾਂ ਫਿਰ ਉਸਦੇ ਚਿੰਨ ਜਾਗ੍ਰਤ ਵਿੱਚ ਪ੍ਰਗਟ ਨਹੀਂ ਹੋ ਸਕਦੇ ਤੇ ਜਾਗ੍ਰਤ ਵਿੱਚ ਇਤਨੇ ਜਨਮ ਨਹੀਂ ਹੋ ਸਕਦੇ। ਸਤਿਗੁਰੂ ਜੀ ਨੇ ਕਿਹਾ ਚੌਧਰੀ ਜੀ! ਇਸ ਦਾ ਨਾਮ ਅਕਾਲ ਪੁਰਖ ਦੀ ਮਾਇਆ ਹੈ ਜੋ ਨਾ ਬਣਦੀ ਗੱਲ ਨੂੰ ਬਣਾ ਕੇ ਦਿਖਾ ਦਿੰਦੀ ਹੈ। ਜਿਤਨੇ ਜਨਮ ਤੂੰ ਰਾਤ ਨੂੰ ਸੁਪਨੇ ਵਿੱਚ ਦੇਖੇ ਇਹ ਸਾਰੇ ਜਨਮ ਤੂੰ ਜਾਗ੍ਰਤ ਵਿੱਚ ਭੋਗਣੇ ਸਨ। ਤੇਰੇ ਜਨਮ ਸੁਪਨੇ ਵਿੱਚ ਭੁਗਤਾ ਕੇ ਈਸ਼ਵਰ ਦੀ ਮਾਇਆ ਵੀ ਭੰਗ ਨਹੀਂ ਕੀਤੀ ਅਤੇ ਤੇਰਾ ਚੌਰਾਸੀ ਦਾ ਝਗਰ ਵੀ ਚੁਕਾ ਦਿੱਤਾ ਹੈ ਭਾਵ ਚੌਰਾਸੀ ਕੱਟ ਦਿੱਤੀ ਹੈ। ਹੁਣ ਤੇਰਾ ਮੁੜ ਜਨਮ ਨਹੀਂ ਹੋਵੇਗਾ ਜਿਹੜੀ ਪਦਵੀ ਜੋਗੀਆਂ ਲਈ ਦੁਰਲੱਭ ਹੈ, ਉਹ ਤੈਨੂੰ ਬਖਸ਼ ਦਿੱਤੀ ਹੈ।

ਵਾਹਿਗੁਰੂ ਜੀ ਕਾ ਖ਼ਾਲਸਾ॥ ਵਾਹਿਗੁਰੂ ਜੀ ਕੀ ਫ਼ਤਹ॥

ਮੁਖਵਾਕ ਨੰਬਰ ੧੦੫ [ਆਦਿ ਅੰਗ ੬੮੭]

*ਧਨਾਸਰੀ ਮਹਲਾ ੧ ਛੰਤ ੧ੴ ਸਤਿਗੁਰ ਪ੍ਰਸਾਦਿ ॥ ਤੀਰਥਿ ਨਾਵਣ ਜਾਉ ਤੀਰਥੁ ਨਾਮੁ ਹੈ ॥ ਤੀਰਥੁ ਸਬਦ ਬੀਚਾਰੁ ਅੰਤਰਿ ਗਿਆਨੁ ਹੈ ॥ ਗੁਰ ਗਿਆਨੁ ਸਾਚਾ ਥਾਨੁ ਤੀਰਥੁ ਦਸ ਪੁਰਬ ਸਦਾ ਦਸਾਹਰਾ ॥ ਹਉ ਨਾਮੁ ਹਰਿ ਕਾ ਸਦਾ ਜਾਚਉ ਦੇਹੁ ਪ੍ਰਭ ਧਰਣੀਧਰਾ ॥ ਸੰਸਾਰੁ ਰੋਗੀ ਨਾਮੁ ਦਾਰੂ ਮੈਲੁ ਲਾਗੈ ਸਚ ਬਿਨਾ ॥ ਗੁਰ ਵਾਕੁ ਨਿਰਮਲੁ ਸਦਾ ਚਾਨਣੁ ਨਿਤ ਸਾਚੁ ਤੀਰਥੁ ਮਜਨਾ ॥੧॥ ਸਾਚਿ ਨ ਲਾਗੈ ਮੈਲੁ ਕਿਆ ਮਲੁ ਧੋਈਐ ॥ ਗੁਣਹਿ ਹਾਰੁ ਪਰੋਇ ਕਿਸ ਕਉ ਰੋਈਐ ॥ ਵੀਚਾਰਿ ਮਾਰੈ ਤਰੈ ਤਾਰੈ ਉਲਟਿ ਜੋਨਿ ਨ ਆਵਏ ॥ ਆਪਿ ਪਾਰਸੁ ਪਰਮ ਧਿਆਨੀ ਸਾਚੁ ਸਾਚੇ ਭਾਵਏ ॥ ਆਨੰਦੁ ਅਨਦਿਨੁ ਹਰਖੁ ਸਾਚਾ ਦੂਖ ਕਿਲਵਿਖ ਪਰਹਰੇ ॥ ਸਚੁ ਨਾਮੁ ਪਾਇਆ ਗੁਰਿ ਦਿਖਾਇਆ ਮੈਲੁ ਨਾਹੀ ਸਚ ਮਨੇ ॥੨॥ ਸੰਗਤਿ ਮੀਤ ਮਿਲਾਪੁ ਪੂਰਾ ਨਾਵਣੋ ॥ ਗਾਵੈ ਗਾਵਣਹਾਰੁ ਸਬਦਿ ਸੁਹਾਵਣੋ ॥ ਸਾਲਾਹਿ ਸਾਚੇ ਮੰਨਿ ਸਤਿਗੁਰੁ ਪੁੰਨ ਦਾਨ ਦਇਆ ਮਤੇ ॥ ਪਿਰ ਸੰਗਿ ਭਾਵੈ ਸਹਜਿ ਨਾਵੈ ਬੇਣੀ ਤ ਸੰਗਮੁ ਸਤ ਸਤੇ ॥ ਆਰਾਧਿ ਏਕੰਕਾਰੁ ਸਾਚਾ ਨਿਤ ਦੇਇ ਚੜੈ ਸਵਾਇਆ ॥ ਗਤਿ ਸੰਗਿ ਮੀਤਾ ਸੰਤਸੰਗਤਿ ਕਰਿ ਨਦਰਿ ਮੇਲਿ ਮਿਲਾਇਆ ॥੩॥ ਕਹਣੁ ਕਹੈ ਸਭੁ ਕੋਇ ਕੇਵਡੁ ਆਖੀਐ ॥ ਹਉ ਮੂਰਖੁ ਨੀਚੁ ਅਜਾਣੁ ਸਮਝਾ ਸਾਖੀਐ ॥ ਸਚੁ ਗੁਰ ਕੀ ਸਾਖੀ ਅੰਮ੍ਰਿਤ ਭਾਖੀ ਤਿਤੁ ਮਨੁ ਮਾਨਿਆ ਮੇਰਾ ॥ ਕੂਚੁ ਕਰਹਿ ਆਵਹਿ ਬਿਖੁ ਲਾਦੇ ਸਬਦਿ ਸਚੈ ਗੁਰੁ ਮੇਰਾ ॥ ਆਖਣਿ ਤੋਟਿ ਨ ਭਗਤਿ ਭੰਡਾਰੀ ਭਰਿਪੁਰਿ ਰਹਿਆ ਸੋਈ ॥ ਨਾਨਕ ਸਾਚੁ ਕਹੈ ਬੇਨੰਤੀ ਮਨੁ ਮਾਂਜੈ ਸਚੁ ਸੋਈ ॥੪॥੧॥*

## ਧਨਾਸਰੀ ਮਹਲਾ ੧ ਛੰਤ

ਇਹ ਗੁਰੂਵਾਕ ਪਹਿਲੇ ਪਾਤਸ਼ਾਹ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਧਨਾਸਰੀ ਰਾਗਣੀ ਵਿੱਚ ਅੰਕਿਤ ਹੈ। ਇਸ ਸ਼ਬਦ ਦੇ ਸ਼ੁਰੂ ਵਿੱਚ ਛੰਤ ਲਿਖਿਆ ਹੈ। ਛੰਦਾਂ ਦੇ ਅਨੇਕ ਭੇਦ ਹੋਇਆ ਕਰਦੇ ਹਨ। ਇਸ ਦਾ ਅਰਥ ਹੈ ਅਬਿਤਾ ਕਾਵ ਦੀ ਕੋਈ ਰਚਨਾ। ਹਰੀ ਦੇ ਜਸ ਦੇ ਗੀਤ ਬਾਣੀ ਵਿੱਚ ਇਕ ਪ੍ਰਕਾਰ ਦੇ ਸ਼ਬਦ ਜੋ ਚਾਰ ਤੁਕੇ ਵੀ ਹਨ। ਜੈਸਾ ਕਿ :

**ਤੂੰ ਸੁਣਿ ਹਰਣਾ ਕਾਲਿਆ... ॥**

ਇਹ ਸ਼ਬਦ ਜੋ ਮੁਖਵਾਕ ਰੂਪ ਵਿੱਚ ਆਇਆ ਹੈ। ਇਹ ਚਾਰ ਤੁਕਾਂ ਵਾਲੇ ਛੰਤਾਂ ਵਿੱਚੋਂ ਹੈ। ਛੰਤ ਦਾ ਭਾਵ ਹਰੀ ਜਸ ਦਾ ਗੀਤ ਵਾ ਪ੍ਰਸੰਨਤਾ, ਅਨੰਦਦਾਇਕ ਵਾਹਿਗੁਰੂ ਦਾ ਜਸ।

## ੧ੴ ਸਤਿਗੁਰ ਪ੍ਰਸਾਦਿ ॥

੧=ਅਦੁੱਤੀ ਬ੍ਰਹਮ, ਓਂ=ਪ੍ਰਕਾਸ਼ ਰੂਪ ਸਤਿ=ਨਾਸ ਤੋਂ ਰਹਿਤ, ਗੁਰ=ਚੇਤਨ ਸਰੂਪ, ਪ੍ਰਸਾਦਿ=ਅਨੰਦ ਸਰੂਪ।

**ਉਥਾਨਕਾ**—ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਕੁਲ ਦੇ ਕੁਝ ਲੋਕਾਂ ਨੇ ਇਕੱਠੇ ਹੋ ਕੇ ਕਿਹਾ ਕਿ ਬੇਦੀ ਕੁਲ ਦੇ ਬਜ਼ੁਰਗ ਸੂਰਜ ਗ੍ਰਹਿਣ ਦੇ ਸਮੇਂ ਥਨੇਸ਼ਰ ਤੀਰਥ ਤੇ ਜਾਂਦੇ ਹਨ। ਆਓ ਆਪਾਂ ਭੀ ਆਪਣੇ ਕੁਲ ਰੀਤ ਅਨੁਸਾਰ ਪੁਰਬ ਦੇ ਮੌਕੇ ਥਨੇਸਰ ਤੀਰਥ ਤੇ ਚੱਲੀਏ, (ਥਨੇਸਰ) ਥਾਨ=ਅਸਥਾਨ ਏਸਰ=ਈਸ਼ਰ, ਮਹਾਂਦੇਵ ਸ਼ਿਵ ਦਾ ਅਸਥਾਨ ਹੋਣ ਕਰਕੇ ਤੀਰਥ ਅਤੇ ਸ਼ਹਿਰ ਦਾ ਨਾਮ ਥਨੇਸਰ ਹੋ ਗਿਆ। ਸੂਬਾ ਹਰਿਆਣਾ ਜ਼ਿਲ੍ਹਾ ਕੁਰਛੇਤਰ ਤੇ ਇਸ ਸ਼ਹਿਰ ਵਿੱਚ ਸਤਿਗੁਰਾਂ ਦੇ ਇਤਿਹਾਸਿਕ ਸੱਤ ਗੁਰਦੁਆਰੇ ਸੁਭਾਇਮਾਨ ਹਨ। ਕਈ ਸੰਪਰਦਾਈ ਗਿਆਨੀ ਸਿੱਖਾਂ ਵੱਲੋਂ ਤੀਰਥ ਤੇ ਜਾਣ ਦੀ ਉਥਾਨਕਾ ਮੰਨਦੇ ਹਨ, ਪਰ ਇਹ ਢੁਕਦੀ ਨਹੀਂ ਬਲਕਿ ਸਿਧਾਂ ਵੱਲੋਂ ਅਤੇ ਕੁਲ ਦੇ ਵੱਡਿਆਂ

ਵੱਲੋਂ ਹੀ ਇਹ ਕਿਹਾ ਸਿਧ ਹੈ। ਜਿਨ੍ਹਾਂ ਲੋਕਾਂ ਵਿੱਚ ਤੀਰਥ ਦੀ ਭਾਵਨਾ ਵਧੇਰੇ ਵਸੀ ਹੋਈ ਸੀ, ਉਹਨਾਂ ਨੂੰ ਸਚ ਦਾ ਰਾਹ ਦਿਖਾਉਂਦਿਆਂ ਸਤਿਗੁਰਾਂ ਨੇ ਸਾਰਿਆਂ ਤੀਰਥਾਂ ਤੋਂ ਵੱਡਾ ਤੀਰਥ ਨਾਮ ਦਸਦਿਆਂ ਸ਼ਬਦ ਉਚਾਰਨ ਕੀਤਾ।

## *ਤੀਰਥਿ ਨਾਵਣ ਜਾਉ; ਤੀਰਥੁ ਨਾਮੁ ਹੈ ॥*

ਸਤਿਗੁਰੂ ਜੀ ਨੇ ਕਿਹਾ ਮੈਨੂੰ ਪ੍ਰੇਰਨਾ ਕਰਨ ਵਾਲਿਓ ! ਕਿਸ ਤੀਰਥ ਤੇ ਨਾਵਣ ਜਾਉ=ਨਾਵਣ ਜਾਵਾਂ ਕਿਉਂਕਿ ਅਸਲ ਤੀਰਥ ਤਾਂ ਨਾਮ ਹੀ ਹੈ। ਤੀਰਥ ਤੇ ਤਾਂ ਜਾਈਏ ਜੇ ਪਹਿਲਾਂ ਤੀਰਥ ਤੇ ਨਿਵਾਸ ਨਾ ਕਰਦੇ ਹੋਈਏ, ਮੈਂ ਤਾਂ ਪਹਿਲਾਂ ਹੀ ਤੀਰਥ ਤੇ ਨਿਵਾਸ ਕਰਦਾ ਹਾਂ ਸਿੱਧਾਂ ਪੁਛਿਆ ਤੁਸੀਂ ਕਿਹੜੇ ਤੀਰਥ ਤੇ ਨਿਵਾਸ ਕਰਦੇ ਹੋ। ਸਤਿਗੁਰਾਂ ਉੱਤਰ ਵਿੱਚ ਕਿਹਾ ਤੀਰਥੁ ਨਾਮੁ=ਨਾਮ ਰੂਪ ਤੀਰਥ ਤੇ ਨਿਵਾਸ ਕਰਦੇ ਹਾਂ। ਦੂਜਾ ਇਕ ਹੋਰ ਭੀ ਤੀਰਥ ਹੈ।

## *ਤੀਰਥੁ ਸਬਦ ਬੀਚਾਰੁ; ਅੰਤਰਿ ਗਿਆਨੁ ਹੈ ॥*

ਗੁਰਾਂ ਦੇ ਸਬਦ ਤੋਂ ਬ੍ਰਹਮ ਵਿਚਾਰ ਕਰਕੇ ਜੋ ਅੰਦਰ ਗਿਆਨ ਪ੍ਰਾਪਤ ਹੋਇਆ ਹੈ ਇਹ ਦੂਸਰਾ ਤੀਰਥ ਹੈ। ਕਹੇ ਹੋਏ ਨੂੰ ਫੇਰ ਸਪੱਸ਼ਟ ਕਰਦੇ ਹਨ।

## *ਗੁਰ ਗਿਆਨੁ, ਸਾਚਾ ਥਾਨੁ ਤੀਰਥੁ; ਦਸ ਪੁਰਬ ਸਦਾ ਦਸਾਹਰਾ ॥*

ਗੁਰਾਂ ਦੁਆਰਾ ਜੋ ਸੱਚੇ ਵਾਹਿਗੁਰੂ ਦਾ ਗਿਆਨ ਪ੍ਰਾਪਤ ਹੋਇਆ ਹੈ ਇਹੋ ਹੀ ਥਾਨੁ=ਥਨੇਸਰ ਤੀਰਥ ਹੈ। ਪ੍ਰਤੱਖ ਥਨੇਸਰ ਤੀਰਥ ਉੱਪਰ ਤਾਂ ਦਸ ਪੁਰਬਾਂ ਦਾ ਇਕੱਠ ਕਦੇ-ਕਦੇ ਹੁੰਦਾ ਹੈ। ਸਾਡੇ ਇਸ ਨਾਮ ਗਿਆਨ ਰੂਪੀ ਥਾਨੇਸਰ ਤੀਰਥ ਉਪਰ ਦਸ ਪੁਰਬਾਂ ਦਾ ਸਦਾ ਹੀ ਦਸਾਹਰਾ=ਇਕੱਠ ਹੋ ਰਿਹਾ ਹੈ।

ਪੁਰਾਣਕ ਮਤ ਅਨੁਸਾਰ ਜਦੋਂ ਦਸ ਪੁਰਬਾਂ ਦਾ ਦਸਾਹਰਾ=ਇਕੱਤਰ ਹੋਣਾ ਹੁੰਦਾ ਹੈ। ਉਸ ਵਕਤ ਇਸ਼ਨਾਨ ਦਾ ਵਿਸ਼ੇਸ਼ ਫਲ ਦੱਸਿਆ ਹੈ। ਪਰ ਅੰਤਰੀਵ ਵਿੱਚ ਨਾਮ ਗਿਆਨ ਪ੍ਰਾਪਤ ਹੋਏ ਤੋਂ ਦਸ ਪੁਰਬਾਂ ਦਾ ਸਦਾ ਹੀ ਦਸਾਹਰਾ=ਅਨੰਦ ਹੋ ਰਿਹਾ ਹੈ। ਅਥਵਾ ਦਸਾਹਰਾ=ਦਸ ਇੰਦ੍ਰੀਆਂ ਦਾ ਹਰਨ ਭਾਵ ਦਮਨ ਕਰਨ ਰੂਪ ਦਸ ਪੁਰਬ ਸਦਾ ਹੀ ਲਗ ਰਹੇ ਹਨ। ਜਿਵੇਂ ਪ੍ਰਤੱਖ ਥਨੇਸਰ ਤੀਰਥ ਉੱਪਰ ਜਦੋਂ ਦਸ ਪੁਰਬ ਲਗਦੇ ਹਨ। ਉਸ ਮੌਕੇ ਜੋ ਪੁਰਸ਼ ਇਸ਼ਨਾਨ ਕਰਦੇ ਹਨ। ਉਹਨਾਂ ਦੇ ਦਸ ਪਾਪ ਨਾਸ ਹੋ ਜਾਂਦੇ ਹਨ। ਇਸੇ ਤਰ੍ਹਾਂ ਅੰਤ੍ਰੀਵ ਗਿਆਨ ਰੂਪ ਥਨੇਸਰ ਤੀਰਥ ਉੱਪਰ ਜੋ ਇੰਦਰਿਆਂ ਦੇ ਦਮਨ ਕਰਨੇ ਰੂਪ ਦਸ ਪੁਰਬ ਵਿਖੇ ਜੋ ਇਸ਼ਨਾਨ ਕਰਦੇ ਹਨ, ਉਸ ਦੇ ਸਦਾ ਹੀ ਦਸ ਪਾਪ ਹਰੇ ਜਾਂਦੇ ਹਨ। ਇਸ ਲਈ ਪ੍ਰਤੱਖ ਤੀਰਥ ਨਾਲੋਂ ਇਸ ਦੀ ਵਿਸ਼ੇਸ਼ਤਾ ਹੈ। ਤੀਰਥ ਦਾ ਅਰਥ ਪਵਿੱਤ੍ਰਤਾ ਹੈ। ਸੋ ਪਵਿੱਤਰਤਾ ਨਾਮ ਔਰ ਗਿਆਨ ਤੋਂ ਵੱਧ ਕਿਸੇ ਵੀ ਥਾਂ ਤੇ ਨਹੀਂ ਹੋ ਸਕਦੀ। ਪਾਪ ਨਾਸ਼ਕ ਜਗ੍ਹਾ ਨੂੰ ਤੀਰਥ ਕਿਹਾ ਹੈ, ਔਰ ਨਾਮ ਗਿਆਨ ਸਭ ਤੋਂ ਵੱਧ ਪਾਪ ਨਾਸਕ ਹਨ।

ਦਸ ਪੁਰਬ=ਹਿੰਦੂ ਮੱਤ ਵਿੱਚ ਕਲਪੇ ਗਏ ਦਸ ਪੁਰਬ [੧] ਜੇਠ ਦਾ ਮਹੀਨਾ [੨] ਸ਼ੁਕਲਾ ਪਖ [੩] ਦਸਮੀ ਥਿਤ [੪] ਹਸਤ ਨਿਛੱਤ੍ਰ [੫] ਬੁੱਧਵਾਰ [੬] ਗੁਰ ਕਰਣ [੭] ਅਨੰਦ ਯੋਗ [੮] ਵਿਤੀ ਪਾਤ [੯] ਪੁੰਨਯਾ ਦਾ ਚੰਦ੍ਰਮਾ [੧੦] ਬ੍ਰਿਖ ਦਾ ਸੂਰਜ, ਇਹ ਦਸ ਪੁਰਬ ਕਹੇ ਜਾਂਦੇ ਹਨ।

ਦਸ ਕਿਸਮ ਦੇ ਪਾਪ ਲਾਹੁਣ ਵਾਸਤੇ ਦਸ ਪੁਰਬਾਂ ਦੀ ਵੀਚਾਰ ਪੁਰਾਣਾਂ ਵਿੱਚ ਆਈ ਹੈ। ਮਨ, ਬਾਣੀ ਸਰੀਰ ਨੂੰ ਲੱਗਣ ਵਾਲੇ ਦਸ ਪਾਪ ਮੰਨੇ ਹਨ। ਜਿਨ੍ਹਾਂ ਵਿਚੋਂ ਤਿੰਨ ਪਾਪ ਸਰੀਰ ਦੇ ਹਨ [੧] ਜੀਵ ਹਿੰਸਾ [੨] ਬਿਨਾ ਦਿੱਤੀ ਵਸਤੂ ਗ੍ਰਹਿਣ ਕਰਨੀ ਭਾਵ ਚੋਰੀ ਕਰਨੀ, [੩] ਪਰ ਇਸਤਰੀ ਗਮਨ ਕਰਨਾ। ਚਾਰ ਪਾਪ ਬਾਣੀ ਭਾਵ ਜੋ ਬੋਲਣ ਕਰਕੇ ਲਗਦੇ ਹਨ :—[੪] ਰੁਖਾ ਬੋਲਣਾ, [੫] ਝੂਠ ਬੋਲਣਾ, [੬] ਚੁਗਲੀ ਕਰਨੀ, [੭] ਅਨਰਥ ਭਾਵ ਵਿਆਰਥ ਬੋਲਣਾ, ਜਿਸ ਦਾ ਕੋਈ ਅਰਥ ਨਾ ਬਣਦਾ ਹੋਵੇ। ਮਨ ਦੁਆਰਾ ਲੱਗਣ ਵਾਲੇ ਤਿੰਨ

ਪਾਪ [੮] ਪਰਾਇਆ ਧਨ ਗ੍ਰਹਿਣ ਕਰਨ ਦੀ ਇੱਛਾ [੯] ਬੁਰਾ ਚਿਤਵਨਾ [੧੦] ਦੂਜੇ ਦੀ ਬਿਭੂਤੀ ਦੇਖ ਕੇ ਸੜਨਾ। ਇਹ ਦਸ ਪੁਰਬਾਂ ਤੇ ਦਸ ਪਾਪ ਬ੍ਰਹਮਾਂਡ ਪ੍ਰਾਣ ਵਿੱਚ ਲਿਖੇ ਹੋਏ ਹਨ ਗੁਰਮਤਿ ਨਿਰਣੇ ਸਾਗਰ ਦੇ ੪੯੦ ਸਫੇ ਤੇ ਪੰਡਿਤ ਤਾਰਾ ਸਿੰਘ ਨਿਰੋਤਮ ਜੀ ਦੇ ਲਿਖੇ ਹੋਏ ਹਨ।

[੨] ਜੇਠ ਸ਼ੁਕਲਾ ਦਸਮੀ ਜਿਸ ਦਿਨ ਗੰਗਾ ਦਾ ਜਨਮ ਹੋਇਆ ਉਸਨੂੰ ਗੰਗਾ ਦਸਾਹਰਾ ਕਹਿੰਦੇ ਹਨ। ਲੋਕੀ ਮੰਨਦੇ ਹਨ, ਜੇ ਇਸ ਦਿਨ ਗੰਗਾ ਇਸ਼ਨਾਨ ਕੀਤਾ ਜਾਏ ਤਾਂ ਦਸ ਤਰ੍ਹਾਂ ਦੇ ਪਾਪ ਨਾਸ ਹੋ ਜਾਂਦੇ ਹਨ। ਜੇ ਇਸ ਦਿਨ ਇਸ ਥਿਤ ਵਿੱਚ ਹਸਤ ਨਛੱਤ੍ਰ ਤੇ ਮੰਗਲਵਾਰ ਪੈ ਜਾਵੇ ਤਾਂ ਹੋਰ ਭੀ ਭਿਆਨਕ ਮੰਨਦੇ ਹਨ। ਇਸ ਦਿਨ ਲੋਕੀ ਗੰਗਾ ਦਾ ਪੂਜਨ ਭੀ ਕਰਦੇ ਹਨ। ਮਹਾਨ ਕੋਸ਼ ਦੇ ਨਿਰਨੇ ਅਨੁਸਾਰ [੧] ਅਸਟਮੀ [੨] ਚਤੁਰਦਸੀ [ਚੌਂਦੇ] [੩] ਅਮਾਵਸ [ਮੱਸਿਆ] [੪] ਪੂਰਨਮਾਸ਼ੀ [੫] ਸੰਕ੍ਰਾਂਤਿ [ਸੰਗਰਾਂਦ] [੬] ਉਤਰਾਯਨ [੭] [ਦਕਿਣਾਯਨ] [੮] ਵਜਤਿਪਾਤ [੯] ਚੰਦ੍ਰ ਗ੍ਰਹਿਣ [੧੦] ਸੂਰਯ ਗ੍ਰਹਿਣ।

## *ਹਉ ਨਾਮੁ ਹਰਿ ਕਾ ਸਦਾ ਜਾਚਉ; ਦੇਹੁ ਪ੍ਰਭ ਧਰਣੀਧਰਾ ॥*

ਹੇ ਧਰਤੀ ਦੇ ਧਰਾ=ਆਸਰਾ ਰੂਪ ਪ੍ਰਭੂ ਮੈਂ ਸਦਾ ਹੀ ਹਰੀ ਦਾ ਨਾਮ ਮੰਗਦਾ ਹਾਂ ਕ੍ਰਿਪਾ ਕਰਕੇ ਦੇਹੁ=ਦੇਣਾ ਕਰੋ। ਜੈਸਾ ਕਿ :

**ਜਾਚਕ ਜਨੁ ਜਾਚੈ ਪ੍ਰਭ ਦਾਨੁ ॥ ਕਰਿ ਕਿਰਪਾ ਦੇਵਹੁ ਹਰਿ ਨਾਮੁ ॥** [ਗਉੜੀ ਮ: ੫, ਅੰਗ ੨੮੯]

## *ਸੰਸਾਰੁ ਰੋਗੀ ਨਾਮੁ ਦਾਰੂ; ਮੈਲੁ ਲਾਗੈ ਸਚ ਬਿਨਾ ॥*

ਸਾਰਾ ਸੰਸਾਰ ਬਿਕਾਰਾਂ ਰੂਪ ਰੋਗਾਂ ਵਿੱਚ ਪਿਆ ਹੋਇਆ ਹੈ। ਇਕ ਪ੍ਰਭੂ ਦਾ ਸੱਚਾ ਨਾਮ ਹੀ ਦਾਰੂ=ਦਵਾਈ ਹੈ। ਸਦਾ ਥਿਰ ਰਹਿਣ ਵਾਲੇ ਪ੍ਰਭੂ ਦੇ ਨਾਮ ਤੋਂ ਬਿਨਾਂ ਮਨ ਨੂੰ ਮੈਲ ਲਗ ਜਾਂਦੀ ਹੈ।

## *ਗੁਰ ਵਾਕੁ ਨਿਰਮਲੁ ਸਦਾ ਚਾਨਣੁ; ਨਿਤ ਸਾਚੁ ਤੀਰਥੁ ਮਜਨਾ ॥੧॥*

ਗੁਰੂ ਦਾ ਵਾਕੁ=ਸ਼ਬਦ ਹੀ ਪ੍ਰਾਣੀ ਨੂੰ ਨਿਰਮਲੁ=ਪਵਿੱਤ੍ਰ ਸਦਾ ਚਾਨਣੁ=ਸਦਾ ਆਤਮਕ ਚਾਨਣ ਦਿੰਦਾ ਹੈ। ਇਹ ਵਾਕ ਨਿਤ=ਸਦਾ ਕਾਇਮ ਰਹਿਣ ਵਾਲਾ ਤੀਰਥ ਹੈ। ਇਸ ਆਤਮਕ ਰੂਪ ਸੱਚੇ ਤੀਰਥ ਤੇ ਮਜਨਾ=ਇਸ਼ਨਾਨ ਕਰਨਾ ਹੀ ਸੱਚਾ ਤੀਰਥ ਇਸ਼ਨਾਨ ਹੈ॥੧॥

## *ਸਾਚਿ ਨ ਲਾਗੈ ਮੈਲੁ; ਕਿਆ ਮਲੁ ਧੋਈਐ ॥*

ਪ੍ਰਭੂ ਦੇ ਸੱਚੇ ਨਾਮ ਵਿੱਚ ਜੁੜਿਆਂ ਨੂੰ ਵਿਕਾਰਾਂ ਰੂਪ ਮੈਲ ਨਹੀਂ ਲਗਦੀ। ਜਿਸ ਕਰਕੇ ਫੇਰ ਤੀਰਥਾਂ ਆਦਿ ਤੇ ਜਾ ਕਰਕੇ ਕਿਆ=ਕੋਈ, ਮਲੁ=ਮੈਲ, ਧੋਈਐ=ਧੋਣ ਦੀ ਲੋੜ ਨਹੀਂ ਪੈਂਦੀ।

## *ਗੁਣਹਿ ਹਾਰੁ ਪਰੋਇ; ਕਿਸ ਕਉ ਰੋਈਐ ॥*

ਪ੍ਰਮਾਤਮਾ ਦੇ ਸਿਫਤਾਂ ਰੂਪੀ ਹਾਰ ਨੂੰ ਹਿਰਦੇ ਵਿੱਚ ਪਰੋਇ=ਪਰੋ ਕਰਕੇ ਵਾ ਸ਼ੁਭ ਗੁਣਾਂ ਰੂਪੀ ਹਾਰ ਨੂੰ ਪਰੋ ਕਰਕੇ ਕਿਸ ਕਉ ਰੋਈਐ=ਫਿਰ ਕਿਸੇ ਦੇਵੀ ਦੇਵਤਿਆਂ ਅੱਗੇ ਪੁਕਾਰਾਂ ਕਰਣ ਰੂਪ ਰੋਣ ਦੀ ਲੋੜ ਨਹੀਂ ਪੈਂਦੀ।

## *ਵੀਚਾਰਿ ਮਾਰੈ ਤਰੈ ਤਾਰੈ; ਉਲਟਿ ਜੋਨਿ ਨ ਆਵਏ ॥*

ਜਿਹੜੇ ਪ੍ਰਾਣੀ ਗੁਰੂ ਦੇ ਸ਼ਬਦ ਵਿਚਾਰ ਰਾਹੀਂ ਮਨ ਨੂੰ ਵਿਕਾਰਾਂ ਵਲੋਂ ਮਾਰੈ=ਮਾਰ ਲੈਂਦਾ ਹੈ। ਉਹ ਸੰਸਾਰ ਸਮੁੰਦਰ ਤੋਂ ਆਪ ਭੀ ਤਰੈ=ਤਰਦਾ ਹੈ ਤੇ ਹੋਰਾਂ ਨੂੰ ਭੀ ਤਾਰੈ=ਤਾਰ ਲੈਂਦਾ ਹੈ। ਉਲਟਿ=ਮੁੜ ਕੇ ਜੂਨਾਂ ਦੇ ਚੱਕਰ ਵਿੱਚ ਨਹੀਂ ਆਉਂਦਾ।

## ਆਪਿ ਪਾਰਸੁ ਪਰਮ ਧਿਆਨੀ; ਸਾਚੁ ਸਾਚੇ ਭਾਵਏ ॥

ਉਹ ਮਨੁੱਖ ਆਪ ਪਾਰਸ ਦਾ ਰੂਪ ਬਣ ਜਾਂਦਾ ਹੈ। ਪਰਮ ਧਿਆਨੀ=ਉੱਚੀ ਸੁਰਤ ਦਾ ਮਾਲਕ ਹੋ ਜਾਂਦਾ ਹੈ। ਉਹ ਆਪਣੇ ਨਿੱਜ ਸਰੂਪ ਨੂੰ ਪਾ ਕਰਕੇ ਸਾਚੁ=ਸਦਾ ਰਹਿਣ ਵਾਲੇ ਸੱਚੇ ਪ੍ਰਭੂ ਨੂੰ ਭਾਵਏ=ਭਾ ਜਾਂਦਾ ਹੈ।

## ਆਨੰਦੁ ਅਨਦਿਨੁ ਹਰਖੁ ਸਾਚਾ; ਦੂਖ ਕਿਲਵਿਖ ਪਰਹਰੇ ॥

ਅਨੰਦ ਰੂਪ ਪ੍ਰਮੇਸ਼ਰ ਨੂੰ ਪਾਉਣ ਕਰਕੇ ਅਨਦਿਨੁ=ਰਾਤ ਦਿਨ ਸਾਚਾ=ਸੱਚਾ ਹਰਖੁ=ਅਨੰਦ ਪ੍ਰਾਪਤ ਹੁੰਦਾ ਹੈ। ਦੂਖ=ਜੰਮਣ ਮਰਣ ਦਾ ਦੁਖ ਤੇ ਕਿਲਵਿਖ=ਨਿਸਚੇ ਕਰਕੇ ਸਾਰੇ ਪਾਪ ਪਰਹਰੇ=ਦੂਰ ਕਰ ਲਏ ਹਨ।

## ਸਚੁ ਨਾਮੁ ਪਾਇਆ ਗੁਰਿ ਦਿਖਾਇਆ; ਮੈਲੁ ਨਾਹੀ ਸਚ ਮਨੇ ॥੨॥

ਜਿਸ ਮਨੁੱਖ ਨੇ ਸਚੁ ਨਾਮੁ=ਸਦਾ ਰਹਿਣ ਵਾਲਾ ਨਾਮ ਗੁਰੂ ਦੁਆਰਾ ਪਾਇਆ=ਪ੍ਰਾਪਤ ਕਰ ਲਿਆ ਹੈ, ਉਸ ਨੂੰ ਗੁਰੂ ਜੀ ਨੇ ਆਪਣਾ ਸੁਧ ਸਰੂਪ ਵਿਖਾਉਣਾ ਕੀਤਾ ਹੈ। ਇਸ ਕਰਕੇ ਸਚ ਮਨੇ=ਸਚੇ ਨਾਮ ਨੂੰ ਜਪਣ ਕਰਕੇ ਤੇ ਮੰਨਣ ਕਰਕੇ ਮੈਲੁ ਨਾਹੀ=ਕਦੇ ਵੀ ਵਿਕਾਰਾਂ ਤੇ ਪਾਪਾਂ ਰੂਪ ਮੈਲ ਨਹੀਂ ਲਗਦੀ॥੨॥

## ਸੰਗਤਿ ਮੀਤ ਮਿਲਾਪੁ; ਪੂਰਾ ਨਾਵਣੋ ॥

ਸੰਗਤਿ=ਸਤਸੰਗਤ ਵਿੱਚ ਸਚੇ ਮੀਤ=ਪ੍ਰਭੂ ਦਾ ਮਿਲਾਪ ਹੋ ਜਾਣਾ। ਇਹੋ ਹੀ ਪੂਰਾ ਪੂਰਨ ਨਾਵਣੋ= ਇਸ਼ਨਾਨ ਹੈ।

## ਗਾਵੈ ਗਾਵਣਹਾਰੁ; ਸਬਦਿ ਸੁਹਾਵਣੋ ॥

ਜਿਹੜਾ ਪ੍ਰਾਣੀ ਗੁਰੂ ਦੇ ਸ਼ਬਦ ਵਿੱਚ ਜੁੜ ਕੇ ਗਾਵਣਹਾਰੁ=ਗਾਵਣਜੋਗ ਪ੍ਰਭੂ ਦੇ ਗੁਣਾਂ ਨੂੰ ਗਾਵੈ=ਗਾਉਂਦਾ ਹੈ ਉਸ ਦਾ ਆਤਮਕ ਜੀਵਣ ਗੁਰ ਸ਼ਬਦ ਦੁਆਰਾ ਸੁਹਾਵਣੋ=ਸੋਭਨੀਕ ਬਣ ਜਾਂਦਾ ਹੈ।

ਪ੍ਰਸ਼ਨ :—ਤੀਰਥਾਂ ਤੇ ਜਾ ਕੇ ਸਭ ਲੋਕ ਪੁੰਨ ਦਾਨ ਕਰਦੇ ਹਨ ਇਸ ਤਰਫ ਪੁੰਨ ਦਾਨ ਕਿਹੜਾ ਕਰੇ ?

ਗੁਰ ਉੱਤਰ :—

## ਸਾਲਾਹਿ ਸਾਚੇ ਮੰਨਿ ਸਤਿਗੁਰੁ; ਪੁੰਨ ਦਾਨ ਦਇਆ ਮਤੇ ॥

ਦਇਆ ਮਤੇ=ਸਤਿਗੁਰਾਂ ਦੇ ਉਪਦੇਸ਼ ਨੂੰ ਮੰਨਿ=ਮੰਨ ਕਰਕੇ, ਮਤੇ=ਮੱਤ ਭਾਵ ਬੁੱਧੀ ਵਿੱਚ ਦਇਆ ਧਾਰ ਕੇ ਸਾਲਾਹਿ ਸਾਚੇ=ਸਚੇ ਦੀ ਸਿਫਤ ਸਲਾਹ ਕਰਕੇ ਇਹੋ ਪੁੰਨ ਦਾਨ ਕਰੋ।

ਪ੍ਰਸ਼ਨ :—ਪੁੰਨ ਤੇ ਦਾਨ ਕਿਸਨੂੰ ਕਹਿੰਦੇ ਹਨ ?

ਉੱਤਰ :—ਪੁੰਨ :—ਸੰਗਰਾਦ, ਮੱਸਿਆ, ਸੂਰਜ ਗ੍ਰਹਿਣ ਆਦਿ ਪੁਰਬ ਸਮੇਂ ਜੋ ਪਦਾਰਥ ਦਿੱਤਾ ਜਾਵੇ, ਉਸਨੂੰ ਪੁੰਨ ਆਖਦੇ ਹਨ। ਦਾਨ=ਜੋ ਹਮੇਸ਼ਾ ਭਾਵ ਹਰ ਰੋਜ਼ ਦਿੱਤਾ ਜਾਵੇ ਉਸ ਨੂੰ ਦਾਨ ਆਖਿਆ ਜਾਂਦਾ ਹੈ।

## ਪਿਰ ਸੰਗਿ ਭਾਵੈ, ਸਹਜਿ ਨਾਵੈ; ਬੇਣੀ ਤ ਸੰਗਮੁ ਸਤ ਸਤੇ ॥

ਸੱਚੇ ਦੀ ਸਿਫਤ ਸਲਾਹ ਕਰਨ ਨਾਲ ਪਿਰ=ਪਤੀ ਪ੍ਰਭੂ ਦੀ ਸੰਗਿ=ਸੰਗਤ ਵਿੱਚ ਰਹਿ ਕਰਕੇ ਪਤੀ ਪ੍ਰਮੇਸ਼ਰ ਭਾਵੈ=ਪਿਆਰਾ ਲੱਗਣ ਲੱਗ ਜਾਂਦਾ ਹੈ, ਉਹ ਇਸ ਪ੍ਰਕਾਰ ਅੰਤ੍ਰੀਵ ਆਤਮਕ ਨਾਵੈ=ਇਸ਼ਨਾਨ ਕਰਦਾ ਹੈ। ਜਿਸ ਤਰ੍ਹਾਂ ਪ੍ਰਤੱਖ ਤੀਰਥ ਪਰ ਦਸ ਪੁਰਬ ਲੱਗਣ ਵੇਲੇ ਇਸ਼ਨਾਨ ਕਰੇ ਤਾਂ ਤ੍ਰਿਬੈਣੀ ਦੇ ਇਸ਼ਨਾਨ ਕਰਨ ਦਾ ਫਲ ਪ੍ਰਾਪਤ ਹੁੰਦਾ ਹੈ। ਸਤ ਸਤੇ=ਜੋ ਨਿਸਚੇ ਕਰਕੇ ਸਤਸੰਗਤ ਵਿੱਚ ਸਚੇ ਨਾਮ ਰੂਪੀ ਤੀਰਥ ਤੇ ਇਸ਼ਨਾਨ ਕਰਦਾ ਹੈ ਤਿਸ ਨੂੰ ਜਮਨਾ, ਗੰਗਾ, ਸਰੁਸਤੀ ਵਾ ਕਰਮ, ਉਪਾਸਨਾ, ਗਿਆਨ ਰੂਪੀ ਤ੍ਰਿਬੈਣੀ ਦਾ ਸੰਗਮੁ=ਮਿਲਾਪ ਹੁੰਦਾ ਹੈ। ਇਹੀ

ਜਗਿਆਸੂ ਵਾਸਤੇ ਤ੍ਰਿਬੈਣੀ ਦਾ ਸੰਗਮੁ=ਸੁਚੇ ਤੋਂ ਸੁਚਾ ਇਸ਼ਨਾਨ ਹੈ [੨] ਪ੍ਰਤੱਖ ਤੀਰਥ ਤੇ ਪੁਰਬ ਸਮੇਂ ਇਸ਼ਨਾਨ ਕਰਨ ਵਾਲੇ ਨੂੰ ਸੱਤਾਂ ਸਮੁੰਦਰਾਂ ਦੇ ਇਸ਼ਨਾਨ ਕਰਨ ਦਾ ਫਲ ਪ੍ਰਾਪਤ ਹੁੰਦਾ ਹੈ। ਇਸ ਤਰਫ ਨਾਮ ਰੂਪ ਜਲ ਵਿੱਚ ਇਸ਼ਨਾਨ ਕਰਨ ਨਾਲ ਸਤ=ਨਿਸ਼ਚੇ ਕਰਕੇ ਸੱਤ ਸਾਧਨ :—[੧] ਵੈਰਾਗ [੨] ਵਿਵੇਕ [੩] ਖਟ ਸੰਪਤੀ [੪] ਮੋਖ ਇੱਛਾ [੫] ਸ੍ਰਵਣ [੬] ਮੰਨਣ [੭] ਨਿਧਿਆਸਣ ਇਹਨਾਂ ਦੀ ਪ੍ਰਾਪਤੀ ਰੂਪ ਸੱਤਾਂ ਸਮੁੰਦਰਾਂ ਦੇ ਇਸ਼ਨਾਨ ਦਾ ਫਲ ਮਿਲਦਾ ਹੈ।

## *ਆਰਾਧਿ ਏਕੰਕਾਰੁ ਸਾਚਾ; ਨਿਤ ਦੇਇ ਚੜੈ ਸਵਾਇਆ ॥*

ਹੇ ਭਾਈ! ਏਕੰਕਾਰੁ=ਇਕ ਜੋ ਓਅੰਕਾਰ ਮੰਗਲ ਰੂਪ ਹੈ ਉਸ ਸਚੇ ਪ੍ਰਮੇਸ਼ਰ ਨੂੰ ਆਰਾਧਿ=ਸਿਮਰਣਾ ਕਰ। ਜਿਹੜਾ ਨਿਤ ਹੀ ਜੀਵਾਂ ਨੂੰ ਦਾਤਾਂ ਦੇਇ=ਦੇ ਰਿਹਾ ਹੈ, ਜਿਸ ਨੂੰ ਨਾਮ ਰੂਪੀ ਦਾਤ ਦਿੰਦਾ ਹੈ ਉਸ ਦਾ ਜਸ ਸਵਾਇਆ=ਅਧਿਕ ਤੋਂ ਅਧਿਕ ਚੜੈ=ਚੜਦਾ ਹੈ।

## *ਗਤਿ ਸੰਗਿ ਮੀਤਾ ਸੰਤਸੰਗਤਿ;*
## *ਕਰਿ ਨਦਰਿ ਮੇਲਿ ਮਿਲਾਇਆ ॥੩॥*

ਸੱਚੇ ਸਤਿਗੁਰ ਮੀਤਾ=ਮਿੱਤਰ ਦੀ ਸਤਸੰਗਤ ਵਿੱਚ ਗਤਿ=ਪ੍ਰਾਪਤ ਹੋਏ ਤਾਂ ਗੁਰੂ ਰੂਪੀ ਸੰਤ ਦੀ ਸੰਗਤਿ ਵਿੱਚ ਆਉਣ ਕਰਕੇ ਗੁਰੂ ਜੀ ਨੇ ਨਦਰਿ=ਬਖਸ਼ਿਸ਼ ਕਰਕੇ ਪ੍ਰਮੇਸ਼ਰ ਦੇ ਨਾਲ ਮੇਲਿ ਮਿਲਾਇਆ=ਅਭੇਦ ਕਰ ਦਿਤਾ ॥੩॥

## *ਕਹਣੁ ਕਹੈ ਸਭੁ ਕੋਇ; ਕੇਵਡੁ ਆਖੀਐ ॥*

ਹਰੇਕ ਜੀਵ ਕਹਣੁ ਕਹੈ=ਉਸ ਦੇ ਜਸ ਨੂੰ ਪ੍ਰਮੇਸ਼ਰ ਦੇ ਨਾਲ ਕਹਿਣ ਵਾਲਾ ਹੋ ਕੇ ਕਹੈ=ਕਹਿੰਦਾ ਹੈ। ਪਰ ਕੇਵਡੁ=ਉਸ ਨੂੰ ਕਿੱਡਾ ਕੁ ਵੱਡਾ ਆਖਣਾ ਕਰੀਏ। **ਵਾ:** ਕੋਈ ਦੱਸ ਨਹੀਂ ਸਕਦਾ ਕਿ ਉਹ ਕਿੱਡਾ ਵੱਡਾ ਹੈ।

## *ਹਉ ਮੂਰਖੁ ਨੀਚੁ ਅਜਾਣੁ; ਸਮਝਾ ਸਾਖੀਐ ॥*

ਹਉ=ਮੈਂ ਮੂਰਖ ਨੀਚੁ ਅਜਾਣੁ=ਅਗਿਆਤ, ਅਗਿਆਨੀ ਸੀ, ਪਰ ਗੁਰਾਂ ਦੀ ਸਾਖੀਐ=ਸਿਖਿਆ ਕਰਕੇ ਸਮਝਾ=ਸਮਝਣਾ ਕੀਤਾ ਹੈ।

## *ਸਚੁ ਗੁਰ ਕੀ ਸਾਖੀ, ਅੰਮ੍ਰਿਤ ਭਾਖੀ;*
## *ਤਿਤੁ ਮਨੁ ਮਾਨਿਆ ਮੇਰਾ ॥*

ਸੱਚੇ ਗੁਰੂ ਦੀ ਭਾਖੀ=ਉਚਾਰਨ ਕੀਤੀ ਹੋਈ ਅੰਮ੍ਰਿਤ ਰੂਪ ਸਾਖੀ=ਸਿਖਿਆ ਦੁਆਰਾ ਗੁਰ ਸ਼ਬਦ ਵਿੱਚ ਹੀ ਮੇਰਾ ਮਨ ਮਾਨਿਆ=ਪਤੀਜ ਗਿਆ ਹੈ।

## *ਕੂਚੁ ਕਰਹਿ ਆਵਹਿ ਬਿਖੁ ਲਾਦੇ; ਸਬਦਿ ਸਚੈ ਗੁਰੁ ਮੇਰਾ ॥*

ਜਿਹੜੇ ਜੀਵ ਮਾਇਆ ਦੇ ਮੋਹ ਰੂਪ ਬਿਖੁ=ਜ਼ਹਿਰ ਨਾਲ ਲਾਦੇ=ਲੱਦੇ ਹੋਇ ਜਗਤ ਵਿੱਚ ਆਵਹਿ=ਆਉਂਦੇ ਹਨ। ਗੁਰ ਸ਼ਬਦ ਨੂੰ ਵਿਸਾਰ ਕਰਕੇ ਸੰਸਾਰ ਵਿੱਚ ਬਿਖੁ=ਵਿਸ਼ਿਆਂ ਰੂਪ ਜ਼ਹਿਰ ਨੂੰ ਲੱਦ ਕੇ ਕੂਚੁ ਕਰਹਿ=ਚਲੇ ਜਾਂਦੇ ਹਨ। ਪਰ ਜਿਹੜੇ ਮਨੁੱਖ ਸਬਦਿ ਸਚੈ=ਸੱਚੇ ਸ਼ਬਦ ਦੁਆਰਾ ਪ੍ਰਭੂ ਦੀ ਸਿਫਤ ਵਿੱਚ ਜੁੜਦੇ ਹਨ, ਉਹਨਾਂ ਨੂੰ ਗੁਰੂ ਇਸ ਜ਼ਹਿਰ ਦੇ ਭਾਰ ਤੋਂ ਬਚਾ ਲੈਂਦੇ ਹਨ।

**ਆਖਣਿ ਤੋਟਿ ਨ ਭਗਤਿ ਭੰਡਾਰੀ; ਭਰਿਪੁਰਿ ਰਹਿਆ ਸੋਈ॥**
**ਨਾਨਕ ਸਾਚੁ ਕਹੈ ਬੇਨੰਤੀ; ਮਨੁ ਮਾਂਜੈ ਸਚੁ ਸੋਈ॥੪॥੧॥**

ਪ੍ਰਮਾਤਮਾ ਦੀ ਭਗਤੀ ਦੇ ਭੰਡਾਰੀ=ਭੰਡਾਰੇ ਭਰੇ ਹੋਏ ਆਖਣਿ=ਹੋਣ ਕਰਕੇ ਉਸਨੂੰ ਕਦੇ ਤੋਟਿ ਨ=ਘਾਟਾ ਨਹੀਂ ਹੁੰਦਾ। ਕਿਉਂਕਿ ਉਹ ਪ੍ਰਮੇਸ਼ਰ ਸਾਰੇ ਭਰਿਪੁਰਿ=ਹਰ ਥਾਂ ਬਿਆਪਕ ਹੈ।

ਗੁਰੂ ਜੀ ਆਖਦੇ ਹਨ ਜੋ ਜਗਿਆਸੂ ਉਸ ਸੱਚੇ ਦੇ ਦਰ ਤੇ ਬੇਨੰਤੀ=ਅਰਦਾਸ ਕਰਦਾ ਹੈ। ਇਸ ਤਰ੍ਹਾਂ ਆਪਣੇ ਮਨ ਨੂੰ ਮਾਂਜੈ=ਬਿਕਾਰਾਂ ਦੀ ਮੈਲ ਤੋਂ ਰਹਿਤ ਕਰ ਲੈਂਦਾ ਹੈ। ਸੋਈ=ਉਹ ਸਚੁ=ਸੱਚੇ ਪ੍ਰਮਾਤਮਾ ਨੂੰ ਪ੍ਰਾਪਤ ਕਰ ਲੈਂਦਾ ਹੈ॥੪॥੧॥

ਵਾਹਿਗੁਰੂ ਜੀ ਕਾ ਖ਼ਾਲਸਾ॥ ਵਾਹਿਗੁਰੂ ਜੀ ਕੀ ਫ਼ਤਹ॥

ਮੁਖਵਾਕ ਨੰਬਰ ੧੦੬ [ਆਦਿ ਅੰਗ ੬੮੯]

*ਧਨਾਸਰੀ ਛੰਤ ਮਹਲਾ ੧ ॥ ਪਿਰ ਸੰਗਿ ਮੂਠੜੀਏ ਖਬਰਿ ਨ ਪਾਈਆ ਜੀਉ ॥ ਮਸਤਕਿ ਲਿਖਿਅੜਾ ਲੇਖੁ ਪੁਰਬਿ ਕਮਾਇਆ ਜੀਉ ॥ ਲੇਖੁ ਨ ਮਿਟਈ ਪੁਰਬਿ ਕਮਾਇਆ ਕਿਆ ਜਾਣਾ ਕਿਆ ਹੋਸੀ ॥ ਗੁਣੀ ਅਚਾਰਿ ਨਹੀ ਰੰਗਿ ਰਾਤੀ ਅਵਗੁਣ ਬਹਿ ਬਹਿ ਰੋਸੀ ॥ ਧਨੁ ਜੋਬਨੁ ਆਕ ਕੀ ਛਾਇਆ ਬਿਰਧਿ ਭਏ ਦਿਨ ਪੁੰਨਿਆ ॥ ਨਾਨਕ ਨਾਮ ਬਿਨਾ ਦੋਹਾਗਣਿ ਛੂਟੀ ਝੂਠਿ ਵਿਛੁੰਨਿਆ ॥੧॥ ਬੂਡੀ ਘਰੁ ਘਾਲਿਓ ਗੁਰ ਕੈ ਭਾਇ ਚਲੋ ॥ ਸਾਚਾ ਨਾਮੁ ਧਿਆਇ ਪਾਵਹਿ ਸੁਖਿ ਮਹਲੋ ॥ ਹਰਿ ਨਾਮੁ ਧਿਆਏ ਤਾ ਸੁਖੁ ਪਾਏ ਪੇਈਅੜੈ ਦਿਨ ਚਾਰੇ ॥ ਨਿਜ ਘਰਿ ਜਾਇ ਬਹੈ ਸਚੁ ਪਾਏ ਅਨਦਿਨੁ ਨਾਲਿ ਪਿਆਰੇ ॥ ਵਿਣੁ ਭਗਤੀ ਘਰਿ ਵਾਸੁ ਨ ਹੋਵੀ ਸੁਣਿਅਹੁ ਲੋਕ ਸਬਾਏ ॥ ਨਾਨਕ ਸਰਸੀ ਤਾ ਪਿਰੁ ਪਾਏ ਰਾਤੀ ਸਾਚੈ ਨਾਏ ॥੨॥ ਪਿਰੁ ਧਨ ਭਾਵੈ ਤਾ ਪਿਰ ਭਾਵੈ ਨਾਰੀ ਜੀਉ ॥ ਰੰਗਿ ਪ੍ਰੀਤਮ ਰਾਤੀ ਗੁਰ ਕੈ ਸਬਦਿ ਵੀਚਾਰੀ ਜੀਉ ॥ ਗੁਰ ਸਬਦਿ ਵੀਚਾਰੀ ਨਾਹ ਪਿਆਰੀ ਨਿਵਿ ਨਿਵਿ ਭਗਤਿ ਕਰੇਈ ॥ ਮਾਇਆ ਮੋਹੁ ਜਲਾਏ ਪ੍ਰੀਤਮੁ ਰਸ ਮਹਿ ਰੰਗੁ ਕਰੇਈ ॥ ਪ੍ਰਭ ਸਾਚੇ ਸੇਤੀ ਰੰਗਿ ਰੰਗੇਤੀ ਲਾਲ ਭਈ ਮਨੁ ਮਾਰੀ ॥ ਨਾਨਕ ਸਾਚਿ ਵਸੀ ਸੋਹਾਗਣਿ ਪਿਰ ਸਿਉ ਪ੍ਰੀਤਿ ਪਿਆਰੀ ॥੩॥ ਪਿਰ ਘਰਿ ਸੋਹੈ ਨਾਰਿ ਜੇ ਪਿਰ ਭਾਵਏ ਜੀਉ ॥ ਝੂਠੇ ਵੈਣ ਚਵੇ ਕਾਮਿ ਨ ਆਵਏ ਜੀਉ ॥ ਝੂਠੁ ਅਲਾਵੈ ਕਾਮਿ ਨ ਆਵੈ ਨਾ ਪਿਰੁ ਦੇਖੈ ਨੈਣੀ ॥ ਅਵਗੁਣਿਆਰੀ ਕੰਤਿ ਵਿਸਾਰੀ ਛੂਟੀ ਵਿਧਣ ਰੈਣੀ ॥ ਗੁਰ ਸਬਦੁ ਨ ਮਾਨੈ ਫਾਹੀ ਫਾਥੀ ਸਾ ਧਨ ਮਹਲੁ ਨ ਪਾਏ ॥ ਨਾਨਕ ਆਪੇ ਆਪੁ ਪਛਾਣੈ ਗੁਰਮੁਖਿ ਸਹਜਿ ਸਮਾਏ ॥੪॥ ਧਨ ਸੋਹਾਗਣਿ ਨਾਰਿ ਜਿਨਿ ਪਿਰੁ ਜਾਣਿਆ ਜੀਉ ॥ ਨਾਮ ਬਿਨਾ ਕੂੜਿਆਰਿ ਕੂੜੁ ਕਮਾਣਿਆ ਜੀਉ ॥ ਹਰਿ ਭਗਤਿ ਸੁਹਾਵੀ ਸਾਚੇ ਭਾਵੀ ਭਾਇ ਭਗਤਿ ਪ੍ਰਭ ਰਾਤੀ ॥ ਪਿਰੁ ਰਲੀਆਲਾ ਜੋਬਨਿ ਬਾਲਾ ਤਿਸੁ ਰਾਵੇ ਰੰਗਿ ਰਾਤੀ ॥ ਗੁਰ ਸਬਦਿ ਵਿਗਾਸੀ ਸਹੁ ਰਾਵਾਸੀ ਫਲੁ ਪਾਇਆ ਗੁਣਕਾਰੀ ॥ ਨਾਨਕ ਸਾਚੁ ਮਿਲੈ ਵਡਿਆਈ ਪਿਰ ਘਰਿ ਸੋਹੈ ਨਾਰੀ ॥੫॥੩॥*

## *ਧਨਾਸਰੀ ਛੰਤ ਮਹਲਾ ੧ ॥*

ਧਨਾਸਰੀ ਰਾਗਣੀ ਵਿੱਚ ਛੰਤ ਰੂਪ ਬਾਣੀ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਉਚਾਰਨ ਕੀਤੀ ਹੋਈ ਹੈ। ਛੰਤ ਦੀ ਵਿਚਾਰ ਪਿਛਲੇ ਮੁਖਵਾਕ ਵਿੱਚ ਆ ਚੁੱਕੀ ਹੈ। ਜਗਿਆਸੂ, ਮਹਾਤਮਾ ਦੇ ਸੰਬਾਦ ਦੁਆਰਾ ਪਤੀ-ਸਤੀ ਦਾ ਰੂਪਕ ਅਲੰਕਾਰ ਵਰਤਦੇ ਹੋਏ ਕਥਨ ਕਰਦੇ ਮਹਾਤਮਾ ਕਹਿ ਰਹੇ ਹਨ :—

## *ਪਿਰ ਸੰਗਿ ਮੂਠੜੀਏ; ਖਬਰਿ ਨ ਪਾਈਆ ਜੀਉ ॥*

ਕਾਮ ਆਦਿਕਾਂ ਦੁਆਰਾ ਮੂਠੜੀਏ=ਲੁੱਟੀ ਹੋਈ ਜਗਿਆਸੂ ਰੂਪ ਇਸਤ੍ਰੀਏ! ਪਿਰ=ਪਤੀ ਪ੍ਰਮਾਤਮਾ ਤੇਰੇ ਸੰਗਿ=ਨਾਲ ਹੈ ਪਰ ਤੂੰ ਅਜੇ ਤੱਕ ਅਗਿਆਨ ਕਾਰਨ ਉਸ ਦੀ ਖਬਰਿ=ਗਿਆਤ, ਸੋਝੀ ਨਹੀਂ ਪਾਈ ਜੀਉ=ਜੀ।

## *ਮਸਤਕਿ ਲਿਖਿਅੜਾ ਲੇਖੁ; ਪੁਰਬਿ ਕਮਾਇਆ ਜੀਉ ॥*

ਜਿਹੋ ਜਿਹਾ ਕਰਮ ਪੁਰਬਿ=ਪੂਰਬਲੇ ਭਾਵ ਪਹਿਲੇ ਜਨਮਾਂ ਵਿੱਚ ਕਰਨਾ ਕੀਤਾ ਹੈ, ਉਹੋ ਜਿਹਾ ਹੀ ਲੇਖ ਤੇਰੇ ਮੱਥੇ ਉਤੇ ਲਿਖਿਆ ਗਿਆ ਹੈ ਜੀਉ=ਜੀ। ਜੈਸਾ ਕਿ :

**ਲੇਖੁ ਨ ਮਿਟਈ ਹੇ ਸਖੀ ਜੋ ਲਿਖਿਆ ਕਰਤਾਰਿ ॥** [ਦਖਣੀ ਓਅੰਕਾਰ ਮ: ੧, ਅੰਗ ੯੩੭]

## *ਲੇਖੁ ਨ ਮਿਟਈ, ਪੁਰਬਿ ਕਮਾਇਆ; ਕਿਆ ਜਾਣਾ ਕਿਆ ਹੋਸੀ ॥*

ਪੁਰਬਿ=ਪੂਰਬਲੇ ਜਨਮ ਦੇ ਕਮਾਇਆ=ਕੀਤੇ ਹੋਏ ਕਰਮ ਦਾ ਲੇਖ ਜੋ ਮਥੇ ਤੇ ਲਿਖਿਆ ਗਿਆ ਹੈ ਉਹ ਭੋਗੇ ਬਿਨਾਂ ਮਿਟਦਾ ਨਹੀਂ ਹੈ। ਕਿਆ ਜਾਣਾ=ਕੀ ਜਾਣੀਏ ਅੱਗੇ ਜਾ ਕੇ ਪ੍ਰਲੋਕ ਵਿੱਚ ਕੀ ਹੋਸੀ=ਹੋਵੇਗਾ।

## *ਗੁਣੀ ਅਚਾਰਿ ਨਹੀ ਰੰਗਿ ਰਾਤੀ; ਅਵਗੁਣ ਬਹਿ ਬਹਿ ਰੋਸੀ ॥*

ਗੁਰੂ ਸਾਹਿਬ ਦੀ ਪ੍ਰਾਪਤੀ ਦੇ ਵਾ-ਗੁਣੀ=ਗਿਆਨ ਦੀ ਪ੍ਰਾਪਤੀ ਲਈ ਕਰਤਬ ਨਹੀਂ ਕੀਤੇ **ਵਾ:** ਗੁਣੀ= ਗੁਣਵਾਨ ਹੋ ਕੇ ਤੂੰ ਰੰਗਿ=ਪ੍ਰੇਮ ਰੂਪ ਅਚਾਰਿ=ਕਰਤਬ ਵਿੱਚ ਰਾਤੀ=ਪ੍ਰੀਤਵਾਨ ਨਹੀਂ ਹੋਈ ਅਤੇ ਉਨ੍ਹਾਂ ਕੀਤੇ ਔਗਣਾਂ ਨੂੰ ਚੇਤੇ ਕਰਕੇ ਬਹਿ ਬਹਿ=ਝੂਰ ਝੂਰਕੇ ਰੋਵੇਂਗੀ।

## *ਧਨੁ ਜੋਬਨੁ ਆਕ ਕੀ ਛਾਇਆ; ਬਿਰਧਿ ਭਏ ਦਿਨ ਪੁੰਨਿਆ ॥*

ਧਨੁ=ਰੁਪਇਆ ਪੈਸਾ, ਜੋਬਨੁ=ਜਵਾਨੀ-ਬਲ ਵਾਲੀ ਉਮਰ ਇਹ ਸਭ ਕੁਝ ਆਕ=ਅੱਕ ਦੀ ਛਾਇਆ=ਛਾਂ ਵਾਂਗ ਹਨ। ਜਿਵੇਂ ਅੱਕ ਦੀ ਛਾਂ ਕਿਸੇ ਕੰਮ ਨਹੀਂ ਆਉਂਦੀ ਇਸੇ ਤਰ੍ਹਾਂ ਧਨ ਜੁਆਨੀ ਵੀ ਅੰਤ ਨੂੰ ਕਿਸੇ ਕੰਮ ਨਹੀਂ ਆਉਂਦੇ। ਜਿਵੇਂ ਅੱਕ ਦੀ ਛਾਂ ਥੋੜ੍ਹੇ ਥਾਂ ਅਤੇ ਥੋੜ੍ਹੇ ਸਮੇਂ ਲਈ ਹੁੰਦੀ ਹੈ। ਜਿਸ ਕੋਲੋਂ ਕਿਸੇ ਪ੍ਰਾਣੀ ਨੂੰ ਕੋਈ ਬਹੁਤਾ ਸੁਖ ਨਹੀਂ ਪ੍ਰਾਪਤ ਹੁੰਦਾ। ਇਸੇ ਤਰ੍ਹਾਂ ਧਨ ਅਤੇ ਜੁਆਨੀ ਬਹੁਤਾ ਸਮਾਂ ਨਹੀਂ ਰਹਿੰਦੇ। ਜਦੋਂ ਬਿਰਧਿ ਭਏ=ਬੁੱਢੇ ਹੋ ਗਏ ਤਾਂ ਉਮਰ ਦੇ ਦਿਨ ਪੁੰਨਿਆ=ਪੂਰਨ ਹੋ ਗਏ। ਬਾਣੀ ਵਿੱਚ ਹੋਰ ਵੀ ਇਸ ਸਿਧਾਂਤ ਨੂੰ ਸਪੱਸ਼ਟ ਕਰਦੇ ਅਨੇਕਾਂ ਪ੍ਰਮਾਣ ਹਨ। ਜੈਸਾ ਕਿ :

**ਧਨੁ ਜੋਬਨੁ ਅਰੁ ਫੁਲੜਾ ਨਾਠੀਅੜੇ ਦਿਨ ਚਾਰਿ ॥**
**ਪਬਣਿ ਕੇਰੇ ਪਤ ਜਿਉ ਢਲਿ ਢੁਲਿ ਜੁੰਮਣਹਾਰ ॥੧॥**
**ਰੰਗੁ ਮਾਣਿ ਲੈ ਪਿਆਰਿਆ ਜਾ ਜੋਬਨੁ ਨਉ ਹੁਲਾ ॥**
**ਦਿਨ ਥੋੜੜੇ ਥਕੇ ਭਇਆ ਪੁਰਾਣਾ ਚੋਲਾ ॥੧॥ਰਹਾਉ॥** [ਸਿਰੀਰਾਗੁ ਮ: ੧, ਅੰਗ ੨੩]

ਇਹ ਧਨ-ਜੁਆਨੀ ਮਾਇਆ ਰੂਪ ਹੈ ਤੇ ਮਾਇਆ ਛਲ ਸਰੂਪ ਹੈ। ਕੈਸੀ ਨਿਕੰਮੀ ਹੈ ਕਿ ਘਾਹ ਦੀ ਅੱਗ, ਬੱਦਲਾਂ ਦੀ ਛਾਇਆ ਦੀ ਤਰ੍ਹਾਂ ਨਾਸਵਾਨ ਹੈ। ਜੈਸਾ ਕਿ :

**ਮਾਈ ਮਾਇਆ ਛਲੁ ॥ ਤ੍ਰਿਣ ਕੀ ਅਗਨਿ ਮੇਘ ਕੀ ਛਾਇਆ**
**ਗੋਬਿਦ ਭਜਨ ਬਿਨੁ ਹੜ ਕਾ ਜਲੁ ॥** [ਟੋਡੀ ਮ: ੫, ਅੰਗ ੭੧੭]

## *ਨਾਨਕ ਨਾਮ ਬਿਨਾ ਦੋਹਾਗਣਿ; ਛੂਟੀ ਝੂਠਿ ਵਿਛੁੰਨਿਆ ॥੧॥*

ਸਤਿਗੁਰੂ ਜੀ ਆਖਦੇ ਹਨ ਕਿ ਜੋ ਜਗਿਆਸੂ ਰੂਪ ਇਸਤਰੀ ਵਾਹਿਗੁਰੂ ਨਾਮ ਤੋਂ ਬਿਨਾਂ=ਰਹਿਤ ਹੋ ਰਹੀ ਹੈ ਭਾਵ ਜਿਸ ਨੇ ਨਾਮ ਵਿਸਾਰਿਆ ਹੋਇਆ ਹੈ। ਉਸਨੂੰ ਝੂਠ ਨੇ ਸਦਾ ਹੀ ਆਪਣੇ ਪਤੀ ਪ੍ਰਮਾਤਮਾ ਵਲੋਂ ਵਿਛੁੰਨਿਆ=ਵਿਛੋੜ ਦਿੱਤਾ ਹੈ। ਜਿਸ ਲਈ ਉਹ ਛੂਟੀ=ਛੁੱਟੜ ਔਰਤ ਦੀ ਨਿਆਈਂ ਦੋਹਾਗਣਿ=ਖੋਟੇ ਕਰਮਾਂ ਵਾਲੀ ਹੋ ਰਹੀ ਹੈ ॥੧॥

## *ਬੂਡੀ ਘਰੁ ਘਾਲਿਓ; ਗੁਰ ਕੈ ਭਾਇ ਚਲੋ ॥*

ਹੇ ਵਿਕਾਰਾਂ ਵਿੱਚ ਡੁੱਬੀ ਹੋਈਏ! ਤੂੰ ਆਪਣੇ ਸਰੀਰ ਰੂਪ ਘਰ ਨੂੰ ਘਾਲਿਓ=ਤਬਾਹ ਕਰ ਲਿਆ ਹੈ **ਵਾ:** ਹੇ ਪਦਾਰਥਾਂ ਵਿੱਚ ਡੁੱਬੀ ਹੋਈਏ! ਤੂੰ ਆਪਣੇ ਸਰੂਪ ਰੂਪ ਘਰ ਨੂੰ ਘਾਲਿਓ=ਪਾਉਣਾ ਕਰ। ਸਰੀਰ ਰੂਪ ਘਰ ਨੂੰ

ਵਿਕਾਰਾਂ ਵਿੱਚ ਤਬਾਹ ਹੋਣ ਤੋਂ ਬਚਾਉਣ ਲਈ ਵਾ: ਆਪਣੇ ਸਰੂਪ ਨੂੰ ਪ੍ਰਾਪਤ ਕਰਨ ਲਈ ਗੁਰੂ ਦੇ ਭਾਣੇ ਅਨੁਸਾਰ ਭਾਵ ਗੁਰੂ ਦੀ ਆਗਿਆ ਵਿੱਚ ਚੱਲਣਾ ਕਰ।

## *ਸਾਚਾ ਨਾਮੁ ਧਿਆਇ; ਪਾਵਹਿ ਸੁਖਿ ਮਹਲੋ ॥*

ਉਸ ਸਚੇ ਵਾਹਿਗੁਰੂ ਦੇ ਨਾਮ ਨੂੰ ਧਿਆਉਣਾ ਕਰ ਤਾਂ ਤੂੰ ਮਹਲੋ=ਸਰੂਪ ਸੁਖ ਨੂੰ ਪਾ ਲਵੇਂਗੀ **ਵਾ:** ਆਪਣੇ ਸਰੂਪ ਨੂੰ ਪਾ ਕੇ ਸੁਖੀ ਹੋਵੇਂਗੀ।

## *ਹਰਿ ਨਾਮੁ ਧਿਆਏ, ਤਾ ਸੁਖੁ ਪਾਏ; ਪੇਈਅੜੈ ਦਿਨ ਚਾਰੇ ॥*

ਜੇ ਤੂੰ ਸਦੀਵੀ ਸੁਖ ਤੂੰ ਪ੍ਰਾਪਤ ਕਰਨਾ ਚਾਹੁੰਦੀ ਹੈ ਤਾਂ ਉਸ ਹਰਿ=ਵਾਹਿਗੁਰੁ ਦੇ ਨਾਮ ਨੂੰ ਧਿਆਉਣਾ ਕਰ। ਇਸ ਸੰਸਾਰ ਰੂਪ ਪੇਕੇ ਘਰ ਤਾਂ ਚਾਰ ਦਿਨ ਹੀ ਰਹਿਣਾ ਹੈ। ਇਸ ਲਈ ਇਸ ਸੰਸਾਰ ਦੇ ਸੁਖ ਵੀ ਚਾਰ ਦਿਨ ਭਾਵ ਥੋੜਾ ਸਮਾਂ ਰਹਿਣ ਵਾਲੇ ਹਨ। ਸਦੀਵੀ ਸੁਖ ਪ੍ਰਮਾਤਮਾ ਦੇ ਨਾਮ ਦੁਆਰਾ ਬ੍ਰਹਮ ਵਿੱਚ ਅਭੇਦ ਹੋਣ ਤੋਂ ਪ੍ਰਾਪਤ ਹੁੰਦਾ ਹੈ। ਇਸ ਲਈ ਤੂੰ ਸੰਸਾਰੀ ਸੁਖਾਂ ਦੀ ਆਸ ਛੱਡ ਕੇ ਨਾਮ ਨੂੰ ਧਿਆਉਣਾ ਕਰ।

## *ਨਿਜ ਘਰਿ ਜਾਇ ਬਹੈ ਸਚੁ ਪਾਏ; ਅਨਦਿਨੁ ਨਾਲਿ ਪਿਆਰੇ ॥*

ਜਦੋਂ ਤੂੰ ਸਤਿਗੁਰਾਂ ਪਾਸੋਂ ਸਚੇ ਵਾਹਿਗੁਰੂ ਦੇ ਨਾਮ ਨੂੰ ਪਾਏ=ਪ੍ਰਾਪਤ ਕਰ ਲਵੇਂਗੀ ਤਾਂ ਨਾਮ ਦੁਆਰਾ ਨਿਜ ਘਰਿ=ਆਪਣੇ ਸਰੂਪ ਰੂਪ ਘਰ ਵਿੱਚ ਜਾ ਬੈਠੇਂਗੀ ਅਤੇ ਅਨਦਿਨੁ=ਰਾਤ ਦਿਨ ਆਪਣੇ ਪਿਆਰੇ ਪ੍ਰਭੂ ਨਾਲ ਅਨੰਦ ਨੂੰ ਮਾਨਣਾ ਕਰੇਂਗੀ।

## *ਵਿਣੁ ਭਗਤੀ ਘਰਿ ਵਾਸੁ ਨ ਹੋਵੀ; ਸੁਣਿਅਹੁ ਲੋਕ ਸਬਾਏ ॥*

ਹੇ ਸੰਸਾਰ ਦੇ ਸਬਾਏ=ਸਾਰੇ-ਤਮਾਮ ਲੋਕੋ ਸੁਨਣਾ ਕਰੋ ਕਿ ਉਸ ਪ੍ਰਭੂ ਦੀ ਭਗਤੀ ਤੋਂ ਬਿਨਾਂ ਸਰੂਪ ਰੂਪ ਘਰ ਵਿੱਚ ਵਾਸਾ ਨਹੀਂ ਹੋਵੇਗਾ। ਸਰੂਪ ਰੂਪ ਘਰ ਵਿੱਚ ਵਾਸਾ ਪਾਉਣ ਲਈ ਇਕ ਪ੍ਰਭੂ ਦੀ ਭਗਤੀ ਹੀ ਸ੍ਰੇਸ਼ਟ ਸਾਧਨਾ ਹੈ।

## *ਨਾਨਕ ਸਰਸੀ ਤਾ ਪਿਰੁ ਪਾਏ; ਰਾਤੀ ਸਾਚੈ ਨਾਏ ॥੨॥*

ਸਤਿਗੁਰੁ ਜੀ ਫੁਰਮਾਨ ਕਰਦੇ ਹਨ ਕਿ ਜਦ ਤੂੰ ਸਚੇ ਪ੍ਰਭੂ ਦੇ ਨਾਮ ਵਿੱਚ ਰਾਤੀ=ਤਦਾਕਾਰ ਹੋਵੇਂਗੀ ਤਾਂ ਆਪਣੇ ਪਿਰੁ=ਪਤੀ ਪ੍ਰਮੇਸ਼ਰ ਨੂੰ ਪਾਏ=ਪ੍ਰਾਪਤ ਕਰਕੇ ਸਰਸੀ=ਸਹਿਤ ਰਸ ਭਾਵ ਅਨੰਦ ਸਹਿਤ ਹੋਵੇਂਗੀ॥੨॥

## *ਪਿਰੁ ਧਨ ਭਾਵੈ; ਤਾ ਪਿਰ ਭਾਵੈ ਨਾਰੀ ਜੀਉ ॥*

ਜਦੋਂ ਪਿਰੁ=ਪਤੀ ਪ੍ਰਮੇਸ਼ਰ ਦਾ ਪ੍ਰੇਮ ਜਗਿਆਸੂ ਰੂਪ ਇਸਤ੍ਰੀ ਦੇ ਮਨ ਨੂੰ ਭਾ ਗਿਆ ਉਦੋਂ ਹੀ ਪਿਰ=ਪਤੀ ਪ੍ਰਮੇਸ਼ਰ ਨੂੰ ਜਗਿਆਸੂ ਰੂਪ ਇਸਤ੍ਰੀ ਭਾ ਜਾਵੇਗੀ।

## *ਰੰਗਿ ਪ੍ਰੀਤਮ ਰਾਤੀ; ਗੁਰ ਕੈ ਸਬਦਿ ਵੀਚਾਰੀ ਜੀਉ ॥*

ਜੋ ਜਗਿਆਸੂ ਰੂਪ ਇਸਤ੍ਰੀ ਸਤਿਗੁਰਾਂ ਦੇ ਸਬਦਿ=ਉਪਦੇਸ ਨੂੰ ਵਿਚਾਰਨ ਵਾਲੀ ਹੈ, ਉਹੀ ਪ੍ਰੀਤਮ=ਵਾਹਿਗੁਰੁ ਦੇ ਰੰਗਿ=ਪ੍ਰੇਮ ਵਿੱਚ ਰਾਤੀ=ਤਦਾਕਾਰ ਹੋਈ ਹੈ ਜੀ।

## ਗੁਰ ਸਬਦਿ ਵੀਚਾਰੀ ਨਾਹ ਪਿਆਰੀ; ਨਿਵਿ ਨਿਵਿ ਭਗਤਿ ਕਰੇਈ ॥

ਜੋ ਸਤਿਗੁਰਾਂ ਦੇ ਸਬਦਿ=ਉਪਦੇਸ਼ ਨੂੰ ਵੀਚਾਰਨ ਵਾਲੀ ਹੋ ਕੇ ਨਿਉਂ-ਨਿਉਂ ਕੇ ਭਗਤੀ ਕਰਦੀ ਹੈ ਵਾ-ਤਨ ਨੂੰ ਨੀਵਾਂ ਕਰਕੇ ਤੇ ਮਨ ਨੂੰ ਨੀਵਾਂ ਕਰਕੇ ਭਾਵ ਤਨ ਮਨ ਨੂੰ ਨਿਮਰਤਾ ਵਿੱਚ ਲਿਆ ਕੇ ਪ੍ਰਭੂ ਦੀ ਭਗਤੀ ਕਰਦੀ ਹੈ, ਉਹ ਜਗਿਆਸੂ ਰੂਪ ਇਸਤ੍ਰੀ ਨਾਹ=ਪਤੀ ਪ੍ਰਮੇਸ਼ਰ ਨੂੰ ਪਿਆਰੀ ਹੈ।

## ਮਾਇਆ ਮੋਹੁ ਜਲਾਏ ਪ੍ਰੀਤਮੁ; ਰਸ ਮਹਿ ਰੰਗੁ ਕਰੇਈ ॥

ਉਹ ਮਾਇਆ ਦੇ ਮੋਹ ਨੂੰ ਜਲਾਏ=ਸਾੜ ਕੇ ਪ੍ਰੀਤਮੁ=ਵਾਹਿਗੁਰੂ ਦੇ ਰਸ=ਪ੍ਰੇਮ ਵਿੱਚ ਰੰਗੁ=ਅਨੰਦ ਮਾਣਦੀ ਹੈ। ਕਿਉਂਕਿ ਜਿਤਨੀ ਦੇਰ ਤੱਕ ਮਾਇਕੀ ਪਦਾਰਥਾਂ ਦਾ ਮੋਹੁ=ਪ੍ਰੇਮ ਹਿਰਦੇ ਵਿੱਚ ਵਸਦਾ ਹੈ ਅਥਵਾ ਮਾਇਆ ਦਾ, ਸੰਸਾਰ ਦੇ ਸਬੰਧੀਆਂ ਦਾ ਹਿਰਦੇ ਵਿੱਚ ਪ੍ਰੇਮ ਹੈ ਉਦੋਂ ਤੱਕ ਪ੍ਰਭੂ ਦੇ ਨਾਮ ਦਾ ਪ੍ਰੇਮ ਹਿਰਦੇ ਵਿੱਚ ਪੈਦਾ ਨਹੀਂ ਹੁੰਦਾ ਤੇ ਪ੍ਰੇਮ ਤੋਂ ਬਿਨਾਂ ਨਾਮ ਵਿਚੋਂ ਰਸ ਨਹੀਂ ਆਉਂਦਾ, ਅਤੇ ਨਾ ਹੀ ਜਪਿਆ ਹੋਇਆ ਨਾਮ ਸਫਲਾ ਹੋ ਸਕਦਾ ਹੈ। ਇਸ ਲਈ ਨਾਮ ਦਾ ਰਸ ਪ੍ਰਾਪਤ ਕਰਨ ਲਈ ਮਾਇਆ ਰਹਿਤ ਪਦਾਰਥਾਂ ਦੇ ਮੋਹ ਨੂੰ ਵੀਚਾਰ ਅਗਨੀ ਦੁਆਰਾ ਵਾ ਗੁਰਾਂ ਦੇ ਉਪਦੇਸ਼ ਰੂਪ ਅਗਨੀ ਨਾਲ ਸਾੜਨਾ ਪਵੇਗਾ, ਫਿਰ ਸਾਡੇ ਹਿਰਦੇ ਵਿੱਚ ਪ੍ਰਭੂ ਦੇ ਨਾਮ ਦਾ ਪ੍ਰੇਮ ਪੈਦਾ ਹੋਵੇਗਾ ਪ੍ਰੇਮ ਦੁਆਰਾ ਜਪੇ ਹੋਏ ਨਾਮ ਵਿਚੋਂ ਆਤਮਕ ਅਨੰਦ ਦੀ ਪ੍ਰਾਪਤੀ ਹੋਵੇਗੀ। ਜਿਸ ਅਨੰਦ ਨੂੰ ਪ੍ਰਾਪਤ ਕਰਕੇ ਸੰਸਾਰ ਦੇ ਪਦਾਰਥਾਂ ਦੇ ਰਸ ਦਾ ਅਨੰਦ ਚੰਗਾ ਨਹੀਂ ਲੱਗੇਗਾ। ਜੈਸਾ ਕਿ :

**ਇਹ ਰਸ ਛਾਡੇ ਉਹ ਰਸੁ ਆਵਾ॥ ਉਹ ਰਸੁ ਪੀਆ ਇਹ ਰਸੁ ਨਹੀ ਭਾਵਾ॥੩੫॥**

[ਗਉੜੀ ਕਬੀਰ ਜੀ, ਅੰਗ ੩੪੨]

## ਪ੍ਰਭ ਸਾਚੇ ਸੇਤੀ ਰੰਗਿ ਰੰਗੇਤੀ; ਲਾਲ ਭਈ ਮਨੁ ਮਾਰੀ ॥

ਜੋ ਜਗਿਆਸੂ ਰੂਪ ਇਸਤ੍ਰੀ ਆਪਣੇ ਮਨ ਨੂੰ ਮਾਰ ਕੇ ਸਚੇ ਪ੍ਰਭ=ਮਾਲਕ ਦੇ ਨਾਮ ਰੰਗ ਨਾਲ ਰੰਗੇਤੀ=ਰੰਗੀ ਗਈ ਹੈ ਉਹ ਲਾਲ=ਪਿਆਰੇ ਵਾਹਿਗੁਰੂ ਦਾ ਰੂਪ ਹੀ ਭਈ=ਹੋ ਗਈ ਹੈ।

## ਨਾਨਕ ਸਾਚਿ ਵਸੀ ਸੋਹਾਗਣਿ; ਪਿਰ ਸਿਉ ਪ੍ਰੀਤਿ ਪਿਆਰੀ ॥੩॥

ਸਤਿਗੁਰੂ ਜੀ ਫੁਰਮਾਨ ਕਰਦੇ ਹਨ ਕਿ ਉਹੀ ਜਗਿਆਸੂ ਰੂਪ ਇਸਤ੍ਰੀ ਸੋਹਾਗਣਿ=ਸੁਹਾਗ ਵਾਲੀ ਹੈ ਉਹ ਪ੍ਰਭੂ ਨੂੰ ਪਿਆਰੀ ਹੈ ਜੋ ਆਪਣੇ ਪਿਰ=ਪਤੀ ਪ੍ਰਮੇਸ਼ਰ ਸਿਉ=ਨਾਲ ਪ੍ਰੀਤਿ=ਪ੍ਰੀਤੀ-ਪਿਆਰ ਕਰਦੀ ਹੈ। ਐਸੀ ਜਗਿਆਸੂ ਰੂਪ ਇਸਤਰੀ ਦਾ ਹੀ ਸੱਚ ਸਰੂਪ ਵਿੱਚ ਵਾਸਾ ਹੁੰਦਾ ਹੈ। **ਅਥਵਾ** ਸਤਿਗੁਰੂ ਜੀ ਕਥਨ ਕਰਦੇ ਹਨ ਜੋ ਇਸ ਤਰ੍ਹਾਂ ਸੱਚ ਵਿੱਚ ਵਸੀ ਹੈ ਅਤੇ ਪਤੀ ਪ੍ਰਮੇਸ਼ਰ ਨਾਲ ਪ੍ਰੀਤ ਕਰਦੀ ਹੈ ਉਹ ਸੁਹਾਗਣ ਪਤੀ ਦੀ ਪਿਆਰੀ ਹੈ ॥੩॥

## ਪਿਰ ਘਰਿ ਸੋਹੈ ਨਾਰਿ; ਜੇ ਪਿਰ ਭਾਵਏ ਜੀਉ ॥

ਜਿਹੜੀ ਜਗਿਆਸੂ ਰੂਪ ਇਸਤਰੀ ਪਿਰ=ਪਤੀ ਪ੍ਰਮੇਸ਼ਰ ਨੂੰ ਭਾਉਂਦੀ ਹੈ, ਉਹੀ ਪਿਰ=ਪਤੀ ਪ੍ਰਮੇਸ਼ਰ ਦੇ ਸਰੂਪ ਰੂਪੀ ਘਰ ਵਿੱਚ ਸੋਭਾ ਪਾਉਂਦੀ ਹੈ।

## ਝੂਠੇ ਵੈਣ ਚਵੇ; ਕਾਮਿ ਨ ਆਵਏ ਜੀਉ ॥

ਜੋ ਪਤੀ ਅੱਗੇ ਝੂਠੇ ਬਚਨ ਬੋਲਦੀ ਹੈ ਉਹ ਜਗਿਆਸੂ ਰੂਪ ਇਸਤ੍ਰੀ ਵਾਹਿਗੁਰੂ ਪਤੀ ਦੇ ਕੰਮ ਨਹੀਂ ਆਉਂਦੀ **ਵਾ:** ਸੰਸਾਰ ਵਿੱਚ ਰਹਿੰਦਿਆਂ ਚਵੇ=ਕਹੇ ਹੋਏ ਝੂਠੇ ਬਚਨ ਪ੍ਰਲੋਕ ਵਿੱਚ **ਵਾ:** ਵਾਹਿਗੁਰੂ ਪਤੀ ਦੇ ਮਿਲਾਪ ਕਰਾਉਣ ਵਿੱਚ ਕੰਮ ਨਹੀਂ ਆਉਂਦੇ।

### *ਝੂਠੁ ਅਲਾਵੈ ਕਾਮਿ ਨ ਆਵੈ; ਨਾ ਪਿਰੁ ਦੇਖੈ ਨੈਣੀ ॥*

ਜੋ ਝੂਠੇ ਬਚਨ ਬੋਲਣ ਵਾਲੀ ਹੈ, ਉਹ ਪਤੀ ਦੇ ਕੰਮ ਨਹੀਂ ਆਉਂਦੀ। ਉਸਨੂੰ ਪਤੀ ਨੈਣੀ=ਅੱਖਾਂ ਦੁਆਰਾ ਵੇਖਦਾ ਵੀ ਨਹੀਂ ਹੈ।

### *ਅਵਗੁਣਿਆਰੀ ਕੰਤਿ ਵਿਸਾਰੀ; ਛੂਟੀ ਵਿਧਣ ਰੈਣੀ ॥*

ਜਿਸ ਔਗਣਾਂ ਵਾਲੀ ਨੂੰ ਕੰਤਿ=ਪਤੀ ਨੇ ਭੁਲਾ ਦਿੱਤਾ ਹੈ ਉਸ ਛੂਟੀ=ਛੁੱਟੜ ਦੀ ਅਵਸਥਾ ਰੂਪੀ ਰੈਣੀ=ਰਾਤ ਵਿਧਣ=ਦੁਖਾਂ ਵਿੱਚ ਹੀ ਬਤੀਤ ਹੁੰਦੀ ਹੈ।

### *ਗੁਰ ਸਬਦੁ ਨ ਮਾਨੈ ਫਾਹੀ ਫਾਥੀ; ਸਾ ਧਨ ਮਹਲੁ ਨ ਪਾਏ ॥*

ਜੋ ਗੁਰਾਂ ਦੇ ਸਬਦ=ਉਪਦੇਸ਼ ਨੂੰ ਨ ਮਾਨੈ=ਨਹੀਂ ਮੰਨਦੀ ਅਤੇ ਮੋਹ ਦੀ ਫਾਹੀ ਵਿਚ ਫਾਥੀ=ਫਸੀ ਹੋਈ ਹੈ। ਉਹ ਜੀਵ ਰੂਪ ਇਸਤ੍ਰੀ ਆਪਣੇ ਮਹਲੁ=ਸਰੂਪ ਰੂਪ ਘਰ ਨੂੰ ਨਹੀਂ ਪ੍ਰਾਪਤ ਕਰ ਸਕਦੀ।

### *ਨਾਨਕ ਆਪੇ ਆਪੁ ਪਛਾਣੈ; ਗੁਰਮੁਖਿ ਸਹਜਿ ਸਮਾਏ ॥੪॥*

ਸਤਿਗੁਰੂ ਜੀ ਆਖਦੇ ਹਨ ਕਿ ਗੁਰਾਂ ਦੇ ਉਪਦੇਸ਼ ਦੁਆਰਾ ਆਪਣੇ ਸਰੂਪ ਨੂੰ ਆਪ ਪਛਾਣੇ ਤਾਂ ਸਹਜਿ=ਸ਼ਾਂਤੀ ਵਿੱਚ ਸਮਾਏ=ਸਮਾਉਂਦੀ ਹੈ ॥੪॥

### *ਧਨ ਸੋਹਾਗਣਿ ਨਾਰਿ; ਜਿਨਿ ਪਿਰੁ ਜਾਣਿਆ ਜੀਉ ॥*

ਉਹ ਸੋਹਾਗਣਿ=ਸੋਹਾਗਵੰਤੀ ਨਾਰਿ=ਇਸਤਰੀ ਧਨ=ਧੰਨਤਾ ਯੋਗ ਹੈ ਜਿਨਿ=ਜਿਸਨੇ ਪਿਰੁ=ਪਤੀ ਪ੍ਰਮਾਤਮਾ ਨੂੰ ਜਾਣ ਲਿਆ ਹੈ।

### *ਨਾਮ ਬਿਨਾ ਕੂੜਿਆਰਿ; ਕੂੜੁ ਕਮਾਣਿਆ ਜੀਉ ॥*

ਜੋ ਵਾਹਿਗੁਰੂ ਦੇ ਨਾਮ ਤੋਂ ਬਿਨਾਂ ਕੂੜੁ=ਝੂਠੇ, ਦਿਖਾਵੇ ਵਾਲੇ ਕਰਮ ਕਮਾਣਿਆ=ਕਮਾਉਂਦੀ ਹੈ ਉਹ ਜੀਵ ਰੂਪ ਇਸਤ੍ਰੀ ਕੂੜਿਆਰਿ=ਝੂਠੀ ਹੈ।

### *ਹਰਿ ਭਗਤਿ ਸੁਹਾਵੀ ਸਾਚੇ ਭਾਵੀ; ਭਾਇ ਭਗਤਿ ਪ੍ਰਭ ਰਾਤੀ ॥*

ਜੋ ਹਰਿ=ਵਾਹਿਗੁਰੂ ਦੀ ਭਗਤੀ ਕਰਕੇ ਸੁਹਾਵੀ=ਸੋਭਨੀਕ ਹੋਈ ਹੈ ਤੇ ਪ੍ਰਭੂ ਦੀ ਭਾਇ=ਪ੍ਰੇਮਾ ਭਗਤੀ ਵਿੱਚ ਰਾਤੀ=ਪ੍ਰੀਤਵਾਨ ਹੋਈ ਰਹਿੰਦੀ ਹੈ, ਉਹੀ ਸਚੇ ਵਾਹਿਗੁਰੂ ਨੂੰ ਭਾਇ=ਭਾਂਵਦੀ ਹੈ।

### *ਪਿਰੁ ਰਲੀਆਲਾ ਜੋਬਨਿ ਬਾਲਾ; ਤਿਸੁ ਰਾਵੇ ਰੰਗਿ ਰਾਤੀ ॥*

ਉਹ ਪਿਰੁ=ਪਤੀ ਪ੍ਰਮਾਤਮਾ ਰਲੀਆਲਾ=ਖੁਸ਼ੀਆਂ ਦੇ ਦੇਣ ਵਾਲਾ ਤੇ ਜੋਬਨਿ ਬਾਲਾ=ਚੜ੍ਹਦੀ ਜਵਾਨੀ ਵਾਲਾ ਹੈ ਜੋ ਉਸਦੇ ਰੰਗਿ=ਪ੍ਰੇਮ ਵਿੱਚ ਰਾਤੀ=ਭਿੱਜੀ ਰਹਿੰਦੀ ਹੈ ਉਸਦੇ ਰੰਗਿ=ਅਨੰਦ ਨੂੰ ਭੋਗਦੀ ਹੈ।

### *ਗੁਰ ਸਬਦਿ ਵਿਗਾਸੀ ਸਹੁ ਰਾਵਾਸੀ; ਫਲੁ ਪਾਇਆ ਗੁਣਕਾਰੀ ॥*

ਜੋ ਜਗਿਆਸੂ ਰੂਪ ਇਸਤ੍ਰੀ ਗੁਰਾਂ ਦੇ ਸਬਦਿ=ਉਪਦੇਸ਼ ਨੂੰ ਪ੍ਰਾਪਤ ਕਰਕੇ ਵਿਗਾਸੀ=ਪ੍ਰਸੰਨ ਹੋਈ ਹੈ ਉਸ ਗੁਣਕਾਰੀ=ਗੁਣਾਂ ਵਾਲੀ ਨੇ ਗਿਆਨ ਰੂਪੀ ਫਲ ਨੂੰ ਪਾਇਆ ਹੈ। ਜਿਸ ਨੇ ਗਿਆਨ ਰੂਪੀ ਫਲ ਨੂੰ ਪਾਇਆ ਹੈ ਉਹ ਸਹੁ=ਪਤੀ ਪ੍ਰਮੇਸ਼ਰ ਦੇ ਅਨੰਦ ਨੂੰ ਰਾਵਾਸੀ=ਮਾਣਦੀ ਹੈ।

## ਨਾਨਕ ਸਾਚੁ ਮਿਲੈ ਵਡਿਆਈ; ਪਿਰ ਘਰਿ ਸੋਹੈ ਨਾਰੀ ॥੫॥੩॥

ਸਤਿਗੁਰੂ ਜੀ ਆਖਦੇ ਹਨ ਕਿ ਜਿਸ ਨੂੰ ਸੱਚ ਸਰੂਪ ਦੀ ਪ੍ਰਾਪਤੀ ਰੂਪ ਵਡਿਆਈ ਮਿਲੀ ਹੈ ਉਹ ਇਸਤਰੀ ਪਿਰ=ਪਤੀ ਪ੍ਰਮੇਸ਼ਰ ਦੇ ਘਰ ਵਿੱਚ ਸੋਭਦੀ ਹੈ। ਵਾ-ਸੱਚ ਨਾਮ ਕਰਕੇ ਉਸ ਨੂੰ ਉਹ ਵਡਿਆਈ ਮਿਲਦੀ ਹੈ ਕਿ ਜਗਿਆਸੂ ਰੂਪ ਇਸਤ੍ਰੀ ਪਤੀ ਪ੍ਰਮਾਤਮਾ ਦੇ ਸਰੂਪ ਘਰ ਵਿੱਚ ਸੋਭਾ ਪਾਉਂਦੀ ਹੈ॥੫॥੩॥

ਵਾਹਿਗੁਰੂ ਜੀ ਕਾ ਖ਼ਾਲਸਾ॥ ਵਾਹਿਗੁਰੂ ਜੀ ਕੀ ਫ਼ਤਹ॥

ਮੁਖਵਾਕ ਨੰਬਰ ੧੦੭ [ਆਦਿ ਅੰਗ ੬੯੧]

*ਰਾਗੁ ਧਨਾਸਰੀ ਬਾਣੀ ਭਗਤ ਕਬੀਰ ਜੀ ਕੀ ੧ੴ ਸਤਿਗੁਰ ਪ੍ਰਸਾਦਿ ॥ ਸਨਕ ਸਨੰਦ ਮਹੇਸ ਸਮਾਨਾਂ ॥ ਸੇਖਨਾਗਿ ਤੇਰੋ ਮਰਮੁ ਨ ਜਾਨਾਂ ॥੧॥ ਸੰਤਸੰਗਤਿ ਰਾਮੁ ਰਿਦੈ ਬਸਾਈ ॥੧॥ਰਹਾਉ॥ ਹਨੂਮਾਨ ਸਰਿ ਗਰੁੜ ਸਮਾਨਾਂ ॥ ਸੁਰਪਤਿ ਨਰਪਤਿ ਨਹੀ ਗੁਨ ਜਾਨਾਂ ॥੨॥ ਚਾਰਿ ਬੇਦ ਅਰੁ ਸਿੰਮ੍ਰਿਤਿ ਪੁਰਾਨਾਂ ॥ ਕਮਲਾਪਤਿ ਕਵਲਾ ਨਹੀ ਜਾਨਾਂ ॥੩॥ ਕਹਿ ਕਬੀਰ ਸੋ ਭਰਮੈ ਨਾਹੀ ॥ ਪਗ ਲਗਿ ਰਾਮ ਰਹੈ ਸਰਨਾਂਹੀ ॥੪॥੧॥*

## *ਰਾਗੁ ਧਨਾਸਰੀ ਬਾਣੀ ਭਗਤ ਕਬੀਰ ਜੀ ਕੀ; ੧ੴ ਸਤਿਗੁਰ ਪ੍ਰਸਾਦਿ ॥*

ਇਹ ਸ਼ਬਦ ਧਨਾਸਰੀ ਰਾਗਣੀ ਵਿੱਚ ਭਗਤ ਕਬੀਰ ਸਾਹਿਬ ਜੀ ਦਾ ਉਚਾਰਨ ਕੀਤਾ ਹੋਇਆ ਹੈ। ਪਹਿਲਾਂ ਵਸਤੂ ਨਿਰਦੇਸ਼ਕ ਮੰਗਲ ਕੀਤਾ ਹੈ। ੧=ਅਦੁਤੀ ਬ੍ਰਹਮ, ੴ=ਸਰਬ ਦਾ ਪ੍ਰਕਾਸ਼ ਰੂਪ, ਸਤਿ=ਨਾਸ ਤੋਂ ਰਹਿਤ, ਗੁਰ=ਚੇਤਨ ਸਰੂਪ, ਪ੍ਰਸਾਦਿ=ਅਨੰਦ ਸਰੂਪ। ਕਬੀਰ ਸਾਹਿਬ ਦੀ ਸੰਗਤ ਕਰਨ ਵਾਲੇ ਪ੍ਰੇਮੀਆਂ ਨੇ ਪ੍ਰਸ਼ਨ ਕੀਤਾ ਕਿ ਜੋ ਪ੍ਰਮੇਸ਼ਰ ਗੁਣਾਂ ਕਰਕੇ ਬੇਅੰਤ ਕਿਹਾ ਜਾਂਦਾ ਹੈ ਉਸਦੇ ਗੁਣਾਂ ਦਾ ਅੰਤ ਕਿਸੇ ਨੇ ਪਾਇਆ ਹੈ ਜਾਂ ਨਹੀਂ? ਤਾਂ ਪ੍ਰਮਾਣ ਦੇ ਕੇ ਸਮਝਾਉਂਦੇ ਹਨ।

## *ਸਨਕ ਸਨੰਦ; ਮਹੇਸ ਸਮਾਨਾਂ ॥ ਸੇਖਨਾਗਿ; ਤੇਰੋ ਮਰਮੁ ਨ ਜਾਨਾਂ ॥੧॥*

ਸਨਕ, ਸਨੰਦਨ, ਸਨਾਤਨ, ਸਨਤ ਕੁਮਾਰ। ਇਹ ਚਾਰੇ ਨਾਮ ਬ੍ਰਹਮਾ ਦੇ ਪੁੱਤਰਾਂ ਦੇ ਹਨ। ਪ੍ਰਮੇਸ਼ਰ ਦੇ ਜਸ ਗਾਇਨ ਕਰਨ ਵਿੱਚ ਸਮਾਨਾਂ=ਸਮਾਅ ਰਹੇ ਹਨ। ਮਹੇਸ=ਸ਼ਿਵਜੀ ਵੀ ਗਾਇਨ ਕਰਨ ਵਿੱਚ ਸਮਾ ਰਿਹਾ ਹੈ।

ਸੇਖਨਾਗਿ=ਸ਼ੇਸ਼ ਨਾਗਿ ਵੀ ਗੁਣਾਂ ਨੂੰ ਗਾਇਨ ਕਰਨ ਵਿੱਚ ਸਮਾਅ ਰਿਹਾ ਹੈ। ਪਰ ਇਨ੍ਹਾਂ ਸਾਰਿਆਂ ਵਿੱਚੋਂ ਕਿਸੇ ਨੇ ਵੀ ਤੇਰੋ=ਤੇਰਾ ਮਰਮੁ=ਭੇਦ ਨਹੀਂ ਜਾਨਿਆ। ਅਥਵਾ-ਇਹਨਾਂ ਦੇ ਸਮਾਨਾਂ=ਸਮਾਨ ਹੋਰ ਭੀ ਵਸ਼ਿਸ਼ਟ ਆਦਿਕਾਂ ਨੇ ਵੀ ਤੇਰੇ ਗੁਣਾਂ ਦਾ ਅੰਤ ਨਹੀਂ ਪਾਇਆ॥੧॥ ਜੈਸਾ ਕਿ:

੧. **ਬ੍ਰਹਮਾਦਿਕ ਸਨਕਾਦਿਕ ਸਨਕ ਸਨੰਦਨ ਸਨਾਤਨ ਸਨਤਕੁਮਾਰ ਤਿਨ੍ ਕਉ ਮਹਲੁ ਦੁਲਭਾਵਉ ॥੨॥**
**ਅਗਮ ਅਗਮ ਆਗਾਧਿ ਬੋਧ ਕੀਮਤਿ ਪਰੈ ਨਾ ਪਾਵਉ ॥** [ਆਸਾ ਮਃ ੫, ਅੰਗ ੪੦੧]

੨. **ਸੇਸ ਨਾਗ ਸਿਰ ਸਹਸ ਬਨਾਈ ॥ ਦ੍ਵੈ ਸਹੰਸ ਰਸਨਾਹ ਸੁਹਾਈ ॥**
**ਰਟਤ ਅਬ ਲਗੇ ਨਾਮ ਅਪਾਰਾ ॥ ਤੁਮਰੋ ਤਊ ਨ ਪਾਵਤ ਪਾਰਾ ॥੬॥**
[ਸ੍ਰੀ ਦਸਮ ਗ੍ਰੰਥ ਬਚਿਤ੍ਰ ਨਾਟਕ, ਪੰਨਾ ੪੭]

ਉਸ ਵਾਹਿਗੁਰੂ ਪ੍ਰਮੇਸ਼ਰ ਦਾ ਅੱਜ ਤੱਕ ਕੋਈ ਅੰਤ ਨਹੀਂ ਪਾ ਸਕਿਆ ਨਾ ਹੀ ਕੋਈ ਪਾ ਸਕੇਗਾ। ਵਾਹਿਗੁਰੂ ਦੀ ਬਿਅੰਤਤਾ ਤੇ ਅਨੇਕਾਂ ਪ੍ਰਮਾਣ ਹਨ ਜੈਸਾ ਕਿ:—

**ਮਹਿਮਾ ਨ ਜਾਨਹਿ ਬੇਦ ॥ ਬ੍ਰਹਮੇ ਨਹੀ ਜਾਨਹਿ ਭੇਦ ॥**
**ਅਵਤਾਰ ਨ ਜਾਨਹਿ ਅੰਤੁ ॥ ਪਰਮੇਸਰੁ ਪਾਰਬ੍ਰਹਮ ਬੇਅੰਤੁ ॥੧॥** [ਰਾਮਕਲੀ ਮਃ ੫, ਅੰਗ ੮੯੪]

ਸੋ ਇਸ ਪ੍ਰਕਾਰ ਸੰਸਾਰ ਦੇ ਵਿੱਚ ਭਾਵੇਂ ਕੋਈ ਅਵਤਾਰ ਹੈ, ਭਾਵੇਂ ਕੋਈ ਰਿਸ਼ੀ, ਮੁਨੀ, ਪੈਕੰਬਰ, ਬ੍ਰਹਮਾ ਵੀ ਹੈ। ਇਹ ਸਭ ਉਸ ਪ੍ਰਮੇਸ਼ਰ ਦੀ ਬੇਅੰਤਤਾ ਨੂੰ ਜਾਣ ਨਹੀਂ ਸਕਦੇ।

ਪੈਕੰਬਰ ਮੁਹੰਮਦ ਸਾਹਿਬ ਜੀ ਜਦੋਂ ਇਸ ਮਾਤ ਲੋਕ ਵਿੱਚ ਆਪਣੇ ਪ੍ਰਵਿਰਤ ਕੀਤੇ ਮਤ ਦਾ ਪ੍ਰਚਾਰ ਕਰ ਰਹੇ ਸਨ ਤਾਂ ਇਕ ਸਮੇਂ ਉਹਨਾਂ ਨੂੰ ਇਹ ਹੰਕਾਰ ਹੋਇਆ ਕਿ ਜਾਂ ਤਾਂ ਇਕ ਮੈਂ ਹਾਂ ਜਾਂ ੧੪ ਤਬਕ ਹਨ ਹੋਰ

ਕੋਈ ਚੀਜ਼ ਨਹੀਂ ਹੈ। ਜਿਵੇਂ ਬ੍ਰਹਮਾ ਨੇ ਵੀ ਮਾਣ ਕੀਤਾ ਸੀ ਕਿ ਜਾਂ ਮੈਂ ਹਾਂ ਜਾਂ ਇਹ ਕਵਲ ਹੈ ਹੋਰ ਕੋਈ ਚੀਜ ਨਹੀ। ਪਰ ਪ੍ਰਮੇਸ਼ਰ ਨੂੰ ਹੰਕਾਰ ਭਾਉਂਦਾ ਨਹੀ। ਜੈਸਾ ਕਿ :

**ਹਰਿ ਜੀਉ ਅਹੰਕਾਰੁ ਨ ਭਾਵਈ........॥** [ਮਾਰੂ ਵਾਰ ਮਃ ੩, ਅੰਗ ੧੦੮੯]

ਇਸ ਲਈ ਬ੍ਰਹਮਾ ਨੂੰ ਤਾਂ ੩੬ ਜੁਗ ਕਵਲ ਦੀ ਨਾਲੀ ਵਿਚ ਗੁਜਾਰਨੇ ਪਏ ਤੇ ਫੇਰ ਪ੍ਰਮੇਸ਼ਰ ਦੀ ਮਹਿਮਾ ਕੀਤੀ ਤੇ ਬਾਹਰ ਆਇਆ। ਜੈਸਾ ਕਿ :

**"ਨਾਭਿ ਕਮਲ ਤੇ ਬ੍ਰਹਮਾ ਉਪਜੇ ਬੇਦ ਪੜਹਿ ਮੁਖਿ ਕੰਠਿ ਸਵਾਰਿ॥**

[ਰਾਗੁ ਗੂਜਰੀ ਮਃ ੧, ਅੰਗ ੪੮੯]

ਪੈਗੰਬਰ ਸਾਹਿਬ ਦਾ ਵੀ ਅਹੰਕਾਰ ਨਵਿਰਤ ਕਰਨ ਲਈ ਅਕਾਲ ਪੁਰਖ ਨੇ ਇਕ ਮਾਇਕੀ ਕੌਤਕ ਰਚਿਆ। ਮੁਹੰਮਦ ਸਾਹਿਬ ਇਕ ਦਿਨ ਤੁਰੇ ਜਾ ਰਹੇ ਸਨ। ਇਕ ਰਸਤਾ ਪਾਰ ਕਰਨ ਲੱਗੇ। ਪ੍ਰੰਤੂ ਉਸ ਰਸਤੇ ਊਠਾਂ ਦੀ ਕਤਾਰ, ਪੰਗਤੀ ਲੰਘ ਰਹੀ ਸੀ। ਉਹਨਾਂ ਸੋਚਿਆ ਕਿ ਊਠ ਲੰਘ ਜਾਣ ਤਾਂ ਅਸੀਂ ਰਸਤਾ ਪਾਰ ਕਰਾਂਗੇ। ਕਾਫੀ ਸਮਾਂ ਖੜੇ ਰਹੇ ਪਰ ਊਠਾਂ ਦੀ ਪੰਗਤੀ ਮੁੱਕੇ ਹੀ ਨਾ ਇਹ ਵੇਖ ਕੇ ਬਹੁਤ ਹੈਰਾਨ ਹੋਏ ਇਤਨੇ ਸਮੇ ਨੂੰ ਜਬਰਾਈਲ ਫ਼ਰਿਸ਼ਤਾ ਆ ਗਿਆ ਤੇ ਪੁਛਿਆ ਮੁਹੰਮਦ ਸਾਹਿਬ! ਕੀ ਗਲ ਹੈ ਤੁਸੀਂ ਹੈਰਾਨ ਹੋਏ ਖੜੇ ਹੋ। ਮੁਹੰਮਦ ਜੀ ਨੇ ਕਿਹਾ ਮੈ ਇਸ ਸੜਕ ਨੂੰ ਪਾਰ ਕਰਨਾ ਸੀ, ਪਰ ਕਾਫੀ ਸਮਾਂ ਹੋਇਆ ਇਹ ਊਠ ਤੁਰੇ ਹੀ ਤੁਰੇ ਜਾਂਦੇ ਹਨ ਰਸਤਾ ਵੇਹਲਾ ਨਹੀਂ ਹੁੰਦਾ। ਇਸ ਲਈ ਮੈਂ ਅਸਚਰਜ ਹੋਇਆ ਖੜਾ ਹਾਂ। ਤਾਂ ਜਬਰਾਈਲ ਨੇ ਕਿਹਾ ਜਦੋਂ ਤੋਂ ਮੈਂ ਜੰਮਿਆ ਹਾਂ ਤੇ ਹੋਸ਼ ਸੰਭਾਲੀ ਹੈ ਉਸ ਤੋਂ ਪਹਿਲਾਂ ਤੋਂ ਇਹ ਊਠ ਤੁਰੇ ਜਾ ਰਹੇ ਹਨ। ਇਸੇ ਤਰਾਂ ਉਪਰ ਸੰਦੂਕ ਲੱਦੇ ਹੋਏ ਹੀ ਜਾਂਦੇ ਹਨ। ਸੁਣ ਕੇ ਮੁਹੰਮਦ ਸਾਹਿਬ ਜੀ ਨੇ ਪੁਛਿਆ ਇਹਨਾਂ ਵਿੱਚ ਕੀ ਹੈ ਤਾਂ ਜਬਰਾਇਲ ਨੇ ਉਤਰ ਦਿੱਤਾ ਕਿ ਮੈਨੂੰ ਤਾਂ ਪਤਾ ਨਹੀਂ ਆਪ ਵੇਖ ਲਉ। ਤਾਂ ਇਕ ਊਠ ਕਤਾਰ ਵਿਚੋਂ ਪਾਸੇ ਬਿਠਾ ਕੇ ਸੰਦੂਕ ਲਾਹ ਕੇ ਜੰਦਰਾ ਖੋਲਿਆ, ਜਿਸ ਦੀ ਚਾਬੀ ਭੀ ਨਾਲ ਹੀ ਸੀ। ਕੀ ਵੇਖਿਆ ਕਿ ਸੰਦੂਕ ਅੰਡਿਆਂ ਨਾਲ ਭਰਿਆ ਹੋਇਆ ਹੈ ਤੇ ਇਕ ਅੰਡਾ ਜਦੋਂ ਭੰਨਿਆ ਤਾਂ ਕੀ ਵੇਖਿਆ ਕਿ ਉਸ ਵਿਚ ੧੪ ਤਬਕ ਹਨ ਤੇ ਇਕ ਮੁਹੰਮਦ ਹੈ। ਇਕ ਤਰ੍ਹਾਂ ਦੋ ਤਿੰਨ ਅੰਡੇ ਭੰਨੇ ਤਾਂ ਇਸ ਤਰ੍ਹਾਂ ਉਹਨਾਂ ਵਿੱਚ ਭੀ ੧੪, ੧੪ ਤਬਕ ਤੇ ਇਕ-ਇਕ ਮੁਹੰਮਦ ਵੇਖਿਆ ਤਾਂ ਹੈਰਾਨ ਹੋ ਗਿਆ ਇਕ-ਇਕ ਅੰਡੇ ਵਿੱਚ ਸਾਰੀ ਸ੍ਰਿਸ਼ਟੀ ਹੈ ਤੇ ਇਕ ਸੰਦੂਕ ਵਿੱਚ ਕਿੰਨੇ ਹੀ ਅੰਡੇ ਹਨ। ਇਉਂ ਇਹ ਤਾਂ ਬੇਅੰਤ ਹੀ ਸ੍ਰਿਸ਼ਟੀਆਂ ਤੇ ਬੇਅੰਤ ਹੀ ਮੇਰੇ ਵਰਗੇ ਮੁਹੰਮਦ ਹਨ ਅਤੇ ਊਠਾਂ ਦਾ ਕੋਈ ਪਾਰਾਵਾਰ ਨਹੀਂ ਆਉਂਦਾ। ਇਹ ਕੌਤਕ ਵੇਖਕੇ ਪੈਕੰਬਰ ਸਾਹਿਬ ਜੀ ਦਾ ਹੰਕਾਰ ਨਵਿਰਤ ਹੋ ਗਿਆ ਹੈ ਤੇ ਹੱਥ ਜੋੜ ਖ਼ੁਦਾ ਅਗੇ ਬੇਨਤੀ ਕੀਤੀ ਕਿ ਤੋਬਾ ਖੁਦਾਉ! ਤੇਰੀ ਮਾਇਆ ਦਾ ਹੀ ਅੰਤ ਨਹੀ ਆਉਂਦਾ ਤਾਂ ਤੇਰਾ ਅੰਤ ਕਿਵੇਂ ਆ ਸਕਦਾ ਹੈ? ਜੋ ਤੇਰਾ ਅੰਤ ਲੈਣਾ ਚਾਹੁੰਦਾ ਹੈ ਉਹ ਮੂਰਖ ਹੈ। ਇਸ ਲਈ ਮੈਂ ਜੋ ਹੰਕਾਰ ਕੀਤਾ ਸੀ ਕਿ ਜਾਂ ੧੪ ਤਬਕ ਹਨ ਜਾਂ ਮੈਂ ਹਾਂ ਇਹ ਮੇਰੀ ਭੁਲ ਬਖਸ਼ੋ। ਇਹ ਕਹਿਕੇ ਊਠਾਂ ਦੀ ਪੰਗਤੀ ਵਿਚੋਂ ਲੰਘ ਗਏ।

ਸੋ ਇਸ ਪ੍ਰਕਾਰ ਹੋਰ ਤਾਂ ਕਿਸ ਨੇ ਅੰਤ ਕੀ ਪਉਣਾ ਹੈ ਬ੍ਰਹਮਾ ਵਰਗੇ ਜਾਂ ਸ਼ਿਵ ਜੀ ਵਰਗੇ ਬ੍ਰਹਮਾ ਦੇ ਪੁੱਤਰਾਂ ਵਰਗੇ ਜੋ ਮਹਾਨ ਤਪੱਸਵੀ ਹਨ ਅੰਤ ਨਹੀਂ ਪਾ ਸਕੇ। ਉਨ੍ਹਾਂ ਦੇ ਸਮਾਨ ਜੋ ਹੋਰ ਭੀ ਹੋਏ ਹਨ ਅੰਤ ਕੋਈ ਭੀ ਨਹੀਂ ਪਾ ਸਕਿਆ।

## *ਸੰਤਸੰਗਤਿ; ਰਾਮੁ ਰਿਦੈ ਬਸਾਈ॥੧॥ਰਹਾਉ॥*

ਮੈਂ ਸਤਸੰਗਤ ਕਰਕੇ ਸਾਰੇ ਰਮੇਂ ਹੋਏ [ਰਾਮੁ] ਨੂੰ ਹਿਰਦੇ ਵਿੱਚ ਵਸਾ ਲਿਆ ਹੈ, ਅਥਵਾ ਹੇ ਜਗਿਆਸੂ ਜਨ! ਤੁਹਾਨੂੰ ਚਾਹੀਦਾ ਹੈ ਕਿ ਸੰਤਾਂ ਦੀ ਸੰਗਤ ਵਿੱਚ ਮਿਲਕੇ ਰਾਮ ਨਾਮ ਨੂੰ ਹਿਰਦੇ ਵਿੱਚ ਵਸਾਉਣਾ ਕਰੋ॥੧॥ਰਹਾਉ॥ ਜੈਸਾ ਕਿ :

**ਸੰਤਸੰਗ ਜਿਹ ਰਿਦ ਬਸਿਓ ਨਾਨਕ ਤੇ ਨ ਭ੍ਰਮੇ॥੧॥** [ਗਉੜੀ ਬਾਵਨ ਅਖਰੀ ਮਃ ੫, ਅੰਗ ੨੫੮]

## ਹਨੂਮਾਨ ਸਰਿ; ਗਰੁੜ ਸਮਾਨਾਂ ॥

ਪਵਨ ਪੁੱਤਰ ਹਨੂੰਮਾਨ ਵਰਗੇ ਬਲਵਾਨ ਅਤੇ ਉਨ੍ਹਾਂ ਦੇ ਸਰਿ=ਸਦਰਸ਼ ਜੋ ਬਲੀ ਹਨ ਅਤੇ ਜੋ ਗਰੁੜ ਦੇ ਸਮਾਨ ਨਿਕਟਵਰਤੀ ਹਨ। ਇਨ੍ਹਾਂ ਵਿਚੋਂ ਕਿਸੇ ਨੇ ਵੀ ਆਪ ਜੀ ਦੇ ਗੁਣਾਂ ਦਾ ਅੰਤ ਨਹੀਂ ਪਾਇਆ।

ਜਿਵੇਂ ਕਿ ਹਨੂੰਮਾਨ ਜੀ ਦੀ ਇਕ ਸਾਖੀ ਇਸੇ ਵੀਚਾਰ ਨਾਲ ਮਿਲਦੀ ਆਉਂਦੀ ਹੈ ਕਿ ਜਦੋਂ ਭਗਵਾਨ ਸ੍ਰੀ ਰਾਮ ਲੰਕਾ ਪਤੀ ਰਾਵਣ ਨਾਲ ਯੁੱਧ ਕਿਰਿਆ ਵਿੱਚ ਸਨ ਤਾਂ ਇਕ ਦਿਨ ਐਸਾ ਭਾਣਾ ਵਰਤਿਆ ਕਿ ਫੌਜਾਂ ਦਾ ਰਾਸ਼ਨ ਖ਼ਤਮ ਹੋ ਗਿਆ। ਸੈਨਾਪਤੀਆਂ ਨੂੰ ਇਸ ਗੱਲ ਦੀ ਬੜੀ ਭਾਰੀ ਚਿੰਤਾ ਹੋਈ ਕਿ ਰਾਸ਼ਨ ਤੋਂ ਬਿਨਾਂ ਭੁੱਖੀਆਂ ਫੌਜਾਂ ਦਾ ਜੰਗ ਕਰਨਾ ਤਾਂ ਇਕ ਪਾਸੇ ਰਿਹਾ ਤੁਰਨ ਤੋਂ ਵੀ ਅਸਮਰੱਥ ਹੋ ਜਾਣਗੀਆਂ। ਇਸ ਚਿੰਤਾ ਦਾ ਪ੍ਰਗਟਾਵਾ ਭਗਵਾਨ ਸ੍ਰੀ ਰਾਮ ਜੀ ਦੇ ਕੋਲ ਕੀਤਾ ਤਾਂ ਭਗਵਾਨ ਜੀ ਨੇ ਆਪਣੇ ਹੱਥ ਵਿਚੋਂ ਮੁੰਦਰੀ ਲਾਹ ਕੇ ਹਨੂੰਮਾਨ ਜੀ ਨੂੰ ਸੌਂਪੀ ਤੇ ਕਿਹਾ ਕਿ ਫਲਾਣੇ ਪਹਾੜ ਤੇ ਚਲਾ ਜਾਹ ਉਥੇ ਤੈਨੂੰ ਇੱਕ ਗੁਫਾ ਮਿਲੇਗੀ, ਜਿਸ ਵਿੱਚ ਪ੍ਰਵੇਸ਼ ਕਰਨ ਤੋਂ ਜੋ ਭੀ ਤੈਨੂੰ ਮਿਲੇ ਉਸਨੂੰ ਮੇਰੀ ਮੁੰਦਰੀ ਦੇ ਕੇ ਰਾਸ਼ਨ ਲੈ ਆ। ਭਗਵਾਨ ਜੀ ਦਾ ਬਚਨ ਮੰਨ ਕੇ ਹਨੂੰਮਾਨ ਤੁਰੰਤ ਉਸ ਪਹਾੜ ਵੱਲ ਵਧਿਆ ਤੇ ਅੱਗੇ ਜਾ ਕੇ ਗੁਫਾ ਵਿੱਚ ਪ੍ਰਵੇਸ਼ ਕੀਤਾ ਤਾਂ ਉਥੇ ਇੱਕ ਬਿਰਧ ਮਾਤਾ ਚੱਕੀ ਪੀਸਦੀ ਦੇਖੀ। ਹਨੂੰਮਾਨ ਜੀ ਨੇ ਜਾ ਕੇ ਨਮਸਕਾਰ ਕੀਤੀ ਤੇ ਕਿਹਾ ਮਾਤਾ! ਭਗਵਾਨ ਸ੍ਰੀ ਰਾਮ ਜੀ ਦੀਆਂ ਫੌਜਾਂ ਦਾ ਰਾਸ਼ਨ ਮੁੱਕ ਗਿਆ ਹੈ ਉਹ ਇਸ ਵੇਲੇ ਧਰਮ ਯੁੱਧ ਵਿੱਚ ਪ੍ਰਵਿਰਤ ਹਨ। ਮੇਰੀ ਡਿਊਟੀ ਰਾਸ਼ਨ ਲਿਆਉਣ ਦੀ ਭਗਵਾਨ ਜੀ ਨੇ ਲਾਈ ਹੈ। ਤੁਸੀਂ ਇਹ ਮੁੰਦਰੀ ਲਵੋ ਤੇ ਮੈਨੂੰ ਰਾਸ਼ਨ ਦੇ ਦੇਵੋ ਤਾਂ ਉਸ ਮਾਤਾ ਨੇ ਕਿਹਾ ਕਿ ਮੁੰਦਰੀ ਉਸ ਸਾਹਮਣੇ ਖੂਹ ਵਿੱਚ ਸੁੱਟ ਦਿਓ। ਹਨੂੰਮਾਨ ਬੜਾ ਹੈਰਾਨ ਹੋਇਆ ਕਿ ਮਾਤਾ ਨੇ ਮੁੰਦਰੀ ਦੀ ਕੋਈ ਕਦਰ ਹੀ ਨਹੀਂ ਕੀਤੀ ਪਰ ਸੋਚਿਆ ਕਿ ਭਗਵਾਨ ਜੀ ਦਾ ਹੁਕਮ ਮੁੰਦਰੀ ਦੇਣ ਦਾ ਸੀ ਭਾਵੇ ਇਸ ਨੂੰ ਕੋਲ ਰੱਖੇ ਤੇ ਭਾਵੇਂ ਖੂਹ ਵਿੱਚ ਸੁੱਟੇ। ਪਰ ਜਦੋਂ ਹਨੂੰਮਾਨ ਨੇ ਮੁੰਦਰੀ ਸੁੱਟਣ ਤੋਂ ਪਹਿਲਾਂ ਖੂਹ ਵਿੱਚ ਝਾਤ ਮਾਰੀ ਤਾਂ ਕੀ ਵੇਖਿਆ ਕਿ ਖੂਹ ਵਿੱਚ ਇਸ ਮੁੰਦਰੀ ਵਰਗੀਆਂ ਬੇਅੰਤ ਮੁੰਦਰੀਆਂ ਪਈਆਂ ਹਨ। ਹੈਰਾਨ ਹੋ ਕੇ ਹਨੂੰਮਾਨ ਨੇ ਮਾਤਾ ਨੂੰ ਪੁੱਛਿਆ ਕਿ ਭਗਵਾਨ ਦੀ ਮੁੰਦਰੀ ਵਰਗੀਆਂ ਹੋਰ ਮੁੰਦਰੀਆਂ ਕਿਵੇਂ ਆ ਗਈਆਂ। ਤਾਂ ਉਸ ਮਾਤਾ ਨੇ ਦੱਸਿਆ ਕਿ ਪੁੱਤਰ ਮੈਂ ਜਦੋਂ ਦੀ ਇਥੇ ਬੈਠੀ ਹਾਂ ਇਹੀ ਕੁਝ ਵੇਖ ਰਹੀ ਹਾਂ। ਜਿੰਨੀਆਂ ਮੁੰਦਰੀਆਂ ਪਈਆਂ ਹਨ ਇਤਨੀ ਵਾਰ ਭਗਵਾਨ ਰਾਮ ਜੀ ਨੇ ਰਾਸ਼ਨ ਲੈਣ ਲਈ ਤੈਨੂੰ ਭੇਜਿਆ ਤੇ ਇਤਨੀ ਵਾਰ ਹੀ ਲੰਕਾ ਤੇ ਚੜ੍ਹਾਈ ਕੀਤੀ ਭਾਵ ਭਗਵਾਨ ਰਾਮ ਜੀ ਦੇ ਅਤੇ ਤੇਰੇ ਇਤਨੇ ਜਨਮ ਪਹਿਲਾਂ ਹੋ ਚੁੱਕੇ ਹਨ। ਇਹ ਗੱਲ ਸੁਣ ਕੇ ਹਨੂੰਮਾਨ ਜੀ ਬਹੁਤ ਅਸਚਰਜ ਹੋ ਗਏ ਅਤੇ ਰਾਮ ਪ੍ਰਭੂ ਦੀ ਖੇਡ ਨੂੰ ਵੇਖਕੇ ਨਾਲੇ ਰਾਸ਼ਨ ਲਈ ਆ ਰਹੇ ਹਨ ਅਤੇ ਨਾਲੇ ਜਸ ਕਰਦੇ ਹਨ। ਸੋ ਇਥੇ ਕਬੀਰ ਸਾਹਿਬ ਇਸ ਭਾਵ ਨੂੰ ਲੈ ਕੇ ਹੀ ਹਨੂੰਮਾਨ ਦਾ ਪ੍ਰਮਾਣ ਦੇ ਰਹੇ ਹਨ ਕਿ ਹਨੂੰਮਾਨ ਨੇ ਵੀ ਉਸ ਪ੍ਰਮੇਸ਼ਰ ਦਾ ਅੰਤ ਨਹੀਂ ਜਾਣਿਆ ਅਤੇ ਗਰੁੜ ਨੇ ਵੀ ਅੰਤ ਨਹੀਂ ਜਾਣਿਆ। ਇਸੇ ਤਰ੍ਹਾਂ—

## ਸੁਰਪਤਿ ਨਰਪਤਿ; ਨਹੀ ਗੁਨ ਜਾਨਾਂ ॥੨॥

ਸੁਰਪਤਿ=ਇੰਦ੍ਰ ਅਤੇ ਨਰਪਤਿ=ਰਾਜਿਆਂ ਨੇ ਭੀ ਤੇਰੇ ਗੁਣਾਂ ਦੇ ਅੰਤ ਨੂੰ ਨਹੀਂ ਜਾਣਿਆ ਹੈ॥੨॥

## ਚਾਰਿ ਬੇਦ; ਅਰੁ ਸਿੰਮ੍ਰਿਤਿ ਪੁਰਾਨਾਂ ॥

ਚਾਰਿ ਬੇਦ=ਸ਼ਾਮ, ਜੁਜਰ, ਰਿਗ ਅਤੇ ਅਥਰਬਣ, ਸਤਾਈ ਸਿੰਮ੍ਰਿਤੀਆਂ, ਅਠਾਰਾਂ ਪੁਰਾਨਾਂ ਨੇ ਵਾ :—ਇਨ੍ਹਾਂ ਦੇ ਰਚਣ ਵਾਲੇ ਰਿਸ਼ੀਆਂ ਨੇ ਵਾ—ਇਨ੍ਹਾਂ ਦੇ ਪੜ੍ਹਣ ਪੜ੍ਹਾਉਣ ਵਾਲੇ ਪੰਡਿਤਾਂ ਨੇ ਵੀ ਉਸ ਦਾ ਅੰਤ ਨਹੀ ਜਾਣਿਆ। ਜੈਸਾ ਕਿ :

ਜਾਨੀ ਨ ਜਾਈ ਤਾ ਕੀ ਗਾਤਿ ॥੧॥ਰਹਾਉ॥
ਕਹ ਪੇਖਾਰਉ ਹਉ ਕਰਿ ਚਤੁਰਾਈ ਬਿਸਮਨ ਬਿਸਮੇ ਕਹਨ ਕਹਾਤਿ ॥੧॥
ਗਣ ਗੰਧਰਬ ਸਿਧ ਅਰੁ ਸਾਧਿਕ ॥ ਸੁਰਿ ਨਰ ਦੇਵ ਬ੍ਰਹਮ ਬ੍ਰਹਮਾਦਿਕ ॥
ਚਤੁਰ ਬੇਦ ਉਚਰਤ ਦਿਨੁ ਰਾਤਿ ॥ ਅਗਮ ਅਗਮ ਠਾਕੁਰੁ ਆਗਾਧਿ ॥
ਗੁਨ ਬੇਅੰਤ ਬੇਅੰਤ ਭਨੁ ਨਾਨਕ ਕਹਨੁ ਨ ਜਾਈ ਪਰੈ ਪਰਾਤਿ ॥੨॥੨॥੩੫॥

[ਦੇਵਗੰਧਾਰੀ ਮਃ ੫, ਅੰਗ ੫੩੫]

## *ਕਮਲਾਪਤਿ; ਕਵਲਾ ਨਹੀ ਜਾਨਾਂ ॥੩॥*

ਕਮਲਾਪਤਿ=ਵਿਸ਼ਨੂੰ ਦਾ ਅੰਤ ਕਵਲਾ=ਲਛਮੀ ਨੇ ਨਹੀਂ ਜਾਣਿਆ ਤੇ ਅਕਾਲ ਪੁਰਖ ਦਾ ਅੰਤ ਕੋਈ ਕਿਵੇਂ ਜਾਣ ਸਕਦਾ ਹੈ। ਵਾ-(ਕਮਲਾ ਪਤਿ) ਕਮਲਾ=ਲਛਮੀ, ਪਤਿ=ਲੱਛਮੀ ਦਾ ਪਤੀ ਵਿਸ਼ਨੂੰ ਅਤੇ ਕਵਲਾ=ਕਮਲ ਵਿੱਚੋਂ ਪੈਦਾ ਹੋਣ ਵਾਲੇ ਬ੍ਰਹਮਾ ਨੇ ਵੀ ਉਸ ਪਰਮਾਤਮਾ ਦਾ ਅੰਤ ਨਹੀਂ ਜਾਣਿਆ ॥੩॥

## *ਕਹਿ ਕਬੀਰ; ਸੋ ਭਰਮੈ ਨਾਹੀ ॥ ਪਗ ਲਗਿ ਰਾਮ; ਰਹੈ ਸਰਨਾਂਹੀ ॥੪॥੧॥*

ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਉਹ ਪੁਰਸ਼ ਭਰਮਦਾ ਨਹੀਂ ਜੋ ਪੁਰਸ਼ ਰਾਮ ਦੇ ਪਗ=ਚਰਨਾਂ ਦੀ ਸਰਨਾਂਹੀ=ਸਰਨ ਵਿੱਚ ਲੱਗਾ ਰਹਿੰਦਾ ਹੈ। ਵਾ-ਜੋ ਰਾਮ=ਪ੍ਰਮੇਸ਼ਰ ਦੇ ਚਰਨਾਂ ਵਿੱਚ ਲੱਗਾ ਰਹਿੰਦਾ ਹੈ ਉਸ ਦੇ ਸਰ+ਨਾਂਹੀ=ਸਦਰਸ਼ ਹੋਰ ਕੋਈ ਭੀ ਨਹੀਂ ਹੈ ॥੪॥੧॥

ਵਾਹਿਗੁਰੂ ਜੀ ਕਾ ਖ਼ਾਲਸਾ ॥ ਵਾਹਿਗੁਰੂ ਜੀ ਕੀ ਫ਼ਤਹ ॥

ਮੁਖਵਾਕ ਨੰਬਰ ੧੦੮ [ਆਦਿ ਅੰਗ, ੬੯੨]

***ਦਿਨ ਤੇ ਪਹਰ ਪਹਰ ਤੇ ਘਰੀਆਂ ਆਵ ਘਟੈ ਤਨੁ ਛੀਜੈ ॥ ਕਾਲੁ ਅਹੇਰੀ ਫਿਰੈ ਬਧਿਕ ਜਿਉ ਕਹਹੁ ਕਵਨ ਬਿਧਿ ਕੀਜੈ ॥੧॥ ਸੋ ਦਿਨੁ ਆਵਨ ਲਾਗਾ ॥ ਮਾਤ ਪਿਤਾ ਭਾਈ ਸੁਤ ਬਨਿਤਾ ਕਹਹੁ ਕੋਊ ਹੈ ਕਾ ਕਾ ॥੧॥ਰਹਾਉ॥ ਜਬ ਲਗੁ ਜੋਤਿ ਕਾਇਆ ਮਹਿ ਬਰਤੈ ਆਪਾ ਪਸੂ ਨ ਬੂਝੈ ॥ ਲਾਲਚ ਕਰੈ ਜੀਵਨ ਪਦ ਕਾਰਨ ਲੋਚਨ ਕਛੂ ਨ ਸੂਝੈ ॥੨॥ ਕਹਤ ਕਬੀਰ ਸੁਨਹੁ ਰੇ ਪ੍ਰਾਨੀ ਛੋਡਹੁ ਮਨ ਕੇ ਭਰਮਾ ॥ ਕੇਵਲ ਨਾਮੁ ਜਪਹੁ ਰੇ ਪ੍ਰਾਨੀ ਪਰਹੁ ਏਕ ਕੀ ਸਰਨਾਂ ॥੩॥੨॥***

ਇਹ ਸ਼ਬਦ ਭਗਤ ਕਬੀਰ ਜੀ ਦਾ ਉਚਾਰਨ ਕੀਤਾ ਹੋਇਆ ਧਨਾਸਰੀ ਰਾਗਣੀ ਵਿੱਚ ਅੰਕਿਤ ਹੈ। ਇਸ ਸ਼ਬਦ ਦੀ ਉਥਾਨਕਾ ਵਿਦਿਆ ਮਾਰਤੰਡ ਸੰਤ ਗਿਆਨੀ ਗੁਰਬਚਨ ਸਿੰਘ ਜੀ ਖ਼ਾਲਸਾ ਭਿੰਡਰਾਂਵਾਲਿਆਂ ਨੇ ਇਸ ਤਰ੍ਹਾਂ ਮੰਨੀ ਹੈ ਕਿ ਇਕ ਕੋਈ ਸ਼ਿਕਾਰੀ ਜਿਸਦਾ ਕਰਤਬ ਜੀਵ-ਘਾਤ ਕਰਨਾ ਸੀ। ਉਹ ਕਈ ਤਰੀਕਿਆਂ ਨਾਲ ਜੀਵਾਂ ਨੂੰ ਫੜਦਾ ਤੇ ਮਾਰਦਾ। ਇਕ ਦਿਨ ਉਹ ਧੋਖੇ ਨਾਲ ਹਿਰਨ ਨੂੰ ਪਕੜਨ ਦਾ ਯਤਨ ਕਰ ਰਿਹਾ ਸੀ ਇਹ ਦੇਖ ਕਰਕੇ ਕਬੀਰ ਸਾਹਿਬ ਜੀ ਉਸਨੂੰ ਮ੍ਰਿਤੂ ਭੈ ਦਿਖਾਉਂਦੇ ਹੋਏ ਇਸ ਜੀਵ ਪ੍ਰਤੀ ਕਹਿੰਦੇ ਹਨ।

## *ਦਿਨ ਤੇ ਪਹਰ ਪਹਰ ਤੇ ਘਰੀਆਂ; ਆਵ ਘਟੈ ਤਨੁ ਛੀਜੈ ॥*

ਘੜੀਆਂ ਤੋਂ ਪਹਿਰ ਤੇ ਪਹਿਰ ਤੋਂ ਦਿਨ ਹੁੰਦੇ ਹਨ। ਇਸ ਤਰਾਂ ਕਾਲ ਦੀ ਸੰਗਿਆ ਕਰਕੇ ਆਵ ਘਟੈ=ਉਮਰਾ ਘਟ ਰਹੀ ਹੈ ਤੇ ਉਮਰ ਦੇ ਘਟਣ ਨਾਲ ਤਨੁ=ਸਰੀਰ ਵੀ ਛੀਜੈ=ਕ੍ਰਿਸ਼, ਕਮਜ਼ੋਰ ਹੁੰਦਾ ਜਾਂਦਾ ਹੈ। ਇਸ ਜੀਵ ਨੇ ਸੰਸਾਰ ਵਿੱਚ ਜਦੋਂ ਜਨਮ ਲਿਆ ਤਾਂ ਉਸ ਪ੍ਰਭੂ ਨੇ ਇਸ ਦੇ ਜਨਮ ਲੈਣ ਤੋਂ ਪਹਿਲਾਂ ਇਸ ਦੇ ਮੱਥੇ ਉੱਤੇ ਮਰਨਾ ਲਿਖਿਆ ਭਾਵ ਇਸ ਦੀ ਉਮਰ ਲਿਖੀ ਕਿ ਇਸ ਨੇ ਸੰਸਾਰ ਵਿੱਚ ਕਿਤਨੀ ਦੇਰ ਤੱਕ ਜੀਵਤ ਰਹਿਣਾ ਹੈ ਇਥੋਂ ਤੱਕ ਕਿ ਇਸ ਦੇ ਸਰੀਰ ਵਿੱਚ ਸੁਆਸ ਅਤੇ ਦਿਨ ਵੀ ਉਸ ਪ੍ਰਭੂ ਨੇ ਗਿਣ ਕੇ ਪਾਏ ਉਨ੍ਹਾਂ ਤੋਂ ਵੱਧ ਇਕ ਵੀ ਸੁਆਸ ਫਾਲਤੂ ਨਹੀਂ ਲੈ ਸਕਦਾ। ਜੈਸਾ ਕਿ :

**ਙਣਿ ਘਾਲੇ ਸਭ ਦਿਵਸ ਸਾਸ ਨਹ ਬਢਨ ਘਟਨ ਤਿਲੁ ਸਾਰ ॥**

[ਗਉੜੀ ਬਾਵਨ ਅਖਰੀ ਮਃ ੫, ਅੰਗ ੨੫੪]

ਸਤਿਗੁਰੂ ਮਹਾਰਾਜ ਇਸ ਜੀਵ ਨੂੰ ਗੁਰਬਾਣੀ ਵਿੱਚ ਥਾਂ-ਥਾਂ ਉਪਦੇਸ਼ ਦਿੰਦੇ ਹੋਏ ਦਸਦੇ ਹਨ ਕਿ ਇਸ ਜੀਵ ਦੀ ਇਕ-ਇਕ ਛਿਨ ਕਰਕੇ ਉਮਰ ਘਟ ਰਹੀ ਹੈ ਸਤਿਗੁਰੂ ਜੀ ਦਾ ਫੁਰਮਾਨ ਹੈ। ਜੈਸਾ ਕਿ :

**ਚੇਤਨਾ ਹੈ ਤਉ ਚੇਤ ਲੈ ਨਿਸਿ ਦਿਨਿ ਮੈ ਪ੍ਰਾਨੀ ॥**
**ਛਿਨੁ ਛਿਨੁ ਅਉਧ ਬਿਹਾਤੁ ਹੈ ਫੂਟੈ ਘਟ ਜਿਉ ਪਾਨੀ ॥੧॥** [ਤਿਲੰਗ ਮਃ ੯, ਅੰਗ ੭੨੬]

ਸਤਿਗੁਰੂ ਜੀ ਨੇ ਇਥੇ ਫੁੱਟੇ ਘੜੇ ਦਾ ਦ੍ਰਿਸ਼ਟਾਂਤ ਦਿੱਤਾ ਹੈ। ਜੇਕਰ ਫੁੱਟੇ ਹੋਏ ਘੜੇ ਵਿੱਚ ਜਿਸਨੂੰ ਤਰੇੜ ਆਈ ਹੋਵੇ ਪਾਣੀ ਪਾ ਦਈਏ ਤਾਂ ਉਸ ਵਿੱਚ ਪਾਣੀ ਠਹਿਰੇਗਾ ਨਹੀਂ, ਇਕ-ਇਕ ਬੂੰਦ ਕਰਕੇ ਪਾਣੀ ਧਰਤੀ ਤੇ ਡਿਗਦਾ ਜਾਵੇਗਾ ਅੰਤ ਇਕ ਸਮਾਂ ਅਜਿਹਾ ਆ ਜਾਵੇਗਾ ਕਿ ਘੜੇ ਕੋਲ ਪਾਣੀ ਇਕ ਬੂੰਦ ਵੀ ਨਹੀਂ ਬਚੇਗੀ ਸਾਰਾ ਪਾਣੀ ਘੜੇ ਤੋਂ ਬਾਹਰ ਨਿਕਲ ਆਵੇਗਾ। ਇਸ ਵਿੱਚ ਵੀ ਇੱਕ ਹੋਰ ਵੀਚਾਰ ਹੈ ਕਿ ਜਿਤਨਾ ਘੜੇ ਵਿੱਚ ਪਾਣੀ ਵਧੇਰੇ ਹੋਵੇਗਾ ਉਤਨੀ ਉਸਨੂੰ ਖਾਲੀ ਹੋਣ ਵਿੱਚ ਦੇਰੀ ਲਗੇਗੀ ਤੇ ਜਿਤਨਾ ਪਾਣੀ ਘੱਟ ਹੋਵੇਗਾ ਉਤਨਾ ਛੇਤੀ ਖਾਲੀ ਹੋ ਜਾਵੇਗਾ। ਇਸੇ ਤਰ੍ਹਾਂ ਉਸ ਪ੍ਰਮਾਤਮਾ ਨੇ ਘੁਮਿਆਰ ਦੀ ਤਰ੍ਹਾਂ ਅਨੇਕਾਂ ਭਾਂਡੇ ਘੜਨਾ ਕੀਤੇ ਹਨ। ਜੈਸਾ ਕਿ :

**ਬਹੁ ਬਿਧਿ ਭਾਂਡੇ ਘੜੈ ਕੁਮ੍ਹਾਰਾ॥** [ਭੈਰਉ ਮ: ੩, ਅੰਗ ੧੧੨੮]

ਪਰ ਇਹ ਜੀਵ ਦੀ ਦੇਹ ਰੂਪ ਘੜੀ ਫੁੱਟੀ ਹੋਈ ਹੈ ਇਸ ਵਿੱਚ ਪ੍ਰਭੂ ਨੇ ਸੁਆਸਾਂ ਰੂਪ ਪਾਣੀ ਪਾਇਆ ਹੈ। ਕਿਸੇ ਦੀ ਦੇਹ ਵਿੱਚ ਸੁਆਸਾਂ ਦਾ ਪਾਣੀ ਕਰਮਾਂ ਅਨੁਸਾਰ ਵੱਧ ਹੈ ਤੇ ਕਿਸੇ ਦੀ ਦੇਹ ਵਿੱਚ ਘੱਟ। ਇਸੇ ਕਰਕੇ ਕਈ ਜੀਵ ਬਚਪਨ ਵਿੱਚ ਕਈ ਜਵਾਨੀ ਵਿੱਚ ਹੀ ਚਲੇ ਜਾਂਦੇ ਹਨ ਤੇ ਕਈ ਬੁੱਢੇ ਹੋ ਕੇ ਮਰਦੇ ਹਨ। ਜੋ ਵੀ ਸੁਆਸ ਜੀਵ ਲੈਂਦਾ ਹੈ ਮਾਨੋ ਇਕ-ਇਕ ਸੁਆਸ ਪਾਣੀ ਦੀ ਇਕ-ਇਕ ਬੂੰਦ ਹੈ। ਚਾਹੇ ਘੜੇ ਵਿੱਚ ਪਾਣੀ ਘੱਟ ਹੈ ਜਾਂ ਵੱਧ ਪਰ ਜਿਥੇ ਖਾਲੀ ਹੋਣ ਦਾ ਸਵਾਲ ਹੈ ਉਥੇ ਦੋਵਾਂ ਨੇ ਹੀ ਖਾਲੀ ਹੋ ਜਾਣਾ ਹੈ। ਇਸੇ ਤਰਾਂ ਜਿਥੇ ਮਰਨ ਦੀ ਗੱਲ ਹੈ ਉਸ ਥਾਂ ਦੋਹਾਂ ਵਿੱਚ ਸਮਾਨਤਾ ਹੈ ਘੱਟ ਸੁਆਸਾਂ ਦੀ ਪੂੰਜੀ ਵਾਲੇ ਨੇ ਵੀ ਮਰਨਾ ਹੈ ਤੇ ਜ਼ਿਆਦਾ ਵਾਲੇ ਨੇ ਵੀ। ਪਰ ਸਾਨੂੰ ਆਪਣੇ ਆਪ ਨੂੰ ਇਹ ਗਿਆਨ ਨਹੀਂ ਕਿ ਸਾਡੇ ਕੋਲ ਕਿਤਨੇ ਕੁ ਸੁਆਸ ਹਨ। ਸਤਿਗੁਰੂ ਜੀ ਦਾ ਫੁਰਮਾਨ ਹੈ ਕਿ ਮਨੁੱਖ ਨੂੰ ਕਦੇ ਵੀ ਆਪਣੇ ਸੁਆਸਾਂ ਤੇ ਭਰੋਸਾ ਨਹੀਂ ਕਰਨਾ ਚਾਹੀਦਾ ਇਕ ਵਾਰ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਮਰਦਾਨੇ ਤੋਂ ਪੁੱਛਿਆ ਕਿ ਭਾਈ ਮਰਦਾਨਾ! ਮੌਤ ਨੂੰ ਆਪਣੇ ਕਿਤਨਾ ਕੁ ਨੇੜੇ ਸਮਝਦਾ ਹੈ। ਆਪਣੇ ਜੀਵਨ ਤੇ ਤੈਨੂੰ ਕਿੰਨਾ ਵਿਸ਼ਵਾਸ਼ ਹੈ? ਤਾਂ ਮਰਦਾਨੇ ਨੇ ਉੱਤਰ ਦਿੱਤਾ ਕਿ ਸਤਿਗੁਰੂ ਜੀ! ਤਲਵੰਡੀ ਵਿੱਚ ਰਹਿੰਦਿਆਂ ਤਾਂ ਕੁਝ ਵਿਸ਼ਵਾਸ਼ ਹੈ ਵੀ ਸੀ। ਪਰ ਤੁਹਾਡੇ ਨਾਲ ਰਹਿ ਕੇ ਆਪਣੀ ਜ਼ਿੰਦਗੀ ਤੇ ਵਿਸ਼ਵਾਸ਼ ਨਹੀਂ ਰਿਹਾ ਕਿਉਂਕਿ ਪਤਾ ਨਹੀਂ ਕਦੋਂ ਕਿਸ ਬਲਾ ਨੇ ਪਕੜ ਲੈਣਾ ਹੈ। ਮੈਨੂੰ ਤਾਂ ਸਿਰਫ ਇਤਨਾ ਹੀ ਮਲੂਮ ਹੁੰਦਾ ਹੈ ਕਿ ਅੱਜ ਦਾ ਸੂਰਜ ਚੜ੍ਹਿਆ ਵੇਖ ਰਿਹਾ ਹਾਂ ਕੱਲ੍ਹ ਦਾ ਸੂਰਜ ਪਤਾ ਨਹੀਂ ਵੇਖਾਂਗਾ ਜਾਂ ਨਹੀਂ। ਸਤਿਗੁਰੂ ਕਹਿਣ ਲੱਗੇ ਮਰਦਾਨਿਆਂ ਬਹੁਤ ਆਸਾਂ ਆਪਣੇ ਜੀਵਨ ਤੇ ਲਾਈ ਬੈਠਾ ਹੈਂ। ਚੰਗਾ ਭਾਈ ਬਾਲਾ! ਤੂੰ ਦੱਸ ਕਿ ਤੈਨੂੰ ਆਪਣੇ ਜੀਵਨ ਤੇ ਕਿਤਨਾ ਵਿਸ਼ਵਾਸ਼ ਹੈ ਮੌਤ ਨੂੰ ਕਿਤਨੀ ਦੂਰ ਸਮਝਦਾ ਹੈਂ? ਭਾਈ ਬਾਲਾ ਕਹਿਣ ਲੱਗੇ ਮਹਾਰਾਜ ਜੀ! ਇਹ ਜੋ ਅੱਜ ਸੂਰਜ ਚੜ੍ਹਿਆ ਹੈ ਪਤਾ ਨਹੀਂ ਇਸਨੂੰ ਛਿਪਦੇ ਹੋਏ ਵੇਖਾਂਗਾ ਜਾਂ ਨਹੀਂ। ਸਤਿਗੁਰੂ ਜੀ ਕਹਿਣ ਲੱਗੇ ਭਾਈ ਬਾਲਾ ਤੂੰ ਵੀ ਮੌਤ ਨੂੰ ਬਹੁਤ ਦੂਰ ਸਮਝ ਰਿਹਾ ਹੈਂ, ਮੌਤ ਇਤਨੀ ਦੂਰ ਨਹੀਂ ਹੈ। ਉਹ ਤਾਂ ਤੇਰੇ ਪੈਰਾਂ ਤੋਂ ਵੀ ਨੇੜੇ ਹੈ। ਇਹ ਗੱਲ ਸੁਣ ਕੇ ਭਾਈ ਬਾਲਾ ਤੇ ਮਰਦਾਨਾ ਦੋਵਾਂ ਨੇ ਹੱਥ ਜੋੜ ਕੇ ਬੇਨਤੀ ਕੀਤੀ ਕਿ ਸਤਿਗੁਰੂ ਜੀ ਹੁਣ ਆਪ ਹੀ ਕਿਰਪਾ ਕਰਕੇ ਦੱਸੋ ਕਿ ਮੌਤ ਕਿਤਨੀ ਦੂਰ ਹੈ ਤੁਸੀਂ ਆਪਣੇ ਜੀਵਨ ਤੇ ਕਿਤਨਾ ਵਿਸ਼ਵਾਸ਼ ਕਰਦੇ ਹੋ। ਤਾਂ ਸਤਿਗੁਰੂ ਜੀ ਕਹਿਣ ਲੱਗੇ ਕਿ ਹੇ ਪਿਆਰਿਓ! ਮੈਨੂੰ ਆਪਣੇ ਜੀਵਨ ਤੇ ਰਤਾ ਜਿੰਨਾਂ ਵੀ ਭਰੋਸਾ ਨਹੀਂ ਜੋ ਸੁਆਸ ਸਰੀਰ ਵਿਚੋਂ ਬਾਹਰ ਗਿਆ ਹੈ ਪਤਾ ਨਹੀਂ ਮੁੜਕੇ ਆਵੇਗਾ ਜਾਂ ਨਹੀਂ। ਜੇ ਆ ਗਿਆ ਤਾਂ ਪ੍ਰਾਣੀ, ਨਹੀਂ ਫਿਰ ਇਹ ਦੇਹ ਮੁਰਦਾ ਹੋ ਜਾਂਦੀ ਹੈ। ਇਸ ਲਈ ਕਦੇ ਇਕ ਛਿਨ ਵੀ ਉਸ ਪ੍ਰਭੂ ਦੇ ਨਾਮ ਜਪਣ ਵਿੱਚ ਢਿੱਲ ਨਹੀਂ ਕਰਨੀ ਚਾਹੀਦੀ। ਜੈਸਾ ਕਿ:

੧. **ਹਮ ਆਦਮੀ ਹਾਂ ਇਕ ਦਮੀ ਮੁਹਲਤਿ ਮੁਹਤੁ ਨ ਜਾਣਾ॥**
**ਨਾਨਕੁ ਬਿਨਵੈ ਤਿਸੈ ਸਰੇਵਹੁ ਜਾ ਕੇ ਜੀਅ ਪਰਾਣਾ॥** [ਧਨਾਸਰੀ ਮ: ੧, ਅੰਗ ੬੬੦]

੨. **ਹਰਿ ਜਪਦਿਆ ਖਿਨੁ ਢਿਲ ਨ ਕੀਜਈ ਮੇਰੀ ਜਿੰਦੁੜੀਏ**
**ਮਤੁ ਕਿ ਜਾਪੈ ਸਾਹੁ ਆਵੈ ਕਿ ਨ ਆਵੈ ਰਾਮ॥** [ਬਿਹਾਗੜਾ ਮ: ੪, ਅੰਗ ੫੪੦]

੩. **ਸਾਸ ਸਾਸ ਹਰਿ ਨਾਮ ਜਪ ਬਿਰਥਾ ਸਾਸ ਮਤ ਖੋਇ॥**
**ਕਿਆ ਜਾਨਉ ਕਿ ਅੰਤ ਕਉ ਇਹੀ ਸੁਆਸ ਮਤ ਹੋਇ॥** [ਸ੍ਰੀ ਦਸਮ ਗ੍ਰੰਥ]

ਇਹਨਾਂ ਪ੍ਰਮਾਣਾਂ ਦੁਆਰਾ ਸਤਿਗੁਰੂ ਜੀ ਜੀਵਾਂ ਨੂੰ ਮੌਤ ਦੀ ਯਾਦ ਦਿਵਾ ਰਹੇ ਹਨ, ਕਿਉਂਕਿ ਮੌਤ ਦੀ ਯਾਦ ਵਿੱਚ ਪ੍ਰਮਾਤਮਾ ਦੀ ਯਾਦ ਲੁਕੀ ਹੋਈ ਹੈ। ਜੇ ਸਾਨੂੰ ਮੌਤ ਯਾਦ ਹੋਵੇਗੀ ਤਾਂ ਪ੍ਰਮਾਤਮਾ ਵੀ ਯਾਦ ਰਹੇਗਾ। ਜੀਵ ਸੰਸਾਰ ਵਿੱਚ ਜੋ ਵੀ ਪਾਪ=ਕੁਕਰਮ ਕਰਦਾ ਹੈ ਉਹ ਮੌਤ ਦੀ ਯਾਦ ਨੂੰ ਭੁਲਾ ਕੇ ਕਰਦਾ ਹੈ। ਜਿਸਨੂੰ ਮੌਤ

ਯਾਦ ਹੈ, ਉਹ ਪਾਪ ਨਹੀਂ ਕਰ ਸਕਦਾ। ਭਾਵੇਂ ਸਾਰੇ ਕਹਿੰਦੇ ਹਨ ਕਿ ਮਰ ਜਾਣਾ ਹੈ ਮਰਨੇ ਨੂੰ ਨਿਸਚੇ ਨਾਲ ਕੋਈ-ਕੋਈ ਪਛਾਣਦਾ ਹੈ। ਜੈਸਾ ਕਿ :

**ਮੁਖਹੁ ਅਲਾਏ ਹਭ ਮਰਣੁ ਪਛਾਣੰਦੋ ਕੋਇ ॥** [ਮਾਰੂ ਵਾਰ ਡਖਣੇ ਮਃ ੫, ਅੰਗ ੧੦੯੯]

ਪ੍ਰਮਾਰਥੀ ਜਿੰਦਗੀ ਮੌਤ ਦੀ ਯਾਦ ਤੋਂ ਸ਼ੁਰੂ ਹੁੰਦੀ ਹੈ ਤੇ ਮੌਤ ਦੀ ਨਿਰਭੈਤਾ ਤੇ ਜਾ ਕੇ ਖਤਮ ਹੁੰਦੀ ਹੈ ਜਦੋਂ ਸ਼ਬਦ ਦੁਆਰਾ ਮਰਨੇ ਦੀ ਅਸਲੀ ਪਛਾਣ ਹੁੰਦੀ ਹੈ ਤਾਂ ਮੌਤ ਦਾ ਭੈ ਖਤਮ ਹੋ ਜਾਂਦਾ ਹੈ ਤੇ ਜੀਵ ਬ੍ਰਹਮ ਦਾ ਰੂਪ ਬਣ ਜਾਂਦਾ ਹੈ। ਪਰ ਸ਼ੁਰੂ ਵਿੱਚ ਪਾਪਾਂ ਤੋਂ ਬਚਣ ਲਈ, ਪ੍ਰਮਾਤਮਾ ਦੀ ਯਾਦ ਵਿੱਚ ਜੁੜਨ ਲਈ ਮੌਤ ਦੀ ਯਾਦ ਜਰੂਰੀ ਹੈ ਇਸੇ ਲਈ ਭਗਤ ਕਬੀਰ ਜੀ ਇਸ ਸ਼ਬਦ ਦੀ ਪਹਿਲੀ ਤੁਕ ਵਿੱਚ ਹੀ ਮੌਤ ਦੀ ਯਾਦ ਦਿਵਾਉਂਦੇ ਹੋਏ ਕਹਿ ਰਹੇ ਹਨ ਕਿ ਉਮਰ ਘੜੀਆਂ, ਪਹਿਰਾਂ ਤੇ ਦਿਨਾਂ ਦੁਆਰਾ ਘਟ ਰਹੀ ਹੈ ਤੇ ਕਾਲ ਨੇੜੇ ਆ ਰਿਹਾ ਹੈ।

## *ਕਾਲੁ ਅਹੇਰੀ ਫਿਰੈ ਬਧਿਕ ਜਿਉ; ਕਹਹੁ ਕਵਨ ਬਿਧਿ ਕੀਜੈ ॥੧॥*

ਕਾਲ ਜੋ ਅੰਤ ਕਰਨ ਵਾਲੀ ਸ਼ਕਤੀ ਅਥਵਾ ਮੌਤ ਦਾ ਦੇਵਤਾ ਅਹੇਰੀ=ਸ਼ਿਕਾਰੀ ਦੀ ਨਿਆਈ ਹੈ, ਉਹ ਬਧਿਕ=ਫੰਧਿਕ ਦੀ ਤਰ੍ਹਾਂ ਆਪਣੇ ਸ਼ਿਕਾਰ ਨੂੰ ਢੂੰਢਦਾ ਫਿਰਦਾ ਹੈ, ਦੱਸੋ ਉਸ ਕਾਲ ਤੋਂ ਬਚਣ ਦੀ ਕਿਹੜੀ ਬਿਧਿ=ਬਿਧੀ ਜੁਗਤੀ ਕਰੀਏ, ਕਿਉਂਕਿ ਕਾਲ ਦੇ ਅੱਗੇ ਕੋਈ ਵੀ ਜੁਗਤੀ ਨਹੀਂ ਚਲਦੀ॥੧॥

ਆਮ ਜੀਵ ਦੀ ਤਾਂ ਗੱਲ ਹੀ ਕੀ ਹੈ ਜਿਹੜੇ ਜੁਗਤਾਂ ਕਰਨ ਵਿੱਚ ਸਮਰੱਥ ਸਨ ਉਨ੍ਹਾਂ ਦੀ ਵੀ ਕੋਈ ਜੁਗਤ ਨਹੀਂ ਚੱਲੀ। ਉਨ੍ਹਾਂ ਜੁਗਤਾਂ ਵਾਲਿਆਂ ਵਿੱਚ ਰਾਵਣ ਦਾ ਨਾਂ ਬੜਾ ਮਹੱਤਵਪੂਰਨ ਲਿਆ ਜਾਂਦਾ ਹੈ। ਜਿਸਨੇ ਕਾਲ ਨੂੰ ਪਾਵੇ ਨਾਲ ਬੰਨਿਆ, ਪਰ ਅਖੀਰ ਕਾਲ ਨੇ ਸ਼ਿਕਾਰੀ ਦੀ ਨਿਆਈਂ ਹੋ ਕੇ ਉਸਨੂੰ ਮਾਰ ਲਿਆ। ਇਸੇ ਤਰ੍ਹਾਂ ਇਕ ਹੋਰ ਮਹਾਨ ਪੁਰਸ਼ ਜੋ ਕਾਲ ਤੋਂ ਬਚਣ ਦੀਆਂ ਜੁਗਤਾਂ ਵਿੱਚ ਮੰਨਿਆ ਪ੍ਰਮੰਨਿਆ ਸੀ। ਇਸ ਦਾ ਨਾਮ ਗ੍ਰੰਥਾਂ ਵਿੱਚ ਅਫਲਾਤੂ ਲਿਖਿਆ ਹੈ ਜੋ ਸਿਕੰਦਰ ਬਾਦਸ਼ਾਹ ਦਾ ਵਜੀਰ ਸੀ। ਕਹਿੰਦੇ ਹਨ ਕਿ ਆਪਣੇ ਵਰਗੇ ਹੋਰ ਸਰੀਰ ਪੈਦਾ ਕਰਨ ਦੀ ਕਲਾ ਜਾਣਦਾ ਸੀ। ਜਦੋਂ ਇਸਦੀ ਮੌਤ ਦਾ ਸਮਾਂ ਨੇੜੇ ਆ ਗਿਆ ਤਾਂ ਇਸਨੇ ਸਿਧੀ ਦੇ ਬਲ ਨਾਲ ਆਪਣੇ ਵਰਗੀਆਂ ਅਨੇਕਾਂ ਸ਼ਕਲਾਂ ਬਣਾ ਲਈਆਂ ਤੇ ਵਿੱਚ ਆਪ ਛੁਪ ਗਿਆ। ਜਦੋਂ ਧਰਮਰਾਜ ਦੇ ਦੂਤ ਇਸਨੂੰ ਮਾਰਨ ਲਈ ਆਏ ਤਾਂ ਸੈਂਕੜੇ ਅਫਲਾਤੂ ਵੇਖ ਚਕ੍ਰਿਤ ਹੋ ਗਏ, ਤੇ ਵਾਪਸ ਜਾ ਕੇ ਧਰਮਰਾਜ ਨੂੰ ਕਹਿਣ ਲੱਗੇ ਕਿ ਉਹ ਬੜਾ ਚਲਾਕ ਪੁਰਸ਼ ਹੈ, ਜਿਸਨੇ ਆਪਣੇ ਵਰਗੀਆਂ ਸੈਂਕੜੇ ਸੂਰਤਾਂ ਘੜੀਆਂ ਹੋਈਆਂ ਹਨ। ਤਾਂ ਧਰਮਰਾਜ ਨੇ ਕਿਹਾ ਕਿ ਉਸਨੂੰ ਫੜਨ ਦੀ ਇਕੋ-ਇਕ ਜੁਗਤੀ ਹੈ ਕਿ ਜਾ ਕੇ ਉਸਦੀ ਹਉਮੈ ਨੂੰ ਜਾਗ੍ਰਿਤ ਕਰੋ। ਪਹਿਲਾਂ ਇਕ ਪਾਸਿਉਂ ਉਨ੍ਹਾਂ ਸ਼ਕਲਾਂ ਦੀ ਸ਼ਲਾਘਾ ਕਰਦੇ ਜਾਓ ਤੇ ਫਿਰ ਐਵੇਂ ਹੀ ਕਹਿਣਾ ਸ਼ੁਰੂ ਕਰ ਦਿਉਂ ਕਿ ਇਸ ਸੂਰਤ ਵਿੱਚ ਆਹ ਫਰਕ ਹੈ। ਇਸ ਵਿੱਚ ਆਹ ਫਰਕ ਹੈ। ਜਦੋਂ ਧਰਮਰਾਜ ਦੇ ਦੂਤਾਂ ਨੇ ਉਸਦੀ ਉਪਮਾ ਕਰਨੀ ਸ਼ੁਰੂ ਕੀਤੀ ਕਿ ਹੇ ਅਫਲਾਤੂ ! ਤੂੰ ਧੰਨ ਹੈ ਤੇਰੇ ਮਾਤਾ ਪਿਤਾ ਵੀ ਧੰਨ ਹਨ, ਜਿਨ੍ਹਾਂ ਨੇ ਤੈਨੂੰ ਜਨਮ ਦਿੱਤਾ ਸੰਸਾਰ ਵਿੱਚ ਤੇਰੇ ਵਰਗੀ ਕਲਾ ਦਾ ਕੋਈ ਜਾਣੂ ਨਹੀਂ ਅਜਿਹੀਆਂ ਸੁੰਦਰ ਤੇ ਇਕੋ ਜਿਹੀਆਂ ਸ਼ਕਲਾਂ ਕੋਈ ਨਹੀਂ ਬਣਾ ਸਕਦਾ। ਅਫਲਾਤੂ ਆਪਣੀ ਉਪਮਾ ਸੁਣ ਕੇ ਹੰਕਾਰ ਵਿੱਚ ਆ ਗਿਆ। ਜਮਦੂਤ ਕੁਝ ਹੋਰ ਅੱਗੇ ਗਏ ਤੇ ਕਹਿਣ ਲੱਗੇ ਇਸ ਸੂਰਤ ਦਾ ਕੰਨ ਵਿੰਗਾ ਹੈ, ਦੂਜੀ ਨੂੰ ਕਹਿਣ ਲੱਗੇ ਇਸਦੇ ਨੱਕ ਵਿੱਚ ਫਰਕ ਹੈ। ਇਸ ਤਰ੍ਹਾਂ ਜਦੋਂ ਜਮਦੂਤ ਸ਼ਕਲਾਂ ਵਿੱਚ ਨੁਕਸ ਕੱਢਣ ਲੱਗੇ ਤਾਂ ਅਫਲਾਤੂ ਜੋ ਪਹਿਲਾਂ ਆਪਣੀ ਉਪਮਾ ਸੁਣ ਕੇ ਹੰਕਾਰ ਵਿੱਚ ਭਰਿਆ ਬੈਠਾ ਸੀ। ਆਪਣੀਆਂ ਬਣਾਈਆਂ ਸ਼ਕਲਾਂ ਵਿੱਚ ਨੁਕਸ ਸੁਣਕੇ ਬੋਲ ਉਠਿਆ ਕਿ ਤੁਸੀਂ ਕੌਣ ਹੋ ਮੇਰੀਆਂ ਬਣਾਈਆਂ ਸੂਰਤਾਂ ਵਿੱਚ ਨੁਕਸ ਕੱਢਣ ਵਾਲੇ ਤਾਂ ਜਮਦੂਤਾਂ ਨੇ ਝੱਟ ਉਸਨੂੰ ਫੜ ਲਿਆ ਤੇ ਕਹਿਣ ਲੱਗੇ ਸਾਡਾ ਹੋਰ ਸੂਰਤਾਂ ਨਾਲ ਨਹੀਂ ਤੇਰੇ ਨਾਲ ਸਬੰਧ ਹੈ। ਇਸ ਤਰ੍ਹਾਂ ਅਜਿਹੀਆਂ ਜੁਗਤੀਆਂ ਦੇ ਜਾਨਣ ਵਾਲੇ ਰਾਵਣ ਤੇ ਅਫਲਾਤੂ ਵਰਗੇ ਸੰਸਾਰ ਵਿੱਚ ਕਾਲ ਤੋਂ ਬਚ ਨਹੀਂ ਸਕੇ ਤੇ ਕਾਲ ਨੇ ਸ਼ਿਕਾਰੀ ਦੀ ਨਿਆਈ ਉਨਾਂ

ਨੂੰ ਆਪਣੇ ਵਸ ਕਰ ਲਿਆ। ਹੋਰ ਸੰਸਾਰ ਵਿੱਚ ਇਨ੍ਹਾਂ ਤੋਂ ਵੱਧ ਕਿਹੜਾ ਮਨੁੱਖ ਕਾਲ ਤੋਂ ਬਚਣ ਲਈ ਜੁਗਤੀ ਕਰ ਸਕਦਾ ਹੈ। ਕਾਲ ਤੋਂ ਸੰਸਾਰ ਵਿੱਚ ਕੋਈ ਵੀ ਨਹੀਂ ਬਚ ਸਕਦਾ।

## *ਸੋ ਦਿਨੁ; ਆਵਨ ਲਾਗਾ ॥*

ਉਹ ਕਾਲ ਵਾਲਾ ਦਿਨ ਭਾਵ ਅੰਤ ਸਮਾਂ ਜੋ ਦੂਸਰਿਆਂ ਦੇ ਉੱਤੇ ਵੇਖਦਾ ਹੈਂ ਹੁਣ ਤੇਰੇ ਨਜ਼ਦੀਕ ਆਉਣ ਲੱਗਾ ਹੈ। ਜੈਸਾ ਕਿ :

**ਪਾਰੋਸੀ ਕੇ ਜੋ ਹੂਆ ਤੂ ਅਪਨੇ ਭੀ ਜਾਨੁ ॥੧੬੭॥** [ਸਲੋਕ ਕਬੀਰ ਜੀ, ਅੰਗ ੧੩੭੩]

## *ਮਾਤ ਪਿਤਾ ਭਾਈ ਸੁਤ ਬਨਿਤਾ; ਕਹਹੁ ਕੋਊ ਹੈ ਕਾ ਕਾ ॥੧॥ਰਹਾਉ॥*

ਮਾਤਾ, ਪਿਤਾ, ਭਰਾ, ਸੁਤ=ਪੁੱਤਰ, ਬਨਿਤਾ=ਇਸਤ੍ਰੀ ਕਹਹੁ=ਦੱਸੋ ਇਨ੍ਹਾਂ ਸਬੰਧੀਆਂ ਵਿਚੋਂ ਅੰਤ ਸਮੇਂ ਕੌਣ ਕਿਸੇ ਦਾ ਸਹਾਇਕ ਹੈ ?॥੧ਰਹਾਉ॥ ਜੈਸਾ ਕਿ :

**ਸਭ ਕਿਛੁ ਜੀਵਤ ਕੋ ਬਿਵਹਾਰ ॥**
**ਮਾਤ ਪਿਤਾ ਭਾਈ ਸੁਤ ਬੰਧਪ ਅਰੁ ਫੁਨਿ ਗ੍ਰਿਹ ਕੀ ਨਾਰਿ ॥੧॥ਰਹਾਉ॥**
**ਤਨ ਤੇ ਪ੍ਰਾਨ ਹੋਤ ਜਬ ਨਿਆਰੇ ਟੇਰਤ ਪ੍ਰੇਤਿ ਪੁਕਾਰਿ ॥**
**ਆਧ ਘਰੀ ਕੋਊ ਨਹਿ ਰਾਖੈ ਘਰਿ ਤੇ ਦੇਤ ਨਿਕਾਰਿ ॥੧॥** [ਦੇਵਗੰਧਾਰੀ ਮਃ ੯, ਅੰਗ ੫੩੬]

## *ਜਬ ਲਗੁ ਜੋਤਿ ਕਾਇਆ ਮਹਿ ਬਰਤੈ; ਆਪਾ ਪਸੂ ਨ ਬੂਝੈ ॥*

ਜਿਤਨਾ ਚਿਰ ਪ੍ਰਮੇਸ਼ਰ ਦੀ ਚੇਤਨ ਸੱਤਾ ਕਾਇਆ=ਦੇਹ ਵਿੱਚ ਵਰਤ ਰਹੀ ਹੈ ਉਤਨਾਂ ਚਿਰ ਇਹ ਪਸ਼ੂ=ਅਗਿਆਨੀ ਪੁਰਸ਼ ਆਪਣੇ ਆਪੇ ਨੂੰ ਨ ਬੂਝੈ=ਸਮਝਦਾ ਨਹੀਂ।

## *ਲਾਲਚ ਕਰੈ ਜੀਵਨ ਪਦ ਕਾਰਨ; ਲੋਚਨ ਕਛੂ ਨ ਸੂਝੈ ॥੨॥*

ਜਦੋਂ ਬਿਰਧ ਅਵਸਥਾ ਆ ਗਈ ਤਾਂ ਲੋਚਨ=ਅੱਖਾਂ ਨਾਲ ਕਛੂ=ਕੁਝ ਵੀ ਸੂਝੈ=ਸੁੱਝਦਾ ਭਾਵ ਦਿਸਦਾ ਨਹੀਂ ਪਰ ਫਿਰ ਜੀਵਨ ਦੀ ਪਦਵੀ ਵਾਸਤੇ ਲਾਲਚ=ਲੋਭ ਕਰਦਾ ਹੈ ਕਿ ਮੈਂ ਹੋਰ ਜਿਉਂਦਾ ਰਹਾਂ। ਹੋਰ ਜਿਉਂਦਾ ਰਹਿਣ ਲਈ ਕਈ ਤਰਾਂ ਦੇ ਕੁਸ਼ਤੇ, ਦਵਾਈਆਂ, ਜੜੀਆਂ, ਬੂਟੀਆਂ, ਰਸਾਇਣਾਂ ਆਦਿ ਵਰਤਦਾ ਹੈ ਕਿ ਮੇਰੀ ਉਮਰ ਲੰਬੀ ਹੋ ਜਾਵੇ ਤੇ ਜਵਾਨ ਰਹਾਂ॥੨॥

## *ਕਹਤ ਕਬੀਰ ਸੁਨਹੁ ਰੇ ਪ੍ਰਾਨੀ; ਛੋਡਹੁ ਮਨ ਕੇ ਭਰਮਾ ॥*

ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਰੇ=ਹੇ ਪ੍ਰਾਨੀ=ਪ੍ਰਾਣਾਂ ਧਾਰੀ ਜੀਵੋ! ਸੁਨਹੁ=ਸੁਨਣਾ ਕਰੋ ਮਨ ਦੇ ਭਰਮ ਛੱਡ ਦਿਉ ਕਿਉਂਕਿ ਇਹ ਭਰਮ ਹੀ ਜਨਮ ਮਰਨ ਦੇਣ ਦਾ ਕਾਰਨ ਹੈ।

## *ਕੇਵਲ ਨਾਮੁ ਜਪਹੁ ਰੇ ਪ੍ਰਾਨੀ; ਪਰਹੁ ਏਕ ਕੀ ਸਰਨਾਂ ॥੩॥੨॥*

ਹੇ ਪ੍ਰਾਣੀਓ! ਕੇਵਲ=ਸਿਰਫ ਇਕ ਵਾਹਿਗੁਰੂ ਦਾ ਨਾਮ ਜਪਣਾ ਕਰੋ ਅਤੇ ਇਕ ਵਾਹਿਗੁਰੂ ਦੀ ਹੀ ਸਰਨਾ=ਸ਼ਰਣ ਵਿੱਚ ਪੈਣਾ ਕਰੋ ਤਾਂ ਤੁਹਾਡੀ ਕਲਿਆਣ ਹੋਵੇਗੀ॥੩॥੨॥

ਵਾਹਿਗੁਰੂ ਜੀ ਕਾ ਖ਼ਾਲਸਾ॥ ਵਾਹਿਗੁਰੂ ਜੀ ਕੀ ਫ਼ਤਹ॥

ਮੁਖਵਾਕ ਨੰਬਰ ੧੦੯ [ਆਦਿ ਅੰਗ ੬੯੩]

***ਪਹਿਲ ਪੁਰੀਏ ਪੁੰਡਰਕ ਵਨਾ ॥ ਤਾਚੇ ਹੰਸਾ ਸਗਲੇ ਜਨਾਂ ॥ ਕ੍ਰਿਸ੍ਨਾ ਤੇ ਜਾਨਊ ਹਰਿ ਹਰਿ ਨਾਚੰਤੀ ਨਾਚਨਾ ॥੧॥ ਪਹਿਲ ਪੁਰਸਾ ਬਿਰਾ ॥ ਅਥੋਨ ਪੁਰਸਾ ਦਮਰਾ ॥ ਅਸਗਾ ਅਸ ਉਸਗਾ ॥ ਹਰਿ ਕਾ ਬਾਗਰਾ ਨਾਚੈ ਪਿੰਧੀ ਮਹਿ ਸਾਗਰਾ ॥੧॥ਰਹਾਉ॥ ਨਾਚੰਤੀ ਗੋਪੀ ਜੰਨਾ ॥ ਨਈਆ ਤੇ ਬੈਰੇ ਕੰਨਾ ॥ ਤਰਕੁ ਨ ਚਾ ॥ ਭ੍ਰਮੀਆ ਚਾ ॥ ਕੇਸਵਾ ਬਚਉਨੀ ਅਈਏ ਮਈਏ ਏਕ ਆਨ ਜੀਉ ॥੨॥ ਪਿੰਧੀ ਉਭਕਲੇ ਸੰਸਾਰਾ ॥ ਭ੍ਰਮਿ ਭ੍ਰਮਿ ਆਏ ਤੁਮਚੇ ਦੁਆਰਾ ॥ ਤੂ ਕੁਨੁ ਰੇ ॥ ਮੈ ਜੀ ॥ ਨਾਮਾ ॥ ਹੋ ਜੀ ॥ ਆਲਾ ਤੇ ਨਿਵਾਰਣਾ ਜਮ ਕਾਰਣਾ ॥੩॥੪॥***

ਇਕ ਦਿਨ ਭਗਤ ਨਾਮਦੇਵ ਜੀ ਨੂੰ ਸੰਸਾਰ ਦੀ ਬਣਤਰ ਬਾਰੇ ਸੰਕਲਪ ਪੈਦਾ ਹੋ ਗਿਆ ਕਿ ਸੰਸਾਰ ਦੀ ਰਚਨਾ ਪ੍ਰਮੇਸ਼ਰ ਨੇ ਕਿਸ ਤਰੀਕੇ ਨਾਲ ਕੀਤੀ ਹੈ। ਇਹ ਗੱਲ ਜਾਨਣ ਲਈ ਆਪਣੇ ਸਿਖਿਆ ਦਾਤੇ ਬ੍ਰਹਮ ਗਿਆਨੀ ਗਿਆਨ ਦੇਵ ਜੀ ਦੇ ਚਰਨਾਂ ਵਿੱਚ ਜਾ ਕੇ ਬੇਨਤੀ ਕੀਤੀ ਕਿ ਹੇ ਗੁਰਦੇਵ! ਸੰਸਾਰ ਦੀ ਉਤਪਤੀ ਕਿਸ ਤਰੀਕੇ ਨਾਲ ਹੋਈ ਹੈ ਤਾਂ ਗਿਆਨ ਦੇਵ ਜੀ ਨੇ ਕਿਹਾ :—

ਨੋਟ :—ਇਸ ਸ਼ਬਦ ਦੇ ਅਰਥ ਅਨ੍ਹੈ ਰੀਤ ਨਾਲ ਹੋਣਗੇ।

**੧. ਤੂ ਕੁਨੁ ਰੇ ॥**

ਤੂ ਕੌਣ ਹੈਂ [ਨਾਮਦੇਵ ਨੇ ਕਿਹਾ] ਮੈ ਜੀ॥ ਨਾਮਾ॥ ਹੋ ਜੀ॥ ਜੀ! ਮੈਂ ਨਾਮਾ ਹਾਂ ਜੀ। [ਗੁਰੂ ਨੇ ਫਿਰ ਪੁੱਛਿਆ-ਇਸ ਵੇਲੇ ਕਿਵੇਂ ਆਇਆ ਹੈ ਤਾਂ ਨਾਮਦੇਵ ਨੇ ਬੇਨਤੀ ਕੀਤੀ]

**੨. ਭ੍ਰਮਿ ਭ੍ਰਮਿ ਆਏ ਤੁਮਚੇ ਦੁਆਰਾ ॥**

ਮੈਂ ਭਰਮ ਦਾ ਭਰਮਾਇਆ ਹੋਇਆ ਤੁਹਾਡੇ ਦਰ ਤੇ ਆਇਆ ਹਾਂ। ਇਹ ਸੁਣ ਕੇ ਗੁਰੂ ਨੇ ਕਿਹਾ।

**੩. ਤਰਕੁ ਨ ਚਾ ॥ ਭ੍ਰਮੀਆ ਚਾ ॥**

ਤਰਕ=ਸੋਚ ਨਾਂ ਚਾ=ਕਰ ਅਤੇ ਆਪਣਾ ਭਰਮ ਚਾ=ਕਹਿਣਾ ਕਰ। ਫਿਰ ਨਾਮਦੇਵ ਨੇ ਬੇਨਤੀ ਕੀਤੀ।

**੪. ਆਲਾ ਤੇ ਨਿਵਾਰਣਾ ਜਮ ਕਾਰਣਾ ॥੩॥੪॥**

ਆਲਾ=ਸੰਸਾਰ ਕਿਵੇਂ ਜਮ=ਪੈਦਾ ਹੋਇਆ ਹੈ ? ਤੇ ਉਹਨਾਂ ਕਾਰਨਾਂ ਨੂੰ ਦੱਸ ਕੇ ਮੇਰੇ ਭਰਮ ਨੂੰ ਨਿਵਾਰਨਾ ਕਰੋ। ਨਾਮਦੇਵ ਜੀ ਦਾ ਇਹ ਪ੍ਰਸ਼ਨ ਸੁਣ ਕੇ ਗਿਆਨ ਦੇਵ ਜੀ ਨੇ ਕਿਹਾ ਕਿ ਹੇ ਪਿਆਰੇ ਨਾਮਦੇਵ! ਜਗਤ ਦੀ ਉਤਪਤੀ ਕਈ ਕਾਰਨਾਂ ਕਰਕੇ ਹੋਈ ਮੰਨੀ ਜਾਂਦੀ ਹੈ ਉਸਦਾ ਵੇਰਵਾ ਥੋੜੇ ਅੱਖਰਾਂ ਵਿੱਚ ਸਮਝਣਾ ਕਰ :—

***ਪਹਿਲ ਪੁਰੀਏ; ਪੁੰਡਰਕ ਵਨਾ ॥ ਤਾਚੇ ਹੰਸਾ; ਸਗਲੇ ਜਨਾਂ ॥***

[ਪੁਰਾਣਕ ਮਤ ਅਨੁਸਾਰ] ਪਹਿਲ=ਪਹਿਲਾਂ ਪੁਰੀਏ=ਪੂਰਨ ਪ੍ਰਮੇਸ਼ਰ ਤੋਂ ਮਹਾਂ ਵਿਸ਼ਨੂੰ ਦੀ ਉਤਪਤੀ ਹੋਈ ਫੇਰ ਪੁੰਡਰਕ=ਕਵਲ ਵਨਾ=ਬਣਿਆ। ਤਾਚੇ=ਤਿਸ ਤੋਂ ਭਾਵ ਕਮਲ ਤੋਂ ਹੰਸਾ=ਬ੍ਰਹਮਾ ਪੈਦਾ ਹੋਇਆ ਉਸ ਤੋਂ ਸਗਲੇ=ਸਾਰੇ ਜਨਾਂ=ਜੀਵ ਭਾਵ ਸ੍ਰਿਸ਼ਟੀ ਪੈਦਾ ਹੋਈ।

***ਕ੍ਰਿਸ੍ਨਾ ਤੇ ਜਾਨਊ; ਹਰਿ ਹਰਿ ਨਾਚੰਤੀ ਨਾਚਨਾ ॥੧॥***

[ਵੇਦਾਂਤ ਮੱਤ ਅਨੁਸਾਰ] ਇਹ ਸ੍ਰਿਸ਼ਟੀ ਕ੍ਰਿਸ੍ਨਾ=ਮਾਇਆ ਤੋਂ ਪੈਦਾ ਹੋਈ ਜਾਨਊ=ਜਾਨਣਾ ਕਰੋ। ਜਦੋਂ

ਮਾਇਆ ਦਾ ਹਰੀ ਨਾਲ ਕਲਪਤਦਾਮਿਕ ਸਬੰਧ ਹੋਇਆ ਤਾਂ ਹਰੇਕ ਪ੍ਰਕਾਰ ਦੀ ਅੰਡਜਾਦਿ ਜੋ ਨਾਚਨਾ=ਨਚਣ ਵਾਲੀ ਸਿਸ਼ਟੀ ਹੈ ਇਹ ਚੇਤਨ ਨੂੰ ਪਾਕੇ ਨਾਚੰਤੀ=ਨੱਚਣ ਲੱਗ ਪਈ ਭਾਵ ਇਨ੍ਹਾਂ ਦੋ, ਪ੍ਰਭੂ ਤੇ ਮਾਇਆ ਤੋਂ ਸ੍ਰਿਸ਼ਟੀ ਪੈਦਾ ਹੋਈ।

## *ਪਹਿਲ ਪੁਰਸਾ; ਬਿਰਾ ॥ ਅਥੋਨ ਪੁਰਸਾ; ਦਮਰਾ ॥*

ਨਾਮਦੇਵ ਜੀ ਨੇ ਪੁਛਿਆ ਦੋਹਾਂ ਤੋਂ ਕਿਵੇ ਪੈਦਾ ਹੋਈ ਤਾਂ ਦਸਦੇ ਹਨ :—

ਪਹਿਲਾਂ ਪੁਰਸਾ=ਪੁਰਸ਼ ਪ੍ਰਮੇਸ਼ਰ ਤੋਂ ਬਿਰਾ=ਬਾਣੀ ਏਕੋ ਹੰ ਬਹੁ ਸਜਾਮ ਪ੍ਰਜਾਯੇਯ" ਪੈਦਾ ਹੋਈ ਕਿ ਮੈਂ ਇਕ ਤੋਂ ਅਨੇਕ ਹੋ ਜਾਵਾਂ ਉਸ ਤੋਂ ਅਥੋਨ=ਪਸ਼ਚਾਤ ਪਿਛੋਂ ਉਸ ਪੁਰਸ਼ ਭਾਵ ਪ੍ਰਮੇਸ਼ਰ ਤੋਂ ਦਮਰਾ=ਮਾਇਆ ਪੈਦਾ ਹੋਈ।

## *ਅਸਗਾ; ਅਸ ਉਸਗਾ ॥ ਹਰਿ ਕਾ ਬਾਗਰਾ;*

ਅਸ=ਇਸ ਮਾਇਆ ਦੇ ਗਾ=ਗੁਣਾਂ=(ਅਸੱਤ ਜੜ੍ਹ ਤੇ ਦੁਖ) ਅਤੇ ਉਸ ਪੁਰਖ-ਪ੍ਰਮੇਸ਼ਰ ਦੇ ਗਾ=ਗੁਣਾਂ-ਸਤ, ਚਿਤ ਤੇ ਅਨੰਦ ਦੇ ਮੇਲ ਤੋਂ ਜਗਤ ਬਣਿਆ ਅਸ=ਹੈ। **ਵਾ:** ਅਸ=ਜਦੋਂ ਮਾਇਆ ਦਾ ਸੁਭਾਅ ਉਸ=ਈਸ਼ਰ ਵਿੱਚ ਗਾ=ਗਿਆ ਅਤੇ ਈਸ਼ਰ ਦਾ ਸੁਭਾਅ ਮਾਇਆ ਵਿੱਚ ਗਾ=ਗਿਆ ਅਸ=ਹੈ। ਮਾਇਆ ਦਾ ਅਸੱਤ, ਜੜ੍ਹ ਦੁਖ ਰੂਪ ਸੁਭਾਅ ਈਸ਼ਰ ਵਿੱਚ ਅਤੇ ਈਸ਼ਰ ਦਾ ਸਤ ਚਿਤ ਅਨੰਦ ਸਰੂਪ ਮਾਇਆ ਵਿੱਚ ਚਲਾ ਗਿਆ ਭਾਵ ਦੋਵਾਂ ਦਾ ਮਿਲਾਪ ਹੋਇਆ ਤਾਂ

## *ਹਰਿ ਕਾ ਬਾਗਰਾ; ਨਾਚੈ ਪਿੰਧੀ ਮਹਿ ਸਾਗਰਾ ॥੧॥ਰਹਾਉ॥*

ਪ੍ਰਮੇਸ਼ਰ ਦਾ ਇਹ ਬਾਗਰਾ=ਬਗੀਚਾ ਰੂਪ ਸੰਸਾਰ ਪੈਦਾ ਹੋਇਆ। ਜਿਸ ਤਰ੍ਹਾਂ ਪਿੰਧੀ=ਟਿੰਡਾਂ ਵਿੱਚ ਸਾਗਰਾ=ਜਲ ਨੱਚਦਾ ਹੈ ਇਸੇ ਤਰ੍ਹਾਂ ਜੀਵਾਂ ਰੂਪ ਟਿੰਡਾਂ ਵਿੱਚ ਪ੍ਰਮੇਸ਼ਰ ਦਾ ਚੇਤਨ ਸੱਤਾ ਰੂਪ ਜਲ ਨੱਚ ਰਿਹਾ ਹੈ।

## *ਨਾਚੰਤੀ; ਗੋਪੀ ਜੰਨਾ ॥*

ਉਸੇ ਦੀ ਸੱਤਾ ਕਰਕੇ ਗੋਪੀ=ਇਸਤਰੀਆਂ ਅਤੇ ਜੰਨਾ=ਪੁਰਸ਼ ਨਾਚੰਤੀ=ਨੱਚ ਰਹੇ ਹਨ। **ਅਥਵਾ** ਜੰਨਾ=ਪੁਰਸ਼ਾਂ ਦੀਆਂ ਗੋਪੀ=ਇੰਦਰੀਆਂ ਨੱਚ ਰਹੀਆਂ ਹਨ।

## *ਨਈਆ ਤੇ; ਬੈਰੇ ਕੰਨਾ ॥*

ਨਈਆ=ਨਿਯੰਤਾ ਭਾਵ ਪ੍ਰੇਰਨਾ ਕਰਨ ਵਾਲੇ ਪ੍ਰੇਰਕ ਭਾਵ ਵਾਹਿਗੁਰੂ ਦੀ ਸੱਤਾ ਤੋਂ ਬਗੈਰ ਇਕ ਚੀਜ ਹਰਕਤ ਨਹੀਂ ਕਰ ਸਕਦੀ। ਬੈਰੇ ਕੰਨਾ (ਬੈਰ+ਏਕ+ਨਾ) ਇੱਕ ਪ੍ਰੇਰਕ ਤੋਂ ਬਿਨਾਂ।

## *ਤਰਕੁ; ਨ ਚਾ ॥ ਭ੍ਰਮੀਆ; ਚਾ ॥*

[ਇਸ ਦਾ ਅਰਥ ਮੁੱਢ ਵਿੱਚ ਹੋ ਚੁੱਕਾ ਹੈ ਦੇਖੋ ਨੰਬਰ ੩]

ਇਹ ਸੁਣਕੇ ਨਾਮਦੇਵ ਜੀ ਨੇ ਕਿਹਾ :—

**ਪਿੰਧੀ ਉਭਕਲੇ; ਸੰਸਾਰਾ ॥**

ਇਹ ਜੀਵ ਉਭਕਲੇ=ਹਰਟ ਦੀਆਂ ਟਿੰਡਾਂ ਵਾਂਗ ਸੰਸਾਰ ਵਿੱਚ ਆਉਂਦਾ ਜਾਂਦਾ ਰਹਿੰਦਾ ਹੈ ਇਸ ਤੋਂ ਛੁਟਕਾਰਾ ਕਿਵੇਂ ਪਾਏਗਾ। ਤਾਂ ਗਿਆਨ ਦੇਵ ਜੀ ਕਹਿਣ ਲੱਗੇ।

## *ਕੇਸਵਾ ਬਚਉਨੀ; ਅਈਏ ਮਈਏ ਏਕ ਆਨ ਜੀਉ ॥੨॥*

ਕੇਸਵਾ=ਵਾਹਿਗੁਰੂ ਜੋ ਰੋਮ-ਰੋਮ ਵਿੱਚ ਵਿਆਪਕ ਹੈ ਉਸਦਾ ਬਚਨ ਹੈ ਕਿ ਹੇ ਜੀਉ=ਜੀਵ ਤੂੰ ਏਕ=ਇਕ ਮਈਏ=ਮੇਰੀ ਆਨ=ਸ਼ਰਣ ਵਿੱਚ ਆਉਣਾ ਕਰ ਤਾਂ ਤੇਰੀ ਕਲਿਆਣ ਹੋਵੇਗੀ॥੨॥

**ਨੋਟ—**ਇਸ ਤੋਂ ਅਗਲੀਆਂ ਤੁਕਾਂ ਦਾ ਅਰਥ ਉੱਪਰ ਹੋ ਚੁੱਕਾ ਹੈ ਕੇਵਲ ਪਾਠ ਦੇ ਅੰਤ ਵਿੱਚ ਅਰਥ ਕਰਨ ਵਾਲੇ ਵਾਸਤੇ ਸੂਚਨਾ ਬ੍ਰੀਕ ਅੰਕ ਇਨ੍ਹਾਂ [ ] ਨਿਸ਼ਾਨਾਂ ਵਿੱਚ ਲਿਖ ਦਿੱਤੇ ਹਨ, ਉਨ੍ਹਾਂ ਅੰਕਾਂ ਅਨੁਸਾਰ ਤੁਕਾਂ ਦੇ ਅਰਥ ਵੇਖਣਾ ਕਰੋ।

**ਪਿੰਧੀ ਉਭਕਲੇ ਸੰਸਾਰਾ॥** [੫]
**ਭ੍ਰਮਿ ਭ੍ਰਮਿ ਆਏ ਤੁਮ ਚੇ ਦੁਆਰਾ॥** [੨]
**ਤੂ ਕੁਨੁ ਰੇ॥ ਮੈ ਜੀ॥ ਨਾਮਾ॥ ਹੋ ਜੀ॥** [੧]
**ਆਲਾ ਤੇ ਨਿਵਾਰਣਾ ਜਮ ਕਾਰਣਾ॥੩॥੪॥** [੪]

ਦੂਜਾ ਅਰਥ :—

ਨਾਮਦੇਵ ਜੀ ਕਹਿਣ ਲੱਗੇ ਮਹਾਰਾਜ ਆਪ ਨੇ ਬਹੁਤ ਪ੍ਰਕਾਰ, ਅਨੇਕਾਂ ਮੱਤਾਂ ਦੁਆਰਾ ਸ੍ਰਿਸ਼ਟੀ ਦੀ ਉਤਪਤੀ ਕਥਨ ਕੀਤੀ ਹੈ ਇਨ੍ਹਾਂ ਵਿਚੋਂ ਅਸਲੀ ਮਤ ਕਿਹੜਾ ਹੈ ? ਤਾਂ ਗਿਆਨ ਦੇਵ ਜੀ ਕਹਿਣ ਲੱਗੇ ਮੈਂ ਤੈਨੂੰ ਪਹਿਲਾਂ ਕਿਹਾ ਸੀ ਕਿ ਸ੍ਰਿਸ਼ਟੀ ਦੀ ਉਤਪਤੀ ਵਿੱਚ ਅਨੇਕਾਂ ਭੇਦ ਹਨ ਹੁਣ ਤੂੰ ਦੱਸ ਕਿ :—

## *ਪਹਿਲ ਪੁਰੀਏ; ਪੁੰਡਰ ਕਵਨਾ ॥*

ਪਹਿਲਾਂ ਪੁਰੀਏ=ਪੂਰਨ ਪ੍ਰਮਾਤਮਾ ਤੋਂ ਕਵਨਾ=ਕੌਣ ਪੁੰਡਰ=ਪ੍ਰਕਾਸਿਆ ਹੈ ? ਤਾਂ ਨਾਮਦੇਵ ਜੀ ਕਹਿਣ ਲਗੇ ਜੀ ਮੇਰੀ ਸਮਝ ਵਿੱਚ ਤਾਂ ਇਸ ਤਰ੍ਹਾਂ ਆਇਆ ਹੈ ਕਿ—

## *ਤਾਚੇ ਹੰਸਾ; ਸਗਲੇ ਜਨਾਂ ॥*

ਤਾਚੇ=ਤਿਸ ਪੂਰਨ ਪ੍ਰਮੇਸ਼ਰ ਤੋਂ ਹੰਸ ਵਾਹਨ ਵਾਲਾ ਹੰਸਾ=ਬ੍ਰਹਮਾ ਪੈਦਾ ਹੋਇਆ ਤੇ ਬ੍ਰਹਮਾ ਤੋਂ ਸਗਲੇ=ਸਾਰੇ ਜੰਨਾਂ=ਜੀਵ ਪੈਦਾ ਹੋਏ ਹਨ। ਤਾਂ ਗਿਆਨ ਦੇਵ ਜੀ ਕਹਿਣ ਲੱਗੇ ਇਹ ਮੱਤ ਠੀਕ ਨਹੀਂ ਹੈ। ਅਸਲ ਇਹ ਹੈ ਕਿ :—

## *ਕ੍ਰਿਸ੍ਨਾ ਤੇ ਜਾਨਊ; ਹਰਿ ਹਰਿ ਨਾਚੰਤੀ ਨਾਚਨਾ ॥੧॥*

ਹਰ ਪ੍ਰਕਾਰ ਦੀ ਨਾਚਨਾ=ਸ੍ਰਿਸ਼ਟੀ ਜੋ ਹਰ ਇਕ ਪ੍ਰਕਾਰ ਕਰਕੇ ਨਾਚੰਤੀ=ਨੱਚ ਰਹੀ ਹੈ ਉਸਨੂੰ ਕ੍ਰਿਸ੍ਨਾ ਤੇ ਜਾਨਊ=ਮਾਇਆ ਸਬਲ ਤੋਂ ਜਾਨਣਾ ਕਰ ਭਾਵ ਬ੍ਰਹਮ ਅਤੇ ਮਾਇਆ ਦੋਵਾਂ ਦੇ ਮਿਲਾਪ ਤੋਂ ਸ੍ਰਿਸ਼ਟੀ ਪੈਦਾ ਹੋਈ ਹੈ। [ਤੀਜਾ ਅਰਥ]

ਨਾਮਦੇਵ ਜੀ ਫਿਰ ਕਹਿਣ ਲੱਗੇ ਕਿ ਜਿਸ ਮਾਇਆ ਸਬਲ ਬ੍ਰਹਮ ਤੋਂ ਸ੍ਰਿਸ਼ਟੀ ਦੀ ਉਤਪਤੀ ਹੋਈ ਹੈ ਤਾਂ ਉਸਦੀ ਪ੍ਰਾਪਤੀ ਕਿਵੇਂ ਹੋਵੇ ਤਾਂ ਗਿਆਨ ਦੇਵ ਜੀ ਕਹਿਣ ਲੱਗੇ ਜੇ ਪ੍ਰਮਾਤਮਾ ਦੀ ਪ੍ਰਾਪਤੀ ਦੀ ਲੋੜ ਹੈ ਤਾਂ "ਪਹਿਲ ਪੁਰੀਏ ਪੁੰਡਰਕ ਵਨਾ॥"

ਪਹਿਲਾ ਪੁਰੀਏ=ਅੰਤਸ਼ਕਰਨ ਰੂਪ ਪੁਰੀ ਨੂੰ ਪੁੰਡਰਕ=ਕਵਲ ਦੀ ਨਿਆਈ ਸ਼ੁੱਧ ਵਨਾ=ਬਣਾਉਣਾ ਕਰੇ। ਕਿਉਂਕਿ ਸਾਡੇ ਅੰਤਸ਼ਕਰਨ ਵਿੱਚ ਤਿੰਨ ਦੋਸ਼ ਮਲ, ਵਿਖੇਪ ਅਵਰਨ ਹਨ :—ਨਿਸ਼ਕਾਮ ਕਰਮਾਂ ਦੁਆਰਾ ਮਲ ਦੋਸ਼ ਅਤੇ ਉਪਾਸ਼ਨਾ ਦੁਆਰਾ ਵਿਖੇਪ ਦੋਸ਼ ਨੂੰ ਦੂਰ ਕਰ ਇਸ ਤੋਂ ਉਪਰੰਤ ਅਵਰਨ ਦੋਸ਼ ਨੂੰ ਦੂਰ ਕਰਨ ਲਈ :—

## *ਤਾਚੇ ਹੰਸਾ; ਸਗਲੇ ਜਨਾਂ ॥*

ਸਗਲੇ=ਸਾਰੇ ਜੋ ਮਹਾਤਮ ਜਨ ਹਨ ਤਾਚੇ=ਤਿਨਾਂ ਦੀ ਸੰਗਤ ਵਿੱਚ ਮਿਲ ਕੇ ਫੇਰ ਹੰਸਾਂ ਵਾਂਗ ਦੁੱਧ ਪਾਣੀ ਭਾਵ ਤੱਤ ਮਿਥਿਆ ਦਾ ਵਿਵੇਚਨ ਕਰੇ ਭਾਵ ਬਿਬੇਕ ਨੂੰ ਧਾਰੇ। ਨਾਮਦੇਵ ਜੀ ਨੇ ਪ੍ਰਸ਼ਨ ਕੀਤਾ ਕਿ ਬਿਬੇਕ ਦਾ ਸਰੂਪ ਕੀ ਹੈ ? ਤਾਂ ਦਸਦੇ ਹਨ :—

## *ਕ੍ਰਿਸ੍ਨਾ ਤੇ ਜਾਨਊ; ਹਰਿ ਹਰਿ ਨਾਚੰਤੀ ਨਾਚਨਾ ॥੧॥*

ਹਰ ਪ੍ਰਕਾਰ ਦੀ ਸ੍ਰਿਸ਼ਟੀ ਹੈ ਤੇ ਹਰ ਪ੍ਰਕਾਰ ਕਰਕੇ ਨਾਚੰਤੀ=ਨੱਚ ਰਹੀ ਹੈ। ਇਸ ਨੂੰ ਕ੍ਰਿਸ੍ਨਾ=ਮਾਇਆ ਮਾਤ੍ਰ ਭਾਵ ਅਨਾਤਮ ਜਾਣਕੇ ਹਿਰਦੇ ਵਿਚੋਂ ਤਿਆਗ ਦੇਵੇ ਇਹੋ ਹੀ ਬਿਬੇਕ ਦਾ ਸਰੂਪ ਹੈ॥੧॥ ਜਿਸ ਤਰ੍ਹਾਂ ਵਿਚਾਰ ਸਾਗਰ ਦੇ ਪਹਿਲੇ ਤਰੰਗ ਵਿੱਚ ਨਿਹਚਲ ਦਾਸ ਜੀ ਲਿਖਦੇ ਹਨ। ਜੈਸਾ ਕਿ :

**੧. ਅਬਿਨਾਸੀ ਆਤਮ ਅਚੱਲ ਜਗ ਤਾ ਕੈ ਪ੍ਰਤਿਕੂਲ ॥**
**ਐਸੋ ਗਯਾਨ ਵਿਵੇਕ ਹੈ ਸਭ ਸਾਧਨ ਕੋ ਮੂਲ ॥੧੩॥** [ਵਿਚਾਰ ਸਾਗਰ ਤਰੰਗ ੧]

**੨. ਦੇਹ ਪ੍ਰਪੰਚ ਅਨਿਤ ਹੈ ਆਤਮ ਨਿਤ ਬਖਾਨ ॥**
**ਸਾਰ ਅਸਾਰੈ ਜਾਨਬੋ ਯਹਿ ਵਿਵੇਕ ਪਹਿਚਾਨ ॥** [ਅਧਿਆਤਮ ਪ੍ਰਕਾਸ਼, ਦੋਹਰਾ ੧੫]

## *ਪਹਿਲ ਪੁਰਸਾ; ਬਿਰਾ ॥*

ਪਹਿਲਾਂ ਪੁਰਸ਼ ਇਸ ਤਰ੍ਹਾਂ ਕਰੇ ਜਿਸ ਤਰ੍ਹਾਂ ਪਿਛੇ ਕਥਨ ਕੀਤਾ ਹੈ ਭਾਵ ਪਹਿਲਾਂ ਬਿਬੇਕ ਨੂੰ ਧਾਰਕੇ ਫਿਰ ਪੁਰਸਾ ਬਿਰਾ=ਵੈਰਾਗ ਧਾਰਨ ਕਰੇ। ਵੈਰਾਗ ਦਾ ਸਰੂਪ, ਜੈਸਾ ਕਿ :

**੧. ਬ੍ਰਹਮਾ ਇੰਦਰ ਆਦਿ ਲੌ ਹੋਤ ਜੋ ਦੇਹ ਧਰ ਭੋਗ ॥**
**ਕਾਕ ਬਿਸ਼ਟ ਸਮ ਜੇ ਗਿਨੈ ਬੀਤ ਰਾਗ ਤੇ ਲੋਗ ॥** [ਅਧਿਆਤਮ ਪ੍ਰਕਾਸ਼ ਦੋਹਰਾ ੧੪]

**੨. ਬ੍ਰਹਮ ਲੋਗ ਲੌ ਭੋਗ ਜੋ ਚਹੈ ਸਭਨ ਕੋ ਤਯਾਗ ॥**
**ਵੇਦ ਅਰਥ ਗਿਆਤਾ ਮੁਨੀ ਕਹਿਤ ਤਹ ਵੈਰਾਗ ॥੧੪॥** [ਵਿਚਾਰ ਸਾਗਰ ਤਰੰਗ ੧]

## *ਅਥੋਨ ਪੁਰਸਾ; ਦਮਰਾ ॥*

ਵੈਰਾਗ ਨੂੰ ਧਾਰਨ ਕਰਨ ਤੋਂ ਅਥੋਨ=ਉਪਰੰਤ ਪੁਰਸ਼ ਨੂੰ ਇੰਦਰੀਆਂ ਦਾ ਦਮਰਾ=ਦਮਨ ਕਰਨਾ ਚਾਹੀਦਾ ਹੈ। ਭਾਵ ਖਟ ਸੰਪਤੀ ਨੂੰ ਧਾਰਨਾ ਕਰੇ। ਖਟ ਸੰਪਤੀ ਦਾ ਵੇਰਵਾ=

**ਸਮ ਦਮ ਸਰਧਾ ਤੀਸਰੀ ਸਮਾਧਾਨ ਉਪਰਾਮ ॥**
**ਖਟੀ ਤਤਿਛਿਯਾ ਜਾਨੀਏ ਭਿੰਨ ਭਿੰਨ ਯਹ ਨਾਮ ॥੧੫॥**
**ਸਮ=ਮਨ ਵਿਸ਼ਿਅਨ ਤੇ ਰੋਕਨੋ ਸਮ ਤਿਹਿ ਕਹਤ ਸੁਧੀਰ ॥**
**ਸ਼ਰਧਾ=ਸਤਯ ਵੇਦ ਗੁਰਵਾਕਯ ਹੈ ਸ਼ਰਧਾ ਅਸ ਵਿਸ਼੍ਵਾਸ ॥**
**ਸਮਾਧਾਨ=ਸਮਾਧਾਨ ਤਾ ਕੂੰ ਕਹਤ ਮਨ ਵਿਖੇਪ ਕੇ ਨਾਸ ॥੧੭॥**
**ਉਪਰਾਮ=ਸਾਧਨ ਸਹਿਤ, ਕਰਮ ਸਭ ਤਿਆਗੇ ॥ ਲਖ ਵਿਖ ਸਮ ਵਿਖਿਅਨ ਤੇ ਭਾਗੇ ॥**
**ਦ੍ਰਿਗ ਧਾਰੀ ਲਖਿ ਹ੍ਵੈ ਜਿਯ ਗਲਾਨਾ ॥ ਇਹ ਲਛਣ ਉਪ੍ਰਾਮ ਬਖਾਨਾ ॥੧੮॥**
**ਤਤਿਛਿਯਾ=ਆਤਮ, ਸ਼ੀਤ ਛੁਧਾ ਤ੍ਰਿਖਾ, ਇਨ ਕੋ ਸਹਿਨ ਸੁਭਾਵ ॥**
**ਤਾਹਿ ਤਤਿਛਿਆ ਕਹਤ ਹੈਂ, ਕੋਵਿਦ ਮੁਨਿ ਵਰ ਰਾਵ ॥੧੯॥** [ਵਿਚਾਰ ਸਾਗਰ ਤਰੰਗ ੧]

ਖਟ ਸੰਪਤੀ **ਅਥਵਾ** ਚਾਰੇ ਸਾਧਨ, ਵੈਰਾਗ, ਬਿਬੇਕ, ਖਟ ਸੰਪਤੀ, ਮੋਖ ਇਛਾ ਨੂੰ ਧਾਰਕੇ **ਵਾ:** ਸਾਰੇ ਸਾਧਨਾਂ ਦੇ ਸਪੰਨ ਹੋ ਕੇ ਗੁਰਾਂ ਪਾਸ ਆਵੇ ਗੁਰੂ ਜੀ ਅਧਿਕਾਰੀ ਜਗਿਆਸੂ ਸਮਝ ਕੇ ਫਿਰ ਐਸਾ ਅਭੇਦ ਬੋਧ ਦਾ ਉਪਦੇਸ਼ ਦਿੰਦੇ ਹਨ :—

## *ਅਸਗਾ; ਅਸ ਉਸਗਾ ॥*

ਅਸ=ਜੀਵ ਦੇ ਖਟ ਵਿਕਾਰ ਤਿਆਗ ਕੇ ਜੋ ਗਾ=ਗਿਆਤ ਮਾਤ੍ਰ ਪਦ ਹੈ। ਉਸ=ਈਸ਼ਰ ਦੀ ਸਰਬੱਗਤਾ ਤਿਆਗ ਕੇ ਜੋ ਗਾ=ਗਿਆਤ ਮਾਤ੍ਰ ਚੇਤਨ ਹੈ। ਇਹਨਾਂ ਦੋਹਾਂ ਵਿੱਚ ਭਾਗ ਤਿਆਗ ਲਖਣਾ ਕਰਕੇ ਅਸ=ਅਸ ਪਦ ਨੂੰ ਗ੍ਰਹਿਣ ਕਰੇ। ਭਾਵ=ਜੀਵ ਦੀ ਅਲਪੱਗਤਾ ਤੇ ਈਸ਼ ਦੀ ਸਰਬੱਗਤਾ ਨੂੰ ਤਿਆਗ ਕੇ ਦੋਹਾਂ ਵਿਚੋਂ ਚੇਤਨ ਭਾਗ ਨੂੰ ਗ੍ਰਹਿਣ ਕਰੇ। ਫਿਰ ਇਹ ਨਿਸਚਾ ਕਰੇ

## *ਹਰਿ ਕਾ ਬਾਗਰਾ; ਨਾਚੈ ਪਿੰਧੀ ਮਹਿ ਸਾਗਰਾ ॥੧॥ਰਹਾਉ॥*

ਕਿ ਸੰਸਾਰ ਹਰੀ ਦਾ ਬਗੀਚਾ ਹੈ। **ਵਾ:** ਜਗਤ ਸਰੂਪ ਬਾਗਰਾ=ਬਗ਼ੀਚੇ ਨੂੰ ਹਰੀ ਦਾ ਰੂਪ ਜਾਣੇ ਤੇ ਐਸਾ ਨਿਸਚਾ ਕਰੇ ਕਿ ਬ੍ਰਹਮ ਰੂਪ ਖੂਹ **ਵਾ:** ਸਮੁੰਦਰ ਵਿੱਚ ਜੀਵਾਂ ਰੂਪ ਟਿੰਡਾਂ ਨੱਚ ਰਹੀਆਂ ਹਨ। **ਅਥਵਾ** ਦੇਹਾ ਰੂਪੀ ਟਿੰਡਾਂ ਵਿੱਚ ਬ੍ਰਹਮ ਦੀ ਚੇਤਨ ਸੱਤਾ ਰੂਪ ਪਾਣੀ ਨੱਚ ਰਿਹਾ ਹੈ॥੧॥ਰਹਾਉ॥

## *ਨਾਚੰਤੀ; ਗੋਪੀ ਜੰਨਾ ॥*

ਉਸ ਚੇਤਨ ਦੀ ਸੱਤਾ ਨੂੰ ਪਾ ਕੇ ਹੀ ਗੋਪੀ=ਇਸਤ੍ਰੀਆਂ ਤੇ ਪੁਰਸ਼ ਨੱਚ ਰਹੇ ਹਨ। **ਵਾ:** ਗੋਪੀ=ਇੰਦਰੀਆਂ ਤੇ ਅੰਤਸ਼ਕਰਨ ਦੀਆਂ ਜੰਨਾ=ਬਿਰਤੀਆਂ ਚੇਸ਼ਟਾ ਕਰ ਰਹੀਆਂ ਹਨ। **ਵਾ:** ਉਸਦੀ ਚੇਤਨ ਸੱਤਾ ਨੂੰ ਪਾ ਕਰਕੇ ਜੰਨਾ=ਪੁਰਸ਼ਾਂ ਦੀਆਂ ਇੰਦਰੀਆਂ ਨੱਚ ਰਹੀਆਂ ਹਨ।

## *ਨਈਆ ਤੇ; ਬੈਰੇ ਕੰਨਾ ॥*

ਦੱਸੋ ਤਾਂ ਉਸ ਨਈਆ=ਨਿਯੰਤਾ, ਪ੍ਰੇਰਕ ਵਾਹਿਗੁਰੂ ਤੋਂ ਬੈਰੇ=ਬਿਨਾ ਕੰਨਾ=ਕੌਣ ਹੈ ਭਾਵ ਹਰ ਇੱਕ ਪ੍ਰਮਾਤਮਾ ਦਾ ਹੀ ਰੂਪ ਹੈ।

## *ਤਰਕੁ; ਨ ਚਾ ॥ ਭ੍ਰਮੀਆ; ਚਾ ॥*

ਅਨ੍ਵੈ :—ਭ੍ਰਮੀਆ ਚਾ=ਨਾਮਦੇਵ ਜੀ ਕਹਿਣ ਲੱਗੇ ਹੇ ਗੁਰਦੇਵ ਆਪ ਜੀ ਦੇ ਉਪਦੇਸ਼ ਨੂੰ ਸੁਣ ਕੇ ਚਾ=ਪੁਨਾ ਮੈਨੂੰ ਭਰਮ ਹੋ ਗਿਆ ਹੈ। ਆਪ ਕਹਿੰਦੇ ਹੋ ਪ੍ਰਮਾਤਮਾ ਤੋਂ ਬਗੈਰ ਹੋਰ ਕੋਈ ਨਹੀਂ, ਮੇਰੀ ਸਮਝ ਅਨੁਸਾਰ ਸਭ ਕੁਝ ਹੈ। ਗੁਰੂ ਗਿਆਨ ਦੇਵ ਜੀ ਆਖਦੇ ਹਨ ਕਿ ਹੇ ਨਾਮਦੇਵ ਜੋ ਉਪਦੇਸ਼ ਮੈਂ ਤੈਨੂੰ ਦੇਣਾਂ ਕੀਤਾ ਹੈ ਉਹ ਠੀਕ ਹੈ। ਤਰਕੁ ਨ ਚਾ=ਇਸ ਉਪਦੇਸ਼ ਵਿੱਚ ਤੂੰ ਚਾ=ਪੁਨਾ ਤਰਕ ਭਾਵ ਸੰਸਾ ਨਾ ਕਰ। ਨਾਮਦੇਵ ਜੀ ਕਹਿਣ ਲਗੇ ਹੇ ਗੁਰਦੇਵ! ਆਪ ਕਹਿੰਦੇ ਹੋ ਕਿ ਤਰਕ ਨਾ ਕਰ ਸੰਸਿਆ ਦੀ ਨਵਿਰਤੀ ਵਾਸਤੇ ਹੀ ਮੈਂ :—

## *ਭ੍ਰਮਿ ਭ੍ਰਮਿ ਆਏ; ਤੁਮਚੇ ਦੁਆਰਾ ॥*

ਭ੍ਰਮਿ ਭ੍ਰਮਿ=ਭਟਕਦਾ ਭਟਕਦਾ ਵਾ-ਭਰਮ ਦਾ ਭਰਮਾਇਆ ਹੋਇਆ ਮੈਂ ਆਪ ਜੀ ਦੇ ਦੁਆਰੇ ਤੇ ਆਇਆ ਹਾਂ ਆਪ ਕਿਰਪਾ ਕਰਕੇ ਸੰਸਿਆ ਦੀ ਨਿਵਰਤੀ ਕਰੋ। ਤਾਂ ਗਿਆਨ ਦੇਵ ਜੀ ਕਹਿਣ ਲੱਗੇ ਕਿ ਹੇ ਨਾਮਦੇਵ! ਤੂੰ ਜੋ ਕਹਿਣਾ ਚਾਹੁੰਦਾ ਹੈ ਕਹਿ, ਤੇਰਾ ਕੀ ਸੰਸਾ ਹੈ। ਤਾਂ ਨਾਮਦੇਵ ਜੀ ਕਹਿਣ ਲੱਗੇ :—

**ਪਿੰਧੀ ਉਭਕਲੇ; ਸੰਸਾਰਾ ॥**

ਜਿਸ ਤਰਾਂ ਹਰਟ ਦੀਆਂ ਕਲਾਂ ਕਰਕੇ ਪਿੰਧੀ=ਟਿੰਡਾਂ ਕਦੇ ਉਭ=ਉਚੀਆਂ ਅਕਾਸ਼ ਨੂੰ ਤੇ ਕਦੇ ਨੀਵੀਆਂ ਜਾਂਦੀਆਂ ਹਨ। ਇਸੇ ਤਰਾਂ ਅਗਿਆਨ ਰੂਪ ਹਰਟ ਦੀਆਂ ਪਾਪ ਪੁੰਨਾਂ ਰੂਪ ਕਲਾਂ ਨਾਲ ਜੀਵ ਰੂਪ ਟਿੰਡਾਂ ਸੰਸਾਰ ਰੂਪ ਖੂਹ ਵਿੱਚ ਪਈਆਂ ਹੋਈਆਂ ਕਦੇ ਉਭ=ਉੱਚੇ ਸਵਰਗਾਂ ਨੂੰ ਜਾਂਦੀਆਂ ਹਨ ਤੇ ਕਦੇ ਹੇਠਾਂ ਪਤਾਲ ਭਾਵ ਨਰਕ ਨੂੰ ਜਾਂਦੀਆਂ ਹਨ। ਆਪ ਕਹਿੰਦੇ ਹੋ ਕਿ ਪ੍ਰੇਰਕ ਪ੍ਰਮੇਸ਼ਰ ਤੋਂ ਬਿਨਾਂ ਹੋਰ ਕੋਈ ਨਹੀਂ ਹੈ। ਫਿਰ ਇਹ ਜੰਮਣ ਮਰਣ ਕਿਉਂ ਪ੍ਰਤੀਤ ਹੋ ਰਿਹਾ ਹੈ ਮੇਰੇ ਮਨ ਵਿੱਚ ਇਹ ਬੜਾ ਭਾਰੀ ਸੰਸਾ ਹੈ। ਤਾਂ ਗਿਆਨ ਦੇਵ ਜੀ ਨੇ ਸਮਝਾਇਆ ਕਿ ਇਸਦੀ ਦ੍ਰਿਸ਼ਟੀ ਅਜੇ ਬਹੁਤ ਹੇਠਲੇ ਦਰਜੇ ਤੇ ਹੈ ਉਚੇ ਮਹਾਂਵਾਕ ਦੇ ਉਪਦੇਸ਼ ਨੂੰ ਇਹ ਗ੍ਰਹਿਣ ਨਹੀਂ ਕਰ ਸਕਦਾ ਐਸਾ ਸੋਚ ਕੇ ਪੁੱਛਿਆ :—

## *ਤੂ; ਕੁਨੁ ਰੇ ॥*

ਤੂੰ ਕੌਣ ਹੈ ਭਾਵ ਤੂੰ ਆਪਣੇ ਆਪ ਨੂੰ ਕੀ ਨਿਸਚੇ ਕੀਤਾ ਹੈ ? ਤਾਂ ਨਾਮਦੇਵ ਜੀ ਕਹਿਣ ਲਗੇ :—

## *ਮੈ ਜੀ ॥ ਨਾਮਾ ॥ ਹੋ ਜੀ ॥*

ਹੇ ਮਹਾਰਾਜ ! ਮੇਰਾ ਨਾਮ ਨਾਮਦੇਵ ਹੈ ਤੇ ਮੈਂ ਜੀਵ ਹਾਂ ਬ੍ਰਹਮ ਨਹੀਂ। ਇਹ ਸੁਣ ਕੇ ਗੁਰੂ ਗਿਆਨ ਦੇਵ ਜੀ ਨੇ ਆਖਿਆ :—ਚੰਗਾ ਜੇ ਤੂੰ ਜੀਵ ਹੈ ਤਾਂ ਫੇਰ ਜੀਵ ਹੀ ਬਣਿਆ ਰਹਿ ਤਾਂ ਸਾਨੂੰ ਕੁਝ ਕਹਿਣ ਦੀ ਲੋੜ ਨਹੀਂ ਇਹ ਸੁਣਕੇ ਨਾਮਦੇਵ ਚਰਨਾਂ ਤੇ ਢਹਿ ਪਿਆ ਤੇ ਬੜੀ ਦੀਨਤਾ ਨਾਲ ਬੇਨਤੀ ਕਰਨ ਲੱਗਾ :—

## *ਆਲਾ ਤੇ ਨਿਵਾਰਣਾ; ਜਮ ਕਾਰਣਾ ॥੩॥੪॥*

ਜਮਾਂ ਦੀ ਵਾ ਜੰਮਣ-ਮਰਨ ਦੀ ਪ੍ਰਾਪਤੀ ਕਰਾਉਣ ਦਾ ਕਾਰਨ ਜੋ ਆਲਾ=ਸੰਸਾਰ ਹੈ ਇਹ ਮੇਰਾ ਨਿਵਾਰਣਾ=ਦੂਰ ਕਰੋ ਵਾ-ਆਲਾ=ਸੰਸਾਰ ਤੇ ਜਮਾਂ (ਕਾ+ਰਣਾ) ਕਾ=ਦਾ ਰਣਾ=ਝਗੜਾ ਜੋ ਮੇਰੇ ਗਲ ਪਿਆ ਹੈ ਇਸਨੂੰ ਦੂਰ ਕਰੋ। ਤਾਂ ਫਿਰ ਗਿਆਨ ਦੇਵ ਜੀ ਕਹਿਣ ਲੱਗੇ :—ਨਾਮਾ=ਨਾਮ ਦਾ ਰੂਪ ਜਗਤ ਅਤੇ ਜੀ=ਜੀਵ ਪੁਣਾ ਮੈ-ਹੰਗਤਾ ਕਰਕੇ ਹੀ ਹੈ ਜੀ। ਆਲਾ=ਅੰਤਹਕਰਨ ਵਿਚੋਂ ਜੀਵ ਪੁਣਾ ਤੇ ਹੰਗਤਾ ਛੱਡ ਦੇ ਤਾਂ ਫਿਰ ਜਮਾਂ ਦੇ ਕਾਰਨ ਰੂਪ ਕ੍ਰਿਸ਼ਨ ਜੀ ਨਵਿਰਤੀ ਕਰ ਦੇਣਗੇ। ਤੇ ਇਸ ਨਵਿਰਤੀ ਵਾਸਤੇ ਜੋ ਉਪਦੇਸ਼ ਅਸਾਂ ਨੇ ਦੇਣਾ ਸੀ ਉਹ ਤੈਨੂੰ ਦੇ ਚੁੱਕੇ ਹਾਂ ਕਿ ਨਿਅੰਤਾ ਤੋਂ ਬਿਨਾਂ ਹੋਰ ਕੋਈ ਨਹੀਂ ਹੈ। ਇਸ ਉੱਤੇ ਭਗਵਾਨ ਕ੍ਰਿਸ਼ਨ ਜੀ ਵਲੋਂ ਪ੍ਰਮਾਣ ਸੁਨਣਾ ਕਰ :—

## *ਕੇਸਵਾ ਬਚਉਨੀ; ਅਈਏ ਮਈਏ ਏਕ ਆਨ ਜੀਉ ॥੨॥*

੧. ਕੇਸਵਾ=ਕ੍ਰਿਸ਼ਨ ਜੀ ਹਨ ਉਹਨਾਂ ਦਾ ਬਚਉਨੀ=ਬਚਨ ਗੀਤਾ ਵਿੱਚ ਅਰਜਨ ਦੇ ਪ੍ਰਤੀ ਐਸਾ ਹੈ ਕਿ ਹੇ ਪਿਆਰੇ ਅਰਜਨ ! ਅਈਏ=ਆਪਣੇ ਵਿੱਚ **ਵਾ:** ਜੀਵ ਵਿੱਚ ਤੇ ਮਈਏ=ਮੇਰੇ ਵਿੱਚ ਇਕ ਏਕਤਾ ਨੂੰ ਲਿਆਉਣ ਕਰ ਭਾਵ ਇਕ ਰੂਪ ਜਾਨਣਾ ਕਰ। ਅਥਵਾ :—

੨. ਕੇਸਵਾ=ਪ੍ਰਮਾਤਮਾ ਦਾ ਬਚਉਨੀ=ਬਚਨ ਬੇਦਾਂ ਵਿੱਚ ਇਸ ਤਰ੍ਹਾਂ ਅੰਕਿਤ ਹੈ ਕਿ ਅਈਏ=ਜੀਵ ਅਤੇ ਮਈਏ=ਈਸ਼ ਵਿੱਚ ਏਕਤਾ ਨੂੰ ਲਿਆ ਅਰਥਾਤ ਜੀਵ ਈਸ਼ ਨੂੰ ਅਭੇਦ ਰੂਪ ਨਿਸਚੇ ਕਰ। ਤਾਂ ਨਾਮਦੇਵ ਜੀ ਬੋਲੇ ਇਹ ਸਾਧਨ ਕਠਨ ਹੈ ਕੋਈ ਹੋਰ ਸੌਖਾ ਸਾਧਨ ਦੱਸੋ ਤਾਂ ਗਿਆਨ ਦੇਵ ਜੀ ਨੇ ਉਪਾਸ਼ਨਾਂ ਦਾ ਉਪਦੇਸ਼ ਦਿੱਤਾ ਕਿ ਤੂੰ ਅਕਾਲ ਪੁਰਖ ਅੱਗੇ ਇਸ ਤਰ੍ਹਾਂ ਬੇਨਤੀ ਕਰ :—

੩. ਹੇ ਕੇਸਵਾ=ਅਕਾਲ ਪੁਰਖ ਮਈਏ=ਮੈਂ ਇਕ ਆਪ ਜੀ ਦੇ ਚਰਨਾਂ ਦੀ ਆਨ=ਸ਼ਰਨ ਵਿੱਚ ਅਈਏ=ਆਇਆ ਹਾਂ, ਆਪ ਮੈਨੂੰ ਸੰਸਾਰ ਤੋਂ ਬਚਉਨੀ=ਬਚਾਉਣਾ ਕਰੋ।

੪. ਹੇ ਅਕਾਲ ਪੁਰਖ ਮੈਂ ਇਕ ਆਪ ਦੀ ਸ਼ਰਨ ਵਿੱਚ ਆਇਆ ਹਾਂ। ਤੁਸੀਂ ਆਪ ਹੀ ਅਈਏ=ਆ ਕੇ

ਮਈਏ=ਮੈਨੂੰ ਬਚਾਉਣਾ ਕਰੋ। ਇਹ ਉਪਦੇਸ਼ ਸੁਣ ਕੇ ਨਾਮਦੇਵ ਜੀ ਦਾ ਚਿੱਤ ਬਹੁਤ ਪ੍ਰਸੰਨ ਹੋਇਆ ਤੇ ਕਹਿਣ ਲੱਗੇ ਹੇ ਗੁਰਦੇਵ ! ਜਿਸ ਦੀ ਸ਼ਰਨ ਵਿੱਚ ਜਾਣਾ ਹੈ ਉਹ ਪ੍ਰਮੇਸ਼ਰ ਕੈਸਾ ਹੈ ਤਾਂ ਗਿਆਨ ਦੇਵ ਜੀ ਦੱਸਦੇ ਹਨ :—

ਚੌਥਾ ਅਰਥ—

ਪਹਿਲੇ=ਸਭ ਤੋਂ ਪਹਿਲਾਂ ਉਹ ਇਕ ਹੀ ਹੈ। ਪੁਰੀਏ=ਸਾਰੀ ਜਗਾ ਉਹ ਪ੍ਰਮਾਤਮਾ ਪੂਰਨ ਭਾਵ ਵਿਆਪਕ ਹੈ। ਪੁੰਡਰਕ=ਕਵਲ ਵੱਤ ਨਿਰਲੇਪ ਹੈ। ਵਨਾ=ਸੁੰਦਰ ਰੰਗ ਵਾਲਾ ਹੈ। ਹੰਸਾ=ਸੂਰਜ ਦੀ ਨਿਆਈ ਪ੍ਰਕਾਸ਼ ਰੂਪ ਹੈ। ਤਾ ਚੇ=ਤਿਸ ਪ੍ਰਮਾਤਮਾ ਤੋਂ ਸੂਰਜ ਦੀਆਂ ਕਿਰਨਾਂ ਦੀ ਨਿਆਈਂ ਸਗਲੇ ਜਨਾਂ=ਸਾਰੇ ਜੀਵ ਪੈਦਾ ਹੋਏ ਹਨ। (ਕ੍ਰਿਸ+ਨਾ) ਉਸ ਵਿੱਚ ਕੋਈ ਕ੍ਰਿਸ਼੍ਹ=ਕਮਜ਼ੋਰੀ ਨਾ=ਨਹੀਂ ਹੈ ਐਸੇ ਪ੍ਰਮਾਤਮਾ ਤੇ=ਤੋਂ ਹੀ ਉਸਨੂੰ ਜਾਨਉ=ਜਾਣਿਆ ਜਾਂਦਾ ਹੈ ਭਾਵ ਆਪ ਕੋਈ ਉਸਨੂੰ ਜਾਣ ਨਹੀਂ ਸਕਦਾ ਜਿਸਨੂੰ ਜਣਾਉਣਾ ਚਾਹੇ ਉਹੀ ਜਾਣ ਸਕਦਾ ਹੈ।

## *ਹਰਿ ਹਰਿ ਨਾਚੰਤੀ ਨਾਚਨਾ ॥੧॥*

ਹਰੀ ਕਰਕੇ ਹੀ ਹਰੇਕ ਪ੍ਰਕਾਰ ਦੀ ਨਾਚਨਾ=ਸ੍ਰਿਸ਼ਟੀ ਨਾਚੰਤੀ=ਚੇਸ਼ਟਾ ਕਰ ਰਹੀ ਹੈ॥੧॥

## *ਪਹਿਲ ਪੁਰਸਾ; ਬਿਰਾ ॥*

ਪਹਿਲਾਂ ਪੁਰਸ਼ਾਂ ਨੂੰ ਬਿਰਾ=ਬਾਣੀ ਧਾਰਨ ਕਰਨੀ ਚਾਹੀਦੀ ਹੈ। ਇਸ ਤੋਂ ਅਥੋਨ-ਪਿੱਛੋਂ ਪੁਰਸਾ=ਪੁਰਸ਼ ਜੀਵ ਪੁਣੇ ਨੂੰ ਦਮਰਾ=ਰੋਕਣਾ ਕਰੇ, ਦਬੌਣਾ ਕਰੇ, ਦਲਨਾ ਕਰੇ।

## *ਅਸਗਾ ਅਸ; ਉਸਗਾ ॥*

ਅਸ ਇਸ ਲੋਕ ਦੀ ਗਾ=ਗਿਆਤ ਦੇਣ ਵਾਲਾ ਤੇ ਉਸ ਪ੍ਰਲੋਕ ਦੀ ਗਾ=ਗਿਆਤ ਦੇਣ ਵਾਲਾ ਅਸ=ਸ਼ੁਧ ਬ੍ਰਹਮ ਹੀ ਹੈ।

## *ਹਰਿ ਕਾ ਬਾਗਰਾ, ਨਾਚੈ ਪਿੰਧੀ ਮਹਿ ਸਾਗਰਾ ॥੧॥ਰਹਾਉ॥*

ਸੰਸਾਰ ਰੂਪੀ ਬਾਗ ਵਿੱਚ ਹਰੀ ਨੂੰ ਰਾ=ਰਮਿਆ ਜਾਣ ਲਵੇ ਫੇਰ ਨਾਚੈ (ਨ+ਅਚੈ) ਪਦਾਰਥਾਂ ਨੂੰ ਅਚਣ ਭਾਵ ਖਾਣ ਦੀ ਕੋਸ਼ਿਸ਼ ਨਹੀਂ ਕਰੇਗਾ। ਜੀਵਾਂ ਰੂਪੀ ਪਿੰਧੀ=ਟਿੰਡਾਂ ਵਿੱਚ ਬ੍ਰਹਮ ਦੀ ਚੇਤਨ ਸੱਤਾ ਰੂਪ ਸਾਗਰਾ=ਪਾਣੀ ਨੂੰ ਹੀ ਗ੍ਰਹਿਣ ਕਰੇਗਾ॥੧॥ਰਹਾਉ॥

## *ਨਾਚੰਤੀ; ਗੋਪੀ ਜੰਨਾ ॥*

ਉਸ ਪ੍ਰਮਾਤਮਾ ਦੀ ਚੇਤਨ ਸੱਤਾ ਕਰਕੇ ਹੀ ਗੋਪੀ=ਇਸਤ੍ਰੀ ਤੇ ਜੰਨਾ=ਪੁਰਸ਼ ਨਾਚੰਤੀ=ਚੇਸ਼ਟਾ ਕਰ ਰਹੇ ਹਨ।

## *ਨਈਆ ਤੇ; ਬੈਰੇ ਕੰਨਾ ॥*

ਉਸ ਪ੍ਰੇਰਕ ਵਾਹਿਗੁਰੂ ਤੋਂ ਬੈਰੇ=ਬਿਨਾਂ ਕੰਨਾ=ਕੋਈ ਨਹੀਂ ਹੈ।

## *ਤਰਕੁ; ਨ ਚਾ ॥*

ਜੇ (ਤਰ+ਕੁ) ਤਰ=ਤਰਨਾ ਹੈ ਤਾਂ ਕੁ=ਕੂੜ ਨ=ਨੂੰ ਆਪਣੇ ਹਿਰਦੇ ਵਿਚੋਂ ਚਾ=ਚੁੱਕ ਦੇ।

## *ਭ੍ਰਮੀਆ; ਚਾ ॥*

ਤੂੰ ਤਾਂ ਭਰਮ ਦਾ ਹੀ ਖਾਧਾ ਹੋਇਆ ਹੈਂ।

## ਕੇਸਵਾ ਬਚਉਨੀ; ਅਈਏ ਮਈਏ ਏਕ ਆਨ ਜੀਉ ॥੨॥

ਕੇਸਵ ਜੋ ਬਚਉਨੀ=ਬਚਾਉਣ ਵਾਲਾ ਹੈ ਉਸ ਦੇ ਚਰਨਾਂ ਵਿੱਚ ਬੇਨਤੀ ਕਰ ਕਿ ਹੇ ਪ੍ਰਭੂ ਜੀਉ ! ਮੈਂ ਮਈਏ=ਮਾਇਆ ਵਲੋਂ ਹਟ ਕੇ ਇਕ ਆਪ ਜੀ ਦੀ ਆਨ=ਸ਼ਰਨ ਵਿੱਚ ਅਈਏ=ਆਇਆ ਹਾਂ। **ਵਾ:** ਮਈਏ=ਮਾਇਆ ਵਲੋਂ ਹਟ ਕੇ ਜਮਾਂ ਤੋਂ ਬਚਾਉਣ ਵਾਲੇ ਇਕ ਪ੍ਰਮੇਸ਼ਰ ਜੀ ਦੀ ਆਨ=ਸ਼ਰਨ ਵਿੱਚ ਆਉਣਾ ਕਰ। ਜੇ ਮਾਇਆ ਵਿੱਚ ਲਗਾ ਰਹੇਂਗਾ॥੨॥

## ਪਿੰਧੀ ਉਭਕਲੇ; ਸੰਸਾਰਾ ॥

ਤਾਂ ਟਿੰਡਾਂ ਦੀ ਨਿਆਈਂ ਪਾਪਾਂ ਪੁੰਨਾਂ ਰੂਪੀ ਕਲਾ ਦੁਆਰਾ ਕਦੇ ਉੱਚਾ ਹੋ ਕੇ ਸਵਰਗ ਵਿੱਚ ਚਲਾ ਜਾਵੇਂਗਾ ਤੇ ਕਦੇ ਨੀਵਾਂ ਹੋ ਜਾਵੇਂਗਾ ਭਾਵ ਨਰਕਾਂ ਵਿੱਚ ਚਲਾ ਜਾਵੇਂਗਾ ਇਸ ਤਰ੍ਹਾਂ ਸੰਸਾਰ ਵਿੱਚ ਆਉਂਦਾ ਜਾਂਦਾ ਰਹੇਂਗਾ। ਫਿਰ ਬੇਨਤੀ ਕਰਦੇ ਹਨ ਕਿ ਹੇ ਗੁਰਦੇਵ !

## ਭ੍ਰਮਿ ਭ੍ਰਮਿ ਆਏ; ਤੁਮਚੇ ਦੁਆਰਾ ॥

ਮੈਂ ਤਾਂ ਭਰਮ ਦਾ ਭਰਮਾਇਆ ਹੋਇਆ ਆਪ ਦੇ ਦੁਆਰੇ ਆਇਆ ਹਾਂ। ਗੁਰੂ ਨੇ ਪੁਛਿਆ ਤੂੰ ਕੌਣ ਹੈਂ ਤਾਂ ਕਹਿਣ ਲੱਗੇ।

## ਤੂ; ਕੁਨੁ ਰੇ ॥

ਹਾ ਜੀ=ਮੈਂ ਜੀਵ ਹਾਂ ਤੂੰ ਕੁਨ ਰੇ=ਹੇ ਸਿੱਖ ਤੂੰ ਜੀਵ ਕਿਥੇ ਹੈਂ ਤੂੰ ਤਾਂ ਸ਼ੁੱਧ ਸਰੂਪ ਹੈਂ।

## ਨਾਮਾ ॥ ਹੋ ਜੀ ॥

ਨਾਮਾ=ਨਾਮ ਰੂਪ ਅਤੇ ਜੀ=ਜੀਵ ਪੁਣਾ ਜੋ ਤੇਰੇ ਅੰਦਰ ਫੁਰ ਰਿਹਾ ਹੈ ਇਸਨੂੰ ਹੋ=ਹੋੜ ਭਾਵ ਛੱਡ ਦੇਣਾ ਕਰ।

## ਆਲਾ ਤੇ ਨਿਵਾਰਣਾ; ਜਮ ਕਾਰਣਾ ॥੩॥੪॥

ਆਲਾ=ਨਰਕ ਰੂਪੀ ਘਰ ਵਾ=ਸੰਸਾਰ ਰੂਪੀ ਘਰ ਤੋਂ ਅਤੇ ਜਮ=ਜੰਮਣ ਅਤੇ ਕਾਰਨ=ਮਰਨ ਤੋਂ ਰਹਿਤ ਹੋ ਜਾਵੇਂਗਾ। **ਅਥਵਾ** ਦੁਖਾਂ ਰੋਗਾਂ ਦੇ ਆਲਾ=ਘਰ ਅਗਿਆਨ ਦੀ ਅਤੇ ਜਮ=ਜੰਮਣ ਜਨਮ ਦਾ ਕਾਰਨ ਜੋ ਵਾਸ਼ਨਾਂ ਹੈ ਉਸ ਦੀ ਨਵਿਰਤੀ ਹੋ ਜਾਵੇਗੀ। ਐਸਾ ਉਪਦੇਸ਼ ਸੁਣ ਕੇ ਨਾਮਦੇਵ ਜੀ ਬਹੁਤ ਪ੍ਰਸੰਨ ਹੋਏ ਤੇ ਆਪਣੇ ਗੁਰੂ ਦੇ ਚਰਨਾਂ ਤੇ ਨਮਸ਼ਕਾਰ ਕੀਤੀ ਹੈ॥੩॥੪॥

ਵਾਹਿਗੁਰੂ ਜੀ ਕਾ ਖ਼ਾਲਸਾ॥ ਵਾਹਿਗੁਰੂ ਜੀ ਕੀ ਫ਼ਤਹ॥

ਮੁਖਵਾਕ ਨੰਬਰ ੧੧੦ [ਆਦਿ ਅੰਗ ੬੯੪]

***ਪਤਿਤ ਪਾਵਨ ਮਾਧਉ ਬਿਰਦੁ ਤੇਰਾ ॥ ਧੰਨਿ ਤੇ ਵੈ ਮੁਨਿ ਜਨ ਜਿਨ ਧਿਆਇਓ ਹਰਿ ਪ੍ਰਭੁ ਮੇਰਾ ॥੧॥ ਮੇਰੈ ਮਾਥੈ ਲਾਗੀ ਲੇ ਧੂਰਿ ਗੋਬਿੰਦ ਚਰਨਨ ਕੀ ॥ ਸੁਰਿ ਨਰ ਮੁਨਿ ਜਨ ਤਿਨਹੂ ਤੇ ਦੂਰਿ ॥੧॥ਰਹਾਉ॥ ਦੀਨ ਕਾ ਦਇਆਲੁ ਮਾਧੌ ਗਰਬ ਪਰਹਾਰੀ ॥ ਚਰਨ ਸਰਨ ਨਾਮਾ ਬਲਿ ਤਿਹਾਰੀ ॥੨॥੫॥***

ਭਗਤ ਨਾਮਦੇਵ ਜੀ ਪ੍ਰੇਮ ਰਸ ਵਿਚ ਆ ਕੇ ਪ੍ਰਮੇਸ਼ਰ ਦੇ ਪਵਿੱਤ੍ਰ ਸਰੂਪ ਦਾ ਧਿਆਨ-ਧਰਕੇ ਜੋ ਪਾਪੀਆਂ ਤੋਂ ਪਾਪੀਆਂ ਨੂੰ ਭੀ ਪਵਿੱਤ੍ਰ ਕਰਨ ਵਾਲਾ ਹੈ ਐਸੀ ਪਵਿੱਤ੍ਰਤਾ ਦੇ ਮਾਲਕ ਉਸ ਪਰਮ ਪਿਤਾ ਪ੍ਰਮਾਤਮਾ ਨੂੰ ਸਨਮੁਖ ਮੰਨ ਕੇ ਇਹ ਸ਼ਬਦ ਉਚਾਰਨ ਕਰਦੇ ਹਨ। ਸ਼ਬਦ ਦੀ ਪਹਿਲੀ ਤੁਕ ਵਿਚ ਪ੍ਰਮਾਤਮਾ ਦਾ ਜੋ ਪਤਿਤ ਪਾਵਨ ਧਰਮ ਹੈ ਉਸ ਦਾ ਕਥਨ ਕਰਦੇ ਹਨ :

## *ਪਤਿਤ ਪਾਵਨ; ਮਾਧਉ ਬਿਰਦੁ ਤੇਰਾ ॥*

ਹੇ ਮਾਧਉ (ਮਾ+ਧਉ) ਮਾ=ਮਾਇਆ ਦੇ ਧਉ=ਪਤੀ=ਅਕਾਲ ਪੁਰਖ ! ਆਪ ਜੀ ਦਾ ਬਿਰਦੁ=ਧਰਮ ਪਤਿਤ= ਪਾਪੀਆਂ ਨੂੰ ਪਾਵਨ=ਪਵਿੱਤ੍ਰ ਕਰਨ ਵਾਲਾ ਹੈ। (**ਵਾ:** ਮਾਧਉ (ਮਾ+ਧਵ) ਮਾ=ਪ੍ਰਕਾਸ਼, ਧਵ=ਪਤੀ ਭਾਵ ਪ੍ਰਕਾਸ਼ ਦਾ ਪਤੀ=ਪ੍ਰਮੇਸ਼ਰ।) ਜੈਸਾ ਕਿ :

**ਪਤਿਤ ਉਧਾਰਨ ਭੈ ਹਰਨ ਸੁਖ ਸਾਗਰ ਨਿਰੰਕਾਰ ॥** [ਥਿਤੀ ਗਉੜੀ ਮ: ੫, ਅੰਗ ੨੯੬]

ਸੁਖਾਂ ਦਾ ਸਮੁੰਦਰ ਜੋ ਨਿਰੰਕਾਰ ਵਾਹਿਗੁਰੂ ਹੈ ਉਹ ਭੈ ਨਾਸਕ ਤੇ ਪਾਪੀਆਂ ਦਾ ਉਧਾਰ ਕਰਨ ਵਾਲਾ ਹੈ। ਜੈਸਾ ਕਿ :

੧. **ਪਤਿਤ ਉਧਾਰਣੁ ਸਤਿਗੁਰੁ ਮੇਰਾ ਮੋਹਿ ਤਿਸ ਕਾ ਭਰਵਾਸਾ ॥**
**ਬਖਸਿ ਲਏ ਸਭਿ ਸਚੈ ਸਾਹਿਬਿ ਸੁਣਿ ਨਾਨਕ ਕੀ ਅਰਦਾਸਾ ॥** [ਸੋਰਠਿ ਮ: ੫, ਅੰਗ ੬੨੦]

੨. **ਪਤਿਤ ਉਧਾਰਣ ਪਾਰਬ੍ਰਹਮ ਸੰਤ ਬੇਦੁ ਕਹੰਦਾ ॥**
**ਭਗਤਿ ਵਛਲੁ ਤੇਰਾ ਬਿਰਦੁ ਹੈ ਜੁਗਿ ਜੁਗਿ ਵਰਤੰਦਾ ॥**
[ਗਉੜੀ ਕੀ ਵਾਰ ਮ: ੫, ਅੰਗ ੩੧੯]

੩. **ਪਤਿਤ ਪੁਨੀਤ ਕੀਏ ਖਿਨ ਭੀਤਰਿ ਅਗਿਆਨੁ ਅੰਧੇਰੁ ਵੰਞਾਈ ॥੩॥**
[ਰਾਮਕਲੀ ਮ: ੫, ਅੰਗ ੯੧੫]

ਜੀਵ ਅਹਿੰਸਾ ਕਰਨ ਵਾਲਾ ਮਹਾਂ ਪਾਪੀ-ਫੰਧਕ ਜੋ ਪਾਪਾਤਮਾ ਸੀ, ਉਸ ਦਾ ਭੀ ਉਧਾਰ ਕੀਤਾ ਤੇ ਪ੍ਰਮਾਤਮਾ ਨੇ ਆਪਣੇ ਧਰਮ ਦੀ ਲਾਜ ਪਾਲੀ। ਇਸੇ ਤਰ੍ਹਾਂ ਗਨਕਾ ਜੋ ਜੀਵਨ ਤੋਂ ਡਿੱਗੀ ਔਰਤ, ਸਮਾਜ ਵਿਚ ਬੁਰਾਈਆਂ ਫੈਲਾਉਣ ਵਾਲੀ ਤੇ ਹੋਰਨਾਂ ਨੂੰ ਵੀ ਨਰਕਾਂ ਵਿਚ ਭੇਜਣ ਦਾ ਕਾਰਨ ਬਣੀ ਹੋਈ ਸੀ। ਪੈਸਿਆਂ ਬਦਲੇ ਆਪਣੇ ਸਰੀਰ ਨੂੰ ਵਿਸ਼ਈ ਪੁਰਸ਼ਾਂ ਦੇ ਅੱਗੇ ਵੇਚਦੀ ਰਹੀ। ਜੈਸਾ ਕਿ ਗੁਰਬਾਣੀ ਵਿਚ ਫੁਰਮਾਨ ਹੈ :—

**ਜਿਉ ਤਨੁ ਬਿਧਵਾ ਪਰ ਕਉ ਦੇਈ ॥ ਕਾਮਿ ਦਾਮਿ ਚਿਤੁ ਪਰ ਵਸਿ ਸੇਈ ॥**
[ਗਉੜੀ ਮ: ੧, ਅੰਗ ੨੨੬]

ਸਾਰੀ ਜ਼ਿੰਦਗੀ ਐਸਾ ਪਾਪ ਕਰਮ ਕਰਦੀ ਦੀ ਬਤੀਤ ਹੋ ਗਈ ਤੇ ਅੰਤ ਸਮੇਂ ਮਹਾਤਮਾ ਦੇ ਦਿੱਤੇ ਹੋਏ

ਤੋਤੇ ਨੂੰ ਨਾਮ ਜਪਾਉਂਦੀ, ਮੁਖ ਵਿਚ ਰਾਮ ਸੀ, ਸੱਪ ਨੇ ਡੰਗ ਮਾਰ ਦਿੱਤਾ। ਪ੍ਰਮਾਤਮਾ ਨੇ ਆਪਣੇ ਨਾਮ ਦੀ ਲਾਜ ਪਾਲਦਿਆਂ ਇਸ ਮਹਾਂ ਪਾਪਣ ਨੂੰ ਵੀ ਪਾਵਨ=ਪਵਿੱਤ੍ਰ ਕਰ ਦਿੱਤਾ।

**ਸਾਖੀ—ਅਜਾਮਲ ਦੀ—**ਇਸੇ ਤਰ੍ਹਾਂ ਬ੍ਰਾਹਮਣਾਂ ਦੇ ਘਰ ਪੈਦਾ ਹੋ ਕੇ ਇਕ ਵਿਦਵਾਨ ਦਾ ਪੁੱਤਰ ਜਿਸ ਦਾ ਨਾਮ ਅਜਾਮਲ ਸੀ। ਸਮਾਜ ਵਿਚ ਕੁਝ ਵਿਅਕਤੀਆਂ ਦੇ ਨਾਮ ਸੂਝਵਾਨ ਦਿਮਾਗਾਂ ਦੀ ਕਾਢ ਹੋਇਆ ਕਰਦੀ ਹੈ। ਕੁਝ ਨਾਮ ਸਾਰਥਕ ਭਾਵ ਸਹਿਤ ਅਰਥ ਦੇ ਹੋਇਆ ਕਰਦੇ ਹਨ ਤੇ ਕੁਝ ਨਾਮ ਨਿਰਾਰਥਕ ਭਾਵ ਅਰਥ ਰਹਿਤ ਹੋਇਆ ਕਰਦੇ ਹਨ। ਜਿਵੇਂ ਅੱਜ ਕੱਲ੍ਹ ਕਈ ਮਾਂ ਬਾਪ ਆਪਣੇ ਬੱਚਿਆਂ ਦਾ ਨਾਮ ਟਿੰਕੂ, ਮਿੰਕੂ, ਟੋਨੀ, ਨੋਨੀ ਆਦਿ ਰੱਖ ਲੈਂਦੇ ਹਨ।

ਪਰ ਇਹਨਾਂ ਦਾ ਕੋਈ ਅਰਥ ਨਹੀਂ ਬਣਦਾ ਇਹ ਨਾਂ ਨਰਾਰਥਕ ਹੁੰਦੇ ਹਨ। ਜੋ ਨਾਮ ਸਾਰਥਕ ਹਨ ਜੈਸਾ ਕਿ ਗੁਰਦਾਸ ਅਰਥ ਬਣਿਆ ਗੁਰੂ ਦਾ ਦਾਸ=ਸੇਵਕ। ਚਰਨ ਦਾਸ-ਗੁਰੂ ਦੇ ਚਰਨਾਂ ਦਾ ਦਾਸ ਤੇ ਹਰੀ ਦਾਸ=ਪ੍ਰੇਮਸ਼ਰ ਦਾ ਦਾਸ, ਗੁਰਪ੍ਰੀਤ-ਗੁਰੂ ਨਾਲ ਪ੍ਰੀਤੀ ਕਰਨ ਵਾਲਾ ਆਦਿ। ਕਿਸੇ ਬੱਚੇ ਦੇ ਨਾਮ ਤੋਂ ਉਸ ਦਾ ਨਾਮ ਰੱਖਣ ਵਾਲਿਆਂ ਦੀ ਅਕਲ ਤੇ ਸੂਝ ਬੂਝ ਦਾ ਪਤਾ ਚਲ ਜਾਂਦਾ ਹੈ। ਹੁਣ ਇਥੇ ਉਸ ਵਿਦਵਾਨ ਪੰਡਿਤ ਦੀ ਜੋ ਇਕ ਰਾਜ ਪੰਡਿਤ ਸੀ ਵਿਦਵਾਨਤਾ ਦਾ ਪਤਾ ਇਸ ਨਾਮ ਵਿਚੋਂ ਲੱਗਦਾ ਹੈ ਕਿ ਉਸਨੇ ਆਪਣੇ ਪੁੱਤਰ ਦਾ ਨਾ ਅਜਾਮਲ ਰਖਿਆ ਜਿਸ ਦਾ ਅਰਥ ਹੈ। ਅਜ=ਬ੍ਰਹਮਾ ਕੰਨੇ ਵਿਚੋਂ ਐੜਾ ਲੈ ਕੇ ਅਮਲ=ਕਰਮ=ਕੰਮ ਭਾਵ ਜਿਸ ਦਾ ਕਰਮ ਬ੍ਰਹਮਾ ਵਰਗਾ ਹੋਵੇ ਇਥੇ ਅਜਾਮਲ ਦੇ ਪਿਤਾ ਨੇ ਇਹ ਕਾਮਨਾ ਧਾਰਕੇ ਕਿ ਮੇਰਾ ਪੁੱਤਰ ਵਿਦਵਾਨ ਹੋਵੇ ਤੇ ਜਿਸ ਦਾ ਕਰਮ ਬ੍ਰਹਮਾ ਵਰਗਾ ਵੇਦਾਂ ਨੂੰ ਪੜ੍ਹਨ ਪੜ੍ਹਾਉਣ ਵਾਲਾ ਹੋਵੇ। ਫਿਰ ਇਹ ਨਾਮ ਰਖਿਆ। ਬਾਲ ਅਵਸਥਾ ਲੰਘਣ ਤੋਂ ਜਦੋਂ ਪੜ੍ਹਨ ਦੇ ਯੋਗ ਪਾਇਆ ਗਿਆ ਤਾਂ ਇਹ ਸੋਚਕੇ ਮੇਰੇ ਪੁੱਤਰ ਨੇ ਮੇਰੇ ਕੋਲੋਂ ਠੀਕ ਤਰੀਕੇ ਨਾਲ ਨਹੀਂ ਪੜ੍ਹਨਾ ਅਤੇ ਨਾਲੇ ਮੈਂ ਕੇਵਲ ਵਿਦਵਾਨ ਹੀ ਹਾਂ ਆਪਣੇ ਪੁੱਤਰ ਨੂੰ ਉੱਚੇ ਜੀਵਨ ਵਾਲਾ ਬਣਾਉਣ ਲਈ ਇਕ ਵਿਦਵਾਨ ਮਹਾਂਪੁਰਸ਼ ਕੋਲ ਪੜ੍ਹਨੇ ਪਾਇਆ, ਇਹ ਮਹਾਂਪੁਰਸ਼ ਸ਼ਹਿਰ ਤੋਂ ਬਾਹਰਵਾਰ ਕੁਟੀਆ ਬਣਾ ਕੇ ਰਹਿੰਦੇ ਸਨ। ਇਹ ਮਹਾਂਪੁਰਸ਼ ਵਿਦਵਾਨ ਹੋਣ ਦੇ ਨਾਲ-ਨਾਲ ਇਕ ਅਨੁਭਵੀ ਤਤਵੇਤਾ ਤੇ ਗਿਆਨ ਦਾ ਭੰਡਾਰ ਸਨ। ਅਜਾਮਲ ਦੇ ਪਿਤਾ ਨੇ ਆਪਣੇ ਪੁੱਤਰ ਨੂੰ ਉਨ੍ਹਾਂ ਮਹਾਂਪੁਰਸ਼ਾਂ ਦੇ ਚਰਨਾਂ ਵਿਚ ਲਿਜਾ ਕੇ ਕੁਝ ਮਿਸ਼ਟਾਨ ਧਰ ਕੇ ਨਮਸ਼ਕਾਰ ਕੀਤੀ ਤੇ ਬੇਨਤੀ ਕਰਕੇ ਕਿਹਾ ਮੈਂ-ਅੱਜ ਆਪਣੇ ਪੁੱਤਰ ਨੂੰ ਤੁਹਾਡੇ ਚਰਨਾਂ ਵਿਚ ਸੌਂਪਣ ਲਗਿਆ ਹਾਂ ਇਸ ਨੂੰ ਉੱਚਾ ਤੇ ਕਰਨੀ ਵਾਲਾ ਜੀਵਨ ਪ੍ਰਦਾਨ ਕਰਨਾ ਜੀ ਤਾਂ ਮਹਾਂਪੁਰਸ਼ਾਂ ਨੇ ਕਿਹਾ ਪੰਡਿਤ ਜੀ! ਬ੍ਰਹਮ ਵਿਦਿਆ ਉੱਚੇ ਜੀਵਨ ਲਈ ਹੀ ਹੈ। ਉੱਚੇ ਜੀਵਨ ਵਿਚ ਵਿਦਿਆਰਥੀ ਨੂੰ ਵਿਦਿਆ ਪੜ੍ਹਾਉਣ ਵਾਲੇ ਦੀ ਆਗਿਆ ਦਾ ਪਾਲਣ ਕਰਨਾ ਹੁੰਦਾ ਹੈ। ਜੇ ਤੁਹਾਡਾ ਪੁੱਤਰ ਆਗਿਆ ਵਿਚ ਰਹੇਗਾ ਕਦੇ ਗੁਰੂ ਕੋਲ ਝੂਠ ਨਹੀਂ ਬੋਲੇਗਾ ਤਾਂ ਅਵੱਸ਼ ਹੀ ਇਸ ਦਾ ਜੀਵਨ ਉੱਚਾ ਹੋਵੇਗਾ। ਪਰ ਜੇ ਆਗਿਆ ਤੋਂ ਬਾਹਰ ਰਹਿ ਕੇ ਵਿਦਿਆ ਪੜ੍ਹੇਗਾ ਤਾਂ ਵਿਦਵਾਨ ਤਾਂ ਬਣ ਜਾਵੇਗਾ ਪਰ ਉੱਚੇ ਜੀਵਨ ਵਾਲਾ ਨਹੀਂ ਬਣ ਸਕੇਗਾ। ਅਜਿਹੀ ਵਿਦਿਆ ਸਤਿਕਾਰ ਨਹੀਂ ਵਧਾਏਗੀ ਬਲਕਿ ਅਪਮਾਨ ਦਾ ਕਾਰਨ ਬਣ ਜਾਏਗੀ। ਪਿਤਾ ਨੇ ਸ਼ੁਭ ਸਿਖਿਆ ਦੇ ਕੇ ਅਜਾਮਲ ਨੂੰ ਪੜ੍ਹਨੇ ਪਾ ਦਿੱਤਾ। ਵਿਦਿਆ ਦੇ ਨਾਲ-ਨਾਲ ਗੁਰੂ ਜੀ ਨੇਕ ਸਿਖਿਆ ਦਿੰਦੇ ਰਹੇ। ਜਦੋਂ ਅਜਾਮਲ ਜੁਆਨ ਹੋਣ ਲੱਗਾ ਤੇ ਵਿਦਿਆ ਵੀ ਸੰਪੂਰਨ ਹੋਣ ਲੱਗੀ। ਇਹ ਗੱਲ ਅਜਾਮਲ ਦਾ ਗੁਰੂ ਜੋ ਹਮੇਸ਼ਾ ਤੋਂ ਕਹਿੰਦਾ ਆ ਰਿਹਾ ਸੀ ਕਿ ਬੇਟਾ! ਮੇਰੇ ਕੋਲ ਸ਼ਹਿਰ ਵਿਚ ਦੀ ਨਹੀਂ ਬਲਕਿ ਉਪਰ ਦੀ ਆਇਆ ਕਰ, ਅਜਾਮਲ ਨੂੰ ਦੂਰ ਦਾ ਚੱਕਰ ਕਟਣਾ ਪੈਂਦਾ। ਜਦੋਂ ਅਜਾਮਲ ਜਵਾਨੀ ਵਿਚ ਪੈਰ ਧਰਨ ਲੱਗਾ ਤਾਂ ਗੁਰੂ ਨੇ ਹਰ ਰੋਜ਼ ਪੁੱਛਣਾ ਕਿ ਅਜਾਮਲ, ਬਾਹਰ ਦੀ ਆਇਆ ਹੈਂ ? ਇਕ ਦਿਨ ਅਜਾਮਲ ਨੇ ਸੋਚਿਆ ਕਿ ਗੁਰੂ ਜੀ ਮੈਨੂੰ ਹਰ ਰੋਜ਼ ਪੁੱਛਦੇ ਹਨ ਤੇ ਸ਼ਹਿਰ ਦੇ ਵਿਚ ਦੀ ਆਉਣ ਦੀ ਆਗਿਆ ਨਹੀਂ ਦਿੰਦੇ। ਇਸ ਨੇ ਗੁਰੂ ਨੂੰ ਪੁਛਿਆ ਕਿ ਗੁਰੂ ਜੀ! ਮੈਂ ਸ਼ਹਿਰ ਦੇ ਵਿਚੋਂ ਕਿਉਂ ਨਹੀਂ ਆਉਣਾ ਤਾਂ ਗੁਰੂ ਜੀ ਨੇ ਕਿਹਾ ਕਿ ਅਜਾਮਲ! ਤੇਰਾ ਬਾਹਰ ਨੂੰ ਆਉਣ ਵਿਚ ਹੀ ਭਲਾ ਹੈ ਕਿਉਂਕਿ ਸ਼ਹਿਰ ਵਿਚ ਇਕ ਬੜੀ ਗੰਦੀ ਬਸਤੀ ਹੈ ਉਸ ਤੋਂ ਬਚਣ ਲਈ ਤੈਨੂੰ ਸ਼ਹਿਰ ਵਿਚੋਂ ਆਉਣ ਤੋਂ ਮਨ੍ਹਾ ਕੀਤਾ

ਹੈ। ਇਕ ਦਿਨ ਅਜਾਮਲ ਨੇ ਆਪਣੀ ਮਰਜ਼ੀ ਕੀਤੀ ਤੇ ਉਸ ਬਜ਼ਾਰ ਵਿਚੋਂ ਲੰਘਿਆ ਜੋ ਵੇਸਵਾਵਾਂ ਦਾ ਬਜ਼ਾਰ ਸੀ। ਸੋਚਿਆ ਕਿ ਗੁਰੂ ਨੂੰ ਕਿਹੜਾ ਇਸ ਗੱਲ ਦਾ ਪਤਾ ਲੱਗਣਾ ਹੈ। ਜੇ ਪਤਾ ਲੱਗ ਵੀ ਗਿਆ ਤਾਂ ਮੇਰੀ ਤਾਂ ਵਿਦਿਆ ਦਾ ਸਮਾਂ ਪੂਰਾ ਹੋਣ ਹੀ ਵਾਲਾ ਹੈ। ਜੇ ਅੱਗੇ ਨਹੀਂ ਵੀ ਪੜ੍ਹਾਣਗੇ ਤਾਂ ਵਥੇਰਾ ਪੜ੍ਹ ਲਿਆ ਹੈ। ਜਦੋਂ ਗੁਰੂ ਨੇ ਪੁਛਿਆ ਤਾਂ ਇਸਨੇ ਝੂਠ ਬੋਲ ਦਿੱਤਾ ਕਿ ਮੈਂ ਬਾਹਰ ਦੀ ਆਇਆ ਹਾਂ। ਰੋਜ਼-ਰੋਜ਼ ਆਉਣ ਕਰਕੇ ਅਜਾਮਲ ਦੇ ਨੇਤਰ ਵੀ ਚੰਚਲ ਹੋ ਗਏ ਤੇ ਇਕ ਨੌਜ਼ਵਾਨ ਵੇਸਵਾ ਨੇ ਹਾਵ=ਭਾਵ ਦਿਖਾ ਕੇ ਇਸਨੂੰ ਆਪਣੇ ਕਾਬੂ ਕਰ ਲਿਆ। ਜਦੋਂ ਸੰਥਿਆ ਠੀਕ ਢੰਗ ਨਾਲ ਪਕਦੀ ਨਾ ਦੇਖੀ ਤਾਂ ਮਹਾਂਪੁਰਸ਼ਾਂ ਨੇ ਇਸ ਦੇ ਪਿਤਾ ਨੂੰ ਬੁਲਾ ਕੇ ਕਿਹਾ ਕਿ ਇਸ ਦੀ ਰੁਚੀ ਹੁਣ ਹੋਰ ਪੜ੍ਹਨ ਦੀ ਨਹੀਂ ਰਹੀ ਬਲਕਿ ਮੇਰੀ ਰਾਇ ਹੈ ਕਿ ਇਸ ਦੀ ਸ਼ਾਦੀ ਕਰ ਦਿੱਤੀ ਜਾਵੇ। ਪਿਤਾ ਨੇ ਐਸਾ ਹੀ ਕੀਤਾ ਤੇ ਇਕ ਸੁਸ਼ੀਲ ਕੰਨਿਆ ਦੇ ਨਾਲ ਇਸ ਦੀ ਸ਼ਾਦੀ ਕਰ ਦਿੱਤੀ ਪਰ ਫਿਰ ਵੀ ਚੋਰੀ ਤੋਂ ਉਸ ਵੇਸਵਾ ਦੇ ਜਾਣੋਂ ਨਾ ਰੁਕਿਆ। ਇਨ੍ਹਾਂ ਹੀ ਦਿਨਾਂ ਵਿਚ ਇਸ ਦੇ ਪਿਤਾ ਦੀ ਮੌਤ ਹੋ ਗਈ। ਬਾਦਸ਼ਾਹ ਨੇ ਆਪਣੇ ਰਾਜ ਪੰਡਿਤ ਦੇ ਥਾਂ ਉਸ ਦੇ ਪੁੱਤਰ ਨੂੰ ਰਾਜ ਪੰਡਿਤ ਬਣਾ ਲਿਆ। ਹੌਲੀ-ਹੌਲੀ ਇਸ ਦਾ ਔਗੁਣ ਲੋਕਾਂ ਵਿਚ ਪ੍ਰਗਟ ਹੋਣ ਲੱਗਾ। ਜਦੋਂ ਪੱਕੇ ਸਬੂਤ ਮਿਲ ਗਏ ਤਾਂ ਕਿਸੇ ਨੇ ਬਾਦਸ਼ਾਹ ਕੋਲ ਜਾ ਕੇ ਸ਼ਿਕਾਇਤ ਕਰ ਦਿੱਤੀ ਕਿ ਮਹਾਰਾਜ! ਰਾਜ ਪੰਡਿਤ ਵੇਸਵਾ ਗਾਮੀ ਹੈ। ਆਪਣੇ ਗੁਪਤਚਰਾਂ ਰਾਹੀਂ ਇਹ ਗੱਲ ਸਾਬਤ ਹੋ ਜਾਣ ਪਿਛੋਂ ਬਾਦਸ਼ਾਹ ਨੇ ਭਰੇ ਦਰਬਾਰ ਵਿਚ ਸਖ਼ਤ ਸਜ਼ਾ ਦਾ ਹੁਕਮ ਦਿੰਦਿਆਂ ਹੁਕਮ ਕੀਤਾ ਕਿ ਅਜਾਮਲ ਤੂੰ ਪੰਡਿਤ ਨਹੀਂ ਮਹਾਂ ਪਾਪੀ ਹੈ ਜੋ ਆਪਣੀ ਪਤੀਬ੍ਰਤਾ ਵਿਆਹੁਤਾ ਇਸਤ੍ਰੀ ਨੂੰ ਛੱਡ ਕੇ ਬਿਭਚਾਰਨੀ ਔਰਤ ਦਾ ਸੰਗੀ ਬਣਿਆ ਹੈਂ। ਇਸ ਮਹਾਂ ਦੋਸ਼ ਸਾਬਤ ਹੋ ਜਾਣ ਤੇ ਤੈਨੂੰ ਇਹ ਹੁਕਮ ਸੁਣਾਇਆ ਜਾਂਦਾ ਹੈ ਕਿ ਤੈਨੂੰ ਦੇਸ਼ ਨਿਕਾਲਾ ਦਿੱਤਾ ਜਾਂਦਾ ਹੈ। ਜਿਥੇ ਤੱਕ ਮੇਰੇ ਰਾਜ ਦੀ ਹੱਦ ਹੈ ਇਸ ਦੇ ਅੰਦਰ ਨਹੀਂ ਰਹੇਂਗਾ। ਦੂਜਾ ਤੇਰੀ ਜ਼ਮੀਨ ਜਾਇਦਾਦ-ਮਕਾਨ ਜੋ ਤੇਰੇ ਬਾਪ ਦਾਦੇ ਦਾ ਧਨ ਪਦਾਰਥ ਹੈ ਉਸ ਦੀ ਮਾਲਕ ਤੇਰੀ ਵਿਆਹੁਤਾ ਇਸਤਰੀ ਹੋਵੇਗੀ। ਤੀਸਰਾ ਤੇਰੇ ਨਾਲ ਹੀ ਵੇਸਵਾ ਨੂੰ ਵੀ ਦੇਸ਼ ਨਿਕਾਲਾ ਦਿੱਤਾ ਜਾਂਦਾ ਹੈ ਜਿਸ ਨੇ ਧਨ ਦੇ ਲਾਲਚ ਵਿਚ ਇਤਨੀ ਭੀ ਸ਼ਰਮ ਨਹੀਂ ਕੀਤੀ ਕਿ ਰਾਜ ਪੰਡਿਤ ਹੈ। ਤਨ ਤੇ ਪਹਿਨੇ ਬਸਤ੍ਰਾਂ ਤੋਂ ਬਿਨਾਂ ਹੋਰ ਕੋਈ ਵਸਤੂ ਚੁੱਕਣ ਦੀ ਆਗਿਆ ਨਹੀਂ ਦਿੱਤੀ। ਵੇਸਵਾ ਤੇ ਅਜਾਮਲ ਨੂੰ ਧੱਕੇ ਮਾਰ ਕੇ ਪ੍ਰਜਾ ਤੋਂ ਅਪਮਾਨ ਕਰਾਕੇ ਬਾਹਰ ਕੱਢ ਦਿੱਤਾ। ਇਨ੍ਹਾਂ ਨੇ ਜਾ ਕੇ ਜੰਗਲ ਵਿਚ ਰਹਿਣਾ ਸ਼ੁਰੂ ਕੀਤਾ। ਉਥੇ ਜਾ ਕੇ ਪਸ਼ਚਾਤਾਪ ਕਰਦੇ ਹਨ। ਉਧਰੋਂ ਇਸ ਤੋਂ ਬਾਅਦ ਇਕ ਬੱਚੇ ਪੈਦਾ ਹੋਣੇ ਸ਼ੁਰੂ ਹੋ ਗਏ। ਆਪਣਾ ਤੇ ਬੱਚਿਆਂ ਦਾ ਪਾਲਣ ਪੋਸਣ ਹੁੰਦਾ ਨਾ ਦੇਖਕੇ ਇਕ ਸ਼ਿਕਾਰੀ ਦਾ ਜੀਵਨ ਬਤੀਤ ਕਰਨ ਲੱਗਾ। ਜੀਵ ਹਿੰਸਾ ਕਰਕੇ ਉਨ੍ਹਾਂ ਜੀਵਾਂ ਦਾ ਮਾਸ ਭੁੰਨ ਕੇ ਆਪ ਖਾਣਾ, ਬੱਚਿਆਂ ਅਤੇ ਵੇਸਵਾ ਨੂੰ ਖਵਾਉਣਾ। ਇਸ ਦੇ ਨਾਲ ਹੀ ਆਪਣੇ ਪਹਿਲੇ ਜੀਵਨ ਨੂੰ ਯਾਦ ਕਰਕੇ ਮਨ ਵਿਚ ਝੁਰਦਾ ਰਹਿੰਦਾ ਸੀ। ਵੇਸਵਾ ਦੇ ਪੇਟੋਂ ਛੇ ਪੁੱਤਰ ਪੈਦਾ ਹੋ ਗਏ ਇਕ ਦਿਨ ਵਾਰਸ਼ ਪੈਂਦੀ ਸੀ ਇਹ ਅਜੇ ਸ਼ਿਕਾਰ ਤੋਂ ਨਹੀਂ ਸੀ ਮੁੜਿਆ ਕਿ ਪਿਛੋਂ ਦੋ ਮਹਾਂਪੁਰਸ਼ ਇਸ ਦੇ ਘਰ ਆ ਪਹੁੰਚੇ। ਜਦੋਂ ਇਹ ਬਾਹਰੋਂ ਮੁੜਿਆ ਤਾਂ ਇਸ ਦੇ ਘਰਵਾਲੀ ਵੇਸਵਾ ਨੇ ਅੱਗੇ ਹੋ ਕੇ ਇਸ਼ਾਰਾ ਕੀਤਾ ਕਿ ਘਰ ਮਹਾਤਮਾ ਆਏ ਹਨ ਕਿਤੇ ਜੀਵ ਹਿੰਸਾ ਦੇਖਕੇ ਘਰ ਤੋਂ ਚਲੇ ਨਾ ਜਾਣ। ਅੱਜ ਆਪਾਂ ਵੈਸ਼ਨੂੰ ਭੋਜਨ ਹੀ ਕਰੀਏ ਤਾਂਕਿ ਮਹਾਤਮਾ ਦੀ ਖ਼ੁਸ਼ੀ ਲਈ ਜਾਵੇ। ਅਜਾਮਲ ਨੇ ਸ਼ਿਕਾਰ ਜੋ ਮਾਰ ਕੇ ਲਿਆਂਦਾ ਸੀ ਪਰੇ ਛੁਪਾ ਦਿੱਤਾ ਤੇ ਹੱਥ ਪੈਰ ਧੋ ਕੇ ਨਮਸ਼ਕਾਰ ਕੀਤੀ। ਭੋਜਨ ਛਕਾਇਆ। ਰਾਤ ਨੂੰ ਮੁਠੀ ਚਾਪੀ ਕਰਨ ਲੱਗਾ ਤੇ ਨਾਲੇ ਆਪਣੇ ਜੀਵਨ ਭਰ ਦੇ ਗੁਨਾਹ ਰੋ-ਰੋ ਕੇ ਦੱਸਣ ਲੱਗਾ ਕਿ ਮਹਾਰਾਜ ਮੈਂ ਮਹਾਂ ਪੰਡਿਤ ਤੋਂ ਮਹਾਂ ਪਾਪੀ ਬਣ ਗਿਆ ਹਾਂ ਕਿਸੇ ਤਰ੍ਹਾਂ ਮੇਰਾ ਵੀ ਉਧਾਰ ਹੋ ਸਕਦਾ ਹੈ ? ਤਾਂ ਮਹਾਤਮਾ ਨੇ ਕਿਹਾ ਜੋ ਤੇਰੀ ਘਰਵਾਲੀ ਦੇ ਪੇਟ ਵਿਚ ਬੱਚਾ ਹੈ ਇਸ ਦਾ ਨਾਮ ਨਰਾਇਣ ਰੱਖੀ ਤੇ ਇਸ ਨਾਲ ਪ੍ਰੇਮ ਕਰੀਂ ਇਹੀ ਤੈਨੂੰ ਜਮਾਂ ਤੋਂ ਬਚਾਵੇਗਾ। ਅਜਾਮਲ ਨੇ ਮਹਾਤਮਾ ਦਾ ਬਚਨ ਮੰਨ ਕੇ ਪੁੱਤਰ ਦਾ ਨਾਮ ਨਰਾਇਣ ਰਖਿਆ। ਅੰਤ ਸਮਾਂ ਜਦੋਂ ਆਇਆ ਤਾਂ ਜਮਾਂ ਨੂੰ ਦੇਖਕੇ ਕਹਿਣ ਲੱਗਾ ਕਿ ਪੁੱਤਰ ਨਰਾਇਣ ਰਖਿਆ ਕਰੀਂ। ਘਬਰਾਏ ਹੋਏ ਨੂੰ ਪੁੱਤਰ ਸ਼ਬਦ ਭੁੱਲ ਤੇ ਨਾਰਾਇਣ ਰਖਿਆ ਕਰੀਂ-ਨਾਰਾਇਣ ਰਖਿਆ ਕਰੀਂ ਕਹਿਣ ਲੱਗਾ। ਜਿਸ ਤੋਂ ਪ੍ਰਮਾਤਮਾ ਨੇ ਆਪਣੇ ਬਿਰਦ ਬਾਣੇ ਦੀ ਲਾਜ ਰਖਦਿਆਂ ਹੋਇਆ ਇਸ ਮਹਾਂ ਪਾਪੀ ਨੂੰ ਵੀ ਪਵਿੱਤ੍ਰ ਕਰਕੇ ਬੈਕੁੰਠ ਵਿਚ

ਥਾਂ ਦਿੱਤਾ ਇਸ ਕਰਕੇ ਨਾਮਦੇਵ ਜੀ ਕਹਿੰਦੇ ਹਨ ਕਿ ਹੇ ਪ੍ਰਮੇਸ਼ਰ ਤੇਰਾ ਧਰਮ ਪਤਿਤਾਂ ਨੂੰ ਪਵਿੱਤ੍ਰ ਕਰਨ ਵਾਲਾ ਹੈ। ਜੈਸਾ ਕਿ ਭਾਈ ਗੁਰਦਾਸ ਜੀ ਕਥਨ ਕਰਦੇ ਹਨ:

**ਪਤਿਤੁ ਅਜਾਮਲ ਪਾਪੁ ਕਰਿ ਜਾਇ ਕਲਾਵਤਣੀ ਦੇ ਰਹਿਆ॥**
**ਗੁਰੁ ਤੇ ਬੇਮੁਖੁ ਹੋਇ ਕੈ ਪਾਪ ਕਮਾਵੈ ਦੁਰਮਤਿ ਦਹਿਆ॥**
**ਬਿਰਬਾ ਜਨਮੁ ਗਵਾਇਆ ਭਵਜਲ ਅੰਦਰਿ ਫਿਰਦਾ ਵਹਿਆ॥**
**ਛਿਅ ਪੁਤ ਜਾਏ ਵੇਸੁਆ ਪਾਪਾ ਦੇ ਫਲ ਇਛੇ ਲਹਿਆ॥**
**ਪੁਤੁ ਉਪੰਨਾ ਸਤਵਾਂ ਨਾਉ ਧਰਣ ਨੋ ਚਿਤਿ ਉਮਹਿਆ॥**
**ਗੁਰੂ ਦੁਆਰੈ ਜਾਇ ਕੈ ਗੁਰਮੁਖਿ ਨਾਉ ਨਰਾਇਣੁ ਕਹਿਆ॥**
**ਅੰਤਕਾਲ ਜਮਦੂਤ ਵੇਖਿ ਪੁਤ ਨਰਾਇਣੁ ਬੋਲੈ ਛਹਿਆ॥**
**ਜਮਗਣ ਮਾਰੇ ਹਰਿ ਜਨਾਂ ਗਇਆ ਸੁਰਗ ਜਮੁ ਡੰਡੁ ਨ ਸਹਿਆ**
**ਨਾਇ ਲਏ ਦੁਖੁ ਡੇਰਾ ਢਹਿਆ॥੨੦॥** [ਭਾਈ ਗੁਰਦਾਸ ਜੀ, ਵਾਰ ੧੦ ਪਉੜੀ ੨੦]

## *ਧੰਨਿ ਤੇ ਵੈ ਮੁਨਿ ਜਨ; ਜਿਨ ਧਿਆਇਓ ਹਰਿ ਪ੍ਰਭੁ ਮੇਰਾ॥੧॥*

ਵੈ=ਉਹ ਮੁਨੀ=ਮੰਨਣ ਸ਼ੀਲ ਮਹਾਤਮਾ ਤੇ ਪ੍ਰਮਾਤਮਾ ਦੇ ਜਨ=ਸੇਵਕ ਧੰਨਤਾ ਦੇ ਯੋਗ ਹਨ ਜਿਨ੍ਹਾਂ ਨੇ ਮੇਰੇ ਹਰਿ=ਪ੍ਰਮੇਸ਼ਰ ਪ੍ਰਭੂ=ਮਾਲਕ ਨੂੰ ਧਿਆਇਆ ਹੈ॥੧॥

## *ਮੇਰੈ ਮਾਥੈ ਲਾਗੀ ਲੇ; ਧੂਰਿ ਗੋਬਿੰਦ ਚਰਨਨ ਕੀ॥*
## *ਸੁਰਿ ਨਰ ਮੁਨਿ ਜਨ ਤਿਨਹੂ ਤੇ ਦੂਰਿ॥੧॥ਰਹਾਉ॥*

ਜੋ ਸੁਰਿ=ਦੇਵਤੇ, ਨਰ=ਮਨੁੱਖ ਤੇ ਮੁਨੀ ਜਨ ਹਨ ਤਿਨਹੂ ਤੇ=ਤਿਨ੍ਹਾਂ ਦੀ ਪਹੁੰਚ ਤੋਂ ਪਰੇ ਜੋ ਪ੍ਰਮੇਸ਼ਰ ਹੈ ਉਸ ਦੇ ਚਰਨਾਂ ਦੀ ਧੂੜ ਮੇਰੇ ਮੱਥੇ ਤੇ ਲਾਗੀ ਲੇ=ਪ੍ਰਾਪਤ ਹੋਵੇ॥੧॥ਰਹਾਉ॥

## *ਦੀਨ ਕਾ ਦਇਆਲੁ ਮਾਧੌ; ਗਰਬ ਪਰਹਾਰੀ॥*

ਹੇ ਮਾਧੋ! ਤੂੰ ਦੀਨਾਂ ਦਾ ਪੱਖੀ ਤੇ ਦਿਆਲੂ ਹੈਂ ਵਾ ਦੀਨ=ਦੁਖੀਆਂ ਤੇ ਦਿਆਲੂ ਹੋਣ ਵਾਲਾ ਹੈਂ ਤੇ ਹੰਕਾਰੀਆਂ ਦੇ ਗਰਬ=ਹੰਕਾਰ ਨੂੰ ਪਰਹਾਰੀ=ਵਿਸ਼ੇਸ ਕਰਕੇ ਨਾਸ ਕਰਨ ਵਾਲਾ ਹੈਂ।

## *ਚਰਨ ਸਰਨ ਨਾਮਾ; ਬਲਿ ਤਿਹਾਰੀ॥੨॥੫॥*

ਨਾਮਦੇਵ ਜੀ ਕਥਨ ਕਰਦੇ ਹਨ ਕਿ ਮੈਂ ਨਾਮਾ=ਨਾਮਦੇਵ ਆਪ ਜੀ ਦੇ ਚਰਨਾਂ ਦੀ ਸ਼ਰਨ ਗ੍ਰਹਿਣ ਕਰਦਾ ਹੋਇਆ ਆਪ ਜੀ ਦੀ ਵਡਿਆਈ ਤੋਂ ਬਲਿਹਾਰ=ਕੁਰਬਾਨ ਜਾਂਦਾ ਹੈ॥੨॥੫॥

ਵਾਹਿਗੁਰੂ ਜੀ ਕਾ ਖ਼ਾਲਸਾ॥ ਵਾਹਿਗੁਰੂ ਜੀ ਕੀ ਫ਼ਤਹ॥

ਮੁਖਵਾਕ ਨੰਬਰ ੧੧੧ [ਆਦਿ ਅੰਗ ੬੯੬]

***ਜੈਤਸਰੀ ਮਹਲਾ ੪ ਘਰੁ ੧ ਚਉਪਦੇ ੧ਓ ਸਤਿਗੁਰ ਪ੍ਰਸਾਦਿ ॥ ਮੇਰੈ ਹੀਅਰੈ ਰਤਨੁ ਨਾਮੁ ਹਰਿ ਬਸਿਆ ਗੁਰਿ ਹਾਥੁ ਧਰਿਓ ਮੇਰੈ ਮਾਥਾ ॥ ਜਨਮ ਜਨਮ ਕੇ ਕਿਲਬਿਖ ਦੁਖ ਉਤਰੇ ਗੁਰਿ ਨਾਮੁ ਦੀਓ ਰਿਨੁ ਲਾਥਾ ॥੧॥ ਮੇਰੇ ਮਨ ਭਜੁ ਰਾਮ ਨਾਮੁ ਸਭਿ ਅਰਥਾ ॥ ਗੁਰਿ ਪੂਰੈ ਹਰਿ ਨਾਮੁ ਦ੍ਰਿੜਾਇਆ ਬਿਨੁ ਨਾਵੈ ਜੀਵਨੁ ਬਿਰਥਾ ॥ਰਹਾਉ॥ ਬਿਨੁ ਗੁਰ ਮੂੜ ਭਏ ਹੈ ਮਨਮੁਖ ਤੇ ਮੋਹ ਮਾਇਆ ਨਿਤ ਫਾਥਾ ॥ ਤਿਨ ਸਾਧੂ ਚਰਣ ਨ ਸੇਵੇ ਕਬਹੂ ਤਿਨ ਸਭੁ ਜਨਮੁ ਅਕਾਥਾ ॥੨॥ ਜਿਨ ਸਾਧੂ ਚਰਣ ਸਾਧ ਪਗ ਸੇਵੇ ਤਿਨ ਸਫਲਿਓ ਜਨਮੁ ਸਨਾਥਾ ॥ ਮੋਕਉ ਕੀਜੈ ਦਾਸੁ ਦਾਸ ਦਾਸਨ ਕੋ ਹਰਿ ਦਇਆ ਧਾਰਿ ਜਗੰਨਾਥਾ ॥੩॥ ਹਮ ਅੰਧੁਲੇ ਗਿਆਨਹੀਨ ਅਗਿਆਨੀ ਕਿਉ ਚਾਲਹ ਮਾਰਗਿ ਪੰਥਾ ॥ ਹਮ ਅੰਧੁਲੇ ਕਉ ਗੁਰ ਅੰਚਲੁ ਦੀਜੈ ਜਨ ਨਾਨਕ ਚਲਹ ਮਿਲੰਥਾ ॥੪॥੧॥***

## ***ਜੈਤਸਰੀ ਮਹਲਾ ੪ ਘਰੁ ੧ ਚਉਪਦੇ; ੧ਓ ਸਤਿਗੁਰ ਪ੍ਰਸਾਦਿ ॥***

ਇਹ ਗੁਰਵਾਕ ਗੁਰੂ ਨਾਨਕ ਸਾਹਿਬ ਦੇ ਚੌਥੇ ਸਰੂਪ ਸ੍ਰੀ ਗੁਰੂ ਰਾਮਦਾਸ ਜੀ ਦਾ ਉਚਾਰਨ ਕੀਤਾ ਹੋਇਆ ਜੈਤਸਰੀ ਰਾਗੁ ਵਿਚ ਅੰਕਿਤ ਹੈ। ਰਾਗ ਦੇ ਪਹਿਲੇ ਸੁਰਤਾਲ ਵਿਚ ਚਾਰ ਪਦਿਆਂ ਵਾਲਾ ਸ਼ਬਦ ਹੈ। ਪਹਿਲਾਂ ਵਸਤੂ ਨਿਰਦੇਸ਼ਕ ਮੰਗਲ ਕਰਦੇ ਹਨ। ੧=ਅਦੁਤੀ ਬ੍ਰਹਮ, ਓ=ਸਰਬ ਦਾ ਪ੍ਰਕਾਸ਼ਕ, ਸਤਿ=ਨਾਸ ਤੋਂ ਰਹਿਤ, ਗੁਰ=ਚੇਤਨ, ਪ੍ਰਸਾਦਿ=ਅਨੰਦ ਸਰੂਪ।

**ਉਥਾਨਕਾ** : ਸ੍ਰੀ ਅੰਮ੍ਰਿਤਸਰ ਸਾਹਿਬ ਦੀ ਪਵਿਤਰ ਧਰਤੀ ਵਿਚ ਸਤਿਗੁਰੂ ਗੁਰੂ ਰਾਮਦਾਸ ਜੀ ਬਿਰਾਜਮਾਨ ਸਨ। ਜਿਸ ਅੰਮ੍ਰਿਤਸਰ ਦੀ ਵਡਿਆਈ ਗੁਰਬਾਣੀ ਵਿਚ ਅਨੇਕਾਂ ਥਾਵਾਂ ਤੇ ਅਜਿਹੀ ਭਾਵਨਾ ਨਾਲ ਕੀਤੀ ਗਈ ਹੈ ਕਿ ਇਸ ਵਰਗੀ ਹੋਰ ਪਵਿਤਰ ਧਰਤੀ ਨਹੀਂ ਹੈ। ਜੈਸਾ ਕਿ :

**ਡਿਠੇ ਸਭੇ ਥਾਵ ਨਹੀ ਤੁਧੁ ਜੇਹਿਆ ॥** [ਫੁਨਹੇ ਮਃ ੫, ਅੰਗ ੧੩੬੨]

ਵਿਚਾਰਵਾਨਾਂ ਨੇ ਸਾਰੇ ਥਾਂ ਫਿਰ ਕੇ ਵੇਖੇ ਹਨ ਪਰ ਅੰਮ੍ਰਿਤਸਰ ਦੇ ਸਦਰਸ਼ ਕੋਈ ਧਰਤੀ ਨਹੀਂ ਹੈ। ਕਿਉਂਕਿ ਫਲ ਪ੍ਰਦਾਤੇ ਪ੍ਰਮਾਤਮਾ ਨੇ ਆਪ ਇਸ ਨੂੰ ਬੰਨ੍ਹਣਾ ਕੀਤਾ ਹੈ। ਜੈਸਾ ਕਿ :

**ਬਧੋਹੁ ਪੁਰਖਿ ਬਿਧਾਤੈ ਤਾਂ ਤੂ ਸੋਹਿਆ ॥ ਵਸਦੀ ਸਘਨ ਅਪਾਰ ਅਨੂਪ ਰਾਮਦਾਸ ਪੁਰ ॥**
**ਹਰਿਹਾਂ ਨਾਨਕ ਕਸਮਲ ਜਾਹਿ ਨਾਇਐ ਰਾਮਦਾਸ ਸਰ ॥੧੦॥** [ਫੁਨਹੇ ਮਃ ੫, ਅੰਗ ੧੩੬੨]

ਇਹੋ ਜਿਹੀ ਪਵਿਤਰ ਭੂਮੀ ਵਿਚ ਸਤਿਗੁਰੂ ਜੀ ਬਿਰਾਜੇ ਹੋਏ ਸਨ, ਜਿਥੇ ਅਨੇਕਾਂ ਸਿੱਖ ਆਪਣੀ ਕਲਿਆਣ ਲਈ ਸਤਿਗੁਰਾਂ ਦੇ ਦਰ ਤੇ ਮੁਕਤੀ ਦਾ ਮਾਰਗ ਪੁੱਛਣ ਲਈ ਜੀਵਨ ਜਾਚ ਸਿੱਖਣ ਲਈ ਅਨੇਕਾਂ ਤਰ੍ਹਾਂ ਦੇ ਪ੍ਰਭੂ ਮਿਲਾਪ ਦੇ ਪ੍ਰਸ਼ਨ ਪੁਛਿਆ ਕਰਦੇ ਸਨ ਅਤੇ ਸ਼ੁਭ ਸਿਖਿਆ ਲੈ ਕੇ ਪਰਮਪਦ ਦੀ ਪ੍ਰਾਪਤੀ ਕਰਦੇ ਸਨ। ਇਕ ਦਿਨ ਸਨਮੁਖ ਨਾਮੇ ਸਿੱਖ ਸਤਿਗੁਰੂ ਜੀ ਨੂੰ ਬੇਨਤੀ ਪੂਰਬਕ ਪੁੱਛਣ ਲੱਗਾ ਮਹਾਰਾਜ ਜੀ! ਦੱਸੋ ਕਿ ਹਿਰਦੇ ਵਿਚ ਨਾਮ ਦਾ ਵਾਸਾ ਕਿਵੇਂ ਹੋਵੇਗਾ ਤਾਂ ਸਤਿਗੁਰੂ ਜੀ ਨੇ ਇਸ ਉੱਤਰ ਵਿਚ ਇਹ ਅੰਮ੍ਰਿਤ ਬਚਨ ਉਚਾਰਨ ਕੀਤਾ ਜੋ ਮੁਖਵਾਕ ਵਿਚ ਪ੍ਰਾਪਤ ਹੈ :

## ***ਮੇਰੈ ਹੀਅਰੈ ਰਤਨੁ ਨਾਮੁ ਹਰਿ ਬਸਿਆ; ਗੁਰਿ ਹਾਥੁ ਧਰਿਓ ਮੇਰੈ ਮਾਥਾ ॥***

ਸਤਿਗੁਰੂ ਜੀ ਦਸਦੇ ਹਨ ਕਿ ਮੇਰੇ ਹਿਰਦੇ ਵਿਚ ਪ੍ਰਮੇਸ਼ਰ ਦਾ ਨਾਮ ਜੋ ਰਤਨਾਂ ਤੋਂ ਵੀ ਅਮੋਲਕ ਹੈ ਵਾ-ਅਸਲੀ ਰਤਨ ਹੈ ਉਦੋਂ ਵਸਿਆ ਅਥਵਾ ਤਾਂ ਵਸਿਆ ਹੈ ਜਦੋਂ ਮੇਰੇ ਸਿਰ ਉੱਤੇ ਗੁਰੂ ਨੇ ਕਿਰਪਾ ਰੂਪੀ ਹੱਥ ਰਖਣਾ ਕੀਤਾ। ਇਥੇ ਸਤਿਗੁਰੂ ਜੀ ਨੇ ਆਪਣੇ ਪ੍ਰਤੀ ਸ਼ਬਦ ਉਚਾਰ ਕੇ ਸਿੱਖ ਨੂੰ ਉਪਦੇਸ਼ ਕੀਤਾ ਹੈ। ਇਸ ਤੁਕ ਵਿੱਚ

ਜਾਂ ਹੋਰ ਬਹੁਤ ਸਾਰੀਆਂ ਥਾਵਾਂ ਤੇ ਨਾਮ ਦੀ ਤੁਲਨਾ ਰਤਨਾਂ ਨਾਲ ਕੀਤੀ ਹੈ ਨਾਮ ਨੂੰ ਰਤਨ ਦਰਸਾਉਣ ਵਾਲੀਆਂ ਹੋਰ ਵੀ ਅਨੇਕਾਂ ਪੰਗਤੀਆਂ ਗੁਰਬਾਣੀ ਵਿਚ ਮਿਲਦੀਆਂ ਹਨ। ਜੈਸਾ ਕਿ :

**੧. ਨਾਮ ਰਤਨੁ ਸੁਨਿ ਜਪਿ ਜਪਿ ਜੀਵਾ ਹਰਿ ਨਾਨਕ ਕੰਠ ਮਝਾਰੇ ॥** [ਟੋਡੀ ਮਃ ੫, ਅੰਗ ੭੧੮]

**੨. ਗੁਰ ਕਾ ਸਬਦੁ ਰਤੰਨੁ ਹੈ ਹੀਰੇ ਜਿਤੁ ਜੜਾਉ ॥** [ਰਾਮਕਲੀ ਮਃ ੩, ਅੰਗ ੯੨੦]

**੩. ਨਾਮ ਰਤਨੁ ਜਿਨਿ ਪਾਇਆ ਦਾਨੁ ॥ ਤਿਸੁ ਜਨ ਹੋਏ ਸਗਲ ਨਿਧਾਨ ॥**
[ਰਾਮਕਲੀ ਮਃ ੫, ਅੰਗ ੮੯੧]

**੪. ਐਸਾ ਨਾਮੁ ਰਤਨੁ ਨਿਰਮੋਲਕੁ ਪੁੰਨਿ ਪਦਾਰਥੁ ਪਾਇਆ ॥**
**ਅਨਿਕ ਜਤਨ ਕਰਿ ਹਿਰਦੈ ਰਾਖਿਆ ਰਤਨੁ ਨ ਛਪੈ ਛਪਾਇਆ ॥੧॥**
[ਸੋਰਠਿ ਭੀਖਨ ਜੀ, ਅੰਗ ੬੫੯]

ਰਤਨ ਸ਼ਬਦ ਦੇ ਅਖਰੀ ਅਰਥ ਇਹ ਬਣਦੇ ਹਨ ਕਿ (ਰਤ+ਨ) ਰਤ ਨਾਮ ਪ੍ਰੀਤੀ ਦਾ ਹੈ ਨ ਪਦ ਇਨਕਾਰ ਦਾ ਵਾਚਕ ਹੈ ਭਾਵ ਜਿਸ ਵਿਚ ਇਤਨੀ ਖਿੱਚ ਹੋਵੇ ਕਿ ਜਿਸਨੂੰ ਦੇਖ ਕੇ ਕਿਸੇ ਹੋਰ ਵਸਤੂ ਵਿਚ ਪ੍ਰੀਤੀ ਨਾਂ ਰਹੇ। ਸੰਸਾਰਕ ਪੱਖ ਵਿਚ ਰਤਨਾਂ ਦੀਆਂ ਕਿਸਮਾਂ ਨੌਂ ਲਿਖੀਆਂ ਹਨ।

**੧. ਹੀਰੇ। ੨. ਲਾਲ। ੩. ਪੰਨੇ। ੪. ਨੀਲਮ। ੫. ਫਿਰੋਜ। ੬. ਲਸਨ। ੭. ਪੁਖਰਾਜ।**
**੮. ਗੋਮੇਧ। ੯. ਗੁਲੀਆਂ ਨਵ ਰਤਨ ਸਰਾਫ ਕਹੈ ਸਿਰਤਾਜ ॥** [ਲੌਕਿਕ ਪ੍ਰਮਾਣ]

ਅੰਤਰੀਵ ਰਤਨਾਂ ਵਿਚ, ਨਾਮ ਵੀ ਰਤਨ ਹੈ, ਗਿਆਨ ਵੀ ਰਤਨ ਹੈ, ਮਨੁੱਖਾਂ ਸਰੀਰ ਵੀ ਰਤਨ, ਗੁਰੂ ਦੀ ਉਪਦੇਸ਼ ਰੂਪ ਬਾਣੀ ਵੀ ਰਤਨ ਹੈ, ਪ੍ਰੇਮ ਵੀ ਰਤਨ ਹੈ, ਵੈਰਾਗ ਵੀ ਰਤਨ ਹੈ। ਸਿੱਖੀ ਦੀ ਦਾਤ ਵੀ ਰਤਨ ਹੈ, ਬ੍ਰਹਮ ਵਿਦਿਆ ਵੀ ਰਤਨ ਹੈ, ਅੰਮ੍ਰਿਤ ਵੇਲਾ ਵੀ ਰਤਨ ਹੈ। ਜਿਨ੍ਹਾਂ ਕੋਲ ਐਸੇ ਰਤਨ ਹਨ ਅਥਵਾ ਨਾਮ ਰੂਪੀ ਰਤਨ ਹੈ ਉਹ ਸੰਸਾਰ ਦੇ ਚੱਕ੍ਰਵਰਤੀ ਬਾਦਸ਼ਾਹ ਤੋਂ ਵੀ ਵੱਡੇ ਬਾਦਸ਼ਾਹ ਹਨ। ਜਿਨ੍ਹਾਂ ਦੇ ਹਿਰਦੇ ਵਿਚ ਨਾਮ ਰੂਪੀ ਰਤਨ ਵਸਿਆ ਹੈ ਉਨ੍ਹਾਂ ਦੀਆਂ ਬਿਅੰਤ ਉਦਾਹਰਣਾਂ ਗ੍ਰੰਥਾਂ ਵਿਚੋਂ ਮਿਲਦੀਆਂ ਹਨ।

ਜੈਸਾ ਕਿ ਇਕ ਬਿਰਕਤ ਮਹਾਂਪੁਰਸ਼ ਜੋ ਘਰ ਬਾਰ ਛੱਡ ਕੇ ਇਕ ਪੂਰਨ ਮਹਾਂਪੁਰਸ਼ ਦੀ ਚਰਨ-ਸ਼ਰਨ ਵਿਚ ਰਹੇ ਜਿਨ੍ਹਾਂ ਦੀ ਕਿਰਪਾ ਨਾਲ ਪ੍ਰਮੇਸ਼ਰ ਦਾ ਨਾਮ ਰੂਪੀ ਰਤਨ ਹਿਰਦੇ ਵਿਚ ਵਸ ਗਿਆ, ਉਸ ਨਾਮ ਦੀ ਮਸਤੀ ਵਿਚ ਵਾਸ਼ਨਾਂ ਤੋਂ ਉੱਪਰ ਉੱਠ ਕੇ ਭਰਮਣ ਕਰਦੇ ਫਿਰਦੇ ਹਨ। ਉਤੋਂ ਰੁੱਤ ਸਿਆਲ ਦੀ ਆ ਗਈ। ਰਾਤ ਦਾ ਸਮਾਂ ਸੀ ਮਹਾਂਪੁਰਸ਼ ਇਕ ਨਗਰ ਵਿਚ ਪ੍ਰਵੇਸ਼ ਹੋਏ। ਤਾਂ ਇਕ ਭਠਿਹਾਰਣ ਜੋ ਦਾਣੇ ਭੁੰਨ ਰਹੀ ਸੀ ਉਸ ਦੀ ਭੱਠੀ ਤੇ ਅੱਗ ਸੇਕਣ ਲਈ ਬਹਿ ਗਏ ਨਾਲ ਹੀ ਮਹਾਰਾਜੇ ਦਾ ਮਹਲ ਸੀ ਜੋ ਸਭ ਕੁਝ ਵੇਖਦਾ ਰਿਹਾ। ਮਹਾਤਮਾ ਸਬਰ ਸੰਤੋਖ ਵਾਲੇ ਸਨ। ਭਠਿਹਾਰਣ ਨੇ ਦਰਵੇਸ਼ ਮਹਾਤਮਾ ਜਾਣ ਕੇ ਦੋ ਬੁੱਕ ਦਾਣਿਆਂ ਦੇ ਦਿੱਤੇ ਜਿਨ੍ਹਾਂ ਨੂੰ ਮਹਾਂਪੁਰਸ਼ਾਂ ਨੇ ਚੱਬ ਕੇ ਰੱਬ ਦਾ ਸ਼ੁਕਰ ਕੀਤਾ ਤੇ ਸਰਦੀ ਤੋਂ ਬਚਣ ਲਈ ਅੱਗ ਸੇਕਦੇ ਰਹੇ ਤੇ ਜਦੋਂ ਨੀਂਦ ਆਈ ਤਾਂ ਭੱਠ ਦੇ ਕੋਲ ਹੀ ਭੁੰਜੇ ਮਿੱਟੀ ਘੱਟੇ ਵਿਚ ਲੇਟ ਗਏ ਤੇ ਅੰਮ੍ਰਿਤ ਵੇਲੇ ਫਿਰ ਜਾਗ ਕੇ ਪ੍ਰਭੂ ਦੀ ਬੰਦਗੀ ਵਿਚ ਜੁੜ ਗਏ। ਰਾਜੇ ਨੇ ਸਵੇਰੇ ਮਹਾਤਮਾ ਕੋਲ ਆਪਣਾ ਨੌਕਰ ਭੇਜਿਆ ਕਿ ਜਾ ਕੇ ਮਹਾਤਮਾ ਨੂੰ ਬੁਲਾ ਲਿਆ। ਨੌਕਰ ਨੇ ਆ ਕੇ ਕਿਹਾ ਕਿ ਤੁਹਾਨੂੰ ਮਹਾਰਾਜ ਯਾਦ ਕਰਦੇ ਹਨ, ਪਰ ਵੇਪਰਵਾਹ ਮਹਾਂਪੁਰਸ਼ ਕਹਿਣ ਲੱਗੇ ਮੈਨੂੰ ਕੋਈ ਲੋੜ ਨਹੀਂ ਕਿ ਮੈਂ ਬਾਦਸ਼ਾਹ ਕੋਲ ਜਾਵਾਂ ਬਾਦਸ਼ਾਹ ਤੱਕ ਮੇਰਾ ਕੋਈ ਕਾਰਜ ਨਹੀਂ। ਨੌਕਰ ਵਾਪਸ ਗਿਆ ਤੇ ਕਹਿਣ ਲੱਗਾ ਕਿ ਮਹਾਤਮਾ ਨੇ ਆਉਣ ਤੋਂ ਇਨਕਾਰ ਕਰ ਦਿੱਤਾ ਹੈ। ਪਰ ਬਾਦਸ਼ਾਹ ਦੇ ਮਨ ਵਿਚ ਸੀ ਕਿ ਮੇਰੇ ਕੋਲ ਇਤਨੇ ਸੁਖਾਂ ਦੇ ਸਾਧਨ ਹਨ ਫੁਲਾਂ ਦੀਆਂ ਸੇਜਾਂ ਤੇ ਮੈਂ ਪੈਂਦਾ ਹਾਂ ਪਰ ਫਿਰ ਵੀ ਮੈਨੂੰ ਨੀਂਦ ਬੜੀ ਔਖੀ ਆਉਂਦੀ ਹੈ ਪਰ ਇਹ ਸਾਧੂ ਮਿੱਟੀ ਘੱਟੇ ਵਿਚ ਹੀ ਸੁੱਤਾ ਰਿਹਾ ਹੈ। ਇਸ ਸ਼ੰਕੇ ਦੀ ਨਵਿਰਤੀ ਲਈ ਬਾਦਸ਼ਾਹ ਚੱਲ ਕੇ ਆਪ ਮਹਾਂਪੁਰਸ਼ਾਂ ਕੋਲ ਗਿਆ। ਮਹਾਂਪੁਰਸ਼ਾਂ ਕੋਲ ਜਾ ਕੇ ਕਹਿਣ ਲੱਗਾ ਕਿ ਹੇ ਮਹਾਤਮਾ ! ਸੁਣਾਓ ਰਾਤ ਕਿਵੇਂ ਗੁਜਰੀ ? ਮਹਾਤਮਾ ਕਹਿਣ ਲੱਗੇ

ਹੇ ਬਾਦਸ਼ਾਹ ! ਮੇਰੀ ਰਾਤ ਕੁਝ ਤੇਰੇ ਵਰਗੀ ਤੇ ਕੁਝ ਤੇਰੇ ਤੋਂ ਚੰਗੀ। ਬਾਦਸ਼ਾਹ ਹੈਰਾਨ ਹੋਇਆ ਕਿ ਇਸ ਦੀ ਰਾਤ ਮੇਰੇ ਵਰਗੀ ਵੀ ਨਹੀਂ ਗੁਜਰੀ ! ਮੈਂ ਸੁੰਦਰ ਤੇ ਕੋਮਲ ਸੇਜਾ ਤੇ ਸੁੱਤਾ ਹਾਂ ਤੇ ਇਹ ਮਿੱਟੀ ਘੱਟੇ ਵਿਚ, ਫਿਰ ਕੁਝ ਰਾਤ ਮੇਰੇ ਨਾਲੋਂ ਚੰਗੀ ਕਿਵੇਂ ਬਤੀਤ ਹੋਈ। ਬਾਦਸ਼ਾਹ ਕਹਿਣ ਲੱਗਾ ਕਿ ਮਹਾਤਮਾ ਜੀ ! ਮੇਰੀ ਵਰਗੀ ਤੇ ਮੇਰੇ ਨਾਲੋਂ ਚੰਗੀ ਰਾਤ ਕਿਵੇਂ ਬਤੀਤ ਹੋਈ, ਇਸ ਦਾ ਨਿਰਣਾ ਕਰਕੇ ਦੱਸੋ। ਮਹਾਤਮਾ ਕਹਿਣ ਲੱਗੇ ਜਿਥੇ ਸੌਣ ਦੀ ਗੱਲ ਹੈ ਉਥੇ ਆਪਣੇ ਵਿਚ ਸਮਾਨਤਾ ਹੈ। ਨੀਂਦ ਆਉਣ ਤੋਂ ਬਾਅਦ ਬੰਦੇ ਨੂੰ ਕੁਝ ਪਤਾ ਨਹੀਂ ਹੁੰਦਾ ਕਿ ਮੈਂ ਫੁੱਲਾਂ ਦੀ ਸੇਜ ਤੇ ਪਿਆ ਹਾਂ ਜਾਂ ਮਿੱਟੀ ਘੱਟੇ ਵਿਚ। ਇਸ ਕਰਕੇ ਜੋ ਮੈਂ ਸੌਂ ਕੇ ਰਾਤ ਗੁਜ਼ਾਰੀ ਹੈ ਉਹ ਤਾਂ ਤੇਰੇ ਵਰਗੀ ਹੈ। ਪਰ ਜੋ ਮੇਰਾ ਸਮਾਂ ਰਾਤ ਨੂੰ ਜਾਗਦੇ ਦਾ ਲੰਘਿਆ ਹੈ ਉਤਨੀ ਰਾਤ ਤੇਰੇ ਨਾਲੋਂ ਵਧੀਆ ਗੁਜ਼ਰੀ ਹੈ। ਬਾਦਸ਼ਾਹ ਕਹਿਣ ਲੱਗਾ ਉਹ ਕਿਵੇਂ ? ਤਾਂ ਮਹਾਤਮਾ ਨੇ ਉੱਤਰ ਦਿੱਤਾ ਕਿ ਹੇ ਬਾਦਸ਼ਾਹ ! ਤੂੰ ਜਿਤਨਾ ਚਿਰ ਸੌਣ ਤੋਂ ਪਹਿਲਾਂ ਜਾਗਿਆ ਹੈਂ ਉਤਨਾਂ ਸਮਾਂ ਵਿਕਾਰਾਂ ਵਿਚ ਗਲਤਾਨ ਰਿਹਾ ਹੈਂ ਤੇ ਮੈਂ ਜਿਤਨਾਂ ਸਮਾਂ ਜਾਗਿਆ ਹਾਂ ਉਤਨਾਂ ਚਿਰ ਜਿਸ ਪ੍ਰਭੂ ਦਾ ਨਾਮ ਮੇਰੇ ਹਿਰਦੇ ਵਿਚ ਵਸਿਆ ਹੈ ਉਸ ਪ੍ਰਭੂ ਦੀ ਯਾਦ ਵਿਚ ਬਤੀਤ ਕੀਤਾ ਹੈ ਇਸ ਲਈ ਇਹ ਰਾਤ ਤੇਰੇ ਨਾਲੋਂ ਚੰਗੀ ਬਤੀਤ ਹੋਈ ਹੈ। ਬਾਦਸ਼ਾਹ ਕਹਿਣ ਲੱਗਾ ਕਿ ਨਾਮ ਦਾ ਰਸ ਕਿਤੇ ਵਿਸ਼ਿਆਂ ਦੇ ਰਸ ਨਾਲੋਂ ਵੀ ਵਧੀਕ ਅਨੰਦ ਦੇਣ ਵਾਲਾ ਹੈ ਤਾਂ ਮਹਾਂਪੁਰਸ਼ ਕਹਿਣ ਲੱਗੇ ਕਿ ਵਿਸ਼ਿਆਂ ਦਾ ਰਸ ਤਾਂ ਛਿਣ ਮਾਤਰ ਹੁੰਦਾ ਹੈ ਇਸ ਤੋਂ ਅਨੇਕਾਂ ਰੋਗ ਤਨ ਅਤੇ ਮਨ ਨੂੰ ਲਗਦੇ ਹਨ ਪਰ ਨਾਮ ਦਾ ਰਸ ਤਾਂ ਛਿਣ ਮਾਤਰ ਹੁੰਦਾ ਹੈ ਇਸ ਤੋਂ ਅਨੇਕਾਂ ਰੋਗ ਤਨ ਅਤੇ ਮਨ ਨੂੰ ਲਗਦੇ ਹਨ ਪਰ ਨਾਮ ਦਾ ਰਸ ਸਦੀਵੀ ਰਹਿਣ ਵਾਲਾ ਹੈ ਇਹ ਮਨ ਅਤੇ ਤਨ ਦੋਹਾਂ ਨੂੰ ਅਰੋਗ ਕਰਨ ਵਾਲਾ ਹੈ। ਜਦੋਂ ਮਹਾਂਪੁਰਸ਼ਾਂ ਦਾ ਐਸਾ ਉਪਦੇਸ਼ ਬਾਦਸ਼ਾਹ ਨੇ ਸੁਣਿਆ ਤਾਂ ਉਸਨੂੰ ਨਿਸਚਾ ਹੋ ਗਿਆ ਕਿ ਸੰਸਾਰ ਦੇ ਸਾਰੇ ਪਦਾਰਥ ਅਤੇ ਉਨ੍ਹਾਂ ਦੇ ਅਨੰਦ ਤੁਛ ਮਾਤਰ ਹਨ। ਮਹਾਂਪੁਰਸ਼ਾਂ ਨੂੰ ਬੇਨਤੀ ਕਰਨ ਲੱਗਾ ਕਿ ਆਪ ਕਿਰਪਾ ਕਰੋ ਮੈਨੂੰ ਵੀ ਇਹ ਸਦਾ ਰਹਿਣ ਵਾਲਾ ਅਨੰਦ ਬਖਸ਼ਿਸ਼ ਕਰੋ ਤਾਂ ਮਹਾਂਪੁਰਸ਼ ਕਹਿਣ ਲੱਗੇ ਕਿ ਇਸ ਅਨੰਦ ਦੀ ਪ੍ਰਾਪਤੀ ਉਦੋਂ ਹੋਵੇਗੀ ਜਦੋਂ ਨਾਮ ਹਿਰਦੇ ਵਿਚ ਵਸ ਜਾਵੇਗਾ। ਰਾਜਾ ਕਹਿਣ ਲੱਗਾ ਕਿ ਤੁਹਾਡੇ ਹਿਰਦੇ ਵਿਚ ਨਾਮ ਦਾ ਵਾਸਾ ਕਿਵੇਂ ਹੋਇਆ ਹੈ ਤਾਂ ਮਹਾਂਪੁਰਸ਼ਾਂ ਨੇ ਕਿਹਾ ਮੇਰੇ ਸਿਰ ਉੱਤੇ ਜਦੋਂ ਮੇਰੇ ਗੁਰਦੇਵ ਨੇ ਕਿਰਪਾ ਰੂਪੀ ਹੱਥ ਰਖਿਆ ਤਾਂ ਮੇਰੇ ਹਿਰਦੇ ਵਿਚ ਨਾਮ ਦਾ ਵਾਸਾ ਹੋ ਗਿਆ ਤੇ ਵਿਸ਼ੇ ਵਿਕਾਰ ਸਾਰੇ ਦੂਰ ਹੋ ਗਏ, ਵਿਸ਼ੇ ਵਿਕਾਰਾਂ ਦਾ ਨਾਸ਼ ਉਦੋਂ ਹੁੰਦਾ ਹੈ ਜਦੋਂ ਹਿਰਦੇ ਵਿਚ ਨਾਮ ਦਾ ਵਾਸਾ ਹੋ ਜਾਵੇ, ਇਸ ਤੋਂ ਬਿਨਾਂ ਹੋਰ ਕੋਈ ਸ਼ਕਤੀ ਨਹੀਂ ਜੋ ਵਿਸ਼ੇ ਵਿਕਾਰਾਂ ਦਾ ਹਿਰਦੇ ਵਿਚੋਂ ਖਾਤਮਾ ਕਰੇ ਤੇ ਨਾਮ ਦਾ ਵਾਸਾ ਗੁਰੂ ਦੀ ਕਿਰਪਾ ਬਿਨਾਂ ਸੰਭਵ ਨਹੀਂ। ਫਿਰ ਬਾਦਸ਼ਾਹ ਮਹਾਂਪੁਰਸ਼ਾਂ ਦੇ ਚਰਨੀਂ ਪਿਆ ਤੇ ਨਾਮ ਦੀ ਦਾਤ ਬਖਸ਼ਣ ਦੀ ਬੇਨਤੀ ਕੀਤੀ ਤਾਂ ਮਹਾਂਪੁਰਸ਼ਾਂ ਨੇ ਉਸ ਤੇ ਕਿਰਪਾ ਕਰਕੇ ਨਾਮ ਦੀ ਦਾਤ ਬਖਸ਼ੀ ਤੇ ਬਾਦਸ਼ਾਹ ਨੂੰ ਕਿਰਤਾਰਥ ਕੀਤਾ। ਇਥੇ ਸਤਿਗੁਰੂ ਜੀ ਨਾਮ ਨੂੰ ਰਤਨਾਂ ਦੀ ਨਿਆਈਂ ਅਮੋਲਕ ਕਥਨ ਕਰ ਕੇ ਦੱਸ ਰਹੇ ਹਨ ਕਿ ਜਦੋਂ ਗੁਰੂ ਅਮਰਦਾਸ ਜੀ ਨੇ ਮੇਰੇ ਸਿਰ ਤੇ ਕਿਰਪਾ ਰੂਪੀ ਹੱਥ ਰੱਖਿਆ ਤਾਂ ਮੇਰੇ ਹਿਰਦੇ ਵਿਚ ਪ੍ਰਭੂ ਦੇ ਨਾਮ ਦਾ ਵਾਸਾ ਹੋ ਗਿਆ।

## *ਜਨਮ ਜਨਮ ਕੇ ਕਿਲਬਿਖ ਦੁਖ ਉਤਰੇ; ਗੁਰਿ ਨਾਮੁ ਦੀਓ ਰਿਨੁ ਲਾਥਾ ॥੧॥*

ਜਦੋਂ ਸਤਿਗੁਰਾਂ ਨੇ ਕਿਰਪਾ ਕਰਕੇ ਨਾਮ ਦੇਣਾ ਕੀਤਾ ਤਾਂ ਜਨਮਾਂ ਜਨਮਾਂਤਰਾਂ ਦੇ ਕਿਲ=ਨਿਸਚੇ ਕਰਕੇ ਬਿਖ=ਵਿਹੁ ਬੱਜਰ ਪਾਪ ਅਤੇ ਦੁੱਖ ਦੂਰ ਹੋ ਗਏ ਹਨ ਤੇ ਨਾਮ ਦੀ ਸ਼ਕਤੀ ਨਾਲ ਸਾਰਾ ਦੇਵ ਰਿਣ, ਪਿਤਰੀ ਰਿਣ, ਰਿਖੀ ਰਿਣ ਲਹਿ ਗਿਆ ਹੈ ॥੧॥

## *ਮੇਰੇ ਮਨ; ਭਜੁ ਰਾਮ ਨਾਮੁ ਸਭਿ ਅਰਥਾ ॥*

ਹੇ ਮੇਰੇ ਮਨ ! ਲੋਕ ਪ੍ਰਲੋਕ ਦੇ ਸਭਿ=ਸਾਰੇ ਅਰਥਾ=ਮਨੋਰਥਾਂ ਨੂੰ ਪੂਰਿਆਂ ਕਰਨ ਲਈ ਰਾਮ=ਰਮੇ ਪ੍ਰਮੇਸ਼ਰ ਦੇ ਨਾਮ ਨੂੰ ਭਜਣਾ ਕਰ।

## *ਗੁਰਿ ਪੂਰੈ ਹਰਿ ਨਾਮੁ ਦ੍ਰਿੜਾਇਆ; ਬਿਨੁ ਨਾਵੈ ਜੀਵਨੁ ਬਿਰਥਾ ॥ਰਹਾਉ॥*

ਬ੍ਰਹਮ ਗਿਆਨ ਵਿਚ ਪੂਰੇ ਗੁਰਾਂ ਨੇ ਮੇਰੇ ਹਿਰਦੇ ਵਿੱਚ ਹਰਿ=ਵਾਹਿਗੁਰੂ ਨਾਮ ਦ੍ਰਿੜਾਇਆ=ਪੱਕਾ ਕਰਾ ਦਿੱਤਾ ਹੈ ਜਿਸ ਨਾਮ ਤੋਂ ਬਿਨਾਂ ਜੀਵਨ ਬਿਅਰਥ ਅਰਥ ਹੀਣ ਹੈ। ਭਾਵ ਜੀਵਨ ਦਾ ਕੋਈ ਅਰਥ ਬਾਕੀ ਨਹੀਂ ਰਹਿੰਦਾ ॥ਰਹਾਉ॥

## *ਬਿਨੁ ਗੁਰ ਮੂੜ ਭਏ ਹੈ ਮਨਮੁਖ; ਤੇ ਮੋਹ ਮਾਇਆ ਨਿਤ ਫਾਥਾ ॥*

ਗੁਰ ਸਿਖਿਆ ਤੋਂ ਰਹਿਤ ਮਨਮੁਖ=ਮੂਰਖ ਹੋ ਰਹੇ ਹਨ। ਇਹਨਾਂ ਮੂਰਖਾਂ ਦਾ ਸਮੁਦਾਯ ਮਾਇਆ ਦੇ ਮੋਹ ਰੂਪੀ ਚਿਕੜ ਵਿਚ ਫਸ ਰਿਹਾ ਹੈ।

## *ਤਿਨ ਸਾਧੂ ਚਰਣ ਨ ਸੇਵੇ ਕਬਹੂ; ਤਿਨ ਸਭੁ ਜਨਮ ਅਕਾਥਾ ॥੨॥*

ਐਸੇ ਮੂਰਖ ਮਨਮੁਖਾਂ ਨੇ ਸਤਿਗੁਰੂ ਰੂਪ ਸਾਧੂ ਦੇ ਚਰਣਾਂ ਨੂੰ ਕਦੇ ਵੀ ਸੇਵਣਾ ਨਹੀਂ ਕੀਤਾ, ਜਿਸ ਕਰਕੇ ਇਨ੍ਹਾਂ ਦਾ ਸਾਰਾ ਜਨਮ ਅਕਾਥਾ=ਬਿਅਰਥ ਚਲਾ ਗਿਆ ਹੈ ॥੨॥

## *ਜਿਨ ਸਾਧੂ ਚਰਣ ਸਾਧ ਪਗ ਸੇਵੇ; ਤਿਨ ਸਫਲਿਓ ਜਨਮੁ ਸਨਾਥਾ ॥*

ਜਿਨ੍ਹਾਂ ਨੇ ਸਾਧੂ=ਸ਼ਾਂਤ ਆਤਮਾ ਸਤਪੁਰਸ਼ਾਂ ਵਾ-ਸਤਿਗੁਰੂ ਦੇ ਚਰਨ ਪਰਸੇ ਹਨ ਤੇ ਸਾਧੂ=ਸਤਪੁਰਸ਼ਾਂ ਦੇ ਚਰਨਾਂ ਨੂੰ ਸੇਵਣਾ ਕੀਤਾ ਹੈ ਭਾਵ ਪਾਦ ਪਖਾਰਨ ਆਦਿ ਸੇਵਾ ਕੀਤੀ ਹੈ ਉਹ ਸਨਾਥਾ (ਸ+ਨਾਥਾ)=ਸਹਿਤ ਸੁਆਮੀ ਦੇ ਹੋਏ ਹਨ ਜਿਸ ਕਰਕੇ ਉਨ੍ਹਾਂ ਦਾ ਜਨਮ ਸਫਲਾ ਹੋਇਆ ਹੈ। **ਵਾ:** ਜਿਨ੍ਹਾਂ ਨੇ ਸੰਤਾਂ ਦੇ ਚਰਣ=ਕਰਤਬ ਨੂੰ ਸੇਵੇ=ਧਾਰਿਆ ਹੈ ਅਤੇ ਸੰਤਾਂ ਦੇ ਚਰਨਾਂ ਨੂੰ ਸੇਵਿਆ ਹੈ ਉਹਨਾਂ ਦਾ ਜਨਮ ਸਫਲਾ ਹੋਇਆ ਹੈ ਤੇ ਉਹ ਸਨਾਥਾ=ਸੁਆਮੀ ਦੇ ਮਿਲਾਪ ਦੇ ਸਹਿਤ ਹੋਏ ਹਨ।

## *ਮੋਕਉ ਕੀਜੈ ਦਾਸੁ ਦਾਸ ਦਾਸਨ ਕੋ; ਹਰਿ ਦਇਆ ਧਾਰਿ ਜਗੰਨਾਥਾ ॥੩॥*

ਹੇ ਜਗੰ=ਸੰਸਾਰ ਦੇ ਨਾਥਾ=ਸੁਆਮੀ ਵਾਹਿਗੁਰੂ ! ਮੇਰੇ ਤੇ ਦਇਆ=ਤਰਸ, ਰਹਿਮ ਕਰਕੇ ਮੈਨੂੰ ਦਾਸ ਨੂੰ ਆਪਣੇ ਦਾਸਾਂ ਦਾ ਦਾਸ ਕਰ ਦੇਵੋ ਜੀ ॥੩॥

## *ਹਮ ਅੰਧੁਲੇ ਗਿਆਨਹੀਨ ਅਗਿਆਨੀ; ਕਿਉ ਚਾਲਹ ਮਾਰਗਿ ਪੰਥਾ ॥*

ਹਮ=ਤਮਾਮ ਜੀਵ ਵਾ-ਅਸੀਂ ਸਰੂਪ ਗਿਆਨ ਤੋਂ ਹੀਣ ਹੋਣ ਕਰਕੇ ਅਗਿਆਨੀ ਤੇ ਵੈਰਾਗ ਬਿਬੇਕ ਦੇ ਨੇਤਰਾਂ ਤੋਂ ਹੀਣ ਹੋਣ ਕਰਕੇ ਅੰਧੇ ਹਾਂ। ਆਪ ਜੀ ਦੀ ਕਿਰਪਾ ਤੋਂ ਬਿਨਾਂ ਗੁਰਸਿੱਖੀ ਦੇ ਮਾਰਗ ਤੇ ਕਿਵੇਂ ਤੁਰ ਸਕਦੇ ਹਾਂ ਭਾਵ ਨਹੀਂ ਤੁਰ ਸਕਦੇ।

## *ਹਮ ਅੰਧੁਲੇ ਕਉ ਗੁਰ ਅੰਚਲੁ ਦੀਜੈ; ਜਨ ਨਾਨਕ ਚਲਹਿ ਮਿਲੰਥਾ ॥੪॥੧॥*

ਸਤਿਗੁਰੂ ਜੀ ਜਗਿਆਸੂ ਮੁਖ ਦੁਆਰਾ ਫੁਰਮਾਨ ਕਰਦੇ ਹਨ ਕਿ ਹਮ=ਮੈਨੂੰ ਅੰਧੁਲੇ=ਅਗਿਆਨੀ ਪੁਰਸ਼ ਨੂੰ ਗੁਰ ਉਪਦੇਸ਼ ਰੂਪੀ ਅੰਚਲੁ=ਪੱਲਾ ਫੜਾ ਦਿਓ ਜਿਨ੍ਹਾਂ ਗੁਰਾਂ ਨਾਲ ਮਿਲਕੇ ਮੈਂ ਆਪ ਜੀ ਦੇ ਮਿਲਾਪ ਦੇ ਰਸਤੇ ਚਲਣਾ ਕਰਾਂ, **ਅਥਵਾ** ਜਿਨ੍ਹਾਂ ਦੇ ਆਸਰੇ ਚਲ ਕੇ ਮੈਂ ਆਪ ਜੀ ਨੂੰ ਮਿਲੰਥਾ=ਮਿਲ ਜਾਵਾਂ ॥੪॥੧॥

ਵਾਹਿਗੁਰੂ ਜੀ ਕਾ ਖ਼ਾਲਸਾ॥ ਵਾਹਿਗੁਰੂ ਜੀ ਕੀ ਫ਼ਤਹ॥

ਮੁਖਵਾਕ ਨੰਬਰ ੧੧੧੨ [ਆਦਿ ਅੰਗ ੬੯੭]

***ਜੈਤਸਰੀ ਮਹਲਾ ੪ ॥ ਜਿਨ ਹਰਿ ਹਿਰਦੈ ਨਾਮੁ ਨ ਬਸਿਓ ਤਿਨ ਮਾਤ ਕੀਜੈ ਹਰਿ ਬਾਂਝਾ ॥ ਤਿਨ ਸੁੰਞੀ ਦੇਹ ਫਿਰਹਿ ਬਿਨੁ ਨਾਵੈ ਓਇ ਖਪਿ ਖਪਿ ਮੁਏ ਕਰਾਂਝਾ ॥੧॥ ਮੇਰੇ ਮਨ ਜਪਿ ਰਾਮ ਨਾਮੁ ਹਰਿ ਮਾਝਾ ॥ ਹਰਿ ਹਰਿ ਕ੍ਰਿਪਾਲਿ ਕ੍ਰਿਪਾ ਪ੍ਰਭਿ ਧਾਰੀ ਗੁਰਿ ਗਿਆਨੁ ਦੀਓ ਮਨੁ ਸਮਝਾ ॥ਰਹਾਉ॥ ਹਰਿ ਕੀਰਤਿ ਕਲਜੁਗਿ ਪਦੁ ਊਤਮੁ ਹਰਿ ਪਾਈਐ ਸਤਿਗੁਰ ਮਾਝਾ ॥ ਹਉ ਬਲਿਹਾਰੀ ਸਤਿਗੁਰ ਅਪੁਨੇ ਜਿਨਿ ਗੁਪਤੁ ਨਾਮੁ ਪਰਗਾਝਾ ॥੨॥ ਦਰਸਨੁ ਸਾਧ ਮਿਲਿਓ ਵਡਭਾਗੀ ਸਭਿ ਕਿਲਬਿਖ ਗਏ ਗਵਾਝਾ ॥ ਸਤਿਗੁਰੁ ਸਾਹੁ ਪਾਇਆ ਵਡ ਦਾਣਾ ਹਰਿ ਕੀਏ ਬਹੁ ਗੁਣ ਸਾਝਾ ॥੩॥ ਜਿਨ ਕਉ ਕ੍ਰਿਪਾ ਕਰੀ ਜਗਜੀਵਨਿ ਹਰਿ ਉਰਿ ਧਾਰਿਓ ਮਨ ਮਾਝਾ ॥ ਧਰਮ ਰਾਇ ਦਰਿ ਕਾਗਦ ਫਾਰੇ ਜਨ ਨਾਨਕ ਲੇਖਾ ਸਮਝਾ ॥੪॥੫॥***

## *ਜੈਤਸਰੀ ਮਹਲਾ ੪ ॥*

ਇਹ ਅੰਮ੍ਰਿਤ ਬਚਨ ਸ੍ਰੀ ਗੁਰੂ ਰਾਮਦਾਸ ਜੀ ਮਹਾਰਾਜ ਦਾ ਉਚਾਰਨ ਕੀਤਾ ਹੋਇਆ ਜੈਤਸਰੀ ਰਾਗਣੀ ਵਿਚ ਅੰਕਿਤ ਕੀਤਾ ਹੋਇਆ ਹੈ। ਨਾਮ ਹੀਣ ਪੁਰਸ਼ ਦੀ ਆਪਣੀ ਦੁਰਦਸ਼ਾ ਦੀ ਗੱਲ ਤਾਂ ਇਕ ਪਾਸੇ ਰਹੀ ਉਸ ਦੀ ਕੁਲ ਦੀ, ਖਾਨਦਾਨ ਦੀ ਪਿਤਾ-ਪਿਤਾਮਾ ਦੀ ਸਭ ਦੀ ਦੁਰਦਸ਼ਾ ਹੈ ਸੰਸਾਰ ਵਿਚ, ਪਰ ਵਿਸ਼ੇਸ਼ ਕਰਕੇ ਮਾਤਾ ਨੂੰ ਤਾੜਨਾ ਕਰਨ ਦੇ ਬਚਨ ਜਿਥੇ ਹੋਰ ਅਨੇਕਾਂ ਗ੍ਰੰਥਾਂ ਵਿਚ ਕੀਤੇ ਇਥੇ ਸਤਿਗੁਰੂ ਜੀ ਵੀ ਐਸੇ ਨਾਮ ਤੋਂ ਹੀਣਿਆਂ ਦੀ ਮਾਤਾ ਪ੍ਰਤੀ ਇਹ ਬਚਨ ਕਹਿੰਦੇ ਹਨ:

## *ਜਿਨ ਹਰਿ ਹਿਰਦੈ ਨਾਮੁ ਨ ਬਸਿਓ; ਤਿਨ ਮਾਤ ਕੀਜੈ ਹਰਿ ਬਾਂਝਾ ॥*

ਜਿਨ੍ਹਾਂ ਪੁਰਸ਼ਾਂ ਦੇ ਹਿਰਦੇ ਵਿਚ ਹਰੀ ਪ੍ਰਮੇਸ਼ਰ ਵਾਹਿਗੁਰੂ ਦਾ ਨਾਮ ਨ ਬਸਿਓ=ਟਿਕਿਆ, ਵਸਿਆ ਨਹੀਂ ਹੈ ਉਨ੍ਹਾਂ ਦੀ ਮਾਤ=ਜਨਨੀ ਨੂੰ ਹੇ ਹਰਿ=ਵਾਹਿਗੁਰੂ! ਜੇ ਬਾਂਝਾ=ਸੰਤਾਨ ਤੋਂ ਹੀਣ ਕਰ ਦਿੰਦਾ ਤਾਂ ਚੰਗਾ ਸੀ।

ਇਥੇ ਸਤਿਗੁਰੂ ਜੀ ਇਹ ਦਰਸਾ ਰਹੇ ਹਨ ਕਿ ਨਾਸਤਕ ਪੁਰਸ਼, ਪਾਪਤਮਾ, ਨਾ ਵਿਰੋਧੀ, ਸਮਾਜਕ ਬੁਰਿਆਈਆਂ ਪੈਦਾ ਕਰਨ ਵਾਲੇ ਨਲਾਇਕ ਪੁੱਤਰ ਨਾਲੋਂ ਔਰਤ ਦਾ ਬਾਂਝ ਰਹਿਣਾ ਹੀ ਸੰਸਾਰ ਦੇ ਭਲੇ ਵਿਚ ਹੈ। ਅਥਵਾ ਵਿਧਵਾ ਹੋ ਜਾਣਾ ਸੰਸਾਰ ਦੇ ਭਲੇ ਵਿਚ ਹੈ ਭਗਤ ਕਬੀਰ ਜੀ ਨੇ ਖੋਟੀ ਸੰਤਾਨ ਉਤਪਤ ਕਰਨ ਵਾਲੀ ਮਾਤਾ ਨੂੰ ਜਿਸ ਦੀ ਸੰਤਾਨ ਗਿਆਨ ਹੀਣ ਤੇ ਨਾਮ ਹੀਣ ਹੈ, ਐਸਾ ਕਿਹਾ ਹੈ, ਜੈਸਾ ਕਿ:

**ਜਿਹ ਕੁਲਿ ਪੂਤੁ ਨ ਗਿਆਨ ਬੀਚਾਰੀ ॥ ਬਿਧਵਾ ਕਸ ਨ ਭਈ ਮਹਤਾਰੀ ॥੧॥**

[ਗਉੜੀ ਕਬੀਰ ਜੀ, ਅੰਗ ੩੨੮]

ਇਸ ਤੋਂ ਅਗਲੀ ਤੁਕ ਵਿਚ ਕਬੀਰ ਸਾਹਿਬ ਜੀ ਜਨਮ ਲੈਣ ਵਾਲੇ ਨਾਮ ਹੀਣ ਪੁਰਸ਼ ਨੂੰ ਇਹ ਕਹਿ ਕੇ ਧਿਰਕਾਰਦੇ ਹਨ ਕਿ ਜੇ ਤੂੰ ਪ੍ਰਭੂ ਭਗਤੀ ਦੀ ਸਾਧਨਾ ਨਹੀਂ ਸੀ ਕਰਨੀ ਤਾਂ ਤੂੰ ਜੰਮਦਾ ਹੀ ਕਿਉਂ ਨਾ ਮਰ ਗਿਆ। ਜੇ ਮਾਤਾ ਨੇ ਜਨਮ ਦੇਣ ਦੀ ਗਲਤੀ ਕਰ ਹੀ ਦਿੱਤੀ ਸੀ ਤਾਂ ਤੈਨੂੰ ਜਿਊਂਦਾ ਨਹੀਂ ਸੀ ਰਹਿਣਾ ਚਾਹੀਦਾ ਤਾਂ ਜੋ ਸੰਸਾਰ ਵਿਚ ਬੁਰਿਆਈ ਨਾ ਫੈਲਦੀ। ਜੈਸਾ ਕਿ:

**ਜਿਹ ਨਰ ਰਾਮ ਭਗਤਿ ਨਹਿ ਸਾਧੀ ॥ ਜਨਮਤ ਕਸ ਨ ਮੁਓ ਅਪਰਾਧੀ ॥੧॥ਰਹਾਉ॥**

[ਗਉੜੀ ਕਬੀਰ ਜੀ, ਅੰਗ ੩੨੮]

ਇਥੇ ਕਬੀਰ ਸਹਿਬ ਦੀ ਵਿਚਾਰ ਮੁਤਾਬਕ ਜਿਥੇ ਮਾਤਾ ਅਤੇ ਪੁੱਤਰ ਨੂੰ ਉਲਾਂਭਾ ਦਿੱਤਾ ਹੈ। ਉਥੇ ਕਬੀਰ ਸਾਹਿਬ ਦੀ ਇਸ ਸੋਚ ਨੂੰ ਸਮਝਣਾ ਚਾਹੀਦਾ ਹੈ ਕਿ ਕਬੀਰ ਸਾਹਿਬ ਚਾਹੁੰਦੇ ਹਨ ਕਿ ਸੰਸਾਰ ਵਿਚ ਪੈਦਾ ਹੋਣ

ਵਾਲਾ ਹਰ ਮਨੁੱਖ ਉਸ ਪ੍ਰਭੂ ਦੀ ਭਗਤੀ ਕਰਨ ਵਾਲਾ ਹੋਵੇ। ਇਹ ਭਾਵਨਾ ਸਾਡੇ ਦੇਸ਼ ਦੇ ਰਿਸ਼ੀ-ਮੁਨੀਆਂ, ਅਵਤਾਰਾਂ, ਕਈ ਜਨਾਂ ਦੀਆਂ ਰਚਨਾਵਾਂ ਤੋਂ ਵਖਰੇ-ਵਖਰੇ ਗ੍ਰੰਥਾਂ ਵਿਚ ਪ੍ਰਗਟ ਹੁੰਦੀ ਹੈ। ਜੈਸਾ ਕਿ :

**ਜਨਨੀ ਜਨੈ ਤ ਭਗਤ ਜਨ ਕੈ ਦਾਤਾ ਕੈ ਸੂਰ ॥**
**ਨਹੀਂ ਤਾਂ ਜਨਨੀ ਬਾਂਝ ਰਹੈ ਕਾਹਿ ਗਵਾਵਹਿ ਨੂਰ ॥** [ਸੂਰਦਾਸ ਜੀ ਸਮੁੰਦਰੀ ਗ੍ਰੰਥ]

ਸੂਰਦਾਸ ਜੀ ਇਨ੍ਹਾਂ ਤੁਕਾਂ ਦੇ ਮੁਤਾਬਕ ਤਿੰਨ ਕਿਸਮ ਦੀ ਤਾਸੀਰ ਵਾਲੀ ਸੰਤਾਨ ਨੂੰ ਹੀ ਨੇਕ ਸੰਤਾਨ ਮੰਨਦੇ ਹਨ ਅਤੇ ਜਨਨੀ ਨੂੰ ਇਹ ਹਦਾਇਤ ਕਰਦੇ ਹਨ ਕਿ ਪਹਿਲੇ ਦਰਜੇ ਦੀ ਸੰਤਾਨ ਉਹ ਹੈ ਜੋ ਪ੍ਰਭੂ ਦੀ ਭਗਤੀ ਕਰਕੇ ਭਗਤ ਜਨ ਬਣੇ। ਦੂਸਰੇ ਦਰਜੇ ਦੀ ਸੰਤਾਨ ਜੋ ਦਾਨੀ ਸੁਭਾਅ ਰੱਖਣ ਵਾਲੀ ਹੋਵੇ ਭਾਵ ਦਾਨ ਕਰਨ ਦੇ ਕਾਰਨ ਦਾਨੀ ਕਹਿਲਾਏ। ਤੀਸਰੇ ਦਰਜੇ ਦੀ ਸੰਤਾਨ ਜੋ ਸੂਰਮਤਾਈ ਦੇ ਕਾਰਨ ਸੂਰਮਾ ਕਹਿਲਾਏ ਧਰਮ ਵਾਸਤੇ ਆਪਣੇ ਸਰੀਰ ਦਾ ਬਲੀਦਾਨ ਵੀ ਦੇ ਦੇਵੇ ਇਸੇ ਸਿਧਾਂਤ ਨੂੰ ਪੰਡਿਤ ਗੁਲਾਬ ਸਿੰਘ ਜੀ ਵੀ ਪ੍ਰਗਟ ਕਰਦੇ ਹਨ :

**ਹਰਿ ਨਾਮ ਭਜੇ ਜਗ ਭੀਤਰ ਜੋ, ਜਨਨੀ ਸੁਤ ਯਾ ਬਿਧਿ ਕੋ ਉਪਜਾਏ ॥**
**ਅਥਵਾ ਜਨਨੀ ਸੁਤ ਸੋਇ ਜਨੇ, ਰਣ ਭੀਤਰ ਜੋ ਅਰਿ ਕੇ ਦਲ ਘਾਏ ॥**
**ਸਿਰ ਲੌਂ ਧਨ ਦਾਨ ਕਰੈ ਜਗ ਮੈਂ ਸੁਭ ਕੈ ਜਨਨੀ ਸੁਤ ਜੋ ਨਿਪਜਾਏ ॥**
**ਇਨ ਤੀਨ ਬਿਨਾ ਕ੍ਰਿਮ ਕੇ ਸੁਤ ਕੇ ਹਿਤ, ਜੋਬਨ ਨਾਂਹਿ ਅਕਾਜ ਗਵਾਏ ॥੧੧੮॥**

[ਭਾਵਰਸਾਮ੍ਰਿਤ ਸ੍ਵੈਯੈ ੧੧੮]

ਭਗਤ ਸੂਰਮਾ ਦਾਨੀ ਤੋਂ ਬਿਨਾਂ ਕੀੜਿਆਂ ਦੇ ਬੱਚਿਆਂ ਦੀ ਤਰ੍ਹਾਂ ਬੇਕਾਰ ਸੰਤਾਨ ਦੱਸੀ ਹੈ। ਇਸ ਦੇ ਪੈਦਾ ਕਰਨ ਦਾ ਕਿਸੇ ਨੂੰ ਕੋਈ ਲਾਭ ਨਹੀਂ ਕੇਵਲ ਆਪਣੀ ਜਵਾਨੀ ਨੂੰ ਹੀ ਗਵਾਉਣਾ ਹੈ। ਵਿਚਾਰ ਕੇ ਦੇਖੀਏ ਤਾਂ ਇਨ੍ਹਾਂ ਤਿੰਨਾਂ ਵਿਚੋਂ ਜੋ ਮਾਣ ਭਗਤ ਪੁੱਤਰ ਨੂੰ ਮਿਲਿਆ ਹੈ ਉਸ ਦੇ ਮੁਕਾਬਲੇ ਦੂਸਰੇ ਦੋਹਾਂ ਨੂੰ ਵੀ ਨਹੀਂ ਮਿਲਿਆ। ਜੈਸਾ ਕਿ :

**ਪੰਡਿਤ ਸੂਰ ਛਤ੍ਰਪਤਿ ਰਾਜਾ ਭਗਤ ਬਰਾਬਰਿ ਅਉਰੁ ਨ ਕੋਇ ॥**

[ਬਿਲਾਵਲ ਰਵਿਦਾਸ ਜੀ, ਅੰਗ ੮੫੮]

ਇਥੇ ਰਵਿਦਾਸ ਜੀ ਇਹ ਦੱਸ ਰਹੇ ਹਨ ਕਿ ਪੰਡਿਤ=ਵਿਦਵਾਨ, ਸੂਰ=ਸੂਰਮਾ, ਛਤ੍ਰਪਤਿ ਰਾਜਾ=ਚਕ੍ਰਵਰਤੀ ਬਾਦਸ਼ਾਹ ਭਗਤੀ ਕਰਨ ਵਾਲੇ ਦੇ ਬਰਾਬਰ ਨਹੀਂ ਹੋ ਸਕਦੇ। ਪਰ ਭਗਤ ਹੋਵੇ ਤਾਂ ਧ੍ਰੂਅ, ਪ੍ਰਹਿਲਾਦ, ਕਬੀਰ, ਰਵਿਦਾਸ, ਨਾਮਦੇਵ, ਆਦਿ ਵਰਗਾ। ਜੈਸਾ ਕਿ :

**ਰਾਮ ਜਪਉ ਜੀਅ ਐਸੇ ਐਸੇ ॥ ਧ੍ਰੂ ਪ੍ਰਹਿਲਾਦ ਜਪਿਓ ਹਰਿ ਜੈਸੇ ॥**

[ਗਉੜੀ ਕਬੀਰ ਜੀ, ਅੰਗ ੩੩੭]

ਦਾਨੀ ਹੋਵੇ ਤਾਂ ਰਾਜੇ ਹਰੀ ਚੰਦ, ਕਰਣ, ਰਘੂ ਰਾਜਾ, ਮਹਾਰਾਜਾ ਵਿਕ੍ਰਮ, ਸ਼ਿਵਿ ਰਾਜਾ ਆਦਿ ਵਰਗਾ। ਸੂਰਮਾ ਹੋਵੇ ਤਾਂ ਭੀਸ਼ਮ ਪਿਤਾਮਾ, ਅਰਜਨ, ਕਰਣ, ਸੁਰਾਂਖ ਰਾਜਾ, **ਅਥਵਾ** ਬਾਬਾ ਦੀਪ ਸਿੰਘ ਜੀ ਸ਼ਹੀਦ ਵਰਗਾ ਜੋ ਭਗਤ ਵੀ ਸਨ ਤੇ ਸੂਰਮੇ ਵੀ ਸਨ। ਅਗਰ ਐਸਾ ਨਹੀਂ ਤਾਂ ਫਿਰਿ ਮਾਤਾ ਲਈ ਸ਼ਰਮ ਦਾ ਕਾਰਣ ਹੈ ਇਸ ਨਾਲੋਂ ਤਾਂ ਫਿਰ ਬਾਂਝ ਚੰਗੀ ਸੀ, ਵਿਧਵਾ ਚੰਗੀ ਸੀ ਐਸਾ ਪਹਿਲੀ ਤੁਕ ਦਾ ਸਿਧਾਂਤ ਹੈ ਇਹ ਪਹਿਲੀ ਮਾਂ ਹੈ ਦੂਜੀ ਮਾਂ ਜੋ ਭਗਤ, ਸੂਰਮਾਂ ਦਾਨੀ ਪੁੱਤਰ ਪੈਦਾ ਕਰਦੀ ਹੈ ਉਸਨੂੰ ਹੋਰ ਗ੍ਰੰਥਾਂ ਦੇ ਪ੍ਰਮਾਣਾਂ ਤੋਂ ਬਿਨਾਂ ਗੁਰਬਾਣੀ ਵਿਚ ਐਸਾ ਸਤਕਾਰਿਆ ਗਿਆ ਹੈ। ਜੈਸਾ ਕਿ :

**੧. ਧਨੁ ਜਨਨੀ ਜਿਨਿ ਜਾਇਆ ਧੰਨੁ ਪਿਤਾ ਪਰਧਾਨੁ ॥** [ਸਿਰੀਰਾਗੁ ਮਃ ੩, ਅੰਗ ੩੨]

**੨. ਆਪਿ ਲੀਏ ਲੜਿ ਲਾਇ ਦਰਿ ਦਰਵੇਸ ਸੇ ॥**
**ਤਿਨ ਧੰਨੁ ਜਣੇਦੀ ਮਾਉ ਆਏ ਸਫਲੁ ਸੇ ॥੨॥** [ਆਸਾ ਫਰੀਦ ਜੀ, ਅੰਗ ੪੮੮]

ਜਿਥੇ ਮਾਤਾ ਪਿਤਾ ਨੂੰ ਐਸੇ ਪੁੱਤਰ ਧੰਨਤਾ ਯੋਗ ਬਣਾਉਂਦੇ ਹਨ ਉਥੇ ਵੰਸ਼ ਲਈ ਵੀ ਬੜੀ ਗੌਰਵਤਾ ਦੀ ਗੱਲ ਬਣਦੀ ਹੈ ਉਸ ਵੰਸ਼ ਨੂੰ ਧੰਨਤਾ ਯੋਗ ਕਿਹਾ ਹੈ। ਜੈਸਾ ਕਿ :

**ਧੰਨੁ ਸੁ ਵੰਸੁ ਧੰਨੁ ਸੁ ਪਿਤਾ ਧੰਨੁ ਸੁ ਮਾਤਾ ਜਿਨਿ ਜਨ ਜਣੇ ॥**
**ਜਿਨ ਸਾਸਿ ਗਿਰਾਸਿ ਧਿਆਇਆ ਮੇਰਾ ਹਰਿ ਹਰਿ ਸੇ ਸਾਚੀ ਦਰਗਹ ਹਰਿ ਜਨ ਬਣੇ ॥੩॥**
[ਭੈਰਉ ਮਃ ੪, ਅੰਗ ੧੧੩੫]

ਜਿਥੇ ਮਾਤਾ ਪਿਤਾ ਤੇ ਵੰਸ਼ ਨੂੰ ਧੰਨਤਾ ਯੋਗ ਬਣਾਉਂਦੇ ਹਨ ਉਥੇ ਜਿਸ ਨਗਰ ਵਿਚ ਰਹਿਣ ਉਸ ਧਰਤੀ ਤੇ ਉਸ ਨਗਰ ਨੂੰ ਵੀ ਗੁਰਬਾਣੀ ਵਿਚ ਧੰਨ ਕਿਹਾ ਹੈ। ਜੈਸਾ ਕਿ :

**ਧੰਨਿ ਸੁ ਗਾਉ ਧੰਨਿ ਸੋ ਠਾਉ ਧੰਨਿ ਪੁਨੀਤ ਕੁਟੰਬ ਸਭ ਲੋਇ ॥**
[ਬਿਲਾਵਲ ਰਵਿਦਾਸ ਜੀ, ਅੰਗ ੮੫੮]

ਇਸ ਪ੍ਰਕਾਰ ਮਾਤਾ ਪਿਤਾ ਵੰਸ ਨਗਰ ਤੇ ਹੋਰ ਵੀ ਬਹੁਤ ਸਾਰੇ ਲੋਕ ਨਾਮ ਜਪਣ ਵਾਲੇ ਪ੍ਰਤਾਪੀ ਮਹਾਂਪੁਰਸ਼ ਕਰਕੇ ਧੰਨਤਾ ਦੇ ਯੋਗ ਬਣ ਜਾਂਦੇ ਹਨ। ਐਸੇ ਸੰਤ ਪੁੱਤਰ ਦਾ ਪੈਦਾ ਹੋਣਾ ਬੜੀ ਗੌਰਵਤਾ ਦੀ ਗੱਲ ਹੈ। ਪਰ ਇਨ੍ਹਾਂ ਲਾਇਕ ਪੁੱਤਰਾਂ ਤੋਂ ਬਿਨਾਂ ਨਲਾਇਕ ਪੁੱਤਰਾਂ, ਚੋਰ, ਯਾਰ, ਠੱਗ ਸਮਾਜ ਨੂੰ ਦੁੱਖ ਦੇਣ ਵਾਲੇ ਪੁੱਤਰਾਂ ਨੂੰ ਜਨਮ ਦੇਣ ਵਾਲੀ ਮਾਤਾ ਨੂੰ ਮੁਖਵਾਕ ਦੀ ਇਸ ਤੁਕ ਵਿਚ ਕਿਹਾ ਹੈ ਕਿ ਤੂੰ ਬਿਨਾਂ ਔਲਾਦ ਮਰ ਜਾਂਦੀ ਤਾਂ ਚੰਗਾ ਸੀ।

## *ਤਿਨ ਸੁੰਞੀ ਦੇਹ ਫਿਰਹਿ ਬਿਨੁ ਨਾਵੈ;*
## *ਓਇ ਖਪਿ ਖਪਿ ਮੁਏ ਕਰਾਂਝਾ ॥੧॥*

ਐਸੇ ਸਾਕਤ ਪੁਰਸ਼ਾਂ ਦੀ ਦੇਹੀ ਪ੍ਰਭੂ ਦੇ ਨਾਮ ਤੋਂ ਬਿਨਾਂ ਸੁੰਞੀ=ਖਾਲੀ ਫਿਰਦੀ ਹੈ। ਉਹ ਪੁਰਸ਼ ਕਰਾਂਝਾ=ਕਲਪਣਾ ਵਿਚ ਖਪਿ-ਖਪਿ ਕੇ ਮਰ ਗਏ ਹਨ। **ਵਾ:** ਉਹ ਕਰਾਂਝਾ=ਕਰੂੰਝਏ ਦੇ ਬਨ ਸੰਸਾਰ ਵਿਚ ਖਪ-ਖਪ ਕੇ ਨਿਸਫਲ ਹੀ ਮਰ ਗਏ ਹਨ। **ਵਾ:** ਕਰਾਂਝਾ=ਕ੍ਰਿਝ-ਕ੍ਰਿਝ ਕੇ ਮਰ ਗਏ ਹਨ। **ਵਾ:** ਕਰਾਂਝਾ=ਕਜੀਆਂ ਵਿਚ ਭਾਵ ਧੰਧਿਆਂ ਵਿਚ ਖਪ ਖਪ ਕੇ ਮਰ ਗਏ ਹਨ॥੧॥

## *ਮੇਰੇ ਮਨ; ਜਪਿ ਰਾਮ ਨਾਮੁ ਹਰਿ ਮਾਝਾ ॥*

ਹੇ ਮੇਰੇ ਮਨ! ਹਰਿ=ਹਰੇਕ ਸੁਆਸ-ਸੁਆਸ ਮਾਝਾ=ਵਿਚ ਰਾਮ=ਰਮੇ ਹੋਏ ਪ੍ਰਮੇਸ਼ਰ ਦੇ ਨਾਮ ਨੂੰ ਜਪਣਾ ਕਰ।

## *ਹਰਿ ਹਰਿ ਕ੍ਰਿਪਾਲਿ ਕ੍ਰਿਪਾ ਪ੍ਰਭਿ ਧਾਰੀ;*
## *ਗੁਰਿ ਗਿਆਨੁ ਦੀਓ ਮਨੁ ਸਮਝਾ ॥ਰਹਾਉ॥*

ਜਦੋਂ ਕ੍ਰਿਪਾਲੂ ਹਰਿ=ਵਾਹਿਗੁਰੂ ਨੇ ਹਰਿ=ਹਰ ਤਰ੍ਹਾਂ ਕਰਕੇ ਕ੍ਰਿਪਾ ਦ੍ਰਿਸ਼ਟੀ ਧਾਰੀ ਭਾਵ ਕਰਨਾ ਕੀਤੀ ਤਾਂ ਸਤਿਗੁਰਾਂ ਨੇ ਉਸ ਪ੍ਰਭਿ=ਮਾਲਕ ਦਾ ਗਿਆਨ ਦੇਣਾ ਕੀਤਾ ਜਿਸ ਗਿਆਨ ਕਰਕੇ ਮਨ ਨੂੰ ਸਮਝਾ=ਸਮਝ ਆ ਗਈ **ਵਾ:** ਮਨ ਵਿਕਾਰਾਂ ਵਲੋਂ ਸਮਝ ਗਿਆ ਭਾਵ ਵਿਕਾਰਾਂ ਨੂੰ ਖੋਟੇ ਜਾਣ ਕੇ ਉਨ੍ਹਾਂ ਵਲੋਂ ਹਟ ਗਿਆ ॥ਰਹਾਉ॥

## *ਹਰਿ ਕੀਰਤਿ ਕਲਜੁਗਿ ਪਦੁ ਊਤਮੁ; ਹਰਿ ਪਾਈਐ ਸਤਿਗੁਰ ਮਾਝਾ ॥*

ਕਲਜੁਗ ਦੇ ਵਿਚ ਹਰਿ=ਵਾਹਿਗੁਰੂ ਦੀ ਕੀਰਤੀ ਉੱਤਮ ਪਦਵੀ ਕੈਵਲ ਮੋਖਸ਼ **ਵਾ:** ਪ੍ਰਭੂ ਵਿਚ ਅਭੇਦ ਰੂਪ

ਉੱਤਮ ਪਦਵੀ ਦੇ ਦੇਣ ਵਾਲੀ ਹੈ। ਪਰ ਹਰਿ=ਵਾਹਿਗੁਰੂ ਦੀ ਇਹ ਕੀਰਤੀ ਸਤਿਗੁਰਾਂ ਦੀ ਸੰਗਤ ਦੇ ਮਾਝਾ=ਵਿਚੋਂ ਪ੍ਰਾਪਤ ਹੁੰਦੀ ਹੈ।

## *ਹਉ ਬਲਿਹਾਰੀ ਸਤਿਗੁਰ ਅਪੁਨੇ; ਜਿਨਿ ਗੁਪਤੁ ਨਾਮੁ ਪਰਗਾਝਾ ॥੨॥*

ਮੈਂ ਆਪਣੇ ਸਤਿਗੁਰਾਂ ਤੋਂ ਬਲਿਹਾਰ ਜਾਂਦਾ ਹਾਂ ਜਿਨ੍ਹਾਂ ਨੇ ਮੇਰੇ ਹਿਰਦੇ ਵਿਚ ਗੁਪਤ ਨਾਮ ਨੂੰ ਪ੍ਰਗਟ ਕਰ ਦਿੱਤਾ ਹੈ ॥੨॥

## *ਦਰਸਨੁ ਸਾਧ ਮਿਲਿਓ ਵਡਭਾਗੀ; ਸਭਿ ਕਿਲਬਿਖ ਗਏ ਗਵਾਝਾ ॥*

ਵਡਭਾਗੀ=ਵੱਡੇ ਭਾਗਾਂ ਵਾਲੇ ਜਿਨ੍ਹਾਂ ਪੁਰਸ਼ਾਂ ਨੂੰ ਸਾਧ=ਸਤਿਗੁਰਾਂ ਵਾ-ਮਹਾਂਪੁਰਸ਼ਾਂ ਦਾ ਦਰਸ਼ਨ ਮਿਲਿਓ=ਪ੍ਰਾਪਤ ਹੋਇਆ ਹੈ ਉਨ੍ਹਾਂ ਦੇ ਸਾਰੇ ਕਿਲਬਿਖ=ਬੱਜਰ ਪਾਪ ਗਵਾਝਾ=ਨਾਸ ਹੋ ਗਏ ਹਨ। ਵਾ-ਕਿਲਬਿਖ=ਪਾਪ ਚਲੇ ਗਏ ਅਤੇ ਪਾਪਾਂ ਦਾ ਫਲ ਨਰਕ ਵੀ ਗਵਾਝਾ=ਗੁਵਾਚ ਗਿਆ ਹੈ।

## *ਸਤਿਗੁਰੁ ਸਾਹੁ ਪਾਇਆ ਵਡ ਦਾਣਾ; ਹਰਿ ਕੀਏ ਬਹੁ ਗੁਣ ਸਾਝਾ ॥੩॥*

ਜਿਸ ਵੇਲੇ ਸਭ ਤੋਂ ਵੱਡੇ ਦਾਤੇ ਸਤਿਗੁਰੂ ਰੂਪ ਸਾਹੁ=ਸਾਹੂਕਾਰ ਨੂੰ ਪਾਇਆ=ਪ੍ਰਾਪਤ ਕੀਤਾ ਤਾਂ ਸਤਿਗੁਰਾਂ ਨੇ ਮੇਰੇ ਨਾਲ ਹਰਿ=ਵਾਹਿਗੁਰੂ ਦੇ ਬਹੁਤੇ ਗੁਣਾਂ ਦੀ ਸਾਂਝ ਪਾਉਣਾ ਕੀਤੀ ਭਾਵ ਮੈਨੂੰ ਪ੍ਰਮੇਸ਼ਰ ਦੇ ਗੁਣ ਬਖਸ਼ਣਾ ਕੀਤੇ ॥੩॥

## *ਜਿਨ ਕਉ ਕ੍ਰਿਪਾ ਕਰੀ ਜਗਜੀਵਨਿ; ਹਰਿ ਉਰਿ ਧਾਰਓ ਮਨ ਮਾਝਾ ॥*

ਜਿਨ੍ਹਾਂ ਜਗਿਆਸੂਆਂ ਦੇ ਉਤੇ ਸੰਸਾਰ ਨੂੰ ਜੀਵਨ ਦੇਣ ਵਾਲੇ ਵਾਹਿਗੁਰੂ ਨੇ ਕ੍ਰਿਪਾ ਕਰਨੀ ਕੀਤੀ ਹੈ ਉਨ੍ਹਾਂ ਨੇ ਹਰਿ=ਵਾਹਿਗੁਰੂ ਨਾਮ ਨੂੰ ਮਨ=ਮੰਨ ਕੇ ਭਾਵ ਮੰਨਣ ਕਰਕੇ ਉਰਿ=ਹਿਰਦੇ ਦੇ ਮਾਝਾ=ਵਿਚ ਧਾਰਿਓ=ਧਾਰਨਾ ਕੀਤਾ ਹੈ।

## *ਧਰਮ ਰਾਇ ਦਰਿ ਕਾਗਦ ਫਾਰੇ; ਜਨ ਨਾਨਕ ਲੇਖਾ ਸਮਝਾ ॥੪॥੫॥*

ਸਤਿਗੁਰੂ ਜੀ ਫੁਰਮਾਨ ਕਰਦੇ ਹਨ ਕਿ ਨਾਮ ਦੀ ਸ਼ਕਤੀ ਦੁਆਰਾ ਉਨ੍ਹਾਂ ਸਤਪੁਰਸ਼ਾਂ ਨੇ ਧਰਮ ਰਾਜ ਦੇ ਦਰਿ=ਵਿਚ ਜੋ ਉਨ੍ਹਾਂ ਦੇ ਕਰਮਾਂ ਦੇ ਕਾਗਜ਼ ਸਨ ਉਹ ਪਾੜੇ ਗਏ ਹਨ ਉਨ੍ਹਾਂ ਸੰਤ ਜਨਾਂ ਦਾ ਲੇਖਾ ਸਮਝਿਆ ਗਿਆ ਹੈ ਭਾਵ ਉਨ੍ਹਾਂ ਦਾ ਲੇਖਾ ਦੂਰ ਹੋ ਗਿਆ ਹੈ। ਜੈਸਾ ਕਿ :

**ਸੰਤਨ ਮੋਕਉ ਪੂੰਜੀ ਸਉਪੀ ਤਉ ਉਤਰਿਆ ਮਨ ਕਾ ਧੋਖਾ ॥**
**ਧਰਮ ਰਾਇ ਅਬ ਕਹਾ ਕਰੈਗੋ ਜਉ ਫਾਟਿਓ ਸਗਲੋ ਲੇਖਾ ॥੩॥** [ਸੋਰਠਿ ਮ: ੫, ਅੰਗ ੬੧੪]

**ਵਾ:** ਜਨ=ਪਿਆਰੇ ਜਗਿਆਸੂਆਂ ਨੇ ਨਾਮ ਦੀ ਸ਼ਕਤੀ ਦੁਆਰਾ ਕਰਮਾਂ ਦਾ ਲੇਖਾ ਸਮਝ ਕੇ ਧਰਮ ਰਾਜ ਦੇ ਦਰ ਤੇ ਲਿਜਾਣ ਵਾਲੇ ਜੋ ਸੰਸਕਾਰਾਂ ਰੂਪ ਕਾਗਜ਼ **ਵਾ:** ਸੰਚਤ ਕਰਮਾਂ ਰੂਪ ਕਾਗਜ਼ ਵਾ ਅਭਿਮਾਨ ਰੂਪ ਕਾਗਜ਼ ਅੰਤਸ਼ਕਰਨ ਵਿਚੋਂ ਪਾੜ ਦਿੱਤੇ ਹਨ। ਪਰ ਇਹ ਸਭ ਕੁਝ ਗੁਰੂ ਦੀ ਕਿਰਪਾ ਦੁਆਰਾ ਹੀ ਸੰਭਵ ਹੋ ਸਕਦਾ ਹੈ ॥੪॥੫॥

ਜਿਸ ਤਰ੍ਹਾਂ ਇਤਿਹਾਸ ਵਿਚ ਸਾਖੀ ਆਉਂਦੀ ਹੈ ਕਿ ਇਕ ਸਿੱਖ ਨੇ ਗੁਰੂ ਅਰਜਨ ਸਾਹਿਬ ਦੇ ਚਰਨਾਂ ਵਿਚ ਬੇਨਤੀ ਕੀਤੀ ਕਿ ਸਤਿਗੁਰੂ ਜੀ ਆਪ ਨਿਤਾਪ੍ਰਤੀ ਉਪਦੇਸ਼ ਕਰਦੇ ਹੋ ਕਿ ਨਾਮ ਜਪਣ ਵਾਲਿਆਂ ਦਾ ਪ੍ਰਲੋਕ ਦਾ ਲੇਖਾ ਮਿਟ ਜਾਂਦਾ ਹੈ ਉਨ੍ਹਾਂ ਨੂੰ ਪ੍ਰਲੋਕ ਦੇ ਦੁੱਖ ਪ੍ਰਾਪਤ ਨਹੀਂ ਹੁੰਦੇ ਮੈਨੂੰ ਇਸ ਗੱਲ ਤੇ ਨਿਸਚਾ ਕਿਸ ਤਰ੍ਹਾਂ ਆਵੇ। ਗੁਰੂ ਅਰਜਨ ਸਾਹਿਬ ਕਹਿਣ ਲੱਗੇ ਕਿ ਸਿੱਖਾ ਤੈਨੂੰ ਇਸ ਗੱਲ ਦਾ ਉੱਤਰ ਠਹਿਰ ਕੇ ਦੇਵਾਂਗੇ। ਸਤਿਗੁਰਾਂ

ਨੇ ਸਿੱਖ ਨੂੰ ਰਾਤ ਸਮੇਂ ਇਕ ਸੁਪਨਾ ਦਿਖਾਇਆ ਸਿੱਖ ਮਰ ਕੇ ਪ੍ਰਲੋਕ ਵਿਚ ਚਲਿਆ ਗਿਆ। ਜਦੋਂ ਧਰਮ ਰਾਜ ਕੋਲ ਪੇਸ਼ੀ ਹੋਈ ਤਾਂ ਧਰਮਰਾਜ ਕਹਿਣ ਲੱਗਾ ਇਹ ਨੀਚ ਪੁਰਸ਼ ਸੀ ਪਰ ਹੁਣ ਇਸਨੇ ਸਤਿਗੁਰੂ ਜੀ ਦਾ ਸੰਗ ਕੀਤਾ ਹੈ ਜਿਸ ਕਰਕੇ ਇਸ ਦੀ ਉਮਰ ਚਾਰ ਮਹੀਨੇ ਦੀ ਹੋਰ ਵਧਾਈ ਜਾਵੇ ਤਾਂ ਜੋ ਇਹ ਨਾਮ ਜਪ ਕੇ ਮੁਕਤ ਹੋ ਸਕੇ ਨਹੀਂ ਤਾਂ ਇਸ ਦੇ ਪਿਛਲੇ ਕਰਮਾਂ ਦਾ ਜੋ ਲੇਖਾ ਹੈ ਉਸ ਅਨੁਸਾਰ ਇਹ ਕਦੇ ਵੀ ਕੁੰਭੀ ਪਾਕ ਨਰਕ ਵਿਚੋਂ ਨਹੀਂ ਨਿਕਲ ਸਕਦਾ। ਜੇ ਇਸਨੇ ਚਾਰ ਮਹੀਨੇ ਵਿੱਚ ਨਾਮ ਨਾ ਜਪਿਆ ਤਾਂ ਇਸਨੂੰ ਕੁੰਭੀ ਪਾਕ ਨਰਕ ਦਿਖਾ ਦੇਵੋ ਜਿਸ ਵਿਚ ਇਸਨੂੰ ਪਾਇਆ ਜਾਣਾ ਹੈ। ਨਰਕ ਦਿਖਾ ਕੇ ਇਸਨੂੰ ਵਾਪਸ ਦੇਹ ਵਿਚ ਭੇਜ ਦਿੱਤਾ, ਉਸੇ ਸਮੇਂ ਇਸ ਦੀ ਅੱਖ ਖੁਲ੍ਹ ਗਈ। ਦੂਜੇ ਦਿਨ ਸਤਿਗੁਰੂ ਜੀ ਕੋਲ ਗਿਆ ਤਾਂ ਸਤਿਗੁਰਾਂ ਨੇ ਕਿਹਾ ਕਿ ਸਿੱਖਾ ਦੱਸ ਰਾਤੀ ਨਾਮ ਦਾ ਪ੍ਰਤਾਪ ਦੇਖ ਲਿਆ ਕਿ ਨਹੀਂ ਸਿੱਖ ਕਹਿਣ ਲੱਗਾ ਕਿ ਸਤਿਗੁਰੂ ਜੀ ਮੈਂ ਪਿਛਲੇ ਸਮੇਂ ਵਿਚ ਬਹੁਤ ਪਾਪ ਕੀਤੇ ਹਨ ਚਾਰ ਮਹੀਨੇ ਨਾਮ ਜਪਣ ਨਾਲ ਇਹ ਨਾਸ ਨਹੀਂ ਹੋਣੇ ਮੇਰੀ ਉਮਰ ਹੋਰ ਵਧਾ ਦਿਓ। ਸਤਿਗੁਰੂ ਜੀ ਕਹਿਣ ਲੱਗੇ ਨਾਮ ਵਿਚ ਐਸੀ ਸ਼ਕਤੀ ਹੈ ਕਿ ਜਿਸ ਤਰ੍ਹਾਂ ਥੋੜ੍ਹੀ ਜਿਹੀ ਅੱਗ ਲੱਖਾਂ ਮਣ ਲੱਕੜਾਂ ਨੂੰ ਸਾੜ ਕੇ ਸੁਆਹ ਕਰ ਦਿੰਦੀ ਹੈ ਇਸੇ ਤਰ੍ਹਾਂ ਗੁਰੂ ਦੀ ਕਿਰਪਾ ਦੁਆਰਾ ਮਿਲਿਆ ਨਾਮ ਮਨ ਨੂੰ ਇਕਾਗਰ ਕਰਕੇ ਥੋੜ੍ਹਾ ਸਮਾਂ ਜਪਣ ਨਾਲ ਹੀ ਸਾਰੇ ਪਾਪ ਸੁਆਹ ਹੋ ਜਾਂਦੇ ਹਨ ਨਾਮ ਅਤੇ ਗੁਰੂ ਦੀ ਕਿਰਪਾ ਦੁਆਰਾ ਧਰਮਰਾਜ ਦਾ ਸਾਰਾ ਕਰਮਾਂ ਦਾ ਲੇਖਾ ਖਤਮ ਹੋ ਜਾਂਦਾ ਹੈ ਤੇ ਜਗਿਆਸੂ ਪ੍ਰਭੂ ਵਿਚ ਅਭੇਦ ਹੋ ਜਾਂਦਾ ਹੈ। ਸਤਿਗੁਰੂ ਜੀ ਨੇ ਉਸ ਦੇ ਮਨ ਨੂੰ ਇਕਾਗਰ ਕਰਨ ਵਾਸਤੇ ਇਹ ਸ਼ਬਦ ਉਚਾਰਨ ਕੀਤਾ। ਜੈਸਾ ਕਿ :

**ਬਿਨੁ ਸਿਮਰਨ ਜੈਸੇ ਸਰਪ ਆਰਜਾਰੀ ॥** [ਗਉੜੀ ਮਃ ੫, ਅੰਗ ੨੩੯]

ਇਸ ਤੋਂ ਸਿੱਖ ਦਾ ਮਨ ਇਕਾਗਰ ਹੋ ਕੇ ਨਾਮ ਵਿਚ ਜੁੜ ਗਿਆ ਤੇ ਨਾਮ ਜਪ ਕੇ ਆਪਣੇ ਕਰਮਾਂ ਦੇ ਲੇਖੇ ਨੂੰ ਮੇਟ ਕੇ ਗੁਰੂ ਦੀ ਕਿਰਪਾ ਦੁਆਰਾ ਪ੍ਰਮੇਸ਼ਰ ਵਿਚ ਅਭੇਦ ਹੋ ਗਿਆ।

ਵਾਹਿਗੁਰੂ ਜੀ ਕਾ ਖ਼ਾਲਸਾ॥ ਵਾਹਿਗੁਰੂ ਜੀ ਕੀ ਫ਼ਤਹ॥

ਮੁਖਵਾਕ ਨੰਬਰ ੧੧੩ [ਆਦਿ ਅੰਗ ੭੦੦]

***ਜੈਤਸਰੀ ਮਹਲਾ ੫ ਘਰੁ ੩ ੧ੴ ਸਤਿਗੁਰ ਪ੍ਰਸਾਦਿ ॥ ਕੋਈ ਜਾਨੈ ਕਵਨੁ ਈਹਾ ਜਗਿ ਮੀਤੁ ॥ ਜਿਸੁ ਹੋਇ ਕ੍ਰਿਪਾਲੁ ਸੋਈ ਬਿਧਿ ਬੂਝੈ ਤਾ ਕੀ ਨਿਰਮਲ ਰੀਤਿ ॥੧॥ਰਹਾਉ॥ ਮਾਤ ਪਿਤਾ ਬਨਿਤਾ ਸੁਤ ਬੰਧਪ ਇਸਟ ਮੀਤ ਅਰੁ ਭਾਈ ॥ ਪੂਰਬ ਜਨਮ ਕੇ ਮਿਲੇ ਸੰਜੋਗੀ ਅੰਤਹਿ ਕੋ ਨ ਸਹਾਈ ॥੧॥ ਮੁਕਤਿ ਮਾਲ ਕਨਿਕ ਲਾਲ ਹੀਰਾ ਮਨ ਰੰਜਨ ਕੀ ਮਾਇਆ ॥ ਹਾ ਹਾ ਕਰਤ ਬਿਹਾਨੀ ਅਵਧਹਿ ਤਾ ਮਹਿ ਸੰਤੋਖੁ ਨ ਪਾਇਆ ॥੨॥ ਹਸਤਿ ਰਥ ਅਸ੍ਵ ਪਵਨ ਤੇਜ ਧਣੀ ਭੂਮਨ ਚਤੁਰਾਂਗਾ ॥ ਸੰਗਿ ਨ ਚਾਲਿਓ ਇਨ ਮਹਿ ਕਛੂਐ ਊਠਿ ਸਿਧਾਇਓ ਨਾਂਗਾ ॥੩॥ ਹਰਿ ਕੇ ਸੰਤ ਪ੍ਰਿਅ ਪ੍ਰੀਤਮ ਪ੍ਰਭ ਕੇ ਤਾ ਕੈ ਹਰਿ ਹਰਿ ਗਾਈਐ ॥ ਨਾਨਕ ਈਹਾ ਸੁਖੁ ਆਗੈ ਮੁਖ ਊਜਲ ਸੰਗਿ ਸੰਤਨ ਕੈ ਪਾਈਐ ॥੪॥੧॥***

## *ਜੈਤਸਰੀ ਮਹਲਾ ੫ ਘਰੁ ੩ ੧ੴ ਸਤਿਗੁਰ ਪ੍ਰਸਾਦਿ ॥*

ਇਹ ਅੰਮ੍ਰਿਤ ਬਚਨ ਸਾਹਿਬ ਸ੍ਰੀ ਗੁਰੂ ਅਰਜਨ ਦੇਵ ਜੀ ਦਾ ਉਚਾਰਨ ਕੀਤਾ ਹੋਇਆ ਜੈਤਸਰੀ ਰਾਗ ਵਿਚ ਅੰਕਿਤ ਹੈ। ਇਹ ਸ਼ਬਦ ਸਤਿਗੁਰਾਂ ਨੇ ਰਾਗ ਦੇ ਤੀਜੇ ਸੁਰਤਾਲ ਵਿਚ ਉਚਾਰਨ ਕੀਤਾ ਹੈ। ਪਹਿਲਾਂ ਵਸਤੂ ਨਿਰਦੇਸ਼ਕ ਮੰਗਲ ਕਰਦੇ ਹਨ। ੧=ਅਦੁੱਤੀ ਬ੍ਰਹਮ, ੴ=ਸਰਬ ਦਾ ਪ੍ਰਕਾਸ਼ਕ, ਸਤਿ=ਨਾਸ ਤੋਂ ਰਹਿਤ, ਗੁਰ=ਚੇਤਨ ਸਰੂਪ, ਪ੍ਰਸਾਦਿ=ਅਨੰਦ ਸਰੂਪ। ਇਕ ਵਾਰ ਸਾਹਿਬ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਨੂੰ ਸਿੱਖਾਂ ਨੇ ਉਸ ਸਮੇਂ ਬੇਨਤੀ ਕੀਤੀ ਕਿ ਜਦੋਂ ਸਤਿਗੁਰੂ ਜੀ ਸਿੱਖ ਸੰਗਤਾਂ ਵਿਚ ਸ਼ੁਸ਼ੋਭਿਤ ਸਨ। ਕਾਮਨਾ ਧਾਰ ਕੇ ਆਏ ਹੋਏ ਗੁਰਸਿੱਖਾਂ ਨੂੰ ਦੁੱਧ, ਪੁੱਤ, ਦੇਹ ਅਰੋਗਤਾ ਦੀ ਪ੍ਰਾਪਤੀ ਸੰਸਾਰਕ ਕਲੇਸ਼ਾਂ ਦੀ ਨਵਿਰਤੀ ਅਤੇ ਸੁਖ ਸ਼ਾਂਤੀ ਆਦਿ ਦੀ ਬਖਸ਼ਿਸ਼ ਕਰ ਰਹੇ ਸਨ। ਸਤਿਗੁਰੂ ਜੀ ਹਰ ਇਕ ਸੰਸਾਰਕ ਤੇ ਪ੍ਰਮਾਰਥਕ ਇੱਛਾ ਸਿੱਖਾਂ ਦੀ ਕਾਮਨਾ ਅਨੁਸਾਰ ਪੂਰੀ ਕਰਦੇ ਹਨ। ਜੈਸਾ ਕਿ :

**ਜੈਸੀ ਭੂਖ ਤੈਸੀ ਕਾ ਪੂਰਕੁ ਸਗਲ ਘਟਾ ਕਾ ਸੁਆਮੀ ॥** [ਸੋਰਠਿ ਮ: ੫, ਅੰਗ ੬੧੩]

ਜਿਥੇ ਸੰਸਾਰਕ ਇੱਛਾਵਾਂ ਪੂਰੀਆਂ ਕਰਦੇ ਸਨ ਉਥੇ ਜੋ ਵੀ ਪ੍ਰਭੂ ਪ੍ਰਾਪਤੀ ਦੇ ਮਾਰਗ ਵਿਚ ਆਈਆਂ ਰੁਕਾਵਟਾਂ ਦੂਰ ਕਰਨ ਵਾਸਤੇ ਸਤਿਗੁਰੂ ਦੇ ਚਰਨਾਂ ਵਿਚ ਬੇਨਤੀ ਕਰਦਾ ਉਸ ਦੀ ਪ੍ਰਮਾਰਥੀ ਰਾਹ ਵਿਚ ਪੈਂਦੀ ਰੁਕਾਵਟ ਦੂਰ ਕਰ ਦਿੰਦੇ। ਸੰਗਤ ਵਿਚੋਂ ਇਕ ਸਿੱਖ ਨੇ ਬੇਨਤੀ ਕੀਤੀ ਕਿ ਹੇ ਸਚੇ ਪਾਤਸ਼ਾਹ ! ਸਾਡਾ ਮਾਤਾ ਪਿਤਾ ਇਸਤ੍ਰੀ ਪੁੱਤਰਾਂ ਆਦਿ ਸੰਬੰਧੀਆਂ ਵਿਚੋਂ ਮੋਹ ਦੂਰ ਨਹੀਂ ਹੁੰਦਾ। ਐਸਾ ਉਪਦੇਸ਼ ਬਖਸ਼ਿਸ਼ ਕਰੋ ਜਿਸ ਨਾਲ ਸਾਨੂੰ ਇਹ ਸੋਝੀ ਆਵੇ ਕਿ ਸਾਡਾ ਸੰਬੰਧ ਕਿਥੋਂ ਤੱਕ ਇਨ੍ਹਾਂ ਨਾਲ ਸੱਚਾ ਹੈ। ਇਹ ਸੁਣ ਸਤਿਗੁਰੂ ਜੀ ਨੇ ਇਹ ਸ਼ਬਦ ਉਚਾਰਨ ਕੀਤਾ :

## *ਕੋਈ ਜਾਨੈ; ਕਵਨੁ ਈਹਾ ਜਗਿ ਮੀਤੁ ॥*

ਇਸ ਗੱਲ ਨੂੰ ਕੋਈ ਵਿਰਲਾ ਹੀ ਜਾਨੈ=ਜਾਣਦਾ ਹੈ, ਕਿ ਈਹਾ=ਇਸ ਜਗਤ ਵਿਚ ਕੌਣ ਕੋਈ ਕਿਸੇ ਦਾ ਮਿੱਤਰ ਹੈ ? ਇਹ ਪੰਗਤੀ ਪ੍ਰਸ਼ਨ ਰੂਪ ਹੈ ਇਸ ਦਾ ਉੱਤਰ ਅਗਲੀ ਤੁਕ ਵਿਚ ਦਿੰਦੇ ਹਨ :

## *ਜਿਸੁ ਹੋਇ ਕ੍ਰਿਪਾਲੁ, ਸੋਈ ਬਿਧਿ ਬੂਝੈ;*
## *ਤਾ ਕੀ ਨਿਰਮਲ ਰੀਤਿ ॥੧॥ਰਹਾਉ॥*

ਜਿਸ ਉੱਤੇ ਵਾਹਿਗੁਰੂ ਕ੍ਰਿਪਾਲੂ ਹੁੰਦਾ ਹੈ ਉਹੀ ਇਸ ਬਿਧਿ=ਜੁਗਤੀ ਨੂੰ ਬੂਝੈ=ਸਮਝਦਾ ਹੈ। ਤਾ ਕੀ=ਉਸੇ ਪੁਰਸ਼ ਦੀ ਰੀਤਿ=ਰਹੁ-ਰੀਤ, ਮਰਿਆਦਾ ਨਿਰਮਲ=ਪਵਿੱਤ੍ਰ ਹੈ ॥੧॥ਰਹਾਉ॥

## *ਮਾਤ ਪਿਤਾ ਬਨਿਤਾ ਸੁਤ ਬੰਧਪ; ਇਸਟ ਮੀਤ ਅਰੁ ਭਾਈ ॥*

ਮਾਤ=ਮਾਂ, ਪਿਤਾ=ਪਿਉ, ਬਨਿਤਾ=ਇਸਤ੍ਰੀ, ਸੁਤ=ਪੁੱਤਰ, ਬੰਧਪ=ਸੰਬੰਧੀ, ਇਸਟ ਮੀਤ=ਪਿਆਰੇ ਮਿੱਤਰ ਵਾ-ਇਸਟ=ਪੂਜਯ ਦੇਵ, ਮੀਤ=ਮਿੱਤਰ ਅਤੇ ਭਾਈ=ਭਰਾ। ਇਹ ਸਾਰੇ :—

## *ਪੂਰਬ ਜਨਮ ਕੇ ਮਿਲੇ ਸੰਜੋਗੀ; ਅੰਤਹਿ ਕੋ ਨ ਸਹਾਈ ॥੧॥*

ਪੂਰਬ=ਪਹਿਲੇ ਜਨਮ ਦੇ ਸੰਜੋਗੀ=ਭਾਗਾਂ ਕਰਕੇ ਮਿਲੇ ਹੋਏ ਹਨ ਪਰ ਅੰਤ ਸਮੇਂ ਇਨ੍ਹਾਂ ਵਿਚੋਂ ਕੋਈ ਵੀ ਸਹਾਈ=ਸਹਾਇਕ ਨਹੀਂ ਹੁੰਦਾ। [ਸੰਜੋਗੀ=ਜਯੋਤਿਸ਼ ਨਛੱਤ੍ਰਾਂ ਦੇ ਮੇਲ ਦੇ ਸ਼ੁਭ ਅਸ਼ੁਭ ਅਸਰ ਮੰਨੇ ਹਨ, ਇਹ ਮੁਹਾਵਰਾ-ਸੰਜੋਗੀ, ਸੰਜੋਗਾਂ ਨਾਲ ਉਥੋਂ ਬਣਿਆ ਹੈ ਪਰ ਹੁਣ ਇਸ ਦੇ ਅਰਥ ਹਨ-ਭਾਗਾਂ ਨਾਲ, ਕਰਮਾਂ ਨਾਲ] ਜੀਵਨ ਦੇ ਅੰਤ ਕਾਲ ਕੋਈ ਕਿਸੇ ਦਾ ਸਹਾਇਕ ਨਹੀਂ ਅਗਿਆਨ ਵਸ ਹੋ ਕੇ ਜੀਵ ਇਨ੍ਹਾਂ ਸੰਬੰਧੀਆਂ ਨੂੰ ਆਪਣੇ ਸਹਾਇਕ ਮੰਨੀ ਬੈਠਾ ਹੈ। ਪਰ ਅਸਲੀ ਸਹਾਇਕ ਤਾਂ ਕੇਵਲ ਨਾਮ ਹੈ। ਜੈਸਾ ਕਿ ਸਤਿਗੁਰੂ ਜੀ ਫੁਰਮਾਨ ਕਰਦੇ ਹਨ :

੧. **ਜਹ ਮਾਤ ਪਿਤਾ ਸੁਤ ਮੀਤ ਨ ਭਾਈ ॥ ਮਨ ਊਹਾ ਨਾਮੁ ਤੇਰੈ ਸੰਗਿ ਸਹਾਈ ॥**
[ਗਉੜੀ ਮਃ ੫, ਅੰਗ ੨੬੪]

੨. **ਧਿਆਇਓ ਅੰਤਿ ਬਾਰ ਨਾਮੁ ਸਖਾ ॥**
**ਜਹ ਮਾਤ ਪਿਤਾ ਸੁਤ ਭਾਈ ਨ ਪਹੁਚੈ ਤਹਾ ਤਹਾ ਤੂ ਰਖਾ ॥੧॥ਰਹਾਉ॥**
[ਸਾਰਗ ਮਃ ੫, ਅੰਗ ੧੨੧੨]

੩. **ਮਾਤ ਪਿਤਾ ਸੁਤ ਬੰਧਪਾ ਕੂੜੇ ਸਭੇ ਸਾਕ ॥** [ਸਿਰੀਰਾਗੁ ਮਃ ੫, ੪੭]

੪. **ਮਾਤ ਪਿਤਾ ਸੁਤ ਸਾਥਿ ਨ ਮਾਇਆ ॥** [ਬਿਲਾਵਲੁ ਮਃ ੫, ਅੰਗ ੮੦੪]

੫. **ਮਾਤ ਪਿਤਾ ਭਾਈ ਸੁਤ ਬਨਿਤਾ ਕਹਹੁ ਕੋਊ ਹੈ ਕਾ ਕਾ ॥੧॥ਰਹਾਉ॥**
[ਧਨਾਸਰੀ ਕਬੀਰ ਜੀ, ਅੰਗ ੬੯੨]

### ਸਾਖੀ—ਸੰਤ ਮਾਧੋ ਦਾਸ ਜੀ—

ਇਤਿਹਾਸ ਵਿਚ ਇਸ ਤੁਕ ਦੇ ਸਿਧਾਂਤ ਦੀ ਇਕ ਸਾਖੀ ਸੰਤ ਮਾਧੋ ਦਾਸ ਜੀ ਦੀ ਆਉਂਦੀ ਹੈ। ਸ੍ਰੀ ਗੁਰੂ ਅਰਜਨ ਦੇਵ ਜੀ ਦੇ ਕਰਨੀ ਤੇ ਕਥਨੀ ਦੇ ਪੂਰੇ ਸਿੱਖਾਂ ਵਿਚੋਂ ਸੋਢੀ ਖਾਨਦਾਨ ਦੇ ਇਕ ਸੰਤ ਮਾਧਉ ਦਾਸ ਜੀ ਹੋਏ ਹਨ। ਇਹਨਾਂ ਨੂੰ ਪ੍ਰਚਾਰ ਕਰਨ ਲਈ ਸਤਿਗੁਰਾਂ ਨੇ ਕਸ਼ਮੀਰ ਦਾ ਇਲਾਕਾ ਦਿੱਤਾ। ਜਿਥੇ ਕਿ ਇਨ੍ਹਾਂ ਦੀ ਕਰਨੀ ਅਤੇ ਕਥਨੀ ਦੇ ਪ੍ਰਭਾਵ ਕਰਕੇ ਸਾਰੇ ਲੋਕ ਸਤਿਕਾਰ ਕਰਦੇ ਸਨ। ਗੁਰਮਤਿ ਵਿਚਾਰਾਂ ਸੁਣ ਕੇ ਸੰਗਤਾਂ ਲਾਭ ਉਠਾਉਂਦੀਆਂ। ਕਸ਼ਮੀਰ ਦੇ ਇਕ ਸ਼ਾਹੂਕਾਰ ਦੇ ਚਾਰ ਪੁੱਤਰਾਂ ਵਿਚੋਂ ਸਭ ਤੋਂ ਛੋਟਾ ਜੋ ਸੰਤਾਂ ਦਾ ਮਿਲਾਪੀ ਸੀ। ਸੰਤ ਮਾਧਉ ਦਾਸ ਜੀ ਦਾ ਸੰਗੀ ਹੋ ਕੇ ਆਪਣਾ ਬਹੁਤਾ ਸਮਾਂ ਸੇਵਾ ਸਿਮਰਨ ਤੇ ਸਤਸੰਗ ਵਿਚ ਬਿਤਾਉਣ ਲੱਗਾ। ਕਥਾ ਵਿਚ ਐਸਾ ਨੇਮ ਪ੍ਰਪੱਕ ਕੀਤਾ ਕਿ ਕਥਾ ਦੀ ਸਮਾਪਤੀ ਦੀ ਅਰਦਾਸ ਤੋਂ ਬਾਅਦ ਹੀ ਘਰ ਜਾਇਆ ਕਰੇ। ਇਕ ਰਾਤ ਕੋਈ ਵੱਡੀ ਚੋਰੀ ਹੋ ਗਈ ਜਿਸ ਕਾਰਨ ਬਾਦਸ਼ਾਹ ਨੇ ਹੁਕਮ ਦੇ ਦਿੱਤਾ ਕਿ ਪਰਜਾ ਵਿਚੋਂ ਕੋਈ ਵੀ ਮਨੁੱਖ ਅੱਧੀ ਰਾਤ ਤੋਂ ਬਾਅਦ ਬਾਹਰ ਫਿਰਦਾ ਪਾਇਆ ਗਿਆ ਤਾਂ ਉਸਨੂੰ ਚੋਰ ਸਮਝ ਕੇ ਬਿਨਾਂ ਕੋਈ ਨਿਰਣਾ ਕੀਤੇ ਸੂਲੀ ਤੇ ਟੰਗ ਦਿੱਤਾ ਜਾਵੇਗਾ। ਸੰਗਤਾਂ ਨੇ ਸੰਤ ਮਾਧਉ ਦਾਸ ਜੀ ਨੂੰ ਬੇਨਤੀ ਕੀਤੀ ਕਿ ਰਾਜੇ ਦਾ ਇਹ ਹੁਕਮ ਹੈ ਇਸ ਲਈ ਕਥਾ ਦੀ ਸਮਾਪਤੀ ਸਮੇਂ ਅਨੁਸਾਰ ਕਰਨ ਦੀ ਕ੍ਰਿਪਾਲਤਾ ਕਰਨੀ। ਮਹਾਂਪੁਰਸ਼ਾਂ ਨੇ ਸੰਗਤਾਂ ਦੀ ਬੇਨਤੀ ਸਵੀਕਾਰ ਕਰਕੇ ਸਮਾਪਤੀ ਸਮੇਂ ਅਨੁਸਾਰ ਕਰਨੀ ਸ਼ੁਰੂ ਕਰ ਦਿੱਤੀ। ਇਕ ਦਿਨ ਮਹਾਂਪੁਰਸ਼ਾਂ ਨੂੰ ਕਥਾ ਦਾ ਐਸਾ ਰਸ ਆਇਆ ਕਿ ਕਥਾ ਦੀ ਮਸਤੀ ਵਿਚ ਸਮੇਂ ਦਾ ਚੇਤਾ ਨਾ ਰਿਹਾ। ਜਦੋਂ ਸਮਾਂ ਉਤੇ ਜਾਂਦਾ ਦੇਖਿਆ

ਤਾਂ ਬਾਦਸ਼ਾਹ ਦੇ ਭੈ ਕਰਕੇ ਸੰਗਤਾਂ ਉੱਠ ਕੇ ਚੱਲੀਆਂ, ਪਰ ਮਹਾਂਪੁਰਸ਼ ਅੱਖਾਂ ਮੀਟ ਕੇ ਕਥਾ ਕਰੀ ਗਏ ਤੇ ਇਕ ਉਹ ਸ਼ਾਹੂਕਾਰ ਦਾ ਲੜਕਾ ਬੈਠਾ ਰਿਹਾ। ਜਦੋਂ ਮਹਾਂਪੁਰਸ਼ਾਂ ਨੇ ਅੱਖਾਂ ਖੋਲ੍ਹੀਆਂ ਤਾਂ ਕੀ ਦੇਖਿਆ ਕਿ ਸਾਰੇ ਉੱਠ ਕੇ ਚਲੇ ਗਏ ਪਰ ਇਹ ਲੜਕਾ ਨਹੀਂ ਗਿਆ। ਮਹਾਂਪੁਰਸ਼ ਕਹਿਣ ਲੱਗੇ ਕਿ ਮੈਨੂੰ ਸਮੇਂ ਦਾ ਚੇਤਾ ਨਹੀਂ ਰਿਹਾ ਜਿਥੇ ਹੋਰ ਉੱਠ ਕੇ ਚਲੇ ਗਏ ਹਨ ਤੂੰ ਵੀ ਚਲੇ ਜਾਣਾ ਸੀ। ਉਹ ਲੜਕਾ ਕਹਿਣ ਲੱਗਾ ਮਹਾਰਾਜ! ਜੇ ਮੈਂ ਚਲੇ ਜਾਂਦਾ ਤਾਂ ਇਕ ਤਾਂ ਮੇਰੇ ਸਰੋਤੇ ਪਣ ਨੂੰ ਲਾਜ ਲਗਦੀ, ਦੂਜਾ ਮੇਰਾ ਨਿਯਮ ਟੁੱਟਦਾ, ਤੀਜਾ ਕਥਾ ਦਾ ਨਿਰਾਦਰ ਹੁੰਦਾ ਕਿ ਇਕ ਸਰੋਤਾ ਨਹੀਂ ਰਿਹਾ ਇਸ ਕਰਕੇ ਗੁਰੂ ਦੀਆਂ ਖੁਸ਼ੀਆਂ ਨਹੀਂ ਸੀ ਹੋਣੀਆਂ। ਚੌਥਾ ਕਥਾ ਦਾ ਰਸ ਛੱਡਕੇ ਮੈਂ ਜਾ ਨਹੀਂ ਸਕਿਆ। ਨਾ ਜਾਣ ਕਰਕੇ ਭਾਵੇਂ ਰਾਜੇ ਦੇ ਹੁਕਮ ਦੀ ਉਲੰਘਣਾ ਹੋਈ ਹੈ ਪਰ ਮੈਨੂੰ ਖੁਸ਼ੀ ਹੋਈ ਹੈ ਕਿ ਮੈਂ ਗੁਰੂ ਦਾ ਹੁਕਮ ਮੰਨਿਆ ਹੈ। ਮਹਾਂਪੁਰਸ਼ਾਂ ਦੇ ਅੰਦਰੋਂ ਅਸੀਸ ਨਿਕਲੀ ਕਿ ਬੱਚਾ! ਤੇਰਾ ਗੁਰੂ ਰਾਖਾ! ਇਹ ਬੱਚਾ ਜਦੋਂ ਘਰ ਨੂੰ ਮੁੜਿਆ ਤਾਂ ਅੱਧੀ ਰਾਤ ਤੋਂ ਸਮਾਂ ਉਤੇ ਹੋਣ ਕਰਕੇ ਪੁਲਿਸ ਵਾਲਿਆਂ ਨੇ ਫੜ ਲਿਆ। ਇਸਨੇ ਦੱਸਿਆ ਕਿ ਮੈਂ ਫਲਾਣੇ ਸ਼ਾਹੂਕਾਰ ਦਾ ਪੁੱਤਰ ਹਾਂ। ਬਾਦਸ਼ਾਹ ਦੇ ਸਾਹਮਣੇ ਪੇਸ਼ ਕੀਤਾ ਗਿਆ ਤਾਂ ਬਾਦਸ਼ਾਹ ਨੇ ਸ਼ਾਹੂਕਾਰ ਨੂੰ ਬੁਲਾ ਕੇ ਪੁੱਛਿਆ ਕਿ ਇਹ ਤੇਰਾ ਪੁੱਤਰ ਹੈ ? ਤਾਂ ਸ਼ਾਹੂਕਾਰ ਜੋ ਆਪਣੇ ਪੁੱਤਰ ਵਲੋਂ ਘਰ ਦਾ ਕੰਮ ਨਾ ਕਰਨ ਕਰਕੇ ਦੁਖੀ ਸੀ ਕਹਿਣ ਲੱਗਾ ਕਿ ਇਹ ਮੇਰਾ ਕੁਝ ਨਹੀਂ ਲਗਦਾ। ਮਾਤਾ ਨੇ ਭੀ ਐਸੇ ਹੀ ਬਚਨ ਕਹੇ, ਪੁੱਤਰ, ਇਸਤ੍ਰੀ ਅਤੇ ਭਰਾ ਇਹ ਦੇਖਕੇ ਕਿ ਇਹ ਪੁਲਿਸ ਦਾ ਫੜਿਆ ਹੋਇਆ ਹੈ ਸਾਰੇ ਹੀ ਮੁਕਰ ਗਏ ਕਿ ਇਹ ਸਾਡਾ ਕੁਝ ਨਹੀਂ ਲਗਦਾ ਕਿਉਂਕਿ ਬਾਦਸ਼ਾਹ ਦੇ ਹੁਕਮ ਤੋਂ ਸਾਰੇ ਡਰੇ ਹੋਏ ਸਨ। ਸੂਲੀ ਚਾੜ੍ਹਨ ਤੋਂ ਪਹਿਲਾਂ ਬਾਦਸ਼ਾਹ ਨੇ ਕਿਹਾ ਕਿ ਤੇਰਾ ਹੋਰ ਕੋਈ ਮਿਲਣ ਵਾਲਾ ਜਾਂ ਸਫਾਈ ਦੇਣ ਵਾਲਾ ਹੈ। ਤਾਂ ਉਸ ਲੜਕੇ ਨੇ ਕਿਹਾ ਕਿ ਸੰਤ ਮਾਧੋ ਦਾਸ ਫਲਾਣੇ ਥਾਂ ਤੇ ਰਹਿੰਦਾ ਹੈ। ਸੰਤ ਮਾਧੋ ਦਾਸ ਨੂੰ ਬੁਲਾ ਕੇ ਪੁੱਛਿਆ ਕਿ ਇਹ ਤੇਰਾ ਕੀ ਲੱਗਦਾ ਹੈ ? ਤਾਂ ਸੰਤ ਮਾਧੋ ਦਾਸ ਕਹਿਣ ਲੱਗੇ ਕਿ ਜੋ ਆਪ ਸਮਝ ਲਵੋ ਭਾਵੇਂ ਚੇਲਾ ਕਹੋ, ਪੁੱਤਰ ਕਹੋ, ਸਤਸੰਗੀ ਕਹੋ, ਸੇਵਕ ਕਹੋ ਮੇਰਾ ਸਭ ਕੁਝ ਹੀ ਹੈ। ਬਾਦਸ਼ਾਹ ਨੇ ਕਿਹਾ ਸੰਤ ਜੀ! ਇਹ ਅੱਧੀ ਰਾਤ ਆਵਾਰਾਗਰਦੀ ਕਰਦਾ ਫੜਿਆ ਗਿਆ ਹੈ ਅੱਧੀ ਰਾਤ ਤਾਂ ਕੋਈ ਸਤਸੰਗ ਨਹੀਂ ਸੀ ਹੋ ਰਹੀ। ਮੇਰੇ ਹੁਕਮ ਮੁਤਾਬਕ ਅੱਧੀ ਰਾਤ ਤੋਂ ਬਾਅਦ ਫੜੇ ਜਾਣ ਕਰਕੇ ਇਸਨੂੰ ਸੂਲੀ ਤੇ ਚਾੜ੍ਹਨ ਲੱਗਾ ਹਾਂ। ਸੰਤ ਮਾਧੋ ਦਾਸ ਕਹਿਣ ਲੱਗੇ ਬਾਦਸ਼ਾਹ! ਸਮਝ ਕਰ ਇਹ ਚੋਰ ਨਹੀਂ ਬੇਗੁਨਾਹ ਹੈ ਅਗਰ ਤੂੰ ਅੱਧੀ ਰਾਤ ਤੋਂ ਬਾਅਦ ਫਿਰਨ ਦਾ ਗੁਨਾਹ ਮੰਨਦਾ ਹੈਂ ਤਾਂ ਇਹ ਸਜ਼ਾ ਮੈਨੂੰ ਦੇਣੀ ਕਰੋ ਕਿਉਂਕਿ ਮੇਰੀ ਵਜ੍ਹਾ ਕਰਕੇ ਇਸ ਕੋਲੋਂ ਸਮੇਂ ਦੀ ਉਲੰਘਣਾ ਹੋਈ ਹੈ। ਜੇ ਮੈਂ ਕਥਾ ਦੀ ਸਮਾਪਤੀ ਇਤਨੀ ਦੇਰੀ ਨਾਲ ਨਾ ਕਰਦਾ ਤਾਂ ਇਸ ਦੀ ਇਹ ਦੁਰਦਸ਼ਾ ਨਾ ਹੁੰਦੀ। ਇਹ ਸਾਧ ਹੁੰਦਾ ਹੋਇਆ ਵੀ ਚੋਰ ਨਾ ਵਜਦਾ। ਬਾਦਸ਼ਾਹ ਹੰਕਾਰ ਵਿਚ ਆ ਕੇ ਕਹਿਣ ਲੱਗਾ ਕਿ ਇਸ ਨੂੰ ਬਚਾਉਣ ਵਾਸਤੇ ਤੂੰ ਇਹ ਤਰੀਕਾ ਸੋਚਿਆ ਹੈ ਕਿ ਬਾਦਸ਼ਾਹ ਨੇ ਸੰਤਾਂ ਨੂੰ ਸੂਲੀ ਤੇ ਨਹੀਂ ਟੰਗਣਾ ਜੇ ਟੰਗ ਦਿੱਤਾ ਤਾਂ ਰਾਜੇ ਦੀ ਬਦਨਾਮੀ ਹੋਵੇਗੀ। ਕਿਤੇ ਤੁਹਾਡੀ ਵੀ ਇਸ ਦੇ ਨਾਲ ਹਿੱਸਾ ਪੱਤੀ ਤਾਂ ਨਹੀਂ ਹੈ ? ਮੈਂ ਇਸਨੂੰ ਸੂਲੀ ਤੇ ਟੰਗਣ ਲੱਗਾ ਹਾਂ ਜੇ ਬਚਾਅ ਹੁੰਦਾ ਹੈ ਤਾਂ ਬਚਾਅ ਲਵੋ। ਤਾਂ ਮਹਾਤਮਾ ਨੇ ਕਿਹਾ ਮੈਂ ਇਸਨੂੰ ਕੀ ਬਚਾਉਣਾ ਹੈ ਇਸ ਨੂੰ ਗੁਰੂ ਅਰਜਨ ਸਾਹਿਬ ਬਚਾਉਣਗੇ ਜਿਨ੍ਹਾਂ ਦੀ ਬਾਣੀ ਦੀ ਕਥਾ ਸੁਣ ਕੇ ਇਹ ਪ੍ਰਭੂ ਦੀ ਬੰਦਗੀ ਵਿਚ ਜੁੜਿਆ ਹੈ। ਬਾਦਸ਼ਾਹ ਨੇ ਹੰਕਾਰ ਵਿਚ ਆ ਕੇ ਕਿਹਾ ਇਸਨੂੰ ਮੇਰੇ ਕੋਲੋਂ ਨਾ ਤੇਰਾ ਗੁਰੂ ਬਚਾਅ ਸਕਦਾ ਹੈ ਤੇ ਨਾ ਤੂੰ। ਬਾਦਸ਼ਾਹ ਦੇ ਹੁਕਮ ਅਨੁਸਾਰ ਜਲਾਦ ਲੱਕੜ ਦੀ ਸੂਲੀ ਤੇ ਚਾੜ੍ਹਨ ਲੱਗੇ ਤਾਂ ਸੰਤ ਮਾਧੋ ਦਾਸ ਨੇ ਨੇਤ੍ਰ ਬੰਦ ਕਰਕੇ ਗੁਰੂ ਅਰਜਨ ਸਾਹਿਬ ਦੇ ਚਰਨਾਂ ਵਿਚ ਅਰਦਾਸ ਕੀਤੀ ਤਾਂ ਉਸ ਸੁੱਕੀ ਲੱਕੜ ਵਿਚੋਂ ਹਰੀਆਂ ਲਗਰਾਂ ਨਿਕਲ ਕੇ ਧਰਤੀ ਨੂੰ ਆ ਲਗੀਆਂ ਤੇ ਲੜਕੇ ਨੂੰ ਕੁਝ ਵੀ ਨਹੀਂ ਹੋਇਆ। ਫਿਰ ਲੋਹੇ ਦੀ ਸੂਲੀ ਗੱਡੀ ਗਈ ਤਾਂ ਉਹ ਵੀ ਮੋਮ ਵਾਂਗ ਢਲ ਕੇ ਧਰਤੀ ਨੂੰ ਆ ਲੱਗੀ। ਇਹ ਦੇਖ ਕੇ ਬਾਦਸ਼ਾਹ ਨੇ ਮਹਾਂਪੁਰਸ਼ਾਂ ਦੇ ਚਰਨ ਫੜੇ ਤੇ ਮਾਫੀ ਮੰਗੀ। ਸੰਤ ਮਾਧੋ ਦਾਸ ਬਾਦਸ਼ਾਹ ਤੇ ਲੜਕੇ ਨੂੰ ਲੈ ਕੇ ਸ੍ਰੀ ਅੰਮ੍ਰਿਤਸਰ ਸਾਹਿਬ ਗੁਰੂ ਅਰਜਨ ਸਾਹਿਬ ਦੇ ਚਰਨਾਂ ਵਿਚ ਪਹੁੰਚਿਆ ਤਾਂ ਸਤਿਗੁਰਾਂ ਨੇ ਇਹ ਤੁਕਾਂ ਉਚਾਰਨ ਕਰਕੇ ਮਾਧੋ ਦਾਸ ਨੂੰ ਸਨਮਾਨਿਤ ਕੀਤਾ। ਜੈਸਾ ਕਿ :

**ਮੇਰੇ ਮਾਧਉ ਜੀ ਸਤਸੰਗਤਿ ਮਿਲੇ ਸੁ ਤਰਿਆ ॥**
**ਗੁਰ ਪਰਸਾਦਿ ਪਰਮ ਪਦੁ ਪਾਇਆ ਸੂਕੇ ਕਾਸਟ ਹਰਿਆ ॥੧॥ਰਹਾਉ॥**
**ਜਨਨਿ ਪਿਤਾ ਲੋਕ ਸੁਤ ਬਨਿਤਾ ਕੋਇ ਨ ਕਿਸ ਕੀ ਧਰਿਆ ॥** [ਗੂਜਰੀ ਮਃ ੫, ਅੰਗ ੧੦]

ਸਤਿਗੁਰਾਂ ਦਾ ਇਹ ਉਪਦੇਸ਼ ਸੁਣ ਉਸ ਲੜਕੇ ਨੂੰ ਗਿਆਨ ਹੋ ਗਿਆ ਕਿ ਸੰਸਾਰ ਵਿਚ ਮਾਤਾ ਪਿਤਾ ਇਸਤ੍ਰੀ ਪੁੱਤਰ ਭਰਾ ਤੇ ਹੋਰ ਸੰਬੰਧੀ ਕਿਸੇ ਦਾ ਕੋਈ ਨਹੀਂ ਤਾਂ ਉਸ ਦੇ ਹਿਰਦੇ ਵਿਚੋਂ ਮੋਹ ਦੂਰ ਹੋ ਗਿਆ ਤੇ ਗਿਆਨ ਦੀ ਪ੍ਰਾਪਤੀ ਹੋ ਗਈ। ਇਸ ਤਰ੍ਹਾਂ ਸਤਿਗੁਰੂ ਜੀ ਉਪਰੋਕਤ ਪੰਗਤੀ ਵਿਚ ਦਸ ਰਹੇ ਹਨ ਕਿ ਸੰਸਾਰ ਦੇ ਸਬੰਧੀਆਂ ਵਿਚੋਂ ਅੰਤ ਵੇਲੇ ਕਿਸੇ ਨੇ ਵੀ ਸਹਾਇਤਾ ਨਹੀਂ ਕਰਨੀ, ਬਿਪਤਾ ਪੈਣ ਤੋਂ ਇਹ ਤਾਂ ਜਿਉਂਦੇ ਹੀ ਸਾਥ ਛੱਡ ਜਾਂਦੇ ਹਨ। ਇਸ ਲਈ ਸਤਿਗੁਰੂ ਜੀ ਕਹਿੰਦੇ ਹਨ ਕਿ ਇਹ ਤਾਂ ਪੂਰਬਲੇ ਜਨਮ ਦੇ ਸੰਜੋਗੀ ਮਿਲੇ ਹਨ ਅੰਤ ਨੂੰ ਕੋਈ ਸਹਾਇਤਾ ਨਹੀਂ ਕਰਦਾ।

## *ਮੁਕਤਿ ਮਾਲ ਕਨਿਕ ਲਾਲ ਹੀਰਾ; ਮਨ ਰੰਜਨ ਕੀ ਮਾਇਆ ॥*

ਮੁਕਤਿ=ਮੋਤੀ, ਮਾਲ=ਮਾਲਾ, ਕਨਿਕ=ਸੋਨੇ ਦੇ ਗਹਿਣੇ, ਹੀਰੇ ਲਾਲ ਆਦਿ ਜੜੇ ਹੋਏ ਵਾ ਹੀਰੇ ਲਾਲਾਂ ਦੀਆਂ ਮਾਲਾਂ ਬਣੀਆਂ ਹੋਈਆਂ ਇਹ ਸਭ ਮਨ ਨੂੰ ਰੰਜਨ=ਪ੍ਰਸੰਨ ਕਰਨ ਵਾਲੀ ਵਿਰਤੀ ਦੇ ਮਾਇਆ=ਮਾਇਕੀ ਪਦਾਰਥ ਹਨ।

## *ਹਾ ਹਾ ਕਰਤ ਬਿਹਾਨੀ ਅਵਧਹਿ;*
## *ਤਾ ਮਹਿ ਸੰਤੋਖੁ ਨ ਪਾਇਆ ॥੨॥*

ਹਾਇ ਮਾਇਆ-ਹਾਇ ਮਾਇਆ ਕਰਤ=ਕਰਦਿਆਂ ਅਵਧਹਿ=ਉਮਰ ਬਿਹਾਨੀ=ਬਤੀਤ ਹੋ ਰਹੀ ਹੈ ਤਾ=ਇਸ ਪ੍ਰਕਾਰ ਦੀ ਕਲਪਣਾ ਰੂਪ ਬਿਰਤੀ ਮਹਿ=ਵਿਚ ਅੱਜ ਤੱਕ ਕਿਸੇ ਨੇ ਭੀ ਸੰਤੋਖ=ਸਬਰ ਨਹੀਂ ਪਾਇਆ=ਪ੍ਰਾਪਤ ਕੀਤਾ ॥੨॥

## *ਹਸਤਿ ਰਥ ਅਸ੍ਵ ਪਵਨ ਤੇਜ; ਧਣੀ ਭੂਮਨ ਚਤੁਰਾਂਗਾ ॥*

ਹਸਤਿ=ਹਾਥੀ, ਰਥ ਤੇ ਪਵਨ=ਹਵਾ ਦੀ ਤਰ੍ਹਾਂ ਤੇਜ ਦੌੜਨ ਵਾਲੇ ਅਸ੍ਵ=ਘੋੜੇ ਇਨ੍ਹਾਂ ਦਾ ਧਣੀ=ਮਾਲਕ ਹੋਵੇ ਭੂਮਨ=ਜ਼ਿਮੀਂਦਾਰਾ ਭੀ ਹੋਵੇ ਅਤੇ ਚਤੁਰਾਂਗਾ=ਚਾਰ ਰੰਗਾਂ ਦੀ ਭਾਵ ਪੈਦਲ, ਰਥਾਂ ਤੇ ਘੋੜਿਆਂ ਤੇ ਸਵਾਰ ਅਤੇ ਹਾਥੀ ਵਾਲੀ ਚਾਰ ਤਰ੍ਹਾਂ ਦੀ ਫੌਜ ਹੋਵੇ। ਜੈਸਾ ਕਿ :

**ਮਾਤੇ ਮਤੰਗ ਜਰੇ ਜਰ ਸੰਗਿ ਅਨੂਪ ਉਤੰਗ ਸੁਰੰਗ ਸਵਾਰੇ ॥**
**ਕੋਟ ਤੁਰੰਗ ਕੁਰੰਗ ਸੇ ਕੂਦਤ ਪੌਨ ਕੇ ਗਉਨ ਕਉ ਜਾਤ ਨਿਵਾਰੇ ॥**
**ਭਾਰੀ ਭੁਜਾਨ ਕੇ ਭੂਪ ਭਲੀ ਬਿਧਿ ਨਿਆਵਤ ਸੀਸ ਨ ਜਾਤ ਬਿਚਾਰੇ ॥**
**ਏਤੇ ਭਏ ਤੋ ਕਹਾ ਭਏ ਭੂਪਤ ਅੰਤ ਕੌ ਨਾਗੇ ਹੀ ਪਾਇ ਪਧਾਰੇ ॥੨॥੨੨॥**

[ਸ੍ਰੀ ਦਸਮ ਗ੍ਰੰਥ, ਪੰਨਾ ੧੩]

## *ਸੰਗਿ ਨ ਚਾਲਿਓ ਇਨ ਮਹਿ ਕਛੂਐ; ਊਠਿ ਸਿਧਾਇਓ ਨਾਂਗਾ ॥੩॥*

ਅੰਤ ਕਾਲ ਇਨ੍ਹਾਂ ਚੀਜ਼ਾਂ ਵਿਚੋਂ ਕਛੂਐ=ਕੁਝ ਵੀ ਨਾਲ ਨਹੀਂ ਚਲਦਾ ਜੀਵ ਨੰਗਾ ਹੀ ਉੱਠ ਕੇ ਸਿਧਾਇਓ= ਚਲਾ ਜਾਂਦਾ ਹੈ ॥੩॥

### ਹਰਿ ਕੇ ਸੰਤ ਪ੍ਰਿਅ ਪ੍ਰੀਤਮ ਪ੍ਰਭ ਕੇ; ਤਾ ਕੈ ਹਰਿ ਹਰਿ ਗਾਈਐ ॥

ਜੋ ਪ੍ਰਭੂ ਪ੍ਰੀਤਮ ਹਰੀ ਦੇ ਪ੍ਰਿਅ=ਪਿਆਰੇ ਸੰਤ ਜਨ ਹਨ ਉਨ੍ਹਾਂ ਦੇ ਨਾਲ ਮਿਲਕੇ ਹਰਿ=ਵਾਹਿਗੁਰੂ ਦੇ ਹਰਿ=ਹਰੇਕ ਪ੍ਰਕਾਰ ਦੇ ਗੁਣਾਂ ਨੂੰ ਗਾਉਣਾ ਕਰੀਏ।

### ਨਾਨਕ ਈਹਾ ਸੁਖੁ ਆਗੈ ਮੁਖ ਊਜਲ;<br>ਸੰਗਿ ਸੰਤਨ ਕੈ ਪਾਈਐ ॥੪॥੧॥

ਸਤਿਗੁਰੂ ਜੀ ਫੁਰਮਾਨ ਕਰਦੇ ਹਨ ਕਿ ਸੰਤਾਂ ਦੇ ਸੰਗ ਕਰਕੇ ਹੀ ਈਹਾ=ਇਸ ਲੋਕ ਵਿਚ ਸੁਖ ਪਾਈਦਾ ਹੈ ਅਤੇ ਆਗੈ=ਅੱਗੇ ਪ੍ਰਲੋਕ ਵਿਚ ਵੀ ਮੁਖ ਊਜਲ=ਜਸ ਰੂਪੀ ਉਜਾਲੇ ਵਾਲਾ, ਸ਼ੋਭਾ ਵਾਲਾ **ਵਾ:** ਪਾਪਾਂ ਦੀ ਕਾਲਖ ਤੋਂ ਰਹਿਤ ਨਿਰਮਲ ਹੁੰਦਾ ਹੈ॥੪॥੧॥

ਵਾਹਿਗੁਰੂ ਜੀ ਕਾ ਖ਼ਾਲਸਾ॥ ਵਾਹਿਗੁਰੂ ਜੀ ਕੀ ਫ਼ਤਹ॥

ਮੁਖਵਾਕ ਨੰਬਰ ੧੧੪ [ਆਦਿ ਅੰਗ ੭੦੧]

***ਜੈਤਸਰੀ ਮਹਲਾ ੫ ॥ ਕੋਈ ਜਨੁ ਹਰਿ ਸਿਉ ਦੇਵੈ ਜੋਰਿ ॥ ਚਰਨ ਗਹਉ ਬਕਉ ਸੁਭ ਰਸਨਾ ਦੀਜਹਿ ਪ੍ਰਾਨ ਅਕੋਰਿ ॥੧॥ਰਹਾਉ॥ ਮਨੁ ਤਨੁ ਨਿਰਮਲ ਕਰਤ ਕਿਆਰੋ ਹਰਿ ਸਿੰਚੈ ਸੁਧਾ ਸੰਜੋਰਿ ॥ ਇਆ ਰਸ ਮਹਿ ਮਗਨੁ ਹੋਤ ਕਿਰਪਾ ਤੇ ਮਹਾ ਬਿਖਿਆ ਤੇ ਤੋਰਿ ॥੧॥ ਆਇਓ ਸਰਣਿ ਦੀਨ ਦੁਖ ਭੰਜਨ ਚਿਤਵਉ ਤੁਮ੍ਰੀ ਓਰਿ ॥ ਅਭੈ ਪਦੁ ਦਾਨੁ ਸਿਮਰਨੁ ਸੁਆਮੀ ਕੋ ਪ੍ਰਭ ਨਾਨਕ ਬੰਧਨ ਛੋਰਿ ॥੨॥੫॥੯॥***

## *ਜੈਤਸਰੀ ਮਹਲਾ ੫ ॥*

ਇਹ ਪਾਵਨ ਮੁਖਵਾਕ ਸਾਹਿਬ ਸ੍ਰੀ ਗੁਰੂ ਅਰਜਨ ਦੇਵ ਜੀ ਦਾ ਉਚਾਰਨ ਕੀਤਾ ਹੋਇਆ ਜੈਤਸਰੀ ਰਾਗ ਵਿਚ ਅੰਕਿਤ ਹੈ। ਇਸ ਸ਼ਬਦ ਵਿਚ ਜਗਿਆਸੂ ਦੀ ਵਾਹਿਗੁਰੂ ਪ੍ਰਮੇਸ਼ਰ ਨੂੰ ਪ੍ਰਾਪਤ ਕਰਨ ਦੀ ਤੜਫ ਹੈ। ਜਗਿਆਸੂ ਮੁਖ ਦੁਆਰਾ ਉਚਾਰਨ ਕਰਦੇ ਹਨ :

## *ਕੋਈ ਜਨ; ਹਰਿ ਸਿਉ ਦੇਵੈ ਜੋਰਿ ॥*

ਐਸਾ ਕੋਈ ਵਾਹਿਗੁਰੂ ਦਾ ਜਨ=ਦਾਸ ਹੈ ? ਜੋ ਮੈਨੂੰ ਹਰਿ=ਵਾਹਿਗੁਰੂ ਪ੍ਰਮੇਸ਼ਰ ਨਾਲ ਜੋਰਿ=ਜੋੜ ਦੇਵੇ। ਉੱਤਰ ਮਿਲਿਆ ਕਿ ਜੇ ਐਸਾ ਕੋਈ ਜਨ ਮਿਲ ਜਾਵੇ ਤਾਂ ਭੇਟਾ ਕੀ ਦੇਵੇਂਗਾ ? ਤਾਂ ਦਸਦੇ ਹਨ ਕਿ :—

## *ਚਰਨ ਗਹਉ ਬਕਉ ਸੁਭ ਰਸਨਾ;*
## *ਦੀਜਹਿ ਪ੍ਰਾਨ ਅਕੋਰਿ ॥੧॥ਰਹਾਉ॥*

ਮੈਂ ਉਸ ਮਹਾਤਮਾ ਦੇ ਚਰਨ ਗਹਉ=ਪਕੜਾਂਗਾ, ਰਸਨਾ ਦੇ ਨਾਲ ਉਸ ਦੇ ਸ਼ੁਭ ਗੁਣਾਂ ਦੇ ਜਸ ਨੂੰ ਬਕਉ=ਉਚਾਰਨ ਕਰਾਂਗਾ ਤੇ ਆਪਣੇ ਪ੍ਰਾਣਾਂ ਦੀ ਉਨ੍ਹਾਂ ਨੂੰ ਅਕੋਰਿ=ਭੇਟਾ ਦੇਣੀ ਕਰਾਂਗਾ। **ਵਾ:** ਐਸੇ ਸਤ ਪੁਰਸ਼ਾਂ ਦੇ ਚਰਨਾਂ ਦੀ ਮੁਠੀ ਚਾਪੀ ਕਰੀਏ, ਰਸਨਾ ਨਾਲ ਸੁਭ=ਸ੍ਰੇਸ਼ਟ ਜਸ ਕਰੀਏ ਤੇ ਪ੍ਰਾਣਾਂ ਦੀ ਭੇਟਾ ਦੇਣੀ ਕਰੀਏ। ਜੈਸਾ ਕਿ :

੧. **ਕੋਈ ਆਣਿ ਮਿਲਾਵੈ ਮੇਰਾ ਪ੍ਰੀਤਮੁ ਪਿਆਰਾ ਹਉ ਤਿਸੁ ਪਹਿ ਆਪੁ ਵੇਚਾਈ ॥**

[ਸੂਹੀ ਮਃ ੪, ਅੰਗ ੭੫੭]

੨. **ਕੋਈ ਆਣਿ ਕੋਈ ਆਣਿ ਮਿਲਾਵੈ ਮੇਰਾ ਸਤਿਗੁਰੁ ਪੂਰਾ ਰਾਮ ॥**
**ਹਉ ਮਨੁ ਤਨੁ ਹਉ ਮਨੁ ਤਨੁ ਦੇਵਾ ਤਿਸੁ ਕਾਟਿ ਸਰੀਰਾ ਰਾਮ ॥**

[ਵਡਹੰਸ ਮਃ ੪, ਅੰਗ ੫੭੨]

੩. **ਕੋਈ ਆਣਿ ਮਿਲਾਵੈ ਮੇਰੇ ਪ੍ਰਾਣ ਜੀਵਾਇਆ ॥**
**ਹਉ ਰਹਿ ਨ ਸਕਾ ਬਿਨੁ ਦੇਖੇ ਪ੍ਰੀਤਮਾ ਮੈ ਨੀਰੁ ਵਹੇ ਵਹਿ ਚਲੈ ਜੀਉ ॥੩॥**

[ਮਾਝ ਮਃ ੪, ਅੰਗ ੯੪]

ਇਨ੍ਹਾਂ ਪ੍ਰਮਾਣਾਂ ਵਿਚ ਮਿਲਾਪ ਕਰਾਉਣ ਵਾਲੇ ਦੀ ਭਾਵਨਾ ਪ੍ਰਗਟ ਕੀਤੀ ਹੈ ਅਤੇ ਉਸ ਭੇਟਾ ਦੀ ਗੱਲ ਕੀਤੀ ਹੈ ਕਿ ਮੈਂ ਉਨ੍ਹਾਂ ਨੂੰ ਪ੍ਰਾਣਾਂ ਦੀ ਭੇਟਾ ਵੀ ਅਰਪਣ ਕਰ ਦਿਆਂ। ਮਿਲਾਪ ਦਾ, ਜੁੜਨ ਦਾ ਐਸਾ ਅਨੰਦ ਹੈ ਉਸ ਉੱਪਰ ਪ੍ਰਾਣ ਨਿਸ਼ਾਵਰ ਕਰਨ ਲਈ ਜਗਿਆਸੂ ਉਤਾਵਲਾ ਹੈ। ਪਰ ਉਸ ਦਾ ਮਿਲਣਾ ਹੋਵੇ ਅਤੇ ਯਕੀਨ

ਹੋ ਜਾਏ ਜੋੜਨ ਵਾਲੇ ਤੇ ਜੇ ਯਕੀਨ ਨਾ ਹੋਵੇ ਤਾਂ ਜੋੜਨ ਵਾਲਾ ਜੋੜ ਨਹੀਂ ਸਕਦਾ ਇਸ ਲਈ ਗ੍ਰੰਥਾਂ ਵਿਚ ਜੋੜਨ ਵਾਲੇ ਨੂੰ ਤਨ, ਮਨ, ਧਨ, ਜਾਂ ਪ੍ਰਾਣ ਅਰਪਨ ਕਰਨ ਦੀ ਗੱਲ ਆਉਂਦੀ ਹੈ।

## ਸਾਖੀ—ਸ੍ਰੀ ਗੁਰੂ ਨਾਨਕ ਦੇਵ ਜੀ ਅਤੇ ਰਾਜੇ ਸ਼ਿਵਨਾਭ

ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਜਦੋਂ ਸੰਸਾਰ ਨੂੰ ਤਾਰਦੇ ਹੋਏ ਭਾਈ ਬਾਲੇ ਨੂੰ ਸਾਥੀ ਬਣਾ ਕੇ ਵਿਚਰ ਰਹੇ ਸਨ। ਉਨ੍ਹਾਂ ਹੀ ਦਿਨਾਂ ਵਿਚ ਰਾਜਾ ਸ਼ਿਵਨਾਭ ਜਿਸ ਦੀ ਰਾਜਧਾਨੀ ਸੰਗਲਾਦੀਪ ਸੀ। ਜਿਸਨੂੰ ਇਕਾਦਸ਼ੀ ਦੇ ਵਰਤ ਤੋਂ ਵਰਜ ਕੇ ਭਾਈ ਸਨਮੁਖ ਸ਼ਾਹ ਨੇ ਗੁਰਮਤਿ ਸਿਧਾਂਤਾਂ ਦਾ ਜਾਣੂ ਕਰਵਾਇਆ ਸੀ। ਸਨਮੁਖ ਸ਼ਾਹ ਨੂੰ ਰਾਜੇ ਨੇ ਪੁਛਿਆ ਕਿ ਮੈਂ ਗੁਰੂ ਨਾਨਕ ਦੇ ਦਰਸ਼ਨ ਕਿਥੇ ਜਾ ਕੇ ਕਰਾਂ। ਤਾਂ ਸਨਮੁਖ ਸ਼ਾਹ ਨੇ ਦੱਸਿਆ ਗੁਰੂ ਨਾਨਕ ਜੀ ਨੂੰ ਜਿਥੇ ਕੋਈ ਯਾਦ ਕਰਦਾ ਹੈ ਉਥੇ ਹੀ ਪਹੁੰਚ ਜਾਂਦੇ ਹਨ ਤੂੰ ਇਥੇ ਬੈਠ ਕੇ ਹੀ ਗੁਰੂ ਨਾਨਕ ਦਾ ਅਰਾਧਨ ਕਰ। ਰਾਜਾ ਰਾਤ ਦਿਨ ਗੁਰੂ ਨਾਨਕ ਸਾਹਿਬ ਨੂੰ ਯਾਦ ਕਰਨ ਲੱਗਾ। ਜਦੋਂ ਪਖੰਡ ਕਰਨ ਵਾਲੇ ਨਕਲੀ ਸੰਤਾਂ ਨੂੰ ਪਤਾ ਲੱਗਾ ਤਾਂ ਇਹ ਨਕਲੀ ਗੁਰੂ ਨਾਨਕ ਬਣ ਕੇ ਆਉਣ ਲੱਗੇ। ਆਪਣੇ ਨਾਲ ਦੋ ਚੇਲੇ ਲੈ ਲੈਣੇ ਇਕ ਨੂੰ ਬਾਲਾ ਤੇ ਇਕ ਨੂੰ ਮਰਦਾਨਾ ਕਹਿ ਕੇ ਬੁਲਾਉਣ। ਇਹਨਾਂ ਪਖੰਡੀਆਂ ਨੇ ਰਾਜੇ ਨੂੰ ਖ਼ੂਬ ਲੁਟਿਆ ਪਰ ਆਪਣਾ ਮਨੋਰਥ ਪੂਰਾ ਹੋਇਆ ਨਾ ਦੇਖਕੇ ਰਾਜਾ ਨਾਸਤਕ ਜਿਹਾ ਬਣ ਗਿਆ। ਇਕ ਦਿਨ ਗੁਰੂ ਨਾਨਕ ਸਾਹਿਬ ਨੇ ਭਾਈ ਬਾਲੇ-ਮਰਦਾਨੇ ਨੂੰ ਕਿਹਾ ਜੇ ਹੁਣ ਆਪਾਂ ਸੰਗਲਾਦੀਪ ਨਾਂ ਗਏ ਤਾਂ ਰਾਜਾ ਸਦਾ ਵਾਸਤੇ ਪ੍ਰਮੇਸ਼ਰ ਨਾਲੋਂ ਟੁੱਟ ਕੇ ਨਾਸਤਕ ਬਣ ਜਾਵੇਗਾ। ਸਤਿਗੁਰੂ ਜੀ ਰਾਜੇ ਸ਼ਿਵਨਾਭ ਦੇ ਸੁਕੇ ਬਾਗ ਵਿਚ ਜਾ ਬਿਰਾਜੇ। ਨੌਕਰ ਨੇ ਬਾਦਸ਼ਾਹ ਨੂੰ ਖਬਰ ਕੀਤੀ ਕਿ ਬਾਗ ਵਿਚ ਤਿੰਨ ਫਕੀਰ ਆਏ ਹਨ ਪਰ ਰਾਜਾ ਤਿੰਨ-ਤਿੰਨ ਦੀ ਗਿਣਤੀ ਵਿਚ ਆਉਣ ਵਾਲੇ ਸਾਧੂਆਂ ਤੋਂ ਤੰਗ ਆ ਚੁੱਕਾ ਸੀ। ਕਦੇ ਤਾਂ ਸਮਾਂ ਸੀ ਕਿ ਰਾਜਾ ਪਖੰਡੀਆਂ ਨੂੰ ਗੁਰੂ ਨਾਨਕ ਸਮਝ ਕੇ ਦਰਸ਼ਨ ਕਰਨ ਲਈ ਦੌੜ ਕੇ ਜਾਂਦਾ ਸੀ ਪਰ ਅੱਜ ਉਹ ਸਮਾਂ ਆ ਗਿਆ ਕਿ ਗੁਰੂ ਨਾਨਕ ਨੂੰ ਪਖੰਡੀ ਸਮਝ ਕੇ ਰਾਜਾ ਦਰਸ਼ਨ ਕਰਨ ਨਹੀਂ ਗਿਆ। ਤਾਂ ਜਦੋਂ ਨੌਕਰ ਨੇ ਇਹ ਦੱਸਿਆ ਕਿ ਉਨ੍ਹਾਂ ਸਾਧੂਆਂ ਦੇ ਚਰਨ ਪੈਣ ਨਾਲ ਹੀ ਤੇਰਾ ਬਰਸਾਂ ਦਾ ਸੁਕਿਆ ਬਾਗ ਹਰਿਆ ਭਰਿਆ ਹੋ ਗਿਆ। ਜੈਸਾ ਕਿ :

**ਸੂਕੇ ਹਰੇ ਕੀਏ ਖਿਨ ਮਾਹੇ ॥ ਅੰਮ੍ਰਿਤ ਦ੍ਰਿਸਟਿ ਸੰਚਿ ਜੀਵਾਏ ॥੧॥** [ਗਉੜੀ ਮਃ ੫, ਅੰਗ ੧੯੧]

ਨੌਕਰ ਨੇ ਕਿਹਾ ਹੇ ਰਾਜਨ! ਜਿਨ੍ਹਾਂ ਦੀ ਦ੍ਰਿਸ਼ਟੀ ਪੈਣ ਨਾਲ ਸੁੱਕੇ ਬ੍ਰਿੱਛ ਹਰੇ ਹੋ ਗਏ ਹਨ। ਤੇਰਾ ਵੀ ਸੁੱਕਾ ਮਨ ਹਰਾ ਹੋ ਜਾਵੇਗਾ ਉਨ੍ਹਾਂ ਦੇ ਚਰਨੀਂ ਲੱਗ ਜਾ। ਪਰ ਬਾਦਸ਼ਾਹ ਕਹਿਣ ਲੱਗਾ ਭਾਵੇਂ ਸੁਕਾ ਬਾਗ ਹਰਾ ਕਰਨ ਦੀ ਗੱਲ ਬਹੁਤ ਵੱਡੀ ਹੈ ਪਰ ਮੈਂ ਪਰੀਖਿਆ ਲਏ ਬਿਨਾਂ ਨਹੀਂ ਜਾਵਾਂਗਾ। ਪਰੀਖਿਆ ਕਰਨ ਲਈ ਬਾਦਸ਼ਾਹ ਨੇ ਚੜ੍ਹਦੀ ਉਮਰ ਦੀਆਂ ਸੁੰਦਰ ਲੜਕੀਆਂ ਭੇਜੀਆ ਜਿਨ੍ਹਾਂ ਨੇ ਅੱਗੇ ਅਨੇਕਾਂ ਪਖੰਡੀਆਂ, ਨਕਲੀ ਸੰਤਾਂ ਨੂੰ ਭਰਮਾ ਕੇ ਸਾਬਤ ਕੀਤਾ ਸੀ ਕਿ ਇਹ ਅਸਲੀ ਗੁਰੂ ਨਾਨਕ ਨਹੀਂ ਹਨ। ਜਦੋਂ ਸਤਿਗੁਰਾਂ ਦੇ ਕੋਲ ਆ ਕੇ ਸਤਿਗੁਰਾਂ ਨੂੰ ਮੋਹਿਤ ਕਰਨ ਵਾਸਤੇ ਹਾਵ-ਭਾਵ ਕਰਨੇ ਸ਼ੁਰੂ ਕੀਤੇ ਤਾਂ ਸਤਿਗੁਰਾਂ ਨੇ ਬਸੰਤ ਰਾਗੁ ਵਿਚ ਸ਼ਬਦ ਉਚਾਰਿਆ, ਜੈਸਾ ਕਿ :

**ਗਾਛਹੁ ਪੁਤ੍ਰੀ ਰਾਜ ਕੁਆਰਿ ॥ ਨਾਮੁ ਭਣਹੁ ਸਚੁ ਦੋਤੁ ਸਵਾਰਿ ॥**
**ਪ੍ਰਿਉ ਸੇਵਹੁ ਪ੍ਰਭ ਪ੍ਰੇਮ ਅਧਾਰਿ ॥ ਗੁਰ ਸਬਦੀ ਬਿਖੁ ਤਿਆਸ ਨਿਵਾਰਿ ॥੭॥**
**ਮੋਹਨਿ ਮੋਹਿ ਲੀਆ ਮਨੁ ਮੋਹਿ ॥ ਗੁਰ ਕੈ ਸਬਦਿ ਪਛਾਨਾ ਤੋਹਿ ॥** [ਬਸੰਤੁ ਮਹਲਾ ੧, ਅੰਗ ੧੧੮੭]

ਇਸ ਸ਼ਬਦ ਦੁਆਰਾ ਸਤਿਗੁਰਾਂ ਨੇ ਉਨ੍ਹਾਂ ਦੀ ਮੰਦੀ ਵਾਸ਼ਨਾਂ ਮੇਟ ਕੇ ਪ੍ਰਮੇਸ਼ਰ ਨਾਲ ਜੋੜ ਦਿੱਤਾ। ਉਹ ਵਾਪਸ ਜਾ ਕੇ ਬਾਦਸ਼ਾਹ ਨੂੰ ਕਹਿਣ ਲੱਗੀਆਂ ਕਿ ਅੱਜ ਤੋਂ ਅਸੀਂ ਤੇਰੇ ਦਰਬਾਰ ਵਿਚ ਗਾਉਣ-ਵਜਾਉਣ ਦਾ ਕੰਮ ਛੱਡਿਆ ਬਾਕੀ ਰਹਿੰਦੀ ਉਮਰ ਪ੍ਰਮੇਸ਼ਰ ਦੀ ਯਾਦ ਵਿਚ ਗੁਜ਼ਾਰਨਾ ਕਰਾਂਗੀਆਂ। ਇਸ ਗੱਲ ਤੋਂ ਪ੍ਰਭਾਵਤ ਹੋ ਕੇ ਰਾਜਾ ਸ਼ਿਵਨਾਭ

ਦਰਸ਼ਨ ਕਰਨ ਲਈ ਆਇਆ। ਤਾਂ ਸਤਿਗੁਰਾਂ ਨੇ ਸੋਚਿਆ ਕਿ ਜੇ ਜਗਿਆਸੂ ਸਿੱਖ ਬਣਨ ਤੋਂ ਪਹਿਲਾਂ ਗੁਰੂ ਦੀ ਪਰੀਖਿਆ ਲੈ ਸਕਦਾ ਹੈ ਤਾਂ ਸਿੱਖ ਦੀ ਵੀ ਪਰੀਖਿਆ ਕਰਨੀ ਚਾਹੀਦੀ ਹੈ। ਇਹ ਸੋਚ ਕੇ ਸਤਿਗੁਰੂ ਰਾਜੇ ਦੇ ਪਹੁੰਚਣ ਤੋਂ ਪਹਿਲਾਂ ਅਲੋਪ ਹੋ ਗਏ। ਬਾਦਸ਼ਾਹ ਦੀ ਐਸੀ ਬਉਰਿਆਂ ਵਾਲੀ ਹਾਲਤ ਹੋ ਗਈ। ਜੈਸਾ ਕਿ :

**ਕਬੀਰ ਬਿਰਹੁ ਭੁਯੰਗਮੁ ਮਨਿ ਬਸੈ ਮੰਤੁ ਨ ਮਾਨੈ ਕੋਇ ॥**
**ਰਾਮ ਬਿਓਗੀ ਨਾ ਜੀਐ ਜੀਐ ਤ ਬਉਰਾ ਹੋਇ ॥੭੬॥** [ਸਲੋਕ ਕਬੀਰ ਜੀ, ਅੰਗ ੧੩੬੮]

ਰਾਜਾ ਲੱਭਦਾ-ਲੱਭਦਾ ਅਖੀਰ ਨੂੰ ਬੇਹੋਸ਼ ਹੋ ਕੇ ਡਿੱਗ ਪਿਆ ਤਾਂ ਗੁਰੂ ਸਾਹਿਬ ਨੇ ਪ੍ਰਗਟ ਹੋ ਕੇ ਇਸਨੂੰ ਹੋਸ਼ ਵਿਚ ਲਿਆਂਦਾ ਤੇ ਬਾਦਸ਼ਾਹ ਤੇ ਕਿਰਪਾ ਕਰਕੇ ਉਸ ਦਾ ਮਨ ਐਸਾ ਪ੍ਰਭੂ ਨਾਲ ਜੋੜਿਆ ਕਿ ਉਸਨੂੰ ਹਰ ਜਗ੍ਹਾ ਪ੍ਰਮੇਸ਼ਰ ਨਜ਼ਰ ਆਉਣ ਲੱਗਾ। ਬਾਦਸ਼ਾਹ ਨਿਹਾਲ ਹੋ ਗਿਆ ਤੇ ਚਰਨਾਂ ਤੇ ਸੀਸ ਰੱਖ ਕੇ ਕਹਿਣ ਲੱਗਾ ਕਿ ਸਤਿਗੁਰੂ ਜੀ! ਜੋ ਆਪ ਨੇ ਮੇਰੇ ਤੇ ਕਿਰਪਾ ਕਰਕੇ ਮੈਨੂੰ ਪ੍ਰਭੂ ਨਾਲ ਜੋੜਿਆ ਹੈ ਇਸ ਦੇ ਬਦਲੇ ਮੈਂ ਹੋਰ ਕੁਝ ਤਾਂ ਨਹੀਂ ਦੇ ਸਕਦਾ ਪਰ ਅੱਜ ਤੋਂ ਤਨ ਮਨ ਧਨ ਤੇ ਇਥੋਂ ਤੱਕ ਕਿ ਆਪਣੇ ਪ੍ਰਾਣ ਵੀ ਆਪ ਜੀ ਦੇ ਚਰਨਾਂ ਵਿਚ ਭੇਟ ਕਰਦਾ ਹਾਂ। ਇਸੇ ਤਰ੍ਹਾਂ ਜਦੋਂ ਜਗਿਆਸੂ ਨੇ ਪ੍ਰਾਣਾਂ ਦੀ ਭੇਟਾ ਦੇਣ ਦੀ ਗੱਲ ਕੀਤੀ ਤਾਂ ਅੱਗੋਂ ਗੁਰੂ ਸਰੂਪ ਹੋ ਕੇ ਫੁਰਮਾਇਆ :

## *ਮਨੁ ਤਨੁ ਨਿਰਮਲ ਕਰਤ ਕਿਆਰੋ; ਹਰਿ ਸਿੰਚੈ ਸੁਧਾ ਸੰਜੋਰਿ ॥*

ਅਸਥੂਲ ਸਰੀਰ ਨੂੰ ਵਿਸ਼ਿਆਂ ਤੋਂ ਰਹਿਤ ਕਰਨਾ ਇਹ ਕਿਆਰਾ ਕਰ। ਸਤ ਸੰਤੋਖ ਦੇ ਬਲਦ ਸੰ=ਭਲੀ ਪ੍ਰਕਾਰ ਜੋਰਿ=ਜੋੜਨਾ ਕਰ। ਸਤਸੰਗਤ ਰੂਪੀ ਖੂਹ ਵਿਚੋਂ ਪ੍ਰੀਤੀ ਰੂਪ ਹਲਟ ਅਤੇ ਕਰੁਣਾਦਿ ਤੇ ਸ੍ਰਵਣਾਦਿ ਟਿੰਡਾਂ ਦੁਆਰਾ ਹਰਿ=ਵਾਹਿਗੁਰੂ ਨਾਮ ਰੂਪ ਸੁਧਾ=ਅੰਮ੍ਰਿਤ ਜਲ ਨੂੰ ਕੱਢ ਕੇ ਬੁੱਧੀ ਰੂਪੀ ਧਰਤੀ ਨੂੰ ਸਿੰਜਣਾ ਕਰ। ਫਿਰ ਉਸ ਪ੍ਰਭੂ ਨਾਲ ਜੁੜਨਾ ਹੋਵੇਗਾ।

## *ਇਆ ਰਸ ਮਹਿ ਮਗਨੁ ਹੋਤ ਕਿਰਪਾ ਤੇ; ਮਹਾ ਬਿਖਿਆ ਤੇ ਤੋਰਿ ॥੧॥*

ਇਆ ਰਸ=ਇਸ ਆਤਮਿਕ ਰਸ ਵਿਚ ਵਾਹਿਗੁਰੂ ਦੀ ਕਿਰਪਾ ਨਾਲ ਹੀ ਮਗਨ=ਮਸਤ ਹੁੰਦਾ ਹੈ ਪਰ ਪਹਿਲਾਂ ਜਗਿਆਸੂ ਮਹਾ=ਵੱਡੇ ਵਿਸ਼ਿਆਂ ਨਾਲੋਂ ਪ੍ਰੀਤੀ ਨੂੰ ਤੋਰਿ=ਤੋੜਨਾ ਕਰੇ॥੧॥ ਜੈਸਾ ਕਿ :

੧. **ਰਾਰਾ ਰਸੁ ਨਿਰਸ ਕਰਿ ਜਾਨਿਆ ॥ ਹੋਇ ਨਿਰਸ ਸੁ ਰਸੁ ਪਹਿਚਾਨਿਆ ॥**
**ਇਹ ਰਸ ਛਾਡੇ ਉਹ ਰਸੁ ਆਵਾ ॥ ਉਹ ਰਸੁ ਪੀਆ ਇਹ ਰਸੁ ਨਹੀ ਭਾਵਾ ॥**
[ਗਉੜੀ ਕਬੀਰ ਜੀ, ਅੰਗ ੩੪੨]

੨. **ਹਰਿ ਰਸੁ ਪੀਵੈ ਅਲਮਸਤੁ ਮਤਵਾਰਾ ॥ ਆਨ ਰਸਾ ਸਭਿ ਹੋਛੇ ਰੇ ॥੧॥**
[ਆਸਾ ਮਃ ੫, ਅੰਗ ੩੭੭]

੩. **ਬਿਖੈ ਬਨੁ ਫੀਕਾ ਤਿਆਗਿ ਰੀ ਸਖੀਏ ਨਾਮੁ ਮਹਾ ਰਸੁ ਪੀਓ ॥**
[ਬਿਲਾਵਲੁ ਮਃ ੫, ਅੰਗ ੮੦੨]

## *ਆਇਓ ਸਰਣਿ ਦੀਨ ਦੁਖ ਭੰਜਨ; ਚਿਤਵਉ ਤੁਮ੍ਰੀ ਓਰਿ ॥*

ਹੇ ਦੀਨ=ਗਰੀਬਾਂ ਦੇ ਦੁੱਖਾਂ ਨੂੰ ਭੰਜਨ=ਨਾਸ ਕਰਨ ਵਾਲੇ ਵਾਹਿਗੁਰੂ! ਮੈਂ ਆਪ ਜੀ ਦੀ ਸ਼ਰਣ ਵਿਚ ਆਇਆ ਹਾਂ ਅਤੇ ਤੁਹਾਡੀ ਓਰਿ=ਤਰਫ ਹੀ ਚਿਤਵਉ=ਦੇਖਦਾ ਹਾਂ। ਭਾਵ ਮੈਨੂੰ ਤੇਰਾ ਹੀ ਆਸਰਾ ਹੈ ਸੰਸਾਰ ਵਿਚ ਕਿਸੇ ਦਾ ਕੋਈ ਆਸਰਾ ਹੈ ਤੇ ਕਿਸੇ ਦਾ ਕੋਈ ਪਰ ਮੈਂ ਤੇਰਾ ਆਸਰਾ ਤੱਕਿਆ ਹੈ। ਜੈਸਾ ਕਿ :

**੧. ਕਿਸ ਹੀ ਕੋਈ ਕੋਇ ਮੰਞੁ ਨਿਮਾਣੀ ਇਕੁ ਤੂ ॥**
**ਕਿਉ ਨ ਮਰੀਜੈ ਰੋਇ ਜਾ ਲਗੁ ਚਿਤਿ ਨ ਆਵਹੀ ॥** [ਸੂਹੀ ਕੀ ਵਾਰ ਮਃ ੨, ਅੰਗ ੭੯੧]

**੨. ਦੀਨ ਦਰਦ ਦੁਖ ਭੰਜਨਾ ਘਟਿ ਘਟਿ ਨਾਥ ਅਨਾਥ ॥**
**ਸਰਣਿ ਤੁਮ੍ਾਰੀ ਆਇਓ ਨਾਨਕ ਕੇ ਪ੍ਰਭ ਸਾਥ ॥੧॥** [ਗਉੜੀ ਸੁਖਮਨੀ; ਮਃ ੫, ਅੰਗ ੨੬੩]

## *ਅਭੈ ਪਦੁ ਦਾਨੁ ਸਿਮਰਨੁ ਸੁਆਮੀ ਕੋ;*
## *ਪ੍ਰਭ ਨਾਨਕ ਬੰਧਨ ਛੋਰਿ ॥੨॥੫॥੯॥*

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਹੇ ਸੁਆਮੀ=ਮਾਲਕ ਜੀ ! ਆਪ ਜੀ ਦਾ ਸਿਮਰਨ ਹੀ ਅਭੈ=ਭੈ ਰਹਿਤ ਪਦਵੀ ਦੇਣ ਵਾਲਾ ਹੈ ਇਸ ਲਈ ਹੇ ਪ੍ਰਭ=ਮਾਲਕ ! ਆਪਣੇ ਸਿਮਰਨ ਦਾ ਦਾਨ ਦੇ ਕੇ ਮੇਰੇ ਜਨਮ ਮਰਨ ਦੇ ਬੰਧਨ ਛੋਰਿ=ਖੋਲ੍ਹ ਦੇਵੋ। ਜੈਸਾ ਕਿ :

**ਕਾਟੀ ਬੇਰੀ ਪਗਹ ਤੇ ਗੁਰਿ ਕੀਨੀ ਬੰਦਿ ਖਲਾਸੁ ॥੧॥** [ਮਾਰੂ ਮਃ ੫, ਅੰਗ ੧੦੦੨]

## ਸਾਖੀ—ਬਾਲਾ ਰਾਉ ਤੇ ਰੁਸਤਮ ਰਾਉ

ਜਦੋਂ ਵੀ ਕਿਸੇ ਦੀ ਸੱਚੇ ਸਤਿਗੁਰਾਂ ਉੱਪਰ ਸ਼ਰਧਾ ਪੈਦਾ ਹੁੰਦੀ ਹੈ ਤਾਂ ਸਤਿਗੁਰੂ ਜੀ ਕਿਰਪਾ ਕਰਕੇ ਲੋਕ ਪ੍ਰਲੋਕ ਦੇ ਬੰਧਨ ਕੱਟ ਦਿੰਦੇ ਹਨ। ਕਿਉਂਕਿ ਗੁਰੂ ਦੀ ਕ੍ਰਿਪਾ ਸਦਾ ਹੀ ਹੋ ਰਹੀ ਹੈ। ਪਰ ਸਿੱਖ ਦੇ ਕੋਲ ਭਿਖਾਰੀ ਦੀ ਨਿਆਈਂ ਸ਼ਰਧਾ ਰੂਪੀ ਪਾਤਰ ਹੋਣਾ ਚਾਹੀਦਾ ਹੈ। ਜਦੋਂ ਵੀ ਜਗਿਆਸੂ ਸਿੱਖ ਆਪਣੀ ਹਉਮੈ ਦਾ ਤਿਆਗ ਕਰਕੇ ਦੀਨ ਹੋ ਕੇ ਬੇਨਤੀ ਕਰਦਾ ਹੈ ਤਦ ਗੁਰੂ ਜੀ ਪ੍ਰਤੱਖ ਆ ਕੇ ਸਹਾਇਤਾ ਕਰਦੇ ਹਨ। ਜਿਸ ਤਰ੍ਹਾਂ ਦੱਖਣ ਵਿਚ ਹੈਦਰਾਬਾਦ ਰਿਆਸਤ ਜਨਵਾਰਾ ਨਗਰ ਦੇ ਦੋ ਭਰਾ ਰੁਸਤਮ ਰਾਇ ਤੇ ਬਾਲਾ ਰਾਇ ਜਿਨ੍ਹਾਂ ਨੂੰ ਮਰਹੱਟਿਆਂ ਨੇ ਸਤਾਰੇ ਦੇ ਕਿਲ੍ਹੇ ਵਿਚ ਕੈਦ ਕੀਤਾ ਹੋਇਆ ਸੀ ਇਹਨਾਂ ਦੇ ਪੈਰਾਂ ਵਿਚ ਸੰਗਲ ਪਾਏ ਹੋਏ ਸਨ। ਇਤਨੀ ਸਖ਼ਤ ਕੈਦ ਵਿਚ ਸਨ ਕਿ ਮਨੁੱਖ ਤਾਂ ਕੀ ਉਥੇ ਪੰਛੀ ਵੀ ਨਹੀਂ ਜਾ ਸਕਦਾ ਸੀ। ਇਹਨਾਂ ਨੇ ਬਹੁਤ ਪੀਰਾਂ ਫਕੀਰਾਂ ਸੰਤਾਂ ਨੂੰ ਮਨਾਉਣਾ ਭਾਵ ਅਰਾਧਣਾ ਕੀਤਾ ਪਰ ਕੋਈ ਵੀ ਇਹਨਾਂ ਦੀ ਸਹਾਇਤਾ ਲਈ ਬਹੁੜ ਨਾ ਸਕਿਆ। ਇਹਨਾਂ ਦੇ ਪੂਰਬਲੇ ਕਰਮ, ਕੁਦਰਤ ਦੇ ਸਵੱਬ ਨਾਲ ਉਥੇ ਇਕ ਸਿੱਖ ਪਹਿਰੇਦਾਰ ਸੀ ਜੋ ਹਰ ਵਕਤ ਕੰਠੋਂ ਸਤਿਗੁਰੂ ਜੀ ਦੀ ਬਾਣੀ ਪੜ੍ਹਦਾ ਰਹਿੰਦਾ ਸੀ। ਜਦੋਂ ਇਹਨਾਂ ਨੇ ਸਿੱਖ ਕੋਲੋਂ ਪੁਛਿਆ ਕਿ ਤੂੰ ਕਿਸ ਦੀ ਬਾਣੀ ਪੜ੍ਹਦਾ ਹੈਂ ਤਾਂ ਸਿੱਖ ਨੇ ਜੁਆਬ ਦਿੱਤਾ। ਜੈਸਾ ਕਿ :

**ਸੁਨਤਿ ਸਿੰਘ ਗੁਰ ਮਹਿਮਾ ਕਹੀਂ। ਬੰਦ ਖਲਾਸੀ ਸਮਝੋ ਨਹੀਂ ॥**
**ਦੁਰਗ ਗ੍ਵਾਲਿਯਰ ਮਹਿਂ ਨ੍ਰਿਪ ਕੈਦ ॥ ਨਹਿਂ ਛੂਟਨਿ ਕੀ ਜਿਯਤਿ ਉਮੈਦ ॥੪੦॥**
**ਅਸ ਰਾਜੇ ਰਜਪੂਤ ਛੁਡਾਏ ॥ ਸਿਮਰੇ ਜਹਿਂ ਕਹਿਂ ਭਏ ਸਹਾਏ ॥**
**ਸ਼੍ਰੀ ਗੋਬਿੰਦ ਸਿੰਘ ਗੁਰੂ ਬਡੇਰਾ ॥ ਅਬਚਲ ਨਗਰ ਥਾਨ ਜਿਨ ਕੇਰਾ ॥੪੧॥**
[ਗੁਃ ਪ੍ਰਃ ਸੂਃ ਗ੍ਰੰਃ, ਐਨ ੨, ਅੰਸੂ ੨੫]

ਸਿੱਖ ਨੇ ਗੁਰੂ ਜੀ ਦੀ ਮਹਿਮਾ ਕਰਦੇ ਹੋਏ ਕਿਹਾ ਕਿ ਮਨੁੱਖ ਦੀ ਕੈਦ ਤਾਂ ਕੀ ਹੈ ਸਤਿਗੁਰੂ ਜੀ ਤਾਂ ਜਮਾਂ ਦੀ ਫਾਹੀ ਭੀ ਕੱਟ ਦਿੰਦੇ ਹਨ। ਜੈਸਾ ਕਿ :

**ਕਹੈ ਸਿੰਘ 'ਕਯਾ ਨਰ ਕੀ ਬੰਦਾ ॥ ਜਮ ਫਾਸੀ ਕੋ ਦੇਤਿ ਨਿਕੰਦਾ ॥**
**ਬਾਲੇ ਰਾਇ ਸੁਨੀ ਚਿਤ ਲਾਇ ॥ ਸਰਧਾ ਵਧੀ ਕਹਯੋ ਕਰਿ ਭਾਇ ॥**

ਸਿੱਖ ਨੂੰ ਪ੍ਰੇਮ ਨਾਲ ਕਿਹਾ ਕਿਰਪਾ ਕਰਕੇ ਸਾਡੀ ਬੰਦ ਖਲਾਸੀ ਦੇ ਲਈ ਪੰਚਾਮ੍ਰਿਤ [ਕੜਾਹ ਪ੍ਰਸ਼ਾਦਿ] ਸਜਾ ਕੇ ਅਰਦਾਸ ਕਰੋ, ਸਿੱਖ ਨੇ ਅਰਦਾਸ ਕੀਤੀ ਤੇ ਏਧਰ ਇਹ ਦੋਨੋਂ ਭਾਈ ਦਿਨ ਰਾਤ ਸੁਖਾਂ ਦੇ ਸਮੁੰਦਰ ਸਤਿਗੁਰੂ ਜੀ ਨੂੰ ਪ੍ਰੇਮ ਸਹਿਤ ਚੇਤੇ ਕਰਦੇ ਹਨ ਇਸ ਤਰ੍ਹਾਂ ਇਕ ਰਾਤ ਦੇ ਸਮੇਂ ਜਦੋਂ ਇਹਨਾਂ ਦੀ ਸੁਰਤ ਗੁਰੂ ਚਰਨਾਂ ਵਿਚ ਜੁੜੀ ਹੋਈ ਸੀ ਤਾਂ ਉਸੇ ਵੇਲੇ ਕਲਗੀਧਰ ਪਾਤਸ਼ਾਹ ਆਨ ਪ੍ਰਗਟ ਹੋਏ। ਜਦੋਂ ਇਹਨਾਂ ਨੇ ਘੋੜੇ ਦੇ ਪੌੜਾਂ ਦੀ ਆਵਾਜ਼ ਸੁਣੀ ਤੇ ਬੜੇ ਧਿਆਨ ਨਾਲ ਭਾਵ ਨੀਝ ਲਾ ਕੇ ਵੇਖਣਾ ਕੀਤਾ ਤੇ ਪੁਛਣਾ ਕੀਤਾ। ਜੈਸਾ ਕਿ :

**ਬਿਸਮਤਿ ਬੂਝਿਯੋ 'ਕਹੁ ਤੁਮ ਕੌਨ ?' ਸ਼੍ਰੀ ਪ੍ਰਭੁ ਕਹਹਿ 'ਅਰਾਧਹਿਂ ਜੌਨ॥**
**ਸੋ ਪਹੁੰਚਯੋ ਤੁਵ ਕਰਨਿ ਸਹਾਇ॥ ਉਠਹੁ ਅਬਹਿ ਨਹਿਂ ਬਿਲਮ ਲਗਾਇ॥੪੯॥**

[ਗੁ: ਪ੍ਰ: ਸ: ਗ੍ਰ:, ਐਨ ੨, ਅੰਸੂ ੨੫]

ਗੁਰੂ ਜੀ ਨੇ ਆਖਿਆ ਜਲਦੀ ਕਰੋ ਮੈਂ ਤੁਹਾਨੂੰ ਲੈਣ ਵਾਸਤੇ ਆਇਆ ਹਾਂ ਆਖਣ ਲੱਗੇ ਸਾਡੇ ਪੈਰਾਂ ਵਿਚ ਬੇੜੀਆਂ ਪਈਆਂ ਹੋਈਆਂ ਹਨ ਸਤਿਗੁਰਾਂ ਨੇ ਕਿਹਾ ਵਾਹਿਗੁਰੂ ਨਾਮ ਨੂੰ ਉਚਾਰਨ ਕਰੋ ਆਪਣੇ ਆਪ ਹੀ ਬੇੜੀਆਂ ਟੁੱਟ ਜਾਣਗੀਆਂ। ਜਦੋਂ ਇਨ੍ਹਾਂ ਨੇ ਵਾਹਿਗੁਰੂ ਸ਼ਬਦ ਨੂੰ ਉਚਾਰਨ ਕੀਤਾ ਤਾਂ ਉਸੇ ਵਕਤ ਪੈਰਾਂ ਵਿਚੋਂ ਬੇੜੀਆਂ ਟੁੱਟ ਗਈਆਂ। ਦੋਨੋਂ ਭਰਾਵਾਂ ਨੇ ਉੱਠ ਕੇ ਗੁਰੂ ਜੀ ਦੇ ਚਰਨਾਂ ਵਿਚ ਨਮਸ਼ਕਾਰ ਕੀਤੀ ਧੰਨ ਸਤਿਗੁਰੂ, ਧੰਨ ਸਤਿਗੁਰੂ ਮੁੱਖ ਵਿਚੋਂ ਉਚਾਰਨ ਕੀਤਾ। ਸਤਿਗੁਰੂ ਜੀ ਨੇ ਇਹਨਾਂ ਨੂੰ ਉਪਦੇਸ਼ ਕਰਦੇ ਹੋਏ ਕਿਹਾ ਜੋ ਵੀ ਸਿੱਖ ਪ੍ਰੇਮ ਨਾਲ ਗੁਰੂ ਨੂੰ ਯਾਦ ਕਰਦਾ ਹੈ ਇਸ ਲੋਕ ਦੇ ਦੁੱਖ ਤਾਂ ਨਾਸ ਹੁੰਦੇ ਹੀ ਹਨ ਅੰਤ ਨੂੰ ਜਮਾਂ ਤੋਂ ਵੀ ਹੱਥ ਦੇ ਕੇ ਗੁਰੂ ਜੀ ਬਚਾਉਂਦੇ ਹਨ, ਗੁਰੂ ਜੀ ਨੇ ਦੋਨਾਂ ਭਰਾਵਾਂ ਨੂੰ ਦੋਨੋਂ ਰਕਾਬਾਂ ਫੜਾ ਕੇ ਕਿਲ੍ਹੇ ਦੀ ਕੈਦ ਤੋਂ ਮੁਕਤ ਕੀਤਾ ਇਸ ਪ੍ਰਕਾਰ ਗੁਰੂ ਜੀ ਸੇਵਕਾਂ ਦੇ ਸਦਾ ਹੀ ਬੰਧਨ ਕੱਟਣ ਵਾਲੇ ਹਨ।

ਵਾਹਿਗੁਰੂ ਜੀ ਕਾ ਖ਼ਾਲਸਾ॥ ਵਾਹਿਗੁਰੂ ਜੀ ਕੀ ਫ਼ਤਹ॥

ਮੁਖਵਾਕ ਨੰਬਰ ੧੧੫ [ਆਦਿ ਅੰਗ ੭੦੨]

***ਜੈਤਸਰੀ ਮਹਲਾ ੫ ॥ ਚਾਤ੍ਰਿਕ ਚਿਤਵਤ ਬਰਸਤ ਮੇਂਹ ॥ ਕ੍ਰਿਪਾ ਸਿੰਧੁ ਕਰੁਣਾ ਪ੍ਰਭ ਧਾਰਹੁ ਹਰਿ ਪ੍ਰੇਮ ਭਗਤਿ ਕੋ ਨੇਂਹ ॥੧॥ਰਹਾਉ॥ ਅਨਿਕ ਸੂਖ ਚਕਵੀ ਨਹੀ ਚਾਹਤ ਅਨਦ ਪੂਰਨ ਪੇਖਿ ਦੇਂਹ ॥ ਆਨ ਉਪਾਵ ਨ ਜੀਵਤ ਮੀਨਾ ਬਿਨੁ ਜਲ ਮਰਨਾ ਤੇਂਹ ॥੧॥ ਹਮ ਅਨਾਥ ਨਾਥ ਹਰਿ ਸਰਣੀ ਅਪੁਨੀ ਕ੍ਰਿਪਾ ਕਰੇਂਹ ॥ ਚਰਣ ਕਮਲ ਨਾਨਕੁ ਆਰਾਧੈ ਤਿਸੁ ਬਿਨੁ ਆਨ ਨ ਕੇਂਹ ॥੨॥੬॥੧੦॥***

## ਜੈਤਸਰੀ ਮਹਲਾ ੫ ॥

ਇਹ ਪਵਿੱਤ੍ਰ ਮੁਖਵਾਕ ਸਾਹਿਬ ਸ੍ਰੀ ਗੁਰੂ ਅਰਜਨ ਦੇਵ ਜੀ ਦਾ ਉਚਾਰਨ ਕੀਤਾ ਹੋਇਆ ਜੈਤਸਰੀ ਰਾਗ ਵਿਚ ਅੰਕਿਤ ਹੈ। ਇਸ ਸ਼ਬਦ ਵਿਚ ਸਤਿਗੁਰੂ ਜੀ ਨੇ ਸੰਤਾਂ ਭਗਤਾਂ ਦੀ ਸੱਚੀ ਪ੍ਰੀਤੀ ਦਾ ਵਰਨਣ ਕੀਤਾ ਹੈ। ਸੱਚੀ ਪ੍ਰੀਤੀ ਨੂੰ ਸਿੱਧ ਕਰਨ ਵਾਸਤੇ ਪ੍ਰਕ੍ਰਿਤੀ ਵਿਚੋਂ ਤਿੰਨ ਦ੍ਰਿਸ਼ਟਾਂਤ ਲਏ ਹਨ। ਪਹਿਲਾ ਦ੍ਰਿਸ਼ਟਾਂਤ ਪਪੀਹੇ ਦਾ ਹੈ ਜੋ ਸ੍ਵਾਂਤੀ ਬੂੰਦ ਨੂੰ ਸੱਚੇ ਦਿਲੋਂ ਚਾਹ ਰਿਹਾ ਹੈ। ਦੂਸਰਾ ਦ੍ਰਿਸ਼ਟਾਂਤ ਚੱਕਵੀ ਦਾ ਲਿਆ ਜੋ ਆਪਣੇ ਪਤੀ ਦੇ ਵਿਛੋੜੇ ਵਿਚ ਤੜਫ ਰਹੀ ਹੈ। ਤੀਜਾ ਦ੍ਰਿਸ਼ਟਾਂਤ ਮੱਛੀ ਦਾ ਹੈ ਜੋ ਪਾਣੀ ਤੋਂ ਬਿਨਾਂ ਬਚ ਨਹੀਂ ਸਕਦੀ। ਹੁਣ ਸਭ ਤੋਂ ਪਹਿਲਾਂ ਪਪੀਹੇ ਦਾ ਦ੍ਰਿਸ਼ਟਾਂਤ ਦੇ ਕੇ ਸੰਤਾਂ ਭਗਤਾਂ ਦੀ ਸੱਚੀ ਪ੍ਰੀਤੀ ਦਾ ਨਿਰੂਪਣ ਕਰਦੇ ਹਨ:

## ਚਾਤ੍ਰਿਕ ਚਿਤਵਤ; ਬਰਸਤ ਮੇਂਹ ॥

ਜਿਵੇਂ ਚਾਤ੍ਰਿਕ=ਪਪੀਹਾ ਚਿਤਵਤ=ਚਿਤਵਨੀ ਕਰਦਾ ਹੈ ਕਿ ਮੇਂਹ=ਮੇਘ, ਬੱਦਲ ਭਾਵ ਮੀਂਹ ਬਰਸਤ=ਬਰਸੇ ਜਿਸ ਕਾਰਨ ਮੇਰੀ ਪਿਆਸ ਦੂਰ ਹੋਵੇ। ਪਪੀਹੇ ਦੀ ਇਸ ਪ੍ਰੀਤੀ ਦਾ ਵਰਨਣ ਦ੍ਰਿਸ਼ਟਾਂਤ ਰੂਪ ਕਰਕੇ ਗੁਰਬਾਣੀ ਵਿੱਚ ਹੋਰ ਵੀ ਅਨੇਕਾਂ ਥਾਵਾਂ ਤੇ ਆਇਆ ਹੈ। ਜੈਸਾ ਕਿ:

੧. **ਚਾਤ੍ਰਿਕੁ ਚਾਹਤ ਮੇਹੁ ॥** [ਬਿਲਾਵਲੁ ਮਃ ੫, ਅੰਗ ੮੩੮]

੨. **ਬਾਬੀਹਾ ਬੇਨਤੀ ਕਰੇ ਕਰਿ ਕਿਰਪਾ ਦੇਹੁ ਜੀਅ ਦਾਨ ॥**
**ਜਲ ਬਿਨੁ ਪਿਆਸ ਨ ਊਤਰੈ ਛੁਟਕਿ ਜਾਂਹਿ ਮੇਰੇ ਪ੍ਰਾਨ ॥** [ਵਾਰ ਮਲਾਰ ਮਃ ੩, ਅੰਗ ੧੨੮੪]

੩. **ਚਾਤ੍ਰਿਕ ਚਿਤ ਪਿਆਸ ਚਾਤ੍ਰਿਕ ਚਿਤ ਪਿਆਸ ਹੇ**
**ਘਨ ਬੂੰਦ ਬਚਿਤ੍ਰ ਮਨਿ ਆਸ ਹੇ ਅਲ ਪੀਵਤ ਬਿਨਸਤ ਤਾਪ ॥**
[ਆਸਾ ਮਃ ੫, ਅੰਗ ੪੬੨]

੪. **ਬੂੰਦ ਵਿਹੂਣਾ ਚਾਤ੍ਰਿਕੋ ਕਿਉ ਕਰਿ ਤ੍ਰਿਪਤਾਵੈ ॥** [ਵਾਰ ਜੈਤਸਰੀ ਮਃ ੫, ਅੰਗ ੭੦੮]

ਇਤਿਆਦਿਕ ਅਨੇਕਾਂ ਥਾਵਾਂ ਤੇ ਪਪੀਹੇ ਦੀ ਪਿਆਸ ਦਾ ਵਰਨਣ ਤੇ ਉਸ ਵਲੋਂ ਸ੍ਵਾਂਤੀ ਬੂੰਦ ਦੀ ਚਿਤਵਨੀ ਦੀ ਗੱਲ ਆਈ ਹੈ। ਇਸੇ ਤਰ੍ਹਾਂ ਪਪੀਹੇ ਦੀ ਨਿਆਈਂ ਜਗਿਆਸੂ ਦੇ ਮਨ ਵਿੱਚ ਪ੍ਰਮਾਤਮਾ ਦੇ ਦਰਸ਼ਨ ਰੂਪ ਸ੍ਵਾਂਤੀ ਬੂੰਦ ਦੀ ਤੜਫ ਲੱਗੀ ਰਹਿੰਦੀ ਹੈ। ਜਗਿਆਸੂ ਬੇਨਤੀ ਕਰਦਾ ਹੈ ਹੇ ਵਾਹਿਗੁਰੂ! ਮੈਨੂੰ ਤੇਰੇ ਦਰਸ਼ਨਾਂ ਦੀ ਪਿਆਸ ਲੱਗੀ ਹੈ, ਜੈਸਾ ਕਿ:

**ਦਰਸ ਤੇਰੇ ਦੀ ਪਿਆਸ ਮਨਿ ਲਾਗੀ ॥** [ਆਸਾ ਮਃ ੫, ਅੰਗ ੩੮੯]

ਜੇ ਪਪੀਹੇ ਨੂੰ ਕੋਈ ਕਹੇ ਤੂੰ ਕਦੀ ਖਿਆਲ ਨਹੀਂ ਕੀਤਾ ਪਾਣੀ ਦੇ ਤਾਂ ਇਸ ਧਰਤੀ ਵਿੱਚ ਹੀ ਟੋਭੇ, ਤਲਾਅ,

ਸਮੁੰਦਰ ਭਰੇ ਪਏ ਹਨ। ਤੂੰ ਇਕ ਬੂੰਦ ਲਈ ਇਤਨਾ ਕਸ਼ਟ ਉਠਾ ਰਿਹਾ ਹੈਂ। ਤਾਂ ਪਪੀਹਾ ਕਹੇਗਾ ਕਿ ਐ ਦੱਸਣ ਵਾਲਿਆ ਗੱਲ ਤਾਂ ਤੇਰੀ ਭਾਵੇਂ ਠੀਕ ਹੈ। ਪਾਣੀ ਦੇ ਸੰਸਾਰ ਵਿੱਚ ਬਿਅੰਤ ਟੋਭੇ ਤਲਾਅ ਸਮੁੰਦਰ ਹਨ। ਪਾਣੀ ਹਰ ਥਾਂ ਤੇ ਆਪਣਾ ਟਿਕਾਣਾ ਬਣਾਈ ਬੈਠਾ ਹੈ ਪਰ ਮੇਰੀ ਪਿਆਸ ਬੁਝਾਉਣ ਦਾ ਕਾਰਨ ਸ੍ਵਾਂਤੀ ਬੂੰਦ ਹੈ; ਟੋਭੇ ਤਲਾਵਾਂ ਆਦਿ ਦਾ ਪਾਣੀ ਮੇਰੀ ਪਿਆਸ ਬੁਝਾਉਣ ਨੂੰ ਸਮਰੱਥ ਨਹੀਂ। ਇਸੇ ਤਰ੍ਹਾਂ ਪ੍ਰਮੇਸ਼ਰ ਦੀ ਪ੍ਰਾਪਤੀ ਦੀ ਇੱਛਾ ਵਾਲੇ ਜਗਿਆਸੂ ਨੂੰ ਕੋਈ ਕਹੇ ਕਿ ਪ੍ਰਮਾਤਮਾ ਤਾਂ ਹਰ ਥਾਂ ਤੇ ਵਿਆਪਕ ਹੈ। ਫੇਰ ਤੇਰੀ ਦਰਸ਼ਨਾਂ ਦੀ ਪ੍ਰਾਪਤੀ ਰੂਪ ਪਿਆਸ ਕਿਉਂ ਨਹੀਂ ਬੁਝਦੀ। ਤਾਂ ਉਸ ਦਾ ਉੱਤਰ ਇਹ ਹੈ ਕਿ ਜਿਵੇਂ ਧਰਤੀ ਵਿੱਚ ਹਰ ਥਾਂ ਤੇ ਪਾਣੀ ਮੌਜੂਦ ਹੈ ਬਲਕਿ ਧਰਤੀ ਪਾਣੀ ਵਿੱਚ ਗੇਂਦ ਦੀ ਤਰ੍ਹਾਂ ਤੈਰ ਰਹੀ ਹੈ। ਧਰਤੀ ਵਿੱਚ ਵਿਆਪਕ ਪਾਣੀ ਕਿਸੇ ਪਿਆਸੇ ਦੀ ਪਿਆਸ ਬੁਝਾਉਣ ਦਾ ਕਾਰਨ ਨਹੀਂ ਬਣਦਾ। ਇਸੇ ਤਰ੍ਹਾਂ ਲੱਕੜਾਂ ਵਿੱਚ ਸਮਾਈ ਅਗਨੀ ਰਸੋਈ ਆਦਿ ਦਾ ਕਾਰਜ ਸਿੱਧ ਨਹੀਂ ਕਰਦੀ, ਨਾ ਹੀ ਕਿਸੇ ਦਾ ਸਰਦੀ ਦਾ ਦੁਖ ਦੂਰ ਕਰ ਸਕਦੀ ਹੈ ਅਤੇ ਨਾ ਹੀ ਰੌਸ਼ਨੀ ਕਰਦੀ ਹੈ। ਦੁੱਧ ਵਿੱਚ ਸਮਾਇਆ ਘਿਓ ਰੋਟੀ ਚੋਪੜਨ ਅਤੇ ਦਾਲ ਸਬਜ਼ੀ ਦੇ ਤੜਕੇ ਦੇ ਕੰਮ ਨਹੀਂ ਆਉਂਦਾ। ਜਿਵੇਂ ਇਹ ਕਾਰਜ ਸਿਧ ਨਹੀਂ ਹੁੰਦੇ। ਇਸੇ ਤਰ੍ਹਾਂ ਵਿਆਪਕ ਪ੍ਰਮੇਸ਼ਰ ਤੋਂ ਜਗਿਆਸੂ ਨੂੰ ਕੋਈ ਲਾਭ ਨਹੀਂ। ਤਾਂ ਹੀ ਜਗਿਆਸੂ ਪ੍ਰਭੂ ਦੇ ਪ੍ਰਤੱਖ ਦਰਸ਼ਨਾ ਦੀ ਇੱਛਾ ਕਰਦਾ ਹੈ। ਜੈਸਾ ਕਿ :

**ਦਰਸਨ ਪਿਆਸ ਪ੍ਰਿਅ ਪ੍ਰੀਤਿ ਮਨੋਹਰ ਮਨੁ ਨ ਰਹੈ ਬਹੁ ਬਿਧਿ ਉਮਕਾਈ॥੧॥ਰਹਾਉ॥**

[ਸਾਰਗ ਮਃ ੫, ਅੰਗ ੧੨੦੬]

**ਦਰਸਨ ਪਿਆਸ ਬਹੁਤੁ ਮਨਿ ਮੇਰੈ ਨਾਨਕ ਦਰਸ ਨਿਹਾਲ॥੩॥੯॥** [ਨਟ ਮਃ ੫, ਅੰਗ ੯੮੦]

## *ਕ੍ਰਿਪਾ ਸਿੰਧੁ ਕਰੁਣਾ ਪ੍ਰਭ ਧਾਰਹੁ; ਹਰਿ ਪ੍ਰੇਮ ਭਗਤਿ ਕੋ ਨੇਂਹ ॥੧॥ਰਹਾਉ॥*

ਹੇ ਕਿਰਪਾ ਦੇ ਸਿੰਧ=ਸਮੁੰਦਰ ਪ੍ਰਭੁ=ਮਾਲਕ ਪਰਮਾਤਮਾ ! ਆਪ ਕਰੁਣਾ=ਕਿਰਪਾ ਦ੍ਰਿਸ਼ਟੀ ਧਾਰਨ ਕਰੋ ਅਤੇ ਹਰ ਤਰ੍ਹਾਂ ਨਾਲ ਮੈਨੂੰ ਪ੍ਰੇਮਾ ਭਗਤੀ ਦਾ ਨੇਂਹ=ਪ੍ਰੇਮ ਬਖਸ਼ਣਾ ਕਰੋ॥੧॥ਰਹਾਉ॥

## *ਅਨਿਕ ਸੂਖ ਚਕਵੀ ਨਹੀ ਚਾਹਤ; ਅਨਦ ਪੂਰਨ ਪੇਖਿ ਦੇਂਹ ॥*

ਹੁਣ ਦੂਜਾ ਦ੍ਰਿਸ਼ਟਾਂਤ ਦੇ ਕੇ ਜਗਿਆਸੂ ਦੀ ਪ੍ਰੀਤੀ ਦਾ ਵਰਨਣ ਕਰਦੇ ਹਨ, ਕਿ ਜਿਵੇਂ ਚੱਕਵੀ ਹੋਰ ਅਨਿਕ=ਅਨੇਕਾਂ ਪ੍ਰਕਾਰ ਦੇ ਸੁਖਾਂ ਨੂੰ ਨਹੀਂ ਚਾਹੁੰਦੀ ਅਤੇ ਦੇਂਹ=ਸੂਰਜ ਨੂੰ ਪੇਖਿ=ਦੇਖਕੇ ਪੂਰਨ ਅਨੰਦਤ ਹੁੰਦੀ ਹੈ। ਚਕਵੀ ਬਾਰੇ ਇਕ ਪ੍ਰਸਿੱਧ ਗਾਥਾ ਹੈ ਕਿ ਜਿਸ ਵੇਲੇ ਤ੍ਰੇਤੇ ਦੇ ਅਵਤਾਰ ਭਗਵਾਨ ਸ੍ਰੀ ਰਾਮ ਜੀ ਪਿਤਾ ਦਾ ਬਚਨ ਜੋ ਦੇਵਾਸੁਰ ਸੰਗ੍ਰਾਮ ਵੇਲੇ ਮਹਾਰਾਣੀ ਕੇਕਈ ਨੇ ਬਹਾਦਰੀ ਦਿਖਾਉਂਦਿਆਂ ਮੂਰਛਤ ਰਾਜੇ ਨੂੰ ਸਾਰਥੀ ਬਣ ਕੇ ਸੰਭਾਲਿਆ, ਆਪਣੀ ਜਾਨ ਉੱਤੇ ਖੇਲ੍ਹ ਕੇ ਮਹਾਰਾਜੇ ਨੂੰ ਬਚਾਇਆ ਤਾਂ ਹੋਸ਼ ਆਉਣ ਤੇ ਮਹਾਰਾਜੇ ਦਸ਼ਰਥ ਨੇ ਖੁਸ਼ ਹੋ ਕੇ ਕੇਕਈ ਨੂੰ ਦੋ ਬਚਨ ਦਿੱਤੇ ਕਿ ਤੂੰ ਜੋ ਚਾਹੇਂ ਮੰਗ ਸਕਦੀ ਹੈਂ ਤਾਂ ਮਹਾਰਾਣੀ ਨੇ ਕਿਹਾ ਕਿ ਮੈ ਸਮਾਂ ਆਉਣ ਤੇ ਹੀ ਇਹ ਦੋ ਵਰ ਮੰਗਾਂਗੀ। ਇਹ ਬਚਨ ਫਿਰ ਉਸ ਸਮੇਂ ਕੇਕਈ ਨੇ ਮੰਗੇ ਜਦੋਂ ਭਗਵਾਨ ਰਾਮ ਨੂੰ ਰਾਜ ਤਿਲਕ ਹੋਣ ਲੱਗਾ। ਇਕ ਬਚਨ ਭਰਤ ਨੂੰ ਰਾਜ ਦੂਜਾ ਬਚਨ ਰਾਮ ਜੀ ਨੂੰ ਚੌਦਾਂ ਸਾਲ ਦਾ ਬਨਵਾਸ। ਮਹਾਰਾਜੇ ਦਸਰਥ ਨੇ ਬਹੁਤ ਮਿੰਨਤਾਂ ਤਰਲੇ ਕੀਤੇ ਪਰ ਕੇਕਈ ਨਾ ਮੰਨੀ। ਅਖੀਰ ਰਾਜਾ ਕਹਿਣ ਲੱਗਾ ਕਿ ਤੂੰ ਇਕ ਬਚਨ ਭਰਤ ਨੂੰ ਰਾਜ ਦੇਣ ਦਾ ਮਨਾ ਲੈ ਕਿਉਂਕਿ ਮੇਰੇ ਰਾਮ ਨੂੰ ਰਾਜ ਦਾ ਕੋਈ ਲਾਲਚ ਨਹੀਂ, ਪਰ ਕੇਕਈ ਆਪਣੀ ਜ਼ਿੱਦ ਤੇ ਅੜੀ ਰਹੀ। ਜਦੋਂ ਭਗਵਾਨ ਰਾਮ ਨੂੰ ਸਾਰੀ ਗਾਥਾ ਦਾ ਪਤਾ ਲੱਗਾ ਤਾਂ ਉਨ੍ਹਾਂ ਨੇ ਛਿਨ ਵਿੱਚ ਹੀ ਰਾਜ ਬਿਭੂਤ ਤਜ ਦਿੱਤੀ। ਆਪਣੇ ਧਰਮ ਦੀ ਪਾਲਣਾ ਕਰਦੀ ਹੋਈ ਸੀਤਾ ਵੀ ਮੁਨੀ ਬਸਤਰ ਧਾਰਨ ਕਰਕੇ ਨਾਲ ਜਾਣ ਵਾਸਤੇ ਤਿਆਰ ਹੋ ਗਈ। ਲਕਸ਼ਮਣ ਨੇ ਵੱਡੇ ਭਰਾ ਦੇ ਪਿਆਰ ਦੀ ਮਹਾਨਤਾ ਦਰਸਾਉਂਦਿਆਂ, ਧਰਮ ਦੀ ਪਾਲਣਾ ਕਰਦਿਆਂ ਜੰਗਲ ਵਿੱਚ ਜਾਣਾ ਸਵੀਕਾਰ ਕੀਤਾ। ਜੰਗਲਾਂ ਵਿੱਚ ਅਨੇਕਾਂ ਕਸ਼ਟ ਦੁਖ ਸਹਾਰਦੇ

ਚੌਦਾਂ ਸਾਲ ਦਾ ਸਮਾਂ ਪੂਰਾ ਹੋਣ ਵਾਲਾ ਹੀ ਸੀ ਕਿ ਰਾਵਣ ਸੀਤਾ ਨੂੰ ਸਾਧੂ ਲਿਬਾਸ ਦਾ ਧੋਖਾ ਦੇ ਕੇ ਚੁੱਕ ਕੇ ਲੈ ਗਿਆ। ਉਹ ਸਮਾਂ ਭਗਵਾਨ ਜੀ ਵਾਸਤੇ ਸੀਤਾ ਦੇ ਵਿਛੋੜੇ ਦਾ ਦੁਖਦਾਇਕ ਸੀ ਜਦੋਂ ਬਿਰਛਾਂ ਨੂੰ ਵੀ ਪੁੱਛਦੇ ਸਨ ਕਿ ਮੇਰੀ ਸੀਤਾ ਕਿਥੇ ਹੈ ਪੰਛੀਆਂ ਨੂੰ ਵੀ ਸੀਤਾ ਬਾਰੇ ਪੁੱਛਦੇ ਤਾਂ ਉਸ ਸਮੇਂ ਚੱਕਵਾ ਚੱਕਵੀ ਦੀ ਵਾਰਤਾਲਾਪ ਹੋਈ। ਚੱਕਵੀ ਨੇ ਚੱਕਵੇ ਨੂੰ ਕਿਹਾ ਕਿ ਇਹੀ ਤ੍ਰੇਤੇ ਦਾ ਅਵਤਾਰ ਕਹਾਉਣ ਵਾਲਾ ਰਾਮ ਹੈ ? ਜੋ ਆਪਣੀ ਇਸਤ੍ਰੀ ਪਿਛੇ ਅਗਿਆਨੀਆਂ ਦੀ ਤਰ੍ਹਾਂ ਵਿਰਲਾਪ ਕਰ ਰਿਹਾ ਹੈ। ਉਸ ਵੇਲੇ ਪੰਛੀਆਂ ਦੀ ਬੋਲੀ ਨੂੰ ਜਾਨਣ ਵਾਲੇ ਸ੍ਰੀ ਰਾਮ ਜੀ ਨੇ ਕਿਹਾ ਕਿ ਹੇ ਪੰਛੀਓ ! ਮੇਰੇ ਲਈ ਇਹ ਬਹੁਤ ਦੁਖ ਦਾ ਮੌਕਾ ਹੈ ਜੇ ਕਿਸੇ ਦੁਖੀ ਦੀ ਸਹਾਇਤਾ ਨਹੀਂ ਕਰ ਸਕਦੇ ਤਾਂ ਇਹੋ ਜਿਹੇ ਮੇਹਣੇ ਮਾਰ ਕੇ ਉਸ ਦੇ ਦੁੱਖ ਵਿੱਚ ਵਾਧਾ ਨਹੀਂ ਕਰਨਾ ਚਾਹੀਦਾ। ਭਗਵਾਨ ਜੀ ਨੇ ਕਿਹਾ ਮੈਂ ਮਰਿਆਦਾ ਪ੍ਰਸ਼ੋਤਮ ਹਾਂ। ਦੋਖੀਆਂ ਨੂੰ ਡੰਨ ਦੇਣਾ ਮੇਰਾ ਧਰਮ ਹੈ ਭਾਵੇਂ ਉਹ ਪੰਛੀ ਹੀ ਕਿਉਂ ਨਾ ਹੋਵੇ। ਵੱਡੇ-ਵੱਡੇ ਰਾਖਸ਼ਾਂ ਨੂੰ ਤਾਂ ਡੰਨ ਮੈਂ ਸ਼ਸ਼ਤਰਾਂ ਨਾਲ ਦਿੰਦਾ ਹਾਂ। ਇਹੋ ਜਿਹੇ ਕੋਝੇ ਬਚਨ ਬੋਲਣ ਵਾਲੇ ਪੰਛੀਓ ! ਤੁਹਾਨੂੰ ਇਕ ਬਚਨ ਨਾਲ ਹੀ ਦੰਡਿਤ ਕਰਦਾ ਹਾਂ ਕਿ ਤੁਸੀਂ ਕਦੇ ਵੀ ਰਾਤ ਨੂੰ ਇਕੱਠੇ ਨਹੀਂ ਹੋ ਸਕੋਗੇ ਭਾਵ ਪਤੀ-ਪਤਨੀ ਦਾ ਮਿਲਾਪ ਨਹੀਂ ਹੋ ਸਕੇਗਾ ਤਾਕਿ ਤੁਹਾਨੂੰ ਪਤਾ ਲੱਗ ਸਕੇ ਕਿ ਵਿਛੋੜੇ ਦਾ ਦੁਖ ਕਿਹੋ ਜਿਹਾ ਹੁੰਦਾ ਹੈ। ਉਸ ਦਿਨ ਤੋਂ ਲੈ ਕੇ ਅੱਜ ਤੱਕ ਚੱਕਵੀ ਤੇ ਚੱਕਵਾ ਰਾਤ ਨੂੰ ਇਕੱਠੇ ਨਹੀਂ ਹੋ ਸਕਦੇ। ਰਾਤ ਭਰ ਚੱਕਵੀ ਪਤੀ ਦੇ ਵਿਛੋੜੇ ਵਿੱਚ ਸੂਰਜ ਦਾ ਇੰਤਜ਼ਾਰ ਕਰਦੀ ਰਹਿੰਦੀ ਹੈ ਕਿ ਕਦੋਂ ਸੂਰਜ ਚੜੇ ਤੇ ਮੈਨੂੰ ਮੇਰੇ ਪਤੀ ਦਾ ਮਿਲਾਪ ਹੋਵੇ ਇਸੇ ਕਰਕੇ ਉਸ ਦਾ ਸੂਰਜ ਨਾਲ ਪ੍ਰੇਮ ਹੈ ਕਿ ਸੂਰਜ ਹੀ ਮੇਰੇ ਪਤੀ ਦਾ ਮਿਲਾਪ ਕਰਾਉਣ ਵਾਲਾ ਹੈ। ਜੈਸਾ ਕਿ :

੧. **ਚਕਵੀ ਨੈਨ ਨੀਂਦ ਨਹਿ ਚਾਹੈ ਬਿਨੁ ਪਿਰ ਨੀਂਦ ਨ ਪਾਈ ॥**
**ਸੂਰੁ ਚਰ੍ਹੈ ਪ੍ਰਿਉ ਦੇਖੈ ਨੈਨੀ ਨਿਵਿ ਨਿਵਿ ਲਾਗੈ ਪਾਂਈ ॥** [ਮਲਾਰ ਮਃ ੧, ਅੰਗ ੧੨੭੩]

੨. **ਚਕਵੀ ਸੂਰ ਸਨੇਹੁ ਚਿਤਵੈ ਆਸ ਘਣੀ ਕਦਿ ਦਿਨੀਅਰੁ ਦੇਖੀਐ ॥**
[ਆਸਾ ਮਃ ੫, ਅੰਗ ੪੫੫]

੩. **ਚਕਵੀ ਪ੍ਰੀਤਿ ਸੂਰਜੁ ਮੁਖਿ ਲਾਗੈ ॥ ਮਿਲੈ ਪਿਆਰੇ ਸਭ ਦੁਖ ਤਿਆਗੈ ॥**
[ਗਉੜੀ ਮਃ ੪, ਅੰਗ ੧੬੪]

੪. **ਚਕਵੀ ਸੂਰਜ ਹੇਤ ਹੈ ਮਿਲਿ ਹੋਨਿ ਸੁਖਾਲੇ ॥** [ਭਾਈ ਗੁਰਦਾਸ ਜੀ, ਵਾਰ ੨੭, ਪਉੜੀ ੪]

ਜਿਸ ਪ੍ਰਕਾਰ ਇਨ੍ਹਾਂ ਪ੍ਰਮਾਣਾਂ ਤੋਂ ਸਿਧ ਹੈ ਕਿ ਚੱਕਵੀ, ਚੱਕਵੇ ਤੋਂ ਬਿਨਾਂ ਬਹੁਤ ਭਾਰੀ ਦੁਖੀ ਹੁੰਦੀ ਹੈ। ਇਸੇ ਤਰ੍ਹਾਂ ਜਗਿਆਸੂ ਰੂਪ ਚਕਵੀ ਸੰਸਾਰਕ ਸੁਖਾਂ ਨੂੰ ਨਹੀਂ ਚਾਹੁੰਦੀ। ਗੁਰੂ ਰੂਪ ਸੂਰਜ ਨੂੰ ਵੇਖਕੇ ਪੂਰਨ ਅਨੰਦਤ ਹੁੰਦੀ ਹੈ। ਕਿਉਂਕਿ ਗੁਰੂ ਰੂਪ ਸੂਰਜ ਦੇ ਮਿਲਣ ਨਾਲ ਬ੍ਰਹਮ ਰੂਪ ਚਕਵੇ ਨਾਲ ਮਿਲਾਪ ਹੋ ਜਾਂਦਾ ਹੈ। ਜਿਵੇਂ ਭਗਵਾਨ ਰਾਮ ਦੇ ਸਰਾਪ ਕਾਰਨ ਚਕਵੀ ਤੇ ਚਕਵਾ ਰਾਤ੍ਰੀ ਸਮੇਂ ਇਕੱਠੇ ਨਹੀਂ ਹੋ ਸਕਦੇ। ਭਾਵੇਂ ਬਿਲਕੁਲ ਇਕ ਦੂਜੇ ਨੇ ਨਜ਼ਦੀਕ ਭੀ ਹੋਣ ਤਾਂ ਭੀ ਮਿਲਾਪ ਨਹੀਂ ਹੁੰਦਾ। ਇਸੇ ਤਰ੍ਹਾਂ ਅਵਿਦਿਆ ਰੂਪੀ ਰਾਤ ਵਿੱਚ ਅਗਿਆਨ ਦਾ ਅੰਧਕਾਰ ਛਾਇਆ ਹੋਵੇ ਤਾਂ ਜਗਿਆਸੂ ਰੂਪ ਚਕਵੀ ਦੇ ਭਾਵੇਂ ਕੋਲ ਹੈ ਪਰ ਕੋਲ ਹੁੰਦੇ ਹੋਏ ਭੀ ਵਿਛੋੜਾ ਬਣਿਆ ਰਹਿੰਦਾ ਹੈ। ਇਸ ਦਾ ਮਿਲਾਪ ਕਰਾਉਣ ਵਾਲੀ ਸ਼ਕਤੀ ਗੁਰੂ ਰੂਪ ਸੂਰਜ ਹੀ ਹੈ ਜੋ ਬ੍ਰਹਮ ਰੂਪ ਚੱਕਵੇ ਦੇ ਨਾਲ ਮੇਲ ਕਰਾ ਦਿੰਦਾ ਹੈ। ਗੁਰੂ ਤੋਂ ਬਿਨਾਂ ਇਹ ਮਿਲਾਪ ਸੰਭਵ ਨਹੀਂ ਗੁਰੂ ਅਰਜਨ ਸਾਹਿਬ ਇਕ ਜਗ੍ਹਾ ਐਸਾ ਫੁਰਮਾਨ ਕਰਦੇ ਹਨ, ਜੈਸਾ ਕਿ :

**ਹੈ ਨਿਕਟੇ ਅਰੁ ਭੇਦੁ ਨ ਪਾਇਆ ॥ ਬਿਨੁ ਸਤਿਗੁਰ ਸਭ ਮੋਹੀ ਮਾਇਆ ॥੧॥**
[ਭੈਰਉ ਮਃ ੫, ਅੰਗ ੧੧੩੯]

ਜਿਵੇਂ ਉਪਰ ਲਿਖੇ ਪ੍ਰਮਾਣ ਚਕਵੀ ਤੇ ਦਿੱਤੇ ਗਏ ਹਨ, ਇਕ ਜਗ੍ਹਾ ਭਗਤ ਕਬੀਰ ਜੀ ਐਸਾ ਫੁਰਮਾਨ

ਕਰਦੇ ਹਨ ਕਿ ਚਕਵੀ ਅਤੇ ਜਗਿਆਸੂ ਦੇ ਵਿਛੋੜੇ ਦਾ ਜ਼ਿਮੀਂ ਅਸਮਾਨ ਦਾ ਅੰਤਰਾ ਹੈ। ਚੱਕਵੀ ਕੇਵਲ ਰਾਤ ਨੂੰ ਪਤੀ ਤੋਂ ਵਿਛੜਦੀ ਹੈ ਪਰ ਜੋ ਪੁਰਸ਼ ਪ੍ਰਮੇਸ਼ਰ ਤੋਂ ਵਿਛੜ ਚੁੱਕੇ ਹਨ ਉਨ੍ਹਾਂ ਦਾ ਮਿਲਾਪ ਗੁਰੂ ਤੋਂ ਬਿਨਾਂ ਨਾ ਦਿਨ ਅਤੇ ਨਾ ਹੀ ਰਾਤ ਨੂੰ ਹੁੰਦਾ ਹੈ। ਜੈਸਾ ਕਿ :

**ਕਬੀਰ ਚਕਈ ਜਉ ਨਿਸਿ ਬੀਛੁਰੈ ਆਇ ਮਿਲੈ ਪਰਭਾਤਿ ॥**
**ਜੋ ਨਰ ਬਿਛੁਰੇ ਰਾਮ ਸਿਉ ਨਾ ਦਿਨ ਮਿਲੇ ਨ ਰਾਤਿ ॥੧੨੫॥** [ਸਲੋਕ ਕਬੀਰ ਜੀ, ਅੰਗ ੧੩੭੧]

ਇਥੇ ਇਸ ਗੱਲ ਦਾ ਧਿਆਨ ਰੱਖਣਾ ਹੈ ਕਿ ਉਪਰਲੇ ਸਿਧਾਂਤ ਦਾ ਖੰਡਨ ਨਹੀਂ ਬਲਕਿ ਵਿਚਾਰ ਦਾ ਇਕ ਪੱਖ ਹੈ। ਜਿਥੇ ਚੱਕਵੀ ਦੇ ਰਾਤ ਨੂੰ ਵਿਛੜਨ ਦਾ ਪ੍ਰਮਾਣ ਦੇ ਕੇ ਜਗਿਆਸੂ ਦੇ ਦਿਨ ਰਾਤ ਵਿਛੜਨ ਦੀ ਗੱਲ ਕੀਤੀ ਹੈ ਉਥੇ ਸੰਸਾਰੀ ਦਿਨ ਰਾਤ ਦੀ ਗੱਲ ਹੈ। ਅੰਤਰੀਵ ਭਾਵ ਵਿੱਚ ਅਵਿਦਿਆ ਰੂਪੀ ਰਾਤ ਹੈ। ਅਗਿਆਨ ਰੂਪ ਅੰਧੇਰੇ ਨੂੰ ਗੁਰੂ ਰੂਪ ਸੂਰਜ ਦੂਰ ਕਰਕੇ ਜਗਿਆਸੂ ਰੂਪ ਚੱਕਵੀ ਨੂੰ ਸਦਾ ਵਾਸਤੇ ਬ੍ਰਹਮ ਨਾਲ ਮੇਲ ਦਿੰਦਾ ਹੈ। ਫਿਰ ਕਦੇ ਵੀ ਬ੍ਰਹਮ ਤੋਂ ਜਗਿਆਸੂ ਦੇ ਵਿਛੜਨ ਵਾਲੀ ਅਵਿਦਿਆ ਰੂਪ ਰਾਤ ਨਹੀਂ ਆਉਂਦੀ। ਭਾਵ ਇਕ ਵਾਰ ਗੁਰੂ ਦੁਆਰਾ ਗਿਆਨ ਰੂਪ ਚਾਨਣ ਵਿੱਚ ਗਿਆ ਤਾਂ ਜਗਿਆਸੂ ਮੁੜ ਅਗਿਆਨਤਾ ਦੇ ਹਨੇਰੇ ਵਿਚ ਨਹੀਂ ਆਉਂਦਾ।

## *ਆਨ ਉਪਾਵ ਨ ਜੀਵਤ ਮੀਨਾ; ਬਿਨੁ ਜਲ ਮਰਨਾ ਤੇਂਹ ॥੧॥*

ਹੁਣ ਤੀਸਰਾ ਪ੍ਰਮਾਣ ਦੇ ਕੇ ਜਗਿਆਸੂ ਦੀ ਪ੍ਰੀਤੀ ਦਾ ਵਰਨਣ ਕਰਦੇ ਹਨ ਕਿ ਜਿਸ ਤਰ੍ਹਾਂ ਮੱਛੀ ਆਨ=ਹੋਰ ਉਪਾਵ=ਜਤਨ ਨਾਲ ਜਿਉਂਦੀ ਨਹੀਂ ਰਹਿੰਦੀ ਪਾਣੀ ਤੋਂ ਬਿਨਾਂ ਉਸ ਦਾ ਮਰਨਾ ਹੁੰਦਾ ਹੈ। ਮੱਛੀ ਦੀ ਪਾਣੀ ਨਾਲ ਐਸੀ ਪ੍ਰੀਤੀ ਹੈ ਜੈਸਾ ਕਿ ਬਾਣੀ ਵਿੱਚ ਫੁਰਮਾਨ ਆਇਆ ਹੈ ॥੧॥ ਜੈਸਾ ਕਿ :

੧. **ਮੀਨੇ ਪ੍ਰੀਤਿ ਭਈ ਜਲਿ ਨਾਇ ॥** [ਗਉੜੀ ਮਃ ੪, ਅੰਗ ੧੬੪]

੨. **ਮੀਨੁ ਬਿਛੋਹਾ ਨਾ ਸਹੈ ਜਲ ਬਿਨੁ ਮਰਿ ਪਾਹੀ ॥** [ਕੇਦਾਰਾ ਮਃ ੫, ਅੰਗ ੧੧੨੨]

੩. **ਜਿਉ ਮਛੁਲੀ ਬਿਨੁ ਪਾਣੀਐ ਕਿਉ ਜੀਵਣੁ ਪਾਵੈ ॥** [ਵਾਰ ਜੈਤਸਰੀ ਮਃ ੫, ਅੰਗ ੭੦੮]

## *ਹਮ ਅਨਾਥ ਨਾਥ ਹਰਿ ਸਰਣੀ; ਅਪੁਨੀ ਕ੍ਰਿਪਾ ਕਰੇਂਹ ॥*

ਹਮ=ਅਸੀ **ਵਾ:** ਹਮ=ਤਮਾਮ ਜੀਵ ਅਨਾਥ=ਯਤੀਮ ਅਤੇ ਹੇ ਨਾਥ=ਮਾਲਕ ਪ੍ਰਭੂ ! ਅਸੀਂ ਤੇਰੀ ਸ਼ਰਣ ਵਿੱਚ ਆਏ ਹਾਂ ਆਪ ਅਪਨੀ ਕ੍ਰਿਪਾ ਕਰੇਂਹ=ਕਰਨੀ ਕਰੋ।

## *ਚਰਣ ਕਮਲ ਨਾਨਕੁ ਆਰਾਧੈ; ਤਿਸੁ ਬਿਨੁ ਆਨ ਨ ਕੇਂਹ ॥੨॥੬॥੧੦॥*

ਸਤਿਗੁਰੂ ਜੀ ਫੁਰਮਾਨ ਕਰਦੇ ਹਨ ਕਿ ਹੇ ਵਾਹਿਗੁਰੂ ਜੀ ! ਅਸੀਂ ਆਪ ਜੀ ਦੇ ਚਰਨਾਂ ਕਮਲਾਂ ਨੂੰ ਅਰਾਧਦੇ ਹਾਂ ਤਿਸ=ਆਪ ਜੀ ਦੇ ਚਰਨਾਂ ਤੋਂ ਆਨ=ਹੋਰ ਕੇਂਹ=ਕੁਝ ਸਾਨੂੰ ਨਹੀਂ ਭਾਉਂਦਾ।

ਅਥਵਾ=ਤਿਸੁ=ਆਪ ਜੀ ਤੋਂ ਬਿਨਾਂ ਆਨ=ਹੋਰ ਕੋਈ ਰਾਖਾ ਨਹੀਂ ਹੈ ॥੨॥੬॥੧੦॥

ਵਾਹਿਗੁਰੂ ਜੀ ਕਾ ਖ਼ਾਲਸਾ ॥ ਵਾਹਿਗੁਰੂ ਜੀ ਕੀ ਫ਼ਤਹ ॥

ਮੁਖਵਾਕ ਨੰਬਰ ੧੧੬ [ਆਦਿ ਅੰਗ ੭੦੩]

*ਜੈਤਸਰੀ ਮਹਲਾ ੫ ਛੰਤ ਘਰੁ ੧ ੧ੴ ਸਤਿਗੁਰ ਪ੍ਰਸਾਦਿ ॥ ਸਲੋਕ ॥ ਦਰਸਨ ਪਿਆਸੀ ਦਿਨਸੁ ਰਾਤਿ ਚਿਤਵਉ ਅਨਦਿਨੁ ਨੀਤ ॥ ਖੋਲਿ੍ ਕਪਟ ਗੁਰਿ ਮੇਲੀਆ ਨਾਨਕ ਹਰਿ ਸੰਗਿ ਮੀਤ ॥੧॥ ਛੰਤ ॥ ਸੁਣਿ ਯਾਰ ਹਮਾਰੇ ਸਜਣ ਇਕ ਕਰਉ ਬੇਨੰਤੀਆ ॥ ਤਿਸੁ ਮੋਹਨ ਲਾਲ ਪਿਆਰੇ ਹਉ ਫਿਰਉ ਖੋਜੰਤੀਆ ॥ ਤਿਸੁ ਦਸਿ ਪਿਆਰੇ ਸਿਰੁ ਧਰੀ ਉਤਾਰੇ ਇਕ ਭੋਰੀ ਦਰਸਨੁ ਦੀਜੈ ॥ ਨੈਨ ਹਮਾਰੇ ਪ੍ਰਿਅ ਰੰਗ ਰੰਗਾਰੇ ਇਕੁ ਤਿਲੁ ਭੀ ਨਾ ਧੀਰੀਜੈ ॥ ਪ੍ਰਭ ਸਿਉ ਮਨੁ ਲੀਨਾ ਜਿਉ ਜਲ ਮੀਨਾ ਚਾਤ੍ਰਿਕ ਜਿਵੈ ਤਿਸੰਤੀਆ ॥ ਜਨ ਨਾਨਕ ਗੁਰੁ ਪੂਰਾ ਪਾਇਆ ਸਗਲੀ ਤਿਖਾ ਬੁਝੰਤੀਆ ॥੧॥ ਯਾਰ ਵੇ ਪ੍ਰਿਅ ਹਭੇ ਸਖੀਆ ਮੂ ਕਹੀ ਨ ਜੇਹੀਆ ॥ ਯਾਰ ਵੇ ਹਿਕ ਡੂੰ ਹਿਕਿ ਚਾੜੈ ਹਉ ਕਿਸੁ ਚਿਤੇਹੀਆ ॥ ਹਿਕ ਦੂੰ ਹਿਕਿ ਚਾੜੇ ਅਨਿਕ ਪਿਆਰੇ ਨਿਤ ਕਰਦੇ ਭੋਗ ਬਿਲਾਸਾ ॥ ਤਿਨਾ ਦੇਖਿ ਮਨਿ ਚਾਉ ਉਠੰਦਾ ਹਉ ਕਦਿ ਪਾਈ ਗੁਣਤਾਸਾ ॥ ਜਿਨੀ ਮੈਡਾ ਲਾਲੁ ਰੀਝਾਇਆ ਹਉ ਤਿਸੁ ਆਗੈ ਮਨੁ ਡੇਂਹੀਆ ॥ ਨਾਨਕੁ ਕਹੈ ਸੁਣਿ ਬਿਨਉ ਸੁਹਾਗਣਿ ਮੂ ਦਸਿ ਡਿਖਾ ਪਿਰੁ ਕੇਹੀਆ ॥੨॥ ਯਾਰ ਵੇ ਪਿਰੁ ਆਪਣ ਭਾਣਾ ਕਿਛੁ ਨੀ ਸੀ ਛੰਦਾ ॥ ਯਾਰ ਵੇ ਤੈ ਰਾਵਿਆ ਲਾਲਨੁ ਮੂ ਦਸਿ ਦਸੰਦਾ ॥ ਲਾਲਨੁ ਤੈ ਪਾਇਆ ਆਪੁ ਗਵਾਇਆ ਜੈ ਧਨ ਭਾਗ ਮਥਾਣੇ ॥ ਬਾਂਹ ਪਕੜਿ ਠਾਕੁਰਿ ਹਉ ਘਿਧੀ ਗੁਣ ਅਵਗਣ ਨ ਪਛਾਣੇ ॥ ਗੁਣ ਹਾਰੁ ਤੈ ਪਾਇਆ ਰੰਗੁ ਲਾਲੁ ਬਣਾਇਆ ਤਿਸੁ ਹਭੋ ਕਿਛੁ ਸੁਹੰਦਾ ॥ ਜਨ ਨਾਨਕ ਧੰਨਿ ਸੁਹਾਗਣਿ ਸਾਈ ਜਿਸੁ ਸੰਗਿ ਭਤਾਰੁ ਵਸੰਦਾ ॥੩॥ ਯਾਰ ਵੇ ਨਿਤ ਸੁਖ ਸੁਖੇਦੀ ਸਾ ਮੈ ਪਾਈ ॥ ਵਰੁ ਲੋੜੀਦਾ ਆਇਆ ਵਜੀ ਵਾਧਾਈ ॥ ਮਹਾ ਮੰਗਲੁ ਰਹਸੁ ਥੀਆ ਪਿਰੁ ਦਇਆਲੁ ਸਦ ਨਵ ਰੰਗੀਆ ॥ ਵਡ ਭਾਗਿ ਪਾਇਆ ਗੁਰਿ ਮਿਲਾਇਆ ਸਾਧ ਕੈ ਸਤਸੰਗੀਆ ॥ ਆਸਾ ਮਨਸਾ ਸਗਲ ਪੂਰੀ ਪ੍ਰਿਅ ਅੰਕਿ ਅੰਕੁ ਮਿਲਾਈ ॥ ਬਿਨਵੰਤਿ ਨਾਨਕੁ ਸੁਖ ਸੁਖੇਦੀ ਸਾ ਮੈ ਗੁਰ ਮਿਲਿ ਪਾਈ ॥੪॥੧॥*

## *ਜੈਤਸਰੀ ਮਹਲਾ ੫ ਛੰਤ ਘਰੁ ੧ ੧ੴ ਸਤਿਗੁਰ ਪ੍ਰਸਾਦਿ ॥*

ਇਹ ਪਵਿੱਤਰ ਮੁਖਵਾਕ ਸ੍ਰੀ ਗੁਰੂ ਅਰਜਨ ਦੇਵ ਜੀ ਦਾ ਉਚਾਰਨ ਕੀਤਾ ਹੋਇਆ ਜੈਤਸਰੀ ਰਾਗ ਵਿੱਚ ਰਾਗ ਦੇ ਪਹਿਲੇ ਸੁਰ ਤਾਲ ਵਿੱਚ ਛੰਤ ਰੂਪ ਵਿਚ ਅੰਕਿਤ ਹੈ। ਪਹਿਲਾਂ ਵਸਤੂ ਨਿਰਦੇਸ਼ਕ ਮੰਗਲ ਕਰਦੇ ਹਨ। ੧=ਅਦੁੱਤੀ ਬ੍ਰਹਮ, ੴ=ਪ੍ਰਕਾਸ਼ ਰੂਪ, ਸਤਿ=ਨਾਸ ਤੋਂ ਰਹਿਤ, ਗੁਰ=ਚੇਤਨ, ਪ੍ਰਸਾਦਿ=ਅਨੰਦ ਸਰੂਪ।

## *ਸਲੋਕ ॥ ਦਰਸਨ ਪਿਆਸੀ ਦਿਨਸੁ ਰਾਤਿ; ਚਿਤਵਉ ਅਨਦਿਨੁ ਨੀਤ ॥*

ਦਰਸ਼ਨਾਂ ਦੀ ਪਿਆਸੀ ਹੋ ਕੇ ਵਾਹਿਗੁਰੂ ਦੇ ਰਾਹ ਨੂੰ ਰਾਤ ਦਿਨ ਨੀਤ=ਹਮੇਸ਼ਾਂ ਹੀ ਚਿਤਵਉ=ਦੇਖਦੀ ਰਹਿੰਦੀ ਸਾਂ। ਜੈਸਾ ਕਿ :

੧. **ਆਸ ਪਿਆਸੀ ਪਿਰ ਕੈ ਤਾਈ ਜਿਉ ਚਾਤ੍ਰਿਕੁ ਬੂੰਦੇਰੇ ॥** [ਤੁਖਾਰੀ ਮਃ ੫, ਅੰਗ ੧੧੧੭]

੨. **ਪੰਥੁ ਨਿਹਾਰੈ ਕਾਮਨੀ ਲੋਚਨ ਭਰੀ ਲੇ ਉਸਾਸਾ ॥**
**ਉਰ ਨ ਭੀਜੈ ਪਗੁ ਨਾ ਖਿਸੈ ਹਰਿ ਦਰਸਨ ਕੀ ਆਸਾ ॥** [ਗਉੜੀ ਕਬੀਰ ਜੀ, ਅੰਗ ੩੩੭]

੩. **ਹਰਿ ਦਰਸਨ ਕਉ ਮੇਰਾ ਮਨੁ ਬਹੁ ਤਪਤੈ ਜਿਉ ਤ੍ਰਿਖਾਵੰਤੁ ਬਿਨੁ ਨੀਰ ॥**
[ਗੋਂਡ ਮਃ ੪, ਅੰਗ ੮੬੧]

## ਖੋਲਿ੍ ਕਪਟ ਗੁਰਿ ਮੇਲੀਆ; ਨਾਨਕ ਹਰਿ ਸੰਗਿ ਮੀਤ ॥੧॥

ਸਤਿਗੁਰੂ ਜੀ ਉਚਾਰਨ ਕਰਦੇ ਹਨ ਕਿ ਹੁਣ ਗੁਰਾਂ ਨੇ ਭਰਮ ਰੂਪ ਵਾ-ਪੰਜਾਂ ਕੋਸ਼ਾਂ ਰੂਪ ਕਪਟ=ਬੂਹੇ ਖੋਲ੍ਹ ਕੇ ਹਰਿ=ਵਾਹਿਗੁਰੂ ਮਿੱਤਰ ਦੇ ਨਾਲ ਮੈਨੂੰ ਮੇਲ ਦਿੱਤਾ ਹੈ॥੧॥

## ਛੰਤ ॥ ਸੁਣਿ ਯਾਰ ਹਮਾਰੇ ਸਜਣ; ਇਕ ਕਰਉ ਬੇਨੰਤੀਆ ॥

ਹੇ ਅਸਾਡੇ ਸਜਣ=ਪ੍ਰਮਾਤਮਾ ਦੇ ਯਾਰ=ਮਿੱਤਰ ਸਤਿਗੁਰੂ ਜੀ! ਮੈਂ ਜਗਿਆਸੂ ਰੂਪ ਇਸਤ੍ਰੀ ਆਪ ਜੀ ਨੂੰ ਇਕ ਬੇਨਤੀ ਕਰਦੀ ਹਾਂ [ਵਾ-ਯਾਰ ਇਸ ਲੋਕ ਵਿੱਚ ਰਖਿਆ ਕਰਨ ਵਾਲੇ ਤੇ ਸਜਣ=ਪ੍ਰਲੋਕ ਵਿੱਚ ਰਖਿਆ ਕਰਨ ਵਾਲੇ ਸਤਿਗੁਰੂ ਜੀ]।

## ਤਿਸੁ ਮੋਹਨ ਲਾਲ ਪਿਆਰੇ; ਹਉ ਫਿਰਉ ਖੋਜੰਤੀਆ ॥

ਤਿਸੁ=ਉਸ ਮੋਹਨ=ਮਨ ਦੇ ਮੋਹਣ ਵਾਲੇ ਲਾਲ ਪਿਆਰੇ=ਪਿਆਰਿਆਂ ਦੇ ਪਿਆਰੇ ਵਾ-ਅਤਿਅੰਤ ਪਿਆਰੇ ਪ੍ਰਭੂ ਨੂੰ ਮੈਂ ਖੋਜੰਤੀਆ=ਲੱਭਦੀ ਫਿਰਉ=ਫਿਰਦੀ ਹਾਂ।

## ਤਿਸੁ ਦਸਿ ਪਿਆਰੇ, ਸਿਰੁ ਧਰੀ ਉਤਾਰੇ; ਇਕ ਭੋਰੀ ਦਰਸਨੁ ਦੀਜੈ ॥

ਉਸ ਪਿਆਰੇ ਪ੍ਰਭੂ ਦਾ ਪਤਾ ਦੱਸ ਦਿਉ। ਇਹ ਜਗਿਆਸੂ ਰੂਪ ਇਸਤ੍ਰੀ ਦੀ ਤੜਫ ਹੈ। ਅਗੋਂ ਮਿਲਾਪ ਕਰਾਉਣ ਵਾਲੇ ਗੁਰੂ ਨੇ ਕਿਹਾ, ਕਿ ਮਿਲਾਪ ਕਰਾਉਣ ਵਾਲੇ ਨੂੰ ਭੇਟਾ ਕੀ ਦੇਵੇਂਗੀ? ਤਾਂ ਜਗਿਆਸੂ ਨੇ ਕਿਹਾ ਕਿ ਮੈਂ ਪ੍ਰੱਤਖ ਸਿਰ ਲਾਹ ਕੇ ਤੁਹਾਡੇ ਚਰਨਾਂ ਤੇ ਰੱਖ ਦੇਵਾਂਗੀ ਵਾ-ਹੰਕਾਰ ਰੂਪ ਸਿਰ ਲਾਹ ਕੇ ਤੁਹਾਡੇ ਚਰਨਾਂ ਦੀ ਟੇਕ ਧਾਰ ਲਵਾਂਗੀ। ਭਾਵ ਥੋੜ੍ਹੇ ਮਾਤ੍ਰ ਵੀ ਆਪਾ ਨਹੀਂ ਜਣਾਵਾਂਗੀ ਇਹੀ ਸਿਰ ਦਾ ਉਤਾਰਨ ਰੂਪ ਭੇਟਾ ਦਿਆਂਗੀ ਪਰ ਭੋਰੀ=ਰੰਚਕ ਮਾਤ੍ਰ ਦਰਸ਼ਨ ਕਰਾ ਦਿਉ ਜਿਸ ਦਰਸ਼ਨਾਂ ਦੇ ਪ੍ਰਤਾਪ ਨਾਲ ਗਿਆਨ ਰੂਪੀ ਭੋਰੀ=ਦਿਨ ਚੜ੍ਹ ਜਾਵੇ ਭਾਵ ਗਿਆਨ ਦਾ ਉਜਾਲਾ ਹੋ ਜਾਵੇ। ਜੈਸਾ ਕਿ:

**ਤੈ ਸਾਹਿਬ ਕੀ ਬਾਤ ਜਿ ਆਖੈ ਕਹੁ ਨਾਨਕ ਕਿਆ ਦੀਜੈ ॥**
**ਸੀਸੁ ਵਢੇ ਕਰਿ ਬੈਸਣੁ ਦੀਜੈ ਵਿਣੁ ਸਿਰ ਸੇਵ ਕਰੀਜੈ ॥** [ਵਡਹੰਸੁ ਮਹਲਾ ੧, ਅੰਗ ੫੫੮]

## ਨੈਨ ਹਮਾਰੇ ਪ੍ਰਿਅ ਰੰਗ ਰੰਗਾਰੇ; ਇਕੁ ਤਿਲੁ ਭੀ ਨਾ ਧੀਰੀਜੈ ॥

ਮੇਰੇ ਨੇਤਰ ਪਿਆਰੇ ਪਤੀ ਪ੍ਰਮਾਤਮਾ ਦੇ ਰੰਗ=ਪ੍ਰੇਮ ਵਿੱਚ ਰੰਗਾਰੇ=ਰੰਗੇ ਗਏ ਹਨ, ਉਸਨੂੰ ਮਿਲੇ ਤੋਂ ਬਿਨਾਂ ਇਕ ਤਿਲ ਮਾਤਰ ਭੀ ਧੀਰਜ ਨਹੀਂ ਹੋ ਸਕਦਾ।

## ਪ੍ਰਭ ਸਿਉ ਮਨੁ ਲੀਨਾ ਜਿਉ ਜਲ ਮੀਨਾ; ਚਾਤ੍ਰਿਕ ਜਿਵੈ ਤਿਸੰਤੀਆ ॥

ਵਾਹਿਗੁਰੂ ਦੇ ਨਾਲ ਸਾਡਾ ਮਨ ਇਸ ਪ੍ਰਕਾਰ ਲੀਨਾ=ਮਿਲਿਆ ਹੋਇਆ ਹੈ ਜਿਵੇਂ ਜਲ=ਪਾਣੀ ਨਾਲ ਮੱਛੀ ਦਾ ਮਿਲਾਪ ਬਣਿਆ ਹੈ। ਇਸ ਪ੍ਰਕਾਰ ਸਾਡਾ ਮਨ ਰੂਪ ਮੱਛ ਆਪ ਜੀ ਦੇ ਦਰਸ਼ਨਾਂ ਰੂਪ ਪਾਣੀ ਤੋਂ ਬਿਨਾਂ ਨਹੀਂ ਰਹਿ ਸਕਦਾ। ਪਪੀਹੇ ਵਾਂਗ ਪ੍ਰਭੂ ਦੇ ਦਰਸ਼ਨਾਂ ਲਈ ਤਿਸੰਤੀਆ=ਤਰਸਦਾ ਹੈ। ਜਿਸ ਤਰ੍ਹਾਂ ਪਪੀਹਾ ਸ੍ਵਾਂਤੀ ਬੂੰਦ ਨੂੰ ਤਰਸਦਾ ਹੈ ਇਸੇ ਤਰ੍ਹਾਂ ਸਾਡਾ ਮਨ ਰੂਪੀ ਪਪੀਹਾ ਦਰਸ਼ਨਾਂ ਰੂਪ ਸ੍ਵਾਂਤੀ ਬੂੰਦ ਲਈ ਤਰਸਦਾ ਹੈ ਭਾਵ ਦਰਸ਼ਨਾਂ ਦੀ ਪਿਆਸ ਵਾਲਾ ਹੋ ਰਿਹਾ ਹੈ ਕਿ ਗੁਰੂ ਰੂਪ ਬੱਦਲ ਅਭੇਦ ਨਿਸ਼ਚੇ ਰੂਪੀ ਉਪਦੇਸ਼ ਦੀ ਕਦੋਂ ਵਰਖਾ ਕਰਨਗੇ।

## ਜਨ ਨਾਨਕ ਗੁਰੁ ਪੂਰਾ ਪਾਇਆ; ਸਗਲੀ ਤਿਖਾ ਬੁਝੰਤੀਆ ॥੧॥

ਸਤਿਗੁਰੂ ਜੀ ਉਚਾਰਨ ਕਰਦੇ ਹਨ ਕਿ ਮੈਂ ਜਨ=ਦਾਸ ਨੇ ਪੂਰੇ ਗੁਰਾਂ ਨੂੰ ਪਾਇਆ=ਪ੍ਰਾਪਤ ਕੀਤਾ ਹੈ ਵਾ : ਜਦ ਗੁਰਾਂ ਦੁਆਰੇ ਪੂਰੇ ਪ੍ਰਭੂ ਨੂੰ ਪਾਇਆ ਤਾਂ ਪਦਾਰਥਾਂ ਰੂਪ ਪਾਣੀ ਦੀ ਸਗਲੀ=ਸਾਰੀ ਤ੍ਰਿਖਾ=ਪਿਆਸ ਬੁਝ ਗਈ ॥੧॥

## ਯਾਰ ਵੇ ਪ੍ਰਿਅ ਹਭੇ ਸਖੀਆ; ਮੂ ਕਹੀ ਨ ਜੇਹੀਆ ॥

ਹੇ ਯਾਰ=ਸਜਨ ਸੰਤੋ ! ਤੁਸੀਂ ਸਾਰੀਆਂ ਮੇਰੇ ਪਿਆਰੇ ਦੀਆ ਸਖੀਆਂ=ਸਹੇਲੀਆਂ ਹੋ। ਤੁਹਾਡੇ ਸਾਰਿਆਂ ਵਿੱਚੋਂ ਮੂ=ਮੈਂ ਕਿਸੇ ਜੇਹੀ ਵੀ ਨਹੀਂ ਹਾਂ। ਵੇ=ਹੇ ਦਾ ਵਾਚਕ ਹੈ। ਹੇ ਪਿਆਰੇ ਸੰਤ ਰੂਪ ਮਿੱਤਰ ! ਸਾਰੀਆਂ ਜੋ ਸੰਤ ਰੂਪ ਵਾ—ਜਗਿਆਸੂ ਰੂਪ ਸਹੇਲੀਆਂ ਹਨ, ਕੋਈ ਸਰਧਾ ਵਾਲੀ, ਕੋਈ ਭਾਵਨਾ ਵਾਲੀ ਕੋਈ ਭਗਤੀ ਵਾਲੀ, ਕੋਈ ਸਰਵਣ ਮੰਨਣ ਨਿਧਿਆਸਣ ਵਾਲੀ, ਅਤੇ ਕੋਈ ਗਿਆਨ ਵਾਲੀ ਹੈ, ਇਨ੍ਹਾਂ ਵਿਚੋਂ ਮੈਂ ਕਿਸੇ ਵਰਗੀ ਵੀ ਨਹੀਂ ਹਾਂ। ਮੇਰੇ ਵਿੱਚ ਇਨ੍ਹਾਂ ਵਰਗੇ ਗੁਣ ਨਹੀਂ ਹਨ।

## ਯਾਰ ਵੇ ਹਿਕ ਡੂੰ ਹਿਕਿ ਚਾੜੈ; ਹਉ ਕਿਸੁ ਚਿਤੇਹੀਆ ॥

ਯਾਰ ਵੇ=ਹੇ ਸੱਜਣ ਰੂਪ ਸੰਤ ਜਨੋਂ ! ਜਦੋਂ ਤੁਸੀਂ ਸਾਰੇ ਹੀ ਗਿਆਨ ਦੀ ਇਕ ਤੋਂ ਇਕ ਚੜ੍ਹਦੀ ਅਵਸਥਾ ਵਾਲੇ ਹੋ ਤਾਂ ਹਉ=ਮੈਂ ਕਿਸ ਤਰ੍ਹਾਂ ਪਿਆਰੇ ਦੇ ਚੇਤੇ ਰਹਿ ਸਕਦੀ ਹਾਂ ?

## ਹਿਕ ਦੂੰ ਹਿਕਿ ਚਾੜੇ ਅਨਿਕ ਪਿਆਰੇ; ਨਿਤ ਕਰਦੇ ਭੋਗ ਬਿਲਾਸਾ ॥

ਤੁਸੀਂ ਇਕ ਤੋਂ ਇਕ ਚੜ੍ਹਦੀਆਂ ਅਵਸਥਾ ਵਾਲੀਆਂ ਹੋ ਕੇ ਮੇਰੇ ਪਿਆਰੇ ਪ੍ਰਭੂ ਨਾਲ ਨਿੱਤ ਹੀ ਅਨੇਕਾਂ ਭੋਗ ਬਿਲਾਸ ਕਰਦੀਆਂ ਹੋ। **ਅਥਵਾ** ਇਕ ਤੋਂ ਇਕ ਚੜ੍ਹਦੀਆਂ ਅਵਸਥਾ ਵਾਲੇ ਗਿਆਨ ਦੀ ਪਹਿਲੀ ਭੂਮਿਕਾ ਸ਼ੁਭ ਇੱਛਾ ਤੋਂ ਸ਼ੁਭ ਵਿਚਾਰਨਾ ਵਾਲੇ, ਦੂਜੀ ਤੋਂ ਤੀਜੀ ਤਨੂ ਮਾਨਸਾ ਵਾਲੇ, ਤੀਜੀ ਤੋਂ ਚੌਥੀ ਅਸੰਸਕਤ ਵਾਲੇ, ਚੌਥੀ ਤੋਂ ਪੰਜਵੀਂ ਸੂਤਾਪਦ ਵਾਲੇ, ਪੰਜਵੀਂ ਤੋਂ ਛੇਵੀਂ ਪਦਾਰਥਾਂ ਭਾਵਨੀ ਵਾਲੇ ਅਤੇ ਛੇਵੀਂ ਤੋਂ ਸੱਤਵੀਂ ਤੁਰੀਆ ਭੂਮਿਕਾ ਵਾਲੇ। ਨਿਸ਼ਕਾਮ ਕਰਮ ਕਰਨ ਵਾਲਿਆਂ ਤੋਂ ਉਪਾਸ਼ਨਾ ਵਾਲੇ, ਉਪਾਸ਼ਨਾ ਵਾਲਿਆਂ ਤੋਂ ਗਿਆਨ ਵਾਲੇ, ਗਿਆਨ ਵਾਲਿਆਂ ਤੋਂ ਸਾਖਿਆਤਤਾ ਵਾਲੇ ਚੜ੍ਹਦੇ ਤੋਂ ਚੜ੍ਹਦੇ ਆਪ ਜੀ ਦੇ ਅਨੇਕਾਂ ਪਿਆਰੇ ਹਨ। ਸ੍ਰਵਣ ਕਰਨ ਵਾਲਿਆਂ ਤੋ ਅੱਗੇ ਮੰਨਣ ਕਰਨ ਵਾਲੇ, ਮੰਨਨ ਕਰਨ ਵਾਲਿਆਂ ਤੋਂ ਅੱਗੇ ਨਿਧਿਆਸਣ ਵਾਲੇ, ਉਨ੍ਹਾਂ ਤੋਂ ਅੱਗੇ ਤੱਤ ਤ੍ਵੰ ਦਾ ਸੰਸ਼ੋਧਨ ਕਰਨ ਵਾਲੇ ਉਨ੍ਹਾਂ ਤੋਂ ਅੱਗੇ ਅਭੇਦਤਾ ਵਾਲੇ ਆਪ ਜੀ ਦੇ ਅਨੇਕਾਂ ਪਿਆਰੇ ਹਨ ਜੋ ਆਪ ਜੀ ਦੀ ਅਭੇਦਤਾ ਦੇ ਅਨੰਦ ਨੂੰ ਮਾਣਦੇ ਹਨ।

## ਤਿਨਾ ਦੇਖਿ ਮਨਿ ਚਾਉ ਉਠੰਦਾ ਹਉ ਕਦਿ ਪਾਈ ਗੁਣਤਾਸਾ ॥

ਤੁਹਾਡੇ ਉਨ੍ਹਾਂ ਅਨੰਦੀ ਕੌਤਕਾਂ ਨੂੰ ਦੇਖਕੇ ਮੇਰੇ ਮਨ ਵਿੱਚ ਵੀ ਚਾਉ=ਉਤਸ਼ਾਹ ਉੱਠਦਾ ਹੈ ਕਿ ਮੈਂ ਕਦੋਂ ਉਸ ਸ਼ੁਭ ਗੁਣਾਂ ਦੇ ਤਾਸਾ=ਖਜ਼ਾਨੇ ਪ੍ਰਮੇਸ਼ਰ ਨੂੰ ਪਾਵਾਂਗੀ ਵਾ=ਮੈਂ ਵੀ ਕਦੇ ਉਸ ਗੁਣਾਂ ਦੇ ਖਜ਼ਾਨੇ ਦਾ ਦਰਸ਼ਨ ਪਾਵਾਂਗੀ।

## ਜਿਨੀ ਮੈਡਾ ਲਾਲੁ ਰੀਝਾਇਆ; ਹਉ ਤਿਸੁ ਆਗੈ ਮਨੁ ਡੇਂਹੀਆ ॥

ਜਿਨ੍ਹਾਂ ਨੇ ਮੈਡਾ=ਮੇਰਾ ਲਾਲੁ=ਪਿਆਰਾ ਪ੍ਰਭੂ ਰੀਝਾਇਆ=ਪ੍ਰਸੰਨ ਭਾਵ ਖੁਸ਼ ਕਰ ਲਿਆ ਹੈ। ਹਉ=ਮੈਂ ਤਿਸੁ ਆਗੈ=ਤਿਨ੍ਹਾਂ ਅੱਗੇ ਆਪਣਾ ਮਨ ਡੇਂਹੀਆ=ਦੇਂਦੀ ਹਾਂ ਤੇ ਇਸ ਤਰ੍ਹਾਂ ਬੇਨਤੀ ਕਹਿੰਦੀ ਹਾਂ :—

## ਨਾਨਕੁ ਕਹੈ ਸੁਣਿ ਬਿਨਉ ਸੁਹਾਗਣਿ; ਮੂ ਦਸਿ ਡਿਖਾ ਪਿਰੁ ਕੇਹੀਆ ॥੨॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਹੇ ਪ੍ਰਮੇਸ਼ਰ ਪਤੀ ਦੇ ਸੁਹਾਗ ਵਾਲੀ ਸੰਤ ਰੂਪ ਸਖੀ! ਮੇਰੀ ਬੇਨਤੀ ਸੁਣ ਕੇ ਮੂ=ਮੈਨੂੰ ਦਸਿ=ਦੱਸਣਾ ਕਰ ਕਿ ਪਿਰੁ=ਪਤੀ ਪ੍ਰਮੇਸ਼ਰ ਨੂੰ ਕੇਹੀਆ=ਕਿਹੜੀ ਵਿਧੀ ਨਾਲ ਡਿਖਾ=ਦੇਖਣਾ ਕਰਾਂ ? **ਅਥਵਾ** ਕਿਸ ਸਾਧਨ ਨਾਲ ਪ੍ਰਾਪਤ ਹੋਵੇਗਾ। **ਵਾ:** ਹੇ ਸੁਹਾਗਣੀ! ਮੇਰੀ ਬੇਨਤੀ ਸੁਣ ਕੇ ਮੈਨੂੰ ਰਾਹ ਦੱਸ ਦਿਉ ਤਾਂ ਕਿ ਮੈਂ ਵੀ ਵੇਖ ਲਵਾਂ ਕਿ ਪਤੀ ਪ੍ਰਾਪਤੀ ਦਾ ਅਨੰਦ ਕਿਹੋ ਜਿਹਾ ਹੈ ?॥੨॥

## ਯਾਰ ਵੇ ਪਿਰੁ ਆਪਣ ਭਾਣਾ; ਕਿਛੁ ਨੀ ਸੀ ਛੰਦਾ ॥

ਯਾਰ ਵੇ=ਹੇ ਮਿੱਤਰ ਸੰਤ ਜਨੋ! ਉਹ ਪਤੀ ਪ੍ਰਮਾਤਮਾ ਆਪਣਾ ਭਾਣਾ=ਹੁਕਮ ਮਨਾਉਂਦਾ ਹੈ ਉਸਨੂੰ ਕਿਛੁ=ਕਿਸੇ ਦੀ ਛੰਦਾ=ਮੁਹਛੰਦਗੀ ਨੀਸੀ=ਨਹੀਂ ਹੈ। ਭਾਵ ਉਸਨੂੰ ਕਿਸੇ ਦੀ ਅਧੀਨਗੀ ਨਹੀਂ ਉਹ ਸੁਤੰਤਰ ਹੈ। ਵਾ-ਉਸਨੂੰ ਕਿਸੇ ਦੀ ਛੰਦਾ=ਪ੍ਰਵਾਹ ਨਹੀਂ ਹੈ।

## ਯਾਰ ਵੇ ਤੈ ਰਾਵਿਆ ਲਾਲਨੁ; ਮੂ ਦਸਿ ਦਸੰਦਾ ॥

ਯਾਰ ਵੇ-ਹੇ ਮਿੱਤਰ ਸੰਤ ਜਨੋ! ਤੁਸੀਂ ਪਿਆਰੇ ਦੇ ਅਨੰਦ ਨੂੰ ਮਾਣਿਆ ਹੈ ਮੂ ਦਸਿ=ਮੈਨੂੰ ਦੱਸ ਮੈਂ ਦਸੰਦਾ=ਪੁੱਛਦੀ ਹਾਂ। **ਵਾ:** ਮੈਂ ਦਸੰਦਾ=ਸੁਆਲੀ ਨੂੰ ਭੀ ਰਾਹ ਦੱਸ ਦਿਹੁ। ਤਾਂ ਉਤਮ ਸਖੀ ਬ੍ਰਹਮ ਗਿਆਨੀ ਪ੍ਰਭੂ ਦੀ ਸਖਿਆਤਤਾ ਵਾਲੇ ਮਹਾਤਮਾ ਕਹਿੰਦੇ ਹਨ :—

## ਲਾਲਨੁ ਤੈ ਪਾਇਆ ਆਪੁ ਗਵਾਇਆ; ਜੈ ਧਨ ਭਾਗ ਮਥਾਣੇ ॥

ਜੇ ਤੈ=ਤੂੰ ਉਸ ਪਿਆਰੇ ਪ੍ਰਭੂ ਨੂੰ ਪ੍ਰਾਪਤ ਕਰਨਾ ਚਾਹੁੰਦੀ ਹੈ ਤਾਂ ਆਪੁ=ਆਪਾ ਭਾਵ ਹੰਕਾਰ ਨੂੰ ਗਵਾਉਣਾ ਕਰ **ਵਾ:** ਪਿਆਰੇ ਨੂੰ ਤੈ=ਉਸਨੇ ਪਾਇਆ ਹੈ ਜਿਸਨੇ ਹੰਕਾਰ ਨੂੰ ਗਵਾਇਆ ਹੈ ਪਰ ਹੰਕਾਰ ਉਸ ਦਾ ਮਿਟਦਾ ਹੈ ਵਾ-ਪ੍ਰਭੂ ਉਸਨੂੰ ਪ੍ਰਾਪਤ ਹੁੰਦਾ ਹੈ ਜਿਸ ਜਗਿਆਸੂ ਰੂਪ ਇਸਤ੍ਰੀ ਦੇ ਮੱਥੇ ਦੇ ਭਾਗ ਸ੍ਰੇਸ਼ਟ ਹੋਣ।

## ਬਾਂਹ ਪਕੜਿ ਠਾਕੁਰਿ ਹਉ ਘਿਧੀ; ਗੁਣ ਅਵਗਣ ਨ ਪਛਾਣੇ ॥

ਮੇਰੀ ਬੁਧੀ ਰੂਪ ਵਾ-ਬਿਰਤੀ ਰੂਪ ਬਾਂਹ ਨੂੰ ਠਾਕੁਰਿ=ਪ੍ਰਮੇਸ਼ਰ ਨੇ ਪਕੜ ਕੇ ਘਿਧੀ=ਆਪਣੇ ਵੱਲ ਖਿੱਚ ਲਿਆ ਹੈ ਭਾਵ ਆਪਣੇ ਵਿੱਚ ਲੀਨ ਕਰ ਲਿਆ ਹੈ ਤੇ ਮੇਰੇ ਗੁਣਾਂ ਤੇ ਔਗਣਾ ਦੀ ਪਛਾਣ ਨਹੀਂ ਕੀਤੀ ਭਾਵ ਮੇਰੇ ਗੁਣ ਔਗਣ ਨਹੀਂ ਚਿਤਾਰੇ।

## ਗੁਣ ਹਾਰੁ ਤੈ ਪਾਇਆ, ਰੰਗੁ ਲਾਲੁ ਬਣਾਇਆ; ਤਿਸੁ ਹਭੋ ਕਿਛੁ ਸੁਹੰਦਾ ॥

ਜਿਸਨੇ ਸ਼ੁਭ ਗੁਣਾਂ ਰੂਪੀ ਹਾਰ ਅੰਤਸ਼ਕਰਨ ਰੂਪੀ ਗਲ ਵਿੱਚ ਪਾਇਆ ਹੈ, ਭਾਵ ਸ਼ੁਭ ਗੁਣਾਂ ਨੂੰ ਧਾਰਨ ਕੀਤਾ ਹੈ ਤੈ=ਉਸਨੂੰ ਪਿਆਰੇ ਪ੍ਰਭੂ ਦਾ ਰੰਗੁ-ਅਨੰਦ ਬਣ ਆਇਆ ਹੈ ਭਾਵ ਪ੍ਰਾਪਤ ਹੋ ਗਿਆ ਅਤੇ ਉਸ ਦਾ ਹਭੋ=ਸਭ ਕੁਝ ਸੁਹੰਦਾ=ਸੋਹਣਾ ਹੋ ਗਿਆ ਹੈ। ਭਾਵ ਤਿਸ ਜੀਵ ਰੂਪ ਇਸਤਰੀ ਦੇ ਤਾਈਂ ਸ਼ਰਧਾ ਭਗਤੀ ਆਦਿਕ ਸਾਰੇ ਸਾਧਨ ਸੋਭਦੇ ਹਨ, ਜਿਸਨੂੰ ਵਾਹਿਗੁਰੂ ਨੇ ਆਪਣਾ ਪ੍ਰੇਮ ਬਖਸ਼ ਦਿੱਤਾ ਹੈ।

## ਜਨ ਨਾਨਕ ਧੰਨਿ ਸੁਹਾਗਣਿ ਸਾਈ; ਜਿਸੁ ਸੰਗਿ ਭਤਾਰੁ ਵਸੰਦਾ ॥੩॥

ਸਤਿਗੁਰੂ ਜੀ ਫੁਰਮਾਨ ਕਰਦੇ ਹਨ ਕਿ ਉਹ ਜਗਿਆਸੂ ਰੂਪ ਸੁਹਾਗਣ ਇਸਤ੍ਰੀ ਧੰਨਤਾ ਯੋਗ ਹੈ ਜਿਸ ਦੇ ਨਾਲ ਪਤੀ ਪ੍ਰਮਾਤਮਾ ਵਸਦਾ ਹੈ॥੩॥ ਪ੍ਰਮੇਸ਼ਰ ਪਤੀ ਦੀ ਪ੍ਰਾਪਤੀ ਹੋਣ ਤੋਂ ਬਾਅਦ ਸੰਤ ਮਹਾਤਮਾ ਰੂਪ ਇਸਤਰੀ ਇਸ ਤਰ੍ਹਾਂ ਕਹਿੰਦੀ ਹੈ :—

## ਯਾਰ ਵੇ ਨਿਤ ਸੁਖ ਸੁਖੇਦੀ ਸਾ ਮੈ ਪਾਈ ॥

ਯਾਰ ਵੇ=ਸਜਣ ਸੰਤ ਜਨੋਂ! ਨਿਤ ਸੁਖ ਸੁਖੇਦੀ=ਜਿਸ ਪਤੀ ਦੀ ਪ੍ਰਾਪਤੀ ਦੀ ਮੈਂ ਨਿਤ ਸੁਖਾਂ ਸੁੱਖਦੀ ਹੁੰਦੀ ਸੀ, ਸਾ ਮੈਂ ਪਾਈ=ਉਹ ਸੁਖਣਾ ਮੈਂ ਸਤਿਗੁਰਾਂ ਨਾਲ ਮਿਲ ਕੇ ਪਾ ਲਈ ਹੈ **ਵਾ:** ਉਹ ਪ੍ਰਮੇਸ਼ਰ ਰੂਪੀ ਵਸਤੂ ਪਾ ਲਈ ਹੈ।

## ਵਰੁ ਲੋੜੀਦਾ ਆਇਆ; ਵਜੀ ਵਾਧਾਈ ॥

ਜਿਹੜਾ ਪਤੀ ਪ੍ਰਮਾਤਮਾ ਜੋ ਮੈਨੂੰ ਲੋੜੀਦਾ=ਚਾਹੀਦਾ ਸੀ **ਵਾ:** ਜਿਸ ਪਤੀ ਨੂੰ ਮੈਂ ਚਾਹੁੰਦੀ ਸੀ ਉਹ ਪ੍ਰਾਪਤ ਹੋ ਆਇਆ ਹੈ, ਭਾਵ-ਸਾਖਿਆਤਕਾਰ ਹੋ ਗਿਆ ਹੈ। ਇਸ ਲਈ ਮਨ ਵਿੱਚ ਵਧਾਈ=ਖੁਸ਼ੀ ਵਜੀ=ਪ੍ਰਗਟ ਹੋ ਗਈ ਹੈ।

## ਮਹਾ ਮੰਗਲੁ ਰਹਸੁ ਥੀਆ; ਪਿਰੁ ਦਇਆਲੁ ਸਦ ਨਵ ਰੰਗੀਆ ॥

ਮਹਾ ਮੰਗਲੁ=ਵੱਡਾ ਉਤਸ਼ਾਹ ਵਾ ਵੱਡੀਆਂ ਖੁਸ਼ੀਆਂ ਅਤੇ ਸਿਧਾਂਤ ਰੂਪ ਬ੍ਰਹਮ ਦੇ ਰਹਸੁ=ਅਨੰਦ ਨੂੰ ਪਾ ਕੇ ਥੀਆ=ਇਸਥਿਤ ਹੋ ਗਏ ਹਾਂ। ਉਹ ਪਿਰੁ=ਪਤੀ ਪ੍ਰਮਾਤਮਾ ਦਇਆਲ ਅਤੇ ਸਦਾ ਨਵੀਨ ਰੰਗ ਵਾਲਾ ਹੈ। ਜਿਸ ਦਾ ਅਨੰਦ ਕਦੇ ਅਭਾਵ ਨਹੀਂ ਹੁੰਦਾ।

## ਵਡ ਭਾਗਿ ਪਾਇਆ ਗੁਰਿ ਮਿਲਾਇਆ; ਸਾਧ ਕੈ ਸਤਸੰਗੀਆ ॥

ਵਡਭਾਗਿ ਪਾਇਆ=ਵੱਡਿਆਂ ਭਾਗਾਂ ਕਰਕੇ ਪ੍ਰਭੂ ਪਾਇਆ ਹੈ। ਵੱਡੇ ਭਾਗਾਂ ਕਰਕੇ ਵੀ ਆਪ ਨਹੀਂ ਪਾਇਆ। ਗੁਰਿ ਮਿਲਾਇਆ=ਸਤਿਗੁਰਾਂ ਨੇ ਕਿਰਪਾ ਕਰਕੇ ਸਾਧ ਕੈ ਸਤਸੰਗੀਆ=ਸਾਧ ਸੰਗਤ ਦੁਆਰਾ ਮੇਲਣਾ ਕੀਤਾ ਹੈ।

## ਆਸਾ ਮਨਸਾ ਸਗਲ ਪੂਰੀ; ਪ੍ਰਿਅ ਅੰਕਿ ਅੰਕੁ ਮਿਲਾਈ ॥

ਆਸਾ=ਦੀਰਘ ਕਾਲ ਦੀ, ਮਨਸਾ=ਛਿਨ ਛਿਨ ਕਾਲ ਦੀ, ਸਾਰੀਆਂ ਪੂਰੀਆਂ ਹੋ ਗਈਆਂ ਹਨ। ਪ੍ਰਿਅ=ਪਤੀ ਪ੍ਰਮਾਤਮਾ ਨੇ ਅੰਕਿ=ਪੱਖ ਵਾ : ਪ੍ਰੇਮ ਕਰਕੇ ਮੈਨੂੰ ਅਪਣੇ ਅੰਕਿ=ਸਰੂਪ ਦੇ ਵਿੱਚ ਮਿਲਾਈ=ਮੇਲ ਲੈਣਾ ਕੀਤਾ ਹੈ।

## ਬਿਨਵੰਤਿ ਨਾਨਕੁ ਸੁਖ ਸੁਖੇਦੀ; ਸਾ ਮੈ ਗੁਰ ਮਿਲਿ ਪਾਈ ॥੪॥੧॥

ਸਤਿਗੁਰੂ ਮਹਾਰਾਜ ਜੀ ਜਗਿਆਸੂ ਮੁਖ ਦੁਆਰਾ ਕਥਨ ਕਰਦੇ ਹਨ ਕਿ ਜੋ ਪਤੀ ਪ੍ਰਮਾਤਮਾ ਦੀ ਸੁੱਖਣਾ ਮੈਂ ਸੁਖਦੀ ਸੀ, ਸਾ=ਉਹ ਸੁਖਣਾ ਮੈਂ ਪੂਰੇ ਸਤਿਗੁਰਾਂ ਨੂੰ ਮਿਲ ਕੇ ਪ੍ਰਾਪਤ ਕਰ ਲਈ ਹੈ॥੪॥੧॥

ਵਾਹਿਗੁਰੂ ਜੀ ਕਾ ਖ਼ਾਲਸਾ॥ ਵਾਹਿਗੁਰੂ ਜੀ ਕੀ ਫ਼ਤਹ॥

ਮੁਖਵਾਕ ਨੰਬਰ ੧੧੭ [ਆਦਿ ਅੰਗ ੭੦੫]

***ਜੈਤਸਰੀ ਮਹਲਾ ੫ ਵਾਰ ਸਲੋਕਾ ਨਾਲਿ ੧ੴ ਸਤਿਗੁਰ ਪ੍ਰਸਾਦਿ ॥ ਸਲੋਕ ॥ ਆਦਿ ਪੂਰਨ ਮਧਿ ਪੂਰਨ ਅੰਤਿ ਪੂਰਨ ਪਰਮੇਸੁਰਹ ॥ ਸਿਮਰੰਤਿ ਸੰਤ ਸਰਬਤ੍ਰ ਰਮਣੰ ਨਾਨਕ ਅਘਨਾਸਨ ਜਗਦੀਸੁਰਹ ॥੧॥ ਪੇਖਨ ਸੁਨਨ ਸੁਨਾਵਨੋ ਮਨ ਮਹਿ ਦ੍ਰਿੜੀਐ ਸਾਚੁ ॥ ਪੂਰਿ ਰਹਿਓ ਸਰਬਤ੍ਰ ਮੈ ਨਾਨਕ ਹਰਿ ਰੰਗਿ ਰਾਚੁ ॥੨॥ ਪਉੜੀ ॥ ਹਰਿ ਏਕੁ ਨਿਰੰਜਨੁ ਗਾਈਐ ਸਭ ਅੰਤਰਿ ਸੋਈ ॥ ਕਰਣ ਕਾਰਣ ਸਮਰਥ ਪ੍ਰਭੁ ਜੋ ਕਰੇ ਸੁ ਹੋਈ ॥ ਖਿਨ ਮਹਿ ਥਾਪਿ ਉਥਾਪਦਾ ਤਿਸੁ ਬਿਨੁ ਨਹੀ ਕੋਈ ॥ ਖੰਡ ਬ੍ਰਹਮੰਡ ਪਾਤਾਲ ਦੀਪ ਰਵਿਆ ਸਭ ਲੋਈ ॥ ਜਿਸੁ ਆਪਿ ਬੁਝਾਏ ਸੋ ਬੁਝਸੀ ਨਿਰਮਲ ਜਨੁ ਸੋਈ ॥੧॥***

## ਜੈਤਸਰੀ ਮਹਲਾ ੫ ਵਾਰ ਸਲੋਕਾ ਨਾਲਿ, ੧ੴ ਸਤਿਗੁਰ ਪ੍ਰਸਾਦਿ ॥

ਇਹ ਅੰਮ੍ਰਿਤ ਬਚਨ ਸਤਿਗੁਰੂ ਸ੍ਰੀ ਗੁਰੂ ਅਰਜਨ ਦੇਵ ਮਹਾਰਾਜ ਜੀ ਦਾ ਉਚਾਰਨ ਕੀਤਾ ਹੋਇਆ ਜੈਤਸਰੀ ਦੀ ਵਾਰ ਦੇ ਆਰੰਭ ਦਾ ਹੈ। ਜਿਸ ਦੀ ਉਥਾਨਕਾ ਸੰਤ ਗਿਆਨੀ ਗੁਰਬਚਨ ਸਿੰਘ ਜੀ ਨੇ ਇਸ ਪ੍ਰਕਾਰ ਕਥਨ ਕੀਤੀ ਹੈ। ਕਿ ਇਕ ਪੰਡਤ ਜਿਸ ਦਾ ਨਾਮ ਵਿਜੈ ਨਾਥ ਸੀ। ਜੋ ਭਾਰੀ ਵਿਦਵਾਨ ਸੀ। ਵੇਦ ਵਿਦਿਆ ਵਿੱਚ ਨਿਪੁੰਨ ਸੀ। ਗੁਰੂ ਘਰ ਦਾ ਜਸ ਸੁਣਕੇ ਸ੍ਰੀ ਅੰਮ੍ਰਿਤਸਰ ਵਿਖੇ ਆਇਆ। ਸਤਿਗੁਰੂ ਜੀ ਦਾ ਦਰਸ਼ਨ ਕਰਕੇ ਸ਼ਰਧਾ ਹੋਰ ਵੀ ਵਧੇਰੇ ਹੋ ਆਈ। ਜੈਸਾ ਕਿ :

**ਜੈਸਾ ਸਤਿਗੁਰੁ ਸੁਣੀਦਾ ਤੈਸੋ ਹੀ ਮੈ ਡੀਠੁ ॥** [ਰਾਮਕਲੀ ਕੀ ਵਾਰ ਮਃ ੫, ਅੰਗ ੯੫੭]

ਦੇ ਮਹਾਂਵਾਕ ਅਨੁਸਾਰ ਜੈਸਾ ਸੁਣਿਆ ਸੀ ਉਸ ਤੋਂ ਵੀ ਵਧੇਰੇ ਆਪਣੇ ਨੇਤਰਾਂ ਨਾਲ ਵੇਖ ਲਿਆ। ਹੁਣ ਮਨ ਵਿੱਚ ਪ੍ਰਸ਼ਨ ਕਰਨ ਦੀ ਇੱਛਾ ਪੈਦਾ ਹੋਈ। ਪ੍ਰਸ਼ਨ ਦੁਆਰਾ ਸਤਿਗੁਰੂ ਜੀ ਨੂੰ ਪੁਛਿਆ ਕਿ ਸਾਡੇ ਹਿੰਦੂ ਮੱਤ ਵਿੱਚ ਮਰੇ ਪ੍ਰਾਣੀ ਦੇ ਨਮਿੱਤ ਅੰਤਮ ਕਿਰਿਆ ਵਿੱਚ। ਜੇ ਉਹ ਸ਼ੂਦਰ ਹੈ ਤਾਂ ਉਸ ਦੀ ਗਤੀ ਚਾਲੀ ਦਿਨਾਂ ਬਾਅਦ, ਵੈਸ਼ ਦੀ ਸਤਾਰਾਂ ਦਿਨਾਂ ਬਾਅਦ, ਛੱਤਰੀ ਦੀ ਤੇਰਾਂ ਦਿਨਾਂ ਬਾਅਦ ਅਤੇ ਬ੍ਰਾਹਮਣ ਦੀ ਬਾਰਾਂ ਦਿਨਾਂ ਬਾਅਦ ਗਤੀ ਹੁੰਦੀ ਹੈ। ਕਿਉਂਕਿ ਜਾਤ ਦੇ ਅਧਾਰ ਤੇ ਅਪਵਿੱਤ੍ਰਤਾ ਤੋਂ ਪਵਿੱਤ੍ਰ ਹੋਣ ਦਾ ਸਮਾਂ ਨਿਸ਼ਚਿਤ ਹੈ। ਬ੍ਰਾਹਮਣ ਸਾਰਿਆਂ ਤੋਂ ਉਚੇ ਹਨ ਇਸ ਲਈ ਇਨ੍ਹਾਂ ਨੂੰ ਸਾਰਿਆਂ ਤੋਂ ਘੱਟ ਦਿਨਾਂ ਵਿੱਚ ਪਵਿੱਤ੍ਰਤਾ ਪ੍ਰਾਪਤ ਹੁੰਦੀ ਹੈ। ਤੁਹਾਡੇ ਸਿੱਖਾਂ ਨੂੰ ਨਾ ਬ੍ਰਾਹਮਣ, ਨਾ ਛੱਤਰੀ, ਨਾ ਵੈਸ਼, ਅਤੇ ਨਾ ਹੀ ਸ਼ੂਦਰ ਕਿਹਾ ਜਾ ਸਕਦਾ ਹੈ ਕਿਉਂਕਿ ਸਿੱਖਾਂ ਵਿੱਚ ਸਾਰੇ ਹੀ ਰਲ ਗੱਡ ਹਨ ਇਨ੍ਹਾਂ ਦੀ ਗਤੀ ਕਿਵੇਂ ਹੁੰਦੀ ਹੈ। ਸਾਡੇ ਹਿੰਦੂ ਮੱਤ ਵਿੱਚ ਮਰੇ ਪ੍ਰਾਣੀ ਦੀ ਗਤੀ ਲਈ ਗਰੁੜ ਪੁਰਾਣ ਦੀ ਕਥਾ ਮੰਨੀ ਹੈ। ਤੁਸੀਂ ਆਪਣੇ ਸਿੱਖਾਂ ਦੀ ਕਲਿਆਣ ਲਈ ਕੀ ਸਾਧਨ ਮੰਨਿਆ ਹੈ ਅਤੇ ਮਰਨ ਤੋਂ ਬਾਅਦ ਅਪਵਿੱਤ੍ਰਤਾ ਤੋਂ ਪਵਿੱਤ੍ਰ ਹੋਣ ਲਈ ਕਿਤਨੇ ਦਿਨਾਂ ਦਾ ਸਮਾਂ ਨਿਸ਼ਚਿਤ ਕੀਤਾ ਹੈ। ਕਿਉਂਕਿ ਬ੍ਰਾਹਮਣ ਵਿੱਚ ਜਨਮ ਸਮੇਂ ਸੂਤਕ ਅਤੇ ਮਰਨ ਸਮੇਂ ਪਾਤਕ ਦਾ ਨਾਂ ਦੇ ਕੇ ਅਪਵਿੱਤ੍ਰਤਾ ਮੰਨੀ ਹੈ ਤੇ ਜਿਸ ਦੇ ਵਰਨਾਂ ਦੀ ਵੰਡ ਅਨੁਸਾਰ ਦਿਨ ਘੱਟ ਵੱਧ ਨਿਸ਼ਚਿਤ ਕੀਤੇ ਹਨ ਤਾਂ ਸਤਿਗੁਰੂ ਜੀ ਨੇ ਉੱਤਰ ਦਿੱਤਾ ਕਿ ਤੁਹਾਡੇ ਮੱਤ ਵਿੱਚ ਜਿਹੜਾ ਮਨੁੱਖ ਨੂੰ ਚਾਰ ਥਾਂ ਤੇ ਵੰਡਿਆ ਗਿਆ ਹੈ ਅਸੀਂ ਸਾਰਿਆਂ ਨੂੰ ਬਰਾਬਰ ਦਾ ਦਰਜਾ ਦੇਣ ਦਾ ਵਿਸ਼ਵਾਸ ਰਖਦੇ ਹਾਂ। ਸਿੱਖਾਂ ਨੂੰ ਸਾਰਿਆਂ ਤੋਂ ਪਵਿੱਤ੍ਰ ਸਮਝ ਕੇ ਦਸ ਦਿਨ ਦੀ ਭਾਵ ਦੁਸਹਿਰਾ ਮਨਾਉਣ ਦੀ ਆਗਿਆ ਦਿੱਤੀ ਹੈ ਅਤੇ ਗਤੀ ਲਈ ਨਾਮ ਹੀ ਸਭ ਤੋਂ ਉੱਤਮ ਕਰਮ ਹੈ। ਪਰ ਜੇ ਗੁਰਸਿੱਖ ਨੇ ਕਥਾ ਦਾ ਵੀ ਲਾਭ ਲੈਣਾ ਹੋਵੇ ਤਾਂ ਮਰੇ ਪ੍ਰਾਣੀ ਦੇ ਨਮਿੱਤ ਇਸ ਜੈਤਸਰੀ ਦੀ ਵਾਰ ਦੇ ਦੋ-ਦੋ ਸਲੋਕਾਂ ਦੀ ਕਥਾ ਕਰਕੇ ਦਸਵੇਂ ਦਿਨ ਸਮਾਪਤੀ ਕਰਨੀ। ਇਉਂ ਕਰਨ ਨਾਲ ਮੁਕਤੀ ਪ੍ਰਾਪਤ ਹੋ ਜਾਵੇਗੀ ਤੇ ਜਮਾਂ ਤੋਂ ਛੁੱਟ ਜਾਵੇਗਾ। ਕਿਉਂਕਿ ਬਾਣੀ ਨਾਮ ਰੂਪ

ਹੈ। ਨਾਮ ਤੋਂ ਵਡੀ ਸ਼ਕਤੀ ਕਲਿਆਣ ਕਰਨ ਵਾਲੀ ਕਿਸੇ ਵੀ ਸਾਧਨ ਵਿੱਚ ਨਹੀਂ ਹੈ। ਇਸ ਲਈ ਅਸੀਂ ਆਪਣੇ ਸਿੱਖਾਂ ਦੀ ਗਤੀ ਬਾਣੀ ਦੁਆਰਾ ਕਰਦੇ ਹਾਂ। ਸਿੱਖ ਮਿਰਤਕ ਪ੍ਰਾਣੀ ਨੇ ਨਮਿੱਤ ਬਾਣੀ ਦਾ ਪਾਠ, ਕੀਰਤਨ ਤੇ ਕਥਾ ਕਰਦੇ ਹਨ।

## ਜੈਤਸਰੀ ਮਹਲਾ ੫ ਵਾਰ ਸਲੋਕਾ ਨਾਲਿ

ਪੰਜਵੇਂ ਪਾਤਸ਼ਾਹ ਆਪਣੇ ਮੁਖਾਬਿੰਦ ਤੋਂ ਉਚਾਰਨ ਕਰਦੇ ਹਨ। ਇਸ ਵਾਰ ਵਿੱਚ ਸਲੋਕ ਮਹੱਲੇ ਅਤੇ ਵਾਰ=ਪਉੜੀਆਂ ਸਾਰੀਆਂ ਸ੍ਰੀ ਗੁਰੂ ਅਰਜਨ ਦੇਵ ਜੀ ਦੀਆਂ ਹਨ। ਕਿਉਂਕਿ ਕਈ ਵਾਰਾਂ ਸਲੋਕ ਅਤੇ ਮਹਲੇ ਤੋਂ ਬਿਨਾਂ ਵੀ ਆਉਂਦੀਆਂ ਹਨ। ਜੈਸਾ ਕਿ ਬਸੰਤ ਕੀ ਵਾਰ ਅਤੇ ਸੱਤੇ ਬਲਵੰਡੇ ਦੀ ਵਾਰ। ਇਸ ਲਈ ਇਹ ਸੰਕੇਤ ਦਿੱਤਾ ਹੈ ਕਿ ਜੈਤਸਰੀ ਦੀ ਵਾਰ ਸਲੋਕਾਂ ਦੇ ਨਾਲ ਹੈ। ਪਹਿਲਾਂ ਵਸਤੂ ਨਿਰਦੇਸ਼ਕ ਮੰਗਲ ਕਰਦੇ ਹਨ।

## ੧ੴ ਸਤਿਗੁਰ ਪ੍ਰਸਾਦਿ ॥

੧ ਅਦੁੱਤੀ ਬ੍ਰਹਮ, ੴ=ਪ੍ਰਕਾਸ਼ ਰੂਪ ਸਤਿ=ਨਾਸ ਤੋਂ ਰਹਿਤ ਗੁਰ=ਚੇਤਨ ਪ੍ਰਸਾਦਿ=ਅਨੰਦ ਸਰੂਪ।

ਇਹ ਵਾਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਮਧ ਭਾਗ ਰੂਪ ਵਿੱਚ ਉਚਾਰਨ ਕੀਤੀ ਹੈ। ਜਿਸ ਵੇਲੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਅਖੰਠ ਪਾਠ ਰੱਖਿਆ ਹੋਵੇ ਤਾਂ ਇਸ ਵਾਰ ਉੱਤੇ ਪਾਠ ਆਉਣ ਕਰਕੇ ਕੜਾਹ ਪ੍ਰਸ਼ਾਦਿ ਸਤਿਗੁਰੂ ਜੀ ਦੀ ਹਜ਼ੂਰੀ ਵਿੱਚ ਲਿਆ ਕੇ ਅਰਦਾਸ ਕਰਕੇ ਭੋਗ ਲਵਾਇਆ ਜਾਂਦਾ ਹੈ। ਐਸੀ ਮਰਿਆਦਾ ਪੁਰਾਤਨ ਸਮੇਂ ਤੋਂ ਚੱਲੀ ਆ ਰਹੀ ਹੈ। ਅਣਜਾਣ ਪਾਠੀ ਜਾਂ ਤਾਂ ਪਹਿਲਾਂ ਹੀ ਅਰਦਾਸ ਆਰੰਭ ਕਰ ਲੈਂਦੇ ਹਨ ਜਾਂ ਜਦੋਂ ਪਾਠੀ ਦੀ ਰਸਨਾ ਤੇ ਆਦਿ ਪੂਰਨ ਮਧਿ ਪੂਰਨ ਆਵੇ ਤਾਂ ਉਦੋਂ ਅਰਦਾਸ ਵਿੱਚ ਪਾਠ ਮੱਧ ਵਿੱਚ ਆਇਆ ਹੈ ਦੇ ਅੱਖਰ ਮੇਲਦੇ ਹਨ। ਕਈ ਸਾਰੀ ਅਰਦਾਸ ਪਹਿਲਾਂ ਕਰਕੇ ਮੁਖਵਾਕ ਇਸ ਵਾਰ ਦੇ ਆਰੰਭ ਤੋਂ ਸੁਣਾਉਂਦੇ ਹਨ। ਇਉਂ ਕਈ ਰੀਤਾਂ ਨਾਲ ਅਣਜਾਣ ਲੋਕ ਮੱਧ ਦੀ ਅਰਦਾਸ ਕਰਦੇ ਹਨ। ਪੁਰਾਤਨ ਪੰਥਕ ਮਰਿਆਦਾ ਅਨੁਸਾਰ ਜੈਤਸਰੀ ਦੀ ਵਾਰ ਦੇ ਆਰੰਭ ਦੇ ਨਾਲ ਹੀ ਅਰਦਾਸ ਆਰੰਭ ਕਰਨੀ ਚਾਹੀਦੀ ਹੈ। ਕਈ ਇਹ ਭੀ ਸ਼ੰਕਾ ਕਰਦੇ ਹਨ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਆਮ ਪ੍ਰਚੱਲਤ ਬੀੜਾਂ ਦੇ ੧੪੩੦ ਅੰਗ ਹਨ। ਇਸ ਲਈ ਮਧ ੭੧੫ ਤੇ ਲਗਣਾ ਚਾਹੀਦਾ ਹੈ ਤੇ ਲਾਉਂਦੇ ੭੦੫ ਤੇ ਹਨ ਜੋ ਗਲਤ ਹੈ। ਇਸ ਸ਼ੰਕਾ ਦਾ ਸਮਾਧਾਨ:—੧੪੧੦ ਤੋਂ ਜੋ ਬਾਣੀ ਆਰੰਭ ਹੁੰਦੀ ਹੈ ਉਸ ਦਾ ਸਿਰਲੇਖ ਵਾਰਾਂ ਤੋਂ ਵਧੀਕ ਹੈ ਭਾਵ ਕਿ ਵਾਰਾਂ ਤੋਂ ਵਾਧੂ ਸਲੋਕ। ਇਹ ੨੦ ਅੰਗ ਕੱਢ ਕੇ ੧੪੧੦ ਅੰਗ ਰਹਿ ਗਏ। ਜਿਸ ਕਰਕੇ ਮੱਧ ੭੦੫ ਤੇ ਲਗਦਾ ਹੈ। ਵਾ-ਸੰਤ ਗਿਆਨੀ ਗੁਰਬਚਨ ਸਿੰਘ ਜੀ ਦੇ ਵਿਦਿਆਰਥੀ ਬਾਬਾ ਨਾਹਰ ਸਿੰਘ ਜੀ ਨੇ ਰਾਗ ਮਾਲਾ ਨੂੰ ਇੱਕ ਸ਼ਬਦ ਮੰਨ ਕੇ ਰਾਗ ਮਾਲਾ ਸਮੇਤ ਸਾਰੇ ਸ਼ਬਦ ਗਿਣੇ ਸਨ ਤਾਂ ਉਸ ਗਿਣਤੀ ਦੇ ਅਧਾਰ ਤੇ ਵੀ ਮਧ ਆਦਿ ਪੂਰਨ ਮਧਿ ਪੂਰਨ 'ਵਾਲੇ ਸਲੋਕ ਤੇ ਹੀ ਸਿੱਧ ਹੋਇਆ ਇਸ ਲਈ ਇਸ ਸ਼ਬਦ ਤੇ ਪਾਠ ਆਉਣ ਤੋਂ ਅਰਦਾਸ ਕਰਨ ਵਿੱਚ ਕੋਈ ਵੀ ਸ਼ੰਕਾ ਨਹੀਂ।

## ਸਲੋਕ ॥ ਆਦਿ ਪੂਰਨ ਮਧਿ ਪੂਰਨ; ਅੰਤਿ ਪੂਰਨ ਪਰਮੇਸੁਰਹ ॥

ਸ੍ਰੀ (ਗੁਰੂ) ਗ੍ਰੰਥ ਸਾਹਿਬ ਜੀ ਦੇ ਆਦਿ=ਆਰੰਭ ਵਿੱਚ ਪ੍ਰਮੇਸ਼ਰ ਦਾ ਨਾਮ ਪੂਰਨ ਹੈ। ਜੈਸਾ ਕਿ:

੧ੴ ਸਤਿਨਾਮ॥ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਮੱਧ ਵਿੱਚ ਪ੍ਰਮੇਸ਼ਰ ਦਾ ਨਾਮ ਪੂਰਨ ਹੈ। ਜੈਸਾ ਕਿ:

**ਬਿਨਵੰਤਿ ਨਾਨਕੁ ਸਦਾ ਤ੍ਰਿਪਤੇ ਹਰਿ ਨਾਮੁ ਭੋਜਨੁ ਖਾਇਆ॥** [ਜੈਤਸਰੀ ਮਹਲਾ ੫, ਅੰਗ ੭੦੫]

ਅੰਤਿ ਪੂਰਨ ਪਰਮੇਸੁਰਹ=ਸ੍ਰੀ (ਗੁਰੂ) ਗ੍ਰੰਥ ਸਾਹਿਬ ਜੀ ਦੇ ਅੰਤ ਵਿੱਚ ਵੀ ਪ੍ਰਮੇਸ਼ਰ ਦਾ ਨਾਮ ਪੂਰਨ ਹੈ। ਜੈਸਾ ਕਿ:

**ਨਾਨਕ ਨਾਮੁ ਮਿਲੈ ਤਾਂ ਜੀਵਾਂ ਤਨੁ ਮਨੁ ਥੀਵੈ ਹਰਿਆ॥** [ਸਲੋਕ ਮਹਲਾ ੫, ਅੰਗ ੧੪੨੯]

## *ਸਿਮਰੰਤਿ ਸੰਤ ਸਰਬਤ੍ਰ ਰਮਣੰ; ਨਾਨਕ ਅਘਨਾਸਨ ਜਗਦੀਸੁਰਹ ॥੧॥*

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਅਘ=ਪਾਪਾਂ ਦੇ ਨਾਸਨ=ਨਾਸ ਕਰਨ ਵਾਲਾ ਜੋ ਜਗਦੀਸੁਰਹ=ਜਗਤ ਦਾ ਈਸ਼ਵਰ ਹੈ ਉਸ ਦਾ ਜਸ ਸਾਰੇ ਸ੍ਰੀ (ਗੁਰੂ) ਗ੍ਰੰਥ ਸਾਹਿਬ ਵਿੱਚ ਰਮਣੰ=ਰਮ ਭਾਵ ਮਿਲ ਰਿਹਾ ਹੈ। ਇਸੇ ਕਰਕੇ ਸੰਤ ਮਹਾਂਪੁਰਸ਼ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸਿਮਰੰਤਿ=ਸਿਮਰਨ ਕਰਦੇ ਰਹਿੰਦੇ ਹਨ ਭਾਵ ਹਰ ਵੇਲੇ ਸ੍ਰੀ ਗੁਰੂ ਸਾਹਿਬ ਜੀ ਦਾ ਪਾਠ ਕਰਦੇ ਰਹਿੰਦੇ ਹਨ।

੨. ਸ੍ਰੀ (ਗੁਰੂ) ਗ੍ਰੰਥ ਸਾਹਿਬ ਜੀ ਦਾ ਜਸ ਸਾਰੇ ਰਚ ਰਿਹਾ ਹੈ, ਇਸੇ ਕਰਕੇ ਸੰਤ ਜਨ ਸ੍ਰੀ (ਗੁਰੂ) ਗ੍ਰੰਥ ਸਾਹਿਬ ਜੀ ਨੂੰ ਅੱਠੇ ਪਹਿਰ ਸਿਮਰਦੇ ਹਨ, ਜਗਦੀਸੁਰ ਰੂਪ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪਾਠ ਅਘ=ਪਾਪਾਂ ਦੇ ਨਾਸ ਕਰਨ ਵਾਲਾ ਹੈ ਤੇ ਤਾਰਨੇ ਨੂੰ ਜਹਾਜ਼ ਰੂਪ ਹੈ॥੧॥

## *ਪੇਖਨ ਸੁਨਨ ਸੁਨਾਵਨੋ; ਮਨ ਮਹਿ ਦ੍ਰਿੜੀਐ ਸਾਚੁ ॥*

ਸੰਤ ਜਨ ਸ੍ਰੀ (ਗੁਰੂ) ਗ੍ਰੰਥ ਸਾਹਿਬ ਜੀ ਦਾ ਦਰਸ਼ਨ ਦੇਖਣਾ ਕਰਦੇ ਹਨ। ਸ੍ਰੀ (ਗੁਰੂ) ਗ੍ਰੰਥ ਸਾਹਿਬ ਜੀ ਦਾ ਜਸ ਸੁਣਦੇ ਰਹਿੰਦੇ ਹਨ ਅਤੇ ਹੋਰਨਾਂ ਨੂੰ ਸੁਣਾਉਂਦੇ ਹਨ ਤੇ ਆਪਣੇ ਮਨ ਵਿੱਚ ਸੱਚ ਨੂੰ ਹੀ ਦ੍ਰਿੜ ਰੱਖਦੇ ਹਨ।

## *ਪੂਰਿ ਰਹਿਓ ਸਰਬਤ੍ਰ ਮੈ; ਨਾਨਕ ਹਰਿ ਰੰਗਿ ਰਾਚੁ ॥੨॥*

ਸਾਰਿਆਂ ਵਿੱਚ [ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ] ਜਸ ਪੂਰਨ ਹੋ ਰਿਹਾ ਨਿਸਚੇ ਕਰਦੇ ਹਨ ਅਤੇ ਹਰੀ ਸਰੂਪ ਜਾਣ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਰੰਗਿ=ਪ੍ਰੇਮ ਵਿੱਚ ਰਚੇ ਰਹਿੰਦੇ ਹਨ॥੨॥

[**ਦੂਜਾ ਅਰਥ**]

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਆਦਿ ਵਿੱਚ ਜਿਵੇਂ ਕਥਨ ਕੀਤਾ ਹੈ। ਜੈਸਾ ਕਿ :

**ਆਦਿ ਸਚੁ ਜੁਗਾਦਿ ਸਚੁ ॥ ਹੈ ਭੀ ਸਚੁ ਨਾਨਕ ਹੋਸੀ ਭੀ ਸਚੁ ॥੧॥** [ਜਪੁ ਜੀ ਸਾਹਿਬ ਅੰਗ ੧]

ਸਚੁ=ਨਿਸਚੇ ਕਰਕੇ ਗੁਰੂ ਜੀ ਜੁਗਾਦਿ=ਉਚਾਰਦੇ ਹਨ ਕਿ ਉਹ ਪ੍ਰਭੂ ਆਦਿ ਵਿੱਚ ਸੱਚਾ ਸੀ ਹੁਣ ਭੀ ਸੱਚ ਹੈ ਅੱਗੇ ਭੀ ਸੱਚਾ ਹੋਵੇਗਾ। ਓਸੇ ਮਹਾਂਵਾਕ ਅਨੁਸਾਰ ਉਪਕਰਮ ਉਪਸੰਘਾਰ ਦੀ ਰੀਤੀ ਨਾਲ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਮਧ ਭਾਗ ਵਿੱਚ ਕਥਨ ਕਰਦੇ ਹਨ। ਸ਼ਾਮ ਵੇਦ ਦੀ ਛਾਂਦੋਗ ਉਪਨਿਸ਼ਦ ਦੇ ਛੇਵੇਂ ਅਧਿਆਇ ਵਿੱਚ ਉਦਿਆਲਕ ਰਿਖੀ ਨੇ ਆਪਣੇ ਪੁੱਤਰ ਸ੍ਵੇਤ ਕੇਤੂ ਦੇ ਪ੍ਰਸ਼ਨ ਅਨੁਸਾਰ ਤਤ੍ਵਮਸੀ ਮਹਾਂਵਾਕ ਦਾ ਉਪਦੇਸ਼ ਦਿੰਦਿਆਂ ਹੋਇਆਂ ਸ੍ਰਵਣ ਦੇ ਖਟ ਅੰਗ ਕਥਨ ਕੀਤੇ ਹਨ :—

੧. **ਉਪਕ੍ਰਮ ਉਪ ਸੰਘਾਰ**—ਜੋ ਪ੍ਰਸੰਗ ਆਦਿ ਵਿੱਚ ਆਰੰਭ ਹੋਵੇ, ਓਸੇ ਪ੍ਰਸੰਗ ਪਰ ਅੰਤ ਨੂੰ ਸਮਾਪਤੀ ਕਰਨੀ।
੨. **ਅਭਿਆਸ**—ਵਾਰ ਵਾਰ ਪੜਨੇ ਨੂੰ ਅਭਿਆਸ ਕਹਿੰਦੇ ਹਨ।
੩. **ਅਪੂਰਬਤਾ**—ਅਲੌਕਿਕਤਾ ਨੂੰ ਅਪੂਰਬਤਾ ਕਹਿੰਦੇ ਹਨ।
੪. **ਫਲ**—ਮੋਖ ਦੀ ਪ੍ਰਾਪਤੀ ਨੂੰ ਫਲ ਆਖਦੇ ਹਨ।
੫. **ਅਰਥਵਾਦ**—ਉਸਤਤੀ ਨੂੰ ਅਰਥਵਾਦ ਕਹਿੰਦੇ ਹਨ।
੬. **ਉਪਮਤੀ**—ਅਨੁਕੂਲ ਦ੍ਰਿਸ਼ਟਾਂਤ ਨੂੰ ਉਪਮਤੀ ਆਖਦੇ ਹਨ।

ਇਸੇ ਉਪਕ੍ਰਮ ਉਪ ਸੰਘਾਰ ਦੀ ਰੀਤੀ ਨਾਲ ਕਥਨ ਕਰਦੇ ਹਨ :—

## ਆਦਿ ਪੂਰਨ ਮਧਿ ਪੂਰਨ; ਅੰਤਿ ਪੂਰਨ ਪਰਮੇਸੁਰਹ ॥

ਉਹ ਪ੍ਰਮੇਸ਼ਰ ਸ੍ਰਿਸ਼ਟੀ ਦੇ ਆਦਿ ਵਿੱਚ ਵੀ ਪੂਰਨ ਸੀ, ਮਧ ਵਿੱਚ ਵੀ ਪੂਰਨ ਹੈ ਤੇ ਅੰਤ ਵਿੱਚ ਵੀ ਪੂਰਨ ਹੋਵੇਗਾ। ਅਰਥਾਤ ਜੋ ਪ੍ਰਮਾਤਮਾ [ਭੂਤ, ਭਵਿਖ, ਵਰਤਮਾਨ] ਤਿੰਨਾਂ ਸਮਿਆਂ ਵਿੱਚ ਪੂਰਨ ਹੈ। ਜੈਸਾ ਕਿ :

**੧. ਆਦਿ ਮਧਿ ਅੰਤਿ ਪ੍ਰਭੁ ਸੋਈ ॥ ਨਾਨਕ ਤਿਸੁ ਬਿਨੁ ਅਵਰੁ ਨ ਕੋਈ ॥**
[ਸੂਹੀ ਮਹਲਾ ੫, ਅੰਗ ੭੬੦]

**੨. ਰਿਧਿ ਸਿਧਿ ਨਵ ਨਿਧਿ ਜਾ ਕੈ ਅੰਮ੍ਰਿਤਾ ਪਰਵਾਹ ॥**
**ਆਦਿ ਅੰਤੇ ਮਧਿ ਪੂਰਨ ਊਚ ਅਗਮ ਅਗਾਹ ॥੫॥** [ਮਾਰੂ ਮਹਲਾ ੫, ਅੰਗ ੧੦੧੭]

**੩. ਆਦਿ ਅੰਤਿ ਮਧਿ ਪ੍ਰਭੁ ਸੋਈ ॥ ਆਪੇ ਕਰਤਾ ਕਰੇ ਸੁ ਹੋਈ ॥**
[ਮਾਰੂ ਸੋਲਹੇ ਮਃ ੫, ਅੰਗ ੧੦੮੫]

ਸੰਪੂਰਨ ਬਾਣੀ ਵਿੱਚ ਉਪਕ੍ਰਮ ਉਪ ਸੰਘਾਰ ਦੀ ਰੀਤ ਇਸ ਤਰ੍ਹਾਂ ਵੀ ਹੈ ਕਿ ਸਤਿਗੁਰੂ ਜੀ ਨੇ "ਸ" ਅੱਖਰ ਤੋਂ ਬਾਣੀ ਦੀ ਆਰੰਭਤਾ ਕਰਕੇ "ਸ" ਅੱਖਰ ਤੇ ਹੀ ਸਮਾਪਤੀ ਕੀਤੀ ਹੈ। ੧ੴ ਮੰਗਲ ਰੂਪ ਹੈ ਅਗੋਂ ਸਤਿਨਾਮ "ਸ" ਅੱਖਰ ਤੋਂ ਸ਼ੁਰੂ ਹੁੰਦਾ ਹੈ ਤੇ ਸਮਾਪਤੀ ਤੇ "ਅਠਾਰਹ ਦਸ ਬੀਸ" ਸਮਾਪਤੀ ਫਿਰ "ਸ" ਅੱਖਰ ਤੇ ਹੈ।

## ਸਿਮਰੰਤਿ ਸੰਤ ਸਰਬਤ੍ਰ ਰਮਣੰ; ਨਾਨਕ ਅਘਨਾਸਨ ਜਗਦੀਸੁਰਹ ॥੧॥

ਸਤਿਗੁਰੂ ਜੀ ਕਥਨ ਕਰਦੇ ਹਨ ਉਹ ਸੰਸਾਰ ਦਾ ਮਾਲਕ ਵਾਹਿਗੁਰੂ ਅਘ=ਪਾਪਾਂ ਦੇ ਨਾਸਨ=ਨਾਸ ਕਰਨ ਵਾਲਾ ਹੈ। ਸੰਤ ਉਸ ਵਾਹਿਗੁਰੂ ਨੂੰ ਸਾਰੇ ਪਰੀਪੂਰਨ ਜਾਣਕੇ ਉਸਦਾ ਸਿਮਰੰਤਿ=ਸਿਮਰਨ ਕਰਦੇ ਹਨ ॥੧॥

## ਪੇਖਨ ਸੁਨਨ ਸੁਨਾਵਨੋ; ਮਨ ਮਹਿ ਦ੍ਰਿੜੀਐ ਸਾਚੁ ॥

ਉਸ ਵਾਹਿਗੁਰੂ ਨੂੰ ਦੇਖਦੇ ਹਨ। ਉਸ ਵਾਹਿਗੁਰੂ ਦਾ ਨਾਮ ਹੀ ਸੁਨਣਾ ਤੇ ਸੁਨਾਉਣਾ ਕਰਦੇ ਹਨ ਅਤੇ ਸੱਚੇ ਵਾਹਿਗੁਰੂ ਨੂੰ ਹੀ ਮਨ ਵਿੱਚ ਦ੍ਰਿੜੀਐ=ਪੱਕਾ ਕਰਦੇ ਹਨ।

## ਪੂਰਿ ਰਹਿਓ ਸਰਬਤ੍ਰ ਮੈ; ਨਾਨਕ ਹਰਿ ਰੰਗਿ ਰਾਚੁ ॥੨॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਉਹ ਸਾਰਿਆਂ ਵਿੱਚ ਪੂਰਨ ਹੋ ਰਿਹਾ ਹੈ ਇਸ ਕਿਸਮ ਦਾ ਨਿਸਚਾ ਕਰਕੇ ਹਰਿ=ਵਾਹਿਗੁਰੂ ਦੇ ਰੰਗਿ=ਪ੍ਰੇਮ ਵਿੱਚ ਰਾਚੁ=ਤਦਾਕਾਰ ਹੋਏ ਰਹਿੰਦੇ ਹਨ ॥੨॥

## ਪਉੜੀ ॥ ਹਰਿ ਏਕੁ ਨਿਰੰਜਨੁ ਗਾਈਐ; ਸਭ ਅੰਤਰਿ ਸੋਈ ॥

ਹੇ ਗੁਰਸਿਖੋ! ਇਕ ਨਿਰੰਜਨੁ=ਮਲ ਮਾਇਆ ਤੋਂ ਰਹਿਤ ਵਾਹਿਗੁਰੂ ਦੇ ਨਾਮ ਨੂੰ ਗਾਉਣਾ ਕਰੀਏ ਉਹ ਸਭ=ਸਾਰੇ ਜੀਵਾਂ ਦੇ ਅੰਦਰ ਵਿਆਪਕ ਹੈ।

## ਕਰਣ ਕਾਰਣ ਸਮਰਥ ਪ੍ਰਭੁ; ਜੋ ਕਰੇ ਸੁ ਹੋਈ ॥

ਉਹ ਵਾਹਿਗੁਰੂ ਪ੍ਰਮੇਸ਼ਰ ਸਭ ਕਾਰਨਾਂ ਦੇ ਕਰਨ ਨੂੰ ਸਮਰੱਥ ਹੈ, ਜੋ ਕੁਝ ਉਹ ਵਾਹਿਗੁਰੂ ਕਰਦਾ ਹੈ ਉਹੀ ਹੁੰਦਾ ਹੈ।

## ਖਿਨ ਮਹਿ ਥਾਪਿ ਉਥਾਪਦਾ; ਤਿਸੁ ਬਿਨੁ ਨਹੀ ਕੋਈ ॥

ਛਿਨ ਵਿੱਚ ਹੀ ਥਾਪਿ=ਅਸਥਾਪਨ ਕਰਦਾ ਭਾਵ ਬਣਾਉਂਦਾ ਹੈ ਤੇ ਛਿਨ ਵਿੱਚ ਹੀ ਉਥਾਪਦਾ=ਢਾਹੁੰਦਾ ਹੈ ਉਸ ਤੋਂ ਬਿਨਾਂ ਕੋਈ ਕੁਝ ਨਹੀਂ ਕਰ ਸਕਦਾ।

## ਖੰਡ ਬ੍ਰਹਮੰਡ ਪਾਤਾਲ ਦੀਪ; ਰਵਿਆ ਸਭ ਲੋਈ ॥

ਉਹੋ ਹੀ ਖੰਡਾਂ ਬ੍ਰਹਮੰਡਾਂ ਪਤਾਲਾਂ ਦੀਪਾਂ ਅਤੇ ਸਾਰਿਆਂ ਲੋਕਾਂ ਵਿੱਚ ਰਵਿਆ=ਮਿਲ ਰਿਹਾ ਹੈ।

ਨਉ ਖੰਡ :—ਭਾਰਤੀ ਭੂਗੋਲ ਵੇਤਾ ਇਸ ਧਰਤੀ ਦੇ ਨੌਂ ਹਿੱਸੇ ਮੰਨਦੇ ਹਨ ਤੇ ਉਨ੍ਹਾਂ ਨੂੰ ਨੌਂ ਖੰਡਾਂ ਨਾਲ ਯਾਦ ਕਰਦੇ ਸਨ। ਨੌਂ ਖੰਡ ਇਹ ਹਨ :—ਭਰਤ, ਇਲਾਵ੍ਰਿਤ, ਕਿੰਪੁਰਸ਼, ਭੱਦ੍ਰ, ਕੇਤੁਮਾਲ, ਹਰਿ, ਹਿਰਣਯ, ਰਮਯ ਤੇ ਕੁਸ਼।

ਕਈਆਂ ਨੇ ਇਨ੍ਹਾਂ ਖੰਡਾਂ ਨੂੰ ਨਵੇਂ ਭੂ-ਭਾਗਾਂ ਨਾਲ ਮਿਲਾਉਣ ਦਾ ਜਤਨ ਕੀਤਾ ਹੈ ਪਰ ਇਹ ਹੋ ਨਹੀਂ ਸਕਿਆ। ਦਰਅਸਲ ਪੁਰਾਣੇ ਲੋਕਾਂ ਨੇ ਆਪਣੇ ਸਮੇਂ ਅਤੇ ਗਿਆਨ ਅਨੁਸਾਰ ਇਹ ਵੰਡ ਕੀਤੀ ਸੀ।

**ਬ੍ਰਹਮੰਡ :—**ਬ੍ਰਹਮੰਡ ਦੇ ਅਰਥ ਹਨ ਬ੍ਰਹਮ ਦਾ ਅੰਡਾ ਅਰਥਾਤ ਗੋਲਾਕਾਰ ਪ੍ਰਿਥਵੀ। ਮਨੂੰ ਸਿਮ੍ਰਿਤੀ ਤੇ ਪੁਰਾਣਾਂ ਵਿੱਚ ਕਥਾ ਹੈ ਕਿ ਜਗਤ ਰਚਨਾਂ ਤੋਂ ਪਹਿਲਾਂ ਇਕ ਸੋਨੇ ਰੰਗਾ ਅੰਡਾ ਪੈਦਾ ਹੋਇਆ ਜੋ ਹਜ਼ਾਰ ਵਰ੍ਹੇ ਪਿਛੋਂ ਫੁੱਟ ਕੇ ਦੋ ਟੋਟੇ ਹੋ ਗਿਆ। ਜਿਸ ਤੋਂ ਸੱਤ ਉਪਰਲੇ ਤੇ ਸੱਤ ਹੇਠਲੇ ਲੋਕ ਬਣੇ। ਸੱਤ ਅਕਾਸ਼ ਇਹ ਹਨ :—ਭੂਰ, ਭਵਰ, ਸੁਵਰ, ਮਹਰ, ਜਨ, ਤਪ, ਸਤ। ਸੱਤ ਪਤਾਲ ਇਹ ਹਨ :—ਅਤਲ, ਬਿਤਲ, ਸੁਤਲ, ਤਲਾਤਲ, ਰਸਾਤਲ, ਮਹਾਂਤਲ, ਪਾਤਾਲ। ਧਰਤੀ ਦਾ ਚੌਥਾ ਹਿੱਸਾ ਖੁਸ਼ਕ ਤੇ ਬਾਕੀ ਪਾਣੀ ਹੈ। ਇਹ ਸਾਰਾ ਖੇਤਰ ਉੱਨੀ ਕਰੋੜ ਸੱਤਰ ਲੱਖ ਵਰਗ ਮੀਲ ਹੈ। ਇਹ ਸੱਤਾਂ ਸਮੁੰਦਰਾਂ ਨਾਲ ਘਿਰੇ ਸੱਤ ਦੀਪਾਂ ਵਿੱਚ ਹੈ। ਸੱਤ ਦੀਪ ਇਹ ਹਨ :—ਜੰਬੂ, ਪਲਖੁ, ਸ਼ਾਲਮਲੀ, ਕੁਸੁ, ਕ੍ਰੌਂਚ, ਤੇ ਪੁਸ਼ਕਾਰ। ਨਵੇਂ ਭੂ ਵਿਗਿਆਨੀ :—ਏਸ਼ੀਆ, ਯੂਰਪ, ਉੱਤਰੀ ਅਮਰੀਕਾ, ਦੱਖਣੀ ਅਮਰੀਕਾ, ਅਫਰੀਕਾ, ਓਸੀਲੀਆ ਤੇ ਧ੍ਰਵਾਂ ਲਾਗੇ ਬਰਫਾ ਨਾਲ ਢਕਿਆ ਹਿੱਸਾ। ਇਹ ਸੱਤ ਭਾਗ ਗਿਣਦੇ ਹਨ।

## ਜਿਸੁ ਆਪਿ ਬੁਝਾਏ, ਸੋ ਬੁਝਸੀ; ਨਿਰਮਲ ਜਨੁ ਸੋਈ ॥੧॥

ਜਿਸਨੂੰ ਉਹ ਪ੍ਰਮੇਸ਼ਰ ਆਪ ਬੁਝਾਏ=ਸਮਝਾਉਂਦਾ ਹੈ ਓਹੀ ਬੁਝਸੀ=ਸਮਝਦਾ ਹੈ। ਜਿਸਨੇ ਉਸ ਪ੍ਰਮੇਸ਼ਰ ਨੂੰ ਸਮਝਿਆ ਹੈ ਓਹੀ ਪਵਿੱਤ੍ਰ ਜਨੁ=ਪੁਰਸ਼ ਹੈ ॥੧॥

ਵਾਹਿਗੁਰੂ ਜੀ ਕਾ ਖ਼ਾਲਸਾ॥ ਵਾਹਿਗੁਰੂ ਜੀ ਕੀ ਫ਼ਤਹ॥

ਮੁਖਵਾਕ ਨੰਬਰ ੧੧੮ [ਆਦਿ ਅੰਗ ੭੦੭]

***ਸਲੋਕ ॥ ਬਸੰਤਿ ਸ੍ਵਰਗ ਲੋਕਹ ਜਿਤਤੇ ਪ੍ਰਿਥਵੀ ਨਵ ਖੰਡਣਹ ॥ ਬਿਸਰੰਤ ਹਰਿ ਗੋਪਾਲਹ ਨਾਨਕ ਤੇ ਪ੍ਰਾਣੀ ਉਦਿਆਨ ਭਰਮਣਹ ॥੧॥ ਕਉਤਕ ਕੋਡ ਤਮਾਸਿਆ ਚਿਤਿ ਨ ਆਵਸੁ ਨਾਉ ॥ ਨਾਨਕ ਕੋੜੀ ਨਰਕ ਬਰਾਬਰੇ ਉਜੜੁ ਸੋਈ ਥਾਉ ॥੨॥ ਪਉੜੀ ॥ ਮਹਾ ਭਇਆਨ ਉਦਿਆਨ ਨਗਰ ਕਰਿ ਮਾਨਿਆ ॥ ਝੂਠ ਸਮਗ੍ਰੀ ਪੇਖਿ ਸਚੁ ਕਰਿ ਜਾਨਿਆ ॥ ਕਾਮ ਕ੍ਰੋਧਿ ਅਹੰਕਾਰਿ ਫਿਰਹਿ ਦੇਵਾਨਿਆ ॥ ਸਿਰਿ ਲਗਾ ਜਮ ਡੰਡੁ ਤਾ ਪਛੁਤਾਨਿਆ ॥ ਬਿਨੁ ਪੂਰੇ ਗੁਰਦੇਵ ਫਿਰੈ ਸੈਤਾਨਿਆ ॥੯॥***

## *ਸਲੋਕ ॥*

ਇਹ ਮੁਖਵਾਕ ਸਤਿਗੁਰੂ ਸ੍ਰੀ ਗੁਰੂ ਅਰਜਨ ਦੇਵ ਜੀ ਦਾ ਉਚਾਰਨ ਕੀਤਾ ਹੋਇਆ ਜੈਤਸਰੀ ਦੀ ਵਾਰ ਵਿੱਚ ਅੰਗ ੭੦੭ ਤੇ ਅੰਕਿਤ ਹੈ। ਇਸ ਮੁਖਵਾਕ ਦੇ ਸਲੋਕ ਦੀਆਂ ਦੋ ਤੁਕਾਂ ਵਿੱਚ ਪ੍ਰਮਾਤਮਾ ਨਾਲੋਂ ਟੁੱਟੇ ਹੋਏ ਜੀਵਾਂ ਨੂੰ ਉਪਦੇਸ਼ ਦੇ ਕੇ ਸਮਝਾਇਆ ਹੈ ਕਿ ਦ੍ਰਿਸ਼ਟਮਾਨ ਪਦਾਰਥ ਸਭ ਮਿਥਿਆ ਰੂਪ ਹਨ। ਇਹਨਾਂ ਦੇ ਰਸਾਂ ਵਿੱਚ ਲੱਗ ਕੇ ਜੀਵ ਆਪਣਾ ਮਨੁੱਖਾ ਸਰੀਰ ਦਾ ਕੀਮਤੀ ਸਮਾਂ ਬੇਅਰਥ ਗਵਾ ਰਿਹਾ ਹੈ। ਮਾਤ ਲੋਕ ਦੇ ਜੀਵਾਂ ਕੋਲ ਤਾਂ ਭੋਗ ਸਮਗ੍ਰੀ ਅਲਪ ਰੂਪ ਵਿੱਚ ਹੈ। ਸ੍ਵਰਗ ਵਿੱਚ ਵਸਣ ਵਾਲੇ ਜੀਵ ਰੂਪ ਦੇਵਤਿਆਂ ਕੋਲ ਇਸ ਭੋਗ ਸਮਗ੍ਰੀ ਦੀ ਬਹੁਲਤਾ ਹੈ। ਨਾਮ ਤੋਂ ਬਿਨਾਂ ਜੀਵ ਦੀ ਹਾਲਤ ਇਸ ਤਰ੍ਹਾਂ ਹੈ ਜਿਸ ਤਰ੍ਹਾਂ ਕੋਈ ਰਸਤਾ ਭੁੱਲ ਕੇ ਉਜਾੜਾਂ ਵਿੱਚ ਭਟਕਦਾ ਹੋਵੇ। ਇਸ ਸ਼ਬਦ ਵਿੱਚ ਪਦਾਰਥਾਂ ਅੰਦਰ ਜੀਵ ਦੀ ਫਸੀ ਬਿਰਤੀ ਨੂੰ ਉਪਰਾਮਤਾ ਦੇਣ ਲਈ ਪ੍ਰਮੇਸ਼ਰ ਦੇ ਨਾਮ ਵਿੱਚ ਜੋੜਨ ਲਈ ਐਸਾ ਉਪਦੇਸ਼ ਬਖਸ਼ਿਸ਼ ਕਰਦੇ ਹਨ ਕਿ ਸੰਸਾਰ ਦੇ ਆਮ ਮਨੁੱਖਾਂ ਦੀ ਤਾਂ ਕੀ ਗੱਲ ਹੈ ਜੋ ਸੰਸਾਰ ਵਿੱਚ ਮਹਾਨ ਪੁਰਸ਼ ਹੋਏ ਹਨ।

## *ਬਸੰਤਿ ਸ੍ਵਰਗ ਲੋਕਹ; ਜਿਤਤੇ ਪ੍ਰਿਥਵੀ, ਨਵ ਖੰਡਣਹ ॥*

ਜਿਨ੍ਹਾਂ ਬਲ ਵਾਲਿਆਂ ਨੌਂ ਖੰਡਾਂ ਵਾਲੀ ਪ੍ਰਿਥਵੀ=ਧਰਤੀ ਨੂੰ ਜਿਤਤੇ=ਜਿੱਤ ਲਿਆ ਹੈ ਤੇ ਸਵਰਗ ਲੋਕ ਵਰਗੇ ਸੁਖਾਂ ਦੇ ਅਸਥਾਨ ਨੂੰ ਆਪਣੇ ਬਸੰਤਿ=ਵਸਣ ਲਈ ਟਿਕਾਣਾ ਬਣਾ ਲਿਆ ਹੈ।

## *ਬਿਸਰੰਤ ਹਰਿ ਗੋਪਾਲਹ; ਨਾਨਕ ਤੇ ਪ੍ਰਾਣੀ ਉਦਿਆਨ ਭਰਮਣਹ ॥੧॥*

ਸਤਿਗੁਰੂ ਜੀ ਉਚਾਰਨ ਕਰਦੇ ਹਨ ਕਿ ਐਸੇ ਮਹਾਂਬਲੀ ਸੰਸਾਰ ਦੇ ਜਿੱਤਣ ਵਾਲੇ ਜੇ ਉਨ੍ਹਾਂ ਨੂੰ ਹਰਿ=ਵਾਹਿਗੁਰੂ ਗੋਪਾਲਹ ਗੋ=ਧਰਤੀ ਦਾ ਪਾਲਕ ਬਿਸਰੰਤ=ਭੁੱਲ ਗਿਆ ਹੈ ਤਾਂ ਉਹ ਜੀਵ ਸੰਸਾਰ ਰੂਪੀ ਉਜਾੜ ਵਿੱਚ ਭਟਕਦੇ ਹਨ **ਵਾ:** ਉਜਾੜ ਵਿੱਚ ਭਰਮਣ ਦੀ ਨਿਆਈਂ ਦੁਖੀ ਹੁੰਦੇ ਹਨ॥੧॥ ਜੈਸਾ ਕਿ :

**ਸੁੰਦਰ ਸੇਜ ਅਨੇਕ ਸੁਖ ਰਸ ਭੋਗਣ ਪੂਰੇ ॥**
**ਗ੍ਰਿਹ ਸੋਇਨ ਚੰਦਨ ਸੁਗੰਧ ਲਾਇ ਮੋਤੀ ਹੀਰੇ ॥**
**ਮਨ ਇਛੇ ਸੁਖ ਮਾਣਦਾ ਕਿਛੁ ਨਾਹਿ ਵਿਸੂਰੇ ॥**
**ਸੋ ਪ੍ਰਭੁ ਚਿਤਿ ਨ ਆਵਈ ਵਿਸਟਾ ਕੇ ਕੀਰੇ ॥**
**ਬਿਨੁ ਹਰਿ ਨਾਮ ਨ ਸਾਂਤਿ ਹੋਇ ਕਿਤੁ ਬਿਧਿ ਮਨੁ ਧੀਰੇ ॥** [ਵਾਰ ਜੈਤਸਰੀ ਮਃ ੫, ਅੰਗ ੭੦੭]

ਇਤਨੇ ਮਹਾਨ ਸੁਖਾਂ ਦੇ ਮਾਲਕ ਹੋ ਕੇ ਭੀ ਅਖੀਰ ਰੁਲਦੇ ਫਿਰੇ, ਪਰਮਾਤਮਾਂ ਨੂੰ ਭੁਲਾਕੇ ਅਨੇਕਾਂ ਜੂਨਾਂ ਵਿੱਚ ਧੱਕੇ ਖਾਧੇ। ਜੈਸਾ ਕਿ :

**੧. ਹੇਮ ਗਲੇ ਅਰੁ ਸੀਸ ਉਤੰਸ, ਉਠਾਹਿ ਸੁ ਪਾਦ ਮਹਾਂ ਹਿਨਨਾਤੇ।**
**ਕੋਟ ਤੁਰੰਗ ਕਰੰਗ ਸੇ ਕੂਦਤ, ਦੌਰ ਪ੍ਰਭੰਜਨ ਕੋ ਜਿਣ ਜਾਤੇ।**
**ਦਿਗਜ ਮੇ ਗਜ ਭੌਨ ਦੁਆਰ, ਸੁ ਝੂਲਤ ਹੈਂ ਮਦਰਾ ਮਦ ਮਾਤੇ।**
**ਯੋ ਬਿਧਿ ਯਾਂਹਿ ਭਈ ਤੁ ਕਹਾ, ਜਬ ਜਾਨ ਕੀ ਨਾਥ ਕੇ ਰੰਗ ਨ ਰਾਤੇ।**

[ਭਾਵਰਸਾਂਮ੍ਰਿਤ ਸ੍ਵੈਯਾ ੧੪]

**੨. ਜੀਤ ਫਿਰੈ ਸਭ ਦੇਸ ਦਿਸਾਨ ਕੋ ਬਾਜਤ ਢੋਲ ਮ੍ਰਿਦੰਗ ਨਗਾਰੇ॥**
**ਗੁੰਜਤ ਗੂੜ ਗਜਾਨ ਕੇ ਸੁੰਦਰ ਹਿੰਸਤ ਹੀ ਹਯਰਾਜ ਹਜਾਰੇ॥**
**ਭੂਤ ਭਵਿਖ ਭਵਾਨ ਕੇ ਭੂਪਤਿ ਕਉਨ ਗਨੈ ਨਹੀ ਜਾਤ ਬਿਚਾਰੇ॥**
**ਸ੍ਰੀ ਪਤਿ ਸ੍ਰੀ ਭਗਵਾਨ ਭਜੇ ਬਿਨੁ ਅੰਤ ਕੋ ਅੰਤਕੇ ਧਾਮ ਸਿਧਾਰੇ॥੩॥੨੩॥**

[ਤ੍ਵਪ੍ਰਸਾਦਿ ਸ੍ਵੈਯੇ ਸ੍ਰੀ ਦਸਮ ਗ੍ਰੰਥ ਪੰਨਾ ੧੩]

ਇਕ ਦਿਨ ਤ੍ਰੇਤੇ ਦੇ ਅਵਤਾਰ ਭਗਵਾਨ ਸ੍ਰੀ ਰਾਮਚੰਦਰ ਜੀ ਆਪਣੇ ਸਿੰਘਾਸਨ ਤੇ ਬਿਰਾਜਮਾਨ ਸਨ। ਉਨ੍ਹਾਂ ਦੇ ਗੁਰਦੇਵ ਸ੍ਰੀ ਵਸ਼ਿਸ਼ਟ ਮੁਨੀ ਜੀ ਵੀ ਉਚੇ ਸਿੰਘਾਸਨ ਤੇ ਸੁਭਾਇਮਾਨ ਸਨ। ਅਨੇਕਾਂ ਰਿਸ਼ੀ ਮੁਨੀ ਇਸ ਸਭਾ ਵਿੱਚ ਉਪਸਥਿਤ ਸਨ। ਕੁਝ ਵਜ਼ੀਰ-ਅਮੀਰ-ਬੁੱਧੀਵਾਨ ਲੋਕ ਬੈਠੇ ਸਨ। ਸਭਾ ਵਿੱਚ ਜਨ ਸਮੁਦਾਇ ਦੇ ਭਲੇ ਲਈ ਕਿਸੇ ਨਾ ਕਿਸੇ ਵਿਸ਼ੇ ਤੇ ਵਿਚਾਰ ਹੁੰਦੀ ਰਹਿੰਦੀ ਸੀ। ਕਈ ਵਾਰ ਨਿਰੋਲ ਆਤਮਿਕ ਵਿਚਾਰ ਵੀ ਹੁੰਦੀ ਤੇ ਕਈ ਵਾਰ ਮੁਕਤੀ ਦੇ ਰਾਹ ਵਿੱਚ ਆਈਆਂ ਰੁਕਾਵਟਾਂ ਦੂਰ ਕਰਨ ਲਈ ਸੌਖੇ ਸਾਧਨਾਂ ਤੇ ਵਿਚਾਰ ਹੁੰਦੀ। ਸਭ ਤੋਂ ਵਡੀ ਰੁਕਾਵਟ ਜੋ ਮਨ ਦੀ ਵਾਸ਼ਨਾਂ ਦੀ ਹੈ ਇਸ ਦੀ ਪ੍ਰਬਲਤਾਈ ਦਾ ਵਖਿਆਨ ਹੁੰਦਾ। ਅੱਜ ਅਚਨਚੇਤ ਭਗਵਾਨ ਸ੍ਰੀ ਰਾਮ ਜੀ ਬਿਨਾਂ ਹੀ ਕਿਸੇ ਹਾਸ-ਰਸ ਦੀ ਗੱਲ ਤੋਂ ਖਿੜ-ਖਿੜਾ ਕੇ ਹੱਸ ਪਏ ਤਾਂ ਇਨ੍ਹਾਂ ਦੇ ਹੱਸਣ ਦੇ ਕਾਰਨ ਸਭਾ ਵਿੱਚ ਬੈਠੇ ਰਿਸ਼ੀ ਮੁਨੀ ਤੇ ਹੋਰ ਬੁਧੀਵਾਨ ਅਸਚਰਜ ਹੋ ਗਏ ਕਿ ਬਿਨਾਂ ਹੀ ਕਾਰਨ ਭਗਵਾਨ ਜੀ ਕਿਉਂ ਹੱਸ ਰਹੇ ਹਨ, ਹੱਸਣ ਦੇ ਕਾਰਨ ਦਾ ਪਤਾ ਲੱਗਣ ਦੀ ਇੱਛਾ ਸਭ ਨੂੰ ਸੀ। ਇਸ ਗੱਲ ਨੂੰ ਮਹਿਸੂਸ ਕਰਦੇ ਹੋਏ ਮਹਾਂ ਮੁਨੀ ਵਸ਼ਿਸ਼ਟ ਜੀ ਨੇ ਸਾਰਿਆਂ ਦੀ ਸ਼ੰਕਾ ਦਾ ਸਮਾਧਾਨ ਕਰਨ ਲਈ ਭਗਵਾਨ ਸ੍ਰੀ ਰਾਮ ਜੀ ਨੂੰ ਪੁੱਛਣਾ ਕੀਤਾ ਕਿ ਹੇ ਰਾਮ! ਆਪ ਬਿਨਾਂ ਹੀ ਕਿਸੇ ਕਾਰਨ ਤੋਂ ਖਿੜ-ਖਿੜਾ ਕੇ ਹੱਸ ਪਏ ਹੋ। ਜਿਥੇ ਤੱਕ ਸਭਾ ਵਿੱਚ ਬੈਠੇ ਲੋਕਾਂ ਦਾ ਸਵਾਲ ਹੈ। ਸਾਰੇ ਹੀ ਇਹ ਮਹਿਸੂਸ ਕਰਦੇ ਹਨ ਕਿ ਅਚਾਨਕ ਇਤਨਾ ਹਸਣਾ, ਸ਼ੰਕਾ ਦਾ ਕਾਰਣ ਬਣ ਗਿਆ ਹੈ। ਇਸ ਲਈ ਆਪ ਦੱਸੋ ਕਿ ਹੱਸਣ ਦਾ ਅਜਿਹਾ ਕਿਹੜਾ ਕਾਰਨ ਹੈ ਜੋ ਸਭਾ ਨਹੀ ਜਾਣਦੀ ਆਪ ਉਸਨੂੰ ਪ੍ਰਗਟ ਕਰੋ ਤਾਂ ਸ੍ਰੀ ਰਾਮ ਜੀ ਨੇ ਉੱਤਰ ਦਿੱਤਾ ਕਿ ਗੁਰਦੇਵ ਐਸੀ ਕੋਈ ਖਾਸ ਬਾਤ ਨਹੀਂ ਹੈ ਮੈਨੂੰ ਤਾਂ ਸੁਭਾਵਕ ਹੀ ਅਚਾਨਕ ਹਾਸੀ ਆ ਗਈ, ਮਹਾਂ ਮੁਨਿ ਵਸ਼ਿਸ਼ਟ ਜੀ ਗਿਆਨੀ ਸਨ ਕਹਿਣ ਲੱਗੇ ਕਿ ਹੇ ਰਾਮ ਇਸ ਸੰਸਾਰ ਵਿਚ ਰੋਣਾ ਤੇ ਹਸਣਾ ਇਕ ਆਪਣਾ ਵਿਸ਼ੇਸ਼ ਅਸਥਾਨ ਰਖਦੇ ਹਨ। ਦੋਨਾਂ ਦੇ ਆਪਣੇ-ਆਪਣੇ ਕਾਰਨ ਹਨ। ਰੋਣ ਦਾ ਆਪਣਾ ਕਾਰਨ ਹੈ ਹੱਸਣ ਦਾ ਆਪਣਾ ਕਾਰਨ ਹੈ। ਕਾਰਨ ਪਹਿਲਾਂ ਹੈ ਰੋਣਾ ਤੇ ਹੱਸਣਾ ਬਾਅਦ ਵਿੱਚ ਹੈ। ਸੋ ਅਸੀਂ ਜਾਨਣਾ ਚਾਹੁੰਦੇ ਹਾਂ ਕਿ ਇਸ ਸਮੇਂ ਹੱਸਣ ਦਾ ਕੀ ਕਾਰਨ ਹੈ। ਪ੍ਰਤੱਖ ਕਾਰਨ ਤਾਂ ਇਥੇ ਕੋਈ ਦਿੱਸਦਾ ਨਹੀਂ ਪਰ ਲਗਦਾ ਹੈ ਕਿ ਕੋਈ ਕਾਰਨ ਐਸਾ ਜ਼ਰੂਰ ਹੈ ਜਿਸਨੂੰ ਸਭਾ ਦੇ ਲੋਕ ਜਾਣਦੇ ਨਹੀਂ ਹਨ ਤੇ ਆਪ ਉਸ ਨੂੰ ਛੁਪਾ ਰਹੇ ਹੋ। ਸੋ ਆਪ ਕ੍ਰਿਪਾ ਕਰਕੇ ਸੱਚ-ਸੱਚ ਨਿਰਸੰਕੋਚ ਦੱਸਣ ਦੀ ਖੇਚਲ ਕਰੋ। ਤਾਂ ਭਗਵਾਨ ਸ੍ਰੀ ਰਾਮ ਜੀ ਨੇ ਕਿਹਾ ਕਿ ਹੇ ਗੁਰਦੇਵ! ਮੇਰਾ ਹੱਸਣ ਦਾ ਕਾਰਨ ਕੋਈ ਬਹੁਤਾ ਵੱਡਾ ਨਹੀਂ ਹੈ। ਬੱਸ ਇੱਕ ਨਿੱਕਾ ਜਿਹਾ ਕਾਰਨ ਜਿਸਨੂੰ ਸਭਾ ਵਿੱਚ ਬੈਠੇ ਮੈਂ ਹੀ ਵੇਖ ਰਿਹਾ ਹਾਂ ਇਸ ਲਈ ਕੇਵਲ ਮੈਨੂੰ ਹੀ ਹਾਸਾ ਆਇਆ ਹੈ ਮੈਂ ਆਪ ਜੀ ਦੇ ਬਚਨ ਦਾ ਸਤਿਕਾਰ ਕਰਦਾ ਹੋਇਆ ਦਸਦਾ ਹਾਂ ਕਿ ਇਹ ਇੱਕ ਕੀੜਾ ਜੋ ਮੇਰੇ ਸਿੰਘਾਸਨ ਤੇ ਚੜ੍ਹਨ ਦੀ ਇੱਛਾ ਰੱਖਕੇ ਕਈ ਵਾਰ ਕੋਸ਼ਿਸ਼ ਕਰ ਚੁੱਕਾ ਹੈ ਪਰ ਸਿੰਘਾਸਨ ਤੇ ਆਉਣ ਤੋਂ ਪਹਿਲਾਂ ਹੀ ਡਿੱਗ ਪੈਂਦਾ ਹੈ ਫਿਰ ਚੜ੍ਹਦਾ ਹੈ ਤੇ ਫਿਰ ਡਿਗ ਪੈਂਦਾ ਹੈ ਇਸ

ਦੀ ਕਿਰਿਆ ਨੂੰ ਦੇਖ ਕੇ ਮੈਨੂੰ ਹਾਸਾ ਆ ਗਿਆ। ਤਾਂ ਗੁਰਦੇਵ ਵਸ਼ਿਸ਼ਟ ਨੇ ਕਿਹਾ ਰਾਮ! ਅਜੇ ਵੀ ਗੱਲ ਸਪੱਸ਼ਟ ਨਹੀਂ ਹੋਈ ਕੁਝ ਓਲ੍ਹਾ ਅਜੇ ਵੀ ਬਾਕੀ ਹੈ ਕਿਉਂਕਿ ਇਹ ਗੱਲ ਕੋਈ ਖਾਸ ਅਹਿਮੀਅਤ ਰਖਣ ਵਾਲੀ ਨਹੀਂ ਹੈ। ਕਿਉਂਕਿ ਸੰਸਾਰ ਵਿੱਚ ਅਨੇਕਾਂ ਕੀੜੇ ਮਕੌੜੇ ਉਚੀਆਂ ਥਾਵਾਂ ਤੇ ਚੜਦੇ ਤੇ ਡਿਗਦੇ ਹੀ ਰਹਿੰਦੇ ਹਨ ਇਸ ਵਿੱਚ ਹੱਸਣ ਵਾਲੀ ਕਿਹੜੀ ਗੱਲ ਸੀ। ਤਾਂ ਸ੍ਰੀ ਰਾਮ ਜੀ ਕਹਿਣ ਲੱਗੇ ਕਿ ਗੁਰਦੇਵ ਇਸ ਵਿੱਚ ਹੱਸਣ ਵਾਲੀ ਗੱਲ ਹੈ। ਇਸ ਕੀੜੇ ਦੀਆਂ ਦੋ ਲੱਤਾਂ ਟੁੱਟੀਆਂ ਹੋਈਆਂ ਹਨ। ਲੱਤਾਂ ਘਸੀਟ ਕੇ ਧਰਤੀ ਤੇ ਚਲਣਾ ਵੀ ਔਖਾ ਹੁੰਦਾ ਹੈ ਪਰ ਇਹ ਤਾਂ ਸਿੰਘਾਸਨ ਤੇ ਚੜ੍ਹਨ ਦੀ ਕੋਸ਼ਿਸ਼ ਕਰ ਰਿਹਾ ਹੈ ਇਸ ਲਈ ਮੈਂ ਹੱਸਿਆਂ ਹਾਂ। ਤਾਂ ਸ੍ਰੀ ਵਸ਼ਿਸ਼ਟ ਜੀ ਨੇ ਕਿਹਾ ਰਾਮ! ਇਸ ਸੰਸਾਰ ਵਿੱਚ ਅਨੇਕਾਂ ਕੁੱਤੇ, ਬਿੱਲੇ, ਪਸ਼ੂ ਪੰਛੀ, ਕੀੜੇ ਮਕੌੜੇ ਐਸੀ ਜ਼ਿੰਦਗੀ ਜੀਅ ਰਹੇ ਹਨ ਪਰ ਉਨ੍ਹਾਂ ਨੂੰ ਵੇਖ ਕੇ ਕਦੇ ਕੋਈ ਆਮ ਸਧਾਰਨ ਵਿਅਕਤੀ ਭੀ ਹਸਿਆ ਨਹੀਂ। ਆਪ ਤਾਂ ਇਕ ਮਰਿਆਦਾ ਪ੍ਰਸ਼ੋਤਮ, ਬੁਧੀਵਾਨ ਹੋ, ਫਿਰ ਰਿਸ਼ੀਆਂ ਦੀ ਸਭਾ ਵਿੱਚ ਸ਼ਸ਼ੋਭਤ ਹੋ, ਜ਼ਰੂਰ ਇਸ ਵਿੱਚ ਕੋਈ ਗੱਲ ਹੈ ਜੋ ਆਪ ਛੁਪਾ ਰਹੇ ਹੋ। ਮੈਂ ਗੁਰੂ ਹੋਣ ਦੇ ਨਾਤੇ ਇਹ ਆਦੇਸ਼ ਦਿੰਦਾ ਹਾਂ ਕਿ ਇਸ ਗੱਲ ਨੂੰ ਚੰਗੀ ਤਰ੍ਹਾਂ ਖੋਲ੍ਹੋ ਤਾਂਕਿ ਸੁਣਨ ਵਾਲਿਆਂ ਦੀ ਤਸੱਲੀ ਹੋ ਜਾਏ ਕਿ ਰਾਮ ਜੀ ਦਾ ਕੋਈ ਵੀ ਕਰਤਬ ਬੇਲੋੜਾ ਨਹੀਂ ਹੈ। ਜਿਸ ਕਰਕੇ ਸਭਾ ਨੂੰ ਤੁਹਾਡੇ ਤੇ ਵਿਸ਼ਵਾਸ ਬਣਿਆ ਰਹੇ ਸਭਾ ਦੀ ਇਸੇ ਗੱਲ ਵਿੱਚ ਕਲਿਆਣ ਹੈ। ਤਾਂ ਸ੍ਰੀ ਰਾਮ ਜੀ ਨੇ ਕਿਹਾ ਕਿ ਮਹਾਰਾਜ! ਮੈਂ ਇਸ ਰੱਬੀ ਭੇਦ ਨੂੰ ਪਰਗਟ ਨਹੀਂ ਸੀ ਕਰਨਾ ਚਾਹੁੰਦਾ ਪਰ ਆਪ ਦੇ ਆਦੇਸ਼ ਦੀ ਪਾਲਣਾ ਕਰਨਾ ਮੇਰਾ ਮੁਢਲਾ ਧਰਮ ਹੈ ਇਸ ਲਈ ਮੈ ਇਹ ਰੱਬੀ ਭੇਦ ਖੋਲ੍ਹਦਾ ਹਾਂ ਇਹ ਜੋ ਟੁੱਟੀਆਂ ਲੱਤਾਂ ਵਾਲਾ ਕੀੜਾ ਮੇਰੇ ਸਿੰਘਾਸਨ ਤੇ ਚੜ੍ਹਦਾ ਅਤੇ ਡਿਗਦਾ ਹੈ ਬੀਤੇ ਸਮੇਂ ਵਿਚ ਚੌਦਾ ਵਾਰ ਸਵਰਗ ਦਾ ਰਾਜਾ ਇੰਦ੍ਰ ਕਹਿਲਾ ਚੁੱਕਾ ਹੈ ਸਵਰਗ ਦੇ ਅਨੇਕਾਂ ਸੁੱਖ ਚੌਦਾਂ ਵਾਰ ਭੋਗ ਚੁੱਕਾ ਹੈ ਤੇ ਹੁਣ ਇਸ ਦੀ ਇਹ ਹਾਲਤ ਹੈ ਕਿ ਨਾਮ ਨੂੰ ਵਿਸਾਰ ਕੇ ਅਨੇਕਾਂ ਜੂਨਾਂ ਵਿੱਚ ਭਰਮਣ ਕਰਦਾ ਫਿਰ ਰਿਹਾ ਹੈ ਪਰ ਅਜੇ ਵੀ ਸਿੰਘਾਸਨ ਦੀ ਵਾਸ਼ਨਾ ਦਾ ਸੰਸਕਾਰ ਅੰਦਰ ਪਿਆ ਹੋਣ ਕਰਕੇ ਮੇਰੇ ਸਿੰਘਾਸਨ ਵੱਲ ਨੂੰ ਵਾਰ-ਵਾਰ ਆ ਰਿਹਾ ਹੈ ਸੋ ਇਸ ਦੀ ਐਸੀ ਮੂਰਖਤਾ ਨੂੰ ਵੇਖ ਕੇ ਮੈਨੂੰ ਹਾਸਾ ਆ ਗਿਆ। ਗੁਰਬਾਣੀ ਵਿੱਚ ਵੀ ਐਸਾ ਫੁਰਮਾਨ ਕੀਤਾ ਹੈ। ਜੈਸਾ ਕਿ :

**ਸੋ ਪ੍ਰਭੁ ਚਿਤਿ ਨ ਆਵਈ ਵਿਸਟਾ ਕੇ ਕੀਰੇ ॥** [ਵਾਰ ਜੈਤਸਰੀ ਮਃ ੫, ਅੰਗ ੭੦੭]

**ਕੀਟਾ ਅੰਦਰਿ ਕੀਟੁ ਕਰਿ ਦੋਸੀ ਦੋਸੁ ਧਰੇ ॥** [ਜਪੁਜੀ ਸਾਹਿਬ ਅੰਗ ੨]

ਸੋ ਨਾਮ ਨੂੰ ਵਿਸਾਰ ਕੇ ਜੀਵਾਂ ਦੀ ਐਸੀ ਹਾਲਤ ਹੁੰਦੀ ਹੈ। ਜਦੋਂ ਭਗਵਾਨ ਰਾਮ ਜੀ ਨੇ ਉਸ ਕੀੜੇ ਦੀ ਇਹ ਵਾਰਤਾ ਦੱਸੀ ਤਾਂ ਸਾਰੇ ਹੈਰਾਨ ਹੋ ਗਏ ਕਿ ਨਾਮ ਨੂੰ ਵਿਸਾਰ ਕੇ ਜੀਵ ਨੂੰ ਇਤਨਾ ਭਰਮਣ ਕਰਨਾ ਪੈਂਦਾ ਹੈ। ਇਤਨੇ ਵੱਡੇ-ਵੱਡੇ ਮਹਾਨ ਪੁਰਸ਼ਾਂ ਦਾ ਇਹ ਹਾਲ ਹੈ ਤਾਂ ਆਮ ਜੀਵਾਂ ਦੀ ਕੀ ਹਾਲਤ ਹੋਵੇਗੀ। ਇਹ ਗੱਲ ਸੁਣ ਕੇ ਵਸ਼ਿਸ਼ਟ ਜੀ ਨੇ ਕਿਹਾ ਕਿ ਹੇ ਰਾਮ! ਕੁਝ ਸਮੇਂ ਲਈ ਸਾਰੀ ਸਭਾ ਨੂੰ ਸਰਬੱਗਤਾ ਬਖਸ਼ੋ ਤਾਂ ਜੋ ਇਹ ਆਪ ਹੀ ਵੇਖ ਲੈਣ ਕਿ ਜੋ ਤੁਸੀ ਕਿਹਾ ਹੈ ਉਹ ਸੱਤ ਹੈ। ਭਗਵਾਨ ਜੀ ਨੇ ਸਾਰਿਆਂ ਨੂੰ ਸਰਬੱਗਤਾ ਬਖਸ਼ੀ ਤਾਂ ਸਾਰੀ ਸਭਾ ਨੇ ਆਪਣੇ ਅੰਦਰਲੇ ਨੇਤਰਾਂ ਦੁਆਰਾ ਵੇਖਿਆ ਕਿ ਠੀਕ ਇਹ ਕੀੜਾ ਚੌਦਾਂ ਵਾਰ ਇੰਦ੍ਰ ਬਣ ਚੁੱਕਾ ਹੈ ਪਰ ਨਾਮ ਨੂੰ ਭੁਲਾਉਣ ਕਰਕੇ ਭਟਕ ਰਿਹਾ ਹੈ। ਇਸ ਲਈ ਸਤਿਗੁਰੂ ਜੀ ਨੇ ਇਸ ਅੰਮ੍ਰਿਤ ਬਚਨ ਵਿੱਚ ਕਥਨ ਕੀਤਾ ਹੈ ਕਿ ਜੀਵ ਹਰੀ ਗੋਪਾਲ ਪ੍ਰਮਾਤਮਾ ਨੂੰ ਵਿਸਾਰ ਕੇ ਭਰਮਣ ਕਰਦੇ ਹਨ।

## *ਕਉਤਕ ਕੋਡ ਤਮਾਸਿਆ; ਚਿਤਿ ਨ ਆਵਸੁ ਨਾਉ ॥*

ਜਿਸ ਜਗ੍ਹਾ ਕੋਡ=ਕ੍ਰੋੜਾਂ ਤਮਾਸਿਆ=ਖੇਡਾਂ ਦੇ ਕਉਤਕ=ਨਜ਼ਾਰੇ ਵੇਖਦਿਆਂ ਹੋਇਆਂ ਵਾਹਿਗੁਰੂ ਨਾਮ ਚੇਤੇ ਨਹੀਂ ਆਉਂਦਾ **ਅਥਵਾ** ਕਉਤਕ=ਅਸਚਰਜ ਰੂਪ ਕ੍ਰੋੜਾਂ ਤਮਾਸ਼ਿਆਂ ਕਰਕੇ ਚਿੱਤ ਵਿੱਚ ਪ੍ਰਭੂ ਦਾ ਨਾਮ ਚੇਤੇ ਨਹੀਂ ਆਉਂਦਾ।

## ਨਾਨਕ ਕੋੜੀ ਨਰਕ ਬਰਾਬਰੇ; ਉਜੜੁ ਸੋਈ ਥਾਉ ॥੨॥

ਸਤਿਗੁਰੂ ਜੀ ਫੁਰਮਾਨ ਕਰਦੇ ਹਨ ਕਿ ਉਹ ਪੁਰਸ਼ ਕੋੜੀ=ਵੀਹ ਨਰਕਾਂ ਦੇ ਤੁੱਲ ਦੁੱਖ ਪਾਉਂਦਾ ਹੈ। ਉਹ ਬੇਮੁੱਖ ਪੁਰਸ਼ ਭਾਵੇਂ ਬਗੀਚਿਆਂ ਵਿੱਚ ਰਹਿੰਦਾ ਹੋਵੇ ਪਰ ਉਹ ਥਾਂ ਉਜਾੜ ਦੇ ਤੁਲ ਕਥਨ ਕੀਤਾ ਹੈ। **ਅਥਵਾ** ਉਹ ਪੁਰਸ਼ ਕੋੜੀ=ਕ੍ਰੋੜਾਂ ਨਰਕਾਂ ਦੇ ਤੁੱਲ ਦੁੱਖ ਪਾਉਂਦਾ ਹੈ। **ਅਥਵਾ** ਕੋੜੀ=ਕੋੜ੍ਹੀ ਹੋ ਕੇ ਅਠਾਰਾਂ ਨਰਕਾਂ ਦੇ ਤੁਲ ਦੁੱਖ ਪਾਉਂਦਾ ਹੈ ॥੨॥

## ਪਉੜੀ ॥ ਮਹਾ ਭਇਆਨ ਉਦਿਆਨ; ਨਗਰ ਕਰਿ ਮਾਨਿਆ ॥

ਮਹਾ=ਵੱਡਾ ਭਇਆਨ=ਭਇਆਨਕ ਤੇ ਉਦਿਆਨ=ਉਜਾੜ ਜੰਗਲ ਰੂਪ ਸੰਸਾਰ ਨੂੰ ਅਗਿਆਨੀ ਜੀਵ ਨੇ ਬੜੀ ਰੌਣਕ ਵਾਲਾ ਸ਼ਹਿਰ ਕਰਕੇ ਮੰਨਿਆ ਹੈ। ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸੰਸਾਰ ਨੂੰ ਹੋਰ ਜਗ੍ਹਾ ਵੀ ਉਜਾੜ-ਜੰਗਲ ਕਥਨ ਕੀਤਾ ਹੈ ਅਤੇ ਸਨਬੰਧੀਆਂ ਨੂੰ ਜੰਗਲ ਵਿੱਚ ਰਹਿਣ ਵਾਲੇ ਕੁੱਤੇ ਗਿੱਦੜ ਅਤੇ ਖੋਤੇ ਦੱਸਿਆ ਹੈ। ਜੈਸਾ ਕਿ :

**ਉਦਿਆਨ ਬਸਨੰ ਸੰਸਾਰੰ ਸਨਬੰਧੀ ਸ੍ਵਾਨ ਸਿਆਲ ਖਰਹ ॥** [ਸਲੋਕ ਸਹਸਕ੍ਰਿਤੀ ਮਃ ੫, ਅੰਗ ੧੩੫੯]

ਜਿਹੜੇ ਸਬੰਧੀ ਲਾਲਚੀ ਸੁਭਾਅ ਰੱਖਣ ਵਾਲੇ ਹਨ ਉਹ ਕੁਤਿਆਂ ਦੀ ਨਿਆਈਂ ਹਨ ਜੋ ਬਿਪਤਾ ਸਮੇਂ ਛੱਡ ਕੇ ਦੌੜ ਜਾਣ ਉਹ ਕਾਇਰ=ਗਿੱਦੜਾਂ ਦੀ ਨਿਆਈਂ ਹਨ। ਮੂਰਖ ਤੇ ਅਬੈੜੇ ਸੁਭਾਅ ਵਾਲੇ ਖੋਤਿਆਂ ਦੀ ਨਿਆਈਂ ਹਨ। ਇਸ ਲਈ ਸੰਸਾਰ ਜੇ ਜੰਗਲ ਦੀ ਨਿਆਈਂ ਹੈ ਤਾਂ ਸਬੰਧੀ ਇਨ੍ਹਾਂ ਜੀਵਾਂ ਦੀ ਨਿਆਈਂ ਹਨ। ਜੇ ਕੋਈ ਜੰਗਲ ਵਿੱਚ ਰਹਿੰਦਾ ਇਨ੍ਹਾਂ ਜੀਵਾਂ ਨਾਲ ਹੀ ਰੌਣਕ ਮੰਨੇ ਤਾਂ ਉਸ ਦੀ ਮੂਰਖਤਾ ਹੈ ਸੰਸਾਰ ਵਿੱਚ ਸਭ ਕੁਝ ਮਿਥਿਆ ਹੈ।

## ਝੂਠ ਸਮਗ੍ਰੀ ਪੇਖਿ; ਸਚੁ ਕਰਿ ਜਾਨਿਆ ॥

ਸੰਸਾਰ ਦੀ ਸਮਗ੍ਰੀ ਜੋ ਝੂਠ ਰੂਪ ਹੈ ਉਸਨੂੰ ਦੇਖਕੇ ਅਗਿਆਨ ਕਰਕੇ ਸਚੀ ਜਾਣਿਆ ਹੈ।

## ਕਾਮ ਕ੍ਰੋਧਿ ਅਹੰਕਾਰਿ; ਫਿਰਹਿ ਦੇਵਾਨਿਆ ॥

ਕਾਮ ਕ੍ਰੋਧ ਤੇ ਹੰਕਾਰ ਆਦਿਕਾਂ ਵਿਚ ਦੇਵਾਨਿਆ=ਪਾਗਲ ਹੋਇਆ ਫਿਰਦਾ ਹੈ।

## ਸਿਰਿ ਲਗਾ ਜਮ ਡੰਡੁ; ਤਾ ਪਛੁਤਾਨਿਆ ॥

ਜਦੋਂ ਸਿਰ ਉਤੇ ਜਮਾਂ ਦਾ ਡੰਡਾ ਲਗਾ=ਵਜਦਾ ਹੈ **ਵਾ:** ਜਮਾਂ ਦਾ ਡੰਡੁ=ਦੰਡ ਭਾਵ ਸਜ਼ਾ ਲਗਦੀ ਹੈ। ਤਾਂ ਫਿਰ ਇਹ ਜੀਵ ਪਛਤਾਉਂਦਾ ਹੈ। ਜੈਸਾ ਕਿ :

੧. **ਕਹੁ ਕਬੀਰ ਤਬ ਹੀ ਨਰੁ ਜਾਗੈ ॥ ਜਮ ਕਾ ਡੰਡੁ ਮੂੰਡ ਮਹਿ ਲਾਗੈ ॥**
[ਗੋਂਡ ਕਬੀਰ ਜੀ, ਅੰਗ ੮੭੦]

੨. **ਜਮ ਕਾ ਡੰਡੁ ਮੂੰਡ ਮਹਿ ਲਾਗੈ ਖਿਨ ਮਹਿ ਕਰੈ ਨਿਬੇਰਾ ॥** [ਆਸਾ ਕਬੀਰ ਜੀ, ਅੰਗ ੪੮੦]

## ਬਿਨੁ ਪੂਰੇ ਗੁਰਦੇਵ; ਫਿਰੈ ਸੈਤਾਨਿਆ ॥੯॥

ਬ੍ਰਹਮ ਬੇਤਾ ਪੂਰਨ ਗੁਰੂ ਤੋਂ ਬਿਨਾਂ ਸੰਸਾਰ ਵਿੱਚ ਇਉਂ ਫਿਰਦਾ ਹੈ ਜਿਸ ਤਰ੍ਹਾਂ ਸੈਤਾਨਿਆ=ਚੰਚਲ-ਪਾਮਰ ਪੁਰਸ਼ ਬੁਰੇ ਕੰਮਾਂ ਵਿੱਚ ਦੌੜਿਆ ਫਿਰਦਾ ਹੈ ॥੯॥

ਵਾਹਿਗੁਰੂ ਜੀ ਕਾ ਖ਼ਾਲਸਾ ॥ ਵਾਹਿਗੁਰੂ ਜੀ ਕੀ ਫ਼ਤਹ ॥

ਮੁਖਵਾਕ ਨੰਬਰ ੧੧੯ [ਆਦਿ ਅੰਗ ੭੦੯]

***ਸਲੋਕ ॥ ਦਇਆ ਕਰਣੰ ਦੁਖ ਹਰਣੰ ਉਚਰਣੰ ਨਾਮ ਕੀਰਤਨਹ ॥ ਦਇਆਲ ਪੁਰਖ ਭਗਵਾਨਹ ਨਾਨਕ ਲਿਪਤ ਨ ਮਾਇਆ ॥੧॥ ਭਾਹਿ ਬਲੰਦੜੀ ਬੁਝਿ ਗਈ ਰਖੰਦੜੋ ਪ੍ਰਭੁ ਆਪਿ ॥ ਜਿਨਿ ਉਪਾਈ ਮੇਦਨੀ ਨਾਨਕ ਸੋ ਪ੍ਰਭੁ ਜਾਪਿ ॥੨॥ ਪਉੜੀ ॥ ਜਾ ਪ੍ਰਭ ਭਏ ਦਇਆਲ ਨ ਬਿਆਪੈ ਮਾਇਆ ॥ ਕੋਟਿ ਅਘਾ ਗਏ ਨਾਸ ਹਰਿ ਇਕੁ ਧਿਆਇਆ ॥ ਨਿਰਮਲ ਭਏ ਸਰੀਰ ਜਨ ਧੂਰੀ ਨਾਇਆ ॥ ਮਨ ਤਨ ਭਏ ਸੰਤੋਖ ਪੂਰਨ ਪ੍ਰਭੁ ਪਾਇਆ ॥ ਤਰੇ ਕੁਟੰਬ ਸੰਗਿ ਲੋਗ ਕੁਲ ਸਬਾਇਆ ॥੧੮॥***

## ਸਲੋਕ ॥

ਸਤਿਗੁਰੂ ਜੀ ਦਾ ਇਹ ਪਵਿਤ੍ਰ ਬਚਨ ਜੈਤਸਰੀ ਰਾਗ ਦੀ ਵਾਰ ਵਿੱਚ ਅਠਾਰਵੇਂ ਸਲੋਕ ਦੇ ਰੂਪ ਵਿੱਚ ਅੰਕਿਤ ਹੈ। ਇਸ ਵਿੱਚ ਦਿਆਲੂ ਪਰਮੇਸ਼ਰ ਦੀ ਦਿਆਲਤਾ, ਦੁਖ ਨਾਸ਼ ਕਰਨ ਵਾਲੀ ਸ਼ਕਤੀ ਦਾ ਵਰਨਣ ਕਰਦੇ ਹਨ।

## ਦਇਆ ਕਰਣੰ ਦੁਖ ਹਰਣੰ; ਉਚਰਣੰ ਨਾਮ ਕੀਰਤਨਹ ॥

ਉਹ ਵਾਹਿਗੁਰੂ ਪ੍ਰਮੇਸ਼ਰ ਦਇਆ ਦੇ ਕਰਣੰ=ਕਰਨ ਵਾਲਾ ਹੈ, ਦੁਖਾਂ ਦੇ ਹਰਣੰ=ਨਾਸ ਕਰਨ ਵਾਲਾ ਹੈ ਇਸ ਲਈ ਹੇ ਜੀਵ ਉਸ ਦੇ ਨਾਮ ਅਤੇ ਕੀਰਤਨਹ=ਜਸ ਨੂੰ ਉਚਾਰਨ ਕਰ। **ਅਥਵਾ** ਜਦੋਂ ਦੁਖਾਂ ਦੇ ਹਰਣ ਵਾਲਾ ਵਾਹਿਗੁਰੂ ਦਇਆ ਕਰਦਾ ਹੈ ਤਦੋਂ ਹੀ ਜੀਵ ਨਾਮ ਦਾ ਸਿਮਰਨ ਅਤੇ ਉਸ ਦਾ ਜਸ ਰੂਪ ਕੀਰਤਨ ਉਚਾਰਨ ਕਰਦਾ ਹੈ।

ਦਇਆ ਨੂੰ ਧਰਮ ਦਾ ਮੁੱਢ ਮੰਨਿਆ ਹੈ। ਜਿਵੇਂ ਧਰਤੀ ਤੋਂ ਬਿਨਾਂ ਕੋਈ ਪੇਡ ਨਹੀਂ ਪੈਦਾ ਹੋ ਸਕਦਾ। ਇਸੇ ਤਰ੍ਹਾਂ ਦਇਆ ਰੂਪ ਧਰਤੀ ਤੋਂ ਬਿਨਾਂ ਧਰਮ ਰੂਪ ਬ੍ਰਿੱਛ ਦੀ ਉਤਪਤੀ ਨਹੀਂ ਹੋ ਸਕਦੀ। ਹਰ ਬ੍ਰਿੱਛ ਆਪਣੇ ਮੁੱਢ ਦੇ ਆਸਰੇ ਹੀ ਵਧਦਾ-ਫੁੱਲਦਾ ਤੇ ਫਲਦਾ ਹੈ। ਇਸੇ ਤਰ੍ਹਾਂ ਹਰ ਧਰਮ, ਦਇਆ ਰੂਪ ਮੁੱਢ ਤੋਂ ਬਿਨਾਂ ਸ਼ੁਭ ਗੁਣਾਂ ਰੂਪ ਪੱਤੇ, ਗਿਆਨ ਰੂਪ ਫਲ ਤੋਂ ਹੀਣਾ ਹੈ। ਸ਼ਾਂਤੀ ਰੂਪੀ ਛਾਂ ਵੀ ਨਹੀਂ ਹੋ ਸਕਦੀ। ਇਸ ਕਰਕੇ ਧਰਮ ਦਾ ਮੁੱਢ ਦਇਆ ਨੂੰ ਮੰਨਿਆ ਹੈ। ਜਿਵੇਂ ਪਾਪਾਂ ਦਾ ਮੁੱਢ ਅਭਿਮਾਨ ਹੈ ਇਸੇ ਤਰ੍ਹਾਂ ਦਇਆ ਧਰਮ ਦਾ ਮੁੱਢ ਹੈ। ਜੈਸਾ ਕਿ :

**ਦਇਆ ਧਰਮ ਕਾ ਮੂਲ ਹੈ ਪਾਪ ਮੂਲ ਅਭਿਮਾਨ ॥**
**ਤੁਲਸੀ ਦਇਆ ਨ ਛੋਡੀਐ ਜਬ ਲਗ ਘਟ ਮੈਂ ਪ੍ਰਾਨ ॥**

ਜਿਸ ਤਰ੍ਹਾਂ ਹਰ ਇਕ ਜੀਵ ਦੇ ਪੈਦਾ ਕਰਨ ਵਾਲੀ ਕੋਈ ਨਾ ਕੋਈ ਮਾਂ ਹੈ। ਅਗਰ ਮਾਂ ਨਾ ਹੋਵੇ ਤਾਂ ਪੁੱਤਰ ਦਾ ਹੋਣਾ ਅਸੰਭਵ ਹੈ। ਇਸੇ ਤਰ੍ਹਾਂ ਕੋਈ ਵੀ ਆਸਤਿਕ ਮੱਤ ਦਇਆ ਤੋਂ ਬਿਨਾਂ ਧਰਮੀ ਨਹੀਂ ਹੋ ਸਕਦਾ। ਜੈਸਾ ਕਿ :

**ਧੌਲੁ ਧਰਮੁ ਦਇਆ ਕਾ ਪੂਤੁ ॥** [ਜਪੁਜੀ ਸਾਹਿਬ, ਅੰਗ ੩]

ਇਸੇ ਲਈ ਸਿੱਖ ਧਰਮ ਵਿੱਚ ਦਇਆ ਨੂੰ ਧਰਮ ਦੀ ਮਾਂ ਦੱਸਿਆ ਹੈ। ਜਦੋਂ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਨੇ ਖਾਲਸੇ ਦੀ ਸਿਰਜਨਾ ਕੀਤੀ ਤਾਂ ਆਪਾ ਸਮਰਪਿਤ ਕਰਨ ਵਾਸਤੇ ਦਇਆ ਰਾਮ ਦੇ ਰੂਪ ਵਿੱਚ ਰਮੇ ਹੋਏ ਰਾਮ ਦੀ ਭੇਜੀ ਦਇਆ ਸੀ। ਜਿਸ ਤੋਂ ਦੂਜੇ ਅਸਥਾਨ 'ਤੇ ਧਰਮ ਦੀ ਵਾਰੀ ਆਈ। ਜਿਤਨੇ ਵੀ ਅਵਤਾਰ ਪੈਗੰਬਰ, ਰਿਸ਼ੀ ਮੁਨੀ ਦੇਵਤਾ ਹੋਏ ਸਭ ਦਾ ਦਇਆ ਭੂਖਣ ਰਹੀ ਹੈ। ਇਹ ਵਾਹਿਗੁਰੂ ਵਲੋਂ ਦਿੱਤਾ ਹੋਇਆ ਮਹਾਨ ਗੁਣ ਹੈ। ਜਿਸ ਦਾ ਮਾਲਕ ਆਪ ਵਾਹਿਗੁਰੂ ਪ੍ਰਮੇਸ਼ਰ ਹੈ। ਕਿਉਂਕਿ ਉਸ ਵਰਗੀ ਦਇਆ ਤਾਂ ਉਹੀ ਕਰ ਸਕਦਾ ਹੈ।

ਜਾਂ ਉਹ ਕਿਸੇ ਦੇਹ ਦੇ ਵਿੱਚ ਪ੍ਰਗਟ ਹੋ ਕੇ ਆਪਣੇ ਇਸ ਮਹਾਨ ਗੁਣ ਦਾ ਪ੍ਰਗਟਾਵਾ ਕਰਦਾ ਹੈ। ਪਰ ਜਦੋਂ ਕੋਈ ਸੰਤ ਭਗਤ ਇਸ ਗੁਣ ਨੂੰ ਧਾਰਨ ਕਰ ਲੈਂਦਾ ਹੈ ਤਾਂ ਵਾਹਿਗੁਰੂ ਉਸ ਨਾਲ ਪਿਆਰ ਕਰਦਾ ਹੈ ਅਤੇ ਖੁਸ਼ ਹੁੰਦਾ ਹੈ ਕਿ ਮੇਰੇ ਵਾਲਾ ਕਰਮ ਇਸਨੇ ਕੀਤਾ ਹੈ। ਜੈਸਾ ਕਿ :

**ਸੋਈ ਸੰਤੁ ਜਿ ਭਾਵੈ ਰਾਮ ॥ ਸੰਤ ਗੋਬਿੰਦ ਕੈ ਏਕੈ ਕਾਮ ॥** [ਗੋਂਡ ਮਃ ੫, ਅੰਗ ੮੬੭]

ਪ੍ਰਮਾਤਮਾ ਵੀ ਜੀਵਾਂ ਤੇ ਦਇਆ ਕਰਦਾ ਹੈ ਤੇ ਸੰਤ ਵੀ ਜੀਵਾਂ ਤੇ ਦਇਆ ਕਰਦਾ ਹੈ ਇਸ ਲਈ ਸੰਤ ਅਤੇ ਪ੍ਰਮੇਸ਼ਰ ਦਾ ਇਕੋ ਕਰਮ ਹੈ। ਜਿਸ ਦੇ ਅੰਦਰ ਦਇਆ ਹੈ ਉਹੀ ਦੂਜੇ ਦਾ ਦੁਖ ਵੰਡਾ ਸਕਦਾ ਹੈ। ਅਹਿਜੇ ਸੱਤ ਪੁਰਸ਼ਾਂ ਦੀਆਂ ਅਨੇਕਾਂ ਸਾਖੀਆਂ ਇਤਿਹਾਸ ਵਿੱਚ ਆਉਂਦੀਆਂ ਹਨ। ਸੰਸਾਰ ਵਿੱਚ ਕੁਝ ਅਜਿਹੇ ਧਰਮ ਵੀ ਹਨ ਜੋ ਮੂੰਹ ਤੇ ਪੱਟੀਆਂ ਬੰਨ੍ਹ ਕੇ ਦਇਆ ਦੀ ਫੋਕੀ ਪ੍ਰਦਰਸ਼ਨੀ ਕਰਦੇ ਹਨ। ਇਸ ਦਇਆ ਨੇ ਸਾਡੇ ਸਮਾਜ ਨੂੰ ਗੁਲਾਮੀ ਦੀਆਂ ਪੱਕੀਆਂ ਜੰਜ਼ੀਰਾਂ ਵਿੱਚ ਜਕੜ ਦਿੱਤਾ। ਸਾਡੀਆਂ ਬੱਚੀਆਂ ਗਜਨੀ ਵਿੱਚ ਇੱਕ-ਇੱਕ ਟਕੇ ਨੂੰ ਵਿਕੀਆਂ। ਸਾਡੇ ਦੇਸ਼ ਦੇ ਲੋਕਾਂ ਦੀ ਗੈਰਤ ਮਰ ਚੁੱਕੀ ਸੀ। ਜੇ ਦਇਆ ਦਾ ਅਸਲੀ ਨਮੂਨਾ ਵੇਖਣਾ ਹੋਵੇ ਤਾਂ ਇਤਿਹਾਸ ਦੇ ਪੰਨਿਆਂ ਤੇ ਖਾਲਸੇ ਦੀ ਮਾਰੀ ਉਹ ਮਾਰ ਵੇਖੋ। ਜਦੋਂ ਸੱਤ ਦਿਨਾਂ ਦੇ ਭੁੱਖਿਆਂ ਸਿੰਘਾਂ ਨੇ ਬੱਲੋ ਦੇ ਹੈਡ ਤੇ ਅਠਾਰਾਂ ਹਜ਼ਾਰ ਹਿੰਦੁਸਤਾਨ ਦੀਆਂ ਕੰਨਿਆ ਨੂੰ ਛੁਡਾ ਕੇ ਉਨ੍ਹਾਂ ਦੇ ਘਰੋ ਘਰੀ ਪਹੁੰਚਾਇਆ। ਖਾਲਸੇ ਦੇ ਦਇਆਵਾਨ ਹੋਣ ਦਾ ਤੇ ਦੁੱਖਾਂ ਨੂੰ ਹਰਨ ਵਾਲੇ ਹੋਣ ਤਾਂ ਇਹ ਪ੍ਰੱਤਖ ਸਬੂਤ ਹੈ। ਜੋ ਅਕਾਲ ਪੁਰਖ ਵਿੱਚ ਗੁਣ ਹੈ ਉਹੀ ਅਕਾਲ ਪੁਰਖ ਦੀ ਫੌਜ ਖਾਲਸੇ ਵਿੱਚ ਪ੍ਰਤੱਖ ਹੈ। ਇਸੇ ਤਰ੍ਹਾਂ ਸ੍ਰੀ ਗੁਰੂ ਤੇਗ ਬਹਾਦਰ ਮਹਾਰਾਜ ਜੀ ਨੇ ਹਿੰਦੂ ਧਰਮ ਤੇ ਦਇਆ ਕੀਤੀ ਤੇ ਹਿੰਦੂ ਧਰਮ ਦੇ ਧਰਮ ਸੰਕਟ ਰੂਪ ਦੁਖ ਨੂੰ ਦੂਰ ਕਰਨ ਵਾਸਤੇ ਭਾਵੇਂ ਆਪਣੇ ਸੀਸ ਦਾ ਬਲੀਦਾਨ ਦੇਣਾ ਪਿਆ। ਇਸ ਦਇਆ ਦੇ ਉਤੇ ਹੀ ਧਰਮ ਪੁੱਤਰ ਯੁਧਿਸ਼ਟਰ ਦੀ ਸਾਖੀ ਆਉਂਦੀ ਹੈ। ਧਰਮ ਪੁੱਤਰ ਯੁਧਿਸ਼ਟਰ ਜਦੋਂ ਵੀ ਭਗਵਾਨ ਕ੍ਰਿਸ਼ਨ ਜੀ ਦੇ ਦਰਸ਼ਨ ਕਰਨ ਜਾਂਦੇ ਤਾਂ ਭਗਵਾਨ ਜੀ ਹੇ ਰਾਜਨ ਕਹਿ ਕੇ ਬੁਲਾਇਆ ਕਰਦੇ। ਧਰਮ ਪੁੱਤਰ ਦੇ ਮਨ ਵਿੱਚ ਐਸਾ ਸੰਕਲਪ ਸੀ ਕਿ ਭਗਵਾਨ ਜੀ ਮੈਨੂੰ ਭਗਤ ਜੀ ਕਹਿ ਕੇ ਬੁਲਾਉਣ ਮੈਂ ਭਗਵਾਨ ਜੀ ਦੀ ਇਤਨੀ ਭਗਤੀ ਕਰਦਾ ਹਾਂ। ਇਕ ਦਿਨ ਧਰਮ ਪੁੱਤਰ ਯੁਧਿਸ਼ਟਰ ਸ਼ਿਕਾਰ ਦੀ ਭਾਲ ਲਈ ਜੰਗਲ ਵਿੱਚ ਗਏ। ਉਥੇ ਕੀ ਦੇਖਿਆ ? ਕਿ ਇਕ ਭੀਲਾਂ ਦੀ ਲੜਕੀ ਬੜੇ ਦੁਖ ਵਿੱਚ ਰੋ-ਕੁਰਲਾ ਰਹੀ ਹੈ ਅਤੇ ਬਿਹਬਲ ਹੋਈ ਮਦਦ ਲਈ ਕਿਸੇ ਦਾ ਸਹਾਰਾ ਤੱਕ ਰਹੀ ਹੈ। ਅਚਾਨਕ ਧਰਮ ਪੁੱਤਰ ਯੁਧਿਸ਼ਟਰ ਇਸ ਲੜਕੀ ਕੋਲ ਆ ਪਹੁੰਚੇ ਤੇ ਪੁੱਛਿਆ ਬੀਬੀ ਤੂੰ ਰੋ ਕਿਉਂ ਰਹੀ ਹੈਂ ਤੈਨੂੰ ਕੀ ਤਕਲੀਫ ਹੈ। ਲੜਕੀ ਕਹਿਣ ਲਗੀ ਮਹਾਰਾਜ ! ਸਾਡੀ ਪਸ਼ੂ ਬਿਰਤੀ ਹੈ। ਉਸ ਪਸ਼ੂ ਬਿਰਤੀ ਦੇ ਸੁਭਾਅ ਅਨੁਸਾਰ ਮੈਂ ਜੰਗਲ ਵਿੱਚ ਲੱਕੜਾਂ ਚੁਗਣ ਵਾਸਤੇ ਆ ਗਈ ਘਰ ਵਿੱਚ ਬਹੁਤੀ ਗਰੀਬੀ ਹੈ। ਮੈਨੂੰ ਬੱਚਾ ਪੈਦਾ ਹੋਣ ਵਾਲਾ ਹੈ। ਪਰਸੂਤਾ ਵਾਯੂ ਦੀਆਂ ਪੀੜਾਂ ਸਹਿਨ ਨਹੀਂ ਹੋ ਰਹੀਆਂ ਦਾਈ ਮੇਰੇ ਪਾਸ ਨਹੀਂ ਹੈ। ਹੋਰ ਕੋਈ ਮੇਰੀ ਮਾਤਾ, ਭੈਣ ਜਾਂ ਹੋਰ ਔਰਤ ਨਹੀਂ ਹੈ ਜੋ ਇਸ ਦੁੱਖ ਸਮੇਂ ਬੱਚੇ ਦੇ ਜਨਮ ਦਿਵਾਉਣ ਵਿੱਚ ਮੇਰੀ ਮਦਦ ਕਰਦੀ। ਇਸ ਲਈ ਮਦਦ ਦੀ ਲੋੜ ਹੈ। ਆਪ ਦਇਆ ਕਰਕੇ ਮੇਰੇ ਇਸ ਦੁੱਖ ਵਿੱਚ ਸਹਾਇਤਾ ਕਰੋ। ਤਾਂ ਧਰਮ ਪੁੱਤਰ ਨੇ ਅੱਖਾਂ ਤੇ ਪੱਟੀ ਬੰਨ੍ਹ ਕੇ ਉਸ ਦਾ ਪੇਟ ਮਲਣਾ ਕੀਤਾ ਅਤੇ ਬੱਚਾ ਪੈਦਾ ਕਰਾਉਣ ਵਿੱਚ ਮਦਦ ਕੀਤੀ। ਭਾਵੇਂ ਅਤਿਅੰਤ ਔਖਾ ਕਰਤਬ ਸੀ ਪਰ ਧਰਮ ਪੁੱਤਰ ਨੇ ਦਇਆਵਾਨ ਹੋਣ ਦਾ ਸਬੂਤ ਦਿੰਦਿਆਂ ਦਾਈ ਵਾਲਾ ਕਰਤਬ ਨਿਭਾਇਆ ਤੇ ਬੱਚਾ ਸੁਖ-ਸਾਂਦ ਨਾਲ ਪੈਦਾ ਹੋ ਗਿਆ ਤਾਂ ਉਸ ਬੀਬੀ ਨੇ ਹਿਰਦੇ ਤੋਂ ਅਸੀਸਾਂ ਦਿੱਤੀਆਂ। ਜਦੋਂ ਧਰਮ ਪੁੱਤਰ ਯੁਧਿਸ਼ਟਰ ਸ੍ਰੀ ਕ੍ਰਿਸ਼ਨ ਜੀ ਦੇ ਕੋਲ ਆਇਆ ਤਾਂ ਜੋ ਇਤਨੀ ਦੇਰ ਦਾ ਭਗਤ ਕਹਾਉਣ ਦਾ ਸੰਕਲਪ ਮਨ ਵਿੱਚ ਸੀ ਭਗਵਾਨ ਜੀ ਨੇ ਅਚਾਨਕ ਕਿਹਾ "ਆਉ ਭਗਤ ਜੀ !" ਤਾਂ ਧਰਮ ਪੁੱਤਰ ਕਹਿਣ ਲੱਗਾ ਕਿ ਮੈਂ ਕੋਈ ਭਗਤੀ ਵਾਲਾ ਕਰਮ ਨਹੀਂ ਕੀਤਾ ਅੱਜ ਅਚਾਨਕ ਹੀ ਆਪ ਜੀ ਨੇ ਮੈਨੂੰ ਭਗਤ ਜੀ ਕਹਿ ਦਿੱਤਾ ਇਸ ਦਾ ਕੀ ਕਾਰਨ ਹੈ। ਕ੍ਰਿਸ਼ਨ ਜੀ ਕਹਿਣ ਲੱਗੇ ਕਿ ਤੂੰ ਇੱਕ ਰਾਜਾ ਹੁੰਦਾ ਹੋਇਆ ਇਕ ਬੇਸਹਾਰਾ ਇਸਤ੍ਰੀ ਤੇ ਤਰਸ ਕਰਕੇ ਇਕ ਦਾਈ ਵਾਲੀ ਸੇਵਾ ਕਰਕੇ ਆਇਆ ਹੈਂ। ਇਸ ਦਇਆ ਵਾਲੇ ਕਰਮ ਨੇ ਤੈਨੂੰ ਭਗਤ ਜੀ ਕਹਾਇਆ ਹੈ। ਤੇਰੇ ਅੰਦਰ ਭਗਤੀ ਹੋਣ ਕਰਕੇ ਤੈਨੂੰ ਭਗਤ ਕਿਹਾ ਹੈ। ਜੋ ਕਿਸੇ ਦੁਖੀ ਨੂੰ ਦੇਖਕੇ ਉਸ ਦਾ ਦੁਖ ਦੂਰ ਕਰਨਾ

ਹੈ ਇਸ ਦਾ ਨਾਮ ਦਇਆ ਹੈ। ਇਹ ਦਇਆ ਕੀਤੀ ਹੋਈ ਵਾਹਿਗੁਰੂ ਦੇ ਦਰ ਤੇ ਪ੍ਰਵਾਨ ਹੁੰਦੀ ਹੈ। ਜੀਵਾਂ ਤੇ ਤਰਸ ਕਰਨੇ ਕਰਕੇ ਅਠਾਹਠ ਤੀਰਥਾਂ ਦਾ ਪੁੰਨ ਫਲ ਪ੍ਰਾਪਤ ਹੁੰਦਾ ਹੈ। ਜੈਸਾ ਕਿ :

**ਅਠਸਠਿ ਤੀਰਥ ਸਗਲ ਪੁੰਨ ਜੀਅ ਦਇਆ ਪਰਵਾਨੁ ॥** [ਮਾਝ ਮਃ ੫, ਅੰਗ ੧੩੬]

ਮਨ ਵਿੱਚ ਸੰਤੋਖ ਧਾਰ ਕੇ ਦਇਆ ਕਰਨੀ ਇਸ ਵਰਗਾ ਕੋਈ ਵੀ ਬਰਤ ਨਹੀਂ। ਜੈਸਾ ਕਿ :

**ਮਨਿ ਸੰਤੋਖੁ ਸਰਬ ਜੀਅ ਦਇਆ ॥ ਇਨ ਬਿਧਿ ਬਰਤੁ ਸੰਪੂਰਨ ਭਇਆ ॥**
[ਗਉੜੀ ਮਃ ੫, ਅੰਗ ੨੯੯]

ਦਇਆ ਇਕ ਐਸਾ ਗੁਣ ਹੈ ਕਿ ਜੋ ਪੁਰਸ਼ ਜੀਵਾਂ ਨੂੰ ਦੁੱਖ ਨਹੀਂ ਬਲਕਿ ਸੁਖ ਦਿੰਦੇ ਹਨ ਉਹ ਪਤਿ=ਇੱਜ਼ਤ ਨਾਲ ਪ੍ਰਲੋਕ ਰੂਪੀ ਘਰ ਨੂੰ ਚਲੇ ਜਾਂਦੇ ਹਨ। ਜੈਸਾ ਕਿ :

**ਦੂਖੁ ਨ ਦੇਈ ਕਿਸੈ ਜੀਅ ਪਤਿ ਸਿਉ ਘਰਿ ਜਾਵਉ ॥** [ਵਾਰ ਗਉੜੀ ਮਃ ੫, ਅੰਗ ੩੨੨]

ਸੋ ਇਸ ਪ੍ਰਕਾਰ ਦਇਆ ਦਾ ਕਿਣਕਾ ਜਿਸ ਪੁਰਸ਼ ਦੇ ਹਿਰਦੇ ਵਿੱਚ ਵਸਦਾ ਹੈ ਪ੍ਰਮਾਤਮਾ ਦੀ ਉਸ ਤੇ ਇਸ ਲਈ ਖੁਸ਼ੀ ਹੁੰਦੀ ਹੈ ਕਿਉਂਕਿ ਪ੍ਰਮਾਤਮਾ ਆਪ ਦਇਆ ਦਾ ਸਾਗਰ ਹੈ। ਜੋ ਉਸਦੇ ਨਾਮ ਦਾ ਉਚਾਰਨ ਕਰਦੇ ਹਨ ਉਨ੍ਹਾਂ ਦੇ ਦੁੱਖਾਂ ਦਾ ਨਾਸ ਕਰਦਾ ਹੈ। ਸ਼ਬਦ ਦੀ ਪਹਿਲੀ ਤੁਕ ਵਿੱਚ ਹੀ ਇਸ ਗੁਣ ਦਾ ਕਥਨ ਕੀਤਾ ਹੈ।

## *ਦਇਆਲ ਪੁਰਖ ਭਗਵਾਨਹ; ਨਾਨਕ ਲਿਪਤ ਨ ਮਾਇਆ ॥੧॥*

ਸਤਿਗੁਰੂ ਜੀ ਉਚਾਰਨ ਕਰਦੇ ਹਨ ਕਿ ਜੇ ਭਗਵਾਨਹ=ਭਗਵਾਨ-ਵਾਹਿਗੁਰੂ ਪ੍ਰਮੇਸ਼ਰ ਦੀ ਦਿਆਲਤਾ ਹੋਵੇ ਤਾਂ ਇਹ ਜੀਵ ਮਾਇਆ ਵਿੱਚ ਲਿਪਾਏਮਾਨ ਨਹੀਂ ਹੁੰਦਾ। ਹਰ ਇੱਕ ਜੀਵ ਮਾਇਆ ਦੀ ਲਪੇਟ ਵਿੱਚ ਭਾਵ ਮਾਇਆ ਦੀ ਪਕੜ ਵਿੱਚ ਆਇਆ ਹੋਇਆ ਹੈ। ਜੈਸਾ ਕਿ :

**੧. ਮਾਇਆ ਐਸੀ ਮੋਹਨੀ ਭਾਈ ॥ ਜੇਤੇ ਜੀਅ ਤੇਤੇ ਡਹਕਾਈ ॥੧॥ਰਹਾਉ॥**
[ਭੈਰਉ ਕਬੀਰ ਜੀ, ਅੰਗ ੧੧੬੦]

**੨. ਮੋਹਨੀ ਮੋਹਿ ਲੀਏ ਤ੍ਰੈ ਗੁਨੀਆ ॥ ਲੋਭਿ ਵਿਆਪੀ ਝੂਠੀ ਦੁਨੀਆ ॥**
[ਮਾਰੂ ਮਃ ੫, ਅੰਗ ੧੦੦੪]

ਮਾਇਆ ਨੂੰ ਸਰਪ ਨਾਲ ਤੁਲਨਾ ਦੇ ਕੇ ਇਸ ਦੀ ਕਾਮ ਕ੍ਰੋਧ ਦੀ ਜ਼ਹਿਰ ਜੋ ਪੂਰੇ ਸੰਸਾਰ ਦੇ ਜੀਵਾਂ ਦੇ ਸਰੀਰਾਂ ਵਿੱਚ ਫੈਲੀ ਹੋਈ ਹੈ ॥੧॥ ਇਸ ਵਿਹੁ ਨੂੰ ਮਾਰਨ ਦਾ ਢੰਗ ਤੇ ਮਾਇਆ ਦੇ ਘੇਰੇ ਤੋਂ ਛੁਟਣ ਦਾ ਜਤਨ ਸਤਿਗੁਰੂ ਜੀ ਦੱਸ ਰਹੇ ਹਨ। ਜੈਸਾ ਕਿ :

**੧. ਮਾਇਆ ਭੁਇਅੰਗਮੁ ਸਰਪੁ ਹੈ ਜਗੁ ਘੇਰਿਆ ਬਿਖੁ ਮਾਇ ॥**
**ਬਿਖੁ ਕਾ ਮਾਰਣੁ ਹਰਿ ਨਾਮੁ ਹੈ ਗੁਰ ਗਰੁੜ ਸਬਦੁ ਮੁਖਿ ਪਾਇ ॥**
[ਸਲੋਕ ਮਃ ੩, ਅੰਗ ੧੪੧੫]

**੨. ਕਹੈ ਨਾਨਕੁ ਗੁਰ ਪਰਸਾਦੀ ਜਿਨਾ ਲਿਵ ਲਾਗੀ ਤਿਨੀ ਵਿਚੇ ਮਾਇਆ ਪਾਇਆ ॥**
[ਰਾਮਕਲੀ ਮਃ ੩, ਅੰਗ ੯੨੧]

## *ਭਾਹਿ ਬਲੰਦੜੀ ਬੁਝਿ ਗਈ; ਰਖੰਦੜੋ ਪ੍ਰਭੁ ਆਪਿ ॥*

ਜਿਸ ਦਾ ਪ੍ਰਭੂ=ਵਾਹਿਗੁਰੂ ਆਪ ਰਖੰਦੜੋ=ਰਖਿਅਕ ਰਾਖਾ ਹੋਇਆ ਹੈ ਉਸ ਦੇ ਅੰਦਰੋਂ ਬਲੰਦੜੀ=ਬਲਦੀ ਹੋਈ ਤ੍ਰਿਸ਼ਨਾਂ ਰੂਪੀ ਅਗਨੀ ਬੁਝ ਗਈ ਹੈ। ਜੈਸਾ ਕਿ :

**੧. ਤਨ ਮਹਿ ਤ੍ਰਿਸਨਾ ਅਗਿ ਸਬਦਿ ਬੁਝਾਈਐ ॥੧੯॥** [ਵਾਰ ਮਾਝ ਮਃ ੧, ਅੰਗ ੧੪੭]

**੨. ਤ੍ਰਿਸਨਾ ਬੁਝੈ ਹਰਿ ਕੈ ਨਾਮਿ ॥**
**ਮਹਾ ਸੰਤੋਖੁ ਹੋਵੈ ਗੁਰ ਬਚਨੀ ਪ੍ਰਭ ਸਿਉ ਲਾਗੈ ਪੂਰਨ ਧਿਆਨੁ ॥੧॥ਰਹਾਉ॥**
[ਧਨਾਸਰੀ ਮਃ ੫, ਅੰਗ ੬੮੨]

**੩. ਗੁਰ ਪ੍ਰਸਾਦਿ ਆਪਨ ਆਪੁ ਸੁਝੈ ॥ ਤਿਸ ਕੀ ਜਾਨਹੁ ਤ੍ਰਿਸਨਾ ਬੁਝੈ ॥**
[ਗਉੜੀ ਸੁਖਮਨੀ ਮਃ ੫, ਅੰਗ ੨੮੧]

## *ਜਿਨਿ ਉਪਾਈ ਮੇਦਨੀ; ਨਾਨਕ ਸੋ ਪ੍ਰਭੁ ਜਾਪਿ ॥੨॥*

ਸਤਿਗੁਰੂ ਜੀ ਉਚਾਰਨ ਕਰਦੇ ਹਨ ਕਿ ਜਿਸ ਵਾਹਿਗੁਰੂ ਨੇ ਮੇਦਨੀ=ਸ੍ਰਿਸ਼ਟੀ ਉਪਾਈ=ਪੈਦਾ ਕੀਤੀ ਹੈ ਸੋ=ਉਸ ਪ੍ਰਭੁ=ਮਾਲਕ ਦੇ ਜਾਪ ਨੂੰ ਜਪਣਾ ਕਰ ॥੨॥

## *ਪਉੜੀ ॥ ਜਾ ਪ੍ਰਭ ਭਏ ਦਇਆਲ; ਨ ਬਿਆਪੈ ਮਾਇਆ ॥*

ਜਾ=ਜਦ ਪ੍ਰਭ=ਮਾਲਕ ਦਇਆਲ=ਦਿਆਲੂ ਹੋਵੇ ਤਦ ਜੀਵ ਨੂੰ ਮਾਇਆ ਨਹੀਂ ਬਿਆਪਦੀ। ਜਿਸ ਤੇ ਉਸ ਦੀ ਕਿਰਪਾ ਹੋ ਜਾਵੇ ਉਸ ਦੇ ਮਨ ਤੇ ਮਾਇਆ ਪ੍ਰਭਾਵ ਨਹੀਂ ਪਾ ਸਕਦੀ।

## *ਕੋਟਿ ਅਘਾ ਗਏ ਨਾਸ; ਹਰਿ ਇਕੁ ਧਿਆਇਆ ॥*

ਇਕ ਹਰਿ=ਪ੍ਰਮੇਸ਼ਰ ਦੇ ਨਾਮ ਦੇ ਧਿਆਉਣ ਕਰਕੇ ਕੋਟਿ=ਕ੍ਰੋੜਾਂ ਹੀ ਅਘਾ=ਪਾਪ ਨਾਸ=ਖਤਮ ਹੋ ਗਏ। ਜੈਸਾ ਕਿ :

**੧. ਕਟੇ ਪਾਪ ਅਸੰਖ ਨਾਵੈ ਇਕ ਕਣੀ ॥** [ਵਾਰ ਮਲਾਰ ਮਃ ੧, ਅੰਗ ੧੨੮੩]

**੨. ਕੋਟਿ ਅਘਾ ਸਭਿ ਨਾਸ ਹੋਹਿ ਸਿਮਰਤ ਹਰਿ ਨਾਉ ॥** [ਵਾਰ ਜੈਤਸਰੀ ਮਃ ੫, ਅੰਗ ੭੦੭]

## *ਨਿਰਮਲ ਭਏ ਸਰੀਰ; ਜਨ ਧੂਰੀ ਨਾਇਆ ॥*

ਸੰਤ ਜਨਾਂ ਦੀ ਚਰਨ ਧੂੜੀ ਵਿਚ ਨਾਇਆ=ਇਸ਼ਨਾਨ ਕਰਨ ਕਰਕੇ ਸਰੀਰ ਦੇ ਮਨ ਬੁਧ ਭਾਵ ਅੰਤਹਕਰਣ ਪਵਿੱਤਰ ਹੋ ਗਏ। ਜੈਸਾ ਕਿ :

**੧. ਜਨ ਪਾਰਬ੍ਰਹਮ ਜਾ ਕੀ ਨਿਰਮਲ ਮਹਿਮਾ ਜਨ ਕੇ ਚਰਨ ਤੀਰਥ ਕੋਟਿ ਗੰਗਾ ॥**
**ਜਨ ਕੀ ਧੂਰਿ ਕੀਓ ਮਜਨੁ ਨਾਨਕ ਜਨਮ ਜਨਮ ਕੇ ਹਰੇ ਕਲੰਗਾ ॥**
[ਬਿਲਾਵਲੁ ਮਃ ੫, ਅੰਗ ੮੨੮]

**੨. ਸੇਵਉ ਸਾਧ ਸੰਤ ਚਰਨੇਰੈ ॥ ਬਾਂਛਉ ਧੂਰਿ ਪਵਿਤ੍ਰ ਕਰੇਰੈ ॥**
**ਅਠਸਠਿ ਮਜਨੁ ਮੈਲੁ ਕਟੇਰੈ ॥** [ਕਾਨੜਾ ਮਃ ੫, ਅੰਗ ੧੩੦੪]

## *ਮਨ ਤਨ ਭਏ ਸੰਤੋਖ; ਪੂਰਨ ਪ੍ਰਭੁ ਪਾਇਆ ॥*

ਜਦੋਂ ਪਰੀਪੂਰਨ ਪ੍ਰਭੁ=ਮਾਲਕ ਨੂੰ ਪਾਇਆ=ਪ੍ਰਾਪਤ ਕਰ ਲਿਆ ਤਾਂ ਮਨ ਅਤੇ ਤਨ ਵਿੱਚ ਸੰਤੋਖ ਪ੍ਰਾਪਤ ਹੋ ਗਿਆ। ਸੰਤੋਖ ਇਕ ਅਜਿਹਾ ਗੁਣ ਹੈ ਜਿਸ ਦੀ ਪ੍ਰਾਪਤੀ ਤੋਂ ਬਿਨਾਂ ਪਦਾਰਥਾਂ ਨਾਲ ਕੋਈ ਰੱਜਿਆ ਨਹੀਂ ਜਦੋਂ ਰਜਿਆ ਤਾਂ ਸੰਤੋਖ ਦੀ ਪ੍ਰਾਪਤੀ ਤੋਂ ਬਾਅਦ ਹੀ ਰੱਜਿਆ। ਜੈਸਾ ਕਿ :

**ਸਹਸ ਖਟੇ ਲਖ ਕਉ ਉਠਿ ਧਾਵੈ॥ ਤ੍ਰਿਪਤਿ ਨ ਆਵੈ ਮਾਇਆ ਪਾਛੈ ਪਾਵੈ॥**
**ਅਨਿਕ ਭੋਗ ਬਿਖਿਆ ਕੇ ਕਰੈ॥ ਨਹ ਤ੍ਰਿਪਤਾਵੈ ਖਪਿ ਖਪਿ ਮਰੈ॥**
**ਬਿਨਾ ਸੰਤੋਖ ਨਹੀ ਕੋਊ ਰਾਜੈ॥ ਸੁਪਨ ਮਨੋਰਥ ਬ੍ਰਿਥੇ ਸਭ ਕਾਜੈ॥**
[ਗਉੜੀ ਸੁਖਮਨੀ ਮਃ ੫, ਅੰਗ ੨੭੯]

***ਤਰੇ ਕੁਟੰਬ ਸੰਗਿ ਲੋਗ; ਕੁਲ ਸਬਾਇਆ॥੧੮॥***

ਉਨ੍ਹਾਂ ਦੇ ਸੰਗ ਕਰਕੇ ਕੁਟੰਬ=ਪਰਿਵਾਰ ਦੇ ਲੋਗ ਅਤੇ ਕੁਲ ਦੇ ਸਾਰੇ ਲੋਗ ਤਰ ਗਏ ਹਨ॥੧੮॥

ਵਾਹਿਗੁਰੂ ਜੀ ਕਾ ਖ਼ਾਲਸਾ। ਵਾਹਿਗੁਰੂ ਜੀ ਕੀ ਫ਼ਤਹ॥

ਮੁਖਵਾਕ ਨੰਬਰ ੧੨੦ [ਆਦਿ ਅੰਗ ੭੧੧]

***ਟੋਡੀ ਮਹਲਾ ੫ ॥ ਹਰਿ ਬਿਸਰਤ ਸਦਾ ਖੁਆਰੀ ॥ ਤਾ ਕਉ ਧੋਖਾ ਕਹਾ ਬਿਆਪੈ ਜਾ ਕਉ ਓਟ ਤੁਹਾਰੀ ॥ਰਹਾਉ॥ ਬਿਨੁ ਸਿਮਰਨ ਜੋ ਜੀਵਨੁ ਬਲਨਾ ਸਰਪ ਜੈਸੇ ਅਰਜਾਰੀ ॥ ਨਵ ਖੰਡਨ ਕੋ ਰਾਜੁ ਕਮਾਵੈ ਅੰਤਿ ਚਲੈਗੋ ਹਾਰੀ ॥੧॥ ਗੁਣ ਨਿਧਾਨ ਗੁਣ ਤਿਨ ਹੀ ਗਾਏ ਜਾ ਕਉ ਕਿਰਪਾ ਧਾਰੀ ॥ ਸੋ ਸੁਖੀਆ ਧੰਨੁ ਉਸੁ ਜਨਮਾ ਨਾਨਕ ਤਿਸੁ ਬਲਿਹਾਰੀ ॥੨॥੨॥***

## ਟੋਡੀ ਮਹਲਾ ੫ ॥

ਇਹ ਅੰਮ੍ਰਿਤ ਬਚਨ ਸ੍ਰੀ ਗੁਰੂ ਅਰਜਨ ਦੇਵ ਜੀ ਦਾ ਉਚਾਰਨ ਕੀਤਾ ਹੋਇਆ ਟੋਡੀ ਰਾਗ ਵਿੱਚ ਅੰਕਿਤ ਹੈ।

## ਹਰਿ ਬਿਸਰਤ; ਸਦਾ ਖੁਆਰੀ ॥

ਹਰਿ=ਪ੍ਰਮੇਸ਼ਰ ਵਾਹਿਗੁਰੂ ਨੂੰ ਬਿਸਰਤ=ਭੁੱਲ ਜਾਣ ਕਰਕੇ ਸਦਾ ਹੀ ਖੁਆਰੀ=ਖਰਾਬੀ ਹੁੰਦੀ ਹੈ। **ਅਥਵਾ** ਹਰਿ=ਹਰ ਤਰ੍ਹਾਂ ਦੇ ਬਿਸ=ਵਿਸ਼ਿਆਂ ਵਿੱਚ ਰਤ=ਪ੍ਰੀਤੀ ਕਰਨ ਨਾਲ ਸਦਾ ਹੀ ਲੋਕ ਪ੍ਰਲੋਕ ਵਿੱਚ ਖੁਆਰੀ=ਬੇਇੱਜ਼ਤੀ ਹੁੰਦੀ ਹੈ। ਨਾਮ ਨੂੰ ਵਿਸਾਰ ਕੇ ਜੋ ਜੀਵ ਦੀ ਦਸ਼ਾ ਹੁੰਦੀ ਹੈ ਇਸ ਪ੍ਰਤੀ ਹੋਰ ਕਈ ਜਗ੍ਹਾ ਪ੍ਰਮਾਣ ਆਇਆ ਹੈ। ਜੈਸਾ ਕਿ :

**ਹਰਿ ਬਿਸਰਤ ਸੋ ਮੂਆ ॥੧॥ਰਹਾਉ॥**
**ਨਾਮੁ ਧਿਆਵੈ ਸਰਬ ਫਲ ਪਾਵੈ ਸੋ ਜਨੁ ਸੁਖੀਆ ਹੂਆ ॥** [ਆਸਾ ਮਃ ੫, ਅੰਗ ੪੦੭]

ਨਾਮ ਨੂੰ ਬਿਸਾਰਨ ਵਾਲਾ ਵੀ ਇਕ ਅਪਣੀ ਕਿਸਮ ਦੀ ਮੌਤ ਮਰਦਾ ਹੈ। ਇਕ ਜਿਸਮਾਨੀ ਮੌਤ ਹੁੰਦੀ ਹੈ। ਜਿੰਨੀ ਜਿਸਮਾਨੀ ਉਮਰ ਪ੍ਰਮਾਤਮਾ ਦੇ ਦਰ ਤੋਂ ਮਿਲੀ ਹੈ ਉਸਨੂੰ ਭੋਗ ਕੇ ਜਦੋਂ ਜੀਵ ਆਤਮਾ ਦੇਹ ਤੋਂ ਅਲੱਗ ਹੋ ਜਾਂਦੀ ਹੈ ਇਸਨੂੰ ਜਿਸਮਾਨੀ ਮੌਤ ਕਹਿੰਦੇ ਹਨ। ਦੂਜੀ ਰਾਜਨੀਤਕ ਮੌਤ ਹੁੰਦੀ ਹੈ। ਜੋ ਮਨੁੱਖ ਰਾਜਨੀਤਕ ਤਲ ਤੇ ਖੜਾ ਹੈ ਦੂਸਰੇ ਰਾਜਨੀਤਕ ਲੋਕਾਂ ਦੀ ਕੋਈ ਅਜਿਹੀ ਚਾਲ ਜਿਸ ਨਾਲ ਸਮਾਜ ਦੇ ਲੋਕਾਂ ਵਿੱਚ ਉਸ ਪ੍ਰਤੀ ਘਿਰਨਾ ਪੈਦਾ ਹੋ ਜਾਏ। ਲੋਕਾਂ ਦੇ ਮਨ ਤੋਂ ਉਸ ਦਾ ਪਿਆਰ-ਇੱਜ਼ਤ ਖਤਮ ਹੋ ਜਾਏ ਜਿਸ ਕਾਰਨ ਰਾਜਨੀਤਕ ਸੱਤਾ ਖਤਮ ਹੋ ਜਾਏ। ਇਸਨੂੰ ਰਾਜਨੀਤਕ ਮੌਤ ਕਹਿੰਦੇ ਹਨ। ਤੀਜੀ ਧਾਰਮਿਕ ਮੌਤ ਜੋ ਬੰਦਾ ਆਪਣਾ ਈਮਾਨ ਵੇਚ ਬੈਠੇ ਧਰਮੀ ਲੋਕਾਂ ਵਿੱਚ ਉਸ ਦਾ ਅਧਰਮ ਨੰਗਾ ਹੋਣ ਤੋਂ ਉਸਨੂੰ ਅਧਰਮੀ ਮੰਨ ਲਿਆ ਜਾਵੇ ਇਸਨੂੰ ਧਾਰਮਿਕ ਮੌਤ ਕਹਿੰਦੇ ਹਨ। ਚੌਥੀ ਰੂਹਾਨੀਅਤ ਮੌਤ-ਨਾਮ ਚਿੰਤਨ ਕਰਨਾ ਰੂਹਾਨੀਅਤ ਜੀਵਨ ਹੈ ਤੇ ਨਾਮ ਚਿੰਤਨ ਨੂੰ ਭੁਲਾ ਦੇਣਾ ਰੂਹਾਨੀਅਤ ਮੌਤ ਹੈ। ਜੈਸਾ ਕਿ :

੧. **ਆਖਾ ਜੀਵਾ ਵਿਸਰੈ ਮਰਿ ਜਾਉ ॥** [ਆਸਾ ਮਹਲਾ ੧, ਅੰਗ ੯]

੨. **ਦਿਨਹਿ ਬਿਕਾਰ ਕਰਤ ਸ੍ਰਮੁ ਪਾਇਓ ॥ ਨੈਨੀ ਨੀਦ ਸੁਪਨ ਬਰੜਾਇਓ ॥**
**ਹਰਿ ਬਿਸਰਤ ਹੋਵਤ ਏਹ ਹਾਲ ॥ ਸਰਨਿ ਨਾਨਕ ਪ੍ਰਭ ਪੁਰਖ ਦਇਆਲ ॥੧੩॥**
[ਥਿਤੀ ਗਉੜੀ ਮਃ ੫, ਅੰਗ ੨੯੯]

ਸ਼ੁਭ ਗੁਣਾਂ ਦੀ ਰਖਿਆ ਕਰਨ ਵਾਲੀ ਸ਼ਕਤੀ ਵੀ ਨਾਮ ਸਿਮਰਨ ਹੀ ਹੈ ਨਾਮ ਨੂੰ ਭੁੱਲਣ ਦੇ ਨਾਲ ਸ਼ੁਭ ਗੁਣ ਗਲ ਜਾਂਦੇ ਹਨ। ਜੈਸਾ ਕਿ :

**ਚਿਤ ਚੇਤਸਿ ਕੀ ਨਹੀ ਬਾਵਰਿਆ ॥ ਹਰਿ ਬਿਸਰਤ ਤੇਰੇ ਗੁਣ ਗਲਿਆ ॥੧॥ਰਹਾਉ॥**
[ਮਾਰੂ ਮਃ ੧, ਅੰਗ ੯੯੦]

ਇਸ ਲਈ ਸਤਿਗੁਰੂ ਜੀ ਨੇ ਪਹਿਲੀ ਪੰਗਤੀ ਵਿੱਚ ਹੀ ਇਹ ਸਿਧਾਂਤ ਦਿੱਤਾ ਹੈ ਕਿ ਪ੍ਰਮੇਸ਼ਰ ਦੇ ਨਾਮ ਨੂੰ

ਭੁਲਣ ਕਰਕੇ ਜੀਵ ਖੱਜਲ-ਖੁਆਰ ਹੁੰਦਾ ਹੈ ਸਤਿਗੁਰੂ ਜੀ ਨੇ ਇਸ ਲਈ ਚੇਤਾ ਕਰਾਇਆ ਹੈ ਕਿ ਉਹ ਜੀਵ ਖੱਜਲ ਖੁਆਰ ਹੋਣ ਤੋਂ ਬਚ ਜਾਵੇ। ਜੋ ਵਾਹਿਗੁਰੂ ਦੇ ਆਸਰੇ ਰਹਿੰਦੇ ਹਨ।

## *ਤਾ ਕਉ ਧੋਖਾ ਕਹਾ ਬਿਆਪੈ; ਜਾ ਕਉ ਓਟ ਤੁਹਾਰੀ ॥ਰਹਾਉ॥*

ਹੇ ਵਾਹਿਗੁਰੂ ! ਜਿਨ੍ਹਾਂ ਨੂੰ ਆਪ ਜੀ ਦੀ ਓਟ=ਟੇਕ ਹੈ ਉਨ੍ਹਾਂ ਨੂੰ ਧੋਖਾ=ਸੰਸਾ ਕਿਸ ਤਰ੍ਹਾਂ ਬਿਆਪਦਾ ਹੈ ? ਭਾਵ ਨਹੀਂ ਬਿਆਪਦਾ ॥੧॥ਰਹਾਉ॥

ਅਸੀਂ ਸੰਸਾਰ ਵਿੱਚ ਆਮ ਵੇਖਦੇ ਹਾਂ ਕਿ ਜਿਸ ਕਿਸਮ ਦੀ ਮੁਸੀਬਤ ਪੈਂਦੀ ਹੈ ਉਸ ਮੁਸੀਬਤ ਤੋਂ ਬਚਣ ਲਈ ਉਸ ਤਰ੍ਹਾਂ ਦੀ ਓਟ ਲੈਣੀ ਪੈਂਦੀ ਹੈ। ਛੋਟੀਆਂ ਮੁਸੀਬਤਾਂ ਲਈ ਛੋਟੇ ਸਹਾਰੇ ਤੇ ਵੱਡੀਆਂ ਮੁਸੀਬਤਾਂ ਲਈ ਵੱਡੇ ਸਹਾਰੇ ਹਨ।

ਜੈਸਾ ਕਿ ਬਾਰਸ਼ ਪੈਂਦੀ ਵਿੱਚ ਬਾਰਸ਼ ਤੋਂ ਬਚਾਅ ਲਈ ਛਤਰੀ ਇਕ ਓਟ ਹੈ, ਛਤਰੀ ਦੀ ਓਟ ਵਿੱਚ ਆਇਆ ਮਨੁੱਖ ਬਾਰਸ਼ ਤੋਂ ਬਚ ਜਾਂਦਾ ਹੈ। ਦੁਸ਼ਮਣ ਤੋਂ ਬਚਣ ਲਈ ਲੜਨ ਵਾਲੇ ਫੌਜੀ ਮੋਰਚੇ ਦੀ ਓਟ ਲੈਂਦੇ ਹਨ ਤਾਂ ਕਿ ਦੁਸ਼ਮਣ ਤੋਂ ਬਚਿਆ ਜਾ ਸਕੇ। ਰਾਜੇ ਮਹਾਰਾਜਿਆਂ ਦੇ ਵੱਡੇ-ਵੱਡੇ ਕਿਲ੍ਹੇ ਓਟ ਦਾ ਹੀ ਪ੍ਰਤੀਕ ਹਨ। ਇਸੇ ਤਰ੍ਹਾਂ ਅਨੇਕਾਂ ਹੋਰ ਓਟਾਂ ਦੀ ਕਲਪਣਾ ਕੀਤੀ ਜਾ ਸਕਦੀ ਹੈ ਪਰ ਇਸ ਸਿਧਾਂਤ ਨੂੰ ਸਮਝਣ ਲਈ ਇਤਨਾ ਹੀ ਕਾਫੀ ਹੈ। ਛੋਟੀ ਓਟ ਛੋਟੀ ਮੁਸੀਬਤ ਤੋਂ ਹੀ ਬਚਾ ਸਕਦੀ ਹੈ। ਜੀਵ ਨੂੰ ਸਭ ਤੋਂ ਵਡੀ ਮੁਸੀਬਤ ਜੰਮਣ ਮਰਨ ਦੀ, ਜਮਾਂ ਦੀ ਮਾਰ ਦੀ ਹੈ ਇਸ ਤੋਂ ਬਚਣ ਲਈ ਇਕ ਵਾਹਿਗੁਰੂ ਦੀ ਹੀ ਓਟ ਹੈ ਜੋ ਵੱਡੀਆਂ ਤੋਂ ਵੱਡੀਆਂ ਮੁਸੀਬਤਾਂ ਤੋਂ ਬਚਾਉਣ ਵਾਲੀ ਹੈ। ਜੋ ਵਾਹਿਗੁਰੂ ਦੀ ਓਟ ਵਿੱਚ ਆ ਜਾਂਦਾ ਹੈ ਉਸਨੂੰ ਕਿਸੇ ਕਿਸਮ ਦਾ ਧੋਖਾ ਨਹੀਂ ਬਿਆਪਦਾ।

## *ਬਿਨੁ ਸਿਮਰਨ ਜੋ ਜੀਵਨੁ ਬਲਨਾ; ਸਰਪ ਜੈਸੇ ਅਰਜਾਰੀ ॥*

ਨਾਮ ਸਿਮਰਨ ਤੋਂ ਬਿਨਾਂ ਮਨੁੱਖ ਦਾ ਜੋ ਜੀਵਨ ਬਲਨਾ=ਜੀਵਦਿਆਂ ਰਹਿਣਾ ਹੈ, ਵਾ-ਸਿਮਰਨ ਤੋਂ ਬਿਨਾਂ ਜੋ ਜਿਉਣਾ ਹੈ ਉਹ ਬਲਨਾ=ਸੜਨਾ ਹੈ ਜਿਵੇਂ ਲੱਕੜਾਂ ਚੁਲ੍ਹੇ ਵਿੱਚ ਸੜਦੀਆਂ ਹਨ ਤਿਵੇਂ ਤ੍ਰਿਸ਼ਨਾਂ ਦੀ ਅੱਗ ਵਿੱਚ ਉਸ ਦਾ ਤਨ ਮਨ ਸੜ ਰਿਹਾ ਹੈ। ਜਿਵੇਂ ਅਜਗਰ ਸੱਪ ਦੀ ਆਪਣੀ ਅਰਜਾਰੀ=ਉਮਰ ਹੀ ਦੁਖ ਦਾ ਕਾਰਨ ਬਣੀ ਹੈ ਕਿਉਂਕਿ ਜਿਉਂ-ਜਿਉਂ ਲੰਮੀ ਉਮਰ ਹੁੰਦੀ ਹੈ ਤਿਉਂ-ਤਿਉਂ ਉਸਦੀ ਜ਼ਹਿਰ ਵਧਦੀ ਜਾਂਦੀ ਹੈ। ਇਸੇ ਤਰ੍ਹਾਂ ਜਿਉਂ-ਜਿਉਂ ਮਨਮੁਖ ਦੀ ਉਮਰ ਵਧਦੀ ਹੈ ਤਿਉਂ-ਤਿਉਂ ਉਸ ਦੀ ਕਾਮ ਕ੍ਰੋਧ **ਵਾ:** ਤ੍ਰਿਸ਼ਨਾਂ-ਈਰਖਾ ਦੀ ਜ਼ਹਿਰ ਵਧਦੀ ਹੈ ਤੇ ਸੱਪ ਵਾਂਗ ਦੁਖੀ ਹੁੰਦਾ ਹੈ ਉਸ ਦੀ ਲੰਮੀ ਉਮਰ ਵੀ ਨਿਸਫਲ ਹੈ। ਜੈਸਾ ਕਿ :

**੧. ਬਿਨੁ ਸਿਮਰਨ ਜੈਸੇ ਸਰਪ ਆਰਜਾਰੀ ॥ ਤਿਉ ਜੀਵਹਿ ਸਾਕਤ ਨਾਮੁ ਬਿਸਾਰੀ ॥੧॥**
[ਗਉੜੀ ਮ: ੫, ਅੰਗ ੨੩੯]

**੨. ਬਿਨੁ ਸਿਮਰਨ ਕੋਟਿ ਬਰਖ ਜੀਵੈ ਸਗਲੀ ਅਉਧ ਬ੍ਰਿਥਾਨਦ ॥** [ਸਾਰਗ ਮ: ੫, ਅੰਗ ੧੨੦੪]

## *ਨਵ ਖੰਡਨ ਕੋ ਰਾਜੁ ਕਮਾਵੈ; ਅੰਤਿ ਚਲੈਗੋ ਹਾਰੀ ॥੧॥*

ਭਾਵੇਂ ਨੌਂ ਖੰਡਾਂ ਦਾ ਭੀ ਰਾਜ ਕਮਾਵੈ=ਕਰਦਾ ਰਹੇ; ਤਾਂ ਭੀ ਨਾਮ ਸਿਮਰਨ ਤੋਂ ਬਿਨਾਂ ਅੰਤ ਸਮੇਂ ਸੰਸਾਰ ਵਿਚੋਂ (ਜਿੱਤ ਕੇ ਨਹੀਂ) ਹਾਰ ਕੇ ਜਾਵੇਗਾ ॥੧॥ ਜੈਸਾ ਕਿ :

**੧. ਜੇ ਜੁਗ ਚਾਰੇ ਆਰਜਾ ਹੋਰ ਦਸੂਣੀ ਹੋਇ ॥**
**ਨਵਾ ਖੰਡਾ ਵਿਚਿ ਜਾਣੀਐ ਨਾਲਿ ਚਲੈ ਸਭੁ ਕੋਇ ॥**

**ਚੰਗਾ ਨਾਉ ਰਖਾਇਕੈ ਜਸੁ ਕੀਰਤਿ ਜਗਿ ਲੇਇ ॥**
**ਜੇ ਤਿਸੁ ਨਦਰਿ ਨ ਆਵਈ ਤ ਵਾਤ ਨ ਪੁਛੈ ਕੇ ॥** [ਜਪੁਜੀ ਸਾਹਿਬ, ਅੰਗ ੨]

੨. **ਜੇ ਲਖ ਇਸਤਰੀਆ ਭੋਗ ਕਰਹਿ ਨਵ ਖੰਡ ਰਾਜੁ ਕਮਾਹਿ ॥**
**ਬਿਨੁ ਸਤਗੁਰ ਸੁਖੁ ਨ ਪਾਵਈ ਫਿਰਿ ਫਿਰਿ ਜੋਨੀ ਪਾਹਿ ॥** [ਸਿਰੀਰਾਗੁ ਮਃ ੩, ਅੰਗ ੨੬]

ਜਿਨ੍ਹਾਂ ਨੇ ਇਸ ਸੰਸਾਰ ਵਿੱਚ ਨੌਂ ਖੰਡ ਪ੍ਰਿਥਵੀ ਨੂੰ ਜਿੱਤ ਕੇ ਰਾਜ ਸੁਖ ਤੇ ਅਨੇਕਾਂ ਪ੍ਰਕਾਰ ਦੇ ਅਨੰਦ ਮਾਣੇ, ਲੱਖਾਂ ਇਸਤ੍ਰੀਆਂ ਦੇ ਨਾਲ ਵਿਸ਼ੇ ਰਸ ਭੋਗਿਆ ਪਰ ਅੰਤ ਨੂੰ ਸੰਸਾਰ ਵਿਚੋਂ ਹਾਰ ਖਾ ਕੇ ਨੰਗੇ ਪੈਰੀ ਹੀ ਚਲੇ ਗਏ। ਜੈਸਾ ਕਿ :

**ਕਬੀਰ ਇਹੁ ਤਨੁ ਜਾਇਗਾ ਸਕਹੁ ਤ ਲੇਹੁ ਬਹੋਰਿ ॥**
**ਨਾਂਗੇ ਪਾਵਹੁ ਤੇ ਗਏ ਜਿਨ੍ ਕੇ ਲਾਖ ਕਰੋਰਿ ॥੨੭॥** [ਸਲੋਕ ਕਬੀਰ ਜੀ, ਅੰਗ ੧੩੬੫]

## ਸਾਖੀ-ਸਹੰਸ੍ਰ ਬਾਹ

ਸੰਸਾਰ ਦੇ ਮਹਾਨ ਜੋਧਿਆਂ ਵਿਚੋਂ ਇਕ ਜੋਧਾ ਜਿਸ ਦਾ ਨਾਮ ਸਹੰਸ੍ਰ ਬਾਹੂ ਕਰਕੇ ਪ੍ਰਸਿੱਧ ਹੈ ਇਸ ਦਾ ਨਾਮ ਅਰਜਨ ਵੀ ਹੈ। ਜੋ ਤ੍ਰੇਤੇ ਯੁੱਧ ਵਿੱਚ ਚੰਦ੍ਰਵੰਸ਼ੀ ਰਾਜੇ ਕ੍ਰਿਤਵੀਯੰ ਦੇ ਘਰ ਪੈਦਾ ਹੋਇਆ। ਇਹ ਮਾਹਿਸਮਤੀ ਨਗਰੀ ਦਾ ਰਾਜਾ ਤੇ ਦੱਤਾ ਤ੍ਰੇਯ ਦਾ ਚੇਲਾ ਸੀ। ਇਸ ਦਾ ਜਾਤ ਬਾਰੇ ਕੁਝ ਗ੍ਰੰਥਾਂ ਵਿਚੋਂ ਐਸਾ ਸੰਕੇਤ ਮਿਲਦਾ ਹੈ ਕਿ ਇਹ ਹੈਹਯ ਜਾਤ ਦਾ ਸੀ। ਵਿਸ਼ਨ ਪੁਰਾਣ ਵਿੱਚ ਲਿਖਿਆ ਹੈ ਕਿ ਹੈਹਯ ਯਾਦਵਾਂ ਵਿਚੋਂ ਹਨ। ਅੱਜ ਕਲ੍ਹ ਦੇ ਵਿਦਵਾਨ "ਸਿਦਿਯਨ" ਜਾਤ ਨੂੰ ਹੈਹਯ ਮੰਨਦੇ ਹਨ। ਮਹਾਂਭਾਰਤ ਤੋਂ ਪਤਾ ਲਗਦਾ ਹੈ ਕਿ ਹੈਹਯ ਮਨੁ ਦੇ ਪੁੱਤ੍ਰ ਯਯਾਤਿ ਦੀ ਔਲਾਦ ਹਨ। ਕਰਨਲ ਟਾਡ ਲਿਖਦਾ ਹੈ ਕਿ ਬਘੇਲ ਖੰਡ ਦੀ ਸੋਹਾਗਪੁਰ ਦੀ ਘਾਟੀ ਵਿੱਚ ਹੁਣ ਵੀ ਹੈਹਯ ਜਾਤ ਹੈ। ਸੋ ਇਸ ਪ੍ਰਤਾਪੀ ਰਾਜੇ ਨੇ ਸਾਰੇ ਸੰਸਾਰ ਨੂੰ ਜਿੱਤ ਕੇ ੮੫੦੦੦ ਵਰ੍ਹੇ ਰਾਜ ਕੀਤਾ। ਇਕ ਵਾਰ ਸਹੰਸ੍ਰ ਬਾਹੂ ਜੰਗਲ ਵਿੱਚ ਸ਼ਿਕਾਰ ਖੇਡਣ ਗਿਆ। ਉਸੇ ਜੰਗਲ ਵਿੱਚ ਇਸ ਦਾ ਸਾਂਢੂ ਜਮਦਗਨਿ ਰਿਸ਼ੀ ਭਾਰੀ ਤਪ ਕਰ ਰਿਹਾ ਸੀ। ਸਹੰਸ੍ਰ ਬਾਹੂ ਦੀ ਰਾਣੀ ਦਾ ਨਾਮ ਸੀਤਾ ਤੇ ਜਮਦਗਨਿ ਰਿਸ਼ੀ ਦੀ ਪਤਨੀ ਦਾ ਨਾਮ ਰੇਣਕਾ ਸੀ, ਦੋਵੇਂ ਸਕੀਆਂ ਭੈਣਾਂ ਸਨ। ਜਦੋਂ ਇਹ ਜਮਦਗਨਿ ਰਿਸ਼ੀ ਦੇ ਆਸ਼ਰਮ ਪਹੁੰਚਾ ਤਾਂ ਰਿਸ਼ੀ ਨੇ ਆਪਣਾ ਰਿਸ਼ਤੇਦਾਰ ਜਾਣਕੇ ਇਸ ਦੀ ਆਓ ਭਗਤ ਕੀਤੀ ਤੇ ਨਿਮੰਤਰਣ ਦਿੱਤਾ ਕਿ ਲੰਗਰ ਮੇਰੇ ਆਸ਼ਰਮ ਤੇ ਛਕਣ। ਇਸਨੇ ਹੰਕਾਰ ਵਿੱਚ ਆ ਕੇ ਉਤਰ ਦਿੱਤਾ ਕਿ ਮੇਰੇ ਨਾਲ ਬਿਅੰਤ ਫੌਜਾਂ ਹਨ। ਤੂੰ ਇਥੇ ਜੰਗਲ ਵਿੱਚ ਅਤੀਤ ਫਕੀਰਾਂ ਦੀ ਜ਼ਿੰਦਗੀ ਜੀਅ ਰਿਹਾ ਹੈਂ, ਹੇ ਰਿਸ਼ੀ ਨਾ ਤੇਰੇ ਕੋਲ ਕੋਈ ਰਸਦਾਂ ਬਸਤਾਂ ਹਨ ਤੇ ਨਾ ਹੀ ਸੇਵਾਦਾਰ ਸੇਵਾ ਕਰਨ ਵਾਲੇ। ਫਿਰ ਇਤਨੀ ਵਡੀ ਫੌਜ ਨੂੰ ਨਿਮੰਤਰਣ ਦੇ ਕੇ ਭੋਜਨ ਕਿਵੇਂ ਛਕਾਵੇਂਗਾ। ਇਸ ਦੇ ਹੰਕਾਰ ਨੂੰ ਤੋੜਨ ਵਾਸਤੇ ਜਮਦਗਨਿ ਰਿਸ਼ੀ ਨੇ ਸਹੰਸ੍ਰ ਬਾਹੂ ਨੂੰ ਕਿਹਾ ਕਿ ਹੇ ਰਾਜਨ ਫਕੀਰਾਂ ਕੋਲ ਭੀ ਕੁਝ ਗੁਪਤ ਸ਼ਕਤੀਆਂ ਹੋਇਆ ਕਰਦੀਆਂ ਹਨ। ਜੇ ਤੈਨੂੰ ਤੇਰੀਆਂ ਫੌਜਾਂ ਅਤੇ ਹਕੂਮਤ ਤੇ ਮਾਣ ਹੈ ਤਾਂ ਸਾਨੂੰ ਪ੍ਰਮੇਸ਼ਰ ਅਤੇ ਉਸ ਦੇ ਨਾਮ ਤੇ ਮਾਣ ਹੈ। ਤੇਰੀ ਇਹ ਛੋਟੀ ਜਿਹੀ ਫੌਜ ਤਾਂ ਕੀ ਫਕੀਰ ਤਾਂ ਸਾਰੇ ਸੰਸਾਰ ਨੂੰ ਨਿਮੰਤਰਣ ਦੇ ਕੇ ਤ੍ਰਿਪਤ ਕਰ ਸਕਦੇ ਹਨ। ਇਸ ਲਈ ਨਿਰਸੰਦੇਹ, ਨਿਰ ਸੰਕੋਚ ਆਓ ਤੇ ਖਾਣਾ ਤਿਆਰ ਮਿਲੇਗਾ। ਸਹੰਸ੍ਰਬਾਹੂ ਨੂੰ ਬੜੀ ਹੈਰਾਨੀ ਲਗ ਗਈ। ਸ਼ਿਕਾਰ ਤੋਂ ਵਿਹਲਾ ਹੋ ਕੇ ਭੁੱਖ ਲਗੀ ਤੋਂ ਸੈਨਾ ਰਿਸ਼ੀ ਦੇ ਆਸ਼ਰਮ ਵਿੱਚ ਪਹੁੰਚਿਆ। ਅੱਗੇ ਸਭ ਖਾਣੇ ਤਿਆਰ ਮਿਲੇ। ਜਦੋਂ ਭੋਜਨ ਛਕਣ ਲਗੇ ਤਾਂ ਰਾਜੇ ਅਤੇ ਮੰਤਰੀਆਂ ਦੀ ਹੈਰਾਨੀ ਦੀ ਕੋਈ ਹੱਦ ਨਾ ਰਹੀ। ਕਿਉਂਕਿ ਅਜਿਹੇ ਸੁਆਦਿਸ਼ਟ ਭੋਜਨ ਰਾਜੇ ਨੂੰ ਆਪਣੀ ਰਸੋਈ ਵਿੱਚ ਨਹੀਂ ਸਨ ਮਿਲੇ। ਇਨਤੇ ਸੁੰਦਰ ਖਾਣੇ ਬਣਾਉਣ ਵਾਲਾ ਇਹ ਕਿਹੋ ਜਿਹਾ ਰਸੋਈਆ ਹੈ ਅਤੇ ਇਤਨੀ ਸਮਗ੍ਰੀ ਇਤਨੀ ਜਲਦੀ ਆਸ੍ਰਮ ਤੇ ਕਿਵੇਂ ਆ ਗਈ। ਇਸ ਗੱਲ ਨੂੰ ਜਾਨਣ ਦੀ ਚੇਸ਼ਟਾ ਮਨ ਵਿੱਚ ਹੋਈ ਤਾਂ ਲੰਗਰ ਛਕਣ ਤੋਂ ਬਾਅਦ ਲੰਗਰ ਬਣਨ ਵਾਲੀ ਜਗ੍ਹਾ ਜਾਣ ਲਗਾ ਤਾਂ ਰਿਸ਼ੀ ਦਾ ਇਕ ਪੜਦਾ ਕੀਤਾ ਹੋਇਆ ਸੀ। ਸਹੰਸ੍ਰ ਬਾਹੂ ਨੇ ਇਹ ਪੜਦਾ ਉਠਾਣਾ ਚਾਹਿਆ ਤਾਂ ਕਿ ਪਤਾ ਲਗ ਸਕੇ ਕਿ ਆਖਰ ਇਸ ਪੜਦੇ ਦੇ ਅੰਦਰ ਕੌਣ ਤੇ ਕਿਸ ਤਰ੍ਹਾਂ ਲੰਗਰ ਤਿਆਰ ਹੁੰਦਾ ਹੈ। ਰਿਸ਼ੀ ਨੇ ਮਨ੍ਹਾ ਕੀਤਾ ਕਿ ਰਾਜਨ ਮਰਿਆਦਾ ਭੰਗ ਨਾ ਕਰੋ। ਇਹ ਚਾਰੇ ਚੀਜ਼ਾਂ ਪੜਦੇ ਦੇ ਅੰਦਰ ਹੀ ਸੋਭਦੀਆਂ ਹਨ। ਜੈਸਾ ਕਿ :

**ਭੋਜਨ ਭਜਨ ਖਜਾਨਾ ਨਾਰੀ॥ ਚਾਰੇ ਪੜਦੇ ਦੇ ਅਧਿਕਾਰੀ॥**

ਪੜਦਾ ਉੱਠਣ ਤੋਂ ਚਾਰੇ ਚੀਜ਼ਾਂ ਦੀ ਬਰਕਤ-ਸ਼ੋਭਾ ਨਸ਼ਟ ਹੋ ਜਾਂਦੀ ਹੈ। ਰਾਜਾ ਆਪਣੇ ਹੰਕਾਰ ਵਿੱਚ ਆ ਕੇ ਰਿਸ਼ੀ ਦੀ ਇਹ ਗੱਲ ਮੰਨਣ ਨੂੰ ਤਿਆਰ ਨਾ ਹੋਇਆ, ਕਿਉਂਕਿ ਸੰਸਾਰ ਵਿੱਚ ਤਿੰਨ ਗਹੁ ਮੰਨੇ ਹੋਏ ਹਨ। ਰਾਜ ਗਹੁ, ਬਾਲ ਗਹੁ, ਤ੍ਰਿਯਾ ਗਹੁ, ਗਹੁ ਦਾ ਅਰਥ ਹੈ ਹਠ। ਭਾਵ ਇਹ ਤਿੰਨ ਪ੍ਰਕਾਰ ਦਾ ਹਠ ਹੈ। ਜਦੋਂ ਰਾਜੇ ਨੇ ਪੜ੍ਹਦਾ ਚੁਕਿਆ ਤਾਂ ਇਕ ਗਊ ਨਜ਼ਰ ਆਈ ਅਤੇ ਸਮਝਿਆ ਕਿ ਇਸ ਗਊ ਦੀ ਬਰਕਤ ਨਾਲ ਹੀ ਰਿਸ਼ੀ ਨੇ ਇਤਨਾ ਰਾਸ਼ਨ ਤਿਆਰ ਕੀਤਾ ਹੈ। ਸਹੰਸ੍ਰ ਬਾਹੂ ਨੇ ਰਿਸ਼ੀ ਤੋਂ ਇਹ ਗਊ ਮੰਗੀ। ਰਿਸ਼ੀ ਨੇ ਇਨਕਾਰ ਕੀਤਾ ਕਿ ਇਹ ਰਾਜਿਆਂ ਦੇ ਨਹੀਂ ਸਾਧੂਆਂ ਦੇ ਕੋਲ ਹੀ ਸ਼ੋਭਦੀ ਹੈ। ਇਸ ਤੇ ਰਾਜੇ ਨੇ ਝਗੜਾ ਕਰਨਾ ਚਾਹਿਆ। ਰਾਜੇ ਨੇ ਆਪਣੇ ਬਾਹੂ ਬਲ ਨਾਲ ਜ਼ਬਰਦਸਤੀ ਗਊ ਖੋਹਣੀ ਚਾਹੀ ਤਾਂ ਗਊ ਤੋਂ ਪੈਦਾ ਹੋਈ ਫੌਜ ਨੇ ਰਾਜੇ ਦੀ ਸੈਨਾ ਨੂੰ ਹਰਾ ਦਿੱਤਾ। ਇਸ ਅਪਮਾਨ ਨੂੰ ਚਿੱਤ ਵਿੱਚ ਰਖ ਕੇ ਰਾਜਾ ਹਾਰ ਖਾ ਕੇ ਵਾਪਸ ਚਲਾ ਗਿਆ। ਪਰ ਇਕ ਦਿਨ ਫੇਰ ਅਚਾਨਕ ਦਲ ਬਲ ਸਮੇਤ ਆਇਆ ਤੇ ਆਉਂਦਿਆਂ ਹੀ ਰਿਸ਼ੀ ਨੂੰ ਮਾਰ ਦਿੱਤਾ। ਕਈ ਥਾਵਾਂ ਤੇ ਇਹ ਵੀ ਲਿਖਿਆ ਮਿਲਦਾ ਹੈ ਕਿ ਸਹੰਸ੍ਰ ਬਾਹੂ ਗਊ ਨੂੰ ਜ਼ਬਰਦਸਤੀ ਲਿਜਾਣ ਲਗਾ ਤਾਂ ਗਊ ਅਕਾਸ਼ ਨੂੰ ਉਡੀ ਤਾਂ ਇਸਨੇ ਤੀਰ ਮਾਰਿਆ ਜੋ ਗਊ ਦੇ ਕੰਨ ਵਿੱਚ ਲਗਾ। ਗਊ ਦੇ ਰੱਤ ਤੋਂ ਤੰਬਾਕੂ ਦੀ ਬੂਟੀ ਪੈਦਾ ਹੋਈ। ਜਿਸਨੂੰ ਪੀਣ ਦਾ ਪਾਪ ਗਊ ਦੀ ਰਤ ਪੀਣ ਦੇ ਪਾਪ ਦੇ ਬਰਾਬਰ ਲਗਦਾ ਹੈ। ਇਸ ਤਰ੍ਹਾਂ ਜਦੋਂ ਰਿਸ਼ੀ ਨੂੰ ਕਤਲ ਕਰ ਦਿੱਤਾ ਤਾਂ ਇਸ ਦੇ ਘਰਵਾਲੀ ਰੇਣੁਕਾ ਨੇ ਆਪਣੇ ਪੁੱਤਰ ਪਰਸਰਾਮ ਨੂੰ ਯਾਦ ਕੀਤਾ ਜੋ ਬੜਾ ਭਾਰੀ ਉਗ੍ਰ ਤਪ ਕਰ ਰਿਹਾ ਸੀ ਜਿਸ ਨੇ ਮਾਤਾ ਨੂੰ ਬਚਨ ਦਿੱਤਾ ਸੀ ਕਿ ਜਦੋਂ ਮੈਨੂੰ ਯਾਦ ਕਰੇਂਗੀ ਮੈਂ ਆਵਾਂਗਾ। ਜਦੋਂ ਪਰਸਰਾਮ ਘਰ ਆਇਆ ਤਾਂ ਮਰੇ ਬਾਪ ਨੂੰ ਦੇਖਕੇ ਕਿ ਮੇਰੇ ਪਿਤਾ ਨੂੰ ਬੇਗੁਨਾਹ ਮਾਰ ਦਿੱਤਾ ਹੈ ਰੋਣ ਲਗ ਪਿਆ। ਜੈਸਾ ਕਿ :

**ਪਰਸ ਰਾਮੁ ਰੋਵੈ ਘਰਿ ਆਇਆ॥** [ਅੰਗ ੯੫੩]

ਪੁੱਤਰ ਨੂੰ ਵੇਖਕੇ ਰੇਣੁਕਾ ਕੁਰਲਾ ਉਠੀ ਤੇ ਸੱਤ ਤਿਹੱਥੜ ਮਾਰ ਕੇ ਵਿਰਲਾਪ ਕੀਤਾ। ਤਿਹੱਥੜ ਤੋਂ ਭਾਵ ਰੋਦਿਆਂ ਹੋਇਆਂ ਤਿੰਨ ਅੰਗ ਪੱਟ ਛਾਤੀ ਤੇ ਸਿਰ ਉਤੇ ਹੱਥ ਮਾਰਨਾ। ਪਰਸਰਾਮ ਨੇ ਮਾਂ ਦੇ ਰੋਣ ਸਮੇਂ ਜਿਸਮ ਤੇ ਮਾਰੇ ੭੨੩-੨੧ ਵਾਰ ਹੱਥਾਂ ਤੋਂ ਉਸ ਨੇ ਪ੍ਰਣ ਕੀਤਾ ਕਿ ੨ ਵਾਰ ਪ੍ਰਿਥਵੀ ਨੂੰ ਛੱਤ੍ਰੀਆਂ ਤੋਂ ਰਹਿਤ ਕਰਾਂਗਾ। ਤੇ ਜੰਗ ਕਰਕੇ ਸਹੰਸਰ ਬਾਹੂ ਨੂੰ ਮਾਰਿਆ। ਮੁਖਵਾਕ ਦੀ ਉਪਰੋਕਤ ਪੰਗਤੀ ਵਿੱਚ ਅਜਿਹੇ ਬਲਵਾਨ ਰਾਜਿਆਂ ਬਾਰੇ ਦਸਿਆ ਕਿ ਨਵਾਂ ਖੰਡਾਂ ਦਾ ਰਾਜ ਕਰਨ ਵਾਲੇ ਵੀ ਸੰਸਾਰ ਤੋਂ ਹਾਰ ਕੇ ਤੁਰ ਗਏ ਜਿਸ ਤਰ੍ਹਾਂ ਪਰਸਰਾਮ ਤੋਂ ਹਾਰ ਕੇ ਸਹੰਸ੍ਰ ਬਾਹੂ ਵੀ ਚਲਾ ਗਿਆ।

## *ਗੁਣ ਨਿਧਾਨ ਗੁਣ ਤਿਨ ਹੀ ਗਾਏ; ਜਾ ਕਉ ਕਿਰਪਾ ਧਾਰੀ॥*

ਸ਼ੁਭ ਗੁਣਾਂ ਦਾ ਨਿਧਾਨ=ਖਜ਼ਾਨਾ ਜੋ ਵਾਹਿਗੁਰੂ ਹੈ ਉਸ ਦੇ ਜਸ ਰੂਪ ਗੁਣ ਉਨ੍ਹਾਂ ਨੇ ਹੀ ਗਾਏ ਹਨ ਜਿਨ੍ਹਾਂ ਦੇ ਉਤੇ ਉਸ ਵਾਹਿਗੁਰੂ ਨੇ ਕਿਰਪਾ ਧਾਰੀ=ਕੀਤੀ ਹੈ। ਜੈਸਾ ਕਿ :

**ਆਪਿ ਜਪਾਏ ਜਪੈ ਸੋ ਨਾਉ॥ ਆਪਿ ਗਾਵਾਏ ਸੁ ਹਰਿ ਗੁਨ ਗਾਉ॥**

[ਗਉੜੀ ਸੁਖਮਨੀ ਮਃ ੫, ਅੰਗ ੨੭੦]

## *ਸੋ ਸੁਖੀਆ ਧੰਨੁ ਉਸੁ ਜਨਮਾ; ਨਾਨਕ ਤਿਸੁ ਬਲਿਹਾਰੀ॥੨॥੨॥*

ਸਤਿਗੁਰੂ ਜੀ ਫੁਰਮਾਨ ਕਰਦੇ ਹਨ ਸੋ=ਉਹ ਪੁਰਸ਼ ਹੀ ਸੁਖੀਆ ਹੈ ਤੇ ਉਸ ਦਾ ਜਨਮ ਭੀ ਧੰਨੁ ਹੈ, ਮੈਂ ਉਸ ਤੋਂ ਬਲਿਹਾਰੀ=ਕੁਰਬਾਨ ਜਾਂਦਾ ਹੈ॥੨॥

ਵਾਹਿਗੁਰੂ ਜੀ ਕਾ ਖ਼ਾਲਸਾ॥ ਵਾਹਿਗੁਰੂ ਜੀ ਕੀ ਫ਼ਤਹ॥

ਮੁਖਵਾਕ ਨੰਬਰ ੧੨੧ [ਆਦਿ ਅੰਗ ੭੧੩]

*ਟੋਡੀ ਮਹਲਾ ੫ ॥ ਰਸਨਾ ਗੁਣ ਗੋਪਾਲ ਨਿਧਿ ਗਾਇਣ ॥ ਸਾਂਤਿ ਸਹਜੁ ਰਹਸੁ ਮਨਿ ਉਪਜਿਓ ਸਗਲੇ ਦੂਖ ਪਲਾਇਣ ॥੧॥ਰਹਾਉ॥ ਜੋ ਮਾਗਹਿ ਸੋਈ ਸੋਈ ਪਾਵਹਿ ਸੇਵਿ ਹਰਿ ਕੇ ਚਰਣ ਰਸਾਇਣ ॥ ਜਨਮ ਮਰਣ ਦੁਹਹੂ ਤੇ ਛੂਟਹਿ ਭਵਜਲੁ ਜਗਤੁ ਤਰਾਇਣ ॥੧॥ ਖੋਜਤ ਖੋਜਤ ਤਤੁ ਬੀਚਾਰਿਓ ਦਾਸ ਗੋਵਿੰਦ ਪਰਾਇਣ ॥ ਅਬਿਨਾਸੀ ਖੇਮ ਚਾਹਹਿ ਜੇ ਨਾਨਕ ਸਦਾ ਸਿਮਰਿ ਨਾਰਾਇਣ ॥੨॥੫॥੧੦॥*

## ਟੋਡੀ ਮਹਲਾ ੫ ॥

ਇਹ ਦਰਗਾਹੀ ਬਚਨ ਸ਼ਹੀਦਾਂ ਦੇ ਸਿਰਤਾਜ ਸ਼ਾਂਤੀ ਦੇ ਪੁੰਜ ਬਾਣੀ ਦੇ ਬੋਹਿਥ ਸ੍ਰੀ ਗੁਰੂ ਅਰਜਨ ਦੇਵ ਜੀ ਦਾ ਉਚਾਰਨ ਕੀਤਾ ਹੋਇਆ ਟੋਡੀ ਰਾਗ ਵਿੱਚ ਅੰਕਿਤ ਹੈ।

ਸ਼ਬਦ ਦੀ ਪਹਿਲੀ ਤੁਕ ਵਿੱਚ ਰਸਨਾ ਨਾਲ ਵਾਹਿਗੁਰੂ ਦੇ ਗੁਣ ਗਾਉਣ ਦਾ ਮਹਾਤਮ ਦਰਸਾਇਆ ਹੈ।

## ਰਸਨਾ; ਗੁਣ ਗੋਪਾਲ ਨਿਧਿ ਗਾਇਣ ॥

ਜਿਨ੍ਹਾਂ ਨੇ ਰਸਨਾ ਨਾਲ ਗੁਣਾਂ ਦੇ ਨਿਧਿ=ਸਮੁੰਦਰ (ਗੋ+ਪਾਲ) ਗੋ=ਧਰਤੀ ਦੀ ਪਾਲ=ਪਾਲਣਾ ਕਰਨ ਵਾਲੇ ਵਾਹਿਗੁਰੂ ਦਾ ਜਸ ਗਾਉਣਾ ਕੀਤਾ ਹੈ।

## ਸਾਂਤਿ ਸਹਜੁ ਰਹਸੁ ਮਨਿ ਉਪਜਿਓ; ਸਗਲੇ ਦੂਖ ਪਲਾਇਣ ॥੧॥ਰਹਾਉ॥

ਉਨ੍ਹਾਂ ਦੇ ਮਨ ਵਿੱਚ ਸ਼ਾਂਤੀ, ਸਹਜੁ=ਗਿਆਨ ਤੇ ਰਹਸੁ=ਅਨੰਦ ਪੈਦਾ ਹੋਇਆ ਹੈ ਅਤੇ ਸਾਰੇ ਦੁੱਖ ਪਲਾਇਣ=ਦੂਰ ਹੋ ਗਏ ਹਨ। ਵਾ-ਦੌੜ ਗਏ ਹਨ॥੧॥ਰਹਾਉ॥

ਜੋ ਇਥੇ ਵਾਹਿਗੁਰੂ ਦੇ ਗੁਣ ਗਾਉਣ ਦੀ ਵਿਚਾਰ ਸਤਿਗੁਰੂ ਜੀ ਦੇ ਰਹੇ ਹਨ। ਗੁਣ ਇਕ ਸ੍ਰੇਸ਼ਟ ਖੂਬੀ ਦਾ ਨਾਮ ਹੈ। ਵਾਹਿਗੁਰੂ ਵਿੱਚ ਸ੍ਰੇਸ਼ਟ ਖੂਬੀਆਂ ਇਤਨੀਆਂ ਹਨ ਕਿ ਸੰਸਾਰ ਦੇ ਸਾਰੇ ਬੁਧੀਵਾਨ ਮਿਲਕੇ ਵਿਆਖਿਆ ਕਰਨ ਤਾਂ ਵੀ ਹੋ ਨਹੀਂ ਸਕਦੀ ਉਹ ਬੇਅੰਤ ਹੈ। ਫਿਰ ਉਸ ਦੇ ਗੁਣ ਗਾਉਣ ਦਾ ਭਾਵ ਕੀ ਹੈ ? ਇਥੇ ਇਹ ਗੱਲ ਸਮਝਣ ਵਾਲੀ ਹੈ। ਗੁਣ ਅਤੇ ਔਗੁਣ ਦੋ ਅਲੱਗ ਅਲੱਗ ਸ਼ਬਦ ਹਨ। ਔਗਣ ਇਕ ਘਿਰਣਾਯੋਗ ਨਿੰਦਤ ਸੁਭਾਅ ਤੋਂ ਪੈਦਾ ਹੋਇਆ ਨੀਚ ਕਰਮ ਹੈ। ਗੁਣ ਇਕ ਸ੍ਰੇਸ਼ਟ ਸੁਭਾਅ ਤੋਂ ਪੈਦਾ ਹੋਇਆ ਸ੍ਰੇਸ਼ਟ ਕਰਮ ਹੈ। ਬਾਣੀ ਵਿੱਚ ਬਹੁਤ ਸਾਰੇ ਥਾਵਾਂ ਤੇ ਔਗੁਣਾਂ ਦੀ ਚਰਚਾ ਕਰਨ ਤੋਂ ਸਿੱਖ ਨੂੰ ਰੋਕਿਆ ਹੈ, ਕਿਸੇ ਦੇ ਔਗੁਣ ਫੋਲਣੇ ਗੰਦਗੀ ਫੋਲਣ ਦੇ ਸਮਾਨ ਹੀ ਹਨ। ਜੇ ਕੋਈ ਗੰਦਗੀ ਨੂੰ ਫੋਲਦਾ ਹੈ ਤਾਂ ਪਹਿਲਾਂ ਦੁਰਗੰਧੀ ਫੋਲਣ ਵਾਲੇ ਨੂੰ ਹੀ ਪ੍ਰਾਪਤ ਹੁੰਦੀ ਹੈ। ਇਹ ਗੰਦਗੀ ਫੋਲਣ ਦਾ ਪ੍ਰਤੱਖ ਫਲ ਉਸਨੂੰ ਪ੍ਰਾਪਤ ਹੋਇਆ। ਇਸ ਲਈ ਸੰਸਾਰ ਦੇ ਭਲੇ ਪੁਰਸ਼ ਗੰਦਗੀ ਵੇਖ ਕੇ ਉਸਨੂੰ ਫੋਲਣ ਦੀ ਥਾਂ ਉਸ ਤੇ ਮਿੱਟੀ ਪਾਉਣਾ ਯੋਗ ਸਮਝਦੇ ਹਨ ਤਾਂਕਿ ਇਸ ਦੀ ਦੁਰਗੰਧੀ ਫੈਲ ਕੇ ਵਾਤਾਵਰਨ ਨੂੰ ਦੂਸ਼ਿਤ ਨਾ ਕਰੇ, ਜਿਸ ਤੋਂ ਅਨੇਕਾਂ ਰੋਗ ਪੈਦਾ ਹੁੰਦੇ ਹਨ। ਦੁਰਗੰਧੀ ਰਹਿਤ ਵਾਤਾਵਰਨ ਵਿੱਚ ਮਨੁੱਖ ਅਰੋਗ ਰਹਿੰਦਾ ਹੈ। ਇਸ ਲਈ ਹਰ ਮਨੁੱਖ ਦਾ ਫਰਜ਼ ਹੈ ਕਿ ਜਿਥੇ ਵੀ ਉਹ ਰਹਿ ਰਿਹਾ ਹੈ ਉਥੇ ਆਪਣਾ ਆਲਾ-ਦੁਆਲਾ ਸਾਫ ਸੁਥਰਾ ਰਖੇ। ਇਥੇ ਇਕ ਵਿਚਾਰਨ ਵਾਲੀ ਗੱਲ ਹੈ ਕਿ ਦੁਰਗੰਧੀ ਪੈਦਾ ਹੋਈ ਨੂੰ ਤਾਂ ਟੋਆ ਪੁੱਟ ਕੇ ਧਰਤੀ ਵਿੱਚ ਦੱਬਿਆ ਜਾਂਦਾ ਹੈ। ਜਦੋਂ ਕਿ ਸੁਗੰਧੀ ਲਈ ਕਈ ਤਰ੍ਹਾਂ ਦੇ ਫੁੱਲ ਲਾ ਕੇ ਉਹਨਾਂ ਦੀ ਅਨੇਕਾਂ ਕਸ਼ਟ ਝੱਲ ਕੇ ਇਸ ਲਈ ਪਾਲਣਾ ਕਰਦਾ ਹੈ ਕਿ ਵਾਤਾਵਰਨ ਵਿੱਚ ਸੁਗੰਧੀ ਫੈਲੇ। ਜਿਵੇਂ ਦੁਰਗੰਧੀ ਤੇ ਸੁਗੰਧੀ ਦੀ ਵਾਰਤਾ ਹੈ ਇਸੇ ਤਰ੍ਹਾਂ ਗੁਣਾਂ ਅਤੇ ਔਗੁਣਾਂ ਦੀ ਵਾਰਤਾ ਹੈ। ਔਗਣਾਂ ਦੀ ਚਰਚਾ ਫੈਲਾਉਣੀ ਦੁਰਗੰਧੀ ਫੈਲਾਉਣ ਦੇ ਤੁਲ ਹੈ। ਜਿਸ ਨਾਲ ਵਾਤਵਰਨ ਦੂਸ਼ਿਤ ਹੋ ਕੇ ਸਮਾਜਿਕ ਬੁਰਾਈਆਂ ਵਾ-ਮਾਨਸਿਕ ਰੋਗ ਪੈਦਾ ਹੁੰਦੇ ਹਨ।

ਇਸ ਦੇ ਥਾਂ ਤੇ ਗੁਣਾਂ ਦੀ ਚਰਚਾ ਕਰਨੀ ਇਕ ਬਗੀਚੀ ਦੇ ਫੁੱਲ ਲਾਉਣ ਦੀ ਤਰ੍ਹਾਂ ਜਾਂ ਕਸਤੂਰੀ ਚੰਦਨ ਕੇਸਰ ਨਾਲ ਸੁਗੰਧੀ ਫੈਲਾਉਣ ਦੇ ਸਮਾਨ ਹੈ।

ਜੇ ਮਨੁੱਖ ਕਿਸੇ ਮਨੁੱਖ ਦੇ ਗੁਣਾਂ ਦੀ ਚਰਚਾ ਕਰਦਾ ਹੈ ਤਾਂ ਉਹ ਧੋਖੇ ਤੋਂ ਖਾਲੀ ਨਹੀਂ। ਜ਼ਿਆਦਾ-ਤਰ ਐਸਾ ਹੁੰਦਾ ਹੈ ਕਿ ਔਗੁਣ ਲੁਕਵੀਂ ਤਹਿ ਵਿੱਚ ਪਏ ਹਨ। ਗੁਣ ਨਾ ਹੋਣ ਦੇ ਬਾਵਜੂਦ ਵੀ ਲੋਕਾਂ ਵਿੱਚ ਫੈਲਾਏ ਹੋਏ ਹਨ। ਇਹੋ ਜਿਹੇ ਫੋਕੇ ਗੁਣ ਗਾਉਣ ਨਾਲ ਕੁਝ ਨਹੀਂ ਮਿਲਦਾ। ਇਸ ਲਈ ਸਤਿਗੁਰੂ ਜੀ ਨੇ ਮਨੁੱਖਾਂ, ਦੇਵੀ ਦੇਵਤਿਆਂ ਦੀ ਥਾਂ ਪ੍ਰਮੇਸ਼ਰ ਦੇ ਗੁਣ ਗਾਉਣ ਦੀ ਗੱਲ ਕੀਤੀ ਹੈ। ਜੇ ਕਿਸੇ ਮਨੁੱਖ ਵਿੱਚ ਕੋਈ ਗੁਣ ਹੋਵੇ ਤਾਂ ਉਸ ਦੀ ਸ਼ਲਾਘਾ ਕਰਨ ਦੀ ਮਨਾਹੀ ਨਹੀਂ। ਪਰ ਜੋ ਫਲ ਪ੍ਰਭੂ ਦੇ ਗੁਣ ਗਾਉਣ ਨਾਲ ਪ੍ਰਾਪਤ ਹੋਣਾ ਹੈ ਉਹ ਮਨੁੱਖ ਦੇ ਗੁਣ ਗਾਉਣ ਨਾਲ ਪ੍ਰਾਪਤ ਨਹੀਂ ਹੁੰਦਾ। ਪਰ ਜਿਨ੍ਹਾਂ ਨੇ ਆਪਣਾ ਆਪ ਪ੍ਰਭੂ ਨੂੰ ਸਮਰਪਿਤ ਕੀਤਾ ਹੈ। ਉਨ੍ਹਾਂ ਦੇ ਗੁਣ ਗਾਉਣੇ ਵੀ ਪ੍ਰਮਾਤਮਾ ਦੇ ਗੁਣ ਗਾਉਣ ਦੇ ਤੁਲ ਹਨ। ਵਾਹਿਗੁਰੂ ਦੇ ਗੁਣ ਗਾਉਣ ਦਾ ਮਹਾਤਮ ਬਾਣੀ ਵਿੱਚ ਅਨੇਕਾਂ ਥਾਵਾਂ ਤੇ ਅਨੇਕਾਂ ਰੂਪ ਕਰਕੇ ਆਇਆ ਹੈ। ਜੈਸਾ ਕਿ :

੧. **ਰਸਨਾ ਗੁਣ ਗਾਵੈ ਹਰਿ ਤੇਰੇ ॥ ਮਿਟਹਿ ਕਮਾਤੇ ਅਵਗੁਣ ਮੇਰੇ ॥** [ਮਾਰੂ ਮਃ ੫, ਅੰਗ ੧੦੮੦]

੨. **ਨੇਤ੍ਰ ਸੰਤੋਖੇ ਦਰਸੁ ਪੇਖਿ ॥ ਰਸਨਾ ਗਾਏ ਗੁਣ ਅਨੇਕ ॥** [ਬਸੰਤੁ ਮਃ ੫, ਅੰਗ ੧੧੮੧]

੩. **ਰਸਨਾ ਗੁਣਵੰਤੀ ਗੁਣ ਗਾਵੈ ॥ ਨਾਮੁ ਸਲਾਹੇ ਸਚੇ ਭਾਵੈ ॥** [ਮਾਝ ਮਃ ੪, ਅੰਗ ੧੩੦]

੪. **ਨਾਮ ਬਿਨਾ ਕੈਸੇ ਸੁਖੁ ਲਹੀਐ ॥ ਰਸਨਾ ਰਾਮ ਨਾਮ ਜਸੁ ਕਹੀਐ ॥੧॥ਰਹਾਉ॥** [ਗਉੜੀ ਮਃ ੫, ਅੰਗ ੨੦੦]

੫. **ਗੁਣ ਗੋਪਾਲ ਉਚਰੁ ਰਸਨਾ ਸਦਾ ਗਾਈਐ ਅਨਦਿਨੋ ॥** [ਸੂਹੀ ਮਃ ੫, ਅੰਗ ੭੮੪]

## *ਜੋ ਮਾਗਹਿ ਸੋਈ ਸੋਈ ਪਾਵਹਿ; ਸੇਵਿ ਹਰਿ ਕੇ ਚਰਣ ਰਸਾਇਣ ॥*

ਜਿਨ੍ਹਾਂ ਨੇ ਰਸਾਂ ਦੇ ਆਇਣ=ਘਰ ਰੂਪ ਹਰਿ=ਪ੍ਰਮੇਸ਼ਰ ਵਾਹਿਗੁਰੂ ਦੇ ਚਰਨਾਂ ਨੂੰ ਸੇਵਿਆ ਹੈ ਉਹ ਪੁਰਸ਼ ਜੋ-ਜੋ ਵੀ ਪਦਾਰਥ ਮੰਗਦੇ ਹਨ ਓਹੀ-ਓਹੀ ਪ੍ਰਾਪਤ ਕਰ ਲੈਂਦੇ ਹਨ।

ਰਸਾਇਣ=ਉਹ ਦਵਾਈ ਜੋ ਬੁਢੇਪੇ ਤੇ ਉਸ ਦੇ ਦੁੱਖਾਂ ਨੂੰ ਨੇੜੇ ਨਾ ਆਉਣ ਦੇਵੇ। ਇਸ ਲਈ ਗੁਰੂ ਜੀ ਨਾਮ ਨੂੰ ਅਸਲੀ ਰਸਾਇਣ ਆਖਦੇ ਹਨ। ਜੈਸਾ ਕਿ :

**ਨਾਮੁ ਰਸਾਇਣੁ ਮਨੁ ਤ੍ਰਿਪਤਾਇਣੁ ਗੁਰਮੁਖਿ ਅੰਮ੍ਰਿਤੁ ਪੀਵਾਂ ਜੀਉ ॥** [ਮਾਝ ਮਃ ੫, ਅੰਗ ੯੯]

ਕਿਉਂਕਿ ਨਾਮ ਨੂੰ ਪ੍ਰਮੇਸ਼ਰ ਦੇ ਚਰਨ ਮੰਨਿਆ ਹੈ ਜਿਸ ਕਰਕੇ ਉਪਰੋਕਤ ਪੰਗਤੀ ਵਿੱਚ ਸਤਿਗੁਰਾਂ ਨੇ ਪ੍ਰਮੇਸ਼ਰ ਦੇ ਚਰਨਾਂ ਨੂੰ ਰਸਾਇਣ ਦੱਸਿਆ ਹੈ। ਜੈਸਾ ਕਿ :

੧. **ਜੋ ਮਾਗਉ ਸੋਈ ਸੋਈ ਪਾਵਉ ਅਪਨੇ ਖਸਮ ਭਰੋਸਾ ॥** [ਸੋਰਠਿ ਮਃ ੫, ਅੰਗ ੬੧੯]

੨. **ਜੋ ਮੰਗੀਐ ਸੋਈ ਪਾਈਐ ਨਿਧਾਰਾ ਆਧਾਰੁ ॥** [ਸਿਰੀਰਾਗੁ ਮਃ ੫, ਅੰਗ ੪੭]

੩. **ਜੋ ਮਾਗਹਿ ਠਾਕੁਰ ਅਪੁਨੇ ਤੇ ਸੋਈ ਸੋਈ ਦੇਵੈ ॥** [ਧਨਾਸਰੀ ਮਃ ੫, ਅੰਗ ੬੮੧]

੪. **ਜੋ ਮੰਗਹਿ ਸੋ ਲੇਵਹਿ ॥ ਪ੍ਰਭ ਅਪਣਿਆ ਸੰਤਾ ਦੇਵਹਿ ॥** [ਸੋਰਠਿ ਮਃ ੫ ਅੰਗ ੬੨੬]

## ਸਾਖੀ-ਭਾਈ ਆਦਮ ਦੀ

ਗੁਰਬਾਣੀ ਦੇ ਇਸ ਸਿਧਾਂਤ ਨਾਲ ਮੇਲ ਖਾਂਦੀ ਇਤਿਹਾਸ ਵਿੱਚ ਇੱਕ ਪ੍ਰਸਿੱਧ ਸਾਖੀ ਭਾਈ ਆਦਮ ਦੀ

ਹੈ। ਜੋ ਭੁਚੋ ਨਗਰ ਦਾ ਵੱਡਾ ਜ਼ਿਮੀਂਦਾਰ ਸਿੱਧੂ ਕੁਲ ਭੁੱਲਰ ਗੋਤ ਦਾ ਸੀ। ਭਾਈ ਆਦਮ ਧਰਮ ਦੀ ਕਿਰਤ ਕਰਕੇ ਗੁਜਾਰਾ ਕਰਦਾ ਸੀ। ਉੱਤਮ ਖੇਤੀ ਮਧਮ ਵਪਾਰ ਲੌਕਿਕ ਪ੍ਰਮਾਣ ਅਨੁਸਾਰ ਖੇਤੀ ਨੂੰ ਉੱਤਮ ਸਮਝ ਕੇ ਵਾਹੀ ਦਾ ਕੰਮ ਕਰਦਾ ਸੀ। ਘਰ ਵਿੱਚ ਹਰ ਤਰ੍ਹਾਂ ਦੇ ਪਦਾਰਥ ਸਨ। ਜੈਸਾ ਕਿ ਚੰਗੇ ਮਕਾਨ ਦੁੱਧ ਦੇਣ ਵਾਲੀਆਂ ਗਾਵਾਂ ਮੱਝਾਂ, ਖੇਤੀ ਕਰਨ ਲਈ ਚੰਗੇ ਬੈਲ ਊਠ, ਖੁੱਲ੍ਹੀ ਜ਼ਮੀਨ, ਮਾਇਕੀ ਪਦਾਰਥ ਭਾਵ ਘਰ ਵਿੱਚ ਸਭ ਕੁਝ ਸੀ ਪਰ ਇਕ ਪੁੱਤਰ ਦੇ ਨਾ ਹੋਣ ਕਰਕੇ ਹਰ ਵੇਲੇ ਮਨ ਵਿੱਚ ਚਿੰਤਾ ਰਹਿੰਦੀ ਸੀ। ਪੁੱਤਰ ਪ੍ਰਾਪਤੀ ਲਈ ਬਹੁਤ ਸਾਰੇ ਟੂਣੇ ਟਾਮਣ ਕਰਨ ਵਾਲੇ ਪੀਰਾਂ ਫਕੀਰਾਂ ਦੀਆਂ ਸੁਖਣਾਂ ਨਾਲ ਕੋਸ਼ਿਸ਼ ਕਰਦਾ ਰਿਹਾ ਪਰ ਕਿਸੇ ਤੋਂ ਵੀ ਮਨੋਰਥ ਦੀ ਪ੍ਰਾਪਤੀ ਨਾ ਹੋਈ। ਜਿਉਂ-ਜਿਉਂ ਉਮਰ ਵਧਦੀ ਗਈ। ਤਿਉਂ-ਤਿਉਂ ਸੋਗ ਵਿੱਚ ਵਾਧਾ ਹੁੰਦਾ ਗਿਆ। ਜੈਸਾ ਕਿ :

**੧. ਬੀਤ ਗਏ ਬਹੁ ਸੰਮਤ ਯਾ ਬਿਧਿ ਸੰਤਤਿ ਨਾਂਹਿ ਭਈ ਸੁਖਕੰਦਾ॥**
**ਪੀਰ ਬਿਸਾਲ ਫਕੀਰਨ ਜਾਲ ਰਹਯੋ ਸਭਿ ਸੇਵਤਿ ਭਾਵ ਸੁ ਬ੍ਰਿੰਦਾ॥**

[ਗੁਰ ਪ੍ਰਤਾਪ ਰਾਸਿ ੨ ਅੰਸੂ ੪੧]

ਕਿਤੋਂ ਵੀ ਇੱਛਾ ਪੂਰੀ ਹੁੰਦੀ ਨਾ ਦੇਖਕੇ ਇਸ ਦਾ ਮਨ ਉਦਾਸ ਰਹਿਣ ਲੱਗ ਪਿਆ। ਦਾਨੀ ਸੁਭਾਅ ਇਤਨਾ ਸੀ ਕਿ ਜਦੋਂ ਵੀ ਕੋਈ ਪੀਰ-ਫਕੀਰ ਪਿੰਡ ਵਿੱਚ ਆਉਂਦਾ ਤਾਂ ਲੋਕੀ ਆਦਮ ਦਾ ਘਰ ਦਸਦੇ। ਇਕ ਦਿਨ ਗੁਰੂ ਦਾ ਇਕ ਸਿੱਖ ਆਇਆ। ਜਿਸ ਦੀ ਇਸਨੇ ਤਨ-ਮਨ-ਧਨ ਨਾਲ ਸੇਵਾ ਕੀਤੀ। ਇਸ ਦੇ ਉਦਾਸ ਚਿਹਰੇ ਦੀ ਪੱਟੀ ਪੜ੍ਹ ਕੇ ਉਸ ਸਿੱਖ ਨੇ ਭਾਈ ਆਦਮ ਤੋਂ ਉਦਾਸੀ ਦਾ ਕਾਰਨ ਪੁੱਛਿਆ ਤਾਂ ਉਹ ਫੁੱਟ-ਫੁੱਟ ਰੋਣ ਲੱਗ ਪਿਆ ਅਤੇ ਆਪਣੇ ਹਿਰਦੇ ਦਾ ਪੁੱਤਰ ਦੇ ਨਾ ਹੋਣ ਦਾ ਦੁੱਖ ਬਿਆਨ ਕੀਤਾ। ਜਿਸ ਨੂੰ ਸੁਣ ਕੇ ਉਸ ਸਿੱਖ ਨੇ ਗੁਰਮਤਿ ਦਾ ਸਹੀ ਰਸਤਾ ਦਰਸਾਇਆ। ਜਿਸ ਰਸਤੇ ਚੱਲ ਕੇ ਪੁੱਤਰ ਦੀ ਪ੍ਰਾਪਤੀ ਦੇ ਨਾਲ-ਨਾਲ ਮਨੁੱਖਾ ਜਨਮ ਭੀ ਸਫਲ ਹੋਵੇ। ਉਹ ਰਸਤਾ ਦਰਸਾਇਆ। ਇਸ ਤੋਂ ਪਹਿਲਾਂ ਮਨਮਤੀਏ ਲੋਕਾਂ ਨੇ ਮਨਮਤ ਵਾਲੇ ਰਸਤਿਆਂ ਤੇ ਭਾਈ ਆਦਮ ਨੂੰ ਭੜਕਾਇਆ। ਉਸ ਸਿੱਖ ਨੇ ਕਿਹਾ ਕਿ ਜਗਤ ਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਘਰ ਹੀ ਸਰਬ ਇੱਛਾ ਪੂਰਨ ਕਰਨ ਵਾਲਾ ਰਸਾਇਣ ਰੂਪ ਹੈ ਤੂੰ ਉਥੇ ਚੱਲ ਉਹਨਾਂ ਦੇ ਕੋਲੋਂ ਪੁੱਤਰ ਪ੍ਰਾਪਤੀ ਦੀ ਕਾਮਨਾ ਪੂਰੀ ਹੋ ਜਾਵੇਗੀ। ਜੈਸਾ ਕਿ :

**ਸਤਿਗੁਰ ਗੁਰੂ ਰਾਮਦਾਸ ਜਿਨ ਨਾਮ॥ ਪੂਰਨ ਕਰਹਿ ਸਪੂਰਨ ਕਾਮ॥**
**ਕਰਿ ਸੇਵਾ ਤਿਨ ਕੀ ਅਬਿ ਜਾਇ॥ ਪੁੱਤ੍ਰ ਕਾਮਨਾ ਤਹਿ ਤੇ ਪਾਇ॥੭॥** [ਰਾਸ ੨ ਅੰਸੂ ੪੧]

ਇਹ ਸੁਣ ਕੇ ਭਾਈ ਆਦਮ ਨੇ ਆਪਣੀ ਬਿਰਧ ਅਵਸਥਾ ਵੱਲ ਝੁਰਦਿਆਂ ਦੇਖਿਆ ਕਿ ਸੁੱਕੇ ਬਿਰਖ ਨੂੰ ਫਲ ਨਹੀਂ ਲੱਗਿਆ ਕਰਦੇ ਮੈਨੂੰ ਪੁੱਤਰ ਹੁਣ ਕਿਵੇਂ ਮਿਲੇਗਾ। ਕਿਉਂਕਿ ਹੁਣ ਪੁੱਤਰ ਪੈਦਾਇਸ਼ ਦੀ ਉਮਰ ਬੀਤ ਚੁਕੀ ਹੈ। ਉਸ ਗੁਰਸਿੱਖ ਦੀ ਪ੍ਰੇਰਨਾ ਨੇ ਭਾਈ ਸਾਹਿਬ ਦਾ ਮਨ ਅਜਿਹਾ ਬਣਾ ਦਿੱਤਾ ਚਲੋ ਜੇ ਪੁੱਤਰ ਨਹੀਂ ਵੀ ਪ੍ਰਾਪਤ ਹੋਵੇਗਾ ਤਾਂ ਸਤਿਗੁਰਾਂ ਦੇ ਦਰਸ਼ਨ ਤੇ ਸੇਵਾ ਕਰਕੇ ਜਨਮ ਤਾਂ ਸਫਲਾ ਹੋਵੇਗਾ ਇਹ ਨਿਸਚਾ ਕਰ ਕੇ ਗੁਰੂ ਜੀ ਦੀ ਸ਼ਰਨ ਵਿਚ ਆਇਆ। ਦਰਸ਼ਨ ਤੇ ਸੇਵਾ ਕਰਕੇ ਮਨ ਨੂੰ ਸ਼ਾਂਤੀ ਪ੍ਰਾਪਤੀ ਹੋਈ ਔਰ ਨਿਸਚੇ ਵਿਚ ਵਾਧਾ ਹੋਇਆ ਕਿ ਮੈਂ ਠੀਕ ਥਾਂ ਤੇ ਸੱਚੇ ਸਤਿਗੁਰੂ ਦੀ ਸ਼ਰਨ ਵਿੱਚ ਆਇਆ ਹਾਂ ਸਿੱਖਾਂ ਤੋਂ ਪੁੱਛਿਆ ਕਿ ਸਤਿਗੁਰੂ ਜੀ ਕਿਸ ਗੱਲ ਨਾਲ ਜ਼ਿਆਦਾ ਪ੍ਰਸੰਨ ਹੁੰਦੇ ਹਨ। ਸਿੱਖਾਂ ਨੇ ਦੱਸਿਆ ਕਿ ਜਿਹੜਾ ਸਿੱਖ ਸਿਮਰਣ ਕਰਦਾ ਹੈ ਭਾਵੇਂ ਖੁਸ਼ ਤਾਂ ਉਸ ਉੱਤੇ ਵੀ ਹੁੰਦੇ ਹਨ, ਪਰ ਜਿਹੜਾ ਸੇਵਾ ਤੇ ਸਿਮਰਨ ਦੋਨੋਂ ਹੀ ਕਰਦਾ ਹੈ ਉਸਤੇ ਵਿਸ਼ੇਸ਼ ਕਰਕੇ ਪ੍ਰਸੰਨ ਹੁੰਦੇ ਹਨ। ਭਾਈ ਆਦਮ ਨੇ ਪੁਛਿਆ ਕਿ ਜਿਹੜੀ ਜ਼ਿਆਦਾ ਲੋੜ ਵਾਲੀ ਸੇਵਾ ਹੈ ਜਾਂ ਜਿਸ ਨੂੰ ਘੱਟ ਸਿੱਖ ਕਰਦੇ ਹਨ ਉਹ ਦਸੋ ਤਾਂ ਸਿੱਖ ਨੇ ਕਿਹਾ ਕਿ ਐਸੀ ਸੇਵਾ ਜੰਗਲ ਚੋਂ ਲੱਕੜਾਂ ਲਿਆਉਣ ਦੀ ਹੈ। ਸੋ ਭਾਈ ਆਦਮ ਨੇ ਲੱਕੜਾਂ ਦੀ ਸੇਵਾ ਸ਼ੁਰੂ ਕੀਤੀ। ਲੱਕੜਾਂ ਦੇ ਦੋ ਭਾਰ ਲਿਆ ਕੇ ਇਕ ਲੰਗਰ ਵਿੱਚ ਦਿੰਦਾ ਤੇ ਇਕ ਜਮ੍ਹਾਂ ਰਖਦਾ। ਘਰ ਵਾਲੀ ਲੰਗਰ ਪਕਾਉਂਦੀ ਤੇ ਸੰਗਤਾਂ ਦੇ ਜੂਠੇ ਭਾਂਡੇ ਮਾਂਜਦੀ। ਇਸ ਤਰ੍ਹਾਂ ਸਾਰਾ

ਦਿਨ ਸੇਵਾ ਕਰਦੇ ਤੇ ਲੰਗਰ ਆਪਣੇ ਪੈਸਿਆਂ ਦਾ ਬਣਾ ਕੇ ਛਕਦੇ। ਇਸ ਤਰ੍ਹਾਂ ਛੇ ਮਹੀਨੇ ਗੁਰੂ ਚਰਨਾਂ ਵਿੱਚ ਰਹਿੰਦਿਆਂ ਬਤੀਤ ਹੋ ਗਏ। ਇਕ ਦਿਨ ਗੁਰੂ ਜੀ ਸੰਗਤਾਂ ਨੂੰ ਤਾਰਨ ਵਾਸਤੇ ਬਾਹਰ ਨਗਰਾਂ ਵਿੱਚ ਗਏ ਤੇ ਗੋਇੰਦਵਾਲ-ਖਡੂਰ ਸਾਹਿਬ ਤੋਂ ਹੋ ਕੇ ਵਾਪਸ ਅੰਮ੍ਰਿਤਸਰ ਸਾਹਿਬ ਆਏ ਤਾਂ ਨਾਲ ਬਹੁਤ ਸੰਗਤ ਸੀ। ਸੀਤ ਕਾਲ ਦਾ ਸਮਾਂ ਹੋਣ ਕਰਕੇ ਕੁਝ ਵਰਖਾ ਤੋਂ ਬਾਅਦ ਹਵਾ ਚੱਲ ਰਹੀ ਸੀ। ਰਹਿਣ ਲਈ ਇਤਨੇ ਟਿਕਾਣੇ ਸਰਾਂ ਨਹੀਂ ਸੀ। ਗੁਰਸਿੱਖ ਸੰਗਤਾਂ ਦੇ ਇਸ ਦੁੱਖ ਨੂੰ ਸਹਿਨ ਨਾ ਕਰਦੇ ਹੋਏ ਦਿਆਲੂ ਸਤਿਗੁਰੂ ਜੀ ਨੇ ਉਚੇ ਥਾਂ ਤੇ ਖੜ੍ਹ ਕੇ ਉੱਚੀ ਆਵਾਜ਼ ਵਿੱਚ ਕਿਹਾ ਕਿ ਜੋ ਅੱਜ ਗੁਰੁਸਿੱਖ ਸੰਗਤਾਂ ਦਾ ਠੰਡ ਦਾ ਦੁੱਖ ਦੂਰ ਕਰੇਗਾ ਉਹ ਜੋ ਵੀ ਮੰਗੇਗਾ ਗੁਰੂ ਨਾਨਕ ਦੇ ਘਰ ਤੋਂ ਉਹੀ ਵਸਤੂ ਲੈ ਦੇਵਾਂਗੇ। ਇਹ ਸੁਣਦਿਆਂ ਹੀ ਭਾਈ ਆਦਮ ਨੇ ਥਾਂ-ਥਾਂ ਅੰਗੀਠੇ ਬਾਲ ਕੇ ਸੰਗਤਾਂ ਦੇ ਠੰਢ ਦੇ ਦੁਖ ਨੂੰ ਦੂਰ ਕੀਤਾ ਤੇ ਸੰਗਤਾਂ ਦੀਆਂ ਅਸੀਸਾਂ ਲਈਆਂ। ਸਤਿਗੁਰੂ ਜੀ ਵੀ ਦੂਰ ਤੋਂ ਦੇਖਦੇ ਰਹੇ ਕਿ ਕੋਈ ਸਿੱਖ ਘਾਲਣਾ ਘਾਲ ਰਿਹਾ ਹੈ। ਦੂਜੇ ਦਿਨ ਦਰਬਾਰ ਵਿੱਚ ਸਤਿਗੁਰੂ ਜੀ ਕਹਿਣ ਲੱਗੇ ਕਿ ਰਾਤ ਵਾਲਾ ਸਿੱਖ ਕੌਣ ਹੈ ਜਿਸਨੇ ਸੇਵਾ ਕੀਤੀ ਹੈ, ਉਸਨੂੰ ਹਾਜਰ ਕਰੋ। ਲਾਂਗਰੀ ਸਿੱਖ ਨੇ ਦਸਿਆ ਕਿ ਮਹਾਰਾਜ ! ਇਕ ਭਾਰ ਰੋਜ਼ ਲੰਗਰ ਲਈ ਲੱਕੜਾਂ ਦਾ ਲੈ ਕੇ ਆਉਣ ਵਾਲਾ ਭਾਈ ਆਦਮ ਹੈ। ਉਸਨੂੰ ਬੁਲਵਾਇਆ ਭਾਈ ਆਦਮ ਨੇ ਨਿਮਰਤਾ ਗਰੀਬੀ ਸਹਿਤ ਆ ਕੇ ਨਮਸ਼ਕਾਰ ਕੀਤੀ ਤਾਂ ਸਤਿਗੁਰਾਂ ਨੇ ਪਵਿੱਤ੍ਰ ਮੁਖ ਤੋਂ ਬਚਨ ਉਚਾਰਨ ਕੀਤਾ। ਜੈਸਾ ਕਿ :

**ਤੇਰੀ ਘਾਲਿ ਪਰੀ ਸਭ ਥਾਇੰ॥ ਮਾਂਗ ਲੇਹੁ ਬਰ ਸੋ ਅਬ ਪਾਇ॥** [ਗੁ: ਪ੍ਰ: ਰਾਸ ੨ ਅੰਸੂ ੪੧]

ਆਪਣੀ ਅਤੇ ਘਰਵਾਲੀ ਦੀ ਬਿਰਧ ਅਵਸਥਾ ਵੱਲ ਦੇਖ ਕੇ ਆਪਣੇ ਮਨ ਦਾ ਮਨੋਰਥ ਸਤਿਗੁਰਾਂ ਨੂੰ ਕਹਿ ਨਹੀਂ ਸਕਿਆ ਤੇ ਬੇਨਤੀ ਕੀਤੀ ਮਹਾਰਾਜ ਮੈਨੂੰ ਨਾਮ ਦਾਨ ਬਖਸ਼ੋ। ਸਤਿਗੁਰੂ ਨੇ ਕਿਹਾ ਤੂੰ ਜਦੋਂ ਘਰ ਤੋਂ ਚਲਿਆ ਸੀ ਤਾਂ ਤੇਰਾ ਮਨੋਰਥ ਹੋਰ ਸੀ ਇਸ ਲਈ ਤੂੰ ਜਿਸ ਮਨੋਰਥ ਨੂੰ ਮਨ ਵਿੱਚ ਰੱਖ ਕੇ ਗੁਰੂ ਦਰਬਾਰ ਆ ਘਾਲਣਾ ਘਾਲੀ ਹੈ ਉਹੀ ਕੁਝ ਮੰਗਣਾ ਕਰ। ਇਹ ਕਹਿ ਕੇ ਫਿਰ ਸਤਿਗੁਰ ਕਹਿਣ ਲੱਗੇ ਤੂੰ ਕੱਲ ਨੂੰ ਆ ਕੇ ਮੰਗ ਲਵੀਂ। ਜੈਸਾ ਕਿ :

**ਜਾਚਯੋ ਜਾਇ ਨ ਤੋਹਿ ਤੇ ਪੁਨ ਆਵਹੁ ਭੁਨ ਸਾਰ॥**
**ਸੇਵਾ ਤੇਰੀ ਸਫਲ ਹੁਇ ਬਾਂਛ ਦੇ ਕਰਤਾਰ॥** [ਗੁ: ਪ੍ਰ: ਰਾਸਿ ੨, ਅੰਸੂ ੪੧]

ਜਦੋਂ ਘਰ ਆਇਆ ਤਾਂ ਸੁਪਤਨੀ ਪੁੱਛਣ ਲੱਗੀ ਕਿ ਸਤਿਗੁਰਾਂ ਤੋਂ ਪੁੱਤਰ ਦਾ ਵਰ ਮੰਗ ਲਿਆ ਜਾਂ ਨਹੀਂ। ਤਾਂ ਭਾਈ ਸਾਹਿਬ ਕਹਿਣ ਲੱਗੇ ਕਿ ਆਪਣੀ ਦੋਵਾਂ ਦੀ ਬਿਰਧ ਅਵਸਥਾ ਕਮਜ਼ੋਰ ਸਰੀਰ ਤੇ ਚਿੱਟੇ ਕੇਸ ਵੇਖ ਕੇ ਮੈਨੂੰ ਪੁੱਤਰ ਮੰਗਦਿਆਂ ਸ਼ਰਮ ਆਈ ਤੇ ਮੈਂ ਨਹੀਂ ਮੰਗ ਸਕਿਆ ਤਾਂ ਘਰ ਵਾਲੀ ਨੇ ਬਹੁਤ ਅਫਸੋਸ ਕੀਤਾ ਤੇ ਰੋਣ ਲਗ ਪਈ ਕਿ ਮਸਾਂ ਮਸਾਂ ਸਮਾਂ ਹੱਥ ਆਇਆ ਸੀ ਪਰ ਫਿਰ ਹਥੋਂ ਨਿਕਲ ਗਿਆ। ਪਰ ਭਾਈ ਸਾਹਿਬ ਨੇ ਦਸਿਆ ਕਿ ਇਕ ਮੌਕਾ ਹੋਰ ਸਤਿਗੁਰਾਂ ਨੇ ਦਿੱਤਾ ਹੈ। ਅਗਲੇ ਦਿਨ ਦਰਬਾਰ ਵਿੱਚ ਬੁਲਾਇਆ ਤਾਂ ਦੋਵੇਂ ਹੀ ਹਾਜ਼ਰ ਹੋਏ। ਸਤਿਗੁਰਾਂ ਦਾ ਹੁਕਮ ਪਾ ਕੇ ਪੁੱਤਰ ਦੀ ਜਾਚਨਾ ਕੀਤੀ ਤਾਂ ਸਤਿਗੁਰਾਂ ਨੇ ਨੇਤਰ ਬੰਦ ਕਰਕੇ ਵੇਖਿਆ ਤਾਂ ਕਹਿਣ ਲੱਗੇ, ਤੁਹਾਡੇ ਕਰਮਾਂ ਵਿਚ ਪੁੱਤਰ ਨਹੀਂ ਹੈ ਕੁਝ ਹੋਰ ਮੰਗ ਲਵੋ, ਪਰ ਫੇਰ ਵੀ ਪੁੱਤਰ ਦੀ ਜਾਚਨਾ ਹੀ ਕੀਤੀ ਤਾਂ ਸਤਿਗੁਰੂ ਕਹਿਣ ਲਗੇ ਮੇਰੇ ਘਰ ਚੌਥਾ ਪੁੱਤਰ ਹੋਰ ਆਉਣਾ ਸੀ। ਸੋ ਉਹ ਅਸੀਂ ਤੁਹਾਨੂੰ ਬਖਸ਼ਿਸ਼ ਕਰਦੇ ਹਾਂ। ਭਗਤੀ ਦੀ ਅੰਸ ਤੋਂ ਪੈਦਾ ਹੋਣ ਕਰਕੇ ਇਸ ਦਾ ਨਾਮ ਭਾਈ ਭਗਤੂ ਰੱਖਣਾ। ਇਸ ਪ੍ਰਕਾਰ ਸਤਿਗੁਰੂ ਰਾਮਦਾਸ ਜੀ ਨੇ ਉਨ੍ਹਾਂ ਨੂੰ ਪੁੱਤਰ ਦੀ ਦਾਤ ਬਖਸ਼ਿਸ਼ ਕੀਤੀ। ਉਪਰੋਕਤ ਪੰਗਤੀ ਅਨੁਸਾਰ ਪ੍ਰਮੇਸ਼ਰ ਵਾ-ਗੁਰਾਂ ਦੇ ਚਰਨਾਂ ਦੀ ਸੇਵਾ ਕਰਕੇ ਜੋ ਵਸਤੂ ਮੰਗਦਾ ਹੈ ਜੀਵ ਨੂੰ ਉਹੀ ਕੁਝ ਪ੍ਰਾਪਤ ਹੋ ਜਾਂਦਾ ਹੈ। ਕਿਉਂਕਿ ਪ੍ਰਮੇਸ਼ਰ ਦੇ ਚਰਨ ਰਸਾਇਣ ਰੂਪ ਹਨ।

## *ਜਨਮ ਮਰਣ ਦੁਹਹੂ ਤੇ ਛੂਟਹਿ; ਭਵਜਲੁ ਜਗਤੁ ਤਰਾਇਣ ॥੧॥*

ਉਹ ਜਨਮ ਮਰਨ ਰੂਪ ਦੋਹਾਂ ਦੁੱਖਾਂ ਤੋਂ ਛੁੱਟ ਗਏ ਹਨ ਤੇ ਸੰਸਾਰ ਸਮੁੰਦਰ ਤੋਂ ਆਪ ਤਰੇ ਹਨ ਤੇ ਹੋਰਾਂ ਨੂੰ ਤਾਰਦੇ ਹਨ॥੧॥

## *ਖੋਜਤ ਖੋਜਤ ਤਤੁ ਬੀਚਾਰਿਓ; ਦਾਸ ਗੋਵਿੰਦ ਪਰਾਇਣ ॥*

ਦਾਸ ਨੇ ਖੋਜਦਿਆਂ-ਖੋਜਦਿਆਂ ਇਹ ਤਤੁ=ਸਿਧਾਂਤ ਵਿਚਾਰਿਆ ਹੈ ਕਿ ਗੋਵਿੰਦ=ਵਾਹਿਗੁਰੂ ਦੇ ਪਰਾਇਣ= ਆਸਰੇ ਰਹਿਣਾ ਹੀ ਸੁਖਾਂ ਦਾ ਮੂਲ ਹੈ।

## *ਅਬਿਨਾਸੀ ਖੇਮ ਚਾਹਹਿ ਜੇ ਨਾਨਕ; ਸਦਾ ਸਿਮਰਿ ਨਾਰਾਇਣ ॥੨॥੫॥੧੦॥*

ਸਤਿਗੁਰੂ ਜੀ ਕਥਨ ਕਰਦੇ ਹਨ ਹੇ ਪੁਰਸ਼ਾ ! ਜੇ ਤੂੰ ਅਬਿਨਾਸੀ=ਨਾਸ ਤੋਂ ਰਹਿਤ ਸੁਖ ਨੂੰ ਚਾਹੁੰਦਾ ਹੈਂ **ਵਾ:** ਜੇ ਤੂੰ ਅਬਿਨਾਸੀ ਪ੍ਰਭੂ ਦੀ ਪ੍ਰਾਪਤੀ ਤੇ ਖੇਮ=ਰਖਿਆ ਨੂੰ ਚਾਹੁੰਦਾ ਹੈਂ ਤਾਂ ਸਦਾ ਹੀ ਨਰਾਇਣ ਪ੍ਰਮੇਸ਼ਰ ਦਾ ਸਿਮਰਨ ਕਰ॥੨॥੫॥੧੦॥

ਵਾਹਿਗੁਰੂ ਜੀ ਕਾ ਖ਼ਾਲਸਾ॥ ਵਾਹਿਗੁਰੂ ਜੀ ਕੀ ਫ਼ਤਹ॥

ਮੁਖਵਾਕ ਨੰਬਰ ੧੨੨ [ਆਦਿ ਅੰਗ ੭੧੬]

***ਟੋਡੀ ਮਹਲਾ ੫ ਘਰੁ ੫ ਦੁਪਦੇ ੧ੴ ਸਤਿਗੁਰ ਪ੍ਰਸਾਦਿ ॥ ਐਸੋ ਗੁਨੁ ਮੇਰੋ ਪ੍ਰਭ ਜੀ ਕੀਨ ॥ ਪੰਚ ਦੋਖ ਅਰੁ ਅਹੰ ਰੋਗ ਇਹ ਤਨ ਤੇ ਸਗਲ ਦੂਰਿ ਕੀਨ ॥ਰਹਾਉ॥ ਬੰਧਨ ਤੋਰਿ ਛੋਰਿ ਬਿਖਿਆ ਤੇ ਗੁਰ ਕੋ ਸਬਦੁ ਮੇਰੈ ਹੀਅਰੈ ਦੀਨ ॥ ਰੂਪੁ ਅਨਰੂਪੁ ਮੋਰੋ ਕਛੁ ਨ ਬੀਚਾਰਿਓ ਪ੍ਰੇਮ ਗਹਿਓ ਮੋਹਿ ਹਰਿ ਰੰਗ ਭੀਨ ॥੧॥ ਪੇਖਿਓ ਲਾਲਨੁ ਪਾਟ ਬੀਚ ਖੋਏ ਅਨਦ ਚਿਤਾ ਹਰਖੇ ਪਤੀਨ ॥ ਤਿਸ ਹੀ ਕੋ ਗ੍ਰਿਹੁ ਸੋਈ ਪ੍ਰਭੁ ਨਾਨਕ ਸੋ ਠਾਕੁਰੁ ਤਿਸ ਹੀ ਕੋ ਧੀਨ ॥੨॥੧॥੨੦॥***

## ਟੋਡੀ ਮਹਲਾ ੫ ਘਰੁ ੫ ਦੁਪਦੇ ੧ੴ ਸਤਿਗੁਰ ਪ੍ਰਸਾਦਿ ॥

ਇਹ ਅੰਮ੍ਰਿਤ ਬਚਨ ਸ੍ਰੀ ਗੁਰੂ ਅਰਜਨ ਦੇਵ ਜੀ ਦਾ ਉਚਾਰਨ ਕੀਤਾ ਹੋਇਆ ਟੋਡੀ ਰਾਗ ਵਿੱਚ ਅੰਕਿਤ ਹੈ। ਰਾਗ ਦੇ ਪੰਜਵੇਂ ਸੁਰਤਾਲ ਵਿੱਚ ਦੋ ਪਦਿਆਂ ਵਾਲਾ ਸ਼ਬਦ ਉਚਾਰਨ ਕਰਦੇ ਹੋਏ ਪਹਿਲਾਂ ਵਸਤੂ ਨਿਰਦੇਸ਼ਕ ਮੰਗਲ ਕਰਦੇ ਹਨ। ੧=ਅਦੁੱਤੀ ਬ੍ਰਹਮ, ੴ=ਸਰਬ ਦਾ ਪ੍ਰਕਾਸ਼ਕ, ਸਤਿ=ਨਾਸ ਤੋਂ ਰਹਿਤ, ਗੁਰ=ਚੇਤਨ, ਪ੍ਰਸਾਦਿ=ਅਨੰਦ ਸਰੂਪ। ਉਸ ਵਾਹਿਗੁਰੂ ਪ੍ਰਮੇਸ਼ਰ ਦੇ ਚਰਨਾਂ ਵਿੱਚ ਜਗਿਆਸੂ ਵਲੋਂ ਨਿਮਰਤਾ ਸਹਿਤ ਇਹ ਭਾਵ ਪ੍ਰਗਟ ਕਰਦੇ ਹਨ :

## ਐਸੋ ਗੁਨੁ; ਮੇਰੋ ਪ੍ਰਭ ਜੀ ਕੀਨ ॥

ਮੇਰੇ ਉਤੇ ਪ੍ਰਭ=ਵਾਹਿਗੁਰੂ ਜੀ ਨੇ ਅਜਿਹਾ ਗੁਨੁ=ਉਪਕਾਰ ਕੀਨ=ਕੀਤਾ ਹੈ। ਇਹ ਭਾਵ ਜਗਿਆਸੂ ਦੀ ਉਸ ਵੇਲੇ ਦੀ ਅਵਸਥਾ ਦਾ ਹੈ ਜਦੋਂ ਹਿਰਦੇ ਵਿਚੋਂ ਸਾਰੇ ਵਿਕਾਰ ਮੇਟ ਕੇ ਵਾਹਿਗੁਰੂ ਨਾਲ ਮਿਲਾਪ ਹੋਇਆ। ਵਾਹਿਗੁਰੂ ਦੇ ਧੰਨਵਾਦ ਵਿੱਚ ਕਹਿੰਦੇ ਹਨ :—

## ਪੰਚ ਦੋਖ ਅਰੁ ਅਹੰ ਰੋਗ; ਇਹ ਤਨ ਤੇ ਸਗਲ ਦੂਰਿ ਕੀਨ ॥ਰਹਾਉ॥

ਪੰਚ ਦੋਖ=ਸ਼ਬਦ, ਸਪਰਸ਼, ਰੂਪ, ਰਸ, ਗੰਧ, ਅਰੁ=ਅਤੇ ਅਹੰ=ਹੰਕਾਰ ਰੂਪ ਰੋਗ ਇਹ ਸਾਰੇ ਹੀ ਤਨ ਤੋਂ ਦੂਰ ਕਰ ਦਿੱਤੇ ਹਨ। ਦੋਖ=ਸੰਸਕ੍ਰਿਤ ਵਿੱਚ ਦੋਸ਼, ਪੰਜਾਬੀ ਵਿੱਚ ਦੋਖ ਭਾਵ ਐਬ, ਔਗੁਣ ਬੁਰਿਆਈ। ਇਹ ਪੰਜ ਕਿਸਮ ਦੀਆਂ ਬੁਰਿਆਈਆਂ **ਵਾ:** ਔਗੁਣ। ਸ਼ਬਦ-ਕੰਨਾਂ ਦਾ ਵਿਸ਼ਾ, ਜਿਸ ਅਵਾਜ਼ ਨੂੰ ਸੁਣਕੇ ਮਨ ਮੋਹਿਤ ਹੋ ਜਾਵੇ ਤੇ ਆਪਣਾ ਆਪ ਭੁੱਲ ਜਾਵੇ, ਸਪਰਸ਼ ਚਮੜੀ ਦਾ ਵਿਸ਼ਾ, ਕਾਮ ਆਦਿਕ ਦਾ ਵਿਸ਼ੇ ਸੁਖ, ਰੂਪ=ਨੇਤ੍ਰ ਦਾ ਵਿਸ਼ਾ, ਰਸ=ਜੀਭ ਦਾ ਵਿਸ਼ਾ, ਗੰਧ=ਨਾਸਿਕਾਂ ਦਾ ਵਿਸ਼ਾ। ਇਨ੍ਹਾਂ ਪੰਜਾਂ ਵਿਚੋਂ ਇਕ-ਇਕ ਦੋਖ ਇਤਨਾ ਮਹਾਨ ਹੈ ਜੋ ਜ਼ਿੰਦਗੀ ਲਈ ਤਬਾਹ ਕੁੰਮ ਸਾਬਤ ਹੋਇਆ ਹੈ। ਜਿਨ੍ਹਾਂ ਜੀਵਾਂ ਦੀ ਜ਼ਿੰਦਗੀ ਤਬਾਹ ਕੀਤੀ ਹੈ ਉਨ੍ਹਾਂ ਦਾ ਨਾਮ ਲੈ ਕੇ ਭਗਤ ਰਵਿਦਾਸ ਜੀ ਨੇ ਪ੍ਰਮਾਣ ਦਿੱਤਾ ਹੈ ਕਿ ਇਨ੍ਹਾਂ ਵਿੱਚ ਤਾਂ ਇਕ-ਇਕ ਦੋਖ ਸੀ ਪਰ ਜਿਸ ਮਨੁੱਖ ਵਿੱਚ ਇਹ ਪੰਜੇ ਮੌਜੂਦ ਹਨ ਫਿਰ ਉਸ ਦੇ ਬਚਣ ਦੀ ਕਿਸ ਤਰ੍ਹਾਂ ਆਸ ਹੋ ਸਕਦੀ ਹੈ ॥ਰਹਾਉ॥ ਜੈਸਾ ਕਿ :

੧. **ਮ੍ਰਿਗ ਮੀਨ ਭ੍ਰਿੰਗ ਪਤੰਗ ਕੁੰਚਰ ਏਕ ਦੋਖ ਬਿਨਾਸ ॥**
**ਪੰਚ ਦੋਖ ਅਸਾਧ ਜਾ ਮਹਿ ਤਾ ਕੀ ਕੇਤਕ ਆਸ ॥੧॥** [ਆਸਾ ਰਵਿਦਾਸ ਜੀ, ਅੰਗ ੪੮੬]

੨. **ਪੰਚ ਭੂਤ ਸਬਲ ਹੈ ਦੇਹੀ ਗੁਰੁ ਸਤਿਗੁਰੁ ਪਾਪ ਨਿਵਾਰੇ ॥੨॥** [ਨਟ ਮਹਲਾ ੪, ਅੰਗ ੯੮੩]

੩. **ਗਜ ਮ੍ਰਿਗ ਮੀਨ ਪਤੰਗ ਅਲਿ ਇਕਤੁ ਇਕਤੁ ਰੋਗਿ ਪਚੰਦੇ ॥**
**ਮਾਣਸ ਦੇਹੀ ਪੰਜਿ ਰੋਗ ਪੰਜੇ ਦੂਤ ਕੁਸੂਤ ਕਰੰਦੇ ॥** [ਭਾ: ਗੁਰਦਾਸ ਵਾਰ ੫, ਪਉੜੀ ੨੦]

੪. **ਨਾਦ ਕਿ ਲੋਭ ਤਜੇ ਮ੍ਰਿਗ ਪ੍ਰਾਨ, ਸੁ ਬੀਨ ਸੁਨੇ ਅਹਿ ਆਪ ਬੰਧਾਏ॥**
**ਮੀਨ ਸੁ ਤਯਾਗ ਅਗਾਧ ਜਲੰ, ਉਰ ਲੋਭ ਜਗੇ ਗਲ ਲੋਹ ਫਹਾਏ॥**
**ਕਾਗਦ ਕੀ ਪੁਤਰੀ ਕਰਨੀ ਵਸ, ਮਤ ਗਇੰਦ ਸੁ ਅੰਕੁਸ ਖਾਏ॥...॥੩੭॥**
**ਭ੍ਰਿਗ ਬਲੀ ਪਿਖ ਕੰਜ ਪ੍ਰਭਾ, ਉਰ ਲੋਭ ਲਗੇ ਤਿਹਿ ਮਾਹਿ ਬੰਧਾਏ॥**
**ਰੂਪ ਕਿ ਲੋਭ ਪਤੰਗ ਦਹੇ, ਅਰੁ ਚੋਗ ਕਿ ਲੋਭ ਬਿਹੰਗ ਫਹਾਏ॥...॥੩੮॥**
[ਭਾਵਰਸਾਂਮ੍ਰਿਤ ਸ੍ਵੈਯਾ-੩੭-੩੮]

੫. **ਕਰੀ ਕਾਮ, ਆਮਿਖ ਮਤਸ, ਮ੍ਰਿਗ ਸੂਰ, ਰੂਪ ਪਤੰਗ॥**
**ਅਲਿ ਸੁਗੰਧ, ਇਤਯਾਦਿ ਹਤ, ਇਕ ਇਕ ਇੰਦ੍ਰਯ ਸੰਗ॥੨॥**
**ਸੂਰ ਸਪਰਸ਼ ਰਸ ਰੂਪ ਗੰਧ, ਪਾਚੋਂ ਕਾਰਣ ਨਾਸ॥**
**ਜੋ ਜਨ ਪਾਂਚੋ ਵਸ ਭਏ, ਕਥਾ ਕਹੇ ਕੋ ਤਾਸ॥੩॥** [ਸਾਰੁਕਤਾਵਲੀ ਅਧਿ: ੧੩]

ਜਿਹੜੇ-ਜਿਹੜੇ ਜੀਵ ਨੇ ਜਿਸ ਵਿਸ਼ੇ ਅਧੀਨ ਆਪਣਾ ਜੀਵਨ ਸਮਾਪਤ ਕੀਤਾ ਹੈ ਉਨ੍ਹਾਂ ਦਾ ਐਸਾ ਪ੍ਰਮਾਣ ਵੀ ਆਇਆ ਹੈ। ਜੈਸਾ ਕਿ :

**ਹਉਮੈ ਰੋਗੁ ਮਾਨੁਖ ਕਉ ਦੀਨਾ॥ ਕਾਮ ਰੋਗਿ ਮੈਗਲੁ ਬਸਿ ਲੀਨਾ॥**
**ਦ੍ਰਿਸਟਿ ਰੋਗਿ ਪਚਿ ਮੁਏ ਪਤੰਗਾ॥ ਨਾਦ ਰੋਗਿ ਖਪਿ ਗਏ ਕੁਰੰਗਾ॥੧॥**
**ਜੋ ਜੋ ਦੀਸੈ ਸੋ ਸੋ ਰੋਗੀ॥ ਰੋਗ ਰਹਿਤ ਮੇਰਾ ਸਤਿਗੁਰੁ ਜੋਗੀ॥੧॥ਰਹਾਉ॥**
**ਜਿਹਵਾ ਰੋਗਿ ਮੀਨੁ ਗ੍ਰਸਿਆਨੋ॥ ਬਾਸਨ ਰੋਗਿ ਭਵਰੁ ਬਿਨਸਾਨੋ॥** [ਭੈਰਉ ਮਃ ੫, ਅੰਗ ੧੧੪੦]

ਸੋ ਐਸੇ ਖ਼ਤਰਨਾਕ ਇਹ ਦੋਖ ਜਿਨ੍ਹਾਂ ਨੇ ਇਨ੍ਹਾਂ ਜੀਵਾਂ ਨੂੰ ਆਪਣੇ ਵਸ ਕਰਕੇ ਮਿੱਟੀ ਵਿੱਚ ਮਿਲਾ ਦਿੱਤਾ ਹੈ। ਪਰ ਜਦੋਂ ਮੇਰੇ ਵਾਹਿਗੁਰੂ ਨੇ ਕਿਰਪਾ ਕੀਤੀ ਤਾਂ ਇਹ ਪੰਜੇ ਦੋਖ ਅਤੇ ਅਹੰ ਰੋਗ ਮੇਰੇ ਅੰਤਸ਼ਕਰਨ ਵਿਚੋਂ ਦੂਰ ਕਰ ਦਿੱਤੇ ਅਤੇ ਜੋ ਹਿਰਦਾ ਇਨ੍ਹਾਂ ਕਰਕੇ ਹੀ ਤਪਦਾ ਰਹਿੰਦਾ ਸੀ ਸੋ ਉਹ ਵਾਹਿਗੁਰੂ ਦੀ ਕਿਰਪਾ ਨਾਲ ਸ਼ਾਂਤ ਹੋ ਗਿਆ। ਇਹੀ ਵਿਸ਼ੇ ਬੰਧਨ ਰੂਪ ਸਨ ਜਿਨ੍ਹਾਂ ਦੇ ਖਤਮ ਹੋਣ ਨਾਲ ਸੁਤੰਤਰ ਜੀਵਨ ਪ੍ਰਾਪਤ ਹੋ ਗਿਆ।

## *ਬੰਧਨ ਤੋਰਿ ਛੋਰਿ ਬਿਖਿਆ ਤੇ; ਗੁਰ ਕੋ ਸਬਦੁ ਮੇਰੈ ਹੀਅਰੈ ਦੀਨ॥*

ਮੋਹ ਦੇ ਬੰਧਨ ਤੋੜਨ ਵਾਲਾ ਵਿਸ਼ਿਆਂ ਤੋਂ ਛਡਾਉਣ ਵਾਲਾ ਗੁਰੂ ਦਾ ਸ਼ਬਦ ਵਾਹਿਗੁਰੂ ਨੇ ਮੇਰੇ ਹੀਅਰੈ=ਹਿਰਦੇ ਵਿੱਚ ਦਿੱਤਾ ਹੈ। ਜਦੋਂ ਵਾਹਿਗੁਰੂ ਦੀ ਕਿਰਪਾ ਹੁੰਦੀ ਹੈ ਤਾਂ ਜੰਮਣ ਮਰਣ ਰੂਪ ਬੰਧਨ ਟੁੱਟ ਜਾਂਦੇ ਹਨ। ਬੰਧਨ ਤੋੜਨ ਦਾ ਕਾਰਨ ਸਾਧੂਆਂ ਦੀ ਸੰਗਤ ਪ੍ਰਾਪਤ ਹੋ ਜਾਂਦੀ ਹੈ। ਜੈਸਾ ਕਿ :

੧. **ਟੂਟੇ ਬੰਧਨ ਜਨਮ ਮਰਨ ਸਾਧ ਸੇਵ ਸੁਖੁ ਪਾਇ॥** [ਗਉੜੀ ਬਾਵਨ ਅਖਰੀ ਮਃ ੫, ਅੰਗ ੨੫੫]

੨. **ਟੂਟੇ ਬੰਧਨ ਜਾਸੁ ਕੇ ਹੋਆ ਸਾਧੂ ਸੰਗੁ॥**
**ਜੋ ਰਾਤੇ ਰੰਗ ਏਕ ਕੈ ਨਾਨਕ ਗੂੜਾ ਰੰਗੁ॥** [ਗਉੜੀ ਬਾਵਨ ਅਖਰੀ ਮਃ ੫, ਅੰਗ ੨੫੨]

੩. **ਟੂਟੇ ਬੰਧਨ ਬਹੁ ਬਿਕਾਰ ਸਫਲ ਪੂਰਨ ਤਾ ਕੇ ਕਾਮ॥**
**ਦੁਰਮਤਿ ਮਿਟੀ ਹਉਮੈ ਛੁਟੀ ਸਿਮਰਤ ਹਰਿ ਕੋ ਨਾਮ॥** [ਗਉੜੀ ਥਿਤੀ ਮਃ ੫, ਅੰਗ ੩੦੦]

## *ਰੂਪੁ ਅਨਰੂਪੁ ਮੋਰੋ ਕਛੁ ਨ ਬੀਚਾਰਿਓ; ਪ੍ਰੇਮ ਗਹਿਓ ਮੋਹਿ ਹਰਿ ਰੰਗ ਭੀਨ॥੧॥*

ਮੇਰਾ ਰੂਪ, ਅਨਰੂਪੁ=ਕੋਝਾ ਰੂਪ ਭਾਵ ਕਰੂਪ ਕੁਝ ਵੀ ਨਹੀਂ ਵਿਚਾਰਿਆ ਹੈ। ਜਦੋਂ ਮੈਂ ਪ੍ਰੇਮ ਨੂੰ ਗਹਿਓ=ਗ੍ਰਹਿਣ ਕੀਤਾ ਤਾਂ ਹਰਿ=ਵਾਹਿਗੁਰੂ ਮੇਰੇ ਪ੍ਰੇਮ ਵਿੱਚ ਭਿੱਜ ਗਿਆ॥੧॥

## ਸਾਖੀ ਕੁਬਿਜਾ ਦੀ

ਗੁਰੂ ਸਾਹਿਬ ਦੀ ਇਸ ਤੁਕ ਦੇ ਸਿਧਾਂਤ ਦੀ ਸਪੱਸ਼ਟਤਾ ਕਈ ਸਾਖੀਆਂ ਵਿੱਚੋਂ ਮਿਲਦੀ ਹੈ। ਜਿਵੇਂ ਕਿ ਦੁਆਪਰ ਜੁਗ ਵਿੱਚ ਇਕ ਬੜੇ ਗਰੀਬ ਘਰਾਣੇ ਵਿੱਚ ਜੰਮੀ ਹੋਈ ਲੜਕੀ। ਜਦੋਂ ਕਿ ਐਸਾ ਸਮਾਂ ਸੀ ਲੋਕ ਲੜਕੀਆਂ ਨਾਲ ਪਿਆਰ ਦੀ ਥਾਂ ਨਫਰਤ ਕਰਦੇ ਸਨ। ਹੁਣ ਤੱਕ ਭੀ ਲੜਕੇ ਲੜਕੀ ਦਾ ਫਰਕ ਸਾਡੇ ਸਮਾਜ ਵਿਚੋਂ ਨਿਕਲਿਆ ਨਹੀਂ। ਜਦੋਂ ਕਿ ਸੰਤਾਨ ਤਾਂ ਸੰਤਾਨ ਹੈ ਭਾਵੇਂ ਲੜਕਾ ਹੋਵੇ ਜਾਂ ਲੜਕੀ। ਇਸੇ ਨਫਰਤ ਕਾਰਨ ਕਈ ਲੋਕ ਜੰਮਦੀਆਂ ਲੜਕੀਆਂ ਨੂੰ ਮਾਰ ਦਿੰਦੇ ਪਰ ਕਈ ਗਰੀਬ ਰੱਬ ਦੇ ਭੈ ਵਾਲੇ ਇਸ ਪਾਪ ਕਰਮ ਕਰਨ ਨੂੰ ਸਹਿਮਤ ਨਹੀਂ ਸਨ। ਇਹ ਲੜਕੀ ਇਕ ਤਾਂ ਉਸ ਪਰਿਵਾਰ ਵਿੱਚ ਜਿਥੇ ਪਹਿਲਾਂ ਹੀ ਗਰੀਬੀ ਸੀ। ਦੂਜਾ ਲੜਕੀ ਹੋਣਾ, ਤੀਜਾ ਜੰਮਦੀ ਹੀ ਸਰੀਰਕ ਤੌਰ ਤੇ ਕੁੱਬੀ ਸੀ। ਇਸ ਲਈ ਇਨ੍ਹਾਂ ਕਾਰਨਾਂ ਕਰਕੇ ਇਸ ਨੂੰ ਸੰਸਾਰ ਦੀਆਂ ਲੜਕੀਆਂ ਵਰਗਾ ਨਾਮ ਨਹੀਂ ਮਿਲਿਆ। ਸਗੋਂ ਇਸ ਦੇ ਕੋਝੇ ਰੂਪ ਨੂੰ ਦੇਖ ਇਸ ਦਾ ਨਾਂ ਤ੍ਰਿਵਕਰਾ ਰਖਿਆ ਗਿਆ। ਕਿਉਂਕਿ ਇਸ ਦੇ ਸਰੀਰ ਵਿੱਚ ਤੁਰਨ ਸਮੇਂ ਤਿੰਨ ਵਲ ਪੈਂਦੇ ਸਨ। ਜਿਸ ਤਰ੍ਹਾਂ ਅੱਠ ਵਲ ਪੈਣ ਕਰਕੇ ਅਸਟਾ ਬੱਕਰ ਨਾਂ ਸੰਸਾਰ ਨੇ ਰਖਿਆ। ਇਹ ਸਮਾਜ ਵਿੱਚ ਇਕ ਲਾਹਨਤ ਹੈ ਕਿ ਕਿਸੇ ਦੇ ਕੋਝੇ ਸਰੂਪ ਨੂੰ ਦੇਖਕੇ ਉਸ ਦਾ ਨਾਂ ਰੱਖਣਾ। ਜਿਸ ਤਰ੍ਹਾਂ ਇਕ ਅੱਖ ਨਾ ਹੋਣ ਕਰਕੇ ਲੋਕ ਕਾਣਾ ਕਹਿੰਦੇ ਹਨ। ਇਸੇ ਤਰ੍ਹਾਂ ਇਸ ਨੂੰ ਤ੍ਰਿਵਕਰਾ ਦੇ ਨਾਂ ਨਾਲ ਇਸਦੇ ਘਰ ਦੇ ਬੁਲਾਉਣ ਲਗੇ। ਸਭ ਤੋਂ ਵੱਡਾ ਵਲ ਇਸ ਦੇ ਕਮਰ ਵਿੱਚ ਪੈਂਦਾ ਸੀ ਜਿਸ ਕਰਕੇ ਇਸ ਦਾ ਨਾਂ ਕੁਬਿਜਾ ਪ੍ਰਸਿੱਧ ਹੋਇਆ। ਇਹ ਬਟਨਾ ਮਲਣ ਅਤੇ ਹਾਰ ਪਰੋਣ ਵਿੱਚ ਬੜੀ ਨਿਪੁੰਨ ਸੀ। ਇਸ ਦੀ ਨਿਪੁੰਨਤਾ ਵੇਖਦੇ ਕੰਸ ਨੇ ਆਪਣੇ ਰਾਜ ਮਹਿਲਾਂ ਦੀ ਦਾਸੀ ਬਣਾ ਲਿਆ। ਜੋ ਕੰਸ ਨੂੰ ਬਟਨਾ ਮਲਦੀ, ਤਿਲਕ ਲਾਉਂਦੀ ਤੇ ਉਸ ਦੇ ਗਲ ਵਿੱਚ ਸੁੰਦਰ ਫੁੱਲਾਂ ਦਾ ਹਾਰ ਪਾਉਂਦੀ। ਇਸ ਦਾ ਪੂਰਬਲਾ ਕੋਈ ਸ਼ੁਭ ਕਰਮ ਕੀਤਾ ਹੋਇਆ ਜਦੋਂ ਅੱਗੇ ਆਇਆ ਤਾਂ ਰਸਿਕ ਬੈਰਾਗੀ ਰੂਪ ਭਗਵਾਨ ਕ੍ਰਿਸ਼ਨ ਜੀ ਦਾ ਅਚਾਨਕ ਮਿਲਾਪ ਹੋਇਆ। ਜੈਸਾ ਕਿ :

**ਪੂਰਬ ਕਰਮ ਅੰਕੁਰ ਜਬ ਪ੍ਰਗਟੇ ਭੇਟਿਓ ਪੁਰਖੁ ਰਸਿਕ ਬੈਰਾਗੀ ॥**
**ਮਿਟਿਓ ਅੰਧੇਰੁ ਮਿਲਤ ਹਰਿ ਨਾਨਕ ਜਨਮ ਜਨਮ ਕੀ ਸੋਈ ਜਾਗੀ ॥**

[ਗਉੜੀ ਮਃ ੫, ਅੰਗ ੨੦੪]

ਜਦੋਂ ਭਗਵਾਨ ਕ੍ਰਿਸ਼ਨ ਜੀ ਕੰਸ ਨੂੰ ਪਾਪਾਂ ਦਾ ਡੰਨ ਦੇਣ ਲਈ ਅਤੇ ਆਪਣੇ ਭਗਤਾਂ ਨੂੰ ਭਗਤੀ ਦਾ ਫਲ ਦੇਣ ਲਈ ਮਥਰਾ ਪਹੁੰਚੇ ਤਾਂ ਇਹ ਕੰਸ ਲਈ ਸੁਗੰਧਤ ਪਦਾਰਥਾਂ ਨੂੰ ਸਮਿਲਤ ਕਰਕੇ ਸਰੀਰ ਤੇ ਮਲਣ ਲਈ ਬਟਣਾ, ਤੇ ਚੰਦਨ ਰਗੜ ਕੇ ਉਸ ਦਾ ਤਿਲਕ ਲਾਉਣ ਤੇ ਸੁਗੰਧਤ ਫੁਲਾਂ ਦੀ ਮਾਲਾ ਕੰਸ ਦੇ ਗਲ ਪਾਉਣ ਜਾ ਰਹੀ ਸੀ ਕਿ ਰਸਤੇ ਵਿਚ ਭਗਵਾਨ ਮਿਲ ਗਏ। ਜਿਨ੍ਹਾਂ ਦੇ ਸਰੂਪ ਨੂੰ ਵੇਖਕੇ ਪੂਰਬਲੇ ਭਗਤੀ ਦੇ ਸੰਸਕਾਰ ਉਘੜ ਗਏ। ਭਗਵਾਨ ਜੀ ਦੇ ਚਿਹਰੇ ਨੂੰ ਦੇਖਕੇ ਐਸੀ ਬੇਵਸ ਹੋਈ ਕਿ ਮਨ ਕਾਬੂ ਨਾਂ ਰਿਹਾ। ਜੈਸਾ ਕਿ :

**ਮੋਹਨਿ ਮੋਹਿ ਲੀਆ ਮਨੁ ਮੇਰਾ ਬੰਧਨ ਖੋਲਿ ਨਿਰਾਰੇ ॥** [ਤੁਖਾਰੀ ਮਹਲਾ ੧, ਅੰਗ ੧੧੧੨]

ਉਸ ਵੇਲੇ ਮਨ ਵਿੱਚ ਫੁਰਨਾ ਫੁਰਿਆ ਕਿ ਜਿਨ੍ਹਾਂ ਦੇ ਦਰਸ਼ਨ ਕਰਨ ਤੋਂ ਹੀ ਇਤਨਾ ਅਨੰਦ ਪ੍ਰਾਪਤ ਹੋਇਆ ਹੈ। ਜਿਹੜਾ ਅਨੰਦ ਕਦੇ ਮਥਰਾ ਨਰੇਸ਼ ਦੇ ਸਾਰੀ ਜ਼ਿੰਦਗੀ ਪਦਾਰਥ ਮਲਣ ਤੇ ਫੁਲਾਂ ਦੇ ਹਾਰ ਪਾਉਂਦਿਆਂ ਪ੍ਰਾਪਤ ਨਹੀਂ ਹੋਇਆ। ਭਗਵਾਨ ਕ੍ਰਿਸ਼ਨ ਜੀ ਵੀ ਇਸ ਦੀ ਪ੍ਰੇਮ ਭਾਵਨਾ ਨੂੰ ਸਮਝ ਗਏ ਤੇ ਕਿਹਾ ਹੇ ਮਾਲਣ ! ਤੂੰ ਮਥਰਾ ਨਰੇਸ਼ ਦੇ ਤਾਂ ਰੋਜ਼ ਤਿਲਕ ਲਾਉਂਦੀ ਹੈ ਅੱਜ ਮੇਰੇ ਨਹੀਂ ਲਾਉਣਾ ? ਉਹ ਪਹਿਲਾਂ ਹੀ ਸੋਚ ਰਹੀ ਸੀ ਕਿ ਮੈਂ ਇਸ ਮਨਮੋਹਣੀ ਚਿਹਰੇ ਤੇ ਤਿਲਕ ਲਾਵਾਂ। ਜਦੋਂ ਮੱਥੇ ਤੇ ਤਿਲਕ ਲਾਉਣ ਤੇ ਗਲ ਵਿੱਚ ਹਾਰ ਪਾਉਣ ਦੀ ਕੋਸ਼ਿਸ਼ ਕਰਨ ਲਗੀ ਤਾਂ ਕੁੱਬੀ ਹੋਣ ਦੇ ਕਾਰਨ ਐਸਾ ਕਰ ਨਾ ਸਕੀ। ਆਪਣੀ ਇਸ ਸਰੀਰਕ ਘਾਟ ਕਾਰਨ ਇੱਛਾ ਪੂਰੀ

ਨਾ ਹੁੰਦੀ ਵੇਖਕੇ ਆਪਣੀ ਇਸ ਘਾਟ ਤੇ ਰੋਣ ਲਗ ਪਈ। ਬੇ-ਸਹਾਰਿਆਂ ਦੇ ਸਹਾਰਾ ਰੂਪ ਭਗਵਾਨ ਕਹਿਣ ਲਗੇ ਕਿ ਮਾਲਣ ਰੋਂਦੀ ਕਿਉਂ ਹੈਂ ? ਉਸਨੇ ਕਿਹਾ ਕਿ ਪਹਿਲੀ ਵਾਰ ਕੰਸ ਤੋਂ ਬਿਨਾਂ ਕਿਸੇ ਹੋਰ ਦੇ ਆਪਣੀ ਇੱਛਾ ਅਨੁਸਾਰ ਤਿਲਕ ਲਾਉਣ ਲੱਗੀ ਸਾਂ ਕਿਉਂਕਿ ਮਥਰਾ ਨਰੇਸ਼ ਦੇ ਤਿਲਕ ਕਪੂਰ ਉਸ ਦੀ ਮਰਜ਼ੀ ਅਨੁਸਾਰ ਲਾਉਂਦੀ ਸਾਂ। ਉਸ ਦਾ ਪ੍ਰੇਮ ਵੇਖਕੇ ਪੈਰਾਂ ਤੇ ਪੈਰ ਰਖਕੇ ਹੱਥ ਦੇ ਅੰਗੂਠੇ ਦੇ ਸਹਾਰੇ ਉਸ ਦੀ ਠੋਡੀ ਨੂੰ ਐਸਾ ਉਭਾਰਿਆ ਕਿ ਇਕ ਛਿਨ ਵਿੱਚ ਉਸ ਦਾ ਕੁੱਬ ਠੀਕ ਹੋ ਗਿਆ। ਜੈਸਾ ਕਿ :

**੧. ਗਲ ਫੂਲਨ ਮਾਲ ਗਹੀ ਕੁਬਜਾ, ਤਵਿ ਕਬਰੀ ਕੀ ਕਟ ਨਾਥ ਸਵਾਰੀ॥**

[ਭਾਵਰਸਾਂਮ੍ਰਿਤ ਸ੍ਵੈਯਾ-੮੭]

**੨. ਰੂਪ ਬਿਹੀਨ ਤਰੀ ਕੁਬਜਾ, ਹਰਿਣਾ ਛਲ ਰੂਪ ਤਰੇ ਬਨੇ ਬਨ ਕਾ॥** [ਭਾਵਰਸਾਂਮ੍ਰਿਤ ਸ੍ਵੈਯਾ ੮੯]

**੩. ਫਲ ਫੂਲਨ ਤੇ ਬਨ ਭੀਲ ਸੁਤਾ, ਮਥੁਰਾ ਪੁਰ ਮੈ ਹਰਿ ਕੂਬਰਿ ਤਾਰੀ॥**

[ਭਾਵਰਸਾਂਮ੍ਰਿਤ ਸ੍ਵੈਯਾ-੯੦]

ਗੁਰਬਾਣੀ ਵਿੱਚ ਵੀ ਕੁਬਿਜਾ ਦੇ ਪ੍ਰਥਾਇ ਕਈ ਪ੍ਰਮਾਣ ਆਏ ਹਨ। ਜੈਸਾ ਕਿ :

**੧. ਤਾਰੀਲੇ ਗਨਿਕਾ ਬਿਨੁ ਰੂਪ ਕੁਬਿਜਾ ਬਿਆਧਿ ਅਜਾਮਲੁ ਤਾਰੀਅਲੇ॥**

[ਗਉੜੀ ਨਾਮਦੇਵ, ਅੰਗ ੩੪੫]

**੨. ਬਧਿਕੁ ਉਧਾਰਿਓ ਖਮਿ ਪ੍ਰਹਾਰ॥ ਕੁਬਿਜਾ ਉਧਰੀ ਅੰਗੁਸਟ ਧਾਰ॥**

[ਬਸੰਤੁ ਮਃ ੫, ਅੰਗ ੧੧੯੨]

**੩. ਪਰਸ ਨਪਰਸ ਭਏ ਕੁਬਿਜਾ ਕਉ ਲੈ ਬੈਕੁੰਠਿ ਸਿਧਾਰੇ॥** [ਨਟ ਮਃ ੪, ਅੰਗ ੯੮੧]

ਭਗਵਾਨ ਕ੍ਰਿਸ਼ਨ ਜੀ ਕੰਸ ਦੇ ਪਾਪਾਂ ਦਾ ਡੰਨ ਦੇ ਕੇ ਜਦੋਂ ਇਸ ਦਾ ਬਧ ਕੀਤਾ ਉਗ੍ਰਸੈਨ ਨੂੰ ਰਾਜ ਤਿਲਕ ਦੇ ਕੇ ਫਿਰ ਇਸ ਮਾਲਣ ਕੁਬਿਜਾ ਦੀ ਕੁਟੀਆ ਵਿੱਚ ਪਹੁੰਚੇ। ਇਸ ਨੂੰ ਗਿਆਨ ਉਪਦੇਸ਼ ਦਿੱਤਾ। ਜਦੋਂ ਇਸ ਦੇ ਹਿਰਦੇ ਵਿੱਚ ਗਿਆਨ ਦੀਪ ਜਗਿਆ ਤਾਂ ਭਗਵਾਨ ਜੀ ਦੀ ਕਿਰਪਾ ਨਾਲ ਓਦੋਂ ਚਿਹਰੇ ਤੇ ਸੁੰਦਰਤਾ ਪ੍ਰਕਾਸ਼ਤ ਹੋ ਗਈ। ਸੁੰਦਰਤਾ ਦਾ ਐਸਾ ਪ੍ਰਕਾਸ਼ ਹੋਇਆ ਕਿ ਸੰਸਾਰ ਦੀਆਂ ਸੁੰਦਰੀਆਂ ਵਿੱਚ ਸੁੰਦਰੀ ਵੀ ਹੋ ਗਈ ਤੇ ਮਨ ਦੀ ਸ਼ੁੱਧਤਾ ਹੋਣ ਕਰਕੇ ਇਸਨੂੰ ਤਾਰੇ ਹੋਏ ਭਗਤਾਂ ਵਿੱਚ ਗਿਣਿਆ ਗਿਆ। ਇਸ ਲਈ ਉਪਰੋਕਤ ਤੁਕ ਦਾ ਸਿਧਾਂਤ ਇਸ ਸਾਖੀ ਨਾਲ ਸਪੱਸ਼ਟ ਹੋਇਆ ਕਿ ਪ੍ਰਮਾਤਮਾ ਦੇ ਦਰ ਤੇ ਰੂਪ ਕਰੂਪ ਦਾ ਵਿਚਾਰ ਨਹੀਂ ਬਲਕਿ ਪ੍ਰੇਮ ਭਾਵਨਾ ਵੇਖ ਕੇ ਪ੍ਰਮਾਤਮਾ ਖੁਦ ਉਸ ਪ੍ਰੇਮ ਵਿੱਚ ਭਿੱਜ ਜਾਂਦਾ ਹੈ।

## *ਪੇਖਿਓ ਲਾਲਨੁ ਪਾਟ ਬੀਚ ਖੋਏ; ਅਨਦ ਚਿਤਾ ਹਰਖੇ ਪਤੀਨ॥*

ਜਿਸ ਵੇਲੇ ਹਿਰਦੇ ਦੇ ਬੀਚ=ਵਿਚੋਂ ਭਰਮ ਰੂਪ ਪੜਦੇ ਨੂੰ ਖੋਏ=ਦੂਰ ਕੀਤਾ ਤਾਂ ਲਾਲਨੁ=ਪਿਆਰੇ ਪ੍ਰਭੂ ਨੂੰ ਪੇਖਿਓ=ਵੇਖ ਲਿਆ ਭਾਵ ਸਖਿਆਤਾਕਾਰ ਹੋ ਗਈ ਤੇ ਅਨੰਦ ਰੂਪ ਪ੍ਰਭੂ ਵਿਚ ਪਤੀਨ=ਭਰੋਸਾ ਹੋਣ ਕਰਕੇ ਚਿਤਾ=ਚਿਤ ਹਰਖੇ=ਖੁਸ਼ ਹੋ ਗਿਆ ਭਾਵ ਅਨੰਦ ਪ੍ਰਾਪਤ ਹੋ ਗਿਆ। ਜੈਸਾ ਕਿ :

**੧. ਸਰਬ ਸੁਖਾ ਬਨੇ ਤੇਰੈ ਓਲ੍ਹੈ॥ ਭ੍ਰਮ ਕੇ ਪਰਦੇ ਸਤਿਗੁਰ ਖੋਲ੍ਹੇ॥੧॥ਰਹਾਉ॥**

[ਆਸਾ ਮਃ ੫, ਅੰਗ ੩੮੫]

**੨. ਬਿਨੁ ਵਖਰ ਸੂਨੋ ਘਰੁ ਹਾਟੁ॥ ਗੁਰ ਮਿਲਿ ਖੋਲੇ ਬਜਰ ਕਪਾਟ॥੪॥** [ਗਉੜੀ ਮਃ ੧, ਅੰਗ ੧੫੩]

**੩. ਗੁਰ ਮਿਲਿ ਤਾ ਕੇ ਖੁਲ੍ਹੇ ਕਪਾਟ॥ ਬਹੁਰਿ ਨ ਆਵੈ ਜੋਨੀ ਬਾਟ॥੪॥**

[ਭੈਰਉ ਕਬੀਰ ਜੀ, ਅੰਗ ੧੧੫੯]

## *ਤਿਸ ਹੀ ਕੋ ਗ੍ਰਿਹੁ ਸੋਈ ਪ੍ਰਭੁ ਨਾਨਕ;*
## *ਸੋ ਠਾਕੁਰੁ ਤਿਸ ਹੀ ਕੋ ਧੀਨ ॥੨॥੧॥੨੦॥*

ਸਤਿਗੁਰੂ ਜੀ ਕਥਨ ਕਰਦੇ ਕਿ ਪ੍ਰਤੱਖ ਘਰ **ਵਾ:** ਸਰੀਰ ਘਰ **ਵਾ:** ਮੇਰਾ ਹਿਰਦਾ ਉਸ ਦਾ ਘਰ ਹੈ, ਉਹੀ ਮੇਰਾ ਠਾਕੁਰੁ=ਮਾਲਕ ਹੈ ਤੇ ਉਸੇ ਨੂੰ ਮੈਂ ਧੀਨ=ਧਿਆਉਂਦਾ ਹਾਂ। **ਵਾ:** ਉਸ ਦੇ ਧੀਨ=ਅਧੀਨ ਉਸ ਦਾ ਸੇਵਕ ਹਾਂ ਵਾ-ਉਸੇ ਦੇ ਨਾਮ ਦਾ ਧੀਨ=ਅਧਿਐਨ ਕਰਦਾ ਹਾਂ। ਇਸ ਤੁਕ ਵਿੱਚ ਸਭ ਕੁਝ ਅਰਪਣ ਦੀ ਭਾਵਨਾ ਹੈ॥੨॥੧॥੨੦॥ ਜੈਸਾ ਕਿ ਕਬੀਰ ਸਾਹਿਬ ਜੀ ਨੇ ਆਪਣੀ ਬਾਣੀ ਵਿੱਚ ਕਥਨ ਕੀਤਾ ਹੈ ਕਿ ਹੇ ਮੇਰੇ ਪ੍ਰਭੂ ਮੇਰਾ ਕੁਝ ਵੀ ਨਹੀਂ ਹੈ। ਜੈਸਾ ਕਿ :

**ਕਬੀਰ ਮੇਰਾ ਮੁਝ ਮਹਿ ਕਿਛੁ ਨਹੀ ਜੋ ਕਿਛੁ ਹੈ ਸੋ ਤੇਰਾ॥**
**ਤੇਰਾ ਤੁਝ ਕਉ ਸਉਪਤੇ ਕਿਆ ਲਾਗੈ ਮੇਰਾ॥੨੦੩॥** [ਸਲੋਕ ਕਬੀਰ ਜੀ, ਅੰਗ ੧੩੭੫]

ਵਾਹਿਗੁਰੂ ਜੀ ਕਾ ਖ਼ਾਲਸਾ॥ ਵਾਹਿਗੁਰੂ ਜੀ ਕੀ ਫਤਹ॥

ਮੁਖਵਾਕ ਨੰਬਰ ੧੨੩ [ਆਦਿ ਅੰਗ ੭੧੭]

***ਟੋਡੀ ਮਹਲਾ ੫ ॥ ਮਾਈ ਮੇਰੇ ਮਨ ਕੋ ਸੁਖੁ ॥ ਕੋਟਿ ਅਨੰਦ ਰਾਜ ਸੁਖੁ ਭੁਗਵੈ ਹਰਿ ਸਿਮਰਤ ਬਿਨਸੈ ਸਭ ਦੁਖੁ ॥੧॥ਰਹਾਉ॥ ਕੋਟਿ ਜਨਮ ਕੇ ਕਿਲਬਿਖ ਨਾਸਹਿ ਸਿਮਰਤ ਪਾਵਨ ਤਨ ਮਨ ਸੁਖ ॥ ਦੇਖਿ ਸਰੂਪੁ ਪੂਰਨੁ ਭਈ ਆਸਾ ਦਰਸਨੁ ਭੇਟਤ ਉਤਰੀ ਭੁਖ ॥੧॥ ਚਾਰਿ ਪਦਾਰਥ ਅਸਟ ਮਹਾ ਸਿਧਿ ਕਾਮਧੇਨੁ ਪਾਰਜਾਤ ਹਰਿ ਹਰਿ ਰੁਖੁ ॥ ਨਾਨਕ ਸਰਨਿ ਗਹੀ ਸੁਖ ਸਾਗਰ ਜਨਮ ਮਰਨ ਫਿਰਿ ਗਰਭ ਨ ਧੁਖੁ ॥੨॥੧੦॥੨੯॥***

## *ਟੋਡੀ ਮਹਲਾ ੫ ॥*

ਇਹ ਗੁਰਵਾਕ ਸ੍ਰੀ ਗੁਰੂ ਅਰਜਨ ਦੇਵ ਮਹਾਰਾਜ ਜੀ ਦਾ ਉਚਾਰਨ ਕੀਤਾ ਹੋਇਆ ਟੋਡੀ ਰਾਗ ਵਿੱਚ ਅੰਕਿਤ ਹੈ। ਜਿਸ ਵਿੱਚ ਨਾਮ ਅਭਿਆਸ ਤੋਂ ਪ੍ਰਾਪਤ ਹੋਏ ਉਸ ਮਹਾਨ ਸੁਖ ਦੀ ਵਿਆਖਿਆ ਕਰਦੇ ਹਨ ਜਿਸ ਨਾਮ ਸੁਖ ਦੇ ਤੁਲ ਸੰਸਾਰ ਦਾ ਕੋਈ ਵੀ ਸੁਖ ਨਹੀਂ ਹੈ। ਸੰਸਾਰ ਵਿੱਚ ਜੋ ਵੱਡੇ ਤੋਂ ਵੱਡੇ ਸੁਖ ਗਿਣੇ ਹਨ ਉਹ ਨਾਮ ਸੁਖ ਦੇ ਸਾਹਮਣੇ ਤੁੱਛ ਹਨ। ਇਸ ਦਾ ਕਥਨ ਇਸ ਦੇ ਆਰੰਭ ਵਿੱਚ ਹੀ ਕਰਦੇ ਹਨ:—

## *ਮਾਈ; ਮੇਰੇ ਮਨ ਕੋ ਸੁਖੁ ॥*

ਮਾਈ=ਹੇ ਭਾਈ! ਹੁਣ ਮੇਰੇ ਮਨ ਨੂੰ ਅਜਿਹਾ ਸੁਖ ਪ੍ਰਾਪਤ ਹੋਇਆ ਹੈ। ਮਾਈ:—ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਮਾਈ-ਮਾਇ ਪਦ ਕਈ ਜਗ੍ਹਾ ਸੰਬੋਧਨ ਵਿੱਚ ਆਇਆ ਹੈ, ਓਥੇ ਅਰਥ ਤਾਂ ਹੇ ਮਾਂ-ਹੀ ਹੈ, ਪਰ ਕਿਤੇ ਮੁਰਾਦ ਹੁੰਦੀ ਹੈ-ਹੇ ਗੁਰੂ! ਜੈਸਾ ਕਿ:

**ਮਾਈ ਮੈ ਕਿਹਿ ਬਿਧਿ ਲਖਉ ਗੁਸਾਈ ॥** [ਸੋਰਠਿ ਮਃ ੯, ਅੰਗ ੬੩੨]

ਕਿਤੇ ਮੁਰਾਦ ਹੁੰਦੀ ਹੈ-ਹੇ ਸਖੀ! ਕਿਤੇ ਹੇ ਭਾਈ! ਜੈਸਾ ਕਿ:

**ਕਿਆ ਕਰਿ ਆਖਿ ਵਖਾਣੀਐ ਮਾਇ ॥੧॥ਰਹਾਉ॥** [ਮਲਾਰ ਮਃ ੧, ਅੰਗ ੧੨੫੬]

ਇਸ ਲਈ ਇਥੇ ਮਾਈ ਦਾ ਅਰਥ ਹੇ ਭਾਈ! ਕੀਤਾ ਹੈ।

## *ਕੋਟਿ ਅਨੰਦ ਰਾਜ ਸੁਖੁ ਭੁਗਵੈ; ਹਰਿ ਸਿਮਰਤ ਬਿਨਸੈ ਸਭ ਦੁਖੁ ॥੧॥ਰਹਾਉ॥*

ਜੋ ਕ੍ਰੋੜਾਂ ਰਾਜ ਸੰਪਦਾ ਦਾ ਸੁਖੁ=ਅਨੰਦ ਭੋਗਦਾ ਹੈ **ਵਾ:** ਕ੍ਰੋੜਾਂ ਰਾਜ ਸੰਪਦਾ ਦੇ ਸੁਖ ਅਨੰਦ ਭੋਗਣ ਨਾਲੋਂ ਪ੍ਰਮਾਤਮਾ ਦੇ ਸਿਮਰਨ ਦਾ ਅਨੰਦ ਵੱਡਾ ਹੈ ਹਰਿ=ਵਾਹਿਗੁਰੂ ਦੇ ਨਾਮ ਨੂੰ ਸਿਮਰਦਿਆਂ ਸਾਰੇ ਦੁੱਖ ਨਾਸ ਹੋ ਗਏ ਹਨ ॥੧॥ਰਹਾਉ॥ ਜੈਸਾ ਕਿ:

**ਲਖ ਖੁਸੀਆ ਪਾਤਿਸਾਹੀਆ ਜੇ ਸਤਿਗੁਰੁ ਨਦਰਿ ਕਰੇਇ ॥**
**ਨਿਮਖ ਏਕ ਹਰਿ ਨਾਮੁ ਦੇਇ ਮੇਰਾ ਮਨੁ ਤਨੁ ਸੀਤਲੁ ਹੋਇ ॥** [ਸਿਰੀਰਾਗੁ ਮਃ ੫, ਅੰਗ ੪੪]

ਗੁਰੂ ਪ੍ਰਮੇਸ਼ਰ ਦੇ ਨਿਮਖ ਮਾਤ੍ਰ ਦਰਸ਼ਨ ਅਤੇ ਬੋਲਣ ਵਿੱਚ ਸੰਸਾਰ ਦੇ ਕ੍ਰੋੜਾਂ ਅਨੰਦ=ਸੁਖ ਲਿਖੇ ਹੋਏ ਹਨ। ਜੈਸਾ ਕਿ:

**ਤੁਮ੍ ਦਇਆਲ ਕਿਰਪਾਲ ਕ੍ਰਿਪਾ ਨਿਧਿ ਪਤਿਤ ਪਾਵਨ ਗੋਸਾਈ ॥**
**ਕੋਟਿ ਸੂਖ ਆਨੰਦ ਰਾਜ ਪਾਏ ਮੁਖ ਤੇ ਨਿਮਖ ਬੁਲਾਈ ॥੨॥** [ਧਨਾਸਰੀ ਮਃ ੫, ਅੰਗ ੬੭੩]

ਉਸ ਜੀਵ ਨੂੰ ਹਮੇਸ਼ਾਂ ਬਿਪਤਾ ਅਤੇ ਦੁੱਖ ਤਕਲੀਫਾਂ ਹਨ ਜਿਸ ਦੇ ਹਿਰਦੇ ਵਿੱਚ ਪ੍ਰਮੇਸ਼ਰ ਦਾ ਸਿਮਰਨ ਨਹੀਂ। ਕ੍ਰੋੜਾਂ ਪਦਾਰਥਾਂ ਦੇ ਕ੍ਰੋੜਾਂ ਅਨੰਦ ਉਥੇ ਹਨ ਜਿਥੇ ਪ੍ਰਮਾਤਮਾ ਦੇ ਨਾਮ ਦਾ ਜਸ ਹੈ। ਜੈਸਾ ਕਿ :

**ਬਿਪਤਿ ਤਹਾ ਜਹਾ ਹਰਿ ਸਿਮਰਨੁ ਨਾਹੀ ॥ ਕੋਟਿ ਅਨੰਦ ਜਹ ਹਰਿ ਗੁਨ ਗਾਹੀ ॥੧॥**

[ਗਉੜੀ ਮਃ ੫, ਅੰਗ ੧੯੭]

ਸਤਿਗੁਰੂ ਜੀ ਨੇ ਇਥੇ ਦੁੱਖ ਨਾਸਕ ਤੇ ਸੁਖਦਾਇਕ ਵਾਹਿਗੁਰੂ ਪ੍ਰਮੇਸ਼ਰ ਦਾ ਨਾਮ ਦਰਸਾਇਆ ਹੈ। ਜੈਸਾ ਕਿ :

੧. **ਸਰਬ ਰੋਗ ਕਾ ਅਉਖਦੁ ਨਾਮੁ ॥ ਕਲਿਆਣ ਰੂਪ ਮੰਗਲ ਗੁਣ ਗਾਮ ॥**

[ਗਉੜੀ ਸੁਖਮਨੀ ਮਃ ੫, ਅੰਗ ੨੭੪]

੨. **ਸਾਧਸੰਗਿ ਹਰਿ ਹਰਿ ਜਸੁ ਕਹਤ ॥ ਸਰਬ ਰੋਗ ਤੇ ਓਹੁ ਹਰਿ ਜਨੁ ਰਹਤ ॥**

[ਗਉੜੀ ਸੁਖਮਨੀ ਮਃ ੫, ਅੰਗ ੨੮੧]

੩. **ਸਗਲ ਦੂਖ ਕਾ ਹੋਵਤ ਨਾਸੁ ॥ ਨਾਨਕ ਨਾਮੁ ਜਪਹੁ ਗੁਨਤਾਸੁ ॥੫॥**

[ਗਉੜੀ ਸੁਖਮਨੀ ਮਃ ੫, ਅੰਗ ੨੯੦]

੪. **ਚਰਣ ਕਮਲ ਪ੍ਰਭ ਰਿਦੈ ਨਿਵਾਸੁ ॥ ਸਗਲ ਦੂਖ ਕਾ ਹੋਇਆ ਨਾਸੁ ॥**

[ਗਉੜੀ ਮਃ ੫, ਅੰਗ ੧੯੭]

੫. **ਨਾਨਕ ਭਗਤਾ ਸਦਾ ਵਿਗਾਸੁ ॥ ਸੁਣਿਐ ਦੂਖ ਪਾਪ ਕਾ ਨਾਸੁ ॥** [ਜਪੁ ਜੀ ਸਾਹਿਬ, ਅੰਗ ੨]

੬. **ਸਗਲੇ ਦੂਖ ਮਿਟੇ ਸੁਖ ਦੀਏ ਅਪਨਾ ਨਾਮੁ ਜਪਾਇਆ ॥** [ਪ੍ਰਭਾਤੀ ਮਃ ੫, ਅੰਗ ੧੩੩੮]

ਨਾਮ ਸਿਮਰਨ ਦਾ ਇਤਨਾ ਵੱਡਾ ਪ੍ਰਤਾਪ ਹੈ ਜਿਥੇ ਨਾਮ ਜੰਮਣ ਮਰਣ ਦੇ ਦੁਖ ਨੂੰ ਨਾਸ ਕਰਨ ਵਾਲਾ ਹੈ। ਉਥੇ ਨਾਮ ਦੁਆਰਾ ਸ਼ਰਧਾ ਵਾਲਿਆਂ ਦੇ ਸਰੀਰਕ ਦੁੱਖ ਵੀ ਦੂਰ ਹੋਏ ਹਨ।

## ਸਾਖੀ ਗਿਆਨੀ ਰਾਮ ਦਿੱਤਾ ਜੀ

ਗਿਆਨੀ ਰਾਮ ਦਿੱਤਾ ਜੀ ਜੋ ਕਿ ਨਾਮ ਦੇ ਰਸੀਏ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਤੇ ਅਥਾਹ ਸ਼ਰਧਾ ਰਖਣ ਵਾਲੇ, ਗੁਰਬਾਣੀ ਦੇ ਅਰਥਾਂ ਦੇ ਬੜੇ ਸੂਝਵਾਨ ਗਿਆਨੀ ਸਨ। ਆਪਣੀ ਬਿਰਤੀ ਦਾ ਟਿਕਾਅ ਮੂਲ ਮੰਤਰ ਜਾਂ ਗੁਰ ਮੰਤਰ ਚਿੰਤਨ ਦੁਆਰਾ ਬਣਾਇਆ ਹੋਇਆ ਸੀ। ਜਾਂ ਫਿਰ ਗੁਰਬਾਣੀ ਦੇ ਅਰਥਾਂ ਵਿੱਚ ਮਨ ਨੂੰ ਟਿਕਾਅ ਕੇ ਇਕਾਗਰਤਾ ਵਿੱਚ ਆ ਕੇ ਅਨੰਦ ਵਿੱਚ ਰਹਿੰਦੇ ਸਨ। ਇਕ ਦਿਨ ਅਚਾਨਕ ਗਿਆਨੀ ਜੀ ਨੂੰ ਇਕ ਅਜਿਹਾ ਰੋਗੀ ਮਿਲਿਆ ਜੋ ਆਪਣੇ ਜੀਵਤ ਰਹਿਣ ਦੀ ਆਸ ਲਾਹ ਬੈਠਾ ਸੀ। ਪੈਰ ਦੇ ਅੰਗੂਠੇ ਤੋਂ ਲੈ ਕੇ ਸਿਰ ਦੀ ਚੋਟੀ ਤੱਕ ਸਾਰਾ ਸਰੀਰ ਕੋਹੜ ਨਾਲ ਫੁੱਟਿਆ ਹੋਇਆ ਸੀ। ਖ਼ੂਨ-ਪੀਕ ਜਿਸਮ ਤੋਂ ਹਰ ਵਕਤ ਵਹਿੰਦਾ ਰਹਿੰਦਾ ਸੀ। ਮੱਖੀਆਂ ਭਿਣਕਦੀਆਂ ਜਿਸਮ ਵਿੱਚੋਂ ਬੋਅ ਆਉਂਦੀ। ਕੋਈ ਮਨੁੱਖ ਕੋਲ ਨਹੀਂ ਸੀ ਖੜਦਾ ਅਤੇ ਨਾ ਹੀ ਇਸਨੂੰ ਕੋਈ ਅਪਣੇ ਕੋਲ ਖੜ੍ਹਨ ਦਿੰਦਾ ਸੀ। ਇਹ ਆਪਣੀ ਜ਼ਿੰਦਗੀ ਤੋਂ ਬਹੁਤ ਤੰਗ ਸੀ। ਮੌਤ ਦਾ ਇੰਤਜਾਰ ਕਰ ਰਿਹਾ ਸੀ ਕਿ ਕਦੋਂ ਮੌਤ ਆਵੇ। ਇਸ ਦੁੱਖ ਭਰੇ ਜੀਵਨ ਤੋਂ ਮੇਰਾ ਖਹਿੜਾ ਛੁਟ ਜਾਵੇ। ਹੋਰ ਕੋਈ ਉਪਾਅ ਨਜ਼ਰ ਨਹੀਂ ਸੀ ਆ ਰਿਹਾ। ਗਿਆਨੀ ਜੀ ਨੇ ਇਸ ਦੀ ਪੀੜਾ ਸਮਝੀ। ਇਸਨੇ ਬੇਨਤੀ ਕੀਤੀ ਕਿ ਮਹਾਰਾਜ ! ਮੇਰਾ ਵੀ ਕੋਈ ਉਪਾਅ ਹੋ ਸਕਦਾ ਹੈ ਤਾਂ ਗਿਆਨੀ ਜੀ ਨੇ ਕਿਹਾ ਨਾਮ ਵਿੱਚ ਇਤਨੀਆਂ ਬਰਕਤਾਂ ਹਨ ਕਿ ਨਾਮ ਦੁਆਰਾ ਸਭ ਕੁਝ ਹੋ ਸਕਦਾ ਹੈ। ਉਸ ਨੇ ਹੱਥ ਜੋੜ ਕੇ ਕਿਹਾ ਮਹਾਰਾਜ ਕੋਈ ਢੰਗ ਵਰਤੋ ਮੇਰਾ ਸੰਸਾਰ ਵਿੱਚ ਕੋਈ ਨਹੀਂ। ਹੁਣ ਤਾਂ ਕੇਵਲ ਤੁਹਾਡਾ ਹੀ ਆਸਰਾ ਤੱਕਿਆ ਹੈ। ਤਾਂ ਇਨ੍ਹਾਂ ਮਹਾਂਪੁਰਸ਼ਾਂ ਨੇ ਕਿਹਾ ਕਿ ਆਸਰਾ

ਤਾਂ ਕੇਵਲ ਵਾਹਿਗੁਰੂ ਦਾ ਹੀ ਤੱਕਣਾ ਚਾਹੀਦਾ ਹੈ, ਮਨੁੱਖ ਦਾ ਆਸਰਾ ਤੱਕਣਾ ਬਿਅਰਥ ਹੈ। ਤੇਰਾ ਦੁੱਖ ਦੂਰ ਕਰਨ ਵਾਸਤੇ ਤੈਨੂੰ ਹਰ ਰੋਜ਼ ਕਥਾ ਸੁਣਾਵਾਂਗਾ। ਜਿਤਨੀ ਜ਼ਿਆਦਾ ਸ਼ਰਧਾ ਰਖੇਂਗਾ ਉਤਨੀ ਜਲਦੀ ਤੇਰਾ ਦੁੱਖ ਦੂਰ ਹੋ ਜਾਵੇਗਾ। ਸੋ ਗਿਆਨੀ ਜੀ ਨੇ ਚਾਲੀ ਦਿਨਾਂ ਵਿੱਚ ਬਾਵਨ ਅਖਰੀ ਦੀ ਕਥਾ ਸੁਣਾਈ। ਚਾਲੀਵੇਂ ਦਿਨ ਤੱਕ ਹੌਲੀ-ਹੌਲੀ ਅਰਾਮ ਆਉਂਦਾ-ਆਉਂਦਾ ਕੋਹੜ ਦਾ ਨਾਮ ਨਿਸ਼ਾਨ ਤੱਕ ਮਿਟ ਗਿਆ। ਸੋ "ਹਰਿ ਸਿਮਰਤ ਬਿਨਸੈ ਸਭ ਦੁੱਖ" ਦਾ ਵਾਕ ਪ੍ਰਤੱਖ ਸਫਲਾ ਕਰ ਵਿਖਾਇਆ।

## *ਕੋਟਿ ਜਨਮ ਕੇ ਕਿਲਬਿਖ ਨਾਸਹਿ; ਸਿਮਰਤ ਪਾਵਨ ਤਨ ਮਨ ਸੁਖ ॥*

ਸੁਖ ਸਰੂਪ ਵਾਹਿਗੁਰੂ ਦਾ ਸਿਮਰਤ=ਸਿਮਰਨ **ਵਾ:** ਚਿੰਤਨ ਕਰਕੇ ਕ੍ਰੋੜਾਂ ਜਨਮਾਂ ਦੇ (ਕਿਲ+ਬਿਖ) ਕਿਲ=ਨਿਸਚੇ ਕਰਕੇ ਬਿਖ=ਵਿਹੁ ਵਰਗੇ ਬੱਜਰ ਪਾਪ ਨਾਸ ਹੋ ਜਾਂਦੇ ਹਨ ਤੇ ਤਨ ਮਨ ਪਾਵਨ=ਪਵਿੱਤ੍ਰ ਹੋ ਜਾਂਦਾ ਹੈ ਵਾ-ਤਨ ਸੁਖੀ ਤੇ ਮਨ ਪਾਵਨ=ਪਵਿੱਤ੍ਰ ਹੋ ਜਾਂਦਾ ਹੈ। ਜੈਸਾ ਕਿ :

੧. **ਸਿਮਰਤ ਨਾਮੁ ਮਨਹਿ ਸਾਧਾਰੈ ॥ ਕੋਟਿ ਪਰਾਧੀ ਖਿਨ ਮਹਿ ਤਾਰੈ ॥**
[ਕਾਨੜਾ ਮਃ ੫, ਅੰਗ ੧੨੯੮]

੨. **ਕੋਟਿ ਪਰਾਧ ਮਿਟੇ ਖਿਨ ਭੀਤਰਿ ਜਾਂ ਗੁਰਮੁਖਿ ਨਾਮੁ ਸਮਾਰੇ ॥੧॥** [ਧਨਾਸਰੀ ਮਃ ੫, ਅੰਗ ੬੭੦]

੩. **ਕੋਟਿ ਜਨਮ ਕੇ ਬਿਨਸੇ ਪਾਪ ॥ ਹਰਿ ਹਰਿ ਜਪਤ ਨਾਹੀ ਸੰਤਾਪ ॥**
[ਰਾਮਕਲੀ ਮਃ ੫, ਅੰਗ ੮੯੭]

## *ਦੇਖਿ ਸਰੂਪੁ ਪੂਰਨੁ ਭਈ ਆਸਾ; ਦਰਸਨੁ ਭੇਟਤ ਉਤਰੀ ਭੁਖ ॥੧॥*

ਉਸ ਵਾਹਿਗੁਰੂ ਦਾ ਸਰੂਪ ਦੇਖਿ=ਦੇਖਦਿਆਂ ਸਾਰ ਹੀ ਆਸਾ ਪੂਰਨ ਹੋ ਗਈ ਹੈ ਅਤੇ ਦਰਸ਼ਨ ਭੇਟਤ=ਕਰਦਿਆਂ ਹੀ ਸਾਰੀ ਭੁੱਖ ਉਤਰੀ=ਲਹਿ ਗਈ ਹੈ। **ਵਾ:** ਸਰੂਪ ਨਿਰਗੁਣ ਦਾ ਤੇ ਦਰਸਨ ਸਰਗੁਣ ਦੇ ਕਰਨ ਨਾਲ ਜੋ ਸੰਸਾਰ ਦੀਆਂ ਅਨੇਕਾਂ ਪ੍ਰਕਾਰ ਦੀਆਂ ਆਸਾ=ਲੋੜਾਂ ਉੱਠ ਰਹੀਆਂ ਸਨ ਉਹ ਪੂਰਨ ਹੋਣ ਤੋਂ ਭਾਵ ਵਾਹਿਗੁਰੂ ਦੇ ਦਰਸ਼ਨ ਕਰਨ ਨਾਲ ਪੂਰੀਆਂ ਹੋ ਗਈਆਂ ਭਾਵ ਖਤਮ ਹੋ ਗਈਆਂ ਤੇ ਪਦਾਰਥ ਪ੍ਰਾਪਤੀ ਦੀ ਜੋ ਤ੍ਰਿਸ਼ਨਾਂ ਰੂਪ ਭੁੱਖ ਸੀ ਉਹ ਵੀ ਦੂਰ ਹੋ ਗਈ ਭਾਵ ਦਰਸ਼ਨ ਕਰਨ ਨਾਲ ਆਸਾ ਤੇ ਤ੍ਰਿਸ਼ਨਾਂ ਦੋਵੇਂ ਨਾਸ ਹੋ ਗਈਆਂ ॥੧॥ ਜੈਸਾ ਕਿ :

੧. **ਪ੍ਰਭ ਦੇਖਦਿਆ ਦੁਖ ਭੁਖ ਗਈ ਢਾਢੀ ਕਉ ਮੰਗਣੁ ਚਿਤਿ ਨ ਆਵੈ ॥**
**ਸਭੇ ਇਛਾ ਪੂਰੀਆ ਲਗਿ ਪ੍ਰਭ ਕੈ ਪਾਵੈ ॥** [ਮਾਰੂ ਵਾਰ ਮਃ ੫, ਅੰਗ ੧੦੯੭]

੩. **ਦੁਖ ਭੁਖ ਨਹ ਵਿਆਪਈ ਜੇ ਸੁਖਦਾਤਾ ਮਨਿ ਹੋਇ ॥** [ਸਿਰੀਰਾਗੁ ਮਃ ੫, ਅੰਗ ੪੩]

ਪ੍ਰਮੇਸ਼ਰ ਸਰੂਪ ਦੇ ਦਰਸ਼ਨ ਕਰਕੇ ਸਾਰੀਆਂ ਆਸਾਂ ਪੂਰਨ ਹੋਣ ਦੀ ਭਾਵਨਾ ਸਤਿਗੁਰਾਂ ਨੇ ਪ੍ਰਗਟ ਕੀਤੀ ਹੈ ਤੇ ਦਰਸ਼ਨ ਕਰਨ ਤੋਂ ਸਾਰੀਆਂ ਭੁੱਖਾਂ ਦੂਰ ਹੋਣ ਦੀ ਗੱਲ ਕੀਤੀ ਹੈ। ਇਸੇ ਸਿਧਾਂਤ ਨੂੰ ਇਤਿਹਾਸ ਦੀ ਇਹ ਸਾਖੀ ਹੋਰ ਵੀ ਸਪੱਸ਼ਟ ਕਰਦੀ ਹੈ।

### ਸਾਖੀ—ਸ਼ਿਵਦੱਤ ਪੰਡਿਤ

ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਜਦੋਂ ਪਟਨਾ ਸ਼ਹਿਰ ਵਿਖੇ ਅਵਤਾਰ ਧਾਰਿਆ। ਬਾਲ ਅਵਸਥਾ ਵਿੱਚ ਅਨੇਕਾਂ ਨੂੰ ਦਰਸ਼ਨ ਦੇ ਕੇ ਕ੍ਰਿਤਾਰਥ ਕੀਤਾ। ਜੈਸਾ ਕਿ ਭੀਖਮ ਸ਼ਾਹ ਨੂੰ ਦਰਸ਼ਨ ਦੇ ਕੇ ਉਸ ਦੀਆਂ ਸਾਰੀਆਂ ਆਸਾਂ ਪੂਰਨ ਕੀਤੀਆਂ। ਜੋ ਪ੍ਰਸ਼ਨ ਲੈ ਕੇ ਆਇਆ ਸੀ ਕਿ ਹਿੰਦੂਆਂ ਦੇ ਪੱਖੀ ਹਨ ਜਾਂ ਮੁਸਲਮਾਨਾਂ ਦੇ ? ਤਾਂ ਸਤਿਗੁਰਾਂ ਨੇ ਕੁੱਜੀਆਂ ਦਾ ਦੁੱਧ ਪਾਣੀ ਰਲਾ ਕੇ ਉਸ ਦੀ ਤਸੱਲੀ ਕਰਾਈ। ਫਤੇ ਚੰਦ ਮੈਣੀ ਖੱਤਰੀ

ਦੀ ਰਾਣੀ ਜੋ ਪੁੱਤਰ ਨਾ ਹੋਣ ਕਰਕੇ ਬੜੀ ਦੁਖੀ ਰਹਿੰਦੀ ਸੀ। ਸਤਿਗੁਰੂ ਜੀ ਆਪਣੇ ਹਾਣੀ ਬਚਿਆਂ ਨੂੰ ਨਾਲ ਲੈ ਕੇ ਉਹਨਾਂ ਦੇ ਘਰ ਗਏ ਜਾ ਕੇ ਉਸ ਦੀ ਪੁੱਤਰ ਦੀ ਭੁੱਖ ਦੂਰ ਕੀਤੀ। ਆਪ ਜੀ ਉਸ ਦੀ ਗੋਦ ਵਿੱਚ ਜਾ ਬੈਠੇ ਕਿ ਮੈਂ ਹੀ ਤੇਰਾ ਪੁੱਤਰ ਹਾਂ। ਸਤਿਗੁਰਾਂ ਦੀ ਮਨਮੋਹਣੀ ਸੁੰਦਰ ਸੂਰਤਿ ਦੇਖ ਕੇ ਉਸਦੀਆਂ ਸਾਰੀਆਂ ਭੁੱਖਾਂ ਦੂਰ ਹੋ ਗਈਆਂ ਤੇ ਪੁੱਤਰ ਦੀ ਆਸਾ ਪੂਰਨ ਹੋ ਗਈ। ਇਸੇ ਤਰ੍ਹਾਂ ਇਕ ਬ੍ਰਾਹਮਣ ਜੋ ਭਗਵਾਨ ਰਾਮ ਜੀ ਦਾ ਉਪਾਸ਼ਕ ਸੀ, ਜਿਸ ਦਾ ਨਾਮ ਇਤਿਹਾਸ ਵਿੱਚ ਸ਼ਿਵਦੱਤ ਹੈ। ਜੋ ਹਮੇਸ਼ਾ ਰਾਮ ਚੰਦਰ ਜੀ ਦੀ ਮੂਰਤੀ ਅਤੇ ਰਾਤ ਦਿਨ ਭਗਵਾਨ ਜੀ ਨੂੰ ਯਾਦ ਕਰਦਾ ਰਹਿੰਦਾ। ਭਗਵਾਨ ਜੀ ਦੀ ਉਪਾਸ਼ਨਾ ਕਰਦਿਆਂ ਜਿੰਦਗੀ ਦਾ ਬਹੁਤ ਵੱਡਾ ਹਿੱਸਾ ਗੁਜਾਰ ਦਿੱਤਾ। ਪਰ ਪੱਥਰ ਦੀ ਮੂਰਤੀ ਪੱਥਰ ਦੀ ਹੀ ਰਹੀ, ਕਦੇ ਰਾਮ ਰੂਪ ਹੋ ਕੇ ਮੁੱਖ ਤੋਂ ਬੋਲੀ ਨਹੀਂ ਨਾ ਹੀ ਉਸ ਮੂਰਤੀ ਨੇ ਕਦੇ ਸ਼ਿਵ ਦੱਤ ਦੀ ਬੇਨਤੀ ਸੁਣ ਕੇ ਇਸ ਦੀ ਇੱਛਾ ਪੂਰੀ ਕੀਤੀ ਦਰਸ਼ਨਾਂ ਦੀ ਭੁੱਖ ਵਧਦੀ ਗਈ। ਭੁੱਖ ਦੀ ਵੀ ਇਕ ਹੱਦ ਹੈ ਜਿਸ ਤੋਂ ਅਗੇ ਭੁੱਖ ਬਰਦਾਸ਼ਤ ਨਹੀਂ ਹੁੰਦੀ ਇਹੀ ਹਾਲਤ ਅੱਜ ਸ਼ਿਵਦੱਤ ਬ੍ਰਾਹਮਣ ਦੀ ਹੋਈ। ਇਕ ਦਿਨ ਮਨ ਵਿੱਚ ਸੋਚਣ ਲੱਗਾ ਕਿ ਮੈਂ ਨਿਤ ਹੀ ਗੁਰੂ ਤੇਗ ਬਹਾਦਰ ਸਾਹਿਬ ਦੇ ਚਮਤਕਾਰੀ ਬਾਲਕ ਦੀਆਂ ਗੱਲਾਂ ਸੁਣਦਾ ਹਾਂ ਹੋਵੇ ਨਾ ਕਿਤੇ ਏਹੀ ਮੇਰਾ ਰਾਮ ਸੰਸਾਰ ਨੂੰ ਤਾਰਨ ਵਾਸਤੇ ਬਾਲਕ ਰੂਪ ਵਿੱਚ ਪ੍ਰਗਟ ਹੋਇਆ ਹੋਵੇ। ਨਹੀਂ ਤਾਂ ਅਨੇਕਾਂ ਸਦੀਆਂ ਤੋਂ ਇਥੇ ਅਨੇਕਾਂ ਬੱਚੇ ਇਸ ਨਗਰੀ ਵਿੱਚ ਜੰਮੇ ਪਰ ਇਹੋ ਜਿਹੀਆਂ ਅਲੌਕਿਕ ਚਮਤਕਾਰੀ ਖੇਡਾਂ ਕਿਸੇ ਦੀਆਂ ਦੇਖਣ-ਸੁਣਨ ਵਿੱਚ ਨਹੀਂ ਆਈਆਂ। ਸੋ ਇਹੀ ਜਿਹੀਆਂ ਵਿਚਾਰਾਂ ਕਰਕੇ ਸ਼ਿਵਦੱਤ ਦੇ ਮਨ ਵਿੱਚ ਸ਼ਰਧਾ ਵਧਦੀ ਗਈ। ਸ਼ਰਧਾ ਸ਼ਿਵਦੱਤ ਨੂੰ ਇਸ ਹੱਦ ਤੱਕ ਲੈ ਗਈ ਕਿ ਉਹ ਇਸ ਸਿੱਟੇ ਤੇ ਜਾ ਪੁੱਜਾ ਕਿ ਜੇ ਇਹ ਬਾਲਕ ਐਸਾ ਹੀ ਅਵਤਾਰੀ ਪੁਰਖ ਹੈ ਜੈਸਾ ਕਿ ਮੈਂ ਲੋਕਾਂ ਤੋਂ ਸੁਣਦਾ ਹਾਂ ਤਾਂ ਫਿਰ ਮੈਨੂੰ ਮੇਰੇ ਇਸ਼ਟ ਭਗਵਾਨ ਰਾਮ ਰੂਪ ਵਿੱਚ ਦਰਸ਼ਨ ਦੇਵੇ ਤਾਂ ਮੈਂ ਤਨੋਂ ਮਨੋਂ ਇਨ੍ਹਾਂ ਦਾ ਸੇਵਕ ਹੋ ਜਾਵਾਂ। ਆਪਣਾ ਪ੍ਰਮੇਸ਼ਰ ਸਮਝਕੇ ਇਹਨਾਂ ਦੀ ਉਪਾਸ਼ਨਾ ਕਰਾਂ ਤੇ ਮੇਰਾ ਜਨਮ ਸਫਲਾ ਹੋ ਜਾਵੇ। ਸ਼ਿਵਦੱਤ ਦੀ ਕਲਪਨਾ ਅਨੁਸਾਰ ਸਤਿਗੁਰੂ ਕਲਗੀਧਰ ਦਸ਼ਮੇਸ਼ ਪਿਤਾ ਜੀ ਜਦੋਂ ਦੂਜੇ ਦਿਨ ਖੇਡਣ ਲਈ ਬੱਚਿਆਂ ਦੀ ਫੌਜ ਲੈ ਕੇ ਗੰਗਾ ਦੇ ਕਿਨਾਰੇ ਤੇ ਖੇਡ ਆਰੰਭ ਕੀਤੀ। ਸ਼ਿਵਦੱਤ ਇੱਕ ਟੱਕ ਧਿਆਨ ਟਿਕਾਈ ਬੈਠਾ ਹੈ ਕਿ ਕਦੋ ਮੈਨੂੰ ਰਾਮ ਰੂਪ ਹੋ ਕੇ ਦਰਸ਼ਨ ਦੇਣ। ਸਤਿਗੁਰਾਂ ਨੇ ਐਸਾ ਕੌਤਕ ਕੀਤਾ ਕਿ ਗੋਬਿੰਦ ਰਾਏ ਜੀ ਆਪਣੇ ਹਾਣੀ ਬਾਲਕਾਂ ਨੂੰ ਤਾਂ ਗੋਬਿੰਦ ਰਾਏ ਹੀ ਦਿਸ ਰਹੇ ਹਨ। ਪਰ ਸ਼ਿਵਦੱਤ ਕੀ ਦੇਖਦਾ ਹੈ ਕਿ ਪ੍ਰਤੱਖ ਭਗਵਾਨ ਰਾਮ ਜੀ ਮੋਢੇ ਤੇ ਧਨੁੱਸ਼ ਧਾਰੀ ਦਰਸ਼ਨ ਦੇ ਰਹੇ ਸਨ। ਸ਼ਿਵਦੱਤ ਇਤਨਾ ਬਿਹਬਲ ਹੋਇਆ ਕਿ ਵੈਰਾਗੀ ਦਸ਼ਾ ਵਿੱਚ ਅੱਖਾਂ ਤੋਂ ਅਥਰੂ ਨਾ ਸਾਂਭੇ ਜਾਣ, ਬਉਰਿਆਂ ਵਾਲੀ ਹਾਲਤ ਹੋ ਗਈ ਤੇ ਮੇਰੇ ਰਾਮ ਮੇਰੇ ਰਾਮ ਕਹਿੰਦਾ ਚਰਨੀਂ ਡਿੱਗ ਪਿਆ ਚਰਨ ਫੜ ਲਏ ਤੇ ਕਿਹਾ ਅੱਜ ਤੋਂ ਮੈਂ ਤੇਰਾ ਹੋ ਗਿਆ। ਇਸ ਗਰੀਬ ਬ੍ਰਾਹਮਣ ਤੇ ਕਿਰਪਾ ਬਣਾਈ ਰਖਣੀ। ਇਸ ਤਰ੍ਹਾਂ ਦਰਸ਼ਨ ਕਰ ਕੇ ਸਾਰੀਆਂ ਆਸਾਂ ਪੂਰਨ ਹੋ ਗਈਆਂ ਤੇ ਜਨਮਾਂ-ਜਨਮਾਂਤਰਾਂ ਦੀ ਦਰਸ਼ਨਾਂ ਦੀ ਭੁੱਖ ਦੂਰ ਹੋ ਗਈ।

## *ਚਾਰਿ ਪਦਾਰਥ ਅਸਟ ਮਹਾ ਸਿਧਿ;*
## *ਕਾਮਧੇਨੁ ਪਾਰਜਾਤ ਹਰਿ ਹਰਿ ਰੁਖੁ ॥*

ਧਰਮ, ਅਰਥ, ਕਾਮ, ਮੋਖ ਰੂਪ ਚਾਰੇ ਪਦਾਰਥ, ਅਣਮਾ, ਮਹਿਮਾ, ਗਰਮਾ, ਲਘਮਾ, ਪ੍ਰਾਪਤ, ਪ੍ਰਾਕਮਯ, ਈਸਤਾ, ਬਸੀਕਰਨ, ਅਸਟ=ਅੱਠ ਇਹ ਮਹਾ=ਵੱਡੀਆਂ ਸਿਧੀਆਂ, ਕਾਮਧੇਨ ਗਊ ਭਾਵ ਕਾਮਨਾ ਪੂਰੀ ਕਰਨ ਵਾਲੀ ਗਊ ਅਤੇ ਪਾਰਜਾਤ=ਸੂਰਗ ਦਾ ਇਕ ਬਿਰਛ ਜੋ ਕਲਪਨਾ ਪੂਰੀ ਕਰਦਾ ਹੈ ਇਤਿਆਦਿਕ ਸਾਰੇ ਪਦਾਰਥ ਅਸੀਂ ਹਰਿ=ਸਾਰਿਆਂ ਨੂੰ ਹਰੇ ਭਰੇ ਕਰਨ ਵਾਲੇ ਹਰਿ=ਪ੍ਰਮਾਤਮਾ ਦੇ ਨਾਮ ਨੂੰ ਜਾਣਿਆ ਹੈ **ਵਾ:** ਇਨ੍ਹਾਂ ਵਲੋਂ ਬਿਰਤੀ ਨੂੰ ਰੁਖੁ=ਰੁੱਖੀ ਕਰ ਲਿਆ ਹੈ ਇਨ੍ਹਾਂ ਪਦਾਰਥਾਂ ਦੀ ਇੱਛਾ ਨਹੀਂ, ਸਾਡੇ ਲਈ ਤਾਂ ਨਾਮ ਹੀ ਪਾਰਜਾਤ ਆਦਿ ਹੈ। ਜੈਸਾ ਕਿ :

**੧. ਪਾਰਜਾਤੁ ਇਹੁ ਹਰਿ ਕੋ ਨਾਮ॥ ਕਾਮਧੇਨ ਹਰਿ ਹਰਿ ਗੁਣ ਗਾਮ॥**
[ਗਉੜੀ ਸੁਖਮਨੀ ਮਃ ੫, ਅੰਗ ੨੬੫]

**੨. ਚਾਰਿ ਪਦਾਰਥ ਅਸਟ ਸਿਧਿ ਭਜੁ ਨਾਨਕ ਹਰਿ ਨਾਮੁ॥** [ਥਿਤੀ ਗਉੜੀ ਮਃ ੫, ਅੰਗ ੨੯੭]

**੩. ਸੁਖ ਸਾਗਰੁ ਸੁਰਤਰ ਚਿੰਤਾਮਨਿ ਕਾਮਧੇਨੁ ਬਸਿ ਜਾ ਕੇ॥**
**ਚਾਰਿ ਪਦਾਰਥ ਅਸਟ ਦਸਾ ਸਿਧਿ ਨਵ ਨਿਧਿ ਕਰ ਤਲ ਤਾ ਕੇ॥੧॥**
[ਸੋਰਠਿ ਰਵਿਦਾਸ ਜੀ, ਅੰਗ ੬੫੮]

**੪. ਚਾਰਿ ਪਦਾਰਥ ਅਸਟ ਦਸਾ ਸਿਧਿ॥ ਨਾਮੁ ਨਿਧਾਨੁ ਸਹਜ ਸੁਖੁ ਨਉ ਨਿਧਿ॥**
[ਮਾਰੂ ਮਃ ੫, ਅੰਗ ੧੦੭੬]

## *ਨਾਨਕ ਸਰਨਿ ਗਹੀ ਸੁਖ ਸਾਗਰ;*
## *ਜਨਮ ਮਰਨ ਫਿਰਿ ਗਰਭ ਨ ਧੁਖੁ॥੨॥੧੦॥੨੯॥*

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਜਿਸ ਜਗਿਆਸੂ ਨੇ ਸੁਖਾਂ ਦੇ ਸਾਗਰ=ਸਮੁੰਦਰ ਵਾਹਿਗੁਰੂ ਦੀ ਸ਼ਰਨ ਗ੍ਰਹਿਣ ਕੀਤੀ ਹੈ ਉਸ ਨੂੰ ਜਨਮ-ਮਰਨ ਦੇ ਫੇਰ=ਚੱਕਰ ਵਾ ਗੇੜ ਵਿੱਚ ਮਾਂ ਦੇ ਗਰਭ ਦਾ ਧੁਖੁ=ਦੁੱਖ ਨਹੀਂ ਹੁੰਦਾ॥੨॥੧੦॥੨੯॥

ਵਾਹਿਗੁਰੂ ਜੀ ਕਾ ਖ਼ਾਲਸਾ॥ ਵਾਹਿਗੁਰੂ ਜੀ ਕੀ ਫ਼ਤਹ॥

ਮੁਖਵਾਕ ਨੰਬਰ ੧੨੪ [ਆਦਿ ਅੰਗ ੭੧੮]

*ਟੋਡੀ ਮਹਲਾ ੫ ॥ ਹਰਿ ਹਰਿ ਚਰਨ ਰਿਦੈ ਉਰ ਧਾਰੇ ॥ ਸਿਮਰਿ ਸੁਆਮੀ ਸਤਿਗੁਰੁ ਅਪੁਨਾ ਕਾਰਜ ਸਫਲ ਹਮਾਰੇ ॥੧॥ਰਹਾਉ॥ ਪੁੰਨ ਦਾਨ ਪੂਜਾ ਪਰਮੇਸੁਰ ਹਰਿ ਕੀਰਤਿ ਤਤੁ ਬੀਚਾਰੇ ॥ ਗੁਨ ਗਾਵਤ ਅਤੁਲ ਸੁਖੁ ਪਾਇਆ ਠਾਕੁਰ ਅਗਮ ਅਪਾਰੇ ॥੧॥ ਜੋ ਜਨ ਪਾਰਬ੍ਰਹਮਿ ਅਪਨੇ ਕੀਨੇ ਤਿਨ ਕਾ ਬਾਹੁਰਿ ਕਛੁ ਨ ਬੀਚਾਰੇ ॥ ਨਾਮ ਰਤਨੁ ਸੁਨਿ ਜਪਿ ਜਪਿ ਜੀਵਾ ਹਰਿ ਨਾਨਕ ਕੰਠ ਮਝਾਰੇ ॥੨॥੧੧॥੩੦॥*

## *ਟੋਡੀ ਮਹਲਾ ੫ ॥*

ਇਹ ਮੁਖਵਾਕ ਸ੍ਰੀ ਗੁਰੂ ਅਰਜਨ ਦੇਵ ਜੀ ਦਾ ਉਚਾਰਨ ਕੀਤਾ ਹੋਇਆ ਟੋਡੀ ਰਾਗ ਵਿੱਚ ਅੰਕਿਤ ਹੈ। ਜਿਸ ਦੀ ਪਹਿਲੀ ਤੁਕ ਵਿੱਚ ਪ੍ਰਮੇਸ਼ਰ ਦੇ ਚਰਨਾਂ ਦਾ ਜ਼ਿਕਰ ਕੀਤਾ ਹੋਇਆ ਹੈ। ਗੁਰਬਾਣੀ ਵਿੱਚ ਜਿਥੇ ਵੀ ਚਰਨਾਂ ਦੀ ਗੱਲ ਆਈ ਹੈ। ਭਾਵੇਂ ਇਸ ਗੱਲੋਂ ਮੁਨਕਰ ਨਹੀਂ ਹੋਇਆ ਜਾ ਸਕਦਾ ਕਿ ਸਰਗੁਣ ਸਰੂਪ ਦੇ ਚਰਨਾਂ ਦੀ ਵੀ ਗੱਲ ਹੈ। ਜਿਵੇਂ ਪ੍ਰਮੇਸ਼ਰ ਦੇ ਨਿਰਗੁਣ ਅਤੇ ਸਰਗੁਣ ਦੋ ਸਰੂਪ ਹਨ। ਜੈਸਾ ਕਿ :

**ਨਿਰਗੁਨੁ ਆਪਿ ਸਰਗੁਨੁ ਭੀ ਓਹੀ ॥ ਕਲਾ ਧਾਰਿ ਜਿਨਿ ਸਗਲੀ ਮੋਹੀ ॥**

[ਗਉੜੀ ਸੁਖਮਨੀ ਮਃ ੫, ਅੰਗ ੨੮੭]

ਇਸੇ ਤਰ੍ਹਾਂ ਚਰਨ ਵੀ ਦੋ ਕਿਸਮ ਦੇ ਹਨ, ਜੈਸੇ ਸਰੂਪ ਵੈਸੇ ਚਰਨ। ਸਰਗੁਣ ਸਰੂਪ ਦੇ ਪ੍ਰਤੱਖ ਚਰਨ ਹੱਡ-ਚਮ-ਮਾਸ ਦੇ ਬਣੇ ਹੋਏ ਹਨ ਅਤੇ ਨਿਰਗੁਣ ਸਰੂਪ ਦੇ ਚਰਣ ਨਾਮ ਰੂਪ ਹਨ। ਜੈਸਾ ਕਿ :

**ਘਰ ਘਰ ਪ੍ਰਨਾਮ ॥ ਚਿਤ ਚਰਨ ਨਾਮ ॥** [ਜਾਪੁ ਸਾਹਿਬ ੧੬੮]

ਸਰਗੁਣ ਦੇ ਉਪਾਸ਼ਕ ਪਰਤੱਖ ਚਰਨਾਂ ਨੂੰ ਹਿਰਦੇ ਵਿੱਚ ਵਸਾਉਂਦੇ ਹਨ ਅਤੇ ਨਿਰਗੁਣ ਦੇ ਉਪਾਸ਼ਕ ਨਾਮ ਰੂਪ ਚਰਨਾਂ ਨੂੰ ਹਿਰਦੇ ਵਿਚ ਵਸਾਉਂਦੇ ਹਨ ਪਰ ਇਥੇ ਗੁਰੂ ਸਾਹਿਬ ਜੀ ਸਾਂਝਾ ਉਪਦੇਸ਼ ਬਖਸ਼ ਰਹੇ ਹਨ।

## *ਹਰਿ ਹਰਿ ਚਰਨ; ਰਿਦੈ ਉਰ ਧਾਰੇ ॥*

ਹਰਿ=ਵਾਹਿਗੁਰੂ ਜੋ ਹਰਿ=ਹਰ ਇੱਕ ਦੇ ਵਿੱਚ ਵਿਆਪਕ ਹੈ ਉਸ ਦੇ ਨਾਮ ਰੂਪ ਚਰਨ ਉਰ=ਹਿਰਦੇ ਵਿੱਚ ਧਾਰੇ=ਧਾਰਨ ਕੀਤੇ ਹਨ। **ਅਥਵਾ** ਹਰ ਵੇਲੇ ਹਰੀ ਦੇ ਚਰਨਾਂ ਦਾ ਉਰਧਾਰੇ=ਧਿਆਨ ਧਰਦਾ ਹਾਂ। ਹਿੰਦੀ ਸ਼ਬਦ ਸਾਗਰ ਵਿੱਚ ਉਰਧਾਰੇ ਦਾ ਅਰਥ ਧਿਆਨ ਵਿਚ ਰਖਨਾ ਹੈ ਜਿਸ ਦੇ ਅਨੁਸਾਰ ਇਹ ਅਰਥ ਕੀਤਾ ਹੈ। ਜੈਸਾ ਕਿ :

੧. **ਚਰਨ ਕਮਲ ਬਸਿਆ ਰਿਦ ਭੀਤਰਿ ਸਾਸਿ ਗਿਰਾਸਿ ਉਚਾਰਿਓ ॥**

[ਦੇਵਗੰਧਾਰੀ ਮਃ ੫, ਅੰਗ ੫੩੪]

੨. **ਚਰਨ ਕਮਲ ਬਸੇ ਰਿਦ ਅੰਤਰਿ ਅੰਮ੍ਰਿਤ ਹਰਿ ਰਸੁ ਚਾਖੇ ॥੩॥** [ਸੋਰਠਿ ਮਃ ੫, ਅੰਗ ੬੧੬]

੩. **ਚਰਨ ਕਮਲ ਬਸਾਇ ਹਿਰਦੈ ਏਕ ਸਿਉ ਲਿਵ ਲਾਉ ॥** [ਸਾਰਗ ਮਃ ੫, ਅੰਗ ੧੨੨੦]

## *ਸਿਮਰਿ ਸੁਆਮੀ ਸਤਿਗੁਰੁ ਅਪੁਨਾ; ਕਾਰਜ ਸਫਲ ਹਮਾਰੇ ॥੧॥ਰਹਾਉ॥*

ਆਪਣੇ ਸਤਿਗੁਰੂ ਸੁਆਮੀ=ਮਾਲਕ ਨੂੰ ਸਿਮਰਿ=ਸਿਮਰਦਿਆਂ ਹੋਇਆਂ ਸਾਡੇ ਸਾਰੇ ਕਾਰਜ=ਕੰਮ ਸਫਲ ਹੋ ਗਏ ਹਨ। **ਵਾ:** ਪ੍ਰਮਾਰਥੀ ਤੇ ਸੰਸਾਰੀ ਕਾਰਜ ਸੰਪੂਰਨ ਹੋਏ ਹਨ॥੧॥ਰਹਾਉ॥ ਜੈਸਾ ਕਿ :

੧. **ਗੁਰੁ ਪੂਰਾ ਜਿਨ ਸਿਮਰਿਆ ਸੇਈ ਭਏ ਨਿਹਾਲ ॥**
**ਨਾਨਕ ਨਾਮੁ ਅਰਾਧਣਾ ਕਾਰਜੁ ਆਵੈ ਰਾਸਿ ॥** [ਸਲੋਕ ਮਃ ੫, ਅੰਗ ੧੪੨੫]

੨. **ਧਰ ਜੀਅਰੇ ਇਕ ਟੇਕ ਤੂ ਲਾਹਿ ਬਿਡਾਨੀ ਆਸ ॥**
**ਨਾਨਕ ਨਾਮੁ ਧਿਆਈਐ ਕਾਰਜੁ ਆਵੈ ਰਾਸਿ ॥** [ਗਉੜੀ ਮਃ ੫, ਅੰਗ ੨੫੭]

੩. **ਸਤਿਗੁਰਿ ਪੂਰੈ ਸੇਵਿਐ ਦੂਖਾ ਕਾ ਹੋਇ ਨਾਸੁ ॥**
**ਨਾਨਕ ਨਾਮਿ ਅਰਾਧਿਐ ਕਾਰਜੁ ਆਵੈ ਰਾਸਿ ॥** [ਗਉੜੀ ਕੀ ਵਾਰ ਮਃ ੫, ਅੰਗ ੩੨੦]

## *ਪੁੰਨ ਦਾਨ ਪੂਜਾ ਪਰਮੇਸੁਰ; ਹਰਿ ਕੀਰਤਿ ਤਤੁ ਬੀਚਾਰੇ ॥*

ਸਾਰਿਆਂ ਬੇਦਾਂ ਸਾਸ਼ਤ੍ਰਾਂ ਦਾ ਤਤੁ=ਸਿਧਾਂਤ ਰੂਪ ਜੋ ਹਰਿ=ਵਾਹਿਗੁਰੂ ਹੈ ਉਸ ਦੀ ਕੀਰਤੀ ਦਾ ਜੋ ਵੀ ਵਿਚਾਰ ਭਾਵ ਕੀਰਤਨ ਹੈ ਇਸਨੂੰ ਅਸੀਂ ਪੁੰਨ ਦਾਨ ਅਤੇ ਪਰਮੇਸ਼ਰ ਦੀ ਪੂਜਾ ਆਦਿਕ ਸ਼ੁਭ ਕਰਮ ਨਿਸਚੇ ਕੀਤਾ ਹੈ। ਜੈਸਾ ਕਿ :

੧. **ਪੁੰਨ ਦਾਨ ਜਪ ਤਪ ਜੇਤੇ ਸਭ ਊਪਰਿ ਨਾਮੁ ॥**
**ਹਰਿ ਹਰਿ ਰਸਨਾ ਜੋ ਜਪੈ ਤਿਸੁ ਪੂਰਨ ਕਾਮੁ ॥੩॥** [ਆਸਾ ਮਃ ੫, ਅੰਗ ੪੦੧]

੨. **ਪੁੰਨ ਦਾਨ ਪੂਜਾ ਪਰਮੇਸੁਰ ਜੁਗਿ ਜੁਗਿ ਏਕੋ ਜਾਤਾ ॥** [ਤੁਖਾਰੀ ਮਃ ੧, ਅੰਗ ੧੧੦੯]

੩. **ਅਉਸਰਿ ਹਰਿ ਜਸ ਗੁਣ ਰਮਣ ਜਿਤੁ ਕੋਟਿ ਮਜਨ ਇਸਨਾਨੁ ॥**
**ਰਸਨਾ ਉਚਰੈ ਗੁਣਵਤੀ ਕੋਇ ਨ ਪੂਜੈ ਦਾਨੁ ॥** [ਸਿਰੀਰਾਗੁ ਮਃ ੫, ਅੰਗ ੪੯]

## *ਗੁਨ ਗਾਵਤ ਅਤੁਲ ਸੁਖੁ ਪਾਇਆ; ਠਾਕੁਰ ਅਗਮ ਅਪਾਰੇ ॥੧॥*

ਅਗਮ=ਮਨ ਬਾਣੀ ਦੀ ਗਮਤਾ ਤੋਂ ਪਰੇ ਜੋ ਅਪਾਰੇ=ਪਾਰਾਵਾਰ ਤੋਂ ਰਹਿਤ ਹੈ ਉਸ ਠਾਕੁਰ=ਮਾਲਕ ਪ੍ਰਮੇਸ਼ਰ ਦੇ ਗੁਣ ਗਾਉਂਦਿਆਂ ਸਾਨੂੰ ਉਹ ਸੁਖ ਪ੍ਰਾਪਤ ਹੋਇਆ ਹੈ ਜੋ ਅਤੁਲ=ਤੋਲਿਆ ਨਹੀਂ ਜਾ ਸਕਦਾ ॥੧॥ ਜੈਸਾ ਕਿ :

੧. **ਗੁਣ ਗਾਵਤ ਅਚੁਤ ਅਬਿਨਾਸੀ ਅਨਦਿਨੁ ਹਰਿ ਰੰਗਿ ਜਾਗਾ ॥੩॥**
[ਸੋਰਠਿ ਮਃ ੫, ਅੰਗ ੬੧੬]

੨. **ਗੁਣ ਗਾਵਤ ਮਨੁ ਹਰਿਆ ਹੋਵੈ ॥ ਕਥਾ ਸੁਣਤ ਮਲੁ ਸਗਲੀ ਖੋਵੈ ॥**
[ਮਾਝ ਮਃ ੫, ਅੰਗ ੧੦੪]

੩. **ਗੁਨ ਗਾਵਤ ਮਨਿ ਹੋਇ ਅਨੰਦ ॥ ਆਠ ਪਹਰ ਸਿਮਰਉ ਭਗਵੰਤ ॥**
[ਪ੍ਰਭਾਤੀ ਮਃ ੫, ਅੰਗ ੧੩੩੮]

੪. **ਗੁਨ ਗਾਵਤ ਮਨਿ ਹੋਇ ਬਿਗਾਸਾ ॥ ਸਤਿਗੁਰ ਪੂਰਿ ਜਨਹ ਕੀ ਆਸਾ ॥**
[ਸਵਈਏ ਮਃ ੪ ਕੇ ਅੰਗ ੧੩੯੬]

## *ਜੋ ਜਨ ਪਾਰਬ੍ਰਹਮਿ ਅਪਨੇ ਕੀਨੇ; ਤਿਨ ਕਾ ਬਾਹੁਰਿ ਕਛੁ ਨ ਬੀਚਾਰੇ ॥*

ਜੋ ਜਨ=ਪੁਰਸ਼ ਪਾਰਬ੍ਰਹਮ ਨੇ ਆਪਣੇ ਦਾਸ ਕਰ ਲਏ ਹਨ ਤਿਨ ਕਾ=ਉਨ੍ਹਾਂ ਦਾ ਬਹੁਰਿ=ਬਹੁੜੋ ਭਾਵ ਮੁੜ ਕੇ ਕੋਈ ਗੁਣ ਔਗੁਣ ਨਹੀਂ ਵਿਚਾਰਨਾ ਕੀਤਾ। ਜਿਵੇਂ ਮਾਤਾ ਪਿਤਾ ਆਪਣੇ ਪੁੱਤਰ ਦੇ ਔਗੁਣ ਨਹੀਂ ਚਿਤਾਰਦੇ ਇਸੇ ਤਰ੍ਹਾਂ ਪ੍ਰਮੇਸ਼ਰ ਵੀ ਆਪਣੇ ਸੇਵਕਾਂ ਦੇ ਔਗੁਣਾਂ ਨੂੰ ਨਾ ਚਿਤਾਰਦਾ ਹੋਇਆ ਉਹਨਾਂ ਨੂੰ ਬਖਸ਼ ਲੈਂਦਾ ਹੈ। ਜਿਸ ਤਰ੍ਹਾਂ ਭਾਈ ਮਰਦਾਨਾ ਹਠ ਕਰਕੇ ਬਚਨ ਨਾ ਮੰਨਣ ਦਾ ਅਪਰਾਧ ਕਰਕੇ ਤੁਰ ਪਿਆ ਸੀ, ਭਾਈ ਬਾਲੇ

ਦੇ ਕਹਿਣ ਤੇ ਵੀ ਨਾ ਸਮਝਿਆ ਤੇ ਕੌਡੇ ਰਾਖਸ਼ ਨੇ ਪਕੜ ਕੇ ਤੇਲ ਦੇ ਕੜਾਹੇ ਵਿੱਚ ਤਲਣਾ ਚਾਹਿਆ ਤਾਂ ਮਰਦਾਨੇ ਨੇ ਪੁਕਾਰਿਆ ਕਿ ਮਹਾਰਾਜ! ਮੇਰੇ ਔਗੁਣ ਚਿਤਾਰਨ ਦਾ ਸਮਾਂ ਨਹੀਂ ਤਾਂ ਸਤਿਗੁਰੂ ਜੀ ਨੇ ਜਦੋਂ ਭਾਈ ਬਾਲੇ ਨੂੰ ਦਸਿਆ ਕਿ ਮਰਦਾਨਾ ਐਸੇ ਸੰਕਟ ਵਿੱਚ ਫਸ ਗਿਆ ਤਾਂ ਭਾਈ ਬਾਲੇ ਨੇ ਕਿਹਾ ਕਿ ਮਰਦਾਨੇ ਨੂੰ ਬਚਨ ਨਾ ਮੰਨਣ ਦੀ ਸਜ਼ਾ ਮਿਲਣੀ ਚਾਹੀਦੀ ਹੈ। ਪਰ ਸਤਿਗੁਰੂ ਕਹਿਣ ਲੱਗੇ "ਨਹੀ ਭਾਈ ਬਾਲਾ! ਆਪਣਿਆ ਦੀ ਲਾਜ ਹੁੰਦੀ ਹੈ ਜਿਸਨੂੰ ਮੈਂ ਆਪਣਾ ਬਣਾ ਲੈਂਦਾ ਹਾਂ ਉਸ ਦਾ ਔਗੁਣ ਨਹੀ ਵਿਚਾਰਦਾ।" ਤੇ ਸਤਿਗੁਰੂ ਜੀ ਨੇ ਜਾ ਕੇ ਮਰਦਾਨੇ ਦੀ ਕੌਡੇ ਰਾਕਸ਼ ਤੋਂ ਰਖਿਆ ਕੀਤੀ।

## ਸਾਖੀ—ਭਾਈ ਗੌਰਾ ਜੀ

ਭਾਈ ਭਗਤੂ ਜੀ ਦੇ ਘਰ ਦੋ ਪੁੱਤਰ ਭਾਈ ਗੌਰਾ ਜੀ ਤੇ ਭਾਈ ਜੀਉਣਾ ਜੀ ਜਨਮੇ। ਸਤਿਗੁਰੂ ਸ੍ਰੀ ਗੁਰੂ ਅਰਜਨ ਸਾਹਿਬ ਜੀ ਦੇ ਸਮੇਂ ਮਾਲਵੇ ਦੇਸ਼ ਵਿੱਚ ਸਤਿਗੁਰਾਂ ਦੇ ਚਾਰ ਮਸੰਦ ਬਹੁਤ ਉੱਘੇ ਸਨ :—ਭਾਈ ਬਹਿਲੋ, ਭਾਈ ਭੂਦੜ, ਭਾਈ ਪੰਜਾਬ ਤੇ ਭਾਈ ਭਗਤੂ ਜੀ। ਭਾਈ ਭਗਤੂ ਜੀ ਨੇ ਗੁਰੂ ਘਰ ਦੀ ਬਹੁਤ ਸੇਵਾ ਕੀਤੀ। ਇਹਨਾਂ ਦਾ ਸਰੀਰ ਸਤਵੇਂ ਪਾਤਸ਼ਾਹ ਤੱਕ ਰਿਹਾ। ਇਸਨੂੰ ਸਤਿਗੁਰਾਂ ਨੇ ਬੈਰਾੜਾਂ ਦਾ ਦੇਸ਼ ਸੌਂਪਿਆ ਹੋਇਆ ਸੀ। ਉਥੋਂ ਹਰ ਸਾਲ ਸੰਗਤਾਂ ਨੂੰ ਨਾਲ ਲੈ ਕੇ ਸਤਿਗੁਰਾਂ ਦੇ ਚਰਨਾਂ ਵਿੱਚ ਹਾਜਰ ਹੁੰਦਾ। ਗੁਰੂ ਚਰਨਾਂ ਵਿੱਚ ਜਾ ਕੇ ਆਪ ਵੀ ਸੇਵਾ ਕਰਦਾ ਤੇ ਸੰਗਤਾਂ ਤੋਂ ਵੀ ਕਰਾਉਂਦਾ। ਗੁਰੂ ਦੀ ਕਾਰ ਭੇਟ ਲਿਆ ਕੇ ਸਤਿਗੁਰਾਂ ਨੂੰ ਅਰਪਨ ਕਰਦਾ। ਭਾਈ ਭਗਤੂ ਦੀ ਘਰਵਾਲੀ ਦੋ ਬੇਟੇ ਭਾਈ ਗੌਰਾ ਤੇ ਜਿਉਣਾ ਨੂੰ ਛੱਡ ਕੇ ਪ੍ਰਲੋਕ ਸਿਧਾਰ ਗਈ। ਇਸ ਕਰਕੇ ਗੁਰੂ ਹਰਿਰਾਇ ਸਾਹਿਬ ਜੀ ਕਦੇ-ਕਦੇ ਹਾਸ ਬਿਲਾਸ ਕਰਦੇ ਕਹਿ ਦਿੰਦੇ ਕਿ ਭਾਈ ਭਗਤੂ ਤੂੰ ਹੋਰ ਵਿਆਹ ਕਰਵਾ ਲੈ। ਜਦੋਂ ਵੀ ਭਾਈ ਭਗਤੂ ਦਿਵਾਲੀ ਵਿਸਾਖੀ ਤੇ ਸੰਗਤ ਲੈ ਕੇ ਆਉਂਦਾ ਤਾਂ ਹਾਸ ਬਿਲਾਸ ਕਰਦੇ ਸਤਿਗੁਰੂ ਜੀ ਨੇ ਪੁੱਛਣਾ ਕਿ ਭਾਈ ਜੀ ਵਿਆਹ ਕਰਾ ਆਏ ਹੋ ਕਿ ਨਹੀ। ੧੭੦੮ ਬਿਕਰਮੀ ਸੰਮਤ ਨੂੰ ਜਦੋਂ ਸਤਿਗੁਰੂ ਜੀ ਕਰਤਾਰਪੁਰ ਠਹਿਰੇ ਤਾਂ ਭਾਈ ਭਗਤੂ ਦਰਸ਼ਨ ਕਰਨ ਚੱਲਿਆ ਤਾਂ ਮਨ ਵਿੱਚ ਸੋਚਿਆ ਕਿ ਸਤਿਗੁਰੂ ਜੀ ਫਿਰ ਪੁਛਣਗੇ ਕਿ ਵਿਆਹ ਕਰਵਾਇਆ ਹੈ, ਜਾਂ ਨਹੀਂ ਸਤਿਗੁਰੂ ਜੀ ਬਿਲਾਸ ਵਿੱਚ ਕਹਿੰਦੇ ਹਨ ਪਰ ਸਿੱਖ ਦਾ ਭਲਾ ਹੁਕਮ ਮੰਨਣ ਵਿੱਚ ਹੀ ਹੈ। ਦੂਸਰੇ ਪਾਸੇ ਭਾਈ ਸਾਹਿਬ ਦੀ ਉਮਰ ਬਿਰਧ ਅਵਸਥਾ ਵਿੱਚ ਹੈ ਜਿਸਦੇ ਲਈ ਵਿਆਹ ਇਕ ਹਾਸੀ ਦਾ ਕਾਰਨ ਬਣਦਾ ਹੈ। ਭਾਈ ਸਾਹਿਬ ਨੇ ਇਹਨਾਂ ਦੋਨਾਂ ਗੱਲਾਂ ਦਾ ਇਹ ਹੱਲ ਸੋਚਿਆ ਕਿ ਇਕ ਗਿਲ ਪਿੰਡ ਦੀ ਮੁਟਿਆਰ ਕੁੜੀ ਬਾਜ਼ਰੇ ਦੀ ਰਾਖੀ ਮਣੇ ਉਤੇ ਖੜੀ ਦੇਖੀ। ਗੁਰੂ ਜੀ ਦਾ ਬਚਨ ਪੂਰਾ ਕਰਨ ਲਈ ਭਾਈ ਮਣੇ ਦੇ ਚੁਫੇਰੇ ਫਿਰ ਕੇ ਵਿਆਹ ਦੀ ਰਸਮ ਜਿਹੀ ਕਰਕੇ ਕਰਤਾਰਪੁਰ ਪਹੁੰਚੇ ਸਤਿਗੁਰਾਂ ਦੇ ਦਰਸ਼ਨ ਕੀਤੇ ਤੇ ਵਿਆਹ ਦੀ ਕਥਾ ਸੁਣਾਈ ਤਾਂ ਗੁਰੂ ਜੀ ਬਹੁਤ ਪ੍ਰਸੰਨ ਹੋਏ। ਵਿਸਾਖੀ ਦਾ ਮੇਲਾ ਹੋਣ ਤੋਂ ਪਿਛੋਂ ਭਾਈ ਜੀ ਨੂੰ ਦਸਤ ਲੱਗ ਗਏ ਬੜਾ ਲਚਾਰ ਹੋਏ। ਸੇਵਕਾਂ ਨੇ ਇਹ ਵੀ ਸ਼ੰਕਾ ਕੀਤੀ ਕਿ ਆਪ ਇਤਨਾ ਕਸ਼ਟ ਝੱਲ ਰਹੇ ਹੋ ਸੇਵਕਾਂ ਨੂੰ ਦੁੱਖਾਂ ਤੋਂ ਕਿਵੇਂ ਛਡਾਉਗੇ ਇਸਦਾ ਉਤਰ ਭਾਈ ਜੀ ਨੇ ਇਹ ਦਿੱਤਾ ਕਿ ਹਕੀਮ ਭਾਵੇਂ ਬਿਮਾਰ ਵੀ ਕਿਉਂ ਨਾ ਹੋਵੇ ਪਰ ਉਸ ਦੀ ਦਵਾਈ ਲੈ ਕੇ ਰੋਗੀਆਂ ਦਾ ਰੋਗ ਠੀਕ ਹੋ ਜਾਂਦਾ ਹੈ। ਮੇਰੇ ਦੁੱਖ ਦਾ ਕਾਰਨ ਇਹ ਹੈ ਕਿ ਮੇਰੇ ਸੇਵਕ ਬੈਰਾੜ ਧਾੜਵੀ ਬਹੁਤ ਸਨ ਉਹ ਲੋਕਾਂ ਦੀਆਂ ਮੱਝਾਂ ਗਾਵਾਂ ਖੋਲ ਕੇ ਲੈ ਆਉਂਦੇ ਸਨ। ਉਹਨਾਂ ਕਟਰੂ ਬਛਰੂ ਅਰੜਾ-ਅਰੜਾ ਕੇ ਮਰ ਜਾਂਦੇ ਰਹੇ। ਉਹਨਾਂ ਦਾ ਦੁੱਧ ਬੈਰਾੜ ਮੈਨੂੰ ਪਿਲਾਉਂਦੇ ਰਹੇ। ਉਹ ਹਿਸਾਬ ਹੁਣ ਮੈਂ ਇਸ ਕਰਕੇ ਦੇ ਰਿਹਾ ਹਾਂ ਕਿ ਬਾਕੀ ਨਾ ਰਹਿ ਜਾਵੇ, ਜਿਸ ਕਰਕੇ ਮੁੜ ਜਨਮ ਨਾ ਧਾਰਨ ਕਰਨਾ ਪਵੇ। ਤਿੰਨ ਦਿਨਾਂ ਦਾ ਕਸ਼ਟ ਹੋਰ ਹੈ ਫਿਰ ਦੇਹ ਛੱਡ ਕੇ ਸਚਖੰਡ ਵਿੱਚ ਨਿਵਾਸ ਕਰਾਂਗਾ। ਓਹੀ ਗੱਲ ਹੋਈ ਤੀਜੇ ਦਿਨ ੧੭੦੮ ਬਿਕ੍ਰਮੀ ਸੰਮਤ ਹਾੜ ਸੁਦੀ ਪੰਚਮੀ ਨੂੰ ਸਚਖੰਡ ਜਾ ਬਿਰਾਜੇ। ਉਨ੍ਹਾਂ ਦੀ ਅੰਤਮ ਕ੍ਰਿਆ ਸਤਿਗੁਰੂ ਜੀ ਨੇ ਆਪ ਕੀਤੀ ਤੇ ਗੁਰਸਿੱਖਾਂ ਪਾਸੋਂ ਕਰਾਈ। ਉਸ ਦੇ ਪੁੱਤਰ ਭਾਈ ਜਿਉਣੇ ਨੂੰ ਜੋ ਉਥੇ ਹਾਜ਼ਰ ਸੀ ਦਸਤਾਰ

ਬਨਵਾਈ ਕਿਉਂਕਿ ਗੌਰਾ ਬਠਿੰਡੇ ਸੀ। ਓਧਰ ਜਿਸ ਲੜਕੀ ਨਾਲ ਭਾਈ ਭਗਤੂ ਵਿਆਹ ਦਾ ਟੂਣਾ ਕਰ ਗਿਆ ਤਾਂ ਉਹ ਲੜਕੀ ਲੱਜਿਆ ਦੀ ਮਾਰੀ ਚੁੱਪ ਹੋ ਰਹੀ। ਪਰ ਜਦ ਭਾਈ ਭਗਤੂ ਪੌਣ, ਸੂਰਜ ਤੇ ਬੂਟਿਆਂ ਨੂੰ ਗਵਾਹ ਬਣਾ ਕੇ ਤੁਰ ਗਿਆ ਤਾਂ ਮਨ ਵਿੱਚ ਫਿਕਰ ਲਗਿਆ। ਤੇ ਆਪਣੇ ਘਰ ਜਾ ਕੇ ਕਹਿਣ ਲੱਗੀ। ਜੈਸਾ ਕਿ :

**ਸੋ ਰਾਹਕ ਕੀ ਕੰਨਜਾਂ ਸੁਨਿ ਕੈ॥ ਲੱਜਤਿ ਹੋਤਿ ਰਿਦੇ ਬਹੁ ਗੁਨਿ ਕੈ॥**
**ਗਈ ਸਦਨ ਮਹਿਂ ਦਿਯੋ ਬਤਾਇ॥ ਬ੍ਰਿਧ ਪੁਰਖ ਇਕ ਮਾਰਗ ਜਾਇ॥੧੫॥**
**ਸੋ ਮੁਝ ਸੰਗ ਬਜਾਹ ਕਰਿ ਗਯੋ॥ ਤਬਿ ਤੇ ਮੇਰੋ ਮਨ ਥਿਤ ਭਯੋ॥**
**ਅਪਰ ਸੰਗਿ ਮੁਹਿ ਨਹਿਂ ਪਰਨਾਵਹੁ॥ ਜਿਹ ਥਲ ਹੋਹਿ ਤਹਾਂ ਪਹੁੰਚਾਵਹੁ॥**

[ਗੁ: ਪ੍ਰ: ਸੂ: ਗ੍ਰੰਥ, ਰਾਸਿ ੧੦ ਅੰਸੂ ੧੦]

ਤਾਂ ਇਸ ਲੜਕੀ ਦੇ ਪਿਤਾ ਨੇ ਖੋਜ ਕੀਤੀ ਕਿ ਇਹ ਪੁਰਖ ਕੌਣ ਸੀ ਤਾਂ ਇਕ ਪੁਰਸ਼ ਜੋ ਦੇਖਦਾ ਸੀ ਕਹਿਣ ਲੱਗਾ ਕਿ ਇਹ ਤਾਂ ਗੁਰੂ ਦਾ ਕਰਾਮਾਤੀ ਸਿੱਖ ਭਾਈ ਭਗਤੂ ਸੀ। ਇਹ ਭਾਈ ਸਾਹਿਬ ਨੂੰ ਉਡੀਕਦੇ ਰਹੇ ਪਰ ਉਹ ਨਾ ਆਇਆ। ਅੰਤ ਪਤਾ ਲਗਾ ਕਿ ਭਾਈ ਭਗਤੂ ਚੜਾਈ ਕਰ ਚੁੱਕਾ ਹੈ ਤਾਂ ਇਸ ਦੇ ਪਿਤਾ ਨੇ ਹੋਰ ਥਾਂ ਤੇ ਵਿਆਹ ਕਰਨ ਲਈ ਕਿਹਾ ਪਰ ਲੜਕੀ ਨਾਂ ਮੰਨੀ। ਜੈਸਾ ਕਿ :

**ਸੁਤਾ ਨ ਬਜਾਹ ਅਪਰ ਸੋ ਚਾਹਾ॥ ਤਿਮ ਹੀ ਰਹੀ ਸੁ ਹਠ ਉਰ ਮਾਂਹਾ॥**
**ਬਹੁਰ ਸੁਨਯੋ 'ਭਗਤੂ ਮ੍ਰਿਤੁ ਭਯੋ'॥ ਬਿਧਵਾ ਭੇਖ ਧਾਰਿ ਤਿਹ ਲਯੋ॥੧੯॥**

[ਗੁ: ਪ੍ਰ: ਸੂ: ਗ੍ਰੰਤ, ਰਾਸਿ ੧੦ ਅੰਸੂ ੧੦]

ਵਿਧਵਾ ਭੇਸ ਧਾਰ ਕੇ ਆਪਣੀ ਮਾਂ ਨੂੰ ਕਹਿ ਦਿੱਤਾ ਕਿ ਮੈਂ ਹੋਰ ਥਾਂ ਨਹੀਂ ਜਾਵਾਂਗੀ। ਮੈਨੂੰ ਉਸੇ ਦੇ ਘਰ ਭੇਜ ਦਿਓ। ਲੜਕੀ ਦਾ ਪਿਤਾ ਬਠਿੰਡੇ ਭਾਈ ਗੌਰੇ ਕੋਲ ਗਿਆ ਸਾਰੀ ਵਾਰਤਾ ਦੱਸੀ ਤੇ ਕਿਹਾ ਕਿ ਮੇਰੀ ਬੇਟੀ ਤੇ ਆਪਣੀ ਮਾਈ ਨੂੰ ਘਰ ਲੈ ਆਓ। ਸੁਣ ਭਾਈ ਗੌਰਾ ਖੁਸ਼ ਹੋਇਆ ਤੇ ਭਾਈ ਭਗਤੂ ਦੀ ਸੋਟੀ ਤੇ ਬਸਤ੍ਰਾਂ ਨਾਲ ਵਿਆਹ ਕੇ ਘਰ ਲੈ ਆਇਆ। ਉਸਨੂੰ ਮਾਤਾ ਕਹਿ ਕੇ ਬੁਲਾਉਣ ਲੱਗਾ। ਉਹ ਲੜਕੀ ਸਦਾ ਹੀ ਭਜਨ ਸਿਮਰਨ ਵਿਚ ਲੱਗੀ ਰਿਹਾ ਕਰੇ। ਭਾਈ ਗੌਰੇ ਨੇ ਉਸਦੇ ਮਨ ਨੂੰ ਧੀਰਜ ਦੇਣ ਤੇ ਪਰਚੇ ਰਹਿਣ ਵਾਸਤੇ ਘਰ ਦਾ ਸਾਰਾ ਮਾਲ ਮੱਤਾ ਆਪਣੀ ਮਾਤਾ ਦੇ ਸਪੁਰਦ ਕਰ ਦਿੱਤਾ। ਸੰਮਤ ੧੭੧੦ ਨੂੰ ਜਦੋਂ ਗੁਰੂ ਹਰਿ ਰਾਇ ਸਾਹਿਬ ਮਾਲਵੇ ਦੇਸ਼ ਵਿੱਚ ਆਏ ਤਾ ਫੂਲ ਨੂੰ ਰਾਜ ਕਰਨ ਦਾ ਵਰ ਦੇ ਕੇ ਅਨੇਕਾਂ ਨਗਰਾਂ ਨੂੰ ਤਾਰਕੇ ਬਿੰਜੋਕੀ ਜਾ ਉਤਰੇ ਤਾਂ ਭਾਈ ਗੌਰਾ ਜੀ ਜੋ ਭਾਈ ਭਗਤੂ ਦੇ ਥਾਂ ਬੈਰਾੜਾਂ ਦਾ ਆਗੂ ਤੇ ਸ਼ਮਸ਼ੀਰ ਦੇ ਜੋਰ, ਬਠਿੰਡੇ ਦਾ ਸਰਦਾਰ ਬਣ ਰਿਹਾ ਸੀ। ਗੁਰੂ ਜੀ ਦੇ ਦਰਸ਼ਨਾਂ ਨੂੰ ਆਇਆ। ਗੁਰੂ ਜੀ ਦੀ ਛੱਬ ਵੇਖਕੇ ਬੜਾ ਖੁਸ਼ ਹੋਇਆ। ਇਕ ਘੋੜਾ ਬਹੁਤ ਸੁੰਦਰ ਚਾਂਦੀ ਦੀ ਕਾਠੀ ਸਮੇਤ ਪੰਜ ਸੌ ਰੁਪਈਆ ਗੁਰੂ ਜੀ ਦੀ ਭੇਟ ਕੀਤਾ ਹੋਰ ਆਪਣੇ ਸੇਵਕਾਂ ਤੋਂ ਗੁਰੂ ਜੀ ਦੀ ਬਹੁਤ ਸੇਵਾ ਕਰਾਈ। ਕੁਝ ਦਿਨ ਗੁਰੂ ਜੀ ਨਾਲ ਵਿਚਰਿਆ ਜਿਸ ਦਿਨ ਗੁਰੂ ਜੀ ਭੂਖੜੀ ਪਿੰਡ ਜਾ ਉਤਰੇ ਤਾਂ ਜੱਸਾ ਨਾਮੀ ਸਿੱਖ ਗੁਰੂ ਜੀ ਦਾ ਚੌਰ ਬਰਦਾਰੀ, ਉਸ ਨੇ ਭਾਈ ਭਗਤੂ ਦੇ ਵਿਆਹ ਦਾ ਪ੍ਰਸੰਗ ਸੁਣਕੇ ਮਖੌਲ ਵਿਚ ਭਾਈ ਗੌਰਾ ਜੀ ਨੂੰ ਕਿਹਾ ਕਿ ਭਾਈ ਭਗਤੂ, ਤੇ ਮੈਂ ਗੁਰੂ ਦੇ ਸਿੱਖ ਹੋਣ ਕਰਕੇ ਗੁਰ ਭਾਈ ਹਾਂ। ਇਸ ਲਈ ਮੇਰਾ ਵਿਆਹ ਉਸ ਲੜਕੀ ਨਾਲ ਕਰ ਦੇਵੋ। ਇਹ ਗੱਲ ਗੌਰੇ ਦੇ ਮਨ ਨੂੰ ਸਾਬਣ ਦੀ ਤਾਰ ਵਾਂਗੂ ਖਾ ਗਈ। ਉਦੋਂ ਤਾਂ ਗੁਰੂ ਜੀ ਤੋਂ ਡਰਦਾ ਕੁਝ ਨਾ ਬੋਲਿਆ ਪਰ ਵਿਚੋਂ ਵਿੱਚ ਘੁਟ ਰਿਹਾ ਅਤੇ ਉੱਠ ਕੇ ਚਲਿਆ ਗਿਆ। ਡੇਰੇ ਜਾ ਕੇ ਸਾਥੀਆਂ ਨੂੰ ਕਿਹਾ ਕਿ ਜੱਸੇ ਦਾ ਸਿਰ ਲਾਹ ਕੇ ਲਿਆਉ ਤਾਂ ਮੇਰੀ ਖੁਸ਼ੀ ਹੋਵੇਗੀ। ਬਰਾੜ ਬੋਲੇ ਗੁਰੂ ਜੀ ਇਹ ਗੱਲ ਸੁਣ ਕੇ ਬੁਰਾ ਜਾਨਣਗੇ। ਜਦੋਂ ਕਿਤੇ ਬਾਹਰ ਨਿਕਲੇਗਾ ਮਾਰ ਛੱਡਾਂਗੇ। ਇਕ ਦਿਨ ਜਦੋਂ ਜੱਸਾ ਘੋੜੇ ਤੇ ਚੜ ਬਾਹਰ ਨਿਕਲਿਆ ਤਾਂ ਬਰਾੜਾਂ ਨੇ ਗੋਲੀ ਮਾਰ ਕੇ ਮਾਰ ਦਿੱਤਾ। ਇਹ ਵਾਰਤਾ ਸੁਣ ਗੁਰੂ ਜੀ ਨੇ ਕਿਹਾ ਕਿ ਗੌਰਾ ਸਾਡੇ ਸਾਹਮਣੇ ਨਾ ਆਵੇ ਅਤੇ ੧੦੧ ਸ੍ਰਾਪ ਦਿੱਤਾ ਤੇ ਉਸੇ ਵਕਤ ਉਥੋਂ ਕੂਚ ਕਰ ਦਿੱਤਾ।

ਭੁਖੜੀ ਦੇ ਲੋਕਾਂ ਨੇ ਚਰਨ ਫੜ ਲਏ ਕਹਿਣ ਲੱਗੇ ਮਹਾਰਾਜ ਸਾਡਾ ਪਿੰਡ ਉਜੜ ਜਾਵੇਗਾ। ਉਹਨਾਂ ਦੀ ਸ਼ਰਧਾ ਦੇਖਕੇ ਸਤਿਗੁਰੂ ਜੀ ਉਤਰ ਪਏ ਦੂਜੇ ਦਿਨ ਜੰਡਾਂ ਵਾਲੇ ਆਦਿਕ ਅਨੇਕਾਂ ਪਿੰਡਾਂ ਵਿਚੋਂ ਹੁੰਦੇ ਹੋਏ ਕੀਰਤਪੁਰ ਸਾਹਿਬ ਆ ਪਹੁੰਚੇ। ਉਧਰ ਭਾਈ ਗੌਰੇ ਨੂੰ ਪਸਚਾਤਾਪ ਹੋਇਆ ਤੇ ਗੁਰੂ ਜੀ ਦੀ ਅਪ੍ਰਸੰਨਤਾ ਵਿੱਚ ਆਪਣਾ ਜਿਉਣਾ ਨਿਸਫਲ ਸਮਝਕੇ ਗੁਰੂ ਜੀ ਦੇ ਪਿੱਛੇ ਪਿੱਛੇ ਤੁਰ ਪਿਆ। ਪਰ ਗੁਰੂ ਜੀ ਨੂੰ ਮਿਲਿਆ ਨਹੀਂ। ਜਿਥੇ ਗੁਰੂ ਜੀ ਡੇਰਾ ਕਰਦੇ ਉਸ ਤੋਂ ਕੋਹ ਪਿਛੇ ਉਤਰਦਾ। ਕੀਰਤਪੁਰ ਤੋਂ ਦੋ ਕੋਹ ਭਰਤਗੜ ਵੱਲ ਜਿੱਥੇ ਗੁਰੂ ਹਰਿਰਾਇ ਸਾਹਿਬ ਦਾ ਤਬੇਲਾ ਰਿਹਾ ਕਰਦਾ ਸੀ। ਜਿਸਦੇ ਹੁਣ ਤੱਕ ਨਿਸ਼ਾਨ ਕਾਇਮ ਹਨ। ਉਸ ਜਗ੍ਹਾ ਭਾਈ ਗੌਰਾ ਉਤਰਿਆ। ਸਤਿਗੁਰਾਂ ਦੇ ਘੋੜਿਆਂ ਵਾਸਤੇ ਘਾਹ ਲੰਗਰ ਵਾਸਤੇ ਲੱਕੜਾਂ, ਰਸਦਾਂ ਤੇ ਹੋਰ ਸਮਾਨ ਦਿਨੇ ਮੰਗਾ ਕੇ ਰਖੇ ਤੇ ਰਾਤ ਨੂੰ ਜਾ ਕੇ ਸਤਿਗੁਰਾਂ ਦੇ ਦਰਵਾਜੇ ਤੇ ਰੱਖ ਆਇਆ ਕਰੇ। ਇਸੇ ਤਰ੍ਹਾਂ ਤਿੰਨ ਮਹੀਨੇ ਸੇਵਾ ਕਰਦਾ ਰਿਹਾ। ਉਧਰ ਧੀਰਮਲ ਨੇ ਆਪਣੇ ਪੁੱਤਰ ਦੇ ਵਿਆਹ ਵਿੱਚ ਸਾਰੇ ਪਰਿਵਾਰ ਸਮੇਤ ਗੁਰੂ ਜੀ ਨੂੰ ਬੁਲਾਵਾ ਭੇਜਿਆ ਤੇ ਆਪਣੇ ਕੁਝ ਮਾਤਬਰ ਵਿਅਕਤੀਆਂ ਨੂੰ ਲੈਣ ਵਾਸਤੇ ਭੇਜਿਆ ਤਾਂ ਨਿਰਵੈਰ ਸਤਿਗੁਰੂ ਜੀ ਪਰਿਵਾਰ ਸਮੇਤ ਤੁਰ ਪਏ। ਸਤਿਗੁਰਾਂ ਨੇ ਜਾਣ ਵਾਸਤੇ ਘੋੜਿਆਂ ਉਤੇ ਸੁਇਨੇ ਚਾਂਦੀ ਦੀਆਂ ਕਾਠੀਆਂ, ਜੇਵਰ, ਗਾਂਸੀਏ ਕੀਮਤੀ ਪਵਾਏ। ਹਾਥੀਆਂ ਨੂੰ ਵੀ ਖੂਬ ਸ਼ਿੰਗਾਰਿਆ। ਡੋਲੇ, ਰਥ ਜਰੀਏ ਝਾਲਰਾਂ ਮਖਮਲੀ ਝੰਮਣ ਪਵਾ ਕੇ ਨਾਲ ਤੋਰੇ। ਗੱਡੇ ਊਠ ਸਮਾਨ ਦੇ ਲੱਦੇ। ਪੱਧਰ-ਰਸਤੇ ਜਾਣ ਵਾਸਤੇ ਰੋਪੜ ਨੂੰ ਹੋ ਕੇ ਮਾਛੀਵਾੜੇ ਦੇ ਪੱਤਣ ਨੂੰ ਆਏ ਤਾਂ ਅੱਗੇ ਮੁਖਲਸ ਖਾਂ ਦਾ ਬੇਟਾ ਮੁਹੰਮਦ ਯਾਰ ਖਾਂ ਦਿੱਲੀ ਨੂੰ ਜਾਣ ਲਈ ਹਜਾਰ ਕੁ ਸਵਾਰ ਨਾਲ ਬਹਿਲੋਲ ਪੁਰ ਉਤਰਿਆ ਹੋਇਆ ਸੀ। ਉਸਨੇ ਆਪਣੇ ਸੂਹੀਆਂ ਤੋਂ ਸੁਣਿਆ ਕਿ ਗੁਰੂ ਕਿਆਂ ਦੇ ਡੋਲੇ ਤੇ ਰਥ ਝਮਝਮ ਕਰਦੇ ਤੇ ਊਠ ਗੱਡੇ ਕੀਮਤੀ ਸਮਾਨ ਦੇ ਲੱਦੇ ਹੋਏ ਜਾ ਰਹੇ ਹਨ। ਇਹ ਸਭ ਖਜਾਨਾ ਗੁਰੂ ਹਰਿਰਾਇ ਜੀ ਦਾ ਹੈ, ਜੋ ਗੁਰੂ ਹਰਗੋਬਿੰਦ ਜੀ ਦੇ ਪੋਤਰੇ ਹਨ ਤੇ ਉਹਨਾਂ ਦੇ ਥਾਂ ਗੁਰਤਾ ਦੇ ਮਾਲਕ ਹਨ। ਸਤਿਗੁਰੂ ਜੀ ਤਾਂ ਵਹੀਰ ਤੋਂ ਫੌਜ ਸਮੇਤ ਤਿੰਨ ਕੋਹ ਅਗੇ ਸਤਲੁਜ ਦੇ ਪੱਤਣ ਤੇ ਜਾ ਠਹਿਰੇ। ਵਹੀਰ ਨਾਲ ਥੋੜ੍ਹੇ ਆਦਮੀ ਸਨ। ਮੁਹੰਮਦ ਯਾਰ ਖਾਂ ਨੇ ਲਾਲਚ ਵੱਸ ਹੋ ਕੇ ਆਪਣੇ ਪਿਉ ਦਾ ਵੈਰ ਚਿਤਾਰ ਕੇ ਕਿਉਂਕਿ ਮੁਖਲਸ ਖਾਂ ਨੂੰ ਛੇਵੇਂ ਪਾਤਸ਼ਾਹ ਨੇ ਮਾਰਿਆ ਸੀ। ਇਸ ਗੱਲ ਕਰਕੇ ਆਪਣੀ ਫੌਜ ਨੂੰ ਹੁਕਮ ਦਿੱਤਾ। ਸਭ ਸਮਾਨ ਲੁੱਟ ਲਓ। ਜਦੋਂ ਫ਼ੌਜ ਦੇ ਸਿਪਾਹੀ ਤੁਰੰਤ ਲੁੱਟਣ ਵਾਸਤੇ ਆਏ ਤਾਂ ਏਧਰੋਂ ਐਨ ਵੇਲੇ ਸਿਰ ਭਾਈ ਗੌਰਾ ਜੋ ਢਾਈ ਤਿੰਨ ਸੋ ਅਸਵਾਰ ਨਾਲ ਪਿਛੇ ਆ ਰਿਹਾ ਸੀ ਪਹੁੰਚਿਆ। ਭਾਈ ਗੌਰਾ ਤੇ ਉਸਦੇ ਸਾਥੀਆਂ ਨੇ ਅਗੋਂ ਲੜ ਕੇ ਫੌਜ ਦਾ ਮੁਕਾਬਲਾ ਕੀਤਾ। ਸੂਰਮਿਆਂ ਨੇ ਅਨੇਕਾਂ ਵੈਰੀ ਮਾਰ ਕੇ ਜ਼ਖਮੀ ਕੀਤੇ ਲੜਦੇ ਭਾਈ ਗੌਰਾ ਵੀ ਸਖਤ ਜਖਮੀ ਹੋਇਆ। ਪਰ ਗੁਰੂ ਸਾਹਿਬ ਦੇ ਵਹੀਰ ਦਾ ਵਾਲ ਵਿੰਗਾ ਨਹੀਂ ਹੋਣ ਦਿੱਤਾ। ਤੁਰਕਾਂ ਦਾ ਹੱਲਾ ਹੋਣ ਸਮੇਂ ਇਕ ਅਸਵਾਰ ਨੇ ਸਤਿਗੁਰਾਂ ਨੂੰ ਖਬਰ ਦਿੱਤੀ ਤਾਂ ਸਤਿਗੁਰਾਂ ਨੇ ਖੁਸ਼ ਹੋ ਕੇ ਕਿਹਾ ਕੇ ਪਿੱਛੇ ਭਾਈ ਗੌਰਾ ਆ ਰਿਹਾ ਹੈ ਉਹ ਆਪੇ ਤੁਰਕਾਂ ਨੂੰ ਮਾਰਕੇ ਵਹੀਰ ਨੂੰ ਸਹੀ ਸਲਾਮਤ ਲੈ ਆਵੇਗਾ। ਇਧਰ ਭਾਈ ਗੌਰਾ ਨੇ ਤੁਰਕਾਂ ਦੀ ਫੌਜ ਨੂੰ ਰੋਕ ਰਖਿਆ, ਵਹੀਰ ਅਗੇ ਤੁਰ ਗਿਆ ਤਦੋਂ ਨੂੰ ਦਿਨ ਛਿਪਣ ਕਰਕੇ ਹਨੇਰਾ ਹੋ ਗਿਆ, ਤੁਰਕਾਂ ਦੇ ਕੁਝ ਹੱਥ ਆਇਆ ਨਾ ਦੇਖਕੇ ਛਿਥੇ ਪੈ ਕੇ ਆਪ ਹੀ ਮਾਰ ਖਾ ਕੇ ਪਿਛੇ ਹਟ ਗਏ। ਓਧਰ ਜਦੋਂ ਵਹੀਰ ਨੇ ਜਾ ਕੇ ਸਾਰੀ ਵਾਰਤਾ ਸਤਿਗੁਰਾਂ ਨੂੰ ਸੁਣਾਈ ਤਾਂ ਉਨ੍ਹਾਂ ਓਸੇ ਘੜੀ ਅਸਵਾਰ ਭੇਜਿਆ ਕਿ ਗੌਰੇ ਨੂੰ ਛੇਤੀ ਸਾਡੇ ਪਾਸ ਲੈ ਕੇ ਆਓ। ਭਾਈ ਗੌਰਾ ਆਪਣੇ ਸਾਥੀਆਂ ਨੂੰ ਸੰਭਾਲ ਰਿਹਾ ਸੀ। ਉਸੇ ਵਕਤ ਸ਼ਹੀਦ ਹੋਏ ਸਾਥੀਆਂ ਦਾ ਲੱਕੜਾਂ ਕੱਠੀਆਂ ਕਰਕੇ ਸਸਕਾਰ ਕਰ ਦਿੱਤਾ। ਜਖ਼ਮੀਆਂ ਦੇ ਪਟੀਆਂ ਬੰਨ੍ਹ ਕੇ ਉਨ੍ਹਾਂ ਨੂੰ ਨਾਲ ਲੈ ਕੇ ਤੁਰਿਆ। ਇਧਰੋਂ ਗੁਰੂ ਜੀ ਨੇ ਉਪਰ ਥਲੀ ਤਿੰਨ ਅਸਵਾਰ ਗੌਰੇ ਨੂੰ ਸ਼ੀਘਰ ਲਿਆਉਣ ਵਾਸਤੇ ਭੇਜੇ। ਜਦੋਂ ਗੌਰਾ ਸਤਿਗੁਰਾਂ ਕੋਲ ਪਹੁੰਚਾ ਤਾਂ ਨੱਠਕੇ ਚਰਨਾਂ ਤੇ ਡਿੱਗ ਕੇ ਰੋਣ ਲਗ ਪਿਆ। ਸਤਿਗੁਰਾਂ ਨੇ ਪ੍ਰਸੰਨ ਹੋ ਕੇ ਗੌਰੇ ਦੇ ਸਾਰੇ ਸ੍ਰਾਪ ਬਖਸ਼ ਦਿੱਤੇ। ਤੇ ਗੌਰੇ ਨੇ ਹੱਥ ਜੋੜ ਕੇ ਬੇਨਤੀ ਕੀਤੀ ਕਿ ਜੋ ਸਰਾਪ ਫਾਹੇ ਲਗਕੇ ਮਰਨ ਦਾ ਹੈ ਉਹ ਰਹਿਣ ਦਿਓ। ਅਤੇ ਆਪ ਦਾ ਬਚਨ ਅਟੱਲ ਰਹੇ ਜਿਸ ਤੋਂ ਲੋਕਾਂ ਨੂੰ ਇਹ ਨਿਸਚਾ ਰਹੇਗਾ ਕਿ ਸਤਿਗੁਰਾਂ ਦੇ ਬਚਨ ਸਤ ਹੁੰਦੇ ਹਨ ਇਸ ਤਰ੍ਹਾਂ ਫਾਹੇ ਵਾਲਾ ਬਚਨ ਸੱਚਾ

ਹੋਇਆ, ਕਿਉਂਕਿ ਸਰੀਰ ਤਾਂ ਅਨਿੱਤ ਹੈ ਇਕ ਦਿਨ ਮਰਨਾ ਹੈ, ਤਾਂ ਤੇ ਆਪ ਜੀ ਦਾ ਬਚਨ ਸਫਲ ਕਿਉਂ ਨਾ ਕਰੀਏ ? ਇਹ ਗੱਲ ਸੁਣ ਕੇ ਸਤਿਗੁਰੂ ਜੀ ਹੋਰ ਵੀ ਬਹੁਤ ਖੁਸ਼ ਹੋਏ ਤੇ ਗੌਰੇ ਨੂੰ ਛਾਤੀ ਨਾਲ ਲਾ ਕੇ ਲੋਕ ਪ੍ਰਲੋਕ ਦਾ ਰਾਜ ਅਤੇ ਗੁਪਤ ਪ੍ਰਗਟ ਦੌਲਤ ਰਿਧੀ ਸਿਧੀ ਸਭ ਬਖਸ਼ ਦਿੱਤੀ ਤੇ ਜ਼ਖ਼ਮੀਆਂ ਨੂੰ ਆਪਣੇ ਖ਼ਜ਼ਾਨੇ ਵਿਚੋਂ ਮਾਇਆ ਬਖਸ਼ੀ। ਉਹ ਰਾਤ ਸਤਿਗੁਰੂ ਜੀ ਨੇ ਉਸੇ ਥਾਂ ਕੱਟੀ। ਅੰਮ੍ਰਿਤ ਵੇਲੇ ਗੌਰੇ ਨੂੰ ਅਮੋਲਕ ਸਿਰਪਾਉ ਬਖਸ਼ਕੇ ਬਠਿੰਡੇ ਤੋਰਿਆ। ਜਿਥੇ ਉਸਨੇ ਬਹੁਤ ਚਿਰ ਰਾਜ ਕੀਤਾ। ਉਸੇ ਦੀ ਸੰਤਾਨ ਕੈਂਥਲ ਵਾਲੇ ਭਾਈ ਕੇ ਰਾਜੇ ਹੋਏ ਹਨ ਤੇ ਅਰਨੌਲੀ, ਸੰਧੂਵਾਲ, ਝੁੰਬਾ ਆਦਿਕ ਰਿਆਸਤਾਂ ਤੇ ਰਈਸ ਹੁਣ ਤੱਕ ਹਨ। ਉਸ ਦਿਨ ਤੋਂ ਗੌਰੇ ਦਾ ਤੇਜ ਪ੍ਰਤਾਪ ਬਹੁਤ ਵਧ ਗਿਆ। ਉਧਰ ਸਤਿਗੁਰੂ ਜੀ ਸਤਲੁਜ ਪਾਰ ਉੱਤਰ ਕੇ ਮੁਕੰਦਪੁਰ, ਪਲਾਹੀ, ਆਦਿਕ ਅਨੇਕਾਂ ਪਿੰਡਾਂ ਤੋਂ ਹੁੰਦੇ ਹੋਏ ਕੀਰਤਪੁਰ ਸਾਹਿਬ ਜਾ ਬਿਰਾਜੇ। ਇਸ ਪ੍ਰਕਾਰ ਸਤਿਗੁਰਾਂ ਨੇ ਭਾਈ ਗੌਰੇ ਦੇ ਔਗੁਣਾਂ ਦੀ ਵਿਚਾਰ ਨਹੀਂ ਕੀਤੀ ਤੇ ਆਪਣੇ ਚਰਨਾਂ ਨਾਲ ਲਾ ਕੇ ਉਸ ਪ੍ਰਭੂ ਨਾਲ ਅਭੇਦ ਕਰ ਦਿੱਤਾ।

## *ਨਾਮ ਰਤਨੁ ਸੁਨਿ ਜਪਿ ਜਪਿ ਜੀਵਾ;*
## *ਹਰਿ ਨਾਨਕ ਕੰਠ ਮਝਾਰੇ ॥੨॥੧੧॥੩੦॥*

ਸਤਿਗੁਰੂ ਜੀ ਫੁਰਮਾਨ ਕਰਦੇ ਹਨ ਕਿ ਵਾਹਿਗੁਰੂ ਦਾ ਨਾਮ ਜੋ ਰਤਨਾਂ ਦੀ ਨਿਆਈਂ ਅਮੋਲਕ ਹੈ ਉਸ ਨਾਮ ਨੂੰ ਗੁਰਾਂ ਤੋਂ ਸੁਣ ਕੇ ਅਤੇ ਮਨ ਬਾਣੀ ਦੁਆਰਾ ਜਪ-ਜਪ ਕੇ ਜਿਉਂਦਾ ਹਾਂ ਹਰੀ ਨਾਮ ਹੀ ਮੇਰੇ ਗਲ ਵਿੱਚ ਗਹਿਣਾ ਰੂਪ ਹੈ ॥੨॥੧੧॥੩੦॥ ਜੈਸਾ ਕਿ :

੧. **ਅੰਤਰਿ ਰਤਨ ਜਵੇਹਰ ਮਾਣਕ ਗੁਰ ਕਿਰਪਾ ਤੇ ਲੀਜੈ ॥੭॥**
[ਕਲਿਆਨ ਮਃ ੪, ਅੰਗ ੧੩੨੪]

੨. **ਗੁਰ ਉਪਦੇਸਿ ਜਵਾਹਰ ਮਾਣਕ ਸੇਵੇ ਸਿਖੁ ਸੁੋ ਖੋਜਿ ਲਹੈ ॥੧॥**
[ਪ੍ਰਭਾਤੀ ਮਃ ੧, ਅੰਗ ੧੩੨੮]

੩. **ਗੁਰ ਕਾ ਸਬਦੁ ਰਤੰਨੁ ਹੈ ਹੀਰੇ ਜਿਤੁ ਜੜਾਉ ॥**
**ਸਬਦੁ ਰਤਨੁ ਜਿਤੁ ਮੰਨੁ ਲਾਗਾ ਏਹੁ ਹੋਆ ਸਮਾਉ ॥** [ਰਾਮਕਲੀ ਮਃ ੩, ਅੰਗ ੯੨੦]

੪. **ਮਾਣਕ ਮੋਤੀ ਨਾਮੁ ਪ੍ਰਭ ਉਨ ਲਗੈ ਨਾਹੀ ਸੰਨ੍ਹਿ ॥** [ਮਾਝ ਮਃ ੫, ਅੰਗ ੧੩੪]

ਵਾਹਿਗੁਰੂ ਜੀ ਕਾ ਖ਼ਾਲਸਾ॥ ਵਾਹਿਗੁਰੂ ਜੀ ਕੀ ਫ਼ਤਹ॥

ਮੁਖਵਾਕ ਨੰਬਰ ੧੨੫ [ਆਦਿ ਅੰਗ ੭੧੯]

***ਬੈਰਾੜੀ ਮਹਲਾ ੪ ॥ ਹਰਿ ਜਨੁ ਰਾਮ ਨਾਮ ਗੁਨ ਗਾਵੈ ॥ ਜੇ ਕੋਈ ਨਿੰਦ ਕਰੇ ਹਰਿ ਜਨ ਕੀ ਅਪੁਨਾ ਗੁਨੁ ਨ ਗਵਾਵੈ ॥੧॥ਰਹਾਉ॥ ਜੋ ਕਿਛੁ ਕਰੇ ਸੁ ਆਪੇ ਸੁਆਮੀ ਹਰਿ ਆਪੇ ਕਾਰ ਕਮਾਵੈ ॥ ਹਰਿ ਆਪੇ ਹੀ ਮਤਿ ਦੇਵੈ ਸੁਆਮੀ ਹਰਿ ਆਪੇ ਬੋਲਿ ਬੁਲਾਵੈ ॥੧॥ ਹਰਿ ਆਪੇ ਪੰਚ ਤਤੁ ਬਿਸਥਾਰਾ ਵਿਚਿ ਧਾਤੂ ਪੰਚ ਆਪਿ ਪਾਵੈ ॥ ਜਨ ਨਾਨਕ ਸਤਿਗੁਰੁ ਮੇਲੇ ਆਪੇ ਹਰਿ ਆਪੇ ਝਗਰੁ ਚੁਕਾਵੈ ॥੨॥੩॥***

## *ਬੈਰਾੜੀ ਮਹਲਾ ੪ ॥*

ਇਹ ਮੁਖਵਾਕ ਸ੍ਰੀ ਗੁਰੂ ਰਾਮਦਾਸ ਜੀ ਦਾ ਉਚਾਰਨ ਕੀਤਾ ਹੋਇਆ ਬੈਰਾੜੀ ਰਾਗ ਵਿੱਚ ਸੁਭਾਇਮਾਨ ਹੈ। ਜਿਸ ਦੀ ਪਹਿਲੀ ਤੁਕ ਵਿੱਚ ਹੀ ਉਸ ਵਾਹਿਗੁਰੂ ਪਰਮੇਸ਼ਰ ਦੇ ਨਾਮ ਅਤੇ ਗੁਣ ਗਾਉਣ ਦੀ ਭਾਵਨਾ ਪ੍ਰਗਟਾਈ ਹੈ :—

## *ਹਰਿ ਜਨੁ; ਰਾਮ ਗੁਨ ਗਾਵੈ ॥*

ਹਰਿ=ਪ੍ਰਮੇਸ਼ਰ ਵਾਹਿਗੁਰੂ ਦਾ ਜਨੁ=ਸੇਵਕ ਰਾਮ=ਰਮੇ ਹੋਏ ਪ੍ਰਮਾਤਮਾ ਦੇ ਗੁਣ ਗਾਉਂਦਾ ਹੈ ਅਤੇ ਉਸ ਰਾਮ ਦੇ ਨਾਮ ਨੂੰ ਜਪਦਾ ਹੈ। ਜੈਸਾ ਕਿ :

**੧. ਗੁਰਮੁਖਿ ਰਾਤੇ ਸਬਦਿ ਰੰਗਾਏ ॥ ਨਿਜ ਘਰਿ ਵਾਸਾ ਹਰਿ ਗੁਣ ਗਾਏ ॥**

[ਬਿਲਾਵਲੁ ਮਃ ੩, ਅੰਗ ੭੯੮]

**੨. ਹਰਿ ਗੁਣ ਗਾਵੈ ਹਰਿ ਜਨ ਲੋਗਾ ॥ ਵਡੈ ਭਾਗਿ ਪਾਏ ਹਰਿ ਨਿਰਜੋਗਾ ॥**

[ਆਸਾ ਮਃ ੪, ਅੰਗ ੩੬੭]

## *ਜੇ ਕੋਈ ਨਿੰਦ ਕਰੇ ਹਰਿ ਜਨ ਕੀ; ਅਪੁਨਾ ਗੁਨੁ ਨ ਗਵਾਵੈ ॥੧॥ਰਹਾਉ॥*

ਉਸ ਹਰਿ=ਪ੍ਰਮੇਸ਼ਰ ਦੇ ਜਨ=ਸੇਵਕ ਦੀ ਜੇ ਕੋਈ ਨਿੰਦਾ ਵੀ ਕਰਦਾ ਹੈ ਤਾਂ ਉਹ ਆਪਣਾ ਪਰਉਪਕਾਰ ਕਰਨ ਵਾਲਾ ਗੁਨ ਨਹੀਂ ਗਵਾਵੈ=ਗਵਾਉਂਦਾ। ਅਰਥਾਤ ਇਹੋ ਜਿਹੇ ਸੁਭਾਅ ਵਾਲਾ ਗੁਰਮੁਖ ਜਿਸਦੀ ਅਜਿਹੀ ਪਰਉਪਕਾਰ ਵਾਲੀ ਬਿਰਤੀ ਹੈ ਕਿਸੇ ਵਿਰੋਧੀ ਪਾਸੋਂ ਆਪਣਾ ਅਪਜਸ ਸੁਣਕੇ ਆਪਣੇ ਪਰਉਪਕਾਰੀ ਸੁਭਾਅ ਨੂੰ ਬਦਲਦਾ ਨਹੀਂ ॥੧॥ਰਹਾਉ॥

ਸੰਸਾਰ ਵਿੱਚ ਅਲੱਗ-ਅਲੱਗ ਸੁਭਾਵਾਂ ਦੇ ਲੋਕ ਵਸ ਰਹੇ ਹਨ। ਜਿਥੇ ਸੁਭਾਵ ਮੇਲ ਨਾ ਖਾਂਦੇ ਹੋਣ ਉਥੇ ਹੀ ਝਗੜਾ ਖੜਾ ਹੋ ਜਾਂਦਾ ਹੈ, ਵਿਰੋਧ ਪੈ ਜਾਂਦਾ ਹੈ, ਪਰ ਸਿਮਰਨ ਕਰਨ ਵਾਲਿਆਂ ਦੇ ਸੁਭਾਵ ਵਿੱਚ ਇਹ ਅੰਤਰਾ ਹੈ ਕਿ ਉਹ ਕਿਸੇ ਦੇ ਟਕਰਾਅ ਕਰਨ ਤੋਂ ਵੀ ਟਕਰਾਅ ਨਹੀਂ ਕਰਦੇ। ਸਗੋਂ ਆਪਣੇ ਨਿਮਰਤਾ ਅਤੇ ਪਿਆਰ ਸਦਭਾਵਨਾ ਦੂਸਰੇ ਦੇ ਹਿਤ ਵਿੱਚ ਵਰਤਨਾ, ਬੁਰੇ ਦਾ ਭਲਾ ਕਰਨ ਦੇ ਸੁਭਾਅ ਵਿੱਚ ਵਰਤਦੇ ਹਨ। ਜਿਸ ਦੀ ਪੁਸ਼ਟੀ ਬਾਬਾ ਫਰੀਦ ਸਾਹਿਬ ਦੇ ਅੰਮ੍ਰਿਤ ਬਚਨ ਨਾਲ ਹੁੰਦੀ ਹੈ। ਜੈਸਾ ਕਿ :

**ਫਰੀਦਾ ਬੁਰੇ ਦਾ ਭਲਾ ਕਰਿ ਗੁਸਾ ਮਨਿ ਨ ਹਢਾਇ ॥**
**ਦੇਹੀ ਰੋਗੁ ਨ ਲਗਈ ਪਲੈ ਸਭੁ ਕਿਛੁ ਪਾਇ ॥੭੮॥** [ਸਲੋਕ ਫਰੀਦ ਜੀ, ਅੰਗ ੧੩੮੧]

ਫਰੀਦ ਸਾਹਿਬ ਆਪਣਾ ਸੁਭਾ ਲੋਕਾਂ ਨੂੰ ਦਿੰਦੇ ਹੋਏ ਕਹਿ ਰਹੇ ਹਨ ਕਿ ਬੁਰੇ ਪੁਰਸ਼ ਨਾਲ ਬੁਰਾਈ ਨਹੀਂ

ਬਲਕਿ ਭਲਾਈ ਕਰਨੀ ਚਾਹੀਦੀ ਹੈ। ਉਸਦੇ ਬੁਰੇ ਪਣ ਤੇ ਕ੍ਰੋਧ ਕਰਨ ਦੀ ਬਜਾਏ ਖਿਮਾ ਕਰੇ ਜਿਸ ਕਰਕੇ ਬੁਧੀ ਰੂਪ ਪੱਲੇ ਵਿੱਚ ਪ੍ਰਮਾਤਮਾ ਦੀ ਕ੍ਰਿਪਾ ਆਦਿ ਸਭ ਕੁਝ ਪੈ ਜਾਂਦਾ ਹੈ ਅਤੇ ਦੇਹੀ ਨੂੰ ਕੋਈ ਵੀ ਰੋਗ ਨਹੀਂ ਲਗਦਾ। ਜੈਸਾ ਕਿ :

**੧. ਸੁ ਖਿਮਾ ਕਹਿ ਦੇਵ ਸੁਨੋ ਮਨ ਮੈਂ ਨਰ ਕ੍ਰੋਧ ਕਰੇ ਤਬ ਮੋਨ ਗਹੀਜੈ॥**
**ਵਹਿ ਗਾਰ ਬਕੇ ਮੁਖ ਭੀਤਰਿ ਜੋ ਪੁਨ ਤਾਂ ਪ੍ਰਤਿ ਕੋਮਲ ਵਾਕ ਭਨੀਜੈ॥**
**ਜੋ ਧਿਕਾਰ ਕਰੇ ਸੁ ਪਰੇ ਤਿਹ ਆ ਪਦ ਪੇਖ ਮਹਾਂ ਕਰਣਾ ਉਰ ਕੀਜੈ॥**
**ਤਨ ਤਾੜਨ ਮੈਂ ਹਰਖੇ ਉਰ ਮੈਂ ਕ੍ਰਿਤ ਪੂਰਬ ਪਾਪ ਸੁ ਮੇ ਅਬ ਖੀਜੈ॥੯੦॥**

[ਪ੍ਰਬੋਧ ਚੰਦਰ ਨਾਟਕ ਅਧਿ: ੪]

ਹਰਿ ਜਨਾਂ ਦੇ ਸੁਭਾਅ ਦੀ ਪੁਸ਼ਟੀ ਪ੍ਰਕਿਰਤੀ ਵਿੱਚ ਕਈ ਪ੍ਰਕਾਰ ਦੇ ਦ੍ਰਿਸ਼ਟਾਂਤਾਂ ਤੋਂ ਹੋ ਜਾਂਦੀ ਹੈ। ਜੈਸਾ ਕਿ ਚੰਦਨ ਦਾ ਬਿਰਛ ਹੈ ਉਸਦਾ ਜੋ ਸ਼ਤਰੂ, ਕੁਹਾੜਾ ਹੈ ਜੋ ਉਸਦੇ ਜਿਸਮ ਨੂੰ ਕੱਟਦਾ ਹੈ ਜਾਂ ਲੋਹੇ ਦਾ ਆਰਾ ਹੈ ਜੋ ਉਸਦੇ ਜਿਸਮ ਦੀ ਚੀਰ ਫਾੜ ਕਰਦਾ ਹੈ ਪਰ ਚੰਦਨ ਆਪਣੇ ਸ਼ਤਰੂ ਕੁਹਾੜੇ ਅਤੇ ਆਰੇ ਦੇ ਮੂੰਹ ਵਿੱਚ ਸੁਗੰਧੀ ਭਰ ਦਿੰਦਾ ਹੈ। ਇਸੇ ਤਰ੍ਹਾਂ ਜੋ ਚੰਦਨ ਰੂਪ ਪ੍ਰਮਾਤਮਾ ਦੇ ਪਿਆਰੇ ਹਨ ਜੇ ਕੁਹਾੜੇ ਅਤੇ ਆਰੇ ਦੀ ਨਿਆਈ ਉਨ੍ਹਾਂ ਦੇ ਦੁਸ਼ਮਣ ਸਾਕਤ ਪੁਰਸ਼ ਸਤਪੁਰਸ਼ਾਂ ਦੀ ਨਿੰਦਿਆ ਕਰਨ ਜਾਂ ਉਨ੍ਹਾਂ ਨੂੰ ਦੁੱਖ ਦੇਣ ਤਾਂ ਬਦਲੇ ਵਿੱਚ ਦੁੱਖ ਦੇਣ ਦੀ ਥਾਂ ਉਨ੍ਹਾਂ ਨੂੰ ਭੀ ਭਗਤੀ ਰੂਪ ਵਾ-ਸੁਖ ਰੂਪ ਸੁਗੰਧੀ ਹੀ ਪ੍ਰਦਾਨ ਕਰਦੇ ਹਨ, ਕਿਉਂਕਿ ਉਹ ਸਾਰਿਆਂ ਵਿੱਚ ਹੀ ਆਪਣੇ ਸਰੂਪ ਨੂੰ ਦੇਖਦੇ ਹਨ। ਜੈਸਾ ਕਿ :

**੧. ਸੰਤ ਕਰੈ ਨਹਿ ਵੈਰ ਕਹੂੰ, ਸਭਕੇ ਹਿਤ ਮੈ ਵਰਤੇ ਅਤ ਹੀ॥**
**ਤਾਂ ਤਨ ਕੋ ਜਬ ਦਾਹਤ ਕੋ, ਵਹਿ ਤੱਦਪਿ ਦੇਤ ਸੁਖਾਮਤ ਹੀ॥**
**ਜੈਸੇ ਕੁਠਾਰ ਕਟੈ ਤਰੁ ਚੰਦਨ, ਗੰਧ ਤਿਸੈ ਮੁਖ ਦੇਵਤ ਹੀ॥**
**ਹੇਤੁ ਸ੍ਵਾਤਮ ਹੇਰਤ ਹੈਂ ਵਹ ਤਾਂ ਪਦ ਕੰਜ ਨਮੋ ਨਿਤ ਹੀ॥੩॥**

[ਸਾਰੁਕਤਾਵਲੀ ਅਧਿ: ੧੧]

## ਸਾਖੀ—ਬਿਆਸ ਜੀ ਦੀ

ਮਹਾਂਰਿਸ਼ੀ ਬਿਆਸ ਜਿਨਾਂ ਦੀ ਕਰਣੀ ਅਤੇ ਕਥਨੀ ਨੂੰ ਪੂਰਾ ਸੰਸਾਰ ਜਾਣਦਾ ਹੈ। ਇਕ ਦਿਨ ਅਚਾਨਕ ਕਿਸੇ ਨਦੀ ਦੇ ਕਿਨਾਰੇ ਆਪਣੇ ਨਾਮ ਰੰਗ ਵਿੱਚ ਸੇਵਕਾਂ ਸਹਿਤ ਤੁਰੇ ਜਾ ਰਹੇ ਸਨ ਕਿ ਅਚਾਨਕ ਹੀ ਨਿਗ੍ਹਾ ਨਦੀ ਵਿੱਚ ਰੁੜੇ ਜਾਂਦੇ ਖਤਰਨਾਕ ਜੀਵ ਬਿੱਛੂ ਤੇ ਪਈ ਤਾਂ ਆਪਣੇ ਦਿਆਲੂ ਸੁਭਾਅ ਅਨੁਸਾਰ ਉਸੇ ਵੇਲੇ ਮਨ ਵਿੱਚ ਬਿੱਛੂ ਨੂੰ ਬਚਾਉਣ ਦਾ ਸੰਕਲਪ ਪੈਦਾ ਹੋ ਗਿਆ। ਉਸਨੂੰ ਨਦੀ ਵਿਚੋਂ ਬਾਹਰ ਕੱਢਣ ਲਈ ਹੋਰ ਕੋਈ ਸਾਧਨ ਨਾ ਵੇਖਦੇ ਹੋਏ ਜਿਉਂ ਹੀ ਬਿੱਛੂ ਨੂੰ ਕੱਢਣ ਲਈ ਹੱਥ ਵਧਾਇਆ ਤਾਂ ਉਸਨੇ ਡੰਗ ਮਾਰ ਦਿੱਤਾ। ਇਸ ਘਟਨਾ ਨੂੰ ਇਕ ਹੋਰ ਪੁਰਸ਼ ਬੜੀ ਹੈਰਾਨੀ ਨਾਲ ਕਿਨਾਰੇ ਤੇ ਖੜਾ ਤੱਕ ਰਿਹਾ ਸੀ। ਬਿਆਸ ਜੀ ਨੇ ਦੂਜੀ ਵਾਰ ਹੱਥ ਵਧਾਇਆ ਤਾਂ ਉਸਨੇ ਫਿਰ ਡੰਗ ਮਾਰ ਦਿੱਤਾ ਕਿਨਾਰੇ ਤੇ ਖੜੇ ਉਸ ਸੰਤ ਸੇਵੀ ਪੁਰਸ਼ ਨੇ ਕਿਹਾ ਮਹਾਂਪੁਰਸ਼ੋ! ਇਸ ਨੂੰ ਬਚਾਉਣ ਦੀ ਕੀ ਲੋੜ ਹੈ? ਦੋ ਵਾਰ ਇਸਨੇ ਤੁਹਾਡੇ ਤੇ ਵਾਰ ਕਰ ਦਿੱਤਾ ਹੈ। ਬਿਆਸ ਜੀ ਦਾ ਧਿਆਨ ਉਸ ਨੂੰ ਬਚਾਉਣ ਵਿਚ ਲੱਗਾ ਹੋਇਆ ਸੀ, ਤੀਸਰੀ ਵਾਰ ਅਜਿਹੇ ਤਰੀਕੇ ਨਾਲ ਹੱਥ ਪਾਇਆ ਕਿ ਬਿੱਛੂ ਨੂੰ ਵਗਾਹ ਕੇ ਨਦੀ ਤੋਂ ਬਾਹਰ ਮਾਰਿਆ ਤੇ ਉਸ ਦੀ ਜਾਨ ਬਚ ਗਈ। ਫਿਰ ਉਸ ਪ੍ਰੇਮੀ ਨੂੰ ਪੁਛਿਆ ਕਿ ਭਾਈ! ਤੂੰ ਕੀ ਕਹਿ ਰਿਹਾ ਸੀ? ਉਸਨੇ ਫਿਰ ਕਿਹਾ ਮਹਾਰਾਜ! ਇਸ ਖਤਰਨਾਕ ਜੀਵ ਨੂੰ ਜਿਸਨੇ ਤੁਹਾਡੇ ਉੱਤੇ ਹੀ ਦੋ ਵਾਰ ਹਮਲਾ ਕੀਤਾ ਹੈ ਉਸਨੂੰ ਕਿਉਂ ਬਚਾਇਆ ਹੈਂ? ਤਾਂ ਬਿਆਸ ਜੀ ਨੇ ਕਿਹਾ ਕਿ ਹਰ ਜੀਵ ਆਪਣੇ

ਸੁਭਾਅ ਦੇ ਅਧੀਨ ਹੈ ਤੇ ਜੀਵ ਸੁਭਾਅ ਦੇ ਅਧੀਨ ਹੀ ਕਿਰਿਆ ਕਰਦਾ ਹੈ। ਡੰਗ ਮਾਰਨਾ ਇਸਦਾ ਸੁਭਾਅ ਹੈ। ਜਿਸ ਕਰਕੇ ਇਸਨੇ ਮੇਰੇ ਡੰਗ ਮਾਰਿਆ, ਇਸਦੇ ਸੁਭਾਅ ਤੋਂ ਸਿਖਿਆ ਲੈ ਕੇ ਜੇ ਇਕ ਬਿੱਛੂ ਆਪਣਾ ਸੁਭਾਅ ਨਹੀਂ ਛੱਡ ਸਕਦਾ, ਫਿਰ ਮੈਂ ਆਪਣੇ ਪਰਉਪਕਾਰੀ ਸੁਭਾਅ ਦਾ ਤਿਆਗ ਕਿਸ ਤਰ੍ਹਾਂ ਕਰ ਦੇਵਾਂ ਇਸਨੇ ਆਪਣੇ ਧਰਮ ਦੀ ਵਰਤੋਂ ਕੀਤੀ ਹੈ ਮੈਂ ਆਪਣੇ ਧਰਮ ਦੀ ਪਾਲਣਾ ਕੀਤੀ ਹੈ। ਇਸ ਕਰਕੇ ਸਤਿਗੁਰੂ ਜੀ ਇਥੇ ਕਥਨ ਕਰਦੇ ਹਨ ਕਿ

ਜੇ ਕੋਈ ਸਾਕਤ ਪੁਰਸ਼ ਸਤਿ ਪੁਰਸ਼ਾਂ ਦੀ ਨਿੰਦਿਆ ਵੀ ਕਰਦਾ ਹੈ ਤਾਂ ਵੀ ਉਹ ਆਪਣੇ ਪਰਉਪਕਾਰੀ ਸੁਭਾਅ ਨੂੰ ਤਿਆਗਦੇ ਨਹੀਂ। ਉਨ੍ਹਾਂ ਦੀ ਨਿੰਦਾ ਕਰਕੇ ਕੋਈ ਕੀ ਕਰੇਗਾ ਜਿਨ੍ਹਾਂ ਨੂੰ ਵਾਹਿਗੁਰੂ ਪ੍ਰਮੇਸ਼ਰ ਦਾ ਨਾਮ ਪਿਆਰਾ ਹੈ। ਜੈਸਾ ਕਿ :

੧. **ਤਿਨ੍ ਕੀ ਨਿੰਦਾ ਕੋਈ ਕਿਆ ਕਰੇ ਜਿਨ੍ ਹਰਿ ਨਾਮੁ ਪਿਆਰਾ ॥** [ਆਸਾ ਮਃ ੪, ਅੰਗ ੪੫੧]

੨. **ਨਿੰਦਕ ਕੀ ਗਤਿ ਕਤਹੂੰ ਨਾਹੀ ਖਸਮੈ ਏਵੈ ਭਾਣਾ ॥**
**ਜੋ ਜੋ ਨਿੰਦ ਕਰੇ ਸੰਤਨ ਦੀ ਤਿਉ ਸੰਤਨ ਸੁਖੁ ਮਾਨਾ ॥੩॥** [ਆਸਾ ਮਃ ੫, ਅੰਗ ੩੮੧]

## *ਜੋ ਕਿਛੁ ਕਰੇ ਸੁ ਆਪੇ ਸੁਆਮੀ; ਹਰਿ ਆਪੇ ਕਾਰ ਕਮਾਵੈ ॥*

ਜੋ ਕੁਝ ਵੀ ਜੀਵ ਕਰਦਾ ਹੈ ਉਹ ਹਰੀ ਸੁਆਮੀ=ਮਾਲਕ ਆਪ ਹੀ ਕਰਾਉਂਦਾ ਹੈ। ਤੇ ਹਰੀ ਆਪ ਹੀ ਜੀਵ ਰੂਪ ਹੋ ਕੇ ਕਰਦਾ ਹੈ। ਇਸ ਲਈ ਕਰਨ ਕਰਾਵਨ ਦੋਵੇਂ ਉਸ ਦੇ ਆਪਣੇ ਹੀ ਰੂਪ ਹਨ। ਜੈਸਾ ਕਿ :

੧. **ਜੋ ਕਿਛੁ ਕਰੇ ਸੁ ਆਪਿ ਆਪਣ ਭਾਣਿਆ ॥**
**ਭਗਤਾ ਕਾ ਸਹਾਈ ਜੁਗਿ ਜੁਗਿ ਜਾਣਿਆ ॥੩॥** [ਆਸਾ ਮਃ ੫, ਅੰਗ ੩੯੮]

੨. **ਜੋ ਕਿਛੁ ਕਰੇ ਸੁ ਆਪੇ ਆਪੇ ॥** [ਮਾਰੂ ਮਃ ੧, ਅੰਗ ੧੦੨੫]

## *ਹਰਿ ਆਪੇ ਹੀ ਮਤਿ ਦੇਵੈ ਸੁਆਮੀ; ਹਰਿ ਆਪੇ ਬੋਲਿ ਬੁਲਾਵੈ ॥੧॥*

ਹਰੀ ਪ੍ਰਮੇਸ਼ਰ ਸੁਆਮੀ=ਮਾਲਕ ਆਪ ਹੀ ਸੁਭ ਮਤਿ=ਸਿਖਿਆ ਦਿੰਦਾ ਹੈ। ਹਰੀ ਆਪ ਹੀ ਬੋਲਿ=ਬਚਨਾਂ ਨੂੰ ਬੁਲਾਵੈ=ਉਚਾਰਨ ਕਰਵਾਉਂਦਾ ਹੈ ॥੧॥ ਜੈਸਾ ਕਿ :

੧. **ਹਉ ਆਪਹੁ ਬੋਲਿ ਨ ਜਾਣਦਾ ਮੈ ਕਹਿਆ ਸਭੁ ਹੁਕਮਾਉ ਜੀਉ ॥** [ਸੂਹੀ ਮਃ ੫, ਅੰਗ ੭੬੩]

੨. **ਜਿਉ ਬੋਲਾਏ ਤਿਉ ਬੋਲੀਐ ਜਾ ਆਪਿ ਬੁਲਾਏ ਸੋਇ ॥** [ਸਿਰੀਰਾਗੁ ਮਃ ੩, ਅੰਗ ੩੯]

੩. **ਬੇਸੁਮਾਰ ਅਥਾਹ ਅਗਨਤ ਅਤੋਲੈ ॥ ਜਿਉ ਬੁਲਾਵਹੁ ਤਿਉ ਨਾਨਕ ਦਾਸ ਬੋਲੈ ॥**
[ਗਉੜੀ ਸੁਖਮਨੀ ਮਃ ੫, ਅੰਗ ੨੯੨]

੪. **ਜਿਉ ਬੋਲਾਵਹਿ ਤਿਉ ਬੋਲਹ ਸੁਆਮੀ ਕੁਦਰਤਿ ਕਵਨ ਹਮਾਰੀ ॥**
**ਸਾਧਸੰਗਿ ਨਾਨਕ ਜਸੁ ਗਾਇਓ ਜੋ ਪ੍ਰਭ ਕੀ ਅਤਿ ਪਿਆਰੀ ॥** [ਗੂਜਰੀ ਮਃ ੫, ਅੰਗ ੫੦੮]

## *ਹਰਿ ਆਪੇ ਪੰਚ ਤਤੁ ਬਿਸਥਾਰਾ; ਵਿਚਿ ਧਾਤੂ ਪੰਚ ਆਪਿ ਪਾਵੈ ॥*

ਹਰਿ=ਪ੍ਰਮੇਸ਼ਰ ਨੇ ਆਪ ਹੀ ਪੰਜਾਂ ਤੱਤਾਂ ਜਲ, ਪ੍ਰਿਥਵੀ, ਹਵਾ, ਅਕਾਸ਼ ਤੇ ਅਗਨ ਤੋਂ ਸ੍ਰਿਸ਼ਟੀ ਦਾ ਬਿਸਥਾਰਾ= ਫੈਲਾਅ ਵਾ ਪਸਾਰਾ ਕੀਤਾ ਹੈ ਅਤੇ ਆਪ ਹੀ ਜੀਵਾਂ ਦੇ ਹਿਰਦੇ ਵਿੱਚ ਪੰਜ ਧਾਤੂ=ਕਾਮ, ਕ੍ਰੋਧ, ਆਦਿ ਪਾਉਣਾ ਕੀਤੇ ਹਨ। ਜੈਸਾ ਕਿ :

**੧. ਪੰਚ ਤਤੁ ਕਰਿ ਤੁਧੁ ਸ੍ਰਿਸਟਿ ਸਭ ਸਾਜੀ ਕੋਈ ਛੇਵਾ ਕਰਿਉ ਜੇ ਕਿਛੁ ਕੀਤਾ ਹੋਵੈ ॥**
[ਸੂਹੀ ਮਃ ੪, ਅੰਗ ੭੩੬]

**੨. ਪੰਚ ਤਤੁ ਕਰਿ ਪੁਤਰਾ ਕੀਨਾ ਕਿਰਤ ਮਿਲਾਵਾ ਹੋਆ ॥** [ਰਾਮਕਲੀ ਮਃ ੫, ਅੰਗ ੮੮੪]

**੩. ਪੰਚ ਤਤੁ ਕਾ ਰਚਨੁ ਰਚਾਨਾ ॥** [ਮਾਰੂ ਸੋਲਹੇ ਮਃ ੫, ਅੰਗ ੧੦੭੩]

**੪. ਪਾਂਚ ਤਤ ਕੋ ਤਨ ਰਚਿਓ ਜਾਨਹੁ ਚਤੁਰ ਸੁਜਾਨ ॥** [ਸਲੋਕ ਮਃ ੯, ਅੰਗ ੧੪੨੭]

***ਜਨ ਨਾਨਕ ਸਤਿਗੁਰੁ ਮੇਲੇ ਆਪੇ; ਹਰਿ ਆਪੇ ਝਗਰੁ ਚੁਕਾਵੈ ॥੨॥੩॥***

ਸਤਿਗੁਰੂ ਜੀ ਆਖਦੇ ਹਨ ਕਿ ਹਰੀ ਪ੍ਰਮੇਸ਼ਰ ਆਪ ਹੀ ਸੇਵਕ ਜਨਾਂ ਨੂੰ ਸਤਿਗੁਰਾਂ ਨਾਲ ਮੇਲਦਾ ਹੈ ਅਤੇ ਹਰੀ ਆਪ ਹੀ ਕਾਮ ਕ੍ਰੋਧ ਆਦਿ ਦੇ ਝਗੜੇ ਨੂੰ ਦੂਰ ਕਰ ਦਿੰਦਾ ਹੈ। **ਅਥਵਾ** ਹਰਿ=ਵਾਹਿਗੁਰੂ ਆਪ ਹੀ ਚੌਰਾਸੀ ਲੱਖ ਜੂਨਾਂ ਦੇ ਇਕ ਲੰਮੇ ਝਗੜੇ ਨੂੰ ਚੁਕਾਵੈ=ਮੁਕਾਉਂਦਾ ਹੈ ॥੨॥੩॥ ਜੈਸਾ ਕਿ :

**੧. ਸਤਿਗੁਰ ਹਥਿ ਨਿਬੇੜੁ ਝਗੜੁ ਚੁਕਾਇਆ ॥**
**ਕਰਤਾ ਕਰੇ ਸੁ ਹੋਗੁ ਨ ਚਲੈ ਚਲਾਇਆ ॥੪॥** [ਵਾਰ ਮਾਝ ਮਃ ੧, ਅੰਗ ੧੩੯]

**੨. ਝਗੜੁ ਚੁਕਾਵੈ ਹਰਿ ਗੁਣ ਗਾਵੈ ॥ ਪੂਰਾ ਸਤਿਗੁਰੁ ਸਹਜਿ ਸਮਾਵੈ ॥**
[ਪ੍ਰਭਾਤੀ ਮਃ ੧, ਅੰਗ ੧੩੪੪]

## ਸਾਖੀ—ਭਾਈ ਸਮੀਰ ਜੀ ਦੀ

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਸਰਬੰਸ ਵਾਰ ਕੇ ਮਾਲਵੇ ਵਿੱਚ ਵਿਚਰਦੇ ਹੋਏ ਦੀਨੇ ਪਿੰਡ ਪਹੁੰਚੇ, ਜੋ ਕਾਂਗੜੇ ਵਿਚੋਂ ਨਿਕਲ ਕੇ ਵਸਿਆ ਸੀ। ਤਾਂ ਉਥੋਂ ਦੇ ਚੌਧਰੀ ਲਖਮੀਰ, ਸ਼ਮੀਰ ਤੇ ਤਖਤਮੱਲ ਤਿੰਨੇ ਭਰਾ ਜੋ ਰਾਏ ਜੋਧ ਦੇ ਪੋਤੇ ਸਨ। ਜਿਸ ਰਾਏ ਜੋਧ ਨੇ ਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਬਹੁਤ ਸੇਵਾ ਕੀਤੀ ਤੇ ਵਰ ਪਾਏ ਸਨ। ਸਤਿਗੁਰੂ ਜੀ ਨੂੰ ਨੇੜੇ ਆਏ ਜਾਣਕੇ ਗੁੜ ਦੀ ਭੇਲੀ ਤੇ ਰੁਪਇਆ ਲੈ ਕੇ ਮਿਲੇ। ਸਤਿਗੁਰੂ ਜੀ ਨੇ ਭੇਟਾ ਸਵੀਕਾਰ ਕੀਤੀ, ਪਰਸਪਰ ਮਿਲਕੇ ਬਹੁਤ ਖੁਸ਼ ਹੋਏ। ਤਿੰਨਾਂ ਨੇ ਕਿਹਾ ਕਿ ਜਿਸ ਤਰ੍ਹਾਂ ਤੁਹਾਡੇ ਦਾਦਾ ਗੁਰੂ ਨੇ ਸਾਡੇ ਦਾਦੇ ਤੇ ਬਖਸ਼ਿਸ਼ਾਂ ਕੀਤੀਆਂ ਸਨ ਉਸੇ ਤਰ੍ਹਾਂ ਸਾਨੂੰ ਆਪਣੇ ਜਾਣਕੇ ਕਿਰਪਾ ਬਣਾਈ ਰਖਣੀ ਅਤੇ ਸਤਿਗੁਰੂ ਜੀ ਨੂੰ ਆਪਣੇ ਨਾਲ ਚਲਣ ਦੀ ਬੇਨਤੀ ਕੀਤੀ। ਸਤਿਗੁਰੂ ਜੀ ਨੇ ਬੇਨਤੀ ਪ੍ਰਵਾਨ ਕਰ ਲਈ। ਇਕ ਭਾਈ ਦੇਸ਼ ਨਾਮੇ ਤਰਖਾਣ ਦੇ ਚੁਬਾਰੇ ਜੋ ਪਹਿਲਾਂ ਹੀ ਲਿਪ ਪੋਚ ਕੇ ਰਖਿਆ ਸੀ, ਵਿੱਚ ਉਤਾਰਾ ਕੀਤਾ। ਚੌਧਰੀ ਸਮੀਰ ਨੂੰ ਸੇਵਾ ਕਰਦਿਆਂ ਬਹੁਤ ਦਿਨ ਬੀਤ ਗਏ ਤਾਂ ਇਸ ਦੀ ਸੇਵਾ ਤੋਂ ਪ੍ਰਸੰਨ ਹੋ ਕੇ ਕਿਹਾ ਕਿ ਭਾਈ ਸਮੀਰ! ਜੋ ਤੇਰੇ ਮਨ ਵਿੱਚ ਇੱਛਾ ਹੈ ਉਹ ਮੰਗ ਲੈ ਗੁਰੂ ਨਾਨਕ ਸਾਹਿਬ ਜੀ ਦੇ ਦਰ ਤੋਂ ਤੈਨੂੰ ਓਹੀ ਕੁਝ ਪ੍ਰਾਪਤ ਹੋਵੇਗਾ। ਤਾਂ ਚੌਧਰੀ ਸਮੀਰ ਨੇ ਕਿਹਾ ਮਹਾਰਾਜ ਮੇਰਾ ਚੌਰਾਸੀ ਦਾ ਝਗੜਾ ਮੁਕਾ ਦਿਓ, ਪਤਾ ਨਹੀਂ ਕਿਤਨੇ ਜੁਗਾਂ ਦਾ ਇਸ ਝਗੜੇ ਵਿੱਚ ਪੈ ਕੇ ਖੱਜਲ-ਖਰਾਬ ਹੋ ਰਿਹਾ ਹਾਂ। ਮਹਾਰਾਜ ਹੱਸ ਕੇ ਬੋਲੇ ਕਿ ਤੂੰ ਕੁਝ ਹੋਰ ਮੰਗ ਲੈ ਕਿਉਂਕਿ ਤੇਰੇ ਅਜੇ ਬਹੁਤ ਜਨਮ ਬਾਕੀ ਹਨ। ਤਾਂ ਚੌਧਰੀ ਨੇ ਕਿਹਾ ਜਿਵੇਂ ਸੂਰਜ ਅੱਗੇ ਹਨੇਰਾ ਨਹੀਂ ਠਹਿਰਦਾ ਇਸੇ ਤਰ੍ਹਾਂ ਆਪਦੇ ਹੁਕਮ ਅਗੇ ਕੋਈ ਪਾਪ ਕਰਮ ਜਾਂ ਜਨਮ-ਮਰਨ ਦਾ ਚੱਕਰ ਨਹੀਂ ਠਹਿਰ ਸਕਦਾ। ਆਪ ਇਹੀ ਬਖਸ਼ਿਸ਼ ਕਰੋ। ਜੈਸਾ ਕਿ :

**ਸੁਨਿ ਕੈ ਸ਼ਮੀਰ ਪੁਨ ਗਤਿ ਕਰਹੁ ਕ੍ਰਿਪਾਲਾ ॥੨੨॥**
**ਨਿਕਟ ਸਥਲ ਨਿਜ ਦੀਜੀਏ, ਜਾਚਾ ਇਹ ਮੇਰੀ ॥**
**ਅਪਰ ਨਹੀਂ ਮਨ ਕਾਮਨਾ ਕਾਟਹੁ ਮਮਬੇਰੀ ॥** [ਗੁ: ਪ੍ਰ: ਰੁੱਤ-੬ ਅੰਸੂ ੫੬]

ਸਤਿਗੁਰਾਂ ਨੇ ਤਿੰਨ ਚਾਰ ਵਾਰੀ ਕੁਝ ਹੋਰ ਮੰਗਣ ਵਾਸਤੇ ਕਿਹਾ ਪਰ ਸਮੀਰ ਨੇ ਚੌਰਾਸੀ ਕੱਟਣ ਦੀ ਹੀ ਬੇਨਤੀ ਕੀਤੀ ਤਾਂ ਸਤਿਗੁਰਾਂ ਨੇ ਕਿਹਾ ਕਿ ਚੰਗਾ! ਕੱਲ੍ਹ ਨੂੰ ਆਈ। ਸਮੀਰ ਨਮਸਕਾਰ ਕਰਕੇ ਘਰ ਨੂੰ ਚਲਾ ਗਿਆ। ਘਰ ਜਾ ਕੇ ਜਦੋਂ ਪਲੰਘ ਤੇ ਸੁੱਤਾ ਤਾਂ ਸੁਪਨੇ ਵਿੱਚ ਕੂਕਰ, ਸੂਕਰ, ਗਧਾ, ਬਿੱਲਾ, ਸਰਪ, ਠੂਹਾਂ, ਬੈਲ, ਘੋੜੇ, ਮ੍ਰਿਗ, ਸਹਾ, ਟਿਡੀਆਂ, ਕੀੜੇ-ਮਕੌੜੇ ਆਦਿ ਅਨੇਕਾਂ ਜਨਮ ਪਾਏ ਤੇ ਅਖੀਰ ਵਿੱਚ ਚੰਡਾਲਾਂ ਦੇ ਘਰੇ ਪੈਦਾ ਹੋਇਆ। ਘਰ ਵਿੱਚ ਗਰੀਬੀ ਬਹੁਤ ਹੈ। ਧੀਆਂ ਪੁੱਤਰ ਬਹੁਤ ਹਨ। ਫਿਰ ਦੇਸ਼ ਵਿੱਚ ਕਾਲ ਪੈ ਗਿਆ। ਅੰਨ ਕਿਤੋਂ ਵੀ ਨਾ ਮਿਲਿਆ। ਸਾਰਾ ਪਰਿਵਾਰ ਜੰਗਲ ਵਿੱਚ ਪੀਲੂ ਖਾਣ ਗਿਆ। ਬਹੁਤ ਪੀਲੂ ਖਾਧੇ। ਪੀਲੂ ਤੋੜਨ ਦੇ ਲਾਲਚ ਨਾਲ ਇਕ ਪਤਲੀ ਟਾਹਣੀ ਤੇ ਪੈਰ ਰਖਿਆ ਜਿਸ ਨਾਲ ਟਾਹਣੀ ਟੁੱਟ ਗਈ ਤੇ ਹੇਠਾਂ ਡਿੱਗ ਪਿਆ। ਜਿਉਂ ਹੀ ਡਿਗਿਆ ਇਧਰੋਂ ਅੱਖ ਖੁਲ੍ਹ ਗਈ ਸੋਚਣ ਲਗਾ ਕਿ ਇਹ ਸੈਂਕੜੇ ਜਨਮ ਇਕੋ ਸੁਪਨੇ ਵਿੱਚ ਪ੍ਰਾਪਤ ਹੋਏ ਹਨ ਇਹ ਕਿਸ ਪ੍ਰਕਾਰ ਦਾ ਸੁਪਨਾ ਸੀ। ਜਦੋਂ ਜੰਗਲ ਦਿਸ਼ਾ ਗਿਆ ਤਾਂ ਕੁਝ ਪੀਲੂ ਪਾਖਾਨੇ ਵਿਚ ਵੇਖੇ। ਜਦੋਂ ਦਾਤਣ ਕਰਨ ਲਗਾ ਤਾਂ ਦੰਦਾਂ ਵਿੱਚ ਫਸੇ ਹੋਏ ਪੀਲੂਆਂ ਦੇ ਛਿੱਲੜ ਨਿਕਲੇ। ਨਿਮੋਝੂਣਾ ਹੋ ਕੇ ਗੁਰੂ ਜੀ ਦੇ ਚਰਨਾਂ ਵਿੱਚ ਜਾ ਕੇ ਨਮਸਕਾਰ ਕੀਤੀ ਤਾਂ ਸਤਿਗੁਰਾਂ ਨੇ ਕਿਹਾ ਚੌਧਰੀ ਸਮੀਰ! ਕਿਸ ਤਰ੍ਹਾਂ ਦਲਗੀਰ ਜਿਹਾ ਹੋ ਰਿਹਾ ਹੈਂ? ਸਮੀਰ ਕਹਿਣ ਲਗਾ ਕਿ ਸਤਿਗੁਰੂ ਤੁਹਾਡੀਆਂ ਖੇਡਾਂ ਤੁਸੀ ਹੀ ਜਾਣੋ, ਪਰ ਇਹ ਦੱਸੋ ਕਿ ਜੋ ਮੈ ਰਾਤ ਦੇਖਿਆ ਉਹ ਪ੍ਰਤੱਖ ਸੀ ਜਾਂ ਸੁਪਨਾ ਜੇ ਸੁਪਨਾ ਸੀ ਤਾਂ ਫਿਰ ਉਸਦੇ ਚਿੰਨ ਜਾਗ੍ਰਤ ਵਿੱਚ ਪ੍ਰਗਟ ਨਹੀਂ ਹੋ ਸਕਦੇ ਤੇ ਜਾਗ੍ਰਤ ਵਿੱਚ ਇਤਨੇ ਜਨਮ ਨਹੀਂ ਹੋ ਸਕਦੇ। ਸਤਿਗੁਰੂ ਜੀ ਨੇ ਕਿਹਾ ਚੌਧਰੀ ਜੀ! ਇਸ ਦਾ ਨਾਮ ਅਕਾਲ ਪੁਰਖ ਦੀ ਮਾਇਆ ਹੈ ਜੋ ਨਾ ਬਣਦੀ ਗੱਲ ਨੂੰ ਬਣਾ ਕੇ ਦਿਖਾ ਦਿੰਦੀ ਹੈ। ਜਿਤਨੇ ਜਨਮ ਤੂੰ ਰਾਤ ਨੂੰ ਸੁਪਨੇ ਵਿੱਚ ਦੇਖੇ ਇਹ ਸਾਰੇ ਜਨਮ ਤੂੰ ਜਾਗ੍ਰਤ ਵਿੱਚ ਭੋਗਣੇ ਸਨ। ਤੇਰੇ ਜਨਮ ਸੁਪਨੇ ਵਿੱਚ ਭੁਗਤਾ ਕੇ ਈਸ਼ਵਰ ਦੀ ਮਾਇਆ ਵੀ ਭੰਗ ਨਹੀਂ ਕੀਤੀ ਅਤੇ ਤੇਰਾ ਚੌਰਾਸੀ ਦਾ ਝਗਰ ਵੀ ਚੁਕਾ ਦਿੱਤਾ ਹੈ ਭਾਵ ਚੌਰਾਸੀ ਕੱਟ ਦਿੱਤੀ ਹੈ। ਹੁਣ ਤੇਰਾ ਮੁੜ ਜਨਮ ਨਹੀਂ ਹੋਵੇਗਾ ਜਿਹੜੀ ਪਦਵੀ ਜੋਗੀਆਂ ਲਈ ਦੁਰਲੱਭ ਹੈ, ਉਹ ਤੈਨੂੰ ਬਖਸ਼ ਦਿੱਤੀ ਹੈ।

ਵਾਹਿਗੁਰੂ ਜੀ ਕਾ ਖ਼ਾਲਸਾ॥ ਵਾਹਿਗੁਰੂ ਜੀ ਕੀ ਫ਼ਤਹ॥



੧ੴ ਸਤਿਗੁਰ ਪ੍ਰਸਾਦਿ ॥



ਗੁਰ ਵਾਕੁ ਨਿਰਮਲੁ ਸਦਾ ਚਾਨਣੁ ਨਿਤ ਸਾਚੁ ਤੀਰਥੁ ਮਜਨਾ ॥

੧ੴ

ਸੰਪ੍ਰਦਾਈ ਮੁਖਵਾਕ ਸਟੀਕ

# ਗੁਰਵਾਕ ਚਾਨਣ

ਭਾਗ ਦੂਜਾ

ਸੰਤ ਹਰੀ ਸਿੰਘ 'ਰੰਧਾਵੇ ਵਾਲੇ'




੧ਓ ਸਤਿਗੁਰ ਪ੍ਰਸਾਦਿ॥




ਗੁਰ ਵਾਕੁ ਨਿਰਮਲੁ ਸਦਾ ਚਾਨਣੁ ਨਿਤ ਸਾਚੁ ਤੀਰਥੁ ਮਜਨਾ॥

### ਸੰਪ੍ਰਦਾਈ ਮੁਖਵਾਕ ਸਟੀਕ

# ਗੁਰਵਾਕ ਚਾਨਣ

### (ਭਾਗ ਦੂਜਾ)


*ਲੇਖਕ :*

**ਬਾਬਾ ਹਰੀ ਸਿੰਘ 'ਰੰਧਾਵੇ ਵਾਲੇ'**

**ਸੰਪ੍ਰਦਾ ਦਮਦਮੀ ਟਕਸਾਲ**






*ਪ੍ਰਕਾਸ਼ਕ :*

**ਖ਼ਾਲਸਾ ਚੈਰੀਟੇਬਲ ਟਰੱਸਟ (ਰਜਿ:)**

**ਗੁਰਮਤਿ ਵਿੱਦਿਆਲਾ, ਜੱਥਾ ਰੰਧਾਵਾ**

SAMPARDAI MUKH-VAK STEEK GURVAK CHANAN Vol. II

*by :*

BABA HARI SINGH 'RANDHAWE WALE'

*Published by*

**KHALSA CHARITABLE TRUST (REGD.)**

**GURMAT VIDYALA, JATHA RANDHAWA**

CHANDIGARH ROAD, NEAR GURDWARA JYOTI SAROOP,

DISTT. FATEHGARH SAHIB, PUNJAB (INDIA)

TELE : 01763-266305 (M) 98158-35035



੧ ਵੈਸਾਖ ਸੰਮਤ ੨੦੫੬ ਬਿਕ੍ਰਮੀ—ਨਾਨਕਸ਼ਾਹੀ ਸੰਮਤ ੫੩੧—ਖ਼ਾਲਸਾ ਸੰਮਤ ੩੦੧ ਨੂੰ ਖ਼ਾਲਸਾ ਪੰਥ ਦੇ ੩੦੦ ਸਾਲਾ ਸਾਜਨਾ ਦਿਵਸ 'ਤੇ ਪਹਿਲੀ ਵਾਰ ਪੋਥੀ ਪ੍ਰਕਾਸ਼ਤ ਹੋਈ।

ਪਹਿਲੀ ਵਾਰ ਅਪਰੈਲ ੧੯੯੯

ਦੂਜੀ ਵਾਰ ਜੁਲਾਈ ੨੦੦੧

ਤੀਜੀ ਵਾਰ ਅਪ੍ਰੈਲ ੨੦੦੫

**ਭੇਟਾ : ੩੦੦-੦੦ ਰੁਪਏ**

*ਪ੍ਰਕਾਸ਼ਕ :*

**ਖ਼ਾਲਸਾ ਚੈਰੀਟੇਬਲ ਟਰੱਸਟ (ਰਜਿ:)**

**ਗੁਰਮਤਿ ਵਿੱਦਿਆਲਾ, ਜੱਥਾ ਰੰਧਾਵਾ**

ਚੰਡੀਗੜ੍ਹ ਰੋਡ, ਨੇੜੇ ਗੁਰਦੁਆਰਾ ਜੋਤੀ ਸਰੂਪ, ਜ਼ਿਲ੍ਹਾ ਫ਼ਤਹਿਗੜ੍ਹ ਸਾਹਿਬ,

ਪੰਜਾਬ (ਭਾਰਤ)

*ਪ੍ਰਿੰਟਰ :*

ਪ੍ਰਿੰਟਵੈੱਲ, 146, ਇੰਡਸਟ੍ਰੀਅਲ ਫ਼ੋਕਲ ਪੁਆਇੰਟ, ਅੰਮ੍ਰਿਤਸਰ

# ਸਮਰਪਣ

*ਖ਼ਾਲਸਾ ਜੀ ਦੇ ੩੦੦ ਸਾਲਾ ਸਾਜਨਾ ਦਿਵਸ ਦੇ ਪਵਿੱਤਰ ਦਿਹਾੜੇ 'ਤੇ*
*ਸਾਹਿਬ-ਏ-ਕਮਾਲ, ਸਰਬੰਸ ਦਾਨੀ, ਖ਼ਾਲਸਾ ਪੰਥ ਦੇ ਸਿਰਜਣਹਾਰ*
***ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ***
*ਨੂੰ*
*ਜਿਨ੍ਹਾਂ ਨੇ ਗੁਰੂ ਕੀ ਕਾਂਸ਼ੀ ਤਖ਼ਤ ਸ੍ਰੀ ਦਮਦਮਾ ਸਾਹਿਬ (ਸਾਬੋ ਕੀ ਤਲਵੰਡੀ)*
*ਵਿਖੇ ਅੰਮ੍ਰਿਤ ਮਈ ਗੁਰਬਾਣੀ ਦੇ ਅਰਥਾਂ ਦੀ ਟਕਸਾਲ ਆਰੰਭ ਕੀਤੀ*
*ਸ਼ਹੀਦ ਬਾਬਾ ਦੀਪ ਸਿੰਘ ਜੀ*
*ਅਤੇ*
*ਸ਼ਹੀਦ ਭਾਈ ਮਨੀ ਸਿੰਘ ਜੀ*
*ਨੂੰ*
*ਜਿਨ੍ਹਾਂ ਨੇ ਗੁਰੂ ਦੀ ਬਖ਼ਸ਼ਿਸ਼ ਪ੍ਰਾਪਤ ਕਰਕੇ ਗੁਰਬਾਣੀ ਦੇ ਅਰਥਾਂ*
*ਦੇ ਸੋਮੇ ਨੂੰ ਅੱਗੇ ਜਾਰੀ ਰੱਖਿਆ।*

***—ਹਰੀ ਸਿੰਘ ਰੰਧਾਵਾ***

੧ੴ ਸਤਿਗੁਰ ਪ੍ਰਸਾਦਿ॥

# ਤਤਕਰਾ ਸਟੀਕ

## ਮੁਖਵਾਕ

# ਤਤਕਰਾ ਸਾਖੀਆਂ

## ਮੁਖਵਾਕ

